www.sikhbookclub.com

ੴ ਸਤਿਗੁਰ ਪ੍ਰਸਾਦਿ ॥

ਰਤਨਾ ਰਤਨ ਪਦਾਰਥ ਬਹੁ ਸਾਗਰੁ ਭਰਿਆ ਰਾਮ ॥
ਬਾਣੀ ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਰਾਮ ॥

# ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

## ਟਕਸਾਲ ਤਖ਼ਤ ਸ੍ਰੀ ਦਮਦਮਾ ਸਾਹਿਬ

# ਸ਼੍ਰੋਮਣੀ ਦਮਦਮੀ ਸਟੀਕ

(ਚੌਥੀ ਪੋਥੀ)



ਦਮਦਮੀ ਟਕਸਾਲ

ਟੀਕਾਕਾਰ ਤੇ ਪ੍ਰਕਾਸ਼ਕ :

ਦਾਸਨਿ ਦਾਸ ਗਿਆਨੀ ਹਰਨਾਮ ਸਿੰਘ 'ਖ਼ਾਲਸਾ' ਭਿੰਡਰਾਂਵਾਲੇ

ਮੁਖੀ, ਦਮਦਮੀ ਟਕਸਾਲ, ਜਥਾ ਭਿੰਡਰਾਂ, ਮਹਿਤਾ

www.sikhbookclub.com

ੴ ਸਤਿਗੁਰ ਪ੍ਰਸਾਦਿ॥
ਰਤਨਾ ਰਤਨ ਪਦਾਰਥ ਬਹੁ ਸਾਗਰੁ ਭਰਿਆ ਰਾਮ ॥
ਬਾਣੀ ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਰਾਮ ॥

# ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

## ਟਕਸਾਲ ਤਖ਼ਤ ਸ੍ਰੀ ਦਮਦਮਾ ਸਾਹਿਬ

# ਸ਼੍ਰੋਮਣੀ ਦਮਦਮੀ ਸਟੀਕ

(ਚੌਥੀ ਪੋਥੀ)

(ਅੰਗ : ੨੫੦-੩੪੯)

ਦਮਦਮੀ ਟਕਸਾਲ ਦੇ ਪਹਿਲੇ ਮੁਖੀ ਅਮਰ ਸ਼ਹੀਦ ਬ੍ਰਹਮ ਗਿਆਨੀ
ਸਿੰਘ ਸਾਹਿਬ ਜਥੇਦਾਰ ਧੰਨ ਧੰਨ ਬਾਬਾ ਦੀਪ ਸਿੰਘ ਜੀ
ਬ੍ਰਹਮ ਗਿਆਨੀ ਸੰਤ ਬਾਬਾ ਸੁੰਦਰ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ
ਸੰਤ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ
ਸੰਤ ਗਿਆਨੀ ਕਰਤਾਰ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ
ਅਮਰ ਸ਼ਹੀਦ ਸੰਤ ਗਿਆਨੀ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ
ਸੰਤ ਬਾਬਾ ਠਾਕੁਰ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ




ਦਮਦਮੀ ਟਕਸਾਲ

*ਟੀਕਾਕਾਰ ਤੇ ਪ੍ਰਕਾਸ਼ਕ :*

ਦਾਸਨਿ ਦਾਸ ਗਿਆਨੀ ਹਰਨਾਮ ਸਿੰਘ 'ਖ਼ਾਲਸਾ' ਭਿੰਡਰਾਂਵਾਲੇ
ਮੁਖੀ, ਦਮਦਮੀ ਟਕਸਾਲ, ਜਥਾ ਭਿੰਡਰਾਂ, ਮਹਿਤਾ

www.sikhbookclub.com

# ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸ਼੍ਰੋਮਣੀ ਦਮਦਮੀ ਸਟੀਕ
## (ਚੌਥੀ ਪੋਥੀ)

**ਪਹਿਲੀ ਵਾਰ: ੧੫੦੦, ਜੁਲਾਈ ੨੦੨੦ ਈ:**

*ਭੇਟਾ : ੪੫੦/-*

**ਸਭ ਹੱਕ ਪ੍ਰਕਾਸ਼ਕ ਦੇ ਰਾਖਵੇਂ ਹਨ, ਬਿਨਾਂ ਆਗਿਆ ਕੋਈ ਨਾ ਛਾਪੇ।**

*ਲਿਟਰੇਚਰ ਮਿਲਣ ਦਾ ਪਤਾ :*

*** ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼, ਮਹਿਤਾ**

ਫ਼ੋਨ : 9878030067

*** ਗੁਰਮਤਿ ਸਾਹਿਤ ਸਦਨ**

ਦੂਜੀ ਮੰਜ਼ਿਲ, ਦੁਕਾਨ ਨੰ: 5,6,7, ਬ੍ਰਹਮ ਬੂਟਾ ਮਾਰਕੀਟ, ਅੰਮ੍ਰਿਤਸਰ।

ਫ਼ੋਨ: 9815947335




*ਟੀਕਾਕਾਰ ਤੇ ਪ੍ਰਕਾਸ਼ਕ :*

**ਦਾਸਨਿ ਦਾਸ ਗਿਆਨੀ ਹਰਨਾਮ ਸਿੰਘ 'ਖ਼ਾਲਸਾ' ਭਿੰਡਰਾਂਵਾਲੇ**

ਮੁਖੀ, ਦਮਦਮੀ ਟਕਸਾਲ, ਜਥਾ ਭਿੰਡਰਾਂ, ਮਹਿਤਾ

*ਪ੍ਰਿੰਟਰ :*

**ਪ੍ਰਿੰਟਵੈੱਲ**

146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

www.sikhbookclub.com

ੴ ਸਤਿਗੁਰ ਪ੍ਰਸਾਦਿ ॥

ਸ੍ਰੀ ਹਰਿਕ੍ਰਿਸਨ ਧਿਆਈਐ ਜਿਸੁ ਡਿਠੈ ਸਭ ਦੁਖ ਜਾਇ ॥

ਅੱਠਵੇਂ ਪਾਤਿਸ਼ਾਹ ਧੰਨ ਧੰਨ ਸਤਿਗੁਰੂ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਮਹਾਰਾਜ ਜੀ ਦੇ ਪਾਵਨ ਪ੍ਰਕਾਸ਼ ਅਵਤਾਰ ਗੁਰਪੁਰਬ ਤੇ ਮਿਤੀ ੧੪ ਜੁਲਾਈ ੨੦੨੦, ਸਾਵਣ ਵਦੀ ਨੌਵੀਂ, ਦਿਨ ਮੰਗਲਵਾਰ, ਸੰਮਤ ੨੦੭੭, ਗੁਰੂ ਨਾਨਕ ਸ਼ਾਹੀ ਸੰਮਤ ੫੫੨ ਨੂੰ ਸ਼੍ਰੋਮਣੀ ਦਮਦਮੀ ਸਟੀਕ ਦੀ ਚੌਥੀ ਪੋਥੀ ਪ੍ਰਕਾਸ਼ਿਤ ਕਰਨ ਦੀ ਪ੍ਰਸੰਨਤਾ ਪ੍ਰਾਪਤ ਕਰ ਰਹੇ ਹਾਂ।

ਦਾਸਨਿ ਦਾਸ ਗਿਆਨੀ ਹਰਨਾਮ ਸਿੰਘ 'ਖ਼ਾਲਸਾ' ਭਿੰਡਰਾਂਵਾਲੇ
ਮੁਖੀ, ਦਮਦਮੀ ਟਕਸਾਲ, ਜਥਾ ਭਿੰਡਰਾਂ, ਮਹਿਤਾ

www.sikhbookclub.com



ੴ ਸਤਿਗੁਰ ਪ੍ਰਸਾਦਿ ॥

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ ਟਕਸਾਲ ਤਖ਼ਤ ਸ੍ਰੀ ਦਮਦਮਾ ਸਾਹਿਬ

(ਚੌਥੀ ਪੋਥੀ)

(ਅੰਗ : ੨੫੦-੩੪੬)

## ਤਤਕਰਾ

### ਰਾਗ ਗਉੜੀ

www.sikhbookclub.com





**ਬਾਵਨ ਅਖਰੀ**



**ਥਿਤੀਂ**



**ਵਾਰ**



**ਨਾਮਦੇਉ ਜੀਉ**



**ਰਵਿਦਾਸ ਜੀ**





www.sikhbookclub.com


ੴ ਸਤਿਗੁਰ ਪ੍ਰਸਾਦਿ ॥

# ਤਤਕਰਾ ਸਾਖੀਆਂ ਦਾ

ਵੇਰਵਾ ਅੰਗ

## ਰਾਗ ਗਉੜੀ

www.sikhbookclub.com

www.sikhbookclub.com


# ਬਾਵਨ ਅਖਰੀ ਬਾਣੀ ਦੀ ਅੱਖਰ ਵਿਵੇਚਨਾ

ਸੰਸਕ੍ਰਿਤ ਦੇ ਬਵੰਜਾ ਅੱਖਰਾਂ ਵਿਚੋਂ ੩੪ ਅੱਖਰ 'ੜ' ਨਾਲ ਰਲਾ ਕੇ ਹੀ ਸ਼ੁੱਧ ਹਨ। ਇਹਨਾਂ ਨੂੰ ਵਿਅੰਜਨ ਅੱਖਰ ਆਖਦੇ ਹਨ। ਇਸ ਤੋਂ ਇਲਾਵਾ ੧੨ ਸਾਂਝੀ ਛਤ੍ਰ, ਦੋ ਰਿਰੀਆਂ ਤੇ ਦੋ ਲਿਰਰੀਆਂ ਹਨ। ਇਹਨਾਂ ਨੂੰ ਸੂਰ ਅੱਖਰ ਆਖਦੇ ਹਨ ਅਤੇ ਇਕ ਕਸ਼ੈ ਤੇ ਇਕ ਗੈਯ ਹਨ (ਵਿਅੰਜਨ ਅੱਖਰ)। ਇਸ ਪ੍ਰਕਾਰ ੫੨ ਅੱਖਰ ਪੂਰੇ ਹੁੰਦੇ ਹਨ।

**੧੨ ਸਾਂਝੀ ਛਤ੍ਰ ਦੇ ਅੱਖਰ :**

ਅ (ਅ) ਆ (ਆ) ਇ (ਇ) ਈ (ਈ) ਉ (ਉ) ਊ (ਊ) ਏ (ਏ) ਐ (ਐ) ਓ (ਓ)ਔ (ਔ) ਅੰ (ਅਂ) ਆਂ (ਆ:)

**ਰਿਰੀ ਤੇ ਲਿਰਰੀ ਦੇ ੪ ਅੱਖਰ:**

ਰਿ (ऋ) ਰੀ (ॠ) ਲ੍ਰਿ (ऌ) ਲ੍ਰੀ (ॡ)

**੩੪ ਸ਼ੁੱਧ ਅੱਖਰ :**

| | | | | |
|---|---|---|---|---|
| ਕ (क) | ਖ (ख) | ਗ (ग) | ਘ (घ) | ਙ (ङ) |
| ਚ (च) | ਛ (छ) | ਜ (ज) | ਝ (झ) | ਞ (ञ) |
| ਟ (ट) | ਠ (ठ) | ਡ (ड) | ਢ (ढ) | ਣ (ण) |
| ਤ (त) | ਥ (थ) | ਦ (द) | ਧ (ध) | ਨ (न) |
| ਪ (प) | ਫ (फ) | ਬ (ब) | ਭ (भ) | ਮ (म) |
| ਯ (य) | ਰ (र) | ਲ (ल) | ਵ (व) | *ੜ |
| **ਸ਼ (श) | **ਖ਼ (ष) | ਸ (स) | ਹ (ह) | |

**ਇਸ ਤੋਂ ਇਲਾਵਾ ਇਕ ਕਸ਼ੈ ਤੇ ਇਕ ਗੈਯ ਹੈ :**

***(क्ष) (ਕਸ਼ੈ) (ज्ञ) (ਗੈਯ)

ਸਤਿਗੁਰੂ ਜੀ ਨੇ ਬਾਵਨ ਅਖਰੀ ਬਾਣੀ 'ਓਅੰ ਸਿਧੰ ਙਾਇਐ' ਤੋਂ ਸ਼ੁਰੂ ਕੀਤੀ ਹੈ।

ਓਅੰ : "ਓਅੰ ਸਾਧ ਸਤਿਗੁਰ ਨਮਸਕਾਰੰ॥" "ਓਅੰ ਗੁਰਮੁਖਿ ਕੀਓ ਅਕਾਰਾ॥"
ਸੱਸਾ (ਸ) : "ਸਸਾ ਸਤਿ ਸਤਿ ਸਤਿ ਸੋਊ॥"
ਧਧਾ (ਧ) : "ਧਧਾ ਧੂਰਿ ਪੁਨੀਤ ਤੇਰੇ ਜਨੂਆ॥"
ਙੰਙਾ (ਙ) : "ਙੰਙਾ ਙਿਆਨੁ ਨਹੀ ਮੁਖ ਬਾਤਉ॥"
ਯਯਾ (ਯ) : "ਯਾ ਜੁਗ ਮਹਿ ਏਕਹਿ ਕਉ ਆਇਆ॥" ਇਹ ਸਾਂਝੀ ਛਤ੍ਰ ਦੇ 'ਆ' ਦੇ ਥਾਂ ਹੈ।
ਈੜੀ (ੲ) : "ਏਊ ਜੀਅ ਬਹੁਤੁ ਗ੍ਰਭ ਵਾਸੇ॥" ਅੱਗੇ ਰਿਰੀਆਂ ਸ਼ੁਰੂ ਹੁੰਦੀਆਂ ਹਨ :
ਪਹਿਲੀ ਰਿਰੀ (ਰਿ) : "ਰੇ ਮਨ ਬਿਨੁ ਹਰਿ ਜਹ ਰਚਹੁ.......॥"
ਦੂਜੀ ਰਿਰੀ (ਰੀ) : "ਰਾਰਾ ਰੰਗਹੁ ਇਆ ਮਨੁ ਅਪਨਾ॥"
ਪਹਿਲੀ ਲਿਰਰੀ (ਲ੍ਰਿ) : "ਲਾਲਚ ਝੂਠ ਬਿਕਾਰ ਮੋਹ...॥"
ਦੂਜੀ ਲਿਰਰੀ (ਲ੍ਰੀ) : "ਲਲਾ ਤਾ ਕੈ ਲਵੈ ਨ ਕੋਊ॥"

---

* ਬਾਵਨ ਅਖਰੀ ਦੇ ੪੭ਵੇਂ ਸਲੋਕ ਤੇ ਪਉੜੀ ਵਿੱਚ 'ੜ' ਅੱਖਰ ਆਇਆ ਹੈ, ਜੋ ਗੁਰਮੁਖੀ ਪੈਂਤੀ ਵਿਚ ਨਵਾਂ ਪਾਇਆ ਸੀ 'ੜ' ਅੱਖਰ ਸੰਸਕ੍ਰਿਤ ਦੀ ਵਰਣ ਮਾਲਾ ਵਿਚ ਨਹੀਂ ਹੈ, ਭਾਵ ਗੁਰਮੁਖੀ ਵਿਚ ਇਹ ਵੱਧ ਹੈ।

** ਕਿਉਂਕਿ ਪੰਜਾਬੀ ਵਿਚ 'ਸ਼' 'ਖ਼' ਦਾ ਉਚਾਰਨ ਨਹੀਂ ਸੀ, ਸੋ 'ਸ' 'ਖ' ਦੇ ਰੂਪ ਵਿਚ ਲਿਆ ਹੈ।

***ਸੰਸਕ੍ਰਿਤ ਦੇ ਦੁਤ ਅੱਖਰ 'ਕਸ਼' (क्ष) ਦਾ ਉਚਾਰਨ ਪੰਜਾਬੀ ਵਿਚ ਨਹੀਂ ਹੈ, ਇਸ ਲਈ ਇਸ ਨੂੰ 'ਖ' ਦੇ ਰੂਪ ਵਿਚ ਲਿਆ ਹੈ।

www.sikhbookclub.com


**ਇਸ ਬਾਣੀ ਸੰਬੰਧੀ ਡਾ. ਭਾਈ ਵੀਰ ਸਿੰਘ ਜੀ ਦੇ ਬਹੁਤ ਹੀ ਸੁੰਦਰ ਵਿਚਾਰ ਇਸ ਪ੍ਰਕਾਰ ਹਨ :**

**ਇਸ ਬਾਣੀ ਦੀ ਅੱਖਰ ਵਿਵੇਚਨਾ :**

'ਬਾਵਨ ਅੱਖਰ' ਦਾ ਅਰਥ ਹੈ 'ਬਵੰਜਾ ਅੱਖਰ'। ਸੰਸਕ੍ਰਿਤ ਵਾਲੇ ਆਪਣੀ ਵਰਣ ਮਾਲਾ ਦੇ ੫੨ ਅੱਖਰ ਗਿਣਦੇ ਹਨ। ਇਸ ਕਰਕੇ 'ਬਾਵਨ ਅਖਰੀ' ਦੇ ਅਰਥ ਹਨ ਬਵੰਜਾ ਅੱਖਰਾਂ ਵਾਲੀ। ਮੁਰਾਦ ਹੈ 'ਵਰਣ ਮਾਲਾ' ਤੋਂ। ਜਿਵੇਂ ਫਾਰਸੀ ਦੇ ੩੦ ਅੱਖਰ ਹੋਣ ਕਰਕੇ ਉਸ ਦੀ ਵਰਣ ਮਾਲਾ ਨੂੰ 'ਸੀਹਰਫ਼ੀ' (੩੦ ਅੱਖਰਾਂ ਵਾਲੀ) ਆਖਦੇ ਹਨ। ਗੁਰਮੁਖੀ ਵਰਣ ਮਾਲਾ ਦੇ ੩੫ ਅੱਖਰ ਹੋਣ ਕਰਕੇ ਗੁਰਮੁਖੀ ਵਰਣ ਮਾਲਾ ਨੂੰ 'ਪੈਂਤੀ' ਆਖ ਲੈਂਦੇ ਹਨ। 'ਬਾਵਨ ਅਖਰੀ' ਨਾਮ ਵਰਣ ਮਾਲਾ ਦਾ ਹੈ, ਜਿਸ ਵਿਚ ੫੨ ਅੱਖਰ ਜ਼ਰੂਰੀ ਨਹੀਂ। ਗਉੜੀ ਵਿਚ ਕਬੀਰ ਜੀ ਦੀ ਬਾਵਨ ਅਖਰੀ ਵਿਚ ਸਾਰੇ ੩੪ ਅੱਖਰ ਹਨ, ਓਅੰ ਪਾ ਕੇ ੩੫ ਸਮਝ ਲਉ, ਪਰ ਨਾਮ ਬਾਵਨ ਅਖਰੀ ਹੀ ਹੈ। ਹੁਣ ਜੋ ਬਵੰਜਾ ਅੱਖਰਾਂ ਦੀ ਵਿਵੇਚਨਾ ਇਸ ਬਾਵਨ ਅਖਰੀ ਵਿਚ ਪੜਤਾਲਵੀ ਹੋਵੇ ਤਾਂ ਵੀਚਾਰ ਇਸ ਪ੍ਰਕਾਰ ਹੈ:

ਸੰਸਕ੍ਰਿਤ ਵਾਲੇ ਵਰਣ ਮਾਲਾ ਵਿਚ, ਜਿਸ ਨੂੰ ਦੇਵ ਨਾਗਰੀ ਬੀ ਆਖ ਲੈਂਦੇ ਹਨ, ਐਉਂ ਬਵੰਜਾ ਅੱਖਰ ਬਣਾਉਂਦੇ ਹਨ:

| | | | | | | | | | | | | | | | | |
|---|---|---|---|---|---|---|---|---|---|---|---|---|---|---|---|---|
| अ | आ | इ | ई | उ | ऊ | ऋ | ॠ | ऌ | ॡ | ए | ऐ | ओ | औ | अं | अः | = ੧੬ |
| क | ख | ग | घ | ङ =५ | च | छ | ज | झ | ञ =५ | | | | | | | = ੧੦ |
| ट | ठ | ड | ढ | ण =५ | त | थ | द | ध | न =५ | | | | | | | = ੧੦ |
| प | फ | ब | भ | म =५ | य | र | ल | व | =४ | | | | | | | = ੦੯ |
| श | ष | स | ह | क्ष | त्र | ज्ञ | | | | | | | | | | = ੦੭ |
| | | | | | | | | | | | | | | | ਜੋੜ | = ੫੨ |

ਇਸ ਵਰਣ ਮਾਲਾ ਵਿਚ 'ਅ, ੲ, ੳ, ਕੇਵਲ ਤ੍ਰੈ ਅੱਖਰਾਂ ਦੇ ੧੬ ਬਣੇ ਹਨ ਸੋ ੧੬-੩=੧੩ क्ष त्र ज्ञ ਇਹ ਤ੍ਰੈ ਦੁਤ ਅੱਖਰ ਹਨ ੧੩+੩= ੧੬ ਇਹ ਸੋਲਾਂ ਘਟਾ ਦਿਉ ਤਾਂ ਬਵੰਜਾ ਅੱਖਰਾਂ ਵਿਚੋਂ ਮੂਲ ਅੱਖਰ ਬਾਕੀ ਰਹਿ ਜਾਂਦੇ ਹਨ = ੩੬।

ਗੁਰਮੁਖੀ ਵਰਣ ਮਾਲਾ ਦੇ ਅੱਖਰ ਜੋ ਹਨ ਸੋ ੩੫ ਹਨ। ਸ਼ ਖ਼ ਗੁਰਮੁਖੀ ਵਿਚ ਨਹੀਂ ਹਨ। ਜੇ ਏਹ ਦੋ ਪਾ ਲਈਏ ਤਾਂ ੩੫+੨=੩੭ ਹੋ ਜਾਂਦੇ ਹਨ। 'ੜ' ਅੱਖਰ ਸੰਸਕ੍ਰਿਤ ਵਿਚ ਨਹੀਂ ਹੈ, ਗੁਰਮੁਖੀ ਵਿਚ ਇਹ ਵੱਧ ਹੈ। ਗਉੜੀ ਕਬੀਰ ਜੀ ਦੀ ਬਾਵਨ ਅਖਰੀ ਵਿਚ ਅਸੀਂ ਦੱਸ ਆਏ ਹਾਂ ਕਿ ੩੪ ਅੱਖਰ ਹਨ, 'ਕ' ਤੋਂ 'ਵ' ਤੱਕ ੨੯। ਸ਼, ਖ਼, ਸ, ਹ=੪।

ਕੁਲ (੨੯+੪) ੩੩। 'ਓਅੰ' ਪਾਉ ਤਾਂ ੩੩+੧ = ੩੪ ਜੋੜ।

ਇਸ 'ਬਾਵਨ ਅਖਰੀ' ਵਿਚ ਅੱਖਰ ਕਿੰਞ ਪੂਰੇ ਹੁੰਦੇ ਹਨ? ਓਪਰੀ ਓਪਰੀ ਨਜ਼ਰ ਨਾਲ ਤਾਂ ਪਤਾ ਨਹੀਂ ਲੱਗਦਾ ਤੇ ਸੰਭਾਵਨਾ ਹੁੰਦੀ ਹੈ ਕਿ 'ਕ' ਤੋਂ 'ਵ' ਤੱਕ ਤਾਂ ਠੀਕ ਹਨ ਤੇ ਪਹਿਲੋਂ ਪਿੱਛੋ ਗੱਲ ਬਾਤ ਖੁੱਲ੍ਹੀ ਹੈ: ਕੋਈ ਪਤਾ ਨਹੀਂ ਲੱਗਦਾ, ਪਰ ਡੂੰਘੀ ਵਿਚਾਰ ਐਉਂ ਰਾਹ ਦਿੰਦੀ ਹੈ।

*'ਓਅੰ ਸਿਧੰਙਾਯ' ਏਹ ਅੱਖਰ ਪਾਂਧੇ ਪੱਟੀ ਦੇ ਪਹਿਲੇ 'ਮੰਗਲ ਰੂਪ ਲਿਖਦੇ ਹੁੰਦੇ ਸਨ, ਤੇ ਅੱਗੋਂ ਅੱਖਰ ਪਾਉਂਦੇ ਸਨ। ਸੋ ਗੁਰੂ ਜੀ ਨੇ ਬਾਵਨ ਅੱਖਰੀ ਦੇ ਉਚਾਰਨ ਵਿਚ ਪਹਿਲੋਂ ਇਹੋ ਅੱਖਰ ਲਏ ਹਨ। ਯਥਾ:

---

* ਕਈ ਪਾਂਧੇ 'ੳਨਮਃ ਸਿਧਾਂ' ਇਤਨਾ ਹੀ ਲਿਖਦੇ ਸਨ। ਕਈ 'ਓਅੰ ਸਿਧੰਙਾਯ' ਲਿਖਦੇ ਸਨ। ਪਰ ਉਹਨਾਂ ਨੂੰ ਇਸ ਦਾ ਅਰਥ ਭਾਵ ਦੇ ਸ਼ੁੱਧਤਾ ਦੀ ਘੱਟ ਪਰਵਾਹ ਹੁੰਦੀ ਸੀ, ਇਸ ਨੂੰ ਮੰਗਲ ਰੂਪ ਤੇ ਸ਼ੁਭ ਸ਼ਗਨ ਸਮਝ ਕੇ ਲਿਖਦੇ ਹੁੰਦੇ ਸਨ। ਅੱਗੇ ਡਾ. ਭਾਈ ਵੀਰ ਸਿੰਘ ਜੀ ਕਹਿੰਦੇ ਹਨ ਕਿ ਇਹ ਗੱਲ ਜਿੱਥੋਂ ਤੱਕ ਸਾਨੂੰ ਯਾਦ ਪੈਂਦੀ ਹੈ, ਅਕਾਲਗੜ੍ਹ ਦੇ ਰਹਿਣ ਵਾਲੇ ਭਾਈ ਲੱਧਾ ਸਿੰਘ ਨੇ ਪਹਿਲੇ ਖੋਜ ਕੇ ਲੱਭੀ ਸੀ। ਓਹ ਗਯਾਨੀ ਨਹੀਂ ਪਰ ਸੋ੍ਤਾ ਕਹਾਉਂਦੇ ਸਨ, ਪਰ ਗੁਰਬਾਣੀ ਦੇ ਅਰਥਾਂ ਵਿਚ ਗੰਮਤਾ ਕਮਾਲ ਦੀ ਰੱਖਦੇ ਸਨ। ਬੜੇ ਲੰਮੇ ਪਤਲੇ ਸੁਫੈਦ ਰੀਸ਼ ਸੁਹਣੇ ਗੁਰਸਿੱਖ ਸਨ। ਮਹਾਰਾਜਾ ਬਿਕ੍ਰਮ ਸਿੰਘ ਨੇ ਟੀਕੇ ਦੀ ਸਮਾਪਤੀ ਪਰ ਆਪ ਨੂੰ ਸਦਵਾਇਆ ਸੀ। ਆਪ ਦਾ ਕੀਤਾ ਟੀਕਾ ਉਸ ਸਮੇਂ ਦਾ, ਸਿਧ ਗੋਸਟ ਤੇ ਦੱਖਣੀ ਓਅੰਕਾਰ ਦਾ, ਅਜੇ ਤੱਕ ਮੌਜੂਦ ਹੈ।

www.sikhbookclub.com


ਓਅੰ : 'ਓਅੰ ਸਾਧ ਸਤਿਗੁਰ ਨਮਸਕਾਰੰ ॥' 'ਓਅੰ ਗੁਰਮੁਖਿ... ॥' *(ਅੰਕ ੧-੨)*
ਸਿ : 'ਸੇਈ ਸਾਹ... ॥' 'ਸਸਾ ਸਤਿ ਸਤਿ... ॥' *(ਅੰਕ ੩ ਸਲੋਕ ਤੇ ਪਉੜੀ)*
ਧ : 'ਧਨੁ ਧਨੁ ਕਹਾ... ॥' ਧਧਾ ਧੂਰਿ ਪੁਨੀਤ... ॥' *(ਅੰਕ ੪ ਸਲੋਕ ਤੇ ਪਉੜੀ)*
ਙਾ : 'ਅਨਿਕ ਭੇਖ ਅਰੁ ਙਿਆਨ... ॥' 'ਙੰਙਾ ਙਿਆਨੁ ਨਹੀ ਮੁਖ... ॥' *(ਅੰਕ ੫ ਸਲੋਕ ਤੇ ਪਉੜੀ)*
ਯ : 'ਯਾ ਜੁਗ ਮਹਿ... ॥' *(ਅੰਕ ੬ ਪਉੜੀ)*

**ਹੁਣ ਸੁਰ ਅੱਖਰ ਟੁਰੇ :**

ਆ : 'ਆਵਤ ਹੁਕਮਿ ਬਿਨਾਸ ਹੁਕਮਿ... ॥' *(ਅੰਕ ੭ ਸਲੋਕ)*
ਏ : 'ਏਊ ਜੀਅ ਬਹੁਤੁ... ॥' *(ਅੰਕ ੭ ਪਉੜੀ)*
'ਏਕਹਿ ਆਪਿ ਕਰਾਵਨਹਾਰਾ ॥' *(ਅੰਕ ੮ ਪਉੜੀ)*
ਰਿ : *(ਰ ਦੇ ਰੂਪ ਵਿਚ) 'ਰਾਚਿ ਰਹੇ ਬਨਿਤਾ...॥' 'ਰੇ ਮਨ ਬਿਨੁ...॥' *(ਅੰਕ ੯ ਸਲੋਕ ਤੇ ਪਉੜੀ)*
ਰ਼ੀ : (ਰ ਦੇ ਰੂਪ ਵਿਚ) 'ਜੋ ਰਾਤੇ ਰੰਗ ਏਕ ਕੈ... ॥'
'ਰਾਰਾ ਰੰਗਹੁ ਇਆ ਮਨੁ...॥' *(ਅੰਕ ੧੦ ਸਲੋਕ ਤੇ ਪਉੜੀ)*
ਲ੍ਰਿ : (ਲ ਦੇ ਰੂਪ ਵਿਚ) 'ਲਾਲਚ ਝੂਠ...॥' 'ਲਲਾ ਲਪਟਿ ਬਿਖੈ... ॥' *(ਅੰਕ ੧੧ ਸਲੋਕ ਤੇ ਪਉੜੀ)*
ਲ੍ਰੀ : (ਲ ਦੇ ਰੂਪ ਵਿਚ) 'ਲਾਲ ਗੁਪਾਲ ਗੋਬਿੰਦ... ॥'
'ਲਲਾ ਤਾ ਕੈ ਲਵੈ... ॥' *(ਅੰਕ ੧੨ ਸਲੋਕ ਤੇ ਪਉੜੀ)*

ਹੁਣ ਬਾਕੀ ਦੇ ਸੁਰ ਇਕ-ਇਕ ਕਰਕੇ ਨਹੀਂ ਲਏ। ਪ੍ਰੰਤੂ ਜਿਵੇਂ ਪਾਂਧੇ ਉਚਾਰਣ ਕਰਾਉਂਦੇ ਸਨ ਓਅੰ ਸਿਧੰ ਰੀ ਰੀ ਲੀ ਲੀ ਅਯੋ ਅੰਙੈ, ਉਵੇਂ ਹੀ ਇਕ ਸੰਧੀ ਰੂਪ ਵਿਚ ਐਉਂ ਲੀਤੇ ਹਨ।

ਅ, ਐ, ਇ, ਈ, ਓ, ਔ = ਅਯੋ ! ਤੇ 'ਅਯੋ ਅੰਙੈ' ਵਿਚ ਆ ਗਏ: ਅ, ਐ, ਇ, ਈ, ਓ, ਔ, ਅੰ, ਆਂ।

ਬਾਵਨ ਅਖਰੀ ਵਿਚ ਇਹ ਰੂਪ ਗੁਰੂ ਜੀ ਨੇ ਐਉਂ ਲਏ ਹਨ: ਅ, ਯ, ਅੰ, ਙ।

ਅ : 'ਆਤਮ ਰਸੁ... ॥' 'ਆਇਆ ਸਫਲ... ॥' *(ਅੰਕ ੧੩ ਸਲੋਕ ਤੇ ਪਉੜੀ)*
ਯ : 'ਯਾਸੁ ਜਪਤ ਮਨਿ... ॥' 'ਯਯਾ ਜਾਰਉ ਦੁਰਮਤਿ... ॥' *(ਅੰਕ ੧੪ ਸਲੋਕ ਤੇ ਪਉੜੀ)*
ਅੰ : 'ਅੰਤਰਿ ਮਨ ਤਨ... ॥' 'ਅਨਦਿਨੁ ਸਿਮਰਹੁ... ॥' *(ਅੰਕ ੧੫ ਸਲੋਕ ਤੇ ਪਉੜੀ)*
ਙ : '...ਮੁਖਿ ਙਿਆਨੀ...॥' 'ਙੰਙਾ ਖਟੁ ਸਾਸਤ੍ਰ... ॥' *(ਅੰਕ ੧੬ ਸਲੋਕ ਤੇ ਪਉੜੀ)*

ਹੁਣ ਸੁਰ ਸਮਾਪਤ ਕਰਕੇ ਅਗੋਂ ਕ੍ਰਮਵਾਰ ਵਿਅੰਜਨ ਸ਼ੁਰੂ ਹੁੰਦੇ ਹਨ, ਜੋ ਅੰਕ ੧੭ ਤੋ 'ਕ' ਤੋਂ ਲੈ ਕੇ ਅੰਕ ੪੬ ਦੇ ਅੰਤ ਤੱਕ 'ਵ' ਤੱਕ ਮੁੱਕਦੇ ਹਨ। ਅੰਕ ੪੭ ਵਿਚ 'ੜ' ਅੱਖਰ ਆਇਆ ਹੈ, ਜੋ ਗੁਰਮੁਖੀ ਪੈਂਤੀ ਵਿਚ ਨਵਾਂ ਪਾਇਆ ਸੀ। ਇਹ ਅੱਖਰ ਸੰਸਕ੍ਰਿਤ ਵਰਣ ਮਾਲਾ ਵਿਚ ਨਹੀਂ ਸੀ। ਅੱਗੋਂ ਹੁਣ ਸੰਸਕ੍ਰਿਤ ਦੇ ਸ਼, ਖ਼, ਸ, ਹ ਚਾਰ ਅੱਖਰ ਲਏ ਹਨ :

ਅੰਕ ੪੮ ਵਿਚ ਸ਼ (-श) 'ਸ' ਦੇ ਰੂਪ ਵਿਚ**।
ਅੰਕ ੪੯ ਵਿਚ ਖ਼ (-ष) 'ਖ' ਦੇ ਰੂਪ ਵਿਚ**।
ਅੰਕ ੫੦ ਵਿਚ ਸ (-स)
ਅੰਕ ੫੨ ਵਿਚ ਹ (-ह)

* ਰਿ, ਰ਼ੀ, ਲ੍ਰਿ, ਲ੍ਰੀ ਨੂੰ 'ਰ' ਤੇ 'ਲ' ਦੇ ਰੂਪ ਵਿਚ ਤਾਂ ਹੀ ਲਿਆ ਹੈ ਕਿ ਪੰਜਾਬੀ ਵਿਚ ਇਨ੍ਹਾਂ ਦਾ ਸੁਰ ਰੂਪ ਉਚਾਰਨ ਨਹੀਂ ਹੈ, ਸੋ 'ਰਾ' ਤੇ 'ਲ' ਵਿਚ ਹੀ ਪ੍ਰਗਟ ਕੀਤਾ ਹੈ।

** ਕਿਉਂਕਿ ਪੰਜਾਬੀ ਵਿਚ 'ਸ਼' 'ਖ਼' ਦਾ ਉਚਾਰਨ ਨਹੀ ਸੀ, ਸੋ 'ਸ' 'ਖ' ਦੇ ਰੂਪ ਵਿਚ ਲੈ ਲਿਆ ਹੈ।

www.sikhbookclub.com


ਅੰਕ ੫੩-੫੪ ਵਿਚ ਸੰਸਕ੍ਰਿਤ ਦਾ ਦੁਤ ਅੱਖਰ 'ਕਸ਼' ਕ੍ਸ਼ ਲਿਆ ਹੈ 'ਖ' ਦੇ ਰੂਪ *ਵਿਚ ਇਸ ਤਰ੍ਹਾਂ ੫੧ ਅੱਖਰ ਹੋ ਗਏ।

ਅੰਕ ੩੨ ਵਿਚ ਤਤੇ ਦੇ ਅੰਤਰਗਤਿ ਦੁਤ ਅੱਖਰ 'ਤ੍ਰ' ਲੈ ਲੀਤਾ ਹੈ, ਯਥਾ: 'ਤ੍ਰਾਸ ਮਿਟੈ ਜਮ ਪੰਥ ਕੀ' ਐਉਂ ਬਵੰਜਾ ਅੱਖਰ ਪੂਰੇ ਹੋ ਗਏ। ਅੱਖਰ ਸਮਾਪਤ ਕਰਕੇ ਅੰਕ ੫੫ ਸਲੋਕ ਤੇ ਪਉੜੀ ਵਿਚ ਵਾਹਿਗੁਰੂ ਜੀ ਦਾ ਗੁਣ ਕਥਨ ਤੇ ਅਰਦਾਸ ਹੈ, ਜੋ ਸਮਾਪਤੀ ਦਾ ਮੰਗਲ ਹੈ। ਇਸ ਤੋਂ ਮਗਰੋਂ ਆਦਿ ਮੰਗਲ ਨੂੰ ਦੁਹਰਾਇਆ ਹੈ ਤੇ ਆਗਯਾ ਕੀਤੀ ਹੈ ਕਿ ਇਸ ਸਲੋਕ ਨੂੰ ਆਦਿ ਅੰਤ ਦੁਇ ਵੇਲੇ ਹੀ ਪੜ੍ਹਨਾ ਹੈ।

**ਇਸ ਦੇ ਗਾਯਨ ਦਾ ਪਹਿਲੂ :**

ਇਸ ਬਾਣੀ ਦੇ ਸੰਗਤਾਂ ਵਿਚ ਗਾਯਨ ਦਾ ਰਿਵਾਜ ਨਹੀਂ ਹੈ, ਪਰ ਇਸ ਦੇ ਗਾਉਣ ਦੀ ਮਨਾਹੀ ਬੀ ਨਹੀਂ, ਸਗੋਂ ਗੁਰੂ ਜੀ ਦੀ ਸਪਸ਼ਟ ਇਜਾਜ਼ਤ ਸੰਭਾਵਿਤ ਹੁੰਦੀ ਹੈ ਕਿਉਂਕਿ ਇਸ ਦੇ ਉੱਤੇ ਗੁਰੂ ਜੀ ਨੇ ਗਉੜੀ ਰਾਗ ਲਿਖਿਆ ਹੈ ਤੇ ਇਸ ਦੇ ਅੰਕ ੧ ਦੇ ਅਖੀਰ ਤੇ ਅੰਕ ੨ ਦੇ ਆਰੰਭ ਵਿਚਕਾਰ 'ਰਹਾਉ' ਦਿੱਤਾ ਹੈ।

**ਕਰਿ ਕਿਰਪਾ ਪ੍ਰਭ ਦੀਨ ਦਇਆਲਾ ॥ ਤੇਰੇ ਸੰਤਨ ਕੀ ਮਨੁ ਹੋਇ ਰਵਾਲਾ ॥ ਰਹਾਉ ॥**

ਸਾਰੀ ਬਾਣੀ ਵਿਚ ਇਕੋ-ਇਕ ਰਹਾਉ ਹੈ, ਜਿਵੇਂ ਸੁਖਮਨੀ ਸਾਹਿਬ ਵਿਚ ਇਕੋ ਹੈ। ਜਿਸ ਦਾ ਭਾਵ ਇਹ ਹੈ ਕਿ ਇਸ ਦੀ ਹਰ ਪਉੜੀ ਦੇ ਮਗਰੋਂ, ਗਾਇਨ ਵਿਚ ਇਹੋ ਰਹਾਉ ਗਾਵਿਆ ਜਾਵੇ। ਬਾਕੀ ਇਕ-ਇਕ ਸਲੋਕ ਤੇ ਇਕ-ਇਕ ਪਉੜੀ ਦਾ ਜੁੱਟ ਆਪ ਹੀ ਰਚ ਕੇ ਰਖਿਆ ਹੈ ਤੇ ਮਾਨੋ ਸੂਚਿਤ ਹੈ ਕਿ ਹਰੇਕ ਜੁੱਟ ਦੇ ਮਗਰੋਂ ਰਹਾਉ ਇਕੋ ਵਰਤਿਆ ਜਾਵੇ।

**ਬਾਣੀ ਦਾ ਸਮੁੱਚਾ ਭਾਵ :**

ਰਹਾਉ ਦੀ ਤੁਕ ਅਰਦਾਸ ਰੂਪ ਵਿਚ ਹੈ। ਉਸ ਵਿਚ ਮੁੱਖ ਪੰਜ ਗੱਲਾਂ ਹਨ। ਪ੍ਰਭੂ, ਪ੍ਰਭੂ ਦੀ ਅਨੁਗ੍ਰਹੁ, ਸੰਤ, ਸੰਤ ਦੀ ਸ਼ਰਣ, ਜਗ੍ਯਾਸੂ ਮਨ, ਜਿਸ ਵਿਚ ਅਕਾਂਖਯਾ ਹੈ। ਜਿਸ ਦੀ ਅਕਾਂਖਯਾ ਹੈ, ਉਹ ਪ੍ਰਭੂ ਹੈ, ਉਸ ਤੋਂ ਉਸ ਦੀ ਦਿਆਲਤਾ ਯਾ ਅਨੁਗ੍ਰਹੁ ਦੀ ਲੋੜ ਹੈ, ਉਸ ਅਨੁਗ੍ਰਹੁ ਨੇ ਸੰਤ ਮਿਲਾਉਣਾ ਹੈ, ਸੰਤ ਦੀ ਸ਼ਰਣ ਮਨ ਕਰਕੇ ਲੈਣੀ ਹੈ। ਸੰਤ ਨੇ ਪ੍ਰਭੂ ਮਿਲਾਉਣਾ ਹੈ। ਸਾਰੀ ਬਾਣੀ ਵਿਚ ਪ੍ਰਭੂ ਦਾ ਸਰੂਪ ਦੱਸਿਆ ਹੈ। ਉਹ ਕਰਤਾਰ ਕਰਨਹਾਰ ਹੈ। ਜੀਵ ਉਸ ਦੀ ਰਚਨਾ ਹਨ। ਜੀਵਾਂ ਨੂੰ ਮਾਯਾ ਗ੍ਰਸ ਕੇ ਆਪਣੇ ਵਿਚ ਰੱਖ ਲੈਂਦੀ ਹੈ ਤੇ ਉਹ ਭਟਕਣਾ ਦੇ ਦੁੱਖ ਵਿਚ ਹਨ। ਦੁੱਖ ਤੇ ਭਟਕਣਾ ਦੀ ਨਵਿਰਤੀ ਰਹਾਉ ਵਿਚ ਸੰਖੇਪ ਮਾਤ੍ਰ ਦੱਸ ਦਿੱਤੀ ਹੈ ਤੇ ਅੱਗੇ ਬਾਣੀ ਵਿਚ ਖੋਲ ਖੋਲ ਕੇ ਦੱਸੀ ਹੈ ਕਿ ਹੇ ਜੀਵੋ ! ਮਾਇਆ ਦੇ ਮੋਹ ਦੀ ਥਾਵੇਂ ਕਰਤਾ ਪੁਰਖ ਦਾ ਮੋਹ ਅੰਦਰ ਵਸਾਓ, ਇਸ ਬੰਧਨ ਵਿਚ ਪਾਉਣ ਵਾਲੀ ਦੇ ਬੰਧਨਾਂ ਤੋਂ ਮੋਖ ਹੋ ਕੇ ਉਸ ਦੇ ਮੋਹ (ਪ੍ਰੇਮ) ਵਿਚ ਲੱਗੋ, ਜਿਸ ਨੇ ਤੁਸਾਂ ਨੂੰ ਰਚਿਆ ਹੈ ਤੇ ਜੋ ਹੁਣ ਬੀ ਤੁਹਾਡੇ ਜੀਵਨ ਦਾ ਅਧਾਰ ਤੇ ਆਸਰਾ ਹੈ, ਉਸ ਨਾਲ ਪ੍ਰੇਮ ਕਰਨਾ ਤੁਹਾਨੂੰ ਮਾਯਾ ਦੇ ਬੰਧਨਾਂ ਰੂਪ ਮੋਹਾਂ ਤੋਂ ਛੁਟਕਾਰਾ ਦੇਵੇਗਾ ਤੇ ਉਹ ਸਦਾ ਸੁੱਖ ਰੂਪ ਨਾਲ ਮੇਲ ਦੇਵੇਗਾ। ਫੇਰ ਤੁਸੀਂ ਨਿਰਬੰਧ, ਸੁਤੰਤ੍ਰ ਤੇ ਕਰਤਾ ਪੁਰਖ ਨਾਲ ਇਕ-ਮਿਕ ਹੋਏ ਵਰਤੋਗੇ। ਫਿਰ ਤੁਸਾਂ ਨੂੰ ਕੋਈ ਮੋਹ ਤੇ ਮੋਹ ਤੋਂ ਉਪਜੇ ਕਰਮ ਬੰਧਾਇਮਾਨ ਨਹੀਂ ਕਰਨਗੇ। ਤੁਹਾਡੇ ਅਸਲ ਕਰਤਾ ਪੁਰਖ ਦੀ ਅਗੁਵਾਨੀ ਵਿਚ 'ਪਕੜਾਂ ਤੋਂ ਰਹਿਤ', 'ਵਾਸ਼ਨਾ ਤ੍ਰਿਸ਼ਨਾ ਤੋਂ ਸਾਫ', 'ਨਿਰਮਲ ਕਰਮ' ਹੋ ਜਾਣਗੇ ਜੋ ਕਿਸੇ ਭਟਕਣਾ ਵਿਚ ਕਿਸੇ ਬੰਧਨ ਵਿਚ ਨਹੀਂ ਪਾ ਸਕਣਗੇ। ਹਉਮੈ ਨੂੰ ਬੁੱਝ ਲਓਗੇ, ਦਰ ਸੁੱਝ ਪਏਗਾ, ਤਦ ਤੁਸੀਂ ਕਰਤਾ ਪੁਰਖ ਨੂੰ ਸਭ ਕੁਝ ਦਾ ਕਰਨਹਾਰ ਵੇਖੋਗੇ। ਤੁਹਾਡੀ ਦ੍ਰਿਸ਼ਟੀ ਬ੍ਰਹਮ ਦ੍ਰਿਸ਼ਟੀ ਹੋ ਜਾਏਗੀ। ਕਰਤਾ ਪੁਰਖ ਨਾਲ, ਜੋ ਪ੍ਰਿਯ ਸਰੂਪ

* ਕਿਉਂਕਿ 'ਕਸ਼' ਦਾ ਉਚਾਰਨ ਪੰਜਾਬੀ ਵਿਚ ਨਹੀਂ ਸੀ, ਤਾਂਤੇ 'ਖ' ਦੇ ਰੂਪ ਵਿਚ ਹੀ ਲਿਆ। ਜੈਸੇ 'ਕਸ਼ੀਰ' ਨੂੰ 'ਖੀਰ' ਤੇ 'ਰਾਕਸ਼' ਨੂੰ 'ਰਾਖਸ਼' ਬੋਲਦੇ ਹਨ।

www.sikhbookclub.com



ਹੈ, ਤੁਸੀਂ ਅਨਿੰਨ ਪ੍ਰੇਮ ਨਾਲ ਤਦਰੂਪ ਹੋ ਜਾਓਗੇ, ਗਯਾਨ ਰੂਪ ਹੋ ਜਾਓਗੇ, ਉਸੇ ਵਾਙੂੰ ਅਲੇਪ ਹੋ ਜਾਓਗੇ।

ਬਾਨੀ ਵਿਚੋਂ ਸ਼ੰਕਾ ਉਪਜ ਪੈਂਦੀਆਂ ਹਨ ਕਿ ਸਭ ਕੁਛ ਜੇ ਉਹੋ ਕਰਦਾ ਹੈ ਤਾਂ ਸਾਡੀ ਜਿੰਮੇਵਾਰੀ ਕੀ ਹੋਈ? ਗੁਰੂ ਜੀ ਏਥੇ ਬ੍ਰਹਮਾ ਨਾਲ ਯੁਕਤ ਪੁਰਖ ਤੇ ਮਾਯਾ ਨਾਲ ਯੁਕਤ ਪੁਰਖ ਦੀ ਦ੍ਰਿਸ਼ਟੀ ਦਾ ਫਰਕ ਦਿਖਾ ਰਹੇ ਹਨ। ਪਾਪ ਪੁੰਨ ਦੀ ਜਿੰਮੇਵਾਰੀ ਵੰਡ ਕੇ ਜੀਵ ਨੂੰ ਨਿਰਦੋਖ ਤੇ ਪਰਮਾਤਮਾ ਨੂੰ ਦੋਖੀ ਨਹੀਂ ਦੱਸ ਰਹੇ, ਪਰਮਾਤਮ ਦੇਵ ਨੂੰ ਓਹ ਨਿਰਲੇਪ, ਬੇਪਰਵਾਹ ਦੱਸ ਰਹੇ ਹਨ ਜਿਵੇਂ ਕੋਈ ਖ਼ੂਨ ਕਰਦਾ ਹੈ ਤਾਂ ਚਾਨਣੇ ਦੇ ਆਸਰੇ ਕਰਦਾ ਹੈ, ਹਨੇਰਾ ਹੋਵੇ ਤਾਂ ਉਸ ਨੂੰ ਆਪਣਾ ਸ਼ਿਕਾਰ ਦਿਸੇ ਹੀ ਨਾ। ਪਰ ਚਾਨਣਾ ਤਾਂ ਖ਼ੂਨ ਦਾ ਜਿੰਮੇਵਾਰ ਨਹੀਂ। ਫੇਰ ਜਿਵੇਂ ਅਕਾਸ਼ ਸਦਾ ਅਸੰਗ ਹੈ, ਤਿਵੇਂ ਕਰਤਾਰ ਸਦਾ ਅਸੰਗ ਤੇ ਨਿਰਲੇਪ ਹਨ, ਜੀਵ ਜਿੰਮੇਵਾਰ ਹੈ। ਇਹ ਗੱਲ ਜਗ੍ਹਾ-ਜਗ੍ਹਾ ਇਸ ਬਾਨੀ ਵਿਚ ਦੱਸੀ ਹੈ ਕਿ ਮਾਯਾ ਦੇ ਪ੍ਰੇਮ ਵਿਚ ਇਹ ਪਾਪ ਕਰਕੇ ਬੰਧਨ ਵਿਚ ਪਿਆ ਹੈ ਤੇ ਫਲ ਦੁੱਖ ਪਾ ਰਿਹਾ ਹੈ ਜੈਸਾ ਕਿ ਅੰਕ ੩੯ ਵਿਚ ਸਾਫ ਦੱਸਿਆ ਹੈ:

**ਬਾਧਿਓ ਆਪਨ ਹਉ ਹਉ ਬੰਧਾ ॥ ਦੋਸੁ ਦੇਤ ਆਗਹ ਕਉ ਅੰਧਾ ॥**

ਇਸ ਤੁਕ ਵਿਚ ਦੱਸਿਆ ਹੈ ਕਿ ਦੋਸ਼ ਦੂਜਿਆਂ ਨੂੰ ਦੇਂਦਾ ਹੈ ਤੇ ਬੱਝਾ ਆਪ ਪਿਆ ਹੈ। ਫੇਰ ਅੰਕ ੧੭ ਵਿਚ ਦੱਸਿਆ ਹੈ ਕਿ ਕੀਤੇ ਕਰਮਾਂ ਦੀਆਂ ਰੇਖਾਂ ਅਨੁਸਾਰ ਜੀਵ ਭਟਕਦੇ ਹਨ। ਸੁਖ, ਦੁਖ, ਜੂਨਾਂ, ਮੁਕਤੀ ਦੇ ਲੇਖ ਇਸੇ ਅਨੁਸਾਰ ਪੈਂਦੇ ਹਨ। ਜੇ ਹਉਂ ਤੇ ਮਾਇਆ ਵਿਚ ਫਸੇ ਜੀਵ ਆਪਣੇ ਕਰਮਾਂ ਦੇ ਜ਼ਿੰਮੇਵਾਰ ਨਹੀਂ ਤੇ ਛੁਟਕਾਰੇ ਲਈ ਕੋਈ ਲੋੜ ਨਹੀਂ ਤਾਂ ਫੇਰ ਬਾਨੀ ਵਿਚ ਸਤਿਸੰਗ, ਨਾਮ ਪ੍ਰੇਮ ਤੇ ਪਵਿੱਤਰਤਾ ਦਾ ਉਪਦੇਸ਼ ਕਿਉਂ ਹੈ ਤੇ ਮਾੜੇ ਕਰਮਾਂ, ਹਉਂ ਵਿਚ ਕੀਤੇ ਅਮਲਾਂ ਨਾਲ ਬੰਧਨ ਪੈਂਦੇ ਕਿਉਂ ਹਨ ਤੇ ਉਹਨਾਂ ਤੋਂ ਬਚਣੇ ਦਾ ਉਪਦੇਸ਼ ਕਿਉਂ ਦਿੱਤਾ ਹੈ? ਦੇਖੋ ਇਸੇ ਬਾਨੀ ਵਿਚ ਸਾਫ ਮਾੜੇ ਕਰਮਾਂ ਤੇ ਬਦੀਆਂ ਤੋਂ ਮਨ੍ਹਾ ਕਰ ਰਹੇ ਹਨ:

**ਬੀਰਾ ਆਪਨ ਬੁਰਾ ਮਿਟਾਵੈ ॥** (ਅੰਗ : ੨੫੮)

**ਇਸ ਬਾਨੀ ਦਾ ਵਰਤਾਉ :**

ਇਹ ਗੱਲ ਸੀਨੇ ਬਸੀਨੇ ਆਈ ਹੈ ਤੇ ਸਿੱਖ ਘਰਾਂ ਵਿਚ ਹੁਣ ਤੱਕ ਮ੍ਰਿਯਾਦਾ ਚਲੀ ਆ ਰਹੀ ਹੈ ਕਿ ਪ੍ਰਾਨੀ ਦੇ ਮਰਨ ਮਗਰੋਂ ਜੋ ਦਿਨ ਗਮੀਣੇ (ਸ਼ੋਕ) ਦੇ ਹੁੰਦੇ ਹਨ, ਗੁਰਬਾਨੀ ਦਾ ਪਾਠ ਕੀਤਾ ਜਾਂਦਾ ਹੈ ਤੇ ਕਥਾ ਹੁੰਦੀ ਹੈ। ਇਸ ਪ੍ਰਯੋਜਨ ਲਈ ਜੈਤਸਰੀ ਦੀ ਵਾਰ ਤੇ ਬਾਵਨ ਅਖਰੀ ਦੇ ਨਾਲ ਸਹਸਕ੍ਰਿਤੀ ਮਹਲਾ ੫ ਦੀ ਬਾਨੀ ਦਾ ਪਾਠ ਕਰਨ ਦੀ ਮ੍ਰਿਯਾਦਾ ਰਹੀ ਹੈ। ਜਿਸ ਦੇ ਅਸਰ ਨਾਲ ਮਾਇਆ ਤੋਂ ਉਪ੍ਰਾਮਤਾ ਤੇ ਵਾਹਿਗੁਰੂ ਜੀ ਨਾਲ ਪਿਆਰ ਦਾ ਉਪਦੇਸ਼ ਮਿਲ ਕੇ ਸ਼ੋਕ ਨਵਿਰਤ ਹੁੰਦਾ, ਠੰਢ ਪੈਂਦੀ ਤੇ ਸਾਈਂ ਵਲ ਲੱਗਣ ਦੀ ਰੁਚੀ ਉਪਜਦੀ ਹੈ।

**ਆਦਿ ਅੰਤ ਦਾ ਸ਼ਲੋਕ :**

ਬਾਵਨ ਅਖਰੀ ਦੇ ਅਖੀਰ ਦੇ ਸਲੋਕ ਦੇ ਅੰਤ ਹਿਦਾਯਤ ਹੈ ਕਿ **"ਏਹੁ ਸਲੋਕੁ ਆਦਿ ਅੰਤਿ ਪੜਣਾ ॥"** ਇਹ ਮੰਗਲ ਦਾ ਸਲੋਕ ਹੈ। ਆਦਿ ਅੰਤ ਦੋ ਮੰਗਲ ਕਰੀਦੇ ਹਨ। ਸਤਿਗੁਰੂ ਜੀ ਨੇ ਇਕੋ ਮੰਗਲ ਆਦਿ ਅੰਤ ਦੋਹਾਂ ਥਾਈਂ ਪੜ੍ਹਨੇ ਲਈ ਰੱਖਿਆ ਹੈ। ਪ੍ਰਯੋਜਨ ਇਹ ਸੀ ਕਿ 'ਗੁਰਦੇਵ' ਨਾਲ ਪ੍ਰੇਮ ਦੀ ਗੱਲ ਵਧੇਰੇ ਸਿਮਰਣ ਰਹੇ, ਕਿਉਂਕਿ ਵਾਹਿਗੁਰੂ ਜੀ ਦੀ ਹੋਂਦ, ਪ੍ਰੇਮ, ਮਿਲਾਪ ਤੇ ਹਜ਼ੂਰੀ ਵਾਸ ਏਹ ਸੰਦੇਸੇ ਗੁਰਦੇਵ ਦੇਂਦਾ ਹੈ। ਮਨੁੱਖ ਆਪਣੇ ਹੱਦਬੰਦੀ ਵਾਲੇ ਗਯਾਨ ਨਾਲ ਸ੍ਵਯੰ ਅਗੰਮ ਪਰਮਾਤਮ ਦੇਵ ਦੀ ਸੋਝੀ ਨਹੀਂ ਪਾਉਂਦਾ, ਇਸ ਲਈ ਸਮਝ ਰਹੇ ਕਿ ਇਸ ਬਾਨੀ ਵਿਚ ਆਈ ਪ੍ਰਾਪਤੀ ਲਈ ਗੁਰਦੇਵ ਦਾ ਹਿੱਸਾ ਵਧੀਕ ਹੈ। ਪਰ ਕਈ ਥਾਈਂ ਇਹ ਖਿਆਲ ਬੀ ਹੋ ਗਿਆ ਹੈ ਕਿ 'ਆਦਿ ਅੰਤਿ' ਤੋਂ ਮੁਰਾਦ ਹੈ ਜੀਵ ਦੇ ਆਦਿ ਅੰਤ ਦੀ। ਅਕਸਰ ਖਾਨਦਾਨਾਂ ਵਿਚ ਬੱਚੇ ਦੇ ਜੰਮਣ ਵੇਲੇ ਤੇ ਪ੍ਰਾਣੀ ਦੇ ਅੰਤ ਵੇਲੇ ਏਹ ਸ਼ਲੋਕ ਜ਼ਰੂਰ ਪੜ੍ਹੇ ਜਾਣੇ ਦੇ ਪ੍ਰਬੰਧ ਰੱਖਦੇ ਹਨ।

ਪ੍ਰਾਣੀ ਦੇ ਅੰਤ ਸਮੇਂ ਜੇ ਪ੍ਰਾਣ ਛੇਤੀ ਅੰਤ ਨਾ ਹੋਣ ਤਾਂ ਸਾਰੀ ਬਾਵਨ ਅਖਰੀ ਦਾ ਪਾਠ ਪਾਸ ਬੈਠ ਕੇ ਕਰਦੇ

www.sikhbookclub.com


ਹਨ ਕਿ ਪ੍ਰਾਣੀ ਦੇ ਅੰਦਰਲੇ ਮਨ ਤੇ ਪ੍ਰਭਾਵ ਪਵੇ ਤੇ ਉੱਚੇ ਪਾਸੇ ਵਲ ਬ੍ਰਿਤੀ ਦਾ ਰੁਖ ਹੋ ਜਾਏ ਜੋ ਸੁਆਸ ਸੁਖਾਲੇ ਆਉਣ ਤੇ ਸਾਈਂ ਰੁਖ਼ੀਆ ਹੋ ਕੇ ਸੁਖਾਲੇ ਸੁਆਸੀਂ ਨਾਮ ਜਪਦਾ ਪ੍ਰਲੋਕ ਨੂੰ ਜਾਵੇ।

**ਸ੍ਰੀ ਮਾਨ ਸੰਤ ਗੋਬਿੰਦ ਦਾਸ ਜੀ ਉਦਾਸੀਨ ਦੇ ਪ੍ਰਯਾ ਅਨੁਸਾਰ ਇਸ ਬਾਣੀ ਦਾ ਅੱਖਰ ਵਿਵੇਚਨ :**

ਇਸ ਬਾਣੀ ਦਾ ਆਦਿ ਅੰਤ ਵਾਲਾ ਸਲੋਕ ਛੱਡ ਦੇਈਏ ਤਾਂ ਪਿੱਛੇ ੫੫ ਸਲੋਕ ਬੱਚਦੇ ਹਨ। ਉਹਨਾਂ ਵਿਚੋਂ *ਤਿੰਨ ਮੰਗਲ ਰੂਪ ਹਨ, ਜੇਕਰ ਉਹਨਾਂ ਨੂੰ ਵੀ ਕੱਢ ਦੇਈਏ ਤਾਂ ਪਿੱਛੇ ੫੨ ਸਲੋਕ ਬਚਦੇ ਹਨ ਅਤੇ ੫੨ ਅੱਖਰ ਪੂਰੇ ਨਹੀਂ ਹੁੰਦੇ ਹਨ। ਪਰ ਇਕ ਹੋਰ ਰੀਤੀ ਅਨੁਸਾਰ ਇਹ ਅੱਖਰ ਪੂਰੇ ਵੀ ਹੋ ਜਾਂਦੇ ਹਨ। ਉਹ ਰੀਤੀ ਇਸ ਪ੍ਰਕਾਰ ਹੈ:

'ਯ' ਯਯਾ ਅੱਖਰ ਚਾਰ ਵਾਰ ਆਇਆ ਹੈ, ਇਸੇ ਪ੍ਰਕਾਰ, 'ਲ' ਲਲਾ ਅੱਖਰ ਤਿੰਨ ਵਾਰ, 'ਧ' ਧਧਾ ਅੱਖਰ ਦੋ ਵਾਰ, 'ਸ' ਸਸਾ ਅੱਖਰ ਤਿੰਨ ਵਾਰ, 'ਰ' ਰਾਰਾ ਤੇ 'ਙ' ਙੰਙਾ ਅੱਖਰ ਦੋ ਵਾਰ, 'ਗ' ਗਗਾ, 'ਘ' ਘਘਾ, 'ਚ' ਚਚਾ, 'ਛ' ਛਛਾ, 'ਜ' ਜਜਾ, 'ਝ' ਝਝਾ, 'ਞ' ਞੰਞਾ, 'ਠ' ਠਠਾ, 'ਡ' ਡਡਾ, 'ਢ' ਢਢਾ, 'ਤ' ਤਤਾ, 'ਥ' ਥਥਾ, 'ਦ' ਦਦਾ, 'ਨ' ਨਨਾ, 'ਪ' ਪੱਪਾ, 'ਫ' ਫਫਾ, 'ਬ' ਬਬਾ, ਤੇ 'ਭ' ਭਭਾ ਅੱਖਰ ਇਕ ਵਾਰ, 'ਮ' ਮੰਮਾ ਅੱਖਰ ਦੋ ਵਾਰ, 'ਵ' ਵਵਾ ਅੱਖਰ ਇਕ ਵਾਰ 'ੜ' ੜਾੜਾ ਅੱਖਰ ਦੋ ਵਾਰ 'ੳ' ਊੜਾ ਤੇ 'ਕ' ਕੱਕਾ ਅੱਖਰ ਇਕ ਵਾਰ ਅਤੇ 'ਖ' ਖਖਾ ਅੱਖਰ ਦੋ ਵਾਰ ਆਇਆ ਹੈ।

ਇਸ ਪ੍ਰਕਾਰ, ਇਹ ਸਾਰੇ ੪੩ ਹੋ ਗਏ। ਇਹਨਾਂ ਵਿਚ ਪੰਜ ਸਾਂਝੀ ਛਤ੍ਰ ਦੇ ਅੱਖਰ ਸ਼ ਖ਼ **ਗ਼ ਜ਼ ਫ਼ ਰਲਾ ਕੇ ੪੮ ਹੋ ਗਏ। ਜੇਕਰ 'ੲ' 'ਅ' 'ਹ' ਤੇ 'ਟ' ਇਹਨਾਂ ਚਾਰਾਂ ਨੂੰ ਵੀ ਰਲਾ ਦੇਈਏ ਤਾਂ ਪੂਰੇ ੫੨ ਹੋ ਜਾਂਦੇ ਹਨ। ਇਸ ਪ੍ਰਕਾਰ ਇਹ ਬਵੰਜਾ ਸਲੋਕ ਬਵੰਜਾ ਅੱਖਰਾਂ ਦਾ ਸਿਧਾਂਤ ਰੂਪ ਹਨ। ਇਸ ਕਰਕੇ ਮਹਾਰਾਜ ਜੀ ਨੇ ਇਸ ਬਾਣੀ ਦਾ ਨਾਮ 'ਬਾਵਨ ਅਖਰੀ' ਰੱਖਿਆ ਹੈ।



---

* **ਤਿੰਨ ਮੰਗਲ : ਮੰਗਲ ਰੂਪ ਤਿੰਨ ਸਲੋਕ**

੧. "ਓਅੰ ਸਾਧ ਸਤਿਗੁਰ ਨਮਸਕਾਰੰ ॥" ਇਹ ਮੰਗਲ ਨਾਸਤਿਕ ਭ੍ਰਾਂਤੀ ਦੀ ਨਵਿਰਤੀ ਵਾਸਤੇ ਹੈ।

੨. "ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ ॥" ਇਹ ਮੰਗਲ ਗ੍ਰੰਥ ਦੀ ਨਿਰਵਿਘਨ ਸਮਾਪਤੀ ਵਾਸਤੇ ਹਨ।

੩. "ਹੇ ਅਚੁਤ ਹੇ ਪਾਰਬ੍ਰਹਮ ਅਬਿਨਾਸੀ ਅਘਨਾਸ ॥" ਇਹ ਮੰਗਲ ਅਕ੍ਰਿਤਘਨਤਾ ਦੇ ਦੋਸ਼ ਦੀ ਨਵਿਰਤੀ ਵਾਸਤੇ ਹੈ।

** (ਗ਼) ਗਗਾ (ਜ਼) ਜਜਾ (ਫ਼) ਫਫਾ, ਇਹ ਤਿੰਨ ਅੱਖਰ ਨਹੀਂ ਆਏ ਹਨ, ਇਹਨਾਂ ਦੀ ਥਾਂ 'ਸਿਧੰਙਾਇਐ' ਪਾਉਣੇ ਹਨ।

www.sikhbookclub.com


# ੧ਓ ਸਤਿਗੁਰ ਪ੍ਰਸਾਦਿ ॥

# ਗਉੜੀ ਬਾਵਨ ਅਖਰੀ ਮਹਲਾ ੫ ॥

**ਉਥਾਨਕਾ :**

ਸ੍ਰੀ ਅੰਮ੍ਰਿਤਸਰ ਸਾਹਿਬ ਵਿਚ ਕਾਂਸ਼ੀ ਤੋਂ ਇਕ ਵਿਦਵਾਨ ਪੰਡਿਤ ਚਲ ਕੇ ਆਇਆ। ਉਸ ਨੇ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਪਾਸ ਬਾਵਨ ਅੱਖਰਾਂ ਦੁਆਰਾ ਉਪਦੇਸ਼ ਸ੍ਰਵਣ ਕਰਨ ਵਾਸਤੇ ਬੇਨਤੀ ਕੀਤੀ। ਪੰਡਿਤ ਦੀ ਬੇਨਤੀ ਸੁਣ ਕੇ ਸਤਿਗੁਰੂ ਜੀ ਨੇ ਉਸ ਵਕਤ ਪਰਮ ਕ੍ਰਿਪਾਲਤਾ ਕਰਕੇ ਇਹ ਪਾਵਨ 'ਬਾਵਨ ਅਖਰੀ' ਬਾਣੀ ਉਚਾਰਨ ਕੀਤੀ।

ਜਿੰਨਾਂ ਦਿਨਾਂ ਵਿਚ ਸਤਿਗੁਰੂ ਸਾਹਿਬ ਜੀ 'ਬਾਵਨ ਅਖਰੀ' ਬਾਣੀ ਦਾ ਉਚਾਰਨ ਕਰ ਰਹੇ ਸਨ, ਉਹਨਾਂ ਦਿਨਾਂ ਵਿਚ ਹੀ ਮੱਸਿਆ ਦਾ ਦਿਨ ਆ ਗਿਆ। ਮੱਸਿਆ ਵਾਲੇ ਦਿਨ ਸ੍ਰੀ ਅੰਮ੍ਰਿਤਸਰ ਸਾਹਿਬ ਦੀਆਂ ਮਾਈਆਂ *ਸ੍ਰੀ ਤਰਨਤਾਰਨ ਸਾਹਿਬ ਵਿਖੇ ਇਸ਼ਨਾਨ ਕਰਨ ਵਾਸਤੇ ਜਾਇਆ ਕਰਦੀਆਂ ਸਨ। ਸਤਿਗੁਰਾਂ ਦੇ ਮਹਿਲ ਮਾਤਾ ਗੰਗਾ ਜੀ ਵੀ ਇਹਨਾਂ ਮਾਈਆਂ ਨਾਲ ਇਸ਼ਨਾਨ ਕਰਨ ਵਾਸਤੇ ਸ੍ਰੀ ਤਰਨਤਾਰਨ ਸਾਹਿਬ ਚਲੇ ਗਏ।

ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੀ ਆਗਿਆ **"ਸਾਬਤ ਸੂਰਤਿ ਦਸਤਾਰ ਸਿਰਾ ॥"** ਅਨੁਸਾਰ ਮਾਤਾ ਗੰਗਾ ਜੀ ਸਾਬਤ ਸੂਰਤ ਰੱਖਦੇ ਸਨ ਤੇ ਸੀਸ ਉਪਰ ਜੂੜਾ ਸਜਾਉਂਦੇ ਸਨ। ਫਿਰ ਆਪ ਜੀ ਹਮੇਸ਼ਾਂ ਸਾਦਗੀ ਦੇ ਲਿਬਾਸ ਵਿਚ ਰਿਹਾ ਕਰਦੇ ਸਨ। ਮਾਤਾ ਜੀ ਦਾ ਐਸਾ ਸਾਦਾ ਲਿਬਾਸ ਵੇਖ ਕੇ ਸ੍ਰੀ ਅੰਮ੍ਰਿਤਸਰ ਸਾਹਿਬ ਦੀਆਂ ਸ਼ਾਹੂਕਾਰਨੀਆਂ ਆਪਣੀ ਆਦਤ ਅਨੁਸਾਰ ਕਹਿਣ ਲੱਗੀਆਂ ਕਿ ਇਹ ਤਾਂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੇ ਮਹਿਲ ਹਨ। ਇਹਨਾਂ ਦੇ ਘਰ ਤਾਂ ਪ੍ਰਮੇਸਰ ਨੇ ਸਾਰੇ ਪਦਾਰਥ ਦਿੱਤੇ ਹੋਏ ਹਨ, ਪਰ ਫਿਰ ਵੀ ਇਹ ਸਾਦਾ ਲਿਬਾਸ ਕਿਉਂ ਰੱਖਦੇ ਹਨ। ਕੋਈ ਸੁੰਦਰ ਬਸਤਰ, ਗਹਿਣਾ ਆਦਿਕ ਕਿਉਂ ਨਹੀਂ ਪਹਿਨਦੇ ਹਨ। ਇਹਨਾਂ ਨੂੰ ਤਾਂ ਚਾਹੀਦਾ ਹੈ ਕਿ ਇਹ ਚੰਗੇ-ਚੰਗੇ ਬਸਤਰ ਪਹਿਨਣ ਤੇ ਉਹ ਗਹਿਣੇ ਪਹਿਨਣ ਜਿੰਨਾਂ ਵਿਚ ਹੀਰੇ ਰਤਨ ਜੜ੍ਹੇ ਹੋਣ। ਸਾਦੇ ਲਿਬਾਸ ਤੋਂ ਕੀ ਪਤਾ ਚੱਲਦਾ ਹੈ ਕਿ ਇਹ ਸਤਿਗੁਰੂ ਸਾਹਿਬ ਦੇ ਮਹਿਲ ਹਨ। ਇਸ ਪ੍ਰਕਾਰ, ਇਹ ਸ਼ਾਹੂਕਾਰਨੀਆਂ ਮਾਤਾ ਜੀ ਦਾ ਸਾਦਾ ਲਿਬਾਸ ਵੇਖ ਕੇ ਤਰਕਾਂ ਮਾਰਨ ਲੱਗੀਆਂ। ਮਾਤਾ ਜੀ ਨੂੰ ਤਾਂ ਚਟਕੀਲੇ ਬਸਤਰ, ਪੁਸ਼ਾਕੇ, ਗਹਿਣੇ ਆਦਿਕ ਪਹਿਨਣ ਦਾ ਕਦੇ ਫੁਰਨਾ ਵੀ ਨਹੀਂ ਫੁਰਿਆ ਸੀ। ਪਰ ਜਦੋਂ ਸ਼ਾਹੂਕਾਰਨੀਆਂ ਨੇ ਤਰਕਾਂ ਮਾਰੀਆਂ ਤਾਂ ਕੋਮਲ ਚਿਤ ਵਾਲੇ ਮਾਤਾ ਜੀ ਨੇ ਸਤਿਗੁਰੂ ਜੀ ਪਾਸ ਆ ਕੇ ਬੇਨਤੀ ਕੀਤੀ ਹੇ ਸੱਚੇ ਪਾਤਸ਼ਾਹ ਜੀ! ਸ੍ਰੀ ਅੰਮ੍ਰਿਤਸਰ ਸਾਹਿਬ ਦੀਆਂ ਸ਼ਾਹੂਕਾਰਨੀਆਂ ਮੈਨੂੰ ਤਰਕਾਂ ਮਾਰਦੀਆਂ ਹਨ ਕਿ ਇਹ ਸਤਿਗੁਰੂ ਸਾਹਿਬ ਜੀ ਦੇ ਮਹਿਲ ਹੋ ਕੇ ਵੀ ਕੋਈ ਸੁੰਦਰ ਬਸਤਰ ਤੇ ਗਹਿਣਾ ਨਹੀਂ ਪਾਉਂਦੇ, ਮਹਾਰਾਜ ਆਪ ਕਿਰਪਾ ਕਰੋ। ਸਤਿਗੁਰੂ ਜੀ ਕਹਿਣ ਲੱਗੇ ਹੇ ਗੰਗਾ! ਇਹ ਦੱਸ, ਤੂੰ ਉਹ ਗਹਿਣਾ ਚਾਹੁੰਦੀ ਹੈਂ ਜੋ ਚੋਰ ਆਦਿਕ ਖੋਹ ਕੇ ਲੈ ਜਾਣ ਜਾਂ ਉਹ ਗਹਿਣਾ ਚਾਹੁੰਦੀ ਹੈਂ ਜੋ ਲੋਕ-ਪ੍ਰਲੋਕ ਦਾ ਆਸਰਾ ਹੋਵੇ। ਇਹ ਸੁਣ ਕੇ ਮਾਤਾ ਨੇ ਸਤਿਗੁਰੂ ਸਾਹਿਬ ਜੀ ਦੇ ਅਨੁਸਾਰ ਹੋ ਕੇ ਬੇਨਤੀ ਕੀਤੀ ਕਿ ਹੇ ਸੱਚੇ ਪਾਤਸ਼ਾਹ ਜੀ! ਆਪ ਜੀ ਐਸਾ ਗਹਿਣਾ ਬਖਸ਼ੋ ਜੋ ਇਸ ਲੋਕ ਵਿਚ ਵਿਕਾਰਾਂ ਤੋਂ ਬਚਾ ਕੇ ਪੱਤ ਰੱਖੇ ਅਤੇ ਪ੍ਰਲੋਕ ਦਾ ਵੀ ਆਸਰਾ

---

* ਉਸ ਸਮੇਂ ਤੱਕ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਸ੍ਰੀ ਤਰਨਤਾਰਨ ਸਾਹਿਬ ਜੀ ਦਾ ਸਰੋਵਰ ਰਚ ਦਿੱਤਾ ਸੀ। (ਸੰਮਤ ੧੬੪੭ ਵੈਸਾਖ ੧੭ ਨੂੰ ਸ੍ਰੀ ਤਰਨਤਾਰਨ ਸਾਹਿਬ ਦਾ ਤਾਲ ਰਚਿਆ ਹੈ ਤੇ ਸੰਮਤ ੧੬੫੩ ਵਿਚ ਸ੍ਰੀ ਤਰਨਤਾਰਨ ਸਾਹਿਬ ਨਗਰ ਅਬਾਦ ਕੀਤਾ ਹੈ।) ਸਤਿਗੁਰੂ ਜੀ ਨੇ ਇਹ ਵਰ ਦਿੱਤਾ ਸੀ ਕਿ ਜੋ ਵੀ ਸ਼ਰਧਾ ਭਾਵਨਾ ਨਾਲ ਇੱਥੇ ਆ ਕੇ ਇਸ਼ਨਾਨ ਕਰੇਗਾ, ਉਸ ਦੀਆਂ ਸਾਰੀਆਂ ਮਨੋ ਕਾਮਨਾਵਾ ਪੂਰੀਆਂ ਹੋਣਗੀਆਂ ਅਤੇ ਕੋਹੜੀਆਂ ਦੇ ਕੋਹੜ ਵੀ ਦੂਰ ਹੋ ਜਾਣਗੇ। ਇਹ ਗੱਲ ਸੁਣ ਕੇ ਬਹੁਤ ਸਾਰੀਆਂ ਸੰਗਤਾਂ ਸ੍ਰੀ ਤਰਨਤਾਰਨ ਸਾਹਿਬ ਵਿਖੇ ਇਸ਼ਨਾਨ ਕਰਨ ਵਾਸਤੇ ਆਉਣ ਲੱਗ ਪਈਆਂ ਸਨ।

www.sikhbookclub.com


ਹੋਵੇ। ਸਤਿਗੁਰੂ ਜੀ ਕਹਿੰਦੇ ਕਿ ਅਸੀਂ ਤੁਹਾਨੂੰ ਐਸਾ ਗਹਿਣਾ ਬਖਸ਼ਦੇ ਹਾਂ ਜੋ ਦੋਹਾਂ ਲੋਕਾਂ ਵਿਚ ਸ਼ੋਭਾ ਕਰਾਉਣ ਵਾਲਾ ਤੇ ਪ੍ਰਲੋਕ ਤੱਕ ਨਾਲ ਨਿਭਣ ਵਾਲਾ ਹੈ।

ਉਸ ਵਕਤ ਸਤਿਗੁਰੂ ਜੀ ਨੇ ਪੰਡਿਤ ਦੇ ਪ੍ਰਥਾਇ ਜੋ ਬਾਵਨ ਅਖਰੀ ਉਚਾਰਨ ਕੀਤੀ ਸੀ, ਇਹ ਮਾਤਾ ਗੰਗਾ ਜੀ ਦੇ ਤਾਈਂ ਭੂਖਨ (ਗਹਿਣਾ) ਦੇਣਾ ਕੀਤਾ। ਸਤਿਗੁਰੂ ਜੀ ਕਹਿਣ ਲੱਗੇ ਕਿ ਤੁਸੀਂ ਇਸ ਬਾਣੀ ਨੂੰ ਕੰਠ ਕਰਕੇ ਹਮੇਸ਼ਾਂ ਪੜ੍ਹਿਆ ਕਰੋ, ਇਹ ਬਾਣੀ ਲੋਕ-ਪ੍ਰਲੋਕ ਦਾ ਭੂਖਨ ਹੈ। ਮਾਤਾ ਜੀ ਨੇ ਗੁਰੂ ਸਾਹਿਬ ਜੀ ਦੀ ਆਗਿਆ ਅਨੁਸਾਰ ਹੋ ਕੇ ਇਸ ਭੂਖਨ ਨੂੰ ਪਹਿਨਿਆ ਅਤੇ ਜੀਵਨ ਮੁਕਤੀ ਦਾ ਆਨੰਦ ਮਾਣਦਿਆਂ ਹੋਇਆਂ ਲੋਕ-ਪ੍ਰਲੋਕ ਵਿਚ ਸੁੱਖ ਪ੍ਰਾਪਤ ਕੀਤਾ। ਅੱਗੇ ਵਾਸਤੇ ਮਾਤਾ ਜੀ ਨੇ ਕਦੇ ਵੀ ਉਹਨਾਂ ਮਾਈਆਂ ਦੀ ਕੁਸੰਗਤ ਦੇ ਅਸਰ ਕਰਕੇ ਚਟਕੀਲੇ ਬਸਤਰ, ਪੁਸ਼ਾਕੇ, ਗਹਿਣੇ ਆਦਿਕ ਪਹਿਨਣ ਦੀ ਇੱਛਾ ਨਹੀਂ ਕੀਤੀ ਸੀ। ਇਉਂ ਸਤਿਗੁਰੂ ਜੀ ਨੇ ਲੋਕ-ਪ੍ਰਲੋਕ ਦਾ ਗਹਿਣਾ ਜੋ 'ਬਾਵਨ ਅਖਰੀ' ਹੈ, ਇਸ ਨੂੰ ਮਾਤਾ ਜੀ ਦੇ ਤਾਈਂ ਮਿਹਰ ਕਰਕੇ ਬਖਸ਼ਿਆ ਸੀ।

**ਨੋਟ** : ਕਿਤੇ-ਕਿਤੇ ਇਸ ਪ੍ਰਕਾਰ ਦੀ ਉਥਾਨਕਾ ਦਾ ਵੀ ਜ਼ਿਕਰ ਆਉਂਦਾ ਹੈ ਕਿ ਕੁਝ ਗੁਰਸਿੱਖਾਂ ਨੇ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਪਾਸ ਬੇਨਤੀ ਕੀਤੀ ਕਿ ਮਹਾਰਾਜ ਜੀ! ਕੋਈ ਐਸੀ ਸੁੰਦਰ ਮਾਲਾ ਬਖਸ਼ੋ, ਜਿਸ ਨੂੰ ਪਾ ਕੇ ਸਾਡਾ ਲੋਕ-ਪ੍ਰਲੋਕ ਸੁਧਰ ਜਾਵੇ। ਗੁਰਸਿੱਖਾਂ ਦੀ ਬੇਨਤੀ ਸੁਣ ਕੇ ਸਤਿਗੁਰੂ ਸਾਹਿਬ ਜੀ ਨੇ ਇਹ 'ਬਾਵਨ ਅਖਰੀ' ਬਾਣੀ ਦੀ ਰਚਨਾ ਕੀਤੀ।

ਜਿਸ ਪ੍ਰਕਾਰ, ਭੂਖਨ ਅੰਦਰ ਰਤਨ, ਲਾਲ, ਜਵਾਹਰ, ਮਣੀਆਂ ਜੜ੍ਹੀਆਂ ਹੁੰਦੀਆਂ ਹਨ। ਇਸੇ ਪ੍ਰਕਾਰ ਬਾਣੀ ਰੂਪ ਭੂਖਨ ਅੰਦਰ ਜੋ ਵੈਰਾਗ ਵਾਲੇ ਬਚਨ, ਇਹ ਰਤਨ ਜੜੇ ਹੋਏ ਹਨ। ਜੋ ਪ੍ਰੇਮ ਵਾਲੇ ਬਚਨ ਹਨ, ਇਹ ਲਾਲ ਜੜੇ ਹੋਏ ਹਨ। ਜੋ ਗਿਆਨ ਵਾਲੇ ਬਚਨ ਹਨ, ਇਹ ਜਵਾਹਰ ਜੜੇ ਹੋਏ ਹਨ ਅਤੇ ਕਰੁਣਾ, ਮੈਤ੍ਰੀ, ਮੁਦਤਾ, ਅਪੇਖਿਆ ਮਣੀਆਂ ਹਨ। ਇਸ ਪ੍ਰਕਾਰ, ਸਤਿਗੁਰੂ ਜੀ ਨੇ ਇਹ ਚੂੜਾਮਣੀ ਗਹਿਣਾ ਮਾਤਾ ਜੀ ਨੂੰ ਬਖਸ਼ਿਆ ਹੈ।

**ਅਥਵਾ** : ਉਚਾਰਨ ਕਰਨ ਰੂਪ ਗਹਿਣਾ ਹੈ ਅਤੇ ਭਗਤੀ ਰੂਪ ਇਸ ਦੀ ਘਾੜਤ ਹੈ। ਜੋ ਪੰਕਤੀਆਂ ਹਨ, ਉਹ ਇਸ ਗਹਿਣੇ ਦੇ ਜੌਹਰ ਹਨ। ਐਸੇ ਬ੍ਰਹਮ ਵਿਦਿਆ ਰੂਪ ਭੂਖਨ ਦੀ ਬਖਸ਼ਿਸ਼ ਮਾਤਾ ਗੰਗਾ ਜੀ ਨੂੰ ਹੋਈ ਹੈ। ਸਤਿਗੁਰੂ ਸਾਹਿਬ ਜੀ ਨੇ ਸਭ ਤਰ੍ਹਾਂ ਨਾਲ ਇਸ ਬਾਣੀ ਵਿਚ ਬ੍ਰਹਮ ਵਿਦਿਆ ਦਾ ਨਿਰੂਪਨ (ਕਥਨ) ਕੀਤਾ ਹੈ।

**ਅਥਵਾ** : ਜਿਸ ਪ੍ਰਕਾਰ ਧਾਗੇ ਵਿਚ ਰਤਨ, ਜਵਾਹਰ, ਮਾਨਿਕ, ਲਾਲ, ਮਣੀਆਂ, ਹੀਰੇ, ਮੋਤੀ ਆਦਿਕ ਪਰੋ-ਕੇ ਸੁੰਦਰ ਮਾਲਾ ਤਿਆਰ ਹੁੰਦੀ ਹੈ, ਇਸੇ ਪ੍ਰਕਾਰ ਇਸ ਬਾਣੀ ਰੂਪ ਧਾਗੇ ਵਿਚ,

ਜੋ ਵੈਰਾਗ ਵਾਲੇ ਬਚਨ ਹਨ, ਇਹ ਰਤਨਾਂ ਦੀ ਨਿਆਈਂ ਹਨ। ਯਥਾ:

**"ਧਨੁ ਧਨੁ ਕਹਾ ਪੁਕਾਰਤੇ ਮਾਇਆ ਮੋਹ ਸਭ ਕੂਰ ॥"**

ਜੋ ਗਿਆਨ ਵਾਲੇ ਬਚਨ ਹਨ, ਇਹ ਜਵਾਹਰ ਦੀ ਨਿਆਈਂ ਹਨ। ਯਥਾ:

**"ਗਿਆਨੀ ਸੋਇ ਜਾ ਕੈ ਦ੍ਰਿੜ ਸੋਊ ॥"**

ਜੋ ਸ੍ਰਵਣ, ਮੰਨਣ ਆਦਿਕ ਵਾਲੇ ਬਚਨ ਹਨ, ਇਹ ਮਾਨਿਕ ਦੀ ਨਿਆਈਂ ਹਨ। ਯਥਾ:

**"ਹਰਿ ਹਰਿ ਨਾਮੁ ਸ੍ਰਵਨ ਜਿਹ ਸੁਨਿਆ ॥"**

ਜੋ ਪ੍ਰੇਮ ਵਾਲੇ ਬਚਨ ਹਨ, ਇਹ ਲਾਲ ਦੀ ਨਿਆਈਂ ਹਨ। ਯਥਾ:

**"ਪ੍ਰੀਤਿ ਨਹੀ ਜਉ ਨਾਮ ਸਿਉ ਤਉ ਏਊ ਕਰਮ ਬਿਕਾਰ ॥"**

ਜੋ ਭਗਤੀ ਵਾਲੇ ਬਚਨ ਹਨ, ਇਹ ਮਣੀਆਂ ਦੀ ਨਿਆਈਂ ਹਨ। ਯਥਾ:

**"ਯਾਰ ਮੀਤ ਸੁਨਿ ਸਾਜਨਹੁ ਬਿਨੁ ਹਰਿ ਛੂਟਨੁ ਨਾਹਿ ॥"**

ਜੋ ਨਾਮ ਵਾਲੇ ਬਚਨ ਹਨ, ਇਹ ਹੀਰੇ ਦੀ ਨਿਆਈਂ ਹਨ। ਯਥਾ:

www.sikhbookclub.com


"ਨਾਮ ਬਿਹੂਨੇ ਨਾਨਕਾ ਹੋਤ ਜਾਤ ਸਭੁ ਧੂਰ ॥"

ਅਤੇ ਜੋ ਸ਼ੁੱਧਤਾ ਵਾਲੇ ਬਚਨ ਹਨ, ਇਹ ਮੋਤੀਆਂ ਦੀ ਨਿਆਈਂ ਹਨ।

ਇਸ ਪ੍ਰਕਾਰ ਦੀ ਇਹ ਸੁੰਦਰ ਮਾਲਾ ਹੈ।

**ਸਲੋਕ ਤੇ ਪਉੜੀ ਦੀ ਵਿਚਾਰ :**

ਸਤਿਗੁਰੂ ਸਾਹਿਬ ਜੀ ਨੇ ਇਸ ਬਾਣੀ ਵਿਚ ਸਲੋਕ ਤੇ ਪਉੜੀਆਂ ਗੁੰਥਨ ਕੀਤੀਆਂ ਹਨ। ਇਸ ਬਾਣੀ ਵਿਚ ਜੋ ਪਉੜੀ ਨਾਲ ਸਲੋਕ ਦਾ 'ਏਕਾ' ਆਵੇਗਾ ਉਸ ਦਾ ਭਾਵ ਹੈ ਕਿ ਉਹ ਸਲੋਕ ਪਉੜੀ ਦੇ ਨਾਲ ਦਾ ਹੀ ਹੈ। 'ਸਲੋਕ' ਨੂੰ ਮੂਲ ਪਾਠ ਸਮਝਣਾ ਅਤੇ 'ਪਉੜੀ' ਉਸ ਸਲੋਕ ਦਾ ਟੀਕਾ ਹੈ।

ਸਤਿਗੁਰੂ ਸਾਹਿਬ ਜੀ ਨੇ ਸਰੂਪ ਦੇ ਪ੍ਰਕਾਸ਼ ਵਾਸਤੇ ਸਲੋਕ ਰਚੇ ਹਨ ਅਤੇ ਜੋ ਸ਼ੁੱਭ ਇੱਛਾ, ਸੁਵਿਚਾਰਨਾ, ਤਨੂੰਮਾਨਸਾ, ਸਤੁਆਪਤਿ, ਅਸੰਸਕਤ, ਪਦਾਰਥਾਭਾਵਨੀ, ਤੁਰੀਆ ਪਦ ਸੱਤ ਭੂਮਿਕਾਵਾਂ ਹਨ ਇਸ ਰੂਪ ਪਉੜੀਆਂ ਰਚੀਆਂ ਹਨ।

**ਅਥਵਾ** : ਸੱਚੇ ਪਾਤਸ਼ਾਹ ਜੀ ਨੇ ਸਾਲੋਕ, ਸਾਮੀਪ, ਸਾਰੂਪ, ਸਾਯੁਜ ਚਾਰ ਬੈਕੁੰਠ ਦੀਆਂ ਮੁਕਤੀਆਂ ਅਤੇ ਕੈਵਲ ਮੁਕਤੀ, ਬਿਦੇਹ ਮੁਕਤੀ, ਜੀਵਨ ਮੁਕਤੀ ਦੀਆਂ ਪਉੜੀਆ ਤੇ ਸਲੋਕ ਰਚੇ ਹਨ।

**ਅਥਵਾ** : ਸਲੋਕ ਮੋਤੀ ਤੇ ਪਉੜੀਆਂ ਮਣੀਆਂ ਦੀ ਨਿਆਈਂ ਹਨ। ਜੋ 'ਰਹਾਉ' ਦੀ ਤੁਕ ਹੈ ਇਹ *ਮੂੰਗਾ ਹੈ ਅਤੇ ਪ੍ਰਮੇਸਰ ਦਾ ਨਾਮ **ਅਨਸੂਤ ਧਾਗਾ ਹੈ।

ਇਸ ਬਾਣੀ ਦੇ ਆਦਿ ਵਿਚ ਸਤਿਗੁਰੂ ਜੀ ਬੀਜ ਮੰਤਰ ਰੂਪ ਮੰਗਲ ਕਰਦੇ ਹਨ, (੧) ਇਕ ਅਦ੍ਵੈਤ ਸਰੂਪ ਪ੍ਰਮੇਸਰ (ੴ) ਸਾਰਿਆਂ ਦਾ ਪ੍ਰਕਾਸ਼ਕ ਹੈ ਅਤੇ (ਸਤਿ) ਤ੍ਰੈ ਕਾਲ ਅਬਾਧ ਰੂਪ ਹੈ, (ਗੁਰ) ਚੇਤਨ ਸਰੂਪ ਹੈ (ਪ੍ਰਸਾਦਿ) ਆਨੰਦ ਰੂਪ ਹੈ। (ਮਹਲਾ ੫) ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਗਉੜੀ ਰਾਗਣੀ ਵਿਚ ***(ਬਾਵਨ ਅਖਰੀ) ਬਵੰਜਾ ਅੱਖਰਾਂ ਵਾਲੀ ਬਾਣੀ ਉਚਾਰਨ ਕਰਦੇ ਹਨ।

## ਸਲੋਕੁ ॥

ਜੋ (ਸ) ਸ੍ਵੈ ਸਰੂਪ ਰੂਪ (ਲੋਕੁ) ਲੋਕ ਦੀ **ਵਾ**: (ਲੋਕੁ) ਪ੍ਰਕਾਸ਼ ਦੀ ਪ੍ਰਾਪਤੀ ਕਰਾਉਣ ਵਾਲਾ ਹੈ, ਉਸ ਨੂੰ ਸਲੋਕ ਕਹਿੰਦੇ ਹਨ।

---

* **ਮੂੰਗਾ** : ਇਹ ਲਾਲ ਰੰਗ ਦਾ ਇਕ ਰਤਨ ਹੈ, ਜੋ ਸਮੁੰਦਰ ਵਿਚੋਂ ਨਿਕਲਦਾ ਹੈ।

****ਅਨੁਸੂਤ** : ਵਿਆਪਿਆ ਹੋਇਆ।

*****ਬਾਵਨ ਅਖਰੀ** :

੧. ਇਸ ਬਾਵਨ ਅਖਰੀ ਵਿਚ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਅੱਖਰਾਂ ਦਾ ਕ੍ਰਮ ਸੰਸਕ੍ਰਿਤ ਦੀ ਲਿਪੀ ਅਨੁਸਾਰ ਨਹੀਂ ਰੱਖਿਆ, ਉਸ ਵੇਲੇ ਜਿਸ ਤਰ੍ਹਾਂ ਪਾਂਧੇ ਲੋਕ ਅੱਖਰਾਂ ਦਾ ਕ੍ਰਮ ਪੜ੍ਹਾਇਆ ਕਰਦੇ ਸਨ ਤੇ ਜਿਸ ਤਰ੍ਹਾਂ ਲੋਕਾਂ ਦੇ ਮੂੰਹ ਉੱਤੇ ਅੱਖਰ ਚੜ੍ਹੇ ਹੋਏ ਸਨ, ਉਸ ਰੀਤੀ ਅਨੁਸਾਰ ਹੀ ਇਹ 'ਬਾਵਨ ਅਖਰੀ' ਨਾਮੇ ਬਾਣੀ ਉਚਾਰਨ ਕੀਤੀ ਹੈ।

੨. ਦੂਜਾ ਭਾਵ ਇਹ ਭੀ ਸਮਝ ਲੈਣਾ, ਕਿ ਜਿਸ ਤਰ੍ਹਾਂ ਬੱਚਿਆਂ ਨੂੰ ਭੁਲਾਵੇਂ ਅੱਖਰ ਲਿਖ ਕੇ ਪੜ੍ਹਾਏ ਜਾਂਦੇ ਹਨ, ਉਸੇ ਅਨੁਸਾਰ ਸਤਿਗੁਰੂ ਜੀ ਨੇ ਇਸ ਬਾਣੀ ਵਿਚ ਬਵੰਜਾ ਅੱਖਰਾਂ ਦਾ ਸਿਧਾਂਤ ਕਥਨ ਕੀਤਾ ਹੈ।

ਕਈ ਸੱਜਣ ਬਾਵਨ ਦਾ ਅਰਥ ਬਾਨਵੇਂ (੯੨) ਕਰਦੇ ਹਨ, ਉਹ ਠੀਕ ਨਹੀਂ ਹੈ। ਬਾਵਨ ਦਾ ਅਰਥ ਬਵੰਜਾ (੫੨) ਹੀ ਹੈ। ਜਿਸ ਪ੍ਰਕਾਰ,

"ਬਾਵਨ ਅਖਰ ਜੋਰੇ ਆਨਿ ॥ ਸਕਿਆ ਨ ਅਖਰੁ ਏਕੁ ਪਛਾਨਿ ॥" *(ਅੰਗ: ੩੪੩)*

"ਬਾਵਨ ਅਛਰ ਲੋਕ ਤ੍ਰੈ ਸਭੁ ਕਛੁ ਇਨ ਹੀ ਮਾਹਿ ॥" *(ਅੰਗ: ੩੪੦)*

www.sikhbookclub.com


**ਅਥਵਾ :** ਸਤਿਗੁਰੂ ਸਾਹਿਬ ਜੀ ਨੇ (ਸ) ਸਰੂਪ ਦੇ (ਲੋਕੁ) ਪ੍ਰਕਾਸ਼ ਵਾਸਤੇ ਸਲੋਕ ਰਚੇ ਹਨ।

**ਅਥਵਾ :** 'ਸਲੋਕ' ਨਾਮ ਜਸ ਦਾ **ਵਾ:** ਛਤ੍ਰ ਦਾ ਹੈ।

**ਗੁਰਦੇਵ ਮਾਤਾ ਗੁਰਦੇਵ ਪਿਤਾ; ਗੁਰਦੇਵ ਸੁਆਮੀ ਪਰਮੇਸੁਰਾ ॥**

(ਗੁਰਦੇਵ) ਜੋ ਅਗਿਆਨ ਦਾ ਹਨੇਰਾ ਮੇਟ ਕੇ ਗਿਆਨ ਦਾ ਪ੍ਰਕਾਸ਼ ਕਰਨ ਵਾਲਾ ਹੈ, ਉਸ ਦਾ ਨਾਮ 'ਗੁਰ' ਹੈ ਅਤੇ ਉਹ ਸਤਿਗੁਰ ਨਾਨਕ 'ਦੇਵ' ਸਾਹਿਬ ਜੀ ਹਨ।

**ਅਥਵਾ :** (ਗੁਰਦੇਵ) 'ਗੁਰ' ਸ਼ਬਦ 'ਗ੍ਰੀ' ਧਾਤੂ ਤੋਂ ਬਣਿਆ ਹੈ। 'ਗ੍ਰੀ' ਨਾਮ ਭਾਰੀ ਦਾ ਹੈ, ਗੁਰੂ ਨਾਨਕ ਦੇਵ ਸਾਹਿਬ ਜੀ ਭਾਰੀ ਸਰੂਪ ਵਾਲੇ ਹਨ। ਫਿਰ 'ਗ੍ਰੀ' ਨਾਮ 'ਨਿਗਲਨ' ਦਾ ਹੈ, ਗੁਰੂ ਨਾਨਕ ਦੇਵ ਸਾਹਿਬ ਜੀ ਆਪਣੇ ਸਿੱਖਾਂ ਦੇ ਅਗਿਆਨ ਨੂੰ ਨਿਗਲਨ ਵਾਲੇ ਹਨ ਅਤੇ 'ਗ੍ਰੀ' ਨਾਮ ਬਾਣੀ ਦਾ ਵੀ ਹੈ, ਗੁਰੂ ਨਾਨਕ ਦੇਵ ਸਾਹਿਬ ਜੀ ਬਾਣੀ ਸਰੂਪ ਹਨ। ਫਿਰ ਉਹ (ਦੇਵ) ਪੂਜਨੀਕ ਹਨ, **ਵਾ:** ਸੂਰਜ ਦੀ ਨਿਆਈਂ *(ਦੇਵ) ਪ੍ਰਕਾਸ਼ ਸਰੂਪ ਹਨ, **ਵਾ:** 'ਦੇਵ' ਨਾਮ ਪ੍ਰਕਾਸ਼ਕ ਦਾ ਵੀ ਹੈ, ਉਹ ਸਭ ਦੇ (ਦੇਵ) ਪ੍ਰਕਾਸ਼ਕ ਹਨ, **ਵਾ:** ਸਭ ਦੇ (ਦੇਵ) ਰਾਜਾ ਰੂਪ ਹਨ, **ਵਾ:** ਸਾਰਿਆਂ ਤੋਂ (ਦੇਵ) ਵੱਡੇ ਹਨ।

**ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ ॥** *(ਅੰਗ : ੭੫੦)*

ਐਸੇ **(ਗੁਰਦੇਵ) ਗੁਰੂ ਨਾਨਕ ਦੇਵ ਸਾਹਿਬ ਜੀ ਸਾਡੇ ਮਾਤਾ ਹਨ।

**ਪ੍ਰਸ਼ਨ :** ਮਾਤਾ ਕਿਵੇਂ ਹਨ?

**ਉੱਤਰ :** ਹੇ ਭਾਈ! ਜਿਵੇਂ ਮਾਤਾ ਬੱਚੇ ਨੂੰ ਪੈਦਾ ਕਰਕੇ ਉਸ ਨੂੰ ਦੁੱਧ ਚੁੰਘਾ ਕੇ ਪਾਲਦੀ ਹੈ ਅਤੇ ਹਮੇਸ਼ਾ ਆਪਣੇ ਸੀਨੇ ਨਾਲ ਲਾ ਕੇ ਰੱਖਦੀ ਹੈ। ਇਸੇ ਤਰ੍ਹਾਂ ਸਤਿਗੁਰੂ ਸਾਹਿਬ ਜੀ ਮਾਤਾ ਦੀ ਨਿਆਈਂ ਸਿੱਖ ਨੂੰ ਸੰਸਾਰ ਵਿਚ ਪੈਦਾ ਕਰਕੇ ਪ੍ਰਗਟ ਕਰਦੇ ਹਨ। ਫਿਰ ਉਪਦੇਸ਼ ਰੂਪ ਦੁੱਧ ਚੁੰਘਾ ਕੇ ਮਨ ਰੂਪ ਬੱਚੇ ਦੀ ਪਾਲਣਾ ਕਰਦੇ ਹਨ। ਜਿਸ ਕਰਕੇ ਸਿੱਖ ਸ਼ੁੱਭ ਗੁਣਾਂ ਦੇ ਸਹਿਤ ਹੁੰਦਾ ਹੈ। ਫਿਰ ਸਤਿਗੁਰੂ ਸਾਹਿਬ ਜੀ ਸਿੱਖਾਂ ਨੂੰ ਆਪਣੀ ਛਾਤੀ ਨਾਲ ਵੀ ਲਾ ਕੇ ਰੱਖਦੇ ਹਨ।

**ਅਥਵਾ :** ਜਿਸ ਪ੍ਰਕਾਰ, ਮਾਤਾ ਆਪਣੇ ਬੱਚੇ ਨੂੰ ਦੁੱਧ ਚੁੰਘਾ ਕੇ ਉਸ ਦੀ ਪਾਲਣਾ ਕਰਦੀ ਹੈ। ਇਸੇ ਪ੍ਰਕਾਰ ਸਤਿਗੁਰੂ ਸਾਹਿਬ ਜੀ ਮਾਤਾ ਦੀ ਨਿਆਈਂ ਹੋ ਕੇ ਸਿੱਖਾਂ ਨੂੰ ਨਾਮ ਰੂਪ ਦੁੱਧ ਚੁੰਘਾਉਂਦੇ ਹਨ ਅਤੇ ਉਹਨਾਂ ਅੰਦਰ ਸ਼ੁੱਭ ਗੁਣਾਂ ਦੀ ਪਾਲਣਾ ਕਰਦੇ ਹਨ।

**ਅਥਵਾ :** ਸਤਿਗੁਰੂ ਸਾਹਿਬ ਜੀ ਮਾਤਾ ਦੀ ਨਿਆਈ ਗਿਆਨ ਰੂਪ ਪੁੱਤਰ ਪ੍ਰਗਟ ਕਰਕੇ ਨਾਮ ਰੂਪ ਦੁੱਧ ਦੇ ਕੇ ਆਪਣੇ ਸਿੱਖਾਂ ਦੀ ਪਾਲਣਾ ਕਰਦੇ ਹਨ।

ਫਿਰ (ਗੁਰਦੇਵ) ਗੁਰੂ ਨਾਨਕ ਦੇਵ ਸਾਹਿਬ ਜੀ ਹੀ ਸਾਡੇ ਪਿਤਾ ਹਨ।

**ਪ੍ਰਸ਼ਨ :** ਪਿਤਾ ਕਿਵੇਂ ਹਨ?

**ਉੱਤਰ :** ਜਿਸ ਪ੍ਰਕਾਰ, ਪੁੱਤਰ ਪਿਤਾ ਦੀ ਜਾਇਦਾਦ ਦਾ ਮਾਲਕ ਹੁੰਦਾ ਹੈ। ਇਸੇ ਪ੍ਰਕਾਰ ਸਤਿਗੁਰੂ ਜੀ ਨੇ ਪਿਤਾ ਦੀ ਨਿਆਈਂ ਸਭ ਕੁਝ ਆਪ ਦੇ ਸਿੱਖਾਂ ਨੂੰ ਬਖਸ਼ਿਸ਼ ਕੀਤਾ ਹੈ।

**ਮੋ ਗ੍ਰਹ ਮੈ ਤਨ ਤੇ ਮਨ ਤੇ ਸਿਰ ਲਉ ਧਨ ਹੈ ਸਭਹੀ ਇਨਹੀ ਕੋ ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

ਅਤੇ ਸਰਬੰਸ ਵਾਰ ਕੇ ਆਪਣੇ ਸਿੱਖਾਂ ਨੂੰ ਕਿਹਾ ਕਿ:-

---

* 'ਦੇਵ' ਸ਼ਬਦ ਦਿਬ ਧਾਤੂ ਤੋਂ ਬਣਿਆ ਹੈ ਜਿਸ ਦਾ ਅਰਥ ਹੈ 'ਪ੍ਰਕਾਸ਼'। ਯਥਾ : 'ਦਿਬ ਧਾਤੂ ਪ੍ਰਕਾਸ਼ ਅਰਥੇ।'

** 'ਗੁਰ' ਅਤੇ 'ਦੇਵ' ਦੇ ਵਿਚਾਲੇ 'ਨਾਨਕ' ਪਦ ਸਮਝਣਾ।

www.sikhbookclub.com


**ਇਨ ਪੁਤ੍ਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ ॥**
**ਚਾਰ ਮੂਏ ਤੋ ਕਿਆ ਹੂਆ ਜੀਵਤ ਲਾਖ ਹਜ਼ਾਰ ॥**

**ਵਾ:** ਸਤਿਗੁਰੂ ਸਾਹਿਬ ਜੀ ਪਿਤਾ ਦੀ ਨਿਆਈ ਸਾਖਿਆਤ ਗਿਆਨ ਦਿੰਦੇ ਹਨ। ਭਾਵ ਤਿੰਨਾਂ ਲੋਕਾਂ ਦਾ ਗਿਆਤਾ ਬਣਾ ਦਿੰਦੇ ਹਨ।

ਫਿਰ (ਗੁਰਦੇਵ) ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਸਭ ਦੇ (ਸੁਆਮੀ) ਮਾਲਕ ਹਨ।

**ਪ੍ਰਸ਼ਨ :** ਮਾਲਕ ਤਾਂ ਪ੍ਰਮੇਸਰ ਹੈ?

**ਉੱਤਰ :** ਹੇ ਭਾਈ! (ਪਰਮੇਸੁਰਾ) ਪਰਮ ਐਸ੍ਵਰਜ ਵਿਭੂਤੀ ਵਾਲੇ ਸਤਿਗੁਰੂ ਸਾਹਿਬ ਜੀ ਆਪ ਹੀ ਸਰਬ ਦੇ ਮਾਲਕ ਹਨ। **ਵਾ:** (ਪਰਮੇਸੁਰਾ) ਵੇਦਾਂਤੀਆਂ ਨੇ ਸੂਰਜ, ਸ਼ਕਤੀ, ਗਣੇਸ਼, ਵਿਸ਼ਨੂੰ, ਸ਼ਿਵ ਇਹ ਪੰਜ ਈਸ਼ਰ ਮੰਨੇ ਹਨ, ਪਰ ਇਹ ਕਾਰਜ ਰੂਪ ਈਸ਼ਰ ਹਨ। ਇੰਨ੍ਹਾਂ ਪੰਜਾਂ ਈਸ਼ਰਾਂ ਦਾ ਰਚੈਤਾ ਪ੍ਰਮੇਸ਼ਰ ਹੈ ਅਤੇ ਪ੍ਰਮੇਸ਼ਰ ਸਰੂਪ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਇੰਨ੍ਹਾਂ ਪੰਜਾਂ ਈਸ਼ਰਾਂ ਵਿੱਚੋਂ ਸਭ ਦੇ ਸ਼੍ਰੋਮਣੀ (ਈਸ਼ਰ) ਮਾਲਕ ਹਨ।

## ਗੁਰਦੇਵ ਸਖਾ ਅਗਿਆਨ ਭੰਜਨੁ; ਗੁਰਦੇਵ ਬੰਧਿਪ ਸਹੋਦਰਾ ॥

(ਗੁਰਦੇਵ) ਸਤਿਗੁਰੂ ਨਾਨਕ ਦੇਵ ਸਾਹਿਬ ਜੀ ਸਾਡੇ (ਸਖਾ) ਮਿੱਤਰ ਹਨ **ਵਾ:** ਪਿਆਰੇ ਹਨ। ਮਹਾਰਾਜ! ਮਿੱਤਰ ਤਾਂ ਦੁਸ਼ਮਣਾਂ ਨੂੰ ਨਾਸ਼ ਕਰਦੇ ਹਨ? ਹੇ ਭਾਈ! ਜੀਵ ਦਾ ਸਭ ਤੋਂ ਵੱਡਾ ਦੁਸ਼ਮਣ ਜੋ ਅਗਿਆਨ ਹੈ, ਉਸ ਨੂੰ ਸਤਿਗੁਰੂ ਜੀ (ਭੰਜਨੁ) ਭੰਨਣਾ ਕਰਦੇ ਹਨ, ਭਾਵ ਮੇਟ ਦਿੰਦੇ ਹਨ। **ਵਾ:** (ਗੁਰਦੇਵ) ਸਤਿਗੁਰੂ ਨਾਨਕ ਦੇਵ ਸਾਹਿਬ ਜੀ ਅਗਿਆਨ ਦੀਆਂ ਦੋ ਸ਼ਕਤੀਆਂ *ਆਵਰਨ ਤੇ **ਵਿਕਸ਼ੇਪ ਨੂੰ (ਭੰਜਨੁ) ਭੰਨਣ ਵਾਲੇ, ਨਾਸ਼ ਕਰਨ ਵਾਲੇ (ਸਖਾ) ਮਿੱਤਰ ਹਨ। ਫਿਰ (ਗੁਰਦੇਵ) ਸਤਿਗੁਰੂ ਨਾਨਕ ਦੇਵ ਸਾਹਿਬ ਜੀ (ਬੰਧਿਪ) ਸੰਬੰਧੀਆਂ ਦੀ ਨਿਆਈਂ ਹਨ ਅਤੇ ***(ਸਹੋਦਰਾ) ਸਕੇ ਭਰਾ ਦੀ ਨਿਆਈਂ ਹਨ।

**ਪ੍ਰਸ਼ਨ :** ਸਕੇ ਭਰਾ ਦੀ ਨਿਆਈਂ ਕਿਵੇਂ ਹਨ?

**ਉੱਤਰ :** ਹੇ ਭਾਈ! ਜੋ ਉਪਦੇਸ਼ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਗੁਰੂ ਅੰਗਦ ਦੇਵ ਸਾਹਿਬ ਜੀ ਨੂੰ ਦਿੱਤਾ, ਉਹੀ ਉਪਦੇਸ਼ ਗੁਰੂ ਅੰਗਦ ਦੇਵ ਸਾਹਿਬ ਜੀ ਨੇ ਅੱਗੇ ਸਿੱਖਾਂ ਨੂੰ ਦਿੱਤਾ ਅਤੇ ਉਹੀ ਉਪਦੇਸ਼ ਦਸਵੇਂ ਪਾਤਸ਼ਾਹ ਜੀ ਨੇ ਪੰਜਾਂ ਪਿਆਰਿਆਂ ਨੂੰ ਦਿੱਤਾ ਹੈ। ਇਸ ਕਰਕੇ ਸਤਿਗੁਰੂ ਸਾਹਿਬ ਜੀ ਸਕੇ ਭਰਾ ਹਨ।

**ਜੋ ਗੁਰ ਕੇ ਸਿਖ ਮੇਰੇ ਭਾਈ ॥** *(ਅੰਗ : ੩੧੦)*

**ਵਾ:** ਫਿਰ ਸਤਿਗੁਰੂ ਸਾਹਿਬ ਜੀ (ਸਹੋਦਰਾ) ਮਾਤਾ ਦੇ ਉਦਰ ਵਿੱਚ ਸਹਾਇਤਾ ਕਰਨ ਵਾਲੇ ਹਨ।

## ਗੁਰਦੇਵ ਦਾਤਾ, ਹਰਿ ਨਾਮੁ ਉਪਦੇਸੈ; ਗੁਰਦੇਵ ਮੰਤੁ, ਨਿਰੋਧਰਾ ॥

(ਗੁਰਦੇਵ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਸਭ ਪਦਾਰਥਾਂ, ਵਸਤੂਆਂ ਦੇ (ਦਾਤਾ) ਦਾਤੇ ਹਨ

---

* ਆਵਰਨ ਦੋ ਪ੍ਰਕਾਰ ਦਾ ਹੈ।

੧. **ਅਸਤਵਾਪਾਦਕ** : "ਬ੍ਰਹਮ ਨਹੀਂ ਹੈ" ਇਸ ਪ੍ਰਕਾਰ ਪ੍ਰਮੇਸਰ ਦੀ ਹਸਤੀ ਦੇ ਅਭਾਵ ਦਾ ਨਿਰਬਾਹ ਕਰਨ ਵਾਲਾ ਜੋ ਆਵਰਨ ਹੈ, ਉਸ ਨੂੰ ਅਸਤਵਾਪਾਦਕ ਆਵਰਨ ਕਹਿੰਦੇ ਹਨ।

੨. **ਅਭਾਨਾਪਾਦਕ** : "ਪ੍ਰਮੇਸਰ ਪ੍ਰਤੀਤ ਨਹੀਂ ਹੁੰਦਾ ਹੈ" ਇਸ ਪ੍ਰਕਾਰ ਜੋ ਆਵਰਨ ਪ੍ਰਮੇਸਰ ਦੀ ਪ੍ਰਤੀਤੀ ਨਹੀਂ ਹੋਣ ਦਿੰਦਾ ਹੈ, ਉਸ ਨੂੰ ਅਭਾਨਾਪਾਦਕ ਆਵਰਨ ਕਹਿ ਦਿੰਦੇ ਹਨ।

** **ਵਿਕਸ਼ੇਪ** : ਸਥੂਲ ਸੂਖਮ ਸਰੀਰ ਸਮੇਤ ਚਿਦਾਭਾਸ ਅਤੇ ਉਸ ਦੇ ਧਰਮ ਕਰਤਾਪਨਾ, ਭੋਗਤਾਪਨਾ, ਜਨਮ ਮਰਨ ਆਦਿਕਾਂ ਦੀ ਆਤਮਾ ਵਿਚ ਪ੍ਰਤੀਤੀ ਹੋਣੀ, ਉਸ ਨੂੰ ਵਿਕਸ਼ੇਪ ਕਹਿੰਦੇ ਹਨ।

*****ਸਹੋਦਰਾ** : (ਸਹ+ਉਦਰਾ) ਜੋ ਸਹਿਤ ਉਦਰ ਦੇ ਭਾਵ ਇਕ ਉਦਰ ਦੇ ਹੋਣ ਅਰਥਾਤ ਜੋ ਇਕੋ ਮਾਂ ਦੇ ਜਾਏ ਹੋਣ।

www.sikhbookclub.com


ਅਤੇ ਜਿਸ ਨਾਮ ਦੀ ਦਾਤ ਨੂੰ ਕੋਈ ਵੀ ਨਹੀਂ ਦੇ ਸਕਦਾ ਹੈ ਸਤਿਗੁਰੂ ਜੀ ਉਸ (ਹਰਿ) ਪ੍ਰਮੇਸਰ ਦੇ ਨਾਮ ਦਾ (ਉਪਦੇਸੈ) ਉਪਦੇਸ਼ ਦਿੰਦੇ ਹਨ।

**ਸਤਿਗੁਰੁ ਦਾਤਾ ਸਭਨਾ ਵਥੂ ਕਾ ਪੂਰੈ ਭਾਗਿ ਮਿਲਾਵਣਿਆ ॥** (ਅੰਗ : ੧੧੬)

ਫਿਰ (ਗੁਰਦੇਵ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦਾ ਜੋ (ਮੰਤੁ) ਮੰਤਰ ਹੈ ਇਹ (ਨਿਰਾ+ਉਧਰਾ) (ਨਿਰਾ) ਇਕੱਲਾ ਹੀ (ਉਧਰਾ) ਉਧਾਰ ਕਰਨ ਵਾਲਾ ਹੈ। ਭਾਵ ਜਿਹੜਾ ਇਕੱਲਾ ਗੁਰਮੰਤ੍ਰ ਹੀ ਜਪੇਗਾ, ਉਹ ਵੀ ਮੁਕਤ ਹੋ ਜਾਵੇਗਾ। ਜਿਸ ਪ੍ਰਕਾਰ ਅਤਰਥੀ ਸੂਰਮਾ ਹੋਰ ਸਾਧਨਾਂ ਦੀ ਲੋੜ ਨਹੀਂ ਰੱਖਦਾ, ਇਸੇ ਪ੍ਰਕਾਰ ਸਤਿਗੁਰਾਂ ਦੇ ਮੰਤਰ ਨਾਲ ਕਿਸੇ ਹੋਰ ਮੰਤਰ ਜਾਂ ਉਪਾਸ਼ਨਾ ਦੀ ਲੋੜ ਨਹੀਂ ਹੈ। **ਵਾ:** (ਗੁਰਦੇਵ) ਸਤਿਗੁਰੂ ਜੀ ਦਾ ਵਾਹਿਗੁਰੂ (ਮੰਤੁ) ਮੰਤਰ (ਨਿਰ) ਵਿਸ਼ੇਸ਼ ਕਰਕੇ ਸੰਸਾਰ ਤੋਂ (ਉਧਰਾ) ਉਧਾਰ ਕਰਨ ਵਾਲਾ ਹੈ ਭਾਵ ਜੋ ਇਕੱਲੇ ਵਾਹਿਗੁਰੂ ਗੁਰਮੰਤਰ ਦਾ ਜਾਪ ਕਰ ਲਵੇਗਾ, ਉਸ ਦਾ ਵੀ ਸੰਸਾਰ ਤੋਂ ਉਧਾਰ ਹੋ ਜਾਵੇਗਾ। ਹੋਰ ਖਟ ਸੰਪਤੀ ਆਦਿਕਾਂ ਦੀ ਵੀ ਕੋਈ ਲੋੜ ਨਹੀਂ ਪਵੇਗੀ। ਜਿਸ ਪ੍ਰਕਾਰ ਅਜਾਮਲ ਨੂੰ ਤਾਰਿਆ ਸੀ। **ਵਾ:** (ਗੁਰਦੇਵ) ਸਤਿਗੁਰੂ ਜੀ ਦਾ (ਮੰਤੁ) ਮੰਤਰ (ਨਿਰਾ) ਇਕੱਲਾ ਹੀ ਇੰਦਰੀ ਨੂੰ ਵਿਸ਼ਿਆਂ ਵੱਲੋਂ ਰੋਕ ਕੇ (ਉਧਰਾ) ਉਧਾਰ ਕਰਨ ਵਾਲਾ ਹੈ। **ਵਾ:** (ਗੁਰਦੇਵ) ਸਤਿਗੁਰੂ ਜੀ ਦਾ (ਮੰਤੁ) ਮੰਤਰ ਇੰਦਰੀਆਂ ਦਾ (ਨਿਰੋਧਰਾ) ਨਿਰੋਧ ਕਰਨ ਵਾਲਾ ਭਾਵ ਇੰਦਰੀਆਂ ਦਾ ਦਮਨ ਕਰਾਉਣ ਵਾਲਾ ਹੈ।

## ਗੁਰਦੇਵ ਸਾਂਤਿ, ਸਤਿ ਬੁਧਿ ਮੂਰਤਿ; ਗੁਰਦੇਵ ਪਾਰਸ ਪਰਸ ਪਰਾ ॥

(ਗੁਰਦੇਵ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ (ਸਾਂਤਿ) ਸ਼ਾਂਤ ਸਰੂਪ ਹਨ। ਜਿਸ ਪ੍ਰਕਾਰ ਆਪ ਪੰਜਵੇਂ ਸਰੂਪ ਵਿਚ ਤੱਤੀ ਲੋਹ ਉੱਤੇ ਬੈਠ ਕੇ ਵੀ ਸ਼ਾਂਤ ਰਹੇ, ਆਪ ਨੂੰ ਜੇਠ ਰੁੱਤ ਦੀ ਤੱਤੀ ਹਵਾ, ਤੱਤਾ ਰੇਤਾ ਤੇ ਅੱਗ ਵੀ ਗਰਮ ਨਹੀਂ ਕਰ ਸਕੀ। ਇਹ ਕੌਤਕ ਨੂੰ ਵੇਖ ਕੇ ਸਾਈਂ ਮੀਆਂ ਮੀਰ ਵੀ ਧਾਹਾਂ ਮਾਰ ਕੇ ਰੋ ਪਿਆ ਸੀ ਪਰ ਆਪ ਨੇ ਫਿਰ ਵੀ ਕਿਸੇ ਨੂੰ ਸਰਾਪ ਨਹੀਂ ਦਿੱਤਾ, ਸਗੋਂ ਮੁਖ ਤੋਂ ਇਹੀ ਉਚਾਰਿਆ "ਤੇਰਾ ਕੀਆ ਮੀਠਾ ਲਾਗੈ ॥" ਫਿਰ ਸਤਿਗੁਰੂ ਜੀ ਸਤਿ ਸਰੂਪ ਹਨ "ਤ੍ਰੈਈ ਕਾਲ ਅਬਾਧੱਤ੍ਵੰ ਸਤੱਤ੍ਵੰ॥" ਭਾਵ ਜੋ ਤਿੰਨ ਕਾਲਾਂ ਵਿਚ ਨਾਸ ਨਾ ਹੋਵੇ, ਉਸ ਨੂੰ ਸਤਿ ਸਰੂਪ ਕਹੀਦਾ ਹੈ।

**ਸੁ ਕਵਣੁ ਕਹੈ ਸ੍ਰੀ ਗੁਰੁ ਮੁਯਉ ॥** (ਅੰਗ : ੧੪੦੯)

**ਵਾ:** ਸਤਿਗੁਰੂ ਜੀ ਸਤਿ ਸਰੂਪ ਬ੍ਰਹਮ ਦਾ ਹੀ ਰੂਪ ਹਨ "ਤੂ ਸਤਿਗੁਰੁ ਚਹੁ ਜੁਗੀ ਆਪਿ ਆਪੇ ਪਰਮੇਸਰੁ ॥" ਅਤੇ ਸਤਿਗੁਰੂ ਜੀ (ਬੁਧਿ) ਬੋਧ (ਮੂਰਤਿ) ਮੂਰਤ ਹਨ ਭਾਵ ਬੋਧ ਰੂਪ ਹਨ। **ਵਾ:** ਸਤਿਗੁਰੂ ਸਾਹਿਬ (ਬੁਧਿ) ਗਿਆਨ ਦਾਂ (ਮੂਰਤਿ) ਸਰੂਪ ਹਨ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਗਿਆਨ ਦਾ ਹੀ ਕਥਨ ਕੀਤਾ ਹੈ। ਫਿਰ (ਗੁਰਦੇਵ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਪਾਰਸ ਦੇ (ਪਰਸ) ਪਰਸਣ ਤੋਂ ਵੀ (ਪਰਾ) ਪਰ੍ਹੇ ਹਨ। ਪਾਰਸ ਅੱਠ ਧਾਤਾਂ ਨੂੰ ਸੋਨਾ ਤਾਂ ਬਣਾ ਸਕਦਾ ਹੈ ਪਰ ਆਪਣੇ ਵਰਗਾ ਪਾਰਸ ਨਹੀਂ ਬਣਾ ਸਕਦਾ। ਸਤਿਗੁਰੂ ਸਾਹਿਬ ਜੀ ਤਾਂ ਸਿੱਖ ਨੂੰ ਆਪਣੇ ਵਿਚ ਅਭੇਦ ਕਰਕੇ ਆਪ ਦਾ ਹੀ ਰੂਪ ਬਣਾ ਲੈਂਦੇ ਹਨ, **ਵਾ:** ਬ੍ਰਹਮ ਦਾ ਰੂਪ ਬਣਾ ਦਿੰਦੇ ਹਨ।

**ਗੁਰੂ ਸਿਖੁ ਸਿਖੁ ਗੁਰੂ ਹੈ ਏਕੋ ਗੁਰ ਉਪਦੇਸੁ ਚਲਾਏ ॥** (ਅੰਗ : ੪੪੪)

**ਪਾਰਸ ਮਹਿ ਅਰ ਸੰਤ ਮਹਿ ਬਡੋ ਅੰਤਰੋ ਜਾਨ ॥**

**ਵਹ ਲੋਹ ਕੰਚਨ ਕਰੇ ਯਹ ਕਰੇ ਆਪ ਸਮਾਨ ॥** (ਵਿਚਾਰਮਾਲਾ, ਅਧਿ : ੨)

www.sikhbookclub.com



## ਗੁਰਦੇਵ ਤੀਰਥੁ ਅੰਮ੍ਰਿਤ ਸਰੋਵਰੁ; ਗੁਰ ਗਿਆਨ ਮਜਨੁ ਅਪਰੰਪਰਾ ॥

(ਗੁਰਦੇਵ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦਾ ਸ੍ਰੀ (ਅੰਮ੍ਰਿਤ) ਅੰਮ੍ਰਿਤਸਰ ਸਰੋਵਰ ਤੀਰਥ ਹੈ ਜਿਸ ਵਿਚ ਕੋਹੜੀ ਪਿੰਗਲੇ ਵੀ ਇਸ਼ਨਾਨ ਕਰਕੇ ਰਾਜੀ ਹੋ ਗਏ ਹਨ।

**ਰਾਮਦਾਸ ਸਰੋਵਰਿ ਨਾਤੇ ॥ ਸਭਿ ਉਤਰੇ ਪਾਪ ਕਮਾਤੇ ॥**
**ਨਿਰਮਲ ਹੋਏ ਕਰਿ ਇਸਨਾਨਾ ॥ ਗੁਰਿ ਪੂਰੈ ਕੀਨੇ ਦਾਨਾ ॥** *(ਅੰਗ : ੬੨੫)*

**ਵਾ**: (ਗੁਰਦੇਵ) ਸਤਿਗੁਰੂ ਜੀ ਤੀਰਥ ਹਨ ਪਰ ਸੂਰਜ ਕੁੰਡ ਵਰਗੇ ਤੀਰਥ ਨਹੀਂ ਕਿ ਨਹਾ ਕੇ ਜੂੰਆਂ ਹੀ ਪੈ ਜਾਣ, ਸਤਿਗੁਰੂ ਜੀ ਤਾਂ ਅੰਮ੍ਰਿਤ ਦਾ ਸਰੋਵਰ ਹਨ। **ਵਾ**: (ਗੁਰਦੇਵ) ਸਤਿਗੁਰੂ ਜੀ ਗਿਆਨ ਰੂਪ, ਮੁਕਤੀ ਰੂਪ ਤੀਰਥ ਹਨ ਅਤੇ ਅੰਮ੍ਰਿਤ ਨਾਮ ਦੇ ਸਰੋਵਰ ਨਾਲ ਲਬਾ-ਲਬ ਭਰੇ ਹਨ। (ਅੰਮ੍ਰਿਤ ਸਰੋਵਰੁ) ਸਤਿਗੁਰੂ ਸਾਹਿਬ ਜੀ ਅੰਮ੍ਰਿਤ ਨਾਮ ਦੀ ਦਾਤ ਦੇਣ ਵਾਲੇ ਸਾਰਿਆਂ ਸਰੋਵਰਾਂ ਵਿਚੋਂ ਅੰਮ੍ਰਿਤ ਨਾਮ ਦੇ ਸ਼੍ਰੋਮਣੀ ਸਰੋਵਰ ਹਨ। **ਵਾ**: (ਗੁਰਦੇਵ) ਸਤਿਗੁਰੂ ਜੀ (ਤੀਰਥ) ਪਵਿੱਤਰ ਹਨ ਅੰਮ੍ਰਿਤ ਰੂਪ ਹਨ ਭਾਵ ਮ੍ਰਿਤੂ ਤੋਂ ਰਹਿਤ ਕਰਨ ਵਾਲੇ ਹਨ ਅਤੇ (ਅੰਮ੍ਰਿਤ ਸਰੋਵਰੁ) ਸਤਿਗੁਰੂ ਜੀ ਦਾ ਅੰਮ੍ਰਿਤ ਨਾਮ ਹੀ ਸ਼੍ਰੋਮਣੀ ਸਰੋਵਰ ਹੈ। **ਵਾ**: ਸਤਿਗੁਰੂ ਸਾਹਿਬ ਜੀ (ਅੰਮ੍ਰਿਤ) ਮੌਤ ਤੋਂ ਰਹਿਤ ਕਰਨ ਵਾਲੇ ਪਵਿੱਤਰ ਤੀਰਥ ਹਨ।

**ਪ੍ਰਸ਼ਨ :** ਮਹਾਰਾਜ ਜੀ ! ਤੀਰਥਾਂ 'ਤੇ ਜਾ ਕੇ ਤਾਂ ਇਸ਼ਨਾਨ ਕਰੀਦਾ ਹੈ?

**ਉੱਤਰ :** ਹੇ ਭਾਈ ! ਜੋ (ਗੁਰ) ਸਤਿਗੁਰਾਂ ਦਾ ਸੰਗਤ ਵਿਚੋਂ ਗਿਆਨ ਪ੍ਰਾਪਤ ਕਰਨਾ ਹੈ, ਇਹ (ਮਜਨੁ) ਇਸ਼ਨਾਨ ਕਰਨਾ ਹੈ। **ਵਾ**: ਸਤਿਗੁਰਾਂ ਦਾ ਅਪੋਖ ਗਿਆਨ ਹੀ (ਮਜਨੁ) ਪੁਰਬਾਂ ਦਾ ਇਸ਼ਨਾਨ ਹੈ।

**ਪ੍ਰਸ਼ਨ :** ਮਹਾਰਾਜ ! ਇਸ਼ਨਾਨ ਕਰਕੇ ਤਾਂ ਮੈਲ ਲਹਿ ਜਾਂਦੀ ਹੈ?

**ਉੱਤਰ :** ਇਧਰ ਜੋ (ਅਪਰ) ਪ੍ਰਕਿਰਤੀ ਹੈ, ਇਹ ਮੈਲ ਹੈ। ਜਦੋਂ ਜੀਵ ਸਤਿਗੁਰੂ ਰੂਪ ਤੀਰਥ ਦੇ ਅੰਮ੍ਰਿਤ ਨਾਮ ਰੂਪ ਸਰੋਵਰ ਵਿਚ ਗਿਆਨ ਨੂੰ ਪ੍ਰਾਪਤ ਕਰਨ ਰੂਪ ਇਸ਼ਨਾਨ ਕਰਦਾ ਹੈ ਤਾਂ ਇਹ ਪ੍ਰਕਿਰਤੀ ਦੀ ਮੈਲ ਤੋਂ (ਪਰਾ) ਪਰ੍ਹੇ ਹੋ ਜਾਂਦਾ ਹੈ, ਮੁੜ ਕੇ ਪ੍ਰਕਿਰਤੀ ਵਿਚ ਨਹੀਂ ਫਸਦਾ। **ਵਾ**: ਜੋ ਪ੍ਰਕਿਰਤੀ ਤੋਂ ਪਰ੍ਹੇ ਹੋਣਾ ਹੈ ਇਹ ਮੈਲ ਕੱਟਣੀ ਹੈ। **ਵਾ**: ਤ੍ਰਿਗੁਣੀ ਸ੍ਰਿਸਟੀ ਦੀ ਰਚਨਾ ਦਾ ਨਾਮ (ਅਪਰ) ਪ੍ਰਕਿਰਤੀ ਹੈ ਅਤੇ ਸਤਿਗੁਰੂ ਸਾਹਿਬ ਜੀ ਇਸ ਵਿੱਚ ਮਲ, ਵਿਖਸ਼ੇਪ, ਅਵਰਨ ਦੀਆਂ ਮੈਲਾਂ ਨੂੰ (ਪਰਾ) ਪਰੇ ਭਾਵ ਦੂਰ ਕਰਦੇ ਹਨ।

## ਗੁਰਦੇਵ ਕਰਤਾ ਸਭਿ ਪਾਪ ਹਰਤਾ; ਗੁਰਦੇਵ, ਪਤਿਤ ਪਵਿਤ ਕਰਾ ॥

(ਗੁਰਦੇਵ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਸਾਰੇ ਜਗਤ ਨੂੰ ਪੈਦਾ (ਕਰਤਾ) ਕਰਨ ਵਾਲੇ ਹਨ **ਵਾ**: ਸਾਰਿਆਂ ਨੂੰ ਉਪਦੇਸ਼ (ਕਰਤਾ) ਕਰਨ ਵਾਲੇ ਹਨ **ਵਾ**: ਸਭ ਨੂੰ ਗਿਆਨ ਦੇ ਸਹਿਤ (ਕਰਤਾ) ਕਰਨ ਵਾਲੇ ਹਨ ਅਤੇ ਸਭ ਦੇ ਪਾਪਾਂ ਨੂੰ (ਹਰਤਾ) ਮੇਟ ਕੇ ਮੁਕਤ ਕਰਨ ਵਾਲੇ ਹਨ। ਫਿਰ (ਗੁਰਦੇਵ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਅਜਾਮਲ ਤੇ ਕੌਡੇ ਰਾਖਸ਼ ਵਰਗੇ ਵੱਡੇ-ਵੱਡੇ (ਪਤਿਤ) ਪਾਪੀਆਂ ਨੂੰ (ਪਵਿਤ) ਪਵਿੱਤਰ (ਕਰਾ) ਕਰ ਦਿੱਤਾ ਹੈ।

## ਗੁਰਦੇਵ ਆਦਿ ਜੁਗਾਦਿ ਜੁਗੁ ਜੁਗੁ; ਗੁਰਦੇਵ ਮੰਤੁਹਰਿ ਜਪਿ, ਉਧਰਾ ॥

*(ਮੰਤੁ-ਹਰਿ, ਪਦ ਦੇਹਲੀ ਦੀਪਕ ਹੈ)*

(ਗੁਰਦੇਵ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਜਗਤ ਦੇ ਆਦਿ ਵਿਚ ਭਾਵ ਜਦੋਂ ਜਗਤ ਬਣਿਆ ਨਹੀਂ ਸੀ, ਉਸ ਸਮੇਂ ਵੀ ਸਨ (ਜੁਗਾਦਿ) ਜੁੱਗਾਂ ਦੇ ਆਦਿ ਵਿਚ ਭਾਵ ਜਦੋਂ ਜੁੱਗਾਂ ਦੀ ਮਰਯਾਦਾ ਸਥਾਪਿਤ ਹੋਈ, ਉਸ ਵੇਲੇ ਵੀ ਸਨ। ਫਿਰ (ਜੁਗੁ ਜੁਗੁ) ਸਤਜੁਗ, ਤ੍ਰੇਤਾ, ਦੁਆਪਰ, ਕਲਜੁਗ ਆਦਿ ਚਹੁੰ ਜੁੱਗਾਂ ਵਿਚ ਵੀ ਹਨ।

www.sikhbookclub.com


**ਤੂ ਸਤਿਗੁਰੁ ਚਹੁ ਜੁਗੀ ਆਪਿ ਆਪੇ ਪਰਮੇਸਰੁ ॥** (ਅੰਗ : ੧੪੦੬)

**ਵਾ:** (ਗੁਰਦੇਵ) ਸਤਿਗੁਰੂ ਜੀ (ਜੁਗੁ ਜੁਗੁ) ਜੁੱਗਾਂ-ਜੁੱਗਾਂ ਦੇ ਵਿਚ (ਆਦਿ-ਜੁਗਾਦਿ) ਸਦਾ-ਸਦਾ ਰਹਿਣ ਵਾਲੇ ਹਨ। **ਵਾ:** ਜਿਹੜੇ (ਜੁਗੁ) ਦੋ ਜੀਵ ਤੇ ਈਸ਼ਰ ਹਨ ਇਹਨਾਂ ਨੂੰ ਸਤਿਗੁਰੂ ਜੀ (ਜੁਗੁ) ਸੰਯੁਕਤ ਕਰਕੇ ਭਾਵ ਚੇਤਨ ਸੱਤਾ ਨੂੰ ਪ੍ਰਗਟ ਕਰਕੇ, ਇਹਨਾਂ ਦੋਹਾਂ ਦੀ ਏਕਤਾ ਕਰਨ ਵਾਲੇ ਹਨ **ਵਾ:** ਜੋ (ਜੁਗੁ) ਚਾਰ ਸਾਧਨ ਵਿਵੇਕ, ਵੈਰਾਗ, ਖਟ ਸੰਪਤੀ, ਮੋਖ ਇੱਛਾ ਦੇ ਸਹਿਤ ਹਨ, ਸਤਿਗੁਰੂ ਜੀ ਉਹਨਾਂ ਨੂੰ ਸ੍ਰਵਣ ਗਿਆਨ, ਮੰਨਣ ਗਿਆਨ, ਨਿਧਿਆਸਣ ਗਿਆਨ, ਤਤ ਤ੍ਵੰ ਦਾ ਸੋਧਨ ਤੇ ਸਾਖਿਆਤਤਾ ਦਾ ਗਿਆਨ ਬਖਸ਼ ਕੇ ਪ੍ਰਮੇਸਰ ਨਾਲ (ਜੁਗੁ) ਜੋੜ ਦਿੰਦੇ ਹਨ। ਜਿਹੜੇ (ਗੁਰਦੇਵ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਦੇ ਪਾਸੋਂ (ਹਰਿ) ਪ੍ਰਮੇਸਰ ਦਾ ਨਾਮ ਰੂਪ (ਮੰਤੁ) ਮੰਤਰ ਲੈ ਕੇ (ਜਪਿ) ਜਪਦੇ ਹਨ, ਸਤਿਗੁਰੂ ਸਾਹਿਬ ਜੀ ਉਹਨਾਂ ਦਾ (ਉਧਰਾ) ਉਧਾਰ ਕਰ ਦਿੰਦੇ ਹਨ। **ਵਾ:** ਸਤਿਗੁਰੂ ਜੀ ਨੇ ਸਾਰਿਆਂ ਦੇ ਤਾਈਂ (ਹਰਿ) ਪ੍ਰਮੇਸਰ ਦਾ ਨਾਮ ਰੂਪ (ਮੰਤੁ) ਮੰਤਰ (ਜਪਿ) ਜਪਾ ਕੇ (ਉਧਰਾ) ਉਧਾਰ ਕਰ ਦਿੱਤਾ ਹੈ। **ਵਾ:** ਹੇ ਭਾਈ! ਜੋ (ਗੁਰਦੇਵ) ਸਤਿਗੁਰੂ ਨਾਨਕ ਦੇਵ ਸਾਹਿਬ ਜੀ ਦਾ (ਮੰਤੁ) ਮੰਤਰ (ਹਰਿ) ਹਰੀ ਪ੍ਰਮੇਸਰ ਦਾ ਨਾਮ ਹੈ, ਇਸ ਨੂੰ (ਜਪਿ) ਜਪਣਾ ਕਰ, ਤੂੰ (ਉਧਰਾ) ਉਧਰ ਜਾਵੇਗਾ।

ਨੋਟ : 'ਜੁਗੁ' ਦੋ ਦੀ ਗਿਣਤੀ ਅਤੇ ਚਾਰ ਦੀ ਗਿਣਤੀ ਦਾ ਵਾਚਕ ਹੈ ਕਿਉਂਕਿ ਜੁਗ ਚਾਰ ਮੰਨੇ ਹਨ, ਫਿਰ 'ਜੁਗੁ' ਦਾ ਅਰਥ 'ਜੋੜਨਾ' ਵੀ ਹੈ।

**ਗੁਰਦੇਵ ਸੰਗਤਿ ਪ੍ਰਭ ਮੇਲਿ, ਕਰਿ ਕਿਰਪਾ; ਹਮ ਮੂੜ ਪਾਪੀ, ਜਿਤੁ ਲਗਿ ਤਰਾ ॥**

ਹੇ (ਪ੍ਰਭ) ਅਕਾਲ ਪੁਰਖ ਵਾਹਿਗੁਰੂ! ਸਾਡੇ ਉੱਤੇ ਕਿਰਪਾ ਦ੍ਰਿਸ਼ਟੀ (ਕਰਿ) ਕਰਕੇ ਸਾਨੂੰ (ਗੁਰਦੇਵ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਸੰਗਤ ਵਿਚ (ਮੇਲਿ) ਮੇਲਣਾ ਕਰੋ, (ਜਿਤੁ) ਜਿਸ ਸਤਿਗੁਰਾਂ ਦੀ ਸੰਗਤ ਵਿਚ ਲੱਗ ਕੇ (ਹਮ) ਅਸੀਂ ਤਮਾਮ (ਮੂੜ) ਵਿਵਹਾਰਾਂ ਵੱਲੋਂ ਮੂਰਖ ਤੇ (ਪਾਪੀ) ਕੁਕਰਮਾਂ ਨੂੰ ਕਰਨ ਵਾਲੇ ਪਾਪੀ ਜੀਵ ਸੰਸਾਰ ਤੋਂ (ਤਰਾ) ਤਰ ਜਾਈਏ ਭਾਵ ਮੁਕਤ ਹੋ ਜਾਈਏ।

ਪ੍ਰਸ਼ਨ : ਸਿੱਖਾਂ ਨੇ ਬੇਨਤੀ ਕੀਤੀ ਕਿ ਹੇ ਮਹਾਰਾਜ! ਸਤਿਗੁਰੂ ਨਾਨਕ ਦੇਵ ਜੀ ਕੌਣ ਹਨ?

ਉੱਤਰ : ਤਾਂ ਹਜ਼ੂਰ ਫੁਰਮਾਉਂਦੇ ਹਨ,

**ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ; ਗੁਰਦੇਵ ਨਾਨਕ ਹਰਿ, ਨਮਸਕਰਾ ॥੧॥**

ਹੇ ਗੁਰਸਿੱਖੋ! (ਸਤਿਗੁਰੁ) ਸਤਿਗੁਰੂ ਸ੍ਰੀ (ਗੁਰ) ਗੁਰੂ ਨਾਨਕ ਦੇਵ ਸਾਹਿਬ ਜੀ ਆਪ ਪਾਰਬ੍ਰਹਮ ਪ੍ਰਮੇਸਰ ਹਨ ਅਤੇ ਪਾਰਬ੍ਰਹਮ ਪ੍ਰਮੇਸਰ ਸਤਿਗੁਰੂ ਨਾਨਕ ਦੇਵ ਜੀ ਹਨ, ਭਾਵ ਦੋਵੇਂ ਇਕੋ ਜੋਤ ਹਨ।

**ਹਰਿ ਗੁਰ ਮੂਰਤਿ ਏਕਾ ਵਰਤੈ ਨਾਨਕ ਹਰਿ ਗੁਰ ਭਾਇਆ ॥** (ਅੰਗ : ੧੦੫੩)

ਸਤਿਗੁਰੂ ਜੀ ਕਹਿੰਦੇ ਹਨ ਕਿ (ਹਰਿ) ਹਰੀ ਅਕਾਲ ਪੁਰਖ ਦੇ ਰੂਪ (ਗੁਰਦੇਵ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੂੰ ਸਾਡੀ ਹਮੇਸ਼ਾਂ (ਨਮਸਕਰਾ) ਨਮਸਕਾਰ ਹੈ।

**ਕਰਉ ਬੰਦਨਾ ਅਨਿਕ ਵਾਰ ਸਰਨਿ ਪਰਉ ਹਰਿ ਰਾਇ ॥** (ਅੰਗ : ੨੫੬)

## ਬਿਨੋਦ ਵਾਲੇ ਬਚਨ

ਦਮਦਮੀ ਟਕਸਾਲ ਦੇ ੧੨ਵੇਂ ਮੁਖੀ ਸ੍ਰੀਮਾਨ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂਵਾਲੇ ਇਸ ਸਲੋਕ ਦੇ ਪ੍ਰਥਾਇ ਇਕ ਬਿਲਾਸ ਵਾਲਾ ਬਚਨ ਸੁਣਾਇਆ ਕਰਦੇ ਸਨ ਕਿ ਇਕ ਪ੍ਰੇਮੀ ਗੁਰਸਿੱਖ ਹਰ ਰੋਜ਼ 'ਬਾਵਨ ਅਖਰੀ' ਦਾ ਪਾਠ ਕਰਦਾ ਸੀ। ਉਸ ਦੇ ਮਾਤਾ-ਪਿਤਾ ਦਾ ਨਾਮ 'ਗੁਰਦੇਵਾ' ਸੀ। ਇਕ ਦਿਨ ਜਦੋਂ ਉਹ ਪਾਠ ਕਰਦਾ

www.sikhbookclub.com


ਹੋਇਆ "ਗੁਰਦੇਵ ਮਾਤਾ ਗੁਰਦੇਵ ਪਿਤਾ" ਪੜ੍ਹ ਰਿਹਾ ਸੀ ਤਾਂ ਗੁਆਂਢਣ ਨੇ ਆ ਕੇ ਉਸ ਦੀ ਘਰਵਾਲੀ ਨੂੰ ਕਿਹਾ ਕਿ ਲੈ ਭੈਣ, ਤੇਰਾ ਪਤੀ ਤਾਂ ਆਪਣੇ ਮਾਂ-ਪਿਉ ਨੂੰ ਹੀ ਯਾਦ ਕਰਦਾ ਰਹਿੰਦਾ ਹੈ ਤੇ ਤੂੰ ਇਸ ਵਾਸਤੇ ਰੋਟੀਆਂ ਪਕਾਉਂਦੀ ਫਿਰਦੀ ਹੈ, ਇਸ ਨੇ ਤਾਂ ਤੇਰੇ ਮਾਂ-ਪਿਉ ਨੂੰ ਕਦੇ ਯਾਦ ਵੀ ਨਹੀਂ ਕੀਤਾ। ਸਿੱਖ ਦੀ ਘਰਵਾਲੀ ਅਨਪੜ੍ਹ ਸੀ ਉਹ ਗੁਆਂਢਣ ਦੀਆਂ ਗੱਲਾਂ ਸੁਣ ਕੇ ਆਪਣੇ ਪਤੀ ਨੂੰ ਕਹਿਣ ਲੱਗੀ ਕਿ ਮੈਂ ਅੱਜ ਤੋਂ ਬਾਅਦ ਤੇਰੀ ਰੋਟੀ ਨਹੀਂ ਪਕਾਉਣੀ, ਤੂੰ ਤਾਂ ਰੋਜ਼ ਆਪਣੇ ਮਾਂ-ਪਿਉ ਨੂੰ ਹੀ ਯਾਦ ਕਰਦਾ ਰਹਿੰਦਾ ਹੈਂ। ਸਿੱਖ ਕਹਿਣ ਲੱਗਾ ਕਿ ਹੇ ਭਾਗਵਾਨੇ! ਇਹ ਤਾਂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦਾ ਨਾਮ ਹੈ। ਪਰ ਉਹ ਨਾ ਸਮਝੀ, ਸਗੋਂ ਮਾਣ ਵਿਚ ਆ ਗਈ। ਉਸ ਵੇਲੇ ਸਿੱਖ ਆਪਣੇ ਕੋਲੋਂ ਛੰਦ ਬਣਾ ਕੇ ਕਹਿਣ ਲੱਗਾ;

**"ਗੁਰਦੇਵ ਸੱਸ ਗੁਰਦੇਵ ਸਹੁਰਾ ਗੁਰਦੇਵ ਵੱਡੀਏ ਸਾਲੀਏ, ਤੈਨੂੰ ਕੀ ਆਖਾਂ ਰੋਟੀ ਪਕਾਉਣ ਵਾਲੀਏ।"**

ਇਹ ਸੁਣ ਕੇ ਸਿੱਖ ਦੀ ਘਰਵਾਲੀ ਬੜੀ ਖੁਸ਼ ਹੋਈ। ਜਦੋਂ ਸਿੱਖ ਨੇ ਆਪਣੀ ਘਰਵਾਲੀ ਨੂੰ ਬਾਵਨ ਅਖਰੀ ਦਾ ਸ਼ੁੱਧ ਪਾਠ ਤੇ ਅਰਥ ਸਿਖਾਏ ਤਾਂ ਅੱਗੋਂ ਕਹਿਣ ਲੱਗੀ ਕਿ ਮੈਂ ਤਾਂ ਐਵੇਂ ਗੁੱਸੇ ਹੋਈ ਫਿਰਦੀ ਸੀ, ਇਹ ਸ਼ਬਦ ਤਾਂ ਸਤਿਗੁਰੂ ਸਾਹਿਬ ਜੀ ਦਾ *ਵਾਚਕ ਹੈ। ਇਸ ਪ੍ਰਕਾਰ, ਕਈ ਇਹੋ ਜਿਹੇ ਅਨਪੜ੍ਹ ਲੋਕ ਵੀ ਹੁੰਦੇ ਹਨ। ਕਈ ਬੇਮੁਖ ਕਹਿੰਦੇ ਹਨ ਕਿ ਮਾਤਾ-ਪਿਤਾ ਹੀ ਗੁਰਦੇਵ ਹੁੰਦੇ ਹਨ, ਪਰ ਗੁਰਮੱਤ ਅਨੁਸਾਰ ਗੁਰਦੇਵ ਜੀ ਨੂੰ ਹੀ ਮਾਤਾ-ਪਿਤਾ ਸਮਝਣਾ ਚਾਹੀਦਾ ਹੈ।

## ਸਲੋਕੁ ॥
## ਆਪਹਿ ਕੀਆ ਕਰਾਇਆ; ਆਪਹਿ ਕਰਨੈ ਜੋਗੁ ॥

ਹੇ ਭਾਈ! ਪ੍ਰਮੇਸਰ ਨੇ (ਆਪਹਿ) ਆਪ ਹੀ ਸੰਸਾਰ ਪੈਦਾ (ਕੀਆ) ਕੀਤਾ ਹੈ, ਆਪ ਹੀ ਪਾਲਣਾ ਕਰਦਾ ਹੈ ਅਤੇ (ਆਪਹਿ) ਆਪ ਹੀ ਲੈਅਤਾ (ਕਰਨੈ) ਕਰਨ ਦੇ (ਜੋਗੁ) ਲਾਇਕ ਹੈ।

**ਅਥਵਾ :** ਪ੍ਰਮੇਸਰ ਨੇ (ਆਪਹਿ) ਆਪ ਹੀ ਬ੍ਰਹਮਾ, ਵਿਸ਼ਨੂੰ, ਸ਼ਿਵਜੀ ਆਦਿਕਾਂ ਨੂੰ ਪੈਦਾ (ਕੀਆ) ਕੀਤਾ ਹੈ ਤੇ ਆਪ ਹੀ ਉਹਨਾਂ ਦੇ ਪਾਸੋਂ ਸੰਸਾਰ ਨੂੰ (ਕਰਾਇਆ) ਕਰਾਉਣਾ ਕੀਤਾ ਹੈ। ਫਿਰ ਪ੍ਰਮੇਸਰ (ਆਪਹਿ) ਆਪ ਹੀ ਸਾਰਿਆਂ ਦੀ ਪਾਲਣਾ ਤੇ ਲੈਅਤਾ (ਕਰਨੈ) ਕਰਨ ਦੇ (ਜੋਗੁ) ਲਾਇਕ ਹੈ।

**ਅਥਵਾ :** ਪ੍ਰਮੇਸਰ ਨੇ (ਆਪਹਿ) ਆਪ ਹੀ ਪੰਜਾਂ ਤੱਤਾਂ ਨੂੰ, ਸੂਖਮ ਤੱਤਾਂ ਨੂੰ, ਸਥੂਲ ਤੱਤਾਂ ਨੂੰ ਪੈਦਾ (ਕੀਆ) ਕੀਤਾ ਹੈ। ਆਪ ਹੀ ਸੂਖਮ ਤੱਤਾਂ ਦੁਆਰਾ ਸੂਖਮ ਰਚਨਾਂ ਨੂੰ ਤੇ ਸਥੂਲ ਤੱਤਾਂ ਦੁਆਰਾ ਸਥੂਲ ਰਚਨਾ ਨੂੰ (ਕਰਾਇਆ) ਕਰਵਾਉਣਾ ਕੀਤਾ ਹੈ ਅਤੇ (ਆਪਹਿ) ਆਪ ਹੀ ਸਾਰਿਆਂ ਦੀ ਸੰਭਾਲ (ਕਰਨੈ) ਕਰਨ ਦੇ (ਜੋਗੁ) ਲਾਇਕ ਹੈ।

**ਅਥਵਾ :** ਪ੍ਰਮੇਸਰ ਨੇ (ਆਪਹਿ) ਆਪ ਹੀ ਗੁਰੂ ਰੂਪ ਹੋ ਕੇ ਉਪਦੇਸ਼ (ਕੀਆ) ਕੀਤਾ ਹੈ, ਆਪ ਹੀ ਸਿੱਖ ਤੋਂ ਅਭਿਆਸ ਕਰਾਇਆ ਹੈ ਅਤੇ (ਆਪਹਿ) ਆਪ ਹੀ ਮੁਕਤ (ਕਰਨੈ) ਕਰਨ ਦੇ (ਜੋਗੁ) ਯੋਗ ਹੈ।

**ਅਥਵਾ :** ਪ੍ਰਮੇਸਰ ਨੇ (ਆਪਹਿ) ਆਪ ਹੀ ਸ੍ਰਵਣ (ਕੀਆ) ਕੀਤਾ ਹੈ, ਆਪ ਹੀ ਮੰਨਣ ਕਰਾਇਆ ਹੈ ਅਤੇ (ਆਪਹਿ) ਆਪ ਹੀ ਨਿਧਿਆਸਣ (ਕਰਨੈ ਜੋਗੁ) ਕਰਨ ਦੇ ਯੋਗ ਹੈ।

**ਅਥਵਾ :** ਪ੍ਰਮੇਸਰ ਨੇ (ਆਪਹਿ) ਆਪ ਹੀ ਨਿਸ਼ਕਾਮ ਕਰਮਾਂ ਨੂੰ (ਕੀਆ) ਕੀਤਾ ਹੈ, ਆਪ ਹੀ ਉਪਾਸ਼ਨਾ ਨੂੰ ਕਰਾਇਆ ਹੈ ਅਤੇ (ਆਪਹਿ) ਆਪ ਹੀ ਗਿਆਨ (ਕਰਨੈ ਜੋਗੁ) ਕਰਨ ਦੇ ਯੋਗ ਹੈ।

---

* ਦਸਵੇਂ ਪਾਤਸ਼ਾਹ ਜੀ ਨੇ **'ਗੁਰਦੇਵ'** ਸ਼ਬਦ ਨੂੰ ਪ੍ਰਮੇਸਰ ਵਾਸਤੇ ਵੀ ਵਰਤਿਆ ਹੈ।
"ਹਮ ਇਹ ਕਾਜ ਜਗਤ ਮੋ ਆਏ ॥ ਧਰਮ ਹੇਤ ਗੁਰਦੇਵ ਪਠਾਏ ॥ (ਸ੍ਰੀ ਦਸਮ ਗ੍ਰੰਥ ਸਾਹਿਬ)

www.sikhbookclub.com


## ਨਾਨਕ, ਏਕੋ ਰਵਿ ਰਹਿਆ; ਦੂਸਰ ਹੋਆ ਨ ਹੋਗੁ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਏਕੋ) ਇਕੋ ਹੀ ਪ੍ਰਮੇਸਰ ਸਾਰੇ (ਰਵਿ) ਵਿਆਪਕ ਹੋ (ਰਹਿਆ) ਰਿਹਾ ਹੈ। ਉਸ ਵਰਗਾ (ਦੂਸਰ) ਦੂਸਰਾ ਨਾ ਕੋਈ ਪਿੱਛੇ (ਹੋਆ) ਹੋਇਆ ਹੈ ਅਤੇ ਨਾ ਹੀ ਕੋਈ ਅੱਗੇ (ਹੋਗੁ) ਹੋਵੇਗਾ।

**ਨੋਟ :** ਜਿਵੇਂ ਨਾਗਰੀ ਅੱਖਰ ਜਾਂ ਟਾਕਰੇ ਲਿਖਣ ਵੇਲੇ 'ਓਅੰ ਸਿਧੰ ਙਾਇਐ' ਲਫਜ਼ ਲਿਖ ਕੇ ਸਬਕ ਪੜ੍ਹਾਇਆ ਜਾਂਦਾ ਹੈ। ਇਸੇ ਪ੍ਰਕਾਰ ਇਥੇ ਸਤਿਗੁਰੂ ਸਾਹਿਬ ਜੀ ਸਭ ਤੋਂ ਪਹਿਲਾਂ 'ਓਅੰ' ਸ਼ਬਦ ਨੂੰ ਮੰਗਲ ਰੂਪ ਕਰਕੇ ਅਤੇ ਅੱਗੇ ਸੱਸਾ, ਧੱਧਾ, ਙੰਙਾ ਤੇ ਐੜਾ ਆਦਿ ਉਚਾਰਨ ਕਰਨਗੇ।

## ਪਉੜੀ ॥
## ਓਅੰ ਸਾਧ ਸਤਿਗੁਰ; ਨਮਸਕਾਰੰ ॥

(ਓਅੰ) ਓਅੰਕਾਰ ਪ੍ਰਮੇਸਰ ਦੇ (ਸਾਧ) ਸਾਧੂ ਤੇ ਸਤਿਗੁਰਾਂ ਨੂੰ ਸਾਡੀ (ਨਮਸਕਾਰੰ) ਨਮਸਕਾਰ ਹੈ।

**ਅਥਵਾ :** ਜੋ (ਓਅੰ) ਸ਼ੁੱਧ ਸਰੂਪ ਪ੍ਰਮੇਸਰ ਹੈ **ਵਾ:** ਜੋ (ਓਅੰ) ਉਚਾਰਨ ਮਾਤਰ ਰੱਖਿਆ ਕਰਨ ਵਾਲਾ ਪ੍ਰਮੇਸਰ ਹੈ **ਵਾ:** ਜੋ (ਓਅੰ) ਓਅੰਕਾਰ ਨਾਮ ਨੂੰ ਉਚਾਰਨ ਵਾਲੇ ਨਾਮ (ਸਾਧ) ਸਾਧੂ ਅਤੇ ਸਤਿਗੁਰੂ ਸਾਹਿਬ ਜੀ ਹਨ, ਉਹਨਾਂ ਨੂੰ ਸਾਡੀ (ਨਮਸਕਾਰੰ) ਨਮਸਕਾਰ ਹੈ। **ਵਾ:** (ਓਅੰ) ਓਅੰਕਾਰ ਨਾਮ ਨੂੰ ਵੀ ਸਾਡੀ ਨਮਸਕਾਰ ਹੈ।

**ਅਥਵਾ :** ਜੋ ਸਤਿਗੁਰੂ ਸਾਹਿਬ ਜੀ (ਸਾਧ) ਸਾਧੂਆਂ ਨੂੰ (ਓਅੰ) ਓਅੰਕਾਰ ਦਾ ਉਪਦੇਸ਼ ਦੇਣ ਵਾਲੇ ਹਨ, ਉਹਨਾਂ ਨੂੰ ਸਾਡੀ (ਨਮਸਕਾਰੰ) ਨਮਸਕਾਰ ਹੈ।

**ਅਥਵਾ :** ਜਿਹੜੇ (ਸਾਧ) ਸਾਧੂ ਸਤਿਗੁਰਾਂ ਦੁਆਰਾ (ਓਅੰ) ਓਅੰਕਾਰ ਦਾ ਸਿਮਰਨ ਕਰਨ ਵਾਲੇ ਹਨ, ਉਹਨਾਂ ਸਾਧੂਆਂ ਨੂੰ ਸਾਡੀ (ਨਮਸਕਾਰੰ) ਨਮਸਕਾਰ ਹੈ।

**ਅਥਵਾ :** ਜਿਹੜੇ ਸਤਿਗੁਰਾਂ ਦੁਆਰਾ ਪ੍ਰਮੇਸਰ ਦੇ ਅੱਗੇ ਨਮਸਕਾਰ ਕਰਨ ਵਾਲੇ ਤੇ ਓਅੰਕਾਰ ਦਾ ਉਚਾਰਨ ਕਰਨ ਵਾਲੇ ਹਨ, ਉਹਨਾਂ ਸਾਧੂਆਂ ਨੂੰ ਸਾਡੀ ਨਮਸਕਾਰ ਹੈ।

**ਅਥਵਾ :** 'ਓਅੰ' ਮੰਗਲ ਰੂਪ ਨਾਮ ਵੀ ਹੈ। ਜੋ (ਓਅੰ) ਮੰਗਲ ਰੂਪ (ਸਾਧ) ਸ੍ਰੇਸ਼ਟ (ਸਤਿ) ਤ੍ਰੈ ਕਾਲ ਅਬਾਧ (ਗੁਰ) ਚੇਤਨ ਰੂਪ ਪ੍ਰਮੇਸਰ ਹੈ, ਉਸ ਨੂੰ ਸਾਡੀ (ਨਮਸਕਾਰੰ) ਨਮਸਕਾਰ ਹੈ।

**ਅਥਵਾ :** ਜੋ (ਓਅੰ) ਮੰਗਲ ਰੂਪ ਪ੍ਰਮੇਸਰ ਅਤੇ (ਸਾਧ) ਸ੍ਰੇਸ਼ਟ ਸਤਿਗੁਰੂ ਸਾਹਿਬ ਜੀ ਹਨ, ਉਹਨਾਂ ਦੋਹਾਂ ਨੂੰ ਸਾਡੀ (ਨਮਸਕਾਰੰ) ਨਮਸਕਾਰ ਹੈ।

**ਅਥਵਾ :** ਜੋ (ਸਾਧ) ਸ੍ਰੇਸ਼ਟ ਸਤਿਗੁਰੂ ਸਾਹਿਬ ਜੀ (ਓਅੰ) ਮੰਗਲ ਰੂਪ ਪ੍ਰਮੇਸਰ ਦਾ ਰੂਪ ਹਨ, ਉਹਨਾਂ ਨੂੰ ਸਾਡੀ ਨਮਸਕਾਰ ਹੈ।

**ਅਥਵਾ :** ਜਿਸ (ਓਅੰ) ਮੰਗਲ ਰੂਪ ਪ੍ਰਮੇਸਰ ਨੇ (ਸਾਧ) ਸ੍ਰੇਸ਼ਟ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਅਵਤਾਰ ਨੂੰ ਧਾਰਿਆ ਹੈ ਉਸ ਨੂੰ ਸਾਡੀ ਨਮਸਕਾਰ ਹੈ।

**ਅਥਵਾ :** ਜਿੰਨ੍ਹਾਂ ਸਤਿਗੁਰਾਂ ਨੇ (ਓਅੰ) ਓਅੰਕਾਰ ਨਾਮ ਨੂੰ (ਸਾਧ) ਸਿੱਧ ਕੀਤਾ ਹੈ। ਉਹਨਾਂ ਨੂੰ ਸਾਡੀ ਨਮਸਕਾਰ ਹੈ।

**ਅਥਵਾ :** ਜਿੰਨ੍ਹਾਂ (ਸਾਧ) ਸਾਧੂਆਂ ਨੇ ਸਤਿਗੁਰਾਂ ਦੇ ਓਅੰਕਾਰ ਰੂਪ ਨਾਮ ਨੂੰ ਪ੍ਰਾਪਤ ਕੀਤਾ ਹੈ। ਉਹਨਾਂ ਨੂੰ ਸਾਡੀ ਨਮਸਕਾਰ ਹੈ।

**ਅਥਵਾ :** ਜੋ (ਓਅੰ) ਮੰਗਲ ਰੂਪ ਪ੍ਰਮੇਸਰ ਸਤਿਗੁਰਾਂ ਦੁਆਰਾ (ਸਾਧ) ਪ੍ਰਾਪਤ ਹੋਣ ਵਾਲਾ ਹੈ, ਉਸ ਨੂੰ ਸਾਡੀ ਨਮਸਕਾਰ ਹੈ।

www.sikhbookclub.com


**ਅਥਵਾ :** ਜੋ ਸਤਿਗੁਰੂ ਸਾਹਿਬ ਜੀ (ਸਾਧ) ਸਾਧੂਆਂ ਦੇ ਹਿਰਦੇ ਵਿਚ (ਓਅੰ) ਮੰਗਲ ਰੂਪ ਪ੍ਰਮੇਸਰ ਨੂੰ ਪ੍ਰਗਟ ਕਰਨ ਵਾਲੇ ਹਨ, ਉਹਨਾਂ ਸਤਿਗੁਰਾਂ ਨੂੰ ਸਾਡੀ ਨਮਸਕਾਰ ਹੈ।

### ਆਦਿ ਮਧਿ ਅੰਤਿ; ਨਿਰੰਕਾਰੰ ॥

ਫਿਰ ਉਹ ਪ੍ਰਮੇਸਰ ਜਗਤ ਦੇ ਆਦਿ, ਮੱਧ ਤੇ ਅੰਤ ਵਿਚ ਵੀ (ਨਿਰੰਕਾਰੰ) ਮਾਇਕੀ ਆਕਾਰਾਂ ਤੋਂ ਰਹਿਤ ਸ਼ੁੱਧ ਸਰੂਪ ਹੈ।

**ਅਥਵਾ :** ਉਹ ਨਿਰੰਕਾਰ ਪ੍ਰਮੇਸਰ ਆਦਿ, ਮੱਧ ਤੇ ਅੰਤ ਵਿਚ ਭਾਵ ਭੂਤ, ਭਵਿੱਖ ਤੇ ਵਰਤਮਾਨ ਤਿੰਨਾਂ ਕਾਲਾਂ ਵਿਚ ਹੈ।

**ਅਥਵਾ :** ਉਹ ਨਿਰੰਕਾਰ ਪ੍ਰਮੇਸਰ ਆਦਿ ਵਿਚ ਅਧਿਸ਼ਠਾਨ ਸਰੂਪ, ਮੱਧ ਵਿਚ ਵਿਆਪਕ ਰੂਪ ਤੇ ਅੰਤ ਵਿਚ ਸਿਧਾਂਤ ਰੂਪ ਹੈ।

### ਆਪਹਿ ਸੁੰਨ; ਆਪਹਿ ਸੁਖ ਆਸਨ ॥

(ਆਪਹਿ) ਆਪ ਹੀ (ਸੁੰਨ) ਅਫੁਰ ਰੂਪ ਹੈ ਅਤੇ (ਆਪਹਿ) ਆਪ ਹੀ ਮਾਇਆ ਸਬਲ ਈਸ਼ਰ ਰੂਪ ਹੋ ਕੇ ਸੁੱਖ ਰੂਪ ਆਸਣ ਲਾਉਣ ਵਾਲਾ ਹੈ।

**ਅਥਵਾ :** (ਆਪਹਿ) ਆਪ ਹੀ (ਸੁੰਨ) ਨਿਰਗੁਣ ਸਰੂਪ ਹੈ ਤੇ (ਆਪਹਿ) ਆਪ ਹੀ ਸਰਗੁਣ ਰੂਪ ਧਾਰ ਕੇ ਬੈਕੁੰਠ ਵਿਚ ਸੁੱਖ ਰੂਪ ਆਸਣ 'ਤੇ ਬੈਠਣ ਵਾਲਾ ਹੈ।

**ਅਥਵਾ :** (ਆਪਹਿ) ਆਪ ਹੀ (ਸੁੰਨ) ਦਸਵਾਂ ਦੁਆਰ ਰੂਪ ਹੈ ਅਤੇ (ਆਪਹਿ) ਆਪ ਹੀ ਜੋਗੀ ਬਣ ਕੇ ਦਸਵੇਂ ਦੁਆਰ ਵਿਚ ਸੁੱਖ ਦੇ ਆਸਣ ਉੱਤੇ ਇਸਥਿਤ ਹੋਣ ਵਾਲਾ ਹੈ।

**ਅਥਵਾ :** (ਆਪਹਿ) ਆਪ ਹੀ (ਸੁੰਨ) ਜੜ੍ਹ ਵਸਤੂਆਂ ਵਿਚ ਹੈ ਅਤੇ (ਆਪਹਿ) ਆਪ ਹੀ ਚੇਤਨ ਜੀਵਾਂ ਵਿਚ ਸੁੱਖ ਰੂਪ ਆਸਣ ਲਾਉਣ ਵਾਲਾ ਹੈ।

**ਅਥਵਾ :** (ਆਪਹਿ) ਆਪ ਹੀ (ਸੁੰਨ) ਜੜ੍ਹ ਭਾਵ ਮੂਰਖਾਂ ਵਿਚ ਹੈ ਅਤੇ (ਆਪਹਿ) ਆਪ ਹੀ ਚਤੁਰਾਂ ਵਿਚ ਸੁੱਖ ਰੂਪ ਆਸਣ ਲਾਉਣ ਵਾਲਾ ਹੈ।

### ਆਪਹਿ ਸੁਨਤ; ਆਪ ਹੀ ਜਾਸਨ ॥

ਆਪ ਹੀ ਜਗਿਆਸੂ ਹੋ ਕੇ ਆਪਣੇ (ਜਾਸਨ) ਜਸ ਨੂੰ ਉਚਾਰਨ ਵਾਲਾ ਹੈ ਅਤੇ (ਆਪਹਿ) ਆਪ ਹੀ ਤੱਤ-ਬੇਤਾ (ਸੁਨਤ) ਸੁਣਨ ਵਾਲਾ ਹੈ। **ਵਾ:** ਆਪ ਹੀ (ਜਾਸਨ) ਜਸ ਰੂਪ ਹੈ।

**ਅਥਵਾ :** (ਆਪਹਿ) ਆਪ ਹੀ ਗੁਰੂ ਰੂਪ ਹੋ ਕੇ ਸਿੱਖ ਦੀ ਬੇਨਤੀ (ਸੁਨਤ) ਸੁਣਨ ਵਾਲਾ ਹੈ ਤੇ ਆਪ ਹੀ ਆਪਣੇ (ਜਾਸਨ) ਜਸ ਨੂੰ ਗੁਰੂ ਰੂਪ ਹੋ ਕੇ ਕਥਨ ਕਰਨ ਵਾਲਾ ਹੈ।

**ਅਥਵਾ :** (ਆਪਹਿ) ਆਪ ਹੀ ਭਗਤਾਂ ਦੀ ਬੇਨਤੀ ਨੂੰ (ਸੁਨਤ) ਸੁਣਨ ਵਾਲਾ ਹੈ ਤੇ ਆਪ ਹੀ (ਜਾਸਨ) ਜਸ ਰੂਪ, ਕੀਰਤਨ ਰੂਪ ਹੈ।

**ਅਥਵਾ :** ਜਦੋਂ ਬ੍ਰਹਮੇ ਨੂੰ ਕਮਲ ਦੀ ਨਾਲੀ ਵਿਚ ਸੁੱਟਿਆ ਤਾਂ ਉਹ ਪ੍ਰਮੇਸਰ ਦਾ ਜੱਸ ਕਰਨ ਲੱਗ ਪਿਆ ਸੀ। ਇਉਂ ਪ੍ਰਮੇਸਰ ਆਪ ਹੀ (ਆਪਹਿ) ਆਪ ਦੇ (ਜਾਸਨ) ਜੱਸ ਨੂੰ (ਸੁਨਤ) ਸੁਣਨ ਵਾਲਾ ਹੈ।

### ਆਪਨਿ ਆਪੁ; ਆਪਹਿ ਉਪਾਇਓ ॥

ਪ੍ਰਮੇਸਰ ਨੇ (ਆਪਨਿ ਆਪੁ) ਆਪਣੇ ਆਪ ਤੋਂ (ਆਪਹਿ) ਆਪ ਹੀ ਸਾਰੇ ਸੰਸਾਰ ਨੂੰ (ਉਪਾਇਓ) ਪੈਦਾ ਕੀਤਾ ਹੈ।

**ਜਲ ਤੇ ਤਰੰਗ ਤਰੰਗ ਤੇ ਹੈ ਜਲੁ ਕਹਨ ਸੁਨਨ ਕਉ ਦੂਜਾ ॥** *(ਅੰਗ : ੧੨੫੨)*

**ਅਥਵਾ :** ਆਪ ਹੀ ਮਾਇਆ ਸਬਲ ਹੋ ਕੇ (ਆਪਨਿ ਆਪੁ) ਆਪਣੇ-ਆਪ ਤੋਂ ਪੰਜ ਤੱਤ, ਸੂਖਮ ਤੱਤ, ਸਥੂਲ ਤੱਤ

www.sikhbookclub.com


ਰਚੇ ਹਨ ਅਤੇ (ਆਪਹਿ) ਆਪ ਹੀ ਉਹਨਾਂ ਦੁਆਰਾ ਪੱਚੀ ਪ੍ਰਕਿਰਤੀਆਂ ਵਿਚ ਜਗਤ (ਉਪਾਇਓ) ਪ੍ਰਗਟ ਕੀਤਾ ਹੈ।

ਭਗਵਤ ਗੀਤਾ ਵਿਚ ਪ੍ਰਕਿਰਤੀ ਆਦਿਕ ਤੋਂ ਕ੍ਰਮਵਾਰ ਸ੍ਰਿਸ਼ਟੀ ਦੀ ਉਤਪਤੀ ਮੰਨੀ ਹੈ। ਪਰ ਗੁਰਮਤ ਅਨੁਸਾਰ ਜਿਵੇਂ ਸੁਪਨੇ ਵਿਚ ਆਕਾਸ਼ ਪਹਿਲਾਂ ਨਹੀਂ ਰਚੀਦਾ ਭਾਵ ਸਭ ਕੁਝ ਇਕੱਠਾ ਹੀ ਰਚਿਆ ਜਾਂਦਾ ਹੈ, ਇਸੇ ਪ੍ਰਕਾਰ ਸਾਰੀ ਸ੍ਰਿਸ਼ਟੀ ਦੀ ਰਚਨਾ ਇਕੋ ਵਾਰ ਇਕੱਠੀ ਹੀ ਰਚੀ ਗਈ ਹੈ।

**ਅਥਵਾ :** (ਆਪਨਿ ਆਪੁ) ਆਪਣਾ-ਆਪ ਰੂਪ ਜੋ ਚਿਦਾਕਾਸ਼ ਬ੍ਰਹਮ ਹੈ **ਵਾ:** (ਆਪਨਿ ਆਪੁ) ਆਪਣਾ-ਆਪ ਰੂਪ ਜੋ ਸਾਖੀ ਰੂਪ ਚੇਤਨ ਹੈ, ਉਸ ਨੇ (ਆਪਹਿ) ਆਪ ਹੀ ਜੀਵਾਂ ਦੇ ਤਾਈਂ (ਉਪਾਇਓ) ਪੈਦਾ ਕੀਤਾ ਹੈ।

## ਆਪਹਿ ਬਾਪ; ਆਪ ਹੀ ਮਾਇਓ ॥

(ਆਪਹਿ) ਆਪ ਹੀ ਬਾਪੂ ਰੂਪ ਹੈ ਤੇ ਆਪ ਹੀ (ਮਾਇਓ) ਮਾਤਾ ਰੂਪ ਹੈ।

**ਅਥਵਾ :** ਉਹ ਪ੍ਰਮੇਸਰ ਸਭ ਦਾ ਅਭਿੰਨ ਨਿਮਿਤ ਕਾਰਨ ਹੋਣ ਕਰਕੇ (ਆਪਹਿ) ਆਪ ਹੀ (ਬਾਪ) ਬਾਪੂ ਰੂਪ ਹੈ ਅਤੇ ਉਪਾਦਾਨ ਕਾਰਨ ਹੋਣ ਕਰਕੇ ਆਪ ਹੀ (ਮਾਇਓ) ਮਾਤਾ ਰੂਪ ਹੈ।

**ਹਰਿ ਆਪੇ ਮਾਤਾ ਆਪੇ ਪਿਤਾ ਜਿਨਿ ਜੀਉ ਉਪਾਇ ਜਗਤੁ ਦਿਖਾਇਆ ॥** *(ਅੰਗ : ੯੨੧)*

ਜਿਵੇਂ ਘੜੇ ਦਾ ਨਿਮਿਤ ਕਾਰਨ ਮਿੱਟੀ ਤੇ ਉਪਾਦਾਨ ਕਾਰਣ ਘੁਮਿਆਰ ਹੁੰਦਾ ਹੈ, ਇਸੇ ਪ੍ਰਕਾਰ ਪੁੱਤਰ ਦਾ ਨਿਮਿਤ ਕਾਰਨ ਪਿਤਾ ਤੇ ਉਪਾਦਾਨ ਕਾਰਨ ਮਾਤਾ ਹੁੰਦੀ ਹੈ।

**ਅਥਵਾ :** ਆਪ ਹੀ ਅਸੰਗ ਰੂਪ ਹੋ ਕੇ ਬਾਪੂ ਰੂਪ ਹੈ **ਵਾ:** (ਆਪਹਿ) ਆਪ ਹੀ ਜਗਤ ਦਾ ਨਿਮਿਤ ਕਾਰਣ ਹੋਣ ਕਰਕੇ (ਬਾਪ) ਬਾਪੂ ਰੂਪ ਹੈ ਅਤੇ ਆਪ ਹੀ ਜਗਤ ਦਾ ਉਪਾਦਾਨ ਕਾਰਨ ਹੋਣ ਕਰਕੇ (ਮਾਇਓ) ਮਾਤਾ ਰੂਪ ਹੈ। ਜਿਵੇਂ ਮੱਕੜੀ ਦਾ ਸੂਖਮ ਸਰੀਰ (ਜੋ ਉਸ ਵਿਚੋਂ ਫੁਰਨਾ ਉੱਠਦਾ ਹੈ) ਜਾਲੇ ਦਾ ਨਿਮਿਤ ਕਾਰਣ ਤੇ ਸਥੂਲ ਸਰੀਰ ਉਪਾਦਾਨ ਕਾਰਨ ਹੁੰਦਾ ਹੈ। ਇਸੇ ਪ੍ਰਕਾਰ ਪ੍ਰਮੇਸਰ ਆਪ ਹੀ ਬ੍ਰਹਮ ਰੂਪ ਹੋ ਕੇ ਜਗਤ ਦਾ ਨਿਮਿਤ ਕਾਰਨ ਤੇ ਮਾਇਆ ਰੂਪ ਹੋ ਕੇ ਉਪਾਦਾਨ ਕਾਰਨ ਹੈ।

## ਆਪਹਿ ਸੂਖਮ; ਆਪਹਿ ਅਸਥੂਲਾ ॥

(ਆਪਹਿ) ਆਪ ਹੀ (ਸੂਖਮ) ਹਿਰਨ ਗਰਭ ਰੂਪ ਹੈ ਤੇ (ਆਪਹਿ) ਆਪ ਹੀ (ਅਸਥੂਲਾ) ਵਿਰਾਟ ਰੂਪ ਹੈ।

**ਅਥਵਾ :** (ਆਪਹਿ) ਆਪ ਹੀ (ਸੂਖਮ) ਨਿਰਗੁਣ ਸਰੂਪ ਹੈ ਤੇ (ਆਪਹਿ) ਆਪ ਹੀ (ਅਸਥੂਲਾ) ਸਰਗੁਣ ਸਰੂਪ ਹੈ।

**ਅਥਵਾ :** ਆਪ ਹੀ ਸੂਖਮ ਤੋਂ ਸੂਖਮ ਅਤੇ ਆਪ ਹੀ ਸਥੂਲ ਤੋਂ ਸਥੂਲ ਹੈ।

**ਸੂਛਮ ਤੇ ਸੂਛਮ ਕਰ ਚੀਨੇ ਬ੍ਰਿਧਨ ਬ੍ਰਿਧ ਬਤਾਏ ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

ਰਾਗ ਤੇ ਫੁੱਲਾਂ ਦੀ ਖੁਸ਼ਬੂ ਸੂਖਮ ਮੰਨੀ ਹੈ, ਫਿਰ ਅਤਿਅੰਤ ਸੂਖਮ ਪ੍ਰਮਾਣੂ ਮੰਨੇ ਹਨ ਜੋ ਵਾਲ ਨਾਲੋਂ ੧੦੦ਵਾਂ ਹਿੱਸਾ ਬਰੀਕ ਹੁੰਦੇ ਹਨ, ਜੋਗੀ ਇਹਨਾਂ ਪ੍ਰਮਾਣੂਆਂ ਨੂੰ ਧਿਆਨ ਦੁਆਰਾ ਦੇਖ ਲੈਂਦੇ ਹਨ। ਪਰ ਉਹ ਪ੍ਰਮੇਸਰ ਇਹਨਾਂ ਪ੍ਰਮਾਣੂਆਂ ਨਾਲੋਂ ਵੀ ਸੂਖਮ ਹੋਣ ਕਰਕੇ ਜੋਗੀਆਂ ਦੇ ਧਿਆਨ ਦਾ ਵਿਸ਼ਾ ਨਹੀਂ ਹੈ। ਫਿਰ ਪਹਾੜ, ਸਮੁੰਦਰ, ਬ੍ਰਹਮੰਡ ਆਦਿਕ ਸਥੂਲ ਮੰਨੇ ਹਨ ਪਰ ਪ੍ਰਮੇਸਰ ਨੇ ਆਪਣੇ ਇਕ ਰੋਮ ਵਿਚ ਹੀ ਕਰੋੜਾਂ ਬ੍ਰਹਮੰਡ ਰੱਖੇ ਹੋਏ ਹਨ। ਇਉਂ ਉਹ ਸੂਖਮ ਤੋਂ ਸੂਖਮ ਤੇ ਸਥੂਲ ਤੋਂ ਸਥੂਲ ਹੈ।

## ਲਖੀ ਨ ਜਾਈ; ਨਾਨਕ ਲੀਲ੍ਹਾ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਜਿਹੜੀ ਪ੍ਰਮੇਸਰ ਦੀ (ਲੀਲ੍ਹਾ) ਖੇਡ ਹੈ, ਉਹ ਕਿਸੇ ਦੇ ਪਾਸੋਂ (ਲਖੀ) ਜਾਣੀ ਨਹੀਂ (ਜਾਈ) ਜਾਂਦੀ ਹੈ।

www.sikhbookclub.com



ਇਸ ਲਈ ਉਸ ਬੇਅੰਤ ਪ੍ਰਮੇਸਰ ਅੱਗੇ ਇਉਂ ਬੇਨਤੀਆਂ ਕਰਦੇ ਰਹੀਏ,

**ਕਰਿ ਕਿਰਪਾ; ਪ੍ਰਭ ਦੀਨ ਦਇਆਲਾ ॥**

ਹੇ ਮੇਰੇ (ਪ੍ਰਭ) ਪ੍ਰਭੂ ਹੇ (ਦੀਨ) ਗਰੀਬਾਂ 'ਤੇ (ਦਇਆਲਾ) ਦਇਆ ਕਰਨ ਵਾਲੇ ਪ੍ਰਮੇਸਰ ! ਸਾਡੇ 'ਤੇ ਆਪ ਕਿਰਪਾ ਦ੍ਰਿਸ਼ਟੀ (ਕਰਿ) ਕਰੋ।

**ਤੇਰੇ ਸੰਤਨ ਕੀ; ਮਨੁ ਹੋਇ ਰਵਾਲਾ ॥ ਰਹਾਉ ॥**

ਤਾਂ ਕਿ ਸਾਡਾ ਮਨ ਤੇਰੇ ਸਰੂਪ ਵਿੱਚ ਜੁੜੇ ਹੋਏ (ਸੰਤਨ) ਸੰਤਾਂ-ਭਗਤਾਂ (ਕੀ) ਦੀ (ਰਵਾਲਾ) ਧੂੜ ਦੇ ਕਿਣਕੇ ਦੀ ਨਿਆਈਂ (ਹੋਇ) ਹੋਵੇ।

**ਸਲੋਕੁ ॥**

**ਨਿਰੰਕਾਰ ਆਕਾਰ ਆਪਿ; ਨਿਰਗੁਨ ਸਰਗੁਨ ਏਕ ॥**

(ਨਿਰੰਕਾਰ) ਜੋ ਰਾਜਸੀ, ਤਾਮਸੀ, ਸਾਂਤਕੀ ਤਿੰਨ ਗੁਣਾਂ ਦੇ ਸੁਭਾਵਾਂ ਤੋਂ ਰਹਿਤ ਨਿਰਗੁਣ ਪ੍ਰਮੇਸਰ ਹੈ **ਵਾ:** (ਨਿਰੰਕਾਰ) ਜੋ ਮਾਇਕੀ ਆਕਾਰਾਂ ਤੋਂ ਰਹਿਤ, (ਨਿਰਗੁਨ) ਨਿਰਗੁਣ ਪ੍ਰਮੇਸਰ ਹੈ, ਉਹ (ਏਕ) ਇਕੋ-ਇਕ ਆਪ ਹੀ ਆਕਾਰ ਧਾਰਨ ਕਰਕੇ (ਸਰਗੁਨ) ਸਰਗੁਣ ਸਰੂਪ ਹੋ ਰਿਹਾ ਹੈ।

**ਅਥਵਾ :** ਉਹ (ਏਕ) ਇਕ ਪ੍ਰਮੇਸਰ ਆਪ ਹੀ (ਆਕਾਰ) ਆਕਾਰਾਂ ਵਿਚ (ਸਰਗੁਨ) ਸਰਗੁਣ ਸਰੂਪ ਹੈ ਅਤੇ ਆਪ ਹੀ (ਨਿਰੰਕਾਰ) ਤਿੰਨਾਂ ਗੁਣਾਂ ਤੋਂ ਅਤੀਤ (ਨਿਰਗੁਨ) ਨਿਰਗੁਣ ਸਰੂਪ ਹੈ। ਭਾਵ ਜਦੋਂ ਉਹ ਇਕ ਤੋਂ ਅਨੇਕ ਹੋਣ ਵਾਸਤੇ ਜਗਤ ਨੂੰ ਆਪਣੇ-ਆਪ ਤੋਂ ਰਚਦਾ ਹੈ ਤਾਂ ਉਦੋਂ ਉਹ ਸਰਗੁਣ ਸਰੂਪ ਹੈ ਅਤੇ ਜਦੋਂ ਉਹ ਸਾਰੇ ਪਸਾਰੇ ਨੂੰ ਸਮੇਟ ਕੇ ਨਿਰਲੇਪ ਹੋ ਜਾਂਦਾ ਹੈ ਤਾਂ ਉਦੋਂ ਉਹ ਨਿਰਗੁਣ ਸਰੂਪ ਹੈ।

**ਏਕਹਿ ਏਕ ਬਖਾਨਨੋ; ਨਾਨਕ, ਏਕ ਅਨੇਕ ॥੧॥**

ਵੇਦ ਤੇ ਸ਼ਾਸਤਰ ਵੀ ਉਸ (ਏਕਹਿ ਏਕ) ਇਕੋ-ਇਕ ਦਾ ਹੀ (ਬਖਾਨਨੋ) ਕਥਨ ਕਰਦੇ ਹਨ। **ਵਾ:** ਤੱਤ-ਬੇਤੇ ਮਹਾਤਮਾ ਵੀ ਉਸ ਨੂੰ (ਏਕਹਿ ਏਕ) ਇਕੋ ਹੀ ਇਕ (ਬਖਾਨਨੋ) ਕਹਿੰਦੇ ਹਨ। ਸਤਿਗੁਰੂ ਸਾਹਿਬ ਜੀ ਕਹਿੰਦੇ ਹਨ, ਜਿਸ ਪ੍ਰਕਾਰ ਪਾਣੀ ਦੇ ਅਨੇਕਾਂ ਘੜਿਆਂ ਵਿਚ ਇਕ ਹੀ ਸੂਰਜ ਦੇ ਅਨੇਕਾਂ ਪ੍ਰਤੀਬਿੰਬ ਦਿਸਦੇ ਹਨ, ਇਸੇ ਪ੍ਰਕਾਰ ਉਹ (ਏਕ) ਇਕੋ ਪ੍ਰਮੇਸਰ ਹੀ (ਅਨੇਕ) ਅਨੇਕਾਂ ਰੂਪ ਹੋ ਰਿਹਾ ਹੈ।

**ਏਕ ਮੂਰਤਿ ਅਨੇਕ ਦਰਸਨ ਕੀਨ ਰੂਪ ਅਨੇਕ ॥**
**ਖੇਲ ਖੇਲ ਅਖੇਲ ਖੇਲਨ ਅੰਤ ਕੋ ਫਿਰ ਏਕ ॥** *(ਸ੍ਰੀ ਜਾਪੁ ਸਾਹਿਬ)*

ਜਿਵੇਂ ਸ਼ੀਸ਼ ਮਹਿਲ ਵਿਚ ਕੋਈ ਇਕ ਆਦਮੀ ਪ੍ਰਵੇਸ਼ ਹੋ ਜਾਵੇ ਤਾਂ ਸਾਰਿਆਂ ਸ਼ੀਸ਼ਿਆ ਵਿਚ ਉਸ ਪੁਰਸ਼ ਦਾ ਪਰਛਾਵਾਂ ਪੈਂਦਾ ਹੈ। ਇਸੇ ਪ੍ਰਕਾਰ ਇਸ ਸੰਸਾਰ ਰੂਪ ਸ਼ੀਸ਼ ਮਹਿਲ ਅੰਦਰ ਸਾਰਿਆਂ ਦੇ ਅੰਤਹਕਰਣ ਰੂਪ ਸ਼ੀਸ਼ਿਆਂ ਵਿਚ ਇਕੋ ਪ੍ਰਮੇਸਰ ਅਨੇਕ ਰੂਪ ਹੋ ਕੇ ਭਾਸ ਰਿਹਾ ਹੈ, ਪ੍ਰਤੀਤ ਹੋ ਰਿਹਾ ਹੈ। ਭਾਵ ਇਕੋ ਪ੍ਰਮੇਸਰ ਦੀ ਜੋਤ ਹੀ ਸਾਰਿਆਂ ਅੰਦਰ ਪ੍ਰਕਾਸ਼ ਹੋ ਰਹੀ ਹੈ। **ਵਾ:** ਜਿਸ ਪ੍ਰਕਾਰ ਕੋਈ ਸ਼ੀਸ਼ ਮਹਿਲ ਵਿਚ ਜਾਵੇ ਤਾਂ ਉਸ ਦੇ ਸ਼ੀਸ਼ਿਆਂ ਵਿਚ ਅਨੇਕਾਂ ਹੀ ਰੂਪ ਦਿੱਸਦੇ ਹਨ। ਐਸੇ ਹੀ ਸ਼ੀਸ਼ ਮਹਿਲ ਦੀ ਨਿਆਈ ਸੰਸਾਰ ਵਿਚ ਚੇਤਨ ਇਕੋ ਹੀ ਹੈ ਪਰ ਸਰੀਰ ਅਨੇਕਾਂ ਹਨ।

**ਨੋਟ :** ਜੋ ਜੋਤ ਭਿੰਨ-ਭਿੰਨ ਰੂਪ ਹੋ ਕੇ ਜੀਵਾਂ ਅੰਦਰ ਪ੍ਰਕਾਸ਼ ਰਹੀ ਹੈ, ਉਸ ਨੂੰ ਪ੍ਰਤਯਕ ਚੇਤਨ ਜਾਂ ਪ੍ਰਤਯਕ ਜੋਤ ਕਹੀਦਾ ਹੈ। ਉਸ ਨੂੰ ਸਾਖੀ ਚੇਤਨ ਜਾਂ ਅੰਤਰ ਆਤਮਾ ਵੀ ਕਹਿ ਦਿੰਦੇ ਹਨ ਅਤੇ ਜਿਹੜੀ ਇਕੋ ਜੋਤ ਸਾਰਿਆਂ ਵਿਚ ਵਿਆਪਕ ਹੈ, ਉਸ ਨੂੰ ਅਦ੍ਵੈਤ ਅਨੰਦ ਰੂਪ ਕਹੀਦਾ ਹੈ।

www.sikhbookclub.com


## ਪਉੜੀ ॥

## ਓਅੰ; ਗੁਰਮੁਖਿ ਕੀਓ ਅਕਾਰਾ ॥

ਗੁਰਮੁਖਾਂ ਨੇ ਜਾਨਿਆ ਹੈ ਕਿ ਜੋ (ਓਅੰ) 'ਓਅੰਕਾਰ' ਉਚਾਰਨ ਮਾਤਰ ਰੱਖਿਆ ਕਰਨ ਵਾਲਾ **ਵਾ:** (ਓਅੰ) ਮੰਗਲ ਰੂਪ ਪ੍ਰਮੇਸਰ ਹੈ, ਉਸ ਨੇ ਹੀ ਸਾਰੇ ਅਕਾਰਾਂ ਨੂੰ ਬਣਾਉਣਾ (ਕੀਓ) ਕੀਤਾ ਹੈ।

**ਅਥਵਾ :** ਗੁਰਮੁਖਾਂ ਨੇ ਜਾਨਿਆ ਹੈ ਕਿ ਪ੍ਰਮੇਸਰ ਨੇ (ਓਅੰ) ਓਅੰਕਾਰ ਸ਼ਬਦ ਦੁਆਰਾ ਹੀ (ਅਕਾਰਾ) ਸ੍ਰਿਸ਼ਟੀ ਦਾ ਅਕਾਰ **ਵਾ:** ਸਾਰੇ ਅਕਾਰਾਂ ਨੂੰ ਬਣਾਉਣਾ (ਕੀਓ) ਕੀਤਾ ਹੈ।

**ਪ੍ਰਿਥਮੇ ਓਅੰਕਾਰ ਤਿਨ ਕਹਾ ॥ ਸੋ ਧੁਨ ਪੂਰ ਜਗਤ ਮੋ ਰਹਾ ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

**ਓਅੰਕਾਰਿ ਉਤਪਾਤੀ ॥ ਕੀਆ ਦਿਨਸੁ ਸਭ ਰਾਤੀ ॥** *(ਅੰਗ : ੧੦੦੩)*

**ਅਥਵਾ :** (ਗੁਰ+ਮੁਖਿ) ਮੁਖੀ ਗੁਰਾਂ ਨੇ ਓਅੰ ਸ਼ਬਦ ਦੁਆਰਾ ਸੰਸਾਰ ਦਾ ਆਕਾਰ ਕੀਤਾ ਹੈ।

**ਅਥਵਾ :** ਗੁਰਮੁਖਾਂ ਨੇ ਓਅੰ ਸ਼ਬਦ ਦਾ ਅਭਿਆਸ ਕਰਕੇ ਉਸ ਪ੍ਰਮੇਸਰ ਦਾ ਆਕਾਰ ਕਰ ਲਿਆ ਹੈ। ਭਾਵ ਉਹ ਉਸ ਦਾ ਹੀ ਰੂਪ ਹੋ ਗਏ ਹਨ।

## ਏਕਹਿ ਸੂਤਿ; ਪਰੋਵਨਹਾਰਾ ॥

ਫਿਰ (ਏਕਹਿ) ਇਕੋ ਹੀ ਪ੍ਰਮੇਸਰ ਸਾਰਿਆਂ ਦੇ ਸੂਖਮ, ਸਥੂਲ ਸਰੀਰਾਂ ਨੂੰ ਆਪਣੀ ਚੇਤਨ ਸੱਤਾ ਰੂਪ ਸੂਤ ਵਿਚ (ਪਰੋਵਨਹਾਰਾ) ਪਰੋਣ ਵਾਲਾ ਹੈ ਭਾਵ ਸਾਰਿਆਂ ਦੇ ਸਰੀਰਾਂ ਨੂੰ ਆਪਣੀ ਸੱਤਾ ਦੇ ਆਸਰੇ ਰੱਖਣ ਵਾਲਾ ਹੈ।

**ਅਥਵਾ :** ਇਕ ਹੀ ਪ੍ਰਮੇਸਰ ਸਾਰੇ ਜੀਵਾਂ ਨੂੰ ਆਪਣੇ ਹੁਕਮ ਰੂਪ ਸੂਤ **ਵਾ:** ਪ੍ਰਾਣਾ ਰੂਪ ਸੂਤ **ਵਾ:** ਕਾਲ ਰੂਪ ਸੂਤ ਵਿਚ (ਪਰੋਵਨਹਾਰਾ) ਪਰੋਣ ਵਾਲਾ ਹੈ।

## ਭਿੰਨ ਭਿੰਨ; ਤ੍ਰੈ ਗੁਣ ਬਿਸਥਾਰੰ ॥

ਜੋ (ਭਿੰਨ ਭਿੰਨ) ਵੱਖਰੇ-ਵੱਖਰੇ ਪ੍ਰਤੀਤ ਹੋ ਰਹੇ ਹਨ, ਇਹ ਪ੍ਰਮੇਸਰ ਨੇ (ਤ੍ਰੈ ਗੁਣ) ਤਿੰਨਾਂ ਗੁਣਾਂ ਦਾ ਹੀ (ਬਿਸਥਾਰੰ) ਵਿਸਥਾਰ ਕੀਤਾ ਹੋਇਆ ਹੈ। ਜਿਸ ਕਰਕੇ ਕੋਈ ਰਾਜਸੀ ਹੈ, ਕੋਈ ਤਾਮਸੀ ਹੈ, ਕੋਈ ਸਾਤਕੀ ਹੈ ਅਤੇ ਕੋਈ ਮਿਸ਼ਰਤ ਹੈ।

**ਅਥਵਾ :** (ਤ੍ਰੈ ਗੁਣ) ਤਿੰਨਾਂ ਗੁਣਾਂ ਦੇ (ਬਿਸਥਾਰੰ) ਵਿਸਥਾਰ ਕਰਕੇ ਹੀ ਸਾਰੇ ਭਿੰਨ-ਭਿੰਨ ਪ੍ਰਤੀਤ ਹੁੰਦੇ ਹਨ।

## ਨਿਰਗੁਨ ਤੇ; ਸਰਗੁਨ ਦ੍ਰਿਸਟਾਰੰ ॥

ਇਉਂ ਪ੍ਰਮੇਸਰ ਦਾ ਨਿਰਗੁਨ (ਤੇ) ਤੋਂ ਸਰਗੁਣ ਰੂਪ **ਵਾ:** (ਨਿਰਗੁਨ) ਨਿਰਾਕਾਰ (ਤੇ) ਤੋਂ (ਸਰਗੁਨ) ਸਾਕਾਰ ਰੂਪ (ਦ੍ਰਿਸਟਾਰੰ) ਦੇਖਣ ਵਿਚ ਆ ਰਿਹਾ ਹੈ।

**ਅਥਵਾ :** ਉਹ ਪ੍ਰਮੇਸਰ ਹੈ ਤਾਂ ਨਿਰਾਕਾਰ ਸਰੂਪ ਪਰ "ਏਕੋਹੰ ਬਹੁ ਸਯਾਮ ਪ੍ਰਜਾਯੇਯ" ਵਾਕ ਨੂੰ ਉਚਾਰਨੇ ਕਰਕੇ ਸਰਗੁਣ ਸਰੂਪ ਦੇਖਣ ਵਿੱਚ ਆ ਰਿਹਾ ਹੈ।

## ਸਗਲ ਭਾਤਿ ਕਰਿ; ਕਰਹਿ ਉਪਾਇਓ ॥

ਪ੍ਰਮੇਸਰ ਨੇ ਆਪ ਹੀ (ਸਗਲ) ਸਾਰਿਆਂ (ਭਾਤਿ) ਤਰ੍ਹਾਂ (ਕਰਿ) ਕਰਕੇ ਭਾਵ ਅੰਡਜ, ਜੇਰਜ, ਸੇਤਜ, ਉਤਭੁਜ ਕਰਕੇ ਜਗਤ ਨੂੰ (ਉਪਾਇਓ) ਪੈਦਾ (ਕਰਹਿ) ਕੀਤਾ ਹੈ।

**ਅਥਵਾ :** ਪ੍ਰਮੇਸਰ ਆਪ ਹੀ ਸਾਰਿਆਂ ਨੂੰ (ਉਪਾਇਓ) ਪੈਦਾ ਕਰਨ ਵਾਲਾ ਹੈ, ਅਸਤੀ, ਭਾਤੀ, ਪ੍ਰਿਅਤਾ ਰੂਪ ਹੋਣ ਕਰਕੇ ਆਪ ਹੀ (ਸਗਲ) ਸਾਰਿਆਂ ਨੂੰ (ਭਾਤਿ) ਪ੍ਰਕਾਸ਼ ਰਿਹਾ ਹੈ। ਆਪ ਹੀ ਸਾਰਿਆਂ ਦੀ ਕਿਰਿਆ ਨੂੰ ਕਰ ਰਿਹਾ ਹੈ ਅਤੇ ਆਪ ਹੀ ਸਾਰਿਆਂ ਦੀ ਪਰਲੋ (ਕਰਹਿ) ਕਰਨ ਵਾਲਾ ਹੈ।

**ਪ੍ਰਸ਼ਨ :** ਮਹਾਰਾਜ ! ਜੇਕਰ ਇਕ ਪ੍ਰਮੇਸਰ ਹੀ ਸਾਰਿਆਂ ਨੂੰ ਪ੍ਰਕਾਸ਼ਦਾ ਹੈ, ਸਾਰੇ ਪਾਸੇ ਇਕੋ ਹੀ ਜੋਤ ਹੈ ਤਾਂ ਫਿਰ ਸੰਸਾਰ ਦੇ ਜੀਵ ਜੰਮਦੇ-ਮਰਦੇ ਕਿਉਂ ਹਨ?

## ਜਨਮ ਮਰਨ; ਮਨ ਮੋਹੁ ਬਢਾਇਓ ॥

**ਉੱਤਰ :** ਹੇ ਭਾਈ ! ਇਹਨਾਂ ਜੀਵਾਂ ਨੇ ਆਪਣੇ ਮਨ ਵਿਚ ਅਕਾਰਾਂ ਨਾਲ, ਸੰਬੰਧੀਆਂ ਨਾਲ ਮੋਹ (ਬਢਾਇਓ) ਵਧਾਇਆ ਹੋਇਆ ਹੈ, ਜਿਸ ਕਰਕੇ ਇਹ ਵਾਸ਼ਨਾ ਦੇ ਬੱਧੇ ਹੋਏ (ਜਨਮ ਮਰਨ) ਜੰਮਦੇ-ਮਰਦੇ ਰਹਿੰਦੇ ਹਨ।

**ਜੁਗਿ ਜੁਗਿ ਮੇਰੁ ਸਰੀਰ ਕਾ ਬਾਸਨਾ ਬਧਾ ਆਵੈ ਜਾਵੈ ॥** *(ਵਾਰ ੧, ਪਉੜੀ ੧੫)*

## ਦੂਹੂ ਭਾਤਿ ਤੇ; ਆਪਿ ਨਿਰਾਰਾ ॥

ਪਰ ਪ੍ਰਮੇਸਰ ਆਪ ਇੰਨ੍ਹਾਂ (ਦੂਹੂ) ਦੋਹਾਂ (ਭਾਤਿ) ਤਰੀਕਿਆਂ (ਤੇ) ਤੋਂ (ਨਿਰਾਰਾ) ਨਿਆਰਾ ਹੈ, ਅਸੰਗ ਹੈ, ਨਿਰਲੇਪ ਹੈ। ਭਾਵ ਨਾ ਉਹ ਜੰਮਦਾ ਹੈ ਤੇ ਨਾ ਉਹ ਮਰਦਾ ਹੈ।

**ਅਥਵਾ :** ਪ੍ਰਮੇਸਰ ਆਪ ਤਾਂ ਜੰਮਣ-ਮਰਨ (ਤੇ) ਤੋਂ (ਨਿਰਾਰਾ) ਨਿਰਲੇਪ ਹੈ ਪਰ ਫਿਰ ਵੀ ਇੰਨ੍ਹਾਂ (ਦੂਹੂ) ਦੋਹਾਂ ਨੂੰ (ਭਾਤਿ) ਪ੍ਰਕਾਸ਼ੀ ਜਾਂਦਾ ਹੈ ਕਿ ਇਹ ਮਰਿਆ ਹੈ ਤੇ ਇਹ ਜੰਮਿਆ ਹੈ।

## ਨਾਨਕ; ਅੰਤੁ ਨ ਪਾਰਾਵਾਰਾ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰਿਓ! ਜਿਵੇਂ ਸਮੁੰਦਰ ਦੇ ਉਰਵਾਰ-ਪਾਰ ਦਾ ਅੰਤ ਨਹੀਂ ਪੈਂਦਾ, ਇਸੇ ਪ੍ਰਕਾਰ ਉਸ ਪ੍ਰਮੇਸਰ ਦਾ ਲੋਕ-ਪ੍ਰਲੋਕ ਕਰਕੇ (ਪਾਰਾਵਾਰਾ) ਉਰਵਾਰ-ਪਾਰ, ਅੰਤ ਨਹੀਂ ਪਾਇਆ ਜਾ ਸਕਦਾ।

**ਨੋਟ :** ਹੁਣ ਸਤਿਗੁਰੂ ਸਾਹਿਬ ਜੀ 'ਓਅੰ ਸਿਧੰ ਙਾਇਆ' ਅਨੁਸਾਰ 'ਸ' ਅੱਖਰ ਤੋਂ ਸ਼ੁਰੂ ਕਰਦੇ ਹਨ।

**ਪ੍ਰਸ਼ਨ :** ਸੱਚੇ ਪਾਤਸ਼ਾਹ ਜੀ ਸ਼ਾਹੂਕਾਰ ਕੌਣ ਹਨ?

## ਸਲੋਕੁ ॥
## ਸੇਈ ਸਾਹ, ਭਗਵੰਤ ਸੇ; ਸਚੁ ਸੰਪੈ ਹਰਿ ਰਾਸਿ ॥

**ਉੱਤਰ :** (ਸੇਈ) ਉਹੀ (ਸਾਹ) ਸ਼ਾਹੂਕਾਰ ਹਨ ਤੇ (ਸੇ) ਉਹੀ (ਭਗਵੰਤ) ਭਾਗਾਂ ਵਾਲੇ ਹਨ ਜਿੰਨ੍ਹਾਂ ਦੇ ਪਾਸ ਹਾਥੀ ਘੋੜੇ ਆਦਿਕਾਂ ਦੇ ਥਾਂ (ਸਚੁ) ਸੱਚੇ ਨਾਮ ਰੂਪ (ਸੰਪੈ) ਬਿਭੂਤੀ ਤੇ (ਹਰਿ) ਹਰੀ ਦੀ ਸ਼ਰਧਾ ਰੂਪ (ਰਾਸਿ) ਪੂੰਜੀ ਹੈ।

**ਅਥਵਾ :** (ਸੇਈ) ਉਹੀ (ਸਾਹ) ਸ਼ਾਹੂਕਾਰ (ਭਗਵੰਤ ਸੇ) ਭਾਗਾਂ ਵਾਲੇ ਹਨ ਜਿੰਨ੍ਹਾਂ ਦੇ ਪਾਸ (ਹਰਿ) ਹਰੀ ਦੀ ਸ਼ਰਧਾ ਰੂਪ (ਸਚੁ) ਸੱਚੀ (ਸੰਪੈ) ਬਿਭੂਤੀ ਅਤੇ ਨਾਮ ਰੂਪ (ਰਾਸਿ) ਪੂੰਜੀ ਹੈ।

**ਅਥਵਾ :** (ਸੇਈ) ਉਹੀ (ਸਾਹ) ਸ਼ਾਹੂਕਾਰ ਰੂਪ ਸੰਤ (ਸੇ) ਉਸ (ਭਗਵੰਤ) ਪ੍ਰਮੇਸਰ ਦਾ ਰੂਪ ਹਨ, ਜਿੰਨ੍ਹਾਂ ਨੇ ਸ਼ਰਧਾ ਰੂਪ (ਰਾਸਿ) ਪੂੰਜੀ ਕਰਕੇ (ਹਰਿ) ਹਰੀ ਦੀ ਪ੍ਰਾਪਤੀ ਕਰਵਾਉਣ ਵਾਲੀ (ਸਚੁ) ਸੱਚੀ ਨਾਮ ਰੂਪ (ਸੰਪੈ) ਸੰਪਦਾ ਗ੍ਰਹਿਣ ਕੀਤੀ ਹੈ।

**ਅਥਵਾ :** (ਸੇਈ) ਉਹੀ (ਸਾਹ) ਸ਼ਾਹੂਕਾਰ ਹਨ ਜਿੰਨ੍ਹਾਂ ਦੇ ਪਾਸ ਇਸ ਲੋਕ ਵਿਚ (ਸਚੁ) ਸੱਚੇ ਨਾਮ ਦੀ (ਸੰਪੈ) ਬਿਭੂਤੀ ਹੈ ਅਤੇ (ਸੇ) ਉਹੀ (ਭਗਵੰਤ) ਭਾਗਾਂ ਵਾਲੇ ਹਨ ਜਿੰਨ੍ਹਾਂ ਦੇ ਪਾਸ ਪ੍ਰਲੋਕ ਵਾਸਤੇ (ਹਰਿ) ਹਰੀ ਦੀ ਪ੍ਰਾਪਤੀ ਰੂਪ (ਰਾਸਿ) ਪੂੰਜੀ ਹੈ।

**ਅਥਵਾ :** (ਸੇਈ) ਉਹ (ਭਗਵੰਤ) ਭਾਗਾਂ ਵਾਲੇ ਗੁਰਮੁਖ ਜਨ (ਭਗਵੰਤ) ਪ੍ਰਮੇਸਰ ਦੇ (ਸਾਹ) ਸ਼ਾਹੂਕਾਰ ਹਨ। ਜਿਨ੍ਹਾਂ ਦੇ ਪਾਸ ਸੱਚੇ ਨਾਮ ਦਾ ਖਜਾਨਾ ਹੈ।

www.sikhbookclub.com


## ਨਾਨਕ, ਸਚੁ ਸੁਚਿ ਪਾਈਐ; ਤਿਹ ਸੰਤਨ ਕੈ ਪਾਸਿ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਤਿਹ) ਉਹਨਾਂ ਸੱਚੇ ਨਾਮ ਦੀ ਬਿਭੂਤੀ ਵਾਲੇ ਤੇ ਸ਼ਰਧਾ ਰੂਪ ਪੂੰਜੀ ਵਾਲੇ (ਸੰਤਨ) ਸੰਤਾਂ (ਕੈ) ਦੇ (ਪਾਸਿ) ਪਾਸੋਂ (ਸਚੁ) ਸੱਚ ਸਰੂਪ ਨੂੰ **ਵਾ**: ਸੱਚੇ ਨਾਮ ਨੂੰ **ਵਾ**: ਸੱਚੇ ਸੁੱਖ ਨੂੰ ਅਤੇ ਵਿਸ਼ੇ ਵਿਕਾਰਾਂ ਤੋਂ ਰਹਿਤ ਹੋਣ ਰੂਪ (ਸੁਚਿ) ਸੁੱਚਮਤਾ ਨੂੰ (ਪਾਈਐ) ਪਾਈਦਾ ਹੈ।

**ਅਥਵਾ :** (ਤਿਹ) ਉਹਨਾਂ (ਸੰਤਨ) ਸੰਤਾਂ (ਕੈ) ਦੇ (ਪਾਸਿ) ਪਾਸੋਂ (ਸਚੁ) ਨਿਸ਼ਚੈ ਕਰਕੇ ਹਿਰਦੇ ਦੀ (ਸੁਚਿ) ਪਵਿੱਤਰਤਾ, ਨਿਰਵਿਕਾਰਤਾ (ਪਾਈਐ) ਪਾਈ ਜਾਂਦੀ ਹੈ। **ਵਾ**: (ਸਚੁ ਸੁਚਿ ਪਾਈਐ) (ਸਚੁ) ਸੱਚੇ ਨਾਮ ਨੂੰ ਜਪ ਕੇ ਮਨ ਦੀ (ਸੁਚਿ) ਸੁੱਚਮਤਾ (ਪਾਈਐ) ਪਾਈ ਜਾਂਦੀ ਹੈ। **ਵਾ**: ਜਦੋਂ ਮਨ (ਸੁਚਿ) ਸੁੱਚਾ ਹੋ ਜਾਵੇ ਭਾਵ ਜਦੋਂ ਇਸ ਵਿਚ ਵਾਸ਼ਨਾ ਤੇ ਅਵਿੱਦਿਆ ਰੂਪ ਜੂਠ ਨਾ ਹੋਵੇ ਤੇ ਵਿਸ਼ਿਆ ਦੇ ਫੁਰਨੇ ਨਾ ਆਉਣ ਤਾਂ ਉਦੋਂ (ਸਚੁ) ਸੱਚੇ ਪ੍ਰਮੇਸਰ ਨੂੰ ਅੰਦਰੋਂ ਹੀ ਪਾ ਲਈਦਾ ਹੈ।

**ਕਹੁ ਨਾਨਕ ਸਚੁ ਧਿਆਈਐ ॥ ਸੁਚਿ ਹੋਵੈ ਤਾ ਸਚੁ ਪਾਈਐ ॥** *(ਅੰਗ : ੪੭੨)*

## ਪਵੜੀ ॥
## ਸਸਾ; ਸਤਿ ਸਤਿ, ਸਤਿ ਸੋਊ ॥

'ਸੱਸੇ' ਅੱਖਰ ਦੁਆਰਾ ਹਜ਼ੂਰ ਫੁਰਮਾਉਂਦੇ ਹਨ ਕਿ ਸੰਤਾਂ ਮਹਾਂਪੁਰਖਾਂ ਨੇ ਨਿਸ਼ਚੇ ਕੀਤਾ ਹੈ (ਸੋਊ) ਉਹ ਵਾਹਿਗੁਰੂ ਪ੍ਰਮੇਸਰ ਪਿੱਛੇ ਵੀ ਸਤਿ ਸਰੂਪ ਸੀ, ਹੁਣ ਵੀ ਸਤਿ ਸਰੂਪ ਹੈ ਅਤੇ ਅੱਗੇ ਵੀ ਸਤਿ ਸਰੂਪ ਹੋਵੇਗਾ।

**ਅਥਵਾ :** (ਸੋਊ) ਉਹ ਵਾਹਿਗੁਰੂ (ਸਤਿ ਸਤਿ ਸਤਿ) ਜਾਗ੍ਰਤ, ਸੁਪਨ, ਸੁਖੋਪਤ ਅਵਸਥਾ ਵਿਚ **ਵਾ**: ਉੱਤਮ, ਮੱਧਮ, ਕਨਿਸ਼ਟ ਅਧਿਕਾਰੀਆਂ ਵਿਚ ਸਤਿ ਰੂਪ ਹੈ।

**ਅਥਵਾ :** ਜਿੰਨ੍ਹਾਂ ਨੇ (ਸਤਿ) ਸੱਚੇ ਪ੍ਰਮੇਸਰ ਦੇ ਸਰੂਪ, (ਸਤਿ) ਸਤਿਗੁਰੂ ਸਾਹਿਬ ਜੀ ਦੇ (ਸਤਿ) ਸਤਿਨਾਮ ਦੁਆਰਾ (ਸੋਊ) ਉਸ ਪ੍ਰਮੇਸਰ ਨੂੰ ਤੱਤ-ਪਦ ਦਾ ਲਖ ਅਰਥ ਰੂਪ ਕਰਕੇ (ਸਤਿ) ਨਿਸ਼ਚੇ ਕੀਤਾ ਹੈ।

**ਅਥਵਾ :** ਇਹ (ਸਤਿ) ਨਿਸ਼ਚਾ ਕਰੋ ਕਿ ਜੋ (ਸਤਿ) ਸੱਤਾ ਮਾਤਰ ਬ੍ਰਹਮ ਹੈ (ਸੋਊ) ਸੋ (ਸਤਿ) ਸੱਚ ਸਰੂਪ ਹੈ।

**ਅਥਵਾ :** ਜਿੰਨ੍ਹਾਂ ਨੇ ਸਤਿ ਸਰੂਪ ਦੇ ਤਾਈਂ (ਸਤਿ) ਸ਼ਰਧਾ ਕਰਕੇ (ਸਤਿ) ਨਿਸ਼ਚੇ ਕਰਕੇ ਜਪਿਆ ਹੈ (ਸੋਊ) ਉਹ ਉਸਦਾ ਰੂਪ ਹੋ ਗਏ ਹਨ।

## ਸਤਿ ਪੁਰਖ ਤੇ; ਭਿੰਨ ਨ ਕੋਊ ॥

ਉਹਨਾਂ ਦੀ ਐਸੀ ਦਿਬ ਦ੍ਰਿਸ਼ਟੀ ਜਾਗ ਪਈ ਹੈ ਕਿ ਉਹਨਾਂ ਨੂੰ (ਸਤਿ ਪੁਰਖ) ਅਕਾਲ ਪੁਰਖ (ਤੇ) ਤੋਂ (ਭਿੰਨ) ਵੱਖਰਾ (ਕੋਊ) ਕੋਈ ਵੀ ਪਦਾਰਥ ਪ੍ਰਤੀਤ ਨਹੀਂ ਹੁੰਦਾ।

## ਸੋਊ ਸਰਨਿ ਪਰੈ; ਜਿਹ ਪਾਯੰ ॥

*(ਪਾਇਅੰ ਬੋਲੋ)*

ਹੇ ਭਾਈ! (ਸੋਊ) ਉਹੀ ਪ੍ਰਮੇਸਰ ਦੀ ਸ਼ਰਨ (ਪਰੈ) ਪੈਂਦੇ ਹਨ (ਜਿਹ) ਜਿੰਨ੍ਹਾਂ ਨੂੰ ਸੱਚੇ ਪਾਤਸ਼ਾਹ ਜੀ ਨੇ ਆਪ (ਪਾਯੰ) ਪਾਉਣਾ ਕੀਤਾ ਹੈ।

## ਸਿਮਰਿ ਸਿਮਰਿ; ਗੁਨ ਗਾਇ ਸੁਨਾਯੰ ॥

*(ਸੁਨਾਇਅੰ ਬੋਲੋ)*

ਉਹ ਮਨ ਬਾਣੀ ਸਰੀਰ ਕਰਕੇ (ਸਿਮਰਿ) ਸਿਮਰਨੇ ਯੋਗ ਪ੍ਰਮੇਸਰ ਦੇ ਸਿਮਰਨ ਨੂੰ (ਸਿਮਰਿ) ਸਿਮਰਦੇ ਹਨ ਅਤੇ ਰਸਨਾ ਕਰਕੇ ਉਸਦੇ (ਗੁਨ) ਗੁਣਾਂ ਨੂੰ ਹੋਰਨਾਂ ਅਧਿਕਾਰੀਆਂ ਤਾਈਂ (ਗਾਇ) ਗਾ-ਗਾ ਕੇ (ਸੁਨਾਯੰ) ਸੁਨਾਉਣਾ ਕਰਦੇ ਹਨ।

## ਸੰਸੈ ਭਰਮੁ; ਨਹੀ ਕਛੁ ਬਿਆਪਤ ॥

ਜੋ (ਸੰਸੈ) ਪ੍ਰਮਾਣਗਤਿ, ਪ੍ਰਮੇਯਗਤਿ, ਵਿਪਰਜੇ ਆਦਿਕ ਸੰਸੇ ਹਨ ਅਤੇ ਜੋ (ਭਰਮੁ) ਪੰਜ ਪ੍ਰਕਾਰ ਦਾ ਭਰਮ, **ਵਾ:** ਸਰੂਪ ਦਾ ਭੁਲੇਖਾ ਇੰਨਾ ਵਿਚੋਂ ਉਹਨਾਂ ਨੂੰ (ਕਛੁ) ਕੁਝ ਵੀ ਨਹੀਂ (ਬਿਆਪਤ) ਵਿਆਪਦਾ ਹੈ। ਬਹੁਤੇ ਫੁਰਨਿਆਂ ਵਾਲਾ ਪੁਰਸ਼ ਕਨਿਸ਼ਟ, ਥੋੜੇ ਫੁਰਨਿਆਂ ਵਾਲਾ ਪੁਰਸ਼ ਮੱਧਮ ਅਤੇ ਬਿਨਾਂ ਫੁਰਨਿਆਂ ਵਾਲਾ ਪੁਰਸ਼ ਉੱਤਮ ਹੁੰਦਾ ਹੈ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

### ਸਿਮਰਿ ਸਿਮਰਿ; ਗੁਨ ਗਾਇ ਸੁਨਾਯੰ ॥

ਹੇ ਭਾਈ ! (ਸਿਮਰਿ) ਸਿਮਰਨੇ ਯੋਗ ਪ੍ਰਮੇਸਰ ਦੇ ਸਿਮਰਨ ਨੂੰ (ਸਿਮਰਿ) ਸਿਮਰ ਅਤੇ ਦੂਸਰਿਆਂ ਦੇ ਤਾਈਂ ਉਸਦੇ (ਗੁਨ) ਗੁਣਾਂ ਨੂੰ (ਗਾਇ) ਗਾ-ਗਾ ਕੇ (ਸੁਨਾਯੰ) ਸੁਨਾਉਣਾ ਕਰ।

### ਸੰਸੈ ਭਰਮੁ; ਨਹੀ ਕਛੁ ਬਿਆਪਤ ॥

ਫਿਰ ਤੈਨੂੰ ਸੰਸਾ ਤੇ ਭਰਮ (ਕਛੁ) ਕੁਝ ਵੀ ਨਹੀਂ (ਬਿਆਪਤ) ਵਿਆਪੇਗਾ।

## ਪ੍ਰਗਟ ਪ੍ਰਤਾਪੁ; ਤਾਹੂ ਕੋ ਜਾਪਤ ॥

(ਤਾਹੂ) ਉਹਨਾਂ ਮਹਾਂਪੁਰਖਾਂ (ਕੋ) ਦਾ (ਪ੍ਰਤਾਪੁ) ਤੇਜ ਸਾਰੇ ਸੰਸਾਰ ਵਿਚ ਪ੍ਰਗਟ ਹੀ (ਜਾਪਤ) ਜਾਨਿਆ ਜਾਂਦਾ ਹੈ।

**ਅਥਵਾ :** ਸਾਰੇ ਸੰਸਾਰ ਵਿਚ ਉਸ ਦਾ ਹੀ ਪ੍ਰਗਟ ਪ੍ਰਤਾਪ ਹੈ। ਜੋ (ਤਾਹੂ) ਉਸ ਵਾਹਿਗੁਰੂ (ਕੋ) ਦਾ (ਜਾਪਤ) ਜਾਪ ਕਰਦਾ ਹੈ।

## ਸੋ ਸਾਧੂ; ਇਹ ਪਹੁਚਨਹਾਰਾ ॥

ਹੇ ਭਾਈ ! ਜਿਹੜਾ (ਇਹ) ਇਸ ਪਦਵੀ ਤੇ (ਪਹੁਚਨਹਾਰਾ) ਪਹੁੰਚਣ ਵਾਲਾ ਹੈ **ਵਾ:** ਜਿਹੜਾ (ਇਹ) ਇਸ ਸਰੂਪ ਵਿਚ ਭਾਵ ਵਾਹਿਗੁਰੂ ਦੇ ਸਰੂਪ ਵਿਚ (ਪਹੁਚਨਹਾਰਾ) ਪਹੁੰਚਣ ਵਾਲਾ ਹੈ (ਸੋ) ਉਹ ਹੀ ਸਾਧੂ ਹੈ, ਹੋਰ ਕੋਈ ਸਾਧੂ ਨਹੀਂ ਹੈ।

## ਨਾਨਕ; ਤਾ ਕੈ ਸਦ ਬਲਿਹਾਰਾ ॥੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਅਸੀਂ (ਤਾ ਕੈ) ਉਹਨਾਂ ਸਾਧੂਆਂ ਤੋਂ (ਸਦ) ਸੈਂਕੜੇ ਵਾਰੀ **ਵਾ:** (ਸਦ) ਸਦਾ-ਸਦਾ (ਬਲਿਹਾਰਾ) ਬਲਿਹਾਰੇ ਜਾਂਦੇ ਹਾਂ।

**ਪ੍ਰਸ਼ਨ :** ਮਹਾਰਾਜ ! ਉਹ ਸਾਧੂ ਧਨ ਨੂੰ ਧੰਨ-ਧੰਨ ਤਾਂ ਜ਼ਰੂਰ ਕਹਿੰਦੇ ਹੋਣਗੇ?

## ਸਲੋਕੁ ॥
## ਧਨੁ ਧਨੁ ਕਹਾ ਪੁਕਾਰਤੇ; ਮਾਇਆ ਮੋਹ ਸਭ ਕੂਰ ॥

**ਉੱਤਰ :** ਹੇ ਭਾਈ ! ਉਹ (ਧਨੁ) ਧਨ ਨੂੰ (ਧਨੁ) ਧੰਨ ਧੰਨ (ਕਹਾ) ਕਿੱਥੇ (ਪੁਕਾਰਤੇ) ਪੁਕਾਰਦੇ ਹਨ ਭਾਵ ਨਹੀਂ ਪੁਕਾਰਦੇ। **ਵਾ:** ਉਹ (ਧਨੁ) ਧਨ ਨੂੰ (ਧਨੁ) ਧੰਨ ਧੰਨ (ਕਹਾ) ਕਾਹਨੂੰ (ਪੁਕਾਰਤੇ) ਕਹਿੰਦੇ ਹਨ ਭਾਵ ਨਹੀਂ ਕਹਿੰਦੇ। ਉਹ ਤਾਂ ਸਮਝਦੇ ਹਨ ਕਿ ਜਿਹੜਾ ਮਾਇਆ ਦਾ ਮੋਹ ਹੈ ਇਹ ਸਭ (ਕੂਰ) ਝੂਠਾ ਹੀ ਹੈ।

**ਧੰਨਿ ਧੰਨਿ ਧਨਿ ਕੋ ਭਾਖੀਐ ਜਾ ਕਾ ਜਗਤੁ ਗੁਲਾਮੁ ॥**
**ਸਭ ਨਿਰਖਤ ਯਾ ਕੋ ਫਿਰੈਂ ਸਭ ਚਲ ਕਰਤ ਸਲਾਮ ॥** *(ਸ੍ਰੀ ਦਸਮ ਗ੍ਰੰਥ ਸਾਹਿਬ ਜੀ)*
**ਪਰਸੁ ਪਰਸਾ ਪਰਸਰਾਮ ॥ ਇਸ ਮਾਇਆ ਕੇ ਤੀਨ ਨਾਮ ॥**

www.sikhbookclub.com


## ਸਾਖੀ—ਭੰਗੀ ਦੀ

ਜਿਸ ਪ੍ਰਕਾਰ ਕਾਂਸ਼ੀ ਵਿੱਚ ਇਕ ਭੰਗੀ ਰਹਿੰਦਾ ਸੀ, ਜੋ ਘਾਹ ਖੋਤ ਕੇ ਗੁਜ਼ਾਰਾ ਕਰਦਾ ਸੀ। ਇੱਕ ਦਿਨ ਘਾਹ ਖੋਤਦੇ ਹੋਏ ਨੂੰ ਬਹੁਤ ਸਾਰੀ ਮਾਇਆ ਲੱਭ ਗਈ। ਜਿਸ ਕਰਕੇ ਉਹ ਸ਼ਾਹੂਕਾਰ ਬਣ ਗਿਆ। ਜਿਸ ਕਰਕੇ ਉਸਨੇ ਵੱਡੇ-ਵੱਡੇ ਮਕਾਨ ਬਣਾ ਲਏ। ਜਦੋਂ ਉਹ ਬੱਘੀ ਤੇ ਚੜ੍ਹ ਕੇ ਜਾਇਆ ਕਰੇ, ਤਾਂ ਲੋਕ ਉਸ ਨੂੰ ਸਲੂਟ ਕਰਿਆ ਕਰਨ, ਉਹ ਸ਼ਾਹੂਕਾਰ ਅੱਗੋਂ ਕਹਿ ਦਿਆ ਕਰੇ ਕਿ, "ਕਹਿ ਦਿਆਂਗਾ" ਲੋਕ ਬੜੇ ਹੈਰਾਨ ਹੋਏ ਕਿ ਇਸ ਕੋਲ ਚਾਰ ਪੈਸੇ ਕੀ ਆ ਗਏ, ਇਹ ਤਾਂ ਅੱਗੋਂ ਮਸ਼ਕਰੀਆਂ ਕਰਦਾ ਹੈ। ਜਦੋਂ ਲੋਕਾਂ ਪੁੱਛਿਆ ਕਿ ਜੋ ਤੂੰ ਕਹਿੰਦਾ ਹੈ ਕਿ, "ਕਹਿ ਦਿਆਂਗਾ" ਇਸ ਦਾ ਕੀ ਕਾਰਨ ਹੈ? ਤਾਂ ਕਹਿਣ ਲੱਗਾ ਕਿ ਜੀ ਮੈਂ ਤਾਂ ਉਹੀ ਘਾਹ ਖੋਤਣ ਵਾਲਾ ਭੰਗੀ ਹਾਂ। ਆਹ ਦੇਖੋ ਮੇਰਾ ਰੰਬਾ ਅਤੇ ਤੰਗੜੀ ਮੈਂ ਆਪਣੇ ਕੋਲ ਹੀ ਰੱਖੀ ਹੈ। ਇਹ ਲੋਕ ਮੈਨੂੰ ਸਲੂਟ ਨਹੀਂ ਕਰਦੇ, ਇਹ ਤਾਂ ਜਿਹੜੀ ਮੇਰੇ ਕੋਲ ਮਾਇਆ ਆਈ ਹੈ। ਉਸ ਨੂੰ ਸਲੂਟ ਕਰਦੇ ਹਨ। ਮੈਨੂੰ ਤਾਂ ਤੁਸੀਂ ਰੋਟੀ ਵੀ ਨਹੀਂ ਸੀ ਦਿੰਦੇ, ਘਾਹ ਖੋਤ ਕੇ ਗੁਜ਼ਾਰਾ ਕਰਦਾ ਸੀ। ਇਸ ਕਰਕੇ ਮੈਂ ਕਹਿ ਦਿੰਦਾ ਹਾਂ ਕਿ ਜਿਸ ਮਾਇਆ ਨੂੰ ਤੁਸੀਂ ਸਲੂਟ ਕਰਦੇ ਹੋ, ਮੈਂ ਜਾ ਕੇ ਉਸ ਨੂੰ ਤੁਹਾਡੀ ਸਲਾਮ ਕਹਿ ਦਿਆਂਗਾ।

## ਅੰਗ:੨੫੧

### ਨਾਮ ਬਿਹੂਨੇ ਨਾਨਕਾ; ਹੋਤ ਜਾਤ ਸਭੁ ਧੂਰ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਹੜੇ ਨਾਮ ਤੋਂ (ਬਿਹੂਨੇ) ਬਗੈਰ ਹਨ। ਉਹ (ਸਭੁ) ਸਾਰੇ (ਧੂਰ) ਖਾਕ, ਮਿੱਟੀ (ਹੋਤ ਜਾਤ) ਹੁੰਦੇ ਜਾਂਦੇ ਹਨ। **ਵਾ**: (ਧੂਰ) ਧੂੜ ਵਿਚ ਰਲਣ ਵਾਲੀਆਂ ਜੂਨਾਂ ਸੱਪ ਆਦਿਕ ਬਣ ਜਾਂਦੇ ਹਨ। ਕਰਮ ਕਾਂਡੀਆਂ ਦਾ ਮੱਤ ਹੈ ਕਿ ਜੋ ਦਸਮ ਦੁਆਰ ਵਿਚ ਧਨੰਜੇ ਪੌਣ ਵੱਸਦੀ ਹੈ ਜੇਕਰ ਇਹ ਪ੍ਰਾਣੀ ਦੇ ਅੰਤਲੇ ਸਮੇਂ ਮਿੱਟੀ ਵਿੱਚ ਰਲੇ ਤਾਂ ਉਹ ਸੱਪ ਆਦਿਕ ਟੇਢੀਆਂ ਜੂਨਾਂ ਵਿਚ ਜਾਂਦਾ ਹੈ, ਜੇਕਰ ਅੱਗ ਵਿਚ ਰਲੇ ਤਾਂ ਉਹ ਸਵਰਗ ਵਿਚ ਜਾਂਦਾ ਹੈ, ਜੇਕਰ ਧੂੰਏਂ ਵਿਚ ਰਲੇ ਤਾਂ ਉਹ ਬ੍ਰਹਮ ਲੋਕ ਵਿਚ ਜਾਂਦਾ ਹੈ। ਭਾਵੇਂ ਕਿ ਇੰਨ੍ਹਾਂ ਵਿਚ ਇਸ ਪ੍ਰਕਾਰ ਦਾ ਫਰਕ ਹੈ ਪਰ ਅਖੀਰ ਨੂੰ ਸਭ ਨੇ ਧੂੜ ਵਿਚ ਹੀ ਰਲਣਾ ਹੈ।

### ਪਵੜੀ ॥ ਧਧਾ; ਧੂਰਿ ਪੁਨੀਤ, ਤੇਰੇ ਜਨੂਆ ॥

'ਧੱਧੇ' ਅੱਖਰ ਦੁਆਰਾ ਹਜ਼ੂਰ ਫੁਰਮਾਉਂਦੇ ਹਨ ਕਿ ਹੇ ਮਹਾਰਾਜ! ਤੇਰੇ (ਜਨੂਆ) ਜਨਾਂ ਦੀ ਚਰਨ (ਧੂਰਿ) ਧੂੜ ਬੜੀ (ਪੁਨੀਤ) ਪਵਿੱਤਰ ਹੈ।

### ਧਨਿ ਤੇਊ; ਜਿਹ ਰੁਚ ਇਆ ਮਨੂਆ ॥

(ਤੇਊ) ਉਹ ਮਹਾਂਪੁਰਖ (ਧਨਿ) ਧੰਨ ਹਨ। (ਜਿਹ) ਜਿੰਨ੍ਹਾਂ ਦੀ (ਮਨੂਆ) ਮਨ ਦੀ (ਰੁਚ) ਰੁਚੀ (ਇਆ) ਇਹਨਾਂ ਜਨਾਂ ਦੀ **ਵਾ**: ਇਸ ਸਾਧਸੰਗਤ ਦੀ ਧੂੜ ਵਿਚ ਹੈ ਭਾਵ ਜੋ ਸਾਧਸੰਗਤ ਦੇ ਚਰਨਾਂ ਦੀ ਧੂੜ ਬਣਨਾ ਚਾਹੁੰਦੇ ਹਨ ਉਹ ਧੰਨਤਾ ਦੇ ਯੋਗ ਹਨ।

**ਅਥਵਾ** : (ਤੇਊ) ਉਹ ਮਹਾਂਪੁਰਖ (ਧਨਿ) ਧੰਨਤਾ ਦੇ ਯੋਗ ਹਨ (ਜਿਹ) ਜਿੰਨ੍ਹਾਂ ਦੇ (ਇਆ) ਇਸ (ਮਨੂਆ) ਮਨ ਵਿਚ ਕੇਵਲ ਨਾਮ ਦੀ (ਰੁਚ) ਰੁਚੀ ਹੈ, ਇੱਛਾ ਹੈ।

### ਧਨੁ ਨਹੀ ਬਾਛਹਿ; ਸੁਰਗ ਨ ਆਛਹਿ ॥

ਹੇ ਭਾਈ! ਉਹ ਨਾ ਤਾਂ ਇਸ ਲੋਕ ਦੇ ਧਨ ਨੂੰ (ਬਾਛਹਿ) ਚਾਹੁੰਦੇ ਹਨ ਅਤੇ ਨਾ ਹੀ (ਸੁਰਗ) ਸਵਰਗ ਦੀ

(ਆਛਹਿ) ਇੱਛਾ ਰੱਖਦੇ ਹਨ **ਵਾ:** ਉਹ (ਸੁਰਗ) ਸਵਰਗ ਦੇ ਰਾਜੇ ਇੰਦਰ ਦੀ ਪਦਵੀ ਨੂੰ ਵੀ ਨਹੀਂ (ਆਛਹਿ) ਚਾਹੁੰਦੇ।

## ਅਤਿ ਪ੍ਰਿਅ ਪ੍ਰੀਤਿ; ਸਾਧ ਰਜ ਰਾਚਹਿ ॥

ਜਿਹੜੇ ਪ੍ਰਮੇਸਰ ਵਿਚ (ਪ੍ਰੀਤਿ) ਪ੍ਰੀਤੀ ਕਰਨ ਵਾਲੇ (ਅਤਿ ਪ੍ਰਿਅ) ਅਤਿਅੰਤ ਪਿਆਰੇ (ਸਾਧ) ਸਾਧੂਆਂ, ਸੰਤਾਂ ਦੀ **ਵਾ:** (ਸਾਧ) ਸਾਧਸੰਗਤ ਦੀ (ਰਜ) ਧੂੜ ਵਿਚ (ਰਾਚਹਿ) ਰਚਦੇ ਹਨ।

**ਅਥਵਾ :** ਜਿੰਨ੍ਹਾਂ ਦਾ ਪ੍ਰਮੇਸਰ ਦੀ (ਅਤਿ) ਅਤਿਅੰਤ ਹੀ ਪ੍ਰੀਤੀ ਵਿਚ (ਪ੍ਰਿਅ) ਪਿਆਰ ਹੈ। **ਵਾ:** ਜਿੰਨ੍ਹਾਂ ਦੀ (ਪ੍ਰਿਅ) ਪਿਆਰੇ ਪ੍ਰਮੇਸਰ ਵਿਚ (ਅਤਿ) ਅਤਿਅੰਤ ਹੀ ਪ੍ਰੀਤੀ ਹੈ ਅਤੇ ਜੋ (ਸਾਧ) ਸਾਧੂਆਂ ਦੀ (ਰਜ) ਧੂੜ ਵਿਚ (ਰਾਚਹਿ) ਰਚੇ ਰਹਿੰਦੇ ਹਨ।

**ਅਥਵਾ :** ਜਿੰਨ੍ਹਾਂ (ਪ੍ਰਿਅ) ਪਿਆਰੇ (ਸਾਧ) ਸੰਤਾਂ ਦੇ ਅੰਦਰ ਪ੍ਰਮੇਸਰ ਦੀ (ਅਤਿ) ਅਤਿਅੰਤ ਪ੍ਰੀਤੀ ਹੈ। ਜੀਵ ਉਹਨਾਂ ਦੀ (ਰਜ ਰਾਚਹਿ) ਧੂੜ ਵਿਚ ਰਚੇ।

**ਅਥਵਾ :** ਜੋ ਮਨ ਬਾਣੀ ਕਰਕੇ ਪ੍ਰਮੇਸਰ ਦੇ ਗੁਣ ਗਾਉਂਦੇ ਹਨ, ਸਰੀਰ ਕਰਕੇ (ਅਤਿ) ਅਤਿਅੰਤ ਹੀ (ਪ੍ਰਿਅ) ਪਿਆਰੇ ਪ੍ਰਮੇਸਰ ਦੀ ਪ੍ਰੀਤੀ ਵਿਚ ਰਚ ਰਹੇ ਹਨ। ਉਹਨਾਂ ਦੀ (ਰਜ ਰਾਚਹਿ) ਧੂੜ ਵਿਚ ਰਚੇ।

**ਅਥਵਾ :** ਜੋ ਅਕਾਲ ਪੁਰਖ ਦੇ (ਅਤਿ) ਅਤਿਅੰਤ ਹੀ (ਪ੍ਰਿਅ) ਪਿਆਰੇ ਗੁਰੂ ਜੀ ਹਨ। ਜਿੰਨ੍ਹਾਂ (ਸਾਧ) ਸੰਤਾਂ ਨੇ ਉਹਨਾਂ ਵਿਚ ਪ੍ਰੀਤੀ ਕੀਤੀ ਹੈ। ਉਹਨਾਂ ਦੀ ਧੂੜ ਵਿਚ ਰਚੇ।

## ਧੰਧੇ ਕਹਾ ਬਿਆਪਹਿ; ਤਾਹੂ ॥

(ਤਾਹੂ) ਉਹਨਾਂ ਦੇ ਤਾਈਂ ਮਨ ਨੂੰ ਭਾਅ ਜਾਣ ਵਾਲੇ ਦੁਨੀਆਂ ਦੇ, ਮਾਇਆ ਦੇ ਧੰਧੇ (ਕਹਾ) ਕਾਹਨੂੰ (ਬਿਆਪਹਿ) ਵਿਆਪਦੇ ਹਨ, ਲੱਗਦੇ ਹਨ ਭਾਵ ਨਹੀਂ ਲੱਗਦੇ।

## ਜੋ ਏਕ ਛਾਡਿ; ਅਨ ਕਤਹਿ ਨ ਜਾਹੂ ॥

(ਜੋ) ਜਿਹੜੇ (ਏਕ) ਅਕਾਲ ਪੁਰਖ ਨੂੰ (ਛਾਡਿ) ਛੱਡ ਕੇ (ਅਨ) ਹੋਰ ਦੂਜੇ ਪਾਸੇ (ਕਤਹਿ) ਕਿਤੇ (ਨ) ਨਹੀਂ (ਜਾਹੂ) ਜਾਂਦੇ। ਭਾਵ ਜੋ ਅਨੇਕਾਂ ਕੰਮ ਕਰਦੇ ਹੋਏ ਵੀ ਸਦਾ ਨਿਰਲੇਪ ਰਹਿੰਦੇ ਹਨ।

**ਬ੍ਰਹਮ ਗਿਆਨੀ ਕੈ ਨਾਹੀ ਧੰਧਾ ॥** *(ਅੰਗ : ੨੭੩)*

## ਜਾ ਕੈ ਹੀਐ; ਦੀਓ ਪ੍ਰਭ ਨਾਮ ॥

(ਜਾ ਕੈ) ਜਿੰਨ੍ਹਾਂ ਦੇ (ਹੀਐ) ਹਿਰਦੇ ਵਿਚ ਮੇਰੇ (ਪ੍ਰਭ) ਵਾਹਿਗੁਰੂ ਪ੍ਰਮੇਸਰ ਨੇ ਆਪਣਾ ਅੰਮ੍ਰਿਤ ਨਾਮ (ਦੀਓ) ਦੇ ਦਿੱਤਾ ਹੈ।

## ਨਾਨਕ; ਸਾਧਪੂਰਨ ਭਗਵਾਨ ॥੪॥

*('ਸਾਧ-ਪੂਰਨ' ਬੋਲੋ)*

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ (ਸਾਧ) ਸਾਧੂ ਪੂਰਨ (ਭਗਵਾਨ) ਪ੍ਰਮੇਸਰ ਦਾ ਰੂਪ ਹਨ। ਭਾਵ ਉਹਨਾਂ ਨੂੰ ਪੂਰਨ ਪ੍ਰਮੇਸਰ ਪ੍ਰਾਪਤ ਹੋ ਗਿਆ ਹੈ।

## ਸਲੋਕ ॥

## ਅਨਿਕ ਭੇਖ ਅਰੁ ङਿਆਨ ਧਿਆਨ; ਮਨਹਠਿ ਮਿਲਿਅਉ ਨ ਕੋਇ ॥

ਹੇ ਭਾਈ! ਭਾਵੇਂ ਕੋਈ (ਅਨਿਕ) ਅਨੇਕਾਂ *(ਭੇਖ) ਲਿਬਾਸ ਬਣਾ ਲਵੇ (ਅਰੁ) ਅਤੇ (ङਿਆਨ) ਵੇਦਾਂ

* **ਭੇਖ :** ਜਿਹੜਾ ਅਸਲੀ ਨਾ ਹੋਵੇ ਅਤੇ ਨਕਲ ਕਰਕੇ ਬਣਾਇਆ ਹੋਵੇ ਉਹ ਭੇਖ ਹੁੰਦਾ ਹੈ।

www.sikhbookclub.com


ਸ਼ਾਸਤਰਾਂ ਦਾ ਗਿਆਨ ਤੇ (ਧਿਆਨ) ਬਗਲੇ ਦੀ ਨਿਆਈਂ ਧਿਆਨ ਲਾਉਣਾ ਸਿੱਖ ਲਵੇ **ਵਾ:** (ਗਿਆਨ) ਸਾਂਖੀਆਂ ਦੇ ਤੱਤਾਂ ਦਾ ਗਿਆਨ ਤੇ (ਧਿਆਨ) ਪਤੰਜਲੀਆਂ ਦਾ ਚਿਤ ਦੀ ਬਿਰਤੀ ਇਕਾਗਰ ਕਰਨ ਰੂਪ ਧਿਆਨ ਸਿੱਖ ਲਵੇ। ਪਰ ਜਿਨਾਂ ਚਿਰ ਤੱਕ ਕਿਸੇ ਦਾ ਮਨ ਢਲ ਕੇ ਵਾਹਿਗੁਰੂ ਪ੍ਰਮੇਸਰ ਦੇ ਪ੍ਰੇਮ ਵਿਚ ਨਹੀਂ ਜੁੜਿਆ ਉਤਨੇ ਚਿਰ ਤੱਕ (ਕੋਇ) ਕੋਈ ਵੀ (ਮਨਹਠਿ) ਮਨ ਦੇ ਹੱਠ ਕਰਕੇ ਵਾਹਿਗੁਰੂ ਪ੍ਰਮੇਸਰ ਵਿਚ ਨਹੀਂ (ਮਿਲਿਅਉ) ਮਿਲਿਆ ਹੈ।

## ਕਹੁ ਨਾਨਕ ਕਿਰਪਾ ਭਈ; ਭਗਤੁ ਗਿਆਨੀ ਸੋਇ ॥੧॥

ਸਤਿਗੁਰੂ ਸਾਹਿਬ ਜੀ (ਕਹੁ) ਕਹਿੰਦੇ ਹਨ ਕਿ ਜਿੰਨ੍ਹਾਂ ਤੇ ਮੇਰੇ ਵਾਹਿਗੁਰੂ ਦੀ (ਕਿਰਪਾ) ਕਿਰਪਾਲਤਾ (ਭਈ) ਹੋਈ ਹੈ (ਸੋਇ) ਉਹ (ਗਿਆਨੀ) ਗਿਆਨਵਾਨ ਹੋ ਕੇ ਵੀ ਵਾਹਿਗੁਰੂ ਦੀ (ਭਗਤੁ) ਭਗਤੀ ਕਰਦੇ ਹਨ **ਵਾ:** (ਸੋਇ) ਉਹ (ਗਿਆਨੀ) ਗਿਆਨੀ ਭਗਤ ਹੋਏ ਹਨ। ਗੀਤਾ ਵਿਚ ਚਾਰ ਪ੍ਰਕਾਰ ਦੇ ਭਗਤ ਲਿਖੇ ਹਨ: ਅਰਥਾ-ਅਰਥੀ, ਆਰਤ, ਅਨੰਨਿ ਅਤੇ ਗਿਆਨਵਾਨ (ਗਿਆਨੀ)।

੧. **ਅਰਥਾ-ਅਰਥੀ ਭਗਤ :** ਜੋ (ਅਰਥਾ) ਪਦਾਰਥਾਂ ਦਾ (ਅਰਥੀ) ਮੰਗਤਾ ਹੋਵੇ ਉਹ ਅਰਥਾ-ਅਰਥੀ ਭਗਤ ਹੈ। ਜਿਵੇਂ ਸੁਦਾਮੇ ਨੇ ਭਗਵਾਨ ਕ੍ਰਿਸ਼ਨ ਦੇ ਪਾਸੋਂ ਸੋਨੇ ਦੇ ਮੰਦਰ ਬਣਾਉਣ ਵਾਸਤੇ ਜਾਚਨਾ ਕੀਤੀ, ਤਾਂ ਕ੍ਰਿਸ਼ਨ ਜੀ ਨੇ ਸੁਦਾਮਾਪੁਰੀ ਵਿਚ ਸੋਨੇ ਦੇ ਮੰਦਰ ਬਣਾ ਦਿੱਤੇ ਸਨ।

**ਚਾਰਿ ਪਦਾਰਥ ਸਕੁਚਿ ਪਠਾਏ ॥** *(ਵਾਰ ੧੦ ਪਉੜੀ ੯)*

੨. **ਆਰਤ ਭਗਤ :** ਜੋ (ਆਰਤ) ਦੁਖੀ ਹੋ ਕੇ ਪ੍ਰਮੇਸਰ ਦੀ ਭਗਤੀ ਕਰਦੇ ਹਨ ਉਹ ਆਰਤ ਭਗਤ ਹੁੰਦੇ ਹਨ। ਜਿਵੇਂ ਧ੍ਰੂ ਨੂੰ ਮਤਰੇਈ ਮਾਂ ਨੇ ਚੰਡਿਆ ਸੀ ਤਾਂ ਉਸਨੇ ਪ੍ਰਮੇਸਰ ਦੀ ਭਗਤੀ ਕੀਤੀ ਸੀ।

**ਕਿਸੁ ਉਦਮ ਤੇ ਰਾਜੁ ਮਿਲੇ ਸਤ੍ਰੂ ਤੇ ਸਭ ਹੋਵਨਿ ਮੀਤਾ ॥** *(ਵਾਰ ੧੦ ਪਉੜੀ ੧)*

੩. **ਅਨੰਨਿ ਭਗਤ :** ਜਿਵੇਂ ਪਤੀਬਰਤਾ ਇਸਤਰੀ ਆਪਣੇ ਪਤੀ ਤੋਂ ਬਿਨਾਂ ਵੱਡਿਆਂ ਨੂੰ ਪਿਤਾ, ਛੋਟਿਆਂ ਨੂੰ ਪੁੱਤਰ, ਬਰਾਬਰ ਦਿਆਂ ਨੂੰ ਭਰਾ ਸਮਝਦੀ ਹੈ ਅਤੇ ਆਪਣੇ ਪਤੀ ਨੂੰ ਇਕ ਪ੍ਰਮੇਸਰ ਰੂਪ ਕਰਕੇ ਮੰਨਦੀ ਹੈ। ਇਸੇ ਪ੍ਰਕਾਰ ਜਿਹੜੇ ਭਗਤ ਇਕ ਵਾਹਿਗੁਰੂ ਪ੍ਰਮੇਸਰ ਤੋਂ ਬਿਨਾਂ ਹੋਰ ਕਿਸੇ ਦੀ ਉਪਾਸ਼ਨਾ ਦੀ ਜਾਂ ਹੋਰ ਕਿਸੇ ਚੀਜ ਦੀ ਇੱਛਾ ਨਹੀਂ ਰੱਖਦੇ, ਉਹ ਅਨੰਨਿ ਭਗਤ ਹੁੰਦੇ ਹਨ। ਭਗਤ ਨਾਮਦੇਵ ਜੀ ਅਤੇ ਭਗਤ ਕਬੀਰ ਸਾਹਿਬ ਪ੍ਰਮੇਸਰ ਦੇ ਅਨੰਨਿ ਭਗਤ ਹੋਏ ਹਨ।

**ਹਉ ਤਉ ਏਕੁ ਰਮਈਆ ਲੈਹਉ ॥ ਆਨ ਦੇਵ ਬਦਲਾਵ ਨਿ ਦੈਹਉ ॥** *(ਅੰਗ : ੮੭੪)*

**ਪਾਂਇ ਗਹੇ ਜਬ ਤੇ ਤੁਮਰੇ ਤਬ ਤੇ ਕੋਊ ਆਂਖ ਤਰੇ ਨਹੀ ਆਨਯੋ ॥**

**ਰਾਮ ਰਹੀਮ ਪੁਰਾਨ ਕੁਰਾਨ ਅਨੇਕ ਕਹੈਂ ਮਤ ਏਕ ਨ ਮਾਨਯੋ ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

ਐਸੇ ਭਗਤ ਪ੍ਰਮੇਸਰ ਦਾ ਰੂਪ ਹੁੰਦੇ ਹਨ। ਜੈਸਾ ਕਿ,

**ਦਾਸ ਅਨਿੰਨ ਮੇਰੋ ਨਿਜ ਰੂਪ ॥**

**ਦਰਸਨ ਨਿਮਖ ਤਾਪ ਤ੍ਰਈ ਮੋਚਨ ਪਰਸਤ ਮੁਕਤਿ ਕਰਤ ਗ੍ਰਿਹ ਕੂਪ ॥** *(ਅੰਗ : ੧੨੫੨)*

੪. **ਗਿਆਨੀ ਭਗਤ :** ਜੋ ਗਿਆਨਵਾਨ ਹੋ ਕੇ ਵੀ ਭਗਤੀ ਕਰਦੇ ਹਨ, ਉਹ ਗਿਆਨੀ ਭਗਤ ਹਨ।

## ਸਾਖੀ—ਭਾਈ ਬੁੱਢਾ ਸਾਹਿਬ ਜੀ ਦੀ

ਜਿਸ ਵਕਤ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਭਾਈ ਬੁੱਢਾ ਸਾਹਿਬ ਜੀ ਨੂੰ ਬ੍ਰਹਮ ਗਿਆਨ ਬਖਸ਼ਿਆ ਤਾਂ ਆਪ ਨੇ ਕਿਹਾ ਕਿ ਤੁਸੀਂ ਪਿਛਲੀ ਰਾਤ ਉੱਠ ਕੇ ਇਸ਼ਨਾਨ ਕਰਕੇ ਸਿਮਰਨ ਕਰਿਆ ਕਰੋ ਅਤੇ

www.sikhbookclub.com



ਆਪਣਾ ਸਾਰਾ ਸਮਾਂ ਸੰਗਤ ਵਿਚ ਬੈਠ ਕੇ ਬਤੀਤ ਕਰੋ। ਇਹ ਸੁਣ ਕੇ ਭਾਈ ਬੁੱਢਾ ਸਾਹਿਬ ਜੀ ਕਹਿਣ ਲੱਗੇ ਕਿ ਮਹਾਰਾਜ! ਕੀ ਅਜੇ ਵੀ ਭਜਨ ਕਰਨ ਦੀ ਲੋੜ ਹੈ, ਹੁਣ ਤਾਂ ਤੁਸੀਂ ਮੇਰੀ ਬਿਰਤੀ ਐਨੀ ਉੱਚੀ ਪਹੁੰਚਾ ਦਿੱਤੀ ਹੈ ਕਿ ਮੈਨੂੰ ਭਜਨ ਕਰਨ ਦੀ ਕੋਈ ਲੋੜ ਹੀ ਨਹੀਂ ਰਹੀ। ਤਾਂ ਸਤਿਗੁਰੂ ਸਾਹਿਬ ਜੀ ਕਹਿਣ ਲੱਗੇ, "ਭਾਈ ਬੁੱਢਾ ਸਾਹਿਬ, ਇਹ ਠੀਕ ਨਹੀਂ ਹੈ ਕਿ ਤੁਹਾਨੂੰ ਹੁਣ ਮਿਹਨਤ ਕਰਨ ਦੀ ਕੋਈ ਲੋੜ ਨਹੀਂ ਹੈ, ਤੁਸੀਂ ਸਾਡੀ ਨਿਗ੍ਹਾ ਨਾਲ ਹੀ ਉੱਚੇ ਹੋ ਚੁੱਕੇ ਹੋ। ਪਰ ਇਹ ਦੱਸੋ ਜਿਸ ਦੀ ਕਿਰਪਾ ਦ੍ਰਿਸ਼ਟੀ ਕਰਕੇ ਐਨੇ ਉੱਚੇ ਹੋਏ ਹੋ, ਕੀ ਉਹਨਾਂ ਦੀ ਆਗਿਆ ਨਹੀਂ ਮੰਨਣੀ।" ਭਾਈ ਬੁੱਢਾ ਸਾਹਿਬ ਜੀ ਕਹਿਣ ਲੱਗੇ ਕਿ ਸਤ ਬਚਨ, ਮਹਾਰਾਜ। ਸਤਿਗੁਰੂ ਜੀ ਕਹਿਣ ਲੱਗੇ ਕਿ ਜਦੋਂ ਤੁਸੀਂ ਪਿਛਲੀ ਰਾਤ ਉੱਠੋਗੇ ਤਾਂ ਇਹ ਵੇਖ ਕੇ ਹੋਰਨਾਂ ਲੋਕਾਂ ਨੂੰ ਵੀ ਚਾਅ ਹੋਵੇਗਾ। ਚਾਅ ਪੈਦਾ ਹੋਣ ਤੋਂ ਉਹ ਵੀ ਆਲਸ ਛੱਡ ਕੇ ਭਜਨ ਕਰਨਗੇ। ਇਉਂ ਸਾਰੇ ਤੁਹਾਡੀ ਰੀਸ ਕਰਕੇ ਉੱਚੇ ਜੀਵਨ ਵਾਲੇ ਗੁਰਮੁਖ ਬਣ ਜਾਣਗੇ। ਤੁਸੀਂ ਤਾਂ ਨਿਰਲੇਪ ਹੋ, ਭਾਵੇਂ ਕੁਝ ਵੀ ਨਾ ਕਰੋ। ਪਰ ਤੁਹਾਡੀ ਸੰਗਤ ਕਰਕੇ ਜਿਹੜਾ ਹੋਰਨਾਂ ਲੋਕਾਂ ਨੂੰ ਘਾਟਾ ਪੈਣਾ ਸੀ, ਉਹ ਘਾਟਾ ਨਹੀਂ ਪਵੇਗਾ। ਤੁਹਾਡੀ ਸੰਗਤ ਕਰਕੇ ਦੁਨੀਆਂ ਨੂੰ ਲਾਭ ਹੋਵੇਗਾ। ਇਸ ਕਰਕੇ ਗਿਆਨਵਾਨ ਹੋ ਕੇ ਭਗਤੀ ਕਰਨੀ ਯੋਗ ਹੈ। ਇਸ ਪ੍ਰਕਾਰ ਸਤਿਗੁਰੂ ਸਾਹਿਬ ਜੀ ਨੇ ਭਾਈ ਬੁੱਢਾ ਸਾਹਿਬ ਜੀ ਨੂੰ ਉਪਦੇਸ਼ ਦਿੱਤਾ ਸੀ।

## ਸਾਖੀ—ਭਾਈ ਦਾਨ ਸਿੰਘ ਦੀ

ਜਦੋਂ ਕਲਗੀਧਰ ਪਾਤਸ਼ਾਹ ਜੀ ਨੇ ਭਾਈ ਦਾਨ ਸਿੰਘ ਨੂੰ 'ਭਾਈ ਦਾਨ ਸਿੰਘ ਵਾਲੇ ਗੁਰੂ ਸਰ' ਵਿਚ ਅੰਮ੍ਰਿਤ ਛਕਾਇਆ ਤਾਂ ਆਪ ਨੇ ਭਾਈ ਦਾਨ ਸਿੰਘ ਦੀ ਐਸੀ ਬਿਰਤੀ ਜੋੜ ਦਿੱਤੀ ਕਿ ਇਸ ਨੂੰ ਆਪਣੇ ਸਰੀਰ ਦਾ ਹੀ ਚੇਤਾ ਭੁੱਲ ਗਿਆ। ਸਤਿਗੁਰੂ ਸਾਹਿਬ ਜੀ ਕਹਿਣ ਲੱਗੇ ਕਿ ਹੇ ਦਾਨ ਸਿੰਘ! ਹੁਣ ਤੂੰ ਅੰਮ੍ਰਿਤ ਦੀ ਰਹਿਤ ਰੱਖਣੀ ਹੈ। ਦਾਨ ਸਿੰਘ ਕਹਿਣ ਲੱਗਾ ਕਿ ਮਹਾਰਾਜ! ਹੁਣ ਅੰਮ੍ਰਿਤ ਦੀ ਰਹਿਤ ਰੱਖਣ ਦੀ ਕੀ ਲੋੜ ਹੈ।

**ਏਕ ਬੂੰਦ ਗੁਰਿ ਅੰਮ੍ਰਿਤੁ ਦੀਨੋ ਤਾ ਅਟਲੁ ਅਮਰੁ ਨ ਮੁਆ ॥** *(ਅੰਗ : ੬੧੨)*

ਮਹਾਰਾਜ! ਮੈਂ ਤਾਂ ਅਮਰ ਹੋ ਗਿਆ ਹਾਂ, ਹੁਣ ਮੈਨੂੰ ਹੋਰ ਕੋਈ ਲੋੜ ਨਹੀਂ ਰਹੀ। ਮਹਾਰਾਜ ਕਹਿਣ ਲੱਗੇ ਕਿ ਇਹ ਅਕਾਲ ਪੁਰਖ ਦੀ ਆਗਿਆ ਹੈ। ਵੇਖ, ਅਸੀਂ ਸਾਰੀ ਤਾਕਤ ਦਾ ਸਮੁੰਦਰ ਬੰਨ੍ਹੀ ਬੈਠੇ ਹਾਂ ਪਰ ਫਿਰ ਵੀ ਅਸੀਂ ਪੰਜ ਕਕਾਰ ਧਾਰਨ ਕੀਤੇ ਹੋਏ ਹਨ, ਇਸ ਲਈ ਤੈਨੂੰ ਇਹ ਰਹਿਤ ਰੱਖਣੀ ਪਵੇਗੀ। ਅਸੀਂ ਇਹ ਬ੍ਰਹਮ ਗਿਆਨੀਆਂ ਦਾ ਪੰਥ ਬਣਾਇਆ ਹੈ। ਸੁਣ ਕੇ ਦਾਨ ਸਿੰਘ ਦਾ ਸੀਸ ਝੁਕ ਗਿਆ। ਕਹਿਣ ਲੱਗਾ, "ਸੱਤ ਬਚਨ, ਮਹਾਰਾਜ।" ਇਸ ਪ੍ਰਕਾਰ ਇਹ ਭਗਤ ਗਿਆਨੀ ਦੀ ਅਵਸਥਾ ਹੈ।

## ਪਉੜੀ ॥

## ਙੰਙਾ; ਙਿਆਨੁ ਨਹੀ ਮੁਖ ਬਾਤਉ ॥

'ਙੰਙੇ' ਅੱਖਰ ਦੁਆਰਾ ਹਜ਼ੂਰ ਫੁਰਮਾਉਂਦੇ ਹਨ ਕਿ ਹੇ ਭਾਈ! (ਮੁਖ ਬਾਤਉ) ਮੂੰਹ ਦੀਆਂ ਗੱਲਾਂ ਕਰਨ ਨਾਲ (ਙਿਆਨੁ) ਬ੍ਰਹਮ ਗਿਆਨ ਦੀ ਪ੍ਰਾਪਤੀ ਨਹੀਂ ਹੁੰਦੀ।

## ਅਨਿਕ ਜੁਗਤਿ; ਸਾਸਤ੍ਰ ਕਰਿ ਭਾਤਉ ॥

ਭਾਵੇਂ ਕੋਈ (ਸਾਸਤ੍ਰ) ਸ਼ਾਸਤਰਾਂ ਦੀਆਂ (ਅਨਿਕ) ਅਨੇਕਾਂ (ਜੁਗਤਿ) ਜੁਗਤੀਆਂ (ਕਰਿ) ਕਰਕੇ (ਭਾਤ+ਉ) (ਭਾਤ) ਤਰ੍ਹਾਂ-ਤਰ੍ਹਾਂ ਦੀਆਂ (ਉ) ਉਦਾਹਰਣਾ, ਦ੍ਰਿਸ਼ਟਾਂਤਾ ਨੂੰ ਸਿੱਖਣਾ ਕਰੇ ਕਿ ਨਿਆਇਕ ਵਾਲੇ ਇਉਂ ਕਹਿੰਦੇ ਹਨ, ਸਾਂਖ ਇਉਂ ਕਹਿੰਦਾ ਹੈ, ਵੇਦਾਂਤ ਇਸ ਗੱਲ ਨੂੰ ਕਥਨ ਕਰਦਾ ਹੈ।

## ਙਿਆਨੀ ਸੋਇ; ਜਾ ਕੈ ਦ੍ਰਿੜ ਸੋਊ ॥

(ਜਾ ਕੈ) ਜਿਸ ਦੇ ਹਿਰਦੇ ਅੰਦਰ ਪ੍ਰੋਖ ਹੋ ਕੇ ਪਾਲਣਾ ਕਰਨ ਵਾਲਾ ਅਤੇ ਵੇਦਾਂ-ਸ਼ਾਸਤਰਾਂ ਕਰਕੇ

www.sikhbookclub.com


ਪ੍ਰਤੀਪਾਦ ਰੂਪ (ਸੋਊ) ਉਹ ਪ੍ਰਮੇਸਰ (ਦ੍ਰਿੜ) ਪੱਕਾ ਵੱਸ ਗਿਆ ਹੈ **ਵਾ:** ਦ੍ਰਿੜ ਹੋ ਕੇ ਪ੍ਰਗਟ ਹੋ ਗਿਆ ਹੈ। **ਵਾ:** ਜਿਸ ਦੇ ਹਿਰਦੇ ਅੰਦਰ ਪ੍ਰਮੇਸਰ ਦੀ ਦ੍ਰਿੜਤਾ ਹੈ (ਸੋਇ) ਉਹ (ਗਿਆਨੀ) ਗਿਆਨੀ ਭਾਵ ਗਿਆਨਵਾਨ ਹੈ।

## ਕਹਤ ਸੁਨਤ; ਕਛੁ ਜੋਗੁ ਨ ਹੋਊ ॥

ਫਿਰ ਜੋ (ਕਹਤ) ਆਪ ਕਹਿ ਲਿਆ ਕਿ ਮੈਂ ਹੁਣ ਬ੍ਰਹਮ ਗਿਆਨੀ ਹਾਂ, ਪੂਰਨ ਹਾਂ। ਮੇਰੇ ਤੇ ਬ੍ਰਹਮ ਵਿਚ ਕੋਈ ਫਰਕ ਨਹੀਂ ਹੈ ਅਤੇ (ਸੁਨਤ) ਚੇਲਿਆਂ ਤੋਂ ਸੁਣ ਲਿਆ ਕਿ ਮਹਾਰਾਜ ! ਹੁਣ ਤੁਸੀਂ ਪ੍ਰਮੇਸਰ ਰੂਪ ਹੋ ਕਿਉਂਕਿ ਤੁਸੀਂ ਰਾਤ ਨੂੰ ਆਪਣੇ ਸਾਰੇ ਅੰਗ ਵੱਖ ਕਰ ਲੈਂਦੇ ਹੋ ਅਤੇ ਸਵੇਰੇ ਫਿਰ ਜੋੜ ਲੈਂਦੇ ਹੋ। ਇਉਂ ਕਹਿਣ ਤੇ ਸੁਣਨ ਨਾਲ ਕੋਈ (ਕਛੁ) ਕੁਝ ਭਾਵ ਥੋੜਾ ਮਾਤਰ ਵੀ ਇਸ ਪਦਵੀ ਦੇ (ਜੋਗੁ) ਲਾਇਕ ਨਹੀਂ (ਹੋਊ) ਹੋ ਸਕਦਾ।

**ਅਥਵਾ :** ਇਉਂ (ਕਹਤ ਸੁਨਤ) ਕਹਿਣ ਤੇ ਸੁਣਨ ਨਾਲ (ਕਛੁ) ਕੁਝ ਵੀ ਪ੍ਰਮੇਸਰ ਵਿਚ (ਜੋਗੁ) ਜੁੜਨਾ ਨਹੀਂ (ਹੋਊ) ਹੋ ਸਕਦਾ।

**ਅਥਵਾ :** ਇਉਂ ਕਹਿਣ ਤੇ ਸੁਣਨ ਨਾਲ (ਕਛੁ) ਕੁਝ ਵੀ ਜੀਵ-ਈਸ਼ ਦੀ ਏਕਤਾ ਦਾ (ਜੋਗੁ) ਜੋੜ ਨਹੀਂ (ਹੋਊ) ਹੋ ਸਕਦਾ।

## ਗਿਆਨੀ; ਰਹਤ ਆਗਿਆਦ੍ਰਿੜੁ ਜਾ ਕੈ ॥

*('ਆਗਿਆਦ੍ਰਿੜੁ' ਬੋਲੋ)*

(ਜਾ ਕੈ) ਜਿਸ ਦੇ ਅੰਦਰ ਸਤਿਗੁਰੂ ਸਾਹਿਬ ਜੀ ਦੀ ਦੱਸੀ ਹੋਈ ਰਹਿਤ ਅਤੇ ਆਗਿਆ "ਗੁਰਮੁਖਿ ਨਾਮੁ ਦਾਨੁ ਇਸਨਾਨੁ ॥" (ਦ੍ਰਿੜੁ) ਪੱਕੀ ਹੈ **ਵਾ:** ਜੋ ਜਗਿਆਸਾ ਅਵਸਥਾ ਵਿਚ ਪਕਾਈ ਹੋਈ (ਰਹਤ) ਰਹਿਣੀ ਵਿਚ (ਦ੍ਰਿੜੁ) ਪੱਕਾ ਰਹਿੰਦਾ ਹੈ ਕਦੇ ਭੁਲਾਉਂਦਾ ਨਹੀਂ, ਉਹ ਗਿਆਨੀ ਹੈ।

**ਅਥਵਾ :** (ਜਾ ਕੈ) ਜਿਸ ਦੇ ਅੰਦਰ ਪ੍ਰਮੇਸਰ ਦੀ ਆਗਿਆ ਦੀ ਰਹਿਤ (ਦ੍ਰਿੜੁ) ਪੱਕੀ ਹੈ ਭਾਵ ਜੋ ਪ੍ਰਮੇਸਰ ਦੀ ਆਗਿਆ ਨੂੰ ਸਤ ਕਰਕੇ ਮੰਨਦਾ ਹੈ, ਭਾਣਾ ਮੰਨਦਾ ਹੈ, ਉਹ ਗਿਆਨੀ ਹੈ।

## ਉਸਨ ਸੀਤ; ਸਮਸਰਿ ਸਭ ਤਾ ਕੈ ॥

(ਤਾ ਕੈ) ਉਹਨਾਂ ਦੇ ਤਾਈਂ (ਉਸਨ) ਗਰਮੀ ਤੇ (ਸੀਤ) ਠੰਡ **ਵਾ:** (ਉਸਨ) ਦੁੱਖ ਤੇ (ਸੀਤ) ਸੁੱਖ ਸਭ (ਸਮਸਰਿ) ਇਕੋ-ਜਿਹੇ ਪ੍ਰਤੀਤ ਹੁੰਦੇ ਹਨ।

**ਅਥਵਾ :** (ਤਾ ਕੈ) ਉਹਨਾਂ ਦੇ ਨਾਲ ਜੇ ਕੋਈ (ਉਸਨ) ਤੱਤਾ ਬੋਲੇ ਤਾਂ ਵੈਰ ਨਹੀਂ ਕਰਦੇ, ਸਰਾਪ ਨਹੀਂ ਦਿੰਦੇ ਅਤੇ ਜੇ ਕੋਈ (ਸੀਤ) ਠੰਡਾ ਭਾਵ ਮਿੱਠਾ ਬੋਲੇ, ਪੈਰੀਂ ਆ ਪਵੇ ਤਾਂ ਮੋਹ ਨਹੀਂ ਕਰਦੇ। ਇਉਂ ਉਹ (ਸਭ) ਸਾਰਿਆਂ ਵਿਚ (ਸਮਸਰਿ) ਇਕੋ-ਜਿਹੀ ਬਿਰਤੀ ਰੱਖਦੇ ਹਨ। ਇਸ ਨੂੰ ਤਤਿਖਸ਼ਾ ਵੀ ਕਹਿੰਦੇ ਹਨ।

**ਆਗਿਆ ਮਹਿ ਭੂਖ ਸੋਈ ਕਰਿ ਸੂਖਾ ਸੋਗ ਹਰਖ ਨਹੀ ਜਾਨਿਓ ॥** *(ਅੰਗ : ੧੦੦੦)*

## ਗਿਆਨੀ; ਤਤੁ ਗੁਰਮੁਖਿ ਬੀਚਾਰੀ ॥

ਜਿਨ੍ਹਾਂ ਗੁਰਮੁਖਾਂ ਨੇ ਹਿਰਦੇ ਵਿਚ (ਤਤੁ) ਸਿਧਾਂਤ ਦੀ (ਬੀਚਾਰੀ) ਵਿਚਾਰ ਕੀਤੀ ਹੈ, ਉਹ ਗਿਆਨੀ ਹਨ।

**ਅਥਵਾ :** ਜੋ ਗੁਰਮੁਖਿ ਤਤੁ ਸਰੂਪ ਦੀ ਵਿਚਾਰ ਕਰਦਾ ਹੈ। ਉਹ ਗਿਆਨੀ ਹੈ।

**ਅਥਵਾ :** ਜਿਨ੍ਹਾਂ ਨੂੰ (ਗੁਰਮੁਖਿ) ਮੁਖੀ ਗੁਰਾਂ ਦੁਆਰਾ (ਤਤੁ) ਸਿਧਾਂਤ ਦੀ **ਵਾ:** (ਤਤੁ) ਸਰੂਪ ਦੀ ਵਿਚਾਰ ਪ੍ਰਾਪਤ ਹੋਈ ਹੈ, ਉਹ ਗਿਆਨੀ ਹੈ।

**ਅਥਵਾ :** ਜੋ ਗੁਰਮੁਖਿ ਹਿਰਨਗਰਭ, ਵੈਰਾਟ, ਅੱਬਿਆਕ੍ਰਿਤ ਤੋਂ ਪਰਾ ਰੂਪ ਸਰੂਪ ਦੀ ਵਿਚਾਰ ਕਰਦੇ ਰਹਿੰਦੇ ਹਨ। ਉਹ ਗਿਆਨੀ ਬਣੇ ਹਨ।

## ਨਾਨਕ; ਜਾ ਕਉ ਕਿਰਪਾ ਧਾਰੀ ॥੫॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਜਾ ਕਉ) ਜਿੰਨ੍ਹਾਂ ਉੱਤੇ ਮੇਰੇ ਵਾਹਿਗੁਰੂ ਨੇ ਕਿਰਪਾ ਦ੍ਰਿਸ਼ਟੀ (ਧਾਰੀ) ਧਾਰਨ ਕੀਤੀ ਹੈ, ਉਹ ਤੱਤ ਦੀ ਵਿਚਾਰ ਕਰਨ ਵਾਲੇ ਐਸੇ ਬ੍ਰਹਮ ਗਿਆਨੀ ਬਣੇ ਹਨ।

## ਸਲੋਕੁ ॥
## ਆਵਨ ਆਏ ਸ੍ਰਿਸਟਿ ਮਹਿ; ਬਿਨੁ ਬੂਝੇ ਪਸੁ ਢੋਰ ॥

ਜੋ ਮਨੁੱਖ ਅਕਾਲ ਪੁਰਖ ਵਾਹਿਗੁਰੂ ਦਾ ਸਰੂਪ (ਬੂਝੇ) ਬੁੱਝੇ ਤੋਂ (ਬਿਨੁ) ਬਗੈਰ ਹਨ, ਉਹ (ਸ੍ਰਿਸਟਿ) ਸੰਸਾਰ (ਮਹਿ) ਵਿਚ (ਆਵਨ) ਆਉਣ ਮਾਤਰ ਹੀ ਆਏ ਹਨ। **ਵਾ:** ਉਹ (ਸ੍ਰਿਸਟਿ) ਸੰਸਾਰ (ਮਹਿ) ਵਿਚ (ਆਵ) ਆਏ ਤਾਂ ਜਰੂਰ ਹਨ ਪ੍ਰੰਤੂ (ਨ ਆਏ) ਨਾ ਆਇਆ ਵਤ ਹਨ **ਵਾ:** (ਆਵ ਨ ਆਇ) ਉਹਨਾਂ ਦੇ ਚਿਹਰੇ 'ਤੇ (ਆਵ) ਆਭਾ ਭਾਵ ਸ਼ੋਭਾ (ਨ) ਨਹੀਂ (ਆਏ) ਆਉਂਦੀ। ਉਹ ਤਾਂ (ਪਸੁ) ਕੋਤਲ ਪਸ਼ੂ ਘੋੜੇ ਆਦਿਕਾਂ ਦਾ ਘਾਹ ਢੋਹਣ ਵਾਲੇ (ਢੋਰ) ਗਧੇ, ਖੱਚਰਾਂ ਆਦਿਕਾਂ ਦੀ ਨਿਆਈਂ ਹਨ।

**ਨੋਟ :** ਜੋ ਘੋੜੇ ਆਦਿਕ ਕੋਤਲ ਪਸ਼ੂਆਂ ਦਾ ਚਾਰਾ ਢੋਣ ਵਾਲੇ ਗਧਾ ਆਦਿਕ ਪਸ਼ੂ ਹਨ, ਉਹਨਾਂ ਨੂੰ ਢੋਰ ਕਹਿੰਦੇ ਹਨ।

**ਅਥਵਾ :** 'ਆਵਨ' ਨਾਮ ਪੁਰਖ ਦਾ ਹੈ। ਉਹ (ਆਵਨ) ਪੁਰਖ (ਸ੍ਰਿਸਟਿ) ਸ੍ਰਿਸ਼ਟੀ (ਮਹਿ) ਵਿਚ ਤਾਂ ਆਏ ਹਨ ਪਰ ਜੀਵ-ਈਸ਼ ਦੀ ਏਕਤਾ ਨੂੰ (ਬੂਝੇ) ਬੁੱਝੇ ਤੋਂ (ਬਿਨੁ) ਬਗੈਰ (ਪਸੁ) ਪਸ਼ੂਆਂ ਵਿਚੋਂ ਵੀ (ਢੋਰ) ਮਰੇ ਹੋਏ ਪਸ਼ੂਆਂ ਦੀ ਨਿਆਈਂ ਹਨ। **ਵਾ:** (ਪਸੁ ਢੋਰ) ਮੁਰਦੇ ਪਸ਼ੂਆਂ ਨੂੰ ਢੋਣ ਵਾਲੇ ਚੰਡਾਲ ਆਦਿਕਾਂ ਦੀ ਨਿਆਈਂ ਹਨ।

## ਨਾਨਕ, ਗੁਰਮੁਖਿ ਸੋ ਬੁਝੈ; ਜਾ ਕੈ ਭਾਗ ਮਥੋਰ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਸੋ) ਉਹ ਗੁਰਮੁਖ ਪ੍ਰਮੇਸਰ ਨੂੰ (ਬੁਝੈ) ਬੁਝਦੇ ਹਨ, ਸਮਝਦੇ ਹਨ। (ਜਾ ਕੈ) ਜਿੰਨ੍ਹਾਂ ਦੇ ਸੱਚੇ ਪਾਤਸ਼ਾਹ ਜੀ ਨੇ (ਮਥ+ਉਰ) ਹਿਰਦੇ ਰੂਪ ਮੱਥੇ 'ਤੇ ਭਾਵ ਅੰਤਹਕਰਣ ਦੇ ਅੰਦਰ ਚੰਗੇ ਭਾਗ ਲਿਖੇ ਹੋਏ ਹਨ।

## ਪਉੜੀ ॥
## ਯਾ ਜੁਗ ਮਹਿ; ਏਕਹਿ ਕਉ ਆਇਆ ॥

ਹੇ ਭਾਈ! (ਯਾ) ਇਸ (ਜੁਗ) ਸੰਸਾਰ (ਮਹਿ) ਵਿਚ **ਵਾ:** (ਜੁਗ ਮਹਿ) ਕਲਜੁਗ ਆਦਿਕਾਂ ਵਿਚ ਇਹ ਜੀਵ (ਏਕਹਿ) ਇਕ ਅਕਾਲ ਪੁਰਖ ਵਾਹਿਗੁਰੂ (ਕਉ) ਨੂੰ ਪ੍ਰਾਪਤ ਕਰਨ ਵਾਸਤੇ ਆਇਆ ਹੈ।

## ਜਨਮਤ; ਮੋਹਿਓ ਮੋਹਨੀ ਮਾਇਆ ॥

ਪਰ (ਜਨਮਤ) ਜੰਮਦਿਆਂ ਹੀ (ਮੋਹਨੀ) ਮੋਹ ਲੈਣ ਵਾਲੀ ਮਾਇਆ ਨੇ ਇਸ ਨੂੰ (ਮੋਹਿਓ) ਮੋਹ ਲਿਆ। ਇਹ ਜੀਵ ਮਾਤਾ ਦੇ ਗਰਭ ਵਿਚ ਇਕਰਾਰ ਕਰਕੇ ਆਇਆ ਸੀ ਕਿ ਹੇ ਪ੍ਰਮੇਸਰ! ਮੈਨੂੰ ਇਸ ਤੰਗ ਕੋਠੜੀ ਵਿਚੋਂ ਬਾਹਰ ਕੱਢ ਲੈ। ਮੈਂ ਤੇਰਾ ਸਵਾਸ-ਸਵਾਸ ਸਿਮਰਨ ਕਰਾਂਗਾ, ਧਰਮ ਦੀ ਕਿਰਤ ਕਰਕੇ ਦਸਵਾਂ ਹਿੱਸਾ ਤੇਰੇ ਨਮਿਤ ਦਿਆਂਗਾ। ਪਰ ਜੰਮਦੇ ਸਾਰ ਮਾਇਆ ਦੇ ਮੋਹ ਕਰਕੇ ਇਸ ਨੂੰ ਉਹ ਇਕਰਾਰ ਭੁੱਲ ਗਿਆ।

**ਜੈਸੀ ਅਗਨਿ ਉਦਰ ਮਹਿ ਤੈਸੀ ਬਾਹਰਿ ਮਾਇਆ ॥...**

**ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ ॥**

**ਏਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ ॥** (ਅੰਗ : ੯੨੧)

www.sikhbookclub.com


ਪਹਿਲੈ ਪਿਆਰਿ ਲਗਾ ਥਣ ਦੁਧਿ ॥ ਦੂਜੈ ਮਾਇ ਬਾਪ ਕੀ ਸੁਧਿ ॥
ਤੀਜੈ ਭਯਾ ਭਾਭੀ ਬੇਬ ॥ ਚਉਥੈ ਪਿਆਰਿ ਉਪੰਨੀ ਖੇਡ ॥... (ਅੰਗ : ੧੩੭)

ਐਸੀ ਹਾਲਤ ਹੋ ਜਾਂਦੀ ਹੈ।

## ਗਰਭ ਕੁੰਟ ਮਹਿ; ਉਰਧ ਤਪ ਕਰਤੇ ॥

ਜਦੋਂ ਇਹ ਜੀਵ ਮਾਤਾ ਦੇ ਗਰਭ (ਕੁੰਟ) ਕੁੰਡ (ਮਹਿ) ਵਿਚ ਸਨ ਤਾਂ ਉਥੇ ਇਹ (ਉਰਧ) ਪੁੱਠੇ ਲਮਕ ਕੇ (ਉਰਧ) ਊਰਧ ਰੂਪ ਪ੍ਰਮੇਸਰ ਨੂੰ ਚੇਤੇ ਕਰਨ ਰੂਪ (ਤਪ) ਤਪੱਸਿਆ (ਕਰਤੇ) ਕਰਦੇ ਸਨ।

ਮੁਖੁ ਤਲੈ ਪੈਰ ਉਪਰੇ ਵਸੰਦੋ ਕੁਹਥੜੈ ਥਾਇ ॥ (ਅੰਗ : ੭੦੬)

## ਸਾਸਿ ਸਾਸਿ; ਸਿਮਰਤ ਪ੍ਰਭੁ ਰਹਤੇ ॥

ਅਤੇ ਭੈ ਕਰਕੇ ਸਵਾਸ-ਸਵਾਸ (ਪ੍ਰਭੁ) ਵਾਹਿਗੁਰੂ ਨੂੰ (ਸਿਮਰਤ) ਸਿਮਰਦੇ (ਰਹਤੇ) ਰਹਿੰਦੇ ਸਨ। ਭਾਵ ਕਦੇ ਵੀ ਵਾਹਿਗੁਰੂ ਨੂੰ ਭੁਲਾਉਂਦੇ ਨਹੀਂ ਸਨ, ਹਰ ਵਕਤ ਉਸ ਵਿਚ ਜੁੜੇ ਰਹਿੰਦੇ ਸਨ।

**ਨੋਟ :** ਛੇ ਮਹੀਨਿਆਂ ਤੱਕ ਮਾਤਾ ਦੇ ਗਰਭ ਵਿਚ ਬੱਚੇ ਦੇ ਸਾਰੇ ਅੰਗ ਬਣ ਜਾਂਦੇ ਹਨ। ਉਸ ਵਕਤ ਉਸ ਨੂੰ ਆਪਣੇ ਪਿਛਲੇ ਸੌ ਜਨਮਾਂ ਵਿਚ ਕੀਤੇ ਹੋਏ ਕਰਮਾਂ ਦਾ ਗਿਆਨ ਹੁੰਦਾ ਹੈ।

## ਉਰਝਿ ਪਰੇ; ਜੋ ਛੋਡਿ ਛਡਾਨਾ ॥

ਹੇ ਜੀਵ ! (ਜੋ) ਜਿਹੜੇ ਸੰਬੰਧੀਆਂ ਤੇ ਪਦਾਰਥਾਂ ਨੂੰ ਤੂੰ ਪਿੱਛੇ (ਛੋਡਿ) ਛੱਡ ਆਇਆ ਹੈ, ਹੁਣ (ਛਡਾਨਾ) ਛੱਡ ਜਾਣੇ ਹਨ, ਉਹਨਾਂ ਵਿਚ ਤੂੰ (ਉਰਝਿ) ਉਲਝਿਆ (ਪਰੇ) ਪਿਆ ਹੈ। **ਵਾ:** (ਛੋਡਿ ਛਡਾਨਾ) ਤੂੰ ਇਹਨਾਂ ਨੂੰ ਛੱਡਦਾ ਨਹੀਂ, ਪਰ ਇਹ ਤੈਨੂੰ ਜ਼ਰੂਰ ਛੱਡ ਜਾਣਗੇ। **ਵਾ:** (ਛੋਡਿ ਛਡਾਨਾ) ਛੱਡਣ ਵਾਲਾ ਹੋ ਕੇ ਇਹਨਾਂ ਨੂੰ ਛੱਡ ਦੇ। **ਵਾ:** (ਛੋਡਿ ਛਡਾਨਾ) ਜਿੰਨ੍ਹਾਂ ਨੇ ਛੱਡੇ ਹਨ, ਉਹਨਾਂ ਦੁਆਰਾ ਛੱਡ ਦੇ।

**ਅਥਵਾ :** (ਜੋ) ਜਿਹੜੇ ਸੰਬੰਧੀਆਂ ਤੇ ਪਦਾਰਥਾਂ ਨੂੰ ਜੀਵਾਂ ਨੇ ਮਰ ਕੇ (ਛੋਡਿ) ਛੱਡ ਜਾਣਾ ਹੈ ਅਤੇ ਜਿਹੜੇ ਸੰਬੰਧੀਆਂ ਤੇ ਪਦਾਰਥਾਂ ਨੇ ਪ੍ਰਾਲਬਧ ਪੂਰੀ ਹੋਣ 'ਤੇ ਜੀਵਾਂ ਨੂੰ (ਛਡਾਨਾ) ਛੱਡ ਜਾਣਾ ਹੈ, ਉਹਨਾਂ ਵਿਚ ਜੀਵ ਮਾਇਆ ਦੇ ਮੋਹ ਕਰਕੇ (ਉਰਝਿ) ਉਲਝ ਪਿਆ ਹੈ, ਫਸ ਗਿਆ ਹੈ, ਪਰਚ ਗਿਆ ਹੈ।

## ਦੇਵਨਹਾਰੁ; ਮਨਹਿ ਬਿਸਰਾਨਾ ॥

ਉਸ ਦੇਵਣਹਾਰ ਪ੍ਰਮੇਸਰ ਨੂੰ ਇਸ ਨੇ (ਮਨਹਿ) ਮਨ ਵਿਚੋਂ ਹੀ (ਬਿਸਰਾਨਾ) ਭੁਲਾ ਦਿੱਤਾ ਹੈ, ਜਿਸ ਨੇ ਸਾਰੇ ਸੰਬੰਧੀ ਤੇ ਪਦਾਰਥ ਦਿੱਤੇ ਸਨ।

## ਧਾਰਹੁ ਕਿਰਪਾ; ਜਿਸਹਿ ਗੁਸਾਈ ॥

ਹੇ (ਗੁਸਾਈ) ਪ੍ਰਿਥਵੀ ਦੇ ਮਾਲਕ ਪ੍ਰਮੇਸਰ ! (ਜਿਸਹਿ) ਜਿੰਨ੍ਹਾਂ ਉੱਤੇ ਆਪ ਕਿਰਪਾ ਦ੍ਰਿਸ਼ਟੀ (ਧਾਰਹੁ) ਧਾਰਦੇ ਹੋ।

## ਇਤ ਉਤ ਨਾਨਕ; ਤਿਸੁ ਬਿਸਰਹੁ ਨਾਹੀ ॥੬॥

ਸਤਿਗੁਰੂ ਜੀ ਕਹਿੰਦੇ ਹਨ ਕਿ (ਤਿਸੁ) ਉਹਨਾਂ ਨੂੰ ਤੁਸੀਂ (ਇਤ) ਇੱਥੇ ਸੰਸਾਰ ਵਿਚ (ਉਤ) ਉਥੇ ਮਾਤਾ ਦੇ ਗਰਭ ਵਿਚ **ਵਾ:** (ਇਤ) ਇਸ ਲੋਕ ਵਿਚ ਤੇ (ਉਤ) ਪ੍ਰਲੋਕ ਵਿਚ ਵੀ ਕਦੇ (ਬਿਸਰਹੁ) ਭੁੱਲਦੇ (ਨਾਹੀ) ਨਹੀਂ ਹੋ। ਪਰ ਜਿੰਨ੍ਹਾਂ ਨੂੰ ਗਰਭ ਵਿਚ ਪ੍ਰਮੇਸਰ ਭੁੱਲ ਜਾਂਦਾ ਹੈ ਉਹ ਮਾਤਾ ਦੇ ਉਦਰ ਵਿਚ ਹੀ ਖੁਰ ਜਾਂਦੇ ਹਨ।

**ਅਥਵਾ :** (ਤਿਸੁ) ਉਸ ਪ੍ਰਮੇਸਰ ਨੂੰ (ਇਤ) ਈਤ ਭਾਵ ਚਤੁਰਾਂ ਵਿਚ ਤੇ (ਉਤ) ਊਤ ਭਾਵ ਮੂਰਖਾਂ ਵਿਚ ਵੀ (ਬਿਸਰਹੁ ਨਾਹੀ) ਵਿਸਰਨਾ ਭਾਵ ਭੁਲਣਾ ਨਾ ਕਰੋ।

www.sikhbookclub.com


**ਸਲੋਕੁ ॥**

**ਆਵਤ ਹੁਕਮਿ ਬਿਨਾਸ ਹੁਕਮਿ; ਆਗਿਆ ਭਿੰਨ ਨ ਕੋਇ ॥**

ਹੇ ਭਾਈ ! ਸਾਰੇ ਜੀਵ ਵਾਹਿਗੁਰੂ ਦੇ ਹੁਕਮ ਵਿਚ ਹੀ ਸਰੀਰ ਧਾਰ ਕੇ (ਆਵਤ) ਆਉਂਦੇ ਹਨ ਅਤੇ ਹੁਕਮ ਵਿਚ ਹੀ (ਬਿਨਾਸ) ਨਾਸ਼ ਭਾਵ ਮਰ ਜਾਂਦੇ ਹਨ। ਇਉਂ ਵਾਹਿਗੁਰੂ ਦੀ ਆਗਿਆ ਤੋਂ (ਭਿੰਨ) ਵੱਖਰਾ (ਕੋਇ) ਕੋਈ ਨਹੀਂ ਹੈ ਭਾਵ ਸਾਰਿਆਂ ਜੀਵਾਂ ਦੇ ਸਿਰ ਉੱਤੇ ਹੁਕਮ ਦਾ ਲੇਖ ਲਿਖਿਆ ਹੋਇਆ ਹੈ।

**ਆਗਿਆ ਆਵੈ ਆਗਿਆ ਜਾਇ ॥** *(ਅੰਗ : ੨੯੪)*

**ਘਲੇ ਆਵਹਿ ਨਾਨਕਾ ਸਦੇ ਉਠੀ ਜਾਹਿ ॥੧॥** *(ਅੰਗ : ੧੨੩੯)*

**ਆਵਨ ਜਾਨਾ ਤਿਹ ਮਿਟੈ; ਨਾਨਕ ਜਿਹ ਮਨਿ ਸੋਇ ॥੧॥**

ਸਤਿਗੁਰੂ ਜੀ ਕਹਿੰਦੇ ਹਨ ਕਿ (ਤਿਹ) ਉਹਨਾਂ ਜੀਵਾਂ ਦਾ ਜਨਮ ਧਾਰ ਕੇ (ਆਵਨ) ਆਉਣਾ ਅਤੇ ਮਰ ਕੇ (ਜਾਨਾ) ਜਾਣਾ (ਮਿਟੈ) ਮਿਟਦਾ ਹੈ (ਜਿਹ) ਜਿੰਨ੍ਹਾਂ ਦੇ ਮਨ ਵਿਚ (ਸੋਇ) ਉਹ ਵਾਹਿਗੁਰੂ ਵਸਿਆ ਹੋਇਆ ਹੈ।

**ਪਉੜੀ ॥**

**ਏਊ ਜੀਅ; ਬਹੁਤੁ ਗ੍ਰਭ ਵਾਸੇ ॥**

(ਏਊ ਜੀਅ) ਇਹ ਜੀਵ ਬਹੁਤ ਸਾਰੇ ਗਰਭ ਵਿਚ (ਵਾਸੇ) ਵੱਸਦੇ ਆਏ ਹਨ।

**ਮੋਹ ਮਗਨ; ਮੀਠ ਜੋਨਿ ਫਾਸੇ ॥**

ਇਹ ਜੀਵ ਜਿਹੜੀ ਜੂਨ ਵਿਚ ਵੀ ਆਏ ਹਨ, ਉਸ ਦੇ ਮੋਹ ਵਿਚ (ਮਗਨ) ਮਸਤ ਹੋ ਕੇ ਤੇ ਉਸ ਨੂੰ (ਮੀਠ) ਮਿੱਠੀ, ਪਿਆਰੀ ਜਾਣ ਕੇ ਉਸ (ਜੋਨਿ) ਜੂਨ ਵਿਚ ਹੀ (ਫਾਸੇ) ਫਸੇ ਰਹਿੰਦੇ ਹਨ, ਪਰਚੇ ਰਹਿੰਦੇ ਹਨ।

**ਜੋ ਜੋ ਜੂਨੀ ਆਇਓ ਤਿਹ ਤਿਹ ਉਰਝਾਇਓ...** *(ਅੰਗ : ੬੮੬)*

## ਸਾਖੀ—ਸ਼ਾਹੂਕਾਰ ਦੀ

ਇਕ ਧਰਮਾਤਮਾ ਸ਼ਾਹੂਕਾਰ ਨੂੰ ਇਹ ਸੂਝ ਸੀ ਕਿ ਮੈਂ ਅਗਲੇ ਜਨਮ ਵਿਚ ਸੂਰ ਦਾ ਜਨਮ ਧਾਰ ਕੇ ਫਿਰ ਮੁਕਤ ਹੋਣਾ ਹੈ। ਜਦੋਂ ਉਸ ਦਾ ਅੰਤਲਾ ਸਮਾਂ ਆਇਆ ਤਾਂ ਆਪਣੇ ਪੁੱਤਰਾਂ ਨੂੰ ਕਹਿਣ ਲੱਗਾ ਕਿ ਮੇਰੇ ਪੁੰਨਾਂ ਨੇ ਕੋਈ ਹਾਰ ਦੇ ਦਿੱਤੀ ਹੈ, ਜਿਸ ਕਰਕੇ ਮੈਂ ਅਗਲੇ ਜਨਮ ਵਿਚ ਸੂਰੀ ਦਾ ਬੱਚਾ ਹੋ ਕੇ ਜੰਮਾਂਗਾ। ਮੇਰੀ ਖੱਬੀ ਵੱਖੀ 'ਤੇ ਡੱਬ ਹੋਵੇਗਾ, ਤੁਸੀਂ ਮੇਰੀ ਇਹ ਨਿਸ਼ਾਨੀ ਵੇਖ ਕੇ ਮੈਨੂੰ ਮਾਰ ਦਿਉ। ਜਦੋਂ ਮੇਰੀ ਸੂਰ ਦੀ ਜੂਨ ਛੁੱਟ ਜਾਵੇਗੀ ਤਾਂ ਫਿਰ ਮੈਨੂੰ ਮੇਰੇ ਕੀਤੇ ਹੋਏ ਪੁੰਨਾਂ ਦਾ ਫਲ ਜੋ ਸਵਰਗ ਹੈ, ਉਸ ਦੀ ਪ੍ਰਾਪਤੀ ਹੋਵੇਗੀ। ਸ਼ਾਹੂਕਾਰ ਦੇ ਮਰਨ ਤੋਂ ਇਸ ਦੇ ਬੱਚੇ ਉਸ ਥਾਂ ਉੱਤੇ ਗਏ ਜਿਸ ਥਾਂ ਬਾਰੇ ਸ਼ਾਹੂਕਾਰ ਦੱਸ ਕੇ ਗਿਆ ਸੀ। ਜਦੋਂ ਇਹ ਉਸ ਨਿਸ਼ਾਨੀ ਵਾਲੇ ਸੂਰ ਨੂੰ ਮਾਰਨ ਲੱਗੇ ਤਾਂ ਇਹ ਅੱਗੋ ਕਹਿਣ ਲੱਗਾ ਕਿ ਮੈਨੂੰ ਨਾ ਮਾਰੋ, ਮੈਨੂੰ ਹੁਣ ਇਹ ਜੂਨ ਬਹੁਤ ਪਿਆਰੀ ਲੱਗਦੀ ਹੈ। ਐਸੀ ਜੀਵਾਂ ਦੀ ਹਾਲਤ ਹੈ, ਜਿਸ-ਜਿਸ ਜੂਨੀ ਵਿਚ ਪੈਂਦੇ ਹਨ, ਉਸ ਦੇ ਮੋਹ ਵਿਚ ਫੱਸ ਜਾਂਦੇ ਹਨ।

**ਇਨਿ ਮਾਇਆ; ਤ੍ਰੈ ਗੁਣ ਬਸਿ ਕੀਨੇ ॥**

(ਇਨਿ) ਇਸ ਮਾਇਆ ਨੇ ਸਾਰੇ (ਤ੍ਰੈ ਗੁਣ) *ਤ੍ਰਿਗੁਣੀ ਜੀਵ ਆਪਣੇ (ਬਸਿ) ਵੱਸ (ਕੀਨੇ) ਕੀਤੇ ਹੋਏ ਹਨ।

---

* **ਤ੍ਰਿਗੁਣੀ ਜੀਵ : ੧. ਸ਼ਾਂਤਕੀ :** ਨਿੰਮ੍ਰਤਾ ਤੇ ਪ੍ਰਭਤਾ ਦੇ ਮਾਣ ਵਾਲੇ ਸ਼ਾਂਤਕੀ ਜੀਵ ਹੁੰਦੇ ਹਨ। **੨. ਰਾਜਸੀ :** ਉੱਦਮੀ ਤੇ ਕਮਾਈ ਕਰਨ ਵਾਲੇ ਰਾਜਸੀ ਜੀਵ ਹੁੰਦੇ ਹਨ। **੩. ਤਾਮਸੀ :** ਕ੍ਰੋਧ ਤੇ ਆਲਸ ਕਰਨ ਵਾਲੇ ਤਾਮਸੀ ਜੀਵ ਹੁੰਦੇ ਹਨ।

www.sikhbookclub.com


**ਆਪਨ ਮੋਹ; ਘਟੇ ਘਟਿ ਦੀਨੇ ॥**

ਫਿਰ ਇਸ ਮਾਇਆ ਨੇ (ਆਪਨ) ਆਪ ਦਾ ਮੋਹ ਅੰਡਜ, ਜੇਰਜ, ਸੇਤਜ, ਉਤਭੁਜ ਖਾਣੀਆਂ ਰੂਪ (ਘਟੇ ਘਟਿ) ਘਟਾਂ-ਘਟਾਂ ਵਿਚ ਵਾ: ਸਾਰੇ (ਘਟੇ) ਹਿਰਦਿਆਂ ਵਿਚ (ਘਟਿ) ਇਕ-ਰਸ (ਦੀਨੇ) ਦਿੱਤਾ ਹੈ।

**ਏ ਸਾਜਨ; ਕਛੁ ਕਹਹੁ ਉਪਾਇਆ ॥**

(ਏ) ਹੇ (ਸਾਜਨ) ਸੱਜਣੋ, ਸੰਤ ਜਨੋ ! ਆਪ (ਕਛੁ) ਕੋਈ ਐਸਾ (ਉਪਾਇਆ) ਉਪਾਅ (ਕਹਹੁ) ਦੱਸਣਾ ਕਰੋ।

**ਜਾ ਤੇ; ਤਰਉ ਬਿਖਮ ਇਹ ਮਾਇਆ ॥**

(ਜਾ ਤੇ) ਜਿਸ ਕਰਕੇ (ਇਹ) ਇਸ (ਬਿਖਮ) ਕਠਿਨ ਮਾਇਆ ਤੋਂ (ਤਰਉ) ਤਰ ਜਾਈਏ।

**ਦੁਤਰ ਮਹਾਬਿਖਮ ਇਹ ਮਾਏ ॥** *(ਅੰਗ : ੨੫੮)*

**ਤਰੀ ਨ ਜਾਈ ਦੁਤਰ ਮਾਇਆ ॥** *(ਅੰਗ : ੯੫੮)*

**ਮੁਹ ਮਾਇਆ ਦੁਤਿਆ ॥** *(ਗੀਤਾ)*

ਇਕ ਵਾਰ ਸੰਤ ਗਿਆਨੀ ਸੁੰਦਰ ਸਿੰਘ ਜੀ ਖਾਲਸਾ ਭਿੰਡਰਾਂਵਾਲੇ ਬੰਗੀ ਗਏ ਹੋਏ ਸਨ। ਉੱਥੇ ਇਕ ਸੰਤ ਨੇ ਆ ਕੇ ਇਹ ਉਪਰੋਕਤ ਦੋ ਪੰਕਤੀਆਂ ਬੋਲ ਕੇ ਕਿਹਾ ਕਿ ਹੇ ਸੰਤੋ ! ਮਾਇਆ ਤੋਂ ਬਚਣ ਦਾ ਕੋਈ ਉਪਾਅ ਦੱਸੋ ਤਾਂ ਮਹਾਂਪੁਰਖਾਂ ਨੇ ਅਗਲੀਆਂ ਦੋ ਪੰਕਤੀਆਂ ਦਾ ਕੀਰਤਨ ਕਰਕੇ ਉਸ ਸੰਤ ਦੇ ਪ੍ਰਸ਼ਨ ਦਾ ਉੱਤਰ ਦਿੱਤਾ ਸੀ।

**ਕਰਿ ਕਿਰਪਾ; ਸਤਸੰਗਿ ਮਿਲਾਏ ॥**

ਹੇ ਗੁਰਸਿੱਖੋ ! ਜਿੰਨ੍ਹਾਂ ਨੂੰ ਮੇਰੇ ਵਾਹਿਗੁਰੂ ਨੇ ਕਿਰਪਾ (ਕਰਿ) ਕਰਕੇ (ਸਤ) ਸਤ ਸਰੂਪ ਦੇ ਨਾਲ ਜੁੜੇ ਹੋਏ ਪੁਰਖਾਂ ਦੀ (ਸੰਗਿ) ਸੰਗਤ ਵਿਚ (ਮਿਲਾਏ) ਮਿਲਾ ਦਿੱਤਾ ਹੈ।

**ਨਾਨਕ; ਤਾ ਕੈ ਨਿਕਟਿ ਨ ਮਾਏ ॥੭॥**

ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਭਾਈ ! (ਤਾ ਕੈ) ਉਹਨਾਂ ਦੇ (ਮਾਏ) ਮਾਇਆ (ਨਿਕਟਿ) ਨੇੜੇ ਨਹੀਂ ਆ ਸਕਦੀ। ਭਾਵ ਉਹ ਮਾਇਆ ਤੋਂ ਛੁਟਕਾਰਾ ਪਾ ਲੈਂਦੇ ਹਨ।

**ਸਲੋਕੁ ॥**

**ਕਿਰਤ ਕਮਾਵਨ ਸੁਭ ਅਸੁਭ; ਕੀਨੇ ਤਿਨਿ ਪ੍ਰਭਿ ਆਪਿ ॥**

ਜਿੰਨੇ ਵੀ ਜੀਵਾਂ ਦੇ (ਸੁਭ ਅਸੁਭ) ਚੰਗੇ-ਮਾੜੇ ਕਰਮ ਹਨ, ਉਹ ਸਾਰੇ ਹੀ ਉਹਨਾਂ ਦੀ (ਕਮਾਵਨ) ਕਮਾਈ ਹੋਈ ਕਿਰਤ ਅਨੁਸਾਰ ਹਨ। ਫਿਰ ਉਸ (ਪ੍ਰਭਿ) ਵਾਹਿਗੁਰੂ ਨੇ ਆਪ ਹੀ (ਤਿਨਿ) ਤਿਨ੍ਹਾਂ ਜੀਵਾਂ ਨੂੰ ਉਹਨਾਂ ਦੇ ਕਰਮਾਂ ਦਾ ਫਲ ਦੇਣ ਵਾਸਤੇ ਜਨਮਾਂ ਵਿਚ ਮੁਕਰਰ (ਕੀਨੇ) ਕਰ ਦਿੱਤਾ ਹੈ।

**ਅਥਵਾ :** ਜਿੰਨ੍ਹਾਂ ਨੇ ਚੰਗੇ ਕਰਮ ਕੀਤੇ ਹਨ। ਉਹ ਸ਼ੁਭ ਹੋ ਗਏ ਹਨ ਅਤੇ ਜਿੰਨ੍ਹਾਂ ਨੇ ਮਾੜੇ ਕਰਮ ਕੀਤੇ ਹਨ। ਉਹ ਅਸ਼ੁੱਭ ਹੋ ਗਏ ਹਨ। ਇਉਂ ਉਸ ਪ੍ਰਮੇਸ਼ਰ ਨੇ ਆਪ ਹੀ ਸ਼ੁੱਭ ਤੇ ਅਸ਼ੁੱਭ ਜੀਵ ਬਨਾਉਣਾ ਕੀਤੇ ਹਨ।

**ਅਥਵਾ :** **(ਅੰਨਵੈ ਰੀਤੀ ਅਨੁਸਾਰ ਅਰਥ)** (ਤਿਨਿ) ਤਿਸ (ਪ੍ਰਭਿ) ਵਾਹਿਗੁਰੂ ਨੇ ਆਪ ਹੀ ਜੋ (ਸੁਭ ਅਸੁਭ) ਚੰਗੇ-ਮਾੜੇ ਲੇਖ ਪਾਉਣਾ (ਕੀਨੇ) ਕੀਤੇ ਹਨ, ਉਹਨਾਂ ਅਨੁਸਾਰ ਜੀਵ (ਕਿਰਤ) ਕਰਮ (ਕਮਾਵਨ) ਕਮਾਉਣਾ ਕਰਦੇ ਹਨ।

**ਪਸੁ ਆਪਨ ਹਉ ਹਉ ਕਰੈ; ਨਾਨਕ ਬਿਨੁ ਹਰਿ ਕਹਾ ਕਮਾਤਿ ॥੧॥**

ਇਹ (ਪਸੁ) ਪਸ਼ੂ ਜੀਵ (ਆਪਨ) ਆਪਣੀ ਅਪਣੱਤ ਕਰਕੇ (ਹਉ-ਹਉ) ਮੈਂ-ਮੈਂ (ਕਰੈ) ਕਰਦਾ ਫਿਰਦਾ

www.sikhbookclub.com


ਹੈ ਕਿ ਇਹ ਚੰਗੇ ਕੰਮ ਮੈਂ ਕੀਤੇ ਹਨ ਤੇ ਮਾੜੇ ਕੰਮਾਂ ਨੂੰ ਪ੍ਰਮੇਸਰ ਦੇ ਜਿੰਮੇ ਲਾਉਂਦਾ ਹੈ। ਜੈਸੇ ਸ਼ਾਹ ਤੋਂ ਵੱਛੀ ਮਰ ਗਈ ਸੀ ਤਾਂ ਉਸ ਨੇ ਕਿਹਾ ਸੀ ਕਿ ਇੰਦਰ ਨੇ ਮਾਰੀ ਹੈ। ਜਦੋਂ ਬਾਗ ਤੇ ਤਲਾਅ ਲਾਇਆ ਤਾਂ ਕਿਹਾ ਕਿ ਮੈਂ ਲਾਇਆ ਹੈ। (ਪੂਰੀ ਸਾਖੀ ਲਾਓ) ਇਸ ਪ੍ਰਕਾਰ ਇਹ ਬੇਸਮਝ ਜੀਵ ਹੰਕਾਰ ਕਰਦਾ ਹੈ। ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਹਰਿ) ਹਰੀ ਅਕਾਲ ਪੁਰਖ ਦੀ ਸ਼ਰਨ ਤੋਂ (ਬਿਨੁ) ਬਗੈਰ ਇਹ ਜੀਵ ਮੁਕਤੀ ਦੇ ਸਾਧਨ (ਕਹਾ) ਕਿਵੇਂ (ਕਮਾਤਿ) ਕਮਾ ਸਕਦਾ ਹੈ। **ਵਾ:** ਜਿਸ ਵਾਹਿਗੁਰੂ ਨੇ ਆਪਣੀ ਸੱਤਾ ਨਾਲ ਜੀਵਾਂ ਪਾਸੋਂ ਸਾਰੀ ਕਿਰਿਆ ਕਰਾਈ ਹੈ, ਉਸ (ਹਰਿ) ਵਾਹਿਗੁਰੂ ਦੀ ਸੱਤਾ ਤੋਂ (ਬਿਨੁ) ਬਗੈਰ ਇਹ ਜੀਵ (ਕਹਾ) ਕੀ ਕਰਮ (ਕਮਾਤਿ) ਕਮਾ ਸਕਦਾ ਹੈ ਭਾਵ ਨਹੀਂ ਕਮਾ ਸਕਦਾ। ਇਸ ਜੀਵ ਨੂੰ ਚਾਹੀਦਾ ਹੈ ਕਿ ਇਹ ਆਪਣੇ ਸਾਰੇ ਕਰਮ ਪ੍ਰਮੇਸਰ ਨੂੰ ਭੇਟਾ ਕਰ ਦੇਵੇ, ਅਰਪਨਾ ਕਰੇ ਅਤੇ ਇਉਂ ਕਹੇ,

**ਤਬ ਇਹੁ ਕਹਾ ਕਮਾਵਨ ਪਰਿਆ ਜਬ ਇਹੁ ਕਛੂ ਨ ਹੋਤਾ ॥**
**ਜਬ ਏਕ ਨਿਰੰਜਨ ਨਿਰੰਕਾਰ ਪ੍ਰਭ ਸਭੁ ਕਿਛੁ ਆਪਹਿ ਕਰਤਾ ॥** *(ਅੰਗ : ੨੧੬)*

ਗੀਤਾ ਵਿਚ ਭਗਵਾਨ ਸ੍ਰੀ ਕ੍ਰਿਸ਼ਨ ਨੇ ਅਰਜਨ ਨੂੰ ਕਿਹਾ ਹੈ ਕਿ ਹੇ ਅਰਜਨ ! ਕਰਮ ਕਰਕੇ ਮਗਰੋਂ ਪ੍ਰਮੇਸਰ ਨੂੰ ਅਰਪ ਦੇ। ਪਰ ਸਤਿਗੁਰੂ ਸਾਹਿਬ ਜੀ ਤਾਂ ਕਹਿੰਦੇ ਕਿ ਇਹ ਜੀਵ ਕਰਮਾਂ ਨੂੰ ਕਰਨ ਤੋਂ ਪਹਿਲਾਂ ਹੀ ਆਪਣੇ ਨਾ ਮੰਨੇ, ਪ੍ਰਮੇਸਰ ਦੇ ਤਾਈਂ ਭੇਟਾ ਕਰ ਦੇਵੇ।

## ਪਉੜੀ ॥

## ਏਕਹਿ ਆਪਿ; ਕਰਾਵਨਹਾਰਾ ॥

(ਏਕਹਿ) ਇਕ ਪ੍ਰਮੇਸਰ ਆਪ ਹੀ ਸਾਰੇ ਜਗਤ ਦੀ ਕਿਰਿਆ ਨੂੰ (ਕਰਾਵਨਹਾਰਾ) ਕਰਾਉਣ ਵਾਲਾ ਹੈ ਭਾਵ ਪ੍ਰਮੇਸਰ ਸੁਤੰਤਰ ਹੈ, ਕਰਮਾਂ ਦੇ ਅਧੀਨ ਨਹੀਂ ਹੈ ਪਰ ਬਾਕੀ ਸਾਰੇ ਜੀਵ ਪਰਤੰਤਰ ਹਨ, ਕਰਮਾਂ ਦੇ ਅਧੀਨ ਹਨ।

## ਆਪਹਿ; ਪਾਪ ਪੁੰਨ ਬਿਸਥਾਰਾ ॥

ਪ੍ਰਮੇਸਰ ਨੇ (ਆਪਹਿ) ਆਪ ਹੀ ਸਤੋਗੁਣ ਦੀ ਪ੍ਰਧਾਨਤਾ ਕਰਕੇ ਪੁੰਨਾਂ ਨੂੰ ਅਤੇ ਤਮੋਗੁਣ ਦੀ ਪ੍ਰਧਾਨਤਾ ਕਰਕੇ ਪਾਪਾਂ ਨੂੰ (ਬਿਸਥਾਰਾ) ਫੈਲਾਇਆ ਹੈ। **ਵਾ:** ਜਿੰਨ੍ਹਾਂ ਜੀਵਾਂ ਅੰਦਰ ਸਤੋਗੁਣ ਦੀ ਪ੍ਰਧਾਨਤਾ ਹੈ, ਉਹਨਾਂ ਅੰਦਰ ਪੁੰਨਾਂ ਨੂੰ ਅਤੇ ਜਿੰਨ੍ਹਾਂ ਜੀਵਾਂ ਅੰਦਰ ਤਮੋਗੁਣ ਦੀ ਪ੍ਰਧਾਨਤਾ ਹੈ, ਉਹਨਾਂ ਅੰਦਰ ਪਾਪਾਂ ਨੂੰ (ਬਿਸਥਾਰਾ) ਫੈਲਾਉਣਾ ਕੀਤਾ ਹੈ। ਇਉਂ ਪ੍ਰਮੇਸਰ ਨੇ ਗੁਣਾਂ ਕਰਕੇ ਪਾਪ ਤੇ ਪੁੰਨ ਨੂੰ ਆਪ ਹੀ ਫੈਲਾਇਆ ਹੈ।

**ਅਥਵਾ :** ਪ੍ਰਮੇਸਰ ਨੇ (ਆਪਹਿ) ਆਪ ਦੀ ਸੱਤਾ ਨਾਲ ਹੀ ਪਾਪ-ਪੁੰਨ ਦਾ (ਬਿਸਥਾਰਾ) ਵਿਸਥਾਰ ਕੀਤਾ ਹੈ।

**ਨੋਟ :** ਇਥੇ ਸਤਿਗੁਰੂ ਸਾਹਿਬ ਜੀ ਸਭ ਕਿਸੇ ਦਾ ਕਰਤਾ ਪ੍ਰਮੇਸਰ ਨੂੰ ਕਹਿ ਰਹੇ ਹਨ।

## ਇਆ ਜੁਗ; ਜਿਤੁ ਜਿਤੁ ਆਪਹਿ ਲਾਇਓ ॥

(ਇਆ ਜੁਗ) ਇਸ ਜੁਗ ਦੇ **ਵਾ:** ਕਲਜੁਗ ਆਦਿਕਾਂ ਦੇ ਜੀਵਾਂ ਦੀ (ਜਿਤੁ ਜਿਤੁ) ਜਿਸ-ਜਿਸ ਪਾਸੇ ਵਾਸ਼ਨਾ ਹੈ, ਪ੍ਰਮੇਸਰ ਨੇ (ਆਪਹਿ) ਆਪ ਹੀ ਉਹਨਾਂ ਨੂੰ ਪ੍ਰੇਰ ਕੇ ਉਸ ਪਾਸੇ ਵੱਲ (ਲਾਇਓ) ਲਾਇਆ ਹੈ।

## ਸੋ ਸੋ ਪਾਇਓ; ਜੁ ਆਪਿ ਦਿਵਾਇਓ ॥

ਇੰਨ੍ਹਾਂ ਜੀਵਾਂ ਨੇ (ਸੋ ਸੋ) ਉਹੀ-ਉਹੀ ਫਲ (ਪਾਇਓ) ਪਾਉਣਾ ਕੀਤਾ ਹੈ (ਜੁ) ਜਿਹੜਾ ਪ੍ਰਮੇਸਰ ਨੇ

www.sikhbookclub.com


ਆਪ ਉਹਨਾਂ ਦੇ ਕਰਮਾਂ ਦਾ ਫਲ ਪ੍ਰਦਾਤਾ ਹੋ ਕੇ (ਦਿਵਾਇਓ) ਦਿਵਾਉਣਾ ਕੀਤਾ ਹੈ। ਮਹਾਰਾਜ ਕਹਿੰਦੇ ਹਨ,

**ਸੁਖੁ ਦੁਖੁ ਪੁਰਬ ਜਨਮ ਕੇ ਕੀਏ ॥ ਸੋ ਜਾਣੈ ਜਿਨਿ ਦਾਤੈ ਦੀਏ ॥** (ਅੰਗ : ੧੦੩੦)

ਦੁੱਖ ਤੇ ਸੁੱਖ ਪੂਰਬਲੇ ਜਨਮਾਂ ਦਾ ਕੀਤੇ ਹੋਏ ਕਰਮਾਂ ਦੇ ਫਲ ਹਨ ਅਤੇ ਇਹਨਾਂ ਨੂੰ ਉਹੀ ਜਾਣਦਾ ਹੈ, ਜਿਸ ਦਾਤੇ ਨੇ ਇਹ ਦਿੱਤੇ ਹਨ। ਪਰ ਜੀਵ ਨਹੀਂ ਜਾਣਦੇ, ਕਿਉਂਕਿ ਜੀਵ ਮੁਕਰ ਪੈਂਦੇ ਹਨ।

## ਉਆ ਕਾ ਅੰਤੁ; ਨ ਜਾਨੈ ਕੋਊ ॥

(ਉਆ) ਉਸ ਪ੍ਰਮੇਸਰ (ਕਾ) ਦਾ ਅੰਤ (ਕੋਊ) ਕੋਈ ਨਹੀਂ (ਜਾਨੈ) ਜਾਣ ਸਕਦਾ।

## ਜੋ ਜੋ ਕਰੈ; ਸੋਊ ਫੁਨਿ ਹੋਊ ॥

ਜੋ-ਜੋ ਉਹ ਪਿੱਛੇ (ਕਰੈ) ਕਰਦਾ ਸੀ ਉਹੀ ਹੁੰਦਾ ਸੀ, ਜੋ-ਜੋ ਹੁਣ ਕਰਦਾ ਹੈ ਉਹੀ ਹੁੰਦਾ ਹੈ, ਜੋ-ਜੋ ਅੱਗੇ ਨੂੰ (ਕਰੈ) ਕਰੇਗਾ (ਸੋਊ) ਉਹੀ (ਫੁਨਿ) ਪੁਨਾ (ਹੋਊ) ਹੋਵੇਗਾ।

## ਏਕਹਿ ਤੇ; ਸਗਲਾ ਬਿਸਥਾਰਾ ॥

(ਏਕਹਿ) ਇਕ ਅਕਾਲ ਪੁਰਖ ਵਾਹਿਗੁਰੂ (ਤੇ) ਤੋਂ ਹੀ ਚੌਰਾਸੀ ਲੱਖ ਜੂਨਾਂ, ਚਾਰ ਖਾਣੀਆਂ, ਚਾਰ ਜੁੱਗ ਆਦਿਕਾਂ ਦਾ (ਸਗਲਾ) ਸਾਰਾ (ਬਿਸਥਾਰਾ) ਵਿਸਥਾਰ ਹੋਇਆ ਹੈ, ਫੈਲਾਵਟ ਹੋਈ ਹੈ।

## ਨਾਨਕ; ਆਪਿ ਸਵਾਰਨਹਾਰਾ ॥੮॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਵਾਹਿਗੁਰੂ ਪ੍ਰਮੇਸਰ ਆਪ ਹੀ ਜੀਵਾਂ ਦੇ ਤਾਈਂ ਸਤਸੰਗਤ ਬਖਸ਼ ਕੇ ਉਹਨਾਂ ਦੇ ਜੀਵਨ ਨੂੰ (ਸਵਾਰਨਹਾਰਾ) ਸਵਾਰਨ ਵਾਲਾ ਹੈ, ਮੁਕਤ ਕਰਨ ਵਾਲਾ ਹੈ।

## ਸਲੋਕੁ ॥
## ਰਾਚਿ ਰਹੇ ਬਨਿਤਾ ਬਿਨੋਦ; ਕੁਸਮ ਰੰਗ, ਬਿਖ ਸੋਰ ॥

ਹੇ ਜੀਵੋ! ਤੁਹਾਨੂੰ ਚੰਗੇ-ਮੰਦੇ, ਪਾਪ ਪੁੰਨ ਦਾ ਸਾਰਾ ਗਿਆਨ ਹੈ, ਪਰ ਫਿਰ ਵੀ ਤੁਸੀਂ (ਬਨਿਤਾ) ਇਸਤਰੀ ਦੇ ਅਨੇਕਾਂ ਪ੍ਰਕਾਰ ਦੇ (ਬਿਨੋਦ) ਕੌਤਕਾਂ ਵਿੱਚ ਪ੍ਰਸੰਨ ਹੋ ਕਰਕੇ (ਰਾਚਿ) ਰਚ ਰਹੇ ਹੋ। ਜਿਸ ਪ੍ਰਕਾਰ (ਕੁਸਮ) ਕਸੁੰਭੇ ਦਾ ਰੰਗ ਕੱਚਾ ਹੁੰਦਾ ਹੈ, ਪਾਣੀ ਦੀ ਬੂੰਦ ਨਾਲ ਝੱਟ ਹੀ ਲਹਿ ਜਾਂਦਾ ਹੈ। ਇਸੇ ਪ੍ਰਕਾਰ ਹੀ (ਬਿਖ) ਵਿਸ਼ਿਆਂ ਦਾ ਅਨੰਦ ਹੈ। ਜੋ ਸ਼ੋਰ-ਸ਼ਰਾਬਾ ਹੀ ਹੈ **ਵਾ:** ਇਹ ਸਾਰੇ ਵਿਸ਼ੇ (ਸੋਰ) ਸ਼ੋਰ-ਸ਼ਰਾਬਾ, ਰੌਲਾ ਹੀ ਹਨ। **ਵਾ:** ਜਿਵੇਂ ਟਾਹਣੀ ਨਾਲੋਂ ਟੁੱਟੇ ਹੋਏ (ਕੁਸਮ ਰੰਗ) ਫੁੱਲ ਦੀ ਖਿੜਾਵਟ ਥੋੜ੍ਹੇ ਸਮੇਂ ਵਾਸਤੇ ਹੁੰਦੀ ਹੈ, ਬਾਅਦ ਵਿੱਚ ਮੁਰਝਾ ਜਾਂਦਾ ਹੈ। ਇਸੇ ਪ੍ਰਕਾਰ ਜੀਵ ਦੀ ਫੁੱਲ ਵਾਂਗ ਖਿੜੀ ਹੋਈ ਜੁਵਾ ਅਵਸਥਾ ਨੂੰ ਬੁਢੇਪਾ ਮੁਰਝਾ ਦੇਵੇਗਾ ਅਤੇ ਜਿਵੇਂ (ਸੋਰ) ਸੋਰਾ ਖਰ ਜਾਂਦਾ ਹੈ, ਇਸੇ ਪ੍ਰਕਾਰ (ਬਿਖ) ਵਿਸ਼ੇ ਸੋਰੇ ਦੀ ਨਿਆਂਈਂ ਸਰੀਰ ਨੂੰ ਗਾਲ ਦੇਣਗੇ।

## ਨਾਨਕ ਤਿਹ ਸਰਨੀ ਪਰਉ; ਬਿਨਸਿ ਜਾਇ ਮੈ ਮੋਰ ॥੧॥

ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਭਾਈ! (ਤਿਹ) ਉਸ ਵਾਹਿਗੁਰੂ ਪ੍ਰਮੇਸ਼ਰ ਦੀ (ਸਰਨੀ) ਸ਼ਰਨ (ਪਰਉ) ਪੈਣਾ ਕਰੋ, ਜਿਸ ਦੀ ਸ਼ਰਨ ਪੈਣ ਕਰਕੇ (ਮੈ) ਦੇਹ ਦੀ ਮੈਂ ਭਾਵ ਦੇਹ ਦੀ ਹੰਗਤਾ ਅਤੇ (ਮੋਰ) ਪਦਾਰਥਾਂ ਦੀ ਮੇਰ, ਮਮਤਾ (ਬਿਨਸਿ) ਨਾਸ਼ ਹੋ ਜਾਵੇ।

www.sikhbookclub.com


## ਅੰਗ:੨੫੨

**ਪਉੜੀ ॥**

**ਰੇ ਮਨ ਬਿਨੁ ਹਰਿ ਜਹ ਰਚਹੁ; ਤਹ ਤਹ ਬੰਧਨ ਪਾਹਿ ॥**

(ਰੇ) ਹੇ ਮੇਰੇ ਪਿਆਰੇ ਮਨਾ ! (ਹਰਿ) ਹਰੀ ਪ੍ਰਮੇਸਰ ਤੋਂ (ਬਿਨੁ) ਬਗੈਰ ਤੂੰ (ਜਹ) ਜਿੱਥੇ ਵੀ (ਰਚਹੁ) ਰਚਦਾ ਹੈ **ਵਾ:** (ਜਹ ਰਚਹੁ) ਜਿੰਨਾ ਪਦਰਾਥਾਂ ਵਿੱਚ ਰਚਦਾ ਹੈਂ (ਤਹ ਤਹ) ਉੱਥੇ ਉੱਥੇ ਤੈਨੂੰ ਬੰਧਨ ਹੀ (ਪਾਹਿ) ਪੈਂਦੇ ਹਨ।

**ਜਿਹ ਬਿਧਿ ਕਤਹੂ ਨ ਛੂਟੀਐ; ਸਾਕਤ ਤੇਊ ਕਮਾਹਿ ॥**

ਸਾਕਤ ਪੁਰਸ਼ (ਤੇਊ) ਉਨ੍ਹਾਂ ਕਰਮਾਂ ਨੂੰ (ਕਮਾਹਿ) ਕਮਾਉਂਦੇ ਹਨ, (ਜਿਹ) ਜਿਸ (ਬਿਧਿ) ਵਿਧੀ ਵਿੱਚ ਪੈਣ ਕਰਕੇ (ਕਤਹੂ) ਕਿਸੇ ਪ੍ਰਕਾਰ ਵੀ (ਛੂਟੀਐ) ਛੁਟਕਾਰਾ ਨਹੀਂ ਹੋਣਾ।

**ਫਾਸਨ ਕੀ ਬਿਧਿ ਸਭੁ ਕੋਊ ਜਾਨੈ ਛੂਟਨ ਕੀ ਇਕੁ ਕੋਈ ॥** *(ਅੰਗ : ੩੩੧)*

**ਹਉ ਹਉ ਕਰਤੇ ਕਰਮ ਰਤ; ਤਾ ਕੋ ਭਾਰੁ ਅਫਾਰ ॥** *(ਦੂਸਰਾ ਪਾਠ: ਕਰ ਮਰਤ)*

ਇਹ ਜੀਵ (ਹਉ ਹਉ) ਮੈਂ-ਮੈਂ (ਕਰਤੇ) ਕਰਦਿਆਂ (ਕਰਮ) ਸਾਕਾਮ ਤੇ ਨਖਿਧ ਕਰਮਾਂ ਵਿੱਚ (ਰਤ) ਪ੍ਰੀਤੀ ਕਰਦਾ ਹੈ ਅਤੇ (ਤਾ ਕੋ) ਉਨ੍ਹਾਂ ਕਰਮਾਂ ਕਰਕੇ ਬੜਾ (ਅਫਾਰ) ਆਫਰਦਾ ਹੈ ਕਿ ਮੈਂ ਇਹ ਕਰਮ ਕੀਤਾ ਹੈ। **ਵਾ:** (ਤਾ ਕੋ) ਉਨਾਂ ਕਰਮਾਂ ਦਾ ਭਾਰ (ਅਫਾਰ) ਫੜਨ ਤੋਂ ਰਹਿਤ ਹੈ। ਭੋਗੇ ਤੋਂ ਬਿਨਾਂ ਉਹ ਕਰਮ ਨਾਸ਼ ਨਹੀਂ ਹੋਣੇ।

**ਪ੍ਰੀਤਿ ਨਹੀ ਜਉ ਨਾਮ ਸਿਉ; ਤਉ ਏਊ ਕਰਮ ਬਿਕਾਰ ॥**

(ਜਉ) ਜਿੰਨਾਂ ਚਿਰ ਪ੍ਰਮੇਸਰ ਦੇ ਨਾਮ (ਸਿਉ) ਨਾਲ ਪ੍ਰੀਤੀ ਨਹੀਂ ਲੱਗੀ, (ਤਉ) ਤਦੋਂ ਤੱਕ (ਏਊ) ਇਹ ਸਾਰੇ ਕਰਮ (ਬਿਕਾਰ) ਕਾਮ ਕ੍ਰੋਧ ਆਦਿਕ ਵਿਕਾਰਾਂ ਨੂੰ ਹੀ ਪੈਦਾ ਕਰਨ ਵਾਲੇ ਹਨ। **ਵਾ:** (ਬਿਕਾਰ) ਤਬਦੀਲੀ ਦੇ ਕੇ ਜੂਨਾਂ ਵਿੱਚ ਭਰਮਾਉਣ ਵਾਲੇ ਹਨ। **ਵਾ:** (ਬਿਕਾਰ) ਦੂਜੀਆਂ ਕਾਰਾਂ ਹਨ। **ਵਾ:** (ਬਿਕਾਰ) ਖੋਟੀਆਂ ਕਾਰਾਂ ਹਨ।

**ਅੰਤਿ ਕਾਲਿ ਜੋ ਲਛਮੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥**
**ਸਰਪ ਜੋਨਿ ਵਲਿ ਵਲਿ ਅਉਤਰੈ ॥** *(ਅੰਗ : ੫੨੬)*

**ਬਾਧੇ ਜਮ ਕੀ ਜੇਵਰੀ; ਮੀਠੀ ਮਾਇਆ ਰੰਗ ॥**

ਇਹ ਜੀਵ ਮਾਇਆ ਨੂੰ ਮਿੱਠੀ ਜਾਣ ਕੇ (ਰੰਗ) ਆਨੰਦ ਮਾਣਦੇ ਹਨ। **ਵਾ:** ਇਹਨਾਂ ਜੀਵਾਂ ਨੇ ਮਾਇਆ ਨੂੰ ਮਿੱਠੀ ਜਾਣ ਕੇ ਇਸ ਵਿਚ ਆਪਣਾ (ਰੰਗ) ਪ੍ਰੇਮ ਲਾਇਆ ਹੋਇਆ ਹੈ। ਪਰ ਇਹ ਮਾਇਆ *ਮਿੱਠੇ ਤੇਲੀਏ ਦੀ ਨਿਆਈ ਹੈ। ਜਿਸ ਕਰਕੇ ਜੀਵ ਅੰਤ ਨੂੰ ਜਮਾਂ ਦੀ (ਜੇਵਰੀ) ਰੱਸੀ **ਵਾ:** ਮੌਤ ਦੀ ਫਾਹੀ ਵਿਚ (ਬਾਧੇ) ਬੱਝ ਜਾਂਦੇ ਹਨ।

**ਭ੍ਰਮ ਕੇ ਮੋਹੇ ਨਹ ਬੂਝਹਿ; ਸੋ ਪ੍ਰਭੁ ਸਦਹੂ ਸੰਗ ॥**

ਇਹ ਜੀਵ ਭਰਮ ਦੇ ਮੋਹੇ ਹੋਏ (ਬੂਝਹਿ) ਸਮਝਦੇ ਨਹੀਂ ਹਨ ਕਿ (ਸੋ) ਉਹ (ਪ੍ਰਭੁ) ਫਲ ਪ੍ਰਦਾਤਾ ਵਾਹਿਗੁਰੂ ਪ੍ਰਮੇਸਰ (ਸਦਹੂ) ਸਦਾ ਹੀ ਸਾਡੇ (ਸੰਗ) ਨਾਲ ਹੈ।

---

* **ਮਿੱਠਾ ਤੇਲੀਆ** : ਇਕ ਜਹਿਰ ਹੈ।

www.sikhbookclub.com



## ਲੇਖੈ ਗਣਤ ਨ ਛੂਟੀਐ; ਕਾਚੀ ਭੀਤਿ ਨ ਸੁਧਿ ॥

ਜੇਕਰ ਆਪਣੇ ਕਰਮਾਂ-ਧਰਮਾਂ ਦਾ (ਲੇਖੈ) ਲੇਖਾ ਕਰਦੇ ਰਹੀਏ ਤੇ ਉਨ੍ਹਾਂ ਦੀ (ਗਣਤ) ਗਿਣਤੀ ਵਿੱਚ ਪੈ ਜਾਈਏ **ਵਾ:** (ਗਣਤ) ਜਤਾਉਂਦੇ ਰਹੀਏ ਕਿ ਮੈਂ ਤਾਂ ਆਹ-ਆਹ ਕਰਮ ਕੀਤੇ ਹਨ ਤੇ ਪ੍ਰਮੇਸਰ ਨੇ ਮੈਨੂੰ ਇਹਨਾਂ ਦਾ ਕੋਈ ਵੀ ਫਲ ਨਹੀਂ ਦਿੱਤਾ। ਤਾਂ ਫਿਰ ਇਉਂ (ਨ ਛੂਟੀਐ) ਛੁਟਕਾਰਾ ਨਹੀਂ ਹੋ ਸਕਦਾ, ਭਾਵ ਕੋਈ ਮੁਕਤ ਨਹੀਂ ਹੋ ਸਕਦਾ। **(ਸਾਖੀ ਲਾਓ—ਅਦਲ ਮੰਗਣ ਵਾਲੇ ਫ਼ਕੀਰ ਦੀ)**

ਜਿਸ ਪ੍ਰਕਾਰ (ਕਾਚੀ) ਕੱਚੀ (ਭੀਤਿ) ਕੰਧ ਨੂੰ ਜਿੰਨਾ ਵੀ ਪਾਣੀ ਨਾਲ ਧੋਈਏ, ਉਨ੍ਹੀ ਹੀ ਉਸ ਵਿੱਚੋਂ ਮਿੱਟੀ ਨਿਕਲਦੀ ਰਹਿੰਦੀ ਹੈ। ਉਹ (ਸੁਧਿ) ਪਵਿੱਤਰ ਨਹੀਂ ਹੋ ਸਕਦੀ ਭਾਵ ਸੰਗਮਰਮਰ ਦੀ ਨਿਆਂਈ ਚਿੱਟੀ ਸਾਫ ਨਹੀਂ ਨਿਕਲ ਸਕਦੀ। ਇਸੇ ਪ੍ਰਕਾਰ ਇਹ ਦੇਹ ਕੱਚੀ ਕੰਧ ਦੀ ਨਿਆਂਈ ਹੈ। ਇਸ ਵਿੱਚੋਂ ਹਰ ਵਕਤ ਮਲ, ਪਿਸ਼ਾਬ, ਮੈਲ ਆਦਿਕ ਨਿਕਲਦੇ ਹੀ ਰਹਿੰਦੇ ਹਨ। ਇਹ ਕਦੇ ਵੀ ਸੁਧ ਨਹੀਂ ਹੁੰਦੀ।

ਕਈ ਮੰਨਦੇ ਹਨ ਕਿ ਕੱਚੀ ਕੰਧ ਉੱਤੇ ਪਾਣੀ ਪਾਉਣ ਨਾਲ ਕੰਧ ਸੁੱਚੀ ਹੋ ਜਾਂਦੀ ਹੈ। ਜਿਵੇਂ ਕਰਮਕਾਂਡੀ ਹਿੰਦੂਆਂ ਨੇ ਗੋਬਰ ਦਾ ਚੌਂਕਾ ਸੁੱਚਾ ਮੰਨਿਆ ਹੈ। ਕਬੀਰ ਜੀ ਨੇ ਕਿਹਾ ਹੈ, **"ਗੋਬਰੁ ਜੂਠਾ ਚਉਕਾ ਜੂਠਾ ਜੂਠੀ ਦੀਨੀ ਕਾਰਾ ॥"** ਪਰ ਗੁਰਮਤ ਵਿੱਚ ਗੋਹੇ ਨੂੰ ਸੁੱਚਾ ਨਹੀਂ ਮੰਨਿਆ ਗਿਆ। ਦੇਗ ਵਾਲੇ ਤੇ ਪ੍ਰਕਾਸ਼ ਵਾਲੇ ਸਥਾਨ ਤੇ ਕਦੇ ਵੀ ਗੋਹੇ ਦਾ ਪੋਚਾ ਨਹੀਂ ਦੇਣਾ। ਇਸੇ ਪ੍ਰਕਾਰ ਮੁਸਲਮਾਨਾਂ ਨੇ ਲੋਟੇ ਨੂੰ ਸੁੱਚਾ ਮੰਨਿਆ ਹੈ। ਉਹ ਉਸੇ ਨਾਲ ਜੰਗਲ ਮੈਦਾਨ ਵਾਲੇ ਹੱਥ ਧੋ ਲੈਂਦੇ ਹਨ ਤੇ ਪੰਜ ਸ਼ਨਾਨਾ ਵੀ ਕਰ ਲੈਂਦੇ ਹਨ। ਉਨ੍ਹਾਂ ਦੇ ਮਤ ਅਨੁਸਾਰ ਲੋਟਾ ਇਸ ਕਰਕੇ ਸੁੱਚਾ ਹੈ ਕਿਉਂਕਿ ਇਸਦਾ ਪਾਣੀ ਉੱਪਰੋਂ ਪੈਂਦਾ ਹੈ, ਪਰ ਇਸ ਪ੍ਰਕਾਰ ਤਾਂ ਪਿਸ਼ਾਬ ਦਾ ਪਾਣੀ ਵੀ ਉਪਰੋਂ ਪੈਂਦਾ ਹੈ। ਇਹ ਉਨ੍ਹਾਂ ਦੇ ਅੰਦਰ ਦਾ ਹੀ ਗਿਆਨ ਹੈ ਅਸੂਲ ਅਨੁਸਾਰ ਨਹੀਂ ਹੈ। ਇਉਂ ਕਈਆਂ ਨੇ ਕੱਚੀ ਮਿੱਟੀ ਨੂੰ ਸ਼ੁੱਧ ਮੰਨਿਆ ਹੈ, ਪਰ ਉਹ ਸ਼ੁੱਧ ਨਹੀਂ ਹੁੰਦੀ, ਉਸ ਵਿੱਚੋਂ ਗਾਰਾ ਨਿਕਲਦਾ ਹੀ ਰਹਿੰਦਾ ਹੈ।

## ਜਿਸਹਿ ਬੁਝਾਏ ਨਾਨਕਾ; ਤਿਹ ਗੁਰਮੁਖਿ ਨਿਰਮਲ ਬੁਧਿ ॥੯॥

ਸਤਿਗੁਰ ਜੀ ਕਹਿੰਦੇ ਹਨ ਕਿ ਹੇ ਪਿਆਰੇ ! (ਜਿਸਹਿ) ਜਿਸ ਦੇ ਤਾਈਂ ਪ੍ਰਮੇਸਰ (ਬੁਝਾਏ) ਬੁਝਾ ਦੇਵੇ, ਸਮਝਾ ਦੇਵੇ, (ਤਿਹ) ਉਨ੍ਹਾਂ ਗੁਰਮੁਖਾਂ ਨੂੰ ਅੱਠੇ ਪਹਿਰ ਪ੍ਰਮੇਸਰ ਦਾ ਨਾਮ ਜਪ ਕੇ (ਨਿਰਮਲ) ਸ਼ੁੱਧ, ਉੱਜਲ (ਬੁਧਿ) ਬੁੱਧੀ ਪ੍ਰਾਪਤ ਹੁੰਦੀ ਹੈ। ਭਾਵ ਅੰਮ੍ਰਿਤ ਕਰਕੇ ਹੀ ਨਿਰਮਲ ਹੋਈਦਾ ਹੈ।

## ਸਾਖੀ—ਭਗਤ ਕਬੀਰ ਜੀ ਦੀ

ਇਕ ਵਾਰ ਕਬੀਰ ਸਾਹਿਬ ਹਰਿਦੁਆਰ ਵਿਖੇ ਯਾਤਰਾ ਕਰਨ ਵਾਸਤੇ ਆਏ। ਇਕ ਪੰਡਿਤ ਸ਼ੌਚ ਹੋ ਕੇ ਆਇਆ। ਕਬੀਰ ਜੀ ਕਹਿਣ ਲੱਗੇ, "ਪੰਡਿਤ ਜੀ, ਰਾਮ-ਰਾਮ।" ਪਰ ਪੰਡਿਤ ਅੱਗੋਂ ਨਾ ਬੋਲਿਆ। ਫਿਰ ਹੱਥ ਮਾਂਜ ਕੇ, ਕੁਰਲੀ ਕਰਕੇ, ਇਸ਼ਨਾਨ ਕਰਕੇ ਪੰਡਿਤ ਕਹਿਣ ਲੱਗਾ ਕਿ ਹੇ ਕਬੀਰ ! ਤੂੰ ਕਿਤੇ ਕਮਲਾ ਤਾਂ ਨਹੀਂ ਹੋ ਗਿਆ। ਕਬੀਰ ਸਾਹਿਬ ਕਹਿੰਦੇ, "ਕਿਉਂ ਪੰਡਿਤ ਜੀ।" ਪੰਡਿਤ ਕਹਿੰਦਾ ਕਿ ਜਦੋਂ ਤੁਸੀਂ ਰਾਮ-ਰਾਮ ਕਿਹਾ ਸੀ ਉਸ ਸਮੇਂ ਮੈਂ ਸ਼ੌਚਾਚਾਰ ਗਿਆ ਸੀ, ਉਸ ਵਕਤ ਮੈਂ ਰਾਮ ਰਾਮ ਕਿਵੇਂ ਕਹਿੰਦਾ। ਰਾਮ ਰਾਮ ਤਾਂ ਸੁੱਚੇ ਹੋ ਕੇ ਕਹੀਦਾ ਹੈ। ਕਬੀਰ ਸਾਹਿਬ ਕਹਿਣ ਲੱਗੇ ਕਿ ਹੇ ਪੰਡਿਤ ਜੀ ! ਸੁੱਚੇ ਕਿਵੇਂ ਹੋਈਦਾ ਹੈ? ਪੰਡਿਤ ਕਹਿੰਦਾ ਮਿੱਟੀ ਨਾਲ ਸੁੱਚੇ ਹੋਈਦਾ ਹੈ। ਕਬੀਰ ਜੀ ਕਹਿੰਦੇ ਕਿ ਮਿੱਟੀ ਕਿਸ ਨਾਲ ਸੁੱਚੀ ਹੁੰਦੀ ਹੈ? ਪੰਡਿਤ ਕਹਿੰਦਾ ਕਿ ਮਿੱਟੀ ਪਾਣੀ ਨਾਲ ਸੁੱਚੀ ਹੁੰਦੀ ਹੈ, ਕਬੀਰ ਸਾਹਿਬ ਜੀ ਕਹਿੰਦੇ ਕਿ ਪਾਣੀ ਕਿਵੇਂ ਨਿਰਮਲ ਹੁੰਦਾ ਹੈ, ਪੰਡਿਤ ਕਹਿੰਦਾ ਜੀ ਹਵਾ ਨਾਲ ਪਾਣੀ ਨਿਰਮਲ ਹੁੰਦਾ ਹੈ। ਕਬੀਰ ਸਾਹਿਬ ਜੀ ਨੇ ਫਿਰ ਪੁੱਛਿਆ ਕਿ ਪੰਡਿਤ ਜੀ ਹਵਾ ਕਿਸ ਨਾਲ ਨਿਰਮਲ ਹੁੰਦੀ ਹੈ ਤਾਂ ਪੰਡਿਤ

www.sikhbookclub.com


ਕਹਿੰਦਾ ਕਿ ਹਵਾ ਤਾਂ ਨਾਮ ਨਾਲ ਨਿਰਮਲ ਹੁੰਦੀ ਹੈ। ਕਬੀਰ ਸਾਹਿਬ ਕਹਿਣ ਲੱਗੇ ਹੇ ਪੰਡਿਤ ਜੀ ! ਉਹੀ ਨਾਮ ਤਾਂ ਮੈਂ ਤੁਹਾਨੂੰ ਪਹਿਲਾਂ ਕਹਿ ਰਿਹਾ ਸੀ ਇਸ ਪ੍ਰਕਾਰ ਪ੍ਰਮੇਸਰ ਦਾ ਨਾਮ ਹੀ ਸੁੱਚਾ ਹੈ।

## ਸਲੋਕੁ ॥
## ਟੂਟੇ ਬੰਧਨ ਜਾਸੁ ਕੇ; ਹੋਆ ਸਾਧੂ ਸੰਗੁ ॥

(ਜਾਸੁ) ਜਿਨ੍ਹਾਂ ਪੁਰਖਾਂ (ਕੇ) ਦੇ ਤਾਈਂ (ਸਾਧੂ ਸੰਗੁ) ਸਾਧੂਆਂ ਦੀ ਸੰਗਤ **ਵਾ**: ਸਾਧ-ਸੰਗਤ ਦੀ ਪ੍ਰਾਪਤੀ (ਹੋਆ) ਹੋਈ ਹੈ। ਉਹਨਾਂ ਦੇ (ਬੰਧਨ) ਕਰਤਾ-ਭੋਗਤਾ ਦੇ ਬੰਧਨ **ਵਾ**: ਹਉਮੈ ਦੇ ਬੰਧਨ **ਵਾ**: ਜੰਮਣ-ਮਰਨ ਦੇ ਬੰਧਨ (ਟੂਟੇ) ਟੁੱਟ ਜਾਂਦੇ ਹਨ। **ਵਾ**: ਜਿਸ ਕਿਸੇ ਦੇ ਬੰਧਨ ਟੁੱਟੇ ਹਨ। ਉਹ ਸਾਧ ਸੰਗਤ ਕਰਕੇ ਹੀ ਟੁੱਟੇ ਹਨ।

**ਨੋਟ :** 'ਜਾਸੁ ਕੇ' ਦੇ ਨਾਲ 'ਤਾਸ ਕੇ' ਦਾ ਸਬੰਧ ਹੁੰਦਾ ਹੈ।

## ਜੋ ਰਾਤੇ ਰੰਗ ਏਕ ਕੈ; ਨਾਨਕ ਗੂੜਾ ਰੰਗੁ ॥੧॥

ਸਤਿਗੁਰੂ ਜੀ ਕਹਿੰਦੇ ਹਨ ਕਿ ਜਿਹੜੇ (ਏਕ) ਇੱਕ ਅਦ੍ਵੈਤ ਰੂਪ ਪ੍ਰਮੇਸਰ (ਕੈ) ਦੇ ਨਾਮ ਦੇ ਰੰਗ ਵਿੱਚ (ਰਾਤੇ) ਰੰਗੇ ਹੋਏ ਹਨ, ਉਨ੍ਹਾਂ ਨੂੰ ਮਜੀਠੀ ਰੰਗ ਦੀ ਨਿਆਂਈ (ਗੂੜਾ ਰੰਗੁ) ਸੱਚਾ ਰੰਗ **ਵਾ**: ਪ੍ਰੇਮਾ ਭਗਤੀ ਦਾ ਗਾੜ੍ਹਾ ਰੰਗ ਚੜ੍ਹ ਗਿਆ ਹੈ।

## ਪਉੜੀ ॥
## ਰਾਰਾ; ਰੰਗਹੁ ਇਆ ਮਨੁ ਅਪਨਾ ॥

(ਰਾਰਾ) ਰਾਰੇ ਦੁਆਰਾ ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਭਾਈ! ਆਪਣੇ (ਇਆ) ਇਸ ਮਨ ਨੂੰ ਸਾਧ ਸੰਗਤ ਰੂਪ ਮੱਟੀ ਵਿੱਚ **ਵਾ**: ਭਗਤੀ ਰੂਪ ਮੱਟੀ ਵਿੱਚ ਨਾਮ ਰੂਪ ਰੰਗ ਅਤੇ ਪ੍ਰੇਮ ਰੂਪ ਜਲ ਪਾ ਕੇ ਰੰਗਰੇਜ ਸਤਿਗੁਰਾਂ ਦੁਆਰਾ (ਰੰਗਹੁ) ਰੰਗਣਾ ਕਰੋ।

**ਪ੍ਰਸ਼ਨ :** ਹੇ ਮਹਾਰਾਜ ਜੀ ! ਰੰਗ ਕਿਵੇਂ ਚੜ੍ਹਦਾ ਹੈ?

## ਹਰਿ ਹਰਿ ਨਾਮੁ; ਜਪਹੁ ਜਪੁ ਰਸਨਾ ॥

**ਉੱਤਰ :** ਜੋ (ਹਰਿ) ਹਰੀ ਪ੍ਰਮੇਸਰ ਸਾਰਿਆਂ ਪਾਪਾਂ ਨੂੰ (ਹਰਿ) ਹਰਨ ਵਾਲਾ ਹੈ **ਵਾ**: ਜੋ (ਹਰਿ) ਹਰੀ ਪ੍ਰਮਾਣਗਤਿ, ਪ੍ਰਮੇਯਗਤਿ ਸੰਸਿਆਂ ਨੂੰ (ਹਰਿ) ਹਰਨ ਵਾਲਾ ਹੈ। ਉਸ ਦੇ ਨਾਮ ਨੂੰ (ਜਪਹੁ) ਜਪਣਾ ਕਰੋ।

**ਅਥਵਾ :** ਹਰੀ ਪ੍ਰਮੇਸਰ ਦੇ ਨਾਮ ਦੇ ਜਾਪ ਨੂੰ ਰਸਨਾ ਨਾਲ ਜਪਣਾ ਕਰੋ। ਕਿਉਂਕਿ ਜਿਨ੍ਹਾਂ ਨੇ ਰਸਨਾ ਕਰਕੇ ਜਪਿਆ ਹੈ, ਉਨ੍ਹਾਂ ਦੇ ਸਾਹਾਂ ਵਿੱਚ ਅੰਮ੍ਰਿਤ ਨਾਮ ਪੱਕ ਗਿਆ ਹੈ।

**ਅਥਵਾ :** ਹੇ ਭਾਈ ! ਪ੍ਰਮੇਸ਼ਰ ਦੇ ਨਾਮ ਨੂੰ ਮਨ ਕਰਕੇ ਵੀ ਜਪਣਾ ਕਰੋ ਅਤੇ ਰਸਨਾ ਦੁਆਰਾ ਵੀ ਜਪਣਾ ਕਰੋ।

## ਰੇ ਰੇ ਦਰਗਹ; ਕਹੈ ਨ ਕੋਊ ॥

ਜੇਕਰ ਪ੍ਰਮੇਸਰ ਦਾ ਨਾਮ ਜਪੋਗੇ ਤਾਂ ਜਿਸ ਪ੍ਰਕਾਰ ਪੁਲਿਸ ਵਾਲੇ ਬਹੁਤੇ ਨਿਰਾਦਰੀ ਵਾਲੇ ਬਚਨ ਕਹਿੰਦੇ ਹਨ, "*ਰੇ ਮੂਰਖ ਏਧਰ ਨੂੰ ਆ, ਕਿਧਰ ਨੂੰ ਜਾਂਦਾ ਹੈਂ। ਤਦੋਂ ਆਵੇਂਗਾ ਜਦੋਂ ਜੂਤ ਪੈਣਗੇ।" ਇਸ ਪ੍ਰਕਾਰ (ਦਰਗਹ) ਦਰਗਾਹ ਵਿੱਚ ਤੁਹਾਨੂੰ (ਕੋਊ) ਕੋਈ ਵੀ (ਰੇ) ਅਰੇ ਨੀਚ (ਰੇ) ਅਰੇ ਪਾਪੀ **ਵਾ**: (ਰੇ ਰੇ) ਨਿਰਾਦਰੀ ਵਾਲੇ ਬਚਨ ਨਹੀਂ (ਕਹੈ) ਕਹੇਗਾ।

---

* 'ਰੇ' ਸ਼ਬਦ ਦੱਖਣ ਦੀ ਭਾਸ਼ਾ ਵਿੱਚ ਇਸਤੇਮਾਲ ਹੁੰਦਾ ਹੈ।

www.sikhbookclub.com


## ਆਉ ਬੈਠੁ; ਆਦਰੁ ਸੁਭ ਦੇਊ ॥

ਸਗੋਂ ਕਹਿਣਗੇ ਕਿ ਆਉ ਜੀ, ਬੈਠੋ ਜੀ। ਇਉਂ (ਸੁਭ) ਸ਼੍ਰੇਸ਼ਟ ਆਦਰ ਦੇਣਗੇ।

**ਨਾਮੁ ਧਿਆਇਨਿ ਸਾਜਨਾ ਜਨਮ ਪਦਾਰਥੁ ਜੀਤਿ ॥**
**ਨਾਨਕ ਧਰਮ ਐਸੇ ਚਵਹਿ ਕੀਤੋ ਭਵਨੁ ਪੁਨੀਤ ॥** *(ਅੰਗ : ੧੪੨੫)*

## ਉਆ ਮਹਲੀ; ਪਾਵਹਿ ਤੂ ਬਾਸਾ ॥

ਹੇ ਭਾਈ! ਤੂੰ (ਉਆ) ਉਹਨਾਂ ਸਾਲੋਕ, ਸਾਮੀਪ, ਸਾਰੂਪ, ਸਾਯੁਜ, ਕੈਵਲ ਮੁਕਤੀ ਆਦਿਕ (ਮਹਲੀ) ਮਹਿਲਾਂ ਵਿੱਚ **ਵਾ**: ਤੁਰੀਆ ਪਦ ਮਹਿਲਾਂ ਵਿਚ **ਵਾ**: ਸਰੂਪ ਰੂਪ ਮਹਿਲਾਂ ਵਿੱਚ **ਵਾ**: ਸਚਖੰਡ ਰੂਪ ਮਹਿਲਾਂ ਵਿਚ (ਬਾਸਾ) ਵਾਸਾ (ਪਾਵਹਿ) ਪਾਵੇਂਗਾ।

## ਜਨਮ ਮਰਨ; ਨਹ ਹੋਇ ਬਿਨਾਸਾ ॥

ਜਿੱਥੇ ਤੂੰ ਜਨਮ ਵਿੱਚ ਪੈ ਕੇ (ਬਿਨਾਸਾ) ਨਾਸ਼ ਨਹੀਂ ਹੋਵੇਂਗਾ ਅਤੇ ਫਿਰ (ਮਰਨ) ਮਰ ਕੇ ਆਸਾ ਦੇ ਸਹਿਤ ਹੋ ਕੇ ਜਨਮ ਨਹੀਂ ਧਾਰੇਂਗਾ।

**ਅਥਵਾ** : ਜਿੱਥੇ ਤੂੰ ਨਾ ਜੰਮਣਾ ਹੈ, ਨਾ ਬਿਰਧ ਹੋ ਕੇ ਮਰਣਾ ਹੈ ਅਤੇ ਨਾ ਹੀ ਬਾਲ, ਕਿਸ਼ੋਰ, ਜੁਵਾ, ਪ੍ਰੌਢਿਆ ਅਵਸਥਾ ਵਿਚ ਨਾਸ਼ ਹੋਣਾ ਹੈ।

**ਅਥਵਾ** : ਜਿੱਥੇ ਜੀਵ ਗਰਭ ਵਿਚ ਨਹੀਂ ਜੰਮਦਾ ਅਤੇ ਮਰ ਕੇ ਨਰਕ ਵਿਚ ਨਾਸ਼ ਨਹੀਂ ਹੁੰਦਾ।

**ਅਥਵਾ** : ਜਦੋਂ ਤੂੰ (ਬਿਨਾਸਾ) ਬਿਨਾ ਆਸਾ ਤੋਂ ਹੋ ਗਿਆ ਤਦੋਂ ਤੈਨੂੰ ਜਨਮ ਮਰਨ ਨਹੀਂ ਹੋਵੇਗਾ।

**ਆਸਾ ਕਰਤਾ ਜਗੁ ਮੁਆ ਆਸਾ ਮਰੈ ਨ ਜਾਇ ॥** *(ਅੰਗ : ੫੧੭)*

ਆਸਾ ਕਰਕੇ ਹੀ ਜੀਵ ਜੰਮਦਾ ਮਰਦਾ ਰਹਿੰਦਾ ਹੈ।

**ਅਥਵਾ** : ਜਨਮ ਤੋਂ ਬਾਅਦ ਬਾਲਕ ਅਵਸਥਾ ਆਉਂਦੀ ਹੈ, ਬਾਲਕ ਅਵਸਥਾ ਦੇ ਨਾਸ਼ ਹੋਣ 'ਤੇ ਕਿਸ਼ੋਰ ਅਵਸਥਾ ਆਉਂਦੀ ਹੈ। ਕਿਸ਼ੋਰ ਅਵਸਥਾ ਨਾਸ਼ ਹੋਣ 'ਤੇ ਢਲਦੀ ਜਵਾਨੀ ਆਉਂਦੀ ਹੈ। ਢਲਦੀ ਜਵਾਨੀ ਦੀ ਅਵਸਥਾ ਨਾਸ਼ ਹੋਣ 'ਤੇ ਬੁਢੇਪਾ ਆਉਂਦਾ ਹੈ। ਜਿਸ ਵੇਲੇ ਅੰਤ ਨੂੰ ਮੌਤ ਆਉਂਦੀ ਹੈ ਤਾਂ ਬੁਢੇਪਾ ਵੀ ਨਾਸ਼ ਹੋ ਜਾਂਦਾ ਹੈ। ਇਸ ਪ੍ਰਕਾਰ ਜਨਮ ਤੋਂ ਮਰਨ ਤੱਕ ਜੋ ਦੇਹ ਦੇ ਖਟ ਵਿਕਾਰ ਹਨ, ਤੂੰ ਉਹਨਾਂ ਵਿੱਚ (ਬਿਨਾਸਾ) ਨਾਸ਼ ਨਹੀਂ ਹੋਵੇਂਗਾ।

## ਮਸਤਕਿ ਕਰਮੁ ਲਿਖਿਓ; ਧੁਰਿ ਜਾ ਕੈ ॥

(ਜਾ ਕੈ) ਜਿੰਨ੍ਹਾਂ ਦੇ ਅੰਤਰਜਾਮੀ ਨੇ (ਧੁਰਿ) ਧੁਰੋਂ ਹੀ (ਮਸਤਕਿ) ਮੱਥੇ 'ਤੇ (ਕਰਮੁ) ਚੰਗੇ ਕਰਮ (ਲਿਖਿਓ) ਲਿਖਣਾ ਕੀਤੇ ਹਨ। **ਵਾ**: (ਮਸਤਕਿ) ਅੰਤਹਕਰਣ ਰੂਪ ਮੱਥੇ 'ਤੇ (ਕਰਮੁ) ਕਿਰਪਾ ਰੂਪ ਅੱਖਰ ਲਿਖੇ ਹਨ।

## ਹਰਿ ਸੰਪੈ; ਨਾਨਕ ਘਰਿ ਤਾ ਕੈ ॥੧੦॥

ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਭਾਈ! (ਤਾ ਕੈ) ਉਹਨਾਂ ਦੇ (ਘਰਿ) ਹਿਰਦੇ ਰੂਪ ਘਰ ਵਿਚ (ਹਰਿ) ਹਰੀ ਦੀ ਨਾਮ ਰੂਪ (ਸੰਪੈ) ਬਿਭੂਤੀ ਹੈ। **ਵਾ**: ਸ੍ਰਵਣ ਰੂਪ ਘੋੜੇ, ਮੰਨਣ ਰੂਪ ਰਥ, ਨਿਧਿਆਸਣ ਰੂਪ ਹਾਥੀ ਆਦਿ ਬਿਭੂਤੀ ਹੈ। **ਵਾ**: "ਪ੍ਰੀਤਿ ਲਗੀ ਹਰਿ ਨਾਮ ਸਿਉ ਏ ਹਸਤੀ ਘੋੜੇ ॥" ਆਦਿਕ ਬਿਭੂਤੀ ਹੈ।

www.sikhbookclub.com


**ਸਲੋਕੁ ॥**

**ਲਾਲਚ ਝੂਠ ਬਿਕਾਰ ਮੋਹ; ਬਿਆਪਤ ਮੂੜੇ ਅੰਧ ॥**

ਜਿਹੜੇ ਲੋਕ (ਲਾਲਚ) ਖਾਣ ਦਾ ਲਾਲਚ, ਪਦਾਰਥਾਂ ਨੂੰ ਸੰਗ੍ਰਹਿ ਕਰਨ ਦਾ ਲਾਲਚ ਕਰਦੇ ਹਨ, ਝੂਠ ਬੋਲਦੇ ਹਨ (ਬਿਕਾਰ) ਕਾਮ, ਕ੍ਰੋਧ ਆਦਿਕ ਵਿਕਾਰਾਂ ਵਿਚ ਫਸੇ ਰਹਿੰਦੇ ਹਨ, ਸਰੀਰਾਂ ਨਾਲ ਮੋਹ ਕਰਦੇ ਹਨ ਅਤੇ ਫਿਰ ਇਹਨਾਂ ਵਿਚ ਹੀ (ਬਿਆਪਤ) ਲੱਗੇ ਰਹਿੰਦੇ ਹਨ। ਉਹ (ਮੂੜੇ) ਮੂਰਖ ਤੇ (ਅੰਧ) ਅਗਿਆਨੀ ਹਨ। **ਵਾ:** ਉਹ (ਅੰਧ) ਅੰਧਤਾਈ ਵਾਲੇ (ਮੂੜੇ) ਮੂਰਖ ਹਨ ਭਾਵ ਉਹਨਾਂ ਦੀ ਪ੍ਰਮਾਰਥ ਰੂਪ ਨਿਗ੍ਹਾ ਨਹੀਂ ਹੈ। **ਵਾ:** (ਬਿਆਪਤ ਮੂੜੇ ਅੰਧ) ਜੋ ਮੂੜ ਬਿਰਤੀ ਵਾਲੇ (ਅੰਧ) ਅਗਿਆਨੀ ਮਨ, ਬੁੱਧ ਰੂਪ ਨੇਤ੍ਰਾਂ ਵਿੱਚ ਵਿਚਾਰ ਰੂਪ ਨਿਗ੍ਹਾ ਨਾ ਹੋਣ ਕਰਕੇ ਲਾਲਚ, ਝੂਠ ਅਤੇ ਵਿਕਾਰਾਂ ਵਿੱਚ ਲੱਗੇ ਰਹਿੰਦੇ ਹਨ, ਫਸੇ ਰਹਿੰਦੇ ਹਨ।

**ਲਾਗਿ ਪਰੇ ਦੁਰਗੰਧ ਸਿਉ; ਨਾਨਕ ਮਾਇਆ ਬੰਧ ॥੧॥**

ਫਿਰ ਜੋ ਰਾਤ-ਦਿਨ ਵਿਸ਼ਿਆਂ ਰੂਪ (ਦੁਰਗੰਧ) ਖੋਟੀ ਗੰਧ ਨਾਲ (ਲਾਗਿ) ਲੱਗ ਕੇ (ਪਰੇ) ਪਰਚ ਰਹੇ ਹਨ। **ਵਾ:** ਜੋ ਦੁਰਗੰਧ ਦੇ ਭਰੇ ਸਰੀਰ ਨਾਲ ਲੱਗ ਕੇ ਪਰਚ ਰਹੇ ਹਨ ਭਾਵ ਉਸ ਨਾਲ ਮੋਹ ਕਰ ਰਹੇ ਹਨ। ਸਤਿਗੁਰੂ ਜੀ ਕਹਿੰਦੇ ਹਨ ਕਿ ਉਹ ਸਭ ਮਾਇਆ ਨਾਲ (ਬੰਧ) ਬੱਝ ਗਏ ਹਨ, ਕੈਦੀ ਹੋ ਗਏ ਹਨ।

**ਅਥਵਾ :** ਹੇ ਭਾਈ! ਲਾਲਚ, ਝੂਠ, ਮੋਹ, ਕਾਮ, ਕ੍ਰੋਧ ਆਦਿਕ ਵਿਕਾਰ ਮਾਇਆ ਦੇ (ਬੰਧ) ਬੰਧਨ ਹਨ। ਜੋ ਇੰਨ੍ਹਾਂ ਵਿਚ ਬੱਝੇ ਹੋਏ ਹਨ, ਉਹ ਵਿਸ਼ਿਆਂ ਰੂਪ ਦੁਰਗੰਧੀ ਨਾਲ (ਲਾਗਿ) ਲੱਗ ਰਹੇ ਹਨ।

**ਅਥਵਾ :** ਜੀਵ ਚੇਤਨ ਮਾਇਆ ਦੇ ਮੋਹ ਦੇ ਬੰਧਨਾ ਵਿਚ ਬੱਝੇ ਹੋਏ ਵਿਸ਼ਿਆ ਰੂਪ ਦੁਰਗੰਧੀ ਨਾਲ ਲੱਗ ਕੇ ਪਰਚ ਰਹੇ ਹਨ। ਜਿਸ ਕਰਕੇ ਜੀਵ ਮਾਇਆ ਵਿਚ ਬੱਝ ਗਏ ਹਨ।

**ਪਉੜੀ ॥**

**ਲਲਾ; ਲਪਟਿ ਬਿਖੈ ਰਸ ਰਾਤੇ ॥**

'ਲਲੇ' ਅੱਖਰ ਦੁਆਰਾ ਮਹਾਰਾਜ ਫੁਰਮਾਉਂਦੇ ਹਨ ਕਿ ਇਹ ਜੀਵ (ਬਿਖੈ) ਵਿਸ਼ਿਆਂ ਵਿਚੋਂ (ਲਪਟਿ) ਲੰਪਟ ਹੋ ਕੇ ਉਹਨਾਂ ਦੇ ਰਸ ਵਿਚ (ਰਾਤੇ) ਰੰਗੇ ਹੋਏ ਫਿਰਦੇ ਹਨ।

**ਅਥਵਾ :** ਜਿਸ ਪ੍ਰਕਾਰ *ਲਿਪਟਨ ਚਾਹ ਵਿਚੋਂ ਲਪਟਾਂ ਆਉਂਦੀਆਂ ਹਨ ਤੇ ਲੋਕ ਇਸ ਨੂੰ ਪੀ-ਪੀ ਕੇ ਬੜੇ ਖੁਸ਼ ਹੁੰਦੇ ਹਨ ਕਿ ਬੜੀ ਚੰਗੀ ਚੀਜ ਹੈ। ਇਸੇ ਪ੍ਰਕਾਰ, ਇਹ ਜੀਵ ਵਿਸ਼ਿਆਂ ਦੇ ਰਸ ਵਿਚ ਆਨੰਦ ਦੀਆਂ ਲਪਟਾਂ ਮੰਨ ਕੇ ਉਹਨਾਂ ਵਿਚ ਲਪਟ ਰਿਹਾ ਹੈ ਅਤੇ ਉਹਨਾਂ ਦੇ ਰਸ ਵਿਚ ਹੀ (ਰਾਤੇ) ਰੰਗਿਆਂ ਹੋਇਆ ਹੈ।

**ਅਹੰਬੁਧਿ; ਮਾਇਆ ਮਦ ਮਾਤੇ ॥** *(ਅਹੰ-ਬੁਧਿ, ਪਾਠ ਮਾੱਤੇ ਕਰੋ)*

ਫਿਰ ਇਹਨਾਂ ਜੀਵਾਂ ਦੀ (ਅਹੰ) ਹੰਕਾਰ ਵਾਲੀ (ਬੁਧਿ) ਬੁੱਧੀ ਹੈ ਕਿ ਅਸੀਂ ਵਿਸ਼ੇ ਭੋਗਦੇ ਹਾਂ, ਅਸੀਂ ਸੁੱਖ ਭੋਗਦੇ ਹਾਂ। ਇਸ ਪ੍ਰਕਾਰ ਇਹ ਮਾਇਆ ਦੇ (ਮਦ) ਹੰਕਾਰ ਵਿਚ (ਮਾਤੇ) ਮਸਤ ਹੋ ਰਹੇ ਹਨ। **ਵਾ:** ਮਾਇਆ ਰੂਪ (ਮਦ) ਸ਼ਰਾਬ ਪੀ ਕੇ (ਮਾਤੇ) ਮਸਤ ਹੋ ਰਹੇ ਹਨ, ਕਮਲੇ ਹੋ ਰਹੇ ਹਨ।

**ਇਆ ਮਾਇਆ ਮਹਿ; ਜਨਮਹਿ ਮਰਨਾ ॥**

ਹੇ ਭਾਈ! (ਇਆ) ਇਸ ਮਾਇਆ ਦੇ ਮੋਹ (ਮਹਿ) ਵਿਚ ਲੱਗਣ ਕਰਕੇ ਇਹਨਾਂ ਜੀਵਾਂ ਦਾ (ਜਨਮਹਿ) ਜੰਮਣਾ ਤੇ ਮਰਨਾ ਬਣਿਆ ਹੀ ਰਹਿੰਦਾ ਹੈ, ਭਾਵ ਉਹ ਮੁਕਤ ਨਹੀਂ ਹੋ ਸਕਦੇ।

---

* ਇੰਗਲੈਂਡ ਦੇਸ਼ ਵਿਚ ਸੰਨ ੧੧੯੦ ਈ. ਵਿਚ ਲਿਪਟਨ ਨਾਂ ਦੀ ਇਕ ਕੰਪਨੀ ਨੇ ਚਾਹ ਬਣਾਉਣੀ ਆਰੰਭ ਕੀਤੀ ਸੀ।

www.sikhbookclub.com



## ਜਿਉ ਜਿਉ ਹੁਕਮੁ; ਤਿਵੈ ਤਿਉ ਕਰਨਾ ॥

ਮਾਇਆ ਰੂਪ ਸ਼ਿਕਾਰੀ ਨੇ ਜੀਵਾਂ ਨੂੰ ਜੂਨਾਂ ਰੂਪ ਪਿੰਜਰੇ ਵਿਚ ਪਾ ਲਿਆ ਹੈ। (ਜਿਉ ਜਿਉ) ਜਿਵੇਂ-ਜਿਵੇਂ ਹੁਕਮ ਹੁੰਦਾ ਹੈ (ਤਿਵੈ ਤਿਉ) ਤਿਵੇਂ-ਤਿਵੇਂ ਜੀਵਾਂ ਨੂੰ ਕਰਨਾ ਪੈਂਦਾ ਹੈ। ਭਾਵ ਇਹ ਜੀਵ ਫਲ ਭੋਗਣ ਵਾਸਤੇ ਪਰਤੰਤਰ ਹੋ ਜਾਂਦੇ ਹਨ।

**ਅਥਵਾ :** ਜਿਵੇਂ-ਜਿਵੇਂ ਪ੍ਰਮੇਸ਼ਰ ਦਾ ਹੁਕਮ ਹੁੰਦਾ ਹੈ ਤਿਵੇਂ-ਤਿਵੇਂ ਜੀਵ ਜੂਨਾਂ ਵਿਚ ਨ੍ਰਿਤਕਾਰੀ ਕਰਦਾ ਹੈ।

## ਕੋਊ ਊਨ; ਨ ਕੋਊ ਪੂਰਾ ॥

ਹੇ ਭਾਈ! ਨਾ ਕੋਈ ਆਪੋ ਊਣਾ ਹੈ ਅਤੇ ਨਾ ਹੀ ਕੋਈ ਆਪੋ ਪੂਰਾ ਹੋ ਸਕੇਗਾ।

**ਅਥਵਾ :** ਜਿੰਨ੍ਹਾਂ ਗੁਰਮੁਖਾਂ ਦੀ ਦ੍ਰਿਸ਼ਟੀ ਖੁਲ੍ਹ ਗਈ ਹੈ, ਉਹਨਾਂ ਦੀ ਦ੍ਰਿਸ਼ਟੀ ਵਿਚ ਨਾ (ਕੋਊ) ਕੋਈ ਗੁਣਾਂ ਕਰਕੇ (ਊਨ) ਊਣਾ ਹੈ ਅਤੇ ਨਾ ਹੀ (ਕੋਊ) ਕੋਈ ਗੁਣਾਂ ਕਰਕੇ (ਪੂਰਾ) ਪੂਰਨ ਹੈ।

**ਅਥਵਾ :** ਬ੍ਰਹਮ ਬੇਤਿਆਂ ਦੀ ਨਿਗ੍ਹਾ ਵਿਚ ਨਾ (ਕੋਊ) ਕੋਈ ਆਪ ਊਣਾ ਹੈ ਤੇ ਨਾ (ਕੋਊ) ਕੋਈ ਆਪ (ਪੂਰਾ) ਪੂਰਨ ਹੈ।

## ਕੋਊ ਸੁਘਰੁ; ਨ ਕੋਊ ਮੂਰਾ ॥

ਬ੍ਰਹਮ ਬੇਤਿਆਂ ਦੀ ਨਿਗ੍ਹਾਂ ਵਿਚ ਤਾਂ ਨਾ (ਕੋਊ) ਕੋਈ ਆਪ (ਸੁਘਰੁ) ਚਤੁਰ ਹੈ ਅਤੇ ਨਾ ਹੀ (ਕੋਊ) ਕੋਈ ਆਪ (ਮੂਰਾ) ਮੂਰਖ ਹੈ। ਇਸ ਪ੍ਰਕਾਰ, ਸਮਾਨ ਦ੍ਰਿਸ਼ਟੀ ਕਰਕੇ ਉਹਨਾਂ ਨੂੰ ਸਭ ਸਮਾਨ ਪ੍ਰਤੀਤ ਹੁੰਦੇ ਹਨ। ਜਿਸ ਪ੍ਰਕਾਰ ਸਰਾਫ਼ ਨੇ ਗਣੇਸ਼ ਦੀ ਮੂਰਤੀ ਦੇ ਪੰਜ ਰੁਪੈ ਅਤੇ ਚੂਹੇ ਦੀ ਚਾਂਦੀ ਦੇ ਪੱਚੀ ਰੁਪੈ ਕੀਤੇ ਸਨ।

## ਜਿਤੁ ਜਿਤੁ ਲਾਵਹੁ; ਤਿਤੁ ਤਿਤੁ ਲਗਨਾ ॥

*ਸ਼ੇਰ ਦ੍ਰਿਸ਼ਟੀ ਦੁਆਰਾ ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਮਹਾਰਾਜ! (ਜਿਤੁ ਜਿਤੁ) ਜਿਸ-ਜਿਸ ਪਾਸੇ ਆਪ (ਲਾਵਹੁ) ਲਾਉਣਾ ਕਰਦੇ ਹੋ, (ਤਿਤੁ ਤਿਤੁ) ਉਸ-ਉਸ ਪਾਸੇ ਵੱਲ ਜੀਵਾਂ ਦਾ ਲੱਗਣਾ ਹੁੰਦਾ ਹੈ।

## ਨਾਨਕ; ਠਾਕੁਰ ਸਦਾ ਅਲਿਪਨਾ ॥੧੧॥

ਸਤਿਗੁਰੂ ਜੀ ਕਹਿੰਦੇ ਹਨ ਕਿ ਹੇ (ਠਾਕੁਰ) ਪ੍ਰਮੇਸਰ! ਤੂੰ ਸਦਾ ਪਾਪ-ਪੁੰਨ ਤੋਂ (ਅਲਿਪਨਾ) ਨਿਰਲੇਪ ਹੈ ਭਾਵ ਸਾਰੀ ਸ੍ਰਿਸ਼ਟੀ ਨੂੰ ਪੈਦਾ ਕਰਕੇ ਤੈਨੂੰ ਪੁੰਨ ਨਹੀਂ ਲੱਗਦਾ ਤੇ ਲੈਅ ਕਰਕੇ ਪਾਪ ਨਹੀਂ ਲੱਗਦਾ।

**ਪਾਪ ਪੁੰਨ ਕਾ ਇਸੁ ਲੇਪੁ ਨ ਲਾਗੈ ॥ ਘਟ ਘਟ ਅੰਤਰਿ ਸਦ ਹੀ ਜਾਗੈ ॥** (ਅੰਗ : ੮੯੮)

**ਜਬ ਅਕਾਰੁ ਇਹੁ ਕਛੁ ਨ ਦ੍ਰਿਸਟੇਤਾ ॥ ਪਾਪ ਪੁੰਨ ਤਬ ਕਹ ਤੇ ਹੋਤਾ ॥** (ਅੰਗ : ੨੯੦)

## ਸਲੋਕੁ ॥

## ਲਾਲ ਗੁਪਾਲ ਗੋਬਿੰਦ ਪ੍ਰਭ; ਗਹਿਰ ਗੰਭੀਰ ਅਥਾਹ ॥

ਦੂਸਰੀ ਲਿਰਗੀ ਦੁਆਰਾ ਮਹਾਰਾਜ ਫਰਮਾਉਂਦੇ ਹਨ ਕਿ ਹੇ ਭਾਈ! ਉਹ ਪ੍ਰਮੇਸਰ, (ਲਾਲ) ਪਿਆਰਾ ਹੈ (ਗੁ+ਪਾਲ) (ਗੁ) ਪ੍ਰਿਥਵੀ ਦੀ (ਪਾਲ) ਪਾਲਨਾ ਕਰਨ ਵਾਲਾ ਹੈ (ਗੋਬਿੰਦ) ਇੰਦਰੀਆਂ ਦਾ ਰੱਖਿਅਕ

---

* ਇਕ ਸ਼ੇਰ ਦ੍ਰਿਸ਼ਟੀ ਹੁੰਦੀ ਹੈ ਅਤੇ ਇਕ ਕੂਕਰ ਦ੍ਰਿਸ਼ਟੀ ਹੁੰਦੀ ਹੈ । ਜਿਸ ਵੇਲੇ ਕੋਈ ਸ਼ਸਤਰ ਚਲਾਉਂਦਾ ਹੈ ਤਾਂ ਸ਼ੇਰ ਸ਼ਸਤਰ ਚਲਾਉਣ ਵਾਲੇ ਨੂੰ ਵੇਖਦਾ ਹੈ, ਪਰ ਕੂਕਰ ਦੀ ਨਿਗ੍ਹਾ ਸ਼ਸਤਰ ਵੱਲ ਹੁੰਦੀ ਹੈ । ਉਹ ਲਾਠੀ ਨੂੰ ਹੀ ਦੰਦੀਆਂ ਵੱਢਦਾ ਹੈ ਕਿ ਮੇਰੇ ਲਾਠੀ ਵੱਜਦੀ ਹੈ, ਉਹ ਲਾਠੀ ਮਾਰਨ ਵਾਲੇ ਨੂੰ ਨਹੀਂ ਸਮਝ ਸਕਦਾ । ਇਸ ਪ੍ਰਕਾਰ ਬ੍ਰਹਮ ਗਿਆਨੀਆਂ ਦੀ ਸ਼ੇਰ ਦ੍ਰਿਸ਼ਟੀ ਹੁੰਦੀ ਹੈ । ਉਹ ਇਕ ਵਾਹਿਗੁਰੂ ਉੱਤੇ ਹੀ ਨਿਗ੍ਹਾ ਰੱਖਦੇ ਹਨ । ਉਹ ਇਉਂ ਕਹਿੰਦੇ ਹਨ ਕਿ ਉਹ ਵਾਹਿਗੁਰੂ ਹੀ ਸਾਰੇ ਕੌਤਕ ਕਰਦਾ ਹੈ।

**ਵਾ:** (ਗੋ) ਇੰਦਰੀਆਂ ਦਾ (ਬਿੰਦ) ਪ੍ਰਕਾਸ਼ਕ ਹੈ। **ਵਾ:** (ਗੋ) ਵੇਦਾ ਆਦਿਕਾਂ ਦੀ (ਬਿੰਦ) ਰੱਖਿਆ ਕਰਨ ਵਾਲਾ ਹੈ **ਵਾ:** (ਗੋ) ਗੁਰਾਂ ਦੀ ਬਾਣੀ ਕਰਕੇ (ਬਿੰਦ) ਪ੍ਰਾਪਤ ਹੋਣ ਯੋਗ ਹੈ। (ਪ੍ਰਭ) ਸਮਰੱਥ ਹੈ, **ਵਾ:** (ਪ੍ਰਭ) ਰੱਖਿਆ ਕਰਨ ਵਾਲਾ ਹੈ **ਵਾ:** (ਪ੍ਰ+ਭ) ਭੂ ਆਦਿਕ ਤੱਤਾਂ ਨੂੰ ਪ੍ਰਵਿਰਤ ਕਰਨ ਵਾਲਾ **ਵਾ:** ਭੂ ਆਦਿਕ ਤੱਤਾਂ ਤੋਂ ਪਰਾ ਰੂਪ ਹੈ। (ਗਹਿਰ) ਨਿਰਹੱਲ ਹੈ, (ਗੰਭੀਰ) ਡੂੰਘੇ ਤੋਂ ਡੂੰਘਾ ਹੈ, ਉਸ ਦਾ ਸਮੁੰਦਰ ਆਦਿਕਾਂ ਕਰਕੇ ਵੀ ਅੰਤ ਨਹੀਂ ਪਾਇਆ ਜਾਂਦਾ ਹੈ। (ਅਥਾਹ) ਬੇ-ਥਾਹ ਹੈ, ਉਸ ਦੀ ਪ੍ਰਕਿਰਤੀ ਕਰਕੇ ਵੀ ਕਿਸੇ ਪ੍ਰਕਾਰ ਥਾਹ ਨਹੀਂ ਪਾਈ ਜਾਂਦੀ।

## ਦੂਸਰ ਨਾਹੀ ਅਵਰ ਕੋ; ਨਾਨਕ ਬੇਪਰਵਾਹ ॥੧॥

ਸਤਿਗੁਰੂ ਜੀ ਕਹਿੰਦੇ ਹਨ ਕਿ ਉਹ ਪ੍ਰਮੇਸਰ (ਬੇਪਰਵਾਹ) ਬੇ-ਖਾਹਿਸ਼ ਹੈ, ਕਿਸੇ ਦੇ ਨਿਆਜ ਤੇ ਸੀਰਨੀਆਂ 'ਤੇ ਖੁਸ਼ ਹੋਣ ਵਾਲਾ ਨਹੀਂ ਅਤੇ ਉਸ ਦੇ ਤੁੱਲ ਦੂਸਰਾ (ਅਵਰ) ਹੋਰ (ਕੋ) ਕੋਈ ਨਹੀਂ ਹੈ।

## ਪਉੜੀ ॥
## ਲਲਾ; ਤਾ ਕੈ ਲਵੈ ਨ ਕੋਊ ॥

'ਲਲੇ' ਅੱਖਰ ਦੁਆਰਾ ਮਹਾਰਾਜ ਕਹਿੰਦੇ ਹਨ ਕਿ ਹੇ ਭਾਈ! (ਤਾ ਕੈ) ਉਸ ਪ੍ਰਮੇਸਰ ਦੇ (ਲਵੈ) ਸਦ੍ਰਿਸ਼ ਹੋਰ (ਕੋਊ) ਕੋਈ ਨਹੀਂ ਹੋ ਸਕਦਾ।

## ਏਕਹਿ ਆਪਿ; ਅਵਰ ਨਹ ਹੋਊ ॥

(ਏਕਹਿ) ਇਕੋ-ਇਕ ਪ੍ਰਮੇਸਰ ਆਪ ਹੀ ਹੈ, ਉਸ ਵਰਗਾ (ਅਵਰ) ਹੋਰ ਕੋਈ (ਨਹ) ਨਹੀਂ (ਹੋਊ) ਹੋ ਸਕਦਾ ਹੈ। ਨਾ ਕੋਈ ਪਿੱਛੇ ਸੀ, ਨਾ ਹੁਣ ਹੈ ਅਤੇ ਨਾ ਹੀ ਕੋਈ ਹੋਰ ਅੱਗੇ ਨੂੰ ਹੋਵੇਗਾ।

## ਹੋਵਨਹਾਰੁ; ਹੋਤ ਸਦ ਆਇਆ ॥

(ਹੋਵਨਹਾਰੁ) ਅੱਗੇ ਨੂੰ ਵੀ ਉਹ ਹੋਵਨਹਾਰ ਭਾਵ ਹੋਣ ਵਾਲਾ ਕਾਇਮ ਰਹਿਣ ਵਾਲਾ ਹੈ ਅਤੇ ਪਿੱਛੇ ਵੀ ਉਹ (ਸਦ) ਸਦਾ (ਹੋਤ) ਹੁੰਦਾ ਆਇਆ ਹੈ।

## ਉਆ ਕਾ ਅੰਤੁ; ਨ ਕਾਹੂ ਪਾਇਆ ॥

(ਉਆ) ਉਸ ਵਾਹਿਗੁਰੂ ਪ੍ਰਮੇਸਰ (ਕਾ) ਦਾ ਅੰਤ ਨਾ (ਕਾਹੂ) ਕਿਸੇ ਨੇ ਪਿੱਛੇ ਪਾਇਆ ਸੀ, ਨਾ ਕਿਸੇ ਨੇ ਹੁਣ ਪਾਇਆ ਹੈ ਅਤੇ ਨਾ ਹੀ ਕੋਈ ਅੱਗੇ ਨੂੰ ਪਾਵੇਗਾ।

## ਕੀਟ ਹਸਤਿ ਮਹਿ; ਪੂਰ ਸਮਾਨੇ ॥

ਉਹ ਪ੍ਰਮੇਸਰ (ਕੀਟ) ਕੀੜੀ ਤੇ (ਹਸਤਿ) ਹਾਥੀ (ਮਹਿ) ਵਿਚ (ਪੂਰ) ਪੂਰਨ ਹੋ ਕੇ ਇਕੋ ਜਿਹਾ (ਸਮਾਨੇ) ਸਮਾ ਰਿਹਾ ਹੈ, ਭਾਵ ਅਕਾਸ਼ ਦੀ ਨਿਆਈਂ ਸਾਰੇ ਵਿਆਪਕ ਹੋ ਰਿਹਾ ਹੈ।

**ਅਥਵਾ :** (ਕੀਟ) ਕੀੜੀ ਭਾਵ ਸੂਖਮ ਸਰੀਰਾਂ ਤੇ (ਹਸਤਿ) ਹਾਥੀ ਭਾਵ ਸਥੂਲ ਸਰੀਰਾਂ ਵਿਚ ਪ੍ਰਮੇਸ਼ਰ ਪੂਰਨ ਵਿਆਪਕ ਹੋ ਰਿਹਾ ਹੈ।

ਇਸ ਗੱਲ 'ਤੇ ਕਰਮਕਾਂਡੀ ਸ਼ੰਕਾ ਕਰਦੇ ਹੋਏ ਕਹਿੰਦੇ ਹਨ ਕਿ ਜੇਕਰ ਕੀੜੀ ਅੰਦਰਲੀ ਪ੍ਰਮੇਸਰ ਦੀ ਜੋਤ ਨੂੰ ਹਾਥੀ ਵਿਚ ਪਾ ਦੇਈਏ ਤਾਂ ਕੀ ਉਹ ਜੋਤ ਹਾਥੀ ਦੇ ਇਕ ਕੋਨੇ ਵਿਚ ਹੀ ਟਿਕੀ ਰਹੂਗੀ? ਇਹ ਕਿਵੇਂ ਪਤਾ ਲੱਗੇਗਾ ਕਿ ਕੀੜੀ ਦੀ ਜੋਤ ਹਾਥੀ ਵਿਚ ਪਈ ਹੋਈ ਹੈ ਅਤੇ ਜੇਕਰ ਹਾਥੀ ਦੀ ਜੋਤ ਨੂੰ ਕੀੜੀ ਵਿਚ ਪਾ ਦੇਈਏ ਤਾਂ ਕੀ ਉਹ ਇਕ ਪਾਸੇ

ਨਹੀਂ ਲਮਕਦੀ ਰਹੇਗੀ, ਕਿਉਂਕਿ ਕੀੜੀ ਤਾਂ ਛੋਟੀ ਜਿਹੀ ਹੈ। ਇਸ ਪ੍ਰਕਾਰ ਕਰਮਕਾਂਡੀ ਸਵਾਲ ਕਰਦੇ ਹਨ।

ਇਸ ਸਵਾਲ ਦਾ ਜਵਾਬ ਨਿਆਂਇਕ ਇਸ ਪ੍ਰਕਾਰ ਦਿੰਦੇ ਹਨ ਕਿ ਜਿਵੇਂ ਮੰਦਰ ਵਿਚ ਦੀਵਾ ਇਕ ਜਗ੍ਹਾ 'ਤੇ ਜਗਾ ਦੇਈਏ ਤਾਂ ਜਿੰਨਾ ਕੁ ਮੰਦਰ ਦਾ ਅਕਾਰ ਹੁੰਦਾ ਹੈ, ਉਨੀ ਕੁ ਉਸ ਦੀ ਜੋਤ ਪ੍ਰਕਾਸ਼ਦੀ ਹੈ। ਇਸੇ ਪ੍ਰਕਾਰ, ਜੋਤ ਤਾਂ ਇਕ ਥਾਂ ਰਹਿਣ ਵਾਲੀ ਹੈ, ਪਰ ਉਸ ਦੀ ਲਿਸ਼ਕ ਨਾਲ ਸਾਰੇ ਰੌਸ਼ਨੀ ਹੁੰਦੀ ਹੈ।

ਜਿਸ ਪ੍ਰਕਾਰ ਰਾਜਾ ਇਕ ਜਗ੍ਹਾ ਰਹਿੰਦਾ ਹੈ, ਇਸੇ ਪ੍ਰਕਾਰ ਆਤਮਾ ਦਾ ਜਾਗ੍ਰਤ ਵਿਚ ਸੱਜੀ ਅੱਖ ਵਿਚ ਵਾਸ ਹੁੰਦਾ ਹੈ, ਸੁਪਨੇ ਸਮੇਂ ਕੰਠ ਵਿਚ ਅਤੇ ਸੁਖੋਪਤ ਅਵਸਥਾ ਵੇਲੇ ਰਿਦੇ ਵਿਚ ਨਿਵਾਸ ਹੁੰਦਾ ਹੈ। ਇਉਂ ਨਿਆਂਇਕ ਆਤਮਾ ਨੂੰ ਏਕਦੇਸ਼ੀ ਮੰਨਦੇ ਹਨ। ਪਰ ਇਹ ਦੋਵੇਂ ਮੱਤ ਗ੍ਰਹਿਣ ਕਰਨ ਯੋਗ ਨਹੀਂ ਹਨ, ਕਿਉਂਕਿ ਇਹ ਦੋਵੇਂ ਭੇਦਵਾਦੀ ਮੱਤ ਹਨ। ਅਦ੍ਵੈਤਵਾਦ ਤਾਂ ਇਸ ਪ੍ਰਕਾਰ ਸਿੱਧ ਹੁੰਦਾ ਹੈ। ਜਿਵੇਂ ਜਿੱਥੇ ਛੋਟਾ ਜਿਹਾ ਘੜਾ ਬਣਿਆ ਹੋਇਆ ਹੈ ਉਥੇ ਸਵਾ ਮਣ ਜਾਂ ਵੀਹ ਸੇਰ ਦਾਣੇ ਪੈਣ ਜਿੰਨਾਂ ਅਕਾਸ਼ ਹੈ। ਜਿੱਥੇ ਇਕ ਵੱਡਾ ਮੰਦਰ, ਮੱਠ ਬਣਿਆ ਹੋਇਆ ਹੈ, ਉਥੇ ਉਨੇ ਹੀ ਆਦਮੀ ਬੈਠਣ ਦਾ ਆਕਾਸ਼ ਹੈ। ਦੋਵਾਂ ਵਿਚ ਆਕਾਸ਼ ਇਕੋ ਹੀ ਹੈ, ਉਸ ਵਿਚ ਕੋਈ ਫਰਕ ਨਹੀਂ। ਜਿੰਨਾ ਵੱਡਾ ਮਕਾਨ ਬਣਾ ਲਈਏ, ਉਸ ਵਿਚ ਉਨੀ ਹੀ ਬੈਠਣ ਦੀ ਥਾਂ ਬਣ ਜਾਂਦੀ ਹੈ ਅਤੇ ਜਿੰਨਾਂ ਵੱਡਾ ਘੜਾ ਬਣਾ ਲਈਏ, ਉਸ ਵਿਚ ਉਨੇ ਹੀ ਦਾਣੇ ਪੈਣ ਜਿੰਨਾਂ ਥਾਂ ਬਣ ਜਾਂਦਾ ਹੈ। ਇਉਂ ਘੜੇ ਦੇ ਅਕਾਸ਼ ਦਾ ਨਾਮ 'ਘਟਾਕਾਸ਼' ਹੈ ਅਤੇ ਮਕਾਨ ਦੇ ਅਕਾਸ਼ ਦਾ ਨਾਮ 'ਮਠਾਕਾਸ਼' ਹੈ। ਜੋ ਸ਼ੁੱਧ 'ਚਿਦਾਕਾਸ਼' ਬ੍ਰਹਮ ਹੈ ਉਸਨੇ ਮਾਇਆ ਸਬਲਪੁਣੇ ਕਰਕੇ ਜੋ ਈਸ਼ਰ ਰੂਪ ਧਾਰਿਆ ਹੋਇਆ ਹੈ, ਉਹ ਮਠਾਕਾਸ਼ ਦੀ ਨਿਆਈਂ ਹੈ। ਜਿੰਨ੍ਹੇ ਜੀਵ ਹਨ ਇਹ ਸਾਰੇ ਘਟਾਕਾਸ਼ ਦੀ ਨਿਆਈਂ ਹਨ। ਇਸ ਪ੍ਰਕਾਰ ਮਾਇਆ ਉਪਾਧੀ ਕਰਕੇ 'ਈਸ਼ਰ' ਨਾਮ ਪਿਆ ਹੋਇਆ ਹੈ ਅਤੇ ਅਵਿਦਿਆ ਉਪਾਧੀ ਕਰਕੇ 'ਜੀਵ' ਨਾਮ ਪਿਆ ਹੋਇਆ ਹੈ। ਇਹ ਉਪਾਧੀਆਂ ਹੀ ਘਟਾਕਾਸ਼ ਤੇ ਮਠਾਕਾਸ਼ ਬਣਾਈ ਬੈਠੀਆਂ ਹਨ। ਜੇਕਰ ਘੜਾ ਭੰਨ ਦੇਈਏ ਤੇ ਮੰਦਰ ਦੀਆਂ ਕੰਧਾਂ ਭੰਨ ਦੇਈਏ ਤਾਂ ਪਿੱਛੇ ਮਹਾਂਕਾਸ਼ ਹੀ ਹੈ।

**ਸਹਸ ਘਟਾ ਮਹਿ ਏਕੁ ਆਕਾਸੁ ॥ ਘਟ ਫੂਟੇ ਤੇ ਓਹੀ ਪ੍ਰਗਾਸੁ ॥** *(ਅੰਗ : ੭੩੬)*

ਇਸ ਪ੍ਰਕਾਰ ਉਪਾਧੀ ਭੇਦ ਕਰਕੇ ਜੋ ਜੋਤ ਕੀੜੀ ਅੰਦਰ ਪ੍ਰਤੀਤ ਹੁੰਦੀ ਹੈ ਉਹੀ ਪ੍ਰਮੇਸਰ ਦੀ ਸੱਤਾ ਹਾਥੀ ਅੰਦਰ ਪੈ ਕੇ ਕਿਸੇ ਇਕ ਕੋਨੇ ਵਿਚ ਨਹੀਂ ਟਿਕੀ ਰਹਿੰਦੀ ਹੈ ਸਗੋਂ ਉਹ ਆਕਾਸ਼ ਦੀ ਨਿਆਈਂ ਹਾਥੀ ਵਿਚ ਵੀ ਸਾਰੇ ਵਿਆਪਕ ਹੁੰਦੀ ਹੈ। ਜਿਵੇਂ ਜਿੱਥੇ ਜਿੰਨਾ ਵੱਡਾ ਮੰਦਰ ਬਣਾ ਦੇਈਏ ਉਥੇ ਉਸ ਅੰਦਰ ਓਨਾ ਹੀ ਆਕਾਸ਼ ਆ ਜਾਂਦਾ ਹੈ ਅਤੇ ਜਿੱਥੇ ਛੋਟਾ ਘੜਾ ਬਣਾ ਦੇਈਏ ਉਥੇ ਘੜੇ ਜਿੰਨਾ ਹੀ ਚੇਤਨ ਆਇਆ ਹੋਇਆ ਹੈ ਅਤੇ ਹਾਥੀ ਵਿਚ ਹਾਥੀ ਦੇ ਆਕਾਰ ਜਿੰਨਾਂ ਹੀ ਚੇਤਨ ਆਇਆ ਹੋਇਆ ਹੈ। ਚੇਤਨ ਵਿਚ ਕੋਈ ਫਰਕ ਨਹੀਂ, ਕਿਉਂਕਿ ਉਹ ਆਕਾਸ਼ ਦੀ ਨਿਆਈਂ ਵਿਆਪਕ ਹੈ। ਉਹ ਨਿਰਵਿਕਲਪ ਰੂਪ ਹੈ, ਕਲਪਨਾ ਤੋਂ ਰਹਿਤ ਹੈ।

## ਪ੍ਰਗਟ ਪੁਰਖ; ਸਭ ਠਾਊ ਜਾਨੇ ॥

ਉਹ ਪ੍ਰਮੇਸਰ ਸਾਰਿਆਂ ਥਾਵਾਂ ਵਿਚ ਪ੍ਰਗਟ ਹੈ, ਸਾਰਿਆਂ ਨੂੰ (ਪੁਰਖ) ਪੁਰਸ਼ਾਰਥ ਦੇਣ ਵਾਲਾ ਭਾਵ ਉੱਦਮ ਦੇਣ ਵਾਲਾ ਹੈ **ਵਾ:** ਚੇਤਨ ਸੱਤਾ ਦੇਣ ਵਾਲਾ ਹੈ **ਵਾ:** ਸਾਰੀਆਂ (ਪੁਰ) ਪੁਰੀਆਂ ਵਿਚ (ਖ) ਅਕਾਸ਼ ਦੀ ਨਿਆਈਂ ਵਿਆਪਕ ਹੈ ਅਤੇ (ਸਭ) ਸਾਰੀਆਂ (ਠਾਊ) ਜਗ੍ਹਾ ਵਿਚ (ਜਾਨੇ) ਜਾਣਿਆ ਜਾਂਦਾ ਹੈ। **ਵਾ:** ਗੁਰਮੁਖਾਂ ਨੇ ਉਸ ਨੂੰ (ਸਭ) ਸਾਰਿਆਂ (ਠਾਊ) ਥਾਵਾਂ 'ਤੇ (ਜਾਨੇ) ਜਾਣਿਆ ਹੈ।

## ਜਾ ਕਉ ਦੀਨੋ; ਹਰਿ ਰਸੁ ਅਪਨਾ ॥

(ਜਾ) ਜਿੰਨ੍ਹਾਂ (ਕਉ) ਨੂੰ (ਹਰਿ) ਹਰੀ ਪ੍ਰਮੇਸਰ ਨੇ ਆਪਣਾ ਨਾਮ ਦਾ ਰਸ, ਆਤਮਾਨੰਦ ਦਾ ਰਸ (ਦੀਨੋ) ਦੇਣਾ ਕੀਤਾ ਹੈ।

**ਨਾਨਕ; ਗੁਰਮੁਖਿ ਹਰਿ ਹਰਿ ਤਿਹ ਜਪਨਾ ॥੧੨॥**

ਸਤਿਗੁਰੂ ਜੀ ਕਹਿੰਦੇ ਹਨ ਕਿ (ਤਿਹ) ਉਹਨਾਂ ਨੇ ਗੁਰਮੁਖ ਬਣ ਕੇ (ਹਰਿ) ਹਰੀ (ਹਰਿ) ਵਾਹਿਗੁਰੂ ਨੂੰ (ਜਪਨਾ) ਜਪਣਾ ਕੀਤਾ ਹੈ।

**ਸਲੋਕੁ ॥**

**ਆਤਮ ਰਸੁ ਜਿਹ ਜਾਨਿਆ; ਹਰਿ ਰੰਗ ਸਹਜੇ ਮਾਣੁ ॥**

ਜੋ (ਆ+ਤਮ) (ਤਮ) ਅਗਿਆਨ ਦੇ ਹਨੇਰੇ ਤੋਂ, ਅਗਿਆਨ ਦੀਆਂ ਅਸਤਵਾਪਾਦਕ ਤੇ ਅਭਾਨਾਪਾਦਕ ਸ਼ਕਤੀਆਂ ਤੋਂ (ਆ) ਰਹਿਤ ਪ੍ਰਕਾਸ਼ ਸਰੂਪ ਹੈ **ਵਾ:** ਜੋ ਸਾਰਿਆਂ ਦਾ (ਆਤਮ) ਆਪਣਾ ਆਪ ਰੂਪ ਹੈ। **ਵਾ:** ਜੋ (ਆ) ਸਰਬ ਔਰ ਸੇ (ਤਮ) ਅਤਿਸ਼ੈ ਕਰਕੇ ਪ੍ਰਾਪਤ ਰੂਪ ਹੈ। ਉਸ ਦੇ (ਰਸੁ) ਆਨੰਦ ਨੂੰ (ਜਿਹ) ਜਿੰਨ੍ਹਾਂ ਨੇ (ਜਾਨਿਆ) ਜਾਣਿਆ ਹੈ, ਉਹਨਾਂ ਨੇ ਆਪਣੀ ਬਿਰਤੀ ਨੂੰ ਪੰਜਾਂ ਵਿਸ਼ਿਆਂ ਤੋਂ ਉਪਰਾਮ ਕਰਕੇ (ਹਰਿ) ਹਰੀ ਦੇ (ਰੰਗ) ਆਨੰਦ ਨੂੰ (ਸਹਜੇ) ਸੁਤੇ ਹੀ, ਨਿਰਯਤਨ ਹੀ (ਮਾਣੁ) ਮਾਣਿਆ ਹੈ। ਉਹ ਫਿਰ *ਸਾ ਉਪਾਧਕ ਆਨੰਦ ਨੂੰ ਨਹੀਂ ਮਾਣਦੇ ਹਨ।

**ਅਥਵਾ :** (ਜਿਹ) ਜਿਸ ਨੇ (ਆਤਮ) ਮਨ ਵਿਚ (ਰਸੁ) ਪ੍ਰੇਮ ਕਰਨਾ (ਜਾਨਿਆ) ਜਾਣਿਆ ਹੈ, ਉਹਨਾਂ ਨੇ (ਹਰਿ) ਹਰੀ ਦਾ ਸਹਜੇ ਹੀ (ਰੰਗ) ਆਨੰਦ (ਮਾਣੁ) ਮਾਣਿਆ ਹੈ।

**ਅਥਵਾ :** (ਜਿਹ) ਜਿੰਨ੍ਹਾਂ ਨੇ (ਆਤਮ) ਤ੍ਵੰ ਪਦ ਦੇ ਲਖ ਅਰਥ ਦਾ ਰਸ ਜਾਣਿਆ ਹੈ, ਉਹ (ਹਰਿ ਰੰਗ) ਤਤ ਪਦ ਦੇ ਲਖ ਅਰਥ ਦਾ ਸਹਿਜੇ ਹੀ ਰਸ (ਮਾਣੁ) ਮਾਣਦੇ ਹਨ।

**ਨਾਨਕ ਧਨਿ ਧਨਿ ਧੰਨਿ ਜਨ; ਆਏ ਤੇ ਪਰਵਾਣੁ ॥੧॥**

ਸਤਿਗੁਰੂ ਜੀ ਕਹਿੰਦੇ ਹਨ ਕਿ ਉਹ (ਜਨ) ਪੁਰਖ ਪਿੱਛੇ (ਧਨਿ) ਧੰਨ ਸਨ, ਹੁਣ (ਧਨਿ) ਧੰਨ ਹਨ, ਅੱਗੇ ਵੀ (ਧੰਨਿ) ਧੰਨਤਾ ਦੇ ਯੋਗ ਹੋਣਗੇ। **ਵਾ:** ਉਹਨਾਂ ਦੀ ਮਾਤਾ ਵੀ (ਧਨਿ) ਧੰਨ ਹੈ, ਉਹਨਾਂ ਦਾ ਪਿਤਾ (ਧਨਿ) ਧੰਨ ਹੈ ਅਤੇ ਉਹ (ਜਨ) ਪੁਰਖ ਆਪ ਵੀ ਧੰਨ ਹਨ। **ਵਾ:** ਉਹਨਾਂ ਦੀ ਕਰਣੀ (ਧਨਿ) ਧੰਨ ਹੈ, ਉਹਨਾਂ ਦੇ ਗੁਰੂ (ਧਨਿ) ਧੰਨ ਹਨ ਅਤੇ (ਜਨ) ਪੁਰਖ ਆਪ ਵੀ ਧੰਨ ਹਨ ਅਤੇ (ਤੇ) ਉਹ ਸੰਸਾਰ ਵਿਚ ਆਏ ਹੋਏ ਪਰਵਾਣ ਹਨ, ਸਫਲੇ ਹਨ।

**ਪਉੜੀ ॥**

**ਆਇਆ ਸਫਲ; ਤਾਹੂ ਕੋ ਗਨੀਐ ॥**

ਹੇ ਭਾਈ! ਸੰਸਾਰ ਵਿਚ ਆਇਆ ਸਫਲਾ (ਤਾਹੂ) ਉਨ੍ਹਾਂ ਪੁਰਸ਼ਾਂ (ਕੋ) ਦਾ (ਗਨੀਐ) ਵਿਚਾਰਨਾ ਚਾਹੀਦਾ ਹੈ।

**ਜਾਸੁ ਰਸਨ; ਹਰਿ ਹਰਿ ਜਸੁ ਭਨੀਐ ॥**

(ਜਾਸੁ) ਜਿੰਨ੍ਹਾਂ ਦੀ ਰਸਨਾ ਤੋਂ (ਹਰਿ ਹਰਿ) ਹਰੀ ਪ੍ਰਮੇਸਰ ਦਾ ਜਸ **ਵਾ:** ਕੀਰਤਨ (ਭਨੀਐ) ਉਚਾਰਨ ਹੁੰਦਾ ਹੈ।

**ਆਇ ਬਸਹਿ; ਸਾਧੂ ਕੈ ਸੰਗੇ ॥**

ਜਿਹੜੇ ਜਨਮ ਧਾਰ ਕੇ, ਸੁਰਤ ਸੰਭਾਲ ਕੇ, (ਸਾਧੂ ਕੈ ਸੰਗੇ) ਸਾਧਸੰਗਤ ਵਿਚ (ਆਇ) ਆ ਕੇ (ਬਸਹਿ) ਵੱਸਦੇ ਹਨ। **ਵਾ:** ਜੋ ਸਰੀਰ ਕਰਕੇ ਸਾਧੂਆਂ ਦੀ ਸੰਗਤ ਵਿਚ ਆ ਕੇ ਵੱਸਦੇ ਹਨ।

---

* ਜਿਵੇਂ ਅੱਖਾਂ ਨਾਲ ਰੂਪ ਵੇਖ ਕੇ ਖੁਸ਼ ਹੋਈਦਾ ਹੈ, ਕੰਨਾਂ ਨਾਲ ਆਪਣੀ ਉਸਤਤ ਸੁਣ ਕੇ ਖੁਸ਼ ਹੋਈਦਾ ਹੈ ਅਤੇ ਜ਼ੁਬਾਨ ਨਾਲ ਮਿੱਠੇ ਰਸ ਖਾ ਕੇ ਖੁਸ਼ ਹੋਈਦਾ ਹੈ। ਇਸ ਪ੍ਰਕਾਰ ਪੰਜਾਂ ਵਿਸ਼ਿਆਂ ਦੀ ਉਪਾਧੀ ਸਹਿਤ ਜੋ ਆਨੰਦ ਹੈ, ਉਹ ਸਾ ਉਪਾਧਕ ਆਨੰਦ ਹੈ। ਜਦੋਂ ਸਾਰੇ ਵਿਸ਼ਿਆਂ ਤੋਂ ਰਹਿਤ ਹੋ ਜਾਈਦਾ ਹੈ ਤਾਂ ਉਦੋਂ ਸਹਿਜ ਆਨੰਦ ਪ੍ਰਗਟ ਹੁੰਦਾ ਹੈ।

www.sikhbookclub.com


## ਅਨਦਿਨੁ; ਨਾਮੁ ਧਿਆਵਹਿ ਰੰਗੇ ॥

ਉਹ (ਅਨਦਿਨੁ) ਰਾਤ-ਦਿਨ (ਰੰਗੇ) ਪ੍ਰੇਮ ਨਾਲ ਨਾਮ ਨੂੰ (ਧਿਆਵਹਿ) ਧਿਆਉਂਦੇ ਹਨ।

## ਆਵਤ ਸੋ ਜਨੁ; ਨਾਮਹਿ ਰਾਤਾ ॥

(ਸੋ) ਉਹ (ਜਨੁ) ਪੁਰਖ ਦਾ ਜਨਮ ਧਾਰ ਕੇ (ਆਵਤ) ਆਇਆ ਹੋਇਆ ਸਫਲਾ ਹੈ, ਜੋ (ਨਾਮਹਿ) ਨਾਮ ਦੇ ਵਿਚ (ਰਾਤਾ) ਰੰਗਿਆ ਹੋਇਆ ਹੈ।

**ਅਥਵਾ :** (ਸੋ) ਉਹ (ਜਨੁ) ਪੁਰਖ ਸੰਸਾਰ ਵਿਚ ਜਨਮ ਧਾਰ ਕੇ (ਆਵਤ) ਆਉਂਦੇ ਹੀ **ਵਾ:** ਸਾਧਸੰਗਤ ਵਿਚ (ਆਵਤ) ਆਉਂਦੇ ਹੀ (ਨਾਮਹਿ) ਨਾਮ ਵਿਚ (ਰਾਤਾ) ਰੰਗੇ ਜਾਂਦੇ ਹਨ।

## ਜਾ ਕਉ; ਦਇਆ ਮਇਆ, ਬਿਧਾਤਾ ॥

(ਜਾ) ਜਿੰਨ੍ਹਾਂ (ਕਉ) ਉੱਤੇ ਦਇਆਲੂ (ਮਇਆ) ਸਰੂਪ (ਬਿਧਾਤਾ) ਕਰਮ ਫਲ ਪ੍ਰਦਾਤਾ ਪ੍ਰਮੇਸਰ ਦੀ (ਮਇਆ) ਕਿਰਪਾ ਦ੍ਰਿਸ਼ਟੀ ਹੋਈ ਹੈ।

## ਏਕਹਿ ਆਵਨ; ਫਿਰਿ ਜੋਨਿ ਨ ਆਇਆ ॥

ਉਹਨਾਂ ਦਾ ਇਸ ਦੇਹ ਵਿਚ (ਏਕਹਿ) ਇਕੋ ਵਾਰੀ (ਆਵਨ) ਆਉਣਾ ਹੋਇਆ ਹੈ, ਫਿਰ ਉਹ (ਜੋਨਿ) ਜੂਨਾਂ ਵਿਚ ਨਹੀਂ ਆਉਂਦੇ ਹਨ। ਜਿਵੇਂ ਕੋਈ ਸ਼ੇਰ ਪਿੰਜਰੇ ਨੂੰ ਪਾੜ ਕੇ ਦੁਬਾਰਾ ਪਿੰਜਰੇ ਦੀ ਕੈਦ ਵਿਚ ਨਹੀਂ ਪੈਂਦਾ ਹੈ। ਇਉਂ ਉਹ ਦੁਬਾਰਾ ਸੰਸਾਰ ਵਿਚ ਨਹੀਂ ਆਉਂਦੇ।

## ਨਾਨਕ; ਹਰਿ ਕੈ ਦਰਸਿ ਸਮਾਇਆ ॥੧੩॥

ਸਤਿਗੁਰੂ ਜੀ ਕਹਿੰਦੇ ਹਨ ਕਿ ਉਹ (ਹਰਿ) ਹਰੀ ਅਕਾਲ ਪੁਰਖ (ਕੈ) ਦੇ (ਦਰਸਿ) ਦਰਸ਼ਨ ਕਰਕੇ ਉਸ ਵਿਚ ਹੀ (ਸਮਾਇਆ) ਸਮਾਅ ਜਾਂਦੇ ਹਨ, ਅਭੇਦ ਹੋ ਜਾਂਦੇ ਹਨ।

**ਅਥਵਾ :** ਉਹ ਦਰਸ਼ਨ ਕਰਕੇ ਹਰੀ ਵਿਚ ਇਸ ਪ੍ਰਕਾਰ ਸਮਾਅ ਜਾਂਦੇ ਹਨ। ਜਿਵੇਂ ਪਤੰਗਾ ਲਾਟ ਤੇ ਮਰ ਜਾਂਦਾ ਹੈ।

**ਅਥਵਾ :** ਉਹ ਹਰੀ ਦੇ ਦਰਸ਼ਨ ਪੰਥ ਵਿਚ ਸਮਾਅ ਜਾਂਦੇ ਹਨ।

**ਅਥਵਾ :** ਉਹ ਪ੍ਰਮੇਸਰ ਨੂੰ ਸਰਬ-ਵਿਆਪੀ ਜਾਣ ਕੇ ਉਸ ਦੇ ਦਰਸ਼ਨਾ ਵਿਚ ਹੀ ਸਮਾਅ ਜਾਂਦੇ ਹਨ।

**ਅਥਵਾ :** ਜਿਵੇਂ ਦੀਵੇ ਦੀ ਜੋਤ ਸੂਰਜ ਦੇ ਪ੍ਰਕਾਸ਼ ਵਿਚ ਮਿਲ ਜਾਂਦੀ ਹੈ। ਇਉਂ ਪਰਤਕ ਚੇਤਨ ਅਦ੍ਵੈਤ ਦੇ ਦਰਸ਼ਨਾਂ ਵਿਚ ਲੀਨ ਹੋ ਜਾਂਦੀ ਹੈ।

ਜੀਵ ਬਰਫ਼ ਦੀ ਡਲੀ ਵਾਂਗੂੰ ਹੈ, ਜੋ ਅਵਿਦਿਆ ਤੇ ਜੜ੍ਹਤਾ ਬਿਰਤੀ ਕਰਕੇ ਜੜ੍ਹ ਹੋ ਰਿਹਾ ਹੈ। ਜਦੋਂ ਬਰਫ਼ ਹੋਇਆ ਜੀਵ ਗੁਰੂ ਰੂਪ ਸੂਰਜ ਦੀ ਗਿਆਨ ਰੂਪ ਕਿਰਨ ਨਾਲ ਢਲ ਜਾਂਦਾ ਹੈ ਤਾਂ ਫਿਰ ਇਹ ਹਰੀ ਰੂਪ ਜਲ ਵਿਚ ਸਮਾਅ ਕੇ ਉਸ ਦਾ ਰੂਪ ਹੀ ਹੋ ਜਾਂਦਾ ਹੈ।

## ਸਲੋਕੁ ॥

## ਯਾਸੁ ਜਪਤ ਮਨਿ ਹੋਇ ਅਨੰਦੁ; ਬਿਨਸੈ ਦੂਜਾ ਭਾਉ ॥

'ਯਯੇ' ਅੱਖਰ ਦੁਆਰਾ ਹਜ਼ੂਰ ਫੁਰਮਾਉਂਦੇ ਹਨ ਕਿ ਹੇ ਭਾਈ! (ਯਾਸੁ) ਜਿਸ ਵਾਹਿਗੁਰੂ ਦਾ (ਜਪਤ) ਜਾਪ ਕਰਨੇ ਕਰਕੇ ਮਨ ਵਿਚ ਆਨੰਦ ਪ੍ਰਗਟ ਹੁੰਦਾ ਹੈ ਅਤੇ (ਦੂਜਾ ਭਾਉ) ਦ੍ਵੈਤ ਭਾਵ (ਬਿਨਸੈ) ਨਾਸ਼ ਹੋ ਜਾਂਦਾ ਹੈ।

## ਅੰਗ:੨੫੩

### ਦੂਖ ਦਰਦ ਤ੍ਰਿਸਨਾ ਬੁਝੈ; ਨਾਨਕ ਨਾਮਿ ਸਮਾਉ ॥੧॥

ਫਿਰ ਜਿਸ ਨਾਮ ਕਰਕੇ ਜਨਮ-ਮਰਨ ਦਾ ਦੁੱਖ, ਅਵਿਦਿਆ ਦੀ (ਦਰਦ) ਪੀੜ ਵੀ (ਬੁਝੈ) ਨਵਿਰਤ ਹੋ ਜਾਂਦੀ ਹੈ ਅਤੇ ਰਸਾਂ-ਕਸਾਂ ਦੀ ਤ੍ਰਿਸ਼ਨਾ ਰੂਪ ਅੱਗ ਵੀ (ਬੁਝੈ) ਬੁਝ ਜਾਂਦੀ ਹੈ। **ਵਾ:** (ਦੂਖ) ਮਨ ਦਾ ਦੁਖ (ਦਰਦ) ਤਨ ਦੀ ਪੀੜਾ ਤੇ ਪਦਾਰਥਾ ਦੀ ਤ੍ਰਿਸਨਾ (ਬੁਝੈ) ਬੁਝ ਜਾਂਦੀ ਹੈ। ਸਤਿਗੁਰੂ ਜੀ ਕਹਿੰਦੇ ਹਨ ਕਿ ਤੂੰ ਉਸ ਨਾਮ ਵਿਚ (ਸਮਾਉ) ਸਮਾਉਣਾ ਕਰ, ਮਿਲਣਾ ਕਰ। **ਵਾ:** ਉਸ ਨਾਮ ਦੀ (ਸਮਾਉ) ਮਸਤੀ ਚਾੜ੍ਹਨਾ ਕਰ।

### ਪਉੜੀ ॥
### ਯਯਾ; ਜਾਰਉ ਦੁਰਮਤਿ ਦੋਊ ॥

ਇੱਥੇ ਸਤਿਗੁਰੂ ਜੀ 'ਯੱਯੇ' ਅੱਖਰ ਦੁਆਰਾ ਕਥਨ ਕਰਦੇ ਹੋਏ ਫੁਰਮਾਉਂਦੇ ਹਨ ਕਿ ਹੇ ਭਾਈ ! ਜੋ (ਦੁਰਮਤਿ) ਖੋਟੀ ਮੱਤ ਹੈ, ਇਹੋ ਹੀ ਜੀਵ-ਈਸ਼, ਜੰਮਣ-ਮਰਣ, ਪੁੰਨੀ-ਪਾਪੀ, ਮਿੱਤਰ-ਵੈਰੀ, ਹਰਖ-ਸੋਗ, ਰਾਗ-ਦ੍ਵੈਸ, ਜੋਗੀ-ਭੋਗੀ, ਆਦਿਕ (ਦੋਊ) ਦੋ ਭਾਵ ਦਾ ਭੇਦ ਪਾਈ ਰੱਖਦੀ ਹੈ। ਭਾਵ ਖੋਟੀ ਮੱਤ ਕਰਕੇ ਦ੍ਵੈਤ ਪਈ ਹੋਈ ਹੈ। **ਵਾ:** (ਦੋਊ) ਦ੍ਵੈਤ ਕਰਕੇ ਹੀ (ਦੁਰਮਤਿ) ਖੋਟੀ ਮੱਤ ਹੈ। ਇਸ ਕਰਕੇ ਇਹਨਾਂ ਦੋਹਾਂ ਨੂੰ ਨਾਮ ਦੇ ਅਭਿਆਸ ਕਰਕੇ ਬ੍ਰਹਮ ਅਗਨੀ ਦੁਆਰਾ (ਜਾਰਉ) ਜਾਲਣਾ ਕਰੋ, ਸਾੜਨਾ ਕਰੋ।

**ਅਥਵਾ :** ਜੋ (ਦੁਰਮਤਿ) ਖੋਟੀ ਮੱਤ ਤੇ (ਦੋਊ) ਜੁਦੈਗੀ ਹੈ **ਵਾ:** ਜੋ (ਦੋਊ) ਜੁਦੈਗੀ ਪਾਉਣ ਵਾਲੀ (ਦੁਰਮਤਿ) ਖੋਟੀ ਮੱਤ ਹੈ ਇਸ ਨੂੰ ਨਾਮ ਦੇ ਅਭਿਆਸ ਕਰਕੇ ਬ੍ਰਹਮ ਅਗਨੀ ਦੁਆਰਾ (ਜਾਰਉ) ਜਾਲਣਾ ਕਰੋ, ਸਾੜਨਾ ਕਰੋ।

**ਅਥਵਾ :** (ਦੁਰਮਤਿ) ਖੋਟੀ ਮੱਤ ਨੂੰ (ਜਾਰਉ) ਜਾਲਣ ਭਾਵ ਸਾੜਨ ਨਾਲ (ਦੋਊ) ਜੰਮਣ ਤੇ ਮਰਣ ਦੋਵੇਂ (ਜਾਰਉ) ਜਲ ਜਾਂਦੇ, ਸੜ ਜਾਂਦੇ ਹਨ, ਭਾਵ ਨਾਸ਼ ਹੋ ਜਾਂਦੇ ਹਨ।

### ਤਿਸਹਿ ਤਿਆਗਿ; ਸੁਖ ਸਹਜੇ ਸੋਊ ॥

ਜੇ ਕਰਕੇ ਤੁਸੀਂ (ਤਿਸਹਿ) ਤਿਸ ਖੋਟੇ ਪੁਰਖਾਂ ਦੀ ਸੰਗਤ ਅਤੇ ਦ੍ਵੈਤ ਨੂੰ (ਤਿਆਗਿ) ਛੱਡ ਦੇਵੋਗੇ ਤਾਂ ਤੁਹਾਨੂੰ (ਸੋਊ) ਉਹ (ਸਹਜੇ) ਨਿਰਯਤਨ ਸੁੱਖ ਪ੍ਰਾਪਤ ਹੋਵੇਗਾ ਜਿਹੜਾ ਕਿ ਕਿਸੇ ਖਾਣ, ਪਹਿਨਣ, ਭੋਗਣ ਵਿਚ ਵੀ ਨਹੀਂ ਹੈ। **ਵਾ :** ਜੀਵਨ ਮੁਕਤੀ ਦਾ ਸੁੱਖ ਹੋਵੇਗਾ ਅਤੇ ਤੁਸੀਂ ਉਸ ਦਾ ਹੀ ਰੂਪ ਹੋ ਜਾਵੋਗੇ।

**ਅਥਵਾ :** (ਤਿਸਹਿ) ਤਿਸ ਦੁਰਮਤਿ ਤੇ ਦ੍ਵੈਤ ਨੂੰ ਤਿਆਗਣ ਨਾਲ (ਸਹਜੇ) ਸੁਤੇ ਹੀ (ਸੋਊ) ਉਸ ਪ੍ਰਮੇਸਰ ਦਾ ਸੁੱਖ ਪ੍ਰਾਪਤ ਹੋਵੇਗਾ। ਜੋ ਪ੍ਰੋਖ ਹੋ ਕੇ ਸਭ ਦੀ ਪਾਲਣਾ ਕਰਦਾ ਹੈ। **ਵਾ:** ਜੋ ਵੇਦਾਂ ਸ਼ਾਸਤਰਾਂ ਦਾ ਪ੍ਰਤੀਪਾਦ ਤੇ ਪ੍ਰਤੀਪਾਦਨ ਰੂਪ ਹੈ।

### ਯਯਾ; ਜਾਇ ਪਰਹੁ ਸੰਤ ਸਰਨਾ ॥

ਹਜ਼ੂਰ 'ਯਯੇ' ਅੱਖਰ ਦੁਆਰਾ ਕਹਿੰਦੇ ਹਨ ਕਿ ਹੇ ਭਾਈ ! ਤੁਸੀਂ (ਸੰਤ) ਸੰਤਾਂ ਦੀ **ਵਾ:** ਸਾਧਸੰਗਤ ਦੀ ਸ਼ਰਨ ਵਿਚ (ਜਾਇ) ਜਾ ਕੇ (ਪਰਹੁ) ਪੈਣਾ ਕਰੋ।

### ਜਿਹ ਆਸਰ; ਇਆ ਭਵਜਲੁ ਤਰਨਾ ॥

(ਜਿਹ) ਜਿਸ ਸੰਤਾਂ ਦੀ ਸੰਗਤ **ਵਾ:** ਸਾਧਸੰਗਤ ਦੇ (ਆਸਰ) ਆਸਰੇ ਕਰਕੇ (ਭਵਜਲੁ) ਸੰਸਾਰ ਸਮੁੰਦਰ ਤੋਂ ਤਰਨਾ ਹੋਵੇਗਾ।

www.sikhbookclub.com



**ਯਯਾ; ਜਨਮਿ ਨ ਆਵੈ ਸੋਊ ॥**

ਹਜ਼ੂਰ 'ਯਯੇ' ਅੱਖਰ ਦੁਆਰਾ ਕਹਿੰਦੇ ਹਨ ਕਿ ਹੇ ਭਾਈ ! (ਸੋਊ) ਉਹ ਪੁਰਖ ਜਨਮਾਂ ਵਿਚ ਨਹੀਂ (ਆਵੈ) ਆਉਣਗੇ।

**ਏਕ ਨਾਮ ਲੇ; ਮਨਹਿ ਪਰੋਊ ॥**

ਜਿਹੜੇ (ਏਕ) ਇਕ ਗੁਰਮਤ ਦੁਆਰਾ ਨਾਮ (ਲੇ) ਲੈ ਕੇ (ਮਨਹਿ) ਮਨ ਰੂਪ ਧਾਗੇ ਵਿਚ (ਪਰੋਊ) ਪਰੋ ਲੈਣਗੇ।

**ਅਥਵਾ :** ਜਿਹੜੇ ਇਕ ਅਦ੍ਵੈਤ ਨਾਮ ਨੂੰ ਲੈ ਕੇ ਚਿਤ ਨੂੰ ਧਾਗਾ ਬਣਾ ਕੇ ਆਪਣੇ ਮਨ ਵਿਚ ਪਰੋ ਲੈਣਗੇ।

**ਯਯਾ ਜਨਮੁ ਨ ਹਾਰੀਐ; ਗੁਰ ਪੂਰੇ ਕੀ ਟੇਕ ॥**

ਹਜ਼ੂਰ 'ਯਯੇ' ਅੱਖਰ ਦੁਆਰਾ ਕਹਿੰਦੇ ਹਨ ਕਿ ਹੇ ਭਾਈ ! ਜੇਕਰ ਪੂਰੇ ਸਤਿਗੁਰਾਂ ਦੀ (ਟੇਕ) ਓਟ ਹਿਰਦੇ ਵਿਚ ਲੈ ਲਈਏ ਤਾਂ ਫਿਰ ਜਨਮ ਨੂੰ ਨਹੀਂ (ਹਾਰੀਐ) ਹਾਰੀਦਾ ਹੈ।

**ਨਾਨਕ ਤਿਹ ਸੁਖੁ ਪਾਇਆ; ਜਾ ਕੈ ਹੀਅਰੈ ਏਕ ॥੧੪॥**

ਸਤਿਗੁਰੂ ਜੀ ਕਹਿੰਦੇ ਹਨ ਕਿ (ਤਿਹ) ਉਹਨਾਂ ਪੁਰਖਾਂ ਨੇ ਸੁੱਖ ਸਰੂਪ ਨੂੰ ਪਾਉਣਾ ਕੀਤਾ ਹੈ (ਜਾ ਕੈ) ਜਿੰਨ੍ਹਾਂ ਦੇ ਹਿਰਦੇ ਵਿਚ (ਏਕ) ਇਕ ਅਦ੍ਵੈਤ ਰੂਪ ਪ੍ਰਮੇਸਰ ਵਸਿਆ ਹੈ।

**ਸਲੋਕੁ ॥**

**ਅੰਤਰਿ ਮਨ ਤਨ ਬਸਿ ਰਹੇ; ਈਤ ਊਤ ਕੇ ਮੀਤ ॥**

ਹੇ ਭਾਈ ! ਜਿੰਨ੍ਹਾਂ ਦੇ ਮਨ ਤੇ ਤਨ (ਅੰਤਰਿ) ਵਿਚ ਅੰਤਰਜਾਮੀ ਪ੍ਰਮੇਸਰ ਦਾ ਨਾਮ ਵੱਸ ਰਿਹਾ ਹੈ, ਉਹਨਾਂ ਦਾ (ਈਤ) ਇਸ ਲੋਕ ਦੇ ਵਿੱਚ ਤੇ (ਊਤ) ਪਰਲੋਕ (ਕੇ) ਦੇ ਵਿਚ ਪ੍ਰਮੇਸਰ (ਮੀਤ) ਮਿੱਤਰ ਹੈ, ਪਿਆਰਾ ਹੈ। **ਵਾ:** ਉਹ ਅਕਾਲ ਪੁਰਖ ਵਾਹਿਗੁਰੂ ਜੀ (ਈਤ) ਚਾਤੁਰਾਂ ਤੇ (ਊਤ) ਮੂਰਖਾਂ (ਕੇ) ਦੇ ਵੀ (ਮੀਤ) ਮਿੱਤਰ ਹਨ। **ਵਾ:** (ਈਤ ਊਤ) ਜੜ੍ਹ ਤੇ ਚੇਤਨ (ਕੇ) ਦੇ ਵੀ (ਮੀਤ) ਮਿੱਤਰ ਹਨ।

**ਗੁਰਿ ਪੂਰੈ ਉਪਦੇਸਿਆ; ਨਾਨਕ ਜਪੀਐ ਨੀਤ ॥੧॥**

ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਭਾਈ ! (ਪੂਰੈ) ਪੂਰਨ (ਗੁਰਿ) ਸਤਿਗੁਰਾਂ ਨੇ (ਉਪਦੇਸਿਆ) ਉਪਦੇਸ਼ ਬਖਸ਼ਿਸ਼ ਕੀਤਾ ਹੈ ਕਿ ਉਸ ਵਾਹਿਗੁਰੂ ਨੂੰ (ਨੀਤ) ਨਿਤ ਹੀ, ਸਦਾ ਹੀ (ਜਪੀਐ) ਜਪਣਾ ਕਰੀਏ।

**ਪਉੜੀ ॥**

**ਅਨਦਿਨੁ ਸਿਮਰਹੁ ਤਾਸੁ ਕਉ; ਜੋ ਅੰਤਿ ਸਹਾਈ ਹੋਇ ॥**

ਹੇ ਭਾਈ ! (ਅਨਦਿਨੁ) ਰਾਤ-ਦਿਨ (ਤਾਸੁ) ਉਸ ਵਾਹਿਗੁਰੂ (ਕਉ) ਦਾ (ਸਿਮਰਹੁ) ਸਿਮਰਨ ਕਰੋ, ਭਜਨ ਕਰੋ। (ਜੋ) ਜਿਹੜਾ ਅੰਤ ਦੇ ਵੇਲੇ (ਸਹਾਈ) ਸਹਾਇਕ ਹੋਵੇਗਾ ਕਿਉਂਕਿ ਪ੍ਰਮੇਸਰ ਦੇ ਨਾਮ ਤੋਂ ਬਿਨਾਂ ਹੋਰ ਕਿਸੇ ਨੇ ਤੁਹਾਡੀ ਸਹਾਇਤਾ ਨਹੀਂ ਕਰਨੀ ਹੈ।

**ਇਹ ਬਿਖਿਆ ਦਿਨ ਚਾਰਿ ਛਿਅ; ਛਾਡਿ ਚਲਿਓ ਸਭੁ ਕੋਇ ॥**

ਇਹ (ਬਿਖਿਆ) ਮਾਇਆ ਜੋ ਤੈਨੂੰ ਸੁਖਦਾਇਕ ਦਿਸ ਰਹੀ ਹੈ, ਇਹ ਤਾਂ ਕਸੁੰਭੇ ਦੇ ਰੰਗ ਦੀ ਨਿਆਈਂ

www.sikhbookclub.com

ਚਾਰ ਦਿਨਾਂ ਵਿਚ (ਛਿਅ) ਛੈ ਹੋਣ ਵਾਲੀ ਭਾਵ ਨਾਸ਼ ਹੋਣ ਵਾਲੀ ਹੈ। ਕਿਉਂਕਿ ਜੇਕਰ ਹਫਤੇ ਵਿਚੋਂ ਇਕ ਜੰਮਣ ਦਾ ਦਿਨ, ਇਕ ਮਰਨ ਦਾ ਦਿਨ ਤੇ ਇਕ ਅੱਜ ਦਾ ਦਿਨ ਛੱਡ ਦੇਈਏ ਤਾਂ ਪਿੱਛੇ ਚਾਰ ਦਿਨ ਹੀ ਰਹਿ ਜਾਂਦੇ ਹਨ। **ਵਾ:** ਇਹ (ਬਿਖਿਆ) ਮਾਇਆ (ਚਾਰਿ ਛਿਅ) 'ਚਾਰ ਤੇ ਛੇ' ਦਸ ਕੁ ਦਿਨਾਂ ਦੀ ਹੈ, ਭਾਵ ਥੋੜ੍ਹੇ ਦਿਨਾਂ ਦੀ ਹੈ। **ਵਾ:** ਜੋ ਤੂੰ ਇਹਨਾਂ (ਬਿਖਿਆ) ਵਿਸ਼ਿਆਂ ਨੂੰ (ਚਾਰਿ) ਸੁੰਦਰ ਮੰਨਦਾ ਹੈ, ਇਹ ਤਾਂ ਤੈਨੂੰ ਦਿਨਾਂ ਵਿਚ ਹੀ (ਛਿਅ) ਛੈ ਕਰਨ ਵਾਲੇ ਹਨ ਭਾਵ ਨਾਸ਼ ਕਰਨ ਵਾਲੇ ਹਨ। **ਵਾ:** ਜਿਸ ਮਾਇਆ ਨੂੰ ਤੂੰ ਸੁੰਦਰ ਮੰਨਦਾ ਹੈ। ਉਹ ਮਾਇਆ ਚਾਰ ਦਿਨਾਂ ਵਿਚ ਨਾਸ਼ ਹੋਣ ਵਾਲੀ ਹੈ। ਫਿਰ ਇਸ ਮਾਇਆ ਨੂੰ (ਛਾਡਿ) ਛੱਡ ਕੇ ਸਭ (ਕੋਇ) ਕੋਈ ਦੁਨੀਆਂ ਵਿਚੋਂ (ਚਲਿਓ) ਤੁਰਿਆ ਜਾ ਰਿਹਾ ਹੈ।

## ਕਾ ਕੋ; ਮਾਤ ਪਿਤਾ ਸੁਤ ਧੀਆ ॥

ਜਿਸ ਵੇਲੇ ਸਰੀਰ ਦਾ ਅੰਤ ਹੋ ਜਾਂਦਾ ਹੈ ਤਾਂ ਉਸ ਵੇਲੇ (ਕਾ ਕੋ) ਕੌਣ ਕਿਸੇ ਦੀ ਮਾਤਾ ਹੈ, ਕੌਣ ਕਿਸੇ ਦਾ ਪਿਤਾ ਹੈ, ਕੌਣ ਕਿਸੇ ਦਾ (ਸੁਤ) ਪੁੱਤਰ ਹੈ, ਕੌਣ ਕਿਸੇ ਦੀਆਂ ਧੀਆਂ ਹਨ। ਇਹ ਸਾਰੇ ਤਾਂ ਐਸੇ ਹਨ।

**ਪੂਰਬ ਜਨਮ ਕੇ ਮਿਲੇ ਸੰਜੋਗੀ ਅੰਤਹਿ ਕੋ ਨ ਸਹਾਈ ॥੧॥** *(ਅੰਗ : ੭੦੦)*

## ਗ੍ਰਿਹ ਬਨਿਤਾ; ਕਛੁ ਸੰਗਿ ਨ ਲੀਆ ॥

ਅੰਤ ਨੂੰ ਕਿਸੇ ਨੇ ਵੀ (ਗ੍ਰਿਹ) ਘਰ (ਬਨਿਤਾ) ਇਸਤਰੀ ਤੇ ਹੋਰ (ਕਛੁ) ਕੋਈ ਵੀ ਪਦਾਰਥ ਆਪਣੇ (ਸੰਗਿ) ਨਾਲ ਨਹੀਂ (ਲੀਆ) ਲਿਆ ਹੈ।

## ਐਸੀ ਸੰਚਿ; ਜੁ ਬਿਨਸਤ ਨਾਹੀ ॥

ਹੇ ਭਾਈ ! ਐਸੀ ਨਾਮ ਰੂਪ, ਭਾਉ-ਭਗਤੀ ਰੂਪ ਪੂੰਜੀ (ਸੰਚਿ) ਇਕੱਠੀ ਕਰਨਾ ਕਰ, (ਜੁ) ਜੋ ਕਦੇ ਵੀ (ਬਿਨਸਤ) ਨਾਸ਼ ਨਹੀਂ ਹੁੰਦੀ ਹੈ।

## ਪਤਿ ਸੇਤੀ; ਅਪੁਨੈ ਘਰਿ ਜਾਹੀ ॥

ਅਤੇ ਜਿਸ ਕਰਕੇ ਤੂੰ (ਅਪੁਨੈ) ਆਪਣੇ (ਘਰਿ) ਪ੍ਰਲੋਕ ਰੂਪ ਘਰ ਵਿਚ **ਵਾ:** ਸਰੂਪ ਰੂਪ ਘਰ ਵਿਚ **ਵਾ:** ਸਚਖੰਡ ਰੂਪ ਘਰ ਵਿਚ (ਪਤਿ) ਇੱਜਤ (ਸੇਤੀ) ਸਹਿਤ (ਜਾਹੀ) ਜਾਵੇਂਗਾ।

## ਸਾਧਸੰਗਿ; ਕਲਿ ਕੀਰਤਨੁ ਗਾਇਆ ॥

ਜਿੰਨ੍ਹਾਂ-ਜਿੰਨ੍ਹਾਂ ਨੇ ਸਾਧਸੰਗਤ ਵਿਚ ਮਿਲ ਕੇ ਵਾਹਿਗੁਰੂ ਦੇ (ਕਲਿ) ਸੁੰਦਰ ਕੀਰਤਨ ਨੂੰ ਗਾਇਆ ਹੈ।

**ਅਥਵਾ :** ਜਿੰਨ੍ਹਾਂ-ਜਿੰਨ੍ਹਾਂ ਨੇ (ਕਲਿ) ਕਲਜੁਗ ਵਿਚ ਵਾਹਿਗੁਰੂ ਦੇ ਕੀਰਤਨ ਨੂੰ ਸਤਸੰਗਤ ਵਿਚ ਮਿਲ ਕੇ ਗਾਇਆ ਹੈ।

**ਕਲਜੁਗ ਮਹਿ ਕੀਰਤਨੁ ਪਰਧਾਨਾ ॥** *(ਅੰਗ : ੧੦੭੫)*

## ਨਾਨਕ ਤੇ ਤੇ; ਬਹੁਰਿ ਨ ਆਇਆ ॥੧੫॥

ਸਤਿਗੁਰੂ ਜੀ ਕਹਿੰਦੇ ਹਨ ਕਿ (ਤੇ ਤੇ) ਉਹ-ਉਹ ਗੁਰਮੁਖਿ ਪੁਰਖ (ਬਹੁਰਿ) ਮੁੜ ਕੇ ਜੂਨਾਂ ਵਿਚ ਨਹੀਂ ਆਇਆ ਹੈ। **ਵਾ:** ਨਾ ਹੀ ਕੋਈ ਪਿੱਛੇ ਆਇਆ ਸੀ ਤੇ ਨਾ ਹੀ ਕੋਈ ਅੱਗੇ ਆਵੇਗਾ। ਇਉਂ ਚੌਹਾਂ ਜੁਗਾਂ ਦੇ ਵਿਛੜਿਆਂ ਹੋਇਆਂ ਨੂੰ ਸਤਿਗੁਰੂ ਸਾਹਿਬ ਜੀ ਨੇ ਕਿਰਪਾ ਕਰਕੇ ਆਪਣੇ ਨਾਲ ਮੇਲ ਲਿਆ ਹੈ। ਏਨਾ ਉੱਚਾ ਵਾਹਿਗੁਰੂ ਪ੍ਰਮੇਸਰ ਦਾ ਕੀਰਤਨ ਹੈ।

www.sikhbookclub.com



ਜਿਵੇਂ ਇਕ ਮੱਖੀ ਵਿਚ ਸ਼ਹਿਦ ਪੈਦਾ ਕਰਨ ਦੀ ਸਮਰੱਥਾ ਨਹੀਂ ਹੁੰਦੀ, ਬਹੁਤ ਸਾਰੀਆਂ ਮੱਖੀਆਂ ਮਿਲ ਕੇ ਹੀ ਸ਼ਹਿਦ ਪੈਦਾ ਕਰਦੀਆਂ ਹਨ। ਇਸੇ ਪ੍ਰਕਾਰ, ਜਦੋਂ ਅਸੀਂ ਸਾਧਸੰਗਤ ਵਿਚ ਮਿਲ ਕੇ ਵਾਹਿਗੁਰੂ ਦੇ ਗੁਣਾਂ ਨੂੰ ਗਾਵਾਂਗੇ ਤਾਂ ਸਾਡੇ ਮਨ ਵਿਚ ਆਨੰਦ ਰੂਪ ਸ਼ਹਿਦ ਪੈਦਾ ਹੋ ਜਾਵੇਗਾ। ਇਸ ਲਈ ਹੇ ਭਾਈ! ਸਾਧਸੰਗਤ ਵਿਚ ਮਿਲ ਕੇ ਵਾਹਿਗੁਰੂ ਦੀ ਅੰਮ੍ਰਿਤ ਰੂਪ ਬਾਣੀ ਦਾ ਕੀਰਤਨ ਗਾਉਣਾ ਚਾਹੀਦਾ ਹੈ।

**ਸਲੋਕੁ ॥**

**ਅਤਿ ਸੁੰਦਰ ਕੁਲੀਨ ਚਤੁਰ; ਮੁਖਿ ਙਿਆਨੀ, ਧਨਵੰਤ ॥**

ਹੇ ਭਾਈ! ਜੇਕਰ ਕੋਈ (ਅਤਿ ਸੁੰਦਰ) ਅਤਿਅੰਤ ਸੁੰਦਰ ਹੋਵੇ, ਭਾਵ ਜਿਸ ਦੇ ਸਰੀਰ 'ਤੇ ਕਿਸੇ ਪ੍ਰਕਾਰ ਦਾ ਕੋਈ *ਕੱਜ ਨਾ ਹੋਵੇ, ਦਾਗ ਨਾ ਹੋਵੇ, ਅੱਖ ਕੰਨ ਨੱਕ ਬਾਂਹ ਆਦਿਕ ਅੰਗਾਂ ਵਿਚ ਕੋਈ ਫਰਕ ਨਾ ਹੋਵੇ ਅਤੇ ਫਿਰ ਜਿਸ ਦਾ ਸੁਭਾਅ ਚੰਬੇ ਦੀ ਨਿਆਈਂ ਸੋਹਣੀ ਮਹਿਕ ਵਾਲਾ ਤੇ ਗੋਰੇ ਰੰਗ ਵਾਲਾ ਹੋਵੇ। ਐਸਾ ਸੋਹਣਾ ਸਰੀਰ ਪੁੰਨਾਂ ਦੇ ਫਲ ਕਰਕੇ ਪ੍ਰਾਪਤ ਹੁੰਦਾ ਹੈ।

(ਕੁਲੀਨ) ਫਿਰ ਸੁੰਦਰ ਹੋਣ ਦੇ ਨਾਲ-ਨਾਲ ਚੰਗੀ ਕੁਲ ਵਾਲਾ ਹੋਵੇ, ਭਾਵ ਚੰਗੀ ਕੁਲ ਵਿਚ ਜਨਮ ਲਵੇ। ਕਈ ਐਸੇ ਵੀ ਹੁੰਦੇ ਹਨ ਜਿਨ੍ਹਾਂ ਦਾ ਸਰੀਰ ਤਾਂ ਸੁੰਦਰ ਹੁੰਦਾ ਹੈ, ਪਰ ਕੁਲ ਚੰਗੀ ਨਹੀਂ ਹੁੰਦੀ। ਇਸ ਪ੍ਰਕਾਰ ਜੇਕਰ ਸੋਹਣਾ ਸਰੀਰ ਤੇ ਚੰਗੀ ਕੁਲ ਵੀ ਹੋਵੇ।

(ਚਤੁਰ) ਫਿਰ ਵਿਹਾਰਾਂ ਵਿਚ ਚਤੁਰ ਵੀ ਹੋਵੇ। ਕਈ ਸੋਹਣੇ ਵੀ ਹੁੰਦੇ ਹਨ ਤੇ ਉਹਨਾਂ ਦੀ ਕੁਲ ਵੀ ਚੰਗੀ ਹੁੰਦੀ ਹੈ, ਪਰ ਉਹ ਵਿਹਾਰਾਂ ਵੱਲੋਂ ਮੂਰਖ ਹੁੰਦੇ ਹਨ।

(ਮੁਖਿ ਙਿਆਨੀ) ਅਤੇ ਮੂੰਹੋਂ ਗਿਆਨ ਦੀਆਂ ਗੱਲਾਂ ਕਹਿਣ ਵਾਲਾ ਹੋਵੇ, ਸ਼ਾਸਤਰਾਂ ਦਾ ਗਿਆਤਾ ਹੋਵੇ। ਕਈ ਚਤੁਰ ਤਾਂ ਹੁੰਦੇ ਹਨ ਪਰ ਪੜ੍ਹੇ-ਲਿਖੇ ਨਹੀਂ ਹੁੰਦੇ ਜਿਸ ਪ੍ਰਕਾਰ ਗਾਂਗਾ ਤੇਲੀ ਚਰਚਾ ਕਰਨ ਨੂੰ ਬੜਾ ਚਤੁਰ ਸੀ ਪਰ ਪੜ੍ਹਿਆ ਨਹੀਂ ਸੀ।

(ਧਨਵੰਤ) ਫਿਰ ਧਨ ਵਾਲਾ ਹੋਵੇ ਕਿਉਂਕਿ ਕਈ ਵਾਰ ਵਿਦਵਾਨ ਲੋਕਾਂ ਨੂੰ ਧਨੀਆਂ ਲੋਕਾਂ ਦੇ ਬੂਹੇ ਅੱਗੇ ਰੁਲਣਾ ਪੈਂਦਾ ਹੈ।

ਪੁਰਖ ਨੂੰ ਇਹ ਪੰਜ ਗੁਣ ਅਤਿਅੰਤ ਪੂਰਬਲੇ ਪੁੰਨਾਂ ਦੇ ਫਲ ਕਰਕੇ ਪ੍ਰਾਪਤ ਹੁੰਦੇ ਹਨ। ਜਿਸ ਨੇ ਹੋਰਨਾਂ ਨੂੰ ਸੁੰਦਰ ਗੁਣਾਂ ਦਾ ਦਾਨ ਦਿੱਤਾ ਹੋਵੇ, ਉਸ ਨੂੰ ਸੁੰਦਰ ਸਰੀਰ ਪ੍ਰਾਪਤ ਹੁੰਦਾ ਹੈ। ਜਿਸ ਨੇ ਚੰਦਨ ਆਦਿਕਾਂ ਦੇ ਬਾਗ ਦਾਨ ਕੀਤੇ ਹੋਣ, ਉਸ ਨੂੰ ਚੰਗੀ ਕੁਲ ਵਿਚ ਜਨਮ ਮਿਲਦਾ ਹੈ। ਜਿਸਨੇ ਮੋਤੀ ਦਾਨ ਕੀਤੇ ਹੋਣ, ਉਸ ਨੂੰ ਵਿਦਿਆ ਦੀ ਪ੍ਰਾਪਤੀ ਹੁੰਦੀ ਹੈ। ਜਿਸਨੇ ਵਿਦਿਆਲੇ ਖੋਲ ਕੇ ਵਿਦਿਆ ਦਾਨ ਕੀਤੀ ਹੋਵੇ, ਉਹਨਾਂ ਦੇ ਮੁਖ ਵਿਚ ਗਿਆਨ ਕੰਠ ਹੁੰਦਾ ਹੈ। ਜਿਨ੍ਹਾਂ ਨੇ ਪਿਛਲੇ ਜਨਮਾਂ ਵਿਚ ਪੁੰਨ ਕੀਤਾ ਹੋਵੇ, ਉਹ ਧਨੀ ਹੁੰਦੇ ਹਨ।

**ਅਥਵਾ :** ਜਿਸ ਪ੍ਰਕਾਰ ਪੈਰਿਸ (ਫਰਾਂਸ) ਦੇ ਲੋਕ ਆਪਣੇ-ਆਪ ਨੂੰ ਬਹੁਤਾ ਸੋਹਣਾ ਕਹਾਉਂਦੇ ਹਨ, ਜਪਾਨੀ ਆਪਣੇ-ਆਪ ਨੂੰ ਚੰਗੀ ਕੁਲ ਵਾਲੇ ਦੱਸਦੇ ਹਨ, ਬਰਤਾਨੀਆਂ ਦੇ ਅੰਗਰੇਜ਼ ਆਪਣੇ-ਆਪ ਨੂੰ ਬਹੁਤਾ ਚਤੁਰ ਸਮਝਦੇ ਹਨ, ਰੂਸ ਵਾਲੇ ਆਪਣੇ-ਆਪ ਨੂੰ ਮੂੰਹ ਦੇ ਗਿਆਨੀ ਕਹਾਉਂਦੇ ਹਨ, ਬੜੀਆਂ ਗਿਆਨ ਦੀਆਂ ਗੱਲਾਂ ਕਰਦੇ ਹਨ ਅਤੇ ਅਮਰੀਕਾ ਵਾਲੇ ਬਹੁਤੇ ਧਨੀ ਹਨ। ਇਸ ਪ੍ਰਕਾਰ, ਜੇਕਰ ਕੋਈ ਪੈਰਿਸ ਦੇ ਲੋਕਾਂ ਦੀ ਨਿਆਈਂ ਬੁਹਤਾ ਸੋਹਣਾ ਹੋਵੇ, ਜਪਾਨੀਆਂ ਦੀ ਨਿਆਈਂ ਚੰਗੀ ਕੁਲ ਵਾਲਾ ਹੋਵੇ, ਅੰਗੇਰਜਾ ਦੀ ਨਿਆਈਂ ਚਤੁਰ

---

* **ਕੱਜ** : ਵਿੰਗ

www.sikhbookclub.com


ਹੋਵੇ, ਰੂਸ ਦੇ ਲੋਕਾਂ ਦੀ ਨਿਆਈਂ ਮੂੰਹ ਦਾ ਗਿਆਨੀ ਹੋਵੇ ਅਤੇ ਅਮਰੀਕਾ ਦੇ ਲੋਕਾਂ ਦੀ ਨਿਆਈਂ ਧਨੀ ਵੀ ਹੋਵੇ। ਇਉਂ ਇਹਨਾਂ ਪੰਜਾਂ ਦੇਸ਼ਾਂ ਦੇ ਗੁਣ ਭਾਵੇਂ ਇਕ ਸਰੀਰ ਵਿਚ ਵੀ ਹੋਣ, ਪਰ ਫਿਰ ਵੀ

**ਮਿਰਤਕ ਕਹੀਅਹਿ ਨਾਨਕਾ; ਜਿਹ ਪ੍ਰੀਤਿ ਨਹੀ ਭਗਵੰਤ ॥੧॥**

ਸਤਿਗੁਰੂ ਜੀ ਕਹਿੰਦੇ ਹਨ ਕਿ (ਜਿਹ) ਜਿੰਨ੍ਹਾਂ ਦੇ ਅੰਦਰ (ਭਗਵੰਤ) ਖਟ ਭਗਾਂ ਸੰਪੰਨ ਪ੍ਰਮੇਸਰ ਦੀ ਪ੍ਰੀਤੀ ਨਹੀਂ ਲੱਗੀ ਹੈ, ਉਹ ਪੁਰਖ (ਮਿਰਤਕ) ਮੁਰਦੇ ਦੀ ਨਿਆਈਂ (ਕਹੀਅਹਿ) ਕਹੀਦੇ ਹਨ। ਭਾਵੇਂ ਉਹ ਦੁਨੀਆਂ ਵਿਚ ਐਨੇ ਵੱਡੇ ਗੁਣੀ ਵੀ ਕਿਉਂ ਨਾ ਹੋਣ। ਪ੍ਰਮੇਸਰ ਦੀ ਪ੍ਰੀਤੀ ਤੋਂ ਹੀਣੇ ਆਦਮੀ ਦੇ ਗੁਣ ਵੀ ਦੋਸ਼ ਦਾ ਕਾਰਣ ਬਣ ਜਾਂਦੇ ਹਨ।

**ਜੇ ਮਿਰਤਕ ਕਉ ਚੰਦਨੁ ਚੜਾਵੈ ॥ ਉਸ ਤੇ ਕਹਹੁ ਕਵਨ ਫਲ ਪਾਵੈ ॥** *(ਅੰਗ : ੧੧੬੦)*

ਸਤਿਗੁਰੂ ਜੀ ਹੁਣ ਉਪੋਰਕਤ ਸਲੋਕ ਦਾ ਪਉੜੀ ਵਿਚ ਟੀਕਾ ਕਰਦੇ ਹਨ।

## ਪਉੜੀ ॥

## ਙੰਙਾ; ਖਟੁ ਸਾਸਤ੍ਰ ਹੋਇ ਙਿਆਤਾ ॥

ਹਜ਼ੂਰ 'ਙੰਙੇ' ਅੱਖਰ ਦੁਆਰਾ ਕਥਨ ਕਰਦੇ ਹਨ ਕਿ ਜੇਕਰ ਕੋਈ (ਖਟੁ) *ਛੇ ਸ਼ਾਸਤਰਾਂ ਦਾ (ਙਿਆਤਾ) ਗਿਆਤਾ ਵੀ ਹੋ ਜਾਵੇ ਭਾਵ ਪੰਡਿਤ, ਵਿਦਵਾਨ ਹੋ ਕੇ ਸਾਰਿਆਂ ਨੂੰ ਚੰਗੀ ਤਰ੍ਹਾਂ ਸਮਝ ਲਵੇ।

## ਪੂਰਕੁ ਕੁੰਭਕ ਰੇਚਕ; ਕਰਮਾਤਾ ॥

ਫਿਰ ਜੋਗਾ ਅਭਿਆਸੀ ਵੀ ਹੋਵੇ, ਆਪਣੇ (ਪੂਰਕੁ) ਸੁਆਸਾਂ ਨੂੰ ਚੜ੍ਹਾਉਣਾ (ਕੁੰਭਕ) ਤ੍ਰਿਕੁਟੀ ਵਿਚ ਠਹਿਰਾਉਣਾ ਅਤੇ (ਰੇਚਕ) ਉਤਾਰਨਾ ਜਾਣਦਾ ਹੋਵੇ, ਅਤੇ ਇਹਨਾਂ (ਕਰਮਾਤਾ) ਅਤਿਅੰਤ ਕਰਮਾਂ ਨੂੰ ਕਰਨ ਵਾਲਾ ਹੋਵੇ **ਵਾ:** ਇਹਨਾਂ ਕਰਮਾਂ ਵਿਚ ਅਤਿਅੰਤ ਮਸਤ ਹੋਵੇ। **ਵਾ:** (ਕਰਮ+ਮਾਤਾ) ਇਨ੍ਹਾਂ ਪੰਜੇ ਕਰਮਾਂ ਨੂੰ (ਮਾਤਾ) ਮਸਤ ਹੋ ਕੇ ਕਰਨ ਵਾਲਾ ਹੋਵੇ।

ਇਸ ਪ੍ਰਕਾਰ ਇਹ ਸਭ **ਪ੍ਰਾਣਾਯਾਮ ਵੀ ਕਰਨਾ ਜਾਣਦਾ ਹੋਵੇ।

ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਅੰਦਰ ਭਾਈ ਸੰਤੋਖ ਸਿੰਘ ਜੀ ਨੇ ਪ੍ਰਾਣਾਯਾਮ ਬਾਰੇ ਇਸ ਪ੍ਰਕਾਰ ਲਿਖਿਆ ਹੈ।

**ਪ੍ਰਾਣਾਯਾਮ ਤ੍ਰਿਧਾ ਇਕ ਉੱਤਮ, ਮੱਧਯਮ, ਅਰੁ ਕਨਿਸ਼ਟ, ਜਨਿਯੰਤ ॥**
**ਦ੍ਵਾਦਸ ਮਾਤ੍ਰ ਚੰਦ ਕਰਿ ਪੂਰੈ ਕੁੰਭਕ ਸਕਤਿ ਪ੍ਰਮਾਣ ਰਖੰਤ ॥**
**ਰੇਚੈ ਖੋੜਸ ਮਾਤ੍ਰ ਸੂਰਜ ਕਰਿ ਪ੍ਰਾਣਾਯਾਮ ਕਨਿਸ਼ਟ ਪਛਾਨ ॥**
**ਇਸੈ ਕਰਹਿ ਦੁਗਨੀ ਕਹਿੰ ਮੱਧਯਮ ਤ੍ਰਿਗੁਣੀ ਮਾਤ੍ਰ ਸੁ ਉੱਤਮ ਜਾਨਿ ॥** *(ਰੁਤ ੫,ਅੰਸੂ ੪੪)*

---

* ਛੇ ਸ਼ਾਸਤਰਾਂ ਦੀ ਵੀਚਾਰ ਨੂੰ ਚੰਗੀ ਤਰ੍ਹਾਂ ਸਮਝਣ ਵਾਸਤੇ ਸ਼੍ਰੋਮਣੀ ਦਮਦਮੀ ਸਟੀਕ ਦੀ ਪਹਿਲੀ ਪੋਥੀ ਵਿਚ "ਛਿਅ ਘਰ ਛਿਅ ਗੁਰ ਛਿਅ ਉਪਦੇਸ ॥" ਵਾਲੀ ਪਉੜੀ ਵੇਖੋ ਅੰਗ: ੯੪੭।

** **ਪ੍ਰਾਣਾਯਾਮ** : ਇਹ ਤਿੰਨ ਪ੍ਰਕਾਰ ਦਾ ਹੈ।

੧. ਕਨਿਸ਼ਠ ਪ੍ਰਾਣਾਯਾਮ : ਜੋ ਸਾਹਾਂ ਨੂੰ ਚੜ੍ਹਾਉਣ ਵੇਲੇ ੧੨ ਵਾਰੀ, ਠਹਿਰਾਉਣ ਵੇਲੇ ੧੬ ਵਾਰੀ, ਉਤਾਰਨ ਵੇਲੇ ੨੪ ਵਾਰੀ 'ਓਅੰਕਾਰ' ਦਾ ਉਚਾਰਨ ਕਰਨਾ ਹੈ, ਇਹ ਕਨਿਸ਼ਠ ਪ੍ਰਾਣਾਯਾਮ ਹੈ।

੨. ਮਧਮ ਪ੍ਰਾਣਾਯਾਮ : ਜੋ ਸਾਹਾਂ ਨੂੰ ਚੜ੍ਹਾਉਣ ਵੇਲੇ ੧੬ ਵਾਰੀ, ਠਹਿਰਾਉਣ ਵੇਲੇ ੨੪ ਵਾਰੀ, ਉਤਾਰਨ ਵੇਲੇ ੩੨ ਵਾਰੀ 'ਓਅੰਕਾਰ' ਦਾ ਉਚਾਰਨ ਕਰਨਾ ਹੈ, ਇਹ ਮੱਧਮ ਪ੍ਰਾਣਾਯਾਮ ਹੈ।

੩. ਉੱਤਮ ਪ੍ਰਾਣਾਯਾਮ : ਜੋ ਸਾਹਾਂ ਨੂੰ ਚੜ੍ਹਾਉਣ ਵੇਲੇ ੨੪ ਵਾਰੀ, ਠਹਿਰਾਉਣ ਵੇਲੇ ੩੨ ਵਾਰੀ, ਉਤਾਰਨ ਵੇਲੇ ੬੪ ਵਾਰੀ 'ਓਅੰਕਾਰ' ਦਾ ਉਚਾਰਨ ਕਰਨਾ ਹੈ, ਇਹ ਉੱਤਮ ਪ੍ਰਾਣਾਯਾਮ ਹੈ।

www.sikhbookclub.com


## ਗਿਆਨ ਧਿਆਨ; ਤੀਰਥ ਇਸਨਾਨੀ ॥

(ਗਿਆਨ) ਸਾਂਖੀਆਂ ਤੇ ਵੇਦਾਂਤੀਆਂ ਦਾ ਗਿਆਨ ਜਾਣਦਾ ਹੋਵੇ (ਧਿਆਨ) ਪਤੰਜਲੀ ਵਾਲਾ ਧਿਆਨ ਲਾਉਣਾ ਜਾਣਦਾ ਹੋਵੇ ਅਤੇ ਤੀਰਥ ਯਾਤਰੂ ਹੋ ਕੇ (ਤੀਰਥ ਇਸਨਾਨੀ) ਅਠਾਹਠ ਤੀਰਥਾਂ ਦਾ ਇਸਨਾਨ ਕਰਨ ਵਾਲਾ ਵੀ ਹੋਵੇ।

## ਸੋਮਪਾਕ; ਅਪਰਸ ਉਦਿਆਨੀ ॥

*(ਸੋਮ-ਪਾਕ ਤੇ ਅਪੱਰਸ ਬੋਲੋ)*

ਫਿਰ (ਸੋਮ) ਚੰਦਰਮਾ ਦੇ (ਪਾਕ) ਪਕਾਏ ਹੋਏ ਫਲਾਂ ਨੂੰ ਖਾਣ ਵਾਲਾ ਹੋਵੇ। **ਵਾ:** ਤ੍ਰਿਪਤ ਹੋਣ ਵਾਸਤੇ ਕੇਵਲ ਚੰਦਰਮੇ ਦਾ ਸੋਮ ਫੱਲੀ ਨਾਮ ਦਾ ਫਲ ਖਾਣ ਵਾਲਾ ਹੋਵੇ, ਹੋਰ ਕੁਝ ਨਾ ਖਾਂਦਾ ਹੋਵੇ **ਵਾ:** (ਸੋਮ) ਸ੍ਵੈਯੰ ਭਾਵ ਆਪਣੇ ਹੱਥਾਂ ਨਾਲ (ਪਾਕ) ਰਸੋਈ ਬਣਾ ਕੇ ਖਾਣ ਵਾਲਾ ਹੋਵੇ, ਕਿਸੇ ਦੇ ਹੱਥੋਂ ਨਾ ਖਾਵੇ। ਇਸ ਪ੍ਰਕਾਰ ਸੋਮਪਾਕੀ ਕਹਾਉਂਦਾ ਹੋਵੇ। **ਵਾ:** (ਸੋਮ) ਚੰਦਰਮੇ ਨੂੰ ਵੇਖ ਕੇ (ਪਾਕ) ਰਸੋਈ ਖਾਣ ਵਾਲਾ ਭਾਵ ਰੋਟੀ ਖਾਣ ਵਾਲਾ ਹੋਵੇ। ਜਿਵੇਂ ਮੁਸਲਮਾਨ ਚੰਦਰਮੇ ਦੇ ਚੜ੍ਹਨ ਤੋਂ ਰੋਜ਼ੇ ਖੋਲਦੇ ਹਨ। ਫਿਰ (ਅਪਰਸ) ਅਛੋਹ ਹੋਵੇ ਭਾਵ ਕਿਸੇ ਨਾਲ ਛੂੰਹਦਾ ਨਾ ਹੋਵੇ, ਕਿਸੇ ਦਾ ਪਰਛਾਵਾਂ ਵੀ ਨਾ ਲੈਂਦਾ ਹੋਵੇ (ਉਦਿਆਨੀ) ਉਜਾੜ, ਬੀਆਬਾਨ ਵਿਚ ਬਾਨ-ਪ੍ਰਸਤੀ ਹੋ ਕੇ ਰਹਿਣ ਵਾਲਾ ਹੋਵੇ। ਇਸ ਪ੍ਰਕਾਰ ਕਿਸੇ ਨੇ ਐਨੀ ਵਿਦਿਆ ਵੀ ਪੜ੍ਹੀ ਹੋਵੇ ਤੇ ਇਤਨੇ ਸਾਧਨ ਵੀ ਕੀਤੇ ਹੋਣ, ਪਰ ਫਿਰ ਵੀ ਜੇਕਰ;

## ਰਾਮ ਨਾਮ ਸੰਗਿ; ਮਨਿ ਨਹੀ ਹੇਤਾ ॥

(ਰਾਮ) ਪ੍ਰਮੇਸਰ ਦੇ ਨਾਮ (ਸੰਗਿ) ਨਾਲ ਮਨ ਦਾ (ਹੇਤਾ) ਪ੍ਰੇਮ ਨਹੀਂ ਲੱਗਾ, ਤਾਂ ਫਿਰ

## ਜੋ ਕਛੁ ਕੀਨੋ; ਸੋਊ ਅਨੇਤਾ ॥

ਜੋ (ਕਛੁ) ਕੁਝ ਵੀ ਉਸਨੇ (ਕੀਨੋ) ਕੀਤਾ ਹੈ, (ਸੋਊ) ਉਹ (ਅਨੇਤਾ) ਝੂਠ ਹੀ ਹੈ **ਵਾ:** ਨਿਤ ਰਹਿਣ ਵਾਲਾ ਨਹੀਂ ਹੈ।

**ਅਥਵਾ :** ਜੋ (ਕਛੁ) ਕੁਝ ਵੀ ਉਸ ਨੇ ਵਿਦਿਆ ਪੜ੍ਹੀ ਹੈ, ਸਾਧਨ ਕੀਤੇ ਹਨ, (ਸੋਊ) ਉਹ (ਤਾ) ਇਤਨਾ ਸਭ ਕੁਝ (ਅਨ) ਦ੍ਵੈਤ ਅੰਦਰ ਹੀ ਕੀਤਾ ਹੈ।

## ਉਆ ਤੇ; ਊਤਮੁ ਗਨਉ ਚੰਡਾਲਾ ॥

(ਉਆ) ਉਸ ਪੁਰਖ (ਤੇ) ਤੋਂ ਤਾਂ (ਚੰਡਾਲਾ) ਚੰਡਾਲ, ਭੰਗੀ (ਊਤਮੁ) ਚੰਗਾ (ਗਨਉ) ਵਿਚਾਰਨਾ ਕਰੋ, ਜਾਨਣਾ ਕਰੋ।

## ਨਾਨਕ; ਜਿਹ ਮਨਿ ਬਸਹਿ ਗੁਪਾਲਾ ॥੧੯॥

ਸਤਿਗੁਰੂ ਜੀ ਕਹਿੰਦੇ ਹਨ ਕਿ (ਜਿਹ) ਜਿਸ ਦੇ ਮਨ ਵਿਚ (ਗੁਪਾਲਾ) ਪ੍ਰਿਥਵੀ ਦਾ ਪਾਲਕ ਪ੍ਰਮੇਸਰ (ਬਸਹਿ) ਵੱਸਦਾ ਹੈ। ਜਿਸ ਪ੍ਰਕਾਰ ਸ੍ਰੀ ਕ੍ਰਿਸ਼ਨ ਭਗਵਾਨ ਜੀ ਨੇ ਪਾਂਡਵਾਂ ਦਾ ਯੱਗ ਸੰਪੂਰਨ ਕਰਨ ਵੇਲੇ ਬਾਲਮੀਕ ਜੀ ਨੂੰ ਲਿਆ ਕੇ ਉਹਨਾਂ ਦੇ ਚਰਨ ਧੋਤੇ ਸਨ।

## ਸਲੋਕੁ ॥
## ਕੁੰਟ ਚਾਰਿ ਦਹ ਦਿਸਿ ਭ੍ਰਮੇ; ਕਰਮ ਕਿਰਤਿ ਕੀ ਰੇਖ ॥

ਇਹ ਜੀਵ (ਕੁੰਟ ਚਾਰਿ ) ਚਾਰਾਂ ਕੁੰਟਾਂ ਭਾਵ ਪੂਰਬ, ਪੱਛਮ, ਉੱਤਰ, ਦੱਖਣ ਸਮੇਤ (ਦਹ ਦਿਸਿ)

*ਦਸ ਦਿਸਾਵਾਂ ਵਿਚ ਭਰਮਦੇ ਰਹਿੰਦੇ ਹਨ। **ਵਾ:** ਚਾਰ ਖਾਣੀਆਂ ਰੂਪ ਕੁੰਟਾਂ ਅੰਦਰ ਦਸੋ ਦਿਸ਼ਾਵਾਂ ਦੀਆਂ ਜੂਨਾਂ ਵਿਚ ਭਰਮਦੇ ਰਹਿੰਦੇ ਹਨ। **ਵਾ:** (ਕੁੰਟ ਚਾਰਿ) ਚਾਰ ਖਾਣੀਆਂ ਦੇ ਜੀਵ (ਦਹ ਦਿਸਿ) ਦਸੋ-ਦਿਸ਼ਾ ਦੇ ਪਦਾਰਥਾਂ ਵਿਚ (ਭ੍ਰਮੇ) ਭਰਮਦੇ ਰਹਿੰਦੇ ਹਨ। **ਵਾ:** ਇਹ ਜੀਵ (ਕੁੰਟ ਚਾਰਿ) ਅੰਤਹਕਰਣ ਤੇ (ਦਹ ਦਿਸਿ) ਦਸਾਂ ਇੰਦਰੀਆਂ ਦੇ ਵਿਸ਼ਿਆਂ ਵੱਲ ਪੈ ਕੇ ਜੂਨਾਂ ਵਿਚ (ਭ੍ਰਮੇ) ਭਰਮਦੇ ਫਿਰਦੇ ਹਨ ਅਤੇ ਹੁਣ ਵੀ ਇਹ ਜੀਵ ਜਿਹੋ ਜਿਹਾ ਪਾਪ-ਪੁੰਨ ਵਾਲਾ ਕਰਮ ਕਰਦੇ ਹਨ, ਉਹਨਾਂ (ਕਿਰਤਿ) ਕੀਤੇ ਹੋਏ ਕਰਮਾਂ ਅਨੁਸਾਰ ਉਹਨਾਂ (ਕੀ) ਦੀ ਰੇਖਾ ਪੈ ਜਾਂਦੀ ਹੈ। **ਵਾ:** ਕੀਤੇ ਹੋਏ ਕਰਮਾਂ ਦੀ ਕਰਨੀ ਅਨੁਸਾਰ ਜੀਵ ਦੇ ਮੱਥੇ 'ਤੇ ਜੋ (ਰੇਖ) ਲਕੀਰ ਪਈ ਹੈ। ਜੀਵ ਉਹੀ ਕਰਨੀ ਨੂੰ ਕਰਦਾ ਹੈ।

**ਅਥਵਾ :** ਜੀਵਾਂ ਦੇ (ਕਿਰਤਿ) ਕੀਤੇ ਹੋਏ ਕਰਮਾਂ ਅਨੁਸਾਰ ਹੀ ਜਿਹੋ ਜਿਹੀ ਉਹਨਾਂ ਦੀ (ਰੇਖ) ਲਿਖਤ ਪਈ ਹੋਈ ਹੈ, ਉਸ ਅਨੁਸਾਰ ਹੀ ਉਹ (ਕੁੰਟ ਚਾਰਿ) ਚਾਰ ਖਾਣੀਆਂ ਤੇ (ਦਹ ਦਿਸਿ) ਦਸਾਂ-ਦਿਸ਼ਾਵਾਂ ਵਿਚ (ਭ੍ਰਮੇ) ਭਰਮਦੇ ਰਹਿੰਦੇ ਹਨ।

## ਸੂਖ ਦੂਖ ਮੁਕਤਿ ਜੋਨਿ; ਨਾਨਕ ਲਿਖਿਓ ਲੇਖ ॥੧॥

ਜੋ ਪੁੰਨਾਂ ਤੋਂ (ਸੂਖ) ਸੁੱਖ ਤੇ ਪਾਪਾਂ ਤੋਂ (ਦੂਖ) ਦੁੱਖ ਪ੍ਰਾਪਤ ਹੋਣਾ ਹੈ, ਜੋ ਗਿਆਨ ਦੁਆਰਾ ਮੁਕਤ ਹੋਣਾ ਹੈ ਅਤੇ ਜੋ ਅਗਿਆਨ ਕਰਕੇ ਜੂਨਾਂ ਵਿਚ ਪੈਣਾ ਹੈ। ਸਤਿਗੁਰੂ ਜੀ ਕਹਿੰਦੇ ਹਨ ਕਿ ਇਹ ਸਭ (ਲੇਖ) ਲਿਖਤ ਦੇ (ਲਿਖਿਓ) ਲਿਖੇ ਅਨੁਸਾਰ ਹੈ।

**ਕਰੀ ਲੋਹ ਕਲਮੰ ਲਿਖਜੋ ਲੇਖ ਮਾਥੰ ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

ਭਾਵ ਉਸ ਪ੍ਰਮੇਸਰ ਨੇ ਅਗੰਮੀ ਪ੍ਰਕਾਸ਼ ਰੂਪ ਕਲਮ ਨੂੰ ਲੈ ਕੇ ਸਾਰਿਆਂ ਦੇ ਮੱਥੇ 'ਤੇ ਲੇਖ ਲਿਖ ਦਿੱਤਾ ਹੈ।

**ਅਥਵਾ :** ਜੋ ਮਾਣ ਸਹਿਤ ਕਿਰਿਆ ਹੁੰਦੀ ਹੈ। ਉਹ ਸੰਚਿਤ ਕਰਮ ਬਣ ਜਾਂਦਾ ਹੈ। ਫਿਰ ਜਮ੍ਹਾ ਹੋ ਕੇ ਉਹੋ ਹੀ ਅਗਲੇ ਜਨਮ ਵਿਚ ਪ੍ਰਾਲਬਧ ਬਣ ਜਾਂਦੀ ਹੈ। ਉਸ ਅਨੁਸਾਰ ਸੁੱਖ ਦੁੱਖ ਤੇ ਜੰਮਣਾ-ਮਰਣਾ ਹੈ। ਸੋ ਜਿਹੋ-ਜਿਹਾ ਹਰੀ ਪ੍ਰਮੇਸਰ ਨੇ ਲੇਖ (ਲਿਖਿਓ) ਲਿਖ ਦਿੱਤਾ ਹੈ। ਉਹ ਜੀਵ ਨੂੰ ਭੋਗਣਾ ਹੀ ਪਵੇਗਾ।

## ਪਵੜੀ ॥

## ਕਕਾ; ਕਾਰਨ ਕਰਤਾ ਸੋਊ ॥

'ਕੱਕੇ' ਅੱਖਰ ਦੁਆਰਾ ਹਜ਼ੂਰ ਫਰਮਾਉਂਦੇ ਹਨ ਕਿ (ਸੋਊ) ਉਹ ਬ੍ਰਹਮ ਚੇਤਨ ਸਾਰਿਆਂ ਕਾਰਨਾਂ ਨੂੰ (ਕਰਤਾ) ਕਰਨ ਵਾਲਾ ਸੁਤੰਤਰ ਹੈ।

**ਅਥਵਾ :** (ਸੋਊ) ਉਹ ਅੰਤਰਜਾਮੀ ਪ੍ਰਮੇਸਰ ਬ੍ਰਹਮਾ ਤੇ ਪ੍ਰਮਾਣੂ ਆਦਿਕ ਸਾਰੇ ਕਾਰਣਾਂ ਨੂੰ (ਕਰਤਾ) ਕਰਨ ਵਾਲਾ ਹੈ।

## ਲਿਖਿਓ ਲੇਖੁ; ਨ ਮੇਟਤ ਕੋਊ ॥

ਉਸ ਦਾ (ਲਿਖਿਓ) ਲਿਖਿਆ ਹੋਇਆ ਲੇਖ (ਕੋਊ) ਕੋਈ ਵੀ ਮੇਟ ਨਹੀਂ ਸਕਦਾ। ਸਭ ਨੂੰ ਭੋਗਣਾ ਪੈਂਦਾ ਹੈ।

**ਅਵੱਸਮੇਵ ਭੁਗਤੱਬਿਅੰ ਕਿਰਤੰ ਕਰਮੰ ਸੁਭਾਸੁਭੰ ॥ ਅਭੁਗਤੰ ਨ ਖੀਅਤੇ ॥** *(ਗੀਤਾ)*

**ਭੋਗੇ ਬਿਨ ਭਾਗੇ ਨਹੀ ਕਰਮ ਗਤੀ ਬਲਵਾਨ ॥**

ਭਾਵ ਜੋ ਚੰਗਾ-ਮੰਦਾ ਕਰਮ ਲਿਖਿਆ ਗਿਆ ਹੈ, ਉਸ ਨੂੰ ਕੋਈ ਮੇਟਣ ਵਿਚ ਸਮਰੱਥ ਨਹੀਂ ਹੈ। ਜੇਕਰ ਕੋਈ ਸੋਚੇ ਕਿ ਚਲੋ ਕੋਈ ਨਾ, ਫਿਰ ਤੋਂ ਚੰਗੇ ਲੇਖ ਪੁਆ ਲਵਾਂਗੇ, ਤਾਂ ਫਿਰ

* **ਦਸ ਦਿਸਾਵਾਂ :** ਚਾਰ ਦਿਸਾਵਾਂ (ਪੂਰਬ, ਪੱਛਮ, ਉੱਤਰ, ਦੱਖਣ) ਚਾਰ ਉਪਦਿਸ਼ਾਵਾਂ (ਨੈਰਿਤੀਕੋਣ, ਵਾਯਵੀ ਕੋਣ, ਈਸ਼ਾਨ ਕੋਣ, ਅਗਨਿ ਕੋਣ) ਪਾਤਾਲ ਤੇ ਅਕਾਸ਼।

www.sikhbookclub.com


## ਨਹੀ ਹੋਤ; ਕਛੁ ਦੋਊ ਬਾਰਾ ॥

ਹੇ ਭਾਈ ! (ਦੋਊ) ਦੂਜੀ (ਬਾਰਾ) ਵਾਰ (ਕਛੁ) ਕੁਝ ਵੀ ਨਹੀਂ (ਹੋਤ) ਹੋ ਸਕਦਾ ਹੈ, ਪ੍ਰਮੇਸਰ ਨੇ ਜੋ ਕੁਝ ਵੀ ਦਿੱਤਾ ਹੈ, ਇਕੋ ਵਾਰੀ ਬਖਸ਼ ਦਿੱਤਾ ਹੈ।

ਅਤੇ ਜੇਕਰ ਕੋਈ ਇਉਂ ਸੋਚੇ ਉਸ ਪ੍ਰਮੇਸਰ ਨੇ ਭੁੱਲ ਕੇ ਕਿਸੇ ਹੋਰ ਦੇ ਲੇਖ ਲਿਖ ਦਿੱਤੇ ਹੋਣ ਤਾਂ ਹਜ਼ੂਰ ਫੁਰਮਾਉਂਦੇ ਹਨ।

## ਕਰਨੈਹਾਰੁ; ਨ ਭੂਲਨਹਾਰਾ ॥

ਹੇ ਭਾਈ ! ਉਹ (ਕਰਨੈਹਾਰੁ) ਕਰਨਹਾਰ ਪ੍ਰਮੇਸਰ ਤਾਂ ਅੰਤਰਜਾਮੀ ਹੈ, ਉਹ ਭੁੱਲਣ ਵਾਲਾ ਨਹੀਂ ਹੈ।

**ਭੁਲਣ ਅੰਦਰਿ ਸਭੁ ਕੋ ਅਭੁਲੁ ਗੁਰੂ ਕਰਤਾਰੁ ॥** *(ਅੰਗ : ੬੧)*

**ਭੁਲਣ ਵਿਚਿ ਕੀਆ ਸਭੁ ਕੋਈ ਕਰਤਾ ਆਪਿ ਨ ਭੁਲੈ ॥** *(ਅੰਗ : ੧੩੪੪)*

## ਕਾਹੂ; ਪੰਥੁ ਦਿਖਾਰੈ, ਆਪੈ ॥

ਉਹ ਪ੍ਰਮੇਸਰ (ਕਾਹੂ) ਕਿਸੇ ਨੂੰ ਸ਼ਰਧਾ ਤੇ ਭਾਵਨਾ ਵਿਚ ਵੇਖ ਕੇ (ਆਪੈ) ਆਪ ਹੀ ਗੁਰੂ ਰੂਪ ਧਾਰਨ ਕਰਕੇ ਪ੍ਰਮਾਰਥ ਦਾ, ਭਗਤੀ ਸਹਿਤ ਗਿਆਨ ਦਾ, ਬ੍ਰਹਮ ਗਿਆਨ ਦਾ (ਪੰਥੁ) ਰਸਤਾ (ਦਿਖਾਰੈ) ਦਿਖਾ ਦਿੰਦਾ ਹੈ।

## ਕਾਹੂ; ਉਦਿਆਨ ਭ੍ਰਮਤ ਪਛੁਤਾਪੈ ॥

ਅਤੇ (ਕਾਹੂ) ਕਿਸੇ ਦੇ ਤਾਈਂ ਕੁਸੰਗੀ ਤੇ ਤਮੋਗੁਣੀ ਸੁਭਾਅ ਵਾਲਾ ਵੇਖ ਕੇ (ਉਦਿਆਨ) ਸੰਸਾਰ ਰੂਪ ਉਜਾੜ ਵਿਚ (ਭ੍ਰਮਤ) ਭਰਮਾਉਂਦਾ ਹੈ ਤੇ ਫਿਰ ਉਹ ਜੀਵ ਹਰ ਵਕਤ (ਪਛੁਤਾਪੈ) ਪਸ਼ਚਾਤਾਪ ਹੀ ਕਰਦਾ ਰਹਿੰਦਾ ਹੈ।

## ਆਪਨ ਖੇਲੁ; ਆਪ ਹੀ ਕੀਨੋ ॥

ਜਿਸ ਪ੍ਰਕਾਰ ਬਾਜ਼ੀ ਪਾਈਦੀ ਹੈ, ਇਸੇ ਪ੍ਰਕਾਰ ਇਹ ਸੰਸਾਰ ਪ੍ਰਮੇਸਰ ਦਾ (ਆਪਨ) ਆਪਣਾ (ਖੇਲੁ) ਖੇਲ ਹੈ, ਕੌਤਕ ਹੈ, ਤਮਾਸ਼ਾ ਹੈ ਅਤੇ ਇਹ ਅੰਤਰਜਾਮੀ ਨੇ ਆਪ ਹੀ (ਕੀਨੋ) ਕੀਤਾ ਹੈ।

## ਜੋ ਜੋ ਦੀਨੋ; ਸੁ ਨਾਨਕ ਲੀਨੋ ॥੧੭॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜੋ-ਜੋ ਵੀ ਅੰਤਰਜਾਮੀ ਪ੍ਰਮੇਸਰ ਨੇ ਜੀਵਾਂ ਦੀ ਪੂਰਬਲੀ ਕਮਾਈ ਅਨੁਸਾਰ (ਦੀਨੋ) ਦਿੱਤਾ ਹੈ, (ਸੁ) ਉਹੀ ਜੀਵਾਂ ਨੇ (ਲੀਨੋ) ਲੈਣਾ ਕੀਤਾ ਹੈ।

**ਸੁਖ ਦੂਖ ਪੁਰਬ ਜਨਮ ਕੇ ਕੀਏ ॥ ਸੋ ਜਾਣੈ ਜਿਨਿ ਦਾਤੈ ਦੀਏ ॥**

**ਕਿਸ ਕਉ ਦੋਸੁ ਦੇਹਿ ਤੂ ਪ੍ਰਾਣੀ ਸਹੁ ਅਪਣਾ ਕੀਆ ਕਰਾਰਾ ਹੇ ॥** *(ਅੰਗ : ੧੦੩੦)*

**ਅਥਵਾ :** ਜੋ ਗੁਰਮੁਖਾਂ ਨੂੰ ਉਨ੍ਹਾਂ ਦੇ ਸੁਭਾਅ ਅਨੁਸਾਰ ਪ੍ਰਮੇਸਰ ਨੇ ਦਿੱਤਾ ਹੈ। ਉਹੀ ਉਨ੍ਹਾਂ ਨੇ ਲਿਆ ਹੈ। ਜਿਸ ਪ੍ਰਕਾਰ ਪ੍ਰਮੇਸਰ ਨੇ ਆਪਣੇ ਭਗਤਾਂ ਨੂੰ ਭਗਤੀ ਦਾ ਖਜ਼ਾਨਾ ਬਖਸ਼ਿਆ ਹੈ। ਹੁਣ ਉਸ ਬਾਰੇ ਸਤਿਗੁਰੂ ਜੀ ਦਸਦੇ ਹਨ,

## ਸਲੋਕੁ ॥

## ਖਾਤ ਖਰਚਤ ਬਿਲਛਤ ਰਹੇ; ਟੂਟਿ ਨ ਜਾਹਿ ਭੰਡਾਰ ॥

ਪ੍ਰਮੇਸਰ ਦੇ ਪਿਆਰੇ ਆਪ (ਖਾਤ) ਖਾਂਦੇ ਹਨ, ਸੰਬੰਧੀਆਂ ਵਿਚ (ਖਰਚਤ) ਖਰਚਦੇ ਹਨ ਅਤੇ ਆਮ-ਖਾਸ ਦੇ ਤਾਈਂ ਖਾਣ ਨੂੰ (ਬਿਲਛਤ) ਵੰਡਦੇ (ਰਹੇ) ਰਹਿੰਦੇ ਹਨ। **ਵਾ:** ਉਹ ਪ੍ਰਮੇਸਰ ਦੇ ਨਾਮ ਨੂੰ ਆਪ (ਖਾਤ) ਖਾਂਦੇ

www.sikhbookclub.com

ਹਨ ਭਾਵ ਧਾਰਨ ਕਰਦੇ ਹਨ, ਉੱਤਮ ਜਗਿਆਸੂਆਂ, ਸੰਬੰਧੀਆਂ, ਅਧਿਕਾਰੀਆਂ ਦੇ ਤਾਈਂ (ਖਰਚਤ) ਖਰਚਦੇ ਹਨ ਭਾਵ ਉਪਦੇਸ਼ ਦਿੰਦੇ ਹਨ ਅਤੇ ਫਿਰ (ਬਿਲਛਤ) ਆਨੰਦ ਦੇ ਸਹਿਤ (ਰਹੇ) ਰਹਿੰਦੇ ਹਨ। **ਵਾ:** ਪ੍ਰਮੇਸਰ ਦੇ ਨਾਮ ਨੂੰ ਉਹ ਆਪ (ਖਾਤ) ਖਾਂਦੇ ਭਾਵ ਸ੍ਰਵਣ ਕਰਦੇ ਹਨ, (ਖਰਚਤ) ਖਰਚਦੇ ਭਾਵ ਮੰਨਣ ਕਰਦੇ ਹਨ ਅਤੇ ਹੋਰਨਾਂ ਤੋਂ ਵੀ ਉਸ ਨਾਮ ਦਾ (ਬਿਲਛਤ) ਨਿਧਿਆਸਣ ਕਰਵਾਉਂਦੇ (ਰਹੇ) ਰਹਿੰਦੇ ਹਨ। **ਵਾ:** (ਖਾਤ) ਨਿਸ਼ਕਾਮ ਕਰਮ ਕਰਨ ਰੂਪ ਖਾਂਦੇ ਹਨ (ਖਰਚਤ) ਉਪਾਸਨਾ ਕਰਨ ਰੂਪ ਖਰਚਦੇ ਹਨ, ਅਤੇ (ਬਿਲਛਤ) ਸਖਿਆਤਤਾ ਦਾ ਆਨੰਦ ਮਾਣਦੇ ਹਨ ਪਰ ਫਿਰ ਵੀ ਉਹਨਾਂ ਦਾ ਬ੍ਰਹਮ ਵਿਦਿਆ ਦਾ, ਭਗਤੀ ਦਾ, ਨਾਮ ਦਾ (ਭੰਡਾਰ) ਖਜ਼ਾਨਾ ਕਿਸੇ ਪ੍ਰਕਾਰ (ਟੂਟਿ) ਟੁੱਟ ਨਹੀਂ (ਜਾਹਿ) ਜਾਂਦਾ ਭਾਵ ਮੁੱਕਦਾ ਨਹੀਂ ਹੈ।

**ਇਹੁ ਧਨੁ ਅਖੁਟੁ ਨ ਨਿਖੁਟੈ ਨ ਜਾਇ ॥** *(ਅੰਗ : ੬੬੩)*

**ਖਾਵਹਿ ਖਰਚਹਿ ਰਲਿ ਮਿਲਿ ਭਾਈ ॥ ਤੋਟਿ ਨ ਆਵੈ ਵਧਦੋ ਜਾਈ ॥੩॥** *(ਅੰਗ : ੧੮੬)*

## ਹਰਿ ਹਰਿ ਜਪਤ ਅਨੇਕ ਜਨ; ਨਾਨਕ ਨਾਹਿ ਸੁਮਾਰ ॥੧॥

ਸਤਿਗੁਰੂ ਜੀ ਕਹਿੰਦੇ ਹਨ ਕਿ ਜੋ (ਹਰਿ) ਪ੍ਰਮੇਸਰ ਦੇ ਅਨੇਕਾਂ (ਜਨ) ਭਗਤ (ਹਰਿ) ਪ੍ਰਮੇਸਰ ਦੇ ਨਾਮ ਨੂੰ (ਜਪਤ) ਜਪਦੇ ਹਨ, ਉਹਨਾਂ ਦੀ ਕੋਈ (ਸੁਮਾਰ) ਗਿਣਤੀ (ਨਾਹਿ) ਨਹੀਂ ਹੈ। ਭਾਵ ਉਹ ਬੇਅੰਤ ਹਨ। **ਵਾ:** ਨਾਮ ਜਪ ਕੇ ਜੋ ਉਹਨਾਂ ਨੂੰ ਲਾਭ ਪ੍ਰਾਪਤ ਹੋਇਆ ਹੈ, ਉਸ ਦੀ ਵੀ ਕੋਈ ਗਿਣਤੀ ਨਹੀਂ ਹੈ।

**ਅਥਵਾ :** ਅਨੇਕਾਂ ਭਗਤ ਪ੍ਰਮੇਸਰ ਦੇ ਨਾਮ ਨੂੰ (ਜਪਤ) ਜਪਦੇ ਹਨ, ਪਰ ਫਿਰ ਵੀ ਪ੍ਰਮੇਸਰ ਦੇ ਨਾਮ ਦੀ ਕੋਈ (ਸੁਮਾਰ) ਗਿਣਤੀ ਨਹੀਂ ਆਉਂਦੀ।

## ਪਉੜੀ ॥

## ਖਖਾ, ਖੂਨਾ ਕਛੁ ਨਹੀ; ਤਿਸੁ ਸੰਮ੍ਰਥ ਕੈ ਪਾਹਿ ॥

'ਖੱਖੇ' ਅੱਖਰ ਦੁਆਰਾ ਹਜ਼ੂਰ ਫਰਮਾਉਂਦੇ ਹਨ ਕਿ ਗੁਰਮੁਖਾਂ ਨੂੰ (ਕਛੁ) ਕੁਝ ਵੀ (ਖੂਨਾ) ਊਣਤਾਈ ਭਾਵ ਕਮਜ਼ੋਰੀ ਨਹੀਂ ਹੁੰਦੀ ਹੈ **ਵਾ:** ਉਹਨਾਂ ਦੀ (ਕਛੁ) ਕੁਝ ਵੀ (ਖੂਨਾ) ਖੀਣਤਾਈ, ਨਾਸ਼ਤਾਈ ਨਹੀਂ ਹੁੰਦੀ, ਭਾਵ ਕੁਝ ਵੀ ਨਾਸ਼ ਨਹੀਂ ਹੁੰਦਾ ਹੈ ਕਿਉਂਕਿ ਉਹਨਾਂ ਗੁਰਮੁਖਾਂ ਨੂੰ (ਤਿਸੁ) ਉਸ (ਸੰਮ੍ਰਥ) ਸਮਰੱਥ ਅਕਾਲ ਪੁਰਖ ਵਾਹਿਗੁਰੂ ਜੀ (ਕੈ) ਦੇ (ਪਾਹਿ) ਪਾਸੋਂ ਬ੍ਰਹਮ ਵਿਦਿਆ ਦੀਆਂ ਦਾਤਾਂ ਪ੍ਰਾਪਤ ਹੋਈਆਂ ਹਨ।

**ਅਥਵਾ :** ਉਸ ਸਰਬ ਕਲਾ ਸਮਰੱਥ ਪ੍ਰਮੇਸਰ ਦੇ (ਪਾਹਿ) ਪਾਸ ਭਾਵ ਉਸਦੇ ਘਰ ਵਿਚ (ਕਛੁ) ਕਿਸੇ ਚੀਜ ਦੀ (ਖੂਨਾ) ਖੀਣਤਾਈ, ਊਣਤਾਈ ਨਾਸ਼ਤਾਈ ਨਹੀਂ ਹੈ।

## ਜੋ ਦੇਨਾ ਸੋ ਦੇ ਰਹਿਓ; ਭਾਵੈ ਤਹ ਤਹ ਜਾਹਿ ॥

ਵਾਹਿਗੁਰੂ ਪ੍ਰਮੇਸਰ ਨੇ ਜੋ ਕਿਸੇ ਨੂੰ ਸੁੱਖ, ਪ੍ਰੇਮ, ਆਨੰਦ, ਮੁਕਤੀ ਆਦਿਕ ਪਦਾਰਥ (ਦੇਨਾ) ਬਖਸ਼ਣੇ ਹਨ (ਸੋ) ਉਹ ਪਦਾਰਥ ਉਹਨਾਂ ਨੂੰ (ਦੇ ਰਹਿਓ) ਬਖਸ਼ ਰਿਹਾ ਹੈ। (ਭਾਵੈ) ਭਾਵੇਂ ਇਹ ਜੀਵ ਆਪਣੀ ਇੱਛਾ ਅਨੁਸਾਰ ਜਿੱਥੇ-ਜਿੱਥੇ ਵੀ ਜਾਣਾ ਚਾਹੁੰਦਾ ਹੈ, (ਤਹ ਤਹ) ਉਥੇ-ਉਥੇ ਵੀ (ਜਾਹਿ) ਚਲਿਆ ਜਾਵੇ ਭਾਵ ਜੋ ਜੋ ਪ੍ਰਮੇਸਰ ਨੇ ਬਖਸ਼ਿਸ਼ਾਂ ਦੇਣੀਆਂ ਹਨ, ਉਹ ਦੇ ਰਿਹਾ ਹੈ। ਭਾਵੇਂ ਇਹ ਜੀਵ ਦੇਸਾਂ-ਪ੍ਰਦੇਸ਼ਾਂ ਵਿਚ ਵੀ ਕਿਉਂ ਨਾ ਚਲਿਆ ਜਾਵੇ।

## ਖਰਚੁ ਖਜਾਨਾ ਨਾਮ ਧਨੁ; ਇਆ ਭਗਤਨ ਕੀ ਰਾਸਿ ॥

ਭਗਤ ਜਨਾਂ ਨੇ ਪ੍ਰਮੇਸਰ ਦੇ ਨਾਮ ਨੂੰ ਹੀ ਖਜ਼ਾਨਾ ਸਮਝਿਆ ਹੈ ਅਤੇ ਉਹ ਪ੍ਰਮੇਸਰ ਦੇ ਨਾਮ ਰੂਪ ਧਨ ਦੇ

www.sikhbookclub.com


ਖਜ਼ਾਨੇ ਨੂੰ (ਖਰਚੁ) ਖਰਚਦੇ ਹਨ ਭਾਵ ਆਪ ਜਪਦੇ ਹਨ ਤੇ ਹੋਰਨਾਂ ਨੂੰ ਜਪਾਉਂਦੇ ਹਨ ਅਤੇ ਫਿਰ (ਇਆ) ਇਹੋ ਨਾਮ ਰੂਪ ਧਨ (ਭਗਤਨ) ਭਗਤਾਂ (ਕੀ) ਦੀ (ਰਾਸਿ) ਪੂੰਜੀ ਹੈ ਭਾਵ ਉਹਨਾਂ ਦੀ ਸ਼ਰਧਾ ਇਸੇ ਵਿਚ ਲੱਗੀ ਹੋਈ ਹੈ।

ਨਾਮ ਰੂਪ ਧਨ ਕਰਕੇ ਜੀਵ ਅੰਦਰ ਇਹ ਗੁਣ ਆਉਂਦੇ ਹਨ,

**ਖਿਮਾ ਗਰੀਬੀ ਅਨਦ ਸਹਜ; ਜਪਤ ਰਹਹਿ ਗੁਣਤਾਸ ॥**

ਪ੍ਰਮੇਸਰ ਦੇ ਭਗਤ ਖਿਮਾ ਧਾਰਨ ਕਰਕੇ ਰੱਖਦੇ ਹਨ, ਭਾਵ ਜੇਕਰ ਕੋਈ ਉਹਨਾਂ ਤੋਂ ਕਮਜ਼ੋਰ ਆਦਮੀ ਉਹਨਾਂ ਦੀ ਬੇਅਦਬੀ ਕਰਦਾ ਹੈ ਤਾਂ ਉਹ ਉਸ ਨੂੰ ਸਹਾਰ ਲੈਂਦੇ ਹਨ। ਨਾਰਾਜ਼ ਹੋ ਕੇ ਉਸ ਨੂੰ ਸਰਾਪ ਨਹੀਂ ਦਿੰਦੇ, ਸਗੋਂ ਮੁਆਫ ਕਰ ਦਿੰਦੇ ਹਨ। ਫਿਰ (ਗਰੀਬੀ) ਨਿਮਰਤਾ ਰੱਖਦੇ ਹਨ, ਭਾਵ ਹੰਕਾਰ ਨਹੀਂ ਕਰਦੇ ਕਿ ਮੇਰੇ ਵਿਚ ਐਨੇ ਗੁਣ ਹਨ ਅਤੇ (ਅਨਦ ਸਹਜ) ਸਹਿਜੇ ਹੀ ਆਨੰਦ ਸਰੂਪ ਵਿਚ ਖਿੜੇ ਰਹਿੰਦੇ ਹਨ, ਜੁੜੇ ਰਹਿੰਦੇ ਹਨ **ਵਾ**: ਸਹਿਜੇ ਹੀ ਅਨੰਦ ਸਹਿਤ ਰਹਿੰਦੇ ਹਨ। **ਵਾ**: ਉਹਨਾਂ ਨੂੰ ਸਹਿਜ ਸਰੂਪ ਦਾ ਆਨੰਦ ਪ੍ਰਾਪਤ ਹੈ। **ਵਾ**: ਉਹ ਪ੍ਰਮੇਸਰ ਦੇ ਸਹਜ ਆਨੰਦ ਨੂੰ ਜਾਣਦੇ ਹੋਏ ਖਿਮਾ ਤੇ ਗਰੀਬੀ ਰੱਖਦੇ ਹਨ ਅਤੇ (ਗੁਣਤਾਸ) ਗੁਣਾਂ ਦੇ ਖਜ਼ਾਨੇ ਪ੍ਰਮੇਸਰ ਦੇ ਉਪਕਾਰ ਨੂੰ ਚੇਤੇ ਕਰਕੇ ਉਸ ਦਾ (ਜਪਤ ਰਹਹਿ) ਜਾਪ ਕਰਦੇ ਰਹਿੰਦੇ ਹਨ।

**ਖੇਲਹਿ ਬਿਗਸਹਿ ਅਨਦ ਸਿਉ; ਜਾ ਕਉ ਹੋਤ ਕ੍ਰਿਪਾਲ ॥**

(ਜਾ ਕਉ) ਜਿੰਨ੍ਹਾਂ ਭਗਤਾਂ ਉਤੇ ਵਾਹਿਗੁਰੂ ਪ੍ਰਮੇਸਰ ਕਿਰਪਾਲੂ (ਹੋਤ) ਹੁੰਦਾ ਹੈ, ਉਹਨਾਂ (ਸਿਉ) ਨਾਲ ਪ੍ਰਤੱਖ ਸਰਗੁਣ ਸਰੂਪ ਧਾਰ ਕੇ (ਖੇਲਹਿ) ਖੇਡਦਾ ਹੈ, **ਵਾ**: ਉਹ ਭਗਤ ਜਨ ਪ੍ਰਮੇਸਰ ਨਾਲ ਪ੍ਰੇਮ ਦੀਆਂ ਖੇਡਾਂ ਖੇਡਦੇ ਹਨ ਅਤੇ ਅਨੰਦ ਪੂਰਵਕ ਅਨੰਦ ਕਰਦੇ ਹਨ। **ਵਾ**: ਚੇਤਨ ਪ੍ਰਮੇਸਰ ਦੀਆਂ ਖੇਲਾਂ ਦੇਖ ਕੇ ਅਨੰਦ ਪੂਰਵਕ ਪ੍ਰਸੰਨ ਹੁੰਦੇ ਹਨ। **ਵਾ**: ਭਗਤ ਜਨ ਸਰਗੁਣ ਸਰੂਪ ਦੇ ਨਾਲ ਖੇਲਾਂ ਕਰਦੇ ਰਹਿੰਦੇ ਹਨ ਅਤੇ ਨਿਰਗੁਣ ਦੇ ਸਹਿਤ ਹੋ ਕੇ ਪ੍ਰਸੰਨ ਹੁੰਦੇ ਹਨ। **ਵਾ**: ਸ੍ਰਵਣ ਕਰਨ ਰੂਪ ਖੇਲਦੇ, ਮੰਨਣ ਕਰਨ ਰੂਪ ਪ੍ਰਸੰਨ ਹੁੰਦੇ ਹਨ ਅਤੇ ਨਿਧਿਆਸਣ ਕਰਨ ਰੂਪ ਅਨੰਦ ਮਾਣਦੇ ਹਨ।

**ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥** *(ਅੰਗ : ੧੪੧੨)*

ਫਿਰ ਉਹਨਾਂ ਦੇ ਚਿਤ ਪ੍ਰੇਮ ਦੇ (ਖੇਲਹਿ ਬਿਗਸਹਿ) ਖੇਲ ਵਿਚ ਬਿਗਸਦੇ ਹਨ, ਖਿੜਦੇ ਹਨ ਅਤੇ ਉਹ (ਅਨਦ ਸਿਉ) ਸਰੂਪ ਦੇ ਆਨੰਦ ਦੇ ਸਮੇਤ ਹੁੰਦੇ ਹਨ।

**ਸਦੀਵ ਗਨੀਵ ਸੁਹਾਵਨੇ; ਰਾਮ ਨਾਮ ਗ੍ਰਿਹਿ ਮਾਲ ॥**

ਜਿੰਨ੍ਹਾਂ ਦੇ (ਗ੍ਰਿਹਿ) ਘਰ ਵਿੱਚ (ਮਾਲ) ਹਾਥੀ ਘੋੜੇ ਪਾਲਕੀਆਂ ਆਦਿ ਮਾਲ ਹਨ।

**ਵਾ**: ਜਿੰਨ੍ਹਾਂ ਦੇ (ਗ੍ਰਿਹਿ) ਹਿਰਦੇ ਰੂਪ ਘਰ ਵਿਚ (ਰਾਮ) ਪ੍ਰਮੇਸਰ ਦੇ ਨਾਮ ਨੂੰ ਸ੍ਰਵਣ, ਮੰਨਣ ਕਰਨ ਰੂਪ ਘੋੜੇ ਹਨ, ਨਿਧਿਆਸਣ ਰੂਪ ਹਾਥੀ ਹੈ, ਤਤ ਤ੍ਵੰ ਦਾ ਸੋਧਨ ਰੂਪ ਪਾਲਕੀਆਂ ਹਨ। ਜੈਸਾ ਕਿ

**ਪ੍ਰੀਤਿ ਲਗੀ ਹਰਿ ਨਾਮ ਸਿਉ ਏ ਹਸਤੀ ਘੋੜੇ ॥** *(ਅੰਗ : ੩੨੩)*

**ਵਾ**: ਜਿੰਨ੍ਹਾਂ ਦੇ (ਗ੍ਰਿਹਿ) ਅੰਤਹਕਰਨ ਰੂਪ ਘਰ ਵਿਚ (ਰਾਮ) ਪ੍ਰਮੇਸਰ ਦਾ ਨਾਮ ਰੂਪ (ਮਾਲ) ਧਨ ਹੈ। ਉਹ (ਸਦੀਵ) ਹਮੇਸ਼ਾ ਹੀ (ਗਨੀਵ) ਧਨਾਢ ਹੋਏ (ਸੁਹਾਵਨੇ) ਸੋਭਦੇ ਹਨ। ਉਹਨਾਂ ਦਾ ਧਨ ਕਦੇ ਵੀ ਨਿਖੁਟਦਾ ਨਹੀਂ ਹੈ, ਭਾਵ ਉਹ ਕਦੇ ਵੀ ਕੰਗਾਲ ਨਹੀਂ ਹੁੰਦੇ ਹਨ।

**ਊਹਾਂ ਗਨੀ ਬਸਹਿ ਮਾਮੂਰ ॥** *(ਅੰਗ : ੩੪੫)*

www.sikhbookclub.com

## ਖੇਦੁ ਨ ਦੂਖੁ, ਨ ਡਾਨੁ ਤਿਹ; ਜਾ ਕਉ ਨਦਰਿ ਕਰੀ ॥

(ਜਾ ਕਉ) ਜਿੰਨ੍ਹਾਂ ਉਤੇ ਅਕਾਲ ਪੁਰਖ ਵਾਹਿਗੁਰੂ ਜੀ ਨੇ (ਨਦਰਿ) ਕਿਰਪਾ ਦ੍ਰਿਸ਼ਟੀ (ਕਰੀ) ਕੀਤੀ ਹੈ, ਉਹਨਾਂ ਨੂੰ ਸਰੀਰ ਕਰਕੇ ਕੋਈ ਖੇਦ ਨਹੀਂ ਹੁੰਦਾ ਤੇ ਮਨ ਕਰਕੇ ਕੋਈ ਦੁਖ ਨਹੀਂ ਹੁੰਦਾ। **ਵਾ:** (ਤਿਹ) ਉਹਨਾਂ ਨੂੰ ਨਾ ਤਾਂ ਇਸ ਲੋਕ ਵਿਚ ਕੋਈ ਖੇਦ ਹੁੰਦਾ ਹੈ ਅਤੇ ਨਾ ਹੀ ਪ੍ਰਲੋਕ ਦਾ ਦੁੱਖ ਹੁੰਦਾ ਹੈ **ਵਾ:** ਨਾ ਕਾਮ ਆਦਿਕਾਂ ਦਾ ਖੇਦ ਹੁੰਦਾ ਹੈ ਅਤੇ ਨਾ ਹੀ ਜੰਮਣ-ਮਰਨ ਦਾ ਦੁੱਖ ਲੱਗਦਾ ਹੈ **ਵਾ:** ਉਹਨਾਂ ਨੂੰ ਨਾ ਤਾਂ ਕੋਈ ਕਾਮਾਦਿਕ (ਖੇਦੁ) ਖਦੇੜ ਸਕਦਾ ਹੈ ਅਤੇ ਨਾ ਹੀ ਕੋਈ ਦੁੱਖ ਦੇ ਸਕਦਾ ਹੈ। ਫਿਰ ਉਹਨਾਂ ਨੂੰ ਕੋਈ (ਡਾਨੁ) ਲੋਕ ਡੰਡ, ਪਿਤਰ ਡੰਡ, ਰਾਜ ਡੰਡ, ਦੇਵ ਡੰਡ ਅਤੇ ਜਮਾਂ ਦਾ ਡੰਡ ਵੀ ਨਹੀਂ ਹੁੰਦਾ ਹੈ।

## ਨਾਨਕ ਜੋ ਪ੍ਰਭ ਭਾਣਿਆ; ਪੂਰੀ ਤਿਨਾ ਪਰੀ ॥੧੮॥

ਸਤਿਗੁਰੂ ਜੀ ਕਹਿੰਦੇ ਹਨ ਕਿ ਜੋ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਨੂੰ (ਭਾਣਿਆ) ਭਾ ਗਏ ਹਨ, (ਤਿਨਾ) ਉਹਨਾਂ ਦੀ ਕੀਤੀ ਹੋਈ ਭਾਉ-ਭਗਤੀ ਦੀ ਕਮਾਈ ਪੂਰੀ (ਪਰੀ) ਪੈ ਗਈ ਹੈ ਭਾਵ ਉਹ ਪੂਰਨ ਪ੍ਰਮੇਸਰ ਵਿਚ ਅਭੇਦ ਹੋ ਗਏ ਹਨ।

## ਅੰਗ:੨੫੪

ਹੁਣ ਸਤਿਗੁਰੂ ਜੀ ਵੈਰਾਗਮਈ ਉਪਦੇਸ਼ ਬਖਸ਼ਿਸ ਕਰਦੇ ਹਨ,

## ਸਲੋਕੁ ॥ ਗਨਿ ਮਿਨਿ ਦੇਖਹੁ ਮਨੈ ਮਾਹਿ; ਸਰਪਰ ਚਲਨੋ ਲੋਗ ॥

ਹੇ ਭਾਈ! ਤੁਸੀਂ (ਮਨੈ) ਮਨ (ਮਾਹਿ) ਵਿਚ (ਗਨਿ) ਗਿਣਤੀ ਕਰਕੇ ਤੇ (ਮਿਨਿ) ਮਿਣਤੀ ਕਰਕੇ (ਦੇਖਹੁ) ਵੇਖ ਲਵੋ, ਇਸ (ਲੋਗ) ਸੰਸਾਰ ਨੇ (ਸਰਪਰ) ਜਰੂਰ ਹੀ (ਚਲਨੋ) ਚਲੇ ਜਾਣਾ ਹੈ ਭਾਵ ਨਾਸ਼ ਹੋ ਜਾਣਾ ਹੈ।

**ਅਥਵਾ :** ਇਕ ਤਾਂ ਅੰਕਾਂ ਨਾਲ ਗਿਣਤੀ ਕਰੀਦੀ ਹੈ ਦੂਸਰਾ ਗਜਾਂ ਨਾਲ ਮਿਣਤੀ ਕਰੀਦੀ ਹੈ ਅਤੇ ਤੀਸਰਾ ਕਿਸੇ ਵਸਤੂ ਨੂੰ ਨਿਗ੍ਹਾ ਨਾਲ ਅੰਦਾਜਾ ਲਾ ਕੇ ਜਾਂਚ ਲਈਦਾ ਹੈ ਜਿਵੇਂ ਹੀਰੇ, ਮੋਤੀ, ਪਸ਼ੂ ਆਦਿਕ ਦਾ ਮੁੱਲ ਤੈਅ ਕਰੀਦਾ ਹੈ। ਇਸੇ ਪ੍ਰਕਾਰ, ਹੇ ਭਾਈ! ਆਪਣੇ (ਮਨੈ) ਮਨ (ਮਾਹਿ) ਵਿਚ ਸਾਲਾਂ ਦੁਆਰਾ (ਗਨਿ) ਗਿਣ ਕੇ, ਸ਼ਾਸਤਰ ਗਿਆਨ ਰੂਪ ਗਜਾਂ ਨਾਲ (ਮਿਨਿ) ਮਿਣ ਕੇ ਅਤੇ ਫਿਰ ਅੱਖਾਂ ਨਾਲ ਵੀ (ਦੇਖਹੁ) ਦੇਖ ਲੈ ਕਿ ਤੇਰੇ ਨਾਲ ਦੇ ਸਭ ਸਾਥੀ, ਸੰਬੰਧੀ (ਸਰਪਰ) ਨਿਸ਼ਚੇ ਹੀ ਇਸ (ਲੋਗ) ਲੋਕ ਵਿਚੋਂ (ਚਲਨੋ) ਤੁਰੇ ਜਾਂਦੇ ਹਨ। ਜੇਕਰ ਕਿਸੇ ਦੀ ਲੱਖਾਂ ਵਰ੍ਹਿਆਂ ਦੀ ਉਮਰ ਵੀ ਹੋ ਗਈ ਹੈ, ਤਾਂ ਵੀ ਉਸ ਨੂੰ ਇੱਥੋਂ ਚਲਣਾ ਪੈਂਦਾ ਹੈ।

**ਅਥਵਾ :** ਆਪਣੇ ਮਨ ਵਿਚ ਹਿਸਾਬ ਲਾ ਕੇ ਗਿਣ ਲਉ ਕਿ ਬਾਲਕ ਅਵਸਥਾ ਕਿਧਰ ਚਲੀ ਗਈ, ਕਿਸ਼ੋਰ ਤੇ ਜਵਾਨੀ ਕਿਧਰ ਨੂੰ ਜਾ ਰਹੀ ਹੈ, ਬਲ ਭਰਿਆ ਸਰੀਰ ਕਿਧਰ ਨੂੰ ਜਾ ਰਿਹਾ ਹੈ। ਬਲ, ਬੁੱਧ, ਹਿੰਮਤ, ਕਿਧਰ ਨੂੰ ਜਾ ਰਹੀ ਹੈ। ਫਿਰ ਪ੍ਰਮਾਣ ਦੁਆਰਾ ਮਿਣਤੀ ਨਾਲ ਵੇਖ ਲਉ। ਯਥਾ :

**ਰਾਵਣ ਸੇ ਮਹਰਾਵਣ ਸੇ ਘਟਕਾਨਹੁ ਸੇ ਪਲ ਬੀਚ ਪਛਾਰੇ ॥**
**ਬਾਰਿਦਨਾਦ ਅਕੰਪਨ ਸੇ ਜਗ ਜੰਗ ਜੁਰੇ ਜਿਨ ਸਿਉ ਜਮ ਹਾਰੇ ॥**
**ਕੁੰਭ ਅਕੁੰਭ ਸੇ ਜੀਤ ਸਭੈ ਜਗ ਸਾਤ ਹੂੰ ਸਿੰਧ ਹਥੀਆਰ ਪਖਾਰੇ ॥**
**ਜੇ ਜੇ ਹੁਤੇ ਅਕਟੇ ਬਿਕਟੇ ਸੁ ਕਟੇ ਕਰਿ ਕਾਲ ਕ੍ਰਿਪਾਨ ਕੇ ਮਾਰੇ ॥੯੫॥** *(ਸ੍ਰੀ ਦਸਮ ਗ੍ਰੰਥ ਸਾਹਿਬ)*

**ਵਾ:** ਵਿਚਾਰ ਕੇ ਗਿਣ ਲਉ ਕਿ

www.sikhbookclub.com


**ਫਰੀਦਾ ਕਿਥੈ ਤੈਡੇ ਮਾਪਿਆ ਜਿਨ੍ਹੀ ਤੂ ਜਣਿਓਹਿ ॥**

**ਤੈ ਪਾਸਹੁ ਓਇ ਲਦਿ ਗਏ ਤੂੰ ਅਜੈ ਨ ਪਤੀਣੋਹਿ ॥੭੩॥** (ਅੰਗ : ੧੩੮੧)

**ਸਜਣ ਮੇਰੇ ਰੰਗੁਲੇ ਜਾਇ ਸੁਤੇ ਜੀਰਾਣਿ ॥ ਹੰ ਭੀ ਵੰਞਾ ਡੁਮਣੀ ਰੋਵਾ ਝੀਣੀ ਬਾਣਿ ॥੨॥** (ਅੰਗ : ੨੩)

ਫਿਰ ਮਿਣਤੀ ਕਰਕੇ ਵੇਖ ਲਵੋ, ਚੌਵੀ ਹਜ਼ਾਰ ਸਵਾਸ ਹਰ ਰੋਜ਼ ਘਟ ਰਿਹਾ ਹੈ। ਇਹ ਕਿਤਨਾ ਵੱਡਾ ਘਾਟਾ ਹੈ।

**ਛਿਨੁ ਛਿਨੁ ਅਉਧ ਬਿਹਾਤੁ ਹੈ ਫੂਟੈ ਘਟ ਜਿਉ ਪਾਨੀ ॥੧॥** (ਅੰਗ : ੭੨੬)

**ਵਾ:** ਸ਼ਾਸਤਰਾਂ ਦੁਆਰਾ ਗਿਣ ਕੇ, ਸਾਧਨਾ ਦੁਆਰਾ ਮਿਣ ਕੇ, ਮਨ ਵਿਚ ਨਿਸ਼ਚੇ ਕਰਕੇ, ਉਮਰ ਨੂੰ ਮਿਣ ਕੇ ਦੇਖ ਲਵੋ। ਇਸ (ਲੋਗ) ਸੰਸਾਰ ਤੋਂ ਸਾਰਿਆਂ ਨੇ (ਸਰਪਰ) ਜਰੂਰ ਪਰ ਜਰੂਰ (ਚਲਨੋ) ਚਲੇ ਹੀ ਜਾਣਾ ਹੈ।

## ਆਸ ਅਨਿਤ ਗੁਰਮੁਖਿ ਮਿਟੈ; ਨਾਨਕ ਨਾਮ ਅਰੋਗ ॥੧॥

ਗੁਰਮੁਖਾਂ ਦੇ ਅੰਦਰੋਂ (ਅਨਿਤ) ਨਾਸ਼ਵੰਤ ਪਦਾਰਥਾਂ ਦੀ ਆਸਾ (ਮਿਟੈ) ਮਿਟ ਗਈ ਹੈ। **ਵਾ:** ਗੁਰਮੁਖਾਂ ਦੇ ਹਿਰਦੇ ਅੰਦਰੋਂ (ਅਨਿਤ) ਝੂਠੀ (ਆਸ) ਆਸਾ (ਮਿਟੈ) ਮਿਟ ਗਈ ਹੈ। **ਵਾ:** ਉਹੀ ਗੁਰਮੁਖ ਹਨ, ਜਿੰਨ੍ਹਾਂ ਅੰਦਰੋਂ ਅਨਿਤ ਪਦਾਰਥਾਂ ਦੀ ਆਸਾ ਮਿਟ ਚੁੱਕੀ ਹੈ।

**ਪ੍ਰਸ਼ਨ :** ਮਹਾਰਾਜ ਜੀ ! ਆਸਾ ਕਿਵੇਂ ਮਿਟਦੀ ਹੈ?

**ਉੱਤਰ :** ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਭਾਈ ! ਨਾਮ ਜਪਣ ਨਾਲ ਆਸਾ ਮਿਟਦੀ ਹੈ ਜਿੰਨ੍ਹਾਂ ਦੀ ਆਸਾ ਮਿਟ ਜਾਂਦੀ ਹੈ, ਉਹ ਅਰੋਗ ਹਨ ਭਾਵ ਉਹਨਾਂ ਨੂੰ ਜੰਮਣ-ਮਰਨ ਦਾ ਰੋਗ ਨਹੀਂ ਹੈ।

**ਜੰਮਣੁ ਮਰਣੁ ਨ ਤਿੰਨ੍ ਕਉ ਜੋ ਹਰਿ ਲੜਿ ਲਾਗੇ ॥** (ਅੰਗ : ੩੨੨)

**ਵਾ:** ਉਹ ਨਾਮ ਜਪ ਕਰਕੇ ਹਉਮੈ ਤੇ ਅਗਿਆਨ ਦੇ ਰੋਗਾਂ ਤੋਂ ਰਹਿਤ ਭਾਵ ਅਰੋਗ ਹੋ ਗਏ ਹਨ।

## ਪਉੜੀ ॥

## ਗਗਾ; ਗੋਬਿਦ ਗੁਣ ਰਵਹੁ; ਸਾਸਿ ਸਾਸਿ ਜਪਿ ਨੀਤ ॥

'ਗੱਗੇ' ਅੱਖਰ ਦੁਆਰਾ ਹਜ਼ੂਰ ਫੁਰਮਾਉਂਦੇ ਹਨ ਕਿ ਹੇ ਭਾਈ ! ਜੋ (ਗੋ) ਪ੍ਰਿਥਵੀ ਦੀ (ਬਿਦ) ਰੱਖਿਆ ਕਰਨ ਵਾਲਾ ਪ੍ਰਮੇਸਰ ਹੈ **ਵਾ:** ਜੋ (ਗੋ) ਗੁਰਾਂ ਦੀ ਬਾਣੀ ਕਰਕੇ (ਬਿਦ) ਜਾਨਣੇ ਯੋਗ ਪ੍ਰਮੇਸਰ ਹੈ, ਉਸ ਦੇ ਗੁਣਾਂ ਨੂੰ (ਰਵਹੁ) ਉਚਾਰਨਾ ਕਰੋ। ਹੇ ਪਿਆਰਿਓ! ਜੋ (ਸਾਸਿ ਸਾਸਿ) ਸਾਹਾਂ ਦਾ ਸਾਹ ਜੀਵਨ ਰੂਪ ਪ੍ਰਮੇਸਰ ਹੈ, **ਵਾ:** ਜੋ ਹਰੇਕ ਸਾਹ ਨੂੰ ਲਿਆਉਣ ਵਾਲਾ ਪ੍ਰਮੇਸਰ ਹੈ। ਉਸ ਨੂੰ (ਸਾਸਿ) ਆਉਂਦੇ ਸਵਾਸਾਂ ਨਾਲ ਤੇ (ਸਾਸਿ) ਜਾਂਦੇ ਸਵਾਸਾਂ ਨਾਲ ਵੀ (ਜਪਿ) ਜਪਣਾ ਕਰੋ। **ਵਾ:** ਸ੍ਵਾਸਾਂ ਦੇ ਸ੍ਵਾਸ ਰੂਪ ਪ੍ਰਮੇਸਰ ਨੂੰ ਸ੍ਵਾਸ-ਸ੍ਵਾਸ ਨਿਤਾਪ੍ਰਤੀ ਜਪਿਆ ਕਰੋ।

**ਪ੍ਰਸ਼ਨ :** ਮਹਾਰਾਜ ਜੀ ! ਕਿੰਨੇ ਕੁ ਦਿਨ ਜਪਣਾ ਕਰੀਏ?

**ਉੱਤਰ :** ਹੇ ਭਾਈ ! (ਨੀਤ) ਨਿਤਾਪ੍ਰਤੀ ਜਪਣਾ ਕਰੋ। ਭਾਵ ਜਿੰਨ੍ਹਾਂ ਚਿਰ ਤੱਕ ਸਵਾਸ ਹਨ, ਉਨਾਂ ਚਿਰ ਤੱਕ ਜਪਣਾ ਕਰੋ।

## ਕਹਾ ਬਿਸਾਸਾ ਦੇਹ ਕਾ; ਬਿਲਮ ਨ ਕਰਿਹੋ ਮੀਤ ॥

ਤੁਸੀਂ ਇਸ ਦੇਹ ਦਾ (ਕਹਾ) ਕੀ (ਬਿਸਾਸਾ) ਵਿਸ਼ਵਾਸ਼, ਭਰੋਸਾ ਕਰਦੇ ਹੋ। ਹੇ ਮੇਰੇ (ਮੀਤ) ਸੱਜਣੋ, ਪਿਆਰਿਓ ! ਤੁਸੀਂ ਭਜਨ ਕਰਨ ਵਿਚ ਕੋਈ (ਬਿਲਮ) ਦੇਰ ਨਾ (ਕਰਿਹੋ) ਕਰਨਾ ਕਰੋ, ਕਿਉਂਕਿ ਇਸ (ਦੇਹ) ਸਰੀਰ (ਕਾ) ਦਾ (ਕਹਾ) ਕੀ (ਬਿਸਾਸਾ) ਵਿਸ਼ਵਾਸ, ਭਰੋਸਾ ਹੈ ਕਿ ਦੂਜਾ ਸਾਹ ਆਉਣਾ ਹੈ ਕਿ ਨਹੀਂ ਆਉਣਾ ਹੈ।

ਹਰਿ ਜਪਦਿਆ ਖਿਨੁ ਢਿਲ ਨ ਕੀਜਈ ਮੇਰੀ ਜਿੰਦੁੜੀਏ
ਮਤੁ ਕਿ ਜਾਪੈ ਸਾਹੁ ਆਵੈ ਕਿ ਨ ਆਵੈ ਰਾਮ ॥ (ਅੰਗ : ੫੪੦)

## ਨਹ ਬਾਰਿਕ ਨਹ ਜੋਬਨੈ; ਨਹ ਬਿਰਧੀ ਕਛੁ ਬੰਧੁ ॥

(ਨਹ ਬਾਰਿਕ) ਨਾ ਬਾਲਕਪੁਣੇ ਦਾ (ਕਛੁ) ਕੋਈ (ਬੰਧੁ) ਨਿਯਮ ਹੈ (ਨਹ ਜੋਬਨੈ) ਨਾ ਜਵਾਨੀ ਦਾ ਕੋਈ ਨਿਯਮ ਹੈ (ਨਹ ਬਿਰਧੀ) ਨਾ ਬ੍ਰਿਧਪੁਣੇ ਦਾ ਕੋਈ ਨਿਯਮ ਹੈ ਕਿ ਅਸੀਂ ਹਮੇਸ਼ਾਂ ਜਿਉਂਦੇ ਰਹਾਂਗੇ, ਕਦੇ ਮਰਾਂਗੇ ਨਹੀਂ।

ਹਰੀ ਨਾਹੀ ਨਹ ਡਡੁਰੀ ਪਕੀ ਵਢਣਹਾਰ ॥ (ਅੰਗ : ੪੩)

ਜਿਵੇਂ ਕਿਰਸਾਨ ਹਰੀ ਫਸਲ ਨੂੰ ਵੱਢ ਲੈਂਦਾ ਹੈ। ਜੇ ਹਰੀ ਨੂੰ ਨਾ ਵੱਢੇ ਤਾਂ ਡਡੁਰੀ ਭਾਵ ਗਦਰੀ ਜਿਹੀ ਫਸਲ ਨੂੰ ਵੱਢ ਲੈਂਦਾ ਹੈ। ਜੇਕਰ ਡਡੁਰੀ ਨੂੰ ਵੀ ਨਾ ਵੱਢੇ ਤਾਂ ਪੱਕੀ ਹੋਈ ਫਸਲ ਨੂੰ ਤਾਂ ਵੱਢ ਹੀ ਲੈਂਦਾ ਹੈ। ਇਸ ਪ੍ਰਕਾਰ, ਕਈ ਬਾਲਕ ਅਵਸਥਾ ਵਿਚ, ਕਈ ਜਵਾਨੀ ਅਵਸਥਾ ਵਿਚ ਤੇ ਕਈ ਬਿਰਧ ਹੋਣ ਤੋਂ ਪਹਿਲਾਂ ਹੀ ਗੁਜ਼ਰ ਗਏ ਹਨ ਭਾਵ ਇਹ ਕੋਈ ਨਿਯਮ ਨਹੀਂ ਹੈ ਕਿ ਜੀਵ ਬੁੱਢਾ ਹੋ ਕੇ ਹੀ ਮਰੇਗਾ।

## ਓਹ ਬੇਰਾ ਨਹ ਬੂਝੀਐ; ਜਉ ਆਇ ਪਰੈ ਜਮ ਫੰਧੁ ॥

(ਓਹ) ਉਸ (ਬੇਰਾ) ਵੇਲੇ ਨੂੰ ਕੋਈ (ਬੂਝੀਐ) ਬੁਝ (ਨਹ) ਨਹੀਂ ਸਕਦਾ, ਸਮਝ ਨਹੀਂ ਸਕਦਾ ਹੈ। (ਜਉ) ਜਦੋਂ ਜਮਕਾਲ ਦਾ (ਫੰਧੁ) ਫਾਹਾ (ਆਇ) ਆ ਕੇ (ਪਰੈ) ਪੈਣਾ ਹੈ। ਉਸ ਸਮੇਂ ਹੀ ਪਤਾ ਲੱਗਦਾ ਹੈ, ਜਦੋਂ ਕੋਈ ਮਰ ਜਾਂਦਾ ਹੈ।

## ਗਿਆਨੀ ਧਿਆਨੀ ਚਤੁਰ ਪੇਖਿ; ਰਹਨੁ ਨਹੀ ਇਹ ਠਾਇ ॥

ਹੇ ਭਾਈ ! ਤੂੰ (ਪੇਖਿ) ਵੇਖਣਾ ਕਰ, ਸਰੀਰ ਕਰਕੇ ਨਾ ਗਿਆਨੀ, ਨਾ ਧਿਆਨੀ ਤੇ ਨਾ ਚਤੁਰ ਇਸ (ਠਾਇ) ਥਾਂ 'ਤੇ (ਰਹਨੁ) ਰਹਿੰਦੇ ਹਨ।

**ਅਥਵਾ :** ਹੇ ਗਿਆਨੀਆ, ਹੇ ਧਿਆਨੀਆ, ਹੇ ਚਤੁਰਾ (ਪੇਖਿ) ਵੇਖ ਲੈ, ਤੂੰ ਇਸ (ਠਾਇ) ਥਾਂ 'ਤੇ ਹਮੇਸ਼ਾਂ ਲਈ ਨਹੀਂ (ਰਹਨੁ) ਰਹਿਣਾ ਹੈ। ਇਸ ਲਈ ਆਪਣੇ ਗੁਣਾਂ ਦਾ ਮਾਣ ਨਾ ਕਰ।

**ਅਥਵਾ :** ਹੇ ਆਪਣੇ ਆਪ ਨੂੰ ਗਿਆਨੀ, ਧਿਆਨੀ ਤੇ ਚਤੁਰ ਕਹਾਉਣ ਵਾਲੇ ਜੀਵ ! (ਪੇਖਿ) ਵੇਖ ਲੈ, ਵਸ਼ਿਸ਼ਟ ਜੀ ਵਰਗੇ ਗਿਆਨੀ, ਪਤੰਜਲੀ ਵਰਗੇ ਧਿਆਨੀ ਤੇ ਪਾਨਿਨੀ ਮੁਨੀ ਵਰਗੇ ਵਿਆਕਰਣ ਰਚਨ ਵਾਲੇ ਚਤੁਰ ਵੀ ਚਲੇ ਗਏ ਹਨ। ਕਿਸੇ ਨੇ ਵੀ ਇਸ (ਠਾਇ) ਥਾਂ (ਰਹਨੁ) ਰਹਿਣਾ ਨਹੀਂ ਹੈ। ਇਹ ਸੰਸਾਰ ਰੂਪ ਮੁਸਾਫਰਖਾਨੇ ਵਿਚੋਂ ਸਾਰਿਆਂ ਨੇ ਹੀ ਇਕ ਦਿਨ ਕੂਚ ਕਰਕੇ ਚਲੇ ਜਾਣਾ ਹੈ।

## ਛਾਡਿ ਛਾਡਿ ਸਗਲੀ ਗਈ; ਮੂੜ ਤਹਾ ਲਪਟਾਹਿ ॥

(ਸਗਲੀ) ਸਾਰੀ ਸ੍ਰਿਸ਼ਟੀ ਪਦਾਰਥਾਂ ਨੂੰ, ਸੰਬੰਧੀਆਂ ਨੂੰ, ਘਰਾਂ ਨੂੰ, ਸਰੀਰਾਂ ਨੂੰ (ਛਾਡਿ ਛਾਡਿ) ਛੱਡ-ਛੱਡ ਕੇ ਚਲੀ ਗਈ ਹੈ, ਪਰ ਇਹ (ਮੂੜ) ਮੂਰਖ ਮਨ ਫਿਰ ਵੀ (ਤਹਾ) ਉਹਨਾਂ ਪਦਾਰਥਾਂ ਵਿਚ, ਸੰਬੰਧੀਆਂ ਵਿਚ (ਲਪਟਾਹਿ) ਲਪਟਦਾ ਰਹਿੰਦਾ ਹੈ, ਫਸਿਆ ਰਹਿੰਦਾ ਹੈ।

## ਗੁਰ ਪ੍ਰਸਾਦਿ ਸਿਮਰਤ ਰਹੈ; ਜਾਹੂ ਮਸਤਕਿ ਭਾਗ ॥

ਉਹ ਜੀਵ (ਗੁਰ ਪ੍ਰਸਾਦਿ) ਗੁਰਾਂ ਦੀ ਕਿਰਪਾ ਨਾਲ (ਸਿਮਰਤ) ਸਿਮਰਨ ਕਰਦਾ (ਰਹੈ) ਰਹਿੰਦਾ ਹੈ, (ਜਾਹੂ) ਜਿਸ ਦੇ (ਮਸਤਕਿ) ਮੱਥੇ ਦੇ ਚੰਗੇ ਭਾਗ ਹਨ, **ਵਾ:** ਚੰਗੇ ਕਰਮ ਹਨ **ਵਾ:** ਚੰਗੇ ਲੇਖ ਹਨ।

www.sikhbookclub.com


**ਨਾਨਕ ਆਏ ਸਫਲ ਤੇ; ਜਾ ਕਉ ਪ੍ਰਿਅਹਿ ਸੁਹਾਗ ॥੧੯॥**

ਸਤਿਗੁਰੂ ਜੀ ਕਹਿੰਦੇ ਹਨ ਕਿ (ਤੇ) ਉਹ ਮਨੁੱਖਾ ਜਨਮ ਵਿਚ ਆਏ ਹੋਏ ਸਫਲੇ ਹਨ, (ਜਾ ਕਉ) ਜਿੰਨ੍ਹਾਂ ਨੂੰ (ਪ੍ਰਿਅਹਿ) ਪਿਆਰੇ ਅਕਾਲ ਪੁਰਖ ਪਤੀ ਦਾ (ਸੁਹਾਗ) ਆਨੰਦ ਪ੍ਰਾਪਤ ਹੋਇਆ ਹੈ।

**ਸਲੋਕੁ ॥**

**ਘੋਖੇ ਸਾਸਤ੍ਰ ਬੇਦ ਸਭ; ਆਨ ਨ ਕਥਤਉ ਕੋਇ ॥**

ਹੇ ਭਾਈ ! ਛੇ ਸ਼ਾਸਤਰ, ਚਾਰੇ ਵੇਦ ਆਦਿਕ ਸਭ (ਘੋਖੇ) ਖੋਜ ਕੇ, ਪੜ੍ਹ ਕੇ, ਢੂੰਢ ਕੇ ਵੇਖੇ ਹਨ, ਇਹ ਸਾਰੇ ਇਕੋ ਦਾ ਕਥਨ ਕਰਦੇ ਹਨ, (ਕੋਇ) ਕੋਈ ਵੀ (ਆਨ) ਹੋਰ ਦੂਜੇ ਨੂੰ (ਕਥਤਉ) ਕਥਨ ਨਹੀਂ ਕਰਦਾ ਹੈ।

**ਆਦਿ ਜੁਗਾਦੀ ਹੁਣਿ ਹੋਵਤ; ਨਾਨਕ ਏਕੈ ਸੋਇ ॥੧॥**

ਸਤਿਗੁਰੂ ਜੀ ਕਹਿੰਦੇ ਹਨ ਕਿ (ਸੋਇ) ਉਹ (ਏਕੈ) ਇਕੋ ਪ੍ਰਮੇਸਰ (ਆਦਿ) ਜਗਤ ਦੇ ਆਦਿ ਵਿਚ ਸੀ, (ਜੁਗਾਦੀ) ਸਤਜੁਗ, ਤ੍ਰੇਤਾ ਆਦਿਕ ਜੁਗਾਂ ਵਿੱਚ ਵੀ ਸੀ, (ਹੁਣਿ) ਹੁਣ ਵਰਤਮਾਨ ਸਮੇਂ ਭਾਵ ਕਲਜੁਗ ਵਿਚ ਵੀ ਹੈ ਅਤੇ ਕਲਜੁਗ ਦੀ ਸਮਾਪਤੀ ਤੋਂ ਬਾਅਦ ਅੱਗੇ ਭਵਿੱਖ ਵਿੱਚ ਵੀ (ਹੋਵਤ) ਹੋਵੇਗਾ।

**ਪਉੜੀ ॥**

**ਘਘਾ, ਘਾਲਹੁ ਮਨਹਿ ਏਹ; ਬਿਨੁ ਹਰਿ ਦੂਸਰ ਨਾਹਿ ॥**

'ਘੱਘੇ' ਅੱਖਰ ਦੁਆਰਾ ਹਜ਼ੂਰ ਫੁਰਮਾਉਂਦੇ ਹਨ ਕਿ ਹੇ ਗੁਰਸਿੱਖੋ ! ਸਾਡੇ (ਏਹ) ਇਸ ਉਪਦੇਸ਼ ਨੂੰ, ਬਚਨ ਨੂੰ (ਮਨਹਿ) ਮਨ ਵਿਚ (ਘਾਲਹੁ) ਪਾ ਲਵੋ, ਧਾਰਨ ਕਰ ਲਵੋ ਕਿ ਅਕਾਲ ਪੁਰਖ ਵਾਹਿਗੁਰੂ ਤੋਂ (ਬਿਨੁ) ਬਿਨਾਂ ਕੋਈ ਵੀ ਦੂਸਰਾ ਨਹੀਂ ਹੈ।

**ਨਹ ਹੋਆ ਨਹ ਹੋਵਨਾ; ਜਤ ਕਤ ਓਹੀ ਸਮਾਹਿ ॥**

(ਨਹ ਹੋਆ) ਨਾ ਕੋਈ ਪਿੱਛੇ ਹੋਇਆ ਹੈ ਤੇ (ਨਹ ਹੋਵਨਾ) ਨਾ ਹੀ ਕੋਈ ਅੱਗੇ ਨੂੰ ਹੋਣਾ ਹੈ ਅਤੇ ਹੁਣ ਵਰਤਮਾਨ ਸਮੇਂ ਵਿਚ (ਜਤ ਕਤ) ਜਿੱਥੇ-ਕਿੱਥੇ ਉਹੀ ਅਨੰਦ ਸਰੂਪ ਪ੍ਰਮੇਸਰ (ਸਮਾਹਿ) ਸਮਾਇਆ ਹੋਇਆ ਹੈ, ਵਿਆਪਕ ਹੈ।

**ਘੂਲਹਿ ਤਉ ਮਨ; ਜਉ ਆਵਹਿ ਸਰਨਾ ॥**

ਹੇ ਮਨਾ ! (ਜਉ) ਜੇਕਰ ਤੂੰ ਪ੍ਰਮੇਸਰ ਦੀ (ਸਰਨਾ) ਸ਼ਰਨ ਵਿਚ (ਆਵਹਿ) ਆਵੇਂਗਾ (ਤਉ) ਤਾਂ ਹੀ ਤੂੰ (ਘੂਲਹਿ) ਛੁਟਕਾਰਾ ਪਾਵੇਂਗਾ। **ਵਾ:** ਪ੍ਰਮੇਸਰ ਵਿਚ (ਘੂਲਹਿ) ਘੁਲ ਜਾਵੇਂਗਾ ਭਾਵ ਮਿਲ ਜਾਵੇਂਗਾ। ਜਿਸ ਪ੍ਰਕਾਰ ਖੰਡਾ ਫੇਰਨੇ ਕਰਕੇ ਪਤਾਸੇ ਘੁਲ ਕੇ ਅੰਮ੍ਰਿਤ ਵਿਚ ਮਿਲ ਜਾਂਦੇ ਹਨ, ਇਸ ਪ੍ਰਕਾਰ ਤੂੰ ਤਾਂ ਉਸ ਪ੍ਰਮੇਸਰ ਵਿਚ ਮਿਲੇਂਗਾ, ਜੇਕਰ ਤੂੰ ਨਾਮ ਅਭਿਆਸ ਰੂਪ ਖੰਡਾ ਫੇਰੇਂਗਾ।

**ਨਾਮ ਤਤੁ, ਕਲਿ ਮਹਿ; ਪੁਨਹਚਰਨਾ ॥**

(ਕਲਿ) ਕਲਜੁਗ (ਮਹਿ) ਵਿਚ ਪ੍ਰਮੇਸਰ ਦਾ ਨਾਮ ਹੀ (ਪੁਨਹਚਰਨਾ) ਪੁੰਨਾਂ ਵਿਚ ਪ੍ਰਵਿਰਤ ਕਰਾਉਣ ਵਾਲਾ ਤੇ ਪਾਪਾਂ ਦੀ ਨਵਿਰਤੀ ਕਰਾਉਣ ਵਾਲਾ ਅਸਲੀ (ਤਤੁ) ਸਿਧਾਂਤ ਰੂਪ ਹੈ।

ਨੋਟ : ਇੱਥੇ 'ਪੁਨਹਚਰਨਾ' ਦੇ ਅਰਥ ਪ੍ਰਾਸ਼ਚਿਤ ਤੇ ਪੁਨਹਚਰਨ ਕਰਨੇ ਹਨ। ਸ਼ਾਸਤਰਾਂ ਅਨੁਸਾਰ ਪਾਪਾਂ ਦੇ ਦੁੱਖਾਂ

ਦੀ ਨਵਿਰਤੀ ਕਰਾਉਣ ਵਾਲੇ ਕਰਮਾਂ ਨੂੰ 'ਪ੍ਰਾਸ਼ਚਿਤ' ਕਹਿੰਦੇ ਹਨ ਅਤੇ ਪੁੰਨਾਂ ਵਿਚ ਪ੍ਰਵਿਰਤ ਹੋਣ ਵਾਲੇ ਕਰਮਾਂ ਨੂੰ 'ਪੁਨਹਚਰਨ' ਕਹਿੰਦੇ ਹਨ। ਸਤਿਗੁਰੂ ਸਾਹਿਬ ਜੀ ਨੇ ਇੱਥੇ ਦੋਹਾਂ ਸ਼ਬਦਾਂ ਵਾਸਤੇ 'ਪੁਨਹਚਰਨ' ਸ਼ਬਦ ਵਰਤਿਆ ਹੈ।

**ਘਾਲਿ ਘਾਲਿ; ਅਨਿਕ ਪਛੁਤਾਵਹਿ ॥**

ਜਿਹੜੇ ਪੁਰਖ ਪ੍ਰਮੇਸਰ ਦੇ ਨਾਮ ਦੀ ਕਮਾਈ ਨੂੰ ਨਹੀਂ ਕਰਦੇ ਹਨ ਅਤੇ ਜਲਧਾਰੇ, ਧੂਣੀਆਂ ਤਾਉਣੀਆਂ ਆਦਿਕ ਹੋਰ (ਘਾਲਿ) ਘਾਲਣਾ ਦੇ ਤਾਈਂ (ਘਾਲਿ) ਕਮਾਉਂਦੇ ਹਨ, ਉਹ ਫਿਰ (ਅਨਿਕ) ਅਨੇਕਾਂ ਹੀ (ਪਛੁਤਾਵਹਿ) ਪਸ਼ਚਾਤਾਪ ਕਰਦੇ ਹਨ **ਵਾ:** ਉਹ ਅਨੇਕਾਂ ਵਾਰੀ ਪਛਤਾਉਂਦੇ ਹਨ।

**ਬਿਨੁ ਹਰਿ ਭਗਤਿ; ਕਹਾ ਥਿਤਿ ਪਾਵਹਿ ॥**

ਉਹ (ਹਰਿ) ਪ੍ਰਮੇਸਰ ਦੀ (ਭਗਤਿ) ਭਗਤੀ ਤੋਂ (ਬਿਨੁ) ਬਗੈਰ (ਕਹਾ) ਕਿੱਥੇ (ਥਿਤਿ) ਇਸਥਿਤੀ (ਪਾਵਹਿ) ਪਾਉਣਗੇ, **ਵਾ:** ਚਿਤ ਦੀ ਇਸਥਿਤੀ ਭਾਵ ਟਿਕਾਅ ਕਿਵੇਂ ਪਾਉਣਗੇ ਅਰਥਾਤ ਵਾਰ-ਵਾਰ ਜੂਨਾਂ ਵਿਚ ਹੀ ਆਉਣਗੇ।

**ਘੋਲਿ ਮਹਾ ਰਸੁ; ਅੰਮ੍ਰਿਤੁ ਤਿਹ ਪੀਆ ॥**

(ਤਿਹ) ਉਹਨਾਂ ਨੇ ਖੰਡੇ ਨਾਲ ਪਤਾਸੇ ਘੋਲ ਕੇ ਮਹਾਂ ਰਸ ਅੰਮ੍ਰਿਤ ਨੂੰ (ਪੀਆ) ਪੀਤਾ ਹੈ।

**ਅਥਵਾ :** (ਤਿਹ) ਉਹਨਾਂ ਨੇ ਹੀ (ਘੋਲਿ) ਕੁਰਬਾਨ ਹੋ ਕੇ **ਵਾ:** (ਘੋਲਿ) ਵਿਚਾਰ ਕੇ ਪਦਾਰਥਾਂ ਰੂਪ ਜਾਲੇ ਨੂੰ ਪਾਸੇ ਕੀਤਾ ਹੈ ਅਤੇ (ਮਹਾ ਰਸੁ) ਬ੍ਰਹਮਾਨੰਦ ਅੰਮ੍ਰਿਤ ਨੂੰ (ਪੀਆ) ਪੀਤਾ ਹੈ, ਧਾਰਨ ਕੀਤਾ ਹੈ।

**ਅਥਵਾ :** (ਤਿਹ) ਉਹਨਾਂ ਨੇ ਆਪਣੇ ਮਨ ਨੂੰ ਪ੍ਰੇਮ ਦੇ ਵਿਚ (ਘੋਲਿ) ਰਲਾ ਕੇ ਅੰਮ੍ਰਿਤ (ਮਹਾ ਰਸੁ) ਨਾਮ ਰਸ ਨੂੰ (ਪੀਆ) ਪੀਤਾ ਹੈ।

**ਨਾਨਕ; ਹਰਿ ਗੁਰਿ ਜਾ ਕਉ ਦੀਆ ॥੨੦॥**

ਸਤਿਗੁਰੂ ਜੀ ਕਹਿੰਦੇ ਹਨ ਕਿ (ਜਾ ਕਉ) ਜਿੰਨ੍ਹਾਂ ਨੂੰ (ਹਰਿ) ਪ੍ਰਮੇਸਰ ਦਾ ਰੂਪ (ਗੁਰਿ) ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਅੰਮ੍ਰਿਤ (ਦੀਆ) ਦਿੱਤਾ ਹੈ **ਵਾ:** ਅੰਮ੍ਰਿਤ ਨਾਮ ਦਿੱਤਾ ਹੈ।

**ਸਲੋਕੁ ॥**

**ਙਣਿ ਘਾਲੇ ਸਭ ਦਿਵਸ ਸਾਸ; ਨਹ ਬਢਨ ਘਟਨ, ਤਿਲੁਸਾਰ ॥** *('ਤਿਲੁ-ਸਾਰ' ਬੋਲੋ)*

ਹੇ ਭਾਈ! ਪ੍ਰਮੇਸਰ ਨੇ ਇਸ ਦੇਹ ਦੇ ਅੰਦਰ ਸਾਹ ਤੇ ਦਿਨ (ਙਣਿ) ਗਿਣ ਕੇ (ਘਾਲੇ) ਪਾਏ ਹੋਏ ਹਨ ਕਿ ਕਿਸੇ ਨੇ ਕਿੰਨੇ ਸਵਾਸ ਲੈਣੇ ਹਨ ਤੇ ਕਿੰਨੇ ਦਿਨ ਜੀਊਣਾ ਹੈ ਅਤੇ ਇਹ ਕਿਸੇ ਦੇ ਪਾਸੋਂ (ਤਿਲੁ) ਤਿਲ ਮਾਤਰ ਵੀ (ਬਢਨ) ਵੱਧਦੇ (ਘਟਨ) ਘਟਦੇ ਨਹੀਂ ਹਨ। ਇਹੋ ਹੀ (ਸਾਰ) ਅਸਲੀ ਤੱਤ ਸਿਧਾਂਤ ਹੈ।

**ਬੈਸਤ ਬਾਰਾ ਚਲਤ ਅਠਾਰਾਂ ਸੋਵਤ ਚਲਤੇ ਤੀਸ ॥**
**ਮੈਥੁਨ ਕਰਤੇ ਚਉਸਠ ਚਾਲੇ ਕਿਉ ਨਾ ਭਜੈ ਜਗਦੀਸ ॥**

**ਨੋਟ :** ਜੋਗ ਮੱਤ ਅਨੁਸਾਰ ਸਮਾਨ ਕਿਰਿਆ ਵਾਲੇ ਪੁਰਸ਼ ਨੂੰ ਅੱਠਾਂ ਪਹਿਰਾਂ ਦੇ ਅੰਦਰ ੨੧੬੨੪ ਅਤੇ ਵਿਵਹਾਰੀ ਪੁਰਸ਼ ਨੂੰ ੨੪੦੦੦ ਸਵਾਸ ਆਉਂਦੇ ਹਨ। ਜੇਕਰ ਮਨੁੱਖ ਦੀ ਸੌ ਸਾਲ ਦੀ ਉਮਰ ਹੋਵੇ ਤਾਂ ਫਿਰ ਸਾਰੇ ੯੬ ਕਰੋੜ ਸਵਾਸ ਬਣਦੇ ਹਨ। ਜਿਹੜੇ ਤਾਂ ਜੋਗਾ ਅਭਿਆਸੀ ਹਨ, ਉਹ ਜੋਗ ਅਭਿਆਸ ਦੁਆਰਾ ਆਪਣੀ ਉਮਰ ਤਾਂ ਵਧਾ ਲੈਂਦੇ ਹਨ, ਪਰ ਸੰਸਾਰ ਵਿਚ ਜੰਮਦੇ-ਮਰਦੇ ਰਹਿੰਦੇ ਹਨ ਯਥਾ : **"ਵਡੀ ਆਰਜਾ ਫਿਰਿ ਫਿਰਿ ਜਨਮੈ"** ਅਤੇ

www.sikhbookclub.com


ਜੋ ਸਾਧਸੰਗਤ ਵਿਚ ਦੋਸ਼ ਲਾਉਣ ਵਾਲਾ ਨਿੰਦਕ ਹੈ ਉਸ ਦੀ ਉਮਰ ਘਟ ਜਾਂਦੀ ਹੈ। ਯਥਾ : "**ਸੰਤ ਕੈ ਦੂਖਨਿ ਆਰਜਾ ਘਟੈ ॥**" ਇਓਂ ਗੁਰਬਾਣੀ ਵਿਚ ਉਮਰ ਦੇ ਵਧਣ-ਘਟਣ ਦੇ ਨਿਯਮ ਦੱਸੇ ਹਨ। ਇਥੇ ਮਹਾਰਾਜ ਕਹਿੰਦੇ ਹਨ ਕਿ ਜੋ ਨਾ ਤਾਂ ਜੋਗੀ ਹੈ ਤੇ ਨਾ ਹੀ ਨਿੰਦਕ ਹੈ, ਉਸ ਦੀ ਉਮਰ ਘਟਦੀ-ਵਧਦੀ ਨਹੀਂ। ਇਸ ਪ੍ਰਕਾਰ, ਉਪਰੋਕਤ ਰੀਤੀ ਅਨੁਸਾਰ ਗੁਰਬਾਣੀ ਵਿਚ ਉਮਰ ਸੰਬੰਧੀ ਤਿੰਨ ਨਿਯਮ ਲਿਖੇ ਹਨ।

## ਜੀਵਨ ਲੋਰਹਿ ਭਰਮ ਮੋਹ; ਨਾਨਕ ਤੇਊ ਗਵਾਰ ॥੧॥

ਸਤਿਗੁਰੂ ਜੀ ਕਹਿੰਦੇ ਹਨ ਕਿ ਜੋ ਪੁਰਖ ਭਰਮ ਅਤੇ ਮੋਹ ਦੇ ਵੱਸ ਹੋ ਕੇ ਆਪਣਾ ਬਹੁਤਾ ਜੀਵਨ (ਲੋਰਹਿ) ਲੋੜਦੇ ਹਨ ਭਾਵ ਚਾਹੁੰਦੇ ਹਨ, (ਤੇਊ) ਉਹ (ਗਵਾਰ) ਬੇਸਮਝ ਹਨ।

**ਅਥਵਾ :** ਜੋ ਭਰਮ ਕਰਕੇ ਸਰੀਰਾਂ ਦੇ ਮੋਹ ਵਿਚ ਬੰਨ੍ਹੇ ਹੋਏ ਲੋਕ ਆਪਣਾ (ਜੀਵਨ) ਜੀਊਣਾ ਹੋਰ (ਲੋਰਹਿ) ਲੋੜਦੇ ਹਨ (ਤੇਊ) ਉਹ (ਗਵਾਰ) ਗਵਾਲਿਆਂ ਦੀ ਨਿਆਈਂ ਆਪਣੀਆਂ ਇੰਦਰੀਆਂ ਰੂਪ ਗਾਈਆਂ ਨੂੰ ਵਿਸ਼ੇ ਰੂਪ ਘਾਹ ਚੁਗਾਉਣ ਦੀ ਇੱਛਾ ਵਾਲੇ ਹਨ। ਇਉਂ ਉਹ (ਗਵਾਰ) ਬੇਸਮਝ ਹਨ।

## ਪਉੜੀ ॥

## ਙੰਙਾ, ਙ੍ਰਾਸੈ ਕਾਲੁ ਤਿਹ; ਜੋ ਸਾਕਤ ਪ੍ਰਭਿ ਕੀਨ ॥

'ਙੰਙੇ' ਅੱਖਰ ਦੁਆਰਾ ਹਜ਼ੂਰ ਫੁਰਮਾਉਂਦੇ ਹਨ ਕਿ (ਤਿਹ) ਉਹਨਾਂ ਪੁਰਸ਼ਾਂ ਨੂੰ ਕਾਲ (ਙ੍ਰਾਸੈ) ਗ੍ਰਸ ਲੈਂਦਾ ਹੈ, ਪਕੜ ਲੈਂਦਾ ਹੈ, ਜੋ (ਪ੍ਰਭਿ) ਵਾਹਿਗੁਰੂ ਪ੍ਰਮੇਸਰ ਨੇ ਆਪਣੇ ਵੱਲੋਂ ਬੇਮੁਖ ਜਾਣ ਕੇ (ਸਾਕਤ) ਕਠੋਰ ਚਿਤ ਵਾਲੇ (ਕੀਨ) ਕਰ ਦਿੱਤੇ ਹਨ। **ਵਾ:** (ਸਾਕਤ) ਸ਼ਕਤੀ ਭਾਵ ਮਾਇਆ ਦੇ ਉਪਾਸ਼ਕ ਬਣਾ ਦਿੱਤੇ ਹਨ।

## ਅਨਿਕ ਜੋਨਿ ਜਨਮਹਿ ਮਰਹਿ; ਆਤਮ ਰਾਮੁ ਨ ਚੀਨ ॥

ਜਿੰਨ੍ਹਾਂ ਨੇ ਆਤਮਾ ਰੂਪ (ਰਾਮੁ) ਪ੍ਰਮੇਸਰ ਨੂੰ **ਵਾ:** ਬ੍ਰਹਮ ਆਤਮਾ ਨੂੰ **ਵਾ:** (ਆ+ਤਮ) (ਆ) ਸਰਬ ਔਰ ਸੇ (ਤਮ) ਅਤਿਸ਼ੈ ਕਰਕੇ ਪ੍ਰਾਪਤ ਰੂਪ ਪ੍ਰਮੇਸਰ ਨੂੰ ਨਹੀਂ (ਚੀਨ) ਜਾਨਣਾ ਕੀਤਾ ਹੈ, ਉਹ (ਅਨਿਕ) ਅਨੇਕਾਂ (ਜੋਨਿ) ਜੂਨਾਂ ਵਿਚ ਪੈ ਕੇ ਜੰਮਦੇ ਮਰਦੇ ਰਹਿੰਦੇ ਹਨ।

## ਙਿਆਨ ਧਿਆਨ, ਤਾਹੂ ਕਉ ਆਏ ॥

(ਤਾਹੂ) ਉਹਨਾਂ ਪੁਰਖਾਂ (ਕਉ) ਨੂੰ ਹੀ ਪ੍ਰਮੇਸਰ ਦਾ, ਆਤਮਾ ਸਰੂਪ ਦਾ ਨਿਰਾਵਰਣ (ਙਿਆਨ) ਗਿਆਨ **ਵਾ:** ਆਤਮ ਸਰੂਪ ਦਾ ਗਿਆਨ ਅਤੇ ਪ੍ਰਮੇਸਰ ਦੇ ਵਿਆਪਕ ਰੂਪ ਦਾ ਧਿਆਨ **ਵਾ:** ਨਿਰਗੁਣ ਸਰੂਪ ਦਾ ਗਿਆਨ, ਸਰਗੁਣ ਸਰੂਪ ਦਾ ਧਿਆਨ **ਵਾ:** ਜੀਵ ਈਸ਼ ਦੀ ਏਕਤਾ ਦਾ ਗਿਆਨ ਅਤੇ "ਕਿ ਸਰਬਤ੍ਰ ਦੇਸੈ ॥" ਦਾ ਧਿਆਨ (ਆਏ) ਆਇਆ ਹੈ ਭਾਵ ਪ੍ਰਾਪਤ ਹੋਇਆ ਹੈ।

## ਕਰਿ ਕਿਰਪਾ; ਜਿਹ ਆਪਿ ਦਿਵਾਏ ॥

(ਜਿਹ) ਜਿੰਨ੍ਹਾਂ ਨੂੰ ਸਤਿਗੁਰਾਂ ਨੇ ਆਪ ਕਿਰਪਾ ਦ੍ਰਿਸ਼ਟੀ (ਕਰਿ) ਕਰਕੇ ਇਹ ਦਾਤ (ਦਿਵਾਏ) ਦੇਣਾ ਕੀਤੀ ਹੈ।

## ਙਣਤੀ ਙਣੀ; ਨਹੀ ਕੋਊ ਛੂਟੈ ॥

ਜੇ ਕੋਈ ਵੇਦ ਸ਼ਾਸਤਰਾਂ ਦੀ (ਙਣਤੀ) ਗਿਣਤੀ (ਙਣੀ) ਗਿਣੇ ਕਿ ਮੈਂ ਵੇਦ ਪੜ੍ਹਿਆ ਹੈ, ਮੈਂ ਨਿਆਇ, ਪਤੰਜਲ, ਵੇਦਾਂਤ ਜਾਣਦਾ ਹਾਂ। ਤਾਂ ਇਸ ਪ੍ਰਕਾਰ, ਵੇਦ ਸ਼ਾਸਤਰ ਦੀਆਂ ਗਿਣਤੀਆਂ ਗਿਣਨੇ ਕਰਕੇ (ਕੋਊ) ਕੋਈ ਵੀ (ਛੂਟੈ) ਛੁੱਟ ਨਹੀਂ ਸਕਦਾ ਭਾਵ ਮੁਕਤ ਨਹੀਂ ਹੋ ਸਕਦਾ ਹੈ।

www.sikhbookclub.com


## ਕਾਚੀ ਗਾਗਰਿ; ਸਰਪਰ ਫੂਟੈ ॥

ਜਿਸ ਪ੍ਰਕਾਰ ਕੱਚੀ ਮਿੱਟੀ ਦੀ ਗਾਗਰ ਪਾਣੀ ਵਿਚ ਪੈ ਜਾਵੇ ਜਾਂ ਕੱਚੀ ਗਾਗਰ ਵਿਚ ਪਾਣੀ ਪਾ ਦੇਈਏ ਤਾਂ ਉਹ (ਸਰਪਰ) ਜਰੂਰ ਹੀ (ਫੂਟੈ) ਫੁੱਟ ਜਾਣੀ ਹੈ। ਇਸੇ ਪ੍ਰਕਾਰ ਦੇਹ ਰੂਪ ਕੱਚੀ ਗਾਗਰ ਕਾਲ ਰੂਪ ਪਾਣੀ ਵਿਚ ਪਈ ਹੋਈ ਹੈ ਅਤੇ ਇਕ ਦਿਨ ਇਹ (ਸਰਪਰ) ਜਰੂਰ ਹੀ (ਫੂਟੈ) ਫੁੱਟ ਜਾਣੀ ਹੈ ਭਾਵ ਇਹ ਦੇਹ ਸਦਾ ਕਾਇਮ ਨਹੀਂ ਰਹਿਣੀ ਹੈ। **ਵਾ:** ਜੇਕਰ ਇਸ ਦੇਹ ਰੂਪ ਕੱਚੀ ਗਾਗਰ ਵਿਚ ਰੋਗ ਰੂਪ ਪਾਣੀ ਪੈ ਗਿਆ ਤਾਂ ਇਹ ਭੂਤ, ਭਵਿੱਖਤ, ਵਰਤਮਾਨ ਕਾਲ ਵਿਚ ਜਰੂਰ ਫੁੱਟ ਜਾਵੇਗੀ ਭਾਵ ਨਾਸ਼ ਹੋ ਜਾਵੇਗੀ।

## ਸੋ ਜੀਵਤ; ਜਿਹ ਜੀਵਤ ਜਪਿਆ ॥

(ਸੋ) ਉਹ (ਜੀਵਤ) ਜਿਉਂਦਿਆਂ ਦੀ ਗਿਣਤੀ ਵਿਚ ਹੈ, (ਜਿਹ) ਜਿਸ ਨੇ ਪ੍ਰਮੇਸਰ ਦਾ ਨਾਮ (ਜੀਵਤ) ਜਿਉਂਦਿਆਂ-ਜਿਉਂਦਿਆਂ (ਜਪਿਆ) ਜਪ ਲਿਆ ਹੈ। **ਵਾ:** ਜਿਸਨੇ ਜਿਉਂਦਿਆਂ ਹੋਇਆਂ ਤ੍ਰੈਈਕਾਲ ਅਬਾਧ ਰੂਪ ਪ੍ਰਮੇਸ਼ਰ ਨੂੰ ਜਪਿਆ ਹੈ।

**ਅਥਵਾ :** (ਸੋ) ਉਹ ਪ੍ਰਮੇਸਰ ਜੀਵਨ ਰੂਪ ਹੈ, (ਜਿਹ) ਜਿੰਨ੍ਹਾਂ ਨੇ ਜੀਵਨ ਰੂਪ ਪ੍ਰਮੇਸਰ ਨੂੰ ਜਪਿਆ ਹੈ, ਉਹ (ਜੀਵਤ) ਜਿਉਂਦਿਆਂ ਦੀ ਗਿਣਤੀ ਵਿਚ ਹਨ। ਜੋ ਹੋਰਨਾਂ ਨੂੰ ਜਪਦੇ ਹਨ, ਉਹ ਜੰਮਦੇ-ਮਰਦੇ ਰਹਿੰਦੇ ਹਨ।

**ਅਥਵਾ:** ਜਿਸ ਨੇ ਜਿਉਂਦਿਆਂ ਹੋਇਆ ਸੰਤਾ ਨਾਲ ਮਿਲਕੇ ਪ੍ਰਮੇਸਰ ਦੇ ਨਾਮ ਨੂੰ ਜਪਿਆ ਹੈ ਅਸਲ ਵਿਚ ਉਹ ਜਿਉਂਦਾ ਹੈ।

## ਪ੍ਰਗਟ ਭਏ; ਨਾਨਕ ਨਹ ਛਪਿਆ ॥੨੧॥

ਸਤਿਗੁਰੂ ਜੀ ਕਹਿੰਦੇ ਹਨ ਕਿ ਉਹ ਧ੍ਰੂ, ਪ੍ਰਹਿਲਾਦ, ਕਬੀਰ ਜੀ ਦੀ ਨਿਆਈ ਸਾਰੇ ਸੰਸਾਰ ਵਿਚ ਪ੍ਰਗਟ (ਭਏ) ਹੋ ਗਏ ਹਨ, ਉਹ (ਛਪਿਆ) ਲੁਕੇ ਛਿਪੇ ਨਹੀਂ ਰਹਿੰਦੇ ਹਨ।

**ਅਥਵਾ :** ਉਹ ਪ੍ਰਗਟ ਸਰੂਪ ਪ੍ਰਮੇਸਰ ਵਿਚ ਮਿਲ ਗਏ ਹਨ ਅਤੇ ਉਹ ਛਪਦੇ ਭਾਵ ਮਰਦੇ ਨਹੀਂ ਹਨ।

**ਅਥਵਾ :** ਨਾ ਉਹ ਪੁਰਖ ਪ੍ਰਗਟ ਹੋਣ ਰੂਪ ਜੰਮਦੇ ਹਨ ਤੇ ਨਾ ਛਪਣ ਰੂਪ ਮਰਦੇ ਹਨ।

**ਅਥਵਾ :** ਜਿੰਨ੍ਹਾਂ ਦੇ ਹਿਰਦੇ ਵਿਚ ਹਰੀ ਪ੍ਰਗਟ ਹੋ ਗਿਆ ਹੈ ਉਹ ਮੌਤ ਦੇ ਛਿਪਾਏ ਛਿਪਦੇ ਨਹੀਂ ਹਨ। ਭਾਵ ਉਹ ਜੋਤੀ ਸਰੂਪ ਵਿਚ ਲੀਨ ਹੋ ਜਾਂਦੇ ਹਨ।

## ਸਲੋਕੁ ॥
## ਚਿਤਿ ਚਿਤਵਉ ਚਰਣਾਰਬਿੰਦ; ਊਧ ਕਵਲ ਬਿਗਸਾਂਤ ॥

ਹੇ ਭਾਈ ! ਪ੍ਰਮੇਸਰ ਦੇ (ਚਰਣਾਰਬਿੰਦ) ਚਰਨ ਕਮਲਾਂ ਨੂੰ ਚਿਤ ਵਿਚ (ਚਿਤਵਉ) ਚਿਤਵਨਾ ਕਰੋ, ਜੇ ਤੁਸੀਂ ਚਿਤਵੋਗੇ ਤਾਂ ਮਨ ਰੂਪ **ਵਾ:** ਰਿਦਾ ਰੂਪ ਕਮਲ ਜੋ ਅਵਿਦਿਆ ਰੂਪ ਰਾਤ ਕਰਕੇ ਬੇਮੁਖ ਹੋਣ ਰੂਪ (ਊਧ) ਮੂਧਾ ਹੋਇਆ ਹੈ, ਉਹ ਬ੍ਰਹਮ ਗਿਆਨ ਰੂਪ ਦਿਨ ਦੇ ਚੜ੍ਹਨੇ ਕਰਕੇ ਸਿੱਧਾ ਹੋ ਜਾਵੇਗਾ ਅਤੇ ਫਿਰ ਪ੍ਰਮੇਸਰ ਦੇ ਸਨਮੁਖ ਹੋ ਕੇ ਕਰੁਣਾ, ਮੈਤ੍ਰੀ, ਮੁਦਤਾ ਆਦਿਕ ਪੰਖੜੀਆਂ ਸਹਿਤ (ਬਿਗਸਾਂਤ) ਖਿੜ ਆਵੇਗਾ।

ਜੋਗੀਆਂ ਦੇ ਮੱਤ ਅਨੁਸਾਰ ਰਿਦਾ ਕਮਲ ਸਰੀਰ ਦੇ ਅੰਦਰ ਖੱਬੇ ਪਾਸੇ ਇਕ ਮਾਸ ਦਾ ਟੁਕੜਾ ਹੈ। ਜਿਸ ਦਾ ਅਕਾਰ ਬਦਾਮ ਜੈਸਾ ਹੈ। ਜਿਸ ਪ੍ਰਕਾਰ ਨਿੰਮ ਦੇ ਪੱਤੇ ਕਿੰਗਰੇ ਹੁੰਦੇ ਹਨ, ਇਸ ਪ੍ਰਕਾਰ ਹੀ ਰਿਦਾ ਕਮਲ ਦੇ ਫੁਰਨੇ ਰੂਪ ਕਿੰਗਰੇ ਹਨ। ਜਿਸ-ਜਿਸ ਫੁਰਨੇ ਰੂਪ ਕਿੰਗਰੇ 'ਤੇ ਮਨ ਬੈਠਦਾ ਹੈ (ਸੁਣਨ ਜਾਂ ਦੇਖਣ ਵਾਲੇ ਤੇ) ਉਹੋ ਜਿਹੀ ਕਿਰਿਆ ਹੁੰਦੀ ਹੈ। ਜਿੰਨ੍ਹਾਂ ਦਾ ਰਿਦਾ ਕਮਲ ਹੇਠਾਂ ਨੂੰ ਝੁਕਿਆ ਹੁੰਦਾ ਹੈ, ਉਹਨਾਂ ਦੇ ਦਸਮ

www.sikhbookclub.com



ਦੁਆਰ ਦਾ ਰਸ-ਧਾਤੂ ਜਠਰਾ ਅਗਨੀ ਉੱਤੇ ਪੈ ਕੇ ਖਤਮ ਹੁੰਦਾ ਰਹਿੰਦਾ ਹੈ ਤੇ ਉਹਨਾਂ ਉਪਰ ਵਾਇ, ਪਿਤ, ਕਫ ਆਦਿਕ ਰੋਗ ਗੁਜਰਦੇ ਰਹਿੰਦੇ ਹਨ। ਜਿਸ ਪ੍ਰਕਾਰ ਰਬੜ ਵਿਚ ਹਵਾ ਭਰੀ ਜਾਂਦੀ ਹੈ, ਇਸੇ ਪ੍ਰਕਾਰ ਜੋਗੀ ਪ੍ਰਾਣਾਯਾਮ ਦੁਆਰਾ ਪ੍ਰਾਣ ਤੇ ਅਪਾਨ ਵਾਯੂ ਰੋਕ ਕੇ ਭੁਜੰਗਮਾ ਨਾੜੀ ਦੁਆਰਾ ਪੌਣ ਭਰ ਕੇ ਰਿਦੇ ਕਮਲ ਨੂੰ ਸਿੱਧਾ ਕਰ ਲੈਂਦੇ ਹਨ। ਫਿਰ ਉਹਨਾਂ ਦੇ ਦਸਮ ਦੁਆਰ ਦਾ ਰਸ-ਧਾਤੂ ਜਠਰਾ ਅਗਨੀ ਉੱਤੇ ਨਹੀਂ ਪੈਂਦਾ ਹੈ, ਜਿਸ ਕਰਕੇ ਉਹ ਵਾਇ, ਪਿਤ, ਕਫ ਆਦਿਕ ਰੋਗਾਂ ਤੋਂ ਬਚ ਜਾਂਦੇ ਹਨ ਤੇ ਉਹਨਾਂ ਦੀ ਉਮਰ ਵੀ ਵੱਧ ਜਾਂਦੀ ਹੈ। ਉਹ ਆਪਣੀ ਜਬਾਨ ਨੂੰ ਲੰਮੀ ਕਰਕੇ ਕੰਠ ਵਿਚੋਂ ਮਿੱਠੀ ਕਫ ਦਾ ਰਸ ਲੈਂਦੇ ਹਨ ਤੇ ਜੋਗੀਆਂ ਨੂੰ ਇਹ ਰਸ ਹਿਰਦੇ ਵਿਚ ਵੀ ਪ੍ਰਤੀਤ ਹੁੰਦਾ ਹੈ।

## ਪ੍ਰਗਟ ਭਏ ਆਪਹਿ ਗੋੁਬਿੰਦ; ਨਾਨਤ ਸੰਤ ਮਤਾਂਤ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਫਿਰ ਉਹ (ਗੋੁਬਿੰਦ) ਪ੍ਰਮੇਸਰ (ਆਪਹਿ) ਆਪ ਹੀ ਅੰਦਰੋਂ ਪ੍ਰਗਟ (ਭਏ) ਹੋ ਆਉਂਦਾ ਹੈ ਇਹ (ਸੰਤ) ਸਤਿਗੁਰਾਂ ਦਾ **ਵਾ**: ਸੰਤਾਂ ਦਾ (ਮਤਾਂਤ) ਸਿਧਾਂਤ ਹੈ। **ਵਾ**: ਸਤਿਗੁਰਾਂ ਤੇ ਸੰਤਾਂ ਦੇ (ਮਤ+ਆਂਤ) (ਮਤ) ਮਤੇ ਦਾ (ਆਂਤ) ਅੰਤ ਭਾਵ ਸਿੱਟਾ ਹੈ, ਨਿਚੋੜ ਹੈ।

## ਪਉੜੀ ॥

## ਚਚਾ; ਚਰਨ ਕਮਲ ਗੁਰ ਲਾਗਾ ॥ ਧਨਿ ਧਨਿ ਉਆ ਦਿਨ; ਸੰਜੋਗ ਸਭਾਗਾ ॥

'ਚੱਚੇ' ਅੱਖਰ ਦੁਆਰਾ ਹਜ਼ੂਰ ਫਰਮਾਉਂਦੇ ਹਨ ਕਿ ਜਿੰਨ੍ਹਾਂ ਦਾ ਮਨ ਸਤਿਗੁਰਾਂ ਜੇ ਚਰਨਾਂ ਕਮਲਾਂ ਨਾਲ (ਲਾਗਾ) ਲੱਗ ਗਿਆ ਹੈ। ਉਹ (ਸਭਾਗਾ) ਸ੍ਰੇਸ਼ਟ ਭਾਗਾਂ ਵਾਲੇ ਪੁਰਖ (ਧਨਿ) ਧੰਨ ਹਨ **ਵਾ**: ਜਿਸ ਸਮੇਂ ਤੇ ਜਿਸ ਘੜੀ ਵਿਚ ਸਤਿਗੁਰਾਂ ਦੇ ਚਰਨਾਂ-ਕਮਲਾਂ ਨਾਲ ਮਨ ਲੱਗਾ ਹੈ (ਉਆ) ਉਹ ਦਿਨ ਵੀ (ਸਭਾਗਾ) ਸ੍ਰੇਸ਼ਟ ਭਾਗਾਂ ਵਾਲਾ ਹੈ ਤੇ ਉਹ *(ਸੰਜੋਗ) ਅੱਠ ਘੜੀਆਂ ਦਾ ਵੇਲਾ ਵੀ (ਧਨਿ) ਧੰਨਤਾ ਦੇ ਯੋਗ ਹੈ।

## ਚਾਰਿ ਕੁੰਟ; ਦਹ ਦਿਸਿ ਭ੍ਰਮਿ ਆਇਓ ॥

ਅਸੀਂ ਤਾਂ (ਚਾਰਿ ਕੁੰਟ) ਚਾਰ ਕੁੰਟ ਪੂਰਬ, ਪੱਛਮ, ਉੱਤਰ, ਦੱਖਣ ਵਿਚ **ਵਾ**: ਚਾਰ ਖਾਣੀਆਂ ਵਿਚ (ਦਹ ਦਿਸਿ) ਦਸੋ ਦਿਸ਼ਾ ਦੀਆਂ ਜੂਨਾਂ ਵਿਚ (ਭ੍ਰਮਿ) ਭਰਮਦੇ (ਆਇਓ) ਆਏ ਹਾਂ। **ਵਾ**: ਦਸਾਂ ਇੰਦ੍ਰੀਆਂ ਦੇ ਵਿਸ਼ਿਆਂ ਦੀ ਤਰਫ਼ ਭਰਮਦੇ ਭਾਵ ਦੌੜਦੇ ਆਏ ਹਾਂ। ਫਿਰ ਅਸੀਂ ਮਹਾਰਾਜ ਦੇ ਦਰਸ਼ਨਾਂ ਨੂੰ ਵੀ ਨਹੀਂ ਪਾ ਸਕਦੇ ਸੀ, ਪਰ ਜਦੋਂ ਅਸੀਂ ਮਹਾਰਾਜ ਦੇ ਚਰਨ ਕਮਲਾਂ ਨੂੰ ਚਿਤ ਵਿਚ ਚਿਤਵਿਆ ਤਾਂ,

## ਭਈ ਕ੍ਰਿਪਾ; ਤਬ ਦਰਸਨੁ ਪਾਇਓ ॥

ਸਾਡੇ ਉੱਤੇ ਮਹਾਰਾਜ ਜੀ ਦੀ ਕਿਰਪਾ (ਭਈ) ਹੋ ਗਈ, (ਤਬ) ਤਦੋਂ ਅਸੀਂ ਦਰਸ਼ਨ (ਪਾਇਓ) ਪਾ ਲਿਆ।

**ਜਿਹ ਠਾਕੁਰ ਕਉ ਸੁਨਤ ਅਗਾਧਿ ਬੋਧਿ ਸੋ ਰਿਦੈ ਗੁਰਿ ਦਇਆ ॥** *(ਅੰਗ : ੬੧੨)*

## ਚਾਰ ਬਿਚਾਰ; ਬਿਨਸਿਓ ਸਭ ਦੂਆ ॥

ਉਨ੍ਹਾਂ ਨੇ 'ਵਾਹਿਗੁਰੂ' ਮੰਤਰ ਦੇ ਚਾਰ ਅੱਖਰਾਂ ਨੂੰ ਵਿਚਾਰ ਲਿਆ ਹੈ **ਵਾ**: ਉਹਨਾਂ ਨੂੰ ਚਾਰ ਵੇਦਾਂ ਦੀ ਵਿਚਾਰ ਪ੍ਰਾਪਤ ਹੋ ਗਈ ਹੈ **ਵਾ**: ਉਹਨਾਂ ਨੇ (ਚਾਰ) ਸੁੰਦਰ ਵਿਆਕਰਣ ਨੂੰ, ਸੁੰਦਰ ਸਿਮ੍ਰਿਤੀਆਂ ਨੂੰ, ਸੁੰਦਰ ਛੇ ਸ਼ਾਸਤਰਾਂ ਨੂੰ, ਸੁੰਦਰ ਪੁਰਾਣਾਂ ਨੂੰ ਵੀ (ਬਿਚਾਰ) ਵਿਚਾਰ ਲਿਆ ਹੈ। **ਵਾ**: ਉਹਨਾਂ ਨੂੰ ਸਾਰੇ (ਚਾਰ) ਸੁੰਦਰ

---

* **ਸੰਜੋਗ** : ਅੱਠ ਘੜੀ ਦੇ ਸਮੇਂ ਦਾ ਨਾਮ ਸੰਜੋਗ ਹੁੰਦਾ ਹੈ, ਚਾਰ ਘੜੀ ਦੇ ਸਮੇਂ ਦਾ ਨਾਮ ਵੇਲਾ ਹੁੰਦਾ ਹੈ। ਦੋ ਘੜੀ ਦੇ ਸਮੇਂ ਦਾ ਨਾਮ ਮਹੂਰਤ ਹੁੰਦਾ ਹੈ, ਇਕ ਘੜੀ ਦੇ ਸਮੇਂ ਨੂੰ ਘੜੀ ਹੀ ਆਖਦੇ ਹਨ, ਅੱਧੀ ਘੜੀ ਦਾ ਨਾਮ ਮੁਹਤ ਹੁੰਦਾ ਹੈ।

www.sikhbookclub.com


ਵਿਚਾਰ ਪ੍ਰਾਪਤ ਹੋ ਗਏ ਹਨ। **ਵਾ:** ਉਹਨਾਂ ਨੂੰ (ਚਾਰ) ਚੌਥੇ ਪਦ ਭਾਵ ਤੁਰੀਆ ਪਦ ਦੀ ਵਿਚਾਰ **ਵਾ:** ਧਰਮ, ਅਰਥ, ਕਾਮ, ਮੋਖ ਚੌਹਾਂ ਦੀ ਵੀਚਾਰ **ਵਾ:** ਚੌਹਾਂ ਬ੍ਰਿਤੀਆਂ ਨੂੰ ਪ੍ਰਕਾਸ਼ਨ ਵਾਲੇ ਪ੍ਰਮੇਸਰ ਦੀ ਵਿਚਾਰ ਪ੍ਰਾਪਤ ਹੋ ਗਈ ਹੈ। **ਵਾ:** ਚਾਰੇ ਮੁਕਤੀਆਂ ਵੀ ਪ੍ਰਾਪਤ ਹੋ ਗਈਆਂ ਹਨ ਅਤੇ ਫਿਰ ਉਹਨਾਂ ਦੀ ਜੀਵ-ਈਸ, ਪੁਰਸ਼-ਪ੍ਰਕਿਰਤੀ, ਜੜ੍ਹ-ਚੇਤਨ ਰੂਪ (ਸਭ) ਸਾਰੀ (ਦੂਆ) ਦ੍ਵੈਤ ਵੀ (ਬਿਨਸਿਓ) ਨਾਸ਼ ਹੋ ਗਈ ਹੈ।

**ਸਾਧਸੰਗਿ; ਮਨੁ ਨਿਰਮਲ ਹੂਆ ॥**

ਜਿੰਨ੍ਹਾਂ ਦਾ ਸਾਧਸੰਗਤ ਕਰਕੇ ਮਨ ਵੀ (ਨਿਰਮਲ) ਸ਼ੁੱਧ ਹੋ ਗਿਆ ਹੈ।

**ਚਿੰਤ ਬਿਸਾਰੀ; ਏਕ ਦ੍ਰਿਸਟੇਤਾ ॥**

ਮਹਾਰਾਜ ਜੀ ਨੇ ਉਹਨਾਂ ਦੀ ਸਾਰੀ (ਚਿੰਤ) *ਚਿੰਤਾ (ਬਿਸਾਰੀ) ਵਿਸਾਰ ਦਿੱਤੀ ਹੈ ਅਤੇ ਉਹਨਾਂ ਦੀ (ਦ੍ਰਿਸਟੇਤਾ) ਦ੍ਰਿਸ਼ਟੀ ਵਿਚ (ਏਕ) ਇਕ ਵਾਹਿਗੁਰੂ ਪ੍ਰਮੇਸਰ ਆ ਗਿਆ ਹੈ।

**ਨਾਨਕ, ਗਿਆਨ ਅੰਜਨੁ; ਜਿਹ ਨੇਤ੍ਰਾ ॥੨੨॥**

ਸਤਿਗੁਰੂ ਜੀ ਕਹਿੰਦੇ ਹਨ ਕਿ (ਜਿਹ) ਜਿੰਨ੍ਹਾਂ ਦੇ (ਨੇਤ੍ਰਾ) ਮਨ ਬੁੱਧ ਰੂਪ, ਵਿਵੇਕ ਵੈਰਾਗ ਰੂਪ ਨੇਤਰਾਂ ਵਿਚ ਸਤਿਗੁਰੂ ਜੀ ਨੇ ਗਿਆਨ ਰੂਪ (ਅੰਜਨੁ) ਸੁਰਮੇ ਨੂੰ ਸ਼ਰਧਾ ਰੂਪ ਸੁਰਮੇਦਾਨੀ ਵਿਚੋਂ ਜੁਗਤੀ ਰੂਪ ਸਲਾਈਆਂ ਨਾਲ ਪਾ ਦਿੱਤਾ ਹੈ।

**ਸਲੋਕੁ ॥**

**ਛਾਤੀ ਸੀਤਲ ਮਨੁ ਸੁਖੀ; ਛੰਤ ਗੋਬਿਦ ਗੁਨ ਗਾਇ ॥**

ਉਹਨਾਂ ਦੀ (ਛਾਤੀ) ਬੁੱਧੀ ਵੀ ਅਨਾਤਮ ਪਦਾਰਥਾਂ ਨੂੰ ਚਿਤਵਨੋ ਹਟ ਕੇ (ਸੀਤਲ) ਸੀਤਲਤਾ ਨੂੰ ਪ੍ਰਾਪਤ ਹੋ ਗਈ ਹੈ ਅਤੇ ਮਨ ਵੀ ਪ੍ਰਮੇਸਰ ਦਾ ਚਿੰਤਨ ਕਰਕੇ ਸੁਖੀ ਹੋ ਗਿਆ ਹੈ, ਜਿੰਨ੍ਹਾਂ ਨੇ (ਛੰਤ) ਜਸ ਰੂਪ (ਗੋਬਿਦ) ਪ੍ਰਮੇਸਰ ਦੇ ਗੁਣਾਂ ਨੂੰ (ਗਾਇ) ਗਾਇਆ ਹੈ।

**ਅਥਵਾ :** ਜਿਹੜੇ (ਛੰਤ) ਛੰਤਾਂ ਵਿਚ ਪਾ-ਪਾ ਕੇ **ਵਾ:** (ਛੰਤ) ਰਾਗ ਤੇ ਕਾਵਿ ਵਿਚ ਮਿਲਾ-ਮਿਲਾ ਕੇ (ਗੋਬਿਦ) ਪ੍ਰਮੇਸਰ ਦੇ ਗੁਣਾਂ ਨੂੰ (ਗਾਇ) ਗਾਉਂਦੇ ਹਨ, ਉਹਨਾਂ ਦਾ (ਛਾਤੀ) ਸੀਨਾ ਵੀ ਸੀਤਲ ਹੋ ਗਿਆ ਹੈ **ਵਾ:** ਉਹਨਾਂ ਦੀ (ਛਾਤੀ) ਦੇਹ ਵੀ ਸੀਤਲ ਹੋ ਗਈ ਹੈ ਅਤੇ ਮਨ ਵੀ ਸੁਖੀ ਹੋ ਗਿਆ ਹੈ।

**ਐਸੀ ਕਿਰਪਾ ਕਰਹੁ ਪ੍ਰਭ; ਨਾਨਕ ਦਾਸ ਦਸਾਇ ॥੧॥**

ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਮੇਰੇ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਜੀ! ਸਾਡੇ ਉੱਤੇ ਐਸੀ ਕਿਰਪਾ ਦ੍ਰਿਸ਼ਟੀ ਕਰੋ, ਅਸੀਂ ਮਨ ਬਾਣੀ ਸਰੀਰ ਕਰਕੇ ਆਪ ਜੀ ਦੇ ਦਾਸਾਂ ਦੇ ਦਾਸ (ਦਸਾਇ) ਸਦਾਉਣਾ ਕਰੀਏ।

**ਪਉੜੀ ॥**

**ਛਛਾ; ਛੋਹਰੇ ਦਾਸ ਤੁਮਾਰੇ ॥**

'ਛੱਛੇ' ਅੱਖਰ ਦੁਆਰਾ ਹਜ਼ੂਰ ਫਰਮਾਉਂਦੇ ਹਨ ਕਿ ਹੇ ਵਾਹਿਗੁਰੂ ਪ੍ਰਮੇਸਰ! ਜੋ (ਛੋਹਰੇ) ਛੋਟੇ ਬੱਚਿਆਂ ਦੀ ਨਿਆਈਂ ਛੋਟੇ ਤੋਂ ਛੋਟੇ (ਤੁਮਾਰੇ) ਆਪ ਜੀ ਦੇ (ਦਾਸ) ਸੇਵਕ ਹਨ। **ਵਾ:** ਜੋ ਮਨ ਬਾਣੀ ਸਰੀਰ ਕਰਕੇ (ਤੁਮਾਰੇ) ਆਪ ਜੀ ਦੇ (ਛੋਹਰੇ) ਛੋਟੇ (ਦਾਸ) ਸੇਵਕ ਹਨ। ਜਿਸ ਪ੍ਰਕਾਰ, ਭਗਤ ਰਵਿਦਾਸ ਜੀ ਗਰੀਬ

---

* **ਚਿੰਤਾ :** ਆਈ ਹੋਈ ਬਿਪਤਾ ਨੂੰ ਸਹਾਰ ਨਾ ਸਕਣਾ ਜਾਂ ਚਿਤ ਦੀ ਹਾਲਤ ਬਿਹਬਲ ਹੋਣੀ, ਇਸ ਨੂੰ ਚਿੰਤਾ ਕਹਿੰਦੇ ਹਨ।

ਤੇ ਨੀਵੀਂ ਜਾਤੀ ਵਿਚੋਂ ਹੋਏ ਹਨ ਅਤੇ ਭਾਈ ਤਾਰੂ ਪੋਪਟ ਵਰਗੇ ਗੁਰਸਿੱਖ ਹੋਏ ਹਨ, ਜੋ ਕਿ ਸ੍ਰੀ ਕਰਤਾਰਪੁਰ ਸਾਹਿਬ ਆ ਕੇ ਸਭ ਤੋਂ ਪਿੱਛੇ ਖੜ੍ਹ ਕੇ ਕੀਰਤਨ ਸੁਣਦੇ ਸਨ।

## ਦਾਸ ਦਾਸਨ ਕੇ; ਪਾਨੀਹਾਰੇ ॥

ਫਿਰ ਉਹਨਾਂ (ਦਾਸ) ਸੇਵਕਾਂ (ਕੇ) ਦੇ ਜੋ (ਦਾਸਨ) ਸੇਵਕ ਹਨ, ਅਸੀਂ ਤਾਂ ਉਹਨਾਂ ਦੇ (ਪਾਨੀਹਾਰੇ) ਜਲ ਭਰਨ ਵਾਲੇ ਹਾਂ।

**ਅਥਵਾ :** ਹੇ ਸੱਚੇ ਪਾਤਸ਼ਾਹ ਜੀ ! ਆਪ ਜੀ ਸਾਡੇ 'ਤੇ ਐਸੀ ਕਿਰਪਾ ਕਰੋ ਕਿ ਅਸੀਂ ਉਹਨਾਂ (ਕੇ) ਦੇ ਮਨ ਕਰਕੇ ਦਾਸ ਬਣੀਏ, ਬਾਣੀ ਕਰਕੇ ਵੀ ਦਾਸ ਬਣੀਏ ਅਤੇ ਸਰੀਰ ਕਰਕੇ ਪਾਣੀ ਭਰਨ ਵਾਲੇ ਹੋਈਏ।

**ਜਾਤਿ ਕੁਲੀਨੁ ਸੇਵਕੁ ਜੇ ਹੋਇ ॥ ਤਾ ਕਾ ਕਹਣਾ ਕਹਹੁ ਨ ਕੋਇ ॥**
**ਵਿਚਿ ਸਨਾਤੀ ਸੇਵਕੁ ਹੋਇ ॥ ਨਾਨਕ ਪਣ੍ਹੀਆ ਪਹਿਰੈ ਸੋਇ ॥** *(ਅੰਗ : ੧੨੫੬)*

## ਅੰਗ:੨੫੫

## ਛਛਾ; ਛਾਰੁ ਹੋਤ ਤੇਰੇ ਸੰਤਾ ॥

'ਛੱਛੇ' ਅੱਖਰ ਦੁਆਰਾ ਹਜ਼ੂਰ ਫੁਰਮਾਉਂਦੇ ਹਨ ਕਿ ਹੇ ਵਾਹਿਗੁਰੂ ਪ੍ਰਮੇਸਰ! ਕਿਰਪਾ ਕਰੋ, ਅਸੀਂ (ਤੇਰੇ) ਤੁਹਾਡੇ ਸੰਤਾਂ, ਭਗਤਾਂ ਦੀ (ਛਾਰੁ) ਧੂੜ (ਹੋਤ) ਹੋ ਜਾਈਏ।

## ਅਪਨੀ ਕ੍ਰਿਪਾ ਕਰਹੁ; ਭਗਵੰਤਾ ॥

ਹੇ (ਭਗਵੰਤਾ) ਖਟ ਭਗਾਂ ਸੰਪੰਨ ਪ੍ਰਮੇਸਰ ! ਐਸੀ ਆਪ ਜੀ ਸਾਡੇ ਉਤੇ ਆਪਣੀ ਕਿਰਪਾ ਦ੍ਰਿਸ਼ਟੀ ਕਰੋ।

**ਧਰਮ ਸੁਜਸ ਵੈਰਾਗ ਪੁਨ ਐਸ੍ਵਰਜ ਸ਼੍ਰੇਯ ਬਿਗਿਆਨ ॥**
**ਯਹ ਖਟ ਭਗਾਂ ਸੰਪੰਨ ਜੋ ਤਾਹਿ ਕਹਤ ਭਗਵਾਨ ॥**

## ਛਾਡਿ ਸਿਆਨਪ; ਬਹੁ ਚਤੁਰਾਈ ॥

ਹੇ ਸੱਚੇ ਪਾਤਸ਼ਾਹ ਜੀ ! ਅਸੀਂ ਹੁਣ ਬੁੱਧੀ ਦੀਆਂ ਸਿਆਣਪਾਂ ਤੇ ਵਾਕਾਂ ਦੀਆਂ (ਬਹੁ) ਬਹੁਤੀਆਂ ਚਤੁਰਾਈਆਂ ਵੀ (ਛਾਡਿ) ਛੱਡ ਦਿੱਤੀਆਂ ਹਨ।

## ਸੰਤਨ ਕੀ; ਮਨ ਟੇਕ ਟਿਕਾਈ ॥

ਅਸੀਂ ਤੁਹਾਡੇ ਉਹਨਾਂ (ਸੰਤਨ) ਸੰਤਾਂ, ਭਗਤਾਂ (ਕੀ) ਦੀ ਮਨ ਵਿਚ (ਟੇਕ) ਓਟ (ਟਿਕਾਈ) ਟਿਕਾਉਣਾ ਕੀਤੀ ਹੈ, ਗ੍ਰਹਿਣ ਕੀਤੀ ਹੈ ਜੋ ਅੱਠੇ ਪਹਿਰ ਲਿਵ ਲਾਉਣ ਵਾਲੇ ਹਨ।

**ਅਥਵਾ :** ਸੰਤਾਂ ਭਗਤਾਂ ਨੇ ਪ੍ਰਮੇਸ਼ਰ ਦੇ ਨਾਮ ਦੀ ਓਟ ਮਨ ਵਿਚ ਟਿਕਾਉਣਾ ਕੀਤੀ ਹੈ।

## ਛਾਰੁ ਕੀ ਪੁਤਰੀ; ਪਰਮ ਗਤਿ ਪਾਈ ॥

ਉਹਨਾਂ ਨੇ (ਛਾਰੁ) ਮਿੱਟੀ, ਧੂੜ (ਕੀ) ਦੀ (ਪੁਤਰੀ) ਪੁਤਲੀ ਜੋ ਦੇਹ ਹੈ, ਇਸ ਵਿਚ ਰਹਿੰਦਿਆਂ ਹੀ (ਪਰਮ ਗਤਿ) ਪਰਮ ਗਤੀ ਭਾਵ ਕੈਵਲ ਮੁਕਤੀ ਪਾ ਲਈ ਹੈ।

**ਅਥਵਾ :** ਉਨ੍ਹਾਂ (ਕੀ) ਦੀ (ਛਾਰੁ) ਸਵਾਹ ਰੂਪ ਦੇਹ (ਪੁ) ਪੂੰ ਆਦਿਕ ਨਰਕਾਂ ਤੋਂ (ਤਰੀ) ਤਰ ਗਈ ਹੈ ਅਤੇ ਉਹਨਾਂ ਨੇ (ਪਰਮ ਗਤਿ) ਕੈਵਲ ਮੁਕਤੀ ਵੀ ਪਾ ਲਈ ਹੈ।

## ਨਾਨਕ ਜਾ ਕਉ; ਸੰਤ ਸਹਾਈ ॥੨੩॥

ਸਤਿਗੁਰੂ ਜੀ ਕਹਿੰਦੇ ਹਨ ਕਿ (ਜਾ ਕਉ) ਜਿੰਨ੍ਹਾਂ ਤੇ (ਸੰਤ) ਸ੍ਰੀ ਗੁਰੂ ਨਾਨਕ ਦੇਵ ਸਾਹਿਬ **ਵਾ:** ਆਪ ਜੀ ਦੇ ਸੰਤ ਪਿਆਰੇ (ਸਹਾਈ) ਸਹਾਇਕ ਹੋਏ ਹਨ।

## ਸਲੋਕੁ ॥
## ਜੋਰ ਜੁਲਮ ਫੂਲਹਿ ਘਨੋ; ਕਾਚੀ ਦੇਹ ਬਿਕਾਰ ॥

ਇਹ ਜੀਵ ਜੋਰ ਕਰਦੇ ਹਨ, ਜੁਲਮ ਕਰਦੇ ਹਨ। "ਕਬੀਰ ਜੋਰੁ ਕੀਆ ਸੋ ਜੁਲਮੁ ਹੈ" **ਵਾ:** ਜੋਰ ਨਾਲ ਜੁਲਮ ਕਰਦੇ ਹਨ, ਭਾਵ ਜਬਰਦਸਤੀ ਕਿਸੇ ਦੇ ਪੁੰਨ, ਧਰਮ, ਘਰ, ਧਨ ਨੂੰ ਨਾਸ਼ ਕਰਦੇ ਹਨ ਅਤੇ ਫਿਰ ਹੰਕਾਰ ਵਿਚ ਆ ਕੇ (ਘਨੋ) ਬਹੁਤਾ (ਫੂਲਹਿ) ਫੁੱਲਦੇ ਹਨ ਕਿ ਦੇਖਿਆ ! ਕੁਸਕਿਆ ਨਹੀਂ, ਸਾਹ ਹੀ ਘੁਟ ਗਿਆ ਹੈ, ਐਨਾ ਸਾਡਾ ਡਰ ਹੈ। ਫਿਰ ਕਹਿੰਦੇ ਹਨ ਕਿ ਸਾਡੇ ਵਰਗਾ ਤਾਂ ਕੋਈ ਵੀ ਨਹੀਂ ਹੈ, ਜਿੱਥੇ ਤੱਕ ਕਿਸੇ ਦੀ ਵੀ ਪਹੁੰਚ ਨਹੀਂ, ਉੱਥੇ ਤੱਕ ਸਾਡੀ ਪਹੁੰਚ ਹੈ ਆਦਿ।

ਪਰ ਇਹ ਜੀਵ ਦੀ ਦੇਹ ਤਾਂ (ਕਾਚੀ) ਕੱਚੀ ਹੈ ਤੇ (ਬਿਕਾਰ) ਬਦਲ ਜਾਣ ਵਾਲੀ ਹੈ **ਵਾ:** ਤਬਦੀਲੀ ਭਾਵ, ਪ੍ਰਣੰਮਭਾਵ ਨੂੰ ਪ੍ਰਾਪਤ ਹੋਣ ਵਾਲੀ ਹੈ। ਅਰਥਾਤ ਇਹ ਦੇਹ ਜਨਮ ਤੋਂ ਬਾਅਦ ਬਾਲਕ ਅਵਸਥਾ ਨੂੰ ਪ੍ਰਾਪਤ ਹੁੰਦੀ ਹੈ, ਬਾਲਕ ਤੋਂ ਜੁਵਾ ਅਵਸਥਾ ਨੂੰ ਪ੍ਰਾਪਤ ਹੁੰਦੀ ਹੈ, ਜੁਵਾ ਅਵਸਥਾ ਤੋਂ ਢਲਦੀ ਅਵਸਥਾ ਨੂੰ ਪ੍ਰਾਪਤ ਹੁੰਦੀ ਹੈ, ਢਲਦੀ ਅਵਸਥਾ ਤੋਂ ਬੁਢੇਪੇ ਨੂੰ ਪ੍ਰਾਪਤ ਹੁੰਦੀ ਹੈ ਅਤੇ ਫਿਰ ਅੰਤ ਨੂੰ ਮੌਤ ਨੂੰ ਪ੍ਰਾਪਤ ਹੁੰਦੀ ਹੈ। ਇਉਂ ਇਹ ਦੇਹ ਇਕ ਰਸ ਨਹੀਂ ਰਹਿੰਦੀ ਹੈ। **ਵਾ:** ਇਸ ਵਿਕਾਰੀ ਜੀਵ ਨੇ ਕੱਚੀ ਦੇਹ ਵਿਚ ਵਿਕਾਰ ਹੀ ਇਕੱਠੇ ਕਰ ਲਏ ਹਨ ਭਾਵ ਇਹ ਹਰ ਸਮੇਂ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਵਿਕਾਰਾਂ ਵਿਚ ਹੀ ਪਿਆ ਰਹਿੰਦਾ ਹੈ। **ਵਾ:** ਇਸ ਕੱਚੀ ਦੇਹ ਵਿਚ ਵਿਕਾਰ ਹੀ ਪੈਦਾ ਹੁੰਦੇ ਹਨ।

## ਅਹੰਬੁਧਿ ਬੰਧਨ ਪਰੇ; ਨਾਨਕ ਨਾਮ ਛੁਟਾਰ ॥੧॥

ਫਿਰ ਇਸ ਜੀਵ ਦੇ ਅੰਦਰ (ਅਹੰ) ਹੰਕਾਰ ਵਾਲੀ (ਬੁਧਿ) ਬੁੱਧੀ ਹੈ ਕਿ ਮੇਰੇ ਵਰਗਾ ਕੌਣ ਹੈ। ਜਿਸ ਕਰਕੇ ਇਸ ਨੂੰ ਬੰਧਨ (ਪਰੇ) ਪੈ ਗਏ ਹਨ।

**ਪ੍ਰਸ਼ਨ :** ਮਹਾਰਾਜ ਜੀ ! ਇਹ ਜੀਵ ਕਿਵੇਂ ਛੁਟ ਸਕਦਾ ਹੈ?

**ਉੱਤਰ :** ਸਤਿਗੁਰੂ ਜੀ ਕਹਿੰਦੇ ਹਨ ਕਿ ਜੇਕਰ ਇਹ ਜੀਵ ਗੁਰਮਤਿ ਦੁਆਰਾ ਅੰਮ੍ਰਿਤ ਨਾਮ ਨੂੰ ਜਪਣਾ ਕਰੇ, ਤਾਂ ਇਸ ਦਾ (ਛੁਟਾਰ) ਛੁਟਕਾਰਾ ਹੋ ਸਕਦਾ ਹੈ ਭਾਵ ਫਿਰ ਇਹ ਮੁਕਤ ਹੋ ਸਕਦਾ ਹੈ।

## ਪਉੜੀ ॥
## ਜਜਾ; ਜਾਨੈ ਹਉ ਕਛੁ ਹੂਆ ॥

'ਜੱਜੇ' ਅੱਖਰ ਦੁਆਰਾ ਹਜ਼ੂਰ ਫੁਰਮਾਉਂਦੇ ਹਨ ਕਿ ਜਦੋਂ ਇਹ ਜੀਵ (ਜਾਨੈ) ਜਾਣਦਾ ਹੈ ਕਿ (ਹਉ) ਮੈਂ (ਕਛੁ) ਕੁਝ (ਹੂਆ) ਹੋ ਗਿਆ ਹਾਂ ਭਾਵ ਜਦੋਂ ਇਸ ਨੂੰ ਹੰਕਾਰ ਹੋ ਜਾਂਦਾ ਹੈ ਕਿ ਮੈਂ ਗੁਣੀ ਹਾਂ, ਗਿਆਨੀ ਹਾਂ, ਵਿਦਵਾਨ ਹਾਂ, ਬਲੀ ਹਾਂ।

**ਹਮ ਬਡ ਕਬਿ ਕੁਲੀਨ ਹਮ ਪੰਡਿਤ ਹਮ ਜੋਗੀ ਸੰਨਿਆਸੀ ॥** *(ਅੰਗ : ੯੭੪)*

## ਬਾਧਿਓ; ਜਿਉ ਨਲਿਨੀ ਭ੍ਰਮਿ ਸੂਆ ॥

ਤਾਂ ਉਦੋਂ ਇਹ ਜੀਵ ਇਸ ਪ੍ਰਕਾਰ ਬੱਝ ਜਾਂਦਾ ਹੈ। (ਜਿਉ) ਜਿਸ ਪ੍ਰਕਾਰ (ਸੂਆ) ਤੋਤਾ (ਨਲਿਨੀ) ਨੜੇ ਦੁਆਲੇ (ਭ੍ਰਮਿ) ਭਰਮ ਕੇ (ਬਾਧਿਓ) ਬੱਝ ਜਾਂਦਾ ਹੈ।

www.sikhbookclub.com


**ਦ੍ਰਿਸ਼ਟਾਂਤ :**

ਪੁਰਾਣੇ ਸਮੇਂ ਵਿਚ ਸ਼ਿਕਾਰੀ ਤੋਤੇ ਨੂੰ ਫੜਨ ਵਾਸਤੇ ਪਾਨੀ ਦਾ ਬੱਠਲ ਭਰ ਕੇ ਉਸ ਦੇ ਦੋਹੀਂ ਪਾਸੇ ਕਿੱਲੇ ਗੱਢ ਦਿੰਦੇ ਸਨ। ਫਿਰ ਨੜੇ (ਥੋਥੀ ਬਾਂਸ) ਵਿਚ ਤਕਲਾ (ਜਿਸ ਉਤੇ ਸੂਤ ਕੱਤੀਦਾ ਸੀ। ਉਸਨੂੰ ਤੱਕਲਾ ਕਹਿੰਦੇ ਹਨ।) ਪਾ ਕੇ ਉਸ ਤਕਲੇ ਨੂੰ ਦੋਹਾਂ ਕਿੱਲਿਆਂ ਨਾਲ ਬੰਨ੍ਹ ਕੇ ਉਸਦੇ ਸਾਹਮਣੇ ਅਨਾਰ ਰੱਖ ਦਿੰਦੇ ਸਨ ਕਿਉਂਕਿ ਤੋਤਿਆਂ ਨੂੰ ਅਨਾਰ ਖਾਣ ਦਾ ਬਹੁਤ ਸ਼ੌਂਕ ਹੁੰਦਾ ਹੈ। ਜਦੋਂ ਤੋਤਾ ਨੜੇ ਉਤੇ ਬੈਠ ਕੇ ਅਨਾਰ ਵੱਲ ਨੂੰ ਝੁਕਦਾ ਸੀ ਤਾਂ ਨੜੇ ਦੇ ਘੁੰਮਣ ਨਾਲ ਉਸ ਦੀਆਂ ਅੱਖਾਂ ਪਾਨੀ ਨਾਲ ਜਾ ਲੱਗਦੀਆਂ ਹਨ। ਉਸ ਵੇਲੇ ਤੋਤੇ ਨੂੰ ਆਪਣੇ ਚਾਰ-ਚੁਫੇਰੇ ਸਮੁੰਦਰ ਭਾਸਦਾ ਹੈ, ਇਸ ਕਰਕੇ ਉਹ ਆਪਣੇ ਪੈਰਾਂ ਨਾਲ ਨੜੇ ਨੂੰ ਨਹੀਂ ਛੱਡਦਾ ਸੀ। ਇਸ ਪ੍ਰਕਾਰ, ਉਹ ਤੋਤਾ ਸ਼ਿਕਾਰੀ ਦੁਆਰਾ ਪਕੜਿਆ ਜਾਂਦਾ ਸੀ। ਅੱਜ ਕੱਲ੍ਹ ਤਾਂ ਸ਼ਿਕਾਰੀ ਤੋਤਿਆਂ ਨੂੰ ਬਿਜਲੀ ਦੇ ਕਰੰਟ ਨਾਲ ਬੇਹੋਸ਼ ਕਰਕੇ ਫੜ ਲੈਂਦੇ ਹਨ। ਪਰ ਨੜੇ ਨਾਲ ਤੋਤੇ ਫੜਨ ਦਾ ਇਹ ਨਮੂਨਾ ਪੁਰਾਣਾ ਹੈ।

**ਦਾ ਦ੍ਰਿਸ਼ਟਾਂਤ :**

ਇਸੇ ਪ੍ਰਕਾਰ, ਮਾਇਆ **ਵਾ:** ਕਾਲ ਰੂਪ ਸ਼ਿਕਾਰੀ ਹੈ, ਪਦਾਰਥਾਂ ਰੂਪ ਪਾਨੀ ਹੈ, ਘਰ ਬੱਠਲ ਦੀ ਨਿਆਈਂ ਹੈ, ਰਾਗ-ਦ੍ਵੈਸ਼ ਦੋ ਕਿੱਲੇ ਹਨ, ਵਾਸ਼ਨਾ ਰੂਪ ਨੜਾ ਹੈ, ਮੋਹ ਰੂਪ ਤਕਲਾ ਹੈ, ਜੀਵ ਰੂਪ ਤੋਤਾ ਹੈ, ਬਿਧ-ਨਿਖੇਧ ਰੂਪ ਇਸ ਦੇ ਦੋ ਖੰਭ ਹਨ ਜਿੰਨ੍ਹਾ ਨਾਲ ਉਡਾਰੀ ਮਾਰ ਕੇ ਇਹ ਕਦੇ ਇਸ ਲੋਕ ਨੂੰ ਕਦੇ ਉਸ ਪ੍ਰਲੋਕ ਨੂੰ ਜਾਂਦਾ ਹੈ। ਇਸਤਰੀ ਸੁਖ **ਵਾ:** ਵਿਸ਼ਿਆਂ ਦਾ ਸੁੱਖ ਅਨਾਰ ਹੈ। ਇਸ ਜੀਵ ਰੂਪ ਤੋਤੇ ਦੇ ਤਾਈਂ ਕਾਲ ਰੂਪ ਸ਼ਿਕਾਰੀ ਨੇ ਫਾਹੀ ਵਿਚ ਪਾਉਣ ਵਾਸਤੇ ਗ੍ਰਹਿ ਰੂਪ ਬੱਠਲ ਵਿਚ ਪਦਾਰਥਾਂ ਰੂਪ ਪਾਨੀ ਪਾਇਆ ਹੋਇਆ ਹੈ ਤੇ ਇਸ ਦੇ ਦੋਹੀਂ ਪਾਸੇ ਰਾਗ-ਦ੍ਵੈਸ਼ ਰੂਪ ਕਿੱਲੇ ਗੱਡ ਦਿੱਤੇ ਹਨ ਫਿਰ ਵਾਸ਼ਨਾ ਰੂਪ ਨੜੇ ਵਿਚ ਮੋਹ ਰੂਪ ਤਕਲਾ ਪਾਇਆ ਹੈ। ਜਿਸ ਵਕਤ ਜੀਵ ਰੂਪ ਤੋਤਾ ਆਪਣੇ ਬਿਧ ਨਿਖੇਧ ਖੰਭਾਂ ਨਾਲ ਉੱਡਦਾ ਹੋਇਆ ਮੋਹ ਰੂਪ ਤਕਲੇ ਉੱਤੇ ਬੈਠ ਕੇ ਵਿਸ਼ੇ ਰੂਪ ਅਨਾਰ ਨੂੰ ਖਾਣ ਲੱਗਦਾ ਹੈ ਤਾਂ ਮੋਹ ਰੂਪ ਤਕਲੇ ਦੇ ਉਲਟਣ ਨਾਲ ਇਸ ਦੇ ਮਨ-ਬੁੱਧ ਰੂਪ ਨੇਤਰ ਪਦਾਰਥਾਂ ਰੂਪ ਪਾਨੀ ਨਾਲ ਲੱਗ ਜਾਂਦੇ ਹਨ। ਉੱਥੇ ਇਹ ਸੋਚਦਾ ਹੈ ਕਿ ਜੇਕਰ ਮੈਂ ਮੋਹ ਰੂਪ ਨੜੇ ਨੂੰ ਛੱਡਦਾ ਹਾਂ ਤਾਂ ਮੇਰੀ ਮੌਤ ਹੋ ਜਾਵੇਗੀ। ਉਧਰੋਂ ਕਾਲ ਰੂਪ ਸ਼ਿਕਾਰੀ ਆ ਕੇ ਇਸ ਨੂੰ ਚੌਰਾਸੀ ਲੱਖ ਜੂਨ ਰੂਪ ਪਿੰਜਰੇ ਵਿਚ ਪਾ ਦਿੰਦਾ ਹੈ। ਇਸ ਪ੍ਰਕਾਰ, ਜੀਵ ਤੋਤੇ ਦੀ ਨਿਆਈਂ ਭਰਮ ਕੇ ਬੱਝ ਜਾਂਦਾ ਹੈ।

## ਜਉ ਜਾਨੈ; ਹਉ ਭਗਤੁ ਗਿਆਨੀ ॥

(ਜਉ) ਜਦੋਂ ਇਹ ਜੀਵ ਲੋਕਾਂ ਦੇ ਕਹਿਣ ਤੋਂ (ਜਾਨੈ) ਜਾਣਦਾ ਹੈ, ਸਮਝਦਾ ਕਿ ਮੈਂ ਹੁਣ ਭਗਤ ਹੋ ਗਿਆ ਹਾਂ, ਗਿਆਨੀ ਹੋ ਗਿਆ ਹਾਂ। ਤਾਂ ਇਉਂ ਪ੍ਰਮੇਸ਼ਰ ਦੀ ਭਗਤੀ ਤੋਂ ਬਿਨਾਂ

## ਆਗੈ; ਠਾਕੁਰਿ ਤਿਲੁ ਨਹੀ ਮਾਨੀ ॥

(ਆਗੈ) ਅੱਗੇ ਦਰਗਾਹ ਵਿਚ (ਠਾਕੁਰਿ) ਮਾਲਕ ਨੇ ਇਸ ਜੀਵ ਦੀ ਹੰਕਾਰ ਸਹਿਤ ਕੀਤੀ ਹੋਈ ਕਮਾਈ ਤਿਲ ਜਿੰਨੀ ਵੀ ਨਹੀਂ (ਮਾਨੀ) ਮੰਨਣੀ ਹੈ।

## ਜਉ ਜਾਨੈ; ਮੈ ਕਥਨੀ ਕਰਤਾ ॥

(ਜਉ) ਜਦੋਂ ਇਹ ਜੀਵ (ਜਾਨੈ) ਜਾਣਦਾ ਹੈ ਕਿ ਮੈਂ ਚੰਗੀ (ਕਥਨੀ) ਕਥਾ (ਕਰਤਾ) ਕਰਨ ਵਾਲਾ ਕਥਾਕਾਰ ਹਾਂ, ਕੋਈ ਮੇਰੇ ਵਰਗਾ ਲੈਕਚਰ ਕਰਨ ਵਾਲਾ ਨਹੀਂ ਹੈ, ਕਿਸੇ ਪ੍ਰਚਾਰਕ ਨੂੰ ਮੇਰੇ ਵਾਂਗ ਲੋਕਾਂ ਨੂੰ ਵੱਸ ਕਰਨਾ ਨਹੀਂ ਆਉਂਦਾ ਹੈ। ਤਾਂ ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਹ ਤਾਂ ਇਉਂ ਹੈ :

www.sikhbookclub.com


## ਬਿਆਪਾਰੀ; ਬਸੁਧਾ ਜਿਉ ਫਿਰਤਾ ॥

(ਜਿਉ) ਜਿਸ ਪ੍ਰਕਾਰ, ਲੂਣ ਤੇ ਤੇਲ ਵੇਚਣ ਵਾਲਾ (ਬਿਆਪਾਰੀ) ਵਪਾਰੀ ਡੱਗੀ ਮਾਰਦਾ ਹੋਇਆ ਧਰਤੀ ਉੱਤੇ ਫਿਰਦਾ ਰਹਿੰਦਾ ਹੈ ਭਾਵ ਆਪਨਾ ਸੌਦਾ ਵੇਚਣ ਵਾਸਤੇ ਹੋਕਾ ਦਿੰਦਾ ਫਿਰਦਾ ਹੈ। ਪਰ ਆਪਣੇ ਸੌਦੇ ਦਾ ਆਨੰਦ ਨਹੀਂ ਮਾਣਦਾ। ਇਹ ਜੀਵ ਵੀ ਲੂਣ ਤੇ ਤੇਲ ਦੀ ਨਿਆਈਂ ਆਪਣਾ ਪੇਟ ਭਰਨ ਵਾਸਤੇ ਵਾਪਾਰੀ ਵਾਂਗ ਆਪਣੀਆਂ ਪੋਥੀਆਂ ਦੀ ਡੱਗੀ ਮਾਰਦਾ ਫਿਰਦਾ ਹੈ। ਇਉਂ ਇਸ ਦੇ ਪਾਸ ਮੁਕਤ ਹੋਣ ਦਾ ਕੋਈ ਸਾਧਨ ਨਹੀਂ ਹੈ। ਫਿਰ ਜਿਸ ਪ੍ਰਕਾਰ, ਉਹ ਵਾਪਾਰੀ ਸੌਦੇ ਨੂੰ ਵੇਚਦਾ ਤਾਂ ਜ਼ਰੂਰ ਹੈ, ਪਰ ਆਪ ਉਸ ਦੇ ਸੁੱਖ ਨੂੰ ਨਹੀਂ ਮਾਣਦਾ ਹੈ, ਇਸੇ ਪ੍ਰਕਾਰ ਇਹ ਜੀਵ ਵੀ ਦੂਜਿਆਂ ਨੂੰ ਉਪਦੇਸ਼ ਤਾਂ ਦਿੰਦਾ ਹੈ, ਪਰ ਆਪ ਉਪਦੇਸ਼ ਨੂੰ ਧਾਰਨ ਨਹੀਂ ਕਰਦਾ ਹੈ।

## ਸਾਧਸੰਗਿ; ਜਿਹ ਹਉਮੈ ਮਾਰੀ ॥

ਹੇ ਭਾਈ! ਸਾਧਸੰਗਤ ਵਿਚ ਮਿਲ ਕੇ (ਜਿਹ) ਜਿੰਨ੍ਹਾਂ ਨੇ ਭਗਤਪੁਣੇ ਦੀ, ਗਿਆਨੀਪੁਣੇ ਦੀ, ਕਥਾ ਕਰਨ ਦੀ ਹਉਮੈ (ਮਾਰੀ) ਮਾਰ ਲਈ ਹੈ।

## ਨਾਨਕ; ਤਾ ਕਉ ਮਿਲੇ ਮੁਰਾਰੀ ॥੨੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਤਾ ਕਉ) ਉਹਨਾਂ ਨੂੰ (ਮੁਰਾਰੀ) ਅੰਤਰਜਾਮੀ ਪ੍ਰਮੇਸਰ ਪਿੱਛੇ ਵੀ (ਮਿਲੇ) ਮਿਲਿਆ ਹੈ, ਹੁਣ ਵੀ ਮਿਲਿਆ ਹੈ, ਅੱਗੇ ਨੂੰ ਵੀ ਮਿਲੇਗਾ।

## ਸਲੋਕੁ ॥
## ਝਾਲਾਘੇ ਉਠਿ ਨਾਮੁ ਜਪਿ; ਨਿਸਿ ਬਾਸੁਰ ਆਰਾਧਿ ॥

ਝਾਲਾਘੇ ਨਾਮ ਵੱਡੇ ਅੰਮ੍ਰਿਤ ਵੇਲੇ ਦਾ ਹੈ, ਭਾਵ ਹੇ ਜੀਵ! ਤੂੰ ਸਵਾ ਪਹਿਰ ਰਾਤ ਰਹਿੰਦਿਆ ਅੰਮ੍ਰਿਤ ਵੇਲੇ ਉੱਠ ਕੇ ਪ੍ਰਮੇਸਰ ਦਾ ਨਾਮ ਜਪਣਾ ਕਰ। **ਵਾ:** ਮੁਕਤੀ ਰੂਪ ਅੰਮ੍ਰਿਤ ਵੇਲਾ ਹੈ। **ਵਾ:** ਚਾਰ ਜੁੱਗ ਰਾਤ ਦੇ ਚਾਰ ਪਹਿਰਾਂ ਦੀ ਨਿਆਈਂ ਹਨ, ਇਸ ਵਿਚ ਕਲਜੁਗ ਚੌਥੇ ਪਹਿਰ ਦੀ ਨਿਆਈਂ ਅੰਮ੍ਰਿਤ ਵੇਲਾ ਹੈ। **ਵਾ:** ਜਦੋਂ ਸਾਧਸੰਗਤ ਦੀ ਪ੍ਰਾਪਤੀ ਹੋਵੇ, ਉਹ ਵੀ ਅੰਮ੍ਰਿਤ ਵੇਲਾ ਹੈ। **ਵਾ:** ਬਚਪਨ, ਜਵਾਨੀ, ਢਲਦੀ ਜਵਾਨੀ ਤੇ ਬੁਢੇਪਾ ਇਹ ਚਾਰ ਅਵਸਥਾਵਾਂ ਰਾਤ ਦੇ ਚਾਰ ਪਹਿਰਾਂ ਦੀ ਨਿਆਈਂ ਹਨ ਅਤੇ ਇਹਨਾਂ ਵਿਚੋਂ ਬਿਰਧ ਅਵਸਥਾ ਚੌਥੇ ਪਹਿਰ ਦੀ ਨਿਆਈਂ ਅੰਮ੍ਰਿਤ ਵੇਲਾ ਹੈ। **ਵਾ:** ਚੌਰਾਸੀ ਲੱਖ ਜੂਨ ਰੂਪ ਰਾਤ ਵਿਚੋਂ ਮਨੁੱਖ ਜਨਮ ਅੰਮ੍ਰਿਤ ਵੇਲਾ ਹੈ ਇਸ ਵਿਚ ਉੱਠ ਕੇ ਭਾਵ ਪਦਾਰਥਾਂ ਵੱਲੋਂ ਉਪਰਾਮ ਹੋ ਕੇ ਪ੍ਰਮੇਸਰ ਦਾ ਨਾਮ ਜਪਣਾ ਕਰ।

**ਪ੍ਰਸ਼ਨ :** ਮਹਾਰਾਜ ਜੀ! ਕੀ ਅੰਮ੍ਰਿਤ ਵੇਲੇ ਹੀ ਨਾਮ ਜਪਣਾ ਹੈ?

**ਉੱਤਰ :** ਨਹੀ, (ਨਿਸਿ ਬਾਸੁਰ) ਰਾਤ-ਦਿਨੇ ਅੱਠੇ ਪਹਿਰ (ਆਰਾਧਿ) ਅਰਾਧਣਾ ਕਰ। **ਵਾ:** ਜੇਕਰ ਮਨ ਦੀ ਭਾਵਨਾ ਨਾਲ (ਆਰਾਧਿ) ਆਰਾਧਣਾ ਕਰੇਂਗਾ ਤਾਂ (ਨਿਸਿ) ਅਵਿਦਿਆ ਰੂਪ ਰਾਤ ਤੋਂ (ਬਾਸੁਰ) ਗਿਆਨ ਰੂਪ ਦਿਨ ਚੜ੍ਹ ਜਾਵੇਗਾ।

**ਕਬੀਰ ਸੂਤਾ ਕਿਆ ਕਰਹਿ ਬੈਠਾ ਰਹੁ ਅਰੁ ਜਾਗੁ ॥**
**ਜਾ ਕੇ ਸੰਗ ਤੇ ਬੀਛੁਰਾ ਤਾਹੀ ਕੇ ਸੰਗਿ ਲਾਗੁ ॥** (ਅੰਗ : ੧੩੭੧)

**ਪ੍ਰਸ਼ਨ :** ਮਹਾਰਾਜ ਹੋਰ ਕੀ ਲਾਭ ਹੋਵੇਗਾ?

## ਕਾੜ੍ਹਾ ਤੁਝੈ ਨ ਬਿਆਪਈ; ਨਾਨਕ ਮਿਟੈ ਉਪਾਧਿ ॥੧॥

**ਉੱਤਰ :** ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਪਿਆਰੇ! ਫਿਰ (ਤੁਝੈ) ਤੈਨੂੰ ਕਿਸੇ ਪ੍ਰਕਾਰ ਦਾ ਵੀ (ਕਾੜ੍ਹਾ) ਝੋਰਾ ਨਹੀਂ

www.sikhbookclub.com


(ਬਿਆਪਈ) ਲੱਗੇਗਾ, ਕਿ ਮੇਰਾ ਇਹ ਕੰਮ ਪੂਰਾ ਨਹੀਂ ਹੋਇਆ ਹੈ। **ਵਾ:** ਫਿਰ ਜੋ ਮੋਹ ਦੇ ਨਾਲ (ਕਾਗੁ) ਬੱਝਣਾ ਹੈ, ਇਹ ਵੀ (ਤੁਝੈ) ਤੈਨੂੰ ਨਹੀਂ (ਬਿਆਪਈ) ਲੱਗੇਗਾ। ਅਤੇ ਫਿਰ ਤੇਰੇ ਸਾਰੇ (ਉਪਾਧਿ) ਆਧੀ, ਬਿਆਧੀ, ਉਪਾਧੀ ਦੇ ਰੋਗ (ਮਿਟੈ) ਮਿਟ ਜਾਣਗੇ।

ਆਧੀ-ਮਨ ਦੇ ਸਾਰੇ ਰੋਗ ਕਾਮ ਆਦਿਕ, ਬਿਆਧੀ- ਸਰੀਰ ਦੇ ਸਾਰੇ ਰੋਗ ਵਾਇ, ਪਿਤ, ਕਫ ਆਦਿਕ, ਉਪਾਧੀ-ਕਿਸੇ ਨਾਲ ਡਾਂਗ-ਸੋਟਾ ਹੋਣਾ, ਪ੍ਰੇਤ ਪੀੜਾ ਆਦਿਕ।

## ਪਉੜੀ ॥

## ਝਝਾ; ਝੂਰਨੁ ਮਿਟੈ ਤੁਮਾਰੋ ॥

'ਝੱਝੇ' ਅੱਖਰ ਦੁਆਰਾ ਹਜ਼ੂਰ ਫੁਰਮਾਉਂਦੇ ਹਨ ਕਿ ਹੇ ਭਾਈ! ਜੋ ਤੂੰ ਹਰ ਵਕਤ ਝੂਰਦਾ ਰਹਿੰਦਾ ਹੈ, ਇਹ (ਤੁਮਾਰੋ) ਤੇਰਾ ਸਾਰਾ (ਝੂਰਨੁ) ਝੋਰਾ (ਮਿਟੈ) ਮਿਟ ਜਾਵੇਗਾ।

## ਰਾਮ ਨਾਮ ਸਿਉ; ਕਰਿ ਬਿਉਹਾਰੋ ॥

ਜਿਸ ਪ੍ਰਕਾਰ ਰੋਟੀ-ਟੁੱਕ ਵਾਸਤੇ ਵਿਹਾਰ ਕਰਨਾ ਹੀ ਪੈਂਦਾ ਹੈ, ਇਸ ਪ੍ਰਕਾਰ ਤੂੰ (ਰਾਮ) ਪ੍ਰਮੇਸਰ ਦੇ ਅੰਮ੍ਰਿਤ ਨਾਮ ਦੇ (ਸਿਉ) ਨਾਲ (ਬਿਉਹਾਰੋ) ਵਿਹਾਰ ਪਾਉਣਾ ਕਰ। **ਵਾ:** ਤੂੰ ਪ੍ਰਮੇਸਰ ਦੇ ਨਾਮ ਨਾਲ ਜਪਣ-ਜਪਾਉਣ ਦਾ ਵਿਹਾਰ ਪਾਉਣਾ ਕਰ।

## ਝੂਰਤ ਝੂਰਤ; ਸਾਕਤ ਮੂਆ ॥

ਉਹ (ਸਾਕਤ) ਕਠੋਰ ਚਿਤ ਵਾਲਾ ਪੁਰਸ਼ ਝੋਰਿਆਂ ਕਰਕੇ (ਝੂਰਤ ਝੂਰਤ) ਝੂਰਦਾ-ਝੂਰਦਾ (ਮੂਆ) ਮਰ ਜਾਂਦਾ ਹੈ। **ਵਾ:** ਉਸ ਸਾਕਤ ਪੁਰਸ਼ ਦਾ ਸੋਗ ਸਹਿਤ ਮਰਨਾ ਹੁੰਦਾ ਹੈ।

## ਜਾ ਕੈ ਰਿਦੈ; ਹੋਤ ਭਾਉ ਬੀਆ ॥

(ਜਾ ਕੈ) ਜਿਸ ਦੇ (ਰਿਦੈ) ਹਿਰਦੇ ਵਿਚ (ਬੀਆ) ਦੂਜਾ **ਵਾ:** ਦ੍ਵੈਤ ਭਾਵ (ਹੋਤ) ਹੁੰਦਾ ਹੈ।

## ਝਰਹਿ ਕਸੰਮਲ ਪਾਪ; ਤੇਰੇ ਮਨੂਆ ॥

ਹੇ ਜੀਵ! ਤੇਰੇ (ਮਨੂਆ) ਮਨ ਵਿਚੋਂ (ਕਸੰ) ਕਸ਼ਟ ਦੇਣ ਵਾਲੇ **ਵਾ:** ਪ੍ਰਮੇਸ਼ਰ ਵਲੋਂ (ਕਸੰ) ਖਿਚਣ ਵਾਲੇ (ਮਲ) ਮੈਲ ਰੂਪ ਵੱਡੇ ਪਾਪ (ਝਰਹਿ) ਝੜ ਜਾਣਗੇ।

**ਅਥਵਾ :** ਤੇਰੇ (ਮਨੂਆ) ਮਨ ਦੇ (ਕਸੰਮਲ) ਪਾਪ ਤੇ ਸਰੀਰ ਦੇ ਪਾਪ ਵੀ (ਝਰਹਿ) ਝੜ ਜਾਣਗੇ।

**ਨੋਟ :** ਸ਼ਰਾਬ ਪੀਣੀ ਤੇ ਚੋਰੀ ਕਰਨੀ ਆਦਿਕ ਮਨ ਦੇ ਪਾਪ ਹਨ।

## ਅੰਮ੍ਰਿਤ ਕਥਾ; ਸੰਤਸੰਗਿ ਸੁਨੂਆ ॥

ਜੇਕਰ ਤੂੰ (ਅੰਮ੍ਰਿਤ) ਅੰਮ੍ਰਿਤ ਰੂਪ ਨਾਮ ਦੀ ਅਮਰ ਕਰਨ ਵਾਲੀ ਕਥਾ ਨੂੰ (ਸੰਤਸੰਗਿ) ਸੰਤਾਂ ਦੀ ਸੰਗਤ ਵਿਚ ਬੈਠ ਕੇ ਸ਼ਰਧਾ ਤੇ ਭਰੋਸੇ ਰੂਪ ਕੰਨਾਂ ਨਾਲ (ਸੁਨੂਆ) ਸੁਣਨਾ ਕਰੇ।

## ਝਰਹਿ; ਕਾਮ ਕ੍ਰੋਧ ਦ੍ਰੁਸਟਾਈ ॥

ਉਸ ਦੇ ਹਿਰਦੇ ਵਿਚੋਂ ਕਾਮ, ਕ੍ਰੋਧ ਤੇ (ਦ੍ਰੁਸਟਾਈ) ਦੁਸ਼ਟ ਸੁਭਾਅ ਸਭ (ਝਰਹਿ) ਝੜ ਜਾਂਦੇ ਹਨ। **ਵਾ:** ਜੋ (ਦ੍ਰੁਸਟਾਈ) ਦ੍ਵੈਤ ਨੂੰ ਪਿਆਰੀ ਸਮਝਣਾ ਹੈ ਭਾਵ ਜੋ ਜੁਦੈਗੀ, ਝਗੜੇ, ਫੁਟ ਪਾਈ ਰੱਖਣੀ ਹੈ, ਇਹ ਸੁਭਾਅ ਵੀ ਉਹਨਾਂ ਅੰਦਰੋਂ (ਝਰਹਿ) ਝੜ ਜਾਂਦੇ ਹਨ।

## ਨਾਨਕ; ਜਾ ਕਉ, ਕ੍ਰਿਪਾ ਗੁਸਾਈ ॥੨੫॥

ਸਤਿਗੁਰੂ ਜੀ ਕਹਿੰਦੇ ਹਨ ਕਿ (ਜਾ ਕਉ) ਜਿਸ ਉੱਤੇ (ਗੁਸਾਈ) ਵਾਹਿਗੁਰੂ ਪ੍ਰਮੇਸਰ ਦੀ ਕਿਰਪਾ ਹੁੰਦੀ ਹੈ। ਇਸ ਪ੍ਰਕਾਰ, ਜੋ ਅੰਮ੍ਰਿਤ ਵੇਲੇ ਉੱਠ ਕੇ ਨਾਮ ਜਪਦੇ ਹਨ, ਉਹਨਾਂ ਦੇ ਸਾਰੇ ਔਗੁਣ ਮਿਟ ਜਾਂਦੇ ਹਨ।

## ਸਲੋਕੁ ॥
## ਞਤਨ ਕਰਹੁ ਤੁਮ ਅਨਿਕ ਬਿਧਿ; ਰਹਨੁ ਨ ਪਾਵਹੁ ਮੀਤ ॥

ਹੇ ਪਿਆਰੇ (ਮੀਤ) ਮਿੱਤਰੋ, ਸਜਣੋ ! ਭਾਵੇਂ (ਤੁਮ) ਤੁਸੀਂ (ਅਨਿਕ) ਅਨੇਕਾਂ (ਬਿਧਿ) ਵਿਧੀਆਂ ਦੇ (ਞਤਨ) ਯਤਨ, ਉਪਾਅ (ਕਰਹੁ) ਕਰਨਾ ਕਰੋ, ਪਰ ਫਿਰ ਵੀ ਤੁਸੀਂ ਸੰਸਾਰ ਵਿਚ (ਰਹਨੁ) ਰਹਿਣਾ ਨਹੀਂ (ਪਾਵਹੁ) ਪਾਉਗੇ। ਜਿਸ ਪ੍ਰਕਾਰ ਹਰਨਾਖਸ਼ ਨੇ ਵੀ ਮੌਤ ਤੋਂ ਬਚਣ ਦੇ ਬਹੁਤ ਸਾਰੇ ਯਤਨ ਕੀਤੇ ਸਨ। ਪਰ ਫਿਰ ਮੌਤ ਤੋਂ ਨਹੀਂ ਬਚ ਸਕਿਆ ਸੀ।

**ਅੰਤ ਮਰੈ ਪਛੁਤਾਇ ਪ੍ਰਿਥੀ ਪਰਿ ਜੇ ਜਗ ਮੈ ਅਵਤਾਰ ਕਹਾਏ ॥** *(ਸ੍ਰੀ ਦਸਮ ਗ੍ਰੰਥ ਸਾਹਿਬ ਜੀ)*

**ਨੋਟ :** ਪ੍ਰੀਛਤ ਰਾਜੇ ਦੀ ਸਾਖੀ ਲਾਉ।

## ਜੀਵਤ ਰਹਹੁ ਹਰਿ ਹਰਿ ਭਜਹੁ; ਨਾਨਕ ਨਾਮ ਪਰੀਤਿ ॥੧॥

ਤੁਸੀਂ ਤਾਂ (ਜੀਵਤ) ਜਿਉਂਦੇ (ਰਹਹੁ) ਰਹੋਗੇ ਜੇਕਰ ਤੁਸੀਂ (ਹਰਿ ਹਰਿ) ਹਰੀ ਪ੍ਰਮੇਸਰ ਦਾ (ਭਜਹੁ) ਭਜਨ ਕਰੋਗੇ। **ਵਾ:** ਜਿੰਨਾਂ ਚਿਰ ਤੁਸੀਂ ਜਿਉਂਦੇ ਹੋ, ਉਨਾਂ ਚਿਰ ਹਰੀ ਪ੍ਰਮੇਸਰ ਦਾ (ਭਜਹੁ) ਭਜਨ ਕਰ ਲਵੋ, ਫਿਰ ਤੁਸੀਂ ਸਦਾ ਹੀ (ਜੀਵਤ) ਜਿਉਂਦੇ (ਰਹਹੁ) ਰਹੋਗੇ। ਭਾਵ ਤੁਹਾਨੂੰ ਐਸਾ ਜੀਵਨ ਰੂਪ ਚੇਤਨ ਪ੍ਰਮੇਸਰ ਮਿਲੇਗਾ ਜੋ ਸਾਹਾਂ ਕਰਕੇ ਮੁੱਕਣ ਵਾਲਾ ਨਹੀਂ ਹੈ, ਜਿਸ ਦਾ ਕਾਲ ਕਰਕੇ ਭੱਖਣ ਨਹੀਂ ਹੁੰਦਾ ਹੈ।

**ਜੀਵਤ ਪੇਖੇ ਜਿਨੀ ਹਰਿ ਹਰਿ ਧਿਆਇਆ ॥ ਸਾਧਸੰਗਿ ਤਿਨੀ ਦਰਸਨੁ ਪਾਇਆ ॥** *(ਅੰਗ : ੭੪੦)*

**ਵਾ:** ਤੁਸੀ ਹਰੀ ਪ੍ਰਮੇਸਰ ਦੇ ਭਜਨ ਦੁਆਰਾ ਜੀਵਨ ਮੁਕਤੀ ਨੂੰ ਪਾ ਕੇ ਸਦਾ ਜਿਉਂਦੇ ਰਹੋਗੇ।

**ਪ੍ਰਸ਼ਨ :** ਮਹਾਰਾਜ ਜੀ ! ਭਜਨ ਕਿਵੇਂ ਕੀਤਾ ਜਾਂਦਾ ਹੈ?

**ਉੱਤਰ :** ਸਤਿਗੁਰੂ ਜੀ ਕਹਿੰਦੇ ਹਨ ਕਿ ਨਾਮ ਵਿਚ (ਪਰੀਤਿ) ਪ੍ਰੀਤੀ ਕਰਕੇ ਸਿਮਰਨ, ਭਜਨ ਕੀਤਾ ਜਾਂਦਾ ਹੈ। ਇਕ ਵਾਰ ਕਲਗੀਧਰ ਪਾਤਸ਼ਾਹ ਜੀ ਨੇ ਸਿੱਖਾਂ ਨੂੰ ਪੁੱਛਿਆ ਕਿ ਭਗਤ ਕਬੀਰ ਸਾਹਿਬ ਦੇ ਵਕਤ ਕਿਹੜਾ ਰਾਜਾ ਹੋਇਆ ਹੈ? ਸਿੱਖਾਂ ਵਿਚੋਂ ਕਿਸੇ ਸਲੇਮ ਸ਼ਾਹ, ਕਿਸੇ ਹਮਾਯੂੰ ਦੱਸਿਆ। ਸਤਿਗੁਰੂ ਜੀ ਕਹਿਣ ਲੱਗੇ ਕਿ ਭਗਤ ਕਬੀਰ ਸਾਹਿਬ ਨੇ ਨਾਮ ਜਪਿਆ ਸੀ, ਉਹਨਾਂ ਨੂੰ ਸਾਰੀ ਦੁਨੀਆਂ ਜਾਣਦੀ ਹੈ, ਪਰ ਉਸ ਵਕਤ ਜੋ ਹਕੂਮਤ ਕਰਨ ਵਾਲੇ ਬਾਦਸ਼ਾਹ ਸਨ, ਉਹਨਾਂ ਨੂੰ ਅੱਜ ਕੋਈ ਵੀ ਨਹੀਂ ਜਾਣਦਾ ਹੈ। ਉਸ ਵਕਤ ਸਿੱਖਾਂ ਨੇ ਬੇਨਤੀ ਕੀਤੀ ਕਿ ਮਹਾਰਾਜ ਜੀ ! ਆਪ ਦੱਸਣਾ ਕਰੋ। ਤਾਂ ਹਜ਼ੂਰ ਕਹਿਣ ਲੱਗੇ ਕਿ ਉਸ ਵਕਤ ਦਾ ਹੁਕਮਰਾਨ ਸਿਕੰਧਰ ਲੋਧੀ ਸੀ ਤੇ ਇਸ ਨੇ ਹੀ ਕਬੀਰ ਸਾਹਿਬ ਨੂੰ ਗੰਗਾ ਵਿਚ ਸੁੱਟਿਆ ਸੀ। ਇਸੇ ਪ੍ਰਕਾਰ, ਸਤਜੁਗ ਵਿਚ ਧ੍ਰੂ ਤੇ ਪ੍ਰਹਿਲਾਦ ਜੀ ਨੇ ਨਾਮ ਜਪਿਆ ਸੀ। ਉਹਨਾਂ ਨੂੰ ਵੀ ਸਾਰੀ ਦੁਨੀਆਂ ਜਾਣਦੀ ਹੈ। ਐਸਾ ਪ੍ਰਮੇਸਰ ਦਾ ਉੱਤਮ ਨਾਮ ਹੈ।

## ਪਵੜੀ ॥
## ਞੰਞਾ, ਞਾਣਹੁ ਦ੍ਰਿੜੁ ਸਹੀ; ਬਿਨਸਿ ਜਾਤ ਏਹ ਹੇਤ ॥

'ਞੰਞੇ' ਅੱਖਰ ਦੁਆਰਾ ਹਜ਼ੂਰ ਫਰਮਾਉਂਦੇ ਹਨ ਕਿ ਇਹ ਗੱਲ (ਦ੍ਰਿੜੁ) ਪੱਕੀ, ਨਿਸ਼ਚੇ ਕਰਕੇ (ਸਹੀ) ਸੱਚੀ (ਞਾਣਹੁ) ਜਾਨਣਾ ਕਰੋ, ਕਿ (ਏਹ) ਇਹ ਸਾਰਾ ਪਸਾਰਾ (ਬਿਨਸਿ) ਨਾਸ਼ ਹੋ (ਜਾਤ) ਜਾਣ ਦਾ (ਹੇਤ)

www.sikhbookclub.com


ਕਾਰਣ ਹੈ। **ਵਾ:** ਜਿੰਨ੍ਹਾਂ ਨੇ ਇਸ ਸੰਸਾਰ ਰੂਪ ਪਸਾਰੇ ਵਿਚ (ਹੇਤ) ਹਿਤ ਲਾਇਆ ਹੋਇਆ ਹੈ। ਉਨ੍ਹਾਂ ਨੇ ਵੀ ਅਖੀਰ ਨਾਸ਼ ਹੋ ਜਾਣਾ ਹੈ। **ਵਾ:** (ਏਹ) ਇਹ ਪਦਾਰਥ ਤੇ ਸੰਬੰਧੀ (ਬਿਨਸਿ) ਨਾਸ਼ ਹੋ (ਜਾਤ) ਜਾਣ ਦਾ (ਹੇਤ) ਕਾਰਣ ਹਨ। **ਵਾ:** ਬਿਰਧ ਅਵਸਥਾ ਵਿਚ ਸੰਬੰਧੀਆਂ ਦਾ (ਹੇਤ) ਮੋਹ (ਬਿਨਸਿ) ਨਾਸ਼ ਹੋ (ਜਾਤ) ਜਾਂਦਾ ਹੈ, ਫਿਰ (ਏਹ) ਇਹ ਨੇੜੇ ਨਹੀਂ ਆਉਂਦੇ ਹਨ।

## ਗਣਤੀ ਗਣਉ, ਨ ਗਣਿ ਸਕਉ; ਊਠਿ ਸਿਧਾਰੇ ਕੇਤ ॥

ਜੇਕਰ ਤੁਸੀਂ (ਗਣਤੀ) ਗਿਣਤੀ (ਗਣਉ) ਗਿਣੋ ਕਿ ਹੁਣ ਤੱਕ (ਕੇਤ) ਕਿੰਨੇ ਕੁ ਸੰਸਾਰ ਵਿਚੋਂ (ਊਠਿ) ਉੱਠ ਕੇ (ਸਿਧਾਰੇ) ਚਲੇ ਗਏ ਹਨ ਭਾਵ ਚਹੁੰ ਜੁੱਗਾਂ ਵਿਚ ਕਿੰਨੇ ਕੁ ਮਰ ਚੁੱਕੇ ਹਨ ਤਾਂ ਤੁਸੀਂ ਉੱਕਾ ਹੀ (ਗਣਿ) ਗਿਣ ਨਹੀਂ (ਸਕਉ) ਸਕੋਗੇ। ਕਿਉਂਕਿ ਇਸ ਧਰਤੀ ਉੱਤੇ ਇਕ ਪੈਰ ਚੁਕੀਏ ਤਾਂ ਵਜ਼ੀਰ ਦੀ ਕਬਰ ਉੱਤੇ ਟਿਕਦਾ ਹੈ, ਦੂਸਰਾ ਚੁਕੀਏ ਤਾਂ ਰਾਜੇ ਦੀ ਕਬਰ ਉੱਤੇ ਟਿਕਦਾ ਹੈ ਤੇ ਬਾਕੀ ਸ੍ਰਿਸ਼ਟੀ ਬਾਰੇ ਤਾਂ ਕੁਝ ਕਿਹਾ ਹੀ ਨਹੀਂ ਜਾ ਸਕਦਾ ਹੈ।

**ਰਾਵਣ ਸੇ ਮਹਰਾਵਣ ਸੇ ਘਟਕਾਨਹੁ ਸੇ ਪਲ ਬੀਚ ਪਛਾਰੇ ॥**
**ਬਾਰਦ ਨਾਦ ਅਕੰਪਨ ਸੇ ਜਗ ਜੰਗ ਜੁਰੇ ਜਿਨ ਸਿਉ ਜਮ ਹਾਰੇ ॥**
**ਕੁੰਭ ਅਕੁੰਭ ਸੇ ਜੀਤ ਸਭੈ ਜਗ ਸਾਤਹੂੰ ਸਿੰਧ ਹਥੀਆਰ ਪਖਾਰੇ ॥**
**ਜੇ ਜੇ ਹੁਤੇ ਅਕਟੇ ਬਿਕਟੇ ਸੁ ਕਟੇ ਕਰਿ ਕਾਲ ਕ੍ਰਿਪਾਨ ਕੇ ਮਾਰੇ ॥** *(ਸ੍ਰੀ ਦਸਮ ਗ੍ਰੰਥ ਸਾਹਿਬ ਜੀ)*

## ਦ੍ਵੋ ਪੇਖਉ, ਸੋ ਬਿਨਸਤਉ; ਕਾ ਸਿਉ ਕਰੀਐ ਸੰਗੁ ॥

ਹੇ ਭਾਈ ! (ਦ੍ਵੋ) ਜੋ ਪਸਾਰਾ (ਪੇਖਉ) ਦਿਸ ਰਿਹਾ ਹੈ, (ਸੋ) ਉਹ ਸਾਰਾ (ਬਿਨਸਤਉ) ਨਾਸ਼ ਹੋ ਜਾਵੇਗਾ, ਇਸ ਕਰਕੇ (ਕਾ) ਕਿਸ ਨੂੰ ਆਪਣਾ (ਸੰਗੁ) ਸੰਗੀ ਬਣਾਉਣਾ ਕਰੀਏ। **ਵਾ:** ਤੁਸੀ ਹਰੀ ਤੋਂ ਬਿਨਾਂ (ਕਾ) ਕਿਸਨੂੰ ਆਪਣਾ ਸੰਗੀ ਮੰਨੀ ਬੈਠੇ ਹੋ।

## ਦ੍ਵਾਣਹੁ ਇਆ ਬਿਧਿ, ਸਹੀ ਚਿਤ; ਝੂਠਉ, ਮਾਇਆ ਰੰਗੁ ॥

ਹੇ ਭਾਈ ! (ਇਆ) ਇਸ (ਬਿਧਿ) ਬਿਧੀ ਨੂੰ ਚਿਤ ਵਿਚ (ਸਹੀ) ਨਿਸ਼ਚੇ ਕਰਕੇ (ਦ੍ਵਾਣਹੁ) ਜਾਨਣਾ ਕਰੇ ਕਿ ਜੋ ਮਾਇਆ ਦਾ (ਰੰਗੁ) ਆਨੰਦ ਪ੍ਰਤੀਤ ਹੋ ਰਿਹਾ ਹੈ **ਵਾ:** ਜੋ ਮਾਇਆ ਦੇ ਰੰਗ ਦਿਸ ਰਹੇ, ਇਹ ਸਭ ਕਸੁੰਭੇ ਦੇ ਰੰਗ ਦੀ ਨਿਆਈ (ਝੂਠਉ) ਝੂਠੇ ਹਨ ਭਾਵ ਅਣਹੋਏ ਹੀ ਪ੍ਰਤੀਤ ਹੋ ਰਹੇ ਹਨ।

## ਦ੍ਵਾਣਤ ਸੋਈ, ਸੰਤੁ ਸੁਇ; ਭ੍ਰਮ ਤੇ, ਕੀ ਚਿਤ ਭਿੰਨ ॥

*(ਦੂਸਰਾ ਪਾਠ: ਕੀਚਿਤ)*

ਜਿਹੜੇ ਉਪਰੋਕਤ ਕਹੀ ਹੋਈ ਗੱਲ ਨੂੰ (ਦ੍ਵਾਣਤ) ਜਾਣਦੇ ਹਨ, (ਸੋਈ) ਉਹੀ ਪੁਰਖ ਪੂਰਨ ਹਨ ਤੇ (ਸੁਇ) ਉਹੋ ਹੀ ਸੰਤ ਹਨ। **ਵਾ:** ਜਿੰਨ੍ਹਾਂ ਨੇ ਆਪਣੇ ਚਿਤ ਨੂੰ (ਭ੍ਰਮ) ਭਰਮ (ਤੇ) ਤੋਂ (ਭਿੰਨ) ਵੱਖਰਾ (ਕੀ) ਕੀਤਾ ਹੈ (ਸੁਇ) ਉਹੀ ਸੰਤ ਹਨ ਅਤੇ (ਸੋਈ) ਉਹੀ (ਦ੍ਵਾਣਤ) ਜਾਣਦੇ ਹਨ ਕਿ ਮਾਇਆ ਝੂਠੀ ਹੈ। **ਵਾ:** (ਦ੍ਵਾਣਤ) ਗਿਆਨਵਾਨ ਵੀ (ਸੋਈ) ਉਹੀ ਹਨ ਅਤੇ ਸੰਤ ਵੀ (ਸੁਇ) ਉਹੀ ਹਨ।

ਨੋਟ : ਸ੍ਰੀ ਦਮਦਮਾ ਸਾਹਿਬ ਜਾ ਪਾਠ 'ਕੀ ਚਿਤ' ਹੈ, ਪਰ ਸ੍ਰੀ ਅੰਮ੍ਰਿਤਸਰ ਸਾਹਿਬ ਵਾਲੇ ਕੀਚਿਤ ਪਾਠ ਕਰਦੇ ਹਨ, ਜਿਸ ਦਾ ਇਹ ਅਰਥ ਬਣਦਾ ਹੈ- ਜਿਸ ਨੇ ਆਪਣੇ ਚਿਤ ਨੂੰ ਭਰਮ ਰੂਪ (ਕੀਚਿਤ) ਚਿਕੜ ਤੋਂ ਵੱਖਰਾ ਕਰ ਲਿਆ ਹੈ। ਉਹੀ ਇਸ ਗਲ ਨੂੰ ਜਾਣਦੇ ਹਨ ਅਤੇ ਉਹੀ ਸੰਤ ਹੁੰਦੇ ਹਨ।

www.sikhbookclub.com


**ਅੰਧ ਕੂਪ ਤੇ ਤਿਹ ਕਢਹੁ; ਜਿਹ ਹੋਵਹੁ ਸੁਪ੍ਰਸੰਨ ॥**

ਹੇ ਵਾਹਿਗੁਰੂ ਜੀ ! (ਜਿਹ) ਜਿੰਨ੍ਹਾਂ ਉੱਤੇ ਆਪ ਜੀ (ਸੁਪ੍ਰਸੰਨ) (ਸੁ) ਭਲੀ ਪ੍ਰਕਾਰ ਪ੍ਰਸੰਨ (ਹੋਵਹੁ) ਹੁੰਦੇ ਹੋ। (ਤਿਹ) ਉਹਨਾਂ ਨੂੰ ਸੰਸਾਰ ਰੂਪ (ਅੰਧ ਕੂਪ) ਅੰਧੇ ਖੂਹ (ਤੇ) ਤੋਂ ਕਿਰਪਾ ਦ੍ਰਿਸ਼ਟੀ ਕਰਕੇ (ਕਢਹੁ) ਕੱਢ ਲੈਂਦੇ ਹੋ।

**ਵਾ ਕੈ ਹਾਥਿ ਸਮਰਥ; ਤੇ ਕਾਰਨ ਕਰਨੈ ਜੋਗ ॥**

(ਵਾ ਕੈ) ਜਿਸ ਵਾਹਿਗੁਰੂ ਦੇ ਹੱਥ ਵਿਚ ਉਤਪਤੀ, ਪਾਲਣਾ, ਲੈਅਤਾ ਆਦਿ ਸਭ ਕੁਝ ਹੈ, (ਤੇ) ਉਹ ਵਾਹਿਗੁਰੂ ਸਰਬ ਕਲਾ ਸਮਰੱਥ ਹੈ। ਅਤੇ ਸਾਰੇ ਕਾਰਣਾਂ ਦੇ (ਕਰਨੈ) ਕਰਨ ਨੂੰ (ਜੋਗ) ਲਾਇਕ ਹੈ। ਜਿਵੇਂ ਕਿਸੇ ਨੇ ਪ੍ਰਮਾਣੂਆਂ ਨੂੰ, ਕਿਸੇ ਨੇ ਤਿੰਨ ਗੁਣਾਂ ਨੂੰ, ਕਿਸੇ ਨੇ ਪੰਜਾਂ ਤੱਤਾਂ ਨੂੰ, ਕਿਸੇ ਨੇ ਸੂਖਮ ਤੱਤਾਂ ਨੂੰ, ਕਿਸੇ ਨੇ ਕਾਲ ਨੂੰ, ਕਿਸੇ ਨੇ ਕਰਮਾਂ ਨੂੰ ਕਾਰਣ ਮੰਨਿਆ ਹੈ। ਪਰ ਇਹ ਜਿੰਨੇ ਵੀ ਕਾਰਣ ਮੰਨੇ ਹਨ, ਇਹਨਾਂ ਸਾਰਿਆਂ ਨੂੰ ਪ੍ਰਮੇਸਰ ਕਰਨ ਦੇ ਲਾਇਕ ਹੈ। ਭਾਵ ਉਹ ਇਹਨਾਂ ਕਾਰਣਾਂ ਦਾ ਵੀ ਕਾਰਣ ਰੂਪ ਹੈ।

**ਨਾਨਕ ਤਿਹ ਉਸਤਤਿ ਕਰਉ; ਵਾਹੂ ਕੀਓ ਸੰਜੋਗ ॥੨੯॥**

ਸਤਿਗੁਰੂ ਜੀ ਕਹਿੰਦੇ ਹਨ ਕਿ (ਤਿਹ) ਉਸ ਵਾਹਿਗੁਰੂ ਪ੍ਰਮੇਸਰ ਦੀ ਉਸਤਤ ਉਚਾਰਨ ਕਰੋ, (ਵਾਹੂ) ਜਿਸ ਵਾਹਿਗੁਰੂ ਨੇ ਸਾਨੂੰ ਮਨੁੱਖਾ ਜਨਮ ਦਾ ਸੰਜੋਗ ਦੇਣਾ (ਕੀਓ) ਕੀਤਾ ਹੈ। **ਵਾ:** ਗਿਆਨ ਨਾਲ ਸੰਜੋਗ ਕੀਤਾ ਹੈ **ਵਾ:** ਜੀਵ ਈਸ਼ ਦੀ ਏਕਤਾ ਦਾ ਸੰਜੋਗ ਕੀਤਾ ਹੈ **ਵਾ:** ਸਾਧਸੰਗਤ ਨਾਲ (ਸੰਜੋਗ) ਮਿਲਾਪ ਕੀਤਾ ਹੈ।

**ਸਲੋਕੁ ॥**

**ਟੂਟੇ ਬੰਧਨ ਜਨਮ ਮਰਨ; ਸਾਧ ਸੇਵ ਸੁਖੁ ਪਾਇ ॥**

ਹੇ ਭਾਈ ! ਜਿਹੜੇ ਸਾਧਸੰਗਤ ਦੀ ਸੇਵਾ ਕਰਦੇ ਹਨ ਉਹ ਸੁੱਖ ਸਰੂਪ ਨੂੰ (ਪਾਇ) ਪਾ ਲੈਂਦੇ ਹਨ। ਜਿਸ ਕਰਕੇ ਉਹਨਾਂ ਦੇ ਜਨਮ-ਮਰਨ ਦੇ ਬੰਧਨ (ਟੂਟੇ) ਟੁੱਟ ਗਏ ਹਨ।

**ਨਾਨਕ ਮਨਹੁ ਨ ਬੀਸਰੈ; ਗੁਣ ਨਿਧਿ ਗੋਬਿਦ ਰਾਇ ॥੧॥**

ਸਤਿਗੁਰੂ ਜੀ ਕਹਿੰਦੇ ਹਨ ਕਿ ਜੋ ਗੁਣਾਂ ਦਾ (ਨਿਧਿ) ਖਜ਼ਾਨਾ ਤੇ (ਗੋਬਿਦ) ਪ੍ਰਿਥਵੀ ਦੀ ਰੱਖਿਆ ਕਰਨ ਵਾਲਾ (ਰਾਇ) ਰਾਜਾ ਰੂਪ **ਵਾ:** (ਰਾਇ) ਪ੍ਰਕਾਸ਼ ਸਰੂਪ ਚੇਤਨ ਪ੍ਰਮੇਸਰ ਹੈ, ਉਹ ਉਹਨਾਂ ਦੇ (ਮਨਹੁ) ਮਨ ਵਿਚੋਂ ਕਦੇ ਵੀ (ਬੀਸਰੈ) ਭੁੱਲਦਾ ਨਹੀਂ ਹੈ।

**ਪਉੜੀ ॥**

**ਟਹਲ ਕਰਹੁ ਤਉ ਏਕ ਕੀ; ਜਾ ਤੇ ਬ੍ਰਿਥਾ ਨ ਕੋਇ ॥**

'ਟੈਂਕੇ' ਅੱਖਰ ਦੁਆਰਾ ਹਜ਼ੂਰ ਫਰਮਾਉਂਦੇ ਹਨ ਕਿ ਹੇ ਭਾਈ ! ਜੇ ਟਹਲ ਕਰਨੀ ਹੈ (ਤਉ) ਤਾਂ (ਏਕ) ਇਕ ਅਕਾਲ ਪੁਰਖ **ਵਾ:** ਇਕ ਗੁਰਾਂ ਦੀ (ਕੀ) ਦੀ ਹੀ (ਕਰਹੁ) ਕਰਨਾ ਕਰੋ, (ਜਾ) ਜਿਸ ਟਹਲ ਦੇ ਕਰਨੇ ਕਰਕੇ ਹੁਣ ਤੱਕ (ਕੋਇ) ਕੋਈ ਵੀ (ਬ੍ਰਿਥਾ) ਖਾਲੀ ਨਹੀਂ ਗਿਆ ਹੈ। **ਵਾ:** ਜਿਸ ਟਹਿਲ ਕਰਕੇ ਕੋਈ (ਬ੍ਰਿਥਾ) ਪੀੜਾ ਵੀ ਪੈਦਾ ਨਹੀਂ ਹੁੰਦੀ ਹੈ **ਵਾ:** ਜਿਸ ਟਹਿਲ ਦੇ ਕਰਨੇ ਕਰਕੇ ਕੋਈ (ਬ੍ਰਿਥਾ) ਜੁਦੈਗੀ ਨਹੀਂ ਪੈਂਦੀ ਭਾਵ ਪ੍ਰਮੇਸਰ ਨਾਲ ਅਭੇਦ ਹੋ ਜਾਈਦਾ ਹੈ।

**ਮਨਿ ਤਨਿ ਮੁਖਿ ਹੀਐ ਬਸੈ; ਜੋ ਚਾਹਹੁ ਸੋ ਹੋਇ ॥**

ਜਦੋਂ (ਮੁਖਿ) ਮੁਖੀ ਪ੍ਰਮੇਸਰ ਮਨ ਕਰਕੇ, ਸਰੀਰ ਕਰਕੇ, ਮੁਖ ਕਰਕੇ, (ਹੀਐ) ਹਿਰਦੇ ਵਿਚ ਵੱਸ ਗਿਆ

www.sikhbookclub.com


**ਵਾ:** ਜਦੋਂ ਪ੍ਰਮੇਸਰ (ਮਨਿ) ਮਨ ਵਿਚ "ਮਨ ਮਹਿ ਆਪਿ ਮਨ ਅਪੁਨੇ ਮਾਹਿ ॥" (ਤਨਿ) ਸਰੀਰ ਦੇ ਰੋਮ-ਰੋਮ ਵਿਚ "ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ ॥" (ਮੁਖਿ ਹੀਐ) ਮੁਖ ਤੇ ਹਿਰਦੇ ਵਿਚ "ਹਿਰਦੈ ਰਾਮੁ ਮੁਖਿ ਰਾਮੈ ਹੋਇ ॥" ਇਸ ਪ੍ਰਕਾਰ (ਬਸੈ) ਵੱਸ ਗਿਆ ਤਾਂ ਜੋ (ਚਾਹਹੁ) ਚਾਹੋਗੇ (ਸੋ) ਉਹ ਸਭ ਕੁਝ ਪ੍ਰਾਪਤ (ਹੋਇ) ਹੋਵੇਗਾ। ਉਂਝ ਪ੍ਰਮੇਸਰ ਦੇ ਦਰਸ਼ਨ ਕਰਕੇ ਪਦਾਰਥਾਂ ਦੀ ਕੋਈ ਇੱਛਾ ਨਹੀਂ ਰਹਿੰਦੀ ਹੈ, ਪਰ ਭਗਤਾਂ ਦੇ ਜੋ ਪਹਿਲੇ ਅਗਿਆਨ ਕਾਲ ਦੇ ਸੰਕਲਪ ਹੁੰਦੇ ਹਨ, ਉਹ ਸਾਰੇ ਪੂਰੇ ਹੋ ਜਾਂਦੇ ਹਨ। ਜਿਸ ਪ੍ਰਕਾਰ ਪ੍ਰਮੇਸਰ ਨੇ ਧ੍ਰੂ ਭਗਤ ਦੇ ਰਾਜ ਕਰਨ ਦਾ ਸੰਕਲਪ ਵੀ ਪੂਰਾ ਕੀਤਾ ਸੀ ਤੇ ਅਚੱਲ ਪਦਵੀ ਵੀ ਦਿੱਤੀ ਸੀ।

## ਟਹਲ ਮਹਲ ਤਾ ਕਉ ਮਿਲੈ; ਜਾ ਕਉ ਸਾਧ ਕ੍ਰਿਪਾਲ ॥

(ਤਾ) ਉਸ (ਮਹਲ) ਜਗਿਆਸੂ (ਕਉ) ਨੂੰ ਹੀ ਭਾਉ ਭਗਤੀ ਰੂਪ ਟਹਿਲ (ਮਿਲੈ) ਮਿਲਦੀ ਹੈ। (ਜਾ) ਜਿਸ (ਕਉ) ਦੇ ਉਪਰ ਪ੍ਰਮੇਸਰ ਕਿਰਪਾ ਕਰਦਾ ਹੈ ਅਤੇ (ਸਾਧ) ਸੰਤ ਮਹਾਤਮਾ (ਕ੍ਰਿਪਾਲ) ਕਿਰਪਾਲੂ ਹੁੰਦੇ ਹਨ।

**ਅਥਵਾ :** (ਤਾ ਕਉ) ਉਹਨਾਂ ਨੂੰ ਪ੍ਰਮੇਸਰ ਦੇ (ਮਹਲ) ਸਰੂਪ ਰੂਪ ਮਹੱਲ ਦੀ **ਵਾ:** ਸਾਧਸੰਗਤ ਰੂਪ ਮਹੱਲ ਦੀ (ਟਹਲ) ਸੇਵਾ (ਮਿਲੈ) ਮਿਲਦੀ ਹੈ, (ਜਾ ਕਉ) ਜਿੰਨ੍ਹਾਂ 'ਤੇ ਸਾਧਸੰਗਤ ਦੀ ਕ੍ਰਿਪਾਲਤਾ ਹੁੰਦੀ ਹੈ।

**ਅਥਵਾ :** ਜੋ (ਮਹਲ) ਤੁਰੀਆ ਪਦ ਸਰੂਪ ਦੀ (ਟਹਲ) ਸੇਵਾ ਕਰਨੀ ਹੈ, ਭਾਵ ਜੋ ਉਸ ਵਿੱਚ ਲਿਵ ਲਾ ਕੇ ਟਿਕਣਾ ਹੈ, ਇਹ (ਤਾ ਕਉ) ਉਹਨਾਂ ਦੇ ਤਾਈਂ (ਮਿਲੈ) ਪ੍ਰਾਪਤ ਹੁੰਦੀ ਹੈ (ਜਾ ਕਉ) ਜਿੰਨ੍ਹਾਂ 'ਤੇ ਸੰਤ ਮਹਾਤਮਾ ਕਿਰਪਾਲੂ ਹੋਏ ਹਨ।

## ਸਾਧੂ ਸੰਗਤਿ ਤਉ ਬਸੈ; ਜਉ ਆਪਨ ਹੋਹਿ ਦਇਆਲ ॥

ਜੀਵ ਮਨ ਦੀ ਵਾਸ਼ਨਾ ਛੱਡ ਕੇ ਸਾਧੂ ਮਹਾਤਮਾਂ, ਸੰਤਾਂ ਦੀ ਸੰਗਤ ਵਿਚ (ਤਉ) ਤਦੋਂ (ਬਸੈ) ਵੱਸਦਾ ਹੈ, (ਜਉ) ਜਦੋਂ ਪ੍ਰਮੇਸਰ ਨਿਸ਼ਕਾਮ ਕਰਮਾਂ ਨੂੰ ਦੇਖ ਕੇ (ਆਪਨ) ਆਪ ਦਿਆਲ (ਹੋਹਿ) ਹੋਵੇ।

## ਟੋਹੇ ਟਾਹੇ ਬਹੁ ਭਵਨ; ਬਿਨੁ ਨਾਵੈ ਸੁਖੁ ਨਾਹਿ ॥

ਹੇ ਭਾਈ ! ਅਸੀਂ (ਬਹੁ) ਬਹੁਤ ਸਾਰੇ ਭਵਨਾਂ ਨੂੰ ਭਾਵ ਚੌਦਾਂ ਲੋਕਾਂ ਨੂੰ (ਟੋਹੇ ਟਾਹੇ) ਟੋਅ-ਟਾਅ ਕੇ ਭਾਵ ਖੋਜ-ਖੋਜਾਈ ਕਰਕੇ **ਵਾ:** (ਟਾਹੇ) ਟਾਹਰਾਂ ਮਾਰ ਕੇ ਭਾਵ ਬੁਲੰਦ ਆਵਾਜ ਵਿਚ ਬੋਲ-ਬੋਲ ਕੇ ਵੇਖਿਆ ਹੈ, ਇਹ ਸਾਰੇ ਦੇ ਸਾਰੇ (ਟਾਹੇ) ਕੱਢੇ ਹੀ ਗਏ ਹਨ ਭਾਵ ਕਾਲ ਨੇ ਕਿਸੇ ਨੂੰ ਵੀ ਰਹਿਣ ਨਹੀਂ ਦਿੱਤਾ ਹੈ। **ਵਾ:** ਅਸੀਂ ਜਿੰਨੇ ਪਦਾਰਥ (ਟੋਹੇ) ਖੋਜੇ ਹਨ ਸਾਰੇ ਪ੍ਰਮੇਸਰ ਤੋਂ (ਟਾਹੇ) ਟਾਲ ਕੇ ਦੂਰ ਹੀ ਕਰਦੇ ਹਨ। **ਵਾ:** ਅਸੀਂ ਬਹੁਤ ਸਾਰੇ ਵੇਦਾਂ ਤੇ ਪੁਰਾਣਾਂ ਨੂੰ (ਟੋਹੇ) ਟੋਅ ਕੇ ਅਤੇ ਸ਼ਾਸਤਰ ਰੂਪ ਭਵਨਾਂ ਨੂੰ (ਟਾਹੇ) ਟਾਲ ਕੇ ਵੇਖਿਆ ਹੈ **ਵਾ:** ਸਾਰੇ ਪਦਾਰਥਾਂ ਨੂੰ (ਟੋਹੇ) ਟੋਅ ਕੇ ਤੇ (ਭਵਨ) ਸੱਤਾਂ ਲੋਕਾਂ ਨੂੰ (ਟਾਹੇ) ਟਾਲ ਕੇ ਵੇਖਿਆ ਹੈ ਕਿ ਪ੍ਰਮੇਸਰ ਦੇ (ਨਾਵੈ) ਨਾਮ ਤੋਂ (ਬਿਨੁ) ਬਗੈਰ ਕਿਸੇ ਨੂੰ ਵੀ ਸੁੱਖ ਦੀ ਪ੍ਰਾਪਤੀ (ਨਾਹਿ) ਨਹੀਂ ਹੋਈ ਹੈ।

## ਟਲਹਿ ਜਾਮ ਕੇ ਦੂਤ ਤਿਹ; ਜੁ ਸਾਧੂ ਸੰਗਿ ਸਮਾਹਿ ॥

(ਤਿਹ) ਉਨ੍ਹਾਂ ਦੇ ਜਮਾਂ ਦੇ ਦੂਤ (ਟਲਹਿ) ਟਲ ਗਏ ਭਾਵ ਦੂਰ ਹੋ ਗਏ ਹਨ **ਵਾ:** (ਤਿਹ) ਉਹਨਾਂ ਨੂੰ (ਜਾਮ) ਜਮਾਂ ਦੇ ਦੂਤ (ਟਲਹਿ) ਛੱਡ ਜਾਂਦੇ ਹਨ, (ਜੁ) ਜਿਹੜੇ ਮਨ ਤੇ ਤਨ ਕਰਕੇ ਹਰ ਵਕਤ (ਸਾਧੂ) ਸ੍ਰੇਸ਼ਟ ਸੰਤਾਂ ਦੀ (ਸੰਗਿ) ਸੰਗਤ ਵਿਚ **ਵਾ:** ਸਾਧਸੰਗਤ ਵਿਚ ਮਸਤ ਹੋ ਕੇ (ਸਮਾਹਿ) ਸਮਾਏ ਰਹਿੰਦੇ ਹਨ, ਮਿਲੇ ਰਹਿੰਦੇ ਹਨ।

## ਬਾਰਿ ਬਾਰਿ ਜਾਉ; ਸੰਤ ਸਦਕੇ ॥

ਹੇ ਭਾਈ ! ਜੋ ਤਨ, ਮਨ, ਧਨ ਦੀ ਹੰਗਤਾ (ਬਾਰਿ) ਵਾਰ ਕੇ ਸੰਗਤ ਰੂਪ (ਬਾਰਿ) ਦਰਵਾਜੇ ਵਿਚ ਪ੍ਰਵੇਸ਼ ਕਰਵਾਉਣ ਵਾਲੇ ਹਨ। ਉਨ੍ਹਾਂ ਸੰਤਾਂ ਦੀ ਸੰਗਤ ਤੋਂ (ਸਦਕੇ) ਕੁਰਬਾਨ (ਜਾਉ) ਜਾਣਾ ਕਰੀਏ।

**ਅਥਵਾ :** ਉਨ੍ਹਾਂ ਸੰਤਾਂ ਤੋਂ (ਬਾਰਿ ਬਾਰਿ) ਵਾਰ-ਵਾਰ, ਪੁਨਾ-ਪੁਨਾ **ਵਾ:** (ਬਾਰਿ ਬਾਰਿ) ਰੋਮ-ਰੋਮ ਕਰਕੇ (ਸਦਕੇ) ਬਲਿਹਾਰ, ਕੁਰਬਾਨ (ਜਾਉ) ਜਾਣਾ ਕਰੀਏ।

## ਨਾਨਕ; ਪਾਪ ਬਿਨਾਸੇ ਕਦਿ ਕੇ ॥੨੭॥

ਸਤਿਗੁਰੂ ਜੀ ਕਹਿੰਦੇ ਹਨ ਕਿ ਜਿੰਨ੍ਹਾਂ ਦੇ (ਕਦਿ ਕੇ) ਕਦੋਂ ਦੇ ਭਾਵ ਕਈਆਂ ਜਨਮਾਂ ਦੇ ਪਾਪ (ਬਿਨਾਸੇ) ਨਾਸ਼ ਹੋ ਗਏ ਹਨ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ:**

**ਬਾਰਿ ਬਾਰਿ ਜਾਉ; ਸੰਤ ਸਦਕੇ ॥ ਨਾਨਕ; ਪਾਪ ਬਿਨਾਸੇ ਕਦਿ ਕੇ ॥੨੭॥**

ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਭਾਈ! ਜਿੰਨ੍ਹਾਂ ਸੰਤਾਂ ਨੂੰ ਸਤਿਗੁਰਾਂ 'ਤੇ (ਸਦਕੇ) ਭਰੋਸਾ ਹੈ, ਉਹਨਾਂ ਤੋਂ ਮਨ, ਬਾਣੀ, ਸਰੀਰ ਕਰਕੇ ਵਾਰ-ਵਾਰ (ਸਦਕੇ) ਬਲਿਹਾਰ ਜਾਈਏ। ਕਿਉਂਕਿ ਸਤਿਗੁਰਾਂ ਨਾਲ ਮਿਲਣੇ ਕਰਕੇ ਉਹਨਾਂ ਦੇ ਪਾਪ (ਕਦਿ ਕੇ) ਕਦੋਂ ਦੇ ਭਾਵ ਚਿਰੰਕਾਲ ਸਮੇਂ ਦੇ (ਬਿਨਾਸੇ) ਨਾਸ਼ ਹੋ ਗਏ ਹਨ। ਹੁਣ ਸਤਿਗੁਰੂ ਸਾਹਿਬ ਜੀ 'ਠੱਠੇ' ਅੱਖਰ ਦਾ ਪਹਿਲਾ ਸਲੋਕ ਉਚਾਰਨ ਕਰਦੇ ਹਨ :

## ਸਲੋਕੁ ॥
## ਠਾਕ ਨ ਹੋਤੀ ਤਿਨਹੁ ਦਰਿ; ਜਿਹ ਹੋਵਹੁ ਸੁਪ੍ਰਸੰਨ ॥

ਹੇ ਭਾਈ ! (ਤਿਨਹੁ) ਉਹਨਾਂ ਨੂੰ ਸਾਧ ਸੰਗਤ ਰੂਪ ਦਰਿ ਵਿਚ ਜਾਂਦਿਆ ਹੋਇਆ ਕੋਈ (ਠਾਕ) ਰੋਕ ਨਹੀਂ (ਹੋਤੀ) ਹੁੰਦੀ ਹੈ। **ਵਾ:** ਪ੍ਰਮੇਸਰ ਦੇ (ਦਰਿ) ਦਰਬਾਰ ਵਿਚ ਭਾਵ ਉਹਨਾਂ ਨੂੰ ਪ੍ਰਲੋਕ, ਬੈਕੁੰਠ ਤੇ ਸਚਖੰਡ ਨੂੰ ਜਾਂਦਿਆਂ ਹੋਇਆ ਕੋਈ ਜਮਦੂਤ ਰੋਕ ਨਹੀਂ ਪਾ ਸਕਦਾ ਹੈ। (ਜਿਹ) ਜਿੰਨ੍ਹਾਂ ਉੱਤੇ ਪ੍ਰਮੇਸਰ (ਸੁ+ਪ੍ਰਸੰਨ) (ਸੁ) ਭਲੀ ਪ੍ਰਕਾਰ ਪ੍ਰਸੰਨ ਹੁੰਦਾ ਹੈ।

**ਅਥਵਾ :** ਉਨ੍ਹਾਂ ਗੁਰਮੁਖਾਂ ਨੂੰ ਅੰਤਰਮੁਖ ਬਿਰਤੀ ਕਰਕੇ ਤੁਰੀਆ ਪਦ ਰੂਪ ਦਰ, ਸਰੂਪ ਰੂਪ ਦਰ ਵਿਚ ਜਾਂਦਿਆਂ ਨੂੰ ਕਖਾਇ ਆਦਿਕ ਦੋਸ਼ਾਂ ਦੀ, ਪਾਪਾਂ-ਪੁੰਨਾਂ ਦੀ, ਰਾਗ-ਦ੍ਵੈਸ਼ ਆਦਿਕਾਂ ਦੀ (ਠਾਕ) ਰੋਕ ਨਹੀਂ ਹੁੰਦੀ। **ਵਾ:** ਗਿਆਨ ਰੂਪ ਦਰ ਵਿਚ ਜਾਂਦਿਆਂ ਹੋਇਆ ਅਗਿਆਨ ਆਦਿਕਾਂ ਦੀ (ਠਾਕ) ਰੋਕ ਨਹੀਂ ਹੁੰਦੀ। **ਵਾ:** ਗਿਆਨ ਰੂਪ ਦਰ ਵਿਚ ਇਸਥਿਤ ਹੋਣ ਵਾਸਤੇ ਸਤਸੰਗਤ ਰੂਪ ਦਰ ਵਿਚ ਜਾਂਦਿਆਂ ਨੂੰ ਕੋਈ ਰੋਕ ਨਹੀਂ ਹੁੰਦੀ ਹੈ। ਭਾਵ ਜਿਵੇਂ ਰਾਜਿਆਂ ਦੇ ਬੂਹਿਆਂ ਅੱਗੇ ਰੋਕ ਪੈਂਦੀ ਹੈ ਕਿ ਰਾਜਾ ਸੁੱਤਾ ਪਿਆ ਹੈ, ਉੱਚੀ ਨਾ ਬੋਲੋ ਨਹੀਂ ਤਾਂ ਕੈਦ ਵਿਚ ਪਾ ਦੇਵੇਗਾ ਜਾਂ ਹੁਣ ਕਚਿਹਰੀ ਵਿਚ ਬੈਠਾ ਹੈ, ਮਿਲ ਨਹੀਂ ਸਕਦਾ। ਇਸ ਪ੍ਰਕਾਰ ਸਤਸੰਗਤ ਵਿਚ ਆਉਂਦਿਆਂ ਕੋਈ ਰੋਕ ਨਹੀਂ ਹੁੰਦੀ ਹੈ।

**ਕਬੀਰ ਜਿਹ ਦਰਿ ਆਵਤ ਜਾਤਿਅਹੁ ਹਟਕੈ ਨਾਹੀ ਕੋਇ ॥**
**ਸੋ ਦਰੁ ਕੈਸੇ ਛੋਡੀਐ ਜੋ ਦਰੁ ਐਸਾ ਹੋਇ ॥** (ਅੰਗ : ੧੩੬੭)

**ਵਾ:** ਮਨ ਦੇ ਸੰਕਲਪਾਂ ਵਿੱਚ ਰੁੜਣ ਰੂਪ ਰੋਕ ਨਹੀਂ ਹੁੰਦੀ ਹੈ। **ਵਾ:** ਪ੍ਰਮੇਸ਼ਰ ਦੇ ਦਰ ਸਚਖੰਡ ਵਿਚ ਜਾਂਦਿਆ ਹੋਰ ਨਿਸ਼ਕਾਮ ਕਰਮਾਂ ਦੀ ਰੋਕ ਨਹੀਂ ਹੁੰਦੀ ਹੈ। (ਜਿਹ) ਜਿੰਨ੍ਹਾਂ ਉੱਤੇ ਪ੍ਰਮੇਸਰ (ਸੁਪ੍ਰਸੰਨ) ਭਲੀ ਪ੍ਰਕਾਰ ਪ੍ਰਸੰਨ ਹੁੰਦਾ ਹੈ।

www.sikhbookclub.com


## ਅੰਗ:੨੫੬

### ਜੋ ਜਨ ਪ੍ਰਭਿ ਅਪੁਨੇ ਕਰੇ; ਨਾਨਕ ਤੇ ਧਨਿ ਧੰਨਿ ॥੧॥

ਸਤਿਗੁਰੂ ਜੀ ਕਹਿੰਦੇ ਹਨ ਕਿ (ਜੋ) ਜਿਹੜੇ (ਜਨ) ਭਗਤ (ਪ੍ਰਭਿ) ਵਾਹਿਗੁਰੂ ਜੀ ਨੇ ਆਪਣੇ (ਕਰੇ) ਬਣਾ ਲਏ ਹਨ (ਤੇ) ਉਹ ਆਪ ਵੀ (ਧਨਿ) ਧੰਨ ਹਨ ਤੇ ਉਹਨਾਂ ਦੇ ਮਾਤਾ-ਪਿਤਾ ਵੀ (ਧੰਨਿ) ਧੰਨਤਾ ਦੇ ਯੋਗ ਹਨ।

### ਪਉੜੀ ॥
### ਠਠਾ; ਮਨੂਆ ਠਾਹਹਿ ਨਾਹੀ ॥

'ਠੱਠੇ' ਅੱਖਰ ਦੁਆਰਾ ਹਜ਼ੂਰ ਫੁਰਮਾਉਂਦੇ ਹਨ ਕਿ ਉਹ ਗੁਰਮੁਖ ਕਿਸੇ ਦੇ (ਮਨੂਆ) ਮਨ ਨੂੰ (ਠਾਹਹਿ) ਢਾਹੁੰਦੇ (ਨਾਹੀ) ਨਹੀਂ ਹਨ, ਰੋਕਦੇ ਨਹੀਂ ਹਨ।

### ਜੋ ਸਗਲ ਤਿਆਗਿ; ਏਕਹਿ ਲਪਟਾਹੀ ॥

(ਜੋ) ਜਿਹੜੇ (ਸਗਲ) ਸਾਰੇ ਕਾਮ, ਕ੍ਰੋਧ, ਮੋਹ ਆਦਿਕਾਂ ਨੂੰ (ਤਿਆਗਿ) ਛੱਡ ਕੇ (ਏਕਹਿ) ਇਕ ਵਿਚ (ਲਪਟਾਹੀ) ਲਪਟੇ ਹੋਏ ਹਨ। ਜਿਵੇਂ ਬਾਬਾ ਫਰੀਦ ਸਾਹਿਬ ਜੀ ਨੇ ਕਿਹਾ ਹੈ

**ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ॥** (ਅੰਗ : ੧੩੮੪)

ਜੇ ਤੈਨੂੰ ਵਾਹਿਗੁਰੂ ਦੇ ਮਿਲਣ ਦੀ ਇੱਛਾ ਹੈ ਤਾਂ ਕਿਸੇ ਦਾ ਦਿਲ ਨਾ ਢਾਹੁਣਾ ਕਰੀ।

**ਉਪਰੋਕਤ ਦੋ ਪੰਕਤੀਆਂ ਦਾ ਅੰਨਵੈ ਰੀਤੀ ਅਨੁਸਾਰ ਅਰਥ :**

**ਠਠਾ; ਮਨੂਆ ਠਾਹਹਿ ਨਾਹੀ ॥**
**ਜੋ ਸਗਲ ਤਿਆਗਿ; ਏਕਹਿ ਲਪਟਾਹੀ ॥**

ਜਦੋਂ ਮਨ (ਸਗਲ) ਸਭ ਪਾਸਿਆਂ ਦਾ ਤਿਆਗ ਕਰਕੇ (ਏਕਹਿ) ਇਕ ਪ੍ਰਮੇਸਰ ਵਿਚ (ਲਪਟਾਹੀ) ਲਪਟ ਜਾਵੇ ਤਾਂ ਉਦੋਂ ਇਸ (ਮਨੂਆ) ਮਨ ਨੂੰ ਪ੍ਰਮੇਸਰ ਵੱਲੋਂ (ਠਾਹਹਿ) ਢਾਹੁਣਾ ਨਾ ਕਰੇ, ਹਟਾਉਣਾ ਨਾ ਕਰੇ। ਭਾਵੇਂ ਘਿਉ ਦਾ ਸੌ ਘੜਾ ਵੀ ਕਿਉਂ ਨਾ ਰੁੜਦਾ ਹੋਵੇ, ਕਿਉਂਕਿ ਕੀ ਪਤਾ ਮੁੜ ਕੇ ਜ਼ਿੰਦਗੀ ਵਿਚ ਐਸਾ ਸਮਾਂ ਮਿਲਣਾ ਵੀ ਹੈ ਕਿ ਨਹੀਂ।

**ਅਥਵਾ :** ਜੋ ਸਾਰਿਆਂ ਨੂੰ ਤਿਆਗ ਕੇ ਇਕ ਵਾਹਿਗੁਰੂ ਵਿਚ ਲਪਟਦੇ ਹਨ, ਉਹ ਕਿਸੇ ਦੇ ਮਨ ਨੂੰ ਢਾਹੁੰਦੇ ਨਹੀਂ ਹਨ।

**ਨੋਟ :** ਇਥੇ ਮਨ ਨਾ ਢਾਹੁਣ ਤੋਂ ਭਾਵ ਹੈ, ਕਿਸੇ ਨੂੰ ਦੁੱਖ ਨਾ ਦੇਣਾ। ਇਸ ਪ੍ਰਕਾਰ ਨਾਲ ਨਹੀਂ ਸਮਝਣਾ ਕਿ ਜੇਕਰ ਕੋਈ ਸ਼ਰਾਬ ਪੀਣ ਨੂੰ ਕਹੇ ਤਾਂ ਅੱਗੋਂ ਇਉਂ ਕਹੇ ਕਿ ਚਲੋ, ਇਸ ਦਾ ਦਿਲ ਕੀ ਢਾਹੁਣਾ ਹੈ, ਸ਼ਰਾਬ ਹੀ ਪੀ ਲਵੋ। ਨਹੀਂ, ਧਰਮ ਤੇ ਅਧਰਮ ਦੀ ਵਿਚਾਰ ਕਰਨੀ ਹੈ।

### ਠਹਕਿ ਠਹਕਿ; ਮਾਇਆ ਸੰਗਿ ਮੂਏ ॥

ਜਿਹੜੇ ਜੀਵ ਭਾਂਡਿਆਂ ਦੀ ਨਿਆਈਂ ਆਪਸ ਵਿਚ (ਠਹਕਿ ਠਹਕਿ) ਖੜਕ-ਖੜਕ ਕੇ ਭਾਵ ਲੜਾਈ ਝਗੜੇ ਕਰਕੇ ਅਤੇ ਫਿਰ ਮਾਇਆ ਦਾ ਸੰਗ ਕਰਕੇ ਅੰਤ ਨੂੰ (ਮੂਏ) ਮਰ ਜਾਂਦੇ ਹਨ।

### ਉਆ ਕੈ ਕੁਸਲ; ਨ ਕਤਹੂ ਹੂਏ ॥

(ਉਆ ਕੈ) ਉਹਨਾਂ ਪੁਰਖਾਂ ਦੇ ਤਾਈਂ (ਕਤਹੂ) ਕਦੇ ਵੀ (ਕੁਸਲ) ਸੁੱਖ ਨਹੀਂ (ਹੂਏ) ਹੁੰਦਾ ਹੈ।

www.sikhbookclub.com



## ਠਾਂਢਿ ਪਰੀ; ਸੰਤਹ ਸੰਗਿ ਬਸਿਆ ॥

ਹੇ ਭਾਈ ! ਜਿੰਨ੍ਹਾਂ ਦਾ ਮਨ (ਸੰਤਹ) ਸਤਸੰਗਤ (ਸੰਗਿ) ਨਾਲ ਵੱਸਿਆ ਹੈ, ਉਹਨਾਂ ਦੇ ਮਨ ਵਿਚ ਹੀ (ਠਾਂਢਿ) ਸਾਂਤੀ (ਪਰੀ) ਪਈ ਹੈ।

## ਅੰਮ੍ਰਿਤ ਨਾਮੁ ਤਹਾ ਜੀਅ ਰਸਿਆ ॥

ਫਿਰ (ਤਹਾ) ਉਥੇ ਸਤਸੰਗਤ ਵਿਚ ਜਾ ਕੇ ਉਹਨਾਂ ਦਾ (ਜੀਅ) ਹਿਰਦਾ ਅੰਮ੍ਰਿਤ ਨਾਮ ਵਿਚ (ਰਸਿਆ) ਰਸ ਗਿਆ ਹੈ, **ਵਾ:** ਅੰਮ੍ਰਿਤ ਨਾਮ ਦਾ ਰਸੀਆ ਹੋ ਗਿਆ ਹੈ।

## ਠਾਕੁਰ ਅਪੁਨੇ; ਜੋ ਜਨੁ ਭਾਇਆ ॥

(ਜੋ) ਜਿਹੜਾ (ਜਨੁ) ਪੁਰਖ ਆਪਣੇ (ਠਾਕੁਰ) ਸੁਆਮੀ ਅਕਾਲ ਪੁਰਖ ਨੂੰ (ਭਾਇਆ) ਭਾ ਗਿਆ ਹੈ, ਚੰਗਾ ਲੱਗਿਆ ਹੈ।

## ਨਾਨਕ; ਉਆ ਕਾ ਮਨੁ ਸੀਤਲਾਇਆ ॥੨੮॥

ਸਤਿਗੁਰੂ ਜੀ ਕਹਿੰਦੇ ਹਨ ਕਿ (ਉਆ ਕਾ) ਉਹਨਾਂ ਦਾ ਮਨ (ਸੀਤਲਾਇਆ) ਸੀਤਲਤਾ ਵਿਚ ਆ ਗਿਆ ਹੈ, ਭਾਵ ਉਹਨਾਂ ਦਾ ਮਨ ਵਾਸ਼ਨਾ ਤੋਂ ਰਹਿਤ ਹੋ ਕੇ ਪੂਰਾ ਸ਼ਾਂਤ ਚਿਤ ਹੋ ਗਿਆ ਹੈ।
ਹੁਣ ਸਤਿਗੁਰੂ ਸਾਹਿਬ ਜੀ 'ਡੱਡੇ' ਅੱਖਰ ਦੁਆਰਾ ਬਾਵਨ ਅਖਰੀ ਬਾਣੀ ਦੇ ਮੱਧ ਦਾ ਮੰਗਲ ਕਰਦੇ ਹਨ, ਜੋ 'ਡੱਡਾ' ਅੱਖਰ ਹੈ ਇਹ ਗੁਰਮੁਖੀ ਪੈਂਤੀ ਦੇ ਵੀ ਮੱਧ ਵਿਚ ਆਉਂਦਾ ਹੈ।

## ਸਲੋਕੁ ॥
## ਡੰਡਉਤਿ ਬੰਦਨ ਅਨਿਕ ਬਾਰ; ਸਰਬ ਕਲਾ ਸਮਰਥ ॥

ਹੇ (ਸਰਬ) ਸਾਰੀਆਂ (ਕਲਾ) ਸ਼ਕਤੀਆਂ ਵਾਲੇ ਸਮਰੱਥ ਪ੍ਰਮੇਸਰ ! ਆਪ ਨੂੰ ਅਨੇਕਾਂ ਵਾਰ (*ਡੰਡਉਤਿ) ਡੰਡੇ ਵਤ ਲੰਮੇ ਪੈ ਕੇ (ਬੰਦਨ) ਨਮਸਕਾਰ ਹੈ **ਵਾ:** (ਬੰਦਨ) ਆਪ ਨੂੰ ਹੱਥ ਜੋੜ ਕੇ ਮੱਥਾ ਟੇਕਦੇ ਹਾਂ।

## ਡੋਲਨ ਤੇ ਰਾਖਹੁ ਪ੍ਰਭੂ; ਨਾਨਕ ਦੇ ਕਰਿ ਹਥ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ (ਪ੍ਰਭੂ) ਵਾਹਿਗੁਰੂ ਜੀ ! ਜੋ ਮਾਇਆ ਦੇ ਪਦਾਰਥ ਹਨ, ਇਹ ਚੰਡੋਲ ਦੀ ਨਿਆਈਂ ਡੁਲਾਉਣ ਵਾਲੇ ਹਨ, ਆਪ ਜੀ ਕਿਰਪਾ ਰੂਪ ਹੱਥ ਦੇ (ਕਰਿ) ਕਰਕੇ ਸਾਡੀ ਮਾਇਆ ਦੇ ਪਦਾਰਥਾਂ ਵਿਚ ਡੋਲਣ (ਤੇ) ਤੋਂ (ਰਾਖਹੁ) ਰੱਖਿਆ ਕਰੋ।
ਇਸ ਸਲੋਕ ਵਿਚ ਸਤਿਗੁਰੂ ਜੀ ਨੇ ਚਾਰ ਪ੍ਰਕਾਰ ਦੇ ਮੰਗਲ ਕਥਨ ਕੀਤੇ ਹਨ।
**(ਡੰਡਉਤਿ ਬੰਦਨ, ਅਨਿਕ ਬਾਰ)** ਇਹ ਨਮਸਕਾਰ ਰੂਪ ਮੰਗਲ ਹੈ।
**(ਸਰਬ ਕਲਾ ਸਮਰਥ)** ਇਹ ਵਸਤੂ-ਨਿਰਦੇਸ਼ ਮੰਗਲ ਹੈ, ਇਸ ਵਿਚ ਆਤਮ ਵਸਤੂ ਦਾ ਨਿਰਣਾ ਕਰਕੇ ਦੱਸਿਆ ਹੈ।

---

* ਇਕ ਡੰਡੇ ਵਤ ਨਮਸ਼ਕਾਰ ਹੁੰਦੀ ਹੈ ਅਤੇ ਦੂਸਰੀ ਅਸ਼ਟਾਂਗ ਭਾਵ ਅੱਠ ਅੰਗ ਧਰਤੀ ਤੇ ਲਾ ਕੇ ਨਮਸ਼ਕਾਰ ਹੁੰਦੀ ਹੈ। ਜਿਵੇਂ ਇਕ ਵਾਰ ਦਸਵੇਂ ਪਾਤਸ਼ਾਹ ਜੀ ਪਾਸ ਸਿੱਧ ਆ ਕੇ ਕਹਿਣ ਲੱਗੇ ਕਿ ਮਹਾਰਾਜ ਜੀ ! ਆਸਣ ਕਿਹੜਾ ਲਾਉਣਾ ਚਾਹੀਦਾ ਹੈ। ਉਸ ਵਕਤ ਸਤਿਗੁਰੂ ਸਾਹਿਬ ਜੀ ਨੇ ਧੰਨਾ ਸਿੰਘ ਨੂੰ ਇਸ਼ਾਰਾ ਕੀਤਾ। ਧੰਨਾ ਸਿੰਘ ਨੇ ਸਤਿਗੁਰੂ ਸਾਹਿਬ ਜੀ ਵੱਲ ਲੰਮਾ ਪੈ ਕੇ ਭਾਵ ਅੱਠ ਅੰਗ (ਦੋ ਗੋਡੇ, ਦੋ ਹੱਥ, ਦੋ ਕੂਹਣੀਆਂ, ਮੱਥਾ ਤੇ ਛਾਤੀ) ਧਰਤੀ ਨੂੰ ਲਾ ਕੇ ਨਮਸਕਾਰ ਕੀਤੀ। ਸਤਿਗੁਰੂ ਸਾਹਿਬ ਜੀ ਕਹਿਣ ਲੱਗੇ ਹੇ ਸਿੱਧੋ ! ਸਾਡਾ ਤਾਂ ਇਹੋ ਹੀ ਨਿੰਮ੍ਰਤਾ ਵਾਲਾ ਆਸਣ ਹੈ। ਸਿੱਧ ਹੈਰਾਨ ਹੋ ਕੇ ਕਹਿਣ ਲੱਗੇ ਕਿ ਮਹਾਰਾਜ ! ਤੁਸੀਂ ਤਾਂ ਸਾਡੇ ਆਸਣਾਂ ਤੋਂ ਵੱਖਰਾ ਹੀ ਆਸਣ ਵਿਖਾ ਦਿੱਤਾ ਹੈ।

www.sikhbookclub.com


(**ਡੋਲਨ ਤੇ ਰਾਖਹੁ ਪ੍ਰਭੂ**) ਇਹ ਅਸ਼ੀਰਵਾਦ ਰੂਪ ਮੰਗਲ ਹੈ, ਇਸ ਵਿਚ ਪ੍ਰਮੇਸਰ ਕੋਲੋਂ ਕੁਝ ਨਾ ਕੁਝ ਮੰਗਿਆ ਜਾਂਦਾ ਹੈ।

(**ਨਾਨਕ ਦੇ ਕਰਿ ਹਥ**) ਇਹ ਆਤਮ ਚਿੰਤਨ ਮੰਗਲ ਹੈ। ਜਿਵੇਂ ਹੱਥ ਦੇ ਉਪਰ ਹੱਥ ਰੱਖ ਲਈਦਾ ਹੈ। ਯਥਾ :

**ਆਤਮਾ ਪਰਾਤਮਾ ਏਕੋ ਕਰੈ ॥** *(ਅੰਗ : ੬੬੧)*

**ਆਪਸ ਕਉ ਆਪਹਿ ਆਦੇਸੁ ॥** *(ਅੰਗ : ੨੯੧)*

ਇਸ ਪ੍ਰਕਾਰ ਆਪਣੇ ਸਰੂਪ ਦਾ ਚਿੰਤਨ ਕਰਨਾ, ਉਸ ਨੂੰ ਵੇਖ ਲੈਣਾ, ਆਤਮ ਚਿੰਤਨ ਮੰਗਲ ਹੈ। ਇਉਂ ਸਤਿਗੁਰੂ ਸਾਹਿਬ ਜੀ ਨੇ ਇਕੋ ਸਲੋਕ ਵਿਚ ਹੀ ਸਾਰੇ ਮੰਗਲਾਂ ਦੀ ਵਿਚਾਰ ਸੂਤਰ ਰੂਪ ਕਰਕੇ ਕਹੀ ਹੈ।

## ਪਉੜੀ ॥

## ਡਡਾ, ਡੇਰਾ ਇਹੁ ਨਹੀ; ਜਹ ਡੇਰਾ ਤਹ ਜਾਨੁ ॥

'ਡਡਾ' ਅੱਖਰ ਗੁਰਮੁਖੀ ਪੈਂਤੀ ਦਾ ਵਿਚਕਾਰਲਾ ਅੱਖਰ ਹੈ। ਸੋ ਹਜ਼ੂਰ ਜੀਵ ਦੇ ਤਾਈਂ ਵੈਰਾਗ ਪੈਦਾ ਕਰਨ ਵਾਸਤੇ 'ਡੱਡੇ' ਅੱਖਰ ਦੁਆਰਾ ਫੁਰਮਾਉਂਦੇ ਹਨ ਕਿ ਹੇ ਜੀਵ ! ਜਿਹੜਾ (ਡੇਰਾ) ਅਸਥਾਨ ਤੂੰ ਆਪਣਾ ਮੰਨੀ ਬੈਠਾ ਹੈ, ਇਹ ਤੇਰਾ ਅਸਥਾਨ ਨਹੀਂ ਹੈ। (ਜਹ) ਜਿਹੜਾ ਤੇਰਾ ਪ੍ਰਲੋਕ ਰੂਪ ਅਸਲ (ਡੇਰਾ) ਅਸਥਾਨ ਹੈ, ਤੂੰ (ਤਹ) ਉਸ ਨੂੰ ਆਪਣਾ ਅਸਲੀ ਡੇਰਾ (ਜਾਨੁ) ਜਾਨਣਾ ਕਰ, ਕਿਉਂਕਿ ਇਕ ਦਿਨ ਤੂੰ ਇਸ ਦੁਨੀਆਂ ਨੂੰ ਛੱਡ ਕੇ (ਤਹ) ਉਥੇ ਚਲੇ (ਜਾਨੁ) ਜਾਣਾ ਹੈ।

**ਅਥਵਾ :** ਇਹ ਸਰੀਰ ਰੂਪ ਡੇਰਾ ਤੇਰਾ ਨਹੀਂ ਹੈ, (ਜਹ) ਜਿੱਥੇ ਤੇਰਾ ਜੰਮਣ ਮਰਨ ਤੋਂ ਰਹਿਤ ਹੋ ਕੇ ਪ੍ਰਮੇਸਰ ਦੇ ਸਰੂਪ ਵਿਚ ਅਚਲ ਡੇਰਾ ਹੋਣਾ ਹੈ ਤੂੰ (ਤਹ) ਉਸ ਨੂੰ ਆਪਣਾ ਅਸਲੀ ਡੇਰਾ (ਜਾਨੁ) ਜਾਨਣਾ ਕਰ। **ਵਾ:** (ਜਹ) ਜਿੱਥੇ ਤੂੰ (ਡੇਰਾ) ਇਸਥਿਤ ਹੋਣਾ ਹੈ, (ਤਹ) ਉਸ ਸਾਧਸੰਗਤ ਰੂਪ **ਵਾ:** ਸਚਖੰਡ ਰੂਪ **ਵਾ:** ਤੁਰੀਆ ਪਦ ਰੂਪ **ਵਾ:** ਸਰੂਪ ਰੂਪ ਡੇਰੇ ਨੂੰ (ਜਾਨੁ) ਜਾਨਣਾ ਕਰ।

**ਨੋਟ :** ਇੱਥੇ 'ਡੇਰਾ' ਸ਼ਬਦ ਦਾ ਭਾਵ ਗੁਰਦੁਆਰਾਂ ਜਾਂ ਧਰਮਸ਼ਾਲਾ ਆਦਿਕ ਨਹੀਂ ਸਮਝਣਾ। ਗੁਰਦੁਆਰੇ ਅਤੇ ਧਰਮਸ਼ਾਲਾ ਬਣਾਉਣੀਆਂ ਤਾਂ ਬਹੁਤ ਪੁੰਨ ਵਾਲਾ ਕੰਮ ਹੈ। ਇਥੇ 'ਡੇਰਾ' ਸ਼ਬਦ ਦਾ ਭਾਵ ਸੰਸਾਰ ਵਿਚ ਹੰਗਤਾ ਧਾਰਨ ਕਰੀ ਬੈਠੇ ਆਦਮੀਆਂ ਤੋਂ ਹੈ, ਜੋ ਕਿਸੇ ਵੀ ਆਏ ਗਏ ਦੀ ਸੇਵਾ ਨਹੀਂ ਕਰਦੇ।

## ਉਆ ਡੇਰਾ ਕਾ ਸੰਜਮੋ; ਗੁਰ ਕੈ ਸਬਦਿ ਪਛਾਨੁ ॥

ਹੇ ਜੀਵ ! (ਉਆ) ਉਸ ਪ੍ਰਲੋਕ ਰੂਪ, ਸਾਧਸੰਗਤ ਰੂਪ, ਤੁਰੀਆ ਪਦ ਰੂਪ, ਸਰੂਪ ਰੂਪ ਡੇਰੇ ਦੀ ਪ੍ਰਾਪਤੀ (ਕਾ) ਦਾ ਸਾਧਨ ਜੋ ਸੰਜਮ ਹੈ, ਤੂੰ ਉਸ ਨੂੰ (ਗੁਰ ਕੈ) ਗੁਰਾਂ ਦੇ ਸ਼ਬਦ ਦੀ ਕਮਾਈ ਦੁਆਰਾ (ਪਛਾਨੁ) ਪਛਾਨਣਾ ਕਰ।

**ਅਥਵਾ :** ਤੂੰ ਇਹ (ਪਛਾਨੁ) ਪਛਾਨਣਾ ਕਰ ਕਿ (ਗੁਰ ਕੈ) ਗੁਰਾਂ ਦੇ ਸ਼ਬਦ ਦੀ ਕਮਾਈ ਕਰਨੀ ਹੀ ਉਸ ਸਰੂਪ ਰੂਪ ਡੇਰੇ ਦੀ ਪ੍ਰਾਪਤੀ (ਕਾ) ਦਾ ਇਕੋ ਇਕ (ਸੰਜਮੋ) ਉਪਾਅ ਹੈ।

## ਇਆ ਡੇਰਾ ਕਉ; ਸ੍ਰਮੁ ਕਰਿ ਘਾਲੈ ॥

ਤੂੰ (ਇਆ) ਇਸ ਸਰੀਰ ਰੂਪ ਡੇਰੇ ਵਾਸਤੇ ਵੱਡੀਆਂ-ਵੱਡੀਆਂ (ਸ੍ਰਮੁ) ਤਕਲੀਫਾਂ (ਕਰਿ) ਕਰਕੇ **ਵਾ:** (ਸ੍ਰਮੁ) ਥਕੇਵੇਂ ਕਰਕੇ (ਘਾਲੈ) ਕਮਾਈ ਕਰਦਾ ਹੈ। ਭਾਵ ਉਗਰਾਹੀ ਵਾਸਤੇ ਕਦੇ ਕਿਤੇ ਜਾਂਦਾ ਹੈ, ਕਦੇ ਕਿਤੇ ਜਾਂਦਾ ਹੈ।

## ਜਾ ਕਾ; ਤਸੂ ਨਹੀ ਸੰਗਿ ਚਾਲੈ ॥

ਫਿਰ (ਜਾ) ਜਿਸ ਸਰੀਰ ਰੂਪ ਡੇਰੇ (ਕਾ) ਦਾ *(ਤਸੂ) ਦੋ ਸੂਤ ਮਾਤਰ ਪਦਾਰਥ ਵੀ ਤੇਰੇ (ਸੰਗਿ) ਨਾਲ ਨਹੀਂ (ਚਾਲੈ) ਚਲਣਾ ਹੈ। **ਵਾ:** (ਤਸੂ) ਗਜ ਦਾ ਚੌਵੀਵਾਂ ਹਿੱਸਾ ਵੀ (ਸੰਗਿ) ਨਾਲ ਨਹੀਂ ਚਲਣਾ ਭਾਵ ਨਾਲ ਨਹੀਂ ਜਾਣਾ ਹੈ।

## ਓਆ ਡੇਰਾ ਕੀ; ਸੋ ਮਿਤਿ ਜਾਨੈ ॥

(ਓਆ) ਉਸ ਪ੍ਰਲੋਕ ਰੂਪ, ਤੁਰੀਆ ਰੂਪ, ਸਰੂਪ ਰੂਪ ਡੇਰੇ (ਕੀ) ਦੀ ਪ੍ਰਾਪਤੀ ਦੀ (ਮਿਤਿ) ਮਰਿਯਾਦਾ ਨੂੰ (ਸੋ) ਉਹੀ ਪੁਰਖ (ਜਾਨੈ) ਜਾਣਦਾ ਹੈ।

## ਜਾ ਕਉ ਦ੍ਰਿਸਟਿ; ਪੂਰਨ ਭਗਵਾਨੈ ॥

(ਜਾ ਕਉ) ਜਿੰਨ੍ਹਾਂ ਉਤੇ (ਪੂਰਨ) ਖਟ ਭਾਗਾਂ ਸੰਪੰਨ (ਭਗਵਾਨੈ) ਪ੍ਰਮੇਸਰ ਦੀ ਕਿਰਪਾ ਦ੍ਰਿਸ਼ਟੀ ਹੋਈ ਹੈ।

**ਅਥਵਾ :** ਜਿੰਨ੍ਹਾਂ 'ਤੇ (ਭਗਵਾਨੈ) ਪ੍ਰਮੇਸਰ ਦੀ (ਪੂਰਨ) ਪੂਰੀ ਕ੍ਰਿਪਾ ਦ੍ਰਿਸ਼ਟੀ ਹੋਈ ਹੈ।

## ਡੇਰਾ ਨਿਹਚਲੁ ਸਚੁ; ਸਾਧ ਸੰਗ ਪਾਇਆ ॥

ਜੋ (ਨਿਹਚਲੁ) ਅੱਚਲ ਰੂਪ (ਸਚੁ) ਸੱਚਾ ਡੇਰਾ ਹੈ, ਉਹ ਸਾਧਸੰਗਤ ਦੁਆਰਾ ਪਾਇਆ ਜਾਂਦਾ ਹੈ।

**ਅਥਵਾ :** ਜਿੰਨ੍ਹਾਂ ਨੇ ਸਾਧਸੰਗਤ ਦੁਆਰਾ (ਨਿਹਚਲੁ) ਅਚੱਲ ਰੂਪ ਸੱਚੇ ਡੇਰੇ ਨੂੰ (ਪਾਇਆ) ਪਾ ਲਿਆ ਹੈ।

## ਨਾਨਕ, ਤੇ ਜਨ; ਨਹ ਡੋਲਾਇਆ ॥੨੧॥

ਸਤਿਗੁਰੂ ਜੀ ਕਹਿੰਦੇ ਹਨ ਕਿ (ਤੇ) ਉਹਨਾਂ (ਜਨ) ਪੁਰਖਾਂ ਨੇ ਆਪਣੇ ਚਿਤ ਨੂੰ ਕਦੇ ਵੀ ਪਦਾਰਥਾਂ ਵਿਚ ਡੋਲਾਇਆ ਨਹੀਂ ਹੈ।

**ਡੋਲਨ ਤੇ ਚੂਕਾ ਠਹਰਾਇਆ॥ ਸਤਿ ਮਾਹਿ ਲੇ ਸਤਿ ਸਮਾਇਆ॥** *(ਅੰਗ : ੮੯੦)*

## ਸਲੋਕੁ ॥
## ਢਾਹਨ ਲਾਗੇ ਧਰਮਰਾਇ; ਕਿਨਹਿ ਨ ਘਾਲਿਓ ਬੰਧ ॥

*(ਦੂਸਰਾ ਪਾਠ 'ਢਾਹ ਨ ਲਾਗੇ')*

ਜਦੋਂ (ਧਰਮਰਾਇ) ਧਰਮਰਾਜੇ ਦੇ ਦੂਤ ਆ ਕੇ ਸਰੀਰ ਰੂਪ ਮੰਦਰ ਨੂੰ (ਢਾਹਨ) ਢਾਹੁਣ (ਲਾਗੇ) ਲੱਗ ਜਾਂਦੇ ਹਨ ਤਾਂ ਉਸ ਵਕਤ (ਕਿਨਹਿ) ਕਿਸੇ ਵੀ ਸੰਬੰਧੀ ਪਾਸੋਂ ਜਮਦੂਤਾਂ ਨੂੰ (ਬੰਧ) ਬੰਨ੍ਹ ਨਹੀਂ (ਘਾਲਿਓ) ਪਾਇਆ ਜਾਂਦਾ ਹੈ ਭਾਵ ਜਮਦੂਤਾਂ ਨੂੰ ਰੋਕਿਆ ਨਹੀਂ ਜਾਂਦਾ ਕਿ ਜਾਉ! ਹਟ ਜਾਉ, ਅਸੀਂ ਇਸ ਨੂੰ ਮਰਨ ਨਹੀਂ ਦੇਣਾ।

**ਛਡਿ ਖੜੋਤੇ ਖਿਨੈ ਮਾਹਿ ਜਿਨ ਸਿਉ ਲਗਾ ਹੇਤੁ॥** *(ਅੰਗ : ੧੩੪)*

## ਨਾਨਕ, ਉਬਰੇ ਜਪਿ ਹਰੀ; ਸਾਧਸੰਗਿ ਸਨਬੰਧ ॥੧॥

ਸਤਿਗੁਰੂ ਜੀ ਕਹਿੰਦੇ ਹਨ ਕਿ ਜਿਹੜੇ ਹਰੀ ਦੇ ਨਾਮ ਨੂੰ ਜਪਦੇ ਹਨ, ਉਹ (ਉਬਰੇ) ਬਚ ਗਏ ਹਨ।

**ਪ੍ਰਸ਼ਨ :** ਮਹਾਰਾਜ ਜੀ! ਹਰੀ ਦੇ ਨਾਮ ਨੂੰ ਕੌਣ ਜਪਦੇ ਹਨ?

**ਉੱਤਰ :** ਹੇ ਭਾਈ! ਜਿੰਨ੍ਹਾਂ ਦਾ ਸਾਧਸੰਗਤ ਨਾਲ (ਸਨਬੰਧ) ਸੰਬੰਧ ਹੋਇਆ ਹੈ। ਭਾਵ ਜੋ ਮਨ, ਬਾਣੀ, ਸਰੀਰ ਕਰਕੇ

---

* **ਤਸੂ :** ਟਕਸਾਲ ਦੇ ਗਿਆਨੀਆਂ ਵਿਚ 'ਤਸੂ' ਦਾ ਅਰਥ ਦੋ ਸੂਤਰ ਮਾਤਰ ਕਰਦੇ ਹਨ। ਪਰ ਕਾਰੀਗਰ ਗਜ ਦੇ ੨੪ ਵੇਂ ਹਿੱਸੇ ਨੂੰ 'ਤਸੂ' ਕਹਿੰਦੇ ਹਨ।

www.sikhbookclub.com



ਸੰਗਤ ਦੇ ਮਿਲਾਪੀ ਹਨ। ਕੇਵਲ ਉਹੀ ਨਾਮ ਜਪ ਕੇ ਬਚੇ ਹਨ, ਨਹੀਂ ਤਾਂ ਧਰਮਰਾਜੇ ਦੇ ਦੂਤਾਂ ਨੇ ਬਾਕੀ ਸਾਰਿਆਂ ਦੇ ਸਰੀਰ ਰੂਪ ਡੇਰੇ ਢਾਹ ਦਿੱਤੇ ਹਨ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਢਾਹਨ ਲਾਗੇ ਧਰਮਰਾਇ; ਕਿਨਹਿ ਨ ਘਾਲਿਓ ਬੰਧ ॥**

ਜਿਸ ਪ੍ਰਕਾਰ ਦਰਿਆ ਢਾਹ ਲਾ ਕੇ ਕਿਨਾਰੇ ਦੀ ਮਿੱਟੀ ਨੂੰ ਖਾਰਦਾ ਰਹਿੰਦਾ ਹੈ, ਇਸੇ ਪ੍ਰਕਾਰ ਧਰਮਰਾਜੇ ਦੀ ਕਾਲ ਰੂਪ ਢਾਹ ਜੀਵਾਂ ਦੇ ਸਰੀਰਾਂ ਨੂੰ ਖਾਰਦੀ ਰਹਿੰਦੀ ਹੈ। ਪਰ ਉਹਨਾਂ ਜੀਵਾਂ ਦੇ ਸਰੀਰਾਂ ਨੂੰ (ਢਾਹ+ਨ) ਨਾ ਤਾਂ ਧਰਮਰਾਜੇ ਦੀ ਕਾਲ ਰੂਪ ਢਾਹ (ਲਾਗੇ) ਲੱਗਦੀ ਹੈ ਅਤੇ ਨਾ ਹੀ ਉਹਨਾਂ ਨੂੰ ਪ੍ਰਮਾਰਥ ਵੱਲ ਚਲਦਿਆਂ ਹੋਇਆ ਕਿਸੇ ਜਮਦੂਤ ਤੇ ਕਾਮ ਕ੍ਰੋਧ ਆਦਿਕਾਂ ਵੱਲੋਂ (ਬੰਧ) ਰੋਕ ਪੈਂਦੀ ਹੈ। **ਵਾ:** ਨਾ ਹੀ ਉਹਨਾਂ ਨੂੰ ਕੋਈ ਬੰਧਨ ਪਾ ਸਕਦਾ ਹੈ।

**ਪ੍ਰਸ਼ਨ :** ਮਹਾਰਾਜ ਜੀ! ਕਿੰਨਾ ਨੂੰ?

**ਨਾਨਕ, ਉਬਰੇ ਜਪਿ ਹਰੀ; ਸਾਧਸੰਗਿ ਸਨਬੰਧ ॥੧॥**

**ਉੱਤਰ :** ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਭਾਈ! ਜਿੰਨ੍ਹਾਂ ਨੇ ਸਾਧਸੰਗਤ ਨਾਲ (ਸਨਬੰਧ) ਸੰਬੰਧ, ਮਿਲਾਪ ਕਰਕੇ ਹਰੀ ਦੇ ਨਾਮ ਨੂੰ ਜਪਿਆ ਹੈ, ਉਹ ਧਰਮਰਾਜੇ ਦੀ ਢਾਹ ਤੇ ਜਮਦੂਤਾਂ ਦੀ ਰੋਕ ਤੋਂ (ਉਬਰੇ) ਬਚ ਗਏ ਹਨ।

## ਪਉੜੀ ॥

## ਢਢਾ, ਢੂਢਤ ਕਹ ਫਿਰਹੁ; ਢੂਢਨੁ ਇਆ ਮਨ ਮਾਹਿ ॥

'ਢੱਢੇ' ਅੱਖਰ ਦੁਆਰਾ ਹਜ਼ੂਰ ਫੁਰਮਾਉਂਦੇ ਹਨ ਕਿ ਹੇ ਭਾਈ! ਤੁਸੀਂ ਪ੍ਰਮੇਸਰ ਨੂੰ (ਕਹ) ਕਿੱਥੇ (ਢੂਢਤ) ਢੂੰਢਦੇ, ਭਾਲਦੇ (ਫਿਰਹੁ) ਫਿਰਦੇ ਹੋ, ਉਹ ਪ੍ਰਮੇਸਰ ਤਾਂ ਇਸ ਮਨ ਦੇ ਵਿਚ ਹੀ ਹੈ, ਇਸ ਲਈ ਉਸ ਨੂੰ ਆਪਣੇ (ਇਆ) ਇਸ ਮਨ ਦੇ (ਮਾਹਿ) ਵਿਚ ਹੀ (ਢੂਢਨੁ) ਖੋਜਣਾ ਕਰੋ।

**ਮਨ ਮਹਿ ਆਪਿ ਮਨ ਅਪੁਨੇ ਮਾਹਿ ॥** (ਅੰਗ : ੨੭੯)

## ਸੰਗਿ ਤੁਹਾਰੈ ਪ੍ਰਭੁ ਬਸੈ; ਬਨੁ ਬਨੁ ਕਹਾ ਫਿਰਾਹਿ ॥

ਹੇ ਭਾਈ! ਉਹ (ਪ੍ਰਭੁ) ਅਕਾਲ ਪੁਰਖ ਤਾਂ ਹਰ ਵਕਤ (ਤੁਹਾਰੈ) ਤੁਹਾਡੇ ਨਾਲ (ਬਸੈ) ਵੱਸਦਾ ਹੈ ਇਸ ਕਰਕੇ ਤੁਸੀਂ (ਬਨੁ ਬਨੁ) ਵਣਾਂ-ਵਣਾਂ ਵਿਚ **ਵਾ:** (ਬਨੁ ਬਨੁ) ਮਧੂਬਨ-ਬਿੰਦ੍ਰਾਬਨ ਵਿਚ **ਵਾ:** (ਬਨੁ ਬਨੁ) ਪਾਣੀਆਂ ਦੇ ਕਿਨਾਰੇ 'ਤੇ ਭਾਵ ਗੰਗਾ ਤੇ ਕਾਂਸ਼ੀ ਵਿਚ **ਵਾ:** (ਬਨੁ ਬਨੁ) ਵੇਦਾਂ ਸ਼ਾਸਤਰ ਰੂਪ ਉਜਾੜਾਂ-ਉਜਾੜਾਂ ਵਿਚ (ਕਹਾ) ਕਿਸ ਵਾਸਤੇ ਭਾਲਦੇ (ਫਿਰਾਹਿ) ਫਿਰਦੇ ਹੋ **ਵਾ:** (ਬਨੁ ਬਨੁ) ਬਾਣੇ ਬਣਾ-ਬਣਾ ਕੇ (ਕਹਾ) ਕਿਥੇ ਭਟਕਦੇ (ਫਿਰਾਹਿ) ਫਿਰਦੇ ਹੋ, ਇਉਂ ਪ੍ਰਮੇਸਰ ਦੀ ਪ੍ਰਾਪਤੀ ਨਹੀਂ ਹੋਣੀ।

**ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ ॥**
**ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ ॥** (ਅੰਗ : ੧੩੭੮)
**ਬਨਹਿ ਬਸੇ ਕਿਉ ਪਾਈਐ ਜਉ ਲਉ ਮਨਹੁ ਨ ਤਜਹਿ ਬਿਕਾਰ ॥** (ਅੰਗ : ੧੧੦੩)

## ਢੇਰੀ ਢਾਹਹੁ ਸਾਧਸੰਗਿ; ਅਹੰਬੁਧਿ ਬਿਕਰਾਲ ॥

ਹੇ ਭਾਈ! ਜੇਕਰ ਤੁਸੀਂ ਪ੍ਰਮੇਸਰ ਨੂੰ ਪਾਉਣਾ ਹੈ ਤਾਂ ਹਉਮੈ ਦੀ ਢੇਰੀ ਨੂੰ (ਸਾਧਸੰਗਿ) ਸਾਧਸੰਗਤ ਨਾਲ

ਮਿਲ ਕੇ ਨਿੰਮ੍ਰਤਾ ਧਾਰ ਕੇ (ਢਾਹਹੁ) ਢਾਹ ਦਿਉ, ਮੇਟ ਦਿਉ। ਕਿਉਂਕਿ ਇਸ (ਅਹੰਬੁਧਿ) ਹਉਮੈ ਵਾਲੀ ਬੁੱਧੀ ਨੇ ਸਾਰੇ ਸੰਸਾਰ ਨੂੰ (ਬਿਕਰਾਲ) ਖਰਾਬ ਕਰ ਦਿੱਤਾ ਹੈ।

**ਸੁਖੁ ਪਾਵਹੁ ਸਹਜੇ ਬਸਹੁ; ਦਰਸਨੁ ਦੇਖਿ ਨਿਹਾਲ ॥**

ਫਿਰ ਤੁਸੀਂ ਆਤਮ ਸੁੱਖ ਨੂੰ (ਪਾਵਹੁ) ਪਾ ਲਵੋਗੇ ਤੇ (ਸਹਜੇ) ਨਿਰਯਤਨ ਹੀ ਆਪਣੇ ਸਰੂਪ ਵਿਚ (ਬਸਹੁ) ਵੱਸੋਗੇ। **ਵਾ:** ਸਹਿਜ ਸਰੂਪ ਵਿਚ ਵੱਸੋਗੇ। **ਵਾ:** ਸਾਂਤੀ ਪੂਰਵਕ ਸਹਿਜੇ ਹੀ ਵੱਸੋਗੇ ਅਤੇ ਵਾਹਿਗੁਰੂ ਦੇ ਦਰਸ਼ਨ ਵੇਖ ਕੇ ਨਿਹਾਲ ਹੋ ਜਾਉਗੇ **ਵਾ:** (ਨਿ+ਹਾਲ) (ਹਾਲ) ਦੁੱਖਾਂ ਤੋਂ (ਨਿ) ਰਹਿਤ ਹੋ ਜਾਉਗੇ। ਐਸੀ ਪ੍ਰਸੰਨਤਾ ਪ੍ਰਾਪਤ ਹੋਵੇਗੀ ਕਿ ਖਾਣਾ ਪੀਣਾ ਸਭ ਕੁਝ ਹੀ ਭੁਲ ਜਾਵੋਗੇ।

**ਏਕ ਬਾਰ ਹੋਇ ਦਰਸਨ ਜਾ ਕੋ ਦੇਖਨ ਯੋਗ ਰਹੈ ਪੁਨ ਨਾ ਕੋ॥** *(ਵੈਰਾਗ ਸ਼ਤਕ)*

**ਢੇਰੀ, ਜਾ ਮੈ ਜਮਿ ਮਰੈ; ਗਰਭ ਜੋਨਿ ਦੁਖ ਪਾਇ ॥**

*(ਦੂਸਰਾ ਪਾਠ : ਜਾਮੈ)*

(ਜਾ) ਜਿੰਨ੍ਹਾਂ ਦੇ ਹਿਰਦੇ (ਮੈ) ਵਿਚ ਹਉਮੈ ਦੀ ਢੇਰੀ ਹੈ, **ਵਾ:** ਜਿਸਦੇ ਹਿਰਦੇ ਵਿਚ ਹੰਗਤਾ ਦੀ ਢੇਰੀ (ਜਾ ਮੈ) ਜੰਮੀ ਹੋਈ ਹੈ। **ਵਾ:** ਜਮ੍ਹਾ ਹੋ ਰਹੀ ਹੈ। ਉਹ (ਜਮਿ ਮਰੈ) ਜੰਮਦਾ-ਮਰਦਾ ਰਹਿੰਦਾ ਹੈ ਅਤੇ ਮਾਤਾ ਦੇ ਗਰਭ ਵਿਚ ਪੈ-ਪੈ ਕੇ, (ਜੋਨਿ) ਜੂਨਾਂ ਵਿਚ ਆ-ਆ ਕੇ **ਵਾ:** (ਗਰਭ ਜੋਨਿ) ਗਰਭ ਦੀਆਂ ਜੂਨਾਂ ਵਿਚ ਪੈ-ਪੈ ਕੇ **ਵਾ:** ਜੂਨਾ ਦੁਆਰਾ ਗਰਭ ਵਿਚ ਪੈ ਕੇ ਦੁੱਖ (ਪਾਇ) ਪਾਉਂਦਾ ਹੈ।

**ਮੋਹ ਮਗਨ ਲਪਟਤ ਰਹੈ; ਹਉ ਹਉ ਆਵੈ ਜਾਇ ॥**

ਜਿਹੜੇ ਜੀਵ ਹਰ ਵਕਤ ਮੋਹ ਵਿਚ (ਮਗਨ) ਮਸਤ ਹੋ ਕੇ (ਲਪਟਤ) ਲਪਟੇ ਰਹਿੰਦੇ ਹਨ, **ਵਾ:** ਜੋ ਮੋਹ ਦੀ ਮਗਨਤਾ ਵਿਚ ਲਪਟੇ ਰਹਿੰਦੇ ਹਨ। **ਵਾ:** ਜੋ ਸਰੀਰਾਂ ਦੇ ਮੋਹ ਵਿਚ ਮਸਤ ਰਹਿੰਦੇ ਹਨ ਤੇ ਮਾਇਆ ਦੇ ਮੋਹ ਵਿਚ ਫਸੇ ਰਹਿੰਦੇ ਹਨ। ਉਹ (ਹਉ ਹਉ) ਮੈਂ-ਮੈਂ ਕਰਦੇ ਹਨ ਕਿ ਮੈਂ ਪੰਡਿਤ ਹਾਂ, ਮੈਂ ਗਿਆਨੀ ਹਾਂ, ਮੈਂ ਸਿਆਣਾ ਹਾਂ। ਇਸ ਪ੍ਰਕਾਰ ਉਹ ਹਉਮੈ ਕਰਦੇ ਹੋਏ (ਆਵੈ ਜਾਇ) ਆਉਂਦੇ ਜਾਂਦੇ ਰਹਿੰਦੇ ਹਨ ਭਾਵ ਜੰਮਦੇ-ਮਰਦੇ ਰਹਿੰਦੇ ਹਨ।

**ਢਹਤ ਢਹਤ ਅਬ ਢਹਿ ਪਰੇ; ਸਾਧ ਜਨਾ ਸਰਨਾਇ ॥**

ਜਿਹੜੇ ਸਰੀਰਾਂ ਵਿਚ (ਢਹਤ ਢਹਤ) ਢਹਿੰਦੇ-ਢਹਿੰਦੇ **ਵਾ:** ਤਨ ਦੇ ਤਾਣ ਵੱਲੋਂ, ਮਨ ਦੇ ਮਾਣ ਵੱਲੋਂ, ਬਾਣੀ ਦੀ ਚਤੁਰਤਾ ਵੱਲੋਂ ਵਿਦਿਆ, ਗੁਣ, ਧਨ, ਜਵਾਨੀ ਤੇ ਰੂਪ ਆਦਿਕਾਂ ਦੇ ਹੰਕਾਰ ਵੱਲੋਂ (ਢਹਤ ਢਹਤ) ਢਹਿੰਦੇ-ਢਹਿੰਦੇ (ਅਬ) ਹੁਣ ਸਾਧ ਜਨਾਂ ਦੀ (ਸਰਨਾਇ) ਸ਼ਰਨ ਆ ਕੇ (ਢਹਿ ਪਰੇ) ਢਹਿ ਪਏ ਹਨ।

**ਅਥਵਾ :** ਜੋ ਸੂਖਮ, ਸਥੂਲ, ਕਾਰਣ ਤਿੰਨਾਂ ਦੇਹਾਂ ਦੇ ਅਭਿਮਾਨ ਤੋਂ ਢਹਿੰਦੇ ਢਹਿੰਦੇ **ਵਾ:** ਜੋ ਬਾਲਕ ਅਵਸਥਾ ਨੂੰ ਢਹਿੰਦੀ ਵੇਖ ਕੇ, ਜੁਵਾ ਅਵਸਥਾ ਨੂੰ ਢਹਿੰਦੀ ਵੇਖ ਕੇ **ਵਾ:** ਜੋ ਦੇਵਤੇ ਢਹਿੰਦੇ ਵੇਖ ਕੇ, ਦੈਂਤ ਢਹਿੰਦੇ ਵੇਖ ਕੇ ਹੁਣ ਆਪਣਾ ਸਰੀਰ ਢਹਿੰਦਾ ਵੇਖ ਕੇ (ਅਬ) ਹੁਣ ਸੰਤਾਂ ਦੀ ਸ਼ਰਨ ਆ ਕੇ ਢਹਿ ਪਏ ਹਨ।

**ਦੁਖ ਕੇ ਫਾਹੇ ਕਾਟਿਆ; ਨਾਨਕ ਲੀਏ ਸਮਾਇ ॥੩੦॥**

ਸਤਿਗੁਰੂ ਜੀ ਕਹਿੰਦੇ ਹਨ ਕਿ ਪ੍ਰਮੇਸਰ ਨੇ ਕਿਰਪਾ ਕਰਕੇ ਉਹਨਾਂ ਦੇ ਜੰਮਣ-ਮਰਨ ਦੇ ਸਾਰੇ ਦੁੱਖਾਂ (ਕੇ) ਦੇ

www.sikhbookclub.com


ਫਾਹੇ (ਕਾਟਿਆ) ਕੱਟ ਦਿੱਤੇ, **ਵਾ:** ਦੁੱਖ ਦੇਣ ਵਾਲੇ ਮੋਹ ਰੂਪੀ ਫਾਹੇ ਕੱਟ ਦਿੱਤੇ ਹਨ। ਮੇਟ ਦਿੱਤੇ ਹਨ ਅਤੇ ਉਹਨਾਂ ਨੂੰ ਆਪਣੇ ਨਾਲ (ਸਮਾਇ) ਮੇਲ (ਲੀਏ) ਲਿਆ ਹੈ **ਵਾ:** ਆਪਣੇ ਵਿਚ (ਸਮਾਇ) ਅਭੇਦ ਕਰ (ਲੀਏ) ਲਿਆ ਹੈ।

## ਸਲੋਕੁ ॥

## *ਸਾਖੀ—ਨਾਮ ਦੀ ਮਹਿਮਾ ਦੀ

ਇਕ ਪਾਪੀ ਸ਼ਾਹੂਕਾਰ ਸੀ, ਉਸ ਨੇ ਆਪਣੀ ਜਿੰਦਗੀ ਵਿਚ ਨਾ ਤਾਂ ਕੋਈ ਚੰਗਾ ਕੰਮ ਕੀਤਾ ਸੀ ਤੇ ਨਾ ਹੀ ਪ੍ਰਮੇਸਰ ਦਾ ਨਾਮ ਜਪਿਆ ਸੀ। ਜਦੋਂ ਉਸ ਦਾ ਅੰਤ ਦਾ ਸਮਾਂ ਨੇੜੇ ਆਇਆ ਤਾਂ ਵਿਸ਼ਨੂੰ ਭਗਵਾਨ ਨੇ ਉਸ ਦੇ ਤਾਈਂ ਉਪਦੇਸ ਦੇਣ ਵਾਸਤੇ ਇਕ ਸੰਤ ਦਾ ਰੂਪ ਧਾਰਨ ਕਰ ਲਿਆ। ਲੋਕਾਂ ਨੇ ਇਸ ਸੰਤ ਦੇ ਤਾਈਂ ਜਾ ਕੇ ਬੇਨਤੀ ਕੀਤੀ ਕਿ ਸ਼ਾਹੂਕਾਰ ਬੜਾ ਦੁਖੀ ਹੈ, ਉਸ ਦਾ ਮਲ ਮੂਤਰ ਵੀ ਬੰਦ ਹੋ ਚੁੱਕਾ ਹੈ ਤੇ ਪ੍ਰਾਣ ਵੀ ਨਹੀਂ ਨਿਕਲ ਰਹੇ। ਆਪ ਕਿਰਪਾ ਕਰਕੇ ਉਸ ਨੂੰ ਪ੍ਰਮੇਸਰ ਦਾ ਨਾਮ ਜਪਾਉਣਾ ਕਰੋ, ਤਾਂ ਕਿ ਉਹ ਸੁਖੀ ਹੋ ਸਕੇ। ਉਸ ਵਕਤ ਸੰਤ ਨੇ ਸ਼ਾਹੂਕਾਰ ਕੋਲ ਆ ਕੇ ਕਿਹਾ ਕਿ ਹੇ ਸ਼ਾਹੂਕਾਰ! ਪ੍ਰਮੇਸਰ ਦਾ ਨਾਮ ਜਪਣਾ ਕਰ, ਤੇਰਾ ਭਲਾ ਹੋਵੇਗਾ। ਇਸ ਸ਼ਾਹੂਕਾਰ ਨੇ ਪ੍ਰਮੇਸਰ ਦਾ ਨਾਮ ਤਾਂ ਕੀ ਲੈਣ ਸੀ, ਸਗੋਂ ਗਾਲ ਕੱਢ ਕੇ ਕਹਿਣ ਲੱਗਾ ਕਿ ਮੈਂ ਤਾਂ ਪ੍ਰਮੇਸਰ ਦਾ ਨਾਮ ਨਹੀਂ ਲੈਣਾ। ਇਹ ਸੁਣ ਕੇ ਸੰਤ ਹੱਸ ਪਏ ਤੇ ਕਹਿਣ ਲੱਗੇ ਕਿ ਭਾਵੇਂ ਤੂੰ ਪ੍ਰਮੇਸਰ ਦਾ ਨਾਮ ਗਾਲ ਕੱਢ ਕੇ ਹੀ ਲਿਆ ਹੈ, ਪਰ ਜਦੋਂ ਤੂੰ ਪ੍ਰਲੋਕ ਜਾਵੇਂਗਾ ਉੱਥੇ ਇਸ ਦਾ ਮੁੱਲ ਮੰਗ ਕੇ ਵੇਖੀਂ ਫਿਰ ਤੈਨੂੰ ਇਸਦੀ ਮਹਿਮਾ ਦਾ ਪਤਾ ਲੱਗੇਗਾ। ਇਉਂ ਕਹਿ ਕੇ ਸੰਤ ਚਲੇ ਗਏ।

ਉਹਨਾਂ ਦੇ ਜਾਣ ਮਗਰੋਂ ਇਹ ਸ਼ਾਹੂਕਾਰ ਬੜਾ ਦੁਖੀ ਹੋ ਕੇ ਮਰਿਆ। ਜਿਸ ਵਕਤ ਇਸਦੇ ਪ੍ਰਾਣ ਨਿਕਲੇ ਤਾਂ ਜਮਦੂਤ ਇਸ ਨੂੰ ਕੁੱਟਦੇ ਹੋਏ ਪ੍ਰਲੋਕ ਵਿਚ ਲੈ ਗਏ। ਜਦੋਂ ਇਸ ਸ਼ਾਹੂਕਾਰ ਦੇ ਕਰਮਾਂ ਦਾ ਹਿਸਾਬ-ਕਿਤਾਬ ਕੀਤਾ ਤਾਂ ਸਾਰੇ ਪਾਪ ਹੀ ਨਿਕਲੇ। ਇਹ ਵੇਖ ਕੇ ਧਰਮਰਾਜੇ ਨੇ ਇਸ ਨੂੰ ਨਰਕਾਂ ਵਿਚ ਪਾਉਣ ਦੀ ਆਗਿਆ ਦੇ ਦਿੱਤੀ। ਜਦੋਂ ਜਮਦੂਤ ਇਸ ਨੂੰ ਨਰਕਾਂ ਵਿਚ ਲੈ ਕੇ ਪਹੁੰਚੇ ਤਾਂ ਨਰਕਾਂ ਦੇ ਸਾਰੇ ਜੀਵ ਠੰਡੇ ਹੋ ਗਏ। ਉਸ ਵਕਤ ਜਮਦੂਤ ਬੜੇ ਹੈਰਾਨ ਹੋਏ ਕਿ ਇਸ ਨੇ ਕਿਹੜਾ ਐਸਾ ਪੁੰਨ ਕਰਮ ਕੀਤਾ ਹੋਵੇਗਾ, ਜਿਸ ਕਰਕੇ ਨਰਕ ਵੀ ਠੰਡੇ ਹੋ ਗਏ ਹਨ। ਜਦੋਂ ਦੁਬਾਰਾ ਹਿਸਾਬ ਕੀਤਾ ਤਾਂ ਪਤਾ ਚੱਲਿਆ ਕਿ ਇਸ ਨੇ ਇਕ ਵਾਰੀ ਗਾਲ ਕੱਢ ਕੇ ਪ੍ਰਮੇਸਰ ਦਾ ਨਾਮ ਲਿਆ ਸੀ। ਧਰਮਰਾਜਾ ਕਹਿਣ ਲੱਗਾ ਜੋ ਤੂੰ ਗਾਲ ਕੱਢ ਕੇ ਪ੍ਰਮੇਸਰ ਦਾ ਨਾਮ ਲਿਆ ਸੀ, ਉਸ ਦਾ ਤੈਨੂੰ ਕੀ ਫਲ ਮਿਲਣਾ ਚਾਹੀਦਾ ਹੈ। ਉਸ ਵਕਤ ਸ਼ਾਹੂਕਾਰ ਨੇ ਕਿਹਾ ਕੇ ਮੈਨੂੰ ਤਾਂ ਉਸ ਨਾਮ ਦਾ ਮੁੱਲ ਚਾਹੀਦਾ ਹੈ। ਇਸ ਸੁਣ ਕੇ ਧਰਮਰਾਜਾ ਕਹਿੰਦਾ ਕਿ ਮੈਨੂੰ ਤਾਂ ਨਾਮ ਦਾ ਮੁੱਲ ਨਹੀਂ ਪਤਾ, ਪਰ ਅਸੀਂ ਇੰਦਰ ਦੇਵਤੇ ਕੋਲੋਂ ਪੁੱਛ ਆਉਂਦੇ ਹਾ। ਜਦੋਂ ਧਰਮਰਾਜੇ ਨੇ ਇੰਦਰ ਕੋਲੋਂ ਨਾਮ ਦਾ ਮੁੱਲ ਪੁੱਛਿਆ ਤਾਂ ਇੰਦਰ ਕਹਿਣ ਲੱਗਾ ਕਿ ਨਾਮ ਦਾ ਮੁੱਲ ਤਾਂ ਮੈਂ ਵੀ ਨਹੀਂ ਜਾਣਦਾ ਹਾਂ। ਨਾਮ ਦਾ ਮੁੱਲ ਕੇਵਲ ਸ਼ਿਵ ਜੀ ਹੀ ਦੱਸ ਸਕਦਾ ਹੈ। ਉਸ ਵਕਤ ਇਹ ਸਾਰੇ ਸ਼ਿਵ ਜੀ ਕੋਲ ਗਏ, ਪਰ ਸ਼ਿਵ ਜੀ ਵੀ ਨਾਮ ਦਾ ਮੁੱਲ ਦੱਸ ਨਾ ਸਕਿਆ। ਫਿਰ ਇਹ ਸਾਰੇ ਬ੍ਰਹਮਾ ਕੋਲ ਗਏ। ਬ੍ਰਹਮਾ ਕਹਿਣ ਲੱਗਾ ਕਿ ਨਾਮ ਦਾ ਮੁੱਲ ਤਾਂ ਵਿਸ਼ਨੂੰ ਭਗਵਾਨ ਹੀ ਦੱਸ ਸਕਦੇ ਹਨ। ਇਉਂ ਵਿਚਾਰ ਕਰਕੇ ਇਹ ਸਾਰੇ ਭਗਵਾਨ ਵਿਸ਼ਨੂੰ ਕੋਲ ਚਲੇ ਗਏ। ਵਿਸ਼ਨੂੰ ਜੀ ਕਹਿਣ ਲੱਗੇ ਕਿ ਤੁਸੀਂ ਉਸ ਸ਼ਾਹੂਕਾਰ ਨੂੰ ਮੇਰੇ ਲੋਕ ਵਿਚ ਹੀ ਛੱਡ ਜਾਉ। ਇਹ ਸਾਰੇ ਆਗਿਆ ਮੰਨ ਕੇ ਉਸ ਨੂੰ ਵਿਸ਼ਨੂੰ ਦੇ ਲੋਕ ਵਿਚ ਛੱਡ ਆਏ। ਜਦੋਂ ਇਹ ਸਾਰੇ ਵਾਪਿਸ ਆ ਰਹੇ ਸਨ ਤਾਂ ਰਸਤੇ ਵਿਚ ਇਨ੍ਹਾਂ ਨੂੰ ਨਾਰਦ ਮੁਨੀ ਮਿਲ ਪਿਆ। ਇਹ ਕਹਿਣ ਲੱਗਾ ਕਿ ਤੁਹਾਡੀ ਸਾਰਿਆਂ ਦੀ ਜੈ-ਜੈਕਾਰ ਹੋਵੇ, ਪਹਿਲਾਂ ਤਾਂ ਮੈਂ ਇਕੱਲੇ-ਇਕੱਲੇ ਦੇ

* **ਸਾਖੀ :** ਕਠਵੱਲੀ ਉਪਨਿਸ਼ਦ ਵਿਚ ਜੋ ਜਮ ਤੇ ਨਚਕੇਤਾ ਦਾ ਸੰਵਾਦ ਹੈ, ਉਥੇ ਇਹ ਸਾਖੀ ਆਉਂਦੀ ਹੈ।

www.sikhbookclub.com


ਦਰਸ਼ਨ ਕਰਨ ਜਾਂਦਾ ਸੀ, ਪਰ ਅੱਜ ਤੁਹਾਡੇ ਸਾਰਿਆਂ ਦੇ ਇਕੱਠੇ ਹੀ ਦਰਸ਼ਨ ਹੋ ਗਏ ਹਨ, ਇਸ ਦਾ ਕੀ ਕਾਰਣ ਹੈ? ਦੇਵਤੇ ਕਹਿਣ ਲੱਗੇ ਕੇ ਇਕ ਪਾਪੀ ਨਾਮ ਦਾ ਮੁੱਲ ਮੰਗਦਾ ਸੀ, ਸਾਨੂੰ ਤਾਂ ਪਤਾ ਨਹੀਂ ਸੀ। ਇਸ ਕਰਕੇ ਅਸੀਂ ਸਾਰੇ ਵਿਸ਼ਨੂੰ ਪਾਸ ਗਏ ਸੀ। ਪਰ ਉਹਨਾਂ ਨੇ ਨਾਮ ਦਾ ਮੁੱਲ ਦੱਸਣ ਦੀ ਥਾਂ ਉਸ ਪਾਪੀ ਨੂੰ ਆਪਣੇ ਕੋਲ ਹੀ ਰੱਖ ਲਿਆ ਹੈ। ਇਹ ਸੁਣ ਕੇ ਨਾਰਦ ਮੁਨੀ ਜੀ ਕਹਿਣ ਲੱਗੇ ਕਿ ਜੇਕਰ ਤੁਹਾਨੂੰ ਫਿਰ ਕਿਸੇ ਨੇ ਨਾਮ ਦਾ ਮੁੱਲ ਪੁੱਛ ਲਿਆ ਤਾਂ ਤੁਸੀਂ ਉਸ ਨੂੰ ਕੀ ਕਹੋਗੇ ਇਸ ਲਈ ਤੁਸੀਂ ਦੁਬਾਰਾ ਭਗਵਾਨ ਪਾਸ ਜਾ ਕੇ ਨਾਮ ਦਾ ਮੁੱਲ ਪੁੱਛਣਾ ਕਰੋ। ਜਦੋਂ ਇਹ ਫਿਰ ਤੋਂ ਨਾਮ ਦਾ ਮੁੱਲ ਪੁੱਛਣ ਵਾਸਤੇ ਗਏ ਤਾਂ ਭਗਵਾਨ ਵਿਸ਼ਨੂੰ ਕਹਿਣ ਲੱਗੇ ਕਿ ਅਸਲ ਵਿਚ ਮੈਂ ਵੀ ਪ੍ਰਮੇਸਰ ਦੇ ਨਾਮ ਦੀ ਕੀਮਤ ਨੂੰ ਨਹੀਂ ਜਾਣਦਾ ਹਾਂ।

**ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ ॥** (ਅੰਗ : ੮੧)

ਇਹ ਸੁਣ ਕੇ ਸਾਰੇ ਦੇਵਤੇ ਹੈਰਾਨ ਹੋ ਗਏ। ਇਹ ਵੇਖ ਕੇ ਜਮਦੂਤਾਂ ਨੇ ਧਰਮਰਾਜੇ ਨੂੰ ਕਿਹਾ ਸੀ ਕਿ ਇਹ ਸਾਧੂਆਂ, ਸੰਤਾਂ ਦੀ ਸੰਗਤ ਤਾਂ ਪਾਪੀਆਂ ਨੂੰ ਆਪਣੇ ਵਿਚ ਲਾ ਕੇ ਮੁਕਤ ਕਰ ਦਿੰਦੀ ਹੈ। ਇਸ ਲਈ ਸਾਨੂੰ ਇਨ੍ਹਾਂ ਨਾਲ ਜੰਗ ਕਰਨਾ ਚਾਹੀਦਾ ਹੈ। ਇਸੇ ਪ੍ਰਕਾਰ,

## ਸਾਖੀ—ਭਾਈ ਪਰਾਣਾ ਜੀ ਦੀ

ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੇ ਸਮੇਂ ਭਾਈ ਪਰਾਣਾ ਜੀ ਨਾਮ ਦੇ ਗੁਰਸਿੱਖ ਹੋਏ ਹਨ। (ਜੋ ਸਰੀਰ ਕਰਕੇ ਛੇਵੇਂ ਪਾਤਸ਼ਾਹ ਜੀ ਦੇ ਸਮੇਂ ਤੱਕ ਰਹੇ ਹਨ) ਆਪ ਲੰਗਰ ਵਿਚ ਇਕ ਭਾਰ ਲੱਕੜਾਂ ਲਿਆਉਣ ਦੀ ਸੇਵਾ ਕਰਿਆ ਕਰਦੇ ਸਨ ਅਤੇ ਜਦੋਂ ਵੀ ਵਿਹਲਾ ਸਮਾਂ ਹੁੰਦਾ ਤਾਂ ਉਸ ਵਕਤ ਬਾਹਰ ਆ ਕੇ ਬੈਠ ਜਾਂਦੇ ਸਨ। ਇਕ ਦਿਨ ਆਪ ਜੀ ਬਾਹਰ ਬੈਠੇ ਹੋਏ ਸਨ ਤਾਂ ਉਧਰੋਂ ਇਕ ਪਟਵਾਰੀ ਆ ਰਿਹਾ ਸੀ। ਇਸ ਪਟਵਾਰੀ ਨੇ ਆਪਣੀ ਸਾਰੀ ਉਮਰ ਵਿਚ ਵੱਢੀ ਲੈ ਕੇ ਹੀ ਗੁਜ਼ਾਰਾ ਕੀਤਾ ਸੀ। ਜਦੋਂ ਇਹ ਭਾਈ ਪਰਾਣਾ ਜੀ ਪਾਸ ਪਹੁੰਚਿਆ ਤਾਂ ਇਹ ਹਉਕਾ ਲੈ ਕਿ ਡਿੱਗ ਪਿਆ। ਭਾਈ ਪਰਾਣਾ ਜੀ ਨੇ ਇਸ ਨੂੰ ਪੁੱਛਿਆ ਕੇ ਤੈਨੂੰ ਕੀ ਤਕਲੀਫ ਹੈ। ਪਟਵਾਰੀ ਕਹਿਣ ਲੱਗਾ ਕਿ ਇਕ ਤਾਂ ਮੈਨੂੰ ਬੁਖਾਰ ਚੜ੍ਹਿਆ ਹੋਇਆ ਹੈ ਤੇ ਦੂਸਰਾ ਮੇਰੇ ਘਰ ਤੋਂ ਇਹ ਸੁਨੇਹਾ ਆਇਆ ਹੈ ਕਿ ਤੇਰੇ ਘਰ ਵਾਲੇ ਬਿਮਾਰ ਹਨ, ਤੂੰ ਛੇਤੀ ਨਾਲ ਘਰ ਆਉਣਾ ਕਰ। ਇਹ ਸੁਣ ਕੇ ਭਾਈ ਪਰਾਣਾ ਜੀ ਕਹਿਣ ਲੱਗੇ ਕਿ ਫਿਰ ਤੂੰ ਘਰ ਕਿਵੇਂ ਪਹੁੰਚ ਸਕਦਾ ਹੈ। ਪਟਵਾਰੀ ਆਖਣ ਲੱਗਾ ਕਿ ਜੇਕਰ ਕੋਈ ਮੇਰਾ ਬਿਸਤਰਾ ਚੁੱਕ ਲਵੇ ਤਾਂ ਮੈਂ ਘਰ ਪਹੁੰਚ ਸਕਦਾ ਹਾਂ। ਉਸ ਵਕਤ ਭਾਈ ਪਰਾਣਾ ਜੀ ਨੇ ਬਚਨ ਕੀਤੇ ਕਿ ਹੇ ਪਟਵਾਰੀ! ਬਿਸਤਰਾ ਤਾਂ ਮੈਂ ਚੁੱਕ ਲਵਾਂਗਾ, ਪਰ ਮੇਰਾ ਇਹ ਪ੍ਰਣ ਹੈ ਕਿ ਮੈਂ ਹਮੇਸ਼ਾਂ ਜਾਂ ਤਾਂ ਗੁਰਬਾਣੀ ਪੜ੍ਹਨੀ ਹੈ ਜਾਂ ਫਿਰ ਸੁਣਨੀ ਹੈ, ਜੇ ਤਾਂ ਤੂੰ ਬਾਣੀ ਪੜ੍ਹ ਸਕਦਾ ਹੈ ਫਿਰ ਤਾਂ ਬਹੁਤ ਚੰਗੀ ਗੱਲ ਹੈ ਪਰ ਜੇ ਤੂੰ ਬਾਣੀ ਨਹੀਂ ਪੜ੍ਹ ਸਕਦਾ ਤਾਂ ਫਿਰ ਮੈਂ ਬਾਣੀ ਪੜ੍ਹਾਂਗਾ ਤੇ ਤੈਨੂੰ ਸੁਣਨੀ ਪਵੇਗੀ। ਪਟਵਾਰੀ ਨੇ ਬੇਨਤੀ ਕੀਤੀ ਕਿ ਤੁਸੀਂ ਬਾਣੀ ਪੜ੍ਹੋ ਮੈਂ ਸੁਣਾਂਗਾ। ਉਸ ਵਕਤ ਭਾਈ ਪਰਾਣਾ ਜੀ ਨੇ ਇਸ ਦਾ ਬਿਸਤਰਾ ਚੁੱਕ ਲਿਆ ਤੇ ਨਾਲ ਹੀ ਸ੍ਰੀ ਸੁਖਮਨੀ ਸਾਹਿਬ ਜੀ ਦਾ ਪਾਠ ਆਰੰਭ ਕਰ ਦਿੱਤਾ। ਇਸ ਪਟਵਾਰੀ ਦਾ ਘਰ ਤਿੰਨ-ਚਾਰ ਮੀਲ ਦੀ ਦੂਰੀ ਉਤੇ ਸੀ। ਜਦੋਂ ਘਰ ਪਹੁੰਚੇ ਤਾਂ ਪਟਵਾਰੀ ਨੇ ਭਾਈ ਪਰਾਣਾ ਜੀ ਨੂੰ ਬਹੁਤ ਕੁਝ ਭੇਟਾ ਕਰਨ ਦੀ ਕੋਸ਼ਿਸ਼ ਕੀਤੀ, ਪਰ ਆਪ ਜੀ ਨੇ ਕੁਝ ਵੀ ਲੈਣ ਤੋਂ ਇਨਕਾਰ ਕਰ ਦਿੱਤਾ। ਫਿਰ ਪਟਵਾਰੀ ਨੇ ਬੇਨਤੀ ਕੀਤੀ ਕਿ ਆਪ ਜੀ ਕੋਈ ਉਪਦੇਸ਼ ਬਖਸ਼ੋ। ਉਸ ਵਕਤ ਭਾਈ ਪਰਾਣਾ ਜੀ ਨੇ ਵਿਚਾਰਿਆ ਕਿ ਇਸ ਨੇ ਸਾਡੀ ਸੰਗਤ ਕੀਤੀ ਹੈ। ਇਸ ਲਈ ਇਸ ਨੂੰ ਕੋਈ ਸ਼ੁੱਭ ਸਿਖਿਆ ਦੇ ਚਲੀਏ, ਜੋ ਇਸ ਦੇ ਪ੍ਰਲੋਕ ਵਿਚ ਵੀ ਕੰਮ ਆ ਸਕੇ। ਭਾਈ ਪਰਾਣਾ ਜੀ ਕਹਿਣ ਲੱਗੇ ਕਿ ਹੇ ਪਟਵਾਰੀ! ਅੱਜ ਤੋਂ ਤਿੰਨਾਂ ਦਿਨਾਂ ਬਾਅਦ ਅਸੀਂ ਸਚਖੰਡ ਨੂੰ ਚਲੇ ਜਾਣਾ ਹੈ ਤੇ ਤੂੰ ਵੀ ਇਸ ਸੰਸਾਰ ਵਿਚ ਬਹੁਤੇ ਦਿਨ ਨਹੀਂ ਰਹਿਣਾ ਹੈ। ਤੇਰੀ ਵੀ ਅੱਠਾਂ ਦਿਨਾਂ ਬਾਅਦ ਮੌਤ ਹੋ ਜਾਣੀ

www.sikhbookclub.com


ਹੈ। ਪਰ ਜਿਹੜੀ ਤੂੰ ਸਾਡੀ ਸੰਗਤ ਕੀਤੀ ਹੈ, ਇਸ ਦਾ ਫਲ ਤੈਨੂੰ ਜ਼ਰੂਰ ਮਿਲੇਗਾ। ਜਦੋਂ ਪ੍ਰਲੋਕ ਵਿਚ ਧਰਮਰਾਜਾ ਤੈਨੂੰ ਪੁੱਛੇ ਕਿ ਤੂੰ ਚਾਰ ਘੜੀਆਂ ਕੀਤੀ ਹੋਈ ਸੰਗਤ ਦਾ ਫਲ ਇਕ ਸਾਲ ਸਵਰਗ ਵਿਚ ਰਹਿਣਾ ਚਾਹੁੰਦਾ ਹੈ ਜਾਂ ਫਿਰ ਅੱਠ ਘੜੀਆਂ ਸੰਗਤ ਦੇ ਦਰਸ਼ਨ ਕਰਨਾ ਚਾਹੁੰਦਾ ਹੈ। ਤਾਂ ਤੂੰ ਅੱਗੋ ਕਹੀਂ ਕਿ ਮੈਨੂੰ ਅੱਠ ਘੜੀਆਂ ਸੰਗਤ ਦੇ ਦਰਸ਼ਨ ਕਰਾਉ। ਫਿਰ ਅੱਗੇ ਅਸੀਂ ਸਭ ਕੁਝ ਸਾਂਭ ਲਵਾਂਗੇ। ਇਸ ਪ੍ਰਕਾਰ, ਭਾਈ ਪਰਾਨਾ ਜੀ ਪਟਵਾਰੀ ਦੇ ਤਾਈਂ ਸ਼ੁੱਭ ਸਿਖਿਆ ਦੇ ਕੇ ਚਲੇ ਗਏ।

ਪੂਰੇ ਅੱਠ ਦਿਨਾਂ ਬਾਅਦ ਪਟਵਾਰੀ ਦੀ ਮੌਤ ਹੋ ਗਈ। ਜਦੋਂ ਪ੍ਰਲੋਕ ਵਿਚ ਇਸ ਦੇ ਕੀਤੇ ਹੋਏ ਕਰਮਾਂ ਦਾ ਹਿਸਾਬ-ਕਿਤਾਬ ਹੋਇਆ ਤਾਂ ਧਰਮਰਾਜਾ ਇਸਦੇ ਤਾਈਂ ਕਹਿਣ ਲੱਗਾ ਕਿ ਜੋ ਤੂੰ ਮਰਨ ਤੋਂ ਅੱਠ ਦਿਨ ਪਹਿਲਾਂ ਸੰਗਤ ਕਰਕੇ ਮਹਾਰਾਜ ਦੀ ਬਾਣੀ ਸੁਣੀ ਸੀ, ਉਸ ਦਾ ਫਲ ਤੂੰ ਇਕ ਸਾਲ ਸਵਰਗ ਵਿਚ ਰਹਿਣਾ ਚਾਹੁੰਦਾ ਹੈ ਕਿ ਜਾਂ ਫਿਰ ਅੱਠ ਘੜੀਆਂ ਸਤਸੰਗਤ ਦੇ ਦਰਸ਼ਨ ਕਰਨਾ ਚਾਹੁੰਦਾ ਹੈ। ਉਸ ਵਕਤ ਇਹ ਭਾਈ ਪਰਾਨਾ ਜੀ ਦੇ ਬਚਨਾਂ ਅਨੁਸਾਰ ਕਹਿਣ ਲੱਗਾ ਕਿ ਮੈਨੂੰ ਅੱਠ ਘੜੀਆਂ ਸਤਸੰਗਤ ਦੇ ਦਰਸ਼ਨ ਕਰਵਾਉ। ਧਰਮਰਾਜਾ ਆਪਣੇ ਜਮਦੂਤਾਂ ਨੂੰ ਕਹਿਣ ਲੱਗਾ ਕਿ ਤੁਸੀਂ ਇਸ ਨੂੰ ਸੰਗਤ ਦੇ ਵਾੜੇ ਵਿਚ ਛੱਡ ਆਉ, ਪਰ ਆਪ ਤੁਸੀਂ ਸੰਗਤ ਦੇ ਦਰਵਾਜੇ ਤੋਂ ਬਾਹਰ ਹੀ ਖੜ੍ਹੇ ਰਹਿਣਾ ਹੈ। ਉਸ ਵਕਤ ਜਮਦੂਤਾਂ ਨੇ ਇਸ ਨੂੰ ਸੰਗਤ ਦੇ ਵਾੜੇ ਵਿਚ ਛੱਡ ਦਿੱਤਾ ਤੇ ਆਪ ਬਾਹਰ ਖੜ੍ਹੇ ਹੋ ਗਏ। ਸੰਗਤ ਵਿਚ ਭਾਈ ਪਰਾਨਾ ਜੀ ਬੈਠੇ ਹੋਏ ਸਨ। ਇਹ ਉਹਨਾਂ ਦੇ ਚਰਨੀ ਪੈ ਗਿਆ। ਭਾਈ ਪਰਾਨਾ ਜੀ ਦੇ ਕਹਿਣ 'ਤੇ ਇਸ ਨੇ ਸੰਗਤ ਦੀ ਸੇਵਾ ਕਰਨੀ ਸ਼ੁਰੂ ਕਰ ਦਿੱਤੀ। ਉਧਰ ਜੋ ਜਮਦੂਤ ਸਨ, ਉਹ ਅੱਠ ਘੜੀਆਂ ਉਡੀਕ ਕੇ ਵਾਪਿਸ ਚਲੇ ਗਏ ਤੇ ਜਾ ਕੇ ਧਰਮਰਾਜੇ ਨੂੰ ਕਹਿਣ ਲੱਗੇ ਕਿ ਜਿਹੜੀ ਸਾਧਸੰਗਤ ਹੈ, ਇਹ ਸਾਡੇ ਪਾਪੀਆਂ ਨੂੰ ਸਾਂਭ ਕੇ ਰੱਖ ਲੈਂਦੀ ਹੈ, ਇਸ ਲਈ ਸਾਨੂੰ ਸੰਗਤ ਦੇ ਪਾਸੋਂ ਪਾਪੀ ਖੋਹ ਲਿਆਉਣੇ ਚਾਹੀਦੇ ਹਨ। ਉਸ ਵਕਤ ਧਰਮਰਾਜੇ ਨੇ ਜੋ ਜਮਦੂਤਾਂ ਨੂੰ ਕਿਹਾ ਸੀ, ਸਤਿਗੁਰੂ ਸਾਹਿਬ ਜੀ ਉਸ ਦਾ ਅਨੁਵਾਦ ਇਹਨਾਂ ਪੰਕਤੀਆਂ ਵਿਚ ਕਰ ਰਹੇ ਹਨ,

**ਜਹ ਸਾਧੂ ਗੋਬਿਦ ਭਜਨੁ; ਕੀਰਤਨੁ ਨਾਨਕ ਨੀਤ ॥**

ਸਤਿਗੁਰੂ ਜੀ ਕਹਿੰਦੇ ਹਨ ਕਿ ਧਰਮਰਾਜਾ ਆਪਣੇ ਜਮਦੂਤਾਂ ਨੂੰ ਕਹਿੰਦਾ ਹੈ ਕਿ (ਜਹ) ਜਿੱਥੇ (ਸਾਧੂ) ਸਾਧੂ ਹੋਣ **ਵਾ:** ਜਿੱਥੇ ਸਾਧਸੰਗਤ ਹੋਵੇ ਤੇ (ਗੋਬਿਦ) ਅਕਾਲ ਪੁਰਖ ਵਾਹਿਗੁਰੂ ਦਾ (ਨੀਤ) ਨਿਤਾਪ੍ਰਤੀ ਭਜਨ ਤੇ ਸਾਜਾਂ ਦੁਆਰਾ ਕੀਰਤਨ ਹੁੰਦਾ ਹੋਵੇ।

**ਣਾ ਹਉ, ਣਾ ਤੂੰ, ਣਹ ਛੁਟਹਿ; ਨਿਕਟਿ ਨ ਜਾਈਅਹੁ ਦੂਤ ॥੧॥**

ਹੇ ਜਮਦੂਤੋ ! ਤੁਸੀਂ ਉਸ ਸਾਧਸੰਗਤ ਦੇ (ਨਿਕਟਿ) ਨੇੜੇ ਨਾ (ਜਾਈਅਹੁ) ਜਾਇਓ, ਜੇਕਰ ਜਾਵੋਗੇ ਫਿਰ (ਣਾ ਹਉ) ਨਾ ਤਾਂ ਮੈਂ, (ਣਾ ਤੂੰ) ਨਾ ਤੁਸੀਂ ਤੇ (ਣਹ ਛੁਟਹਿ) ਨਾ ਇਹ ਜਮਪੁਰੀ ਛੁੱਟੇਗੀ।

**ਨੋਟ :** "ਣਾ ਹਉ ਣਾ ਤੂੰ ਣਹ ਛੁਟਹਿ" ਇਹ ਪਾਠ ਸ੍ਰੀ ਦਮਦਮਾ ਸਾਹਿਬ ਦਾ ਹੈ। ਸ੍ਰੀ ਅੰਮ੍ਰਿਤਸਰ ਸਾਹਿਬ ਵਾਲੇ "ਣਾ ਹਉਣਾ ਤੂੰ ਣਹ ਛੁਟਹਿ" ਪਾਠ ਕਰਦੇ ਹਨ। ਜਿਸ ਦਾ ਅਰਥ ਹੈ "ਨਾ ਤਾਂ ਮੈਂ ਤੇ ਨਾ ਹੀ ਤੁਸੀਂ ਛੁੱਟੋਗੇ।"

**ਪਉੜੀ ॥**

**ਣਾਣਾ, ਰਣ ਤੇ ਸੀਝੀਐ; ਆਤਮ ਜੀਤੈ ਕੋਇ ॥**

'ਣਾਣੇ' ਅੱਖਰ ਦੁਆਰਾ ਹਜ਼ੂਰ ਫਰਮਾਉਂਦੇ ਹਨ ਕਿ ਕਾਮ, ਕ੍ਰੋਧ ਆਦਿਕ (ਰਣ) ਜੰਗਾਂ ਤੋਂ ਤਾਂ (ਸੀਝੀਐ) ਛੁਟੀਦਾ ਹੈ, ਜੇਕਰ (ਕੋਇ) ਕੋਈ ਆਪਣੇ (ਆਤਮ) ਮਨ ਨੂੰ (ਜੀਤੈ) ਜਿੱਤ ਲਵੇ। ਜਿਹੜਾ ਆਪਣੇ ਮਨ ਨੂੰ ਨਹੀਂ ਜਿੱਤਦਾ, ਉਸ ਨੂੰ ਕਾਮ ਕ੍ਰੋਧ ਆਦਿਕ ਜਿੱਤ ਲੈਂਦੇ ਹਨ ਭਾਵ ਹਰ ਵਕਤ ਅਧੀਨ ਕਰਕੇ ਨਾਸ਼ ਕਰਦੇ ਰਹਿੰਦੇ ਹਨ।

www.sikhbookclub.com



**ਅਥਵਾ :** ਜਿਹੜਾ (ਕੋਇ) ਕੋਈ ਆਪਣੇ (ਆਤਮ) ਮਨ ਨੂੰ (ਜੀਤੈ) ਜਿੱਤ ਲੈਂਦਾ ਹੈ, ਉਹ ਅੰਤ ਨੂੰ ਮੌਤ ਵੇਲੇ ਜਮਦੂਤਾਂ ਨਾਲ ਹੋਣ ਵਾਲੇ (ਰਣ) ਜੰਗ (ਤੇ) ਤੋਂ (ਸੀਝੀਐ) ਛੁੱਟ ਜਾਂਦਾ ਹੈ **ਵਾ:** ਜੋ ਬੁਰਾ-ਭਲਾ ਫੁਰਦਾ ਹੈ, ਇਹ ਵੀ ਇਕ ਜੰਗ ਹੈ। ਉਹ ਇਸ (ਰਣ) ਜੰਗ (ਤੇ) ਤੋਂ ਵੀ (ਸੀਝੀਐ) ਜਿੱਤ ਪ੍ਰਾਪਤ ਕਰ ਲੈਂਦਾ ਹੈ। ਜਿਸ ਕਰਕੇ ਉਹ (ਸੀਝੀਐ) ਕਲਿਆਨ ਨੂੰ ਪ੍ਰਾਪਤ ਹੁੰਦਾ ਹੈ।

**ਮਨ ਰਿਪੁ ਜੀਤਾ ਸਭੁ ਰਿਪੁ ਜੀਤੇ। ਮਨ ਰਿਪੁ ਜੀਤਾ ਸਭ ਰਿਪੁ ਜੀਤੇ।**

**ਇਤਰ ਤਨੋਂ ਮੈ ਹੋਇ ਨ ਨਿਗ੍ਰਹਿ। ਮਾਨਸ ਕੋ ਬਿਨ ਮਾਨਸ ਵਿਗ੍ਰਹਿ।** *(ਵੈਰਾਗ-ਸਤਕ ਅਧਿਆਇ:੭)*

**ਨੋਟ :** ਜੋ ਆਪਣੇ ਬਰਾਬਰ ਦੇ ਸੂਰਮੇ ਨਾਲ ਮੁਕਾਬਲਾ ਕਰੇ। ਉਹ ਸੂਰਮਾ ਹੁੰਦਾ ਹੈ। ਜੋ ਹਜ਼ਾਰ ਸੂਰਮਿਆਂ ਨਾਲ ਜੰਗ ਕਰੇ, ਉਹ ਰਥੀ ਹੁੰਦਾ ਹੈ। ਜੋ ਦਸ ਹਜ਼ਾਰ ਸੂਰਮਿਆਂ ਨਾਲ ਜੰਗ ਕਰੇ ਉਹ ਮਹਾਂਰਥੀ ਹੁੰਦਾ ਹੈ ਅਤੇ ਜੋ ਅਣਗਿਣਤ ਸੂਰਮਿਆਂ ਨਾਲ ਜੰਗ ਕਰੇ। ਉਹ ਅਤਰਥੀ ਸੂਰਮਾ ਹੁੰਦਾ ਹੈ। ਇਸੇ ਪ੍ਰਕਾਰ ਜੋ ਆਪਣੇ ਸਰੀਰ ਨੂੰ ਕੁਸੰਗਤ ਤੋਂ ਬਚਾਅ ਕੇ ਰਖਦਾ ਹੈ। ਉਹ ਸੂਰਮਾ ਹੁੰਦਾ ਹੈ। ਜੋ ਸਰੀਰ ਨੂੰ ਬਚਾਅ ਕੇ ਬੁਰੇ ਪਾਸੇ ਨਹੀਂ ਲਾਉਂਦਾ। ਉਹ ਰਥੀ ਹੁੰਦਾ ਹੈ। ਜੋ ਇੰਦ੍ਰੀਆਂ ਨੂੰ ਵਿਸ਼ਿਆਂ ਵੱਲੋਂ ਰੋਕ ਕੇ ਰੱਖਦਾ ਹੈ। ਉਹ ਮਹਾਂਰਥੀ ਹੁੰਦਾ ਹੈ। ਜੋ ਮਨ ਤੇ ਫਤਿਹ ਪ੍ਰਾਪਤ ਕਰਦਾ ਹੈ। ਉਹ ਅਤਰਥੀ ਹੁੰਦਾ ਹੈ।

## ਹਉਮੈ ਅਨ ਸਿਉ ਲਰਿ ਮਰੈ; ਸੋ ਸੋਭਾ ਦੂ, ਹੋਇ ॥ *(ਦੂਸਰਾ ਪਾਠ : ਸੋ ਸੋ ਭਾਦੂ)*

ਹੇ ਭਾਈ ! ਜਿਹੜਾ ਹਉਮੈ ਤੇ (ਅਨ) ਦ੍ਵੈਤ (ਸਿਉ) ਨਾਲ (ਲਰਿ) ਲੜ ਕੇ ਇਹਨਾਂ ਨੂੰ (ਮਰੈ) ਮਾਰ ਲਵੇ, ਨਾਸ਼ ਕਰ ਲਵੇ ਭਾਵ ਜੀਵਤ ਭਾਵ ਤੋਂ ਮਰ ਜਾਵੇ (ਸੋ) ਉਸ ਪੁਰਖ ਦੀ (ਦੂ) ਦੋਹਾਂ ਲੋਕਾਂ ਵਿਚ ਸੋਭਾ (ਹੋਇ) ਹੁੰਦੀ ਹੈ। **ਵਾ:** (ਸੋ) ਉਹ (ਦੂ) ਦੂਣੀ ਸੋਭਾ ਵਾਲਾ ਹੁੰਦਾ ਹੈ।

**ਨੋਟ :** 'ਸੋ ਸੋਭਾ ਦੂ ਹੋਇ' ਇਹ ਪਾਠ ਸ੍ਰੀ ਦਮਦਮਾ ਸਾਹਿਬ ਦਾ ਹੈ। ਸ੍ਰੀ ਅੰਮ੍ਰਿਤਸਰ ਸਾਹਿਬ ਵਾਲੇ "ਸੋ ਸੋ ਭਾਦੂ ਹੋਇ" ਪਾਠ ਕਰਦੇ ਹਨ, ਜਿਸ ਦਾ ਅਰਥ ਹੈ ਉਹ-ਉਹ ਪੁਰਖ (ਭਾਦੂ) ਕਲਿਆਨ ਨੂੰ ਪ੍ਰਾਪਤ ਹੁੰਦਾ ਹੈ। ਇਹ ਪਾਠਾਂ ਦੇ ਭੇਦ ਇਸ ਕਰਕੇ ਪਏ ਹਨ, ਕਿਉਂਕਿ ਸ੍ਰੀ ਅੰਮ੍ਰਿਤਸਰ ਸਾਹਿਬ ਦੇ ਪੰਡਿਤ ਵਿਦਵਾਨ ਲੋਕ ਆਪਣੀ ਮਨ ਮਰਜੀ ਅਨੁਸਾਰ ਗੁਰਬਾਣੀ ਦੇ ਅਰਥ ਕਰਨ ਲੱਗ ਪਏ ਸਨ। ਪਰ ਕਲਗੀਧਰ ਪਾਤਸ਼ਾਹ ਜੀ ਨੇ ਜੋ ਅਰਥ ਸ੍ਰੀ ਦਮਦਮਾ ਸਾਹਿਬ ਪੜ੍ਹਾਏ ਸਨ, ਉਹਨਾਂ ਅਨੁਸਾਰ ਸ੍ਰੀ ਦਮਦਮਾ ਸਾਹਿਬ ਵਾਲੇ ਪਾਠ ਹੀ ਮੁੱਖ ਰੱਖਣੇ ਹਨ।

## ਮਣੀ ਮਿਟਾਇ ਜੀਵਤ ਮਰੈ; ਗੁਰ ਪੂਰੇ ਉਪਦੇਸ ॥

ਹੇ ਭਾਈ ! ਜੋ ਤੇਰੀ ਦੇਹ ਦੇ ਅੰਦਰ ਹੰਗਤਾ ਦੀ ਮਣੀ ਹੈ **ਵਾ:** (ਮਣੀ) ਮਨੌਤ ਹੈ, ਉਸ ਨੂੰ ਪੂਰੇ ਗੁਰਾਂ ਦੇ ਉਪਦੇਸ਼ ਦੁਆਰਾ (ਮਿਟਾਇ) ਮਿਟਾ ਕੇ ਜੀਵਤ ਭਾਵ ਤੋਂ (ਮਰੈ) ਮਰਨਾ ਕਰ।

**ਅਥਵਾ :** ਪੂਰੇ ਗੁਰਾਂ ਦਾ ਇਹ ਉਪਦੇਸ਼ ਹੈ ਕਿ ਤੂੰ ਆਪਣੇ ਅੰਦਰੋਂ ਹੰਕਾਰ ਦੀ (ਮਣੀ) ਮਨੌਤ ਨੂੰ (ਮਿਟਾਇ) ਮੇਟ ਕੇ ਜੀਵਤ ਭਾਵ ਤੋਂ (ਮਰੈ) ਮਰਨਾ ਕਰ।

## ਮਨੂਆ ਜੀਤੈ ਹਰਿ ਮਿਲੈ; ਤਿਹ ਸੂਰਤਣ ਵੇਸ ॥ *(ਸੂਰੱਤਣ)*

ਹੇ ਭਾਈ ! ਜਿਹੜਾ ਗੁਰਾਂ ਦੇ ਉਪਦੇਸ ਨੂੰ ਕਮਾ ਕੇ (ਮਨੂਆ) ਮਨ ਦੇ ਤਾਈਂ (ਜੀਤੈ) ਜਿੱਤ ਲੈਂਦਾ ਹੈ, ਉਸ ਨੂੰ (ਹਰਿ) ਅਕਾਲ ਪੁਰਖ (ਮਿਲੈ) ਮਿਲ ਜਾਂਦਾ ਹੈ ਅਤੇ (ਤਿਹ) ਉਸ ਦਾ ਹੀ (ਸੂਰਤਣ) ਸੂਰਮਤਾਈ ਵਾਲਾ ਧਾਰਿਆ ਹੋਇਆ (ਵੇਸ) ਲਿਬਾਸ ਸਫਲਾ ਹੈ।

**ਗਰੀਬੀ ਗਦਾ ਹਮਾਰੀ ॥ ਖੰਨਾ ਸਗਲ ਰੇਨੁ ਛਾਰੀ ॥** *(ਅੰਗ : ੬੨੮)*

www.sikhbookclub.com



**ਅਥਵਾ :** (ਤਿਹ) ਉਸ ਦਾ ਹੀ (ਸੂਰਤਣ) ਸੂਰਮਿਆਂ ਵਾਲਾ (ਵੇਸ) ਲਿਬਾਸ ਸਮਝੋ ਜੋ (ਮਨੂਆ) ਮਨ ਨੂੰ (ਜੀਤੈ) ਜਿੱਤ ਕੇ (ਹਰਿ) ਪ੍ਰਮੇਸਰ ਨਾਲ (ਮਿਲੈ) ਮਿਲ ਗਿਆ ਹੈ। ਨਹੀਂ ਤਾਂ ਬਾਕੀ ਸਾਰੇ ਕਾਇਰ ਹੀ ਹਨ।

## ਨਾ ਕੋ ਜਾਨੈ ਆਪਨੋ; ਏਕਹਿ ਟੇਕ ਅਧਾਰ ॥

ਹੇ ਭਾਈ ! ਤੂੰ ਦੁਨੀਆਂ ਅੰਦਰ ਸਾਰੇ ਸੰਬੰਧੀਆਂ ਜਾਂ ਦੇਵੀ-ਦੇਵਤਿਆਂ ਵਿਚੋਂ (ਕੋ) ਕੋਈ ਵੀ ਆਪਣਾ (ਨਾ) ਨਾ (ਜਾਨੈ) ਜਾਨਣਾ ਕਰ ਅਤੇ (ਏਕਹਿ) ਇਕ ਅਕਾਲ ਪੁਰਖ ਦੀ ਹੀ ਸਰੀਰ ਕਰਕੇ (ਟੇਕ) ਓਟ ਤੇ ਮਨ ਕਰਕੇ (ਅਧਾਰ) ਆਸਰਾ ਰੱਖਣਾ ਕਰ।

**ਅਥਵਾ :** ਜਿਹੜਾ ਇਸ ਦੁਨੀਆਂ ਵਿਚ (ਕੋ) ਕਿਸੇ ਨੂੰ ਵੀ ਆਪਣਾ (ਨਾ) ਨਹੀਂ (ਜਾਨੈ) ਜਾਣਦਾ ਹੈ ਅਤੇ (ਏਕਹਿ) ਇਕ ਅਕਾਲ ਪੁਰਖ ਦੀ ਹੀ ਸਰੀਰ ਕਰਕੇ (ਟੇਕ) ਓਟ ਤੇ ਮਨ ਕਰਕੇ (ਅਧਾਰ) ਆਸਰਾ ਰੱਖਦਾ ਹੈ।

## ਰੈਣਿ ਦਿਨਸੁ ਸਿਮਰਤ ਰਹੈ; ਸੋ ਪ੍ਰਭੁ ਪੁਰਖੁ ਅਪਾਰ ॥

ਫਿਰ (ਰੈਣਿ ਦਿਨਸੁ) ਰਾਤ-ਦਿਨ ਪ੍ਰਮੇਸਰ ਦੇ ਨਾਮ ਨੂੰ (ਸਿਮਰਤ) ਸਿਮਰਦਾ (ਰਹੈ) ਰਹਿੰਦਾ ਹੈ, (ਸੋ) ਉਹ ਪੁਰਖ ਉਸ ਪ੍ਰਮੇਸਰ ਦਾ ਹੀ ਰੂਪ ਹੋ ਜਾਂਦਾ ਹੈ ਜਿਹੜਾ ਕਿ (ਪ੍ਰਭੁ) ਪ੍ਰਭੂ ਤਤ ਪਦ ਦਾ ਲਖ ਅਰਥ ਰੂਪ, ਸਰਬ ਕਲਾ ਸਮਰਥ, (ਪੁਰਖੁ) ਸਾਰਿਆਂ ਥਾਵਾਂ ਵਿਚ ਪੂਰਨ ਅਤੇ (ਅਪਾਰ) ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੈ।

## ਰੇਣ ਸਗਲ ਇਆ ਮਨੁ ਕਰੈ; ਏਊ ਕਰਮ ਕਮਾਇ ॥

ਜੇਕਰ ਜੀਵ ਕਰਮਾਂ ਨੂੰ ਕਮਾਉਣਾ ਚਾਹੁੰਦਾ ਹੈ ਤਾਂ (ਇਆ ਮਨੁ) ਇਸ ਮਨ ਨੂੰ (ਸਗਲ) ਸਾਰਿਆਂ ਦੇ ਚਰਨਾਂ ਦੀ (ਰੇਣ) ਧੂੜ ਬਣਾਉਣਾ ਕਰੇ, ਕਿਉਂਕਿ (ਏਊ) ਇਹੋ ਹੀ ਸ੍ਰੇਸ਼ਟ ਕਰਮਾਂ ਦਾ (ਕਮਾਇ) ਕਮਾਉਣਾ ਹੈ। **ਵਾ:** ਨਿਮਰਤਾ ਨਾਲ (ਏਊ) ਇਸ ਕਰਮ ਨੂੰ **ਵਾ:** (ਕਰਮ) ਕਮਾਈ ਨੂੰ (ਕਮਾਇ) ਕਮਾਉਣਾ ਕਰੇ।

## ਹੁਕਮੈ ਬੂਝੈ, ਸਦਾ ਸੁਖੁ; ਨਾਨਕ ਲਿਖਿਆ ਪਾਇ ॥੩੧॥

ਸਤਿਗੁਰੂ ਜੀ ਕਹਿੰਦੇ ਹਨ ਕਿ ਜੇਕਰ ਇਹ ਸਤਿਗੁਰਾਂ ਦੁਆਰਾ ਵਾਹਿਗੁਰੂ ਪ੍ਰਮੇਸਰ ਦਾ ਹੁਕਮ (ਬੂਝੈ) ਬੁਝਣਾ ਕਰੇ, ਤਾਂ ਹੀ ਇਸ ਨੂੰ ਸਦਾ ਸੁਖ ਦੀ ਪ੍ਰਾਪਤੀ ਹੋਵੇਗੀ ਅਤੇ ਜੋ ਵੇਦ-ਸ਼ਾਸਤਰਾਂ ਨੇ ਲਿਖਿਆ ਹੋਇਆ ਹੈ ਕਿ ਮਨੁੱਖਾ ਜਨਮ ਪ੍ਰਮੇਸਰ ਦੀ ਪ੍ਰਾਪਤੀ ਦਾ ਸਾਧਨ ਹੈ। ਉਸ ਲਿਖੇ ਹੋਏ ਫਲ ਨੂੰ ਵੀ ਇਹ ਜੀਵ (ਪਾਇ) ਪਾ ਲਵੇਗਾ। **ਵਾ:** (ਲਿਖਿਆ ਪਾਇ) ਜਿੰਨ੍ਹਾਂ ਨੇ ਗੁਰਾਂ ਦੇ ਉਪਦੇਸ ਨੂੰ ਪ੍ਰੇਮ ਰੂਪ ਕਲਮ ਨਾਲ ਰਿਦੇ ਰੂਪ ਕਾਗਜ ਉੱਤੇ ਲਿਖਿਆ ਹੈ, ਉਹ ਅਨੰਦ ਸਰੂਪ ਪ੍ਰਮੇਸਰ ਨੂੰ (ਪਾਇ) ਪਾ ਲੈਣਗੇ। **ਵਾ:** (ਲਿਖਿਆ ਪਾਇ) ਜਿੰਨ੍ਹਾਂ ਦੇ ਮੱਥੇ ਉਤੇ ਪ੍ਰਮੇਸਰ ਦੀ ਪ੍ਰਾਪਤੀ ਦਾ ਲੇਖ ਲਿਖਿਆ ਹੋਇਆ ਹੈ, ਉਹ ਇਸ ਜਨਮ ਵਿਚ ਹੀ ਪ੍ਰਮੇਸਰ ਨੂੰ ਪਾ ਲੈਂਦੇ ਹਨ।

## ਸਲੋਕੁ ॥

## ਤਨੁ ਮਨੁ ਧਨੁ, ਅਰਪਉ ਤਿਸੈ; ਪ੍ਰਭੂ ਮਿਲਾਵੈ ਮੋਹਿ ॥

ਅਸੀਂ (ਤਿਸੈ) ਉਸ ਸਤਿਗੁਰਾਂ ਦੇ ਤਾਈਂ ਆਪਣਾ ਤਨ, ਮਨ, ਧਨ (ਅਰਪਉ) ਅਰਪਦੇ ਹਾਂ ਜੋ (ਮੋਹਿ) ਸਾਡੇ ਤਾਈਂ ਅਕਾਲ ਪੁਰਖ ਪ੍ਰਭੂ ਨਾਲ (ਮਿਲਾਵੈ) ਮਿਲਾ ਦੇਵੇ।

## ਨਾਨਕ ਭ੍ਰਮ ਭਉ ਕਾਟੀਐ; ਚੂਕੈ ਜਮ ਕੀ ਜੋਹ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਸ ਕਰਕੇ ਸਾਡਾ ਪੰਜ ਪ੍ਰਕਾਰ ਦਾ ਭਰਮ ਤੇ ਸੱਤ ਪ੍ਰਕਾਰ ਦਾ (ਭਉ)

www.sikhbookclub.com


ਭੈ (ਕਾਟੀਐ) ਕੱਟਿਆ ਜਾਵੇਗਾ ਅਤੇ ਜਮਾਂ (ਕੀ) ਦੀ (ਜੋਹ) ਤਾੜਨਾ ਵੀ (ਚੂਕੈ) ਚੁੱਕੀ ਜਾਵੇਗੀ। **ਵਾ:** ਜਮਾਂ ਦੀ (ਜੋਹ) ਧੁਖ ਧੁਖੀ ਚੁੱਕੀ ਜਾਵੇਗੀ, ਭਾਵ ਦੂਰ ਹੋ ਜਾਵੇਗੀ।

## ਪਉੜੀ ॥
## ਤਤਾ, ਤਾ ਸਿਉ ਪ੍ਰੀਤਿ ਕਰਿ; ਗੁਣ ਨਿਧਿ ਗੋਬਿਦ ਰਾਇ ॥

'ਤੱਤੇ' ਅੱਖਰ ਦੁਆਰਾ ਹਜ਼ੂਰ ਫੁਰਮਾਉਂਦੇ ਹਨ ਕਿ ਹੇ ਭਾਈ ਤੂੰ (ਤਾ) ਉਸ ਵਾਹਿਗੁਰੂ ਪ੍ਰਮੇਸਰ (ਸਿਉ) ਨਾਲ ਪ੍ਰੀਤੀ ਕਰ, ਜੋ (ਗੁਣ ਨਿਧਿ) ਗੁਣਾਂ ਦਾ ਸਮੁੰਦਰ ਹੈ (ਗੋਬਿਦ) ਪ੍ਰਿਥਵੀ ਦਾ ਰੱਖਿਆ ਕਰਨ ਵਾਲਾ ਹੈ ਅਤੇ (ਰਾਇ) ਰਾਜਾ ਰੂਪ **ਵਾ:** ਪ੍ਰਕਾਸ਼ ਰੂਪ ਹੈ।

## ਫਲ ਪਾਵਹਿ ਮਨ ਬਾਛਤੇ; ਤਪਤਿ ਤੁਹਾਰੀ ਜਾਇ ॥

ਫਿਰ ਤੂੰ ਜੋ ਵੀ ਮਨ ਵਿਚ ਇੱਛਾ ਕਰੇਗਾ, ਉਹ ਸਾਰੇ ਹੀ ਮਨ ਇੱਛਤ ਫਲ (ਪਾਵਹਿ) ਪਾ ਲਵੇਗਾ ਅਤੇ ਤੇਰੇ ਅੰਦਰੋਂ ਕਾਮ ਆਦਿਕ ਦੀ ਵਿਛੋੜੇ, ਈਰਖਾ ਤੇ ਤ੍ਰਿਸ਼ਨਾ ਦੀ ਸਾਰੀ (ਤਪਤਿ) ਤਪਸ਼ ਚਲੀ (ਜਾਇ) ਜਾਵੇਗੀ।

## ਅੰਗ:੨੫੭

## ਤ੍ਰਾਸ ਮਿਟੈ ਜਮ ਪੰਥ ਕੀ; ਜਾਸੁ ਬਸੈ ਮਨਿ ਨਾਉ ॥

(ਜਾਸੁ) ਜਿਸ ਦੇ ਮਨ ਵਿਚ ਪ੍ਰਮੇਸਰ ਦਾ (ਨਾਉ) ਅੰਮ੍ਰਿਤ ਨਾਮ (ਬਸੈ) ਵਸ ਜਾਂਦਾ ਹੈ ਉਸ ਦੀ ਜਮਾਂ ਦੇ (ਪੰਥ) ਰਸਤੇ (ਕੀ) ਦੀ (ਤ੍ਰਾਸ) ਭੈਅਤਾ (ਮਿਟੈ) ਮਿਟ ਜਾਂਦੀ ਹੈ ਭਾਵ ਡਰ ਦੂਰ ਹੋ ਜਾਂਦਾ ਹੈ।

## ਗਤਿ ਪਾਵਹਿ ਮਤਿ ਹੋਇ ਪ੍ਰਗਾਸ; ਮਹਲੀ ਪਾਵਹਿ ਠਾਉ ॥

ਫਿਰ ਉਸ ਦੀ (ਮਤਿ) ਬੁੱਧੀ ਵਿਚ ਆਤਮ ਸਰੂਪ ਦਾ ਨਿਰਾਵਰਨ (ਪ੍ਰਗਾਸ) ਪ੍ਰਕਾਸ਼ (ਹੋਇ) ਹੋ ਜਾਂਦਾ ਹੈ, ਜਿਸ ਕਰਕੇ ਉਹ (ਗਤਿ) ਮੁਕਤੀ (ਪਾਵਹਿ) ਪਾ ਲੈਂਦਾ ਹੈ ਅਤੇ ਤੁਰੀਆ ਪਦ ਰੂਪ ਮਹਲ ਵਿਚ ਵੀ (ਠਾਉ) ਥਾਂ (ਪਾਵਹਿ) ਪਾ ਲੈਂਦਾ ਹੈ।

## ਤਾਹੂ ਸੰਗਿ ਨ ਧਨੁ ਚਲੈ; ਗ੍ਰਿਹ ਜੋਬਨ ਨਹ ਰਾਜ ॥

ਹੇ ਭਾਈ ! (ਤਾਹੂ) ਤਿਸ ਪ੍ਰਲੋਕ ਰੂਪ ਮਹੱਲ ਵਿਚ ਧਨ (ਸੰਗਿ) ਨਾਲ ਨਹੀਂ (ਚਲੈ) ਚਲੇਗਾ ਅਤੇ ਫਿਰ (ਗ੍ਰਿਹ) ਘਰ (ਜੋਬਨ) ਜਵਾਨੀ ਤੇ ਰਾਜ ਵੀ ਨਾਲ ਨਹੀਂ ਜਾਣਾ ਹੈ।

**ਪ੍ਰਸ਼ਨ :** ਮਹਾਰਾਜ ਜੀ ! ਫਿਰ ਪ੍ਰਲੋਕ ਵਿਚ ਮੇਰੇ ਨਾਲ ਕਿਹੜੀ ਚੀਜ ਜਾਵੇਗੀ?

## ਸੰਤਸੰਗਿ ਸਿਮਰਤ ਰਹਹੁ; ਇਹੈ ਤੁਹਾਰੈ ਕਾਜ ॥

**ਉੱਤਰ :** ਹੇ ਪਿਆਰਿਆ ! ਤੂੰ ਸਤਸੰਗਤ ਨਾਲ ਮਿਲ ਕੇ ਵਾਹਿਗੁਰੂ ਦਾ (ਸਿਮਰਤ) ਸਿਮਰਨ ਕਰਦਾ (ਰਹਹੁ) ਰਹੋ, (ਇਹੈ) ਇਹੋ ਹੀ (ਤੁਹਾਰੈ) ਤੇਰੇ ਨਾਲ ਅੱਗੇ ਪ੍ਰਲੋਕ ਵਿਚ (ਕਾਜ) ਕੰਮ ਆਵੇਗਾ।

## ਤਾਤਾ ਕਛੂ ਨ ਹੋਈ ਹੈ; ਜਉ ਤਾਪ ਨਿਵਾਰੈ ਆਪ ॥ *(ਤਾੱਤਾ ਬੋਲੋ)*

ਜੇਕਰ ਪ੍ਰਮੇਸਰ ਆਪ ਤੇਰੇ ਅੰਦਰੋਂ ਆਧੀ, ਬਿਆਧੀ, ਉਪਾਧੀ ਰੂਪ (ਤਾਪ) ਤਾਪਾਂ ਨੂੰ (ਨਿਵਾਰੈ) ਮੇਟ ਦੇਵੇ **ਵਾ:** ਆਪਾ ਭਾਵ ਰੂਪ ਭਾਵ ਹੰਕਾਰ ਰੂਪ ਤਾਪ ਨੂੰ ਮੇਟ ਦੇਵੇ ਤਾਂ ਫਿਰ ਤੈਨੂੰ (ਕਛੂ) ਥੋੜ੍ਹੀ ਜਿਹੀ ਵੀ (ਤਾਤਾ) ਤਪਸ਼ **ਵਾ:** (ਤਾਤਾ) ਖਾਹਿਸ਼ **ਵਾ:** (ਤਾਤਾ) ਕਲਪਨਾ ਨਹੀਂ ਹੋਵੇਗੀ। **ਵਾ:** (ਕਛੂ) ਕੁਝ ਵੀ (ਤਾਤਾ)

ਤੜਫਨਾ ਨਹੀਂ ਹੋਵੇਗਾ। **ਵਾ:** ਕਿਸੇ ਪ੍ਰਕਾਰ ਵੀ (ਤਾਤਾ) ਤੱਤਾ ਨਹੀਂ ਹੋਵੇਗਾ। **ਵਾ:** ਜੋ (ਤਾਤਾ) ਖਾਹਿਸ਼ ਦੇ ਸਹਿਤ ਹੋ ਕੇ ਕਿਸੇ ਦੇ ਪਦਾਰਥਾਂ ਨੂੰ ਵੇਖ ਕੇ ਸੜਦੇ ਰਹਿਣਾ ਹੈ, ਇਹ ਸਾੜ ਤੈਨੂੰ ਨਹੀਂ ਹੋਵੇਗੀ।

**ਜਿਸੁ ਅੰਦਰਿ ਤਾਤਿ ਪਰਾਈ ਹੋਵੈ ਤਿਸ ਦਾ ਕਦੇ ਨ ਹੋਵੀ ਭਲਾ ॥** *(ਅੰਗ : ੩੦੮)*

**ਵਾ:** ਤੂੰ ਕਿਸੇ ਪ੍ਰਕਾਰ ਵੀ ਨਰਕਾਂ ਵਿਚ ਪੈ ਕੇ (ਤਾਤਾ) ਤੱਤਾ ਨਹੀਂ ਹੋਵੇਗਾ। **ਵਾ:** ਤੂੰ ਕਿਸੇ ਪ੍ਰਕਾਰ ਗਰਭ ਵਿਚ ਪੈਣ ਰੂਪ (ਤਾਤਾ) ਤੱਤਾ ਨਹੀਂ ਹੋਵੇਗਾ। ਭਾਵ ਤੂੰ ਕਿਸੇ ਪ੍ਰਕਾਰ ਵੀ ਦੁਖੀ ਨਹੀਂ ਹੋਵੇਗਾ।

## ਪ੍ਰਤਿਪਾਲੈ ਨਾਨਕ ਹਮਹਿ; ਆਪਹਿ ਮਾਈ ਬਾਪ ॥੩੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਪ੍ਰਮੇਸਰ (ਆਪਹਿ) ਆਪ ਹੀ (ਮਾਈ) ਮਾਤਾ (ਬਾਪ) ਪਿਤਾ ਦੀ ਨਿਆਈਂ (ਹਮਹਿ) ਤਮਾਮ ਭਾਵ ਸਾਰਿਆਂ ਦੀ (ਪ੍ਰਤਿਪਾਲੈ) ਪ੍ਰਤਿਪਾਲਣਾ ਕਰਨ ਵਾਲਾ ਹੈ। **ਵਾ:** ਉਹ ਪ੍ਰਮੇਸਰ ਆਪ ਹੀ ਮਾਤਾ ਦੀ ਨਿਆਈਂ ਉਪਾਦਾਨ ਕਾਰਨ ਹੈ ਤੇ ਪਿਤਾ ਦੀ ਨਿਆਈਂ ਨਮਿੱਤ ਕਾਰਨ ਹੈ।

## ਸਲੋਕੁ ॥
## ਥਾਕੇ ਬਹੁ ਬਿਧਿ ਘਾਲਤੇ; ਤ੍ਰਿਪਤਿ ਨ ਤ੍ਰਿਸਨਾ ਲਾਥ ॥

ਇਹ ਸਾਰੇ ਜੀਵ ਮਾਇਆ ਦੀ ਪ੍ਰਾਪਤੀ ਵਾਸਤੇ (ਬਹੁ) ਬਹੁਤ (ਬਿਧਿ) ਬਿਧੀਆਂ ਦੇ ਨਾਲ ਦੇਸ਼-ਪ੍ਰਦੇਸ਼ਾਂ ਵਿਚ ਜਾ ਕੇ ਖੇਤੀ, ਵਪਾਰ, ਮਜ਼ਦੂਰੀ ਆਦਿਕ (ਘਾਲਤੇ) ਕਮਾਈਆਂ ਕਰਦੇ ਹੋਏ (ਥਾਕੇ) ਥੱਕ ਚੁੱਕੇ ਹਨ ਪਰ ਫਿਰ ਵੀ ਇਹਨਾਂ ਨੂੰ (ਤ੍ਰਿਪਤਿ) ਤ੍ਰਿਪਤੀ ਨਹੀਂ ਆਉਂਦੀ ਅਤੇ ਨਾ ਹੀ ਤ੍ਰਿਸ਼ਨਾ (ਲਾਥ) ਲੱਥਦੀ ਹੈ, ਲਹਿੰਦੀ ਹੈ। ਭਾਵ ਜਿੰਨੀ ਇਹਨਾਂ ਜੀਵਾਂ ਦੀ ਪਹਿਲਾਂ ਵਾਸ਼ਨਾ ਸੀ, ਜਦੋਂ ਉਹ ਪੂਰੀ ਹੋ ਜਾਂਦੀ ਹੈ ਤਾਂ ਫਿਰ ਵੀ ਇਹਨਾਂ ਨੂੰ ਰੱਜ ਨਹੀਂ ਆਉਂਦਾ ਹੈ। ਸਗੋਂ ਇਹਨਾਂ ਦੇ ਅੰਦਰ ਹੋਰ ਪਦਾਰਥਾਂ ਨੂੰ ਇਕੱਠਿਆਂ ਕਰਨ ਦੀ ਇੱਛਾ ਬਣੀ ਰਹਿੰਦੀ ਹੈ।

**ਕੋਟਿ ਜੋਰੇ ਲਾਖ ਕ੍ਰੋਰੇ ਮਨੁ ਨ ਹੋਰੇ ॥ ਪਰੈ ਪਰੈ ਹੀ ਕਉ ਲੁਝੀ ਹੇ ॥** *(ਅੰਗ : ੨੧੩)*

**ਸਹਸ ਖਟੇ ਲਖ ਕਉ ਉਠਿ ਧਾਵੈ ॥ ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ ॥** *(ਅੰਗ : ੨੭੮)*

ਇਉਂ ਇਹ ਜੀਵ ਨਾ ਰੱਜਦੇ ਹਨ ਤੇ ਨਾ ਇਹਨਾਂ ਦੀ ਤ੍ਰਿਸਨਾ ਨਵਿਰਤ ਹੁੰਦੀ ਹੈ।

## ਸੰਚਿ ਸੰਚਿ ਸਾਕਤ ਮੂਏ; ਨਾਨਕ ਮਾਇਆ ਨ ਸਾਥ ॥੧॥

ਸਤਿਗੁਰੂ ਜੀ ਕਹਿੰਦੇ ਹਨ ਕਿ (ਸਾਕਤ) ਕਠੋਰ ਚਿਤ ਵਾਲੇ ਪੁਰਸ਼ **ਵਾ:** ਸ਼ਕਤੀ ਦੇ ਉਪਾਸ਼ਕ ਮਾਇਆ ਨੂੰ (ਸੰਚਿ ਸੰਚਿ) ਇਕੱਠੀ ਕਰ-ਕਰ ਕੇ (ਮੂਏ) ਮਰ ਗਏ ਹਨ, ਪਰ ਇਹ ਮਾਇਆ ਕਿਸੇ ਦੇ (ਸਾਥ) ਨਾਲ ਨਹੀਂ ਜਾਂਦੀ ਹੈ।

## ਪਉੜੀ ॥
## ਥਥਾ, ਥਿਰੁ ਕੋਊ ਨਹੀ; ਕਾਇ ਪਸਾਰਹੁ ਪਾਵ ॥

'ਥੱਥੇ' ਅੱਖਰ ਦੁਆਰਾ ਹਜ਼ੂਰ ਫੁਰਮਾਉਂਦੇ ਹਨ ਕਿ ਹੇ ਭਾਈ! ਸੰਸਾਰ ਵਿਚ (ਕੋਊ) ਕੋਈ ਵੀ (ਥਿਰੁ) ਇਸਥਿਤ ਰਹਿਣ ਵਾਲਾ ਨਹੀਂ ਹੈ, ਤੁਸੀਂ (ਕਾਇ) ਕਿਸ ਵਾਸਤੇ ਆਪਣੇ (ਪਾਵ) ਪੈਰ ਪਸਾਰਦੇ ਹੋ ਭਾਵ ਕਿਉਂ ਬਹੁਤੀ ਫੈਲਾਵਟ ਵਿਚ ਪੈਂਦੇ ਹੋ। **ਵਾ:** ਸੰਕਲਪ ਵਿਕਲਪ ਰੂਪ ਪੈਰ, **ਵਾ:** ਮਨ ਬੁੱਧ ਰੂਪ ਪੈਰ ਕਿਉਂ ਪਸਾਰਦੇ ਹੋ।

www.sikhbookclub.com


## ਅਨਿਕ ਬੰਚ ਬਲ ਛਲ ਕਰਹੁ; ਮਾਇਆ ਏਕ ਉਪਾਵ ॥

ਜੋ ਤੁਸੀਂ (ਅਨਿਕ) ਅਨੇਕਾਂ (ਬੰਚ) ਠੱਗੀਆਂ ਮਾਰ ਕੇ ਬਲ-ਛਲ ਭਾਵ ਫਰੇਬ (ਕਰਹੁ) ਕਰਦੇ ਹੋ **ਵਾ:** ਕਿਸੇ ਨਾਲ (ਬਲ) ਜੋਰ ਕਰਕੇ ਛਲ (ਕਰਹੁ) ਕਰਦੇ ਹੋ, ਤੁਹਾਡੇ ਇਹ ਸਾਰੇ (ਉਪਾਵ) ਉਪਾਅ, ਸਾਧਨ (ਏਕ) ਇਕ ਮਾਇਆ ਵਾਸਤੇ ਹੀ ਹਨ।

**ਅਥਵਾ :** ਤੁਸੀਂ ਇਕ ਮਾਇਆ ਦੇ (ਉਪਾਵ) ਯਤਨ ਵਾਸਤੇ ਹੀ (ਅਨਿਕ) ਅਨੇਕਾਂ (ਬੰਚ) ਠੱਗੀਆਂ ਤੇ ਬਲ ਛਲ (ਕਰਹੁ) ਕਰਦੇ ਹੋ।

**ਨੋਟ :** ਸ੍ਰੀ ਦਮਦਮਾ ਸਾਹਿਬ ਤੇ ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਵਿਚ 'ਬੰਚ' ਪਾਠ ਹੀ ਆਇਆ ਹੈ ਅਤੇ ਇਸ ਤੋਂ ਇਲਾਵਾ ਜੋ ਪ੍ਰਚਲਿਤ ਬੀੜਾਂ ਹਨ, ਉਹਨਾਂ ਵਿਚ ਵੀ 'ਬੰਚ' ਸ਼ਬਦ ਆਉਂਦਾ ਹੈ। ਇਸ ਕਰਕੇ 'ਬੰਚ' ਪਾਠ ਹੀ ਮੁੱਖ ਹੈ। ਪਰ ਕਿਤੇ-ਕਿਤੇ 'ਬੰਛ' ਪਾਠ ਵੀ ਆ ਜਾਂਦਾ ਹੈ। "ਅਨਿਕ ਬੰਛ ਬਲ ਛਲ ਕਰਹੁ..." 'ਬੰਛ' ਨਾਮ ਇੱਛਾ ਦਾ ਹੈ ਭਾਵ ਜੀਵ ਅਨੇਕਾਂ ਹੀ ਇਛਾਵਾਂ ਕਰਕੇ ਹੋਰਨਾਂ ਨਾਲ ਬਲ ਛਲ ਕਰਦਾ ਹੈ।

## ਥੈਲੀ ਸੰਚਹੁ, ਸ੍ਰਮੁ ਕਰਹੁ; ਥਾਕਿ ਪਰਹੁ ਗਾਵਾਰ ॥

ਹੇ (ਗਾਵਾਰ) ਬੇਸਮਝ ਜੀਵੋ! ਤੁਸੀਂ ਮਾਇਆ ਦੀਆਂ ਥੈਲੀਆਂ (ਸੰਚਹੁ) ਇਕੱਤਰ ਕਰਨ ਵਾਸਤੇ ਬਹੁਤੇ (ਸ੍ਰਮੁ) ਥਕੇਵੇਂ **ਵਾ:** ਯਤਨ (ਕਰਹੁ) ਕਰਦੇ ਹੋ ਅਤੇ ਫਿਰ ਅੰਤ ਨੂੰ (ਥਾਕਿ) ਥੱਕ (ਪਰਹੁ) ਪੈਂਦੇ ਹੋ। ਪਰ,

## ਮਨ ਕੈ ਕਾਮਿ ਨ ਆਵਈ; ਅੰਤੇ ਅਉਸਰ ਬਾਰ ॥

ਹੇ (ਮਨ) ਜੀਵ! ਜਦੋਂ ਤੇਰੇ ਅੰਤ ਦੇ (ਅਉਸਰ) ਵੇਲੇ ਦਾ (ਬਾਰ) ਦਿਨ ਆ ਗਿਆ, ਜਦੋਂ ਤੇਰੇ ਸਾਹਾਂ ਦੇ ਓੜਕ ਵਾਲਾ ਦਿਨ ਆ ਗਿਆ, ਜਦੋਂ ਮਨੁੱਖਾ ਜਨਮ ਰੂਪ (ਬਾਰ) ਵਾਰੀ ਦਾ ਅੰਤ ਆ ਗਿਆ ਭਾਵ ਜਦੋਂ ਤੂੰ ਪ੍ਰਲੋਕ ਨੂੰ ਜਾਣ ਲੱਗਾ ਤਾਂ ਤੇਰੀ ਇਕੱਠੀ ਕੀਤੀ ਮਾਇਆ ਤੇਰੇ ਕੰਮ ਨਹੀਂ ਆਵੇਗੀ। **ਵਾ:** ਤੇਰੇ (ਮਨ) ਸੂਖਮ ਸਰੀਰ ਦੇ ਕੰਮ ਨਹੀਂ ਆਵੇਗੀ।

## ਥਿਤਿ ਪਾਵਹੁ, ਗੋਬਿਦ ਭਜਹੁ; ਸੰਤਹ ਕੀ ਸਿਖ ਲੇਹੁ ॥

ਜੇਕਰ ਤੁਸੀਂ (ਥਿਤਿ) ਇਸਥਿਤੀ (ਪਾਵਹੁ) ਪਾਉਣਾ ਚਾਹੁੰਦੇ ਹੋ ਤਾਂ (ਗੋਬਿਦ) ਪ੍ਰਮੇਸਰ ਦਾ ਸਿਮਰਨ ਭਜਨ ਕਰੋ ਅਤੇ (ਸੰਤਹ) ਸਾਂਤ ਚਿਤ ਵਾਲੇ ਮਹਾਂਪੁਰਖਾਂ **ਵਾ:** "ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ" ਐਸੇ ਬਜੁਰਗਾਂ (ਕੀ) ਦੀ (ਸਿਖ) ਸਿੱਖਿਆ (ਲੇਹੁ) ਲੈਣਾ ਕਰੋ।

## ਪ੍ਰੀਤਿ ਕਰਹੁ ਸਦ ਏਕ ਸਿਉ; ਇਆ ਸਾਚਾ ਅਸਨੇਹੁ ॥

ਹੇ ਭਾਈ! ਤੁਸੀਂ (ਸਦ) ਸਦਾ ਵਾਸਤੇ (ਏਕ) ਇਕ ਵਾਹਿਗੁਰੂ ਪ੍ਰਮੇਸਰ (ਸਿਉ) ਨਾਲ ਹੀ (ਪ੍ਰੀਤਿ) ਪ੍ਰੀਤੀ (ਕਰਹੁ) ਕਰਨਾ ਕਰੋ, ਕਿਉਂਕਿ (ਇਆ) ਇਹੋ ਹੀ ਸੱਚਾ (ਅਸਨੇਹੁ) ਪ੍ਰੇਮ ਹੈ ਜੋ ਲੋਕ-ਪ੍ਰਲੋਕ ਵਿਚ ਨਾਲ ਨਿਭਣ ਵਾਲਾ ਹੈ। **ਵਾ:** ਇਹੋ ਹੀ (ਸਾਚਾ) ਸੱਚੀ ਦੋਸਤੀ ਹੈ।

## ਕਾਰਨ ਕਰਨ ਕਰਾਵਨੋ; ਸਭ ਬਿਧਿ ਏਕੈ ਹਾਥ ॥

ਜੋ ਪ੍ਰਮਾਣੂ, ਕਾਲ, ਕਰਮ, ਸੂਖਮ ਤੱਤ, ਆਦਿਕ ਕਾਰਣ ਮੰਨੇ ਹਨ, ਉਹ ਪ੍ਰਮੇਸਰ ਇਹਨਾਂ ਨੂੰ ਵੀ ਕਰਨ ਵਾਲਾ ਹੈ ਅਤੇ ਇਹਨਾਂ ਦੁਆਰਾ ਸ੍ਰਿਸ਼ਟੀ ਨੂੰ (ਕਰਾਵਨੋ) ਕਰਾਉਣ ਵਾਲਾ ਹੈ। ਇਉਂ (ਸਭ) ਸਾਰੀਆਂ (ਬਿਧਿ) ਬਿਧੀਆਂ ਉਸ (ਏਕੈ) ਇਕ ਪ੍ਰਮੇਸਰ ਦੇ (ਹਾਥ) ਹੱਥ ਵਿਚ ਹਨ।

ਹੇ ਭਾਈ! ਪ੍ਰਮੇਸਰ ਦੇ ਸਨਮੁਖ ਚਿਤ ਨੂੰ ਜੋੜ ਕੇ ਇਉਂ ਬੇਨਤੀ ਕਰੋ,

www.sikhbookclub.com


**ਜਿਤੁ ਜਿਤੁ ਲਾਵਹੁ, ਤਿਤੁ ਤਿਤੁ ਲਗਹਿ; ਨਾਨਕ ਜੰਤ ਅਨਾਥ ॥੩੩॥**

ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਅੰਤਰਜਾਮੀ ਪ੍ਰਮੇਸਰ! ਅਸੀਂ (ਜੰਤ) ਜੀਵ (ਅਨਾਥ) ਯਤੀਮ ਹਾਂ **ਵਾ:** ਗਰੀਬ ਹਾਂ। ਸਾਡਾ ਆਪ ਤੋਂ ਬਿਨਾਂ ਕੋਈ ਸਵਾਮੀ ਨਹੀਂ ਹੈ। (ਜਿਤੁ ਜਿਤੁ) ਜਿਸ ਜਿਸ ਪਾਸੇ ਤੁਸੀਂ (ਲਾਵਹੁ) ਲਾਉਂਦੇ ਹੋ (ਤਿਤੁ ਤਿਤੁ) ਉਸ-ਉਸ ਪਾਸੇ ਵੱਲ ਅਸੀਂ (ਲਗਹਿ) ਲੱਗਦੇ ਹਾਂ।

ਅਗਲੇ ਸਲੋਕ ਵਿਚ ਸਤਿਗੁਰੂ ਸਾਹਿਬ ਜੀ ਵਾਹਿਗੁਰੂ ਪ੍ਰਮੇਸਰ ਦੇ ਪਿਆਰਿਆਂ ਦਾ ਭਰੋਸਾ ਦੱਸਦੇ ਹਨ,

**ਸਲੋਕੁ ॥**

**ਦਾਸਹ ਏਕੁ ਨਿਹਾਰਿਆ; ਸਭੁ ਕਛੁ ਦੇਵਨਹਾਰ ॥**

ਪ੍ਰਮੇਸਰ ਦੇ (ਦਾਸਹ) ਦਾਸਾਂ ਨੇ (ਏਕੁ) ਇਕ ਅਦ੍ਵੈਤ ਰੂਪ ਪ੍ਰਮੇਸਰ ਨੂੰ ਹੀ ਵਿਆਪਕ (ਨਿਹਾਰਿਆ) ਵੇਖਣਾ ਕੀਤਾ ਹੈ ਤੇ ਉਹ ਜਾਣਦੇ ਹਨ ਕਿ ਉਹ ਪ੍ਰਮੇਸਰ ਹੀ ਸਾਰਿਆਂ ਦੇ ਤਾਈਂ ਸਭ (ਕਛੁ) ਕੁਝ (ਦੇਵਨਹਾਰ) ਦੇਣ ਵਾਲਾ ਹੈ।

**ਜਾਨ ਕੌ ਦੇਤ ਅਜਾਨ ਕੌ ਦੇਤ ਜਮੀਨ ਕੌ ਦੇਤ ਜਮਾਨ ਕੌ ਦੈ ਹੈ ॥** *(ਸ੍ਰੀ ਦਸਮ ਗ੍ਰੰਥ ਸਾਹਿਬ ਜੀ)*

**ਸਾਸਿ ਸਾਸਿ ਸਿਮਰਤ ਰਹਹਿ; ਨਾਨਕ ਦਰਸ ਅਧਾਰ ॥੧॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਸਾਹਾਂ ਦੇ ਸਾਹ ਰੂਪ ਪ੍ਰਮੇਸਰ ਨੂੰ ਆਉਂਦੇ (ਸਾਸਿ) ਸਵਾਸਾਂ ਨਾਲ ਤੇ ਜਾਂਦੇ (ਸਾਸਿ) ਸਵਾਸਾਂ ਨਾਲ (ਸਿਮਰਤ) ਸਿਮਰਦੇ (ਰਹਹਿ) ਰਹਿੰਦੇ ਹਨ ਅਤੇ ਉਹਨਾਂ ਨੂੰ ਪ੍ਰਮੇਸਰ ਦੇ (ਦਰਸ) ਦਰਸ਼ਨਾਂ ਦਾ ਹੀ (ਅਧਾਰ) ਆਸਰਾ ਹੈ।

**ਪਉੜੀ ॥**

**ਦਦਾ, ਦਾਤਾ ਏਕੁ ਹੈ; ਸਭ ਕਉ ਦੇਵਨਹਾਰ ॥**

'ਦੱਦੇ' ਅੱਖਰ ਦੁਆਰਾ ਹਜ਼ੂਰ ਫੁਰਮਾਉਂਦੇ ਹਨ ਕਿ (ਸਭ) ਸਾਰਿਆਂ (ਕਉ) ਨੂੰ ਦਾਤਾਂ (ਦੇਵਨਹਾਰ) ਦੇਣ ਵਾਲਾ (ਏਕੁ) ਇਕ ਪ੍ਰਮੇਸਰ ਹੀ ਹੈ, ਹੋਰ ਸਭ ਮੰਗਤੇ ਹਨ।

**ਦੇਂਦੇ ਤੋਟਿ ਨ ਆਵਈ; ਅਗਨਤ ਭਰੇ ਭੰਡਾਰ ॥** *(ਅਗੱਨਤ ਬੋਲੋ)*

ਉਸ ਨੂੰ ਦਾਤਾਂ (ਦੇਂਦੇ) ਦਿੰਦਿਆਂ ਹੋਇਆਂ ਕੋਈ (ਤੋਟਿ) ਘਾਟ (ਨ) ਨਹੀਂ (ਆਵਈ) ਆਉਂਦੀ, ਕਿਉਂਕਿ ਉਸ ਦੇ (ਅਗਨਤ) ਅਨਗਿਣਤ ਹੀ (ਭੰਡਾਰ) ਖਜ਼ਾਨੇ ਭਰੇ ਹੋਏ ਹਨ।

**ਅਥਵਾ :** ਭਗਤਾਂ ਦੇ ਹਿਰਦੇ ਵਿਚ (ਅਗਨਤ) ਗਿਣਤੀ ਤੋਂ ਰਹਿਤ ਗੁਣਾਂ ਰੂਪ ਪਦਾਰਥਾਂ ਦੇ ਭੰਡਾਰੇ ਭਰੇ ਹੋਏ ਹਨ।

**ਦੈਨਹਾਰੁ; ਸਦ ਜੀਵਨਹਾਰਾ ॥**

ਉਹ ਦਾਤਾ (ਦੈਨਹਾਰੁ) ਦੇਣ ਵਾਲਾ ਪ੍ਰਮੇਸਰ (ਸਦ) ਸਦਾ ਹੀ (ਜੀਵਨਹਾਰਾ) ਜੀਊਣ ਵਾਲਾ ਹੈ ਭਾਵ ਉਹ ਮਰਦਾ ਨਹੀਂ। **ਵਾ:** (ਸਦ ਜੀਵਨਹਾਰਾ) ਉਹ ਸਦਾ ਚੇਤਨ ਸਰੂਪ ਹੈ।

**ਮਨ ਮੂਰਖ; ਕਿਉ ਤਾਹਿ ਬਿਸਾਰਾ ॥**

ਹੇ ਮੂਰਖ ਮਨਾ! ਤੂੰ ਉਸ ਵਾਹਿਗੁਰੂ ਪ੍ਰਮੇਸਰ ਨੂੰ ਕਿਉਂ (ਬਿਸਾਰਾ) ਭੁਲਾ ਛੱਡਿਆ ਹੈ।

**ਦੋਸੁ ਨਹੀ; ਕਾਹੂ ਕਉ ਮੀਤਾ ॥**

ਹੇ (ਮੀਤਾ) ਮਿੱਤਰੋ! (ਕਾਹੂ) ਕਿਸੇ (ਕਉ) ਨੂੰ ਦੋਸ਼ ਦੇਣਾ ਯੋਗ ਨਹੀਂ ਹੈ।

www.sikhbookclub.com


**ਮਾਇਆ ਮੋਹ; ਬੰਧੁ ਪ੍ਰਭਿ ਕੀਤਾ ॥**

ਕਿਉਂਕਿ ਜੋ ਮਾਇਆ ਤੇ ਮੋਹ ਦੇ (ਬੰਧੁ) ਬੰਧਨ ਹਨ **ਵਾ:** ਜੋ ਮਾਇਆ ਦੇ ਮੋਹ ਦਾ ਬੰਧਨ ਹੈ, ਇਹ (ਪ੍ਰਭਿ) ਪ੍ਰਮੇਸਰ ਨੇ ਆਪ ਹੀ ਕੀਤਾ ਹੈ। ਭਾਵ ਪ੍ਰਮੇਸਰ ਨੇ ਜਗਤ ਨੂੰ ਪਰਖਣ ਵਾਸਤੇ ਆਪ ਹੀ ਮਾਇਆ ਦੇ ਮੋਹ ਦਾ ਬੰਧਨ ਪਾਇਆ ਹੈ ਕਿ ਇਹ ਜੀਵ ਮੇਰੇ ਵੱਲ ਆਉਂਦੇ ਹਨ ਜਾਂ ਮਾਇਆ ਵਿਚ ਜੁੜਦੇ ਹਨ। ਜਿੰਨ੍ਹਾਂ ਨੂੰ ਪ੍ਰਮੇਸਰ ਕਿਰਪਾ ਕਰਕੇ ਭਾਉ-ਭਗਤੀ ਬਖਸ਼ ਦਿੰਦਾ ਹੈ, ਉਹ ਇਸ ਮਾਇਆ ਤੋਂ ਡਰ ਜਾਂਦੇ ਹਨ ਤੇ ਬਾਕੀ ਸਾਰੇ ਮਾਇਆ ਦੇ ਮੋਹ ਵਿਚ ਹੀ ਬੱਝ ਜਾਂਦੇ ਹਨ।

**ਦਰਦ ਨਿਵਾਰਹਿ ਜਾ ਕੇ; ਆਪੇ ॥**

(ਜਾ ਕੇ) ਜਿੰਨ੍ਹਾਂ ਦੀ ਪ੍ਰਮੇਸਰ (ਆਪੇ) ਆਪ ਹੀ ਅਵਿਦਿਆ ਦੀ (ਦਰਦ) ਪੀੜ (ਨਿਵਾਰਹਿ) ਨਵਿਰਤ ਕਰਦਾ ਹੈ, ਮੇਟ ਦਿੰਦਾ ਹੈ।

**ਨਾਨਕ ਤੇ ਤੇ; ਗੁਰਮੁਖਿ ਧ੍ਰਾਪੇ ॥੩੪॥**

ਸਤਿਗੁਰੂ ਜੀ ਕਹਿੰਦੇ ਹਨ ਕਿ (ਤੇ ਤੇ) ਉਹ-ਉਹ ਗੁਰਮੁਖ ਪਦਾਰਥਾਂ ਨੂੰ ਪਾ ਕੇ (ਧ੍ਰਾਪੇ) ਰੱਜ ਗਏ ਹਨ। ਭਾਵ ਉਹਨਾਂ ਦੀ ਤ੍ਰਿਸ਼ਨਾ ਮਿਟ ਗਈ ਹੈ।

**ਸਲੋਕੁ ॥**

**ਧਰ ਜੀਅਰੇ ਇਕ ਟੇਕ ਤੂ; ਲਾਹਿ ਬਿਡਾਨੀ ਆਸ ॥**

ਹੇ ਜੀਵ! ਤੂ ਇਕ ਪ੍ਰਮੇਸਰ ਦੀ (ਟੇਕ) ਓਟ ਨੂੰ ਹੀ ਆਪਣੇ (ਜੀਅਰੇ) ਹਿਰਦੇ ਅੰਦਰ (ਧਰ) ਧਾਰਨ ਕਰ ਅਤੇ ਹੋਰ ਜੋ ਦੇਵੀ-ਦੇਵਤਿਆਂ ਦੀਆਂ (ਬਿਡਾਨੀ) ਬਿਗਾਨੀਆਂ (ਆਸ) ਆਸਾਂ ਹਨ, ਉਹਨਾਂ ਸਾਰੀਆਂ ਨੂੰ ਤੂੰ (ਲਾਹਿ) ਲਾਹੁਣਾ ਕਰ ਭਾਵ ਛੱਡਣਾ ਕਰ। **ਵਾ:** (ਆਸ) ਅਸਚਰਜ ਕਰਨ ਵਾਲੀ ਦੇਵੀ ਦੇਵਤਿਆਂ ਦੀ ਆਸਾ ਛੱਡ ਦੇਣਾ ਕਰ।

**ਨਾਨਕ ਨਾਮੁ ਧਿਆਈਐ; ਕਾਰਜੁ ਆਵੈ ਰਾਸਿ ॥੧॥**

ਸਤਿਗੁਰੂ ਜੀ ਕਹਿੰਦੇ ਹਨ ਕਿ ਤੂੰ ਇਕ ਪ੍ਰਮੇਸਰ ਦੇ ਨਾਮ ਨੂੰ (ਧਿਆਈਐ) ਧਿਆਉਣਾ ਕਰ, ਫਿਰ ਤੇਰਾ (ਕਾਰਜੁ) ਮੁਕਤੀ ਰੂਪ ਕਾਰਜ **ਵਾ:** ਪ੍ਰਮੇਸਰ ਦੀ ਪ੍ਰਾਪਤੀ ਰੂਪ ਕਾਰਜ ਰਾਸ (ਆਵੈ) ਆ ਜਾਵੇਗਾ। **ਵਾ:** ਫਿਰ ਤੇਰੇ ਸਾਰੇ ਕਾਰਜ (ਰਾਸਿ) ਸਚਿਆਈ ਵਿਚ (ਆਵੈ) ਆ ਜਾਣਗੇ।

**ਪਉੜੀ ॥**

**ਧਧਾ, ਧਾਵਤ ਤਉ ਮਿਟੈ; ਸੰਤਸੰਗਿ ਹੋਇ ਬਾਸੁ ॥**

'ਧੱਧੇ' ਅੱਖਰ ਦੁਆਰਾ ਹਜ਼ੂਰ ਫੁਰਮਾਉਂਦੇ ਹਨ ਕਿ ਹੇ ਭਾਈ! ਜਿਹੜਾ ਮਨ ਹਰ ਸਮੇਂ ਪਦਾਰਥਾਂ ਵਿਚ ਧਾਉਂਦਾ ਰਹਿੰਦਾ ਹੈ, ਇਸ ਦਾ (ਧਾਵਤ) ਧਾਉਣਾ ਭਾਵ ਦੌੜਣਾ (ਤਉ) ਤਾਂ (ਮਿਟੈ) ਮਿਟੇਗਾ। ਜੇਕਰ ਇਸ ਮਨ ਦਾ (ਬਾਸੁ) ਵਾਸਾ, ਟਿਕਾਅ (ਸੰਤਸੰਗਿ) ਸੰਤਾ-ਮਹਾਂਪੁਰਖਾਂ ਦੀ ਸੰਗਤ ਵਿਚ (ਹੋਇ) ਹੋ ਜਾਵੇ। ਮਨ ਦੀ ਦੌੜ ਸਭ ਤੋਂ ਤੇਜ ਮੰਨੀ ਗਈ ਹੈ। ਜਿਹੜੀ ਬੰਦੂਕ ਦੀ ਗੋਲੀ ਹੈ ਇਹ ਇਕ ਕਹਿੰਦਿਆਂ ਤੱਕ ਆਪਣੇ ਨਿਸ਼ਾਨੇ ਉਤੇ ਜਾ ਵੱਜਦੀ ਹੈ। ਪਰ ਇਸ ਤੋਂ ਵੀ ਤੇਜ਼ ਅੱਖ ਦੀ ਨਿਗ੍ਹਾ ਮੰਨੀ ਗਈ ਹੈ। ਜਦੋਂ ਖੁੱਲਦੀ ਹੈ ਤਾਂ ਇਹ ਗੋਲੀ ਤੋਂ ਵੀ ਤੇਜ਼ ਆਪਣੇ ਨਿਸ਼ਾਨੇ ਉੱਤੇ ਪਹੁੰਚ ਜਾਂਦੀ ਹੈ ਅੱਖ ਦੀ ਨਿਗ੍ਹਾ ਤੋਂ ਤੇਜ਼ ਸੂਰਜ ਦੀਆਂ ਕਿਰਨਾਂ ਮੰਨੀਆਂ ਗਈਆਂ ਹਨ। ਇਹ ਇਕ ਸੈਕਿੰਡ ਵਿਚ ਪੰਜ ਹਜ਼ਾਰ ਮੀਲ ਤੱਕ ਦਾ ਸਫਰ

ਤੈਅ ਕਰ ਲੈਂਦੀਆਂ ਹਨ। ਪਰ ਮਨ ਇਹਨਾਂ ਸਾਰੀਆਂ ਚੀਜਾਂ ਤੋਂ ਤੇਜ਼ ਹੈ। ਇਹ ਸੈਕਿੰਡ ਤੋਂ ਵੀ ਪਹਿਲਾਂ ਹਜ਼ਾਰਾਂ ਮੀਲ ਦੂਰ ਪਹੁੰਚ ਜਾਂਦਾ ਹੈ।

ਹੇ ਭਾਈ! ਵਾਹਿਗੁਰੂ ਪ੍ਰਮੇਸਰ ਅੱਗੇ ਇਉਂ ਅਰਦਾਸ ਕਰੀਏ,

**ਧੁਰ ਤੇ, ਕਿਰਪਾ ਕਰਹੁ ਆਪਿ; ਤਉ ਹੋਇ ਮਨਹਿ ਪਰਗਾਸੁ ॥**

ਹੇ ਸੱਚੇ ਪਾਤਸ਼ਾਹ! ਜਿਸ ਉੱਤੇ ਆਪ (ਧੁਰ ਤੇ) ਆਦਿ ਤੋਂ **ਵਾ:** ਮੁੱਢ ਤੋਂ ਕਿਰਪਾ ਦ੍ਰਿਸ਼ਟੀ ਕਰ ਦਿੰਦੇ ਹੋ, (ਤਉ) ਤਿਸ ਦੇ, (ਮਨਹਿ) ਮਨ ਵਿਚ ਆਪ ਜੀ ਦੇ ਗਿਆਨ ਦਾ (ਪਰਗਾਸੁ) ਪ੍ਰਕਾਸ਼ **ਵਾ:** ਆਪਣੇ ਸਰੂਪ ਦਾ ਪ੍ਰਕਾਸ਼ ਹੁੰਦਾ ਹੈ।

**ਅਥਵਾ :** ਜੇਕਰ ਧੁਰ ਤੋਂ ਹੀ ਸਾਡੇ ਤੇ ਕਿਰਪਾ ਦ੍ਰਿਸ਼ਟੀ (ਕਰਹੁ) ਕਰੋ। (ਤਉ) ਤਾਂ ਸਾਡੇ ਮਨ ਵਿਚ ਗਿਆਨ ਦਾ (ਪਰਗਾਸੁ) ਪ੍ਰਕਾਸ਼ ਹੋਵੇ।

**ਧਨੁ ਸਾਚਾ; ਤੇਊ ਸਚ ਸਾਹਾ ॥**

ਹੇ ਭਾਈ! ਉਹਨਾਂ ਦੇ ਪਾਸ ਹੀ ਨਾਮ ਰੂਪ (ਸਾਚਾ) ਸੱਚਾ ਧਨ ਹੈ ਤੇ (ਤੇਊ) ਉਹੀ (ਸਚ) ਸੱਚੇ (ਸਾਹਾ) ਸ਼ਾਹੂਕਾਰ ਹਨ।

**ਹਰਿ ਹਰਿ ਪੂੰਜੀ; ਨਾਮ ਬਿਸਾਹਾ ॥**

ਜਿੰਨ੍ਹਾਂ ਨੇ ਸਤਿਗੁਰਾਂ ਦੇ ਪਾਸੋਂ ਤਨ ਮਨ ਧਨ ਦੇ ਕਰਕੇ (ਹਰਿ ਹਰਿ) ਹਰੀ ਪ੍ਰਮੇਸਰ ਦੇ ਨਾਮ ਦੀ ਪੂੰਜੀ ਨੂੰ (ਬਿਸਾਹਾ) ਖਰੀਦਿਆ ਹੈ।

**ਅਥਵਾ :** ਜਿੰਨ੍ਹਾਂ ਨੇ ਸ਼ਰਧਾ ਰੂਪ ਪੂੰਜੀ ਨਾਲ (ਹਰਿ ਹਰਿ) ਹਰੀ ਪ੍ਰਮੇਸਰ ਦੇ ਨਾਮ ਨੂੰ (ਬਿਸਾਹਾ) ਖਰੀਦਿਆ ਹੈ।

**ਧੀਰਜੁ ਜਸੁ ਸੋਭਾ; ਤਿਹ ਬਨਿਆ ॥**

ਹੇ ਭਾਈ! (ਤਿਹ) ਉਹਨਾਂ ਦਾ ਹੀ ਇਸ ਲੋਕ ਵਿਚ ਜਸ, ਪ੍ਰਲੋਕ ਵਿਚ ਸੋਭਾ ਤੇ *ਧੀਰਜ (ਬਨਿਆ) ਬਣਿਆ ਹੈ।

**ਹਰਿ ਹਰਿ ਨਾਮੁ; ਸ੍ਰਵਨ ਜਿਹ ਸੁਨਿਆ ॥**

(ਜਿਹ) ਜਿੰਨ੍ਹਾਂ ਨੇ (ਹਰਿ) ਹਰੇਕ ਦੇ ਪਾਪਾਂ ਨੂੰ (ਹਰਿ) ਹਰਨ ਵਾਲੇ ਅਕਾਲ ਪੁਰਖ ਦਾ ਨਾਮ ਸ਼ਰਧਾ ਤੇ ਵਿਸ਼ਵਾਸ ਰੂਪ (ਸ੍ਰਵਨ) ਕੰਨਾਂ ਨਾਲ ਸੁਣਿਆ ਹੈ।

**ਗੁਰਮੁਖਿ; ਜਿਹ ਘਟਿ ਰਹੇ ਸਮਾਈ ॥**

ਹੇ ਭਾਈ! (ਜਿਹ) ਜਿੰਨ੍ਹਾਂ ਗੁਰਮੁਖਾਂ ਦੇ (ਘਟਿ) ਹਿਰਦੇ ਵਿਚ ਸੱਚੇ ਪਾਤਸ਼ਾਹ ਹਰ ਵਕਤ (ਸਮਾਈ) ਸਮਾਏ (ਰਹੇ) ਰਹਿੰਦੇ ਹਨ **ਵਾ:** ਵਿਆਪਕ ਰਹਿੰਦੇ ਹਨ **ਵਾ:** ਮਿਲੇ ਰਹਿੰਦੇ ਹਨ।

**ਅਥਵਾ :** (ਜਿਹ) ਜਿੰਨ੍ਹਾਂ ਦੇ (ਘਟਿ) ਹਿਰਦੇ ਵਿਚ ਸੱਚੇ ਪਾਤਸ਼ਾਹ (ਗੁਰਮੁਖਿ) ਮੁਖੀ ਗੁਰਾਂ ਦੁਆਰਾ (ਸਮਾਈ) ਸਮਾਏ (ਰਹੇ) ਹਨ।

**ਨਾਨਕ; ਤਿਹ ਜਨ ਮਿਲੀ ਵਡਾਈ ॥੩੫॥**

ਸਤਿਗੁਰੂ ਜੀ ਕਹਿੰਦੇ ਹਨ ਕਿ (ਤਿਹ) ਉਹਨਾਂ ਜਨਾਂ ਨੂੰ "ਬ੍ਰਹਮ ਗਿਆਨੀ ਆਪਿ ਪਰਮੇਸੁਰ" ਦੀ (ਵਡਾਈ) ਵਡਿਆਈ ਮਿਲੀ ਹੈ।

---

* **ਧੀਰਜ :** ਇਕਾਂਤ ਦੇਸ਼ ਵਿਚ ਵਿਸ਼ੇ ਪ੍ਰਾਪਤ ਹੋਣ ਤੋਂ ਨਾ ਡੋਲਣਾਂ ਭਾਵ ਮਨ ਨੂੰ ਵਿਸ਼ਈ ਨਾ ਹੋਣ ਦੇਣਾ ਅਤੇ ਬਿਪਤਾ ਦੇ ਸਮੇਂ ਡੋਲ ਕੇ ਕਾਇਰ ਨਾ ਹੋਣਾ, ਇਸ ਨੂੰ ਧੀਰਜ ਕਹਿੰਦੇ ਹਨ।

## ਸਲੋਕੁ ॥

## ਨਾਨਕ, ਨਾਮੁ ਨਾਮੁ ਜਪੁ ਜਪਿਆ; ਅੰਤਰਿ ਬਾਹਰਿ ਰੰਗਿ ॥

**ਅਨਕ ਰਹਿਤ ਪ੍ਰਮਾਤਮ ਜੋਈ॥ ਨਾਨਕ ਨਾਮ ਕਹਾਵੈ ਸੋਈ॥** *(ਪ੍ਰਮਾਣ)*

ਜੋ (ਨਾਨਕ) ਅਨੇਕਤਾ ਤੋਂ ਰਹਿਤ ਅਦ੍ਵੈਤ ਰੂਪ ਪ੍ਰਮੇਸਰ ਦਾ ਨਾਮ ਹੈ, ਇਹ (ਨਾਮੁ) ਪ੍ਰਸਿੱਧ ਹੈ ਭਾਵ ਕਿਤੇ ਲੁਕਿਆ ਛਿਪਿਆ ਨਹੀਂ ਹੈ, ਉਹਨਾਂ ਦੇ (ਅੰਤਰਿ) ਮਨ ਤੇ (ਬਾਹਰਿ) ਸਰੀਰ 'ਤੇ ਐਸੇ ਅੰਮ੍ਰਿਤ ਨਾਮ ਦਾ ਰੰਗ ਚੜ੍ਹ ਗਿਆ ਹੈ, ਜਿੰਨ੍ਹਾਂ ਨੇ ਇਸ ਨਾਮ ਦੇ (ਜਪੁ) ਜਾਪ ਨੂੰ ਜਪਿਆ ਹੈ।

**ਅਥਵਾ :** ਹੇ ਭਾਈ ! ਜੋ (ਨਾਨਕ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦਾ ਦਿੱਤਾ ਹੋਇਆ (ਨਾਮੁ) ਨਾਮ ਹੈ, ਇਹ (ਨਾਮੁ) ਪ੍ਰਸਿੱਧ ਹੈ, **ਵਾ:** ਇਸ ਵਿਚ (ਨ+ਆਮੁ) ਆਮ ਖਾਸ ਪ੍ਰਪੰਚ ਨਹੀਂ ਹੈ **ਵਾ:** (ਆਮੁ) ਰੋਗ (ਨ) ਨਹੀਂ ਹੈ **ਵਾ:** (ਮੁ) ਮੋਹ (ਨਾ) ਨਹੀਂ ਹੈ। ਜਿੰਨ੍ਹਾਂ ਨੇ ਐਸੇ ਅੰਮ੍ਰਿਤ ਨਾਮ ਦੇ (ਜਪੁ) ਜਾਪ ਨੂੰ (ਰੰਗਿ) ਪ੍ਰੇਮ ਨਾਲ (ਅੰਤਰਿ) ਮਨ ਤੇ (ਬਾਹਰਿ) ਬਾਣੀ ਕਰਕੇ ਜਪਿਆ ਹੈ।

**ਅਥਵਾ :** ਜਿਨ੍ਹਾਂ ਨੇ ਕਾਮ, ਕ੍ਰੋਧ ਆਦਿਕ (ਨ+ਆਮੁ) (ਆਮੁ) ਰੋਗਾਂ ਤੋਂ (ਨ) ਰਹਿਤ ਪ੍ਰਮੇਸਰ ਦੇ ਨਾਮ ਦੇ ਜਾਪ ਨੂੰ ਜਪਿਆ ਹੈ। ਉਨ੍ਹਾਂ ਨੂੰ ਅੰਦਰ ਬਾਹਰ ਰੰਗ ਚੜ੍ਹ ਗਿਆ ਹੈ।

**ਅਥਵਾ :** ਜਿੰਨ੍ਹਾਂ ਨੇ ਨਾਮੀ ਪ੍ਰਮੇਸਰ ਦੇ ਨਾਮ ਨੂੰ ਜਪਿਆ ਹੈ। **ਵਾ:** ਜਿਨ੍ਹਾਂ ਨੇ ਪ੍ਰੇਮ ਨਾਲ ਮਨ ਦੇ ਅੰਦਰ ਵੀ ਨਾਮ ਨੂੰ ਜਪਿਆ ਹੈ ਤੇ ਬਾਣੀ ਦੁਆਰਾ ਬਾਹਰੋਂ ਵੀ ਨਾਮ ਨੂੰ ਜਪਿਆ ਹੈ।

**ਅਥਵਾ :** ਜੋ ਅੰਦਰ ਬਾਹਰ ਸਾਰੇ ਰੰਗਾਂ ਵਿਚ ਰੰਗਿਆ ਹੋਇਆ (ਨਾਮੁ) ਪ੍ਰਸਿੱਧ ਪ੍ਰਮੇਸਰ ਹੈ। ਉਸ ਦੇ ਨਾਮ ਰੂਪ ਜਾਪ ਨੂੰ ਜਿੰਨ੍ਹਾਂ ਨੇ ਜਪਿਆ ਹੈ।

## ਗੁਰਿ ਪੂਰੈ ਉਪਦੇਸਿਆ; ਨਰਕੁ ਨਾਹਿ ਸਾਧਸੰਗਿ ॥੧॥

ਉਹਨਾਂ ਸਾਧਸੰਗਤ ਕਰਨ ਵਾਲੇ ਪੁਰਖਾਂ ਦੇ ਤਾਈਂ (ਪੂਰੈ) ਪੂਰਨ (ਗੁਰਿ) ਸਤਿਗੁਰਾਂ ਨੇ (ਉਪਦੇਸਿਆ) ਉਪਦੇਸ਼ ਬਖਸ਼ਿਸ਼ ਕੀਤਾ ਹੈ। ਜਿਸ ਕਰਕੇ ਉਹਨਾਂ ਨੂੰ ਨਰਕ ਵਿਚ ਨਹੀਂ ਪੈਣਾ ਪੈਂਦਾ ਹੈ।

**ਅਥਵਾ :** ਪੂਰਨ ਸਤਿਗੁਰਾਂ ਨੇ ਇਹ ਉਪਦੇਸ਼ ਬਖਸ਼ਿਸ਼ ਕੀਤਾ ਹੈ ਕਿ ਸਾਧਸੰਗਤ ਕਰਨ ਨਾਲ ਨਰਕ ਵਿਚ ਨਹੀਂ ਪੈਣਾ ਪੈਂਦਾ ਹੈ।

**ਉਪਰੋਕਤ ਦੋ ਪੰਕਤੀਆਂ ਦੇ ਅੰਨਵੈ ਰੀਤੀ ਅਨੁਸਾਰ ਅਰਥ :**

**ਨਾਨਕ, ਨਾਮੁ ਨਾਮੁ ਜਪੁ ਜਪਿਆ; ਅੰਤਰਿ ਬਾਹਰਿ ਰੰਗਿ ॥**
**ਗੁਰਿ ਪੂਰੈ ਉਪਦੇਸਿਆ; ਨਰਕੁ ਨਾਹਿ ਸਾਧਸੰਗਿ ॥੧॥**

ਹੇ ਭਾਈ ! (ਪੂਰੈ) ਪੂਰਨ (ਗੁਰਿ) ਸਤਿਗੁਰਾਂ ਨੇ ਇਹ (ਉਪਦੇਸਿਆ) ਉਪਦੇਸ਼ ਦਿੱਤਾ ਹੈ ਕਿ ਤੂੰ ਸਾਧਸੰਗਤ ਵਿਚ (ਰੰਗਿ) ਪ੍ਰੇਮ ਨਾਲ ਬੈਠ ਕੇ (ਅੰਤਰਿ) ਮਨ ਕਰਕੇ ਵੀ ਨਾਮ ਜਪ ਤੇ (ਬਾਹਰਿ) ਬਾਣੀ ਕਰਕੇ ਵੀ ਨਾਮ ਜਪਿਆ ਕਰ, ਫਿਰ ਤੂੰ ਕਦੇ ਵੀ (ਨਰਕੁ) ਨਰਕਾਂ ਵਿਚ (ਨਾਹਿ) ਨਹੀਂ ਪਵੇਗਾ।

## ਪਉੜੀ ॥

## ਨੰਨਾ; ਨਰਕਿ ਪਰਹਿ ਤੇ ਨਾਹੀ ॥

'ਨੰਨੇ' ਅੱਖਰ ਦੁਆਰਾ ਗਰੀਬ ਨਿਵਾਜ ਫੁਰਮਾਉਂਦੇ ਹਨ ਕਿ (ਤੇ) ਉਹ ਪੁਰਖ ਕਦੇ ਵੀ ਨਰਕ ਵਿਚ (ਨਾਹੀ) ਨਹੀਂ ਪੈਂਦੇ ਹਨ।

www.sikhbookclub.com


## ਜਾ ਕੈ; ਮਨਿ ਤਨਿ ਨਾਮੁ ਬਸਾਹੀ ॥

(ਜਾ ਕੈ) ਜਿੰਨ੍ਹਾਂ ਪੁਰਖਾਂ ਦੇ ਮਨ ਤੇ (ਤਨਿ) ਸਰੀਰ ਵਿਚ ਭਾਵ ਰੋਮ-ਰੋਮ ਵਿਚ ਪ੍ਰਮੇਸਰ ਦਾ ਨਾਮ (ਬਸਾਹੀ) ਵੱਸ ਜਾਂਦਾ ਹੈ।

## ਨਾਮੁ ਨਿਧਾਨੁ; ਗੁਰਮੁਖਿ ਜੋ ਜਪਤੇ ॥

(ਜੋ) ਜਿਹੜੇ ਗੁਰਮੁਖ ਗੁਰਾਂ ਦੁਆਰਾ ਪ੍ਰਮੇਸਰ ਦੇ ਨਾਮ ਰੂਪ (ਨਿਧਾਨੁ) ਖਜ਼ਾਨੇ ਨੂੰ (ਜਪਤੇ) ਜਪਦੇ ਹਨ।

## ਬਿਖੁ ਮਾਇਆ ਮਹਿ; ਨਾ ਓਇ ਖਪਤੇ ॥

(ਓਇ) ਉਹ ਸਾਰਿਆਂ ਨੂੰ ਨਾਸ਼ ਕਰਨ ਵਾਲੀ (ਬਿਖੁ) ਵਿਹੁ ਰੂਪ ਮਾਇਆ ਦੇ ਵਿਸ਼ਿਆਂ (ਮਹਿ) ਵਿਚ (ਨਾ) ਨਹੀਂ (ਖਪਤੇ) ਖਪਦੇ ਭਾਵ ਖੱਚਤ ਨਹੀਂ ਹੁੰਦੇ।

## ਨੰਨਾਕਾਰੁ; ਨ ਹੋਤਾ ਤਾ ਕਹੁ ॥

(ਤਾ ਕਹੁ) ਉਹਨਾਂ ਦੇ ਤਾਈਂ ਕੋਈ (ਨੰਨਾਕਾਰੁ) ਰੁਕਾਵਟ ਨਹੀਂ (ਹੋਤਾ) ਹੁੰਦੀ ਹੈ।

**ਅਥਵਾ :** ਉਹਨਾਂ ਦਾ ਕੋਈ (ਨੰਨਾਕਾਰੁ) ਨਿਰਾਦਰ ਨਹੀਂ (ਹੋਤਾ) ਹੁੰਦਾ ਹੈ।

## ਨਾਮੁ ਮੰਤ੍ਰੁ; ਗੁਰਿ ਦੀਨੋ ਜਾ ਕਹੁ ॥

(ਜਾ ਕਹੁ) ਜਿੰਨ੍ਹਾਂ ਨੂੰ (ਗੁਰਿ) ਸਤਿਗੁਰਾਂ ਨੇ (ਮੰਤ੍ਰੁ) ਗੁਰਮੰਤ੍ਰ ਰੂਪ ਕਰਕੇ ਵਾਹਿਗੁਰੂ ਨਾਮ (ਦੀਨੋ) ਦਿੱਤਾ ਹੈ।

**ਅਥਵਾ :** ਜਿੰਨ੍ਹਾਂ ਨੂੰ ਸਤਿਗੁਰਾਂ ਨੇ ਮਨ ਰੂਪ ਸੱਪ **ਵਾ:** ਇੰਦਰੀਆਂ ਰੂਪ ਸੱਪਾਂ ਨੂੰ ਕੀਲਣ ਵਾਸਤੇ ਅੰਮ੍ਰਿਤ ਨਾਮ ਰੂਪ ਮੰਤਰ ਦੀ ਬਖਸ਼ਿਸ਼ ਕਰ ਦਿੱਤੀ ਹੈ।

### ਅੰਗ:੨੫੮

## ਨਿਧਿ ਨਿਧਾਨ; ਹਰਿ ਅੰਮ੍ਰਿਤ ਪੂਰੇ ॥

ਉਹ ਫਿਰ (ਨਿਧਿ) ਨੌਂ ਨਿਧੀਆਂ ਦੇ (ਨਿਧਾਨ) ਖਜ਼ਾਨੇ ਬਣ ਗਏ ਹਨ **ਵਾ:** ਉਹਨਾਂ ਨੂੰ (ਨਿਧਿ) ਧਰਮ, ਅਰਥ, ਕਾਮ, ਮੋਖ ਤੇ ਪ੍ਰਮੇਸਰ ਦਾ ਨਾਮ ਰੂਪ (ਨਿਧਾਨ) ਖਜ਼ਾਨਾ ਮਿਲਿਆ ਹੈ ਅਤੇ ਉਹ (ਹਰਿ) ਪ੍ਰਮੇਸਰ ਦੇ ਅੰਮ੍ਰਿਤ ਨਾਮ ਦੇ ਅਨੰਦ ਕਰਕੇ ਪੂਰੇ ਹਨ। **ਵਾ:** ਹਰੀ ਦੇ ਅੰਮ੍ਰਿਤ ਨਾਮ ਕਰਕੇ ਉਨ੍ਹਾਂ ਦੇ ਦਿਲ (ਪੂਰੇ) ਭਰੇ ਰਹਿੰਦੇ ਹਨ।

**ਅਥਵਾ :** ਜੋ (ਹਰਿ) ਪ੍ਰਮੇਸਰ ਦਾ ਅੰਮ੍ਰਿਤ ਨਾਮ ਹੈ, ਇਹ (ਨਿਧਿ) ਨਿਧੀਆਂ ਦਾ (ਨਿਧਾਨ) ਖਜ਼ਾਨਾ ਹੈ ਅਤੇ ਉਹ ਮਹਾਤਮਾ ਜਨਾਂ ਦੇ ਹਿਰਦੇ ਰੂਪ ਖਜ਼ਾਨੇ ਇਸ ਅੰਮ੍ਰਿਤ ਨਾਮ ਕਰਕੇ **ਵਾ:** ਅੰਮ੍ਰਿਤ ਨਾਮ ਦੇ ਅਨੰਦ ਕਰਕੇ ਪੂਰੇ ਹਨ।

## ਤਹ ਬਾਜੇ ਨਾਨਕ; ਅਨਹਦ ਤੂਰੇ ॥੩੯॥

ਸਤਿਗੁਰੂ ਜੀ ਕਹਿੰਦੇ ਹਨ ਕਿ (ਤਹ) ਉਹਨਾਂ ਦੇ ਅੰਤਹਕਰਣ ਦੇ ਅੰਦਰ (ਅਨਹਦ) ਹਦ ਤੋਂ ਰਹਿਤ ਭਾਵ ਇਕ ਰਸ 'ਸਤਿਨਾਮ ਸ੍ਰੀ ਵਾਹਿਗੁਰੂ' ਰੂਪ (ਬਾਜੇ) ਵਾਜੇ (ਤੂਰੇ) ਸ਼ੀਘਰ ਹੀ ਵੱਜ ਆਉਂਦੇ ਹਨ **ਵਾ:** (ਤੂਰੇ) ਤੂਰ ਸੰਗਿਆ ਵਾਲੇ ਵਾਜੇ ਵੱਜ ਆਉਂਦੇ ਹਨ। ਭਾਵ ਉਹਨਾਂ ਦੇ ਅੰਦਰ ਹਰ ਵਕਤ ਅਜਪਾ ਜਾਪ ਪ੍ਰਗਟ ਹੋਇਆ ਰਹਿੰਦਾ ਹੈ।

www.sikhbookclub.com


## ਸਲੋਕੁ ॥
## ਪਤਿ ਰਾਖੀ ਗੁਰਿ ਪਾਰਬ੍ਰਹਮ; ਤਜਿ ਪਰਪੰਚ ਮੋਹ ਬਿਕਾਰ ॥

ਜਿੰਨ੍ਹਾਂ ਦੀ (ਪਾਰਬ੍ਰਹਮ) ਅਕਾਲ ਪੁਰਖ ਸਰੂਪ (ਗੁਰਿ) ਸਤਿਗੁਰਾਂ ਨੇ (ਪਤਿ) ਇੱਜ਼ਤ (ਰਾਖੀ) ਰੱਖਣਾ ਕੀਤੀ ਹੈ, ਉਹਨਾਂ ਨੇ (ਪਰਪੰਚ) ਅਸਤੀ, ਭਾਤੀ, ਪ੍ਰਿਅਤਾ, ਨਾਮ, ਰੂਪ ਆਦਿ ਪੰਜਾਂ ਤੋਂ ਬਣੇ ਸੰਸਾਰ ਅੰਦਰ (ਪਰਪੰਚ) ਛਲ ਕਰਨਾ, ਮੋਹ ਕਰਨਾ, (ਬਿਕਾਰ) ਵਿਕਾਰ ਭੋਗਣੇ (ਤਜਿ) ਛੱਡ ਦਿੱਤੇ ਹਨ। **ਵਾ:** ਉਹਨਾਂ ਨੇ (ਪਰਪੰਚ) ਛਲ ਰੂਪ ਸੰਸਾਰ ਨੂੰ, ਮੋਹ ਨੂੰ ਤੇ ਵਿਕਾਰਾਂ ਨੂੰ (ਤਜਿ) ਤਿਆਗ ਦਿੱਤਾ ਹੈ। **ਵਾ:** ਉਹ (ਪਰ) ਵਿਸ਼ੇਸ ਕਰਕੇ ਮੋਹ ਆਦਿਕ ਵਿਕਾਰਾਂ ਵਿਚ (ਪੰਚ) ਪਚਦੇ ਨਹੀਂ ਹਨ, ਖੱਚਤ ਨਹੀਂ ਹੁੰਦੇ ਹਨ। ਇਉਂ ਉਹ ਉੱਚੇ ਜੀਵਨ ਵਾਲੇ ਹੋ ਗਏ ਹਨ।

## ਨਾਨਕ ਸੋਊ ਆਰਾਧੀਐ; ਅੰਤੁ ਨ ਪਾਰਾਵਾਰੁ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! (ਸੋਊ) ਉਸ ਪ੍ਰਮੇਸਰ ਨੂੰ (ਆਰਾਧੀਐ) ਆਰਾਧਨਾ ਕਰੀਏ, ਜਿਸ ਦੇ (ਪਾਰਾਵਾਰੁ) *ਉਰਵਾਰ ਪਾਰ ਦਾ ਅੰਤ ਨਹੀਂ ਪਾਇਆ ਜਾਂਦਾ ਹੈ।

## ਪਉੜੀ ॥
## ਪਪਾ; ਪਰਮਿਤਿ ਪਾਰੁ ਨ ਪਾਇਆ ॥

'ਪੱਪੇ' ਅੱਖਰ ਦੁਆਰਾ ਹਜ਼ੂਰ ਫੁਰਮਾਉਂਦੇ ਹਨ ਕਿ ਵਾਹਿਗੁਰੂ ਪ੍ਰਮੇਸਰ (ਪਰ) ਵਿਸ਼ੇਸ਼ ਕਰਕੇ ਵੇਦਾਂ, ਸ਼ਾਸ਼ਤਰਾਂ, ਪੁਰਾਣਾਂ, ਵਿਆਕਰਣਾਂ, ਸਿੰਮ੍ਰਿਤੀਆਂ ਆਦਿਕਾਂ ਦੀਆਂ ਸਾਰੀਆਂ (ਮਿਤਿ) ਮਰਿਯਾਦਾਵਾਂ ਤੋਂ (ਪਾਰੁ) ਪਰ੍ਹੇ ਹੈ। **ਵਾ:** ਸ਼ਾਸ਼ਤਰ ਪ੍ਰਮਾਣ ਰੂਪ ਵੱਟੇ ਦੀ ਮਿਣਤੀ ਤੋਂ ਪਰ੍ਹੇ ਹੈ **ਵਾ:** ਵੇਦਾਂ ਪੁਰਾਣਾਂ ਰੂਪ ਗਜਾ ਦੀ ਮਿਣਤੀ ਤੋਂ ਪਰ੍ਹੇ ਭਾਵ ਰਹਿਤ ਹੈ। ਉਸ ਵਾਹਿਗੁਰੂ ਦਾ ਕਿਸੇ ਪਾਸੋਂ ਵੀ (ਪਾਰੁ) ਪਾਰਾਵਾਰ ਨਹੀਂ ਪਾਇਆ ਜਾਂਦਾ, ਅੰਤ ਨਹੀਂ ਪਾਇਆ ਜਾਂਦਾ।

## ਪਤਿਤ ਪਾਵਨ; ਅਗਮ ਹਰਿ ਰਾਇਆ ॥

ਉਸ (ਰਾਇਆ) ਰਾਜੇ ਸਰੂਪ (ਹਰਿ) ਪ੍ਰਮੇਸਰ ਦੀ (ਅਗਮ) ਸ਼ਾਸਤਰਾਂ ਕਰਕੇ ਗੰਮਤਾ ਨਹੀਂ ਪਾਈ ਜਾਂਦੀ ਹੈ **ਵਾ:** ਉਹ (ਅਗਮ) ਮਨ ਦੀ ਗੰਮਤਾ ਤੋਂ ਰਹਿਤ ਹੈ ਭਾਵ ਮਨ ਦੇ ਸੰਕਲਪਾਂ ਵਿਕਲਪਾਂ ਦਾ ਵਿਸ਼ਾ ਨਹੀਂ ਅਤੇ ਫਿਰ ਉਹ (ਪਤਿਤ) ਪਾਪੀਆਂ ਨੂੰ (ਪਾਵਨ) ਪਵਿੱਤਰ ਕਰਨ ਵਾਲਾ ਹੈ।

## ਹੋਤ ਪੁਨੀਤ; ਕੋਟ ਅਪਰਾਧੂ ॥

ਉਸ ਨਾਲ ਜੁੜ ਕੇ (ਕੋਟ) ਕਰੋੜਾਂ (ਅਪਰਾਧੂ) ਅਪਰਾਧ ਕਰਨ ਵਾਲੇ ਵੀ (ਪੁਨੀਤ) ਪਵਿੱਤਰ (ਹੋਤ) ਹੋ ਜਾਂਦੇ ਹਨ।

## ਅੰਮ੍ਰਿਤ ਨਾਮੁ; ਜਪਹਿ, ਮਿਲਿ ਸਾਧੂ ॥

ਜਿਹੜੇ (ਸਾਧੂ) ਸੰਤਾਂ ਭਗਤਾਂ ਨਾਲ (ਮਿਲਿ) ਮਿਲ ਕੇ (ਅੰਮ੍ਰਿਤ) ਮ੍ਰਿਤੂ ਤੋਂ ਰਹਿਤ ਭਾਵ ਅਮਰ ਕਰਨ ਵਾਲੇ ਨਾਮ ਨੂੰ **ਵਾ:** ਅੰਮ੍ਰਿਤ ਦੇ ਚੂਲੇ ਨਾਲ ਪ੍ਰਾਪਤ ਹੋਏ ਨਾਮ ਨੂੰ (ਜਪਹਿ) ਜਪਦੇ ਹਨ।

## ਪਰਪਚ, ਧ੍ਰੋਹ ਮੋਹ; ਮਿਟ ਨਾਈ ॥

ਉਹਨਾਂ ਦਾ ਕਿਸੇ ਨਾਲ (ਪਰਪਚ) ਛਲ ਕਰਨਾ, ਠੱਗੀ ਮਾਰਨੀ ਆਦਿਕ ਵਿਕਾਰਾ ਵਿਚ (ਪਰ+ਪਚ) (ਪਰ)

---

* **ਉਰਵਾਰ ਪਾਰ :** (ਉਰਵਾਰ) ਉਰਲਾ ਕੰਢਾ ਭਾਵ ਇਹ ਲੋਕ (ਪਾਰ) ਪਰਲਾ ਕੰਢਾ ਭਾਵ ਪ੍ਰਲੋਕ।

ਵਿਸ਼ੇਸ ਕਰਕੇ (ਪਚ) ਪਚਣਾ, ਸੜਨਾ ਭਾਵ ਨਾਸ਼ ਹੋਣਾ, ਕਿਸੇ ਨਾਲ (ਧ੍ਰੋਹ) ਧੋਖਾ ਕਰਨਾ ਜਾਂ ਧੋਖਾ ਖਾਣਾ ਅਤੇ ਸਰੀਰਾਂ ਨਾਲ ਮੋਹ ਕਰਨਾ ਆਦਿ ਸਭ ਕੁਝ ਪ੍ਰਮੇਸਰ ਦੇ (ਨਾਈ) ਨਾਮ ਵਿਚ ਮਿਲਣ ਨਾਲ (ਮਿਟ) ਮਿਟ ਜਾਂਦਾ ਹੈ ਭਾਵ ਨਾਸ਼ ਹੋ ਜਾਂਦਾ ਹੈ।

## ਜਾ ਕਉ ਰਾਖਹੁ; ਆਪਿ ਗੁਸਾਈ ॥

ਹੇ (ਗੁਸਾਈ) ਪ੍ਰਿਥਵੀ ਦੇ ਮਾਲਕ ਜੀ ! (ਜਾ ਕਉ) ਜਿੰਨ੍ਹਾਂ ਦੀ ਤੁਸੀਂ ਆਪ (ਰਾਖਹੁ) ਰੱਖਿਆ ਕਰਦੇ ਹੋ।

## ਪਾਤਿਸਾਹੁ; ਛਤ੍ਰ ਸਿਰ ਸੋਊ ॥

(ਛਤ੍ਰ-ਸਿਰ)

ਜਿੰਨ੍ਹਾਂ ਨੂੰ ਪ੍ਰਮੇਸਰ ਨੇ ਆਪਣੀ ਸਿਫਤ ਸਲਾਹ ਤੇ ਭਗਤੀ ਬਖਸ਼ੀ ਹੈ, ਉਹ ਪਾਤਸ਼ਾਹਾਂ ਦੇ ਪਾਤਸ਼ਾਹ ਹਨ, ਉਹਨਾਂ ਦੇ ਸਿਰ ਉੱਤੇ ਹਮੇਸ਼ਾਂ ਪ੍ਰਤਾਪ ਰੂਪ ਛਤਰ ਝੁਲਦਾ ਹੈ।

**ਅਥਵਾ :** (ਸੋਊ) ਉਹ ਪ੍ਰਮੇਸਰ ਪਾਤਸਾਹਾਂ ਦਾ ਪਾਤਸ਼ਾਹ ਹੈ **ਵਾ:** (ਪਾਤਿ+ਸਾਹੁ) ਸਰੂਪ ਰੂਪ (ਪਾਤਿ) ਤਖ਼ਤ ਦਾ (ਸਾਹੁ) ਮਾਲਕ ਹੈ ਅਤੇ ਉਸ ਦੇ ਸਿਰ ਉੱਤੇ ਹਮੇਸ਼ਾਂ ਜਸ ਰੂਪ ਛਤਰ ਝੁਲਦਾ ਹੈ।

**ਅਥਵਾ :** (ਸੋਊ) ਉਹ ਪ੍ਰਮੇਸਰ (ਛਤ੍ਰ) ਛਤਰ, (ਪਾਤਿ) ਤਖਤ ਦੇ (ਸਾਹੁ) ਮਾਲਕ ਪਾਤਸ਼ਾਹਾਂ ਦਾ ਵੀ (ਸਿਰ) ਸ਼੍ਰੋਮਣੀ ਹੈ।

**ਅਥਵਾ :** ਜੋ (ਪਾਤਿਸਾਹੁ) ਵਿਸ਼ਨੂੰ ਆਦਿਕ ਛਤ੍ਰਪਤੀ ਹਨ, (ਸੋਊ) ਉਹ ਪ੍ਰਮੇਸਰ ਇਹਨਾਂ ਦਾ ਵੀ (ਸਿਰ) ਸ਼੍ਰੋਮਣੀ ਹੈ।

## ਨਾਨਕ; ਦੂਸਰ ਅਵਰੁ ਨ ਕੋਊ ॥੩੭॥

ਸਤਿਗੁਰੂ ਜੀ ਕਹਿੰਦੇ ਹਨ ਕਿ ਉਸ ਇਕ ਪ੍ਰਮੇਸਰ ਤੋਂ ਬਿਨਾਂ ਦੂਸਰਾ (ਅਵਰੁ) ਹੋਰ (ਕੋਊ) ਕੋਈ ਵੀ ਨਹੀਂ ਹੈ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਪਾਤਿਸਾਹੁ; ਛਤ੍ਰ ਸਿਰ ਸੋਊ ॥**

ਜਿੰਨ੍ਹਾਂ ਨੂੰ ਪ੍ਰਮੇਸਰ ਆਪਣੀ ਸਿਫਤ ਸਲਾਹ ਤੇ ਭਗਤੀ ਬਖਸ਼ ਦਿੰਦਾ ਹੈ, ਉਹ ਪਾਤਸ਼ਾਹਾਂ ਦੇ ਪਾਤਸ਼ਾਹ ਹਨ ਅਤੇ ਉਹਨਾਂ ਦੇ ਸਿਰ 'ਤੇ ਹਮੇਸ਼ਾਂ ਪ੍ਰਤਾਪ ਰੂਪ ਛਤਰ ਝੁਲਦਾ ਹੈ।

**ਜਿਸਨੋ ਬਖਸੇ ਸਿਫਤਿ ਸਾਲਾਹ ॥ ਨਾਨਕ ਪਾਤਿਸਾਹੀ ਪਾਤਿਸਾਹੁ ॥** (ਅੰਗ : ੫)

**ਨਾਨਕ; ਦੂਸਰ ਅਵਰੁ ਨ ਕੋਊ ॥੩੭॥**

ਸਤਿਗੁਰੂ ਜੀ ਕਹਿੰਦੇ ਹਨ ਕਿ ਉਹਨਾਂ ਦੀ ਨਿਗ੍ਹਾ ਵਿਚ ਵਾਹਿਗੁਰੂ ਤੋਂ ਬਿਨਾਂ ਦੂਸਰਾ (ਅਵਰੁ) ਹੋਰ (ਕੋਊ) ਕੋਈ ਨਹੀਂ ਹੈ।

## ਸਲੋਕੁ ॥

## ਫਾਹੇ ਕਾਟੇ ਮਿਟੇ ਗਵਨ; ਫਤਿਹ ਭਈ ਮਨਿ ਜੀਤ ॥

ਜਿੰਨ੍ਹਾਂ ਨੂੰ ਸਤਿਗੁਰੂ ਸਾਹਿਬ ਜੀ ਦੀ ਅਤੇ ਸਤਸੰਗਤ ਦੀ ਪ੍ਰਾਪਤੀ ਹੋਈ ਹੈ, ਉਹਨਾਂ ਦੇ ਮਾਇਆ, ਮੋਹ, ਵਾਸ਼ਨਾ ਤੇ ਜਮਾਂ ਦੇ, ਕਰਤਾ ਭੋਗਤਾ ਦੇ ਫਾਹੇ (ਕਾਟੇ) ਕੱਟੇ ਗਏ ਹਨ ਤੇ ਜੋ ਚੌਰਾਸੀ ਲੱਖ ਜੂਨ ਵਿਚ (ਗਵਨ) ਵਿਚਰਨਾ ਹੈ ਭਾਵ ਜੋ ਆਵਾਗਉਣ ਹੈ, ਉਹ ਵੀ (ਮਿਟੇ) ਮਿਟ ਗਿਆ ਹੈ। ਫਿਰ ਉਹਨਾਂ ਦੀ ਮਨ ਨੂੰ (ਜੀਤ) ਜਿੱਤਣ ਕਰਕੇ ਸਭ ਪਾਸੇ ਫਤਿਹ (ਭਈ) ਹੋਈ ਹੈ। ਬਾਕੀ ਸਭ ਹਾਰ ਗਏ ਹਨ। **ਵਾ:** ਜਿੰਨ੍ਹਾਂ ਨੇ ਮਨ ਨੂੰ ਜਿਤ ਲਿਆ ਹੈ। ਉਨ੍ਹਾਂ ਦੀ ਲੋਕ ਪ੍ਰਲੋਕ ਵਿਚ ਫਤਹਿ ਹੋਈ ਹੈ।

**ਮਨਿ ਜੀਤੈ ਜਗੁ ਜੀਤੁ ॥** (ਅੰਗ : ੬)

**ਜੋ ਮਨ ਜੀਤ ਸਕਾ ਨਹੀ ਕਾਹੂ ਹਾਥ ਹਿਲਾਏ ਸੁਰਗ ਨ ਜਾਹੂ ॥** (ਪ੍ਰਮਾਣ)

www.sikhbookclub.com


ਜਿਸ ਪ੍ਰਕਾਰ ਭਰਥਰੀ ਹਰੀ ਜੀ ਨੇ ਕਿਹਾ ਹੈ,

**ਮਨ ਰਿਪੁ ਜੀਤਾ ਸਭੁ ਰਿਪੁ ਜੀਤੇ। ਮਨ ਰਿਪੁ ਜੀਤਾ ਸਭ ਰਿਪੁ ਜੀਤੇ।** *(ਵੈਰਾਗ ਸ਼ਤਕ-ਅਧਿ : ੭)*

ਭਾਵ ਜੇ ਮਨ ਰੂਪ ਦੁਸ਼ਮਣ ਜਿੱਤ ਲਿਆ ਤਾਂ ਸਮਝੋ ਸਾਰੇ ਵੈਰੀ ਜਿੱਤ ਲਏ। ਜਿਵੇਂ ਪਾਰਸਨਾਥ ਵੀਹ ਹਜ਼ਾਰ ਰਾਜੇ ਕੈਦ ਕਰਕੇ ਹੰਕਾਰ ਵਿਚ ਕਹਿੰਦਾ ਸੀ ਕਿ ਕੋਈ ਐਸਾ ਹੈ, ਜਿਸ ਨੂੰ ਮੈਂ ਅਜੇ ਤੱਕ ਜਿੱਤਿਆ ਨਾ ਹੋਵੇ। ਉਸ ਵਕਤ ਮਛੰਦਰ ਨਾਥ ਨੇ ਕਿਹਾ ਸੀ ਕਿ ਤੂੰ ਆਪਣੇ ਮਨ ਨੂੰ ਨਹੀਂ ਜਿੱਤਿਆ ਹੈ। ਸੜ ਕੇ ਮਰ ਗਿਆ ਸੀ, ਪਰ ਮਨ ਨੂੰ ਜਿੱਤ ਨਹੀਂ ਸਕਿਆ ਸੀ।

## ਨਾਨਕ ਗੁਰ ਤੇ ਥਿਤ ਪਾਈ; ਫਿਰ ਨ ਮਿਟੇ, ਨਿਤ ਨੀਤ ॥੧॥

*(ਦੂਸਰਾ ਪਾਠ:ਫਿਰਨ)*

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿੰਨ੍ਹਾਂ ਨੇ (ਗੁਰ) ਸਤਿਗੁਰੂ ਸਾਹਿਬ ਜੀ ਦੀ ਕਿਰਪਾ (ਤੇ) ਤੋਂ ਵਾਹਿਗੁਰੂ ਦੇ ਸਰੂਪ ਵਿਚ (ਥਿਤ) ਇਸਥਿਤੀ (ਪਾਈ) ਪਾ ਲਈ ਹੈ ਭਾਵ ਟਿਕਾਅ ਪਾ ਲਿਆ ਹੈ। ਉਹ ਫਿਰ (ਮਿਟੇ) ਮਿਟਣਗੇ ਨਹੀਂ, ਨਿਤ ਰੂਪ ਨੂੰ ਪਾ ਕੇ ਨਿਤ ਰੂਪ ਹੋ ਜਾਣਗੇ।

**ਅਥਵਾ :** ਜਿੰਨ੍ਹਾਂ ਨੇ ਸਤਿਗੁਰਾਂ ਪਾਸੋਂ ਮਨ ਦੇ ਜਿਤਣ ਦੀ (ਥਿਤ) ਇਸਥਿਤੀ (ਪਾਈ) ਪਾ ਲਈ ਹੈ, ਉਹ ਫਿਰ (ਨ) ਨਾ ਜੰਮਦੇ ਹਨ ਤੇ ਨਾ (ਮਿਟੇ) ਮਰਦੇ ਹਨ। ਉਹ ਤਾਂ ਨਿਤ ਸਰੂਪ ਨੂੰ ਪਾ ਕੇ ਨਿਤ ਇਸਥਿਤ ਹੋ ਗਏ ਹਨ, ਨਿਤ ਸਰੂਪ ਹੀ ਹੋ ਗਏ ਹਨ। **ਵਾ:** ਨਿਤ ਰੂਪ ਨੂੰ ਜਪ ਕੇ ਨਿਤ ਰੂਪ ਹੀ ਹੋ ਗਏ ਹਨ। **ਵਾ:** ਜੋ ਚੌਰਾਸੀ ਲੱਖ ਜੂਨਾਂ ਦੇ ਫੇਰਿਆਂ ਵਿਚ (ਨਿਤ ਨੀਤ) ਨਿਤ ਨਿਤ ਫਿਰਨਾ ਸੀ, ਉਹ (ਮਿਟੇ) ਮਿਟ ਗਿਆ ਹੈ। ਇਸ ਕਰਕੇ ਉਹ ਚੌਰਾਸੀ ਵਿਚ (ਨ) ਨਹੀਂ (ਫਿਰ) ਫਿਰਦੇ।

**ਅਥਵਾ :** ਜਿਹੜੀ ਸਤਿਗੁਰਾਂ ਤੋਂ ਇਸਥਿਤੀ (ਪਾਈ) ਪਾਈਦੀ ਭਾਵ ਪ੍ਰਾਪਤ ਹੁੰਦੀ ਹੈ, ਉਹ ਫਿਰ (ਨ ਮਿਟੇ) ਮਿਟਦੀ ਨਹੀਂ, (ਨਿਤ ਨੀਤ) ਸਦਾ ਰਹਿਣ ਵਾਲੀ ਹੈ।

**ਨੋਟ :** ਸ੍ਰੀ ਦਮਦਮਾ ਸਾਹਿਬ ਦਾ ਪਾਠ **"ਫਿਰ ਨ ਮਿਟੇ ਨਿਤ ਨੀਤ"** ਹੈ ਪਰ ਸ੍ਰੀ ਅੰਮ੍ਰਿਤਸਰ ਸਾਹਿਬ ਵਾਲੇ **"ਫਿਰਨ ਮਿਟੇ ਨਿਤ ਨੀਤ"** ਪਾਠ ਕਰਦੇ ਹਨ। ਜਿਸ ਦਾ ਅਰਥ ਹੈ ਉਹਨਾਂ ਦੇ ਨਿਤ-ਨਿਤ ਦੇ (ਫਿਰਨ) ਫੇਰੇ ਭਾਵ ਚੌਰਾਸੀ ਦੇ ਫੇਰੇ (ਮਿਟੇ) ਮਿਟ ਗਏ ਹਨ।

## ਪਉੜੀ ॥

## ਫਫਾ; ਫਿਰਤ ਫਿਰਤ ਤੂ ਆਇਆ ॥

'ਫੱਫੇ' ਅੱਖਰ ਦੁਆਰਾ ਹਜ਼ੂਰ ਫੁਰਮਾਉਂਦੇ ਹਨ ਕਿ ਹੇ ਜੀਵ! ਤੂੰ ਚੌਰਾਸੀ ਲੱਖ ਜੂਨਾਂ ਵਿਚ (ਫਿਰਤ ਫਿਰਤ) ਫਿਰਦਾ-ਫਿਰਦਾ ਹੋਇਆ ਆਇਆ ਹੈ।

## ਦ੍ਰੁਲਭ ਦੇਹ; ਕਲਿਜੁਗ ਮਹਿ ਪਾਇਆ ॥

ਤੂੰ (ਦ੍ਰੁਲਭ) ਕਠਿਨ ਲੱਭਣ ਵਾਲੀ ਮਨੁੱਖਾ ਦੇਹ ਨੂੰ ਉਸ ਕਲਜੁਗ ਦੇ ਸਮੇਂ (ਮਹਿ) ਵਿਚ (ਪਾਇਆ) ਪਾਉਣਾ ਕੀਤਾ ਹੈ, ਜਿਸ ਵਿਚ ਥੋੜ੍ਹਾ ਸਿਮਰਨ ਕਰਨ ਨਾਲ ਬਹੁਤਾ ਫਲ ਪ੍ਰਾਪਤ ਹੋ ਜਾਂਦਾ ਹੈ।

**ਜੋ ਕਲਿ ਕੋ ਇਕ ਬਾਰ ਧਿਐਹੈ ॥ ਤਾ ਕੇ ਕਾਲ ਨਿਕਟਿ ਨਹਿ ਐਹੈ ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

ਜਿਹੜੇ ਸਤਜੁਗ ਦੇ ਸਮੇਂ ਇਕ ਲੱਖ ਵਰ੍ਹੇ ਦੀ ਉਮਰ ਵਿਚ, ਤ੍ਰੇਤੇ ਦੇ ਸਮੇਂ ਦਸ ਹਜ਼ਾਰ ਵਰ੍ਹੇ ਦੀ ਉਮਰ ਵਿਚ, ਦੁਆਪਰ ਦੇ ਸਮੇਂ ਹਜ਼ਾਰ ਵਰ੍ਹੇ ਦੀ ਉਮਰ ਵਿਚ ਮੁਕਤ ਨਹੀਂ ਹੋਏ ਸਨ, ਉਹ ਕਲਜੁਗ ਵਿਚ ਮਨੁੱਖਾ ਦੇਹ ਨੂੰ ਪਾ ਕੇ ਥੋੜੀ ਉਮਰ ਵਿਚ ਹੀ ਭਜਨ ਸਿਮਰਨ ਕਰਕੇ ਮੁਕਤ ਹੋ ਗਏ ਹਨ।

ਇਉਂ ਕਲਜੁਗ ਦੇ ਸਮੇਂ ਵਿਚ ਸਿਮਰਨ ਦਾ ਬਹੁਤ ਜਿਆਦਾ ਪ੍ਰਤਾਪ ਹੈ।

## ਫਿਰਿ ਇਆ ਅਉਸਰੁ; ਚਰੈ ਨ ਹਾਥਾ ॥

(ਚਰੈ ਬੋਲੋ)

ਹੇ ਪਿਆਰਿਆ ! ਫਿਰ (ਇਆ) ਇਹ (ਅਉਸਰੁ) ਸਮਾਂ **ਵਾ:** ਮਨੁੱਖਾ ਜਨਮ ਰੂਪ ਵੇਲਾ ਤੇਰੇ (ਹਾਥਾ) ਹੱਥ ਵਿਚ ਨਹੀਂ (ਚਰੈ) ਚੜ੍ਹੇਗਾ ਭਾਵ ਪ੍ਰਾਪਤ ਨਹੀਂ ਹੋਵੇਗਾ। **ਵਾ:** ਮਨ ਰੂਪ ਹੱਥ ਵਿਚ (ਚਰੈ) ਪ੍ਰਾਪਤ ਨਹੀਂ ਹੋਵੇਗਾ।

**ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ ॥**
**ਨਾਨਕ ਕਹਤ ਮਿਲਨ ਕੀ ਬਰੀਆ ਸਿਮਰਤ ਕਹਾ ਨਹੀ ॥** (ਅੰਗ : ੬੩੧)

## ਨਾਮੁ ਜਪਹੁ; ਤਉ ਕਟੀਅਹਿ ਫਾਸਾ ॥

ਜੇਕਰ ਹੁਣ ਤੂੰ ਮਨੁੱਖਾ ਜਨਮ ਵਿਚ ਸਤਸੰਗਤ ਨਾਲ ਮਿਲ ਕੇ, ਗੁਰਸਿੱਖੀ ਨੂੰ ਧਾਰਨ ਕਰਕੇ ਨਾਮ ਨੂੰ ਜਪੇਂਗਾ, (ਤਉ) ਤਾਂ ਤੇਰੀ ਜਮਾਂ ਦੀ (ਫਾਸਾ) ਫਾਹੀ (ਕਟੀਅਹਿ) ਕੱਟੀ ਜਾਵੇਗੀ।

## ਫਿਰਿ ਫਿਰਿ; ਆਵਨ ਜਾਨੁ ਨ ਹੋਈ ॥

ਹੇ ਭਾਈ ! ਫਿਰ ਤੇਰਾ ਚੌਰਾਸੀ ਦੇ ਗੇੜੇ ਵਿਚ (ਫਿਰਿ ਫਿਰਿ) ਮੁੜ-ਮੁੜ ਕੇ (ਆਵਨ) ਆਉਣਾ (ਜਾਨੁ) ਜਾਣਾ ਨਹੀਂ (ਹੋਈ) ਹੋਵੇਗਾ, ਭਾਵ ਤੂੰ ਮੁਕਤ ਹੋ ਜਾਵੇਂਗਾ।

## ਏਕਹਿ ਏਕ; ਜਪਹੁ ਜਪੁ ਸੋਈ ॥

ਜੇਕਰ ਤੂੰ (ਸੋਈ) ਉਸ (ਏਕਹਿ ਏਕ) ਇਕੋ-ਇਕ ਅਦ੍ਵੈਤ ਰੂਪ ਪ੍ਰਮੇਸਰ ਦੇ (ਜਪੁ) ਜਾਪ ਨੂੰ (ਜਪਹੁ) ਜਪਣਾ ਕਰੇਂਗਾ।

**ਅਥਵਾ :** (ਸੋਈ) ਉਹ (ਏਕਹਿ) ਇਕੋ ਹੀ ਨਿਰਗੁਣ ਸਰੂਪ ਹੈ ਅਤੇ ਉਹ (ਏਕ) ਇਕੋ ਹੀ ਸਰਗੁਣ ਸਰੂਪ ਹੈ। **ਵਾ:** ਉਹ ਇਕੋ ਹੀ ਸਾਰਿਆਂ ਦੇ ਹਿਰਦੇ ਵਿਚ ਹੈ ਅਤੇ ਉਹ ਇਕੋ ਹੀ ਸੰਸਾਰ ਵਿਚ ਹੈ। **ਵਾ:** ਉਹ ਇਕੋ ਹੀ ਹਿੰਦੂਆਂ ਵਿਚ ਹੈ ਅਤੇ ਉਹ ਇਕੋ ਹੀ ਮੁਸਲਮਾਨਾਂ ਵਿਚ ਹੈ। ਐਸੇ ਇਕੋ ਇਕ ਪ੍ਰਮੇਸਰ ਦੇ (ਜਪੁ) ਜਾਪ ਨੂੰ (ਜਪਹੁ) ਜਪਣਾ ਕਰੋ ਅਤੇ ਉਸ ਪ੍ਰਮੇਸਰ ਅੱਗੇ ਇਉਂ ਬੇਨਤੀਆਂ ਕਰੋ,

## ਕਰਹੁ ਕ੍ਰਿਪਾ; ਪ੍ਰਭ ਕਰਨੈਹਾਰੇ ॥

ਹੇ ਸਾਰੇ ਜਗਤ ਨੂੰ (ਕਰਨੈਹਾਰੇ) ਕਰਨ ਵਾਲੇ (ਪ੍ਰਭ) ਵਾਹਿਗੁਰੂ ਪ੍ਰਮੇਸਰ ਜੀ ! ਆਪ ਸਾਡੇ 'ਤੇ ਕਿਰਪਾ ਦ੍ਰਿਸ਼ਟੀ (ਕਰਹੁ) ਕਰੋ।

## ਮੇਲਿ ਲੇਹੁ; ਨਾਨਕ ਬੇਚਾਰੇ ॥੩੮॥

ਸਤਿਗੁਰੂ ਜੀ ਅਸੀਂ (ਬੇਚਾਰੇ) ਤੁੱਛ ਜੀਵ ਹਾਂ, ਕਿਰਪਾ ਕਰਕੇ ਸਾਨੂੰ ਆਪਣੇ ਨਾਲ ਮੇਲ (ਲੇਹੁ) ਲੈਣਾ ਕਰੋ। ਹੇ ਭਾਈ ! ਉਸ ਵਾਹਿਗੁਰੂ ਪ੍ਰਮੇਸਰ ਅੱਗੇ ਇਉਂ ਬੇਨਤੀਆਂ ਕਰੀਏ,

## ਸਲੋਕੁ ॥
## ਬਿਨਉ ਸੁਨਹੁ ਤੁਮ ਪਾਰਬ੍ਰਹਮ; ਦੀਨ ਦਇਆਲ ਗੁਪਾਲ ॥

ਹੇ (ਦੀਨ) ਗਰੀਬਾਂ ਉਤੇ ਦਇਆਲਤਾ ਕਰਨ ਵਾਲੇ ਤੇ (ਗੁਪਾਲ) ਪ੍ਰਿਥਵੀ ਦੀ ਪਾਲਣਾ ਕਰਨ ਵਾਲੇ (ਪਾਰਬ੍ਰਹਮ) ਪ੍ਰਮੇਸਰ ਜੀ ! (ਤੁਮ) ਤੁਸੀਂ ਸਾਡੀ (ਬਿਨਉ) ਬੇਨਤੀ ਨੂੰ (ਸੁਨਹੁ) ਸੁਣਨਾ ਕਰੋ।

## ਸੁਖ ਸੰਪੈ ਬਹੁ ਭੋਗ ਰਸ; ਨਾਨਕ ਸਾਧ ਰਵਾਲ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਹੜੀ (ਸਾਧ) ਸਾਧਸੰਗਤ ਦੀ ਕਿਨਕਾ ਮਾਤਰ (ਰਵਾਲ) ਚਰਨਾਂ ਦੀ ਧੂੜ ਵਿਚੋਂ ਸਾਰੇ ਸੁੱਖ, (ਸੰਪੈ) ਬਿਭੂਤੀਆਂ, (ਬਹੁ ਭੋਗ) ਬਹੁਤੇ ਪਦਾਰਥਾਂ ਦੇ ਭੋਗ ਤੇ ਰਸ ਪ੍ਰਾਪਤ ਹੁੰਦੇ ਹਨ **ਵਾ:** ਬਹੁਤੇ ਭੋਗਾਂ ਦੇ ਰਸ ਪ੍ਰਾਪਤ ਹੁੰਦੇ ਹਨ, ਉਸ ਸਾਧਸੰਗਤ ਦੇ ਚਰਨਾਂ ਦੀ ਧੂੜ ਸਾਨੂੰ ਬਖਸ਼ਣਾ ਕਰੋ।

**ਅਥਵਾ :** ਜੋ ਸਾਧਸੰਗਤ ਦੀ (ਰਵਾਲ) ਧੂੜ ਹੋਣਾ ਹੈ, ਸਾਡੇ ਵਾਸਤੇ ਇਹੋ ਹੀ ਸਾਰੇ ਸੁੱਖ, (ਸੰਪੈ) ਬਿਭੂਤੀਆਂ ਅਤੇ (ਬਹੁ) ਬਹੁਤੇ ਭੋਗਾਂ ਦੇ ਰਸ ਹਨ। ਇਸ ਲਈ ਸਾਨੂੰ ਸਾਧਸੰਗਤ ਦੀ ਧੂੜ ਬਖਸ਼ੋ।

**ਅਥਵਾ :** ਜੋ ਸਾਧਸੰਗਤ ਦੀ ਧੂੜ ਬਣੇ ਹਨ। ਉਹਨਾਂ ਨੂੰ ਦੁਨੀਆਂ ਦੇ ਸੁੱਖ, (ਸੰਪੈ) ਬਿਭੂਤੀਆਂ, ਬਹੁਤ ਸਾਰੇ ਪਦਾਰਥਾਂ ਦੇ ਭੋਗ ਤੇ ਰਸ ਆਦਿਕ ਸਹਿਜੇ ਹੀ ਮਿਲ ਗਏ ਹਨ।

**ਅਥਵਾ :** ਸੰਤਾਂ ਨੇ ਸਾਰੇ ਸੁੱਖਾਂ, ਬਿਭੂਤੀਆਂ, ਬਹੁਤੇ ਪਦਾਰਥਾਂ ਦੇ ਭੋਗਾਂ ਤੇ ਰਸਾ ਨੂੰ (ਰਵਾਲ) ਧੂੜੀ ਦੀ ਨਿਆਈ ਜਾਣਿਆ ਹੈ।

## ਪਉੜੀ ॥

## ਬਬਾ; ਬ੍ਰਹਮੁ ਜਾਨਤ ਤੇ ਬ੍ਰਹਮਾ ॥

'ਬੱਬੇ' ਅੱਖਰ ਦੁਆਰਾ ਹਜ਼ੂਰ ਫੁਰਮਾਉਂਦੇ ਹਨ ਕਿ ਜਿਹੜੇ ਆਪਣੇ ਮਨ ਵਿਚੋਂ ਆਪਾ ਭਾਵ ਮੇਟ ਕੇ (ਬ੍ਰਹਮੁ) ਆਤਮਾ ਰੂਪ ਪ੍ਰਮੇਸਰ ਨੂੰ (ਜਾਨਤ) ਜਾਣ ਲੈਂਦੇ ਹਨ ਭਾਵ ਜੋ ਸਾਰਿਆਂ ਵਿਚ ਇਕੋ ਹੀ ਜੋਤੀ ਸਰੂਪ ਹੈ, ਉਸ ਵਿਚ ਲਿਵ ਲਾ ਕੇ ਏਕਤਾ ਪਾ ਲੈਂਦੇ ਹਨ **ਵਾ:** ਜੋ ਬ੍ਰਹਮ ਨੂੰ ਜਾਣ ਕੇ ਉਸ ਵਿਚ ਲੀਨਤਾ ਪਾ ਲੈਂਦੇ ਹਨ (ਤੇ) ਉਹ (ਬ੍ਰਹਮਾ) ਬ੍ਰਾਹਮਣ ਬ੍ਰਹਮਾ ਦਾ ਹੀ ਰੂਪ ਹਨ। ਜਿਵੇਂ ਬ੍ਰਹਮਾ ਨੂੰ ਸਾਰੇ ਸੰਸਾਰ ਦਾ ਆਦਿ ਜੀਵ ਮੰਨਿਆ ਹੈ। ਇਸ ਪ੍ਰਕਾਰ ਦੇ ਉਹ ਬ੍ਰਾਹਮਣ ਹਨ ਭਾਵ ਉਹ ਇੰਨੇ ਉੱਚੇ ਹਨ।

**ਪ੍ਰਸ਼ਨ :** ਮਹਾਰਾਜ ! ਵੈਸ਼ਨੋ ਕੌਣ ਹੈ?

## ਬੈਸਨੋ ਤੇ; ਗੁਰਮੁਖਿ ਸੁਚ ਧਰਮਾ ॥

**ਉੱਤਰ :** ਜਿਨ੍ਹਾਂ ਨੇ (ਗੁਰਮੁਖਿ) ਮੁਖੀ ਗੁਰਾਂ ਦੁਆਰਾ (ਸੁਚ ਧਰਮਾ) ਸੱਚੇ ਨਾਮ ਰੂਪ ਧਰਮ ਨੂੰ ਧਾਰਨ ਕੀਤਾ ਹੈ (ਤੇ) ਉਹ ਵੈਸ਼ਨੋ ਹਨ।

**ਅਥਵਾ :** ਜਿਨ੍ਹਾਂ ਨੇ (ਗੁਰਮੁਖਿ) ਮੁਖੀ ਗੁਰਾਂ ਦੁਆਰਾ (ਸੁਚ) ਅੰਤਹਕਰਣ ਨੂੰ ਸੁੱਚਾ ਕਰ ਲਿਆ ਹੈ ਭਾਵ ਵਿਸ਼ਿਆਂ ਤੋਂ ਰਹਿਤ ਕਰ ਲਿਆ ਹੈ ਅਤੇ ਜੋ (ਧਰਮਾ) ਸਚਿਆਈ ਵਿਚ ਵਰਤਣ ਵਾਲੇ ਹਨ **ਵਾ:** ਜੋ (ਧਰਮਾ) ਅੰਮ੍ਰਿਤ ਨਾਮ ਦਾ ਭਜਨ ਕਰਨ ਵਾਲੇ ਹਨ (ਤੇ) ਉਹ ਵੈਸ਼ਨੋ ਹਨ।

**ਤਜਿ ਸਭਿ ਭਰਮ ਭਜਿਓ ਪਾਰਬ੍ਰਹਮੁ ॥ ਕਹੁ ਨਾਨਕ ਅਟਲ ਇਹੁ ਧਰਮੁ ॥** *(ਅੰਗ : ੧੯੬)*

**ਅਥਵਾ :** ਜੋ (ਸੁਚ ਧਰਮਾ) ਸੁੱਚਾ ਧਰਮ ਧਾਰਨ ਕਰਨ ਵਾਲਾ ਹੈ ਭਾਵ ਜੋ ਤੋਲ ਦਾ ਪੂਰਾ ਤੇ ਬੋਲ ਦਾ ਵੀ ਸੱਚਾ ਹੈ (ਤੇ) ਉਹ ਗੁਰਮੁਖ ਵੈਸ਼ਨੋ ਹੈ।

**ਪ੍ਰਸ਼ਨ :** ਮਹਾਰਾਜ ਜੀ ! ਦੁਨੀਆਂ ਅੰਦਰ ਸੂਰਮਾ ਕੌਣ ਹੈ?

## ਬੀਰਾ; ਆਪਨ ਬੁਰਾ ਮਿਟਾਵੈ ॥

**ਉੱਤਰ :** ਉਹ (ਬੀਰਾ) ਸੂਰਮਾ ਹੈ, ਜਿਹੜਾ (ਆਪਨ) ਆਪਣੇ ਅੰਦਰੋਂ ਬੁਰਾ ਸੁਭਾਅ ਬੁਰਾ ਸੰਕਲਪ (ਮਿਟਾਵੈ) ਮਿਟਾ ਦੇਵੇ।

**ਅਥਵਾ :** ਹੇ (ਬੀਰਾ) ਭਾਈ ! ਜਿਹੜਾ ਆਪਣੇ ਅੰਦਰੋਂ ਕਿਸੇ ਦਾ ਬੁਰਾ ਚਿਤਵਨਾ ਮਿਟਾ ਦੇਵੇ।

## ਤਾਹੂ; ਬੁਰਾ ਨਿਕਟਿ ਨਹੀ ਆਵੈ ॥

ਫਿਰ (ਤਾਹੂ) ਉਸ ਦਾ ਬੁਰਾ ਚਿਤਵਨ ਵਾਲਾ (ਨਿਕਟਿ) ਨੇੜੇ ਨਹੀਂ (ਆਵੈ) ਆ ਸਕਦਾ।

**ਅਥਵਾ :** ਬੁਰਾ ਸੰਕਲਪ ਕਰਨ ਵਾਲਾ (ਤਾਹੂ) ਉਸ ਦੇ (ਨਿਕਟਿ) ਨੇੜੇ ਨਹੀਂ (ਆਵੈ) ਆ ਸਕਦਾ।

## ਸਾਖੀ—ਰਹਿਬਾਂ ਦੀ

ਇਕ ਮੁਸਲਮਾਨ ਬਾਦਸ਼ਾਹ ਦੀ ਰਹਿਬਾਂ ਨਾਮ ਦੀ ਲੜਕੀ ਸੀ। ਜਦੋਂ ਇਹ ਬਹੁਤ ਛੋਟੀ ਸੀ ਤਾਂ ਕਿਸੇ ਦੁਸ਼ਮਣ ਨੇ ਇਸਦੇ ਪਿਤਾ ਦੇ ਤਾਈਂ ਘੇਰ ਕੇ ਮਾਰ ਦਿੱਤਾ। ਬਾਦਸ਼ਾਹ ਦੀ ਗੋਲੀ ਨੇ ਇਸ ਨੂੰ ਕੁੱਛੜ ਚੁੱਕ ਕੇ ਘੇਰੇ ਵਿਚੋਂ ਬਾਹਰ ਕੱਢ ਲਿਆਂਦਾ ਤੇ ਜਾ ਕੇ ਸਤਸੰਗਤ ਵਿਚ ਰਹਿਣ ਲੱਗ ਪਈ। ਉਸ ਸਤਸੰਗਤ ਵਿਚ ਹੀ ਇਸ ਲੜਕੀ ਦੀ ਪਾਲਣ ਪੋਸ਼ਣਾ ਹੋਈ। ਜਿਸ ਕਰਕੇ ਇਹ ਵੀ ਸਤਸੰਗੀ ਬਣ ਕੇ ਪ੍ਰਮੇਸਰ ਦਾ ਸਿਮਰਨ ਕਰਨ ਲੱਗ ਪਈ। ਸਤਸੰਗਤ ਦੇ ਪ੍ਰਭਾਵ ਕਰਕੇ ਇਸਦੇ ਅੰਦਰੋਂ ਸਾਰਾ ਬੁਰਾ ਸੁਭਾਅ ਤੇ ਵਿਕਾਰਾਂ ਦੇ ਸਾਰੇ ਫੁਰਨੇ ਮਿਟ ਗਏ। ਇਉਂ ਇਹ ਲੜਕੀ ਬੜੇ ਉੱਚੇ ਜੀਵਨ ਵਾਲੀ ਹੋ ਗਈ। ਜਦੋਂ ਇਹ ਵੱਡੀ ਹੋਈ ਤਾਂ ਇਕ ਵੇਸਵਾ ਨੇ ਇਸ ਨੂੰ ਪੰਜ ਹਜ਼ਾਰ ਰੁਪਏ ਦੇ ਕੇ ਗੋਲੀ ਪਾਸੋਂ ਖਰੀਦ ਲਿਆ ਤੇ ਆਪਣੀ ਦੁਕਾਨ ਵਿਚ ਬਿਠਾ ਦਿੱਤਾ। ਇਕ ਸ਼ਾਹੂਕਾਰ ਰਹਿਬਾਂ ਦਾ ਸੁੰਦਰ ਰੂਪ ਵੇਖ ਕੇ ਬੜਾ ਪ੍ਰਸੰਨ ਹੋਇਆ। ਜਦੋਂ ਇਹ ਵੇਸਵਾ ਨੂੰ ਮਾਇਆ ਦੇ ਕੇ ਰਹਿਬਾਂ ਦੇ ਪਾਸ ਗਿਆ ਤਾਂ ਉਸ ਵੇਲੇ ਇਹ ਜੜ੍ਹ ਹੋ ਗਿਆ। ਜੜ੍ਹ ਹੋਣ ਤੇ ਪਿੱਛੇ ਮੁੜ ਆਇਆ ਜਦੋਂ ਵਿਕਾਰਾਂ ਦਾ ਤਪਾਇਆ ਹੋਇਆ ਦੂਸਰੀ ਵਾਰ ਗਿਆ ਤਾਂ ਫਿਰ ਤੋਂ ਜੜ੍ਹ ਹੋ ਗਿਆ। ਜਿਸ ਵੇਲੇ ਵਾਪਿਸ ਆ ਕੇ ਤੀਸਰੀ ਵਾਰ ਗਿਆ ਤਾਂ ਉਸ ਸਮੇਂ ਇਸ ਦਾ ਮਨ ਵਿਕਾਰਾਂ ਵੱਲੋਂ ਸ਼ਾਂਤ ਹੋ ਗਿਆ। ਇਹ ਵੇਖ ਕੇ ਸ਼ਾਹੂਕਾਰ ਸ਼ਰਧਾ ਵਿਚ ਆ ਗਿਆ ਤੇ ਕਹਿਣ ਲੱਗਾ ਕੇ ਹੇ ਬੀਬੀ! ਜਦੋਂ ਵੀ ਮੈਂ ਤੇਰੇ ਕੋਲ ਵਿਕਾਰਾਂ ਦਾ ਤਪਾਇਆ ਹੋਇਆ ਆਉਂਦਾ ਹਾਂ। ਉਦੋਂ ਹੀ ਮੇਰੇ ਅੰਦਰ ਵਿਕਾਰਾਂ ਨੂੰ ਭੋਗਣ ਦੀ ਰੁਚੀ ਨਹੀਂ ਰਹਿੰਦੀ। ਇਸ ਦਾ ਕੀ ਕਾਰਨ ਹੈ? ਉਸ ਵੇਲੇ ਰਹਿਬਾਂ ਨੇ ਕਿਹਾ ਕੇ ਹੇ ਸ਼ਾਹੂਕਾਰ ਮੇਰੇ ਅੰਦਰ ਕੋਈ ਵੀ ਵਿਕਾਰ ਵਾਲਾ ਬੁਰਾ ਸੰਕਲਪ ਨਹੀਂ ਹੈ। ਇਸ ਕਰਕੇ ਤੂੰ ਬੁਰਾ ਸੁਭਾਅ ਧਾਰ ਕੇ ਮੇਰੇ ਕੋਲ ਨਹੀਂ ਆ ਸਕਦਾ। ਇਹ ਸੁਣ ਕੇ ਸ਼ਾਹੂਕਾਰ ਨੇ ਕਿਹਾ ਕੇ ਤੂੰ ਬਹਤੁ ਨੇਕ ਜੀਵਨ ਵਾਲੀ ਬੀਬੀ ਹੈ। ਮੈਂ ਤੇਰੀ ਸੰਗਤ ਕਰਕੇ ਆਪਣਾ ਉਧਾਰ ਕਰਨਾ ਚਾਹੁੰਦਾ ਹਾਂ। ਉਸ ਵੇਲੇ ਇਸ ਨੇ ਵੇਸਵਾ ਨੂੰ ਦਸ ਹਜਾਰ ਰੁਪਏ ਦੇ ਕੇ ਰਹਿਬਾਂ ਨੂੰ ਖਰੀਦ ਲਿਆ। ਇਹ ਸ਼ਾਹੂਕਾਰ ਰਹਿਬਾਂ ਦੀ ਸੰਗਤ ਤੇ ਸੇਵਾ ਕਰਕੇ ਜੀਵਨ ਮੁਕਤੀ ਨੂੰ ਪ੍ਰਾਪਤ ਹੋਇਆ।

ਇਕ ਵਾਰ ਇਹ ਰਹਿਬਾਂ ਨੂੰ ਕਹਿਣ ਲੱਗਾ ਕਿ ਹੇ ਬੀਬੀ! ਤੂੰ ਇਹ ਗੱਲ ਨਾ ਸਮਝੀ ਕਿ ਮੈਂ ਸ਼ਾਹੂਕਾਰ ਦੀ ਮੁੱਲ ਖਰੀਦੀ ਹੋਈ ਹਾਂ, ਤੂੰ ਜਿੱਥੇ ਵੀ ਆਪਣੀ ਮਰਜੀ ਨਾਲ ਜਾਣਾ ਚਾਹੇਂ ਜਾ ਸਕਦੀ ਹੈ। ਉਸ ਵਕਤ ਰਹਿਬਾਂ ਕਹਿਣ ਲੱਗੀ ਕਿ ਖੁਦਾ ਤੇਰਾ ਭਲਾ ਕਰੇ ਮੈਂ ਮੱਕੇ ਦੀ ਜ਼ਿਆਰਤ (ਦਰਸ਼ਨ) ਕਰਨਾ ਚਾਹੁੰਦੀ ਹਾਂ। ਸ਼ਾਹੂਕਾਰ ਨੇ ਜਾਣ ਦੀ ਆਗਿਆ ਦੇ ਦਿੱਤੀ। ਜਦੋਂ ਮੱਕਾ ਸੱਠ ਕੋਹੁ ਤੇ ਰਹਿ ਗਿਆ ਤਾਂ ਇਸਨੇ ਵੇਖਿਆ ਕਿ ਇਕ ਕੁੱਤੀ ਬਹੁਤੀ ਤਿਹਾਈ ਹੋਣ ਕਰਕੇ ਮਰ ਰਹੀ ਹੈ। ਉਸ ਵੇਲੇ ਇਸ ਨੇ ਤਰਸ ਕਰਕੇ ਆਪਣੇ ਸਿਰ ਦੇ ਕੇਸਾ ਨਾਲ ਰੱਸੀ ਬਣਾਈ ਤੇ ਉਸ ਨਾਲ ਆਪਣੀ ਚਾਦਰ ਬੰਨ੍ਹ ਕੇ ਉਸਨੂੰ ਪਾਣੀ ਤੱਕ ਪਹੁੰਚਾਇਆ। ਜਦੋਂ ਚਾਦਰ ਪਾਣੀ ਵਿਚ ਭਿੱਜ ਗਈ ਤਾਂ ਇਸ ਨੇ ਚਾਦਰ ਨੂੰ ਬਾਹਰ ਕੱਢ ਕੇ ਕੁੱਤੀ ਨੂੰ ਪਾਣੀ ਪਿਆਇਆ। ਪਾਣੀ ਪੀਣ ਕਰਕੇ ਕੁੱਤੀ ਦੇ ਜਾਨ ਪੈ ਗਈ। ਉਸ ਵਕਤ ਇਬਰਾਹਿਮ ਪੈਗੰਬਰ ਵੀ ਮੱਕੇ ਦੀ ਜ਼ਿਆਰਤ ਕਰਨ ਵਾਸਤੇ ਆਇਆ ਸੀ। ਪਰ ਉਸ ਨੂੰ ਮੱਕੇ ਦੇ ਦਰਸ਼ਨ ਨਾ ਹੋਏ। ਪੁੱਛਣ 'ਤੇ ਮਜੌਰਾ (ਮਕਬਰੇ ਦੇ ਪੁਜਾਰੀ) ਨੇ ਦੱਸਿਆ ਕਿ ਮੱਕਾ ਇਕ ਕਮਜ਼ੋਰ ਤੇ ਨਿਕਾਰੀ ਜਿਹੀ ਲੜਕੀ ਦੀ ਜ਼ਿਆਰਤ ਵਾਸਤੇ ਗਿਆ ਹੈ। ਇਹ ਸੁਣ ਕੇ ਪੈਗੰਬਰ ਤੇ ਹੋਰ ਵੀ ਓਧਰ ਨੂੰ ਹੀ ਤੁਰ ਪਏ, ਜਿਸ ਪਾਸੇ ਵੱਲ ਮੱਕਾ ਗਿਆ ਸੀ। ਓਧਰ ਜਦੋਂ ਮੱਕਾ ਰਹਿਬਾਂ ਕੋਲ ਪਹੁੰਚਿਆ ਤਾਂ ਇਹ ਕਹਿਣ ਲੱਗੀ ਕਿ ਮੈਂ ਖੁਦਾ ਦੇ ਘਰ ਨੂੰ ਕੀ ਕਰਨਾ ਹੈ, ਮੈਂ ਤਾਂ ਖੁਦਾ ਦੇ ਦਰਸ਼ਨ ਕਰਨਾ ਚਾਹੁੰਦੀ ਹਾਂ। ਇਹ ਸੁਣ ਕੇ ਮੱਕਾ ਵਾਪਿਸ ਚਲਾ ਗਿਆ। ਇਹ ਗੱਲ ਮੁਸਲਮਾਨਾਂ ਦੀ

ਕਿਤਾਬ ਵਿਚ ਲਿਖੀ ਹੋਈ ਹੈ ਜਿਹੜੇ ਕਿ ਆਪ ਮੱਕੇ ਉੱਤੇ ਯਕੀਨ ਕਰਦੇ ਹਨ। ਜਦੋਂ ਪੈਗੰਬਰ ਤੇ ਹੋਰ ਸਾਰੇ ਲੋਕ ਆਏ ਤਾਂ ਉਹਨਾਂ ਨੇ ਵੇਖਿਆ ਕਿ ਲੜਕੀ ਦੇ ਦੁਆਲੇ ਸ਼ੇਰ, ਹਿਰਨ ਆਦਿਕ ਕਈ ਜਾਨਵਰ ਬੈਠੇ ਹੋਏ ਹਨ। ਇਹਨਾਂ ਨੂੰ ਵੇਖ ਕੇ ਸਾਰੇ ਜਾਨਵਰ ਚਲੇ ਗਏ ਇਹ ਕਹਿਣ ਲੱਗੇ ਕਿ ਹੇ ਬੀਬੀ ! ਅਸੀਂ ਤੇਰੇ ਪਾਸੋਂ ਗੱਲ ਤਾਂ ਇਕ ਹੀ ਪੁੱਛਣ ਵਾਸਤੇ ਆਏ ਸੀ। ਪਰ ਹੁਣ ਤਿੰਨ ਗੱਲਾਂ ਪੁੱਛਦੇ ਹਾਂ। ਇਹ ਦੱਸ ਕਿ ਤੇਰਾ ਇਸ ਤਰ੍ਹਾਂ ਦਾ ਜੀਵਨ ਕਿਉਂ ਹੈ? ਕਹਿਣ ਲੱਗੀ ਕਿ ਮੇਰੇ ਅੰਦਰ ਕਿਸੇ ਦੇ ਬਾਬਤ ਬੁਰਾ ਸੰਕਲਪ ਨਹੀਂ ਹੈ। ਇਸ ਕਰਕੇ ਮੇਰਾ ਐਸਾ ਜੀਵਨ ਹੈ। ਫਿਰ ਕਹਿਣ ਲੱਗੇ ਜੋ ਸ਼ੇਰ ਹਿਰਨ ਆਦਿਕ ਤੇਰੇ ਦੁਆਲੇ ਬੈਠੇ ਸਨ। ਉਹ ਸਾਡੇ ਆਉਣ ਤੇ ਕਿਉਂ ਚਲੇ ਗਏ? ਕਹਿਣ ਲੱਗੀ ਕਿ ਤੁਸੀਂ ਰਾਤ ਨੂੰ ਕੀ ਖਾਧਾ ਸੀ। ਇੰਨ੍ਹਾਂ ਦੱਸਿਆ ਕੇ ਅਸੀਂ ਰਾਤ ਨੂੰ ਗੋਸ਼ਤ (ਮਾਸ) ਖਾਧਾ ਸੀ। ਜਦੋਂ ਇੰਨ੍ਹਾਂ ਜਾਨਵਰਾਂ ਨੂੰ ਪਤਾ ਲੱਗਾ ਕਿ ਸਾਡਾ ਗੋਸ਼ਤ ਖਾਣ ਵਾਲੇ ਆਏ ਹਨ ਤਾਂ ਇਹ ਇਸ ਗੱਲੋਂ ਡਰ ਕੇ ਚਲੇ ਗਏ ਕਿ ਕਿਤੇ ਇਹ ਸਾਨੂੰ ਵੀ ਨਾ ਖਾ ਜਾਣ। ਫਿਰ ਕਹਿਣ ਲੱਗੇ ਮੱਕਾ ਤੇਰੀ ਜ਼ਿਆਰਤ ਕਰਨ ਵਾਸਤੇ ਕਿਉਂ ਆਇਆ ਸੀ? ਰਹਿਬਾਂ ਕਹਿਣ ਲੱਗੀ ਕਿ ਮੱਕਾ ਮੈਨੂੰ ਸੱਠ ਕੋਹ ਤੋਂ ਇਸ ਲਈ ਪਰਸਣ ਵਾਸਤੇ ਆਇਆ ਸੀ, ਕਿਉਂਕਿ ਮੈਂ ਮਰਦੀ ਹੋਈ ਤਿਹਾਈ ਕੁੱਤੀ ਨੂੰ ਦਇਆ ਕਰਕੇ ਪਾਣੀ ਪਿਆਇਆ ਸੀ।

**ਸਿਰ ਕੀ ਸੋਭ ਉਤਾਰ ਕੇ ਚੀਨਿਓ ਆਤਮ ਰਾਮ। ਸਾਠ ਕੋਸ ਮੱਕਾ ਮਿਲਿਆ ਦੇਖ ਦਇਆ ਕੇ ਕਾਮ।**

## ਸਾਖੀ—ਭਾਈ ਰੌਸ਼ਨ ਸਿੰਘ ਦੀ ਲੜਕੀ ਦੀ

ਜਦੋਂ ਦਸਵੇਂ ਪਾਤਸ਼ਾਹ ਜੀ ਆਗਰੇ ਆਏ ਤਾਂ ਉਸ ਵਕਤ ਬਾਦਸ਼ਾਹ ਬਹਾਦਰ ਸ਼ਾਹ ਭਾਈ ਰੌਸ਼ਨ ਸਿੰਘ ਦੀ ਲੜਕੀ ਉੱਤੇ ਮੋਹਿਤ ਹੋ ਗਿਆ। ਇਹ ਲੜਕੀ ਬਿਲਕੁਲ ਨਿਰਮਲ ਹਿਰਦੇ ਵਾਲੀ ਸੀ। ਮਹਾਰਾਜ ਕਹਿਣ ਲੱਗੇ ਕਿ ਹੇ ਬੀਬੀ ! ਅਸੀਂ ਬਾਦਸ਼ਾਹ ਨੂੰ ਭੈ ਦੇਣਾ ਚਾਹੁੰਦੇ ਹਾਂ, ਇਸ ਲਈ ਤੂੰ ਬਾਦਸ਼ਾਹ ਪਾਸ ਜਾ। ਤੇਰਾ ਸਤ ਅਸੀਂ ਰੱਖਾਂਗੇ। ਉਸ ਵਕਤ ਮਹਾਰਾਜ ਨੇ ਦੋ ਸਿੰਘ ਇਸ ਬੀਬੀ ਨਾਲ ਭੇਜੇ। ਜਦੋਂ ਬਾਦਸ਼ਾਹ ਨੇ ਦੂਰੋਂ ਇਸ ਲੜਕੀ ਨੂੰ ਆਉਂਦਿਆਂ ਵੇਖਿਆ ਤਾਂ ਇਸ ਨੂੰ ਇਉਂ ਪ੍ਰਤੀਤ ਹੋਇਆ ਕਿ ਜਿਵੇਂ ਉਹ ਲੜਕੀ ਦੋ ਸ਼ੇਰਾਂ ਨੂੰ ਕੰਨਾਂ ਤੋਂ ਫੜ ਕੇ ਲਿਆ ਰਹੀ ਹੋਵੇ। ਇਹ ਵੇਖ ਕੇ ਬਾਦਸਾਹ ਦੀਆਂ ਬੁਲ੍ਹੀਆਂ ਸੁਕਦੀਆਂ ਜਾਣ। ਉਸ ਵਕਤ ਇਹ ਇਸ਼ਾਰਾ ਕਰਕੇ ਕਹਿਣ ਲੱਗਾ ਕਿ ਇਸ ਨੂੰ ਮੇਰੇ ਤੋਂ ਦੂਰ ਕਰ ਦਿਉ। ਮਹਾਰਾਜ ਕਹਿਣ ਲੱਗੇ ਕਿ ਹੇ ਬਾਦਸ਼ਾਹ ! ਹੁਣ ਕਿਉਂ ਚੀਕਦਾ ਹੈ, ਅਸੀਂ ਤਾਂ ਇਸ ਦਾ ਸਤ ਕਾਇਮ ਰੱਖਿਆ ਹੈ। ਤਾਂ ਬਾਦਸ਼ਾਹ ਨੇ ਮਹਾਰਾਜ ਨੂੰ ਮੱਥਾ ਟੇਕ ਕੇ ਆਪਣੀ ਭੁੱਲ ਮੰਨੀ ਸੀ।

ਇਸ ਪ੍ਰਕਾਰ ਮਹਾਰਾਜ ਜਿਸ ਦੇ ਅੰਦਰੋਂ ਬੁਰਾ ਸੰਕਲਪ ਮਿਟਾ ਦਿੰਦੇ ਹਨ, ਬੁਰਿਆਈ ਕਰਨ ਵਾਲਾ ਉਸ ਦੇ ਨੇੜੇ ਵੀ ਨਹੀਂ ਆ ਸਕਦਾ। ਮਹਾਰਾਜ ਆਪ ਉਸ ਦੀ ਰੱਖਿਆ ਕਰਦੇ ਹਨ।

## ਬਾਧਿਓ; ਆਪਨ ਹਉ ਹਉ ਬੰਧਾ ॥

(ਹਉ) ਮੈਂ ਕਰਦਾ ਹਾਂ (ਹਉ) ਮੈਂ ਕਰ ਸਕਦਾ ਹਾਂ, ਇਉਂ ਇਹ ਜੀਵ (ਆਪਨ) ਆਪ ਹੀ ਦੇਹ ਦੀ ਹਉਮੈ ਦੇ (ਬੰਧਾ) ਬੰਧਨਾਂ ਵਿਚ (ਬਾਧਿਓ) ਬੱਝ ਗਿਆ ਹੈ।

## ਦੋਸੁ ਦੇਤ; ਆਗਹ ਕਉ ਅੰਧਾ ॥

ਪਰ ਇਹ ਮਨ-ਬੁੱਧੀ ਰੂਪ, ਪ੍ਰੋਖ-ਅਪ੍ਰੋਖ ਰੂਪ, ਵੈਰਾਗ-ਵਿਵੇਕ ਰੂਪ ਨੇਤਰਾਂ ਤੋਂ ਹੀਣਾ (ਅੰਧਾ) ਅਗਿਆਨੀ ਜੀਵ (ਆਗਹ) ਅਗਲਿਆਂ ਲੋਕਾਂ (ਕਉ) ਨੂੰ ਭਾਵ ਹੋਰਨਾਂ ਨੂੰ ਦੋਸ਼ (ਦੇਤ) ਦਿੰਦਾ ਰਹਿੰਦਾ ਹੈ ਕਿ ਫਲਾਨੇ ਆਦਮੀ ਨੇ ਮੈਨੂੰ ਸ਼ਰਾਬ ਪਿਆ ਕੇ ਮੇਰੇ ਕੋਲੋਂ ਮਾੜਾ ਕੰਮ ਕਰਵਾ ਦਿੱਤਾ ਹੈ। **ਵਾ:** (ਆਗਹ) ਹੋਰ ਪੁੱਤਰ ਆਦਿਕਾਂ ਨੂੰ ਦੋਸ਼ ਦਿੰਦਾ ਹੈ ਕਿ ਇਹ ਮੈਨੂੰ ਸੰਗਤ ਵਿਚ ਨਹੀਂ ਆਉਣ ਦਿੰਦੇ।

## ਬਾਤ ਚੀਤ; ਸਭ ਰਹੀ ਸਿਆਨਪ ॥

ਕਿਸੇ ਨਾਲ (ਬਾਤ) ਗੱਲਾਂ ਕਰਨੀਆਂ (ਚੀਤ) ਚਿਤ ਚਿਤਵਨੀਆਂ ਕਰਨੀਆਂ ਅਤੇ ਜੋ (ਸਿਆਨਪ) ਬੁੱਧੀ ਦੀਆਂ ਸਿਆਣਪਾਂ ਹਨ, ਇਹ (ਸਭ) ਸਾਰੀਆਂ (ਰਹੀ) ਰਹਿ ਚੁੱਕੀਆਂ ਹਨ।

## ਜਿਸਹਿ ਜਨਾਵਹੁ; ਸੋ ਜਾਨੈ ਨਾਨਕ ॥੩੯॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਮਹਾਰਾਜ! (ਜਿਸਹਿ) ਜਿੰਨ੍ਹਾਂ ਨੂੰ ਤੁਸੀਂ ਆਪ (ਜਨਾਵਹੁ) ਜਨਾਉਣਾ ਚਾਹੋ, (ਸੋ) ਉਹ ਆਪ ਜੀ ਦੇ ਸਰੂਪ ਨੂੰ (ਜਾਨੈ) ਜਾਣ ਸਕਦੇ ਹਨ। ਦੂਸਰਾ ਕੋਈ ਨਹੀਂ ਜਾਣ ਸਕਦਾ।

ਇਕ ਵਾਰੀ ਬੋਪਾਰਾਏ ਨਗਰ ਦੇ ਭਾਈ ਦਇਆ ਸਿੰਘ ਨੇ ਸੰਤ ਗਿਆਨੀ ਸੁੰਦਰ ਸਿੰਘ ਜੀ ਖਾਲਸਾ ਭਿੰਡਰਾਂਵਾਲੇ ਮਹਾਂਪੁਰਖਾਂ ਨੂੰ ਪੁੱਛਿਆ ਹੇ ਮਹਾਂਪੁਰਖੋ! ਸਾਡੇ ਵੱਸ ਤਾਂ ਕੁਝ ਵੀ ਨਹੀਂ ਕਿਉਂਕਿ ਪ੍ਰਮੇਸਰ ਨੂੰ ਤਾਂ ਉਹ ਜਾਣਦੇ ਹਨ, ਜਿੰਨ੍ਹਾਂ ਨੂੰ ਉਹ ਆਪ ਜਣਾਵੇ। ਸੰਤ ਹੱਸ ਕੇ ਕਹਿਣ ਲੱਗੇ ਕਿ ਹੇ ਦਇਆ ਸਿੰਘ! ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਸਾਰੇ ਸੰਸਾਰ ਨੂੰ ਜਨਾਉਣ ਵਾਸਤੇ ਹੀ ਆਏ ਹਨ ਅਤੇ ਜਿਹੜੇ ਪਸ਼ੂ, ਪੱਥਰ, ਪ੍ਰੇਤ ਆਦਿਕ ਨਹੀਂ ਜਾਣ ਸਕਦੇ, ਮਹਾਰਾਜ ਤਾਂ ਉਹਨਾਂ ਦਾ ਵੀ ਉਧਾਰ ਕਰਨ ਵਾਸਤੇ ਆਏ ਹਨ।

## ਸਲੋਕੁ ॥
## ਭੈ ਭੰਜਨ ਅਘ ਦੂਖ ਨਾਸ; ਮਨਹਿ ਅਰਾਧਿ ਹਰੇ ॥

ਹੇ ਪਿਆਰਿਆ! ਉਸ (ਹਰੇ) ਅਕਾਲ ਪੁਰਖ ਨੂੰ (ਮਨਹਿ) ਮਨ ਕਰਕੇ (ਅਰਾਧਿ) ਅਰਾਧਣਾ ਕਰ, ਜੋ ਜੰਮਣ-ਮਰਨ ਦੇ ਭੈ ਨੂੰ **ਵਾ:** ਸਤ ਪ੍ਰਕਾਰ ਦੇ ਭੈ ਨੂੰ (ਭੰਜਨ) ਭੰਨਣ ਵਾਲਾ, (ਅਘ) ਪਾਪਾਂ ਨੂੰ ਮੇਟਣ ਵਾਲਾ ਅਤੇ (ਦੂਖ) ਸ਼ਬਦ, ਸਪਰਸ਼, ਰੂਪ, ਰਸ, ਗੰਧ ਦੋਸ਼ਾਂ ਨੂੰ ਨਾਸ਼ ਕਰਨ ਵਾਲਾ ਹੈ। **ਵਾ:** ਜੋ ਜੰਮਣ ਮਰਨ ਦੇ ਦੁੱਖਾਂ ਨੂੰ ਨਾਸ਼ ਕਰਨ ਵਾਲਾ ਹੈ।

## ਸੰਤਸੰਗ ਜਿਹ ਰਿਦ ਬਸਿਓ; ਨਾਨਕ ਤੇ ਨ ਭ੍ਰਮੇ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਜਿਹ) ਜਿੰਨ੍ਹਾਂ ਦੇ (ਰਿਦ) ਹਿਰਦੇ ਵਿਚ (ਸੰਤਸੰਗ) ਸੰਤਾਂ ਦੀ ਸੰਗਤ ਕਰਕੇ ਵਾਹਿਗੁਰੂ ਪ੍ਰਮੇਸਰ (ਬਸਿਓ) ਵੱਸ ਗਿਆ ਹੈ (ਤੇ) ਉਹ ਫਿਰ (ਭ੍ਰਮੇ) ਭਰਮ ਵਿਚ ਨਹੀਂ ਪਏ ਹਨ। ਭਾਵੇਂ ਇਹ ਜੀਵ ਭੇਦ ਭਰਮ, ਕਰਤੱਤ ਭਰਮ ਆਦਿਕਾਂ ਦੀਆਂ ਜੁਗਤੀਆਂ ਜਾਣ ਲਵੇ, ਪਰ ਜਿੰਨ੍ਹਾਂ ਚਿਰ ਸੰਤਾਂ ਦੀ ਸੰਗਤ ਨਾਲ ਪ੍ਰਮੇਸਰ ਹਿਰਦੇ ਵਿਚ ਨਹੀਂ ਵੱਸਦਾ ਉਹਨਾਂ ਚਿਰ ਕਿਸੇ ਦਾ ਭਰਮ ਨਵਿਰਤ ਨਹੀਂ ਹੁੰਦਾ।

**ਭੇਦ ਭਰਮ, ਕਰਤੱਤ ਭਰਮ, ਪੁਨ ਸੰਗ ਭਰਮ, ਵਿਕਾਰ ॥**
**ਬ੍ਰਹਮ ਇਤਰ ਜਗ ਸਤ ਹੈ ਪਾਂਚਉ ਭਰਮ ਸੰਸਾਰ ॥**
**ਬਿੰਬ ਪ੍ਰਤੀਬਿੰਬ ਸਫਟਕ ਘਟਕਾਸ਼ ਗੁਣ ਕਰਨ ਕੁੰਡਲ ਦ੍ਰਿਸ਼ਟਾਂਤ ਪਾਂਚਉ ਭਰਮ ਨਿਵਾਰ ॥**

## ਪਉੜੀ ॥
## ਭਭਾ; ਭਰਮੁ ਮਿਟਾਵਹੁ ਅਪਨਾ ॥

'ਭੱਭੇ' ਅੱਖਰ ਦੁਆਰਾ ਹਜ਼ੂਰ ਫੁਰਮਾਉਂਦੇ ਹਨ ਕਿ ਹੇ ਭਾਈ! (ਅਪਨਾ) ਆਪਣੇ ਸਰੂਪ ਦੇ ਭਰਮ ਨੂੰ (ਮਿਟਾਵਹੁ) ਮੇਟਣਾ ਕਰੋ।

ਜਿਸ ਪ੍ਰਕਾਰ ਕੋਈ ਕੂਕਰ ਸ਼ੀਸ਼ ਮਹਿਲ ਅੰਦਰ ਪ੍ਰਵੇਸ਼ ਕਰ ਜਾਵੇ ਤਾਂ ਉਹ ਆਪਣੇ ਦੁਆਲੇ ਕੂਕਰ ਹੀ ਕੂਕਰ ਵੇਖਦਾ ਹੈ। ਜਦੋਂ ਦੰਦ ਕੱਢਦਾ ਹੈ ਤਾਂ ਸਾਰੇ ਦੰਦ ਕੱਢਦੇ ਪ੍ਰਤੀਤ ਹੁੰਦੇ ਹਨ। ਜਿਸ ਵੇਲੇ ਭੌਂਕਦਾ ਹੈ ਤਾਂ ਉਸ ਦੀ ਆਪਣੀ ਆਵਾਜ਼ ਹੀ ਮਹਿਲ ਤੋਂ ਉਲਟ ਕੇ ਕੰਨਾਂ ਵਿਚ ਪੈਂਦੀ ਹੈ ਜਿਸ ਕਰਕੇ ਉਸ ਨੂੰ ਸਾਰੇ ਹੀ ਭੌਂਕਦੇ ਪ੍ਰਤੀਤ ਹੁੰਦੇ ਹਨ। ਇਸੇ ਪ੍ਰਕਾਰ ਸੰਸਾਰ ਪ੍ਰਮੇਸਰ ਦਾ ਸ਼ੀਸ਼ ਮਹਿਲ ਹੈ। ਇਹ ਲੋਭੀ ਆਦਮੀ ਜਿਸ ਚੀਜ ਦੀ ਵੀ ਮੇਰ ਕਰਦਾ ਹੈ, ਉਸ ਦੀ ਮੇਰ ਕਰਨ ਵਾਲੇ ਹੋਰ ਵੀ ਬਹੁਤ ਹਨ। ਫਿਰ ਜਿੰਨ੍ਹਾਂ ਪਦਾਰਥਾਂ ਵਾਸਤੇ ਭੌਂਕਦਾ ਹੈ, ਉਹਨਾਂ ਪਦਾਰਥਾਂ ਵਾਸਤੇ ਭੌਂਕਣ ਵਾਲੇ ਹੋਰ ਵੀ ਬਹੁਤ ਹਨ। ਜਿਵੇਂ ਕੂਕਰ ਨੂੰ ਸ਼ੀਸ਼ ਮਹਿਲ ਵਿਚ ਆ ਕੇ ਭੌਂਕਣ ਤੋਂ ਬਿਨਾਂ ਕੋਈ ਲਾਭ ਨਹੀਂ ਹੁੰਦਾ, ਇਉਂ ਲੋਭੀ ਆਦਮੀ ਨੂੰ ਵੀ ਸੰਸਾਰ ਵਿਚ ਆ ਕੇ ਭਟਕਣ ਤੋਂ ਬਿਨਾਂ ਕੋਈ ਲਾਭ ਨਹੀਂ ਹੁੰਦਾ ਹੈ।

ਫੇਰ ਜੇਕਰ ਛੋਟਾ ਤੇ ਅਣਜਾਣ ਬੱਚਾ ਸ਼ੀਸ਼ ਮਹਿਲ ਵਿਚ ਪ੍ਰਵੇਸ਼ ਕਰ ਜਾਵੇ ਤਾਂ ਉਹ ਵੱਡੇ-ਵੱਡੇ ਸ਼ੀਸ਼ਿਆਂ ਵਿਚ ਆਪਣੇ ਵੱਡੇ-ਵੱਡੇ ਅਕਾਰ ਦੇ ਪਰਛਾਵਿਆਂ ਨੂੰ ਵੇਖ ਕੇ ਡਰ ਜਾਂਦਾ ਹੈ। ਉਸ ਨੂੰ ਕਾਲੇ ਸ਼ੀਸ਼ਿਆਂ ਵਿਚ ਕਾਲਾ ਰੰਗ, ਲਾਲ ਸ਼ੀਸ਼ਿਆਂ ਵਿਚ ਲਾਲ ਰੰਗ ਅਤੇ ਚਿੱਟੇ ਸ਼ੀਸ਼ਿਆਂ ਵਿਚ ਚਿੱਟਾ ਰੰਗ ਦਿਸਦਾ ਹੈ। ਇਉਂ ਜਗਿਆਸੂ ਵਾਹਿਗੁਰੂ ਦੇ ਸੰਸਾਰ ਰੂਪ ਸ਼ੀਸ਼ ਮਹਿਲ ਵਿਚ ਅਗਿਆਨ ਕਰਕੇ ਆਪਣੇ ਸਰੂਪ ਨੂੰ ਭੁੱਲ ਗਏ ਹਨ। ਜਿਸ ਕਰਕੇ ਉਹਨਾਂ ਨੂੰ ਨਾਨਾਪੁਣਾ ਪ੍ਰਤੀਤ ਹੋ ਰਿਹਾ ਹੈ। ਉਹਨਾਂ ਕਾਲੇ ਸ਼ੀਸ਼ਿਆਂ ਦੀ ਨਿਆਈਂ ਤਮੋਗੁਣੀ, ਲਾਲ ਸ਼ੀਸ਼ਿਆਂ ਦੀ ਨਿਆਈਂ ਰਜੋਗੁਣੀ ਅਤੇ ਚਿੱਟੇ ਸ਼ੀਸ਼ਿਆਂ ਦੀ ਨਿਆਈਂ ਸਤੋਗੁਣੀ ਜੀਵ ਪ੍ਰਤੀਤ ਹੁੰਦੇ ਹਨ।

ਜਿਸ ਵੇਲੇ ਸਿਆਣਾ ਮਨੁੱਖ ਸ਼ੀਸ਼ ਮਹਿਲ ਵਿਚ ਜਾਂਦਾ ਹੈ ਤਾਂ ਉਹ ਸਭ ਉੱਚੇ, ਛੋਟੇ ਸ਼ੀਸ਼ਿਆਂ ਵਿਚ ਆਪਣਾ ਚਿਹਰਾ ਹੀ ਵੇਖਦਾ ਹੈ। ਫਿਰ ਜਦ ਉਹ ਕਾਲੇ, ਲਾਲ, ਚਿੱਟੇ ਰੰਗਾਂ ਦੇ ਸ਼ੀਸ਼ਿਆਂ ਵੱਲ ਵੇਖਦਾ ਹੈ ਤਾਂ ਇਹੀ ਕਹਿੰਦਾ ਹੈ ਕਿ ਇਹਨਾਂ ਵਿਚ ਵੀ ਮੇਰਾ ਸਰੂਪ ਦਿਸ ਰਿਹਾ ਹੈ ਅਤੇ ਸਮਝਦਾ ਹੈ ਕਿ ਇਉਂ ਸਭ ਰੰਗਾਂ ਦੇ ਪ੍ਰਭਾਵ ਹਨ। ਇਉਂ ਤਤ-ਬੇਤੇ ਮਹਾਂਪੁਰਖ ਸੰਸਾਰ ਰੂਪ ਸ਼ੀਸ਼ ਮਹਿਲ ਵਿਚ ਉੱਚਿਆਂ ਦੀ ਨਿਆਈਂ ਗੁਰਮੁਖਾਂ ਵਿਚ, ਛੋਟਿਆਂ ਦੀ ਨਿਆਈਂ ਮਨਮੁਖਾਂ ਵਿਚ ਆਪਣਾ ਆਤਮ ਸਰੂਪ ਵੇਖ ਕੇ ਹੀ ਪ੍ਰਸੰਨ ਹੁੰਦੇ ਹਨ। ਫਿਰ ਉਹ ਕਾਲੇ ਸ਼ੀਸ਼ਿਆਂ ਦੀ ਨਿਆਈਂ ਤਮੋਗੁਣੀ ਜੀਵਾਂ ਵਿਚ, ਲਾਲ ਸ਼ੀਸ਼ਿਆਂ ਦੀ ਨਿਆਈਂ ਰਜੋਗੁਣੀ ਜੀਵਾਂ ਵਿਚ, ਚਿੱਟੇ ਸ਼ੀਸ਼ਿਆਂ ਦੀ ਨਿਆਈਂ ਸਤੋਗੁਣੀ ਜੀਵਾਂ ਵਿਚ ਵੀ ਆਪਣਾ ਆਤਮ ਸਰੂਪ ਹੀ ਵੇਖਦੇ ਹਨ ਅਤੇ ਇਉਂ ਸਮਝਦੇ ਹਨ ਕਿ ਇਹ ਸਭ ਗੁਣਾਂ ਦਾ ਪ੍ਰਭਾਵ ਹੈ।

**ਇਆ ਸੰਸਾਰੁ; ਸਗਲ ਹੈ ਸੁਪਨਾ ॥**

(ਇਆ) ਇਹ (ਸਗਲ) ਸਾਰਾ ਸੰਸਾਰ ਸੁਪਨੇ ਦੀ ਨਿਆਈਂ ਨਾਸ਼ਵੰਤ ਹੈ।

**ਜਿਉ ਸੁਪਨਾ ਅਰੁ ਪੇਖਨਾ ਐਸੇ ਜਗ ਕਉ ਜਾਨਿ ॥**
**ਇਨ ਮੈ ਕਛੁ ਸਾਚੋ ਨਹੀ ਨਾਨਕ ਬਿਨੁ ਭਗਵਾਨ ॥** *(ਅੰਗ : ੧੪੨੭)*

**ਭਰਮੇ; ਸੁਰਿ ਨਰ ਦੇਵੀ ਦੇਵਾ ॥**

ਇਸ ਸੰਸਾਰ ਨੂੰ ਸਤ ਮੰਨ ਕੇ (ਸੁਰਿ ਨਰ) ਮਨੁੱਖ, ਦੇਵਤੇ (ਦੇਵੀ) ਨੌਂ ਕਰੋੜ ਦੁਰਗਾ ਅਤੇ (ਦੇਵਾ) ਬ੍ਰਹਮਾ ਦੇ ਸੰਕਲਪ ਤੋਂ ਪੈਦਾ ਹੋਏ ਅਜਾਨ ਸੰਗਿਆ ਵਾਲੇ ੩੩ ਕਰੋੜ ਦੇਵਤੇ ਵੀ (ਭਰਮੇ) ਭਰਮਦੇ ਫਿਰਦੇ ਹਨ।

**ਭਰਮੇ; ਸਿਧ ਸਾਧਿਕ ਬ੍ਰਹਮੇਵਾ ॥**

ਫਿਰ (ਸਿਧ) ਚੌਰਾਸੀ ਸਿੱਧ ਤੇ (ਸਾਧਿਕ) ਸਾਧਨਾ ਕਰਨ ਵਾਲੇ ਭਾਵ ਸ਼ਿਲੇ ਕੱਢਣ ਵਾਲੇ ਵੀ ਸੰਸਾਰ ਨੂੰ

ਸਤ ਮੰਨ ਕੇ ਆਪਣੀ ਪੂਜਾ ਵਿਚ ਹੀ (ਭਰਮੇ) ਭਰਮਦੇ ਰਹੇ ਹਨ ਅਤੇ ਜੋ ਬ੍ਰਹਮਾ ਆਦਿਕ ਹਨ, ਇਹ ਵੀ (ਏਵਾ) ਨਿਸ਼ਚੇ ਕਰਕੇ ਭਰਮਦੇ ਰਹੇ ਹਨ। ਜਿਸ ਪ੍ਰਕਾਰ ਬ੍ਰਹਮਾ ਨੂੰ ੩੬ ਜੁੱਗ ਕਮਲ ਦੀ ਨਾਲੀ ਵਿਚ ਹੀ ਭਟਕਣਾ ਪਿਆ ਸੀ।

**ਕਾਲ ਹੀ ਪਾਇ ਭਇਓ ਬ੍ਰਹਮਾ ਗਹਿ ਦੰਡ ਕਮੰਡਲ ਭੂਮ ਭ੍ਰਮਾਨਯੋ ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

ਬ੍ਰਹਮਾ ਗਿਆਰਾ ਹਜ਼ਾਰ ਵਰ੍ਹੇ ਕਾਰਨ ਦੇਹ ਦੇ ਅਭਿਮਾਨ ਵਿਚ ਹੀ ਫਿਰਦਾ ਰਿਹਾ ਸੀ। ਫਿਰ ਜਦੋਂ ਨਾਰਦ ਮੁਨੀ ਨੇ ਭਾਗਵਤ ਸੁਣਾਈ ਸੀ। ਉਦੋਂ ਇਸਨੂੰ ਸ਼ਾਂਤੀ ਆਈ ਸੀ।

## ਭਰਮਿ ਭਰਮਿ; ਮਾਨੁਖ ਡਹਕਾਏ ॥

ਇਹ ਮਨੁੱਖ ਭਰਮ ਦੇ ਭਰਮਾਏ ਹੋਏ ਜੂਨਾਂ ਵਿਚ (ਡਹਕਾਏ) ਭਟਕਦੇ ਫਿਰਦੇ ਹਨ।

## ਦੁਤਰ ਮਹਾਬਿਖਮ; ਇਹ ਮਾਏ ॥

(ਮਹਾ-ਬਿਖਮ)

ਇਹ (ਮਾਏ) ਮਾਇਆ (ਮਹਾ) ਬੜੀ (ਬਿਖਮ) ਦੁਖਦਾਇਕ ਤੇ (ਦੁਤਰ) ਕਠਨ ਤਰਨ ਵਾਲੀ ਹੈ, ਭਾਵ ਕਿਸੇ ਦੇ ਪਾਸੋਂ ਤਰੀ ਨਹੀਂ ਜਾਂਦੀ।

## ਗੁਰਮੁਖਿ; ਭ੍ਰਮ ਭੈ ਮੋਹ ਮਿਟਾਇਆ ॥

ਜਿੰਨ੍ਹਾਂ ਗੁਰਮੁਖਾਂ ਨੇ ਸਤਿਗੁਰਾਂ ਦੁਆਰਾ ਆਪਣੇ ਅੰਦਰੋਂ ਪੰਜ ਪ੍ਰਕਾਰ ਦਾ ਭਰਮ, ਸੱਤ ਪ੍ਰਕਾਰ ਦਾ ਭੈ ਅਤੇ ਅਗਿਆਨ ਦਾ ਮੋਹ (ਮਿਟਾਇਆ) ਮੇਟ ਦਿੱਤਾ ਹੈ।

## ਨਾਨਕ; ਤੇਹ ਪਰਮ ਸੁਖ ਪਾਇਆ ॥੪੦॥

ਸਤਿਗੁਰੂ ਜੀ ਕਹਿੰਦੇ ਹਨ ਕਿ (ਤੇਹ) ਉਹਨਾਂ ਗੁਰਮੁਖਾਂ ਨੇ (ਪਰਮ ਸੁਖ) ਵੱਡੇ ਸੁੱਖ ਨੂੰ ਭਾਵ ਆਤਮਾਨੰਦ ਨੂੰ ਪਾਇਆ ਹੈ, ਜਿਸ ਨੂੰ ਪ੍ਰਾਪਤ ਕਰਕੇ ਕਿਸੇ ਹੋਰ ਸੁੱਖ ਦੀ ਭੁੱਖ ਨਹੀਂ ਰਹਿ ਜਾਂਦੀ।

## ਸਲੋਕੁ ॥

## ਮਾਇਆ ਡੋਲੈ ਬਹੁ ਬਿਧੀ; ਮਨੁ ਲਪਟਿਓ ਤਿਹ ਸੰਗ ॥

ਮਾਇਆ ਜੀਵਾਂ ਦੇ ਤਾਈਂ ਡੁਲਾਉਣ ਵਾਸਤੇ ਫਨੀਅਰ ਸੱਪ ਦੀ ਤਰ੍ਹਾਂ (ਬਹੁ ਬਿਧੀ) ਬਹੁਤ ਬਿਧੀਆਂ ਨਾਲ (ਡੋਲੈ) ਡੋਲ ਰਹੀ ਹੈ, ਮੇਲ੍ਹ ਰਹੀ ਹੈ। **ਵਾ:** ਇਹ ਮਾਇਆ ਬਹੁਤ ਬਿਧੀ ਨਾਲ ਜੀਵਾਂ ਦੇ ਚਿਤ ਨੂੰ (ਡੋਲੈ) ਡੁਲਾ ਰਹੀ ਹੈ ਅਤੇ ਅਲਪੱਗ ਜੀਵਾਂ ਦਾ ਮਨ ਹਰ ਵਕਤ (ਤਿਹ) ਉਸ ਮਾਇਆ ਦੇ (ਸੰਗ) ਨਾਲ (ਲਪਟਿਓ) ਲਪਟ ਰਿਹਾ ਹੈ, ਫਸ ਰਿਹਾ ਹੈ।

## ਮਾਗਨ ਤੇ ਜਿਹ ਤੁਮ ਰਖਹੁ; ਸੁ ਨਾਨਕ ਨਾਮਹਿ ਰੰਗ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਸੱਚੇ ਪਾਤਸ਼ਾਹ! (ਜਿਹ) ਜਿਸ ਨੂੰ (ਤੁਮ) ਤੁਸੀਂ ਕਿਰਪਾ ਕਰਕੇ ਮਾਇਆ ਦੇ (ਮਾਗਨ) ਮੰਗਣ (ਤੇ) ਤੋਂ (ਰਖਹੁ) ਰੱਖ ਲੈਂਦੇ ਹੋ ਭਾਵ ਜਿਸ ਦੇ ਅੰਦਰੋਂ ਮਾਇਆ ਦੀ ਮੰਗ ਮਿਟ ਜਾਵੇ, (ਸੁ) ਉਹ ਪੁਰਖ (ਨਾਮਹਿ) ਨਾਮ ਦੇ ਰੰਗ ਵਾਲੇ ਹੁੰਦੇ ਹਨ।

**ਅਥਵਾ :** (ਜਿਹ) ਜਿੰਨ੍ਹਾਂ ਨੂੰ (ਤੁਮ) ਤੁਸੀਂ (ਮ) ਮਾਇਆ ਰੂਪ (ਆਗਨ) ਇਸਤਰੀ (ਤੇ) ਤੋਂ **ਵਾ:** (ਮਾ) ਮਾਇਆ ਰੂਪ (ਅਗਨ) ਅਗਨੀ (ਤੇ) ਤੋਂ (ਰਖਹੁ) ਰੱਖ ਲੈਂਦੇ ਹੋ, (ਸੁ) ਉਹਨਾਂ ਨੂੰ ਹੀ (ਨਾਮਹਿ) ਨਾਮ ਦਾ ਰੰਗ ਚੜ੍ਹਦਾ ਹੈ।

**ਨੋਟ :** ਵੇਦਾਤੀਆਂ ਦੇ ਮਤ ਅਨੁਸਾਰ, ਜੋ ਨੌਂ ਜੁਗਤੀਆਂ ਨੂੰ ਨਾ ਸਹਾਰੇ ਉਹ ਮਾਇਆ ਅਨਰਬਚਨੀ ਹੈ। ਵਿਸਥਾਰ ਸਹਿਤ ਜਾਨਣ ਲਈ, ਵੇਖੋ ਸ਼੍ਰੋਮਣੀ ਦਮਦਮੀ ਸਟੀਕ ਪਹਿਲੀ ਪੋਥੀ ਪੰਨਾ : ੪੬੫।

## ਪਉੜੀ ॥

## ਮਮਾ; ਮਾਗਨਹਾਰ ਇਆਨਾ ॥

'ਮੰਮੇ' ਅੱਖਰ ਦੁਆਰਾ ਹਜ਼ੂਰ ਫ਼ੁਰਮਾਉਂਦੇ ਹਨ ਕਿ (ਮਾਗਨ) (ਮ) ਮਾਇਆ ਰੂਪ (ਆਗਨ) ਇਸਤਰੀ ਮੰਗਣ ਵਾਲਾ ਇਹ ਅਗਿਆਨੀ ਜੀਵ (ਇਆਨਾ) ਇਆਣਾ ਹੈ, ਅਲਪੱਗ ਹੈ, ਤੁੱਛ ਹੈ।

**ਅਥਵਾ :** ਇਹ ਜੀਵ (ਇਆਨਾ) ਬੇਸਮਝ ਬੱਚੇ ਦੀ ਨਿਆਈ ਮਾਇਆ ਨੂੰ ਮੰਗ ਰਿਹਾ ਹੈ। ਇਸ ਨੂੰ ਸਮਝ ਨਹੀਂ ਹੈ ਕਿ;

## ਦੇਨਹਾਰ; ਦੇ ਰਹਿਓ ਸੁਜਾਨਾ ॥

(ਦੇਨਹਾਰ) ਦੇਣ ਵਾਲਾ (ਸੁਜਾਨਾ) ਅੰਤਰਜਾਮੀ ਪ੍ਰਮੇਸਰ ਸਾਰਿਆਂ ਨੂੰ ਦਾਤਾਂ ਦੇ (ਰਹਿਓ) ਰਿਹਾ ਹੈ।

## ਜੋ ਦੀਨੋ; ਸੋ ਏਕਹਿ ਬਾਰ ॥

ਹੇ ਜੀਵ ! ਜੋ ਕੁਝ ਵੀ ਤੈਨੂੰ ਅੰਤਰਜਾਮੀ ਪ੍ਰਮੇਸਰ ਨੇ (ਦੀਨੋ) ਦੇਣਾ ਹੈ, (ਸੋ) ਉਹ (ਏਕਹਿ) ਇਕੋ (ਬਾਰ) ਵਾਰੀ ਪ੍ਰਾਲਬਧ ਬਣਾ ਕੇ ਬਖਸ਼ ਦਿੱਤਾ ਹੈ ਕਿ ਤੇਰਾ ਸੰਸਾਰ ਅੰਦਰ ਇਤਨਾ ਜਸ ਹੋਵੇਗਾ, ਤੈਨੂੰ ਇਤਨੇ ਪਦਾਰਥ ਤੇ ਸੁੱਖ ਪ੍ਰਾਪਤ ਹੋਣਗੇ।

**ਕਰੀ ਲੋਹ ਕਲਮੰ ਲਿਖਯੋ ਲੇਖ ਮਾਥੰ ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

ਭਾਵ ਸੱਚੇ ਪਾਤਸ਼ਾਹ ਨੇ ਇਕੋ ਵਾਰੀ ਪ੍ਰਕਾਸ਼ ਰੂਪ ਅਗੰਮੀ ਕਲਮ ਨਾਲ ਸਾਰਿਆਂ ਦੇ ਮੱਥੇ 'ਤੇ ਲੇਖ ਲਿਖ ਦਿੱਤੇ ਹਨ।

## ਮਨ ਮੂਰਖ; ਕਹ ਕਰਹਿ ਪੁਕਾਰ ॥

ਹੇ ਮੂਰਖ ਮਨ ! ਤੂੰ (ਕਹ) ਕਿਸ ਦੇ ਅੱਗੇ (ਪੁਕਾਰ) ਪੁਕਾਰਾਂ, ਫਰਿਆਦਾਂ (ਕਰਹਿ) ਕਰਦਾ ਹੈ। ਜਿਸ ਪ੍ਰਕਾਰ, ਭਾਈ ਮਰਦਾਨਾ ਜੀ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੂੰ ਬੇਨਤੀ ਕੀਤੀ ਸੀ ਕਿ ਮਹਾਰਾਜ ! ਪਾਲਣਾ-ਪੋਸ਼ਣਾ ਕਿਵੇਂ ਹੋਵੇਗੀ ਤਾਂ ਸਤਿਗੁਰੂ ਜੀ ਕਹਿਣ ਲੱਗੇ,

**ਸੁਣ ਮਰਦਾਨੇ ਲੇ ਸਦਾ ਸਭ ਕੀ ਸੁਧ ਕਰਤਾਰ।**
**ਦੇਹ ਬਣੀ ਪਸ਼ਚਾਤ ਹੈ ਪੂਰਬ ਬਣਾ ਅਹਾਰ ॥**

ਹੇ ਮਰਦਾਨੇ ! ਅੰਤਰਜਾਮੀ ਪ੍ਰਮੇਸਰ ਨੇ ਸਾਰਿਆਂ ਦੀ ਰੋਜੀ ਪਹਿਲਾਂ ਬਣਾਈ ਹੈ ਅਤੇ ਦੇਹਾਂ ਮਗਰੋਂ ਸਾਜੀਆਂ ਹਨ।

**ਪਹਿਲੋਦੇ ਤੈਂ ਰਿਜਕੁ ਸਮਾਹਾ ॥ ਪਿਛੋਦੇ ਤੈਂ ਜੰਤੁ ਉਪਾਹਾ ॥** *(ਅੰਗ : ੧੩੦)*

**ਪ੍ਰਸ਼ਨ :** ਮਹਾਰਾਜ ਜੀ ! ਤੁਸੀਂ ਮਨ ਨੂੰ ਮੂਰਖ ਕਿਉਂ ਕਿਹਾ ਹੈ?

**ਉੱਤਰ :** ਹੇ ਭਾਈ ! ਇਹ ਮਨ ਇਸ ਕਰਕੇ ਮੂਰਖ ਹੈ, ਕਿਉਂਕਿ ਇਹ;

## ਜਉ ਮਾਗਹਿ; ਤਉ ਮਾਗਹਿ ਬੀਆ ॥

(ਜਉ) ਜਦੋਂ ਵੀ (ਮਾਗਹਿ) ਮੰਗਦਾ ਹੈ (ਤਉ) ਤਾਂ ਜੁਦੈਗੀ ਪਾਉਣ ਵਾਲੀਆਂ ਚੀਜ਼ਾਂ ਨੂੰ ਮੰਗਦਾ ਹੈ। ਅਰਥਾਤ ਝੂਠੇ ਪਦਾਰਥਾਂ ਨੂੰ ਹੀ ਮੰਗਦਾ ਰਹਿੰਦਾ ਹੈ। **ਵਾ:** ਦ੍ਵੈਤ ਵਿੱਚ ਪਾਉਣ ਵਾਲੀਆਂ (ਬੀਆ) ਦੂਜੀਆਂ ਚੀਜ਼ਾਂ ਹੀ (ਮਾਗਹਿ) ਮੰਗਦਾ ਹੈ।

## ਜਾ ਤੇ; ਕੁਸਲ ਨ ਕਾਹੂ ਥੀਆ ॥

(ਜਾ) ਜਿੰਨ੍ਹਾਂ ਪਦਾਰਥਾਂ ਦੀ ਸੰਗਤ (ਤੇ) ਦੁਆਰਾ ਅਜੇ ਤੱਕ (ਕਾਹੂ) ਕਿਸੇ ਨੂੰ ਵੀ (ਕੁਸਲ) ਸੁੱਖ ਪ੍ਰਾਪਤ ਨਹੀਂ (ਥੀਆ) ਹੋਇਆ ਹੈ।

**ਜਿਸੁ ਗ੍ਰਿਹਿ ਬਹੁਤੁ ਤਿਸੈ ਗ੍ਰਿਹਿ ਚਿੰਤਾ ॥**
**ਜਿਸੁ ਗ੍ਰਿਹਿ ਥੋਰੀ ਸੁ ਫਿਰੈ ਭ੍ਰਮੰਤਾ ॥** (ਅੰਗ : ੧੦੧੯)
**ਕਰਿ ਕਰਿ ਥਾਕੇ ਵਡੇ ਵਡੇਰੇ ॥**
**ਕਿਨ ਹੀ ਨ ਕੀਏ ਕਾਜ ਮਾਇਆ ਪੂਰੇ ॥** (ਅੰਗ : ੮੯੯)

## ਮਾਗਨਿ ਮਾਗਤ; ਏਕਹਿ ਮਾਗ ॥

*(ਦੂਸਰਾ ਪਾਠ: ਮਾਗਨਿ ਮਾਗ 'ਤ' ਏਕਹਿ ਮਾਗ)*

ਹੇ ਪਿਆਰੇ! ਅੱਬਲ ਤਾਂ ਕਦੇ ਨਾ ਮੰਗ, ਜੇਕਰ ਤੂੰ (ਮਾਗਨਿ) ਮੰਗ (ਮਾਗਤ) ਮੰਗਣੀ ਹੀ ਹੈ ਤਾਂ ਕਿਸੇ ਮਨੁੱਖ ਪਾਸੋਂ ਨਾ ਮੰਗ, (ਏਕਹਿ) ਇਕ ਅਕਾਲ ਪੁਰਖ ਪਾਸੋਂ ਹੀ (ਮਾਗ) ਮੰਗਣਾ ਕਰ।

**ਮਾਣਸ ਦਾਤਿ ਨ ਹੋਵਈ ਤੂ ਦਾਤਾ ਸਾਰਾ ॥** (ਅੰਗ : ੧੦੦੯)
**ਮਾਂਗਉ ਰਾਮ ਤੇ ਸਭਿ ਥੋਕ ॥** (ਅੰਗ : ੬੮੨)

**ਅਥਵਾ :** ਤੂੰ (ਮ) ਮਾਇਆ ਰੂਪ (ਆਗਨਿ) ਇਸਤਰੀ ਨੂੰ (ਮਾਗਤ) ਮੰਗਦਾ ਹੈ, ਜੇਕਰ ਮੰਗਣਾ ਹੈ ਤਾਂ (ਏਕਹਿ) ਇਕ ਪ੍ਰਮੇਸਰ ਨੂੰ (ਮਾਗ) ਮੰਗ।

**ਅਥਵਾ :** ਜੇਕਰ ਤੂੰ (ਮਾਗਨਿ) ਮੰਗਣ ਵਾਲਾ ਹੋ ਕੇ (ਮਾਗਤ) ਮੰਗਦਾ ਹੈ ਤਾਂ ਸਤਿਗੁਰਾਂ ਪਾਸੋਂ (ਏਕਹਿ) ਇਕ ਪ੍ਰਮੇਸਰ ਦੀ ਪ੍ਰਾਪਤੀ (ਮਾਗ) ਮੰਗਣਾ ਕਰ।

**ਨਾਨਕੁ ਜਾਚਕੁ ਦਰਿ ਤੇਰੈ ਪ੍ਰਭ ਤੁਧਨੋ ਮੰਗੈ ਦਾਨੁ ॥** (ਅੰਗ : ੨੧੮)

**ਨੋਟ :** ਸ੍ਰੀ ਦਮਦਮਾ ਸਾਹਿਬ ਦਾ ਪਾਠ "ਮਾਗਨਿ ਮਾਗਤ ਏਕਹਿ ਮਾਗ ॥" ਹੈ, ਸ੍ਰੀ ਅੰਮ੍ਰਿਤਸਰ ਸਾਹਿਬ ਵਾਲੇ ਇਉਂ ਵੀ ਪਾਠ ਕਰ ਲੈਂਦੇ ਹਨ "ਮਾਗਨਿ ਮਾਗ ਤ ਏਕਹਿ ਮਾਗ ॥" ਜਿਸ ਦਾ ਅਰਥ ਹੈ ਕਿ ਜੇਕਰ ਤੂੰ ਕੋਈ ਮੰਗ ਮੰਗਣ ਲੱਗਾ ਹੈ ਤਾਂ ਇਕ ਅਕਾਲ ਦਰਸ਼ਨਾਂ ਨੂੰ ਮੰਗ **ਵਾ:** ਇਕ ਅਕਾਲ ਪੁਰਖ ਪਾਸੋਂ ਮੰਗ।

## ਨਾਨਕ; ਜਾ ਤੇ ਪਰਹਿ ਪਰਾਗ ॥੪੧॥

ਸਤਿਗੁਰੂ ਜੀ ਕਹਿੰਦੇ ਹਨ ਕਿ (ਜਾ) ਜਿਸ ਮੰਗ ਨੂੰ ਮੰਗਣ (ਤੇ) ਤੋਂ ਤੈਨੂੰ *(ਪਰਾਗ) ਪਰਮਗਤੀ (ਪਰਹਿ) ਪ੍ਰਾਪਤ ਹੋ ਜਾਵੇ ਭਾਵ ਤੂੰ ਕੇਵਲ ਮੋਖ ਨੂੰ ਪਾ ਕੇ ਮੁਕਤ ਹੋ ਜਾਵੇ।

**ਅਥਵਾ :** ਜਿਸ ਕਰਕੇ ਤੂੰ (ਪਰ+ਆਗ) ਮਾਇਆ ਰੂਪ (ਆਗ) ਅੱਗ **ਵਾ:** ਕਾਲ ਰੂਪ ਅੱਗ **ਵਾ:** ਤ੍ਰਿਸ਼ਨਾ ਰੂਪ ਅੱਗ (ਤੇ) ਤੋਂ (ਪਰ) ਪਰ੍ਹੇ (ਪਰਹਿ) ਪੈ ਜਾਵੇ।

**ਅਥਵਾ :** ਜਿਸ ਕਰਕੇ ਤੈਨੂੰ ਸਾਰਿਆਂ ਵਿਚ (ਪਰਾ) ਪੂਰਨ ਪ੍ਰਮੇਸਰ ਦੀ (ਗ) ਗਿਆਤ (ਪਰਹਿ) ਪੈ ਜਾਵੇ।

**ਅਥਵਾ :** ਜਿਸ ਕਰਕੇ ਤੂੰ (ਪਰਾਗ) **ਧੂੜੀ ਦੀਆਂ ਜੂਨਾਂ ਵਿਚ ਭਰਮਣ ਤੋਂ (ਪਰਹਿ) ਪਰ੍ਹੇ ਹੋ ਜਾਵੇ।

---

* **ਪਰਾਗ :** 'ਪਰਾਗ' ਨਾਮ ਮੁਕਤੀ ਦਾ ਵੀ ਹੈ। "ਨਾਨਕ ਸੋ ਪਾਰੰਗਤਿ ਹੋਇ ॥" ਇਹ ਅੰਬਾਲੀਆਂ ਦੀ ਬੋਲੀ ਹੈ।

** **ਧੂੜੀ :** ਕਰਮਕਾਂਡੀਆਂ ਦੇ ਮੱਤ ਅਨੁਸਾਰ ਜਦੋਂ ਦਸਵੇਂ ਦੁਆਰ ਦੀ ਪੌਣ ਸਵਾਹ ਵਿਚ ਰਲ ਜਾਂਦੀ ਹੈ ਤਾਂ ਉਹ ਆਦਮੀ ਧੂੜ ਹੋ ਕੇ ਟੇਢੀਆਂ ਜੂਨਾਂ ਭਾਵ ਸੱਪ, ਕਿਰਲਿਆਂ, ਠੂੰਹੇ ਆਦਿ ਵਿਚ ਪੈਂਦਾ ਹੈ।

## ਅੰਗ:੨੫੯

### ਸਲੋਕ ॥

### ਮਤਿ ਪੂਰੀ ਪਰਧਾਨ ਤੇ; ਗੁਰ ਪੂਰੇ ਮਨ ਮੰਤ ॥

ਹੇ ਭਾਈ! (ਤੇ) ਉਹਨਾਂ ਦੀ ਮਤ (ਪੂਰੀ) ਪੂਰਨ ਹੈ ਤੇ ਉਹੋ ਹੀ ਸੰਸਾਰ ਅੰਦਰ (ਪਰਧਾਨ) ਮੁਖੀ ਹਨ **ਵਾ:** (ਤੇ) ਉਹਨਾਂ ਦੀ ਆਤਮ ਵਿਸ਼ੈਣੀ ਮਤ ਹੈ ਤੇ ਉਹੋ ਹੀ ਕਾਮ ਕ੍ਰੋਧ ਆਦਿਕਾਂ ਨੂੰ ਜਿੱਤ ਕੇ ਲੋਕ-ਪ੍ਰਲੋਕ ਵਿਚ ਪ੍ਰਧਾਨ ਹਨ, ਜਿਨ੍ਹਾਂ ਨੇ (ਪੂਰੇ) ਪੂਰਨ (ਗੁਰ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੇ (ਮਨ) ਸ਼੍ਰੋਮਣੀ (ਮੰਤ) ਮੰਤਰ ਨੂੰ **ਵਾ:** ਹੋਰਨਾ ਮੋਹਾਂ ਤੋਂ ਛੁਡਾ ਕੇ ਮੋਹਤ ਕਰਨ ਵਾਲੇ ਗੁਰਮੰਤਰ ਨੂੰ ਆਪਣੇ ਮਨ ਵਿਚ ਧਾਰਿਆ ਹੈ, ਵਸਾਇਆ ਹੈ।

### ਜਿਹ ਜਾਨਿਓ ਪ੍ਰਭੁ ਆਪੁਨਾ; ਨਾਨਕ ਤੇ ਭਗਵੰਤ ॥੧॥

(ਜਿਹ) ਜਿਨ੍ਹਾਂ ਨੇ ਆਪਣੇ (ਪ੍ਰਭੁ) ਵਾਹਿਗੁਰੂ ਪ੍ਰਭੂ ਨੂੰ (ਜਾਨਿਓ) ਜਾਣ ਲਿਆ ਹੈ, ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਤੇ) ਉਹ (ਭਗਵੰਤ) ਭਾਗਾਂ ਵਾਲੇ ਪੁਰਖ ਹਨ। **ਵਾ:** (ਤੇ) ਉਹ (ਭਗਵੰਤ) ਪ੍ਰਮੇਸਰ ਦਾ ਹੀ ਰੂਪ ਹਨ।

**ਉਪਰੋਕਤ ਦੋ ਪੰਕਤੀਆਂ ਦਾ ਅੰਨਵੈ ਰੀਤੀ ਅਨੁਸਾਰ ਅਰਥ :**

**ਮਤਿ ਪੂਰੀ ਪਰਧਾਨ ਤੇ; ਗੁਰ ਪੂਰੇ ਮਨ ਮੰਤ ॥**
**ਜਿਹ ਜਾਨਿਓ ਪ੍ਰਭੁ ਆਪੁਨਾ; ਨਾਨਕ ਤੇ ਭਗਵੰਤ ॥੧॥**

(ਜਿਹ) ਜਿਨ੍ਹਾਂ ਨੇ (ਗੁਰ ਪੂਰੇ) ਪੂਰਨ ਸਤਿਗੁਰਾਂ ਦੇ (ਮਨ ਮੰਤ) ਸ਼੍ਰੋਮਣੀ ਮੰਤਰ ਦੁਆਰਾ (ਆਪੁਨਾ) ਆਪਣੇ (ਪ੍ਰਭੁ) ਵਾਹਿਗੁਰੂ ਪ੍ਰਭੂ ਨੂੰ (ਜਾਨਿਓ) ਜਾਣ ਲਿਆ ਹੈ (ਤੇ) ਉਹ (ਭਗਵੰਤ) ਪ੍ਰਮੇਸਰ ਦਾ ਰੂਪ ਹਨ (ਤੇ) ਉਹਨਾਂ ਦੀ ਹੀ ਮੱਤ ਪੂਰੀ ਹੈ ਅਤੇ ਉਹ ਲੋਕ-ਪ੍ਰਲੋਕ ਵਿਚ (ਪਰਧਾਨ) ਮੁਖੀ ਹਨ।

### ਪਉੜੀ ॥

### ਮਮਾ; ਜਾਹੂ ਮਰਮੁ ਪਛਾਨਾ ॥

'ਮੱਮੇ' ਅੱਖਰ ਦੁਆਰਾ ਹਜ਼ੂਰ ਫੁਰਮਾਉਂਦੇ ਹਨ ਕਿ (ਜਾਹੂ) ਜਿਨ੍ਹਾਂ ਪੁਰਖਾਂ ਨੇ ਸਤਿਗੁਰਾਂ ਦੁਆਰਾ ਪ੍ਰਮੇਸਰ ਦੇ ਸਰੂਪ ਦੇ (ਮਰਮੁ) ਭੇਦ ਨੂੰ (ਪਛਾਨਾ) ਪਛਾਣਿਆ ਹੈ।

### ਭੇਟਤ ਸਾਧਸੰਗ; ਪਤੀਆਨਾ ॥

ਉਹਨਾਂ ਦਾ ਮਨ ਸਾਧਸੰਗਤ ਵਿਚ (ਭੇਟਤ) ਮਿਲਣ ਨਾਲ ਪ੍ਰਮੇਸਰ ਵਿਚ (ਪਤੀਆਨਾ) ਪਸੀਜ ਗਿਆ ਹੈ।

**ਅਥਵਾ :** ਸਾਧਸੰਗਤ ਵਿਚ (ਭੇਟਤ) ਮਿਲਣ ਨਾਲ (ਪਤੀਆਨਾ) ਭਰੋਸਾ ਆਉਂਦਾ ਹੈ।

**ਉਪਰੋਕਤ ਦੋ ਪੰਕਤੀਆਂ ਦਾ ਅੰਨਵੈ ਰੀਤੀ ਅਨੁਸਾਰ ਅਰਥ :**

**ਮਮਾ; ਜਾਹੂ ਮਰਮੁ ਪਛਾਨਾ ॥ ਭੇਟਤ ਸਾਧਸੰਗ; ਪਤੀਆਨਾ ॥**

(ਜਾਹੂ) ਜਿਨ੍ਹਾਂ ਨੇ (ਸਾਧਸੰਗ) ਸਾਧਸੰਗਤ ਨਾਲ (ਭੇਟਤ) ਮਿਲ ਕੇ ਵਾਹਿਗੁਰੂ ਪ੍ਰਮੇਸਰ ਦੇ (ਮਰਮੁ) ਭੇਦ ਨੂੰ (ਪਛਾਨਾ) ਪਛਾਣਿਆ ਹੈ, ਉਹਨਾਂ ਦਾ ਚਿਤ ਬ੍ਰਹਮ ਵਿਚ (ਪਤੀਆਨਾ) ਪਤੀਜ ਗਿਆ ਹੈ, ਮੰਨ ਗਿਆ ਹੈ ਕਿਉਂਕਿ ਜਦੋਂ ਮਨ ਮੰਨ ਜਾਂਦਾ ਹੈ ਤਾਂ ਵਾਹਿਗੁਰੂ ਪ੍ਰਮੇਸਰ ਦੇ ਸਰੂਪ ਨੂੰ ਜਾਣ ਲਈਦਾ ਹੈ।

**ਕਹਿ ਕਬੀਰ ਮਨੁ ਮਾਨਿਆ ॥ ਮਨੁ ਮਾਨਿਆ ਤਉ ਹਰਿ ਜਾਨਿਆ ॥** *(ਅੰਗ : ੬੫੬)*

**ਅਥਵਾ :** (ਜਾਹੂ) ਜਿਹੜਾ (ਸਾਧਸੰਗ) ਸਾਧਸੰਗਤ ਨਾਲ (ਭੇਟਤ) ਮਿਲਦਾ ਹੈ, ਉਸ ਦੇ ਮਨ ਨੂੰ (ਪਤੀਆਨਾ) ਭਰੋਸਾ ਆ ਜਾਂਦਾ ਹੈ। ਜਦੋਂ ਭਰੋਸਾ ਆ ਜਾਂਦਾ ਹੈ ਤਦੋਂ ਉਹ ਸਰੂਪ ਦੇ (ਮਰਮੁ) ਭੇਦ ਨੂੰ (ਪਛਾਨਾ) ਪਛਾਣ ਲੈਂਦਾ ਹੈ। ਜਿਸ ਕਰਕੇ ਉਸ ਦੀ ਆਪਣੇ ਸਰੂਪ ਵਿਚ ਇਸਥਿਤੀ ਹੋ ਜਾਂਦੀ ਹੈ।

**ਪ੍ਰਸ਼ਨ :** ਮਹਾਰਾਜ ਜੀ ! ਜਿਹੜੇ ਭੇਦ ਪਛਾਣ ਲੈਂਦੇ ਹਨ, ਉਹਨਾਂ ਦੀ ਕੈਸੀ ਅਵਸਥਾ ਹੈ?

## ਦੁਖ ਸੁਖ ਉਆ ਕੈ; ਸਮਤ ਬੀਚਾਰਾ ॥

*(ਸਮੱਤ ਪਾਠ ਨਹੀਂ ਕਰਨਾ)*

**ਉੱਤਰ :** (ਉਆ ਕੈ) ਉਹਨਾਂ ਦੇ ਹਿਰਦੇ ਅੰਦਰ ਦੁੱਖ ਵਿਚ ਵੀ ਤੇ ਸੁੱਖ ਵਿਚ ਵੀ (ਸਮਤ) ਸਮਾਨਤਾ ਵਾਲੀ ਭਾਵ ਏਕਤਾ ਵਾਲੀ (ਬੀਚਾਰਾ) ਵੀਚਾਰ ਰਹਿੰਦੀ ਹੈ। ਭਾਵ ਉਹ ਦੁੱਖ-ਸੁੱਖ ਨੂੰ ਇਕੋ-ਜਿਹਾ ਵਿਚਾਰਦੇ ਹਨ। ਜੋਗੀ ਲੋਕ ਜੋਗਾ ਅਭਿਆਸ ਦੁਆਰਾ ਦੁਖ ਸੁਖ ਤੋਂ ਬਚਨਾ ਚਾਹੁੰਦੇ ਹਨ। ਹਿਰਨਗਰਭ ਦੀ ਉਪਾਸਨਾ ਵਾਲੇ ਹਿਰਨਗਰਭ ਦੀ ਉਪਾਸਨਾ ਕਰਕੇ ਦੁਖਾਂ ਤੋਂ ਬਚਨਾ ਚਾਹੁੰਦੇ ਹਨ।ਜਦੋਂ ਉਪਾਸ਼ਕ ਲੋਕਾਂ ਨੂੰ ਦੁੱਖ ਆਉਂਦਾ ਹੈ ਤਾਂ ਉਹ ਜਾਣਦੇ ਹਨ ਕਿ ਪ੍ਰਮੇਸਰ ਸਾਡੇ ਕੀਤੇ ਪਾਪਾਂ ਨੂੰ ਭੁਗਤਾ ਕੇ ਮੇਟ ਰਿਹਾ ਹੈ। ਜਦੋਂ ਸੁੱਖ ਆਉਂਦਾ ਹੈ ਤਾਂ ਉਹ ਸਮਝਦੇ ਹਨ ਕਿ ਪ੍ਰਮੇਸਰ ਸਾਨੂੰ ਸਾਡੇ ਕੀਤੇ ਹੋਏ ਪੁੰਨਾਂ ਦਾ ਫਲ ਦੇ ਰਿਹਾ ਹੈ। ਇਉਂ ਉਹ ਇਕੋ ਜਿਹੀ ਬਿਰਤੀ ਰੱਖਦੇ ਹਨ। ਭਾਵ ਦੁਖ ਵਿਚ ਘਬਰਾਉਂਦੇ ਨਹੀਂ ਤੇ ਸੁੱਖ ਸਮੇਂ ਫੈਲਾਵਟ ਵਿਚ ਨਹੀਂ ਆਉਂਦੇ। ਪਰ ਜਿਹੜੇ ਬ੍ਰਹਮ ਬੇਤੇ ਮਹਾਂਪੁਰਖ ਹਨ, ਉਹ ਆਤਮਾਨੰਦ ਵਿਚ ਲੀਨ ਹੋ ਕੇ ਦੁੱਖ-ਸੁੱਖ ਦੋਹਾਂ ਨੂੰ ਮਿਥਿਆ ਸਮਝਦੇ ਹਨ ਅਤੇ ਜੋ ਅਗਿਆਨੀ ਜੀਵ ਹਨ ਉਹ ਦੁੱਖ ਆਉਣ 'ਤੇ ਕਹਿੰਦੇ ਹਨ ਕਿ ਮੈਨੂੰ ਫਲਾਣੇ ਨੇ ਦੁੱਖ ਦਿੱਤਾ ਹੈ। ਜਦੋਂ ਸੁੱਖ ਆਵੇ ਤਾਂ ਕਹਿੰਦੇ ਹਨ ਕਿ ਅਸੀਂ ਆਪਣੇ ਯਤਨ ਨਾਲ ਸੁੱਖ ਪ੍ਰਾਪਤ ਕੀਤਾ ਹੈ।

## ਨਰਕ ਸੁਰਗ; ਰਹਤ ਅਉਤਾਰਾ ॥

ਉਹ ਨਰਕ ਤੇ (ਸੁਰਗ) ਸਵਰਗ ਤੋਂ ਅਤੇ (ਅਉਤਾਰਾ) ਜੰਮਣ-ਮਰਨ ਦੇ ਅਵਤਾਰ ਧਾਰਨ ਤੋਂ ਰਹਿਤ ਹੋ ਗਏ ਹਨ।

**ਅਥਵਾ :** ਉਹ ਪੁਰਖ ਨਰਕ ਤੇ ਸਵਰਗ ਵਿਚ (ਅਉਤਾਰਾ) ਜਨਮ ਧਾਰਨ ਤੋਂ ਰਹਿਤ ਹਨ, ਮੁਕਤ ਹਨ। ਭਾਵ ਉਹ ਸਕਾਮੀ ਨਾ ਹੋਣ ਕਰਕੇ ਸਵਰਗਾਂ ਵਿਚ ਨਹੀਂ ਜਾਂਦੇ ਅਤੇ ਪਾਪਾਂ ਨੂੰ ਨਾ ਕਰਨ ਕਰਕੇ ਨਰਕਾਂ ਵਿਚ ਨਹੀਂ ਪੈਂਦੇ।

ਜਿਸ ਪ੍ਰਕਾਰ ਕਿਸੇ ਰਾਜੇ ਨੂੰ ਸੋਨੇ ਦੀ ਬੇੜੀ ਪਾ ਕੇ ਅਤੇ ਕਿਸੇ ਹੋਰ ਨੂੰ ਲੋਹੇ ਦੀ ਬੇੜੀ ਵਿਚ ਪਾ ਕੇ ਕੈਦ ਕਰ ਦੇਈਏ ਤਾਂ ਦੋਵੇ ਕੈਦੀ ਹੀ ਹਨ। ਇਸੇ ਪ੍ਰਕਾਰ ਨਰਕ ਦੇ ਦੁੱਖ ਲੋਹੇ ਦੀ ਬੇੜੀ ਦੀ ਨਿਆਈਂ ਹਨ ਅਤੇ ਸਵਰਗ ਆਦਿਕਾਂ ਦੇ ਸੁੱਖ ਸੋਨੇ ਦੀ ਬੇੜੀ ਦੀ ਨਿਆਈਂ ਹਨ। ਭਾਵ ਦੋਵੇਂ ਬੰਧਨ ਰੂਪ ਹੀ ਹਨ।

## ਤਾਹੂ ਸੰਗ; ਤਾਹੂ ਨਿਰਲੇਪਾ ॥

ਜੇਕਰ ਉਹਨਾਂ ਗੁਰਮੁਖਾਂ ਨੂੰ ਬਹੁਤੇ ਪਦਾਰਥ ਪ੍ਰਾਪਤ ਹੋ ਜਾਣ ਤਾਂ ਉਹ (ਤਾਹੂ) ਉਹਨਾਂ ਪਦਾਰਥਾਂ (ਸੰਗ) ਨਾਲ ਵਰਤਦੇ ਵੀ ਹਨ ਅਤੇ ਕਵਲ ਦੀ ਨਿਆਈ (ਤਾਹੂ) ਉਹਨਾਂ ਪਦਾਰਥਾਂ ਤੋਂ ਨਿਰਲੇਪ ਵੀ ਰਹਿੰਦੇ ਹਨ। **ਵਾ:** ਉਹ ਸੰਬੰਧੀਆ ਦੇ ਨਾਲ ਵੀ ਵਰਤਦੇ ਹਨ ਤੇ ਉਹਨਾਂ ਤੋਂ ਨਿਰਲੇਪ ਵੀ ਹਨ। ਜਿਸ ਪ੍ਰਕਾਰ, ਰਾਜੇ ਜਨਕ ਨੂੰ ਰਾਜ-ਗੱਦੀ ਦੀ ਪ੍ਰਾਪਤੀ ਹੋਈ ਸੀ, ਪਰ ਫਿਰ ਵੀ ਨਿਰਲੇਪ ਰਹੇ ਸੀ।

**ਅਥਵਾ :** (ਤਾਹੂ) ਉਹ ਸਥੂਲ, ਸੂਖਮ, ਕਾਰਣ ਤਿੰਨਾ ਦੇਹਾਂ ਦੇ (ਸੰਗ) ਨਾਲ ਵੀ ਰਹਿੰਦੇ ਹਨ ਅਤੇ (ਤਾਹੂ) ਉਹਨਾਂ ਤਿੰਨਾਂ ਦੇਹਾਂ ਦੇ ਅਭਿਮਾਨ ਤੋਂ ਨਿਰਲੇਪ ਵੀ ਹਨ ਭਾਵ ਉਹ ਜਾਣਦੇ ਹਨ ਕਿ ਨਾ ਮੈਂ ਸਥੂਲ ਦੇਹ ਹਾਂ, ਨਾ ਸੂਖਮ ਦੇਹ ਹਾਂ, ਨਾ ਮੈਂ ਕਾਰਣ ਦੇਹ ਹਾਂ।

**ਨਾ ਹਉ ਨਾ ਮੈ ਨਾ ਹਉ ਹੋਵਾ ਨਾਨਕ ਸਬਦੁ ਵੀਚਾਰਿ ॥੧॥** *(ਅੰਗ : ੧੩੯)*

ਇਸ ਪ੍ਰਕਾਰ, ਉਹ ਬ੍ਰਹਮ ਦੀ ਵਿਚਾਰ ਕਰਦੇ ਹੋਏ ਨਿਰਲੇਪ ਰਹਿੰਦੇ ਹਨ।

**ਅਥਵਾ :** ਉਹ (ਤਾਹੂ) ਤਿਸ ਪ੍ਰਮੇਸਰ ਦਾ ਤਾਂ ਸੰਗ ਕਰਦੇ ਹਨ ਪਰ (ਤਾਹੂ) ਤਿਸ ਮਾਇਆ ਤੋਂ ਨਿਰਲੇਪ ਰਹਿੰਦੇ ਹਨ।

**ਅਥਵਾ :** ਉਹ (ਤਾਹੂ) ਉਨ੍ਹਾਂ ਸੰਬੰਧੀਆਂ, ਦੌਲਤ ਆਦਿਕਾਂ ਦੀ (ਸੰਗ) ਸੰਗਤ ਵਿਚ ਰਹਿੰਦੇ ਹੋਏ ਵੀ (ਤਾਹੂ) ਉਹਨਾਂ ਤੋਂ ਨਿਰਲੇਪ ਰਹਿੰਦੇ ਹਨ ਭਾਵ ਉਹਨਾਂ ਵਿਚ ਮੋਹ ਨਹੀਂ ਕਰਦੇ।

ਜਿਸ ਪ੍ਰਕਾਰ ਕਮਲ ਪਾਣੀ ਵਿਚ ਰਹਿੰਦਾ ਹੋਇਆ ਸੂਰਜ ਦੇ ਧਿਆਨ ਕਰਕੇ ਪਾਣੀ ਤੋਂ ਨਿਰਲੇਪ ਰਹਿੰਦਾ ਹੈ, ਇਸੇ ਪ੍ਰਕਾਰ ਉਹ ਗੁਰਮੁਖ ਵਾਹਿਗੁਰੂ ਦੇ ਧਿਆਨ ਵਿਚ ਲੀਨ ਹੋਣ ਕਰਕੇ ਆਪਣੇ ਸੰਬੰਧੀਆਂ ਦੀ ਸੰਗਤ ਵਿਚ ਰਹਿੰਦੇ ਹੋਏ ਵੀ ਉਹਨਾਂ ਦੇ ਮੋਹ ਤੇ ਵੈਰ ਵਿਰੋਧ ਤੋਂ ਨਿਰਲੇਪ ਰਹਿੰਦੇ ਹਨ।

## ਪੂਰਨ ਘਟ ਘਟ; ਪੁਰਖ ਬਿਸੇਖਾ ॥

ਜੋ ਪੂਰਨ ਪ੍ਰਮੇਸਰ (ਪੁਰ+ਖ) (ਪੁਰ) ਪੁਰੀਆਂ ਆਦਿਕਾਂ ਵਿਚ (ਖ) ਅਕਾਸ ਦੀ ਨਿਆਈਂ ਵਿਆਪਕ ਹੈ। **ਵਾ:** ਜੋ (ਪੁ+ਰਖ) ਪੂੰ ਆਦਿਕ ਨਰਕਾਂ ਤੋਂ ਰੱਖਿਆ ਕਰਨ ਵਾਲਾ ਹੈ। ਉਸ ਨੂੰ ਉਹਨਾਂ ਗੁਰਮੁਖਾਂ ਨੇ (ਬਿਸੇਖਾ) ਵਿਸ਼ੇਸ ਕਰਕੇ ਜਾਣ ਲਿਆ ਹੈ।

**ਅਥਵਾ :** ਉਹਨਾਂ ਗੁਰਮੁਖਾਂ ਨੇ ਉਸ (ਪੁਰਖ) ਅਕਾਲ ਪੁਰਖ ਨੂੰ (ਘਟ ਘਟ) ਘਟਾਂ-ਘਟਾਂ ਭਾਵ ਚਾਰ ਖਾਣੀਆਂ ਦੇ ਅੰਤਹਕਰਣ ਅੰਦਰ (ਬਿਸੇਖਾ) ਵਿਸ਼ੇਸ ਕਰਕੇ ਅਕਾਸ਼ ਦੀ ਨਿਆਈਂ (ਪੂਰਨ) ਵਿਆਪਕ ਜਾਣਿਆ ਹੈ। ਇਹ ਜੀਵ ਸੁਣਨ ਮਾਤਰ ਤਾਂ ਸਮਝਦੇ ਹਨ ਕਿ ਪ੍ਰਮੇਸਰ ਪੂਰਨ ਹੈ ਪਰ ਇਹਨਾਂ ਨੂੰ ਪੱਕਾ ਨਿਸ਼ਚਾ ਨਹੀਂ। ਭਾਵ ਇਸ ਜੀਵ ਨੂੰ ਪ੍ਰਮੇਸਰ ਦਾ ਪ੍ਰੋਖ ਗਿਆਨ ਵੀ ਨਹੀਂ ਹੈ। ਪ੍ਰਮੇਸਰ ਦੀ ਹੋਂਦ ਦਾ ਪੱਕਾ ਨਿਸ਼ਚਾ ਹੋਣ ਦਾ ਨਾਮ ਹੀ ਪ੍ਰੋਖ ਗਿਆਨ ਹੈ। ਜੀਵ ਨੂੰ ਇਹ ਪ੍ਰੋਖ ਗਿਆਨ ਮਾਤਾ ਦੇ ਗਰਭ ਵਿਚ ਹੁੰਦਾ ਹੈ, ਜਿੱਥੇ ਉਸ ਨੂੰ ਇਹ ਦ੍ਰਿੜ ਨਿਸ਼ਚਾ ਹੈ ਕਿ ਉਹ ਪ੍ਰਮੇਸਰ ਹੀ ਮੇਰੀ ਰੱਖਿਆ ਕਰਨ ਵਾਲਾ ਹੈ। ਇਸ ਪ੍ਰੋਖ ਗਿਆਨ ਕਰਕੇ ਭਾਵ ਦ੍ਰਿੜ ਨਿਸ਼ਚੇ ਕਰਕੇ ਹੀ ਜੀਵ ਨੂੰ ਗਰਭ ਦੀ ਅੱਗ ਸਾੜਦੀ ਨਹੀਂ ਹੈ। ਪਰ ਗਰਭ ਤੋਂ ਬਾਹਰ ਨਿਕਲ ਕੇ ਇਸ ਨੂੰ ਭਰੋਸਾ ਨਹੀਂ ਹੁੰਦਾ। ਜਿਸ ਕਰਕੇ ਇਹ ਡੋਲਦਾ ਫਿਰਦਾ ਹੈ। ਪਰ ਜਿੰਨ੍ਹਾਂ ਗੁਰਮੁਖਾਂ ਨੂੰ ਅਪ੍ਰੋਖ ਗਿਆਨ ਪ੍ਰਾਪਤ ਹੋ ਜਾਂਦਾ ਹੈ ਭਾਵ ਸਰੂਪ ਸਾਖਿਆਤ ਹੋ ਜਾਂਦਾ ਹੈ, ਉਸ ਨੂੰ ਫਿਰ ਘਟਾਂ-ਘਟਾਂ ਵਿਚ ਪੂਰਨ ਅਕਾਲ ਪੁਰਖ ਦੇ ਸਰੂਪ ਦਾ ਵਿਸ਼ੇਸ ਕਰਕੇ ਬੋਧ ਹੋ ਜਾਂਦਾ ਹੈ।

## ਉਆ ਰਸ ਮਹਿ; ਉਆਹੂ ਸੁਖੁ ਪਾਇਆ ॥

(ਉਆਹੂ) ਉਹਨਾਂ ਗੁਰਮੁਖਾਂ ਨੇ (ਉਆ) ਉਸ ਆਤਮਾਨੰਦ ਰਸ (ਮਹਿ) ਵਿਚ ਬ੍ਰਹਮਾਨੰਦ ਰੂਪ ਰਸ ਵਿਚ ਜੀਵਨ ਮੁਕਤੀ ਦੇ ਸੁੱਖ ਨੂੰ ਪਾਉਣਾ ਕੀਤਾ ਹੈ।

## ਨਾਨਕ; ਲਿਪਤ ਨਹੀ ਤਿਹ ਮਾਇਆ ॥੪੨॥

ਸਤਿਗੁਰੂ ਜੀ ਕਹਿੰਦੇ ਹਨ ਕਿ (ਤਿਹ) ਉਹਨਾਂ ਗੁਰਮੁਖਾਂ ਨੂੰ ਮਾਇਆ ਆਪਣੇ ਵਿਚ (ਲਿਪਤ) ਲਿਪਾਇਮਾਨ ਨਹੀਂ ਕਰ ਸਕਦੀ, ਭਾਵੇਂ ਉਹਨਾਂ ਕੋਲ ਕਿਤਨੇ ਵੀ ਪਦਾਰਥ ਆ ਜਾਣ।

**ਭਗਤੁ ਵਡਾ ਰਾਜਾ ਜਨਕੁ ਹੈ ਗੁਰਮੁਖਿ ਮਾਇਆ ਵਿਚਿ ਉਦਾਸੀ ॥** *(ਵਾਰ ੧੦, ਪਉੜੀ ੫)*

**ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ ਕਮਲੁ ਰਹੈ ਵਿਚਿ ਪਾਣੀ ਹੇ ॥** *(ਅੰਗ : ੧੦੭੦)*

## ਸਲੋਕੁ ॥

## ਯਾਰ ਮੀਤ, ਸੁਨਿ ਸਾਜਨਹੁ; ਬਿਨੁ ਹਰਿ ਛੂਟਨੁ ਨਾਹਿ ॥

ਹੇ ਮਨ ਤੇ ਸਰੀਰ ਕਰਕੇ ਪਿਆਰ ਕਰਨ ਵਾਲੇ *(ਯਾਰ) ਦੋਸਤੋ, ਬਾਣੀ ਕਰਕੇ (ਮੀਤ) ਮਿੱਤਰਤਾ ਕਰਨ ਵਾਲੇ (ਸਾਜਨਹੁ) ਸੱਜਣੋ, (ਸੁਨਿ) ਸੁਣਨਾ ਕਰੋ **ਵਾ:** ਹੇ (ਯਾਰ) ਦੋਸਤੋ, ਹੇ (ਮੀਤ) ਮਿੱਤਰੋ, ਹੇ (ਸਾਜਨਹੁ) ਸੱਜਣੋ, ਮਨ ਬਾਣੀ ਸਰੀਰ ਕਰਕੇ (ਸੁਨਿ) ਸੁਣਨਾ ਕਰੋ। (ਹਰਿ) ਵਾਹਿਗੁਰੂ ਪ੍ਰਮੇਸਰ ਦੀ ਸ਼ਰਨ ਤੋਂ (ਬਿਨੁ) ਬਿਨਾਂ ਕਿਸੇ ਪ੍ਰਕਾਰ ਵੀ (ਛੂਟਨੁ) ਛੁਟਕਾਰਾ (ਨਾਹਿ) ਨਹੀਂ ਹੋਣਾ ਹੈ।

**ਨੋਟ :** (ਯਾਰ) ਦੋਸਤ ਉਹ ਹੁੰਦਾ ਹੈ, ਜਿਸ ਨਾਲ ਪਿਆਰ ਕਰੀਏ ਤੇ ਉਹ ਅੱਗੋਂ ਪਿਆਰ ਕਰੇ। ਯਾਰ ਮਿੱਤਰ ਉਹ ਹੁੰਦਾ ਹੈ, ਜਿਸ ਨਾਲ ਭਾਵੇਂ ਪਿਆਰ ਨਾ ਕਰੀਏ, ਪਰ ਫਿਰ ਵੀ ਉਹ ਅੱਗੋਂ ਪ੍ਰੇਮ ਕਰੇ। ਯਾਰ ਮਿੱਤਰ ਸੱਜਣ ਉਹ ਹੁੰਦਾ ਹੈ, ਜਿਸ ਨਾਲ ਭਾਵੇਂ ਕਿੰਨਾ ਵੀ ਵੈਰ ਕਰੀ ਜਾਈਏ, ਪਰ ਫਿਰ ਵੀ ਉਹ ਅੱਗੋਂ ਪ੍ਰੇਮ ਕਰੇ।

## ਨਾਨਕ ਤਿਹ ਬੰਧਨ ਕਟੇ; ਗੁਰ ਕੀ ਚਰਨੀ ਪਾਹਿ ॥੧॥

ਸਤਿਗੁਰੂ ਜੀ ਕਹਿੰਦੇ ਹਨ ਕਿ ਸੱਚੇ ਪਾਤਸ਼ਾਹ ਜੀ ਨੇ (ਤਿਹ) ਉਹਨਾਂ ਦੇ ਬੰਧਨ ਕੱਟੇ ਹਨ, ਜਿਹੜੇ ਸਤਿਗੁਰੂ ਸਾਹਿਬ ਜੀ (ਕੀ) ਦੀ ਚਰਨੀ (ਪਾਹਿ) ਪਏ ਹਨ ਭਾਵ ਜਿੰਨ੍ਹਾਂ ਨੇ ਆਪਣੇ ਆਪ ਨੂੰ ਸਤਿਗੁਰਾਂ ਦੇ ਚਰਨੀ ਪਾਉਣਾ ਕੀਤਾ ਹੈ। **ਵਾ:** ਹੇ ਭਾਈ ! ਸਾਡੇ ਹਿਰਦੇ ਅੰਦਰ ਜੋਤੀ ਸਰੂਪ ਸਤਿਗੁਰੂ ਸਾਹਿਬ ਜੀ ਬਿਰਾਜਮਾਨ ਹਨ। ਅੰਤਰਮੁਖ ਬਿਰਤੀ ਕਰਕੇ ਉਹਨਾਂ ਦੇ ਚਰਨਾਂ ਦੀ ਸ਼ਰਨ ਪੈਣਾ ਕਰੀਏ।

## ਪਵੜੀ ॥

## ਯਯਾ; ਜਤਨ ਕਰਤ ਬਹੁ ਬਿਧੀਆ ॥

'ਯੱਯੇ' ਅੱਖਰ ਦੁਆਰਾ ਹਜ਼ੂਰ ਫੁਰਮਾਉਂਦੇ ਹਨ ਕਿ ਹੇ ਜੀਵ ! ਤੂੰ ਖੇਤੀ, ਦੁਕਾਨਦਾਰੀ, ਸੌਦਾਗਰੀ, ਵਪਾਰ, ਨੌਕਰੀ ਆਦਿਕ ਕਰਕੇ (ਬਹੁ) ਬਹੁਤ (ਬਿਧੀਆ) ਤਰੀਕਿਆਂ ਦੇ ਨਾਲ ਜਤਨ (ਕਰਤ) ਕਰਦਾ ਰਹਿੰਦਾ ਹੈ ਕਿ ਮੈਂ ਜ਼ਿੰਦਗੀ ਵਿਚ ਸੁੱਖ ਪਾਵਾਂਗਾ।

**ਅਥਵਾ :** ਤੂੰ ਤਪ, ਧੂਣੀਆਂ ਤਾਉਣੀਆਂ, ਜੋਗ ਸਾਧਨਾ, ਆਦਿਕ ਬਹੁਤ ਤਰੀਕਿਆਂ ਦੇ ਜਤਨ ਕਰਦਾ ਹੈ।

## ਏਕ ਨਾਮ ਬਿਨੁ; ਕਹ ਲਉ ਸਿਧੀਆ ॥

ਪਰ (ਏਕ) ਇਕ ਪ੍ਰਮੇਸਰ ਦੇ ਨਾਮ ਤੋਂ ਬਿਨਾਂ (ਕਹ) ਕਿਥੋਂ ਰਿਧੀਆਂ-ਸਿਧੀਆਂ (ਲਉ) ਲਵੇਂਗਾ। **ਵਾ:** (ਕਹ) ਕਿਥੋਂ (ਸਿਧੀਆ) ਮੁਕਤੀ (ਲਉ) ਲਵੇਂਗਾ ਭਾਵ ਇਕ ਪ੍ਰਮੇਸਰ ਦੇ ਨਾਮ ਤੋਂ ਬਿਨਾਂ ਮੁਕਤੀ ਪ੍ਰਾਪਤ ਨਹੀਂ ਹੁੰਦੀ ਹੈ, ਭਾਵੇਂ ਕੋਈ ਕਿੰਨੇ ਵੀ ਜਤਨ ਕਰ ਲਵੇ।

## ਯਾਹੂ ਜਤਨ ਕਰਿ; ਹੋਤ ਛੁਟਾਰਾ ॥

ਹੇ ਜੀਵ ! (ਯਾਹੂ) ਜਿਸ ਜਤਨ (ਕਰਿ) ਕਰਕੇ ਤੇਰਾ (ਯਾ) ਇਸ ਜੰਮਣ-ਮਰਨ **ਵਾ:** ਇਸ ਸੰਸਾਰ ਤੋਂ (ਹੂ) ਨਿਸ਼ਚੇ ਕਰਕੇ (ਛੁਟਾਰਾ) ਛੁਟਕਾਰਾ (ਹੋਤ) ਹੋਣਾ ਹੈ।

## ਉਆਹੂ ਜਤਨ; ਸਾਧ ਸੰਗਾਰਾ ॥

(ਉਆਹੂ) ਉਹ ਭਜਨ ਕਰਨ ਰੂਪ ਜਤਨ **ਵਾ:** ਨਾਮ ਜਪਣ ਰੂਪ ਜਤਨ (ਸਾਧ) ਸ੍ਰੇਸ਼ਟ ਸਾਧੂ ਦੇ

---

* ਫਾਰਸੀ ਵਿਚ ਦੋਸਤ ਦਾ ਨਾਮ 'ਯਾਰ' ਹੈ।

(ਸੰਗ+ਆਰਾ) ਸੰਗ ਤੋਂ (ਆਰਾ) ਪ੍ਰਾਪਤ ਹੁੰਦਾ ਹੈ। **ਵਾ:** (ਸਾਧ) ਸਾਧਸੰਗਤ ਦੇ ਮਿਲਾਪ ਤੋਂ ਪ੍ਰਾਪਤ ਹੁੰਦਾ ਹੈ। ਭਾਵ ਸਾਧਸੰਗਤ ਕਰਨ ਵਾਲੇ ਦੇ ਅੰਦਰ ਸਾਰੇ ਗੁਣ ਆ ਜਾਂਦੇ ਹਨ।

**ਯਾ; ਉਬਰਨ ਧਾਰੈ ਸਭੁ ਕੋਊ ॥** *(ਉਬੱਰਨ ਪਾਠ ਨਹੀਂ ਕਰਨਾ)*

(ਯਾ) ਇਸ ਸੰਸਾਰ ਤੋਂ ਉਬਰਨ ਵਾਸਤੇ ਭਾਵ ਮੁਕਤ ਹੋਣ ਵਾਸਤੇ ਸਭ (ਕੋਊ) ਕੋਈ ਇੱਛਾ (ਧਾਰੈ) ਧਾਰਦਾ ਹੈ।

**ਅਥਵਾ :** (ਯਾ) ਜਾਂ ਬਿਨਾਂ ਉਪਾਅ ਤੋਂ, ਬਿਨਾਂ ਸਾਧਨ ਤੋਂ (ਯਾ) ਇਸ ਸੰਸਾਰ ਤੋਂ ਉਬਰਨ ਵਾਸਤੇ ਸਭ (ਕੋਊ) ਕੋਈ ਚਿਤ ਵਿਚ ਸੰਕਲਪ (ਧਾਰੈ) ਧਾਰਦਾ ਹੈ ਭਾਵ ਨਾਮ ਦੀ ਕਮਾਈ ਤੋਂ ਬਿਨਾਂ ਹੀ ਹਰ ਕੋਈ ਪ੍ਰਮੇਸਰ ਨਾਲ ਮਿਲਣਾ ਚਾਹੁੰਦਾ ਹੈ, ਮੁਕਤ ਹੋਣਾ ਚਾਹੁੰਦਾ ਹੈ।

**ਉਆਹਿ ਜਪੇ ਬਿਨੁ; ਉਬਰ ਨ ਹੋਊ ॥**

ਪਰ ਜੋ ਸਾਰਿਆਂ ਦਾ ਸਾਖੀ ਰੂਪ ਪ੍ਰਮੇਸਰ ਹੈ, ਉਸ ਦਾ (ਜਪੇ ਬਿਨੁ) ਜਾਪ ਕਰਨ ਤੋਂ ਬਗੈਰ ਕਿਸੇ ਦਾ ਵੀ ਉਬਰਨਾ ਨਹੀਂ (ਹੋਊ) ਹੋ ਸਕਦਾ, ਭਾਵ ਨਾਮ ਜਪਣ ਤੋਂ ਬਗੈਰ ਕੋਈ ਵੀ ਮੁਕਤ ਨਹੀਂ ਹੋ ਸਕਦਾ।

**ਯਾਹੂ ਤਰਨ ਤਾਰਨ; ਸਮਰਾਥਾ ॥**

(ਯਾ) ਇਸ ਸੰਸਾਰ ਰੂਪ ਸਮੁੰਦਰ ਤੋਂ (ਹੂ) ਨਿਸ਼ਚੇ ਕਰਕੇ ਪ੍ਰਮੇਸਰ ਦਾ ਨਾਮ ਹੀ **ਵਾ:** ਪ੍ਰਮੇਸਰ ਹੀ ਤਾਰਨ ਵਾਸਤੇ (ਤਰਨ) ਜਹਾਜ ਦੀ ਨਿਆਈਂ (ਸਮਰਾਥਾ) ਸਮਰੱਥ ਹੈ।

**ਅਥਵਾ :** ਉਸ ਵਾਹਿਗੁਰੂ ਪ੍ਰਮੇਸਰ ਅੱਗੇ ਇਸ ਪ੍ਰਕਾਰ ਬੇਨਤੀ ਕਰੀਏ, ਕਿ ਹੇ ਮਹਾਰਾਜ! ਆਪ ਜੀ (ਯਾਹੂ) ਇਸ ਸੰਸਾਰ ਤੋਂ ਤਰੇ ਹੋ ਅਤੇ ਹੋਰਨਾਂ ਨੂੰ ਤਾਰਨ ਵਾਸਤੇ ਸਮਰੱਥ ਹੋ।

**ਰਾਖਿ ਲੇਹੁ, ਨਿਰਗੁਨ; ਨਰ ਨਾਥਾ ॥**

ਹੇ ਨਰਾਂ ਦੇ (ਨਾਥਾ) ਮਾਲਕ, (ਨਿਰਗੁਨ) ਤਿੰਨਾਂ ਗੁਣਾਂ ਤੋਂ ਅਤੀਤ ਪ੍ਰਮੇਸਰ ਜੀ! ਸਾਨੂੰ (ਨਿਰਗੁਨ) ਗੁਣਾਂ ਤੋਂ ਹੀਣਿਆਂ ਨੂੰ (ਰਾਖਿ) ਰੱਖ (ਲੇਹੁ) ਲੈਣਾ ਕਰੋ।

**ਮਨ ਬਚ ਕ੍ਰਮ; ਜਿਹ ਆਪਿ ਜਨਾਈ ॥**

(ਜਿਹ) ਜਿੰਨ੍ਹਾਂ ਨੂੰ ਮਹਾਰਾਜ ਨੇ ਮਨ (ਬਚ) ਬਾਣੀ (ਕ੍ਰਮ) ਸਰੀਰ ਕਰਕੇ ਸਿੱਖਿਆ ਆਪ (ਜਨਾਈ) ਜਣਾ ਦਿੱਤੀ ਹੈ।

**ਨਾਨਕ; ਤਿਹ ਮਤਿ ਪ੍ਰਗਟੀਆਈ ॥੪੩॥**

ਸਤਿਗੁਰੂ ਜੀ ਕਹਿੰਦੇ ਹਨ ਕਿ ਗੁਰਮਤਿ ਦੁਆਰਾ (ਤਿਹ) ਉਹਨਾਂ ਦੇ ਅੰਦਰ ਆਤਮ ਵਿਸ਼ੈਣੀ (ਮਤਿ) ਬੁੱਧੀ (ਪ੍ਰਗਟੀਆਈ) ਪ੍ਰਗਟ ਹੋ ਆਈ ਹੈ।

**ਪ੍ਰਸ਼ਨ :** ਮਹਾਰਾਜ ਜੀ! ਕਈ ਕਹਿੰਦੇ ਹਨ ਕਿ ਪ੍ਰਮੇਸਰ ਤਾਂ ਨਦਰ ਕਰਕੇ ਹੀ ਪ੍ਰਾਪਤ ਹੁੰਦਾ ਹੈ? ਪਰ ਇਹ ਨਦਰ ਦੀ ਬਖਸ਼ਿਸ ਕਿਵੇਂ ਹੁੰਦੀ ਹੈ?

**ਉੱਤਰ:** ਹੇ ਭਾਈ! ਜੇਕਰ ਪ੍ਰਮੇਸਰ ਦੀ ਨਦਰ ਚਾਹੁੰਦੇ ਹੋ ਤਾਂ

**ਸਲੋਕੁ ॥**

**ਰੋਸੁ ਨ ਕਾਹੂ ਸੰਗ ਕਰਹੁ; ਆਪਨ ਆਪੁ ਬੀਚਾਰਿ ॥**

ਹੇ ਭਾਈ! ਕਦੇ ਵੀ (ਕਾਹੂ) ਕਿਸੇ (ਸੰਗ) ਨਾਲ (ਰੋਸੁ) ਗੁੱਸਾ ਨਾ (ਕਰਹੁ) ਕਰਿਆ ਕਰੋ **ਵਾ:** (ਕਾਹੂ) ਕਿਸੇ (ਸੰਗ) ਨਾਲ (ਰੋਸੁ) ਨਾਰਾਜ਼ ਨਾ ਹੋਣਾ (ਕਰਹੁ) ਕਰੋ ਅਤੇ ਸਾਰਿਆਂ ਨੂੰ (ਆਪਨ) ਆਪਣਾ ਆਪ ਰੂਪ ਕਰਕੇ

(ਬੀਚਾਰਿ) ਵਿਚਾਰਿਆ ਕਰੋ। **ਵਾ:** ਆਪਣੇ ਆਤਮਾ ਦੀ ਵਿਚਾਰ ਕਰੋ ਕਿ ਮੈਂ ਕੀ ਹਾਂ? **ਵਾ:** ਸਾਰਿਆ ਨੂੰ ਆਪਣਾ ਆਤਮਾ ਵਿਚਾਰ ਕੇ ਸਾਰਿਆਂ ਦਾ ਸਤਿਕਾਰ ਕਰੋ।

## ਹੋਇ ਨਿਮਾਨਾ ਜਗਿ ਰਹਹੁ; ਨਾਨਕ ਨਦਰੀ ਪਾਰਿ ॥੧॥

(ਜਗਿ) ਜਗਤ ਦੇ ਵਿਚ ਆਪਣੇ ਗੁਣਾਂ ਦੇ (ਨਿਮਾਨਾ) ਮਾਣ ਤੋਂ ਰਹਿਤ (ਹੋਇ) ਹੋ ਕੇ **ਵਾ:** ਸਾਧਨਾ ਦੀ ਕਮਾਈ ਦੇ ਮਾਣ ਤੋਂ ਰਹਿਤ ਹੋ ਕੇ (ਰਹਹੁ) ਰਹਿਣਾ ਕਰੋ, ਸਤਿਗੁਰੂ ਜੀ ਕਹਿੰਦੇ ਹਨ ਕੇ ਫਿਰ ਤੁਸੀਂ ਪ੍ਰਮੇਸਰ ਦੀ ਕਿਰਪਾ (ਨਦਰੀ) ਦ੍ਰਿਸ਼ਟੀ ਕਰਕੇ ਸੰਸਾਰ ਸਮੁੰਦਰ ਤੋਂ ਪਾਰ ਹੋ ਜਾਵੋਗੇ, ਮੁਕਤ ਹੋ ਜਾਵੋਗੇ। ਭਾਵ ਇਹਨਾਂ ਗੁਣਾਂ ਨਾਲ ਪ੍ਰਮੇਸਰ ਦੀ ਬਖਸ਼ਿਸ਼ ਪ੍ਰਾਪਤ ਹੁੰਦੀ ਹੈ।

**ਅਥਵਾ :** ਜਦੋਂ ਪ੍ਰਮੇਸਰ ਦੀ ਨਦਰ ਹੋ ਜਾਂਦੀ ਹੈ ਤਾਂ ਇਹ ਜੀਵ ਤਿੰਨਾਂ ਗੁਣਾਂ ਤੋਂ ਰਹਿਤ ਹੋ ਕੇ ਸੰਸਾਰ ਸਮੁੰਦਰ ਤੋਂ ਪਾਰ ਹੋ ਜਾਂਦਾ ਹੈ।

ਇਸੇ ਪ੍ਰਕਾਰ, ਪ੍ਰਮੇਸਰ ਦੀ ਨਦਰ ਵਾਸਤੇ ਗੁਰਬਾਣੀ ਵਿਚ ਹੋਰ ਵੀ ਬਚਨ ਆਉਂਦੇ ਹਨ ਜਿਸ ਪ੍ਰਕਾਰ,

**ਨਾਨਕੁ ਕਹਤੋ ਇਹੁ ਬੀਚਾਰਾ ਜਿ ਕਮਾਵੈ ਸੁ ਪਾਰਗਰਾਮੀ ॥**
**ਗੁਰੁ ਸੇਵਹੁ ਅਰੁ ਨਾਮੁ ਧਿਆਵਹੁ ਤਿਆਗਹੁ ਮਨਹੁ ਗੁਮਾਨੀ ॥** *(ਅੰਗ : ੨੧੬)*

ਇਕ ਤਾਂ ਸਤਿਗੁਰਾਂ ਦੀ ਸੇਵਾ ਕਰੋ, ਦੂਸਰਾ ਨਾਮ ਨੂੰ ਧਿਆਵੋ ਅਤੇ ਤੀਸਰਾ ਮਨ ਵਿਚੋਂ ਹੰਕਾਰ ਨੂੰ ਛੱਡੋ। ਫਿਰ ਪ੍ਰਮੇਸਰ ਦੀ ਨਦਰ ਕਰਕੇ ਤੁਸੀਂ ਸੰਸਾਰ ਸਮੁੰਦਰ ਤੋਂ ਪਾਰ ਹੋ ਜਾਵੋਗੇ।

## ਪਉੜੀ ॥
## ਰਾਰਾ; ਰੇਨ ਹੋਤ ਸਭ ਜਾ ਕੀ ॥

'ਰਾਰੇ' ਅੱਖਰ ਦੁਆਰਾ ਹਜ਼ੂਰ ਫੁਰਮਾਉਂਦੇ ਹਨ ਕਿ ਹੇ ਭਾਈ! ਤੂੰ ਸਭ (ਜਾ) ਜਗ੍ਹਾ (ਕੀ) ਦੀ **ਵਾ:** ਸਾਰੇ ਸੰਤ ਜਨਾ ਦੀ, **ਵਾ:** ਸਾਰੇ ਜਗ ਦੀ, ਪ੍ਰਮੇਸਰ ਦੀ (ਰੇਨ) ਧੂੜ (ਹੋਤ) ਹੋਣਾ ਕਰ ਭਾਵ ਸਭਨਾਂ ਥਾਵਾਂ ਦੇ ਚਰਨਾਂ ਦੀ ਧੂੜ ਬਣ ਜਾਣਾ ਕਰ।

**ਅਥਵਾ :** (ਸਭ) ਸਾਰੇ (ਜਾ) ਜਨਾਂ (ਕੀ) ਦੀ ਭਾਵ ਪ੍ਰਮੇਸਰ ਦੇ ਪਿਆਰੇ ਮਹਾਂਪੁਰਖਾਂ ਦੀ (ਰੇਨ) ਧੂੜ (ਹੋਤ) ਹੋਣਾ ਕਰ ਭਾਵ ਜੋ ਇਉਂ ਜਾਣ ਕਿ ਲੋਕ-ਪ੍ਰਲੋਕ ਵਿਚ ਜਿੰਨੇ ਵੀ ਪ੍ਰਮੇਸਰ ਦੇ ਪਿਆਰੇ ਹਨ, ਉਹ ਮੇਰੇ ਤੋਂ ਉੱਚੇ ਹਨ।

**ਇਕ ਦੂ ਇਕਿ ਚੜੰਦੀਆ ਕਉਣੁ ਜਾਣੈ ਮੇਰਾ ਨਾਉ ਜੀਉ ॥** *(ਅੰਗ : ੭੬੨)*

**ਅਥਵਾ :** (ਜਾ) ਜੇਕਰ ਤੂੰ (ਸਭ) ਸਾਰਿਆਂ ਦੇ ਚਰਨਾਂ (ਕੀ) ਦੀ (ਰੇਨ) ਧੂੜ (ਹੋਤ) ਹੋਵੇਗਾ।

## ਤਜਿ ਅਭਿਮਾਨੁ; ਛੁਟੈ ਤੇਰੀ ਬਾਕੀ ॥

ਅਤੇ ਆਪਣੇ ਦਿਲ ਵਿਚ (ਅਭਿਮਾਨੁ) ਹੰਕਾਰ (ਤਜਿ) ਛੱਡੇਗਾ, ਤਾਂ ਤੇਰੇ ਸੰਚਿਤ, ਕਿਰੇਮਾਨ, ਪਰਾਲਬਧ ਰੂਪ ਕਰਮਾਂ ਦਾ (ਬਾਕੀ) ਬਕਾਇਆ **ਵਾ:** ਜਮਾਂ ਦਾ (ਬਾਕੀ) ਹਿਸਾਬ-ਕਿਤਾਬ **ਵਾ:** ਲੋਕ ਡੰਡ, ਪਿਤਰ ਡੰਡ, ਦੇਵ ਡੰਡ ਆਦਿਕਾਂ ਦਾ (ਬਾਕੀ) ਬਕਾਇਆ (ਛੁਟੈ) ਛੁੱਟ ਜਾਵੇਗਾ ਭਾਵ ਮਿਟ ਜਾਵੇਗਾ।

## ਰਣਿ ਦਰਗਹਿ; ਤਉ ਸੀਝਹਿ ਭਾਈ ॥

ਹੇ ਭਾਈ! ਤੇਰੇ (ਦਰ) ਅੰਤਹਕਰਣ ਦੀ (ਗਹਿ) ਜਗ੍ਹਾ ਵਿਚ ਜੋ ਕਾਮ ਕ੍ਰੋਧ ਆਦਿਕਾਂ ਦਾ **ਵਾ:** ਚੰਗੇ-ਮੰਦੇ ਸੁਭਾਅ ਦਾ (ਰਣਿ) ਜੰਗ ਹੋ ਰਿਹਾ ਹੈ, ਜੇਕਰ ਤੂੰ ਇਸ ਨੂੰ (ਸੀਝਹਿ) ਜਿੱਤ ਲਵੇ (ਤਉ) ਤਾਂ ਦਰਗਾਹ ਵਿਚ ਮੁਕਤ ਹੋਵੇਂਗਾ।

**ਅਥਵਾ :** ਜੇਕਰ ਤੂੰ (ਦਰਗਹਿ) ਸਾਧਸੰਗਤ ਰੂਪ ਦਰਗਾਹ ਵਿਚ ਕਾਮ ਕਰੋਧ ਆਦਿਕਾਂ ਨੂੰ (ਰਣਿ) ਜੰਗ ਕਰਕੇ ਮਾਰ ਲਵੇ (ਤਉ) ਤਾਂ ਤੂੰ (ਦਰ) ਸੰਸਾਰ ਰੂਪ (ਗਹਿ) ਜਗ੍ਹਾ ਵਿਚੋਂ (ਸੀਝਹਿ) ਛੁੱਟ ਜਾਵੇਂਗਾ, ਮੁਕਤ ਹੋ ਜਾਵੇਂਗਾ।

**ਅਥਵਾ :** ਹੇ ਭਾਈ ! ਤੂੰ (ਦਰਗਹਿ) ਸੰਸਾਰ ਰੂਪ ਦਰਗਾਹ ਵਿਚ ਕਾਮ ਕਰੋਧ ਆਦਿਕਾਂ ਨਾਲ (ਰਣਿ) ਜੰਗ ਕਰਕੇ (ਤਉ) ਤਾਂ ਹੀ (ਸੀਝਹਿ) ਜਿਤੇਗਾਂ। **ਵਾ:** ਕਾਮ ਕ੍ਰੋਧ ਆਦਿਕਾਂ ਦੇ ਜੰਗ ਤੋਂ (ਤਉ) ਤਾਂ (ਸੀਝਹਿ) ਛੁਟਕਾਰਾ ਪਾਵੇਂਗਾ।

## ਜਉ ਗੁਰਮੁਖਿ; ਰਾਮ ਨਾਮ ਲਿਵ ਲਾਈ ॥

(ਜਉ) ਜਦੋਂ ਤੂੰ ਗੁਰਮੁਖਾਂ ਦੀ ਸੰਗਤ ਕਰਕੇ (ਰਾਮ) ਰਮੇ ਹੋਏ ਪ੍ਰਮੇਸਰ ਦੇ ਨਾਮ ਵਿਚ (ਲਿਵ) ਬਿਰਤੀ ਨੂੰ (ਲਾਈ) ਲਾਵੇਂਗਾ ਭਾਵ ਬਿਰਤੀ ਨੂੰ ਜੋੜੇਂਗਾ।

**ਅਥਵਾ :** (ਜਉ) ਜੇਕਰ (ਗੁਰਮੁਖਿ) ਮੁਖੀ ਗੁਰਾਂ ਦੁਆਰਾ (ਰਾਮ) ਪ੍ਰਮੇਸਰ ਦੇ ਨਾਮ ਵਿਚ ਲਿਵ ਲਾਵੇਂਗਾ।

## ਰਹਤ ਰਹਤ; ਰਹਿ ਜਾਹਿ ਬਿਕਾਰਾ ॥

ਤਾਂ ਤੂੰ (ਰਹਤ ਰਹਤ) ਰਹਿੰਦਾ ਰਹਿੰਦਾ ਵਿਕਾਰਾਂ ਤੋਂ ਰਹਿ (ਜਾਹਿ) ਜਾਵੇਂਗਾ।

**ਅਥਵਾ :** ਜੇਕਰ ਤੂੰ ਗੁਰਮੁਖਾਂ ਵਾਲੀ ਰਹਿਤ ਰੱਖੇਂਗਾ ਤਾਂ ਉਸ (ਰਹਤ) ਰਹਿਣੀ ਕਰਕੇ ਤੇਰੇ ਅੰਦਰੋਂ ਸਾਰੇ (ਬਿਕਾਰਾ) ਵਿਕਾਰ ਰਹਿ ਜਾਣਗੇ ਭਾਵ ਮਿਟ ਜਾਣਗੇ।

**ਪ੍ਰਸ਼ਨ :** ਮਹਾਰਾਜ ਜੀ ! ਗੁਰਮੁਖਾਂ ਦੀ ਕਿਹੜੀ ਰਹਿਤ ਹੈ?

## ਗੁਰ ਪੂਰੇ ਕੈ; ਸਬਦਿ ਅਪਾਰਾ ॥

**ਉੱਤਰ :** ਪੂਰਨ ਗੁਰਾਂ (ਕੈ) ਦੇ (ਅਪਾਰਾ) ਪਾਰਾਵਾਰ ਤੋਂ ਰਹਿਤ ਸਬਦ ਦੀ ਕਮਾਈ ਕਰਨਾ ਹੀ ਗੁਰਮੁਖਾਂ ਵਾਲੀ ਰਹਿਣੀ ਹੈ।

**ਉਪਰੋਕਤ ਦੋ ਪੰਕਤੀਆਂ ਦੇ ਅੰਨਵੈ ਰੀਤੀ ਅਨੁਸਾਰ ਅਰਥ :**

**ਰਹਤ ਰਹਤ; ਰਹਿ ਜਾਹਿ ਬਿਕਾਰਾ ॥**
**ਗੁਰ ਪੂਰੇ ਕੈ; ਸਬਦਿ ਅਪਾਰਾ ॥**

ਹੇ ਭਾਈ ! (ਪੂਰੇ) ਪੂਰਨ (ਗੁਰ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ (ਕੈ) ਦੇ ਅਪਾਰ ਸਬਦ ਦੀ **ਵਾ:** (ਸਬਦਿ) ਉਪਦੇਸ਼ ਦੀ ਕਮਾਈ ਕਰਨ ਕਰਕੇ ਤੇਰੇ ਸਾਰੇ (ਬਿਕਾਰਾ) ਵਿਕਾਰ (ਰਹਤ ਰਹਤ) ਰਹਿੰਦੇ-ਰਹਿੰਦੇ ਰਹਿ (ਜਾਹਿ) ਜਾਣਗੇ।

**ਅਥਵਾ :** (ਗੁਰ ਪੂਰੇ ਕੈ) ਪੂਰਨ ਸਤਿਗੁਰਾਂ ਦੇ (ਸਬਦਿ) ਉਪਦੇਸ਼ ਦੀ (ਰਹਤ) ਰਹਿਣੀ ਨੂੰ (ਰਹਤ) ਰੱਖ ਕਰਕੇ **ਵਾ:** ਰਹਿਣੀ ਵਿਚ (ਰਹਤ) ਰਹਿਣੇ ਕਰਕੇ (ਅਪਾਰਾ) ਪਾਰਾਵਾਰ ਤੋਂ ਰਹਿਤ (ਬਿਕਾਰਾ) ਵਿਕਾਰ ਵੀ ਰਹਿ (ਜਾਹਿ) ਜਾਂਦੇ ਹਨ ਭਾਵ ਮਿਟ ਜਾਂਦੇ ਹਨ।

## ਰਾਤੇ ਰੰਗ; ਨਾਮ ਰਸ ਮਾਤੇ ॥

ਜਿਹੜੇ ਬਾਣੀ ਕਰਕੇ ਹਰੀ ਦੇ (ਰੰਗ) ਪ੍ਰੇਮ ਵਿਚ (ਰਾਤੇ) ਰੰਗੇ ਹੋਏ ਹਨ, ਉਹ ਮਨ ਕਰਕੇ ਨਾਮ ਰਸ ਵਿਚ (ਮਾਤੇ) ਮਸਤ ਹੋ ਗਏ ਹਨ।

**ਅਥਵਾ :** ਉਹੀ ਨਾਮ ਰਸ ਵਿਚ (ਮਾਤੇ) ਮਸਤ ਹੋ ਕੇ ਵਾਹਿਗੁਰੂ ਦੇ (ਰੰਗ) ਆਨੰਦ ਵਿਚ (ਰਾਤੇ) ਰੰਗੇ ਗਏ ਹਨ।

**ਅਥਵਾ :** ਜੋ (ਰੰਗ) ਅਨੰਦ ਸਰੂਪ ਦੇ ਨਾਮ ਰਸ ਵਿਚ ਰੰਗੇ ਹਨ, ਉਹੀ ਮਸਤ ਹੋਏ ਹਨ।

## ਨਾਨਕ; ਹਰਿ ਗੁਰ ਕੀਨੀ ਦਾਤੇ ॥੪੪॥

(ਦਾਤੇ ਬੋਲੋ)

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿੰਨ੍ਹਾਂ ਨੂੰ (ਹਰਿ) ਹਰੀ ਅਕਾਲ ਪੁਰਖ ਦਾ ਸਰੂਪ (ਗੁਰ) ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਨਾਮ ਦੀ ਦਾਤ ਦੇਣਾ (ਕੀਨੀ) ਕੀਤੀ ਹੈ।

**ਅਥਵਾ :** ਜਿੰਨ੍ਹਾਂ ਨੂੰ ਗੁਰੂ ਸਾਹਿਬ ਜੀ ਨੇ ਬ੍ਰਹਮ ਵਿੱਦਿਆ ਦੀ, ਜੀਵਨ ਮੁਕਤੀ ਦੀ ਦਾਤ ਦੇਣਾ ਕੀਤੀ ਹੈ। ਉਹ ਹਰੀ ਪ੍ਰਮੇਸਰ ਦਾ ਰੂਪ ਹੀ ਹੋ ਗਏ ਹਨ।

## ਸਲੋਕੁ ॥
## ਲਾਲਚ ਝੂਠ ਬਿਖੈ ਬਿਆਧਿ; ਇਆ ਦੇਹੀ ਮਹਿ ਬਾਸ ॥

ਜੋ ਖਾਣ ਤੇ ਜੋੜਨ ਦਾ ਲਾਲਚ ਕਰਨਾ, ਪਦਾਰਥਾ ਨੂੰ ਇਕੱਠੇ ਕਰਨਾ, ਝੂਠ ਬੋਲਣਾ ਅਤੇ ਵਿਸ਼ਿਆਂ ਵਿਚ ਪਰਚਨਾ ਹੈ ਇਹ (ਬਿਆਧਿ) ਰੋਗ ਹਨ ਅਤੇ ਇਹ ਸਾਰੇ ਇਸ ਦੇਹ ਵਿਚ ਵੱਸਦੇ ਹਨ।

**ਅਥਵਾ :** ਜੋ (ਲਾਲਚ) ਖਾਣ ਤੇ ਜੋੜਨ ਦਾ ਲੋਭ ਹੈ, ਝੂਠ ਬੋਲਣਾ ਹੈ, (ਬਿਖੈ) ਸਬਦ, ਸਪਰਸ਼, ਰੂਪ, ਰਸ, ਗੰਧ ਆਦਿਕ ਵਿਸ਼ੇ ਹਨ (ਬਿਆਧਿ) ਵਾਇ, ਪਿਤ, ਆਦਿਕ ਦੇ ਵਿਗਾੜ ਪੈਦਾ ਹੋਏ ਰੋਗ ਹਨ। **ਵਾ:** ਜੋ (ਬਿਖੈ ਬਿਆਧਿ) ਵਿਸ਼ਿਆਂ ਕਰਕੇ ਰੋਗ ਲੱਗਣੇ ਹਨ, ਇਹਨਾਂ ਸਾਰਿਆਂ ਦਾ (ਇਆ) ਇਸ ਦੇਹ (ਮਹਿ) ਵਿਚ (ਬਾਸ) ਵਾਸਾ ਹੈ।

## ਹਰਿ ਹਰਿ ਅੰਮ੍ਰਿਤੁ ਗੁਰਮੁਖਿ ਪੀਆ; ਨਾਨਕ ਸੂਖਿ ਨਿਵਾਸ ॥੧॥

ਜਿੰਨ੍ਹਾਂ ਗੁਰਮੁਖਾਂ ਨੇ (ਹਰਿ ਹਰਿ) ਹਰੀ ਪ੍ਰਮੇਸਰ ਦੇ ਅੰਮ੍ਰਿਤ ਨਾਮ ਨੂੰ ਪੀਤਾ ਹੈ। ਸਤਿਗੁਰੂ ਜੀ ਕਹਿੰਦੇ ਹਨ ਕਿ ਉਹਨਾਂ ਦਾ (ਸੂਖਿ) ਸੁੱਖ ਸਰੂਪ ਵਿਚ ਨਿਵਾਸ ਹੋ ਗਿਆ ਹੈ। ਜਿਸ ਕਰਕੇ ਉਹਨਾਂ ਦੀ ਦੇਹ ਵਿੱਚੋਂ ਲਾਲਚ, ਝੂਠ, ਵਿਸ਼ੇ ਤੇ ਰੋਗ ਸਭ ਦੂਰ ਹੋ ਗਏ ਹਨ ਅਤੇ ਫਿਰ ਉਹ ਇਸ ਦੇਹ ਵਿਚ ਵੱਸਦੇ ਹੋਏ ਵੀ ਦੇਹ ਵੱਲੋਂ (ਬਾਸ) ਬੱਸ ਹੋ ਗਏ ਹਨ ਭਾਵ ਉਹ ਮੁੜ ਕੇ ਜਨਮਾਂ ਵਿਚ ਨਹੀਂ ਆਉਣਗੇ।

**ਅਥਵਾ :** ਜਿਵੇਂ ਹੱਥਾਂ ਨਾਲ ਬੂਰ ਨੂੰ ਪਾਸੇ ਕਰਕੇ ਪਾਣੀ ਪੀ ਲਈਦਾ ਹੈ, ਤਿਵੇਂ ਹੀ ਜਿੰਨ੍ਹਾਂ ਨੇ ਵਿਚਾਰ ਰੂਪ ਹੱਥਾਂ ਨਾਲ ਪਦਾਰਥਾਂ ਰੂਪ ਬੂਰ ਨੂੰ ਪਾਸੇ ਕਰਕੇ (ਹਰਿ ਹਰਿ) ਪ੍ਰਮੇਸ਼ਰ ਦੇ ਅੰਮ੍ਰਿਤ ਨਾਮ ਨੂੰ ਪੀਤਾ ਹੈ। ਉਨ੍ਹਾਂ ਦਾ ਸੁਖ ਸਰੂਪ ਵਿਚ (ਨਿਵਾਸ) ਟਿਕਾਅ ਹੋ ਗਿਆ ਹੈ। **ਵਾ:** (ਨਿ+ਵਾਸ) (ਵਾਸ) ਵਾਸਨਾ ਤੋਂ (ਨਿ) ਰਹਿਤ ਹੋ ਕੇ ਉਨ੍ਹਾਂ ਦਾ ਸੁਖ ਸਰੂਪ ਵਿਚ (ਨਿਵਾਸ) ਵਾਸਾ ਹੋ ਗਿਆ ਹੈ।

## ਪਉੜੀ ॥
## ਲਲਾ; ਲਾਵਉ ਅਉਖਧ ਜਾਹੂ ॥

'ਲੱਲੇ' ਅੱਖਰ ਦੁਆਰਾ ਹਜ਼ੂਰ ਫੁਰਮਾਉਂਦੇ ਹਨ ਕਿ ਹੇ ਮਹਾਰਾਜ! (ਜਾਹੂ) ਜਿੰਨ੍ਹਾਂ ਨੂੰ ਤੁਸੀਂ ਕਿਰਪਾ ਕਰਕੇ ਨਾਮ ਰੂਪ (ਅਉਖਧ) ਔਸ਼ਧੀ, ਦਵਾਈ (ਲਾਵਉ) ਲਾ ਦਿੰਦੇ ਹੋ।

## ਦੂਖ ਦਰਦ; ਤਿਹ ਮਿਟਹਿ ਖਿਨਾਹੂ ॥

(ਤਿਹ) ਉਹਨਾਂ ਜੀਵਾਂ ਦਾ ਜਨਮ-ਮਰਨ ਦਾ ਦੁੱਖ ਤੇ ਅਵਿਦਿਆ ਦੀਆਂ (ਦਰਦ) ਪੀੜਾ (ਖਿਨਾਹੂ) ਇਕ ਛਿਨ ਵਿਚ ਹੀ (ਹੂ) ਨਿਸ਼ਚੇ ਕਰਕੇ (ਮਿਟਹਿ) ਮਿਟ ਜਾਂਦੀਆਂ ਹਨ ਭਾਵ ਨਾਸ਼ ਹੋ ਜਾਂਦੀਆਂ ਹਨ।

## ਨਾਮ ਅਉਖਧੁ; ਜਿਹ ਰਿਦੈ ਹਿਤਾਵੈ ॥

(ਜਿਹ) ਜਿੰਨ੍ਹਾਂ ਦੇ (ਰਿਦੈ) ਹਿਰਦੇ ਵਿਚ ਨਾਮ ਰੂਪ (ਅਉਖਧੁ) ਔਸ਼ਧੀ, ਦਵਾਈ (ਹਿਤਾਵੈ) ਪਿਆਰੀ ਭਾਵ

ਚੰਗੀ ਲੱਗਦੀ ਹੈ। **ਵਾ:** ਨਾਮ ਰੂਪ ਦਵਾਈ ਜਿੰਨਾਂ ਦੇ (ਹਿਤ+ਆਵੈ) ਹਿਤ ਵਿਚ (ਆਵੈ) ਆ ਗਈ ਹੈ ਭਾਵ ਜਿੰਨਾਂ ਨੂੰ ਪ੍ਰੇਮ ਕਰਕੇ ਭਾਅ ਗਈ ਹੈ।

## ਤਾਹਿ ਰੋਗੁ; ਸੁਪਨੈ ਨਹੀ ਆਵੈ ॥

(ਤਾਹਿ) ਉਹਨਾਂ ਦੇ ਹੰਕਾਰ ਤੇ ਅਗਿਆਨ ਆਦਿਕ ਰੋਗ ਸੁਪਨੇ ਵਿਚ ਵੀ ਨਹੀਂ (ਆਵੈ) ਆਉਂਦੇ ਹਨ। **ਵਾ:** ਸੁਪਨੇ ਰੂਪ ਸੰਸਾਰ ਵਿਚ ਸੁਪਨੇ ਮਾਤਰ ਵੀ (ਆਵੈ) ਆ ਕੇ ਮੋਹ ਨਹੀਂ ਸਕਦੇ।

**ਅਥਵਾ :** ਨਾ (ਤਾਹਿ) ਉਹਨਾਂ ਅੰਦਰ ਹਉਮੈ ਦਾ ਰੋਗ ਹੁੰਦਾ ਹੈ ਅਤੇ ਨਾ ਹੀ ਉਹ ਸੁਪਨੇ ਰੂਪ ਸੰਸਾਰ ਵਿਚ ਆਉਂਦੇ ਹਨ।

## ਹਰਿ ਅਉਖਧੁ; ਸਭ ਘਟ ਹੈ ਭਾਈ ॥

ਹੇ (ਭਾਈ) ਭਰਾਵੋ! (ਹਰਿ) ਪ੍ਰਮੇਸਰ ਦੀ ਨਾਮ ਰੂਪ (ਅਉਖਧੁ) ਔਸ਼ਧੀ (ਸਭ) ਸਾਰਿਆਂ ਦੇ (ਘਟ) ਹਿਰਦੇ ਵਿਚ ਹੀ ਹੈ।

**ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ ॥ ਦੇਹੀ ਮਹਿ ਇਸ ਕਾ ਬਿਸ੍ਰਾਮੁ ॥** *(ਅੰਗ : ੨੯੩)*

## ਗੁਰ ਪੂਰੇ ਬਿਨੁ; ਬਿਧਿ ਨ ਬਨਾਈ ॥

ਪਰ (ਪੂਰੇ) ਪੂਰਨ (ਗੁਰ) ਸਤਿਗੁਰਾਂ ਦੇ ਉਪਦੇਸ਼ ਤੋਂ (ਬਿਨੁ) ਬਿਨਾਂ ਉਸ ਨਾਮ ਰੂਪ ਔਸ਼ਧੀ ਨੂੰ ਪਾਉਣ ਦੀ ਬਿਧੀ ਜੁਗਤੀ ਨਹੀਂ ਬਣਾਈ ਜਾ ਸਕਦੀ ਹੈ। ਭਾਵ ਰੋਗੀ ਦੇ ਸਾਹਮਣੇ ਭਾਵੇਂ ਜਿੰਨੀਆਂ ਮਰਜੀ ਦਵਾਈਆਂ ਪਈਆਂ ਹੋਣ, ਜੇਕਰ ਉਸ ਨੂੰ ਆਪਣੇ ਰੋਗ ਦੀ ਦਵਾਈ ਦਾ ਨਹੀਂ ਪਤਾ, ਤਾਂ ਉਹ ਆਪਣੇ ਰੋਗ ਨੂੰ ਠੀਕ ਨਹੀਂ ਕਰ ਸਕਦਾ। ਉਸ ਨੂੰ ਦਵਾਈ ਦਾ ਪਤਾ ਹਕੀਮ ਦੁਆਰਾ ਹੀ ਚਲਦਾ ਹੈ। ਇਸੇ ਪ੍ਰਕਾਰ, ਨਾਮ ਤਾਂ ਸਾਰਿਆਂ ਦੇ ਹਿਰਦੇ ਵਿਚ ਹੀ ਹੈ, ਪਰ ਪੂਰਨ ਸਤਿਗੁਰਾਂ ਤੋਂ ਬਿਨਾਂ ਉਸ ਨਾਮ ਦੀ ਸਮਝ ਨਹੀਂ ਪੈਂਦੀ।

## ਗੁਰਿ ਪੂਰੈ; ਸੰਜਮੁ ਕਰਿ ਦੀਆ ॥

ਜਿਸ ਪ੍ਰਕਾਰ, ਹਕੀਮ ਰੋਗੀ ਦੇ ਤਾਈਂ ਸੰਜਮ ਕਰ ਦਿੰਦੇ ਹਨ ਕਿ ਤੂੰ ਇਹ-ਇਹ ਚੀਜਾਂ ਨਹੀਂ ਖਾਣੀਆਂ, ਇਸੇ ਪ੍ਰਕਾਰ ਪੂਰਨ ਸਤਿਗੁਰਾਂ ਨੇ ਇੰਦ੍ਰੀਆਂ ਨੂੰ ਰੋਕਣ ਰੂਪ ਸੰਜਮ ਕਰ ਦਿੱਤਾ ਹੈ। **ਵਾ:** ਪੂਰਨ ਸਤਿਗੁਰਾਂ ਨੇ ਇਹ ਸੰਜਮ ਕਰ (ਦੀਆ) ਦਿੱਤਾ ਹੈ ਕਿ ਹੇ ਭਾਈ! ਤੂੰ ਲਾਲਚ, ਝੂਠ, ਛਲ, ਚੁਗਲੀ, ਨਿੰਦਿਆ ਆਦਿਕਾਂ ਦਾ ਸੇਵਨ ਨਹੀਂ ਕਰਨਾ ਹੈ ਅਤੇ ਨਾ ਹੀ ਪਰਾਏ ਰੂਪ ਨੂੰ ਵੇਖਣਾ ਹੈ।

**ਦੇਖਿ ਪਰਾਈਆ ਚੰਗੀਆ ਮਾਵਾਂ ਭੈਣਾਂ ਧੀਆਂ ਜਾਣੈ ॥** *(ਵਾਰ ੨੯, ਪਉੜੀ ੧੧)*

**ਦਸਮੀ ਦਸ ਦੁਆਰ ਬਸਿ ਕੀਨੇ ॥ ਮਨਿ ਸੰਤੋਖੁ ਨਾਮ ਜਪਿ ਲੀਨੇ ॥**

**ਕਰਨੀ ਸੁਨੀਐ ਜਸੁ ਗੋਪਾਲ ॥ ਨੈਨੀ ਪੇਖਤ ਸਾਧ ਦਇਆਲ ॥**

**ਰਸਨਾ ਗੁਨ ਗਾਵੈ ਬੇਅੰਤ ॥ ਮਨ ਮਹਿ ਚਿਤਵੈ ਪੂਰਨ ਭਗਵੰਤ ॥**

**ਹਸਤ ਚਰਨ ਸੰਤ ਟਹਲ ਕਮਾਈਐ ॥ ਨਾਨਕ ਇਹੁ ਸੰਜਮੁ ਪ੍ਰਭ ਕਿਰਪਾ ਪਾਈਐ ॥** *(ਅੰਗ : ੨੯੮)*

## ਨਾਨਕ, ਤਉ ਫਿਰਿ; ਦੂਖ ਨ ਥੀਆ ॥੪੫॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਤਉ) ਤਦੋਂ ਫਿਰ ਉਹਨਾਂ ਨੂੰ ਜੰਮਣ ਮਰਨ ਦਾ ਦੁੱਖ ਨਹੀਂ (ਥੀਆ) ਹੁੰਦਾ **ਵਾ:** ਨਾ ਉਹ ਚੌਰਾਸੀ ਦੇ (ਫਿਰਿ) ਫੇਰਿਆਂ ਵਿਚ ਪੈਂਦੇ ਹਨ ਅਤੇ ਨਾ ਹੀ ਉਹਨਾਂ ਨੂੰ ਜੰਮਣ ਮਰਨ ਦਾ ਦੁੱਖ ਹੁੰਦਾ ਹੈ।

## ਸਲੋਕੁ ॥

## ਵਾਸੁਦੇਵ ਸਰਬਤ੍ਰ ਮੈ; ਊਨ ਨ ਕਤਹੂ ਠਾਇ ॥

ਜੋ ਪ੍ਰਮੇਸਰ ਸਾਰਿਆਂ ਨੂੰ ਆਪਣੇ ਵਿਚ (ਵਾਸੁ+ਦੇਵ) (ਵਾਸੁ) ਵਾਸਾ (ਦੇਵ) ਦੇਣ ਵਾਲਾ ਹੈ। **ਵਾ:** ਜੋ ਪ੍ਰਮੇਸਰ ਸਾਰਿਆਂ ਅੰਦਰ (ਵਾਸੁ) ਵੱਸਦਾ ਹੈ ਤੇ ਸਾਰਿਆਂ ਦਾ (ਦੇਵ) ਪ੍ਰਕਾਸ਼ ਰੂਪ ਹੈ **ਵਾ:** (ਦੇਵ) ਸੂਰਜ ਦੀ ਨਿਆਈ ਸਾਰਿਆਂ ਨੂੰ ਪ੍ਰਕਾਸ਼ਣ ਵਾਲਾ ਹੈ। **ਵਾ:** ਰਾਜਾ ਰੂਪ, **ਵਾ:** ਪੂਜਨੀਕ ਹੈ। ਉਹ (ਸਰਬਤ੍ਰ) ਸਾਰਿਆਂ ਥਾਵਾਂ (ਮੈ) ਵਿਚ ਮੌਜੂਦ ਹੈ। **ਵਾ:** (ਸਰਬ+ਅਤਰ) ਜੋ (ਅਤਰ) ਨੇਤਰਾਂ ਦਾ ਵਿਸ਼ਾ (ਸਰਬ) ਸਾਰਾ ਸੰਸਾਰ ਹੈ, ਉਹ ਇਸ (ਮੈ) ਵਿਚ **ਵਾ:** ਇਸ ਦੇ ਸਾਰੇ (ਮੈ) ਰੂਪਾਂ ਵਿਚ ਵਿਆਪਕ ਹੈ, ਉਸ ਪ੍ਰਮੇਸਰ ਤੋਂ ਬਗੈਰ (ਕਤਹੂ) ਕਿਸੇ ਵੀ (ਠਾਇ) ਥਾਂ ਵਿਚ (ਊਨ) ਊਣਤਾਈ, ਕਮਜ਼ੋਰੀ, ਕਮੀ ਨਹੀਂ ਹੈ **ਵਾ:** ਉਸ ਤੋਂ ਬਿਨ੍ਹਾਂ ਕੋਈ ਵੀ ਥਾਂ (ਊਨ) ਖਾਲੀ ਨਹੀਂ ਹੈ। ਭਾਵ ਉਹ ਪ੍ਰਮੇਸਰ ਸਭ ਥਾਂ ਵਿਆਪਕ ਹੈ।

## ਅੰਤਰਿ ਬਾਹਰਿ ਸੰਗਿ ਹੈ; ਨਾਨਕ ਕਾਇ ਦੁਰਾਇ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਫਿਰ ਉਹ ਦੇਹ ਦੇ (ਅੰਤਰਿ) ਅੰਦਰ ਤੇ ਬਾਹਰ ਸੰਸਾਰ ਵਿਚ **ਵਾ:** ਘਰਾਂ ਵਿਚ ਤੇ ਉਜਾੜਾ ਵਿਚ ਵੀ ਸਦਾ (ਸੰਗਿ) ਨਾਲ ਹੀ ਰਹਿੰਦਾ ਹੈ। ਇਸ ਲਈ ਤੁਸੀਂ ਉਸ ਪ੍ਰਮੇਸਰ ਤੋਂ (ਦੁਰਾਇ) ਛਪਾ ਕੇ (ਕਾਇ) ਕੀ ਕਰ ਸਕਦੇ ਹੋ ਭਾਵ ਕੁਝ ਨਹੀਂ ਕਰ ਸਕਦੇ। **ਵਾ:** ਉਸ ਵਾਹਿਗੁਰੂ ਤੋਂ ਆਪਣੇ ਔਗੁਣਾਂ ਨੂੰ (ਕਾਇ) ਕਿਵੇਂ (ਦੁਰਾਇ) ਛੁਪਾ ਕੇ ਰੱਖੋਗੇ, ਭਾਵ ਨਹੀਂ ਰੱਖ ਸਕਦੇ। **ਵਾ:** ਇਸ ਵਾਸਤੇ ਉਸ ਤੋਂ (ਦੁਰਾਇ) ਛੁਪਾਅਬਾਜ਼ੀ (ਕਾਇ) ਕਿਸ ਵਾਸਤੇ ਕਰਨੀ ਹੈ।

## ਪਉੜੀ ॥

## ਵਵਾ; ਵੈਰੁ ਨ ਕਰੀਐ ਕਾਹੂ ॥

'ਵਵੇ' ਅੱਖਰ ਦੁਆਰਾ ਹਜ਼ੂਰ ਫੁਰਮਾਉਂਦੇ ਹਨ ਕਿ ਹੇ ਭਾਈ! (ਕਾਹੂ) ਕਿਸੇ ਦੇ ਨਾਲ ਵੈਰ ਨਹੀਂ (ਕਰੀਐ) ਕਰਨਾ ਚਾਹੀਦਾ।

## ਘਟ ਘਟ ਅੰਤਰਿ; ਬ੍ਰਹਮ ਸਮਾਹੂ ॥

ਕਿਉਂਕਿ ਉਹ (ਬ੍ਰਹਮ) ਆਤਮਾ ਪ੍ਰਮੇਸਰ ਸਾਰਿਆਂ ਘਟਾਂ-ਘਟਾਂ (ਅੰਤਰਿ) ਅੰਦਰ **ਵਾ:** ਚਾਰ ਖਾਣੀਆਂ ਦੇ ਘਟਾਂ-ਘਟਾਂ ਅੰਦਰ (ਹੂ) ਨਿਸ਼ਚੇ ਕਰਕੇ (ਸਮਾ) ਸਮਾਇਆ ਹੋਇਆ ਹੈ, ਮਿਲਿਆ ਹੋਇਆ ਹੈ।

**ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ ॥** *(ਅੰਗ : ੧੩੮੪)*

## ਵਾਸੁਦੇਵ; ਜਲ ਥਲ ਮਹਿ ਰਵਿਆ ॥

(ਵਾਸੁ) ਸਾਰਿਆਂ ਨੂੰ ਆਪਣੇ ਵਿਚ ਵਾਸਾ ਦੇਣ ਵਾਲਾ, (ਦੇਵ) ਪ੍ਰਕਾਸ਼ ਸਰੂਪ ਪ੍ਰਮੇਸਰ, ਜਲਾਂ ਤੇ ਥਲਾਂ (ਮਹਿ) ਵਿਚ ਵੀ (ਰਵਿਆ) ਰਮਿਆ ਹੋਇਆ ਹੈ **ਵਾ:** ਜਲ ਵਿਚ ਜਲਤਾ ਰੂਪ ਹੈ ਤੇ ਥਲਾਂ ਵਿਚ ਇਸਥਿਤ ਰੂਪ ਹੋ ਕੇ ਰਮਿਆ ਹੋਇਆ ਹੈ। **ਵਾ:** ਜਲ ਦੀ ਨਿਆਈਂ ਉੱਤਮ ਅਧਿਕਾਰੀਆਂ ਅੰਦਰ ਪ੍ਰੇਮ ਰੂਪ ਹੋ ਕੇ, ਦ੍ਰਵਤਾ ਰੂਪ ਹੋ ਕੇ ਭਾਵ ਢਲਨ ਵਾਲਾ ਹੋ ਕੇ ਰਮਿਆ ਹੋਇਆ ਹੈ ਅਤੇ ਥਲ ਦੀ ਨਿਆਈਂ ਕਨਿਸ਼ਟ ਅਧਿਕਾਰੀਆਂ ਵਿਚ ਪਦਾਰਥਾਂ ਦੀ ਇੱਛਾ ਪੂਰੀ ਕਰਨ ਰੂਪ ਇਸਥਿਤ ਹੋ ਕੇ ਰਮਿਆ ਹੋਇਆ ਹੈ ਭਾਵ ਵਿਆਪਕ ਹੈ।

## ਗੁਰ ਪ੍ਰਸਾਦਿ; ਵਿਰਲੈ ਹੀ ਗਵਿਆ ॥

(ਗੁਰ) ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਕਰਕੇ ਕਿਸੇ ਵਿਰਲੇ ਨੇ ਹੀ ਪ੍ਰਮੇਸਰ ਨੂੰ (ਗਵਿਆ) ਗਾਵਿਆ ਹੈ

**ਵਾ:** ਵਿਚਾਰਿਆ ਹੈ, **ਵਾ:** ਗ੍ਰਹਿਣ ਕੀਤਾ ਹੈ **ਵਾ:** ਉਸ ਵਿਚ (ਗਵਿਆ) ਗਵਨ ਕੀਤਾ ਹੈ ਭਾਵ ਵਿਚਰਨਾ ਕੀਤਾ ਹੈ।

## ਵੈਰ ਬਿਰੋਧ; ਮਿਟੇ ਤਿਹ ਮਨ ਤੇ ॥

ਜੋ ਕਿਸੇ ਨਾਲ ਪੁਰਾਣਾ *ਵੈਰ ਤੇ **ਨਵਾਂ ਵਿਰੋਧ ਹੈ **ਵਾ:** ਜੋ ਵੈਰ ਕਰਕੇ (ਵਿਰੋਧ) ਝਗੜਾ ਪਾਈ ਰੱਖਣਾ ਹੈ, ਇਹ (ਤਿਹ) ਉਹਨਾਂ ਦੇ ਮਨ (ਤੇ) ਤੋਂ (ਮਿਟੇ) ਮਿਟ ਜਾਂਦਾ ਹੈ।

## ਹਰਿ ਕੀਰਤਨੁ; ਗੁਰਮੁਖਿ ਜੋ ਸੁਨਤੇ ॥

ਜੋ (ਹਰਿ) ਹਰੀ ਦੇ ਕੀਰਤਨ ਨੂੰ ਗੁਰਮੁਖ ਬਣ ਕੇ (ਸੁਨਤੇ) ਸੁਣਦੇ ਹਨ।

## ਅੰਗ:੨੬੦

## ਵਰਨ ਚਿਹਨ; ਸਗਲਹ ਤੇ ਰਹਤਾ ॥

ਜੋ (ਵਰਨ) ਚਾਰ ਵਰਣ ਖੱਤ੍ਰੀ, ਬ੍ਰਾਹਮਣ, ਸ਼ੂਦਰ, ਵੈਸ਼ ਹਨ ਤੇ (ਚਿਹਨ) ਕੰਠੀ, ਮਾਲਾ, ਰੁਦ੍ਰਾਖੀ ਆਦਿਕ ਚਿੰਨ੍ਹ ਹਨ **ਵਾ:** ਜੋ ਬ੍ਰਹਮਚਰਜ, ਗ੍ਰਿਹਸਥ, ਬਾਨ-ਪ੍ਰਸਥ, ਸੰਨਿਆਸੀ ਆਦਿਕ ਆਸ਼ਰਮਾਂ ਦੇ ਚਿੰਨ੍ਹ ਹਨ, ਉਹ ਇਹਨਾਂ (ਸਗਲਹ) ਸਾਰਿਆਂ ਦੇ ਮਾਣ (ਤੇ) ਤੋਂ (ਰਹਤਾ) ਰਹਿਤ ਹਨ।

**ਅਥਵਾ :** ਉਹੀ ਜਾਣਦੇ ਹਨ ਕਿ ਵਾਹਿਗੁਰੂ ਪ੍ਰਮੇਸਰ (ਸਗਲਹ) ਸਾਰੇ ਵਰਨਾਂ ਤੇ (ਚਿਹਨ) ਭ੍ਰਿਗੂ ਪਾਦਕ ਆਦਿਕ ਚਿੰਨ੍ਹਾਂ (ਤੇ) ਤੋਂ (ਰਹਤਾ) ਰਹਿਤ ਹੈ।

**ਵਰਨਾ ਚਿਹਨਾ ਬਾਹਰਾ ਓਹੁ ਅਗਮੁ ਅਜਿਤਾ ॥** *(ਅੰਗ : ੯੬੫)*

**ਵਰਨਾ ਚਿਹਨਾ ਬਾਹਰਾ ਕੀਮਤਿ ਕਹਿ ਨ ਸਕਾਉ ॥** *(ਅੰਗ : ੪੪)*

## ਨਾਨਕ ਹਰਿ ਹਰਿ; ਗੁਰਮੁਖਿ ਜੋ ਕਹਤਾ ॥੪੬॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜੋ (ਹਰਿ) ਹਰੇਕ ਦੇ ਪਾਪਾਂ ਨੂੰ (ਹਰਿ) ਹਰਨ ਵਾਲੇ ਪ੍ਰਮੇਸਰ ਦਾ ਨਾਮ ਗੁਰਮੁਖ ਬਣ ਕੇ (ਕਹਤਾ) ਕਹਿੰਦੇ ਹਨ। ਭਾਵ ਉਹ ਨਾਮ ਜਪਣ ਕਰਕੇ ਵਰਨਾਂ ਚਿਹਨਾਂ ਦੇ ਅਭਿਮਾਨ ਤੋਂ ਰਹਿਤ ਹੋ ਜਾਂਦੇ ਹਨ ਅਤੇ ਉਲਟ ਕੇ ਉਸ ਪ੍ਰਮੇਸਰ ਦੀ ਜੋਤ ਵਿੱਚ ਮਿਲ ਜਾਂਦੇ ਹਨ।

**ਅਥਵਾ :** ਜੋ ਗੁਰਮੁਖ ਜਨ (ਹਰਿ ਹਰਿ) ਪ੍ਰਮੇਸਰ ਦੇ ਨਾਮ ਨੂੰ ਕਹਿੰਦਾ ਹੈ। ਉਹ ਸਾਰੇ ਰੰਗਾਂ, ਰੂਪਾਂ ਤੇ ਭੇਖਾਂ ਤੋਂ ਰਹਿਤ ਹੋ ਜਾਂਦਾ ਹੈ। ਸਤਿਗੁਰੂ ਸਾਹਿਬ ਜੀ ਜੀਵਾਂ ਦੀ ਹਾਲਤ ਦੱਸਦੇ ਹਨ,

## ਸਲੋਕੁ ॥

## ਹਉ ਹਉ ਕਰਤ ਬਿਹਾਨੀਆ; ਸਾਕਤ ਮੁਗਧ ਅਜਾਨ ॥

ਇਹ ਜੀਵ (ਸਾਕਤ) ਸ਼ਕਤੀ ਦੇ ਉਪਾਸ਼ਕ **ਵਾ:** ਮਾਇਆ ਦੇ ਚੇਲੇ ਬਣੇ ਹੋਏ ਹਨ। ਫਿਰ ਪਰਮਾਰਥ ਵੱਲੋਂ (ਮੁਗਧ) ਮੂਰਖ ਤੇ ਸ਼ਾਸਤਰ ਗਿਆਨ ਵੱਲੋਂ (ਅਜਾਨ) ਅਣਜਾਣ ਹਨ **ਵਾ:** ਸ਼ਾਸਤਰ ਗਿਆਤ ਵੱਲੋਂ ਮੂਰਖ ਤੇ ਪ੍ਰਮਾਰਥ ਵੱਲੋਂ, ਅਪ੍ਰੋਖ ਗਿਆਨ ਵੱਲੋਂ ਅਣਜਾਣ ਹਨ ਅਤੇ ਇਹਨਾਂ ਦੀ ਸਾਰੀ ਉਮਰ (ਹਉ ਹਉ) ਮੈਂ-ਮੈਂ (ਕਰਤ) ਕਰਦਿਆਂ ਦੀ ਭਾਵ ਹੰਗਤਾ ਕਰਦਿਆਂ ਦੀ (ਬਿਹਾਨੀਆ) ਗੁਜਰ ਗਈ ਹੈ।

---

* **ਵੈਰ :** ਜੋ ਕੁਲਾਂ ਦਾ ਵੈਰ ਹੈ, ਜਿਵੇਂ ਬਿੱਲੀ ਤੇ ਚੂਹੇ ਦਾ ਪੁਰਾਣਾ ਵੈਰ ਚਲਿਆ ਆਉਂਦਾ ਹੈ।

** **ਨਵਾਂ ਵਿਰੋਧ :** ਕਿਸੇ ਨਾਲ ਜਿਦ ਜਾਂ ਈਰਖਾ ਵਿਚ ਨਵਾਂ ਝਗੜਾ ਛੇੜ ਲੈਣਾ।

ਹਮ ਬਡ ਕਬਿ ਕੁਲੀਨ ਹਮ ਪੰਡਿਤ ਹਮ ਜੋਗੀ ਸੰਨਿਆਸੀ॥
ਗਿਆਨੀ ਗੁਨੀ ਸੂਰ ਹਮ ਦਾਤੇ ਇਹ ਬੁਧਿ ਕਬਹਿ ਨ ਨਾਸੀ॥ (ਅੰਗ : ੯੭੪)

## ਝੜਕਿ ਮੁਏ ਜਿਉ ਤ੍ਰਿਖਾਵੰਤ; ਨਾਨਕ ਕਿਰਤਿ ਕਮਾਨ ॥੧॥

(ਜਿਉ) ਜਿਸ ਪ੍ਰਕਾਰ (ਤ੍ਰਿਖਾਵੰਤ) ਤਿਹਾਏ ਪਸ਼ੂ ਅਰੜਾਉਂਦੇ ਹਨ, ਇਸੇ ਪ੍ਰਕਾਰ ਇਹ ਜੀਵ ਵੀ ਦੁੱਖਾਂ ਕਰਕੇ (ਝੜਕਿ) ਅਰੜਾ-ਅਰੜਾ ਕੇ ਭਾਵ ਤੜਫ-ਤੜਫ ਕੇ (ਮੁਏ) ਮਰ ਗਏ ਹਨ **ਵਾ**: ਦੂਸਰਿਆਂ ਨਾਲ (ਝੜਕਿ) ਅੜ-ਅੜ ਕੇ ਲੜਾਈਆਂ ਕਰ ਕਰਕੇ (ਮੁਏ) ਮਰ ਗਏ ਹਨ **ਵਾ**: ਦੂਸਰਿਆਂ ਨਾਲ (ਝੜਕਿ) ਰੜਕਾਂ ਕੱਢ-ਕੱਢ ਕੇ ਭਾਵ ਈਰਖਾ ਕਰਕੇ (ਮੁਏ) ਮਰ ਗਏ ਹਨ।

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਅੰਤਰਜਾਮੀ ਪ੍ਰਮੇਸਰ ਨੇ ਇਹਨਾਂ ਜੀਵਾਂ ਦੀ (ਕਮਾਨ) ਕਮਾਈ ਹੋਈ ਕਿਰਤ ਅਨੁਸਾਰ ਭਾਵ ਕੀਤੇ ਹੋਏ ਕਰਮਾਂ ਅਨੁਸਾਰ ਇਹ ਫਲ ਦਿੱਤਾ ਹੈ।

## ਪਉੜੀ ॥
## ਝਾੜਾ; ਝਾੜਿ ਮਿਟੈ ਸੰਗਿ ਸਾਧੂ ॥

'ਝਾੜੇ' ਅੱਖਰ ਦੁਆਰਾ ਹਜ਼ੂਰ ਫੁਰਮਾਉਂਦੇ ਹਨ ਕਿ ਜੋ ਜੀਵ ਦੀ ਹਰ ਵਕਤ ਲੋਕਾਂ ਨਾਲ (ਝਾੜਿ) ਲੜਾਈ ਪਈ ਰਹਿੰਦੀ ਹੈ, ਇਹ ਸਾਧਸੰਗਤ ਕਰਨ ਨਾਲ (ਮਿਟੈ) ਮਿਟ ਜਾਂਦੀ ਹੈ। **ਵਾ**: ਜੋ ਜੀਵ ਤਮੋਗੁਣ ਸੁਭਾਅ ਕਰਕੇ ਹਰੇਕ ਨਾਲ (ਝਾੜਿ) ਲੜਾਈ ਕਰਦਾ ਰਹਿੰਦਾ ਹੈ ਇਹ ਲੜਾਈ ਵਾਲਾ ਤਮੋਗੁਣ ਸੁਭਾਅ ਵੀ ਸਾਧਸੰਗਤ ਕਰਨ ਨਾਲ ਮਿਟਦਾ ਹੈ।

**ਅਥਵਾ**: ਸਾਧਸੰਗਤ ਵਿਚ ਮਿਲ ਕੇ ਜੰਮਣ-ਮਰਨ ਦੀ (ਝਾੜਿ) ਲੜਾਈ ਵੀ (ਮਿਟੈ) ਮਿਟ ਜਾਂਦੀ ਹੈ।

**ਅਥਵਾ**: ਜੋ ਆਸੁਰੀ ਸੰਪਦਾ ਤੇ ਦੈਵੀ ਸੰਪਦਾ ਦੀ ਆਪਸ ਵਿਚ (ਝਾੜਿ) ਲੜਾਈ ਪਈ ਹੋਈ ਹੈ, ਇਹ ਵੀ ਸਾਧਸੰਗਤ ਕਰਕੇ (ਮਿਟੈ) ਮਿਟਦੀ ਹੈ।

## ਕਰਮ ਧਰਮ ਤਤੁ; ਨਾਮ ਅਰਾਧੂ ॥

ਹੇ ਭਾਈ! ਜੋ ਨਾਮ ਦਾ (ਅਰਾਧੂ) ਅਰਾਧਣਾ ਹੈ, ਇਹੀ ਸਾਰੇ ਕਰਮਾਂ ਧਰਮਾਂ ਦਾ (ਤਤੁ) ਅਸਲੀ ਸਿਧਾਂਤ ਹੈ, ਸਾਰ ਹੈ।

**ਅਥਵਾ**: ਜਿਸ ਨੇ ਨਾਮ ਨੂੰ (ਅਰਾਧੂ) ਅਰਾਧਿਆ ਹੈ, ਉਸ ਨੇ ਨਿੱਤ, ਨਮਿਤ, ਪ੍ਰਾਸਚਿਤ, ਕਾਮੁਕ ਆਦਿਕ ਸਾਰੇ ਕਰਮ ਤੇ (ਧਰਮ) ਯੱਗ ਆਦਿਕ ਵੀ ਕਰ ਲਏ ਹਨ **ਵਾ**: ਨਿਸ਼ਕਾਮ ਕਰਮ ਤੇ ਧਰਮ ਪੁੰਨ ਆਦਿਕ ਵੀ ਕਰ ਲਏ ਹਨ ਅਤੇ ਤੱਤ ਦੇ ਗਿਆਨ ਨੂੰ ਵੀ ਪਾ ਲਿਆ ਹੈ ਭਾਵ ਆਪਣੇ ਸਰੂਪ ਨੂੰ ਪਛਾਣ ਲਿਆ ਹੈ।

## ਰੂੜੋ; ਜੇਹ ਬਸਿਓ ਰਿਦ ਮਾਹੀ ॥

(ਜੇਹ) ਜਿਨ੍ਹਾਂ ਜੀਵਾਂ ਦੇ (ਰਿਦ) ਹਿਰਦੇ (ਮਾਹੀ) ਵਿਚ ਉਹ (ਰੂੜੋ) ਸੁੰਦਰ ਪ੍ਰਮੇਸਰ (ਬਸਿਓ) ਵੱਸ ਗਿਆ ਹੈ।

## ਉਆ ਕੀ ਝਾੜਿ; ਮਿਟਤ ਬਿਨਸਾਹੀ ॥

(ਦੂਸਰਾ ਪਾਠ:ਬਿਨ ਸਾਹੀ)

(ਉਆ) ਉਹਨਾਂ ਜੀਵਾਂ (ਕੀ) ਦੀ (ਬਿਨਸਾਹੀ) ਨਾਸ਼ ਕਰਾਉਣ ਵਾਲੀ (ਝਾੜਿ) ਲੜਾਈ (ਮਿਟਤ) ਮਿਟ ਗਈ ਹੈ। ਜਿਸ ਲੜਾਈ ਵਿਚ ਲੱਖਾਂ ਹੀ ਖੂਹਣੀਆਂ ਖਪ ਗਈਆਂ ਹਨ।

**ਅਥਵਾ**: (ਉਆ) ਉਹਨਾਂ (ਕੀ) ਦੀ ਜੰਮਣ-ਮਰਨ ਦੀ, ਸ਼ੁੱਭ-ਅਸ਼ੁੱਭ ਸੁਭਾਅ ਦੀ, ਕਾਮ ਕ੍ਰੋਧ ਆਦਿਕਾਂ ਦੀ (ਝਾੜਿ)

ਲੜਾਈ (ਮਿਟਤ) ਮਿਟ ਗਈ ਹੈ ਅਤੇ ਉਹ (ਬਿਨ+ਸਾਹੀ) ਅਵਿਦਿਆ ਦੇ ਪਾਪਾਂ ਦੀ (ਸਾਹੀ) ਸਿਆਹੀ ਭਾਵ ਕਾਲਖ ਤੋਂ (ਬਿਨ) ਬਿਨਾ ਹੋ ਗਏ ਹਨ। **ਵਾ:** ਅਵਿਦਿਆ ਤੇ ਅਲਪੱਗਤਾ ਰੂਪ ਸਿਆਹੀ ਤੋਂ ਬਿਨਾਂ ਹੋ ਗਏ ਹਨ, **ਵਾ:** (ਬਿਨ+ਅਸ+ਹੀ) ਉਹ ਆਸਾ ਤੋਂ ਬਿਨ੍ਹਾਂ ਹੀ ਹੋ ਗਏ ਹਨ।

**ਅਥਵਾ :** ਜੋ (ਝਾੜਿ) ਲੜਾਈ (ਸਾਹੀ) ਸਾਹਾਂ ਤੋਂ (ਬਿਨ) ਬਿਨਾਂ ਕਰਨ ਵਾਲੀ ਹੈ, ਉਹ ਵੀ (ਉਆ ਕੀ) ਉਹਨਾਂ ਦੀ (ਮਿਟਤ) ਮਿਟ ਗਈ ਹੈ।

## ਝਾੜਿ ਕਰਤ; ਸਾਕਤ ਗਾਵਾਰਾ ॥

ਉਹ ਚੰਡਾਲ ਦੀ ਨਿਆਈਂ ਸਾਕਤ ਤੇ (ਗਾਵਾਰਾ) ਬੇਸਮਝ ਪੁਰਸ਼ ਹਰ ਵਕਤ (ਝਾੜਿ) ਲੜਾਈਆਂ, ਝਗੜੇ ਹੀ (ਕਰਤ) ਕਰਦੇ ਰਹਿੰਦੇ ਹਨ।

## ਜੇਹ ਹੀਐ; ਅਹੰਬੁਧਿ ਬਿਕਾਰਾ ॥

(ਜੇਹ) ਜਿੰਨ੍ਹਾਂ ਦੇ (ਹੀਐ) ਹਿਰਦੇ ਵਿਚ (ਅਹੰ) ਹੰਕਾਰ ਵਾਲੀ (ਬੁਧਿ) ਬੁੱਧੀ ਹੈ ਅਤੇ ਜੋ (ਬਿਕਾਰਾ) ਵਿਕਾਰਾਂ ਵਿਚ ਫਸੇ ਹੋਏ ਹਨ।

ਇੱਥੇ ਸਤਿਗੁਰੂ ਸਾਹਿਬ ਜੀ ਨੇ ਦੁਨਿਆਵੀ ਲੜਾਈਆਂ ਦਾ ਖੰਡਨ ਕੀਤਾ ਹੈ, ਜਿਸ ਪ੍ਰਕਾਰ ਕੌਰਵ ਤੇ ਪਾਂਡਵ ਆਪਸ ਵਿਚ ਲੜ ਕੇ ਮਰ ਗਏ ਸਨ। ਪਰ ਇਕ ਜੁਲਮ ਨੂੰ ਮੇਟਣ ਵਾਸਤੇ ਧਰਮ ਦੀ ਲੜਾਈ ਹੁੰਦੀ ਹੈ, ਉਹ ਕਰਨੀ ਯੋਗ ਹੈ। ਭਾਵ ਜਿੱਥੇ ਕਸਾਈ ਗਊਆਂ ਦੇ ਵਗ ਬੰਨ੍ਹ-ਬੰਨ੍ਹ ਕੇ ਲਈ ਜਾਂਦੇ ਹੋਣ, ਉੱਥੇ ਲੜਾਈ ਕਰਕੇ ਗਊਆਂ ਨੂੰ ਛਡਾਉਣਾ ਕੋਈ ਪਾਪ ਨਹੀਂ। ਇਸੇ ਪ੍ਰਕਾਰ, ਜਿਵੇਂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਕੁਲ ਦੁਨੀਆਂ ਦੀ ਰੱਖਿਆ ਵਾਸਤੇ ਜੰਗ ਕਰਕੇ ਆਪਣੇ ਚਾਰ ਸਾਹਿਬਜਾਦੇ ਵਾਰੇ ਸਨ ਅਤੇ ਬੇਅੰਤ ਸਿੰਘ ਸ਼ਹੀਦ ਕਰਵਾਏ ਸਨ। ਉਸ ਸਮੇਂ ੩੫੦੦੦ ਸਿੰਘਾਂ ਨੇ ਕੁਰਬਾਨੀਆਂ ਕਰਕੇ ਜੁਲਮ ਦੇ ਰਾਜ ਦੀ ਜੜ੍ਹ ਨੂੰ ਖਾਰੇ ਸਮੁੰਦਰ ਵਿਚ ਪਾ ਕੇ ਧਰਮ ਦਾ ਰਾਜ ਕਾਇਮ ਕੀਤਾ ਸੀ। ਇਸ ਪ੍ਰਕਾਰ, ਜਦੋਂ ਜ਼ਾਲਮ ਕਦੇ ੧੮ ਹਜ਼ਾਰ ਕਦੇ ੨੨ ਹਜ਼ਾਰ ਕਦੇ ੩੦ ਹਜ਼ਾਰ ਲੜਕੀਆਂ ਨੂੰ ਲੈ ਕੇ ਜਾਂਦੇ ਸਨ ਤਾਂ ਉਸ ਸਮੇਂ ਸੱਤਾਂ-ਸੱਤਾਂ ਦਿਨਾਂ ਦੇ ਭੁੱਖੇ ਸਿੰਘਾਂ ਨੇ ਉਹਨਾਂ ਲੜਕੀਆਂ ਨੂੰ ਜੰਗ ਕਰਕੇ ਛੁਡਾਇਆ ਸੀ ਤੇ ਬਾਅਦ ਵਿਚ ਕੋਈ ਅੰਨ ਛਕਿਆ ਸੀ। ਇਉਂ ਗਰੀਬਾਂ ਦੀ ਰੱਖਿਆ ਕਰਨ ਵਾਸਤੇ ਲੜਾਈ ਕਰਨੀ ਯੋਗ ਹੈ। ਪਰ ਜਿਹੜੇ ਆਪਸ ਵਿਚ ਹੀ ਈਰਖਾ ਕਰਕੇ, ਮੇਰੀ ਮੇਰੀ ਕਰਕੇ ਲੜਦੇ ਰਹਿੰਦੇ ਹਨ। ਉਹਨਾਂ ਦਾ ਸਤਿਗੁਰੂ ਜੀ ਇੱਥੇ ਜ਼ਿਕਰ ਕਰ ਰਹੇ ਹਨ।

**ਮੇਰੀ ਮੇਰੀ ਕੈਰਉ ਕਰਤੇ ਦੁਰਜੋਧਨ ਸੇ ਭਾਈ ॥**
**ਬਾਰਹ ਜੋਜਨ ਛਤ੍ਰੁ ਚਲੈ ਥਾ ਦੇਹੀ ਗਿਰਝ ਨ ਖਾਈ ॥** *(ਅੰਗ : ੬੯੩)*

## ਝਾੜਾ; ਗੁਰਮੁਖਿ ਝਾੜਿ ਮਿਟਾਈ ॥

'ਝਾੜੇ' ਅੱਖਰ ਦੁਆਰਾ ਹਜ਼ੂਰ ਫੁਰਮਾਉਂਦੇ ਹਨ ਕਿ ਸੱਚੇ ਪਾਤਸ਼ਾਹ ਨੇ ਜਿੰਨ੍ਹਾਂ ਗੁਰਮੁਖਾਂ ਦੇ ਅੰਦਰੋਂ ਕਿਰਪਾ ਦ੍ਰਿਸ਼ਟੀ ਕਰਕੇ (ਝਾੜਿ) ਲੜਾਈ (ਮਿਟਾਈ) ਮੇਟ ਦਿੱਤੀ ਹੈ।

## ਨਿਮਖ ਮਾਹਿ; ਨਾਨਕ ਸਮਝਾਈ ॥੪੭॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹਨਾਂ ਨੂੰ ਇਕ (ਨਿਮਖ) ਖਿਨ ਦੇ (ਮਾਹਿ) ਵਿਚ ਹੀ "ਆਤਮਾ ਪਰਮਾਤਮਾ ਏਕੋ ਕਰੈ" ਦੀ (ਸਮਝਾਈ) ਸਮਝ ਆ ਗਈ ਹੈ। ਜਿਸ ਕਰਕੇ ਉਹਨਾਂ ਦੀਆਂ ਸਾਰੀਆਂ ਲੜਾਈਆਂ, ਝਗਰੇ ਮਿਟ ਗਏ ਹਨ ਅਤੇ ਉਹ ਸੁਖੀ ਹੋ ਗਏ ਹਨ।

ਜਿਸ ਵੇਲੇ ਕਲਗੀਧਰ ਪਾਤਸ਼ਾਹ ਜੀ ਦਾਦੂ ਦੁਆਰੇ ਗਏ ਸਨ ਤਾਂ ਮਹੰਤ ਜੈਤ ਰਾਮ ਨੇ ਕਿਹਾ ਸੀ ਕਿ ਮਹਾਰਾਜ ਜੀ! ਚਾਰ ਸਾਹਿਬਜਾਦੇ ਸ਼ਹੀਦ ਹੋ ਗਏ ਹਨ। ਮਹਾਰਾਜ ਕਹਿਣ ਲੱਗੇ ਕਿ ਹੇ ਜੈਤ ਰਾਮ! ਉਹਨਾਂ ਦੇ ਸੀਸ ਧਰਮ ਵਾਸਤੇ ਲੱਗੇ ਹਨ। ਜੇਕਰ ਅਸੀਂ ਸਾਹਿਬਜਾਦੇ ਨਾ ਵਾਰਦੇ ਤਾਂ ਹਿੰਦ ਦੀ ਰੱਖਿਆ ਨਹੀਂ ਹੋਣੀ ਸੀ। ਇਹ ਸੁਣ ਕੇ ਜੈਤ ਰਾਮ ਨੇ ਸਤਿਗੁਰਾਂ ਦੇ ਚਰਨ ਫੜ ਲਏ ਤੇ ਕਹਿਣ ਲੱਗਾ ਕਿ ਮਹਾਰਾਜ ਜੀ! ਆਪ ਤੋਂ ਬਿਨਾਂ ਹੋਰ ਕੌਣ ਰੱਖਿਆ ਕਰਨ ਵਾਲਾ ਹੈ। ਭਾਵ ਆਪ ਜੀ ਹੀ ਰੱਖਿਆ ਕਰਨ ਵਾਲੇ ਹੋ।ਇਉਂ ਜੈਤ ਰਾਮ ਦੀ ਨਿਆਈਂ ਉਹਨਾਂ ਗੁਰਮੁਖਾਂ ਨੂੰ ਨਿਮਖ ਵਿਚ ਸਮਝ ਪੈ ਗਈ ਹੈ ਜਿਸ ਕਰਕੇ ਉਹਨਾਂ ਅੰਦਰੋਂ ਦੁਨੀਆਂ ਦੀਆਂ ਸਾਰੀਆਂ ਲੜਾਈਆਂ ਮਿਟ ਗਈਆਂ ਹਨ ਤੇ ਉਹਨਾਂ ਦਾ ਲੋਕ-ਪ੍ਰਲੋਕ ਵੀ ਸੁਹੇਲਾ ਹੋ ਗਿਆ ਹੈ।

## ਸਲੋਕੁ ॥
## ਸਾਧੂ ਕੀ ਮਨ ਓਟ ਗਹੁ; ਉਕਤਿ ਸਿਆਨਪ ਤਿਆਗੁ ॥

ਜੋ (ਸਾਧੂ) ਸ੍ਰੇਸ਼ਟ ਪੁਰਖ ਹਨ **ਵਾ:** ਜਿੰਨ੍ਹਾਂ ਨੇ ਆਪਣੇ ਮਨ ਨੂੰ ਸਾਧਿਆ ਹੈ **ਵਾ:** ਜਿੰਨ੍ਹਾਂ ਦੀ ਸੰਗਤ ਕਰਕੇ ਮਨ ਸਾਧਿਆ ਜਾਵੇ ਭਾਵ ਜਿੰਨ੍ਹਾਂ ਦੀ ਸੰਗਤ ਨਾਲ ਮਨ ਆਵਰਨ, ਵਿਕਸ਼ੇਪ ਮੈਲਾਂ ਤੋਂ ਰਹਿਤ ਹੋ ਜਾਵੇ ਅਤੇ ਜੋ ਮਨ ਦਾ ਪਾਮਰ ਤੇ ਵਿਖਈਪੁਣੇ ਵਾਲਾ ਸੁਭਾਅ ਹੈ, ਇਹ ਮਿਟ ਕੇ ਗਿਆਨਵਾਨਾਂ ਵਾਲਾ ਸੁਭਾਅ ਬਣ ਜਾਵੇ, ਉਹ ਸਾਧੂ ਹਨ। ਹੇ ਜੀਵ! ਤੂੰ ਉਹਨਾਂ (ਸਾਧੂ) ਸਾਧੂਆਂ ਦੀ (ਓਟ) ਟੇਕ ਨੂੰ **ਵਾ:** (ਸਾਧੂ) ਸ੍ਰੇਸ਼ਟ ਗੁਰਮੁਖਾਂ ਦੀ ਓਟ ਨੂੰ ਆਪਣੇ (ਮਨ) ਹਿਰਦੇ ਦੇ ਅੰਦਰ (ਗਹੁ) ਗ੍ਰਹਿਣ ਕਰ ਅਤੇ ਆਪਣੇ ਅੰਦਰੋਂ (ਉਕਤਿ) ਕਥਨ ਦੀ ਚਤੁਰਾਈ ਤੇ ਬੁੱਧੀ ਦੀ ਸਿਆਣਪ ਨੂੰ ਤਿਆਗਣਾ ਕਰ, ਛੱਡਣਾ ਕਰ।

## ਗੁਰ ਦੀਖਿਆ ਜਿਹ ਮਨਿ ਬਸੈ; ਨਾਨਕ ਮਸਤਕਿ ਭਾਗੁ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ, (ਜਿਹ) ਜਿੰਨ੍ਹਾਂ ਪੁਰਖਾਂ ਦੇ ਮਨ ਵਿਚ (ਗੁਰ) ਸਤਿਗੁਰੂ ਸਾਹਿਬ ਜੀ ਦੀ (ਦੀਖਿਆ) ਸਿੱਖਿਆ (ਬਸੈ) ਵੱਸ ਜਾਂਦੀ ਹੈ **ਵਾ:** ਜਿੰਨ੍ਹਾਂ ਦੇ ਮਨ ਵਿਚ ਸਤਿਗੁਰੂ ਸਾਹਿਬ ਦਾ ਸਤਿਨਾਮ ਰੂਪ (ਦੀਖਿਆ) ਦੀਖਸ਼ਾ ਮੰਤਰ (ਬਸੈ) ਵੱਸ ਜਾਂਦਾ ਹੈ, ਉਹਨਾਂ ਦੇ (ਮਸਤਕਿ) ਮੱਥੇ ਦੇ ਸ਼੍ਰੋਮਣੀ ਭਾਗ ਹਨ। ਪਰ ਜਿਹੜਾ ਕਥਨ ਦੀ ਚਤੁਰਾਈ ਕਰਕੇ ਸਤਿਗੁਰਾਂ ਦੀ ਸਿੱਖਿਆ ਤੋਂ ਬੇਮੁਖ ਰਹੇ, ਉਹ ਮੂਰਖ ਹੁੰਦਾ ਹੈ ਅਤੇ ਜੋ ਬੁੱਧੀ ਦੀ ਸਿਆਣਪ ਕਰਕੇ ਸਤਿਗੁਰਾਂ ਦੀ ਸਿੱਖਿਆ ਤੋਂ ਬੇਮੁਖ ਰਹੇ, ਉਹ ਬੇਸਮਝ ਨਿਰਬੁੱਧ ਹੁੰਦਾ ਹੈ। ਜਿੰਨ੍ਹਾਂ ਦੇ ਮਨ ਵਿਚ ਸਤਿਗੁਰਾਂ ਦੀ ਸਿੱਖਿਆ ਵੱਸੀ ਹੋਈ ਹੈ, ਉਹ ਉੱਤਮ ਭਾਗਾਂ ਵਾਲੇ ਗੁਰਮੁਖ ਪ੍ਰਮੇਸਰ ਦੇ ਸਨਮੁਖ ਇਉਂ ਬੇਨਤੀ ਕਰਦੇ ਹਨ,

## ਪਉੜੀ ॥
## ਸਸਾ; ਸਰਨਿ ਪਰੇ ਅਬ ਹਾਰੇ ॥

'ਸੱਸੇ' ਅੱਖਰ ਦੁਆਰਾ ਹਜ਼ੂਰ ਫੁਰਮਾਉਂਦੇ ਹਨ ਕਿ ਹੇ ਸੱਚੇ ਪਾਤਸ਼ਾਹ ਜੀ! ਅਸੀਂ (ਅਬ) ਹੁਣ ਕਲਜੁਗ ਦੇ ਸਮੇਂ ਵਿਚ **ਵਾ:** ਇਸ ਮਨੁੱਖਾ ਜਨਮ ਵਿਚ ਸਾਰੇ ਪਾਸਿਆਂ ਤੋਂ (ਹਾਰੇ) ਹਾਰ ਕੇ ਆਪ ਜੀ ਦੀ ਸ਼ਰਨ (ਪਰੇ) ਪਏ ਹਾਂ। ਭਾਵ ਅਸੀਂ ਪਿਛਲੀਆਂ ਜੂਨਾਂ ਵਿਚ ਵੇਦਾਂ-ਸ਼ਾਸਤਰਾਂ ਦੇ ਉਪਦੇਸ਼ ਨੂੰ ਸੁਣ ਕੇ ਉਸ ਨੂੰ ਧਾਰਨ ਨਹੀਂ ਕਰ ਸਕੇ।

## ਸਾਸਤ੍ਰ ਸਿਮ੍ਰਿਤਿ; ਬੇਦ ਪੂਕਾਰੇ ॥

(ਸਾਸਤ੍ਰ) ਛੇ ਸ਼ਾਸਤਰ (ਸਿਮ੍ਰਿਤਿ) ਸਤਾਈ ਸਿਮ੍ਰਤੀਆਂ (ਬੇਦ) ਚਾਰ ਵੇਦ ਵੀ ਇਹੋ ਹੀ (ਪੂਕਾਰੇ) ਪੁਕਾਰਦੇ ਹਨ।

**ਅਥਵਾ :** ਅਸੀਂ ਛੇ ਸ਼ਾਸਤਰ, ਸਤਾਈ ਸਿਮ੍ਰਤੀਆਂ, ਚਾਰ ਵੇਦ ਵੀ (ਪੂਕਾਰੇ) ਪੁਕਾਰ ਕੇ ਭਾਵ ਪੜ੍ਹ ਕੇ ਵੇਖੇ ਹਨ, ਕਿ ਪ੍ਰਮੇਸਰ ਦੀ ਸ਼ਰਨ ਲੈਣ ਜੈਸਾ ਹੋਰ ਕੋਈ ਸਾਧਨ ਨਹੀਂ ਹੈ।

**ਸੋਧਤ ਸੋਧਤ; ਸੋਧਿ ਬੀਚਾਰਾ ॥**

ਜਦੋਂ (ਸੋਧਤ) ਸੋਧਣ ਵਾਲਾ ਹੋ ਕੇ (ਸੋਧਤ) ਸੋਧਿਆ ਤਦੋਂ ਸੋਧ ਕੇ ਇਹ ਵਿਚਾਰ ਪ੍ਰਾਪਤ ਹੋਈ ਹੈ।

**ਅਥਵਾ :** ਅਸੀਂ (ਸੋਧਤ) ਸ਼ਾਸਤਰਾਂ ਨੂੰ ਸੋਧਿਆ ਹੈ (ਸੋਧਤ) ਸਿਮ੍ਰਤੀਆਂ ਨੂੰ ਸੋਧਿਆ ਹੈ (ਸੋਧਿ) ਪੁਰਾਣਾਂ ਨੂੰ ਸੋਧਿਆ ਹੈ ਅਤੇ (ਬੀਚਾਰਾ) ਵੇਦਾਂ ਦੀ ਵਿਚਾਰ ਕੀਤੀ ਹੈ।

**ਅਥਵਾ :** ਅਸੀਂ (ਸੋਧਤ) ਕਰਮਕਾਂਡੀਆਂ ਨੂੰ ਸੋਧਿਆ ਹੈ (ਸੋਧਤ) ਉਪਾਸ਼ਕਾਂ ਨੂੰ ਸੋਧਿਆ ਹੈ (ਸੋਧਿ) ਗਿਆਨੀਆਂ ਦੀ ਵਿਚਾਰ ਨੂੰ ਸੋਧਿਆ ਹੈ ਅਤੇ (ਬੀਚਾਰਾ) ਆਪਣੇ ਅਨੁਭਵ ਨਾਲ ਵੀ ਵਿਚਾਰਿਆ ਹੈ।

**ਅਥਵਾ :** (ਸੋਧਤ) ਸਰੀਰ ਵਿਚ ਸੋਧ ਕੇ ਵੇਖਿਆ ਹੈ (ਸੋਧਤ) ਬਾਣੀ ਦੁਆਰਾ ਸੋਧ ਕੇ ਵੇਖਿਆ ਹੈ (ਸੋਧਿ) ਮਨ ਦੁਆਰਾ ਸੋਧ ਕੇ ਵੇਖਿਆ ਅਤੇ (ਬੀਚਾਰਾ) ਸਤਸੰਗਤ ਦੁਆਰਾ ਵਿਚਾਰ ਕੇ ਵੀ ਵੇਖਿਆ ਹੈ ਕਿ

**ਬਿਨੁ ਹਰਿ ਭਜਨ; ਨਹੀ ਛੁਟਕਾਰਾ ॥**

ਬਿਨਾਂ ਹਰੀ ਦੇ ਭਜਨ ਤੋਂ ਕਿਸੇ ਦਾ ਵੀ ਛੁਟਕਾਰਾ ਨਹੀਂ ਹੋਣਾ ਭਾਵ ਕੋਈ ਮੁਕਤ ਨਹੀਂ ਹੋ ਸਕੇਗਾ।

**ਸਾਸਿ ਸਾਸਿ; ਹਮ ਭੂਲਨਹਾਰੇ ॥**

ਸੱਚੇ ਪਾਤਸ਼ਾਹ ਜੀ ! (ਹਮ) ਅਸੀਂ (ਸਾਸਿ ਸਾਸਿ) ਆਉਂਦੇ ਜਾਂਦੇ ਸਵਾਸਾਂ ਨਾਲ (ਭੂਲਨਹਾਰੇ) ਭੁੱਲਣ ਵਾਲੇ ਹਾਂ, ਭਾਵ ਹਰ ਵਕਤ ਗਲਤੀਆਂ ਕਰਦੇ ਰਹਿੰਦੇ ਹਾਂ।

**ਅਥਵਾ :** ਹੇ (ਸਾਸਿ ਸਾਸਿ) ਸਵਾਸਾਂ ਦੇ ਸਵਾਸ ਰੂਪ ਪ੍ਰਮੇਸਰ ! (ਹਮ) ਅਸੀਂ ਆਪ ਜੀ ਨੂੰ (ਭੂਲਨਹਾਰੇ) ਭੁੱਲਣ ਵਾਲੇ ਹਾਂ, ਵਿਸਾਰਨ ਵਾਲੇ ਹਾਂ ਭਾਵ ਅਸੀਂ ਆਪ ਜੀ ਨੂੰ ਚੇਤੇ ਨਹੀਂ ਕਰਦੇ।

**ਤੁਮ ਸਮਰਥ; ਅਗਨਤ ਅਪਾਰੇ ॥** *(ਅ-ਗਨਤ ਸੰਬੰਧਕ ਕਰਕੇ ਬੋਲੋ)*

ਤੁਸੀਂ ਸਰਬ ਕਲਾ ਸਮਰੱਥ ਹੋ ਭਾਵ ਸਾਰੀਆਂ ਸ਼ਕਤੀਆਂ ਦੇ ਮਾਲਕ ਹੋ ਅਤੇ ਆਪ ਜੀ ਦੀਆਂ ਸ਼ਕਤੀਆਂ (ਅਗਨਤ) ਗਿਣਤੀ ਤੋਂ ਰਹਿਤ ਹਨ ਭਾਵ ਗਿਣੀਆਂ ਨਹੀਂ ਜਾ ਸਕਦੀਆਂ, ਫਿਰ ਆਪ ਦਾ (ਅਪਾਰੇ) ਪ੍ਰਕਿਰਤੀ ਕਰਕੇ ਪਾਰਾਵਾਰ ਨਹੀਂ ਪਾਇਆ ਜਾ ਸਕਦਾ।

**ਸਰਨਿ ਪਰੇ ਕੀ; ਰਾਖੁ ਦਇਆਲਾ ॥**

ਹੇ (ਦਇਆਲਾ) ਦਇਆਲੂ ਸਰੂਪ ਪ੍ਰਮੇਸਰ ! ਅਸੀਂ ਸਾਰੇ ਆਸਰੇ ਛੱਡ ਕੇ ਆਪ ਜੀ (ਕੀ) ਦੀ ਸ਼ਰਨ (ਪਰੇ) ਪਏ ਹਾਂ, ਆਪ ਜੀ ਕਿਰਪਾ ਕਰਕੇ ਸਾਡੀ (ਰਾਖੁ) ਰੱਖਿਆ ਕਰੋ।

**ਨਾਨਕ; ਤੁਮਰੇ ਬਾਲ ਗੁਪਾਲਾ ॥੪੮॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਅਸੀਂ (ਤੁਮਰੇ) ਆਪ ਜੀ ਦੀ ਗੋਦੀ ਦੇ (ਬਾਲ ਗੁਪਾਲਾ) ਨੰਨੇ ਬੱਚੇ ਹਾਂ।

**ਅਥਵਾ :** ਹੇ (ਗੁਪਾਲਾ) ਪ੍ਰਿਥਵੀ ਦੇ ਪਾਲਕ ਪ੍ਰਮੇਸਰ ! ਅਸੀਂ (ਤੁਮਰੇ) ਆਪ ਜੀ ਦੇ (ਬਾਲ) ਬਾਲਕ ਹਾਂ। ਜਿਸ ਪ੍ਰਕਾਰ,

**ਚੰਚਲ ਮਤਿ ਬਾਰਿਕ ਬਪੁਰੇ ਕੀ ਸਰਪ ਅਗਨਿ ਕਰ ਮੇਲੈ ॥**
**ਮਾਤਾ ਪਿਤਾ ਕੰਠਿ ਲਾਇ ਰਾਖੈ ਅਨਦ ਸਹਜਿ ਤਬ ਖੇਲੈ ॥** *(ਅੰਗ : ੧੨੬੬)*

## ਸਲੋਕੁ ॥

## ਖੁਦੀ ਮਿਟੀ ਤਬ ਸੁਖ ਭਏ; ਮਨ ਤਨ ਭਏ ਅਰੋਗ ॥

ਜੋ ਚਿਤ ਵਿਚ (ਖੁਦੀ) ਖੁਦ ਪਸੰਦੀ ਸੀ ਕਿ ਜੋ ਮੇਰੇ ਚਿਤ ਵਿਚ ਆਉਂਦਾ ਹੈ ਮੈਂ ਤਾਂ ਉਹੀ ਕਰਾਂਗਾ। ਜਿਸ ਵੇਲੇ ਜੀਵਾਂ ਦੀ ਇਹ ਖੁਦ ਪਸੰਦੀ ਭਾਵ ਹੰਗਤਾ (ਮਿਟੀ) ਮਿਟ ਗਈ (ਤਬ) ਉਸ ਵੇਲੇ ਉਹਨਾਂ ਨੂੰ ਸਾਰੇ ਸੁੱਖ ਪ੍ਰਾਪਤ (ਭਏ) ਹੋ ਗਏ ਅਤੇ ਫਿਰ ਉਹਨਾਂ ਦਾ ਮਨ ਵੀ ਫੁਰਨਿਆਂ ਵੱਲੋਂ ਤੇ ਤਨ ਵੀ ਵਿਕਾਰਾਂ ਵੱਲੋਂ ਅਰੋਗ (ਭਏ) ਹੋ ਗਿਆ। **ਵਾ:** ਉਹ ਮਨ ਦੇ ਹੰਗਤਾਂ ਆਦਿਕ ਤੇ ਤਨ ਦੇ ਪ੍ਰਤੱਖ (ਅਰੋਗ) ਰੋਗਾਂ ਤੋਂ ਰਹਿਤ ਹੋ ਗਏ ਹਨ।

## ਨਾਨਕ ਦ੍ਰਿਸਟੀ ਆਇਆ; ਉਸਤਤਿ ਕਰਨੈ ਜੋਗੁ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜੋ ਬ੍ਰਹਮਾ, ਵਿਸ਼ਨੂੰ, ਸ਼ਿਵ ਜੀ ਆਦਿਕਾਂ ਦੇ (ਉਸਤਤਿ) ਉਸਤਤੀ (ਕਰਨੈ) ਕਰਨ ਦੇ (ਜੋਗੁ) ਲਾਇਕ ਪ੍ਰਮੇਸਰ ਹੈ, ਉਹ ਉਹਨਾਂ ਦੀ ਦ੍ਰਿਸ਼ਟੀ ਵਿਚ ਆਇਆ ਹੈ ਭਾਵ ਨਿਗ੍ਹਾ ਵਿਚ ਆ ਗਿਆ ਹੈ। ਭਾਵ ਜਦੋਂ ਖੁਦੀ ਦਾ, ਹਉਮੈ ਦਾ ਪਰਦਾ ਚੁੱਕਿਆ ਗਿਆ ਤਾ ਫਿਰ ਦਿਬ ਦ੍ਰਿਸ਼ਟੀ ਜਾਗ ਪਈ, ਬਿਰਤੀ ਆਤਮਾਕਾਰ ਹੋ ਗਈ, ਜਿਸ ਕਰਕੇ ਦ੍ਰਿਸ਼ਟਾ ਰੂਪ ਬ੍ਰਹਮ ਅੰਦਰੋਂ ਹੀ ਸਾਖਿਆਤ ਹੋ ਗਿਆ ਭਾਵ ਪ੍ਰਗਟ ਹੋ ਗਿਆ।

## ਪਉੜੀ ॥

## ਖਖਾ; ਖਰਾ ਸਰਾਹਉ ਤਾਹੂ ॥

'ਖੱਖੇ' ਅੱਖਰ ਦੁਆਰਾ ਹਜ਼ੂਰ ਫੁਰਮਾਉਂਦੇ ਹਨ ਕਿ ਹੇ ਭਾਈ! (ਤਾਹੂ) ਉਸ (ਖਰਾ) ਸੱਚੇ ਪ੍ਰਮੇਸਰ ਨੂੰ (ਖਰਾ) ਚੰਗੀ ਤਰ੍ਹਾਂ **ਵਾ:** ਖਰਾ ਸੁਭਾਅ ਬਣਾ ਕੇ **ਵਾ:** ਅਤਿਅੰਤ ਹੀ (ਸਰਾਹਉ) ਸਲਾਹੁਣਾ ਕਰੋ। ਹੋਰ ਕਿਸੇ ਦੀ ਕੀ ਸਿਫਤ ਕਰਨੀ ਹੈ।

**ਦੁਨੀਆ ਨ ਸਾਲਾਹਿ ਜੋ ਮਰਿ ਵੰਞਸੀ ॥ ਲੋਕਾ ਨ ਸਾਲਾਹਿ ਜੋ ਮਰਿ ਖਾਕੁ ਥੀਈ ॥**
**ਵਾਹੁ ਮੇਰੇ ਸਾਹਿਬਾ ਵਾਹੁ ॥ ਗੁਰਮੁਖਿ ਸਦਾ ਸਲਾਹੀਐ ਸਚਾ ਵੇਪਰਵਾਹੁ ॥** *(ਅੰਗ : ੭੫੫)*

## ਜੋ ਖਿਨ ਮਹਿ; ਊਨੇ ਸੁਭਰ ਭਰਾਹੂ ॥ *(ਸੁੱਭਰ ਬੋਲੋ)*

(ਜੋ) ਜਿਹੜਾ ਪ੍ਰਮੇਸਰ ਇਕ ਖਿਨ (ਮਹਿ) ਵਿਚ ਹੀ ਸ਼ੁਭ ਗੁਣਾਂ ਤੋਂ (ਊਨੇ) ਖਾਲੀ ਹਿਰਦਿਆਂ ਨੂੰ (ਹੂ) ਨਿਸ਼ਚੇ ਕਰਕੇ ਦੈਵੀ ਗੁਣਾਂ ਨਾਲ (ਸੁਭਰ) ਲਬਾ-ਲਬ (ਭਰਾਹੂ) ਭਰ ਦਿੰਦਾ ਹੈ।

**ਅਥਵਾ :** ਜੋ ਭਾਉ-ਭਗਤੀ ਤੋਂ, ਨਾਮ ਤੋਂ, ਸੇਵਾ ਤੋਂ (ਊਨੇ) ਖਾਲੀ ਸਨ, ਉਹਨਾਂ ਨੂੰ ਪ੍ਰਮੇਸਰ ਇਹਨਾਂ ਦਾਤਾਂ ਨਾਲ (ਭਰਾ+ਹੂ) (ਹੂ) ਨਿਸ਼ਚੇ ਕਰਕੇ (ਸੁਭਰ) ਲਬਾ-ਲਬ ਭਰ ਦਿੰਦਾ ਹੈ।

## ਖਰਾ ਨਿਮਾਨਾ; ਹੋਤ ਪਰਾਨੀ ॥ ਅਨਦਿਨੁ ਜਾਪੈ; ਪ੍ਰਭ ਨਿਰਬਾਨੀ ॥

ਹੇ (ਪਰਾਨੀ) ਪ੍ਰਾਣੀ! ਤੂੰ ਕਦੋਂ ਹਉਮੈ ਦੇ ਮਾਨ ਤੋਂ ਰਹਿਤ ਹੋ ਕੇ ਖਰਾ ਹੋਵੇਂਗਾ? ਜੇਕਰ (ਅਨਦਿਨੁ) ਰਾਤ ਦਿਨ (ਨਿਰਬਾਨੀ) ਬੰਧਨਾ ਤੋਂ ਰਹਿਤ ਹਰੀ ਨੂੰ (ਜਾਪੈ) ਜਪੇਂਗਾ ਤਾਂ ਤੂੰ ਖਰਾ ਹੋ ਜਾਵੇਂਗਾ, ਨਿਹਾਲ ਹੋ ਜਾਵੇਂਗਾ।

**ਅਥਵਾ :** ਹੇ (ਪਰਾਨੀ) ਪ੍ਰਾਣੀ! ਜਿੰਨਾ ਤੂੰ (ਖਰਾ) ਅਤਿਅੰਤ ਹੀ ਹਰੇਕ ਦੇ ਮੂੰਹ 'ਤੇ ਮੰਗਣ ਵਾਸਤੇ (ਨਿਮਾਨਾ) ਮਾਣ ਤੋਂ ਰਹਿਤ (ਹੋਤ) ਹੁੰਦਾ ਫਿਰਦਾ ਹੈ ਭਾਵ ਕਦੇ ਕਿਸੇ ਅੱਗੇ ਜਾ ਕੇ ਲੇਲੜੀਆਂ ਕੱਢਦਾ ਹੈ, ਕਦੇ ਕਿਸੇ ਅੱਗੇ ਜਾ ਕੇ

ਤਰਲੇ ਕੱਢਦਾ ਹੈ। ਜੇਕਰ ਤੂੰ ਇਉਂ (ਖਰਾ) ਅਤਿਅੰਤ ਹੀ (ਨਿਮਾਨਾ) ਮਾਣ ਤੋਂ ਰਹਿਤ (ਹੋਤ) ਹੋ ਜਾਵੇ। ਅਤੇ (ਅਨਦਿਨੁ) ਰਾਤ-ਦਿਨ (ਨਿਰਬਾਨੀ) ਬੰਧਨਾਂ ਤੋਂ ਰਹਿਤ **ਵਾ:** ਦੁੱਖਾਂ ਤੋ ਰਹਿਤ **ਵਾ:** ਆਦਤਾਂ ਤੋਂ ਰਹਿਤ (ਪ੍ਰਭ) ਪ੍ਰਮੇਸਰ ਦਾ (ਜਾਪੈ) ਜਾਪ ਕਰੇ।

## ਭਾਵੈ ਖਸਮ; ਤ ਉਆ ਸੁਖੁ ਦੇਤਾ ॥

ਜੇਕਰ ਤੇਰੀ ਉਸ (ਖਸਮ) ਮਾਲਕ ਪ੍ਰਮੇਸਰ ਨੂੰ ਇਹ ਗਰੀਬੀ, ਨਿੰਮ੍ਰਤਾ, ਭਗਤੀ (ਭਾਵੈ) ਭਾਅ ਗਈ (ਤ) ਤਾਂ ਉਹ ਪ੍ਰਮੇਸਰ ਤੈਨੂੰ ਵੀ (ਉਆ) ਉਹਨਾਂ ਸੰਤਾਂ ਭਗਤਾਂ ਵਾਲਾ ਬ੍ਰਹਮਾਨੰਦ ਰੂਪ ਸੁੱਖ (ਦੇਤਾ) ਦੇ ਦੇਵੇਗਾ।

## ਪਾਰਬ੍ਰਹਮੁ; ਐਸੋ ਆਗਨਤਾ ॥

*(ਆਗੱਨਤਾ)*

ਉਹ (ਪਾਰਬ੍ਰਹਮੁ) ਵਾਹਿਗੁਰੂ ਪ੍ਰਮੇਸਰ ਐਸਾ (ਆਗਨਤਾ) ਅਗਿਨਤ ਹੈ ਅਰਥਾਤ ਗਿਣਤੀ ਤੋ ਰਹਿਤ ਹੈ ਭਾਵ ਜੋ ਵੀ ਨਿਮਾਣਾ ਹੋ ਕੇ ਉਸ ਦੀ ਸ਼ਰਨ ਪੈ ਜਾਂਦਾ ਹੈ, ਉਹ ਉਸ ਦੇ ਕਰਮਾਂ ਧਰਮਾਂ ਦੀ ਗਿਣਤੀ ਦੀ ਵਿਚਾਰ ਨਹੀਂ ਕਰਦਾ।

**ਲੇਖਾ ਛੋਡਿ ਅਲੇਖੈ ਛੂਟਹ ਹਮ ਨਿਰਗੁਨ ਲੇਹੁ ਉਬਾਰੀ ॥** *(ਅੰਗ : ੭੧੩)*

## ਅਸੰਖ ਖਤੇ; ਖਿਨ ਬਖਸਨਹਾਰਾ ॥

ਫਿਰ ਉਹ ਪ੍ਰਮੇਸਰ ਐਸਾ ਦਿਆਲੂ ਹੈ ਕਿ ਉਹ ਸਾਡੇ (ਅਸੰਖ) ਅਣਗਿਣਤ (ਖਤੇ) ਗੁਨਾਹਾਂ ਨੂੰ, ਔਗੁਣਾਂ ਨੂੰ ਇਕ ਖਿਨ ਵਿਚ ਹੀ (ਬਖਸਨਹਾਰਾ) ਬਖਸ਼ਣ ਵਾਲਾ ਹੈ।

ਨੋਟ : ਵਿਆਕਰਣ ਵਾਲਿਆਂ ਦੀ ਮੱਤ ਅਨੁਸਾਰ 'ਘਟ' ਸ਼ਬਦ ਕਹਿਣ ਨਾਲ ਦੋ ਖਿਨ ਗੁਜ਼ਰ ਜਾਂਦੇ ਹਨ।

## ਨਾਨਕ; ਸਾਹਿਬ ਸਦਾ ਦਇਆਰਾ ॥੪੯॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਮੇਰਾ (ਸਾਹਿਬ) ਮਾਲਕ ਵਾਹਿਗੁਰੂ ਤਾਂ ਸਦਾ ਹੀ (ਦਇਆਰਾ) ਦਿਆਲਤਾ ਦਾ ਘਰ ਹੈ, ਉਸ ਵਿਚ ਕਦੇ ਨਾਰਾਜ਼ਗੀ ਨਹੀਂ ਆਉਂਦੀ।

**ਮਿਠ ਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ ॥ ਹਉ ਸੰਮਲਿ ਥਕੀ ਜੀ ਓਹੁ ਕਦੇ ਨ ਬੋਲੈ ਕਉਰਾ ॥**
**ਕਉੜਾ ਬੋਲਿ ਨ ਜਾਨੈ ਪੂਰਨ ਭਗਵਾਨੈ ਅਉਗਣੁ ਕੋ ਨ ਚਿਤਾਰੇ ॥** *(ਅੰਗ : ੭੮੪)*

## ਸਲੋਕੁ ॥

## ਸਤਿ ਕਹਉ ਸੁਨਿ ਮਨ ਮੇਰੇ; ਸਰਨਿ ਪਰਹੁ ਹਰਿ ਰਾਇ ॥

ਹੇ ਮੇਰੇ ਪਿਆਰੇ ਮਨਾ! (ਸੁਨਿ) ਸੁਣਨਾ ਕਰੋ ਅਸੀਂ ਤੇਰੇ ਤਾਈਂ (ਸਤਿ) ਸੱਚਾ ਉਪਦੇਸ਼ (ਕਹਉ) ਕਹਿੰਦੇ ਹਾਂ ਕਿ ਤੂੰ ਆਪਾ ਭਾਵ ਛੱਡ ਕੇ (ਰਾਇ) ਪ੍ਰਕਾਸ਼ ਰੂਪ **ਵਾ:** ਰਾਜਾ ਰੂਪ (ਹਰਿ) ਪ੍ਰਮੇਸਰ ਦੀ ਸ਼ਰਨ (ਪਰਹੁ) ਪੈਣਾ ਕਰ।

## ਉਕਤਿ ਸਿਆਨਪ ਸਗਲ ਤਿਆਗਿ; ਨਾਨਕ ਲਏ ਸਮਾਇ ॥੧॥

ਜਿਹੜਾ ਤੇਰੇ ਅੰਦਰ (ਉਕਤਿ) ਕਥਨ ਦੀ ਚਤੁਰਾਈ ਦਾ ਤੇ (ਸਿਆਨਪ) ਬੁੱਧੀ ਦੁਆਰਾ ਪਦਾਰਥਾਂ ਨੂੰ ਨਿਸ਼ਚੇ ਕਰਨ ਦਾ ਖਿਆਲ ਹੈ, ਇਹ (ਸਗਲ) ਸਾਰਾ (ਤਿਆਗਿ) ਛੱਡਣਾ ਕਰ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਫਿਰ ਵਾਹਿਗੁਰੂ ਪ੍ਰਮੇਸਰ ਤੈਨੂੰ ਆਪਣੇ ਵਿਚ (ਸਮਾਇ) ਅਭੇਦ ਕਰ (ਲਏ) ਲਵੇਗਾ ਭਾਵ ਆਪਣੇ ਨਾਲ ਮੇਲ ਲਵੇਗਾ।

## ਪਉੜੀ ॥

## ਸਸਾ; ਸਿਆਨਪ ਛਾਡੁ ਇਆਨਾ ॥

'ਸੱਸੇ' ਅੱਖਰ ਦੁਆਰਾ ਹਜ਼ੂਰ ਫੁਰਮਾਉਂਦੇ ਹਨ ਕਿ ਹੇ (ਇਆਨਾ) ਅਗਿਆਤ ਪੁਰਖਾ ! ਜਿਹੜੀਆਂ ਤੈਨੂੰ ਚੰਚਲਤਾਈ ਕਰਨ ਵਾਲੀਆਂ ਬੁੱਧੀ ਦੀਆਂ ਸਿਆਣਪਾਂ, ਚਤੁਰਾਈਆਂ ਫੁਰਦੀਆਂ ਹਨ, ਇਹਨਾਂ ਨੂੰ (ਛਾਡੁ) ਛੱਡਣਾ ਕਰ।

ਜਿਹੜਾ ਆਦਮੀ ਨਿਸ਼ਚਾ ਕਰਕੇ ਸਿਆਣਪ ਕਰੇ, ਉਸ ਦੀ ਉਹ ਸਿਆਣਪ ਯਥਾਰਥ ਹੋ ਜਾਂਦੀ ਹੈ। ਪਰ ਜਿਹੜਾ ਆਦਮੀ ਆਪਣੀ ਦਲੀਲਬਾਜ਼ੀ ਵਿਚ ਹੀ ਪਿਆ ਰਹਿੰਦਾ ਹੈ ਭਾਵ ਇਕ ਸੰਕਲਪ ਬਣਾ ਲੈਂਦਾ ਹੈ ਤੇ ਦੂਸਰਾ ਢਾਹ ਲੈਂਦਾ ਹੈ। ਉਸ ਦਾ ਆਪਣੇ ਸੰਕਲਪ 'ਤੇ ਹੀ ਨਿਸ਼ਚਾ ਨਹੀਂ ਬਣਦਾ। ਐਸੇ ਜੀਵਾਂ ਦੀ ਬਾਬਤ ਮਹਾਰਾਜ ਜੀ ਨੇ ਫੁਰਮਾਇਆ ਹੈ:

**ਬਹੁਤੁ ਸਿਆਣਪ ਜਮ ਕਾ ਭਉ ਬਿਆਪੈ ॥** (ਅੰਗ : ੨੬੫)

## ਹਿਕਮਤਿ ਹੁਕਮਿ; ਨ ਪ੍ਰਭੁ ਪਤੀਆਨਾ ॥

ਜਿਹੜੀ ਤੂੰ (ਹਿਕਮਤਿ) ਦਲੀਲਬਾਜ਼ੀਆਂ ਕਰਨਾ ਜਾਣਦਾ ਹੈ ਤੇ ਹੁਕਮ ਕਰਦਾ ਹੈ। **ਵਾ:** ਜੋ ਤੂੰ (ਹਿਕਮਤਿ) ਚਤੁਰਾਈਆਂ ਕਰਦਾ ਹੈ ਤੇ ਪ੍ਰਮੇਸਰ 'ਤੇ ਹੁਕਮ ਕਰਦਾ ਹੈ ਕਿ ਮੈਂ ਇੰਨੇ ਸ਼ਿਲੇ ਕੱਟੇ ਹਨ ਇਸ ਲਈ ਮੇਰੇ ਸੇਵਕ ਦੇ ਘਰ ਪੁੱਤਰ ਦੇਣਾ ਕਰ ਜਾਂ ਮੇਰੇ ਸੇਵਕ ਦਾ ਮੁਕੱਦਮਾ ਜਿਤਾਉਣਾ ਕਰ। ਇਉਂ ਇਹਨਾਂ ਕਰਤੱਬਾਂ ਉੱਤੇ ਮੇਰਾ (ਪ੍ਰਭੁ) ਵਾਹਿਗੁਰੂ (ਪਤੀਆਨਾ) ਪਤੀਜਦਾ ਨਹੀਂ ਹੈ।

**ਅਥਵਾ :** ਜੋ ਤੂੰ (ਹਿਕਮਤਿ) ਚਤੁਰਾਈ ਨਾਲ ਹੁਕਮ ਕਰਦਾ ਹੈ, ਇਸ ਨਾਲ ਵੀ (ਪ੍ਰਭੁ) ਵਾਹਿਗੁਰੂ ਪ੍ਰਮੇਸਰ (ਪਤੀਆਨਾ) ਪਤੀਜਦਾ ਨਹੀਂ ਹੈ।

ਜਿਸ ਪ੍ਰਕਾਰ ਜਲਾਲ ਪੀਰ ਨੇ ਮੱਕੇ ਨੂੰ ਜਾਂਦਿਆਂ ਹੋਇਆਂ ਪ੍ਰਮੇਸਰ ਨੂੰ ਕਹਿ ਕੇ ਡੁਬਦਾ ਹੋਇਆ ਜਹਾਜ ਬਚਾਇਆ ਸੀ ਤੇ ਸਮੁੰਦਰ ਵਿਚ ਪੈਂਦੀ ਹੋਈ ਬਾਰਿਸ਼ ਹਟਾਈ ਸੀ।

## ਸਹਸ ਭਾਤਿ; ਕਰਹਿ ਚਤੁਰਾਈ ॥

ਜੇਕਰ ਤੂੰ ਵੇਦਾਂ, ਪੁਰਾਣਾਂ, ਸ਼ਾਸਤਰਾਂ, ਸਿੰਮ੍ਰਤੀਆਂ ਦੀਆਂ (ਸਹਸ) ਹਜ਼ਾਰ (ਭਾਤਿ) ਪ੍ਰਕਾਰ ਦੀਆਂ ਚਤੁਰਾਈਆਂ (ਕਰਹਿ) ਕਰ ਲਵੇ।

## ਸੰਗਿ ਤੁਹਾਰੈ; ਏਕ ਨ ਜਾਈ ॥

ਉਹਨਾਂ ਵਿਚੋਂ (ਏਕ) ਇਕ ਵੀ ਚਤੁਰਾਈ (ਤੁਹਾਰੈ) ਤੇਰੇ (ਸੰਗਿ) ਨਾਲ (ਨ) ਨਹੀਂ (ਜਾਈ) ਜਾਵੇਗੀ। ਇਸ ਲਈ ਤੂੰ ਸਾਰੀਆਂ ਚਤੁਰਾਈਆਂ ਛੱਡ ਕੇ ਗੁਰਾਂ ਦਾ ਉਪਦੇਸ਼ ਧਾਰਨ ਕਰ।

## ਸੋਊ ਸੋਊ; ਜਪਿ ਦਿਨ ਰਾਤੀ ॥

(ਸੋਊ) ਉਹੋ ਜੋ ਮਾਤਾ ਦੇ ਗਰਭ ਵਿਚ ਪਾਲਣਾ ਕਰਨ ਵਾਲਾ ਹੈ, (ਸੋਊ) ਉਹੋ ਜੋ ਪ੍ਰੋਖ ਹੋ ਕੇ ਲੋਕ-ਪ੍ਰਲੋਕ ਵਿਚ ਪਾਲਣਾ ਕਰਨ ਵਾਲਾ ਹੈ, **ਵਾ:** (ਸੋਊ) ਉਹ ਜੋ ਵੇਦਾਂ ਕਰਕੇ ਪ੍ਰਤੀਪਾਦਨ ਕੀਤਾ ਹੈ ਉਸ ਦਾ ਰਾਤ-ਦਿਨ ਭਾਵ ਇਕ ਰਸ (ਜਪਿ) ਜਾਪ ਕਰ, ਫਿਰ ਤੇਰਾ ਅਵਿਦਿਆ ਰੂਪ ਰਾਤ ਤੋਂ ਗਿਆਨ ਰੂਪ ਦਿਨ ਚੜ੍ਹ ਜਾਵੇਗਾ।

**ਅਥਵਾ :** (ਸੋਊ) ਉਹੋ ਜੋ ਜਪਣੇ ਯੋਗ ਪ੍ਰਮੇਸਰ ਹੈ ਤੂੰ (ਸੋਊ) ਉਸ ਨੂੰ ਰਾਤ-ਦਿਨ (ਜਪਿ) ਜਪਣਾ ਕਰ।

**ਅਥਵਾ :** (ਸੋਊ) ਤੂੰ ਪਦ ਤੇ (ਸੋਊ) ਤਤ ਪਦ ਦੇ ਲਖ ਅਰਥ ਪ੍ਰਮੇਸਰ ਨੂੰ ਦਿਨ ਰਾਤ ਜਪਣਾ ਕਰ।

## ਰੇ ਜੀਅ; ਚਲੈ ਤੁਹਾਰੈ ਸਾਥੀ ॥

(ਰੇ) ਹੇ (ਜੀਅ) ਜੀਵ ! **ਵਾ:** (ਰੇ) ਹੇ (ਜੀਅ) ਮਨਾ ! ਤੇਰਾ ਕੀਤਾ ਹੋਇਆ ਸਿਮਰਨ (ਤੁਹਾਰੈ) ਤੇਰੇ (ਸਾਥੀ) ਨਾਲ ਸੰਗੀ ਹੋ ਕੇ ਪ੍ਰਲੋਕ ਨੂੰ (ਚਲੈ) ਚੱਲੇਗਾ।

## ਸਾਧ ਸੇਵਾ; ਲਾਵੈ ਜਿਹ ਆਪੇ ॥

(ਜਿਹ) ਜਿੰਨ੍ਹਾਂ ਨੂੰ ਸੱਚੇ ਪਾਤਸ਼ਾਹ ਜੀ (ਆਪੇ) ਆਪ ਕਿਰਪਾ ਕਰਕੇ ਸਾਧਸੰਗਤ ਦੀ ਸੇਵਾ ਵਿਚ (ਲਾਵੈ) ਲਾ ਲੈਂਦੇ ਹਨ।

## ਨਾਨਕ; ਤਾ ਕਉ ਦੂਖੁ ਨ ਬਿਆਪੇ ॥੫੦॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਤਾ ਕਉ) ਉਹਨਾਂ ਨੂੰ ਫਿਰ ਜੰਮਣ-ਮਰਨ ਦਾ ਦੁੱਖ ਨਹੀਂ (ਬਿਆਪੈ) ਵਿਆਪਦਾ ਹੈ, ਨਹੀਂ ਲੱਗਦਾ ਹੈ ਭਾਵ ਉਹ ਮੁਕਤ ਹੋ ਜਾਂਦੇ ਹਨ।

## ਸਲੋਕੁ ॥

## ਹਰਿ ਹਰਿ ਮੁਖ ਤੇ ਬੋਲਨਾ; ਮਨਿ ਵੂਠੈ ਸੁਖੁ ਹੋਇ ॥

ਹੇ ਭਾਈ ! ਜੋ (ਹਰਿ) ਹਰੇਕ ਦੇ ਪਾਪਾਂ ਨੂੰ (ਹਰਿ) ਹਰਨ ਵਾਲਾ ਪ੍ਰਮੇਸਰ ਦਾ ਨਾਮ ਹੈ, ਉਸ ਨੂੰ ਆਪਣੇ ਮੁਖ (ਤੇ) ਤੋਂ ਬੋਲਣਾ ਕਰੋ।

**ਪ੍ਰਸ਼ਨ :** ਮਹਾਰਾਜ ਜੀ ! ਮੈਂ ਨਾਮ ਤਾਂ ਜਪਦਾ ਹਾਂ ਪਰ ਮੈਨੂੰ ਸੁੱਖ ਨਹੀਂ ਹੁੰਦਾ?

**ਉੱਤਰ :** ਹੇ ਭਾਈ ! ਜਦੋਂ ਪ੍ਰਮੇਸਰ ਦਾ ਨਾਮ ਮਨ ਵਿਚ (ਵੂਠੈ) ਵੱਸ ਗਿਆ, ਤਦੋਂ ਤੈਨੂੰ ਸੁੱਖ (ਹੋਇ) ਹੋਵੇਗਾ।

**ਮੁਖਹੁ ਹਰਿ ਹਰਿ ਸਭੁ ਕੋ ਕਰੈ ਵਿਰਲੈ ਹਿਰਦੈ ਵਸਾਇਆ ॥**

**ਨਾਨਕ ਜਿਨ ਕੈ ਹਿਰਦੈ ਵਸਿਆ ਮੋਖ ਮੁਕਤਿ ਤਿਨ੍ ਪਾਇਆ ॥** *(ਅੰਗ : ੫੬੫)*

**ਕਹੁ ਕਬੀਰ ਜਾਨੈਗਾ ਸੋਇ ॥ ਹਿਰਦੈ ਰਾਮੁ ਮੁਖਿ ਰਾਮੈ ਹੋਇ ॥** *(ਅੰਗ : ੩੨੯)*

**ਅਥਵਾ :** ਜਦੋਂ (ਹਰਿ ਹਰਿ) ਹਰੀ ਪ੍ਰਮੇਸਰ ਦਾ ਨਾਮ ਮੁਖ (ਤੇ) ਤੋਂ (ਬੋਲਨਾ) ਬੋਲਦਿਆਂ-ਬੋਲਦਿਆਂ ਮਨ ਵਿਚ (ਵੂਠੈ) ਵੱਸ ਗਿਆ, ਤਦੋਂ ਫਿਰ ਆਤਮਾਨੰਦ ਦਾ ਸੁੱਖ ਪ੍ਰਾਪਤ (ਹੋਇ) ਹੋਵੇਗਾ।

## ਨਾਨਕ ਸਭ ਮਹਿ ਰਵਿ ਰਹਿਆ; ਥਾਨ ਥਨੰਤਰਿ ਸੋਇ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਵਾਹਿਗੁਰੂ ਪ੍ਰਮੇਸਰ (ਸਭ) ਸਾਰਿਆਂ (ਮਹਿ) ਵਿਚ (ਰਵਿ) ਵਿਆਪਕ ਹੋ (ਰਹਿਆ) ਰਿਹਾ ਹੈ ਅਤੇ ਸਾਰੇ (ਥਾਨ) ਮਕਾਨਾਂ ਤੇ (ਥਨੰਤਰਿ) ਮਕਾਨੀਆਂ ਵਿਚ ਭਾਵ ਮਕਾਨਾਂ ਅੰਦਰ ਰਹਿਣ ਵਾਲੇ ਜੀਵਾਂ ਵਿੱਚ **ਵਾ:** (ਥਾਨ) ਲੋਕ-ਪ੍ਰਲੋਕ ਦੇ ਸਥਾਨਾਂ ਵਿਚ ਤੇ (ਥਨੰਤਰਿ) ਲੋਕ-ਪ੍ਰੋਲਕ ਦੇ ਸਥਾਨਾਂ ਵਿਚ ਰਹਿਣ ਵਾਲੇ ਦੇਵਤੇ, ਦੈਂਤ, ਮਨੁੱਖਾਂ ਆਦਿਕਾਂ ਵਿਚ ਵੀ (ਸੋਇ) ਉਹ ਪ੍ਰਮੇਸਰ ਹੈ।

## ਪਉੜੀ ॥

## ਹੇਰਉ ਘਟਿ ਘਟਿ ਸਗਲ ਕੈ; ਪੂਰਿ ਰਹੇ ਭਗਵਾਨ ॥

ਹੇ ਭਾਈ ! (ਹੇਰਉ) ਵੇਖਣਾ ਕਰੋ, ਉਹ (ਭਗਵਾਨ) *ਖਟ ਭਗਾਂ ਸੰਪੰਨ ਪ੍ਰਮੇਸਰ ਸਾਰਿਆਂ (ਘਟਿ ਘਟਿ) ਘਟਾਂ-ਘਟਾਂ (ਕੈ) ਦੇ ਵਿਚ **ਵਾ:** ਚਾਰ ਖਾਣੀਆਂ ਦੇ ਘਟਾਂ-ਘਟਾਂ (ਕੈ) ਦੇ ਵਿਚ ਭਾਵ ਹਿਰਦਿਆਂ ਵਿਚ

---

* ਧਰਮ ਸੁਜਸ ਵੈਰਾਗ ਪੁਨ, ਐਸਵਰਜ ਸ਼੍ਰੇਯ ਵਿਗਿਆਨ। ਯਹ ਖਟ ਭਗਾਂ ਸੰਪੰਨ ਜੋ, ਤਾਹਿ ਕਹਤ ਭਗਵਾਨ।

ਅਕਾਸ਼ ਦੀ ਨਿਆਈਂ (ਪੂਰਿ) ਪੂਰਨ ਹੋ (ਰਹੇ) ਰਿਹਾ ਹੈ। ਆਕਾਸ਼ ਜੜ੍ਹ ਹੈ, ਪਰ ਉਹ ਪ੍ਰਮੇਸਰ ਚੇਤਨ ਹੈ। ਸਾਰਿਆਂ ਅੰਦਰ ਆਪਣੀ ਚੇਤਨ ਸੱਤਾ ਪਾ ਕੇ ਸਭ ਨੂੰ ਰੋਜ਼ੀ ਦੇ ਰਿਹਾ ਹੈ।

## ਹੋਵਤ ਆਏ ਸਦ ਸਦੀਵ; ਦੂਖ ਭੰਜਨ ਗੁਰ ਗਿਆਨ ॥

ਉਹ ਪ੍ਰਮੇਸਰ (ਹੋਵਤ ਆਏ) ਪਿੱਛੇ ਵੀ ਹੁੰਦਾ ਆਇਆ ਹੈ, ਵਰਤਮਾਨ ਵਿਚ ਵੀ (ਸਦ) ਸਦਾ ਹੈ ਅਤੇ ਅੱਗੇ ਨੂੰ ਵੀ (ਹੋਵਤ ਸਦੀਵ) ਹਮੇਸ਼ਾਂ ਵਾਸਤੇ ਹੋਣ ਵਾਲਾ ਹੈ ਭਾਵ ਅੱਗੇ ਵੀ ਹਮੇਸ਼ਾਂ ਰਹੇਗਾ। ਫਿਰ ਉਹ ਜਨਮ-ਮਰਨ ਦੇ ਦੁੱਖਾਂ ਨੂੰ (ਭੰਜਨ) ਭੰਨਣ ਵਾਲਾ ਭਾਵ ਨਾਸ਼ ਕਰਨ ਵਾਲਾ ਹੈ ਅਤੇ ਅਪ੍ਰੋਖ ਗਿਆਨ ਸਰੂਪ ਹੈ ਜੋ ਕਿ ਗੁਰਾਂ ਦੁਆਰਾ ਪ੍ਰਾਪਤ ਹੁੰਦਾ ਹੈ। **ਵਾ:** ਐਸੇ ਪ੍ਰਮੇਸਰ ਨੂੰ ਗੁਰਾਂ ਦੇ ਗਿਆਨ ਦੁਆਰਾ ਵੇਖਿਆ ਹੈ। **ਵਾ:** ਜਿਸ ਵੇਲੇ ਗੁਰਾਂ ਦੁਆਰਾ ਅਪ੍ਰੋਖ ਗਿਆਨ ਹੁੰਦਾ ਹੈ ਤਾਂ ਉਸ ਵੇਲੇ ਪ੍ਰਮੇਸਰ, ਅਗਿਆਨ ਤੋਂ ਪੈਦਾ ਹੋਏ ਸਾਰੇ ਦੁੱਖਾਂ ਨੂੰ ਬਿਰਤੀ ਅਰੂੜ ਚੇਤਨ ਰੂਪ ਹੋ ਕੇ (ਭੰਜਨ) ਭੰਨ ਦਿੰਦਾ, ਨਵਿਰਤ ਕਰ ਦਿੰਦਾ ਹੈ।

## ਹਉ ਛੁਟਕੈ ਹੋਇ ਅਨੰਦੁ ਤਿਹ; ਹਉ ਨਾਹੀ ਤਹ ਆਪਿ ॥

ਜਿਸ ਪੁਰਖ ਦੇ ਅੰਦਰੋਂ ਕਾਰਨ, ਸੂਖਮ, ਸਥੂਲ ਦੇਹ ਦੀ (ਹਉ) ਹੰਗਤਾ ਭਾਵ ਦੇਹ ਅਧਿਆਸ (ਛੁਟਕੈ) ਛੁਟ ਜਾਵੇ, (ਤਿਹ) ਉਸ ਨੂੰ ਅਨੰਦ ਸਰੂਪ ਪ੍ਰਮੇਸਰ ਦੀ ਸਾਖਿਆਤਤਾ (ਹੋਇ) ਹੋ ਜਾਂਦੀ ਹੈ ਕਿਉਂਕਿ ਜਿੱਥੇ (ਹਉ) ਹਉਮੈ, ਦੇਹ ਦੀ (ਹਉ) ਹੰਗਤਾ (ਨਾਹੀ) ਨਹੀਂ ਹੈ, (ਤਹ) ਉੱਥੇ ਵਾਹਿਗੁਰੂ ਪ੍ਰਮੇਸਰ ਆਪ ਹੈ **ਵਾ:** (ਆਪਿ) ਆਪਣੇ ਆਪ ਹੀ ਸਾਖਿਆਤ ਹੈ।

## ਹਤੇ ਦੂਖ ਜਨਮਹ ਮਰਨ; ਸੰਤਸੰਗ ਪਰਤਾਪ ॥

ਫਿਰ (ਸੰਤ) ਗੁਰਾਂ ਦੀ **ਵਾ:** ਸੰਤਾਂ ਦੀ (ਸੰਗ) ਸੰਗਤ ਦੇ ਪ੍ਰਤਾਪ ਕਰਕੇ ਉਹਨਾਂ ਦੇ (ਜਨਮਹ ਮਰਨ) ਜੰਮਣ-ਮਰਨ ਦੇ ਦੁੱਖ (ਹਤੇ) ਨਾਸ਼ ਹੋ ਜਾਂਦੇ ਹਨ। **ਵਾ:** (ਸੰਤਸੰਗ ਪਰਤਾਪ) ਸੰਤਾਂ ਦੀ ਸੰਗਤ ਕਰਕੇ ਉਹਨਾਂ ਨੂੰ ਪ੍ਰਮੇਸਰ ਦੇ ਪ੍ਰਤਾਪ ਦਾ ਪਤਾ ਲੱਗ ਜਾਂਦਾ ਹੈ। **ਵਾ:** (ਸੰਤਸੰਗ ਪਰਤਾਪ) ਸੰਤਾਂ ਦੀ ਸੰਗਤ ਕਰਕੇ ਉਹ (ਪਰ) ਵਿਸ਼ੇਸ ਕਰਕੇ (ਤਾਪ) ਆਧੀ, ਬਿਆਧੀ, ਉਪਾਧੀ **ਵਾ:** ਅਧਿਦੈਵ, ਅਧਿਭੂਤ, ਅਧਿਆਤਮ ਆਦਿਕ ਤਾਪਾਂ ਤੋਂ (ਪਰ) ਪਰ੍ਹੇ ਹੋ ਜਾਂਦੇ ਹਨ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ ਅੰਨਵੈ ਰੀਤੀ ਅਨੁਸਾਰ :**

**ਹਉ ਛੁਟਕੈ ਹੋਇ ਅਨੰਦੁ ਤਿਹ; ਹਉ ਨਾਹੀ ਤਹ ਆਪਿ ॥**
**ਹਤੇ ਦੂਖ ਜਨਮਹ ਮਰਨ; ਸੰਤਸੰਗ ਪਰਤਾਪ ॥**

(ਸੰਤਸੰਗ ਪਰਤਾਪ) ਸੰਤਾਂ ਦੀ ਸੰਗਤ ਦੇ ਪ੍ਰਤਾਪ ਕਰਕੇ ਜਿਸਦੀ (ਹਉ ਛੁਟਕੈ) ਹੰਗਤਾ ਛੁੱਟ ਗਈ ਹੈ (ਹਤੇ ਦੂਖ ਜਨਮਹ ਮਰਨ) ਉਸ ਦੇ ਜੰਮਣ-ਮਰਨ ਦੇ ਦੁੱਖ ਨਾਸ਼ ਹੋ ਗਏ ਹਨ (ਹਉ ਨਾਹੀ ਤਹ ਆਪਿ) ਫਿਰ ਜਿੱਥੇ ਹੰਗਤਾ ਨਹੀਂ ਰਹਿੰਦੀ (ਤਹ) ਉੱਥੇ ਵਾਹਿਗੁਰੂ ਪ੍ਰਮੇਸਰ ਆਪਣੇ ਆਪ ਸਾਖਿਆਤ ਹੈ। ਇਸ ਪ੍ਰਕਾਰ ਸੰਤਾਂ ਦੀ ਸੰਗਤ ਕਰਨ ਵਾਲੇ ਪੁਰਖਾਂ ਦੇ ਹਿਰਦੇ ਅੰਦਰ (ਹੋਇ ਅਨੰਦੁ ਤਿਹ) ਉਸ ਆਨੰਦ ਸਰੂਪ ਪ੍ਰਮੇਸਰ ਦੀ ਸਾਖਿਆਤਤਾ ਹੋ ਜਾਂਦੀ ਹੈ।

## ਹਿਤ ਕਰਿ; ਨਾਮ ਦ੍ਰਿੜੈ ਦਇਆਲਾ ॥

ਜਿਹੜੇ (ਹਿਤ) ਪ੍ਰੇਮ ਧਾਰ (ਕਰਿ) ਕਰਕੇ (ਦਇਆਲਾ) ਦਿਆਲੂ ਪ੍ਰਮੇਸਰ ਦੇ ਨਾਮ ਨੂੰ (ਦ੍ਰਿੜੈ) ਦ੍ਰਿੜ ਕਰਦੇ

ਹਨ। ਭਾਵ ਪੱਕੀ ਤਰ੍ਹਾਂ ਹਿਰਦੇ ਵਿਚ ਵਸਾਉਂਦੇ ਹਨ। ਇਹ ਨਹੀਂ ਕਿ ਘੜੀ ਕੁ ਜਪ ਕੇ ਗੱਲਾਂ ਕਰਨ ਲੱਗ ਜਾਂਦੇ ਹਨ।

**ਸੰਤਹ ਸੰਗਿ; ਹੋਤ ਕਿਰਪਾਲਾ ॥**

ਅਤੇ (ਸੰਤਹ ਸੰਗਿ) ਸੰਤਾਂ ਦੀ ਸੰਗਤ **ਵਾ:** ਸਤਸੰਗਤ ਕਰਦੇ ਹਨ। ਉਹਨਾਂ ਦੇ ਤਾਈਂ ਵਾਹਿਗੁਰੂ ਪ੍ਰਮੇਸਰ (ਕਿਰਪਾਲਾ) ਕਿਰਪਾਲੂ (ਹੋਤ) ਹੁੰਦੇ ਹਨ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ ਅੰਨਵੈ ਰੀਤੀ ਅਨੁਸਾਰ :**

**ਹਿਤ ਕਰਿ; ਨਾਮ ਦ੍ਰਿੜੈ ਦਇਆਲਾ ॥ ਸੰਤਹ ਸੰਗਿ; ਹੋਤ ਕਿਰਪਾਲਾ ॥**

ਜਿਹੜਾ (ਸੰਤਹ ਸੰਗਿ) ਸੰਤਾਂ ਦੀ ਸੰਗਤ ਵਿਚ (ਹਿਤ ਕਰਿ) ਪ੍ਰੇਮ ਕਰਕੇ (ਨਾਮ ਦ੍ਰਿੜੈ ਦਇਆਲਾ) ਦਇਆਲੂ ਸਰੂਪ ਅਕਾਲ ਪੁਰਖ ਵਾਹਿਗੁਰੂ ਜੀ ਦਾ ਨਾਮ ਦ੍ਰਿੜ ਕਰਦਾ ਹੈ (ਹੋਤ ਕਿਰਪਾਲਾ) ਉਸ ਉੱਪਰ ਉਹ ਪ੍ਰਮੇਸਰ ਕਿਰਪਾਲੂ ਹੋ ਜਾਂਦਾ ਹੈ।

## ਅੰਗ:੨੬੧

## ਓਰੈ; ਕਛੂ ਨ ਕਿਨਹੂ ਕੀਆ ॥

ਹੇ ਭਾਈ! (ਓਰੈ) ਆਪਣੇ ਵੱਲੋਂ (ਕਿਨਹੂ) ਕਿਸੇ ਨੇ ਵੀ (ਕਛੂ) ਕੁਝ ਵੀ ਨਹੀਂ (ਕੀਆ) ਕੀਤਾ ਹੈ।

**ਅਥਵਾ :** ਪ੍ਰਮੇਸ਼ਰ ਤੋਂ (ਓਰੈ) ਉਰੇ ਹੰਗਤਾ ਸਹਿਤ ਕਿਸੇ ਨੇ ਕੁਝ ਨਹੀਂ ਕੀਤਾ ਹੈ।

**ਨਾਨਕ; ਸਭੁ ਕਛੁ, ਪ੍ਰਭ ਤੇ ਹੂਆ ॥੫੧॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜੋ ਕੁਝ ਵੀ ਹੋਇਆ ਹੈ ਉਹ (ਸਭੁ) ਸਭ (ਕਛੁ) ਕੁਝ (ਪ੍ਰਭ) ਪ੍ਰਮੇਸਰ (ਤੇ) ਤੋਂ ਹੀ (ਹੂਆ) ਹੋਇਆ ਹੈ। **ਵਾ:** ਪ੍ਰਮੇਸ਼ਰ ਦੀ ਬਖਸ਼ਿਸ਼ (ਤੇ) ਕਰਕੇ ਹੀ ਹੋਇਆ ਹੈ। ਭਾਵ ਇਹ ਅਲਪੱਗ ਜੀਵ ਕੁਝ ਵੀ ਕਰਨ ਵਿਚ ਸਮਰੱਥ ਨਹੀਂ ਹਨ, ਇਕ ਸਰਬੱਗ ਪ੍ਰਮੇਸਰ ਹੀ ਸਭ ਕੁਝ ਕਰਨ ਵਾਲਾ ਹੈ। ਸਤਿਗੁਰੂ ਜੀ ਨੇ ਇੱਥੇ ਇਹ ਉਪਾਸ਼ਕਾਂ ਦੀ ਦ੍ਰਿਸ਼ਟੀ ਦਰਸਾਈ ਹੈ। ਉਹ ਸ਼ੇਰ ਵਾਲੀ ਦ੍ਰਿਸ਼ਟੀ ਰੱਖਦੇ ਹਨ। ਕੁੱਤੇ ਅਤੇ ਸ਼ੇਰ ਦੀ ਦ੍ਰਿਸ਼ਟੀ ਵਿੱਚ ਇਹ ਫਰਕ ਹੁੰਦਾ ਹੈ ਕਿ ਜਦੋਂ ਕੋਈ ਕੁੱਤੇ ਨੂੰ ਸੋਟੀ ਮਾਰਦਾ ਹੈ ਤਾਂ ਕੁੱਤਾ ਸੋਟੀ ਨੂੰ ਫੜਦਾ ਹੈ, ਸੋਟੀ ਮਾਰਨ ਵਾਲੇ ਨੂੰ ਨਹੀਂ। ਪਰ ਜੇ ਕੋਈ ਸ਼ੇਰ ਉੱਤੇ ਕਿਸੇ ਸ਼ਸਤਰ ਨਾਲ ਵਾਰ ਕਰਦਾ ਹੈ ਤਾਂ ਉਹ ਸ਼ਸਤਰ ਨੂੰ ਨਹੀਂ, ਸਗੋਂ ਸ਼ਸਤਰ ਫੜ ਕੇ ਹਮਲਾ ਕਰਨ ਵਾਲੇ ਹਮਲਾਵਰ ਨੂੰ ਫੜਦਾ ਹੈ। ਇਸੇ ਤਰ੍ਹਾਂ ਮਨਮੁਖ ਜੀਵ, ਸੰਸਾਰ ਦੀਆਂ ਕਰਮ ਖੇਡਾਂ ਨੂੰ ਵੇਖ ਕੇ ਜੀਵਾਂ ਨੂੰ ਕਰਤਾ ਮੰਨ ਕੇ ਪਿਆਰ ਨਫਰਤ ਤੇ ਵੈਰ ਵਿਰੋਧ ਆਦਿਕ ਭਾਵਨਾਵਾਂ ਰੱਖਦੇ ਹਨ। ਪਰ ਪ੍ਰਮੇਸਰ ਦੇ ਅਨਿੰਨ ਉਪਾਸ਼ਕ ਤਾਂ ਇਉਂ ਸਮਝਦੇ ਹਨ ਕਿ ਇਹ ਸਾਰਾ ਖੇਲ ਵਾਹਿਗੁਰੂ ਦਾ ਹੀ ਹੈ। ਇਸ ਕਰਕੇ ਉਹ ਨਾ ਕਿਸੇ ਨਾਲ ਵੈਰ ਵਿਰੋਧ ਰੱਖਦੇ ਹਨ ਤੇ ਨਾ ਹੀ ਕਿਸੇ ਤੇ ਦੋਸ਼ ਅਰੋਪਣ ਕਰਦੇ ਹਨ। ਜੀਵਾਂ ਦੇ ਕਰਮਾਂ ਪ੍ਰਤੀ ਉਨ੍ਹਾਂ ਦੀ ਐਸੀ ਭਾਵਨਾ ਹੁੰਦੀ ਹੈ ਕਿ ਜਿਹੋ ਜਿਹੀ ਕਿਸੇ ਦੀ ਕਰਨੀ ਹੈ ਉਹੋ ਜਿਹਾ ਵਾਹਿਗੁਰੂ ਪ੍ਰਮੇਸਰ ਉਹਨਾਂ ਨੂੰ ਫਲ ਦਿੰਦਾ ਹੈ। ਹੁਣ ਬੇਨਤੀ ਕਰਨ ਦਾ ਢੰਗ ਦੱਸਦੇ ਹਨ ਕਿ ਹੇ ਭਾਈ! ਵਾਹਿਗੁਰੂ ਪ੍ਰਮੇਸਰ ਦੇ ਸਨਮੁਖ ਇਉਂ ਬੇਨਤੀਆਂ ਕਰੀਏ,

**ਸਲੋਕੁ ॥**

## ਲੇਖੈ ਕਤਹਿ ਨ ਛੂਟੀਐ; ਖਿਨੁ ਖਿਨੁ ਭੂਲਨਹਾਰ ॥

ਹੇ ਸੱਚੇ ਪਾਤਸ਼ਾਹ ਜੀ! ਜੇਕਰ ਤੁਸੀਂ ਸਾਡੇ ਕਰਮਾਂ ਦਾ (ਲੇਖੈ) ਲੇਖਾ ਭਾਵ ਹਿਸਾਬ-ਕਿਤਾਬ ਕਰੋਗੇ ਤਾਂ

ਅਸੀਂ (ਕਤਹਿ) ਕਦੇ ਵੀ (ਨ ਛੂਟੀਐ) ਛੁੱਟ ਨਹੀਂ ਸਕਾਂਗੇ ਭਾਵ ਮੁਕਤ ਨਹੀਂ ਹੋ ਸਕਾਂਗੇ। ਜੇਕਰ ਤੁਸੀਂ ਸਾਡੇ ਇਕੱਲੇ ਪੁੰਨਾਂ ਦਾ ਹੀ ਹਿਸਾਬ-ਕਿਤਾਬ ਕਰੋ ਤਾਂ ਵੀ ਅਸੀਂ ਮੁਕਤ ਨਹੀਂ ਹੋ ਸਕਦੇ ਅਤੇ ਜੇਕਰ ਆਪ ਸਾਡੇ ਪਾਪਾਂ ਦੀ ਗਿਣਤੀ ਕਰੋਗੇ, ਫਿਰ ਤਾਂ ਸਾਡੇ ਵਿਚ ਬੇਅੰਤ ਹੀ ਪਾਪ ਹਨ, ਕਿਉਂਕਿ ਅਸੀਂ ਖਿਨ-ਖਿਨ ਸਮੇਂ ਵਿਚ (ਭੂਲਨਹਾਰ) ਭੁੱਲਣ ਵਾਲੇ ਹਾਂ **ਵਾ:** (ਭੂਲਨ) ਭੁੱਲਾਂ ਕਰਨ (ਹਾਰ) ਵਾਲੇ ਹਾਂ। ਯਥਾ :

**ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ ॥**
**ਦਇਆ ਕਰਹੁ ਕਿਛੁ ਮਿਹਰ ਉਪਾਵਹੁ ਡੁਬਦੇ ਪਥਰ ਤਾਰੇ ॥** *(ਅੰਗ : ੧੫੬)*

## ਬਖਸਨਹਾਰ ਬਖਸਿ ਲੈ; ਨਾਨਕ ਪਾਰਿ ਉਤਾਰ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਸ ਲਈ ਹੇ ਬਖਸਨਹਾਰ ਪ੍ਰਮੇਸਰ ਜੀ ! ਸਾਨੂੰ ਕਿਰਪਾ ਕਰਕੇ ਬਖਸ (ਲੈ) ਲਵੋ ਅਤੇ ਸੰਸਾਰ ਸਮੁੰਦਰ ਤੋਂ ਪਾਰ ਉਤਾਰਨਾ ਕਰੋ ਭਾਵ ਮੁਕਤ ਕਰ ਦੇਵੋ।

**ਕਾਗਦ ਲੇਖਾ ਜਉ ਕਰਹੁ ਕਹਾ ਪੁਜਾਵੌਂ ਨਾਥ ॥ ਔਗੁਨ ਹਮਰੇ ਬਖਸੀਐ ਮਾਥੇ ਧਰੀਏ ਹਾਥ ॥** *(ਭਾਵਸਾਮ੍ਰਿਤ)*

**ਨੋਟ :** ਸ੍ਰੀ ਕਰਤਾਪੁਰ ਸਾਹਿਬ ਅਤੇ ਸ੍ਰੀ ਦਮਦਮਾ ਸਾਹਿਬ ਦੀ ਬੀੜ ਵਿਚ "ਬਖਸਨਹਾਰ ਬਖਸਿ ਲੈ" ਪਾਠ ਹੀ ਹੈ, ਪਰ ਬਾਬਾ ਗੁਲਾਬ ਸਿੰਘ ਜੀ ਦੀਆਂ ਪੁਰਾਣੀਆਂ ਲਾਹੌਰ ਦੇ ਛਾਪੇ ਦੀਆਂ ਬੀੜਾਂ ਵਿਚ ਕੰਨਾ ਛਪਿਆ ਹੁੰਦਾ ਸੀ ਭਾਵ ਉੱਥੇ "ਬਖਸਨਹਾਰਾ ਬਖਸਿ ਲੈ" ਪਾਠ ਛਪਿਆ ਸੀ। ਸ਼ੁੱਧ ਪਾਠ 'ਬਖਸਨਹਾਰ' ਹੀ ਸਮਝਣਾ ਹੈ।

## ਪਉੜੀ ॥

## ਲੂਣਹਰਾਮੀ ਗੁਨਹਗਾਰ; ਬੇਗਾਨਾ ਅਲਪ ਮਤਿ ॥

*(ਲੂਣ-ਹਰਾਮੀ)*

ਹੇ ਅੰਤਰਜਾਮੀ ਪ੍ਰਮੇਸਰ ! ਅਸੀਂ (ਲੂਣਹਰਾਮੀ) ਤੁਹਾਡੇ ਦਿੱਤੇ ਹੋਏ ਪਦਾਰਥਾਂ ਨੂੰ ਖਾ ਕੇ ਹਰਾਮ ਕਰਨ ਵਾਲੇ ਹਾਂ, ਭਾਵ ਆਪ ਜੀ ਦੇ ਉਪਕਾਰਾਂ ਨੂੰ ਭੁਲਾ ਕੇ ਨਖਿਧ ਕਰਮਾਂ ਨੂੰ ਕਰਨ ਵਾਲੇ ਹਾਂ ਅਤੇ ਆਪ ਜੀ ਵੱਲੋਂ ਦਾਤਾਂ ਤਾਂ ਲੈਂਦੇ ਹਾਂ ਪਰ ਕਦੇ ਵੀ ਆਪ ਜੀ ਦਾ ਸ਼ੁਕਰ ਨਹੀਂ ਕਰਦੇ। ਇਉਂ ਬੇਮੁਖ ਹੋ ਕੇ ਅਸੀਂ ਲੂਣਹਰਾਮੀ (ਗੁਨਹ+ਗਾਰ) ਬਹੁਤ ਸਾਰੇ (ਗੁਨਹ) ਗੁਨਾਹਾਂ ਨੂੰ (ਗਾਰ) ਗ੍ਰਹਿਣ ਕਰਨ ਵਾਲੇ, ਪਕੜਨ ਵਾਲੇ ਤੇ (ਬੇਗਾਨਾ) ਬੇ-ਗਿਆਤੇ ਹਾਂ ਭਾਵ ਸਾਨੂੰ ਆਪਣੇ ਸਰੂਪ ਦੀ ਕੋਈ ਗਿਆਤ ਨਹੀਂ ਹੈ। **ਵਾ:** (ਬੇ+ਗਾਨਾ) ਆਪ ਜੀ ਦੇ ਗੁਣ (ਗਾਨਾ) ਗਾਉਣ ਤੋਂ (ਬੇ) ਬਿਨਾਂ ਹੋ ਰਹੇ ਹਾਂ। **ਵਾ:** ਕਾਮ ਕ੍ਰੋਧ ਆਦਿਕ ਬੇਗਾਨਿਆਂ ਦੇ ਹੋ ਰਹੇ ਹਾਂ, ਪਰ ਤੇਰੇ ਨਹੀਂ ਬਣੇ। **ਵਾ:** ਹੇ ਅਦ੍ਵੈਤ ਰੂਪ ਪ੍ਰਮੇਸਰ ! ਆਪ ਜੀ ਦੇ ਗੀਤ ਗਾਉਣ ਦੀ ਥਾਂ (ਬੇ) ਦ੍ਵੈਤ ਦੇ (ਗਾਨਾ) ਗੀਤ ਗਾਉਂਦੇ ਹਾਂ। (ਅਲਪ ਮਤਿ) ਫਿਰ ਸਾਡੀ (ਮਤਿ) ਬੁੱਧੀ (ਅਲਪ) ਤੁੱਛ ਹੈ, ਜਿਸ ਕਰਕੇ ਅਸੀਂ ਆਪ ਜੀ ਦੇ ਗੰਭੀਰ ਸਰੂਪ ਨੂੰ ਨਹੀਂ ਜਾਣ ਸਕਦੇ।

## ਜੀਉ ਪਿੰਡੁ ਜਿਨਿ ਸੁਖ ਦੀਏ; ਤਾਹਿ ਨ ਜਾਨਤ ਤਤ ॥

(ਜਿਨਿ) ਜਿਸ ਨੇ (ਜੀਉ) ਸੂਖਮ ਸਰੀਰ (ਪਿੰਡੁ) ਸਥੂਲ ਸਰੀਰ ਤੇ ਸਾਰੇ ਸੁੱਖ (ਦੀਏ) ਦੇਣਾ ਕੀਤੇ ਹਨ, ਅਸੀਂ (ਤਾਹਿ) ਆਪ ਜੀ ਦੇ ਉਸ ਤਤ ਸਿਧਾਂਤ ਨੂੰ **ਵਾ:** ਤਤ ਸਰੂਪ ਦੇ ਗਿਆਨ ਨੂੰ ਹਉਮੈ ਛੱਡ ਕੇ ਪ੍ਰੇਮਾ ਭਗਤੀ ਦੁਆਰਾ (ਨ) ਨਹੀਂ (ਜਾਨਤ) ਜਾਣਿਆ ਹੈ।

## ਲਾਹਾ ਮਾਇਆ ਕਾਰਨੇ; ਦਹ ਦਿਸਿ ਢੂਢਨ ਜਾਇ ॥

ਅਸੀਂ ਮਾਇਆ ਦੇ (ਲਾਹਾ) ਲਾਭ (ਕਾਰਨੇ) ਵਾਸਤੇ (ਦਹ ਦਿਸਿ) ਦਸੋ-ਦਿਸ਼ਾਵਾਂ ਵਿਚ ਪਦਾਰਥਾਂ ਨੂੰ (ਢੂਢਨ) ਭਾਲਣ ਲਈ (ਜਾਇ) ਜਾਂਦੇ ਹਾਂ।

## ਦੇਵਨਹਾਰ ਦਾਤਾਰ ਪ੍ਰਭ; ਨਿਮਖ ਨ ਮਨਹਿ ਬਸਾਇ ॥

ਹੇ ਸੂਖਮ, ਸਥੂਲ, ਕਾਰਣ ਦੇਹਾਂ ਤੇ ਪਦਾਰਥ ਆਦਿਕਾਂ ਨੂੰ (ਦੇਵਨਹਾਰ) ਦੇਣ ਵਾਲੇ (ਪ੍ਰਭ) ਸਮਰਥ (ਦਾਤਾਰ) ਦਾਤਾ ਪ੍ਰਮੇਸਰ ਜੀ ! ਅਸੀਂ (ਨਿਮਖ) ਅੱਖ ਦੇ ਖੋਲਣ ਮੀਟਣ ਜਿੰਨਾਂ ਸਮਾਂ ਵੀ ਆਪ ਜੀ ਨੂੰ ਆਪਣੇ (ਮਨਹਿ) ਮਨ ਵਿਚ ਨਹੀਂ (ਬਸਾਇ) ਵਸਾਉਂਦੇ ਹਾਂ। ਭਾਵ ਅਸੀਂ ਇਤਨੇ ਜਿਆਦਾ ਅਕ੍ਰਿਤਘਣ ਹੋ ਚੁੱਕੇ ਹਾਂ।

## ਲਾਲਚ ਝੂਠ ਬਿਕਾਰ ਮੋਹ; ਇਆ ਸੰਪੈ ਮਨ ਮਾਹਿ ॥

ਹੇ ਸੱਚੇ ਪਾਤਸ਼ਾਹ ! (ਲਾਲਚ) ਸਾਡੇ ਅੰਦਰ ਦਿਨ-ਰਾਤ ਪਦਾਰਥਾਂ ਨੂੰ ਖਾਣ ਦਾ ਲਾਲਚ ਹੈ। (ਝੂਠ) ਅਸੀਂ ਝੂਠ ਬੋਲਣ ਤੋਂ ਵੀ ਸੰਕੋਚ ਨਹੀਂ ਕਰਦੇ, (ਬਿਕਾਰ) ਰਾਤ-ਦਿਨ ਸਾਨੂੰ ਵਿਕਾਰ ਚਿੰਬੜੇ ਰਹਿੰਦੇ ਹਨ। (ਮੋਹ) ਸਰੀਰਾਂ ਦਾ ਮੋਹ ਬਣਿਆ ਰਹਿੰਦਾ ਹੈ। ਅਸੀਂ (ਇਆ) ਇਹੀ (ਸੰਪੈ) ਆਸੁਰੀ ਸੰਪਦਾ **ਵਾ:** ਬਿਭੂਤੀ ਆਪਣੇ ਮਨ (ਮਾਹਿ) ਵਿਚ ਇਕੱਠੀ ਕੀਤੀ ਹੈ।

## ਲੰਪਟ ਚੋਰ ਨਿੰਦਕ ਮਹਾ; ਤਿਨਹੂ ਸੰਗਿ ਬਿਹਾਇ ॥

ਜਿਹੜੇ ਪਰਾਏ ਘਰਾਂ ਵਿਚ (ਲੰਪਟ) ਲਪਟੇ ਰਹਿੰਦੇ ਹਨ ਭਾਵ ਵਿਸ਼ਿਆਂ ਵਿਚ ਫਸੇ ਰਹਿੰਦੇ ਹਨ, (ਚੋਰ) ਚੋਰੀ ਕਰਦੇ ਹਨ **ਵਾ:** ਆਪ ਜੀ ਦੇ ਸਿਮਰਨ ਵੱਲੋਂ ਆਪਣੇ ਮਨ ਨੂੰ ਚੁਰਾ ਕੇ ਰੱਖਦੇ ਹਨ ਅਤੇ ਹੋਰਾਂ ਵਿੱਚ ਅਣਹੋਏ ਦੋਸ਼ ਅਰੋਪਣ ਰੂਪ (ਨਿੰਦਕ ਮਹਾ) ਬੜੀ ਭਾਰੀ ਨਿੰਦਿਆ ਕਰਦੇ ਹਨ। (ਤਿਨਹੂ) ਉਹਨਾਂ ਕੁਕਰਮੀ ਪੁਰਸ਼ਾਂ (ਸੰਗਿ) ਨਾਲ ਸਾਡੀ ਉਮਰ (ਬਿਹਾਇ) ਗੁਜ਼ਰ ਰਹੀ ਹੈ ਅਤੇ ਉਹੋ ਜਿਹਾ ਪਾਹ ਹੀ ਸਾਨੂੰ ਚੜ੍ਹਿਆ ਹੋਇਆ ਹੈ ਭਾਵ ਅਸੀਂ ਵੀ ਉਹਨਾਂ ਵਰਗੇ ਹੀ ਬਣ ਗਏ ਹਾਂ।

## ਤੁਧੁ ਭਾਵੈ ਤਾ ਬਖਸਿ ਲੈਹਿ; ਖੋਟੇ, ਸੰਗਿ ਖਰੇ ॥

ਹੇ ਅੰਤਰਜਾਮੀ ਪ੍ਰਮੇਸਰ ! ਜੇਕਰ (ਤੁਧੁ) ਆਪ ਜੀ ਨੂੰ (ਭਾਵੈ) ਭਾਅ ਜਾਵੇ ਤਾਂ ਆਪ ਤਰਸ ਕਰਕੇ ਸਾਨੂੰ ਇਹਨਾਂ ਔਗੁਣਾਂ ਵਾਲਿਆਂ ਦੀ ਸੰਗਤ ਤੋਂ ਬਖਸ਼ (ਲੈਹਿ) ਲੈਣਾ ਕਰੋ, **ਵਾ:** ਕਿਰਪਾ ਕਰਕੇ ਸਾਡੇ ਔਗੁਣ ਬਖਸ਼ ਲਵੋ। ਭਾਵੇਂ ਅਸੀਂ ਖੋਟੇ ਹਾਂ ਤੇ ਭਾਵੇਂ ਅਸੀਂ ਖਰੇ ਹਾਂ, ਆਪ ਜੀ ਦੀ (ਸੰਗਿ) ਸੰਗਤ ਦੇ ਆਸਰੇ ਹਾਂ। ਜਿਸ ਪ੍ਰਕਾਰ, ਖੋਟੇ ਜਹਾਜ਼ ਨੂੰ ਖਰੇ ਜਹਾਜ ਨਾਲ ਬੰਨ੍ਹ ਕੇ ਸਮੁੰਦਰ ਤੋਂ ਤਾਰ ਲਈਦਾ ਹੈ। ਇਸੇ ਪ੍ਰਕਾਰ, ਹੇ ਪ੍ਰਮੇਸਰ ! ਅਸੀਂ ਖੋਟੇ ਜੀਵਨ ਵਾਲੇ ਹਾਂ, ਸ੍ਵੈ ਧਰਮ ਤੋਂ ਹੀਣੇ ਹੋਣ ਕਰਕੇ ਸੰਸਾਰ ਰੂਪ ਸਮੁੰਦਰ ਵਿਚ ਡੁੱਬਣ ਵਾਲੇ ਹਾਂ। ਆਪ ਜੀ ਦੇ ਸੰਤ ਭਗਤ ਖਰੇ ਜਹਾਜ ਦੀ ਨਿਆਈਂ ਹਨ। ਆਪ ਕਿਰਪਾ ਕਰਕੇ ਸਾਨੂੰ ਉਹਨਾਂ ਨਾਲ ਮੇਲ ਕੇ ਸੰਸਾਰ ਸਮੁੰਦਰ ਤੋਂ ਤਾਰ ਲੈਣਾ ਕਰੋ। ਜਿਸ ਪ੍ਰਕਾਰ ਖੋਟਾ ਜਹਾਜ ਖਰੇ ਜਹਾਜ ਨਾਲ ਲੱਗ ਕੇ ਕਿਨਾਰੇ ਉਪਰ ਪਹੁੰਚ ਜਾਂਦਾ ਹੈ, ਇਸੇ ਪ੍ਰਕਾਰ ਸਾਨੂੰ ਵੀ ਸੰਤਾਂ ਮਹਾਂਪੁਰਖਾਂ ਦੀ ਸੰਗਤ ਬਖਸ਼ ਕੇ ਮੁਕਤੀ ਰੂਪ ਕਿਨਾਰੇ ਉਤੇ ਪਹੁੰਚਾਉਣਾ ਕਰੋ। ਇਉਂ ਖਰਿਆਂ ਦੀ ਸੰਗਤ ਨਾਲ ਸਾਨੂੰ ਖੋਟਿਆਂ ਨੂੰ ਪਾਰ ਕਰੋ।

ਨੋਟ : ਇਥੇ ਖੋਟੇ ਰੁਪਏ ਨੂੰ ਖਰੇ ਨਾਲ ਰਲਾਵੇ, ਇਉਂ ਅਰਥ ਨਹੀਂ ਕਰਨਾ।

## ਨਾਨਕ ਭਾਵੈ ਪਾਰਬ੍ਰਹਮ; ਪਾਹਨ ਨੀਰਿ ਤਰੇ ॥੫੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਾਰਬ੍ਰਹਮ ਪ੍ਰਮੇਸਰ ! ਜੇਕਰ ਆਪ ਜੀ ਨੂੰ (ਭਾਵੈ) ਭਾਅ ਜਾਵੇ ਤਾਂ (ਪਾਹਨ) ਪੱਥਰ ਵੀ (ਨੀਰਿ) ਪਾਣੀ ਤੋਂ (ਤਰੇ) ਤਰ ਜਾਂਦੇ ਹਨ। ਜਿਸ ਪ੍ਰਕਾਰ ਸ੍ਰੀ ਰਾਮ ਚੰਦਰ ਜੀ ਨੇ ਪੱਥਰਾਂ ਨੂੰ ਰਾਮ ਨਾਮ ਲਿਖ ਕੇ ਤਾਰ ਦਿੱਤਾ ਸੀ। ਇਸ ਪ੍ਰਕਾਰ ਮਹਾਰਾਜ ਅਸੀਂ ਪੱਥਰਾਂ ਨਾਲੋਂ ਵੀ ਭਾਰੇ ਪਾਪੀ ਹਾਂ ਆਪ ਕਿਰਪਾ ਕਰਕੇ ਸਾਨੂੰ ਪਦਾਰਥਾਂ ਰੂਪ ਪਾਣੀ ਤੋਂ ਤਾਰਨਾ ਕਰੋ।

## ਸਲੋਕੁ ॥

## ਖਾਤ ਪੀਤ ਖੇਲਤ ਹਸਤ; ਭਰਮੇ ਜਨਮ ਅਨੇਕ ॥

ਹੇ ਅੰਤਰਜਾਮੀ ਪ੍ਰਮੇਸਰ! ਅਸੀਂ (ਖਾਤ) ਪਦਾਰਥ ਖਾਂਦਿਆਂ (ਪੀਤ) ਸ਼ਰਾਬ ਆਦਿਕ ਨਿਖਿਧ ਪਦਾਰਥਾਂ ਨੂੰ ਪੀਂਦਿਆਂ (ਖੇਲਤ) ਖੇਲਾਂ ਖੇਲਦਿਆਂ ਤੇ (ਹਸਤ) ਹੱਸਦਿਆਂ ਹੋਇਆਂ ਅਨੇਕਾਂ ਜਨਮਾਂ ਵਿਚ ਵਾਸ਼ਨਾ ਦੇ, ਵਿਸ਼ਿਆਂ ਦੇ ਬੱਧੇ ਹੋਏ (ਭਰਮੇ) ਭਰਮਦੇ ਆਏ ਹਾਂ।

## ਭਵਜਲ ਤੇ ਕਾਢਹੁ ਪ੍ਰਭੂ; ਨਾਨਕ ਤੇਰੀ ਟੇਕ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਕਿ ਹੇ (ਪ੍ਰਭੂ) ਸਮਰੱਥ ਪ੍ਰਮੇਸਰ! ਜੋ (ਭਵਜਲ) ਸੰਸਾਰ ਰੂਪ ਸਮੁੰਦਰ ਦੇ ਵਿਚ ਜੰਮਣ-ਮਰਨ ਦਾ ਭੈ ਰੂਪ ਜਲ ਹੈ, ਆਪ ਜੀ ਸਾਨੂੰ ਇਸ (ਤੇ) ਤੋਂ ਕਿਰਪਾ ਕਰਕੇ (ਕਾਢਹੁ) ਕੱਢਣਾ ਕਰੋ। ਸਾਨੂੰ (ਤੇਰੀ) ਆਪ ਜੀ ਦੀ ਹੀ (ਟੇਕ) ਓਟ ਹੈ।

## ਪਉੜੀ ॥

## ਖੇਲਤ ਖੇਲਤ ਆਇਓ; ਅਨਿਕ ਜੋਨਿ ਦੂਖ ਪਾਇ ॥

ਅਸੀਂ ਜੀਵ (ਖੇਲਤ ਖੇਲਤ) ਖੇਲਦੇ ਖੇਲਦੇ ਭਾਵ ਕਦੇ ਕਿਸੇ ਜੂਨ ਵਿਚ, ਕਦੇ ਕਿਸੇ ਜੂਨ ਵਿਚ ਫਿਰਦੇ ਹੋਏ (ਆਇਓ) ਆਏ ਹਾਂ। ਇਉਂ ਅਸੀਂ (ਅਨਿਕ) ਅਨੇਕਾਂ (ਜੋਨਿ) ਜੂਨਾਂ ਵਿਚ ਭਟਕ-ਭਟਕ ਕੇ ਜੰਮਣ-ਮਰਣ ਦਾ ਦੁੱਖ (ਪਾਇ) ਪ੍ਰਾਪਤ ਕੀਤਾ ਹੈ।

**ਅਥਵਾ :** ਇਹਨਾਂ ਜੀਵਾਂ ਨੇ ਵਿਸ਼ਿਆਂ ਅਤੇ ਪਦਾਰਥਾਂ ਦੀ (ਖੇਲਤ) ਖੇਡ ਵਿਚ ਮਸਤ ਹੋ ਕੇ ਖੇਡਦਿਆਂ ਹੋਇਆ (ਅਨਿਕ) ਅਨੇਕਾਂ (ਜੋਨਿ) ਜੂਨਾਂ ਵਿਚ ਦੁੱਖ ਨੂੰ (ਪਾਇ) ਪਾ ਕੇ (ਆਇਓ) ਇਸ ਮਨੁੱਖਾ ਜਨਮ ਵਿੱਚ ਆਉਣਾ ਕੀਤਾ ਹੈ।

## ਖੇਦ ਮਿਟੇ ਸਾਧੂ ਮਿਲਤ; ਸਤਿਗੁਰ ਬਚਨ ਸਮਾਇ ॥

ਜਿੰਨ੍ਹਾਂ ਨੂੰ ਸਾਧੂ, ਸੰਤ (ਮਿਲਤ) ਮਿਲੇ ਹਨ, ਉਹਨਾਂ ਦੇ ਜੰਮਣ-ਮਰਨ ਦੇ (ਖੇਦ) ਦੁੱਖ (ਮਿਟੇ) ਮਿਟ ਗਏ ਹਨ।

**ਪ੍ਰਸ਼ਨ :** ਮਹਾਰਾਜ ਜੀ! ਸਾਧੂ ਕੌਣ ਹਨ?

**ਉੱਤਰ :** ਹੇ ਭਾਈ! ਜਿਹੜੇ ਸਤਿਗੁਰੂ ਸਾਹਿਬ ਜੀ ਦੇ ਬਚਨਾਂ ਵਿਚ (ਸਮਾਇ) ਮਿਲੇ ਹੋਏ ਹਨ, ਉਹ ਸਾਧੂ ਹਨ।

**ਅਥਵਾ :** ਜਿਹੜੇ (ਸਾਧੂ) ਸਾਧਸੰਗਤ ਨਾਲ (ਮਿਲਤ) ਮਿਲ ਕੇ ਸਤਿਗੁਰੂ ਸਾਹਿਬ ਜੀ ਦੇ ਬਚਨਾਂ ਵਿਚ ਮਸਤ ਹੋ ਕੇ ਸਮਾ ਗਏ ਹਨ, ਉਹਨਾਂ ਦੇ ਜਨਮ-ਮਰਨ ਦੇ ਸਾਰੇ (ਖੇਦ) ਦੁੱਖ (ਮਿਟੇ) ਮਿਟ ਗਏ ਹਨ।

**ਅਥਵਾ :** ਜਿਹੜੇ ਸਾਧੂਆਂ ਦੀ ਸੰਗਤ ਵਿਚ ਮਿਲ ਪੈਂਦੇ ਹਨ ਅਤੇ ਜਿੰਨ੍ਹਾਂ ਦੇ ਮਨ ਵਿਚ ਸਤਿਗੁਰਾਂ ਦੇ ਬਚਨ ਸਮਾ ਗਏ ਭਾਵ ਵੱਸ ਗਏ ਹਨ ਉਹਨਾਂ ਦੇ ਸਾਰੇ ਦੁੱਖ ਮਿਟ ਗਏ ਹਨ।

## ਖਿਮਾ ਗਹੀ ਸਚੁ ਸੰਚਿਓ; ਖਾਇਓ ਅੰਮ੍ਰਿਤੁ ਨਾਮ ॥

ਜਿੰਨ੍ਹਾਂ ਗੁਰਮੁਖਾਂ ਨੇ ਖਿਮਾ (ਗਹੀ) ਗ੍ਰਹਿਣ ਕਰ ਲਈ ਹੈ ਭਾਵ ਜੋ ਆਪਣੇ ਤੋਂ ਮਾੜੇ ਆਦਮੀ ਦੇ ਬੇਅਦਬੀ ਕਰਨ 'ਤੇ ਵੀ ਮੁਆਫ ਕਰ ਦਿੰਦੇ ਹਨ। ਫਿਰ ਜਿੰਨ੍ਹਾਂ ਨੇ (ਸਚੁ) ਸੱਚੇ ਨਾਮ ਨੂੰ **ਵਾ:** ਸੱਚੇ ਗੁਣਾਂ ਨੂੰ (ਸੰਚਿਓ) ਇਕੱਤਰ ਕੀਤਾ ਹੈ ਅਤੇ (ਅੰਮ੍ਰਿਤੁ) ਮ੍ਰਿਤੂ ਤੋਂ ਰਹਿਤ ਕਰਨ ਵਾਲੇ ਪ੍ਰਮੇਸਰ ਦੇ ਨਾਮ ਰੂਪ ਭੋਜਨ ਨੂੰ (ਖਾਇਓ) ਖਾਣਾ ਕੀਤਾ ਭਾਵ ਧਾਰਨ ਕੀਤਾ ਹੈ, ਸਵਾਸ-ਸਵਾਸ ਨਾਮ ਨੂੰ ਜਪਿਆ ਹੈ।

## ਖਰੀ ਕ੍ਰਿਪਾ ਠਾਕੁਰ ਭਈ; ਅਨਦ ਸੂਖ ਬਿਸ੍ਰਾਮ ॥

ਉਹਨਾਂ 'ਤੇ (ਠਾਕੁਰ) ਅਕਾਲ ਪੁਰਖ ਦੀ (ਖਰੀ) ਅਤਿਅੰਤ ਹੀ ਕਿਰਪਾ (ਭਈ) ਹੋਈ ਹੈ ਅਤੇ ਜਿਸ ਕਰਕੇ ਉਹਨਾਂ ਨੇ ਮਨ, ਬਾਣੀ, ਸਰੀਰ ਕਰਕੇ ਅਨੰਦ ਸੁੱਖ ਸਰੂਪ ਵਿਚ (ਬਿਸ੍ਰਾਮ) ਵਿਸ਼ਰਾਮ ਭਾਵ ਇਸਥਿਤੀ ਪਾਈ ਹੈ **ਵਾ:** ਉਹਨਾਂ ਨੂੰ (ਅਨਦ) ਅਨੰਦ ਸਰੂਪ ਪ੍ਰਮੇਸਰ ਵਿਚ (ਬਿਸ੍ਰਾਮ) ਇਸਥਿਤ ਹੋ ਕੇ ਨਿਰਾ (ਸੂਖ) ਸੁੱਖ ਹੀ ਸੁੱਖ ਪ੍ਰਾਪਤ ਹੋਇਆ ਹੈ।

## ਖੇਪ ਨਿਬਾਹੀ ਬਹੁਤੁ ਲਾਭ; ਘਰਿ ਆਏ ਪਤਿਵੰਤ ॥

ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਕਹਿੰਦੇ ਹਨ ਕਿ ਜੋ ਬਾਵਨ ਅਖਰੀ ਰੂਪ (ਖੇਪ) ਪੂੰਜੀ ਸੀ ਇਹ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਓੜ ਤੱਕ (ਨਿਬਾਹੀ) ਨਿਭਾ ਦਿੱਤੀ ਹੈ ਇਸ ਨਾਲ ਸੰਗਤ ਨੂੰ ਬਹੁਤ ਲਾਭ ਹੋਵੇਗਾ। **ਵਾ:** ਜਿੰਨ੍ਹਾਂ ਦੀ ਭਗਤੀ ਰੂਪ, ਨਾਮ ਰੂਪ, ਸ਼ਰਧਾ ਰੂਪ, ਗਿਆਨ ਰੂਪ, ਬ੍ਰਹਮ ਵਿਦਿਆ ਰੂਪ (ਖੇਪ) ਪੂੰਜੀ ਪ੍ਰਮੇਸਰ ਨੇ (ਨਿਬਾਹੀ) ਨਿਭਾ ਦਿੱਤੀ ਭਾਵ ਸਿਰੇ ਚਾੜ੍ਹ ਦਿੱਤੀ ਹੈ, ਉਹਨਾਂ ਜਗਿਆਸੂਆਂ ਨੂੰ (ਬਹੁਤੁ) ਬੜਾ ਭਾਰੀ ਲਾਭ ਹੋਇਆ ਹੈ ਫਿਰ ਉਹ ਸਾਧਸੰਗਤ ਰੂਪ ਘਰ ਵਿਚ **ਵਾ:** ਸਚਖੰਡ ਰੂਪ ਘਰ ਵਿਚ **ਵਾ:** ਸਰੂਪ ਰੂਪ ਘਰ ਵਿਚ (ਆਏ) ਆ ਕੇ **ਵਾ:** ਤੁਰੀਆ ਪਦ ਰੂਪ ਘਰ ਵਿਚ (ਆਏ) ਆ ਕੇ (ਪਤਿਵੰਤ) ਇੱਜ਼ਤ ਵਾਲੇ ਹੋ ਗਏ ਭਾਵ ਕਾਮ, ਕ੍ਰੋਧ ਆਦਿਕ ਉਹਨਾਂ ਦੀ ਬੇਪਤੀ ਨਹੀਂ ਕਰਦੇ ਹਨ।

## ਖਰਾ ਦਿਲਾਸਾ ਗੁਰਿ ਦੀਆ; ਆਇ ਮਿਲੇ ਭਗਵੰਤ ॥

(ਗੁਰਿ) ਸਤਿਗੁਰੂ ਸਾਹਿਬ ਜੀ ਨੇ ਕਿਰਪਾ ਕਰਕੇ ਉਹਨਾਂ ਨੂੰ (ਖਰਾ) ਅਤਿਅੰਤ ਹੀ (ਦਿਲਾਸਾ) ਧੀਰਜ **ਵਾ:** ਆਦਰ (ਦੀਆ) ਦੇਣਾ ਕੀਤਾ ਹੈ, ਜਿਸ ਕਰਕੇ ਉਹ ਇਸ ਮਨੁੱਖਾ ਜਨਮ ਵਿਚ (ਆਇ) ਆ ਕੇ (ਭਗਵੰਤ) ਪ੍ਰਮੇਸਰ ਨਾਲ (ਮਿਲੇ) ਮਿਲ ਪਏ ਹਨ।

**ਅਥਵਾ :** ਜਿੰਨ੍ਹਾਂ ਨੂੰ ਸਤਿਗੁਰੂ ਸਾਹਿਬ ਜੀ ਨੇ ਅਤਿਅੰਤ ਹੀ (ਦਿਲਾਸਾ) ਧੀਰਜ **ਵਾ:** ਆਦਰ ਦੇਣਾ ਕੀਤਾ ਹੈ ਉਹਨਾਂ ਨੂੰ (ਭਗਵੰਤ) ਪ੍ਰਮੇਸਰ ਅਕਾਲ ਪੁਰਖ ਜੀ ਆਪ ਪਿਆਰ ਨਾਲ (ਆਇ) ਆ ਕੇ ਮਿਲੇ ਹਨ।

## ਆਪਨ ਕੀਆ ਕਰਹਿ ਆਪਿ; ਆਗੈ ਪਾਛੈ ਆਪਿ ॥

ਉਹਨਾਂ ਨੂੰ ਇਉਂ ਨਿਸ਼ਚਾ ਹੋ ਗਿਆ ਹੈ ਕਿ ਉਸ ਪ੍ਰਮੇਸਰ ਨੇ (ਆਪਨ) ਆਪ ਹੀ ਜਗਤ ਨੂੰ ਪੈਦਾ (ਕੀਆ) ਕੀਤਾ ਹੈ, (ਆਪਿ) ਆਪ ਹੀ ਸਾਰੇ ਸੰਸਾਰ ਦੀ ਪਾਲਣਾ (ਕਰਹਿ) ਕਰਦਾ ਹੈ ਅਤੇ ਆਪ ਹੀ ਪਰਲੋ ਕਰਦਾ ਹੈ। ਫਿਰ (ਆਗੈ) ਅੱਗੇ ਸਵਰਗ ਲੋਕ, ਬ੍ਰਹਮ ਲੋਕ ਆਦਿਕਾਂ ਵਿੱਚ ਤੇ (ਪਾਛੈ) ਪਿੱਛੇ ਮਾਤ ਲੋਕ ਵਿਚ ਵੀ ਉਹ ਪ੍ਰਮੇਸਰ (ਆਪਿ) ਆਪ ਹੀ ਹੈ।

**ਅਥਵਾ :** ਇਹ ਸਾਰਾ ਸੰਸਾਰ ਪ੍ਰਮੇਸਰ ਦਾ (ਆਪਨ) ਆਪਣਾ ਹੀ (ਕੀਆ) ਕੀਤਾ ਹੋਇਆ ਹੈ ਤੇ ਉਹ (ਆਪਿ) ਆਪ ਹੀ ਇਸ ਦੀ ਕਲਿਆਣ (ਕਰਹਿ) ਕਰਦਾ ਹੈ ਅਤੇ (ਆਗੈ) ਪ੍ਰਲੋਕ ਵਿਚ ਤੇ (ਪਾਛੈ) ਪਿੱਛੇ ਇਸ ਲੋਕ ਵਿਚ ਵੀ ਉਹ (ਆਪਿ) ਆਪ ਹੀ ਹੈ।

**ਅਥਵਾ :** ਉਹ ਪ੍ਰਮੇਸਰ (ਆਪਨ) ਆਪ ਹੀ ਗੁਰੂ ਰੂਪ ਹੋ ਕੇ ਉਪਦੇਸ਼ (ਕੀਆ) ਕਰਦਾ ਹੈ ਤੇ (ਆਪਿ) ਆਪ ਹੀ ਸਿੱਖ ਹੋ ਕੇ ਉਸ ਨੂੰ (ਕਰਹਿ) ਕਮਾਉਂਦਾ ਹੈ ਅਤੇ (ਆਗੈ) ਅੱਗੇ ਪ੍ਰਲੋਕ ਵਿਚ ਤੇ (ਪਾਛੈ) ਪਿੱਛੇ ਇਸ ਲੋਕ ਵਿਚ ਵੀ ਉਹਨਾਂ ਨੂੰ ਪ੍ਰਮੇਸਰ (ਆਪਿ) ਆਪਣਾ ਆਪ ਰੂਪ ਹੀ ਪ੍ਰਤੀਤ ਹੁੰਦਾ ਹੈ। **ਵਾ:** (ਪਾਛੈ) ਪਿੱਛੇ ਪ੍ਰੋਖ ਗਿਆਨੀਆਂ ਨੂੰ ਅਤੇ (ਆਗੈ) ਅੱਗੇ ਸਨਮੁਖ ਭਾਵ ਅਪ੍ਰੋਖ ਗਿਆਨੀਆਂ ਨੂੰ ਵੀ ਉਹ ਪ੍ਰਮੇਸਰ (ਆਪਿ) ਆਪਣਾ ਆਪ ਰੂਪ ਪ੍ਰਤੀਤ ਹੋ ਰਿਹਾ ਹੈ।

**ਅਥਵਾ :** ਜਿੰਨ੍ਹਾਂ ਨੂੰ ਪ੍ਰਮੇਸਰ ਨੇ (ਆਪਨ) ਆਪਣਾ (ਕੀਆ) ਕੀਤਾ ਹੈ, ਪ੍ਰਮੇਸਰ ਉਹਨਾਂ ਦੁਆਰਾ ਹੋਰਨਾਂ ਨੂੰ (ਆਪਿ) ਆਪਣੇ ਬਣਾਉਣਾ (ਕਰਹਿ) ਕਰਦਾ ਹੈ। ਉਹ ਵੀ ਨਿਸ਼ਚੇ ਕਰਦੇ ਹਨ ਕਿ (ਆਗੈ ਪਾਛੈ) ਅੱਗੇ-ਪਿੱਛੇ ਭਾਵ ਲੋਕ-ਪ੍ਰਲੋਕ ਵਿਚ ਉਹ ਪ੍ਰਮੇਸਰ (ਆਪਿ) ਆਪ ਹੀ ਸਹਾਇਤਾ ਕਰਨ ਵਾਲਾ ਹੈ।

**ਅਥਵਾ :** ਜਿੰਨ੍ਹਾਂ ਨੇ (ਆਪਨ) ਆਪਣੇ ਸਰੂਪ ਦਾ ਅਭਿਆਸ (ਕੀਆ) ਕੀਤਾ ਹੈ, ਉਹ (ਆਪਿ) ਆਪਣੇ ਸਰੂਪ ਦਾ ਨਿਰਣਾ (ਕਰਹਿ) ਕਰਦੇ ਹਨ ਕਿ (ਆਗੈ ਪਾਛੈ) ਅੱਗੇ-ਪਿੱਛੇ ਭਾਵ ਭੂਤਕਾਲ ਅਤੇ ਭਵਿੱਖਤ ਕਾਲ ਵਿੱਚ ਉਹ ਸਤ ਸਰੂਪ ਆਪ ਹੀ ਵਰਤਨ ਵਾਲਾ ਹੈ।

**ਨਾਨਕ ਸੋਊ ਸਰਾਹੀਐ; ਜਿ ਘਟਿ ਘਟਿ ਰਹਿਆ ਬਿਆਪਿ ॥੫੩॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! (ਸੋਊ) ਉਸ ਪ੍ਰਮੇਸਰ ਨੂੰ (ਸਰਾਹੀਐ) ਸਲਾਹੁਣਾ ਕਰੀਏ ਭਾਵ ਉਸ ਦੀ ਸਿਫਤ ਕਰੀਏ (ਜਿ) ਜਿਹੜਾ ਚਾਰ ਖਾਣੀਆਂ ਦੇ (ਘਟਿ ਘਟਿ) ਘਟਾਂ-ਘਟਾਂ ਵਿਚ ਇਕ ਰਸ (ਬਿਆਪਿ) ਵਿਆਪਕ ਹੋ ਰਿਹਾ, ਮਿਲ ਰਿਹਾ ਹੈ।

**ਸਲੋਕੁ ॥**

**ਆਏ ਪ੍ਰਭ ਸਰਨਾਗਤੀ; ਕਿਰਪਾ ਨਿਧਿ ਦਇਆਲ ॥**

'ਐੜੇ' ਅੱਖਰ ਦੁਆਰਾ ਹਜ਼ੂਰ ਫੁਰਮਾਉਂਦੇ ਹਨ ਕਿ ਹੇ (ਪ੍ਰਭ) ਸਮਰੱਥ ਅਕਾਲ ਪੁਰਖ ਵਾਹਿਗੁਰੂ ਜੀ ! ਆਪ (ਕਿਰਪਾ ਨਿਧਿ) ਕਿਰਪਾ ਦੇ ਖਜਾਨੇ ਸਮੁੰਦਰ ਤੇ (ਦਇਆਲ) ਦਇਆ ਦੇ ਘਰ ਹੋ। ਅਸੀਂ ਆਪ ਜੀ ਦੀ ਸ਼ਰਨ ਨੂੰ (ਆਏ) ਆ ਕਰਕੇ (ਗਤੀ) ਪ੍ਰਾਪਤ ਹੋਏ ਹਾਂ।

**ਏਕ ਅਖਰੁ ਹਰਿ ਮਨਿ ਬਸਤ; ਨਾਨਕ ਹੋਤ ਨਿਹਾਲ ॥੧॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਹਰੀ ! ਜਿਸ ਦੇ ਮਨ ਵਿਚ ਇਹਨਾਂ (੫੨) ਬਵੰਜਾ ਅੱਖਰਾਂ ਵਿਚੋਂ (ਏਕ) ਇਕ ਅੱਖਰ ਵੀ (ਬਸਤ) ਵੱਸ ਜਾਵੇਗਾ ਭਾਵ ਜੋ ਗੁਰਮੁਖ ਇਹਨਾਂ ਬਵੰਜਾ ਅੱਖਰਾਂ ਵਿਚੋਂ ਪ੍ਰਮੇਸਰ ਦੀ ਪ੍ਰਾਪਤੀ ਲਈ ਦਿੱਤੇ ਹੋਏ ਉਪਦੇਸ਼ਾਂ ਵਿਚੋਂ ਕਿਸੇ ਇਕ ਉਪਦੇਸ਼ ਜਾਂ ਬਚਨ ਨੂੰ ਹਿਰਦੇ ਵਿੱਚ ਧਾਰਨ ਕਰ ਲਵੇਗਾ। ਉਹ ਨਿਹਾਲ (ਹੋਤ) ਹੋ ਜਾਵੇਗਾ। ਭਾਵ ਜੰਮਣ ਮਰਣ ਤੋਂ ਰਹਿਤ ਹੋ ਜਾਵੇਗਾ।

**ਅਥਵਾ :** ਜਿੰਨ੍ਹਾਂ ਦੇ ਮਨ ਵਿਚ (ਏਕ ਅਖਰੁ) ਇਕ ਅੱਖਰ '੧ਓ' **ਵਾ:** ਇਕ ਅੱਖਰ ਵਾਹਿਗੁਰੂ ਨਾਮ (ਸ਼ਬਦ ਲਘੂ ਹੋਨੇ ਸੇ ਦੀਰਘ ਇਕ ਹੀ ਬਨਦਾ ਹੈ) **ਵਾ:** (ਏਕ) ਇਕ (ਅ+ਖਰੁ) ਖਰਨ ਤੋਂ ਭਾਵ ਨਾਸ਼ ਤੋਂ ਰਹਿਤ (ਹਰਿ) ਹਰੀ (ਬਸਤ) ਵੱਸ ਜਾਂਦਾ ਹੈ, ਉਹ (ਨਿਹਾਲ) ਦੁੱਖਾਂ ਤੋਂ ਰਹਿਤ (ਹੋਤ) ਹੋ ਜਾਂਦੇ ਹਨ।

**ਪਉੜੀ ॥**

**ਅਰਥ ਨੰ : ੧**

**ਅਖਰ ਮਹਿ; ਤ੍ਰਿਭਵਨ ਪ੍ਰਭਿ ਧਾਰੇ ॥**

ਹੇ ਭਾਈ ! ਅੱਖਰਾਂ (ਮਹਿ) ਵਿਚ ਹੀ (ਪ੍ਰਭਿ) ਪ੍ਰਮੇਸਰ ਨੇ (ਤ੍ਰਿਭਵਨ) ਤਿੰਨੇ ਭਵਨ ਆਪ ਦੇ ਆਸਰੇ (ਧਾਰੇ) ਧਾਰਨ ਕੀਤੇ ਹੋਏ ਹਨ।

ਸ੍ਰਿਸ਼ਟੀ ਦੋ ਪ੍ਰਕਾਰ ਦੀ ਹੈ, ਇਕ ਵਾਚ ਸ੍ਰਿਸ਼ਟੀ ਹੈ ਅਤੇ ਇਕ ਵਾਚਕ ਸ੍ਰਿਸ਼ਟੀ ਹੈ। ਅਕਾਰ ਵਾਚ ਸ੍ਰਿਸ਼ਟੀ ਹੈ ਅਤੇ ਅੱਖਰ ਵਾਚਕ ਸ੍ਰਿਸ਼ਟੀ ਹਨ। ਇਉਂ ਜੋ ਵਾਚਕ ਸ੍ਰਿਸ਼ਟੀ ਵਿਚ ਤਿੰਨੇ ਭਵਨਾਂ ਦੇ ਨਾਮ ਤੇ ਰੂਪ ਹਨ, ਉਹ ਸਾਰੇ ਸਤ, ਚਿਤ, ਅਨੰਦ ਰੂਪ ਪ੍ਰਮੇਸਰ ਨੇ ਅੱਖਰਾਂ ਵਿਚ ਹੀ ਧਾਰਨ ਕੀਤੇ ਹੋਏ ਹਨ।

**ਅਖਰ ਕਰਿ ਕਰਿ; ਬੇਦ ਬੀਚਾਰੇ ॥**

ਅੱਖਰਾਂ (ਕਰਿ ਕਰਿ) ਕਰਕੇ ਹੀ (ਬੇਦ) ਚਾਰ ਵੇਦਾਂ ਦੀ (ਬੀਚਾਰੇ) ਵੀਚਾਰ ਹੁੰਦੀ ਹੈ।

**ਅਖਰ; ਸਾਸਤ੍ਰ ਸਿੰਮ੍ਰਿਤਿ ਪੁਰਾਨਾ ॥**

ਅੱਖਰਾਂ ਕਰਕੇ ਹੀ ਛੇ ਸ਼ਾਸਤਰਾਂ ਦਾ, ਸਤਾਈ ਸਿੰਮ੍ਰਿਤੀਆਂ, ਅਠਾਰਾਂ ਪੁਰਾਣਾਂ ਦਾ ਨਿਰਣਾ ਹੁੰਦਾ ਹੈ।

**ਅਥਵਾ :** ਛੇ ਸ਼ਾਸਤਰ, ਸਤਾਈ ਸਿੰਮ੍ਰਿਤੀਆਂ, ਅਠਾਰਾਂ ਪੁਰਾਣ ਆਦਿਕ ਸਭ ਕੁਝ ਅੱਖਰਾਂ ਵਿਚ ਹੀ ਹੈ।

**ਅਖਰ; ਨਾਦ ਕਥਨ ਵਖ੍ਯਾਨਾ ॥** *(ਵਖਿਆਨਾ ਬੋਲੋ)*

ਅੱਖਰਾਂ ਕਰਕੇ (ਨਾਦ) ਸ਼ਬਦਾਂ ਦਾ ਕਥਨ ਅਤੇ ਵਿਆਕਰਣ ਆਦਿਕਾਂ ਦਾ (ਵਖ੍ਯਾਨਾ) ਵਖਿਆਣ ਹੁੰਦਾ ਹੈ।

**ਅਥਵਾ :** ਅੱਖਰਾਂ ਵਿਚ ਹੀ (ਨਾਦ) ਸ਼ਬਦ ਹਨ, ਅੱਖਰਾਂ ਵਿਚ ਹੀ ਕਥਨ ਅਤੇ *ਛੇ ਤਰ੍ਹਾਂ ਦੇ ਵਖਿਆਨ ਹਨ।

**ਅਥਵਾ :** ਜੋ ਸਿੱਖ ਹੋ ਕੇ ਗੁਰਾਂ ਦੁਆਰਾ (ਨਾਦ) ਸ਼ਬਦ ਭਾਵ ਉਪਦੇਸ਼ ਦਾ (ਕਥਨ) ਅਭਿਆਸ ਕਰਨਾ ਹੈ ਤੇ ਤੱਤ ਬੇਤਾ ਹੋ ਕੇ ਵਖਿਆਨ ਕਰਨਾ ਹੈ। ਇਹ ਸਭ ਕੁਝ ਪ੍ਰਮੇਸ਼ਰ ਨੇ ਅੱਖਰਾਂ ਵਿਚ ਹੀ ਕੀਤਾ ਹੋਇਆ ਹੈ।

**ਅਖਰ, ਮੁਕਤਿ ਜੁਗਤਿ; ਭੈ ਭਰਮਾ ॥**

ਅੱਖਰਾਂ ਵਿਚ ਹੀ ਮੁਕਤੀ ਦੀ (ਜੁਗਤਿ) ਜੁਗਤੀ ਦਾ, ਭੈ ਤੇ ਭਰਮਾਂ ਦੇ ਰੂਪਾਂ ਦਾ ਨਿਰਣਾ ਹੁੰਦਾ ਹੈ।

**ਅਖਰ ਕਰਮ ਕਿਰਤਿ; ਸੁਚ ਧਰਮਾ ॥**

ਅੱਖਰਾਂ ਨਾਲ ਹੀ ਕਰਮਾਂ ਦੇ ਨਿਰਣੇ ਦਾ, (ਕਿਰਤਿ) ਕਿਰਤ ਦਾ **ਵਾ:** ਕੀਰਤੀ-ਅਪਕੀਰਤੀ ਭਾਵ ਜੱਸ-ਅਪਜੱਸ ਦੇ ਨਿਰਣੇ ਦਾ, (ਸੁਚ) ਸੁਚਮਤਾ ਦਾ ਤੇ (ਧਰਮਾ) ਧਰਮ ਆਦਿਕਾਂ ਦਾ ਗਿਆਨ ਹੁੰਦਾ ਹੈ।

**ਦ੍ਰਿਸਟਿਮਾਨ; ਅਖਰ ਹੈ ਜੇਤਾ ॥**

ਹੇ ਭਾਈ! (ਜੇਤਾ) ਜਿੰਨਾਂ ਵੀ ਦ੍ਰਿਸਟਮਾਨ ਪਦਾਰਥ ਹੈ, ਇਹ ਸਾਰਾ ਅੱਖਰਾਂ ਦੇ ਵਿਚ ਹੀ ਹੈ।

**ਨਾਨਕ; ਪਾਰਬ੍ਰਹਮ ਨਿਰਲੇਪਾ ॥੫੪॥**

ਸਤਿਗੁਰੂ ਜੀ ਕਹਿੰਦੇ ਹਨ ਕਿ ਜਿਹੜਾ ਪਾਰਬ੍ਰਹਮ ਪ੍ਰਮੇਸਰ ਹੈ, ਕੇਵਲ ਉਹ ਇਹਨਾਂ ਅੱਖਰਾਂ ਤੋਂ ਨਿਰਲੇਪ ਹੈ, ਭਾਵ ਉਹ ਕਥਨ ਦੇ ਵਿਚ ਨਹੀਂ ਆਉਂਦਾ।

## ਅਰਥ ਨੰ : ੨

**ਅਖਰ ਮਹਿ; ਤ੍ਰਿਭਵਨ ਪ੍ਰਭਿ ਧਾਰੇ ॥**

'ਅਖਰ' ਨਾਮ ਮੱਥੇ ਦੇ ਕਰਮਾਂ ਦਾ, ਪ੍ਰਾਲਬਧ ਦਾ ਹੈ। (ਪ੍ਰਭਿ) ਪ੍ਰਮੇਸਰ ਨੇ ਆਪਣੇ ਆਸਰੇ ਹੀ ਪ੍ਰਾਲਬਧ ਦੀ ਲਿਖਤ ਦੇ ਅੱਖਰਾਂ (ਮਹਿ) ਵਿਚ ਹੀ (ਤ੍ਰਿਭਵਨ) ਤਿੰਨੇ ਭਵਨ (ਧਾਰੇ) ਧਾਰਨ ਕੀਤੇ ਹੋਏ ਹਨ ਭਾਵ ਪ੍ਰਮੇਸਰ ਨੇ ਆਪਣੇ ਆਸਰੇ ਹੀ ਕਰਮਾਂ ਵਿਚ ਸਾਰੀ ਰਚਨਾ ਬਣਾਉਣਾ ਕੀਤੀ ਹੈ।

**ਕਰੀ ਲੋਹ ਕਲਮੰ ਲਿਖਯੋ ਲੇਖ ਮਾਥੰ ॥** *(ਸ੍ਰੀ ਦਸਮ ਗ੍ਰੰਥ ਸਾਹਿਬ ਜੀ)*

**ਸਰਬ ਜੀਆ ਸਿਰਿ ਲੇਖੁ ਧੁਰਾਹੂ ਬਿਨੁ ਲੇਖੈ ਨਹੀ ਕੋਈ ਜੀਉ ॥** *(ਅੰਗ : ੫੯੮)*

---

* **ਛੇ ਤਰ੍ਹਾਂ ਦੇ ਵਖਿਆਨ :** ਵਾਕ ਦੇ ਪਦ ਵੱਖੋ ਵੱਖ ਆਖਣੇ, ਪਦਾਂ ਦੇ ਅਰਥ ਦੱਸਣੇ, ਵਯਾਕਰਣ-ਅਨੁਸਾਰ ਪਦਾਂ ਦੀ ਸੰਧੀ ਕਢ ਕੇ ਵਿਉਂਤਪਤੀ ਕਰਨੀ, ਵਾਕ ਦੇ (ਅੰਨਵੈ) ਅੱਗੇ ਪਿੱਛੇ ਕਰਨੇ, ਵਾਕ ਦੇ ਅਰਥ ਵਿਚ ਸ਼ੰਕਾ ਕਰਨੀ, ਉਸ ਸ਼ੰਕੇ ਦਾ (ਸਮਾਧਾਨ ਕਰਨਾ) ਉੱਤਰ ਦੇਣਾ।

**ਅਥਵਾ :** ਪ੍ਰਮੇਸ਼ਰ ਨੇ ਤਿੰਨੇ ਭਵਨ ਪਰਾਲਬਧ ਰੂਪ ਕਰਮਾਂ ਵਿਚ ਧਾਰਨ ਕੀਤੇ ਹੋਏ ਹਨ। **ਵਾ:** ਪ੍ਰਮੇਸ਼ਰ ਨੇ ਤਿੰਨਾ ਲੋਕਾਂ ਦੇ ਸਰੀਰ ਨੂੰ ਕਰਮਾਂ ਅਨੁਸਾਰ ਹੀ ਪੈਦਾ ਕੀਤਾ ਹੈ।

**ਅਖਰ, ਕਰਿ ਕਰਿ; ਬੇਦ ਬੀਚਾਰੇ ॥**

ਇਹ ਜੀਵ ਅੱਖਰਾਂ ਕਰਕੇ ਹੀ **ਵਾ:** (ਅਖਰ) ਮੱਥੇ ਉੱਤੇ ਲਿਖੇ ਕਰਮਾਂ (ਕਰਿ) ਕਰਕੇ ਹੀ (ਬੇਦ) ਵੇਦਾਂ ਸ਼ਾਸਤਰਾਂ ਦੀ (ਬੀਚਾਰੇ) ਵੀਚਾਰ ਕਰਦੇ ਹਨ।

**ਅਥਵਾ :** (ਅਖਰ) ਮੱਥੇ 'ਤੇ ਲਿਖੇ ਅੱਖਰਾਂ ਕਰਕੇ ਹੀ (ਬੇਦ) ਗਿਆਨ ਦੀ (ਬੀਚਾਰੇ) ਵੀਚਾਰ ਪ੍ਰਾਪਤ ਹੁੰਦੀ ਹੈ।

**ਅਥਵਾ :** ਜੋ ਓਅੰਕਾਰ ਅੱਖਰ ਹੈ। ਉਸ ਦੀ ਵਿਚਾਰ ਕਰ ਕਰਕੇ ਹੀ (ਬੇਦ) ਗਿਆਨ ਪ੍ਰਾਪਤ ਹੁੰਦਾ ਹੈ।

**ਅਖਰ; ਸਾਸਤ੍ਰ ਸਿੰਮ੍ਰਿਤਿ ਪੁਰਾਨਾ ॥**

(ਅਖਰ) ਪ੍ਰਾਲਬਧ ਰੂਪ ਕਰਮਾਂ ਅਨੁਸਾਰ ਹੀ ਸ਼ਾਸਤਰਾਂ, ਸਿਮ੍ਰਿਤੀਆਂ, ਪੁਰਾਣਾਂ ਆਦਿਕਾਂ ਦੀ ਵਿਦਿਆ **ਵਾ:** ਵਿਚਾਰ ਪ੍ਰਾਪਤ ਹੁੰਦੀ ਹੈ ਨਹੀਂ ਤਾਂ ਕਈ ਇਹਨਾਂ ਨੂੰ ਖੋਜ-ਖੋਜ ਕੇ ਮਰ ਜਾਂਦੇ ਹਨ, ਪਰ ਇਕ ਅੱਖਰ ਨਹੀਂ ਆਉਂਦਾ।

**ਅਖਰ; ਨਾਦ ਕਥਨ ਵਖ੍ਯਾਨਾ ॥**

ਜੋ (ਨਾਦ) ਵਾਜੇ ਵਜਾਉਣੇ ਹਨ **ਵਾ:** (ਨਾਦ) ਸ਼ਬਦ ਦਾ ਕਥਨ ਕਰਨਾ ਤੇ ਵਿਆਕਰਣ ਆਦਿਕਾਂ ਦਾ (ਵਖ੍ਯਾਨਾ) ਵਖਿਆਨ ਕਰਨਾ ਹੈ, ਇਹ ਵੀ (ਅਖਰ) ਪ੍ਰਾਲਬਧ ਰੂਪ ਕਰਮਾਂ ਦੀ ਲਿਖਤ ਅਨੁਸਾਰ ਹੀ ਹੈ।

**ਅਖਰ, ਮੁਕਤਿ ਜੁਗਤਿ; ਭੈ ਭਰਮਾ ॥**

ਜੋ ਮੁਕਤੀ ਦੀ ਜੁਗਤੀ ਪ੍ਰਾਪਤ ਹੋਣੀ ਹੈ, ਭੈ ਤੇ ਭਰਮ ਦੀ ਨਵਿਰਤੀ ਹੋਣੀ ਹੈ, ਇਹ ਵੀ (ਅਖਰ) ਮੱਥੇ 'ਤੇ ਲਿਖੇ ਹੋਏ ਅੱਖਰਾਂ ਭਾਵ ਲੇਖਾਂ ਅਨੁਸਾਰ ਹੀ ਹੈ। ਨਹੀਂ ਤਾਂ ਕਈ ਮੁਕਤੀ ਦੀ ਜੁਗਤੀ ਨੂੰ ਸਿਖਣ ਵਿਚ ਹੀ ਮਰ ਜਾਂਦੇ ਹਨ, ਪਰ ਇਹ ਕਿਸੇ ਨੂੰ ਪ੍ਰਾਪਤ ਨਹੀਂ ਹੁੰਦੀ।

**ਅਥਵਾ :** ਨਿਸ਼ਕਾਮ ਕਰਮਾਂ ਦੁਆਰਾ ਮੁਕਤੀ ਦੀ ਜੁਗਤੀ ਆਦਿ ਦਾ ਪਤਾ ਲਗਦਾ ਹੈ, ਸ਼ਾਂਤਕੀ ਬਿਰਤੀ ਵਿਚ ਗਿਆਨ ਹੁੰਦਾ ਹੈ। ਜਿੰਨ੍ਹਾਂ ਦੇ ਅੰਦਰ ਹੰਕਾਰ ਤੇ ਤਮੋਗੁਣ ਹੈ। ਉਨ੍ਹਾਂ ਅੰਦਰ ਜਮਾ ਦਾ ਭੈਅ ਹੁੰਦਾ ਹੈ। ਜਿੰਨ੍ਹਾਂ ਵਿਚ ਰਜੋ ਤੇ ਤਮੋਗੁਣ ਹੁੰਦਾ ਹੈ, ਉਨ੍ਹਾਂ ਨੂੰ ਭਰਮ ਪਿਆ ਰਹਿੰਦਾ ਹੈ। ਇਹ ਸਭ ਕੁਝ ਕਰਮਾਂ ਵਿਚ ਹੀ ਹਨ।

**ਅਖਰ, ਕਰਮ ਕਿਰਤਿ; ਸੁਚ ਧਰਮਾ ॥**

(ਕਰਮ) ਚੰਗੇ ਕਰਮ ਕਰਨੇ (ਕਿਰਤਿ) ਪ੍ਰਮੇਸਰ ਦੀ ਕੀਰਤੀ ਕਰਨੀ, (ਸੁਚ ਧਰਮਾ) ਸੁੱਚੇ ਧਰਮ ਨੂੰ ਧਾਰਨ ਕਰਨਾ **ਵਾ:** (ਕਿਰਤਿ ਧਰਮਾ) ਧਰਮ ਦੀ ਕਿਰਤ ਕਰਨੀ, ਇਹ ਸਭ (ਅਖਰ) ਪ੍ਰਾਲਬਧ ਰੂਪ ਕਰਮਾਂ ਦੀ ਲਿਖਤ ਅਨੁਸਾਰ ਹੈ।

**ਦ੍ਰਿਸਟਿਮਾਨ; ਅਖਰ ਹੈ ਜੇਤਾ ॥**

(ਜੇਤਾ) ਜਿੰਨਾਂ ਕੁਝ ਦ੍ਰਿਸਟਮਾਨ ਨਜ਼ਰ ਆ ਰਿਹਾ ਹੈ, ਇਹ ਸਾਰਾ (ਅਖਰ) ਜੀਵਾਂ ਦੀ ਕਰਨੀ ਅਨੁਸਾਰ ਹੀ ਹੈ।

**ਅਥਵਾ :** (ਜੇਤਾ) ਜਿਤਨਾ (ਦ੍ਰਿਸਟਿਮਾਨ) ਦ੍ਰਿਸ਼ਟੀਗੋਚਰ ਸੰਸਾਰ ਨਜ਼ਰ ਆ ਰਿਹਾ ਹੈ, ਇਹ ਸਭ ਪ੍ਰਾਲਬਧ ਰੂਪ ਅੱਖਰਾਂ ਵਿਚ ਹੈ। **ਵਾ:** ਇਹਨਾਂ ਸਾਰਿਆਂ ਦੇ ਮੱਥੇ 'ਤੇ (ਅਖਰ) ਕਰਮਾਂ ਦੇ ਲੇਖ ਲਿਖੇ ਹੋਏ ਹਨ।

**ਨਾਨਕ; ਪਾਰਬ੍ਰਹਮ ਨਿਰਲੇਪਾ ॥੫੪॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਕ ਪਾਰਬ੍ਰਹਮ ਪ੍ਰਮੇਸਰ ਪ੍ਰਾਲਬਧ ਤੋਂ ਨਿਰਲੇਪ ਹੈ ਬਾਕੀ ਸਭ ਪ੍ਰਾਲਬਧ ਰੂਪ ਕਰਮਾਂ ਦੇ ਧਾਗੇ ਵਿਚ ਪਰੋਏ ਹੋਏ ਹਨ।

**ਆਪਿ ਅਲੇਖੁ ਕੁਦਰਤਿ ਕਰਿ ਦੇਖੈ ਹੁਕਮਿ ਚਲਾਏ ਸੋਈ ਜੀਉ ॥** *(ਅੰਗ : ੫੯੮)*

## ਅਰਥ ਨੰ : ੩

**ਅਖਰ ਮਹਿ; ਤ੍ਰਿਭਵਨ ਪ੍ਰਭਿ ਧਾਰੇ ॥**

ਜੋ (ਪ੍ਰਭਿ) ਪ੍ਰਮੇਸਰ ਨੇ ਤਿੰਨ ਭਵਨ ਧਾਰੇ ਹਨ। (ਅ+ਖਰ) ਇਹ (ਖਰ) ਖਰਨ ਤੋਂ (ਅ) ਰਹਿਤ ਪ੍ਰਮੇਸ਼ਰ (ਮਹਿ) ਵਿਚ ਹੀ ਕਲਪਿਤ ਹਨ।

**ਅਥਵਾ :** ਜੋ (ਖਰ) ਖਰਨ ਤੋਂ ਭਾਵ ਨਾਸ਼ ਤੋਂ (ਅ) ਰਹਿਤ (ਪ੍ਰਭਿ) ਪ੍ਰਮੇਸਰ ਹੈ, ਉਸ ਨੇ (ਤ੍ਰਿਭਵਨ) ਤਿੰਨ ਭਵਨ ਆਪ ਦੇ ਆਸਰੇ (ਧਾਰੇ) ਧਾਰਨ ਕੀਤੇ ਹੋਏ ਹਨ।

**ਅਖਰ ਕਰਿ ਕਰਿ; ਬੇਦ ਬੀਚਾਰੇ ॥**

ਜੋ (ਅਖਰ) ਖਰਨ ਤੋਂ ਰਹਿਤ ਪ੍ਰਮੇਸਰ ਦੇ ਨਾਮ ਦਾ ਸ੍ਰਵਨ (ਕਰਿ) ਕਰਦੇ ਹਨ, ਮੰਨਣ (ਕਰਿ) ਕਰਦੇ ਹਨ, ਉਹੋ ਹੀ (ਬੇਦ) ਗਿਆਨ ਦੀ (ਬੀਚਾਰੇ) ਵੀਚਾਰ ਕਰਦੇ ਹਨ।

**ਅਖਰ; ਸਾਸਤ੍ਰ ਸਿੰਮ੍ਰਿਤਿ ਪੁਰਾਨਾ ॥**

ਬੇਅੰਤ ਹੀ ਉਸ (ਅਖਰ) ਖਰਨ ਤੋਂ ਰਹਿਤ ਪ੍ਰਮੇਸਰ ਦੀ ਆਗਿਆ ਮੰਨਣ ਰੂਪ ਸ਼ਾਸਤਰ, ਸਿਮਰਨ ਕਰਨ ਰੂਪ ਸਿਮ੍ਰਤੀਆਂ ਪੜ੍ਹਦੇ ਹਨ ਅਤੇ ਉਸ ਪ੍ਰਮੇਸਰ ਦੇ (ਪੁਰਾਨਾ) ਪੁਰਾਤਨ, ਸਨਾਤਨ ਰੂਪ ਨੂੰ ਜਾਨਣ ਰੂਪ ਪੁਰਾਨ ਪੜ੍ਹਦੇ ਹਨ।

**ਅਥਵਾ :** ਹੇ ਭਾਈ! ਜੋ (ਅਖਰ) ਖਰਨ ਤੋਂ ਰਹਿਤ ਪ੍ਰਮੇਸਰ (ਸਾਸਤ੍ਰ) ਸੱਤ ਸਰੂਪ (ਪੁਰਾਨਾ) ਪੁਰਾਤਨ ਸਰੂਪ ਹੈ। ਉਸਨੂੰ (ਸਿੰਮ੍ਰਿਤਿ) ਸਿਮਰਨਾ ਕਰੋ।

**ਅਖਰ; ਨਾਦ ਕਥਨ ਵਖ੍ਯਾਨਾ ॥**

ਜੋ (ਅਖਰ) ਖਰਨ ਤੋਂ ਰਹਿਤ ਪ੍ਰਮੇਸਰ ਦੇ (ਨਾਦ) ਸ਼ਬਦ ਨੂੰ (ਕਥਨ) ਉਚਾਰਨ ਕਰਦੇ ਹਨ, ਉਹੋ ਹੀ ਸ਼ਕਤੀ ਬਿਰਤੀ ਦਾ ਤਿਆਗ ਕਰਕੇ ਲਖਣਾ ਬਿਰਤੀ ਦੁਆਰਾ ਪ੍ਰਮੇਸਰ ਨੂੰ (ਵਖ੍ਯਾਨਾ) ਵਖਿਆਨ ਕਰਦੇ ਹਨ।

**ਅਥਵਾ :** (ਨਾਦ) ਸ਼ਬਦ ਦਾ ਕਥਨ ਕਰਨਾ ਤੇ ਵਖਿਆਨ ਕਰਨਾ (ਅਖਰ) ਖਰਨ ਤੋਂ ਰਹਿਤ ਪ੍ਰਮੇਸਰ ਦੀ ਸੱਤਾ ਵਿਚ ਹੀ ਹੈ।

**ਅਖਰ, ਮੁਕਤਿ ਜੁਗਤਿ; ਭੈ ਭਰਮਾ ॥**

(ਅਖਰ) ਖਰਨ ਤੋਂ ਰਹਿਤ ਪ੍ਰਮੇਸਰ ਦੀ ਚੇਤਨ ਸੱਤਾ ਦੇ ਆਸਰੇ ਹੀ ਮੁਕਤੀ ਦੀ ਜੁਗਤੀ ਦਾ ਭੈ ਤੇ ਭਰਮ ਆਦਿਕਾਂ ਦਾ ਨਿਰਣਾ ਹੁੰਦਾ ਹੈ, ਭਾਵ ਪ੍ਰਮੇਸਰ ਦੀ ਚੇਤਨ ਸੱਤਾ ਕਰਕੇ ਹੀ ਪਤਾ ਚੱਲਦਾ ਹੈ ਕਿ ਇਹ ਮੁਕਤ ਪੁਰਖ ਹੈ, ਇਸ ਨੂੰ ਮੁਕਤੀ ਦੀ ਜੁਗਤੀ ਆਉਂਦੀ ਹੈ, ਇਹ ਭੈ ਤੇ ਭਰਮ ਦੇ ਅੰਦਰ ਹੈ। **ਵਾ:** ਇਹ ਭਰਮ ਤੇ ਭੈਅ ਦੇ ਲੱਖਣ ਹਨ।

**ਅਖਰ, ਕਰਮ ਕਿਰਤਿ; ਸੁਚ ਧਰਮਾ ॥**

ਜਿੰਨ੍ਹਾਂ ਉੱਤੇ (ਅਖਰ) ਖਰਨ ਤੋਂ ਰਹਿਤ ਪ੍ਰਮੇਸਰ (ਕਰਮ) ਕਿਰਪਾ ਕਰਦੇ ਹਨ, ਉਹਨਾਂ ਨੂੰ ਕਲਜੁਗ ਦਾ (ਸੁਚ) ਸੁੱਚਾ ਧਰਮ (ਕਿਰਤਿ) ਕੀਰਤਨ ਪ੍ਰਾਪਤ ਹੁੰਦਾ ਹੈ।

**ਅਥਵਾ :** ਨਿਸ਼ਕਾਮ ਕਰਮ ਕਰਨੇ, ਕੀਰਤਨ ਕਰਨਾ, ਵਿਸ਼ਿਆ ਤੋਂ ਰਹਿਤ ਹੋਣ ਰੂਪ ਅੰਤਹਕਰਣ ਦੀ (ਸੁਚ) ਸੁੱਧੀ ਹੋਣੀ, ਸ੍ਵੈ ਧਰਮ ਵਿਚ ਪੱਕੇ ਹੋਣਾ, ਸ਼ੁਭ ਸੰਸਕਾਰਾਂ ਦੇ ਸਹਿਤ ਹੋਣਾ। ਇਹ ਸਭ ਅ-ਖਰ ਸਰੂਪ ਦੇ ਆਸਰੇ ਹੀ ਹੈ।

**ਅਥਵਾ :** ਗੁਰਮੁਖਾਂ ਦਾ ਕਰਮ, ਕਿਰਤ, ਸੁਚਮ ਤੇ ਧਰਮ ਆਦਿਕ ਸਭ ਕੁਝ (ਅਖਰ) ਖਰਨ ਤੋਂ ਰਹਿਤ ਪ੍ਰਮੇਸਰ ਹੀ ਹੈ।

**ਦ੍ਰਿਸਟਿਮਾਨ; ਅਖਰ ਹੈ ਜੇਤਾ ॥**

(ਜੇਤਾ) ਜਿਤਨੇ ਵੀ (ਦ੍ਰਿਸਟਿਮਾਨ) ਦਿਸਣ ਵਾਲੇ ਪਦਾਰਥ ਹਨ, ਉਹਨਾਂ ਵਿਚੋਂ ਕੇਵਲ (ਅਖਰ) ਖਰਨ ਤੋਂ ਰਹਿਤ ਬ੍ਰਹਮ ਹੀ ਸਤ ਰੂਪ ਹੈ।

**ਅਥਵਾ :** ਜਿਤਨਾ ਵੀ ਦ੍ਰਿਸ਼ਟਮਾਨ ਪਸਾਰਾ ਹੈ ਇਹ ਅ-ਖਰ ਸਰੂਪ ਵਿਚ ਕਲਪਿਤ ਰੂਪ ਹੀ ਹੈ।

**ਦ੍ਰਿਸਟਿਮਾਨ ਹੈ ਸਗਲ ਮਿਥੇਨਾ ॥** (ਅੰਗ : ੧੦੮੩)

**ਅਥਵਾ :** (ਦ੍ਰਿਸਟਿਮਾਨ) ਦਿਸਣ ਵਾਲੀ ਚੀਜ਼ ਤਾਂ ਇਕ ਅ-ਖਰ ਸਰੂਪ ਚੇਤਨ ਪ੍ਰਮੇਸ਼ਰ ਹੀ ਹੈ। ਬਾਕੀ (ਜੇਤਾ) ਜਿਤਨੀ ਵੀ ਸ੍ਰਿਸ਼ਟੀ ਹੈ ਉਹ ਸਭ ਪ੍ਰਮੇਸ਼ਰ ਨੂੰ ਜਾਣੇ ਤੋਂ ਬਿਨਾਂ ਮਰ ਰਹੀ ਹੈ।

**ਏ ਅਖਰ ਖਿਰਿ ਜਾਹਿਗੇ ਓਇ ਅਖਰ ਇਨ ਮਹਿ ਨਾਹਿ ॥੧॥** (ਅੰਗ : ੩੪੦)

**ਨਾਨਕ; ਪਾਰਬ੍ਰਹਮ ਨਿਰਲੇਪਾ ॥੫੪॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਪਾਰਬ੍ਰਹਮ ਪ੍ਰਮੇਸਰ ਜੀਵਾਂ ਦੇ ਕਰਮਾਂ ਤੋਂ ਨਿਰਲੇਪ ਹੈ, ਉਹ ਇਹਨਾਂ ਦੀ ਕਰਨੀ ਵਿਚ ਨਹੀਂ ਆਉਂਦਾ।

## ਸਲੋਕੁ ॥

## ਹਥਿ ਕਲੰਮ ਅਗੰਮ; ਮਸਤਕਿ ਲਿਖਾਵਤੀ ॥

ਜੋ ਪ੍ਰਮੇਸਰ ਮਨ ਬਾਨੀ ਸਰੀਰ ਕਰਕੇ (ਅਗੰਮ) ਗੰਮਤਾ ਤੋਂ ਰਹਿਤ ਹੈ ਭਾਵ ਮਨ ਆਦਿਕਾਂ ਦਾ ਵਿਸ਼ਾ ਨਹੀਂ, ਉਸ ਨੇ ਆਪਣੇ ਹੁਕਮ ਰੂਪ ਹੱਥ ਵਿਚ ਕਾਲ ਰੂਪ ਕਲਮ ਪਕੜੀ ਹੋਈ ਹੈ। **ਵਾ:** (ਅਗੰਮ) ਅਗੰਮੀ ਕਲਮ ਪਕੜੀ ਹੋਈ ਹੈ। ਜੋ ਸਾਰਿਆਂ ਦੇ (ਮਸਤਕਿ) ਮੱਥੇ 'ਤੇ ਲੇਖ (ਲਿਖ+ਆਵਤੀ) ਲਿਖਣ ਵਿਚ (ਆਵਤੀ) ਆ ਰਹੀ ਹੈ ਭਾਵ ਜੋ ਸਭ ਦੇ ਮੱਥੇ ਉੱਤੇ ਸੁਭ ਅਸੁਭ ਕਰਮਾ ਅਨੁਸਾਰ ਪ੍ਰਾਲਬਧ ਰੂਪ ਲੇਖ ਲਿਖ ਰਹੀ ਹੈ।

**ਅਥਵਾ :** ਉਹ ਪ੍ਰਮੇਸਰ ਆਪਣੇ ਹੁਕਮ ਰੂਪ ਹੱਥ ਵਿਚ ਅਗੰਮੀ ਕਲਮ ਪਕੜ ਕੇ ਜੀਵਾਂ ਦੇ ਮੱਥੇ 'ਤੇ ਲੇਖ (ਲਿਖਾਵਤੀ) ਲਿਖਣ ਵਾਲਾ ਹੋ ਰਿਹਾ ਹੈ।

**ਕਾਲ ਕਲਮ ਹੁਕਮੁ ਹਾਥਿ ਕਹਹੁ ਕਉਨੁ ਮੇਟਿ ਸਕੈ**
**ਈਸੁ ਬੰਮ੍ਹ ਗ੍ਯਾਨੁ ਧ੍ਯਾਨੁ ਧਰਤ ਹੀਐ ਚਾਹਿ ਜੀਉ ॥** (ਅੰਗ : ੧੪੦੨)

## ਉਰਝਿ ਰਹਿਓ ਸਭ ਸੰਗਿ; ਅਨੂਪ ਰੂਪਾਵਤੀ ॥

ਜੋ (ਅਨੂਪ) ਉਪਮਾ ਤੋਂ ਰਹਿਤ (ਰੂਪਾਵਤੀ) ਰੂਪ ਵਾਲਾ ਪ੍ਰਮੇਸਰ ਹੈ, ਉਹ (ਸਭ) ਸਾਰਿਆਂ ਨਾਲ (ਸੰਗਿ) ਸੰਗੀ ਹੋ ਕੇ (ਉਰਝਿ) ਮਿਲ (ਰਹਿਓ) ਰਿਹਾ ਹੈ। **ਵਾ:** ਸਾਰਿਆਂ ਦਾ (ਸੰਗਿ) ਸੰਗੀ ਹੋ ਕੇ ਪ੍ਰੇਮ ਦੀ ਉਲਝਣ ਵਿਚ (ਉਰਝਿ) ਉਲਝ (ਰਹਿਓ) ਰਿਹਾ ਹੈ **ਵਾ:** ਫਸ ਰਿਹਾ ਹੈ **ਵਾ:** ਰਚ ਰਿਹਾ ਹੈ।

ਹੇ ਭਾਈ ! ਪ੍ਰਮੇਸਰ ਦੇ ਸਨਮੁਖ ਚਿਤ ਜੋੜ ਕੇ ਇਉਂ ਬੇਨਤੀ ਕਰੋ,

## ਉਸਤਤਿ ਕਹਨੁ ਨ ਜਾਇ; ਮੁਖਹੁ ਤੁਹਾਰੀਆ ॥

ਹੇ ਸੱਚੇ ਪਾਤਸ਼ਾਹ ਜੀ ! (ਤੁਹਾਰੀਆ) ਆਪ ਜੀ ਦੀ ਇਸ (ਮੁਖਹੁ) ਮੁਖ ਤੋਂ (ਉਸਤਤਿ) ਸਿਫਤ, ਮਹਿਮਾ ਨਹੀਂ ਕਹੀ (ਜਾਇ) ਜਾ ਸਕਦੀ ਹੈ। ਕਿਉਂਕਿ ਹਜ਼ਾਰ ਫਨਾਂ ਵਾਲਾ ਸ਼ੇਸ਼ਨਾਗ ਵੀ ਆਪਣੀ ਰਸਨਾ ਤੋਂ ਆਪ ਦਾ ਨਾਮ ਜਪਦਿਆਂ ਹੋਇਆ ਅੰਤ ਨਹੀਂ ਪਾ ਸਕਿਆ ਹੈ।

**ਸਹਸ ਫਨੀ ਜਪਿਓ ਸੇਖਨਾਗੈ ਹਰਿ ਜਪਤਿਆ ਅੰਤੁ ਨ ਪਾਵੈਗੋ ॥** (ਅੰਗ : ੧੩੦੯)

**ਸੇਸਨਾਗ ਸਿਰ ਸਹਸ ਬਨਾਈ ॥ ਦ੍ਵੈ ਸਹੰਸ ਰਸਨਾਹ ਸੁਹਾਈ ॥**
**ਰਟਤ ਅਬ ਲਗੇ ਨਾਮ ਅਪਾਰਾ ॥ ਤੁਮਰੋ ਤਊ ਨ ਪਾਵਤ ਪਾਰਾ ॥** (ਸ੍ਰੀ ਦਸਮ ਗ੍ਰੰਥ ਸਾਹਿਬ)

**ਉਸਤਤਿ ਕਰਹਿ ਸੇਵਕ ਮੁਨਿ ਕੇਤੇ ਤੇਰਾ ਅੰਤੁ ਨ ਕਤਹੂ ਪਾਈਐ ॥** (ਅੰਗ : ੫੨੯)

## ਮੋਹੀ ਦੇਖਿ ਦਰਸੁ; ਨਾਨਕ ਬਲਿਹਾਰੀਆ ॥੧॥

ਆਪ ਜੀ ਦਾ (ਦਰਸੁ) ਦਰਸਨ (ਦੇਖਿ) ਵੇਖ ਕੇ ਆਪ ਦੇ ਪਿਆਰੇ ਸੰਤਾਂ-ਭਗਤਾਂ ਦੀ, ਬ੍ਰਹਮ ਬੇਤਿਆਂ ਦੀ ਬਿਰਤੀ (ਮੋਹੀ) ਮੋਹਿਤ ਹੋ ਗਈ ਹੈ। ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਵਾਹਿਗੁਰੂ! ਅਸੀਂ ਆਪ ਜੀ ਦੇ ਦਰਸ਼ਨਾਂ ਤੋਂ (ਬਲਿਹਾਰੀਆ) ਬਲਿਹਾਰ ਜਾਂਦੇ ਹਾਂ।

ਹੁਣ ਸਤਿਗੁਰੂ ਸਾਹਿਬ 'ਬਾਵਨ ਅਖਰੀ' ਬਾਣੀ ਦੀ ਸਮਾਪਤੀ ਦਾ ਮੰਗਲ ਕਰਦੇ ਹਨ,

## ਪਉੜੀ ॥

## ਹੇ ਅਚੁਤ, ਹੇ ਪਾਰਬ੍ਰਹਮ; ਅਬਿਨਾਸੀ ਅਘ ਨਾਸ ॥

(ਹੇ *ਅਚੁਤ) ਹੇ ਗਿਰਨ ਤੋਂ ਰਹਿਤ, ਗੇੜਿਆਂ ਵਿਚ ਆਉਣ ਤੋਂ ਰਹਿਤ (ਹੇ ਪਾਰਬ੍ਰਹਮ) ਹੇ ਪਾਪਾਂ-ਪੁੰਨਾਂ ਤੋਂ ਪਾਰ ਤੇ (ਬ੍ਰਹਮ) ਵਿਆਪਕ ਪ੍ਰਮੇਸਰ! (ਅਬਿਨਾਸੀ) ਹੇ ਨਾਸ਼ ਤੋਂ ਰਹਿਤ ਅਤੇ (ਅਘ) ਪਾਪਾਂ ਨੂੰ ਨਾਸ਼ ਕਰਨ ਵਾਲੇ ਪ੍ਰਮੇਸਰ।

## ਹੇ ਪੂਰਨ, ਹੇ ਸਰਬ ਮੈ; ਦੁਖ ਭੰਜਨ ਗੁਣਤਾਸ ॥

(ਹੇ ਪੂਰਨ) ਹੇ ਸਾਰਿਆਂ ਥਾਵਾਂ ਵਿਚ ਵਿਆਪਕ (ਹੇ ਸਰਬ) ਹੇ ਸਾਰਿਆਂ (ਮੈ) ਰੂਪਾਂ ਵਿਚ ਵਰਤਣ ਵਾਲੇ (ਦੁਖ ਭੰਜਨ) ਜੰਮਣ-ਮਰਨ ਦੇ ਦੁੱਖਾਂ ਨੂੰ ਭੰਨਣ ਵਾਲੇ (ਗੁਣ) ਗੁਣਾਂ ਦੇ (ਤਾਸ) ਪਾਤਰ **ਵਾ:** ਖਜ਼ਾਨਾ ਰੂਪ ਪ੍ਰਮੇਸਰ!

## ਹੇ ਸੰਗੀ, ਹੇ ਨਿਰੰਕਾਰ; ਹੇ ਨਿਰਗੁਣ ਸਭ ਟੇਕ ॥

(ਹੇ ਸੰਗੀ) ਹੇ ਸਾਰਿਆਂ ਦੇ ਸੰਗੀ (ਹੇ ਨਿਰੰਕਾਰ) ਹੇ ਮਾਇਕੀ ਆਕਾਰਾਂ ਤੋਂ ਰਹਿਤ (ਹੇ ਨਿਰਗੁਣ) ਹੇ ਰਾਜਸੀ, ਤਾਮਸੀ, ਸਾਂਤਕੀ ਗੁਣਾਂ ਤੋਂ, ਸੁਭਾਅ ਤੋਂ ਰਹਿਤ ਅਤੇ (ਸਭ) ਸਾਰਿਆਂ ਦੀ (ਟੇਕ) ਓਟ ਰੂਪ ਪ੍ਰਮੇਸਰ!

## ਹੇ ਗੋਬਿਦ, ਹੇ ਗੁਣ ਨਿਧਾਨ; ਜਾ ਕੈ ਸਦਾ ਬਿਬੇਕ ॥

(ਹੇ ਗੋਬਿਦ) ਹੇ (ਗੋ) ਪ੍ਰਿਥਵੀ ਦੀ (ਬਿਦ) ਰੱਖਿਆ ਕਰਨ ਵਾਲੇ **ਵਾ:** (ਗੋ) ਵੇਦਾਂ ਦੁਆਰਾ, **ਵਾ:** (ਗੋ) ਬਾਣੀ ਦੁਆਰਾ (ਬਿਦ) ਜਾਨਣੇ ਯੋਗ (ਹੇ ਗੁਣ ਨਿਧਾਨ) ਹੇ ਗੁਣਾਂ ਦੇ ਖਜ਼ਾਨੇ ਪ੍ਰਮੇਸਰ! (ਜਾ ਕੈ) ਜਿਸ ਦੇ ਵਿਚ (ਸਦਾ) ਨਿਤ (ਬਿਬੇਕ) ਗਿਆਨ ਹੈ ਉਹ (ਸਦਾ ਬਿਬੇਕ) ਨਿਤ ਮੁਕਤ ਹੈ, ਨਿਤ ਤ੍ਰਿਪਤ ਹੈ।

## ਹੇ ਅਪਰੰਪਰ, ਹਰਿ ਹਰੇ; ਹਹਿ ਭੀ ਹੋਵਨਹਾਰ ॥

(ਹੇ ਅਪਰੰਪਰ) ਹੇ ਪ੍ਰਕ੍ਰਿਤੀ ਦੇ ਪਾਰਾਵਾਰ ਤੋਂ ਪਰੇ (ਹਰਿ ਹਰੇ) ਸਾਰੇ ਜੀਵਾਂ ਨੂੰ ਹਰੇ ਭਰੇ ਕਰਨ ਵਾਲੇ ਚੇਤਨ ਸਰੂਪ ਹਰੀ! ਤੂੰ (ਹਹਿ) ਹੁਣ ਵਰਤਮਾਨ ਕਾਲ ਵਿਚ ਹੈ (ਭੀ) ਪਿੱਛੇ ਭੂਤ ਕਾਲ ਵਿਚ ਵੀ ਸੀ ਅਤੇ (ਹੋਵਨਹਾਰ) ਅੱਗੇ ਭਵਿੱਖ ਕਾਲ ਵਿਚ ਹੋਣ ਵਾਲਾ ਹੈ।

## ਹੇ ਸੰਤਹ ਕੈ ਸਦਾ ਸੰਗਿ; ਨਿਧਾਰਾ ਆਧਾਰ ॥

ਹੇ ਆਪਣੇ (ਸੰਤਹ) ਸੰਤਾਂ-ਭਗਤਾਂ (ਕੈ) ਦੇ ਸਦਾ (ਸੰਗਿ) ਨਾਲ ਰਹਿਣ ਵਾਲੇ ਪ੍ਰਮੇਸਰ! ਤੂੰ (ਨਿਧਾਰਾ) ਆਧਾਰ ਤੋਂ ਰਹਿਤ ਹੈ ਭਾਵ ਤੇਰਾ ਕੋਈ ਆਸਰਾ ਨਹੀਂ **ਵਾ:** ਤੂੰ (ਨਿਧਾਰਾ) ਨਿਆਸਰਿਆਂ ਦਾ (ਆਧਾਰ) ਆਸਰਾ ਹੈ।

---

* **ਅਚੁਤ :** ਜੋ ਆਪਣੀ ਪਦਵੀ ਤੋਂ ਚਿਤ ਨਾ ਹੋਵੇ ਭਾਵ ਡਿੱਗੇ ਨਾ ਅਥਵਾ 'ਅਚੁਤ' ਅਗਿੜ ਦਾ ਨਾਮ ਹੈ।

## ਹੇ ਠਾਕੁਰ, ਹਉ ਦਾਸਰੋ; ਮੈ ਨਿਰਗੁਨ ਗੁਨੁ ਨਹੀ ਕੋਇ ॥

ਹੇ ਸਾਰਿਆਂ ਦੇ (ਠਾਕੁਰ) ਸੁਆਮੀ ! (ਹਉ) ਅਸੀਂ ਆਪ ਜੀ ਦੇ (ਦਾਸਰੋ) ਦਾਸਾਂ ਦੇ ਦਾਸ ਭਾਵ ਛੋਟੇ ਦਾਸ ਹਾਂ। ਫਿਰ (ਮੈ) ਅਸੀਂ (ਨਿਰਗੁਨ) ਗੁਣਾਂ ਤੋਂ ਰਹਿਤ ਹਾਂ, ਸਾਡੇ ਵਿਚ ਸਤ, ਸੰਤੋਖ, ਗਿਆਨ ਆਦਿਕ (ਕੋਇ) ਕੋਈ ਵੀ ਗੁਣ ਨਹੀਂ ਹੈ।

### ਅੰਗ:੨੬੨

## ਨਾਨਕ ਦੀਜੈ ਨਾਮ ਦਾਨੁ; ਰਾਖਉ ਹੀਐ ਪਰੋਇ ॥੫੫॥

ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਸੱਚੇ ਪਾਤਸ਼ਾਹ ਜੀ ! ਸਾਨੂੰ ਨਾਮ ਦਾ ਦਾਨ (ਦੀਜੈ) ਦੇਣਾ ਕਰੋ, ਜਿਸ ਨੂੰ ਅਸੀਂ ਮੋਤੀਆਂ ਦੀ ਮਾਲਾ ਵਾਂਗ (ਹੀਐ) ਹਿਰਦੇ ਵਿਚ (ਪਰੋਇ) ਪਰੋ ਕੇ ਰੱਖਣਾ ਕਰੀਏ ਭਾਵ ਕਦੇ ਵੀ ਆਪ ਜੀ ਦੇ ਨਾਮ ਨੂੰ ਵਿਸਾਰਨਾ ਨਾ ਕਰੀਏ। ਐਸੀ ਬਖਸ਼ਿਸ਼ ਕਰੋ।

ਇੱਥੋਂ ਤੱਕ ਸਤਿਗੁਰੂ ਸਾਹਿਬ ਜੀ ਨੇ ੫੫ ਸਲੋਕ ਤੇ ੫੫ ਪਉੜੀਆਂ ਰਚੀਆਂ ਹਨ। ਸਤਿਗੁਰੂ ਜੀ ਨੇ ਜੋ ਇਸ ਬਾਣੀ ਦੇ ਆਦਿ ਵਿਚ ਸਲੋਕ ਰੱਖਿਆ ਹੈ, ਹੁਣ ਉਸ ਸਲੋਕ ਨੂੰ ਬਾਣੀ ਦਾ ਭੋਗ ਪਾਉਣ ਵਾਸਤੇ ਸਮਾਪਤੀ ਉਪਰ ਕਥਨ ਕਰਦੇ ਹਨ।

## ਸਲੋਕੁ ॥

## ਗੁਰਦੇਵ ਮਾਤਾ, ਗੁਰਦੇਵ ਪਿਤਾ; ਗੁਰਦੇਵ ਸੁਆਮੀ ਪਰਮੇਸੁਰਾ ॥

ਹੇ ਭਾਈ ! (ਗੁਰਦੇਵ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਸਾਡੇ ਮਾਤਾ ਹਨ। ਜਿਸ ਪ੍ਰਕਾਰ ਮਾਤਾ ਬੱਚੇ ਦੀ ਪਾਲਨਾ ਕਰਦੀ ਹੈ ਤੇ ਆਪਣੇ ਸੀਨੇ ਵਿਚੋਂ ਦੁੱਧ ਚੁੰਘਾਉਂਦੀ ਹੈ। ਇਸੇ ਪ੍ਰਕਾਰ ਸਤਿਗੁਰੂ ਸਾਹਿਬ ਜੀ ਆਪਣੇ ਸਿੱਖ ਦੀ ਪਾਲਨਾ ਕਰਦੇ ਹਨ ਅਤੇ ਹਿਰਦੇ ਵਿਚੋਂ ਨਾਮ ਰੂਪ ਦੁੱਧ ਦਾ ਦਾਨ ਦਿੰਦੇ ਹਨ। (ਗੁਰਦੇਵ) ਫਿਰ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਹੀ ਸਾਡੇ ਪਿਤਾ ਹਨ। ਜਿਸ ਪ੍ਰਕਾਰ ਪੁੱਤਰ ਆਪਣੇ ਪਿਤਾ ਦੀ ਜਾਇਦਾਦ ਦਾ ਮਾਲਕ ਹੁੰਦਾ ਹੈ। ਇਸੇ ਪ੍ਰਕਾਰ ਸਤਿਗੁਰੂ ਸਾਹਿਬ ਜੀ ਨੇ ਪਿਆਰ ਨਾਲ ਸਭ ਕੁਝ ਸਾਡੇ ਉੱਤੋਂ ਵਾਰ ਦਿੱਤਾ ਹੈ। ਮਹਾਰਾਜ ਜੀ ਨੇ ਪਿਆਰ ਵਿਚ ਇੱਥੋ ਤੱਕ ਕਿਹਾ ਹੈ,

**ਮੋ ਗ੍ਰਹ ਮੈ ਤਨ ਤੇ ਮਨ ਤੇ ਸਿਰ ਲਉ ਧਨ ਹੈ; ਸਭ ਹੀ ਇਨ ਹੀ ਕੋ ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

ਕੁਝ ਵੀ ਲੁਕਾ ਕੇ ਨਹੀਂ ਰੱਖਿਆ। ਸਤਿਗੁਰੂ ਜੀ ਨੇ ਤਾਂ ਆਪਣਾ ਸਰਬੰਸ ਸਾਡੇ ਲਈ ਵਾਰ ਦਿੱਤਾ। ਜਦੋਂ ਸ੍ਰੀ ਦਮਦਮਾ ਸਾਹਿਬ ਮਾਤਾ ਜੀ ਨੇ ਸਤਿਗੁਰੂ ਜੀ ਨੂੰ ਚਾਰ ਸਾਹਿਬਜ਼ਾਦਿਆਂ ਬਾਰੇ ਪੁੱਛਿਆ ਸੀ ਤਾਂ ਉਸ ਵੇਲੇ ਮਹਾਰਾਜ ਜੀ ਨੇ ਕਿਹਾ ਸੀ,

**ਇਨ ਪੁਤ੍ਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ ॥**
**ਚਾਰ ਮੂਏ ਤੋ ਕਿਆ ਹੂਆ ਜੀਵਤ ਲਾਖ ਹਜ਼ਾਰ ॥**

ਪਰ ਅਸੀਂ ਅਗਿਆਨ ਕਰਕੇ ਸਤਿਗੁਰੂ ਸਾਹਿਬ ਜੀ ਦੇ ਪਿਆਰ ਤੋਂ ਹੀਣੇ ਹੀ ਤੁਰੇ ਫਿਰਦੇ ਹਾਂ। ਫਿਰ ਜਿਵੇਂ ਪਿਤਾ ਪਾਲਨਾ ਕਰਦਾ ਹੈ, ਇਉਂ ਸਤਿਗੁਰੂ ਜੀ ਸਾਡੇ ਗੁਣਾਂ ਦੀ ਪਾਲਨਾ ਕਰਦੇ ਹਨ। (ਗੁਰਦੇਵ ਸੁਆਮੀ ਪਰਮੇਸੁਰਾ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਹੀ ਸਾਡੇ (ਸੁਆਮੀ) ਮਾਲਕ ਹਨ ਤੇ ਪਾਰਬ੍ਰਹਮ ਪ੍ਰਮੇਸਰ ਦਾ ਰੂਪ ਹਨ। ਜਿਸ ਪ੍ਰਕਾਰ ਸ਼ਕਤੀ, ਗਣੇਸ, ਸੂਰਜ, ਵਿਸ਼ਨੂੰ, ਸ਼ਿਵ ਕਾਰਜ ਰੂਪ ਪੰਜ ਈਸ਼ਰ ਮੰਨੇ ਹਨ। ਸਤਿਗੁਰੂ ਸਾਹਿਬ ਜੀ ਇਹਨਾਂ ਪੰਜਾਂ ਤੋਂ (ਪਰਮ) ਵੱਡੇ ਈਸ਼ਰ ਹਨ।

## ਗੁਰਦੇਵ ਸਖਾ, ਅਗਿਆਨ ਭੰਜਨੁ; ਗੁਰਦੇਵ ਬੰਧਿਪ ਸਹੋਦਰਾ ॥

(ਗੁਰਦੇਵ) ਸਤਿਗੁਰੂ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਸਾਡੇ (ਸਖਾ) ਪਿਆਰੇ ਹਨ।

**ਸ਼ੰਕਾ :** ਮਹਾਰਾਜ ਜੀ! ਪਿਆਰੇ ਤਾਂ ਦੁੱਖ ਮੇਟਦੇ ਹਨ?

**ਉੱਤਰ :** ਹੇ ਭਾਈ ਸਤਿਗੁਰੂ ਸਾਹਿਬ ਜੀ ਐਸੇ ਪਿਆਰੇ ਹਨ, ਜੋ ਅਗਿਆਨ ਦੇ ਦੁੱਖਾਂ ਨੂੰ (ਭੰਜਨੁ) ਭੰਨਣ ਵਾਲੇ ਹਨ ਭਾਵ ਮੇਟਣ ਵਾਲੇ ਹਨ। (ਗੁਰਦੇਵ) ਫਿਰ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ (ਬੰਧਿਪ) ਸੰਬੰਧੀਆਂ ਦੀ ਨਿਆਈਂ ਇਸ ਲੋਕ ਵਿਚ ਰੱਖਿਆ ਕਰਨ ਵਾਲੇ ਹਨ ਅਤੇ ਪ੍ਰਲੋਕ ਵਿੱਚ ਵੀ *(ਸਹੋਦਰਾ) ਸਕੇ ਭਰਾ ਦੀ ਨਿਆਈਂ ਸਹਾਇਤਾ ਕਰਨ ਵਾਲੇ ਹਨ। ਭਾਵ ਜਿਸ ਉਪਦੇਸ਼ ਨਾਲ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਨੇ ਆਪਣੇ ਆਨੰਦ ਨੂੰ ਪ੍ਰਾਪਤ ਕੀਤਾ ਹੈ, ਸਾਨੂੰ ਵੀ ਸਤਿਗੁਰਾਂ ਪਾਸੋਂ ਉਹੀ ਉਪਦੇਸ਼ ਮਿਲਿਆ ਹੈ। ਇਸ ਪ੍ਰਕਾਰ ਸਤਿਗੁਰੂ ਜੀ ਸਾਡੇ ਭਰਾ ਵੀ ਹਨ। **ਵਾ:** ਸਕੇ ਭਰਾ ਦੀ ਨਿਆਈਂ ਗੁਰਭਾਈ ਹਨ।

**ਜੋ ਗੁਰ ਕੇ ਸਿਖ ਮੇਰੇ ਭਾਈ ॥** *(ਅੰਗ : ੩੧੦)*

## ਗੁਰਦੇਵ ਦਾਤਾ, ਹਰਿ ਨਾਮੁ ਉਪਦੇਸੈ; ਗੁਰਦੇਵ ਮੰਤੁ, ਨਿਰੋਧਰਾ ॥

(ਗੁਰਦੇਵ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਸਭ ਪਦਾਰਥਾਂ, ਵਸਤੂਆਂ ਦੇ (ਦਾਤਾ) ਦਾਤੇ ਹਨ।

**ਸਤਿਗੁਰੁ ਦਾਤਾ ਸਭਨਾ ਵਥੂ ਕਾ ਪੂਰੈ ਭਾਗਿ ਮਿਲਾਵਣਿਆ ॥** *(ਅੰਗ : ੧੧੬)*

ਫਿਰ ਸਤਿਗੁਰੂ ਸਾਹਿਬ ਜੀ (ਹਰਿ) ਪ੍ਰਮੇਸਰ ਦੇ ਨਾਮ ਦਾ (ਉਪਦੇਸੈ) ਉਪਦੇਸ਼ ਦਿੰਦੇ ਹਨ, ਜੋ ਕਿ ਸਤਿਗੁਰਾਂ ਤੋਂ ਬਗੈਰ ਕਿਤੋਂ ਵੀ ਪ੍ਰਾਪਤ ਨਹੀਂ ਹੁੰਦਾ। (ਗੁਰਦੇਵ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦਾ (ਮੰਤੁ) ਮੰਤਰ (ਨਿਰ+ਓਧਰਾ) (ਨਿਰ) ਵਿਸ਼ੇਸ ਕਰਕੇ (ਓਧਰਾ) ਉਧਾਰ ਕਰਨ ਵਾਲਾ ਹੈ ਭਾਵ ਜੋ ਵੀ ਸਤਿਗੁਰਾਂ ਦੇ ਇਕੱਲੇ ਮੰਤਰ ਦਾ ਹੀ ਜਾਪ ਕਰ ਲਵੇਗਾ ਉਸ ਦਾ ਵੀ ਸੰਸਾਰ ਤੋਂ ਉਧਾਰ ਹੋ ਜਾਵੇਗਾ। **ਵਾ:** ਸਤਿਗੁਰਾਂ ਦਾ (ਮੰਤੁ) ਮੰਤਰ ਮਨ ਆਦਿਕ ਇੰਦਰੀਆਂ ਅਤੇ ਹਉਮੈ ਆਦਿਕ ਵਿਕਾਰਾਂ ਨੂੰ (ਨਿਰੋਧਰਾ) ਰੋਕਣ ਵਾਲਾ ਹੈ।

**ਵਾਹਿਗੁਰੂ ਗੁਰਮੰਤ੍ਰ ਹੈ ਜਪਿ ਹਉਮੈ ਖੋਈ ॥** *(ਵਾਰ ੧੩, ਪਉੜੀ ੨)*

## ਗੁਰਦੇਵ ਸਾਂਤਿ ਸਤਿ ਬੁਧਿ ਮੂਰਤਿ; ਗੁਰਦੇਵ ਪਾਰਸ ਪਰਸ ਪਰਾ ॥

(ਗੁਰਦੇਵ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ (ਸਾਂਤਿ) ਸ਼ਾਂਤ ਸਰੂਪ ਹਨ, **ਵਾ:** ਸ਼ਾਂਤੀ ਆਦਿਕ ਗੁਣਾਂ ਦਾ ਦਾਨ ਦੇਣ ਵਾਲੇ ਹਨ।

**ਧਨੁ ਧਨੁ ਸਤ ਪੁਰਖੁ ਸਤਿਗੁਰੂ ਹਮਾਰਾ ਜਿਤੁ ਮਿਲਿਐ ਹਮ ਕਉ ਸਾਂਤਿ ਆਈ ॥** *(ਅੰਗ : ੫੯੪)*

(ਸਤਿ) ਸੱਚ (ਮੂਰਤਿ) ਸਰੂਪ ਦਾ (ਬੁਧਿ) ਬੋਧ ਭਾਵ ਗਿਆਨ ਕਰਵਾਉਣ ਵਾਲੇ ਹਨ। **ਵਾ:** (ਸਤਿ) ਸੱਤ ਸਰੂਪ ਹਨ (ਬੁਧਿ ਮੂਰਤਿ) ਬੋਧ ਮੂਰਤੀ ਭਾਵ ਗਿਆਨ ਸਰੂਪ ਹਨ। ਐਸੇ (ਗੁਰਦੇਵ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਪਾਰਸ ਦੇ (ਪਰਸ) ਪਰਸਣ ਤੋਂ ਵੀ (ਪਰਾ) ਪਰ੍ਹੇ ਹਨ ਭਾਵ ਪਾਰਸ ਲੋਹੇ ਨੂੰ ਸੋਨਾ ਬਣਾ ਸਕਦਾ ਹੈ, ਪਰ ਪਾਰਸ ਨਹੀਂ ਬਣਾ ਸਕਦਾ। ਪ੍ਰੰਤੂ ਸਤਿਗੁਰੂ ਸਾਹਿਬ ਜੀ ਜੀਵ ਨੂੰ ਪਾਰਬ੍ਰਹਮ ਪ੍ਰਮੇਸਰ ਦਾ ਰੂਪ ਹੀ ਬਣਾ ਦਿੰਦੇ ਹਨ। **ਵਾ:** ਸਤਿਗੁਰੂ ਸਾਹਿਬ ਜੀ ਆਪਣੇ ਸਿੱਖਾਂ ਨੂੰ ਪਰਾ ਰੂਪ ਪ੍ਰਮੇਸਰ ਦੀ ਪ੍ਰਾਪਤੀ ਕਰਵਾ ਕੇ ਪਾਰਸ ਦੇ ਪਰਸਣ ਤੋਂ (ਪਰਾ) ਪਰ੍ਹੇ ਬਣਾ ਦਿੰਦੇ ਹਨ, ਭਾਵ ਪਾਰਸ ਦੀ ਛੋਹ ਨਾਲ ਸੋਨਾ ਬਣਿਆ ਹੋਇਆ ਲੋਹਾ, ਕਿਸੇ ਨੂੰ ਸੋਨਾ ਨਹੀਂ ਬਣਾ ਸਕਦਾ। ਪਰ ਸਤਿਗੁਰਾਂ ਦੇ ਚਰਣਾਂ ਵਿਚੋਂ ਬ੍ਰਹਮ ਗਿਆਨ ਅਤੇ

---

* **ਸਹੋਦਰਾ :** (ਸਹ+ਓਦਰਾ) ਸਕੇ ਭਰਾ ਭਾਵ ਜੋ ਇਕ ਮਾਂ ਦੇ ਜਾਏ ਹੋਣ, ਉਹ ਸਹੋਦਰ ਹੁੰਦੇ ਹਨ।

ਜੀਵਨ ਮੁਕਤੀ ਦੀ ਦਾਤ ਪ੍ਰਾਪਤ ਕਰਨ ਵਾਲੇ ਗੁਰਸਿੱਖ ਹੋਰਾਂ ਅਨੇਕਾਂ ਨੂੰ ਮੁਕਤੀ ਦਾ ਦਾਨ ਦੇਣ ਵਾਲੇ ਹੋ ਜਾਂਦੇ ਹਨ।

## ਗੁਰਦੇਵ ਤੀਰਥੁ ਅੰਮ੍ਰਿਤ ਸਰੋਵਰੁ; ਗੁਰ ਗਿਆਨ ਮਜਨੁ ਅਪਰੰਪਰਾ ॥

(ਗੁਰਦੇਵ) ਸਤਿਗੁਰੂ ਸਾਹਿਬ ਜੀ ਦਾ ਅੰਮ੍ਰਿਤਸਰ ਸਾਹਿਬ ਦਾ ਸਰੋਵਰ ਤੀਰਥ ਹੈ।

**ਰਾਮਦਾਸ ਸਰੋਵਰਿ ਨਾਤੇ ॥ ਸਭਿ ਉਤਰੇ ਪਾਪ ਕਮਾਤੇ ॥**

**ਨਿਰਮਲ ਹੋਏ ਕਰਿ ਇਸਨਾਨਾ ॥ ਗੁਰਿ ਪੂਰੈ ਕੀਨੇ ਦਾਨਾ ॥** (ਅੰਗ : ੬੨੫)

ਸਤਿਗੁਰੂ ਜੀ ਨੇ ਸਾਰੇ ਤੀਰਥਾਂ ਦਾ ਰਾਜਾ ਸ੍ਰੀ ਅੰਮ੍ਰਿਤਸਰ ਸਾਹਿਬ ਤੀਰਥ ਰਚਨਾ ਕੀਤਾ ਹੈ। **ਵਾ:** (ਗੁਰਦੇਵ ਤੀਰਥੁ) ਸਤਿਗੁਰੂ ਜੀ ਤੀਰਥ ਹਨ **ਵਾ:** (ਗੁਰਦੇਵ ਤੀਰਥੁ) ਸਤਿਗੁਰੂ ਜੀ ਗਿਆਨ ਰੂਪ, ਮੁਕਤੀ ਰੂਪ ਪਵਿੱਤਰ ਤੀਰਥ ਹਨ ਅਤੇ (ਅੰਮ੍ਰਿਤ ਸਰੋਵਰੁ) ਅੰਮ੍ਰਿਤ ਨਾਮ ਦੇ ਸਰੋਵਰ ਨਾਲ ਲਬਾ-ਲਬ ਭਰੇ ਹੋਏ ਹਨ।

**ਸ਼ੰਕਾ :** ਮਹਾਰਾਜ ਜੀ! ਸਰੋਵਰ ਵਿਚ ਤਾਂ ਇਸ਼ਨਾਨ ਕਰੀਦਾ ਹੈ?

**ਉੱਤਰ :** ਹੇ ਭਾਈ! ਜੋ (ਗੁਰ) ਸਤਿਗੁਰਾਂ ਦਾ ਸੰਗਤ ਵਿਚੋਂ ਗਿਆਨ ਪ੍ਰਾਪਤ ਕਰਨਾ ਹੈ, ਇਹ (ਮਜਨੁ) ਇਸ਼ਨਾਨ ਕਰਨਾ ਹੈ।

**ਸੁਣਿਆ ਮੰਨਿਆ ਮਨਿ ਕੀਤਾ ਭਾਉ ॥**

**ਅੰਤਰਗਤਿ ਤੀਰਥਿ ਮਲਿ ਨਾਉ ॥** (ਅੰਗ : ੪)

**ਵਾ:** ਜੋ ਸਤਿਗੁਰਾਂ ਦਾ ਅਪੋਖ ਗਿਆਨ ਪ੍ਰਾਪਤ ਹੋਣਾ ਹੈ, ਇਹ (ਮਜਨੁ) ਪੁਰਬ ਦਾ ਇਸ਼ਨਾਨ ਹੈ।

**ਪ੍ਰਸ਼ਨ :** ਮਹਾਰਾਜ ਜੀ! ਇਸ਼ਨਾਨ ਕਰਕੇ ਤਾਂ ਮੈਲ ਲਹਿ ਜਾਂਦੀ ਹੈ, ਇੱਥੇ ਕਿਹੜੀ ਮੈਲ ਲਹਿੰਦੀ ਹੈ?

**ਉੱਤਰ :** ਹੇ ਭਾਈ! ਸਾਰਿਆਂ ਨੂੰ ਪ੍ਰਕਿਰਤੀ ਦੀ ਮੈਲ ਲੱਗੀ ਹੋਈ ਹੈ, ਜਦੋਂ ਜੀਵ ਸਤਿਗੁਰੂ ਰੂਪ ਤੀਰਥ ਦੇ ਅੰਮ੍ਰਿਤ ਸਰੋਵਰ ਵਿਚ ਗਿਆਨ ਰੂਪ ਇਸ਼ਨਾਨ ਕਰਦਾ ਹੈ ਤਾਂ ਇਹ (ਅਪਰੰਪਰਾ) ਪ੍ਰਕਿਰਤੀ ਦੀ ਮੈਲ ਤੋਂ ਪਰੇ ਹੋ ਜਾਂਦਾ ਹੈ, ਭਾਵ ਛੁੱਟ ਜਾਂਦਾ ਹੈ।

## ਗੁਰਦੇਵ ਕਰਤਾ, ਸਭਿ ਪਾਪ ਹਰਤਾ; ਗੁਰਦੇਵ, ਪਤਿਤ ਪਵਿਤ ਕਰਾ ॥

(ਗੁਰਦੇਵ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਸਾਰੇ ਜਗਤ ਨੂੰ ਪੈਦਾ (ਕਰਤਾ) ਕਰਨ ਵਾਲੇ ਹਨ **ਵਾ:** ਸਾਰਿਆਂ ਨੂੰ ਉਪਦੇਸ਼ (ਕਰਤਾ) ਕਰਨ ਵਾਲੇ ਹਨ ਅਤੇ (ਸਭਿ) ਸਾਰਿਆਂ ਦੇ (ਪਾਪ) ਪਾਪਾਂ ਨੂੰ (ਹਰਤਾ) ਮੇਟ ਕੇ ਮੁਕਤ ਕਰਨ ਵਾਲੇ ਹਨ। (ਗੁਰਦੇਵ) ਫਿਰ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਵੱਡੇ-ਵੱਡੇ (ਪਤਿਤ) ਪਾਪੀਆਂ ਨੂੰ ਵੀ (ਪਵਿਤ) ਪਵਿੱਤਰ (ਕਰਾ) ਕਰਨ ਵਾਲੇ ਹਨ,

**ਜਨਮ ਭਵੰਤੇ ਨਰਕਿ ਪੜੰਤੇ ਤਿਨ੍ ਕੇ ਕੁਲ ਉਧਾਰੇ ॥੨॥**

**ਕੋਇ ਨ ਜਾਨੈ ਕੋਇ ਨ ਮਾਨੈ ਸੇ ਪਰਗਟੁ ਹਰਿ ਦੁਆਰੇ ॥੩॥** (ਅੰਗ : ੪੦੬)

## ਗੁਰਦੇਵ ਆਦਿ ਜੁਗਾਦਿ ਜੁਗੁ ਜੁਗੁ; ਗੁਰਦੇਵ ਮੰਤੁ ਹਰਿ ਜਪਿ, ਉਧਰਾ ॥

(ਗੁਰਦੇਵ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਜਗਤ ਦੇ ਆਦਿ ਵਿਚ ਭਾਵ ਜਦੋਂ ਜਗਤ ਬਣਿਆ ਨਹੀਂ ਸੀ, ਉਸ ਸਮੇਂ ਵੀ ਸਨ, (ਜੁਗਾਦਿ) ਜੁੱਗਾਂ ਦੇ ਆਦਿ ਵਿਚ ਭਾਵ ਜਦੋਂ ਜੁੱਗਾਂ ਦੀ ਮਰਯਾਦਾ ਸਥਾਪਿਤ ਕੀਤੀ ਤਾਂ ਉਸ ਵੇਲੇ ਵੀ ਸਨ ਅਤੇ ਫਿਰ ਆਪ (ਜੁਗੁ ਜੁਗੁ) ਸਤਜੁਗ, ਤ੍ਰੇਤਾ, ਦੁਆਪਰ, ਕਲਜੁਗ ਚਹੁ ਜੁਗਾਂ ਵਿਚ ਵੀ ਹਨ।

**ਤੂ ਸਤਿਗੁਰੁ ਚਹੁ ਜੁਗੀ ਆਪਿ ਆਪੇ ਪਰਮੇਸਰੁ ॥** (ਅੰਗ : ੧੪੦੬)

**ਵਾ:** (ਗੁਰਦੇਵ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਜਗਤ ਦੇ ਆਦਿ ਵਿਚ ਭਾਵ ਜਗਤ ਦੀ ਰਚਨਾ ਤੋਂ ਪਹਿਲਾਂ ਵੀ ਸਨ (ਜੁਗਾਦਿ) ਜਦੋਂ (ਜੁਗੁ) ਦੋ ਜੀਵ ਤੇ ਈਸ਼ਰ ਦਾ ਭੇਦ ਹੋਇਆ ਉਹਨਾਂ ਦੇ ਆਦਿ ਵਿਚ ਵੀ ਸਨ। ਜਦੋਂ (ਜੁਗੁ) ਦੋ ਜੀਵ ਤੇ ਈਸ਼ਰ ਅਤੇ (ਜੁਗੁ) ਦੋ ਪੁਰਖ ਤੇ ਪ੍ਰਕਿਰਤੀ ਬਣੇ ਸਨ ਉਸ ਸਮੇਂ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਸਨ।

**ਵਾ:** (ਜੁਗੁ ਜੁਗੁ) ਜਦੋਂ ਚਾਰ ਖਾਣੀਆਂ ਅੰਡਜ, ਜੇਰਜ, ਸੇਤਜ, ਉਤਭੁਜ ਬਣੀਆਂ ਅਤੇ ਚਾਰ ਸਾਧਨਾਂ ਵਾਲੇ ਭਾਵ ਵਿਵੇਕ, ਵੈਰਾਗ, ਖਟ ਸੰਪਤੀ, ਮੋਖ ਇੱਛਾ ਵਾਲੇ ਬਣੇ **ਵਾ:** (ਜੁਗੁ ਜੁਗੁ) ਜਦੋਂ ਚਾਰ ਆਸ਼ਰਮਾਂ ਵਾਲੇ ਭਾਵ ਬ੍ਰਹਮਚਰਯ, ਗ੍ਰਿਹਸਥ, ਬਾਨ-ਪ੍ਰਸਥੀ ਤੇ ਸੰਨਿਆਸੀ ਬਣ ਗਏ ਅਤੇ ਚਾਰ ਜਾਤਾਂ ਵਾਲੇ ਖਤ੍ਰੀ, ਬ੍ਰਾਹਮਣ, ਸ਼ੂਦਰ, ਵੈਸ਼ ਬਣ ਗਏ। ਉਸ ਵੇਲੇ ਵੀ ਸਤਿਗੁਰੂ ਨਾਨਕ ਦੇਵ ਸਾਹਿਬ ਜੀ ਪ੍ਰਮੇਸਰ ਸਰੂਪ ਸਨ। **ਵਾ:** (ਜੁਗੁ ਜੁਗੁ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਜੁੱਗਾਂ-ਜੁੱਗਾਂ ਵਿਚ ਉਪਦੇਸ਼ ਦੇਣ ਵਾਲੇ ਹਨ। **ਵਾ:** ਜੋ ਪ੍ਰਮੇਸਰ ਜੁਗਾਂ-ਜੁਗਾਂ ਵਿਚ (ਜੁਗੁ) ਜੁੜਿਆ ਹੋਇਆ ਹੈ, ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਉਸ ਵਿਚ (ਜੁਗੁ) ਜੋੜਨ ਵਾਲੇ ਹਨ। ਜਿਹੜੇ (ਗੁਰਦੇਵ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਪਾਸੋਂ (ਹਰਿ) ਪ੍ਰਮੇਸਰ ਦਾ ਨਾਮ ਰੂਪ (ਮੰਤੁ) ਮੰਤਰ ਲੈ ਕੇ (ਜਪਿ) ਜਪਦੇ ਹਨ, ਸਤਿਗੁਰੂ ਸਾਹਿਬ ਜੀ ਉਹਨਾਂ ਦਾ (ਉਧਰਾ) ਉਧਾਰ ਕਰਦੇ ਹਨ।

**ਨੋਟ :** 'ਜੁਗੁ' ਸ਼ਬਦ ਦੋ ਦੀ ਗਿਣਤੀ ਦਾ ਵਾਚਕ ਹੈ ਅਤੇ 'ਜੁਗੁ ਜੁਗੁ' (੨+੨) ਚਾਰ ਦੀ ਗਿਣਤੀ ਦਾ ਵੀ ਵਾਚਕ ਹੈ।

ਹੇ ਭਾਈ! ਵਾਹਿਗੁਰੂ ਪ੍ਰਮੇਸਰ ਦੇ ਸਨਮੁਖ ਇਉਂ ਬੇਨਤੀ ਕਰੀਏ,

**ਗੁਰਦੇਵ ਸੰਗਤਿ, ਪ੍ਰਭ ਮੇਲਿ, ਕਰਿ ਕਿਰਪਾ;**
**ਹਮ ਮੂੜ ਪਾਪੀ, ਜਿਤੁ ਲਗਿ ਤਰਾ ॥**

ਹੇ (ਪ੍ਰਭ) ਵਾਹਿਗੁਰੂ ਪ੍ਰਮੇਸਰ! ਸਾਡੇ 'ਤੇ ਕਿਰਪਾ ਦ੍ਰਿਸ਼ਟੀ (ਕਰਿ) ਕਰਕੇ ਸਾਨੂੰ (ਗੁਰਦੇਵ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਸੰਗਤ ਵਿਚ (ਮੇਲਿ) ਮੇਲਣਾ ਕਰੋ (ਜਿਤੁ) ਜਿਸ ਸੰਗਤ ਵਿਚ (ਲਗਿ) ਲਗ ਕਰਕੇ (ਹਮ) ਅਸੀਂ ਤਮਾਮ (ਮੂੜ) ਮੂਰਖ (ਪਾਪੀ) ਪਾਪਾਂ ਦੇ ਕਰਨ ਵਾਲੇ (ਤਰਾ) ਤਰ ਜਾਈਏ ਭਾਵ ਮੁਕਤ ਹੋ ਜਾਈਏ।

**ਪ੍ਰਸ਼ਨ :** ਮਹਾਰਾਜ ਜੀ! ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਕੌਣ ਹਨ?

**ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ;**
**ਗੁਰਦੇਵ ਨਾਨਕ ਹਰਿ, ਨਮਸਕਰਾ ॥੧॥**

**ਉੱਤਰ :** ਹੇ ਭਾਈ! (ਗੁਰਦੇਵ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਆਪ ਪਾਰਬ੍ਰਹਮ ਪ੍ਰਮੇਸਰ ਹਨ ਅਤੇ ਪਾਰਬ੍ਰਹਮ ਪ੍ਰਮੇਸਰ ਅਕਾਲ ਪੁਰਖ ਸਤਿਗੁਰੂ ਨਾਨਕ ਦੇਵ ਜੀ ਹਨ ਭਾਵ ਸਤਿਗੁਰੂ ਜੀ ਪ੍ਰਮੇਸਰ ਸਰੂਪ ਹਨ ਤੇ ਪ੍ਰਮੇਸਰ ਨੇ ਹੀ ਸਤਿਗੁਰੂ ਰੂਪ ਹੋ ਕੇ ਅਵਤਾਰ ਧਾਰਿਆ ਹੈ।

**ਹਰਿ ਗੁਰ ਮੂਰਤਿ ਏਕਾ ਵਰਤੈ ਨਾਨਕ ਹਰਿ ਗੁਰ ਭਾਇਆ ॥੧੦॥** *(ਅੰਗ : ੧੦੪੩)*

ਸਤਿਗੁਰੂ ਜੀ ਕਹਿੰਦੇ ਹਨ ਕਿ ਸਾਡੀ (ਹਰਿ) ਹਰੀ ਦੇ ਰੂਪ (ਗੁਰਦੇਵ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਨਿੰਮ੍ਰਤਾ ਸਹਿਤ (ਨਮਸਕਰਾ) ਨਮਸਕਾਰ ਹੈ, ਬੰਦਨਾ ਹੈ।

ਸਤਿਗੁਰੂ ਸਾਹਿਬ ਜੀ ਆਗਿਆ ਕਰਦੇ ਹਨ,

## ਏਹੁ ਸਲੋਕੁ; ਆਦਿ ਅੰਤਿ ਪੜਣਾ ॥

ਹੇ ਭਾਈ ! (ਏਹੁ) ਇਹ ਸਲੋਕ 'ਗੁਰਦੇਵ ਮਾਤਾ ਗੁਰਦੇਵ ਪਿਤਾ' ਬਾਣੀ ਦੇ ਆਦਿ ਵਿਚ ਵੀ ਤੇ ਅੰਤ ਵਿਚ ਵੀ ਪੜ੍ਹਨਾ ਹੈ ਭਾਵ ਇਸ ਨੂੰ ਵਾਧੂ ਜਾਣ ਕੇ ਨਹੀਂ ਛੱਡਣਾ।

**ਅਥਵਾ :** (ਏਹੁ) ਇਹ ਸਲੋਕ ਨੂੰ (ਆਦਿ) ਜਨਮ ਵੇਲੇ ਅਤੇ (ਅੰਤਿ) ਮੌਤ ਵੇਲੇ ਪੜਣਾ ਕਰੋ ਕਿਉਂਕਿ ਇਹ ਜਨਮ ਤੇ ਮੌਤ ਵੇਲੇ ਸਹਾਇਤਾ ਕਰਨ ਵਾਲਾ ਹੈ।

**ਅਥਵਾ :** (ਏਹੁ) ਇਹ (ਆਦਿ) ਜਨਮ ਤੇ (ਅੰਤਿ) ਮੌਤ ਨੂੰ (ਪੜਣਾ) ਪਾੜ ਕੇ (ਸ) ਸ੍ਵੈ ਭਾਵ ਆਪਣੇ ਲੋਕ ਦੀ ਪ੍ਰਾਪਤੀ ਕਰਾਉਣ ਵਾਲਾ ਹੈ।

**ਅਥਵਾ :** (ਏਹੁ) ਇਹ ਜੋ ਸਾਰਿਆਂ ਦਾ ਸੰਗੀ ਹੈ, (ਸ) ਸਰੂਪ ਦਾ (ਲੋ) ਪ੍ਰਕਾਸ਼ (ਕੁ) ਕਰਨ ਵਾਲਾ ਹੈ ਅਤੇ ਆਦਿ ਅੰਤ ਤੋਂ ਰਹਿਤ ਪ੍ਰਮੇਸਰ ਵਿਚ (ਪੜਣਾ) ਪਾਉਣ ਵਾਲਾ ਭਾਵ ਅਭੇਦ ਕਰਨ ਵਾਲਾ ਹੈ।

**ਨੋਟ :** 'ਇਹ' ਉਸ ਚੀਜ਼ ਨੂੰ ਕਹੀਦਾ ਹੈ, ਜੋ ਪਾਸ ਹੋਵੇ, ਜੋ ਦੂਰ ਹੋਵੇ ਉਸ ਨੂੰ 'ਉਹ' ਕਹੀਦਾ ਹੈ।

**ਅਥਵਾ :** (ਏਹੁ) ਇਹ ਸਲੋਕ ਦਾ ਮਹਾਤਮ ਹੈ, ਜੋ ਇਸ ਨੂੰ ਪ੍ਰੇਮ ਨਾਲ ਪੜ੍ਹਦਾ ਹੈ, ਉਹ (ਆਦਿ ਅੰਤਿ) ਜੰਮਣ-ਮਰਨ ਵਿਚ ਨਹੀਂ (ਪੜਣਾ) ਪੈਂਦਾ।

**ਅਥਵਾ :** (ਏਹੁ) ਇਹ ਸਲੋਕ ਆਦਿ ਜੋ ਬ੍ਰਹਮਾ ਹੈ ਅਤੇ ਅੰਤ ਕਰਨ ਵਾਲਾ ਜੋ ਸ਼ਿਵ ਹੈ। ਇਹਨਾਂ ਦੀਆਂ ਪਦਵੀਆਂ ਦੀ ਇੱਛਾ ਨੂੰ ਵੀ (ਪੜਣਾ) ਪਾੜ ਦੇਣ ਵਾਲਾ, ਨਾਸ਼ ਕਰ ਦੇਣ ਵਾਲਾ ਹੈ।

### ਆਦਿ ਅੰਤ ਸਲੋਕ ਦੀ ਵਿਚਾਰ :

ਕਈ ਲੋਕ ਆਪਣੀ ਮਨ ਦੀ ਮੱਤ ਨੂੰ ਵਰਤਣ ਵਾਸਤੇ ਜ਼ਬਾਨੀ ਆਗਿਆ ਦੀ ਪਰਵਾਹ ਨਹੀਂ ਕਰਦੇ। ਇਸ ਲਈ ਸਤਿਗੁਰੂ ਸਾਹਿਬ ਜੀ ਨੇ ਸਿੱਖਾਂ ਨੂੰ ਇਹ ਲਿਖ ਕੇ ਆਗਿਆ ਕੀਤੀ ਹੈ ਕਿ ਤੁਸੀਂ ਸਲੋਕ ਨੂੰ ਬਾਵਨ ਅਖਰੀ ਬਾਣੀ ਦੇ ਆਰੰਭ ਵਿਚ ਅਤੇ ਸਮਾਪਤੀ ਵੇਲੇ ਜ਼ਰੂਰ ਪੜ੍ਹਨਾ ਹੈ। ਇਸ ਨੂੰ ਵਾਧੂ ਜਾਣ ਕੇ ਨਹੀਂ ਛੱਡਣਾ ਅਤੇ ਨਾ ਹੀ ਕੋਈ ਸ਼ੰਕਾ ਕਰਨੀ ਹੈ ਕਿ ਜੇਕਰ ਆਰੰਭ ਵਿਚ ਕਿਹਾ ਸੀ ਤਾਂ ਬਾਅਦ ਵਿਚ ਕਿਉਂ ਕਿਹਾ ਹੈ।

ਜਿਸ ਤਰ੍ਹਾਂ ਕਿਸੇ ਨੂੰ ਗਹਿਣੇ ਆਦਿਕ ਕੀਮਤੀ ਪਦਾਰਥ ਦੇਣਾ ਹੋਵੇ, ਤਾਂ ਡੱਬੇ ਵਿੱਚ ਪਾ ਕੇ ਸੰਭਾਲ ਕੇ ਦੇਈਦਾ ਹੈ। ਇਸੇ ਤਰ੍ਹਾਂ ਜਿਸ ਵਕਤ ਸਤਿਗੁਰੂ ਸਾਹਿਬ ਜੀ ਨੇ ਮਾਤਾ ਗੰਗਾ ਜੀ ਨੂੰ ਇਹ ਬ੍ਰਹਮ ਵਿਦਿਆ ਰੂਪ, ਗਿਆਨ ਰੂਪ ਗਹਿਣਾ ਬਖਸ਼ਿਆ ਹੈ, ਤਾਂ ਜਿਵੇਂ ਡੱਬੇ ਦੇ ਉੱਪਰ ਤੇ ਹੇਠਾਂ ਦੋ ਢੱਕਣ ਹੁੰਦੇ ਹਨ। ਇਸੇ ਤਰ੍ਹਾਂ ਇੱਥੇ ਕਿਹੜੇ ਢੱਕਣ ਹਨ? ਸਤਿਗੁਰੂ ਜੀ ਨੇ ਕਿਹਾ ਕਿ ਜੋ ਆਦਿ ਦਾ ਸਲੋਕ ਹੈ ਇਹ ਉਪਰ ਵਾਲਾ ਢੱਕਣ ਹੈ ਅਤੇ ਜੋ ਅੰਤ ਵਾਲਾ ਸਲੋਕ ਹੈ, ਇਹ ਹੇਠਲਾ ਢੱਕਣ ਹੈ। ਇਸ ਪ੍ਰਕਾਰ ਸਤਿਗੁਰੂ ਜੀ ਨੇ ਆਦਿ ਅੰਤ ਸਲੋਕ ਦਾ ਡੱਬਾ ਬਣਾ ਕੇ ਇਸ ਵਿਚ ਗਿਆਨ ਰੂਪ ਗਹਿਣਾ ਰੱਖਿਆ ਹੈ।

**ਵਾ:** ਜਿਸ ਪ੍ਰਕਾਰ ਸੁੱਚੇ ਹੀਰੇ, ਮੋਤੀਆਂ ਦੀ ਮਾਲਾ ਨੂੰ ਰੱਖਣ ਵਾਸਤੇ ਪਹਿਲਾ ਡੱਬਾ ਬਣਾਇਆ ਜਾਂਦਾ ਹੈ। ਇਸੇ ਪ੍ਰਕਾਰ, ਬਾਣੀ ਰੂਪ ਮਾਲਾ ਨੂੰ ਰੱਖਣ ਵਾਸਤੇ ਮਹਾਰਾਜ ਜੀ ਨੇ ਆਦਿ ਵਾਲਾ ਸਲੋਕ ਡੱਬਾ ਬਣਾਉਣਾ ਕੀਤਾ ਹੈ ਅਤੇ ਅੰਤ ਵਾਲਾ ਸਲੋਕ ਉਸ ਡੱਬੇ ਦਾ ਢੱਕਣ ਹੈ।

**ਆਦਿ ਅੰਤਿ ਜੋ ਕਹਾ ਸਲੋਕ।**
**ਸ੍ਰੀ ਗੁਰ ਮਹਿਮਾ ਕਹਿ ਦੁਹੁ ਸਲੋਕ।**
**ਆਦਿ ਅੰਤਿ ਗੁਰ ਏਕ ਸਮਾਨਾ।**
**ਜਿਹ ਆਸ੍ਰਿਤ ਜਗੁ ਸਿੰਧੁ ਤਰਾਨਾ॥੩੭੩॥**

*(ਗੁਰ ਬਿਲਾਸ ਪਾ: ੬, ਅਧਿ:੪)*

**ਬਾਵਨ ਅਖਰੀ ਬਾਣੀ ਦਾ ਮਹਾਤਮ :**

ਇਸ ਅੰਮ੍ਰਿਤ ਰੂਪ ਬਾਣੀ ਦੀ ਮਹਿਮਾ ਕਥਨ ਨਹੀਂ ਕੀਤੀ ਜਾ ਸਕਦੀ ਅਤੇ ਇਸ ਬਾਣੀ ਦਾ ਮਹਾਤਮ ਵੀ ਬੇਅੰਤ ਹੈ। ਉਦਾਸੀਆਂ ਵਿਚ ਸੰਤ ਭਗਤ ਰਾਮ ਜੀ ਹਮੀਦੀ ਵਾਲੇ ਹੋਏ ਹਨ। ਉਹ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਕਥਾ ਸੰਗਤਾਂ ਵਿਚ ਪੜ੍ਹਾਇਆ ਕਰਦੇ ਸਨ। ਬੇਅੰਤ ਹੀ ਸੰਗਤਾਂ ਉਹਨਾਂ ਪਾਸੋਂ ਵਿੱਦਿਆ ਪ੍ਰਾਪਤ ਕਰਦੀਆਂ ਸਨ। ਉਹਨਾਂ ਪਾਸ ਇਕ ਆਦਮੀ ਆਇਆ ਜਿਸਦੇ ਸਰੀਰ 'ਤੇ ਕੋਹੜ ਹੋਇਆ ਸੀ। ਉਸ ਨੇ ਇਲਾਜ ਤਾਂ ਬੜੇ ਕੀਤੇ ਸਨ, ਪਰ ਕੋਹੜ ਦੂਰ ਨਾ ਹੋਇਆ। ਇਹ ਕੋਹੜੀ ਸੰਤਾਂ ਪਾਸ ਆ ਕੇ ਕਹਿਣ ਲੱਗਾ ਕਿ ਸੰਤ ਜੀ! ਮੇਰਾ ਕੋਹੜ ਨਹੀਂ ਮਿਟਦਾ, ਆਪ ਕਿਰਪਾ ਕਰੋ। ਮਹਾਂਪੁਰਖ ਕਹਿਣ ਲੱਗੇ ਕਿ ਤੇਰਾ ਕੋਹੜ ਤਾਂ ਮਿਟੇਗਾ, ਜੇਕਰ ਤੂੰ ਆਪਣੇ ਚਿਤ ਨੂੰ ਬਾਣੀ ਵਿਚ ਲਾ ਲਵੇਂ। ਇਹ ਕਹਿੰਦਾ ਕਿ ਆਪ ਦੱਸੋ, ਮੈਂ ਬਾਣੀ ਵਿਚ ਚਿਤ ਕਿਵੇਂ ਲਾਵਾਂ? ਸੰਤਾਂ ਨੇ ਕਿਹਾ ਕਿ ਤੂੰ ਸਾਡੇ ਪਾਸੋਂ ੪੦ ਦਿਨ ਬਾਵਨ ਅਖਰੀ ਦੀ ਕਥਾ ਸੁਣ ਕੇ ਨਾਲ-ਨਾਲ ਮੁਖ ਵਿਚ ਜਾਪ ਕਰਿਆ ਕਰ। ਇਸ ਪ੍ਰਕਾਰ ਸੰਤਾਂ ਨੇ ਹਰ ਰੋਜ਼ ਇਹ ਬਾਣੀ ਅਰਥਾਂ ਸਮੇਤ ਸੁਣਾਉਣੀ ਸ਼ੁਰੂ ਕਰ ਦਿੱਤੀ, ਇਹ ਕੋਹੜੀ ਹਰ ਰੋਜ਼ ਸੰਤਾਂ ਪਾਸ ਇਸ ਬਾਣੀ ਦੀ ਕਥਾ ਸੁਣਨ ਵਾਸਤੇ ਆਪਣਾ ਮੂੰਹ ਸਿਰ ਲਪੇਟ ਕੇ ਬੈਠ ਜਾਂਦਾ ਸੀ। ਜਦੋਂ ੨੧ ਦਿਨ ਕਥਾ ਸੁਣੀ ਤਾਂ ਸਾਰਾ ਕੋਹੜ ਮਿਟ ਗਿਆ। ਸੰਤ ਕਹਿੰਦੇ ਕਿ ਭਾਵੇਂ ਕਿ ਤੇਰਾ ਕੁਸ਼ਟ ਦੂਰ ਹੋ ਗਿਆ ਹੈ ਪਰ ਤੂੰ ਫਿਰ ਵੀ ਪੂਰੇ ੪੦ ਦਿਨ ਕਥਾ ਸੁਣ। ਜਿਸ ਵੇਲੇ ਇਸ ਕੋਹੜੀ ਨੇ ਪੂਰੇ ੪੦ ਦਿਨ ਕਥਾ ਸੁਣੀ ਤਾਂ ਸਾਰਾ ਸਰੀਰ ਸੋਨੇ ਵਰਗਾ ਹੋ ਗਿਆ। ਇਸ ਪ੍ਰਕਾਰ, ਇਸ ਬਾਣੀ ਨੇ ਉਸ ਕੁਸ਼ਟੀ ਦੇ ਤਾਈਂ ਸੁੱਖ ਦਿੱਤਾ ਸੀ।

ਇਸੇ ਪ੍ਰਕਾਰ, ਜਿੰਨ੍ਹਾਂ-ਜਿੰਨ੍ਹਾਂ ਗੁਰਮੁਖਾਂ ਨੇ ਇਸ ਅੰਮ੍ਰਿਤ ਰੂਪ ਬਾਣੀ ਨਾਲ ਆਪਣਾ ਚਿਤ ਲਾਇਆ ਹੈ, ਇਹ ਬਾਣੀ ਉਹਨਾਂ ਦੇ ਜਨਮਾਂ-ਜਨਮਾਂਤਰਾਂ ਦੇ ਅਗਿਆਨ ਰੂਪ, ਵਿਕਾਰਾਂ ਰੂਪ ਕੋਹੜ ਨੂੰ ਮੇਟ ਕੇ ਸੋਨੇ ਦੀ ਨਿਆਈਂ ਵਾਹਿਗੁਰੂ ਦੇ ਸ਼ੁੱਧ ਸਰੂਪ ਦੀ ਪ੍ਰਾਪਤੀ ਕਰਾਉਣ ਵਾਲੀ ਹੈ।

**ਬਾਣੀ ਬਾਵਨ ਅਖਰੀ ਪੜ੍ਹੇ ਜੋ ਹਿਤ ਚਿਤ ਲਾਇ॥**
**ਦੂਖ ਮਿਟੇ ਅਰ ਸੁਖ ਮਿਲੈ ਅੰਤ ਪਰਮ ਪਦ ਪਾਇ॥**

ਸਤਿਗੁਰੂ ਸਾਹਿਬ ਜੀ ਨੇ ਇਸ ਬਾਣੀ ਵਿਚ ਬ੍ਰਹਮ ਵਿਦਿਆ ਦੇ ਸਾਰੇ ਅੰਗ ਨਿਰੂਪਨ ਕੀਤੇ ਹਨ।

## ਸ੍ਰੀ ਸੁਖਮਨੀ ਸਾਹਿਬ ਆਰੰਭ

**ਉਥਾਨਕਾ :**

ਜਿਸ ਵਕਤ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਰਚ ਰਹੇ ਸਨ, ਉਸ ਸਮੇਂ ਆਪ ਰਾਤ ਨੂੰ ਸ੍ਰੀ ਰਾਮਸਰ ਸਾਹਿਬ ਹੀ ਬਿਰਾਜਿਆ ਕਰਦੇ। ਸਤਿਗੁਰੂ ਜੀ ਰੋਜ਼ਾਨਾ ਅੰਮ੍ਰਿਤ ਵੇਲੇ ਉੱਠ ਕੇ ਸ੍ਰੀ ਰਾਮਸਰ ਸਾਹਿਬ ਵਾਲੇ ਤਲਾਅ ਵਿਚ ਇਸ਼ਨਾਨ ਕਰਕੇ ਸਮਾਧੀ ਵਿਚ ਲੀਨ ਹੋ ਜਾਂਦੇ ਅਤੇ ਦਿਨ ਚੜ੍ਹਨ 'ਤੇ ਭਾਈ ਗੁਰਦਾਸ ਜੀ ਪਾਸੋਂ ਗੁਰਬਾਣੀ ਲਿਖਵਾਉਂਦੇ ਸਨ।

ਜਿਸ ਦਿਨ ਬਾਵਨ ਅਖਰੀ ਬਾਣੀ ਸੰਪੂਰਨ ਹੋਈ ਤਾਂ ਉਸ ਤੋਂ ਅਗਲੇ ਦਿਨ ਵੀ ਸਤਿਗੁਰੂ ਜੀ ਨੇ ਰੋਜ਼ਾਨਾ ਦੇ ਨੇਮ ਦੀ ਤਰ੍ਹਾਂ ਭਾਈ ਗੁਰਦਾਸ ਜੀ ਨੂੰ ਤੰਬੂ ਵਿਚੋਂ ਉਠਾ ਕੇ ਤਲਾਅ ਵਿਚ ਇਸ਼ਨਾਨ ਕੀਤਾ। ਸ੍ਰੀ ਰਾਮਸਰ ਸਾਹਿਬ ਦੇ ਉਤਲੇ ਪਾਸੇ ਭਾਵ ਪੂਰਬ ਤੇ ਪਹਾੜ ਦੇ ਸੰਨ ਵਿਚ ਜੋ ਬੇਰ ਸਾਹਿਬ ਹੈ, ਸਤਿਗੁਰੂ ਜੀ ਇਸ਼ਨਾਨ ਕਰਨ ਤੋਂ ਬਾਅਦ ਉਸ ਬੇਰ ਸਾਹਿਬ ਦੇ ਹੇਠਾਂ ਬੈਠ ਗਏ। ਉਸ ਵਕਤ ਭਾਈ ਬੁੱਢਾ ਸਾਹਿਬ ਜੀ, ਭਾਈ ਪਰਾਣਾ ਜੀ, ਭਾਈ ਪੈੜਾ ਮੋਖਾ ਜੀ, ਭਾਈ ਕਲਿਆਣਾ ਜੀ ਆਦਿਕ ਜੀਵਨ ਮੁਕਤ ਗੁਰਸਿੱਖਾਂ ਨੇ ਸਤਿਗੁਰੂ ਸਾਹਿਬ ਜੀ ਦੇ ਆ ਕੇ ਦਰਸ਼ਨ ਕੀਤੇ। ਜਦੋਂ ਸਤਿਗੁਰੂ ਜੀ ਨੇ ਸਮਾਧੀ ਖੋਲੀ ਤਾਂ ਸਭ ਨੇ ਸਤਿਗੁਰਾਂ ਦੇ ਚਰਨਾਂ 'ਤੇ ਨਮਸਕਾਰ ਕਰਕੇ ਬੇਨਤੀ ਕੀਤੀ ਕਿ ਹੇ

ਸੱਚੇ ਪਾਤਸ਼ਾਹ ਜੀ। ਕਲਜੁਗ ਦਾ ਬੜਾ ਭਿਆਨਕ ਸਮਾਂ ਚਲ ਰਿਹਾ ਹੈ। ਜਿਵੇਂ ਬਿਆਸ ਰਿਖੀ ਦੁਆਰਾ ਰਚਿਤ ੧੮ ਅਧਿਆਇ ਵਾਲੀ ਗੀਤਾ ਵਿਚ ਸ੍ਰੀ ਕ੍ਰਿਸ਼ਨ ਭਗਵਾਨ ਨੇ ਅਰਜਨ ਨੂੰ ਉਪਦੇਸ਼ ਦਿੱਤਾ ਹੈ। ਇਸੇ ਪ੍ਰਕਾਰ ਆਪ ਕਿਰਪਾ ਕਰਕੇ ਕੋਈ ਐਸੀ ਜਹਾਜ ਰੂਪ ਬਾਣੀ ਰਚਨਾ ਕਰੋ, ਜਿਸ ਬਾਣੀ ਦੇ ਪੜ੍ਹਨ ਨਾਲ ਇਹ ਕਲਜੁਗੀ ਜੀਵ ਆਪਣੇ ਸਾਰੇ ਸੁਆਸਾਂ ਦਾ ਭਲਾ ਕਰਦੇ ਹੋਏ ਸੰਸਾਰ ਸਮੁੰਦਰ ਤੋਂ ਸਹਿਜੇ ਹੀ ਤਰ ਜਾਣ। ਸਿੱਖਾਂ ਦੀ ਇਹ ਬੇਨਤੀ ਨੂੰ ਸੁਣ ਕੇ ਸਤਿਗੁਰੂ ਜੀ ਨੇ ਉਸ ਵਕਤ ਕਲਜੁਗੀ ਜੀਵਾਂ ਦੀ ਕਲਿਆਣ ਕਰਨ ਵਾਸਤੇ ਸ੍ਰੀ ਸੁਖਮਨੀ ਸਾਹਿਬ ਦੀ ਇਹ ਪਾਵਨ ਬਾਣੀ ਉਚਾਰਨ ਕੀਤੀ।

ਭਗਵਾਨ ਸ੍ਰੀ ਕ੍ਰਿਸ਼ਨ ਨੇ ਤਾਂ ਗੀਤਾ ਵਿਚ 'ਹੇ ਅਰਜਨ' ਕਹਿ ਕੇ ਕੇਵਲ ਅਰਜਨ ਨੂੰ ਹੀ ਉਪਦੇਸ਼ ਦਿੱਤਾ ਹੈ। ਪਰ ਸਤਿਗੁਰੂ ਜੀ ਨੇ ਇਹ ਅੰਮ੍ਰਿਤ ਰੂਪ ਬਾਣੀ ਮਨ ਦੇ ਪ੍ਰਥਾਇ ਉਚਾਰਨ ਕਰਕੇ ਸਭਨਾਂ ਨੂੰ ਉਪਦੇਸ਼ ਬਖਸ਼ਿਸ਼ ਕੀਤਾ ਹੈ ਤਾਂ ਜੋ ਸਾਰਿਆਂ ਦੇ ਮਨ ਅਧਿਕਾਰੀ ਬਣ ਕੇ ਇਸ ਉਪਦੇਸ਼ ਨੂੰ ਗ੍ਰਹਿਣ ਕਰ ਸਕਣ।

ਸਤਿਗੁਰੂ ਜੀ ਨੇ ਇਸ ਬਾਣੀ ਵਿਚ ੨੪ ਅਸਟਪਦੀਆਂ ਰਾਹੀਂ ੨੪ ਪ੍ਰਕਰਣ ਉਚਾਰਨ ਕੀਤੇ ਹਨ, ਜਿੰਨ੍ਹਾਂ ਦੇ ਵੱਖੋ-ਵੱਖਰੇ ਸਿਧਾਂਤ ਹਨ। ਇਹ ਸਾਰੇ ਸਿਧਾਂਤ ਇਸ ਬਾਣੀ ਦੀ ਸਮਾਪਤੀ ਉਪਰ ਲਿਖੇ ਹੋਏ ਹਨ। ਇਸ ਤੋਂ ਇਲਾਵਾ ਸਤਿਗੁਰੂ ਜੀ ਨੇ ਇਸ ਬਾਣੀ ਵਿਚ ਵੈਸ਼ਨੋ, ਪੰਡਿਤ, ਜੀਵਨ, ਮੁਕਤ, ਸੇਵਕ, ਭਗਉਤੀ, ਬ੍ਰਹਮ ਗਿਆਨੀ ਤੇ ਦਾਸਾਂ ਆਦਿਕਾਂ ਦੇ ਲੱਖਣ ਵੀ ਕਹੇ ਹਨ। ਸੋ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਜੀਵਾਂ ਦੀ ਕਲਿਆਣ ਕਰਨ ਵਾਸਤੇ ਇਹ ਬਾਣੀ ਉਚਾਰਨ ਕਰਦੇ ਹਨ।

**ਨੋਟ :** ਇਸ ਉਥਾਨਕਾ ਸੰਬੰਧੀ ਵਿਸ਼ੇਸ ਵਿਚਾਰ ਇਸ ਬਾਣੀ ਦੀ ਸਤਾਰਵੀਂ ਅਸਟਪਦੀ ਦੇ ਸਲੋਕ **'ਆਦਿ ਸਚੁ ਜੁਗਾਦਿ ਸਚੁ ॥ ਹੈ ਭਿ ਸਚੁ ਨਾਨਕ ਹੋਸੀ ਭਿ ਸਚੁ ॥੧॥'** 'ਤੇ ਵੇਖਣਾ ਕਰੋ ਜੀ।

## ਗਉੜੀ ਸੁਖਮਨੀ

ਗਉੜੀ ਰਾਗਣੀ ਹੈ। ਸੁਖਮਨੀ ਬਾਣੀ ਦਾ ਨਾਮ ਹੈ।

**ਅਥਵਾ :** (ਸੁਖਮਨੀ) ਇਹ ਬਾਣੀ ਸੁੱਖਾਂ ਦੀ ਮਣੀ ਹੈ। ਜਿਸ ਪ੍ਰਕਾਰ ਚੰਦਰਕਾਂਤਾ ਮਣੀ ਹੁੰਦੀ ਹੈ, ਜੇਕਰ ਉਸ ਨੂੰ ਚੰਦਰਮਾ ਦੇ ਸਾਹਮਣੇ ਰੱਖ ਦੇਈਏ ਤਾਂ ਚੰਦਰਮੇ ਦੀਆਂ ਕਿਰਨਾ ਕਰਕੇ ਉਸ ਵਿਚੋਂ ਅੰਮ੍ਰਿਤ ਸਿੰਮਣ ਲੱਗ ਪੈਂਦਾ ਹੈ। ਜੇਕਰ ਉਸ ਅੰਮ੍ਰਿਤ ਨੂੰ ਜ਼ਹਿਰੀਲਾ ਸੱਪ ਚੱਟ ਲਵੇ ਤਾਂ ਉਸ ਦੀ ਜ਼ਹਿਰ ਮਿਟ ਜਾਂਦੀ ਹੈ ਤੇ ਉਸ ਨੂੰ ਸ਼ਾਂਤੀ ਪ੍ਰਾਪਤ ਹੁੰਦੀ ਹੈ। ਇਸੇ ਪ੍ਰਕਾਰ, ਇਹ ਬਾਣੀ ਵੀ ਚੰਦਰਕਾਂਤਾ ਮਣੀ ਦੀ ਨਿਆਈਂ ਹੈ। ਜਿੰਨ੍ਹਾਂ ਦੇ ਹਿਰਦੇ ਵਿਚ ਵੈਰਾਗ ਰੂਪ ਚੰਦਰਮਾ ਚੜ੍ਹਿਆ ਹੋਇਆ ਹੈ, ਜਦੋਂ ਉਹਨਾਂ ਦੇ ਅੰਦਰ ਇਹ ਬਾਣੀ ਵੱਸੇਗੀ ਤਾਂ ਇਸ ਵਿਚੋਂ ਆਨੰਦ ਰੂਪ ਰਸ, ਅੰਮ੍ਰਿਤ ਨਿਕਲੇਗਾ ਅਤੇ ਇਹ ਆਨੰਦ ਰੂਪ ਅੰਮ੍ਰਿਤ ਮਨ ਦੇ ਵਿਚੋਂ ਵਿਸ਼ਿਆਂ ਰੂਪ ਜ਼ਹਿਰ ਨੂੰ ਮੇਟ ਦੇਵੇਗਾ।

**ਅਥਵਾ :** (ਸੁਖਮਨੀ) ਇਹ ਬਾਣੀ ਸੁੱਖਾਂ ਦੀ (ਮਨੀ) ਮੰਨੀ ਹੈ। ਜਿਸ ਪ੍ਰਕਾਰ *ਤੋਸਾ **ਮੰਨੀ ਪਕਾਇਆ ਹੁੰਦਾ ਹੈ। ਇਸੇ ਪ੍ਰਕਾਰ ਇਸ ਮੰਨੀ ਰੂਪ ਬਾਣੀ ਵਿਚ ਭਗਤੀ ਰੂਪ ਖੰਡ, ਗਿਆਨ ਰੂਪ ਮੈਦਾ, ਪ੍ਰੇਮ ਰੂਪ ਘਿਉ ਪਾਇਆ ਹੋਇਆ ਹੈ ਅਤੇ ਇਹ ਲੋਕ-ਪ੍ਰਲੋਕ ਦਾ ਤੋਸਾ ਹੈ।

**ਅਥਵਾ :** (ਮਨੀ) ਮੰਨੀ ਨਾਮ ਪ੍ਰਛੱਤੀ ਦਾ ਵੀ ਹੈ। ਜਿਵੇਂ ਘਰ ਵਿਚ ਕੀਮਤੀ ਸਮਾਨ ਨੂੰ ਸਾਂਭ ਕੇ ਰੱਖਣ ਵਾਸਤੇ ਪ੍ਰਛੱਤੀਆਂ ਬਣਾਈਆਂ ਹੁੰਦੀਆਂ ਹਨ। ਇਸੇ ਪ੍ਰਕਾਰ, ਇਹ ਬਾਣੀ (ਸੁਖਮਨੀ) ਸੁੱਖਾਂ ਦੀ ਪ੍ਰਛੱਤੀ ਹੈ। ਭਾਵ

---

* **ਤੋਸਾ** : ਰਸਤੇ ਦੀ ਖੁਰਾਕ **ਵਾ:** ਖੰਡ, ਘਿਉ, ਮੈਦੇ ਨੂੰ ਇਕੋ ਜਿਹਾ ਮਿਲਾ ਕੇ ਜੋ ਪ੍ਰਸ਼ਾਦਾ ਪਕਾਇਆ ਜਾਂਦਾ ਹੈ, ਉਸ ਨੂੰ ਤੋਸਾ ਕਹਿੰਦੇ ਹਨ।

** **ਮੰਨੀ** : ਮੋਟੀ ਤੇ ਛੋਟੀ ਰੋਟੀ।

ਇਸ ਦੇ ਅੰਦਰ ਸਾਰੇ ਸੁੱਖ ਸਾਂਭ ਕੇ ਰੱਖੇ ਹੋਏ ਹਨ। ਜਿੰਨ੍ਹਾਂ ਦੇ ਹਿਰਦੇ ਵਿਚ ਇਹ ਬਾਣੀ ਵੱਸੀ ਹੋਈ ਹੈ, ਉਹਨਾਂ ਨੂੰ ਇਹ ਸਾਰੇ ਸੁੱਖਾਂ ਦੀ ਪ੍ਰਾਪਤੀ ਕਰਾਉਣ ਵਾਲੀ ਹੈ।

**ਅਥਵਾ :** ਇਹ ਬਾਣੀ (ਮਨੀ) ਮਣਾਂ ਮੂੰਹ ਭਾਵ ਅਣਗਿਣਤ ਸੁੱਖਾਂ ਨੂੰ ਬਖਸ਼ਣ ਵਾਲੀ ਹੈ।

**ਅਥਵਾ :** ਇਹ ਬਾਣੀ (ਮਨੀ) ਮਨ ਦੇ ਅੰਦਰ (ਸੁਖ) ਸੁੱਖ ਪੈਦਾ ਕਰਨ ਵਾਲੀ ਹੈ।

**ਅਥਵਾ :** ਜਿੰਨ੍ਹਾਂ ਦੇ (ਮਨੀ) ਮਨ ਵਿਚ ਇਹ ਬਾਣੀ ਵੱਸੀ ਹੈ, ਉਹਨਾਂ ਨੂੰ (ਸੁਖ) ਸੁੱਖ ਸਰੂਪ ਦੀ ਪ੍ਰਾਪਤੀ ਹੋਈ ਹੈ।

**ਅਥਵਾ :** ਇਹ ਬਾਣੀ (ਸੁ+ਖ) (ਸੁ) ਸ੍ਵੈ ਸੁਖ ਨੂੰ ਪਰਗਟ ਕਰਨ ਵਾਲੀ (ਖ) ਅਕਾਸ਼ ਵਤ ਪੂਰਨ ਹੈ।

**ਅਥਵਾ :** ਕੋਈ ਚੰਦਰਕਾਂਤਾ ਮਣੀ, ਕੋਈ ਹੋਰ ਮਣੀ ਹੈ, ਪਰ ਇਹ ਤਾਂ (ਸੁਖ) ਸੁੱਖਾਂ ਦੀ (ਮਨੀ) ਮਣੀ ਹੈ। ਭਾਵ ਇਹ ਬਾਣੀ ਸੁੱਖ ਸਰੂਪ ਨੂੰ ਪ੍ਰਗਟ ਕਰਨ ਵਾਲੀ ਹੈ।

**ਅਥਵਾ :** ਇਹ ਬਾਣੀ (ਮਨੀ) ਸ਼ੋਮਣੀ ਸੁੱਖ ਦੇ ਤਾਈਂ ਦੇਣ ਵਾਲੀ ਹੈ **ਵਾ:** ਅਕਾਲ ਪੁਰਖ ਦਾ (ਮਨੀ) ਸ਼ੋਮਣੀ (ਸੁਖ) ਸੁੱਖ ਦੇਣ ਵਾਲੀ ਹੈ।

**ਅਥਵਾ :** (ਸੁਖਮਨੀ) ਮਨ ਨੂੰ ਸੂਖਸ਼ਮ ਕਰਕੇ (ਮਨੀ) ਮਨ ਦਾ (ਮਨੀ) ਮਾਣ ਮੇਟਣ ਵਾਲੀ ਹੈ।

**ਅਥਵਾ :** ਜਿੰਨਾ ਨੇ ਮੰਨਣ ਕੀਤਾ ਹੈ ਉਨ੍ਹਾਂ ਨੂੰ ਸੁੱਖ ਦੇਣ ਵਾਲੀ ਹੈ।

## ਮ: ੫ ॥

ਪੰਜਵੇਂ ਸਰੂਪ ਸ੍ਰੀ ਗੁਰੂ ਅਰਜੁਨ ਦੇਵ ਸਾਹਿਬ ਜੀ ਇਹ ਪਾਵਨ ਬਾਣੀ ਉਚਾਰਨ ਕਰਦੇ ਹਨ।

## ਸਲੋਕੁ ॥

ਇਹ ਸਲੋਕ (ਸ) ਸ੍ਵੈ ਸਰੂਪ ਰੂਪ (ਲੋਕੁ) ਲੋਕ ਦੀ ਪ੍ਰਾਪਤੀ ਕਰਾਉਣ ਵਾਲਾ ਹੈ।

**ਅਥਵਾ :** (ਸ) ਸ੍ਵੈ ਸਰੂਪ ਦੇ ਗਿਆਨ ਦਾ (ਲੋਕੁ) ਪ੍ਰਕਾਸ਼ ਕਰਨ ਵਾਲਾ ਹੈ।

**ਨੋਟ :** ਸਤਿਗੁਰੂ ਸਾਹਿਬ ਜੀ ਹਰੇਕ ਅਸਟਪਦੀ ਦੇ ਆਦਿ ਵਿਚ ਸਲੋਕ ਲਿਖਿਆ ਕਰਨਗੇ।

## ੧ੴ ਸਤਿਗੁਰ ਪ੍ਰਸਾਦਿ ॥

ਜੋ (੧) ਅਦ੍ਵੈਤ ਰੂਪ ਪ੍ਰਮੇਸਰ ਹੈ, ਉਹ (ੴ) ਸਾਰਿਆਂ ਦਾ ਪ੍ਰਕਾਸ਼ਕ ਹੈ ਅਤੇ (ਸਤਿਗੁਰ ਪ੍ਰਸਾਦਿ) ਸੱਚੇ ਗੁਰਾਂ ਦੀ ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

ਹੁਣ ਸਤਿਗੁਰ ਸਾਹਿਬਾਨਾਂ ਦਾ ਮੰਗਲ ਕਰਦੇ ਹਨ,

## ਅਰਥ ਨੰ : ੧

## ਆਦਿ ਗੁਰ ਏ; ਨਮਹ ॥

ਜੋ ਦਸਾਂ ਪਾਤਸ਼ਾਹੀਆਂ ਦੇ ਆਦਿ (ਗੁਰ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਹਨ, ਉਹਨਾਂ ਦੇ (ਏ) ਤਾਈਂ ਸਾਡੀ (ਨਮਹ) ਨਮਸਕਾਰ ਹੈ।

**ਨੋਟ :** 'ਏ' ਪਾਠ ਅਲੱਗ ਪੜ੍ਹਨਾ ਹੈ, 'ਏਨਮਹ' ਨਹੀਂ ਪੜ੍ਹਨਾ। 'ਏ' ਨਾਮ 'ਨੋ' ਦਾ ਹੈ ਅਤੇ 'ਨੋ' ਨਾਮ 'ਤਾਈਂ' ਦਾ ਹੈ।

## ਜੁਗਾਦਿ ਗੁਰ ਏ; ਨਮਹ ॥

(ਜੁਗ+ਆਦਿ) (ਜੁਗ) ਦੋ ਭਾਵ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਅਤੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ

ਦੇ ਆਦਿ ਜੋ (ਗੁਰ) ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਹਨ, ਉਹਨਾਂ ਦੇ (ਏ) ਤਾਈਂ ਸਾਡੀ (ਨਮਹ) ਨਮਸਕਾਰ ਹੈ।

## ਸਤਿਗੁਰ ਏ; ਨਮਹ ॥

ਤੀਸਰੇ ਪਾਤਸ਼ਾਹ (ਸਤਿਗੁਰ) ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ (ਏ) ਤਾਈਂ ਸਾਡੀ (ਨਮਹ) ਨਮਸਕਾਰ ਹੈ।

ਇੱਥੇ ਮਹਾਰਾਜ ਜੀ ਨੇ ਤੀਸਰੇ ਪਾਤਸ਼ਾਹ ਜੀ ਲਈ 'ਸਤਿਗੁਰ' ਸ਼ਬਦ ਇਸ ਲਈ ਵਰਤਿਆ ਹੈ ਕਿਉਂਕਿ ਆਪ ਸੱਤ ਪ੍ਰਤੱਗੀ ਸਨ। ਆਪ ਜੀ ਜੋ ਵੀ ਬਚਨ ਕਰਦੇ ਸਨ, ਉਸ ਨੂੰ ਪੂਰੀ ਤਰ੍ਹਾਂ ਨਿਭਾਉਂਦੇ ਸਨ।

**ਪਹਿਲੀ ਪ੍ਰਤੱਗਿਆ :**

ਸਤਿਗੁਰੂ ਸਾਹਿਬ ਜੀ ਨੇ ਗੋਇੰਦਵਾਲ ਸਾਹਿਬ ਵਿਖੇ ਰਹਿਣ ਵਾਲੀ ਬ੍ਰਿਧ ਮਾਈ ਦੇ ਬਹੁਤੀਆਂ ਬੇਨਤੀਆਂ ਕਰਨ ਤੋਂ ਉਸ ਦੇ ਮਰੇ ਪੁੱਤਰ ਨੂੰ ਜਿਊਂਦਾ ਕਰ ਦਿੱਤਾ ਸੀ ਅਤੇ ਬੇਅੰਤ ਰੋਗੀਆਂ ਦੇ ਰੋਗ ਦੂਰ ਕੀਤੇ ਸਨ। ਇਕ ਦਿਨ ਸਤਿਗੁਰੂ ਜੀ ਨੇ ਇਹ ਖਿਆਲ ਕੀਤਾ ਕਿ ਇਸ ਪ੍ਰਕਾਰ ਤਾਂ ਲੋਕ ਰੋਜ਼ ਹੀ ਮੁਰਦਿਆਂ ਨੂੰ ਲਿਆ ਕੇ ਉਹਨਾਂ ਨੂੰ ਜਿਉਂਦਿਆਂ ਕਰਨ ਦਾ ਹੱਠ ਕਰਨਗੇ। ਇਸ ਪ੍ਰਕਾਰ ਫਿਰ ਤਾਂ ਹਰ ਰੋਜ਼ ਪ੍ਰਮੇਸਰ ਦਾ ਸ਼ਰੀਕ ਬਣਨਾ ਪਵੇਗਾ, ਜੋ ਠੀਕ ਨਹੀਂ ਹੈ। ਇਹ ਵਿਚਾਰ ਕੇ ਆਪ ਜੀ ਨੇ ਇਹ ਪ੍ਰਤੱਗਿਆ ਕੀਤੀ ਕਿ ਜਿੰਨਾਂ ਸਮਾਂ ਅਸੀਂ ਗੁਰਿਆਈ ਕਰਨੀ ਹੈ, ਉਹਨਾਂ ਚਿਰ ਕੋਈ ਵੀ ਜਮ ਗੋਇੰਦਵਾਲ ਸਾਹਿਬ ਆ ਕੇ ਪ੍ਰਵੇਸ਼ ਨਾ ਹੋਵੇ। ਸੋ ਸਤਿਗੁਰੂ ਜੀ ਦੇ ਬਚਨ ਨਾਲ ੨੨ ਸਾਲ ਗੋਇੰਦਵਾਲ ਸਾਹਿਬ ਵਿਚ ਕੋਈ ਵੀ ਨਹੀਂ ਮਰਿਆ ਸੀ। ਲੋਕ ਮੌਤ ਤੇ ਰੋਗਾਂ ਤੋਂ ਡਰਦੇ ਹੋਏ, ਇੱਥੇ ਆ ਕੇ ਵੱਸ ਗਏ ਸਨ। ਸਤਿਗੁਰੂ ਸਾਹਿਬ ਜੀ ਦੇ ਸਮੇਂ ਸ੍ਰੀ ਗੋਇੰਦਵਾਲ ਸਾਹਿਬ ਦੀ ਬੜੀ ਭਾਰੀ ਅਬਾਦੀ ਹੋ ਗਈ ਸੀ।

**ਗੋਬਿੰਦਵਾਲੁ ਗੋਬਿੰਦ ਪੁਰੀ ਸਮ ਜਲ੍ਯ੍ਨ ਤੀਰਿ ਬਿਪਾਸ ਬਨਾਯਉ ॥** *(ਅੰਗ : ੧੪੦੦)*

**ਦੂਸਰੀ ਪ੍ਰਤੱਗਿਆ :**

ਇਕ ਦਿਨ ਦੂਸਰੇ ਪਾਤਸ਼ਾਹ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਸ੍ਰੀ ਗੋਇੰਦਵਾਲ ਸਾਹਿਬ ਤੋਂ ਸ੍ਰੀ ਖਡੂਰ ਸਾਹਿਬ ਵੱਲ ਨੂੰ ਆ ਰਹੇ ਸਨ। ਆਪ ਜੀ ਨੇ ਪ੍ਰੇਮ ਵਿਚ ਭਰ ਕੇ ਤੀਸਰੇ ਪਾਤਸ਼ਾਹ ਜੀ ਦੀ ਸੱਜੀ ਬਾਂਹ ਫੜ ਕੇ ਉਹਨਾਂ ਨੂੰ ਆਪਣੇ ਬਰਾਬਰ ਤੋਰਨਾ ਚਾਹਿਆ, ਪਰ ਆਪ ਜੀ ਸਤਿਗੁਰਾਂ ਦਾ ਅਦਬ ਰੱਖਣ ਵਾਸਤੇ ਆਪਣੇ ਆਪ ਨੂੰ ਸੰਕੋਚ ਕੇ ਭਾਵ ਪਿੱਛੇ ਰਹਿ ਕੇ ਤੁਰਨਾ ਚਾਹੁੰਦੇ ਸਨ। ਇਸ ਲਈ ਆਪ ਜੀ ਨੇ ਤੁਰਦੇ ਸਮੇਂ ਆਪਣਾ ਪੈਰ ਸਤਿਗੁਰਾਂ ਦੇ ਬਰਾਬਰ ਨਾ ਰੱਖਿਆ। ਜਦੋਂ ਤੁਰਦਿਆਂ-ਤੁਰਦਿਆਂ ਆਪ ਜੀ ਦੀ ਖੱਬੀ ਬਾਂਹ ਹਿੱਲ ਕੇ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਦੇ ਸਰੂਪ ਤੋਂ ਅੱਗੇ ਵੱਧ ਗਈ ਤਾਂ ਉਸ ਵੇਲੇ ਚਿਤ ਵਿਚ ਐਸਾ ਵੈਰਾਗ ਹੋਇਆ ਕਿ ਜਿਸ ਬਾਂਹ ਨੇ ਸਤਿਗੁਰਾਂ ਦਾ ਸਤਿਕਾਰ ਨਹੀਂ ਰੱਖਿਆ ਹੈ, ਉਸ ਬਾਂਹ ਨੂੰ ਰੱਖਣਾ ਯੋਗ ਨਹੀਂ। ਫਿਰ ਖਿਆਲ ਕੀਤਾ ਕੇ ਜੇ ਅਸੀਂ ਬਾਂਹ ਕੱਟ ਦੇਈਏ ਤਾਂ ਸਤਿਗੁਰੂ ਜੀ ਨਾਰਾਜ਼ ਹੋਣਗੇ। ਫਿਰ ਆਪ ਨੇ ਵਿਚਾਰਿਆ ਕਿ ਕੱਟਣੀ ਤੇ ਦਿਲੋਂ ਭੁਲਾਉਣੀ ਇਕੋ ਜਿਹੀ ਗੱਲ ਹੁੰਦੀ ਹੈ। ਇਸ ਲਈ ਅਸੀਂ ਅੱਜ ਤੋਂ ਇਸ ਬਾਂਹ ਨਾਲ ਕੋਈ ਕੰਮ ਨਹੀਂ ਲੈਣਾ।

**ਸੋ ਮੂਆ ਜਿਸੁ ਮਨਹੁ ਬਿਸਾਰੈ ॥** *(ਅੰਗ : ੨੬੭)*

ਉਸ ਵਕਤ ਤੀਸਰੇ ਪਾਤਸ਼ਾਹ ਨੇ ਆਪਣੀ ਬਾਂਹ ਨੂੰ ਛਾਤੀ ਨਾਲ ਲਾ ਲਿਆ ਸੀ ਅਤੇ ਉਸ ਬਾਂਹ ਤੋਂ ਸਰੀਰ ਦੀ ਕੋਈ ਵੀ ਸੇਵਾ ਨਹੀਂ ਲਈ ਸੀ। ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਐਸੀ ਪ੍ਰਤੱਗਿਆ ਵੇਖ

ਕੇ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਬੜੇ ਅਸਚਰਜ ਹੋਏ ਸਨ। ਸੋ ਤੀਸਰੇ ਪਾਤਸਾਹ ਜੀ ਐਸੇ ਸੱਤ ਪ੍ਰਤੱਗੀ ਹਨ।

**ਤੀਸਰੀ ਪ੍ਰਤੱਗਿਆ :**

ਸਤਿਗੁਰੂ ਜੀ ਖਡੂਰ ਸਾਹਿਬ ਤੋਂ ਗੋਇੰਦਵਾਲ ਸਾਹਿਬ ਨੂੰ ਜਾਂਦਿਆਂ ਤਿੰਨ ਕੋਹ ਤੱਕ ਪਿਛਲੇ ਪੈਰੀਂ ਤੁਰਿਆ ਕਰਦੇ ਸਨ ਜਿੱਥੇ ਤਿੰਨ ਕੋਹ ਪੂਰੇ ਹੋ ਜਾਂਦੇ, ਉੱਥੇ ਨਮਸਕਾਰ ਕਰਕੇ ਫਿਰ ਗੋਇੰਦਵਾਲ ਸਾਹਿਬ ਵੱਲ ਚਿਹਰਾ ਕਰਕੇ ਤੁਰਿਆ ਕਰਦੇ ਸਨ। ਆਪ ਜੀ ਨੇ ਦੂਸਰੇ ਪਾਤਸ਼ਾਹ ਜੀ ਦੇ ਜੋਤੀ-ਜੋਤ ਸਮਾਉਣ ਤੋਂ ਮਗਰੋਂ ਵੀ ਇਹ ਪ੍ਰਣ ਪੂਰਾ ਨਿਭਾਇਆ ਸੀ।

## ਸ੍ਰੀ ਗੁਰਦੇਵ ਏ; ਨਮਹ ॥੧॥

(ਸ੍ਰੀ) ਲੱਛਮੀ ਨੂੰ ਧਾਰਨ ਕਰਨ ਵਾਲੇ (ਦੇਵ) ਪਿਤਾ ਰੂਪ (ਗੁਰ) ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ (ਏ) ਤਾਈਂ ਮੇਰੀ (ਨਮਹ) ਨਮਸਕਾਰ ਹੈ।

ਸ੍ਰੀ ਕਰਤਾਰਪੁਰ ਸਾਹਿਬ ਵਿਖੇ ਲਛਮੀ ਨੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਪਾਸ ਆ ਕੇ ਬੜੀਆਂ ਬੇਨਤੀਆਂ ਕੀਤੀਆਂ ਕਿ ਮਹਾਰਾਜ ਆਪ ਮੈਨੂੰ ਅੰਗੀਕਾਰ ਕਰੋ। ਇਹ ਕੌਤਕ ਵੇਖ ਕੇ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਨੂੰ ਬੇਨਤੀ ਕੀਤੀ ਕਿ ਮਹਾਰਾਜ! ਇਹ ਇਸਤਰੀ ਕੌਣ ਹੈ, ਜੋ ਰਾਣੀਆਂ ਵਾਲਾ ਲਿਬਾਸ ਧਾਰਨ ਕਰਕੇ ਤੁਹਾਨੂੰ ਨਮਸਕਾਰ ਕਰ ਰਹੀ ਹੈ, ਪਰ ਤੁਸੀਂ ਫਿਰ ਵੀ ਇਸ ਦਾ ਆਦਰ ਨਹੀਂ ਕਰ ਰਹੇ ਹੋ। ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਕਹਿਣ ਲੱਗੇ ਕਿ ਇਹ ਲਛਮੀ ਹੈ, ਇਸ ਨੂੰ ਆਪਣੇ ਸਰੂਪ ਤੋਂ ੧੨ ਕੋਹ ਦੀ ਦੂਰੀ 'ਤੇ ਰੱਖਿਆ ਹੈ ਭਾਵ ਇਹ ਸਾਡੇ ਸਰੂਪ ਤੋਂ ੧੨ ਕੋਹ ਦੀ ਦੂਰੀ ਤੱਕ ਕੋਈ ਛਲ ਨਹੀਂ ਕਰ ਸਕਦੀ। ਜਦੋਂ ਅਸੀਂ ਦੂਸਰਾ ਸਰੂਪ ਧਾਰਨ ਕਰਾਂਗੇ ਤਾਂ ਇਹ ਸਾਡੇ ਤੋਂ ਛੇ ਕੋਹ ਦੀ ਦੂਰੀ 'ਤੇ ਰਹੇਗੀ। ਜਿਸ ਵੇਲੇ ਅਸੀਂ ਤੀਸਰਾ ਸਰੂਪ ਧਾਰਨ ਕਰਾਂਗੇ ਤਾਂ ਇਹ ਦਰਵਾਜੇ 'ਤੇ ਆ ਕੇ ਖੜ੍ਹ ਜਾਵੇਗੀ, ਪਰ ਅਸੀਂ ਇਸ ਨੂੰ ਅੰਗੀਕਾਰ ਨਹੀਂ ਕਰਾਂਗੇ। ਪਰ ਜਦੋਂ ਅਸੀਂ ਚੌਥਾ ਸਰੂਪ ਧਾਰਾਂਗੇ ਤਾਂ ਉਸ ਵੇਲੇ ਇਹ ਚਰਨੀ ਆ ਲੱਗੇਗੀ, ਪਰ ਅਸੀਂ ਫਿਰ ਵੀ ਨਿਰਲੇਪ ਰਹਾਂਗੇ। ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਇਹਨਾਂ ਬਚਨਾਂ ਅਨੁਸਾਰ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਸ੍ਰੀ ਹਰਿਮੰਦਰ ਸਾਹਿਬ ਦੇ ਚੌਹਾਂ ਦਰਵਾਜ਼ਿਆਂ ਰਾਹੀਂ ਸੰਗਤਾਂ ਦੀਆਂ ਭੇਟਾਵਾਂ ਨੂੰ ਅੰਗੀਕਾਰ ਕੀਤਾ। ਜਿਸ ਕਰਕੇ ਮਾਇਆ ਦੇ ਢੇਰ ਲੱਗੇ ਰਹਿੰਦੇ ਸਨ। ਪ੍ਰਿਥੀਏ ਵਰਗੇ ਨਿਕਟਵਰਤੀ ਹੋ ਕੇ ਇਸ ਮਾਇਆ ਤੇ ਪਦਾਰਥਾਂ ਨੂੰ ਸਾਂਭਣ ਲੱਗ ਪਏ ਸਨ। ਇਸ ਪ੍ਰਕਾਰ, ਚੌਥੇ ਪਾਤਸ਼ਾਹ ਨੇ ਲਛਮੀ ਨੂੰ ਸੇਵਾ ਵਾਸਤੇ ਆਈ ਜਾਣ ਕੇ ਚਰਨੀ ਲਾ ਲਿਆ ਸੀ ਪਰ ਉਸ ਨੂੰ ਅੰਗੀਕਾਰ ਨਹੀਂ ਕੀਤਾ।

## ਅਰਥ ਨੰ : ੨

### ਆਦਿ ਗੁਰ ਏ; ਨਮਹ ॥

ਜੋ ਸਭ ਦੇ ਆਦਿ ਵਿਚ ਨਿਰਗੁਣ ਸਰੂਪ ਤੇ (ਗੁਰ) ਚੇਤਨ ਸਰੂਪ ਹਨ, ਉਹਨਾਂ ਦੇ (ਏ) ਤਾਈਂ ਸਾਡੀ (ਨਮਹ) ਨਮਸਕਾਰ ਹੈ।

### ਜੁਗਾਦਿ ਗੁਰ ਏ; ਨਮਹ ॥

ਜੋ (ਜੁਗ+ਆਦਿ) ਜੁੱਗਾਂ ਦੇ ਆਦਿ ਵਿਚ ਵੀ ਬ੍ਰਹਮ (ਗੁਰ) ਚੇਤਨ ਹੈ, ਉਸ ਦੇ (ਏ) ਤਾਈਂ ਸਾਡੀ (ਨਮਹ) ਨਮਸਕਾਰ ਹੈ।

**ਅਥਵਾ :** ਜੋ (ਜੁਗ) ਜੀਵ ਤੇ ਈਸ਼ ਦਾ ਵੀ ਆਦਿ ਹੈ ਅਤੇ (ਗੁਰ) ਅਗਿਆਨ ਦੇ ਹਨੇਰੇ ਨੂੰ ਮੇਟ ਕੇ ਪ੍ਰਕਾਸ਼ ਕਰਨ ਵਾਲਾ ਹੈ, ਉਸਦੇ (ਏ) ਤਾਈਂ ਸਾਡੀ (ਨਮਹ) ਨਮਸਕਾਰ ਹੈ।

**ਸਤਿਗੁਰ ਏ; ਨਮਹ ॥**

(ਸਤਿ) ਤ੍ਰੈਈ ਕਾਲ ਅਬਾਧ ਰੂਪ (ਗੁਰ) ਚੇਤਨ ਸਰੂਪ ਦੇ (ਏ) ਤਾਈਂ ਸਾਡੀ (ਨਮਹ) ਨਮਸਕਾਰ ਹੈ।

**ਤ੍ਰੈਈ ਕਾਲ ਅਬਾਧੱਤ੍ਵੰ ਸਤੱਤ੍ਵੰ ॥**

ਜਿਸ ਦਾ ਤਿੰਨਾਂ ਕਾਲਾਂ ਵਿਚ ਨਾਸ਼ ਨਾ ਹੋਵੇ, ਉਸ ਨੂੰ 'ਸਤਿ' ਸਰੂਪ ਕਹੀਦਾ ਹੈ।

**ਸ੍ਰੀ ਗੁਰਦੇਵ ਏ; ਨਮਹ ॥੧॥**

ਜੋ (ਸ੍ਰੀ) ਸੁਭਾਇਮਾਨ (ਗੁਰ) ਪੂਜਨੀਕ (ਦੇਵ) ਪ੍ਰਕਾਸ਼ ਸਰੂਪ ਬ੍ਰਹਮ ਹੈ। ਉਸ ਨੂੰ ਸਾਡੀ ਨਮਸਕਾਰ ਹੈ।

**ਅਥਵਾ :** ਜੋ (ਸ੍ਰੀ) ਸ਼੍ਰੋਮਣੀ (ਗੁਰ) ਸਤਿਗੁਰੂ ਸਾਹਿਬ ਜੀ ਸਾਰਿਆਂ ਦੇ (ਦੇਵ) ਪੂਜਨੀਕ ਹਨ, ਉਹਨਾਂ ਦੇ (ਏ) ਤਾਈਂ ਸਾਡੀ (ਨਮਹ) ਨਮਸਕਾਰ ਹੈ।

**ਅਥਵਾ :** ਜਿਸ ਪ੍ਰਮੇਸਰ ਨੇ ਸ੍ਰੀ (ਗੁਰ) ਗੁਰੂ ਨਾਨਕ ਦੇਵ ਸਾਹਿਬ ਜੀ ਦਾ ਰੂਪ ਧਾਰਿਆ ਹੈ, ਉਸ ਪ੍ਰਮੇਸਰ ਸਰੂਪ ਸਤਿਗੁਰਾਂ ਦੇ (ਏ) ਤਾਈਂ ਸਾਡੀ (ਨਮਹ) ਨਮਸਕਾਰ ਹੈ।

## ਅਸਟਪਦੀ ॥

ਅਸਟਪਦੀ ਇਸ ਕਰਕੇ ਕਿਹਾ ਕਿਉਂਕਿ ਇਸ ਵਿਚ (ਅਸਟ) ਅੱਠ-ਅੱਠ ਪੌੜੀਆਂ ਆਉਂਣਗੀਆਂ।

**ਨੋਟ :** ਕਈ ਉਦਾਸੀ (ਅਸ+ਟਪਦੀ) ਪਾਠ ਵੀ ਕਰਦੇ ਹਨ ਜਿਸ ਦਾ ਅਰਥ ਘੋੜੀ ਟਪਦੀ ਬਣੇਗਾ।

## ਸਿਮਰਉ; ਸਿਮਰਿ ਸਿਮਰਿ, ਸੁਖੁ ਪਾਵਉ ॥

ਹੇ ਭਾਈ! ਉਸ ਵਾਹਿਗੁਰੂ ਪ੍ਰਮੇਸਰ ਨੂੰ ਮਨ ਕਰਕੇ (ਸਿਮਰਉ) ਯਾਦ ਕਰੋ, ਬਾਣੀ ਕਰਕੇ (ਸਿਮਰਿ) ਸਿਮਰੋ ਅਤੇ ਸਰੀਰ ਕਰਕੇ ਵੀ (ਸਿਮਰਿ) ਸਿਮਰਨਾ ਕਰੋ। **ਵਾ:** ਸਤਿਗੁਰੂ ਜੀ ਪਹਿਲਾਂ ਹੁਕਮ ਕਰਦੇ ਹਨ ਕਿ ਹੇ ਭਾਈ! ਪ੍ਰਮੇਸਰ ਦਾ (ਸਿਮਰਉ) ਸਿਮਰਨ ਕਰੋ, ਫਿਰ ਅਭਿਆਸ ਕਰਨ ਵਾਸਤੇ ਕਹਿੰਦੇ ਹਨ ਕਿ ਮਨ, ਬਾਣੀ, ਸਰੀਰ ਕਰਕੇ (ਸਿਮਰਿ ਸਿਮਰਿ) ਵਾਰ-ਵਾਰ ਪ੍ਰਮੇਸਰ ਨੂੰ ਯਾਦ ਕਰੋ ਅਤੇ ਅੰਤ ਵਿਚ ਫਲ ਦੱਸਦੇ ਹੋਏ ਕਹਿੰਦੇ ਹਨ ਕਿ ਫਿਰ ਤੁਸੀਂ ਸੁੱਖ ਨੂੰ (ਪਾਵਉ) ਪਾ ਲਵੋਗੇ।

## ਕਲਿ ਕਲੇਸ; ਤਨ ਮਾਹਿ ਮਿਟਾਵਉ ॥

ਹੇ ਭਾਈ! ਪ੍ਰਮੇਸਰ ਦੇ ਨਾਮ ਦਾ ਸਿਮਰਨ ਕਰਕੇ ਹੀ ਤੁਸੀਂ ਆਪਣੇ (ਤਨ) ਸਰੀਰ (ਮਾਹਿ) ਵਿਚੋਂ (ਕਲਿ) ਕਾਲੇ ਕਰਨ ਵਾਲੇ ਕਲਜੁਗ ਦੇ ਪਾਪ **ਵਾ:** ਹਿਰਦੇ ਅੰਦਰ ਫੁਰਨ ਵਾਲੀ (ਕਲਿ) ਕਲਪਨਾ ਕਲਜੁਗ ਦੇ ਸੁਭਾਅ ਭਾਵ ਲੜਾਈ ਵਾਲੇ ਸੁਭਾਅ **ਵਾ:** (ਕਲਿ) ਅਵਿਦਿਆ ਆਦਿਕ ਪੰਜ (ਕਲੇਸ) ਕਲੇਸ਼ਾਂ ਨੂੰ (ਮਿਟਾਵਉ) ਮਿਟਾ ਲਵੋਗੇ।

## ਸਿਮਰਉ ਜਾਸੁ; ਬਿਸੁੰਭਰ ਏਕੈ ॥

*('ਬਿਸੁਅੰ-ਭਰ' ਉਚਾਰਨ ਲਈ ਹੈ)*

ਹੇ ਭਾਈ! ਜੋ (ਏਕੈ) ਇਕ ਪ੍ਰਮੇਸਰ ਸਾਰੇ (ਬਿਸੁੰ) ਸੰਸਾਰ ਦੀ ਅੰਨ, ਬਸਤਰ, ਧਨ, ਵਡਿਆਈ, ਸੋਭਾ ਕਰਕੇ (ਭਰ) ਪੂਰਤੀ ਕਰਨ ਵਾਲਾ ਹੈ, ਉਸ ਦੇ (ਜਾਸੁ) ਜਸ ਦਾ (ਸਿਮਰਉ) ਸਿਮਰਨ ਕਰੋ।

**ਅਥਵਾ :** ਉਸ ਦਾ (ਜਾਸੁ) ਜਸ ਤੇ (ਸਿਮਰਉ) ਸਿਮਰਨ ਕਰੋ, ਜਿਸ (ਏਕੈ) ਇਕ ਨੇ (ਬਿਸੁੰਭਰ) ਸੰਸਾਰ ਨੂੰ ਭਰਨਾ ਕੀਤਾ ਹੈ।

**ਅਥਵਾ :** (ਬਿਸੁੰ) ਸੰਪੂਰਨ ਸੰਸਾਰ ਦੀ (ਭਰ) ਪੂਰਤੀ ਕਰਨ ਵਾਲੇ (ਏਕੈ) ਇਕ ਪਰਮੇਸਰ ਨੂੰ ਸਿਮਰ ਕੇ ਉਸਨੂੰ (ਜਾਸੁ) ਜਾਨਣਾ ਕਰ।

**ਨੋਟ :** 'ਬਿਸ੍ਵ' ਸ਼ਬਦ ਵੀ ਆਉਂਦਾ ਹੈ, ਪਰ ਇਥੇ ਸਤਿਗੁਰੂ ਜੀ ਨੇ ਉਸਦੀ ਜਗ੍ਹਾ (ਬਿਸੁੰ) ਸ਼ਬਦ ਵਰਤਿਆ ਹੈ ਕਿਉਂਕਿ ਵਾਵਾ ਅਲੋਪ ਹੋ ਕੇ ਊੜਾ ਬਣਦਾ ਹੈ ਅਤੇ ਊੜਾ ਅਲੋਪ ਹੋ ਕੇ ਔਂਕੁੜ ਬਣਦਾ ਹੈ।

ਫਿਰ ਮਾਣ ਨਾ ਕਰੋ ਕਿ ਅਸੀਂ ਨਾਮ ਜਪਦੇ ਹਾਂ ਕਿਉਂਕਿ,

## ਨਾਮੁ ਜਪਤ; ਅਗਨਤ ਅਨੇਕੈ ॥

(ਅਗਨਤ) ਗਿਣਤੀ ਤੋਂ ਰਹਿਤ ਭਾਵ ਅਣਗਿਣਤ ਹੀ ਪ੍ਰਮੇਸਰ ਦੇ ਨਾਮ ਹਨ ਅਤੇ (ਅਨੇਕੈ) ਅਨੇਕਾਂ ਹੀ ਪ੍ਰਮੇਸਰ ਦਾ ਨਾਮ (ਜਪਤ) ਜਪਣ ਵਾਲੇ ਹਨ।

**ਅਥਵਾ :** (ਅਗਨਤ) ਸੇਸ ਨਾਗ ਵੀ ਅਨੇਕਾਂ ਨਾਮ ਜੱਪਦਾ ਹੈ। ਇਥੋਂ ਤਕ ਕਿ ਸਰਸਵਤੀ ਤੇ ਗਨੇਸ਼ ਵੀ ਉਸ ਦੇ ਨਾਮ ਦਾ ਅੰਤ ਨਹੀਂ ਪਾ ਸਕਦੇ।

**ਅਥਵਾ :** ਅਨੇਕਾਂ ਰਿਸ਼ੀ ਮੁਨੀ, ਅਣਗਿਣਤ ਸ਼ਾਸਤਰਾਂ ਵਾਲੇ ਉਸਦੇ ਨਾਮ ਨੂੰ ਜਪਦੇ ਹਨ। ਜਿੰਨਾ ਦੀ ਗਿਣਤੀ ਨਹੀਂ ਕੀਤੀ ਜਾ ਸਕਦੀ।

**ਕਈ ਕੋਟਿ ਨਵਤਨ ਨਾਮ ਧਿਆਵਹਿ ॥ ਨਾਨਕ ਕਰਤੇ ਕਾ ਅੰਤੁ ਨ ਪਾਵਹਿ ॥** *(ਅੰਗ : ੨੭੫)*

**ਹੋਰਿ ਕੇਤੇ ਤੁਧਨੋ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਬੀਚਾਰੇ ॥** *(ਅੰਗ : ੯)*

## ਬੇਦ ਪੁਰਾਨ ਸਿੰਮ੍ਰਿਤਿ; ਸੁਧਾਖ੍ਰ ॥

*(ਸੁਧਾਖਿਅਰ ਨਾ ਬੋਲੋ, ਅੱਧਾ 'ਹਾਹਾ' ਹੈ)*

(ਬੇਦ) ਚਾਰ ਵੇਦ (ਪੁਰਾਨ) ਅਠਾਰਾਂ ਪੁਰਾਣਾਂ (ਸਿੰਮ੍ਰਿਤਿ) ਸਤਾਈ ਸਿੰਮ੍ਰਤੀਆਂ ਦੇ ਸਾਰੇ (ਆਖ੍ਰ) ਅੱਖਰਾਂ-ਅੱਖਰਾਂ ਨੂੰ (ਸੁਧ) ਸੋਧ ਕੇ ਵੇਖਿਆ ਹੈ।

## ਕੀਨੇ ਰਾਮ ਨਾਮ; ਇਕ ਆਖ੍ਰ ॥

ਸਾਰਿਆਂ ਨੇ ਇਕ ਪਰਮੇਸਰ ਦੇ ਨਾਮ ਨੂੰ ਹੀ ਸੁਧ (ਆਖ੍ਰ) ਅੱਖਰ ਕਥਨ (ਕੀਨੇ) ਕੀਤਾ ਹੈ।

**ਅਥਵਾ :** ਜੋ ਇਕ (ਆਖ੍ਰ) ਅੱਖਰ ਦਾ 'ਰਾਮ' ਨਾਮ ਹੈ, ਇਹੀ ਸਿਧਾਂਤ ਰੂਪ ਨਿਸ਼ਚੇ (ਕੀਨੇ) ਕੀਤਾ ਹੈ।

**ਅਥਵਾ :** (ਆਖ੍ਰ) ਅਖੀਰ ਨੂੰ ਇਕ (ਰਾਮ) ਪ੍ਰਮੇਸਰ ਦਾ ਨਾਮ ਹੀ ਹੈ। **ਵਾ:** ਰਾਮ ਨਾਮ ਹੀ ਇਕ ਅੱਖਰ ਹੈ। ਜੋ ਸਿਧਾਂਤ ਰੂਪ ਨਿਸ਼ਚੇ (ਕੀਨੇ) ਕੀਤਾ ਹੈ। ਗੁਰਸਿਖਾਂ ਨੂੰ ਇਹ ਰਾਮ ਨਾਮ ਰਮਿਆ ਹੋਂਣ ਕਰਕੇ ਵਾਹਿਗੁਰੂ ਨਾਮ ਦੀ ਬਖਸ਼ਿਸ਼ ਹੋਈ ਹੈ।

**ਬੇਦ ਕਤੇਬ ਸਿਮ੍ਰਿਤਿ ਸਭਿ ਸਾਸਤ ਇਨ੍ ਪੜਿਆ ਮੁਕਤਿ ਨ ਹੋਈ ॥**

**ਏਕੁ ਅਖਰੁ ਜੋ ਗੁਰਮੁਖਿ ਜਾਪੈ ਤਿਸ ਕੀ ਨਿਰਮਲ ਸੋਈ ॥੩॥** *(ਅੰਗ : ੭੪੭)*

ਵੇਦਾਂ ਦੀਆਂ ਕੁਲ ਇਕ ਲੱਖ ਸ਼ੁਰਤੀਆਂ ਮੰਨੀਆਂ ਹਨ। ਇਹਨਾਂ ਸ਼ੁਰਤੀਆਂ ਨੂੰ ਆਪਸ ਵਿਚ ਵੰਡਣ ਵਾਸਤੇ ੩੩ ਕਰੋੜ ਦੇਵਤਿਆਂ ਨੇ ਸ਼ਿਵ ਜੀ ਪਾਸ ਜਾ ਕੇ ਬੇਨਤੀ ਕੀਤੀ ਕਿ ਆਪ ਜੀ ਸਾਡੇ ਤਾਈਂ ਇਹ ਸ਼ੁਰਤੀਆਂ ਵਰਤਾ ਦਿਉ। ਉਸ ਵਕਤ ਸ਼ਿਵ ਜੀ ਨੇ ਸਾਰੀਆਂ ਸ਼ੁਰਤੀਆਂ ਨੂੰ ਦੇਵਤਿਆਂ ਵਿਚ ਵੰਡ ਦਿੱਤਾ ਅਤੇ 'ਰਾਰਾ' ਤੇ 'ਮੰਮਾ' ਅੱਖਰ ਆਪਣੇ ਕੋਲ ਰੱਖ ਲਏ। ਦੇਵਤਿਆਂ ਨੇ ਪੁੱਛਿਆ ਕੇ ਇਹ ਤੁਸੀਂ ਆਪਣੇ ਕੋਲ ਕਿਉਂ ਰੱਖੇ ਹਨ ਤਾਂ ਸ਼ਿਵ ਜੀ ਕਹਿਣ ਲੱਗਾ ਕੇ ਮੈਂ ਇਸ ਵੰਡ ਵਿਚੋਂ ਜੋ ਆਪਣਾ

ਹਿੱਸਾ ਲੈਣਾ ਸੀ, ਉਹ ਲਿਆ ਹੈ। ਇਉਂ ਸ਼ਿਵ ਜੀ ਨੇ ਸਾਰੇ ਵੇਦਾਂ ਨੂੰ ਸੋਧ ਕੇ ਅਖੀਰ ਇਕ ਪ੍ਰਮੇਸਰ ਦੇ ਨਾਮ ਨੂੰ ਹੀ ਗ੍ਰਹਿਣ ਕਰਕੇ ਆਪਣੇ ਕੰਠ ਵਿਚ ਧਾਰਨ ਕਰ ਲਿਆ ਸੀ। ਇਸ ਨਾਮ ਦੇ ਪ੍ਰਤਾਪ ਕਰਕੇ ਹੀ ਬਾਅਦ ਵਿਚ ਸ਼ਿਵ ਜੀ ਨੇ ੧੪ ਰਤਨਾਂ ਵਿਚੋਂ ਨਿਕਲੀ ਹੋਈ ਜ਼ਹਿਰ ਨੂੰ ਆਪਣੇ ਕੰਠ ਵਿਚ ਪਚਾ ਲਿਆ ਸੀ ਭਾਵ ਪ੍ਰਮੇਸਰ ਦੇ ਅੰਮ੍ਰਿਤ ਨਾਮ ਕਰਕੇ ਜ਼ਹਿਰ ਵੀ ਸ਼ਿਵ ਜੀ ਦਾ ਕੁਝ ਨਹੀਂ ਵਿਗਾੜ ਸਕੀ ਸੀ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਬੇਦ ਪੁਰਾਨ ਸਿੰਮ੍ਰਿਤਿ; ਸੁਧਾਖ੍ਰ ॥**

ਹੇ ਭਾਈ ! ਜੋ ਪ੍ਰਮੇਸਰ (ਬੇਦ) ਗਿਆਨ ਸਰੂਪ, (ਪੁਰਾਨ) ਪੁਰਾਤਨ ਸਰੂਪ ਅਤੇ (ਸੁਧ) ਸ਼ੁੱਧ ਸਰੂਪ ਹੈ, ਫਿਰ (ਸਿੰਮ੍ਰਿਤਿ) ਸਿਮਰਨੇ ਯੋਗ ਤੇ (ਆਖ੍ਰ) ਅ-ਖਰ ਰੂਪ ਹੈ ਭਾਵ ਖਰਨ ਤੋਂ ਰਹਿਤ ਹੈ। ਉਸਨੂੰ ਜਾਣ ਕੇ ਉਸਦਾ ਸਿਮਰਨ ਕਰੋ।

**ਕੀਨੇ ਰਾਮ ਨਾਮ; ਇਕ ਆਖ੍ਰ ॥**

ਉਸ ਇਕ (ਰਾਮ) ਪ੍ਰਮੇਸਰ ਦਾ ਨਾਮ ਹੀ (ਆਖ੍ਰ) ਅਖੀਰ ਨੂੰ ਕੰਮ ਆਉਣ ਵਾਲਾ ਹੈ, ਇਹ ਸਿਧਾਂਤ ਅਸੀਂ ਨਿਸ਼ਚੇ (ਕੀਨੇ) ਕੀਤਾ ਹੈ।

**ਅਥਵਾ :** (ਆਖ੍ਰ) ਅਖੀਰ ਭਾਵ ਅੰਤ ਦੇ ਸਮੇ ਜਿੰਨ੍ਹਾ ਨੇ ਰਾਮ ਨਾਮ ਨੂੰ ਜਪਿਆ ਹੈ। ਉਨ੍ਹਾਂ ਨੂੰ ਅਕਾਲ ਪੁਰਖ ਨੇ ਇਕ ਰੂਪ (ਕੀਨੇ) ਕਰ ਲਿਆ ਹੈ।

**ਉਪਰੋਕਤ ਦੋ ਪੰਕਤੀਆਂ ਦਾ ਤੀਸਰਾ ਅਰਥ :**

**ਬੇਦ ਪੁਰਾਨ ਸਿੰਮ੍ਰਿਤਿ; ਸੁਧਾਖ੍ਰ ॥**

ਜਿਸ ਪ੍ਰਮੇਸਰ ਦੇ ਜਸ ਨੂੰ (ਬੇਦ) ਚਾਰ ਵੇਦ (ਪੁਰਾਨ) ਅਠਾਰਾਂ ਪੁਰਾਣ (ਸਿੰਮ੍ਰਿਤਿ) ਸਤਾਈ ਸਿੰਮ੍ਰਤੀਆਂ ਗਾ ਰਹੀਆਂ ਹਨ, ਉਹ ਸ਼ੁੱਧ ਤੇ (ਆਖ੍ਰ) ਅ-ਖਰ ਸਰੂਪ ਹੈ।

**ਕੀਨੇ ਰਾਮ ਨਾਮ; ਇਕ ਆਖ੍ਰ ॥**

ਸਤਿਗੁਰਾਂ ਨੇ (ਆਖ੍ਰ) ਅਖੀਰ ਉਸ ਇਕ (ਰਾਮ) ਪ੍ਰਮੇਸਰ ਦਾ ਨਾਮ ਹੀ ਸਾਰਿਆਂ ਦੀ ਕਲਿਆਣ ਕਰਨ ਵਾਸਤੇ ਜਪਾਉਣਾ (ਕੀਨੇ) ਕੀਤਾ ਹੈ।

## ਕਿਨਕਾ ਏਕ; ਜਿਸੁ ਜੀਅ ਬਸਾਵੈ ॥

ਜਿਸ ਦੇ (ਜੀਅ) ਹਿਰਦੇ ਅੰਦਰ ਪ੍ਰਮੇਸਰ ਆਪਣਾ (ਏਕ) ਇਕ ਕਿਨਕਾ ਮਾਤਰ ਵੀ ਭਾਵ ਥੋੜ੍ਹਾਂ ਜਿਹਾ ਵੀ ਨਾਮ (ਬਸਾਵੈ) ਵਸਾ ਦਿੰਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਜਿੰਨੇ ਵੀ ਪ੍ਰਮੇਸਰ ਦੇ ਸਮੱਗਰ ਨਾਮ ਹਨ, ਉਹਨਾਂ ਦੀ ਤਾਂ ਗਿਣਤੀ ਨਹੀਂ ਕੀਤੀ ਜਾ ਸਕਦੀ। ਪਰ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਰਸਨਾ ਤੋਂ ਨਿਕਲਿਆ ਹੋਇਆ 'ਵਾਹਿਗੁਰੂ' ਮੰਤਰ ਪ੍ਰਮੇਸਰ ਦਾ ਸੰਪੂਰਨ ਨਾਮ ਹੈ। ਇਸ ਵਿਚ ਪ੍ਰਮੇਸਰ ਦੇ ਵਾਸੁਦੇਵ, ਹਰਿ, ਗੋਬਿੰਦ ਅਤੇ ਰਾਮ ਚੌਹਾਂ ਜੁੱਗਾਂ ਦੇ ਨਾਮ ਹਨ। ਜੋ ਵਾਹਿਗੁਰੂ ਨਾਮ ਦਾ ਚੌਥਾ ਹਿੱਸਾ 'ਰਾਮ' ਨਾਮ ਹੈ, ਇਹੋ ਹੀ ਪ੍ਰਮੇਸਰ ਦਾ ਕਿਨਕਾ ਮਾਤਰ ਨਾਮ ਹੈ।

**ਅਥਵਾ :** ਜਿਸ ਦੇ (ਜੀਅ) ਹਿਰਦੇ ਵਿਚ ਇਕ ਕਿਨਕਾ ਮਾਤਰ ਭਾਵ ਥੋੜ੍ਹਾ ਕਾਲ ਵੀ ਪ੍ਰਮੇਸਰ ਦਾ ਨਾਮ (ਬਸਾਵੈ) ਵੱਸਣ ਵਿਚ ਆ ਜਾਵੇਗਾ।

## ਤਾ ਕੀ ਮਹਿਮਾ; ਗਨੀ ਨ ਆਵੈ ॥

(ਤਾ) ਉਸ ਪੁਰਖ ਦੇ ਜੀਵਨ (ਕੀ) ਦੀ (ਮਹਿਮਾ) ਵਡਿਆਈ (ਗਨੀ) ਗਿਣਤੀ ਵਿਚ ਨਹੀਂ (ਆਵੈ) ਆਉਂਦੀ ਹੈ। ਐਸੀ ਪ੍ਰਮੇਸਰ ਦੇ ਅੰਮ੍ਰਿਤ ਨਾਮ ਦੀ ਵਡਿਆਈ ਹੈ।

**ਏਕ ਚਿੱਤ ਜਿਹ ਇਕ ਛਿਨ ਧਿਆਇਓ ॥ ਕਾਲ ਫਾਸ ਕੇ ਬੀਚ ਨ ਆਇਓ ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

ਹੇ ਗੁਰਸਿੱਖੋ। ਉਸ ਪ੍ਰਮੇਸਰ ਅੱਗੇ ਇਉਂ ਬੇਨਤੀਆਂ ਕਰੋ,

## ਕਾਂਖੀ; ਏਕੈ ਦਰਸ ਤੁਹਾਰੋ ॥

ਹੇ ਅੰਤਰਜਾਮੀ ! ਜਿਹੜੇ (ਏਕੈ) ਇਕ (ਤੁਹਾਰੋ) ਆਪ ਜੀ ਦੇ (ਦਰਸ) ਦਰਸਨਾਂ ਦੇ (ਕਾਂਖੀ) ਚਾਹਵਾਨ ਹਨ।

## ਨਾਨਕ; ਉਨ ਸੰਗਿ ਮੋਹਿ ਉਧਾਰੋ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਉਨ) ਉਹਨਾਂ ਦੀ (ਸੰਗਿ) ਸੰਗਤ ਵਿਚ ਮੇਲ ਕਰਕੇ (ਮੋਹਿ) ਮੇਰਾ ਵੀ ਸੰਸਾਰ ਤੋਂ (ਉਧਾਰੋ) ਉਧਾਰ ਕਰੋ, ਭਾਵ ਮੇਰੀ ਵੀ ਕਲਿਆਣ ਕਰੋ।

## ਸੁਖਮਨੀ ਸੁਖ; ਅੰਮ੍ਰਿਤ ਪ੍ਰਭ ਨਾਮੁ ॥

ਹੇ ਗੁਰਸਿੱਖੋ ! ਜਿਹੜੀ ਇਹ ਸੁਖਮਨੀ ਸਾਹਿਬ ਦੀ ਬਾਣੀ ਹੈ, ਇਸ ਵਿਚ ਸੁਖ ਰੂਪ (ਪ੍ਰਭ) ਵਾਹਿਗੁਰੂ ਦਾ ਅੰਮ੍ਰਿਤ ਨਾਮ ਹੈ।

## ਭਗਤ ਜਨਾ ਕੈ; ਮਨਿ ਬਿਸ੍ਰਾਮ ॥ ਰਹਾਉ ॥

ਅਤੇ ਇਹ ਭਗਤ ਜਨਾਂ (ਕੈ) ਦੇ ਮਨ ਵਿਚ ਵਿਸ਼ਰਾਮ ਕਰਦੀ ਹੈ ਭਾਵ ਵੱਸਦੀ ਹੈ।

**ਉਪਰੋਕਤ ਦੋ ਪੰਕਤੀਆਂ ਦਾ ਅੰਨਵੈ ਰੀਤੀ ਅਨੁਸਾਰ ਅਰਥ :**

**ਸੁਖਮਨੀ ਸੁਖ; ਅੰਮ੍ਰਿਤ ਪ੍ਰਭ ਨਾਮੁ ॥ ਭਗਤ ਜਨਾ ਕੈ; ਮਨਿ ਬਿਸ੍ਰਾਮ ॥ ਰਹਾਉ ॥**

ਜਿੰਨ੍ਹਾਂ ਭਗਤ ਜਨਾਂ ਦੇ ਮਨ ਵਿਚ ਇਹ ਸੁਖਮਨੀ ਸਾਹਿਬ ਦੀ ਬਾਣੀ ਵਿਸ਼ਰਾਮ ਕਰਦੀ ਹੈ, ਉਹਨਾਂ ਨੂੰ ਇਸ ਬਾਣੀ ਦੁਆਰਾ ਸੁਖ ਰੂਪ ਵਾਹਿਗੁਰੂ ਦਾ ਅੰਮ੍ਰਿਤ ਨਾਮ ਪ੍ਰਾਪਤ ਹੋ ਜਾਂਦਾ ਹੈ ਭਾਵ ਸੁਖਮਨੀ ਸਾਹਿਬ ਕਰਕੇ ਪ੍ਰਮੇਸਰ ਦੇ ਅੰਮ੍ਰਿਤ ਨਾਮ ਅਤੇ ਸੁਖ ਦੀ ਪ੍ਰਾਪਤੀ ਹੁੰਦੀ ਹੈ।

**ਅਥਵਾ :** ਸਤਿਗੁਰੂ ਸਾਹਿਬ ਜੀ ਇਥੇ ਆਪ 'ਸੁਖਮਨੀ' ਸ਼ਬਦ ਦੇ ਅਰਥ ਕਰਦੇ ਹਨ। 'ਸੁਖ' ਦਾ ਅਰਥ ਹੈ ਕਿ ਇਹ ਬਾਣੀ ਪ੍ਰਮੇਸਰ ਦਾ ਅੰਮ੍ਰਿਤ ਰੂਪ ਨਾਮ ਹੈ ਤੇ ਸੁੱਖ ਦੇ ਤਾਈਂ ਦੇਣ ਵਾਲੀ ਹੈ **ਵਾ:** ਪ੍ਰਭੂ ਦੇ ਨਾਮ ਰੂਪ ਸੁਖ ਦੇ ਦੇਣ ਵਾਲੀ ਹੈ ਅਤੇ 'ਮਨੀ' ਦਾ ਅਰਥ ਹੈ ਕਿ ਇਹ ਬਾਣੀ ਭਗਤੀ ਕਰਨ ਵਾਲੇ ਭਗਤ ਜਨਾਂ ਦੇ ਮਨ ਵਿਚ ਵਿਸ਼ਰਾਮ ਕਰਨ ਵਾਲੀ, ਰਹਿਣ ਵਾਲੀ ਟਿਕਣ ਵਾਲੀ ਹੈ।

## ਸਾਖੀ—ਭਾਈ ਗੜੀਆ ਜੀ ਦੀ

ਭਾਈ ਗੜੀਆ ਜੀ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਬਹੁਤ ਹੀ ਪਿਆਰੇ ਸਿੱਖ ਹੋਏ ਹਨ। ਇਕ ਵਾਰ ਛੇਵੇਂ ਪਾਤਸ਼ਾਹ ਜੀ ਨੇ ਆਪ ਨੂੰ ਸ੍ਰੀ ਹਰਿਗੋਬਿੰਦ ਪੁਰ ਸਾਹਿਬ ਤੋਂ ਕਸ਼ਮੀਰ ਵੱਲ ਨੂੰ ਭੇਜਿਆ ਤੇ ਕਿਹਾ ਕਿ ਇਕ ਤਾਂ ਉੱਥੇ ਜਾ ਕੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦਾ ਗੁਰਪੁਰਬ ਮਨਾਉ ਤੇ ਦੂਸਰਾ ਸੰਗਤਾਂ ਦੀ ਕਾਰ ਭੇਟਾ ਨੂੰ ਲੈ ਕੇ ਸਾਡੇ ਪਾਸ ਪਹੁੰਚੋਂ। ਜਦੋਂ ਭਾਈ ਗੜੀਆ ਜੀ ਕਸ਼ਮੀਰ ਨੂੰ ਜਾਂਦੇ ਹੋਏ ਗੁਜਰਾਤ (ਪਾਕਿਸਤਾਨ) ਪਹੁੰਚੇ ਤਾਂ ਉੱਥੇ ਮੀਆਂ ਦੌਲੋ ਨਾਮ ਦਾ ਰਿਧੀਆਂ-ਸਿਧੀਆਂ ਵਾਲਾ ਫਕੀਰ ਰਹਿੰਦਾ ਸੀ। ਇਹ ਪਰਉਪਕਾਰੀ ਸੁਭਾਅ ਦਾ ਮਾਲਕ ਸੀ। ਜਦੋਂ

ਵੀ ਇਹ ਕਿਸੇ ਨੂੰ ਦੁਖੀ ਦੇਖਦਾ ਤਾਂ ਇਹ ਉਸ ਨੂੰ ਸੜਕ ਤੇ ਮਿੱਟੀ ਪਾਉਣ ਜਾਂ ਪੁਲ ਬਣਾਉਣ ਤੇ ਲਾ ਦਿੰਦਾ ਸੀ ਤੇ ਬਾਅਦ ਵਿਚ ਉਸ ਨੂੰ ਆਪਣੀ ਸਿਧੀ ਦੇ ਬਲ ਨਾਲ ਮਜ਼ੂਰੀ ਦੇ ਦਿੰਦਾ ਸੀ। ਇਸ ਪ੍ਰਕਾਰ ਇਹ ਗਰੀਬਾਂ ਦੀ ਮਦਦ ਕਰਦਾ ਸੀ। ਜਦੋਂ ਭਾਈ ਗੜ੍ਹੀਆ ਜੀ ਆਏ ਤਾਂ ਮੀਆਂ ਦੌਲਾ ਉਹਨਾਂ ਦੇ ਦਰਸ਼ਨ ਕਰਕੇ ਬੜਾ ਪ੍ਰਸੰਨ ਹੋਇਆ। ਇਹ ਕਹਿਣ ਲੱਗਾ ਕਿ ਆਪ ਮੈਨੂੰ ਸੁਖਮਨੀ ਸਾਹਿਬ ਦਾ ਪਾਠ ਸੁਣਾਉ। ਉਸ ਵਕਤ ਭਾਈ ਗੜ੍ਹੀਆ ਜੀ ਪਾਠ ਸੁਣਾਉਣ ਲੱਗ ਪਏ। ਜਦੋਂ ਭਾਈ ਸਾਹਿਬ ਨੇ ਰਹਾਉ ਵਾਲੀਆਂ ਤੁਕਾਂ ਪੜ੍ਹੀਆਂ ਤਾਂ ਮੀਆਂ ਦੌਲਾ ਕਹਿਣ ਲੱਗਾ ਕਿ ਮੈਨੂੰ ਹੁਣ ਇਸ ਗੱਲ ਦੀ ਸਮਝ ਪੈ ਗਈ ਹੈ ਕਿ ਸੁੱਖਾਂ ਦਾ ਸੁੱਖ ਰੂਪ ਜੋ ਵਾਹਿਗੁਰੂ ਦਾ ਅੰਮ੍ਰਿਤ ਨਾਮ ਹੈ, ਇਹ ਬਾਣੀ ਉਸ ਸੁੱਖ ਦੇ ਤਾਈਂ ਦੇਣ ਵਾਲੀ ਹੈ ਅਤੇ ਫਿਰ ਇਹ ਭਗਤ ਜਨਾਂ ਦੇ ਮਨ ਵਿਚ ਵਸਦੀ ਹੈ। ਉਸ ਵਕਤ ਮੀਆਂ ਦੌਲਾ ਸੁਖਮਨੀ ਸਾਹਿਬ ਦੀ ਬਾਣੀ ਸੁਣਨ ਵਾਸਤੇ ਭਾਈ ਸਾਹਿਬ ਜੀ ਨੂੰ ਦੂਰ ਤੱਕ ਵਿਦਾ ਕਰਨ ਲਈ ਆਇਆ। ਇਸ ਨੇ ਵੇਖਿਆ ਕਿ ਭਾਈ ਸਾਹਿਬ ਦੀ ਜੁੱਤੀ ਟੁੱਟੀ ਹੋਈ ਤੇ ਧੂੜ ਉੱਡ-ਉੱਡ ਉਹਨਾਂ ਦੀਆਂ ਪਿੰਜਣੀਆਂ ਤੇ ਪੈ ਰਹੀ ਹੈ। ਭਾਈ ਸਾਹਿਬ ਦੀ ਐਸੀ ਹਾਲਤ ਨੂੰ ਵੇਖ ਕੇ ਮੀਆਂ ਦੌਲੇ ਨੇ ਇਹ ਖਿਆਲ ਕੀਤਾ ਕਿ ਇਹ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਸਿੱਖ ਤਾਂ ਬੜਾ ਪੂਰਨ ਹੈ, ਪਰ ਗੁਰੂ ਸਾਹਿਬ ਜੀ ਨੇ ਇਸ ਨੂੰ ਕੋਈ ਰਿਧੀ-ਸਿਧੀ ਜਾਂ ਕੋਈ ਸ਼ਕਤੀ ਨਹੀਂ ਦਿੱਤੀ ਹੋਣੀ। ਮੈਂ ਆਪਣੀ ਸ਼ਕਤੀ ਨਾਲ ਇਸ ਸਿੱਖ ਦਾ ਕਾਰਜ ਪੂਰਾ ਕਰ ਦਿੰਦਾ ਹਾਂ। ਭਾਈ ਗੜ੍ਹੀਆ ਜੀ ਉੱਤੇ ਸਤਿਗੁਰਾਂ ਦੀ ਅਪਾਰ ਕਿਰਪਾ ਸੀ, ਆਪ ਜੀ ਨੇ ਅੰਤਰਜਾਮਤਾ ਨਾਲ ਮੀਆਂ ਦੌਲੇ ਦਾ ਸੰਕਲਪ ਬੁੱਝ ਲਿਆ। ਭਾਈ ਸਾਹਿਬ ਕਹਿਣ ਲੱਗੇ, ਹੇ ਮੀਆਂ ! ਤੂੰ ਕੀ ਸੰਕਲਪ ਉਠਾਉਂਦਾ ਹੈ ਕਿ ਮੈਨੂੰ ਸ੍ਰੀ ਹਰਿਗੋਬਿੰਦ ਸਾਹਿਬ ਜੀ ਨੇ ਕੁਝ ਨਹੀਂ ਦਿੱਤਾ, ਮੈਨੂੰ ਸੱਚੇ ਪਾਤਸ਼ਾਹ ਜੀ ਨੇ ਸਭ ਕੁਝ ਬਖਸ਼ਿਆ ਹੈ। ਕੋਈ ਵੀ ਚੀਜ਼ ਮੇਰੇ ਪਾਸੋਂ ਲੁਕੋ ਕੇ ਨਹੀਂ ਰੱਖੀ। ਮੀਆਂ ਦੌਲਾ ਕਹਿਣ ਲੱਗਾ ਕਿ ਜੇ ਲੁਕੋ ਕੇ ਨਹੀਂ ਰੱਖੀ ਤਾਂ ਤੇਰੀ ਜੁੱਤੀ ਕਿਉਂ ਟੁੱਟ ਗਈ ਹੈ। ਉਸ ਵੇਲੇ ਭਾਈ ਗੜ੍ਹੀਆ ਜੀ ਕਹਿਣ ਲੱਗੇ ਕਿ ਹੇ ਫਕੀਰਾ! ਆਪਣੀ ਸਿਧੀ ਦੇ ਬਲ ਦਾ ਮਾਣ ਨਾ ਕਰ, ਆਪਣੇ ਆਲੇ-ਦੁਆਲੇ ਨਿਗ੍ਹਾ ਮਾਰ ਕੇ ਤਾਂ ਵੇਖ ਕਿ ਮੈਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਕਿੰਨੀ ਬਰਕਤ ਦਿੱਤੀ ਹੋਈ ਹੈ। ਜਦੋਂ ਮੀਆਂ ਦੌਲੇ ਨੇ ਨਿਗ੍ਹਾ ਮਾਰੀ ਤਾਂ ਵੇਖਿਆ ਕਿ ਭਾਈ ਸਾਹਿਬ ਨੇ ਆਪਣੀ ਨਿਗ੍ਹਾ ਨਾਲ ਹੀ ਸਾਰਾ ਥੇਹ ਸੋਨੇ ਦਾ ਅਤੇ ਰੋੜ-ਠੀਕਰੀਆਂ ਨੂੰ ਹੀਰੇ ਜਵਾਹਰਾਤ ਬਣਾ ਦਿੱਤਾ ਹੈ। ਇਹ ਵੇਖ ਕੇ ਮੀਆਂ ਦੌਲਾ ਭਾਈ ਗੜ੍ਹੀਆ ਜੀ ਦੇ ਪੈਰੀਂ ਪੈ ਕੇ ਕਹਿਣ ਲੱਗਾ ਕਿ ਹੇ ਸਿੱਖਾ ! ਐਨੀ ਤਾਕਤ ਰੱਖ ਕੇ ਵੀ ਫਿਰ ਤੂੰ ਇਹ ਟੁੱਟੀ ਜੁੱਤੀ ਕਿਉਂ ਪਾਈ ਹੋਈ ਹੈ? ਭਾਈ ਸਾਹਿਬ ਕਹਿਣ ਲੱਗੇ ਕਿ ਇਹ ਜੁੱਤੀ ਤਾਂ ਸਫਰ ਵਿਚ ਆਉਂਦਿਆ ਹੋਇਆ ਟੁੱਟ ਗਈ ਹੈ ਤੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦਾ ਬਚਨ ਹੈ ਕਿ "ਰਖ ਗਰੀਬੀ ਵੇਸ"। ਗਰੀਬੀ ਵਾਲਾ ਲਿਬਾਸ ਰੱਖਣ ਕਰਕੇ ਹੀ ਇਹ ਤਾਕਤਾਂ ਕੋਲ ਰਹਿੰਦੀਆਂ ਹਨ। ਜਿਹੜਾ ਵਿਖਾਉਣ ਲੱਗ ਜਾਂਦਾ ਹੈ, ਉਸ ਦੀਆਂ ਚਲੀਆਂ ਜਾਂਦੀਆਂ ਹਨ। ਸਤਿਗੁਰੂ ਸਾਹਿਬ ਜੀ ਦਾ ਹੁਕਮ ਹੈ ਕਿ ਭਾਵੇਂ ਕੋਈ ਕਿੱਡੀ ਵੀ ਤਾਕਤ ਵਾਲਾ ਕਿਉਂ ਨਾ ਹੋਵੇ, ਕਦੇ ਵੀ ਹੰਕਾਰ ਨਾ ਕਰੇ, ਹਮੇਸ਼ਾਂ ਗਰੀਬੀ ਵਿਚ ਰਹੇ। ਇਹ ਰਿਧੀਆਂ-ਸਿਧੀਆਂ ਤਾਂ ਨਾਮ ਦੀਆਂ ਦਾਸੀਆਂ ਹਨ। ਇਹ ਸੁਣ ਕੇ ਮੀਆਂ ਦੌਲਾ ਭਾਈ ਗੜ੍ਹੀਆ ਜੀ ਦੇ ਚਰਨੀਂ ਪੈ ਗਿਆ ਸੀ।

ਪਹਿਲੀ ਪੌੜੀ ਵਿਚ ਸਤਿਗੁਰੂ ਸਾਹਿਬ ਜੀ ਨੇ ਸਿਮਰਨ ਕਰਨ ਦੀ ਆਗਿਆ ਕਰਕੇ ਇਸ ਦੇ ਅਭਿਆਸ ਦਾ ਤਰੀਕਾ ਅਤੇ ਸਿਮਰਨ ਕਰਨ ਦਾ ਫਲ ਸੁੱਖ ਦੱਸਿਆ ਹੈ। ਹੁਣ ਸਤਿਗੁਰੂ ਜੀ ਅਗਲੀਆਂ ਸੱਤ ਪਉੜੀਆਂ ਵਿਚ ਸਿਮਰਨ ਦੀ ਮਹਿਮਾ ਦੱਸਦੇ ਹਨ।

## ਪ੍ਰਭ ਕੈ ਸਿਮਰਨਿ; ਗਰਭਿ ਨ ਬਸੈ ॥

ਹੇ ਭਾਈ ! ਜਿਸਦਾ ਸਿਮਰਨ ਕਰਕੇ (ਪ੍ਰ+ਭ) ਪੰਜਾਂ ਤੱਤਾਂ ਤੋਂ ਪਰੇ ਹੋ ਜਾਈਦਾ ਹੈ ਉਸ (ਪ੍ਰਭ) ਵਾਹਿਗੁਰੂ ਦੇ ਸਿਮਰਨ (ਕੈ) ਕਰਕੇ ਗਰਭ ਵਿਚ ਨਹੀਂ (ਬਸੈ) ਵੱਸੀਦਾ ਵਾ: ਚੌਰਾਸੀ ਲੱਖ ਜੂਨਾ ਦੇ ਗਰਭ ਵਿਚ ਨਹੀਂ ਵੱਸੀਦਾ ਭਾਵ ਮੁੜ-ਮੁੜ ਕੇ ਜਨਮਾਂ ਵਿਚ ਨਹੀਂ ਆਉਣਾ ਪੈਂਦਾ, ਮੁਕਤ ਹੋ ਜਾਈਦਾ ਹੈ।

ਨੋਟ : 'ਕੇ' ਤੇ 'ਕੈ' ਦਾ ਫਰਕ ਹੈ। ਜੇ 'ਕੇ' ਹੋਵੇ ਤਾਂ ਇਹ ਸੰਭਾਵਨਾ ਹੋ ਸਕਦੀ ਹੈ ਕਿ ਕੇਵਲ ਪ੍ਰਭੂ ਦੇ ਸਿਮਰਨ ਨਾਲ ਹੀ ਗਰਭ ਵਿਚ ਨਹੀਂ ਵੱਸੀਦਾ, ਗਰਭ ਤੋਂ ਬਚਣ ਦੇ ਕੋਈ ਹੋਰ ਸਾਧਨ ਵੀ ਹੋਣੇ ਹਨ। 'ਕੈ' ਦਾ ਮਤਲਬ ਹੈ ਨਿਸ਼ਚੇ ਵਾਚਕ ਭਾਵ, ਇਹ ਨਿਸ਼ਚੇ ਕਰੋ ਕਿ ਪ੍ਰਭੂ ਦੇ ਸਿਮਰਨ ਕਰਕੇ ਹੀ ਗਰਭ ਵਿਚ ਨਹੀਂ ਵੱਸੀਦਾ। ਹੋਰ ਬਾਕੀ ਦੇ ਸਾਧਨ ਕਰਨ ਨਾਲ ਗਰਭ ਵਿਚ ਪੈਣਾ ਪੈ ਸਕਦਾ ਹੈ।

## ਪ੍ਰਭ ਕੈ ਸਿਮਰਨਿ; ਦੂਖੁ ਜਮੁ ਨਸੈ ॥

(ਪ੍ਰਭ) ਅਕਾਲ ਪੁਰਖ ਦੇ ਸਿਮਰਨ (ਕੈ) ਕਰਕੇ (ਕੈ) ਨਿਸ਼ਚੇ ਹੀ (ਜਮੁ) ਜਮਾਂ ਦੇ ਦੁੱਖ (ਨਸੈ) ਨੱਸ ਜਾਂਦੇ ਹਨ। **ਵਾ:** (ਜਮੁ) ਜੰਮਣ-ਮਰਨ ਦਾ ਦੁੱਖ (ਨਸੈ) ਨਾਸ਼ ਹੋ ਜਾਂਦਾ ਹੈ।

**ਨਾਰਾਇਣ ਕਹਤ ਜਮੁ ਭਾਗਿ ਪਲਾਇਣ ॥** *(ਅੰਗ : ੮੬੮)*

**ਨਾਮੁ ਲੈਤ ਕਿਛੁ ਬਿਘਨੁ ਨ ਲਾਗੈ ॥ ਨਾਮੁ ਸੁਣਤ ਜਮੁ ਦੂਰਹੁ ਭਾਗੈ ॥**

**ਨਾਮੁ ਲੈਤ ਸਭ ਦੂਖਹ ਨਾਸੁ ॥ ਨਾਮੁ ਜਪਤ ਹਰਿ ਚਰਣ ਨਿਵਾਸੁ ॥** *(ਅੰਗ : ੧੧੫੦)*

## ਪ੍ਰਭ ਕੈ ਸਿਮਰਨਿ; ਕਾਲੁ ਪਰਹਰੈ ॥

ਜੋ (ਪ੍ਰਭ) ਸਮਰੱਥ ਹੈ **ਵਾ:** (ਪ੍ਰ+ਭ) ਜੋ (ਭ) ਭੂ ਆਦਿਕਾਂ ਪੰਜਾਂ ਤੱਤਾਂ ਦਾ (ਪ੍ਰ) ਪਰਾ ਰੂਪ ਹੈ। **ਵਾ:** ਜੋ (ਭ) ਭੂ ਆਦਿਕ ਪੰਜਾਂ ਤੱਤਾਂ ਨੂੰ (ਪ੍ਰ) ਪਰਵਿਰਤ ਕਰਨ ਵਾਲਾ ਹੈ **ਵਾ:** ਜੋ (ਪ੍ਰਭ) ਪਰਾ ਰੂਪ ਤੇ ਭੂਮਾ ਰੂਪ ਸੁਧ ਬ੍ਰਹਮ ਹੈ **ਵਾ:** ਜੋ (ਪ੍ਰਭ) ਰੱਖਿਆ ਕਰਨ ਵਾਲਾ ਹੈ **ਵਾ:** ਜੋ (ਪ੍ਰਭ) ਸਵਾਮੀ ਪ੍ਰਮੇਸਰ ਹੈ, **ਵਾ:** ਜੋ (ਭ) ਭੈ ਤੋਂ (ਪ੍ਰ) ਪਰੇ ਹੈ, **ਵਾ:** ਉਤਕ੍ਰਿਸਟ ਪ੍ਰੇਮ ਰੂਪ ਹੈ। ਉਸ ਦੇ ਸਿਮਰਨ (ਕੈ) ਕਰਕੇ ਕਾਲ ਵੀ (ਪਰਹਰੈ) ਪਰਹਰਨ ਹੋ ਜਾਂਦਾ ਹੈ, ਦੂਰ ਹੋ ਜਾਂਦਾ ਹੈ।

**ਕਾਲੁ ਜਾਲੁ ਜਮੁ ਜੋਹਿ ਨ ਸਾਕੈ ਸਾਚੈ ਸਬਦਿ ਲਿਵ ਲਾਏ ॥** *(ਅੰਗ : ੫੬੯)*

## ਪ੍ਰਭ ਕੈ ਸਿਮਰਨਿ; ਦੁਸਮਨੁ ਟਰੈ ॥

(ਪ੍ਰਭ) ਵਾਹਿਗੁਰੂ ਦਾ ਸਿਮਰਨ (ਕੈ) ਕਰਕੇ ਪ੍ਰਤੱਖ ਦੁਸ਼ਮਣ ਵੀ (ਟਰੈ) ਟਲ ਜਾਂਦੇ ਹਨ **ਵਾ:** ਕਾਮ ਕ੍ਰੋਧ ਆਦਿਕ ਦੁਸ਼ਮਣ ਵੀ (ਟਰੈ) ਟਲ ਜਾਂਦੇ ਹਨ।

## ਸਾਖੀ—ਸੰਤ ਬਾਬਾ ਕਰਮ ਸਿੰਘ ਜੀ ਹੋਤੀ ਮਰਦਾਨ ਵਾਲਿਆਂ ਦੀ

ਇਕ ਵਾਰ ਇਕ ਪਠਾਣ ਸੰਤ ਬਾਬਾ ਕਰਮ ਸਿੰਘ ਜੀ ਹੋਤੀ ਮਰਦਾਨ ਵਾਲਿਆਂ ਦੇ ਦਰਸ਼ਨ ਕਰਨ ਵਾਸਤੇ ਗਿਆ। ਇਸ ਦੇ ਚਿਤ ਅੰਦਰ ਇਕ ਭੈੜਾ ਸੰਕਲਪ ਸੀ। ਇਹ ਕਿਸੇ ਨਵਾਬ ਦੀ ਲੜਕੀ ਦਾ ਸਤ ਤੋੜਨਾ ਚਾਹੁੰਦਾ ਸੀ। ਜਦੋਂ ਇਹ ਸੰਤਾਂ ਕੋਲ ਪਹੁੰਚਾ ਤਾਂ ਸੰਤ ਕਹਿਣ ਲੱਗੇ ਕਿ ਅਸੀਂ ਤੇਰਾ ਸੰਕਲਪ ਸਮਝ ਲਿਆ ਹੈ ਪਰ ਅਸੀਂ ਤੈਨੂੰ ਨਰਕਾਂ ਵਿਚ ਨਹੀਂ ਪੈਣ ਦੇਣਾ, ਤੇਰਾ ਬਚਾਅ ਕਰਨਾ ਹੈ। ਤੂੰ ਹਰ ਰੋਜ਼ ਮਸੀਤ ਵਿਚ ਬੈਠ ਕੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਕਲਾਮ 'ਮੂਲਮੰਤਰ' ਦਾ ਅੱਠ ਘੰਟੇ ਪਾਠ ਕਰਿਆ ਕਰ। ਪੈਂਤੀ ਦਿਨਾਂ ਵਿਚ ਤੇਰੇ ਸਾਰੇ ਸੰਕਲਪ ਪੂਰੇ ਹੋ ਜਾਣਗੇ। ਸੰਤਾਂ ਦੀ ਗੱਲ ਮੰਨ ਕੇ ਇਹ ਪਠਾਣ ਹਰ ਰੋਜ ਅੱਠ ਘੰਟੇ ਮੂਲਮੰਤਰ ਦਾ ਸਿਮਰਨ ਕਰਨ ਲੱਗ ਪਿਆ। ਜਦੋਂ ਪੰਜ ਦਿਨ ਬਤੀਤ ਹੋਏ ਤਾਂ ਇਸ ਦੇ ਸਾਰੇ ਦੁਸ਼ਮਣ ਆ ਕੇ ਪੈਰੀਂ ਪੈ ਗਏ ਤੇ ਕਹਿਣ ਲੱਗੇ ਕਿ ਭਰਾਵਾ ਹੁਣ ਤਾਂ ਅਸੀਂ ਤੇਰੇ ਚਰਨਾਂ ਦੀ ਧੂੜ ਚਾਹੁੰਦੇ ਹਾਂ ਕਿਉਂਕਿ ਤੂੰ ਖੁਦਾ ਨੂੰ ਚੇਤੇ ਕਰਨ ਲੱਗ ਪਿਆ ਹੈ। ਜਦੋਂ ਪੈਂਤੀ ਦਿਨ ਬਤੀਤ ਹੋਏ ਤਾਂ ਉਸੇ ਨਵਾਬ ਦੀ ਲੜਕੀ ਇਸ ਦੇ ਦਰਸ਼ਨ ਕਰਨ ਵਾਸਤੇ ਆਈ। ਪਰ ਉਦੋਂ ਤੱਕ ਇਸ ਦੇ ਅੰਦਰੋਂ ਵਿਕਾਰ ਵਾਲਾ ਫੁਰਨਾ ਮਿਟ ਗਿਆ ਸੀ। ਉਸ ਵੇਲੇ ਇਸ ਨੇ ਨਵਾਬ ਦੀ ਲੜਕੀ ਨੂੰ ਆਪਣੀ ਪੁੱਤਰੀ ਜਾਣ ਕੇ ਉਸ ਦੀ ਸ਼ਾਦੀ

'ਤੇ ਸਾਰਾ ਖਰਚ ਕੀਤਾ। ਬਾਅਦ ਵਿਚ ਸੰਤਾਂ ਨੂੰ ਆ ਕੇ ਕਹਿੰਦਾ ਕਿ ਤੁਹਾਡੀ ਕਿਰਪਾ ਨਾਲ ਮੇਰਾ ਮਨ ਹੁਣ ਠੀਕ ਹੋ ਗਿਆ ਹੈ। ਸੰਤ ਕਹਿੰਦੇ ਹਨ ਕਿ ਸਾਡੇ ਕੋਲ ਆਉਣ ਦਾ ਤੈਨੂੰ ਇਹੀ ਫਲ ਮਿਲਣਾ ਸੀ। ਇਹ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਮੰਤਰ ਦੀ ਤਾਕਤ ਹੈ ਜਿਹੜੇ ਤੇਰੇ ਪ੍ਰਤੱਖ ਦੁਸ਼ਮਣ ਤੇ ਕਾਮ ਆਦਿਕ ਦੁਸ਼ਮਣ ਵੀ ਮਿਟ ਗਏ ਹਨ।

## ਪ੍ਰਭ ਸਿਮਰਤ; ਕਛੁ ਬਿਘਨੁ ਨ ਲਾਗੈ ॥

ਜਿਹੜਾ (ਪ੍ਰਭ) ਵਾਹਿਗੁਰੂ ਦਾ (ਸਿਮਰਤ) ਸਿਮਰਨ ਕਰਦਾ ਹੈ, ਉਸ ਨੂੰ ਕਿਸੇ ਪ੍ਰਕਾਰ ਵੀ ਰਾਗ ਦ੍ਵੈਖ ਆਦਿਕਾਂ ਦਾ ਵਿਘਨ ਨਹੀਂ (ਲਾਗੈ) ਲੱਗਦਾ,

**ਵਾ:** ਬਿਰਤੀ ਟਿਕਾਉਣ ਵਿਚ ਕੋਈ ਬਿਘਨ ਨਹੀਂ ਲੱਗਦਾ, ਸਭ ਵਿਘਨ ਦੂਰ ਹੋ ਜਾਂਦੇ ਹਨ।

**ਨਾਮੁ ਲੈਤ ਕਿਛੁ ਬਿਘਨੁ ਨ ਲਾਗੈ ॥** *(ਅੰਗ : ੧੧੫੦)*

**ਬਿਘਨ ਬਿਨਾਸਨ ਸਭਿ ਦੁਖ ਨਾਸਨ ਸਤਿਗੁਰਿ ਨਾਮੁ ਦ੍ਰਿੜਾਇਆ ॥**
**ਖੋਏ ਪਾਪ ਭਏ ਸਭਿ ਪਾਵਨ ਜਨ ਨਾਨਕ ਸੁਖਿ ਘਰਿ ਆਇਆ ॥** *(ਅੰਗ : ੬੨੨)*

## ਪ੍ਰਭ ਕੈ ਸਿਮਰਨਿ; ਅਨਦਿਨੁ ਜਾਗੈ ॥

ਵਾਹਿਗੁਰੂ ਦੇ ਸਿਮਰਨ ਕਰਕੇ ਮਨ (ਅਨਦਿਨੁ) ਰਾਤ-ਦਿਨ ਸਿਮਰਨ ਵਿਚ (ਜਾਗੈ) ਜਾਗ ਪੈਂਦਾ ਹੈ।
**ਵਾ:** (ਅਨ) ਅਵਿਦਿਆ ਰੂਪ ਰਾਤ ਤੋਂ (ਦਿਨੁ) ਗਿਆਨ ਰੂਪ ਦਿਨ ਵਿਚ (ਜਾਗੈ) ਜਾਗ ਪੈਂਦਾ ਹੈ।
**ਵਾ:** ਜੋ ਗਿਆਨ ਅਵਸਥਾ ਵਿਚ ਰਾਤ ਦਿਨੇ ਜਾਗਦਾ ਹੈ।

## ਪ੍ਰਭ ਕੈ ਸਿਮਰਨਿ; ਭਉ ਨ ਬਿਆਪੈ ॥

ਉਸਨੂੰ ਵਾਹਿਗੁਰੂ ਦੇ ਸਿਮਰਨ ਕਰਕੇ (ਭਉ) ਸੱਤ ਪ੍ਰਕਾਰ ਦਾ ਭੈ **ਵਾ:** (ਭਉ) ਜਮਾਂ ਦਾ ਡਰ ਨਹੀਂ (ਬਿਆਪੈ) ਵਿਆਪਦਾ, ਲੱਗਦਾ।

## ਪ੍ਰਭ ਕੈ ਸਿਮਰਨਿ; ਦੁਖੁ ਨ ਸੰਤਾਪੈ ॥

ਵਾਹਿਗੁਰੂ ਦੇ ਸਿਮਰਨ ਕਰਕੇ ਜੀਵ ਨੂੰ ਜੰਮਣ ਮਰਣ ਦੇ ਦੁਖ ਵੀ ਨਹੀਂ (ਸੰਤਾਪੈ) ਸਤਾ ਸਕਦੇ। ਯਥਾ:

**ਦੂਖੁ ਦਰਦੁ ਜਮੁ ਨੇੜਿ ਨ ਆਵੈ ॥**
**ਕਹੁ ਨਾਨਕ ਜੋ ਹਰਿ ਗੁਨ ਗਾਵੈ ॥** *(ਅੰਗ : ੧੯੧)*

## ਪ੍ਰਭ ਕਾ ਸਿਮਰਨੁ; ਸਾਧ ਕੈ ਸੰਗਿ ॥

ਵਾਹਿਗੁਰੂ ਦਾ ਸਿਮਰਨ (ਸਾਧ ਕੈ ਸੰਗਿ) ਸਾਧਸੰਗਤ ਦੇ ਨਾਲ ਮਿਲ ਕੇ ਹੁੰਦਾ ਹੈ, ਇਕੱਲੇ ਨੂੰ ਤਾਂ ਫੁਰਨੇ ਨਹੀਂ ਛੱਡਦੇ।

## ਸਰਬ ਨਿਧਾਨ; ਨਾਨਕ ਹਰਿ ਰੰਗਿ ॥੨॥

ਸਤਿਗੁਰੂ ਜੀ ਕਹਿੰਦੇ ਹਨ ਕਿ ਜੇ (ਹਰਿ) ਹਰੀ ਦਾ (ਰੰਗਿ) ਪ੍ਰੇਮ ਚੜ੍ਹ ਜਾਵੇ ਤਾਂ ਨੌ-ਨਿਧੀਆਂ, ਅਠਾਰਾਂ-ਸਿਧੀਆਂ, ਸਾਰੀਆਂ ਮੁਕਤੀਆਂ ਅਤੇ (ਸਰਬ) ਸਾਰੇ ਗੁਣਾਂ ਦੇ (ਨਿਧਾਨ) ਖਜ਼ਾਨੇ ਪ੍ਰਾਪਤ ਹੋ ਜਾਂਦੇ ਹਨ। ਯਥਾ :

**ਪਾਈਅਨਿ ਸਭਿ ਨਿਧਾਨ ਤੇਰੈ ਰੰਗਿ ਰਤਿਆ ॥** *(ਅੰਗ : ੫੧੯)*

## ਪ੍ਰਭ ਕੈ ਸਿਮਰਨਿ; ਰਿਧਿ ਸਿਧਿ ਨਉ ਨਿਧਿ ॥

(ਪ੍ਰਭ) ਵਾਹਿਗੁਰੂ ਦੇ ਸਿਮਰਨ ਕਰਕੇ (ਰਿਧਿ) *ਰਿਧੀ ਭਾਵ ਅੰਨ ਦੀ ਅਤੋਟਤਾ (ਸਿਧਿ) **ਅਠਾਰਾਂ ਸਿਧੀਆਂ ਤੇ (ਨਉ ਨਿਧਿ) ***ਨੌਂ-ਨਿਧੀਆਂ ਸਭ ਪ੍ਰਾਪਤ ਹੋ ਜਾਂਦੀਆਂ ਹਨ।

**ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ ਜੋ ਹਰਿ ਹਿਰਦੈ ਸਦਾ ਵਸਾਇ ॥** *(ਅੰਗ : ੬੪੯)*

## ਸਾਖੀ—ਭਾਈ ਰੂਪ ਚੰਦ ਜੀ ਦੀ।

ਛੇਵੇਂ ਪਾਤਸ਼ਾਹ ਜੀ ਦੇ ਇਕ ਪਿਆਰੇ ਗੁਰਸਿੱਖ ਭਾਈ ਰੂਪ ਚੰਦ ਜੀ ਹੋਏ ਹਨ। ਇਕ ਦਿਨ ਆਪ ਲੰਗਰ ਲਈ ਲੱਕੜਾਂ ਵੱਢ ਰਹੇ ਆਦਮੀਆਂ ਵਾਸਤੇ ਰੋਟੀ ਲੈ ਕੇ ਜਾ ਰਹੇ ਸਨ। ਉਧਰੋਂ ਲਲਾਬੇਗ ਦੀ ੩੫੦੦੦ ਫੌਜ ਲਾਹੌਰ ਤੋਂ ਛੇਵੇਂ ਪਾਤਸ਼ਾਹ 'ਤੇ ਚੜ੍ਹਾਈ ਕਰਕੇ ਆ ਰਹੀ ਸੀ। ਇਹਨਾਂ ਵਿਚੋਂ ਤਿੰਨ ਸੌ ਸੈਨਿਕਾਂ ਦਾ ਦਸਤਾ ਰਸਤੇ ਵਿਚ ਭਾਈ ਰੂਪ ਚੰਦ ਜੀ ਨੂੰ ਮਿਲਿਆ। ਇਹ ਸਾਰੇ ਹੀ ਭੁੱਖ ਨਾਲ ਮਰ ਰਹੇ ਸਨ ਕਿਉਂਕਿ ਇੰਨ੍ਹਾਂ ਨੇ ਸਾਰੇ ਰਸਤੇ ਵਿਚ ਕੁਝ ਵੀ ਨਹੀਂ ਖਾਧਾ ਸੀ। ਜਦੋਂ ਇੰਨ੍ਹਾਂ ਨੇ ਭਾਈ ਰੂਪ ਚੰਦ ਜੀ ਦੇ ਹੱਥ ਵਿਚ ਦਾਲ ਦੀ ਬਾਲਟੀ ਤੇ ਸਿਰ ਉੱਤੇ ਰੋਟੀਆਂ ਦਾ ਟੋਕਰਾ ਦੇਖਿਆ ਤਾਂ ਇੰਨ੍ਹਾਂ ਪਾਸੋਂ ਰਿਹਾ ਨਾ ਗਿਆ। ਜਦੋਂ ਇਹ ਦਾਲ ਤੇ ਪ੍ਰਸ਼ਾਦੇ ਖੋਹਣ ਲੱਗੇ ਤਾਂ ਭਾਈ ਰੂਪ ਚੰਦ ਜੀ ਕਹਿਣ ਲੱਗੇ ਕਿ ਇਉਂ ਤੁਸੀਂ ਮੇਰੇ ਪਾਸੋਂ ਪ੍ਰਸ਼ਾਦੇ ਖੋਹ ਤਾਂ ਲਵੋਗੇ ਪਰ ਰੱਜੋਗੇ ਨਹੀਂ। ਪਰ ਜੇ ਤੁਸੀਂ ਪੰਗਤ ਲਾ ਕੇ ਬੈਠ ਜਾਵੋ ਤਾਂ ਮੈਂ ਤੁਹਾਨੂੰ ਸਾਰਿਆਂ ਨੂੰ ਤ੍ਰਿਪਤ ਕਰ ਸਕਦਾ ਹਾਂ। ਉਸ ਵਕਤ ਭਾਈ ਸਾਹਿਬ ਨੇ ਸਾਰਿਆਂ ਨੂੰ ਪੰਗਤ ਵਿਚ ਬੈਠਾ ਦਿੱਤਾ ਤੇ ਸਭ ਨੂੰ ਦੋ-ਦੋ ਪ੍ਰਸ਼ਾਦੇ ਤੇ ਦਾਲ ਪਾਈ ਗਏ। ਜਦੋਂ ਇਹ ਸੈਨਿਕ ਪੂਰੇ ਰੱਜ ਗਏ ਤਾਂ ਫਿਰ ਆਪ ਨੇ ਵਾਢਿਆਂ ਨੂੰ ਵੀ ਰਜਾਇਆ। ਇਸ ਪ੍ਰਕਾਰ ਅੰਨ ਨਾ ਮੁੱਕਣ ਦੇਣਾ, ਇਸ ਦਾ ਨਾਮ ਰਿਧੀ ਹੈ। ਗੁਰਸਿੱਖਾਂ ਅੰਦਰ ਇਹ ਸੁਤੇ-ਸਿਧ ਹੁੰਦੀ ਹੈ, ਕੋਈ ਯਤਨ ਜਾਂ ਸ਼ਿਲੇ ਨਹੀਂ ਕੱਢਣੇ ਪੈਂਦੇ।

## ਪ੍ਰਭ ਕੈ ਸਿਮਰਨਿ; ਗਿਆਨੁ ਧਿਆਨੁ ਤਤੁ ਬੁਧਿ ॥

ਵਾਹਿਗੁਰੂ ਦਾ ਸਿਮਰਨ ਕਰਕੇ ਪ੍ਰੋਖ ਅਪ੍ਰੋਖ ਗਿਆਨ, ਸਮਵਾਏ ਗਿਆਨ, ਸੰਬੰਧ ਗਿਆਨ, ਸਾਸਤਰ ਗਿਆਨ ਪ੍ਰਾਪਤ ਹੋ ਜਾਂਦਾ ਹੈ। **ਵਾ:** ਨਿਰਗੁਣ ਦਾ ਗਿਆਨ, ਸਰਗੁਣ ਦਾ ਧਿਆਨ ਅਤੇ ਤਤ ਸਰੂਪ ਦਾ (ਬੁਧਿ) ਬੋਧ ਵੀ ਪ੍ਰਾਪਤ ਹੋ ਜਾਂਦਾ ਹੈ। **ਵਾ:** (ਤਤੁ) ਸਰੂਪ ਦੀ ਪ੍ਰਾਪਤੀ ਵਾਲੀ (ਬੁਧਿ) ਬੁੱਧੀ ਵੀ ਪ੍ਰਾਪਤ ਹੋ ਜਾਂਦੀ ਹੈ।

**ਅਥਵਾ :** (ਗਿਆਨੁ) ਗਿਆਨ ਸਾਂਖੀਆ ਵਾਲਾ ਜੋ ਤੱਤਾਂ ਦਾ, ਪੱਚੀ ਪ੍ਰਕਿਰਤੀਆਂ ਦਾ ਕਥਨ ਕਰਦੇ ਹਨ (ਧਿਆਨੁ) ਧਿਆਨ ਪਤੰਜਲੀਆਂ ਵਾਲਾ ਜੋ ਬਿਰਤੀ ਦਾ ਨਿਰੋਧ ਕਰਦੇ ਹਨ (ਤਤੁ ਬੁਧਿ) ਤਤ ਦਾ ਬੋਧ ਵੇਦਾਂਤੀਆਂ ਵਾਲਾ ਜੋ ਜੀਵ-ਈਸ਼ ਦੀ ਏਕਤਾ ਦਾ ਕਥਨ ਕਰਦੇ ਹਨ। ਇਹ ਸਭ ਵੀ ਵਾਹਿਗੁਰੂ ਦੇ ਸਿਮਰਨ ਕਰਕੇ ਹੀ ਪ੍ਰਾਪਤ ਹੋ ਜਾਂਦਾ ਹੈ।

---

* **ਰਿਧੀ :** ਪੰਜ ਸੇਰ ਅੰਨ ਲੈ ਕੇ ਅੱਠ ਦਿਨ ਤੱਕ ਵਰਤਾਉਂਦੇ ਰਹਿਣਾ, ਭਾਵੇਂ ਛਕਣ ਵਾਲੇ ਕਿੰਨੇ ਵੀ ਆ ਜਾਣ। ਇਸ ਦਾ ਨਾਮ ਰਿਧੀ ਹੈ।

** **ਅਠਾਰਾਂ ਸਿਧੀਆਂ :** ਇਹਨਾਂ ਵਿਚ ਅੱਠ ਮੁੱਖ ਤੇ ਦਸ ਗੌਣ ਹਨ।

**ਮੁੱਖ :** ੧. ਅਨਿਮਾ, ੨. ਮਹਿਮਾ, ੩. ਗਰਿਮਾ, ੪. ਲਘਿਮਾ, ੫. ਪ੍ਰਾਪਤ, ੬. ਪ੍ਰਾਕਾਮਯ, ੭. ਈਸ਼ਿਤਾ, ੮. ਵਸ਼ਿਤਾ।

**ਗੌਣ :** ੧. ਅਨੂਰਮਿ, ੨. ਦੂਰ ਸ੍ਰਵਣ, ੩. ਦੂਰ ਦਰਸਨ, ੪. ਮਨੋ ਵੇਗ, ੫. ਕਾਮ ਰੂਪ, ੬. ਪਰਕਾਯਾਂ ਪ੍ਰਵੇਸ਼, ੭. ਸੈਛੰਦ ਮ੍ਰਿਤੂ, ੮. ਸੁਰ ਕੀੜਾ, ੯. ਸੰਕਲਪ ਸਿਧ, ੧੦. ਅਪ੍ਰਤਿਹਤ ਗਤਿ।

*** **ਨੌਂ-ਨਿਧੀਆਂ :** ੧.ਪਦਮ, ੨. ਮਹਾਂ-ਪਦਮ, ੩. ਸੰਖ, ੪. ਨੀਲ, ੫. ਕੁੰਦ, ੬. ਕਛਪ, ੭. ਖਰਬ, ੮. ਮਕਰ ੯. ਮੁਕੰਦ।

## ਪ੍ਰਭ ਕੈ ਸਿਮਰਨਿ; ਜਪ ਤਪ ਪੂਜਾ ॥

(ਪ੍ਰਭ) ਵਾਹਿਗੁਰੂ ਦਾ ਸਿਮਰਨ ਕਰਕੇ ਸਾਰੇ ਜਪ-ਤਪ ਵੀ ਸਫਲੇ ਹੁੰਦੇ ਹਨ ਅਤੇ ਸਾਰੀਆਂ ਪੂਜਾ ਵੀ ਹੋ ਜਾਂਦੀਆਂ ਹਨ।

**ਤਨੁ ਮਨੁ ਅਰਪਉ ਪੂਜ ਚਰਾਵਉ ॥ ਗੁਰ ਪਰਸਾਦਿ ਨਿਰੰਜਨੁ ਪਾਵਉ ॥** *(ਅੰਗ : ੫੨੫)*

**ਜਪ** : ਜਪ ਬਾਣੀ ਕਰਕੇ ਹੁੰਦਾ ਹੈ, ਇਹ ਵੀ ਅੱਗੇ ਚਾਰ ਪ੍ਰਕਾਰ ਦਾ ਹੈ :
੧. ਬੈਖਰੀ, ੨. ਮਧਮਾ, ੩. ਪਸੰਤੀ, ੪. ਪਰਾ। ਬੈਖਰੀ ਦੇ ਜਾਪ ਨਾਲੋਂ ਮਧਮਾ ਬਾਣੀ ਵਿਚ, ਮਧਮਾ ਦੇ ਜਾਪ ਨਾਲੋ ਪਸੰਤੀ ਬਾਣੀ ਵਿਚ ਅਤੇ ਪਸੰਤੀ ਦੇ ਜਾਪ ਨਾਲੋਂ ਪਰਾ ਬਾਣੀ ਵਿਚ ਜਾਪ ਦਾ ਸੌ ਗੁਣਾਂ ਜਿਆਦਾ ਫਲ ਮੰਨਿਆ ਹੈ।

ਇਸੇ ਪ੍ਰਕਾਰ ਜਾਪਾਂ ਦੇ ਤਿੰਨ ਪ੍ਰਕਾਰ ਦੇ ਹੋਰ ਵੀ ਭੇਦ ਮੰਨੇ ਹਨ:
੧. **ਰਾਜਸੀ ਜਪ** : ਕੋਈ ਇੱਛਾ ਪੂਰੀ ਕਰਨ ਵਾਸਤੇ ਕਰਨਾ।
੨. **ਤਾਮਸੀ ਜਪ** : ਕਿਸੇ ਨੂੰ ਮਾਰਨ ਵਾਸਤੇ ਕਰਨਾ।
੩. **ਸਾਂਤਕੀ ਜਪ** : ਆਪਣੇ ਮਨ ਨੂੰ ਸ਼ੁੱਧ ਕਰਨ ਵਾਸਤੇ ਕਰਨਾ।

**ਤਪ** : ਇਹ ਵੀ ਤਿੰਨ ਪ੍ਰਕਾਰ ਦਾ ਹੈ :
੧. **ਰਾਜਸੀ ਤਪ** : ਇੰਦਰੀਆਂ ਦਾ ਵਿਸ਼ਿਆਂ ਵੱਲੋਂ ਦਮਨ ਕਰਨਾ।
੨. **ਤਾਮਸੀ ਤਪ** : ਭੁੱਖੇ ਤਿਹਾਏ ਰਹਿਣਾ, ਵਰਤ ਰੱਖਣੇ, ਜਲਧਾਰੇ ਕਰਨੇ, ਜੇਠ ਹਾੜ ਦੇ ਮਹੀਨੇ ਚਾਰੇ ਪਾਸੇ ਧੂਣੀਆਂ ਲਾਉਣੀਆਂ। ਇਸ ਨਾਲ ਵਾਕ ਸਿੱਧੀ ਆਦਿਕ ਫਲ ਤਾਂ ਮਿਲ ਜਾਂਦਾ ਹੈ। ਪਰ ਸ਼ਾਂਤੀ ਪ੍ਰਾਪਤ ਨਹੀਂ ਹੁੰਦੀ।
੩. **ਸ਼ਾਂਤਕੀ ਤਪ** : ਸਤਸੰਗਤ ਵਿਚ ਬੈਠ ਕੇ ਕਥਾ-ਕੀਰਤਨ ਸੁਣ ਕੇ ਮਨ ਨੂੰ ਇਕਾਗਰ ਕਰਨਾ, ਸ਼ਾਂਤਕੀ ਤਪ ਹੈ।

**ਪੂਜਾ** : ਸੰਧਿਆ, ਤਰਪਣ, ਆਰਤੀ ਤੇ ਗਾਇਤ੍ਰੀ ਆਦਿਕ ਪੜ੍ਹਨੀ, ਇਹ ਸੋਲ੍ਹਾਂ ਪ੍ਰਕਾਰ ਦੀ ਪੂਜਾ ਮੰਨੀ ਗਈ ਹੈ।

## ਪ੍ਰਭ ਕੈ ਸਿਮਰਨਿ; ਬਿਨਸੈ ਦੂਜਾ ॥

ਵਾਹਿਗੁਰੂ ਦਾ ਸਿਮਰਨ ਕਰਕੇ (ਦੂਜਾ) ਦ੍ਵੈਤ ਭਾਵ **ਵਾ**: ਜੁਦੈਗੀ ਪਾਉਣ ਵਾਲਾ ਦੂਜਾ ਸੁਭਾਅ **ਵਾ**: ਜੀਵ ਈਸ਼ ਦਾ ਭੇਦ ਗਿਆਨ (ਬਿਨਸੈ) ਨਾਸ਼ ਹੋ ਜਾਂਦਾ ਹੈ।

## ਪ੍ਰਭ ਕੈ ਸਿਮਰਨਿ; ਤੀਰਥ ਇਸਨਾਨੀ ॥

ਵਾਹਿਗੁਰੂ ਦਾ ਸਿਮਰਨ ਕਰਕੇ ਸਾਰੇ ਤੀਰਥਾਂ ਦੇ ਇਸ਼ਨਾਨੀ ਹੋ ਜਾਈਦਾ ਹੈ ਭਾਵ ਸਾਰੇ ਤੀਰਥਾਂ ਦੇ ਇਸ਼ਨਾਨ ਦਾ ਫਲ ਪ੍ਰਾਪਤ ਹੋ ਜਾਂਦਾ ਹੈ।

**ਸੁਣਿਆ ਮੰਨਿਆ ਮਨਿ ਕੀਤਾ ਭਾਉ ॥ ਅੰਤਰਗਤਿ ਤੀਰਥਿ ਮਲਿ ਨਾਉ ॥** *(ਅੰਗ : ੪)*

**ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ ॥**
**ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ ॥** *(ਅੰਗ : ੬੮੭)*

**ਜੈਸੇ ਅਠਸਠਿ ਤੀਰਥ ਪਰਸ ਕੀਓ, ਜੁਗ ਚਾਰਿ ਚੜ੍ਹਿਓ ਕੈਲਾਸ ਰਹਿਓ।**
**ਜੈਸੇ ਲਾਖ ਬਾਰ ਕੁਰਛੇਤਰ ਮੇਂ, ਅਸਮੇਧ ਜਗ ਅਭੰਗ ਠਇਓ।**

ਜੈਸੇ ਕੋਟ ਬਰਸ ਤਪ ਉਰਧ ਮੁਖੀ, ਬੈਸੰਤਰ ਮੇਂ ਤਨ ਦਾਹ ਦਇਓ।
ਤੁਨਿ ਅੰਮ੍ਰਿਤ ਨਾਮ ਵਿਸ਼ੇਸ਼ ਇਤੀ, ਜਿਨ ਏਕ ਬਾਰ ਸ੍ਰੀ ਵਾਹਿਗੁਰੂ ਕਹਿਓ। (ਕਬਿੱਤ ਸਵੱਯੇ)

## ਸਾਖੀ—ਪਰੂਰਵ ਰਾਜੇ ਦੀ

ਰਾਜਾ ਪਰੂਰਵ ਹਰ ਵਕਤ ਨਾਮ ਨੂੰ ਸੁਣਦਾ ਤੇ ਜਪਦਾ ਰਹਿੰਦਾ ਸੀ ਅਤੇ ਇਸਦੀ ਲਿਵ ਲੱਗੀ ਹੋਈ ਸੀ। ਇੱਕ ਦਿਨ ਕਿਸੇ ਤੀਰਥਾਂ ਤੇ ਇਸ਼ਨਾਨ ਕਰਨ ਵਾਲੇ ਤੀਰਥ ਇਸ਼ਨਾਨੀ ਨੇ ਆ ਕਰਕੇ ਕਿਹਾ ਕਿ ਤੀਰਥਾਂ ਤੇ ਇਸ਼ਨਾਨ ਕਰਨ ਦਾ ਬਹੁਤ ਫਲ ਪ੍ਰਾਪਤ ਹੁੰਦਾ ਹੈ। ਇਸ ਨੇ ਸੁਣ ਕੇ ਸੰਕਲਪ ਕੀਤਾ ਕਿ ਮੈਂ ਭੀ ਅਠਾਹਠ ਤੀਰਥਾਂ ਤੇ ਇਸ਼ਨਾਨ ਅਤੇ ਯਾਤਰਾ ਕਰਾਂ। ਅੰਤਰਜਾਮੀ ਜੀ ਨੇ ਇਸਦਾ ਸੰਕਲਪ ਜਾਣ ਕੇ ਇਸਨੂੰ ਇਹ ਨਿਸ਼ਚਾ ਕਰਾਉਣ ਵਾਸਤੇ ਕਿ ਨਾਮ ਦੀ ਮਹਿਮਾ ਵੱਡੀ ਹੈ। ਅਕਾਸ਼ ਬਾਣੀ ਦੁਆਰਾ ਕਿਹਾ ਕਿ ਹੇ ਰਾਜਾ! ਪ੍ਰਮੇਸਰ ਦੇ ਨਾਮ ਦਾ ਸ੍ਰਵਣ ਅਤੇ ਸਿਮਰਨ ਕਰਨ ਦੇ ਬਰਾਬਰ ਤੀਰਥਾਂ ਦਾ ਇਸ਼ਨਾਨ ਨਹੀਂ ਹੋ ਸਕਦਾ।

ਨਾਮ ਤੁਲਿ ਕਛੁ ਅਵਰੁ ਨ ਹੋਇ ॥ (ਅੰਗ : ੨੬੫)

ਨਾਮ ਸਭ ਤੋਂ ਵੱਡਾ ਹੈ। ਜੇ ਤੇਰੀ ਇੱਛਾ ਹੈ ਤਾਂ ਸਾਰੇ ਤੀਰਥ ਤੇਰੇ ਕੋਲ ਰੂਪ ਧਾਰਕੇ ਆ ਜਾਣਗੇ ਤੂੰ ਇਸ਼ਨਾਨ ਕਰ ਲਵੀਂ। ਭਗਤ ਮਾਲਾ ਵਿਚ ਇਹ ਪ੍ਰਸੰਗ ਆਉਂਦਾ ਹੈ। ਜਿੱਥੇ ਅੰਮ੍ਰਿਤ ਵੇਲੇ ਰਾਜਾ ਭਗਤੀ ਕਰਦਾ ਸੀ ਉਸ ਥਾਂ ਇਸਦੇ ਕੋਲ ਸਾਰੇ ਤੀਰਥ ਰੂਪ ਧਾਰ ਕੇ ਆ ਗਏ ਅਤੇ ਆਵਾਜ਼ ਆਈ ਕਿ ਲਉ ਤੁਸੀਂ ਅਠਾਹਠ ਤੀਰਥਾਂ ਦੇ ਜਲ ਵਿਚ ਇਸ਼ਨਾਨ ਕਰ ਲਵੋ। ਤਾਂ ਇਸ ਨੇ ਇਸ਼ਨਾਨ ਕਰ ਲਿਆ ਅਤੇ ਸਾਰੇ ਸੰਕਲਪ ਮੇਟ ਕੇ ਸਭ ਤੋਂ ਵੱਡਾ ਨਾਮ ਨੂੰ ਜਾਣ ਕੇ ਨਾਮ ਦੇ ਸ੍ਰਵਣ ਅਤੇ ਸਿਮਰਨ ਵਿਚ ਜੁੜ ਗਿਆ। ਇਸ ਪ੍ਰਕਾਰ ਪ੍ਰਮੇਸ਼ਰ ਦੇ ਨਾਮ ਦਾ ਸ੍ਰਵਣ ਕਰਕੇ ਅਠਾਹਠ ਤੀਰਥਾਂ ਦਾ ਇਸ਼ਨਾਨ ਭੀ ਹੋ ਜਾਂਦਾ ਹੈ। ਯਥਾ :

ਅਠਸਠਿ ਤੀਰਥ ਕਾ ਮੁਖਿ ਟਿਕਾ ਤਿਤੁ ਘਟਿ ਮਤਿ ਵਿਗਾਸੁ ॥ (ਅੰਗ : ੧੭)

## ਸਾਖੀ—ਜਗਤ ਮਲ ਸੇਠ ਦੀ

ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਪ੍ਰੇਮੀ ਸਿੱਖ ਸੇਠ ਭਾਈ ਜਗਤਾ ਜੀ ਸ੍ਰੀ ਪਟਨਾ ਸਾਹਿਬ ਜੀ ਵਿਚ ਰਹਿੰਦੇ ਸਨ। ਜਿਸ ਵੇਲੇ ਨੌਵੇਂ ਪਾਤਸ਼ਾਹ ਜੀ ਨੇ ਸ੍ਰੀ ਪਟਨੇ ਸਾਹਿਬ ਇਸ ਨੂੰ ਦਰਸ਼ਨ ਬਖਸ਼ੇ। ਉਸ ਵੇਲੇ ਸਿੱਖਾਂ ਨੇ ਬੇਨਤੀ ਕੀਤੀ ਕਿ ਸਤਿਗੁਰੂ ਅੰਤਰਜਾਮੀ ਜੀ! ਭਾਈ ਜਗਤੇ ਜੀ ਨੂੰ ਅਸੀਂ ਕਦੇ ਇਸ਼ਨਾਨ ਕਰਦਾ ਨਹੀਂ ਵੇਖਿਆ। ਸਤਿਗੁਰੂ ਜੀ ਦਾ ਉਤਾਰਾ ਗਊ ਘਾਟ ਗੁਰਦੁਵਾਰੇ ਸਾਹਿਬ ਜੀ ਵਾਲੇ ਥਾਂ ਸੀ। ਇਹੋ ਇੰਨ੍ਹਾਂ ਦਾ ਘਰ ਸੀ। ਸਤਿਗੁਰੂ ਜੀ ਨੇ ਕਿਹਾ ਚੰਗਾ ਭਾਈ ਤੁਹਾਨੂੰ ਦਿਖਾਉਂਦੇ ਹਾਂ। ਅੱਜ ਸਾਰੀ ਸੰਗਤ ਰਾਤ ਨੂੰ ਸਾਡੇ ਕੋਲ ਠਹਿਰੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਜੋ ਸਰੂਪ ਆਪ ਨਾਲ ਰੱਖਿਆ ਕਰਦੇ ਸਨ ਅਤੇ ਜਿਸ ਸਰੂਪ ਨਾਲ ਆਪ ਜੀ ਨੇ ਦਸਵੇਂ ਪਾਤਸ਼ਾਹ ਜੀ ਦੇ ਪ੍ਰਕਾਸ਼ ਆਗਮਨ ਦੀ ਖੁਸ਼ੀ ਵਿਚ ਇਕ ਸ੍ਰੀ ਅਖੰਡ ਪਾਠ ਕੀਤਾ ਸੀ। ਉਸੇ ਸਰੂਪ ਨਾਲ ਮਹਾਰਾਜ ਜੀ ਦਾ ਪਵਿੱਤਰ ਅਖੰਡ ਪਾਠ ਪ੍ਰਕਾਸ਼ ਕਰਕੇ ਸਾਰੀ ਰਾਤ ਜਗਰਾਤਾ ਕੀਤਾ। ਸਾਰੀ ਰਾਤ ਅੰਮ੍ਰਿਤ ਕੀਰਤਨ ਹੋਇਆ। ਅੰਮ੍ਰਿਤ ਵੇਲੇ ਦੀਵਾਨ ਸਜਿਆ ਹੋਇਆ ਸੀ ਅਤੇ ਜਿਸ ਥਾਂ ਭਾਈ ਜਗਤਾ ਜੀ ਦੇ ਇਸ਼ਨਾਨ ਲਈ ਚੁਬੱਚਾ ਬਣਿਆ ਹੋਇਆ ਸੀ। ਉਸ ਥਾਂ ਗੰਗਾ ਗਊ ਦਾ ਰੂਪ ਧਾਰ ਕੇ ਆਈ ਜਿਵੇਂ ਕਿਸੇ ਨਾਲ ਵਿਚੋਂ ਜਲ ਨਿਕਲਦਾ ਹੈ ਇਉਂ ਮੁੱਖ ਵਿਚੋਂ ਜਲ ਕੱਢ ਕੇ ਚੁਬੱਚਾ ਭਰ ਦਿੱਤਾ ਅਤੇ ਗਊ ਅਲੋਪ ਹੋ ਗਈ। ਭਾਈ ਜੀ ਨੇ ਚੁਬੱਚੇ ਵਿਚ ਬੈਠ ਕੇ ਇਸ਼ਨਾਨ ਕਰ ਲਿਆ। ਹੁਣ ਤੱਕ ਭਾਈ ਸਾਹਿਬ ਦੀ ਯਾਦਗਾਰ ਵਿਚ ਸ੍ਰੀ ਪਟਨਾ ਸਾਹਿਬ ਜੀ ਵਿਚ ਗਊ ਘਾਟ ਗੁਰਦੁਵਾਰਾ ਸਾਹਿਬ ਕਾਇਮ ਹੈ। ਇਸ ਪ੍ਰਕਾਰ ਸਤਿਗੁਰੂ ਸਾਹਿਬ ਜੀ ਨੇ ਸਿੱਖਾਂ ਨੂੰ ਦਿਖਾਇਆ ਕਿ ਦੇਖਹੁ ਭਾਈ ਗੁਰਸਿੱਖੋ ! ਭਾਈ ਜਗਤਾ ਜੀ ਕਿੱਡੇ ਕਰਨੀ ਵਾਲੇ ਸਿੱਖ ਹਨ। ਗੰਗਾ ਗਊ ਦਾ ਰੂਪ ਧਾਰਕੇ ਇੰਨ੍ਹਾਂ ਦੇ ਘਰ ਆ ਕੇ ਹਰ ਰੋਜ਼ ਇੰਨ੍ਹਾਂ ਦਾ ਇਸ਼ਨਾਨ

ਕਰਾਉਂਦੀ ਹੈ। ਇਸ ਪ੍ਰਕਾਰ ਸ੍ਰੀ ਪਟਨੇ ਸਾਹਿਬ ਤਕ ੭੨ ਨਦੀਆਂ ਗੰਗਾ ਵਿਚ ਮਿਲਦੀਆਂ ਹਨ। ਨਾਮ ਦੇ ਸ੍ਰਵਣ ਕਰਕੇ ਭਾਈ ਜਗਤੇ ਸੇਠ ਦਾ ਇਸ਼ਨਾਨ ਗੰਗਾ ਗਊ ਦਾ ਰੂਪ ਧਾਰ ਕੇ ਨਿਤਾਪ੍ਰਤੀ ਕਰਾਇਆ ਕਰਦੀ ਸੀ।

## ਸਾਖੀ—ਮਹਾਂਪੁਰਖ ਬ੍ਰਹਮ ਗਿਆਨੀ
## ਸੰਤ ਗਿਆਨੀ ਸੁੰਦਰ ਸਿੰਘ ਜੀ ਖਾਲਸਾ ਭਿੰਡਰਾਂਵਾਲਿਆਂ ਦੀ

ਸੰਤ ਬਾਬਾ ਸੁੰਦਰ ਸਿੰਘ ਜੀ ਦੀ ਹਾਜਰੀ ਵਿੱਚ ਗੁਰਦੁਆਰਾ ਸੱਚਖੰਡ ਬੋਪਾਰਾਏ ਕਲਾਂ (ਲੁਧਿਆਣਾ) ਵਿਖੇ ਗੁਰਦੁਆਰੇ ਦੀ ਸੇਵਾ ਚੱਲ ਰਹੀ ਸੀ। ਤਾਂ ਇੱਕ ਦਿਨ ਸੰਤ ਬਾਵਾ ਦੀਦਾਰ ਸਿੰਘ ਜੀ ਨੇ ਮਹਾਂਪੁਰਖਾਂ ਨੂੰ ਬੇਨਤੀ ਕੀਤੀ ਕਿ ਮੈਂ ਹਰਿਦੁਆਰ ਅਰਧ ਕੁੰਭੀ ਦੇ ਪੁਰਬ ਤੇ ਜਾ ਕੇ ਗੰਗਾ ਇਸ਼ਨਾਨ ਕਰਨ ਜਾਣਾ ਹੈ। ਮੈਨੂੰ ਆਗਿਆ ਦਿਉ। ਮਹਾਂਪੁਰਖ ਕਹਿੰਦੇ ਕਿ ਜੇ ਗੰਗਾ ਦਾ ਇਸ਼ਨਾਨ ਇਥੇ ਹੀ ਕਰਾ ਦਈਏ, ਉਥੇ ਜਾਣ ਦੀ ਲੋੜ ਨਹੀਂ। ਬਾਬਾ ਜੀ ਕਹਿੰਦੇ ਫਿਰ ਸਾਰੇ ਤੀਰਥਾਂ ਦਾ ਇਸ਼ਨਾਨ ਕਰਾ ਦਿਉ। ਮਹਾਂਪੁਰਖਾਂ ਨੇ ਬਚਨ ਕੀਤਾ ਜੇ ਸਤਿਗੁਰੂ ਸਾਹਿਬ ਜੀ ਕਿਰਪਾ ਕਰਨਗੇ ਤਾਂ ਤੁਹਾਡਾ ਮਨੋਰਥ ਪੂਰਾ ਹੋ ਜਾਵੇਗਾ। ਸੰਤਾਂ ਨੇ ਬਚਨ ਕੀਤਾ ਕਿ ਅੰਮ੍ਰਿਤ ਵੇਲੇ ਖੂਹੀ 'ਤੇ ਇਸ਼ਨਾਨ ਕਰਨ ਆ ਜਾਇਉ। ਦੂਸਰੇ ਦਿਨ ਗੁਰਦੁਆਰੇ ਵਿਚਲੀ ਛੋਟੀ ਖੂਹੀ ਉੱਤੇ ਮਹਾਂਪੁਰਖਾਂ ਨੇ ਇਸ਼ਨਾਨ ਕਰਕੇ, ਆਪਣੇ ਹੱਥੀ ਖੂਹੀ ਗੇੜ ਕੇ ਜਲ ਦਾ ਚੁਬੱਚਾ ਭਰ ਕੇ ਜਪੁਜੀ ਸਾਹਿਬ ਜੀ ਦਾ ਪਾਠ ਕਰਕੇ ਅਰਦਾਸ ਕੀਤੀ ਅਤੇ ਬਾਬਾ ਜੀ ਨੂੰ ਬਚਨ ਕੀਤਾ ਕਰੋ ਇਸ਼ਨਾਨ। ਜਦ ਬਾਬਾ ਜੀ ਚੁਬੱਚੇ ਵਿੱਚ ਬੈਠ ਕੇ ਇਸ਼ਨਾਨ ਕਰਨ ਲੱਗੇ ਤਾਂ ਗੰਗਾ ਰੂਪ ਧਾਰ ਕੇ ਆਈ ਅਤੇ ਅਠਾਹਠ ਤੀਰਥ ਪ੍ਰਤੱਖ ਹੀ ਵੱਖ-ਵੱਖ ਰੂਪ ਧਾਰ ਕੇ ਆਏ ਅਤੇ ਬਾਬਾ ਜੀ ਦਾ ਇਸ਼ਨਾਨ ਕਰਵਾਇਆ। ਇਉਂ ਸੰਤ ਬਾਵਾ ਦੀਦਾਰ ਸਿੰਘ ਜੀ ਨੇ ਸਾਰੇ ਤੀਰਥਾਂ ਦੇ ਦਰਸ਼ਨਾਂ ਦਾ ਅਤੇ ਇਸ਼ਨਾਨ ਦਾ ਆਨੰਦ ਲਿਆ ਸੀ।

## ਪ੍ਰਭ ਕੈ ਸਿਮਰਨਿ; ਦਰਗਹ ਮਾਨੀ ॥

ਵਾਹਿਗੁਰੂ ਦਾ ਸਿਮਰਨ ਕਰਨ ਵਾਲਿਆਂ ਦੀ (ਦਰਗਹ) ਦਰਗਾਹ ਵਿਚ (ਮਾਨੀ) ਮੰਨੀ ਜਾਂਦੀ ਹੈ, ਭਾਵ ਉਹ ਉੱਥੇ ਪ੍ਰਮਾਣਨੀਕ, ਪੂਜਨੀਕ ਹੋ ਜਾਂਦਾ ਹੈ। ਯਥਾ:

**ਮਾਨੀ ਤੂੰ ਰਾਮ ਕੈ ਦਰਿ ਮਾਨੀ ॥**
**ਸਾਧਸੰਗਿ ਮਿਲਿ ਹਰਿ ਗੁਨ ਗਾਏ ਬਿਨਸੀ ਸਭ ਅਭਿਮਾਨੀ ॥** (ਅੰਗ : ੧੨੨੮)

**ਜਾ ਕਾ ਕਹਿਆ ਦਰਗਹ ਚਲੈ ॥ ਸੋ ਕਿਸ ਕਉ ਨਦਰਿ ਲੈ ਆਵੈ ਤਲੈ ॥** (ਅੰਗ : ੧੮੬)

**ਗੁਰ ਜੀਉ ਸੰਗਿ ਤੁਹਾਰੈ ਜਾਨਿਓ ॥**
**ਕੋਟਿ ਜੋਧ ਉਆ ਕੀ ਬਾਤ ਨ ਪੁਛੀਐ ਤਾਂ ਦਰਗਹ ਭੀ ਮਾਨਿਓ ॥** (ਅੰਗ : ੧੨੧੬)

## ਪ੍ਰਭ ਕੈ ਸਿਮਰਨਿ; ਹੋਇ ਸੁ ਭਲਾ ॥

(ਪ੍ਰਭ) ਵਾਹਿਗੁਰੂ (ਕੈ) ਦੇ ਸਿਮਰਨ ਦੁਆਰਾ (ਸੁ) ਭਲੀ ਪ੍ਰਕਾਰ ਸਰਬੱਤ ਦਾ ਭਲਾ (ਹੋਇ) ਹੋ ਰਿਹਾ ਹੈ।

**ਅਥਵਾ :** (ਪ੍ਰਭ) ਵਾਹਿਗੁਰੂ (ਕੈ) ਦੇ ਸਿਮਰਨ ਵਿਚ ਲੀਨ ਮਹਾਂਪੁਰਸ਼, ਜੋ ਕੁਝ ਵੀ (ਹੋਇ) ਹੁੰਦਾ ਹੈ (ਸੁ) ਉਸ ਨੂੰ ਭਲਾ ਕਰਕੇ ਮੰਨਦੇ ਹਨ ਭਾਵ ਉਹਨਾਂ ਨੂੰ ਕੁਝ ਵੀ ਬੁਰਾ ਪ੍ਰਤੀਤ ਨਹੀਂ ਹੁੰਦਾ, ਹਮੇਸ਼ਾਂ ਭਾਣੇ ਵਿਚ ਪ੍ਰਸੰਨ ਰਹਿੰਦੇ ਹਨ।

**ਜੋ ਹੋਆ ਹੋਵਤ ਸੋ ਜਾਨੈ ॥ ਪ੍ਰਭ ਅਪਨੇ ਕਾ ਹੁਕਮੁ ਪਛਾਨੈ ॥** (ਅੰਗ : ੨੮੬)

## ਪ੍ਰਭ ਕੈ ਸਿਮਰਨਿ; ਸੁਫਲ ਫਲਾ ॥

ਵਾਹਿਗੁਰੂ ਦਾ ਸਿਮਰਨ ਕਰਨੇ ਕਰਕੇ ਜੀਵ (ਸੁ) ਸ੍ਰੇਸ਼ਟ ਗਿਆਨ ਰੂਪ ਫਲ ਕਰਕੇ (ਫਲਾ) ਫਲੀਭੂਤ ਹੋ ਜਾਂਦਾ ਹੈ ਭਾਵ ਲਬਾ-ਲਬ ਭਰ ਜਾਂਦਾ ਹੈ। **ਵਾ:** ਧਰਮ, ਅਰਥ, ਕਾਮ, ਮੋਖ ਫਲਾਂ ਕਰਕੇ **ਵਾ:** ਸਮਵਾਯ-

ਗਿਆਨ, ਸੰਬੰਧ ਗਿਆਨ, ਪ੍ਰੋਖ ਗਿਆਨ, ਅਪ੍ਰੋਖ ਗਿਆਨ, ਤੱਤ-ਗਿਆਨ ਆਦਿਕ ਸਭ ਫਲਾਂ ਕਰਕੇ **ਵਾ:** ਸਾਲੋਕ, ਸਾਮੀਪ, ਸਾਯੁਜ ਤੇ ਸਰੂਪ ਆਦਿਕ ਮੁਕਤੀਆਂ ਰੂਪ ਫਲਾਂ ਕਰਕੇ ਫਲ ਜਾਂਦਾ ਹੈ। ਭਾਵ ਵਾਹਿਗੁਰੂ ਦੇ ਸਿਮਰਨ ਕਰਕੇ ਇਹ ਸਭ ਕੁਝ ਜੀਵ ਨੂੰ ਪ੍ਰਾਪਤ ਹੋ ਜਾਂਦਾ ਹੈ।

## ਅੰਗ:੨੬੩

## ਸੇ ਸਿਮਰਹਿ; ਜਿਨ ਆਪਿ ਸਿਮਰਾਏ ॥

ਹੇ ਭਾਈ! ਪਰ (ਸੇ) ਉਹੋ ਹੀ ਗੁਰਮੁਖ ਹਉਮੈ ਛੱਡ ਕੇ ਵਾਹਿਗੁਰੂ ਦਾ (ਸਿਮਰਹਿ) ਸਿਮਰਨ ਕਰਦੇ ਹਨ। (ਜਿਨ) ਜਿੰਨ੍ਹਾਂ ਤੋਂ ਪ੍ਰਮੇਸਰ ਆਪ (ਸਿਮਰਾਏ) ਸਿਮਰਾਉਂਦਾ ਹੈ। ਮਾਣ-ਹੰਕਾਰ ਕਰਨ ਵਾਲਿਆਂ ਤੋਂ ਸਿਮਰਨ ਨਹੀਂ ਹੋ ਸਕਦਾ ਹੈ।

**ਆਪਿ ਜਪਾਏ ਜਪੈ ਸੋ ਨਾਉ ॥ ਆਪਿ ਗਾਵਾਏ ਸੁ ਹਰਿ ਗੁਨ ਗਾਉ ॥** *(ਅੰਗ : ੨੭੦)*

**ਅਥਵਾ :** ਗੁਰਮੁਖ ਇਹੋ ਜਾਣਦੇ ਹਨ ਕਿ ਤਿੰਨਾਂ ਲੋਕਾਂ ਵਿਚ (ਸੇ) ਉਹੋ ਹੀ (ਸਿਮਰਹਿ) ਸਿਮਰਨ ਕਰਦੇ ਹਨ (ਜਿਨ) ਜਿੰਨ੍ਹਾਂ ਤੋਂ ਮਹਾਰਾਜ ਸਾਹਿਬ ਆਪ (ਸਿਮਰਾਏ) ਸਿਮਰਾਉਂਦੇ ਹਨ ਭਾਵ ਸਿਮਰਨ ਕਰਾਉਂਦੇ ਹਨ।

## ਨਾਨਕ ਤਾ ਕੈ; ਲਾਗਉ ਪਾਏ ॥੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! (ਤਾ) ਉਹਨਾਂ ਪਿਆਰਿਆਂ (ਕੈ) ਦੇ (ਪਾਏ) ਚਰਨਾਂ ਵਿਚ (ਲਾਗਉ) ਲੱਗਣਾ ਕਰੀਏ, ਜੋ ਵਾਹਿਗੁਰੂ ਦਾ ਸਿਮਰਨ ਕਰਦੇ ਹਨ **ਵਾ:** ਜੋ ਆਪਾ-ਭਾਵ ਛੱਡ ਕੇ ਕਹਿੰਦੇ ਹਨ ਵਾਹਿਗੁਰੂ ਹੀ ਸਾਡੇ ਪਾਸੋਂ ਸਿਮਰਨ ਕਰਾਉਂਦਾ ਹੈ, ਅਸੀਂ ਕੀ ਕਰਨ ਜੋਗੇ ਹਾਂ।

## ਪ੍ਰਭ ਕਾ ਸਿਮਰਨੁ; ਸਭ ਤੇ ਊਚਾ ॥

(ਪ੍ਰਭ) ਵਾਹਿਗੁਰੂ (ਕਾ) ਦਾ ਸਿਮਰਨ (ਸਭ) ਸਾਰੇ ਜਪ, ਤਪ, ਤੀਰਥ ਇਸ਼ਨਾਨ ਆਦਿਕ ਸਾਰਿਆਂ ਸਾਧਨਾਂ (ਤੇ) ਤੋਂ (ਊਚਾ) ਉੱਚਾ ਹੈ ਭਾਵ ਸਿਮਰਨ ਦੇ ਬਰਾਬਰ ਕੋਈ ਚੀਜ ਨਹੀਂ ਪੁੱਜ ਸਕਦੀ ਹੈ ਇਹ ਸਭ ਤੋਂ ਸ਼੍ਰੋਮਣੀ ਹੈ।

**ਜਾਪ ਤਾਪ ਕੋਟਿ ਲਖ ਪੂਜਾ ਹਰਿ ਸਿਮਰਣ ਤੁਲਿ ਨ ਲਾਇਣ ॥** *(ਅੰਗ : ੮੭੯)*

**ਅਥਵਾ :** ਵਾਹਿਗੁਰੂ ਦਾ ਸਿਮਰਨ ਕਰਨ ਵਾਲੇ ਔਗੁਣਾਂ, ਵਿਕਾਰਾਂ, ਉੱਚ ਪਦਵੀਆਂ ਆਦਿਕ ਸਭ ਤੋਂ ਉੱਚੇ ਹਨ।

**ਓਹੁ ਸਭ ਤੇ ਊਚਾ ਸਭ ਤੇ ਸੂਚਾ ਜਾ ਕੈ ਹਿਰਦੈ ਵਸਿਆ ਭਗਵਾਨੁ ॥** *(ਅੰਗ : ੮੬੧)*

## ਪ੍ਰਭ ਕੈ ਸਿਮਰਨਿ; ਉਧਰੇ ਮੂਚਾ ॥

ਪ੍ਰਮੇਸਰ ਦੇ ਸਿਮਰਨ ਕਰਕੇ (ਮੂਚਾ) ਬਹੁਤੇ ਸੰਸਾਰ ਦਾ ਉਧਾਰ ਹੋ ਗਿਆ ਹੈ।

**ਅਥਵਾ :** (ਪ੍ਰਭ) ਪ੍ਰਭੂ ਅਕਾਲ ਪੁਰਖ (ਕੈ) ਦੇ ਸਿਮਰਨ ਕਰਕੇ ਅਜਾਮਲ, ਸਧਨਾ ਤੇ ਗਨਕਾ ਆਦਿ (ਮੂਚਾ) ਅਣਗਿਣਤ ਹੀ (ਉਧਰੇ) ਉਧਰ ਗਏ ਹਨ **ਵਾ:** (ਮੂਚਾ) ਵਿਸਥਾਰ ਪੂਰਵਕ ਗਿਣੇ ਨਹੀਂ ਜਾਂਦੇ ਕਿ ਕਿੰਨੇ ਕੁ (ਉਧਰੇ) ਉਧਰ ਗਏ ਹਨ।

## ਪ੍ਰਭ ਕੈ ਸਿਮਰਨਿ; ਤ੍ਰਿਸਨਾ ਬੁਝੈ ॥

ਜਿਹੜੀ ਤ੍ਰਿਸਨਾ ਰੂਪ ਅੱਗ ਦੁਨੀਆਂ ਦੇ ਰਾਜ ਨੂੰ ਪਾ ਕੇ, ਸਵਰਗ ਦੇ ਪਦਾਰਥਾਂ ਤੇ ਬ੍ਰਹਮ ਲੋਕ ਦੇ ਸੁੱਖਾਂ ਨੂੰ ਪਾ ਕੇ ਵੀ ਨਹੀਂ ਬੁੱਝਦੀ, ਉਹ ਵਾਹਿਗੁਰੂ ਦੇ ਸਿਮਰਨ ਰੂਪ ਜਲ ਕਰਕੇ (ਬੁਝੈ) ਬੁੱਝ ਜਾਂਦੀ ਹੈ, ਮਿਟ ਜਾਂਦੀ ਹੈ।

**ਤ੍ਰਿਸਨਾ ਬੁਝੈ ਹਰਿ ਕੈ ਨਾਮਿ ॥** *(ਅੰਗ : ੬੮੨)*

**ਅਨਿਕ ਮਾਇਆ ਰੰਗ ਤਿਖ ਨ ਬੁਝਾਵੈ ॥ ਹਰਿ ਕਾ ਨਾਮੁ ਜਪਤ ਆਘਾਵੈ ॥** (ਅੰਗ : ੨੬੪)

**ਸੋ ਐਸਾ ਹਰਿ ਨਾਮੁ ਜਪੀਐ ਮਨ ਮੇਰੇ ਜੁ ਮਨ ਕੀ ਤ੍ਰਿਸਨਾ ਸਭ ਭੁਖ ਗਵਾਏ ॥** (ਅੰਗ : ੯੯)

## ਪ੍ਰਭ ਕੈ ਸਿਮਰਨਿ; ਸਭੁ ਕਿਛੁ ਸੁਝੈ ॥

ਵਾਹਿਗੁਰੂ ਦੇ ਸਿਮਰਨ ਕਰਕੇ ਜੋ ਕੁਝ ਪਿੱਛੇ ਵਰਤਿਆ ਹੈ, ਜੋ ਹੁਣ ਵਰਤ ਰਿਹਾ ਹੈ, ਜੋ ਆਉਣ ਵਾਲੇ ਸਮੇਂ ਵਿਚ ਵਰਤਣਾ ਹੈ, ਉਹ ਸਭ (ਕਿਛੁ) ਕੁਝ (ਸੁਝੈ) ਦਿਸ ਆਉਂਦਾ ਹੈ। ਐਸੀ ਦਿਬ ਦ੍ਰਿਸ਼ਟੀ ਹੋ ਜਾਂਦੀ ਹੈ। ਇਉਂ ਗੁਰਮੁਖਾਂ ਕੋਲੋਂ ਭਾਵੇਂ ਕੁਝ ਵੀ ਲੁਕਿਆ ਨਹੀਂ ਰਹਿੰਦਾ ਪਰ ਉਹ ਫਿਰ ਵੀ ਆਪਣੀ ਗੁਰਮੁਖਤਾਈ ਨਾਲ ਵਾਹਿਗੁਰੂ ਜੀ ਦੀ ਲਿਵ ਵਿਚ ਜੁੜ ਕੇ ਭਾਣੇ ਵਿਚ ਪ੍ਰਸੰਨ ਰਹਿੰਦੇ ਹਨ, ਕਿਸੇ ਨੂੰ ਵੀ ਆਪਾ ਨਹੀਂ ਜਣਾਉਂਦੇ।

**ਹੋਨਿ ਨਜੀਕਿ ਖੁਦਾਇ ਦੈ ਭੇਤੁ ਨ ਕਿਸੈ ਦੇਨਿ ॥** (ਅੰਗ : ੧੩੮੪)

**ਅਥਵਾ :** ਵਾਹਿਗੁਰੂ ਦੇ ਸਿਮਰਨ ਕਰਕੇ ਪਰਮਾਰਥ ਆਦਿ ਸਭ (ਕਿਛੁ) ਕੁਝ ਦਾ ਗਿਆਨ ਹੋ ਜਾਂਦਾ ਹੈ ਤੇ ਸਾਰੇ ਬ੍ਰਹਮ ਹੀ ਬ੍ਰਹਮ (ਸੁਝੈ) ਦਿਸ ਆਉਂਦਾ ਹੈ।

## ਪ੍ਰਭ ਕੈ ਸਿਮਰਨਿ; ਨਾਹੀ ਜਮ ਤ੍ਰਾਸਾ ॥

ਵਾਹਿਗੁਰੂ ਦਾ ਸਿਮਰਨ ਕਰਨੇ ਕਰਕੇ ਕਿਸੇ ਪ੍ਰਕਾਰ ਵੀ ਜਮਾਂ ਦਾ **ਵਾ:** ਜਮਾਨੇ ਦਾ **ਵਾ:** ਜੰਮਣ ਮਰਨ ਦਾ (ਤ੍ਰਾਸਾ) ਡਰ ਵੀ (ਨਾਹੀ) ਨਹੀਂ ਰਹਿੰਦਾ।

**ਅਫਰਿਓ ਜਮੁ ਮਾਰਿਆ ਨ ਜਾਈ ॥ ਗੁਰ ਕੈ ਸਬਦੇ ਨੇੜਿ ਨ ਆਈ ॥**

**ਸਬਦੁ ਸੁਣੇ ਤਾ ਦੂਰਹੁ ਭਾਗੈ ਮਤੁ ਮਾਰੇ ਹਰਿ ਜੀਉ ਵੇਪਰਵਾਹਾ ਹੇ ॥** (ਅੰਗ : ੧੦੫੪)

## ਪ੍ਰਭ ਕੈ ਸਿਮਰਨਿ; ਪੂਰਨ ਆਸਾ ॥

(ਪ੍ਰਭ) ਪ੍ਰਮੇਸਰ ਦਾ ਸਿਮਰਨ ਕਰਨੇ ਕਰਕੇ ਮਨ ਦੀਆਂ ਸਾਰੀਆਂ ਆਸਾ **ਵਾ:** ਲੋਕ ਪ੍ਰਲੋਕ ਦੀਆਂ ਆਸਾ ਵੀ ਪੂਰਨ ਹੋ ਜਾਂਦੀਆਂ ਹਨ।

## ਪ੍ਰਭ ਕੈ ਸਿਮਰਨਿ; ਮਨ ਕੀ ਮਲੁ ਜਾਇ ॥

ਪ੍ਰਮੇਸਰ ਦਾ ਸਿਮਰਨ ਕਰਨੇ ਕਰਕੇ ਮਨ (ਕੀ) ਦੀ ਪਾਪਾਂ, ਅਵਿਦਿਆ, ਵਿਕਾਰਾਂ ਤੇ ਔਗੁਣਾਂ ਵਾਲੀ ਸਾਰੀ (ਮਲੁ) ਮੈਲ **ਵਾ:** ਮਲ ਵਿਖੇਪ ਆਦਿਕਾਂ ਦੀ ਸਾਰੀ ਮੈਲ ਚਲੀ (ਜਾਇ) ਜਾਂਦੀ ਹੈ।

**ਭਰੀਐ ਮਤਿ ਪਾਪਾ ਕੈ ਸੰਗਿ ॥ ਓਹੁ ਧੋਪੈ ਨਾਵੈ ਕੈ ਰੰਗਿ ॥** (ਅੰਗ : ੪)

**ਛਲੰ ਛਿਦ੍ਰੰ ਕੋਟਿ ਬਿਘਨੰ ਅਪਰਾਧੰ ਕਿਲਬਿਖ ਮਲੰ ॥** (ਅੰਗ : ੧੩੫੭)

ਇਹ ਸਾਰੀ ਮੈਲ ਚਲੀ ਜਾਂਦੀ ਹੈ।

## ਅੰਮ੍ਰਿਤ ਨਾਮੁ; ਰਿਦ ਮਾਹਿ ਸਮਾਹਿ ॥

ਅਤੇ ਪ੍ਰਮੇਸਰ ਦਾ ਅੰਮ੍ਰਿਤ ਨਾਮ **ਵਾ:** (ਅੰਮ੍ਰਿਤ) ਮ੍ਰਿਤੂ ਤੋਂ ਰਹਿਤ ਭਾਵ ਅਮਰ ਕਰਨ ਵਾਲਾ ਨਾਮ (ਰਿਦ) ਹਿਰਦੇ (ਮਾਹਿ) ਵਿਚ (ਸਮਾਹਿ) ਸਮਾ ਜਾਂਦਾ ਹੈ, ਵੱਸ ਜਾਂਦਾ ਹੈ, ਮਸਤੀ ਚਾੜ੍ਹ ਦਿੰਦਾ ਹੈ।

**ਅਥਵਾ :** ਅੰਮ੍ਰਿਤ ਨਾਮ (ਮਾਹਿ) ਵਿਚ (ਰਿਦ) ਹਿਰਦਾ ਮਸਤ ਹੋ ਕੇ (ਸਮਾਹਿ) ਸਮਾ ਜਾਂਦਾ ਹੈ।

## ਪ੍ਰਭ ਜੀ ਬਸਹਿ; ਸਾਧ ਕੀ ਰਸਨਾ ॥

ਜੋ ਪ੍ਰਮੇਸਰ ਦਾ ਸਿਮਰਨ ਕਰਦੇ ਹਨ, ਉਹਨਾਂ ਦਾ ਨਾਮ ਸਾਧ ਹੈ। ਪ੍ਰਭੂ ਅਕਾਲ ਪੁਰਖ ਜੀ ਐਸੇ ਸਿਮਰਨ ਕਰਨ ਵਾਲੇ ਸੰਤਾਂ (ਕੀ) ਦੀ ਰਸਨਾ 'ਤੇ (ਬਸਹਿ) ਵੱਸ ਜਾਂਦੇ ਹਨ ਅਤੇ ਉਹ ਜੋ ਵੀ ਮੁਖੋਂ ਬੋਲਦੇ ਹਨ, ਸੱਚੇ

ਪਾਤਸ਼ਾਹ ਜੀ ਉਹ ਪੂਰਾ ਕਰ ਦਿੰਦੇ ਹਨ। ਉਹਨਾਂ ਸਾਧੂਆਂ ਦੇ ਰਸਨਾ, ਨੇਤਰ, ਹਿਰਦਾ ਤੇ ਚਰਨ ਇੰਨਾਂ ਚਾਰ ਥਾਵਾਂ 'ਤੇ ਪ੍ਰਮੇਸਰ ਵਿਸ਼ੇਸ ਕਰਕੇ ਵੱਸਦਾ ਹੈ।

## ਨਾਨਕ; ਜਨ ਕਾ ਦਾਸਨਿ ਦਸਨਾ ॥੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਅਸੀਂ ਐਸੇ ਸੰਤ ਜਨਾਂ ਦੇ ਦਾਸਾਂ ਦੇ ਦਾਸ ਹਾਂ।

**ਅਥਵਾ :** ਜੋ ਮਹਾਰਾਜ ਦੇ ਦਾਸਾਂ ਦੇ ਦਾਸ ਹਨ। ਉਹਨਾਂ ਦੇ (ਦਾਸਨਿ ਦਸਨਾ) ਦਾਸਾਂ ਦੇ ਮਨ, ਬਾਣੀ, ਸਰੀਰ ਕਰਕੇ ਦਾਸ ਦੱਸਣਾ, ਸਦਾਉਣਾ ਕਰੀਏ।

**ਛਛਾ ਛੋਹਰੇ ਦਾਸ ਤੁਮਾਰੇ ॥ ਦਾਸ ਦਾਸਨ ਕੇ ਪਾਨੀਹਾਰੇ ॥**
**ਛਛਾ ਛਾਰੁ ਹੋਤ ਤੇਰੇ ਸੰਤਾ ॥ ਅਪਨੀ ਕ੍ਰਿਪਾ ਕਰਹੁ ਭਗਵੰਤਾ ॥** *(ਅੰਗ : ੨੫੪)*

## ਪ੍ਰਭ ਕਉ ਸਿਮਰਹਿ; ਸੇ ਧਨਵੰਤੇ ॥

ਜੋ (ਪ੍ਰਭ) ਵਾਹਿਗੁਰੂ (ਕਉ) ਦਾ (ਸਿਮਰਹਿ) ਸਿਮਰਨ ਕਰਦੇ ਹਨ, (ਸੇ) ਉਹੀ ਮਹਾਰਾਜ ਦੇ ਨਾਮ ਰੂਪ (ਧਨਵੰਤੇ) ਧਨ ਵਾਲੇ ਧਨੀ ਹਨ।

## ਪ੍ਰਭ ਕਉ ਸਿਮਰਹਿ; ਸੇ ਪਤਿਵੰਤੇ ॥

ਜੋ ਵਾਹਿਗੁਰੂ ਦਾ ਸਿਮਰਨ ਕਰਦੇ ਹਨ (ਸੇ) ਉਹ (ਪਤਿਵੰਤੇ) ਪੂਜਨੀਕ ਇੱਜਤ ਵਾਲੇ ਹਨ।

**ਸੇ ਧਨਵੰਤੇ ਸੇ ਪਤਿਵੰਤੇ ਹਰਿ ਕੀ ਸਰਣਿ ਸਮਾਹਿ ॥** *(ਅੰਗ : ੧੨੨੫)*

## ਪ੍ਰਭ ਕਉ ਸਿਮਰਹਿ; ਸੇ ਜਨ ਪਰਵਾਨ ॥

ਜੋ ਵਾਹਿਗੁਰੂ ਦਾ ਸਿਮਰਨ ਕਰਦੇ ਹਨ (ਸੇ) ਉਹ (ਜਨ) ਭਗਤ ਜਨ ਤਿੰਨਾਂ ਲੋਕਾਂ ਵਿਚ **ਵਾ:** ਲੋਕ ਪ੍ਰਲੋਕ ਵਿਚ (ਪਰਵਾਨ) ਪ੍ਰਵਾਣਨੀਕ, ਸਫਲੇ ਹਨ **ਵਾ:** ਉਹ (ਜਨ) ਪ੍ਰੇਮੀ ਜਨ ਸਤ, ਸੰਤੋਖ ਆਦਿਕਾਂ ਦੇ ਸਹਿਤ ਪ੍ਰਵਾਣਨੀਕ ਹਨ।

## ਪ੍ਰਭ ਕਉ ਸਿਮਰਹਿ; ਸੇ ਪੁਰਖ ਪ੍ਰਧਾਨ ॥

ਜੋ ਵਾਹਿਗੁਰੂ ਦਾ ਸਿਮਰਨ ਕਰਦੇ ਹਨ (ਸੇ) ਉਹ ਪੁਰਖ ਕਾਮ, ਕ੍ਰੋਧ ਆਦਿਕਾਂ ਨੂੰ ਜਿੱਤ ਕੇ ਲੋਕ ਪ੍ਰਲੋਕ ਵਿਚ (ਪ੍ਰਧਾਨ) ਮੁਖੀ ਹਨ।

**ਸਤਿਗੁਰੁ ਸੇਵਹਿ ਸੇ ਪਰਧਾਨਾ ॥ ਤਿਨ ਘਟ ਘਟ ਅੰਤਰਿ ਬ੍ਰਹਮੁ ਪਛਾਨਾ ॥** *(ਅੰਗ : ੧੦੩੨)*

## ਪ੍ਰਭ ਕਉ ਸਿਮਰਹਿ; ਸਿ ਬੇਮੁਹਤਾਜੇ ॥

ਜੋ ਵਾਹਿਗੁਰੂ ਦਾ ਸਿਮਰਨ ਕਰਦੇ ਹਨ (ਸਿ) ਉਹ ਕਿਸੇ ਦੀ (ਬੇਮੁਹਤਾਜੇ) ਮੁਹਤਾਜਗੀ, ਮੁਛੰਦਗੀ ਕਰਨ ਤੋਂ ਰਹਿਤ ਹੋ ਜਾਂਦੇ ਹਨ। ਭਾਵ ਉਹ ਕਿਸੇ ਦੀ ਖੁਸ਼ਾਮਦ ਨਹੀਂ ਕਰਦੇ, ਕਿਸੇ ਦੀ ਕਾਨ-ਕਨੌਡ ਵਿਚ ਨਹੀਂ ਰਹਿੰਦੇ। ਉਹਨਾਂ ਦੇ ਜੀਵਨ ਸੁਤੰਤਰ, ਬੇਪਰਵਾਹ ਹੋ ਜਾਂਦੇ ਹਨ। **ਵਾ:** (ਸਿ ਬੇਮੁਹਤਾਜੇ) ਬੇਮੁਹਤਾਜ ਤੋਂ ਭਾਵ ਉਹ ਆਪਣੀ ਪੂਜਾ ਕਰਾਉਣ ਤੇ ਮਾਇਆ ਦੀ ਇੱਛਾ ਨਹੀਂ ਰੱਖਦੇ। **ਵਾ:** (ਸਿ ਬੇਮੁਹਤਾਜੇ) ਉਹ ਔਗੁਣਾਂ ਦੇ ਤਿਆਗੀ ਹੋਣੇ ਕਰਕੇ ਔਗੁਣਾਂ ਦੇ ਵਸੀਕਾਰ ਹੋ ਕੇ ਕਿਸੇ ਦੇ ਮੁਥਾਜ ਨਹੀਂ ਹੁੰਦੇ।

**ਸੰਤਨ ਅਵਰ ਨ ਕਾਹੂ ਜਾਨੀ ॥**
**ਬੇਪਰਵਾਹ ਸਦਾ ਰੰਗਿ ਹਰਿ ਕੈ ਜਾ ਕੋ ਪਾਖੁ ਸੁਆਮੀ ॥** *(ਅੰਗ : ੭੧੧)*

## ਪ੍ਰਭ ਕਉ ਸਿਮਰਹਿ; ਸਿ ਸਰਬ ਕੇ ਰਾਜੇ ॥

ਜਿਹੜੇ-ਜਿਹੜੇ ਸੱਚੇ ਪਾਤਸ਼ਾਹ ਵਾਹਿਗੁਰੂ ਦਾ ਸਿਮਰਨ ਕਰਦੇ ਹਨ (ਸਿ) ਉਹ (ਸਰਬ ਕੇ) ਸਭ ਥਾਵਾਂ ਦੇ ਭਾਵ ਕੁਲ ਦੁਨੀਆਂ ਦੇ ਰਾਜੇ ਹਨ, ਬਾਦਸ਼ਾਹ ਹਨ।

**ਜਿਸੁ ਨਾਮੁ ਰਿਦੈ ਸੋਈ ਵਡ ਰਾਜਾ ॥** (ਅੰਗ : ੧੧੫੫)

**ਨਾਮ ਧਨੁ ਜਿਸੁ ਜਨ ਕੈ ਪਾਲੈ ਸੋਈ ਪੂਰਾ ਸਾਹਾ ॥** (ਅੰਗ : ੬੮੦)

**ਨਾਨਕ ਹੋਰਿ ਪਤਿਸਾਹੀਆ ਕੂੜੀਆ ਨਾਮਿ ਰਤੇ ਪਾਤਿਸਾਹ ॥** (ਅੰਗ : ੧੪੧੩)

**ਜਿਸਨੋ ਬਖਸੇ ਸਿਫਤਿ ਸਾਲਾਹ ॥ ਨਾਨਕ ਪਾਤਿਸਾਹੀ ਪਾਤਿਸਾਹੁ ॥** (ਅੰਗ : ੫)

## ਸਾਖੀ—ਅਦਨ ਦੇਸ਼ ਦੇ ਅਧਮ ਬਾਦਸ਼ਾਹ ਦੀ

ਇਕ ਅਦਨ ਦੇਸ਼ ਦਾ ਅਧਮ ਬਾਦਸ਼ਾਹ ਸੀ। ਇਹ ਆਪਣਾ ਸਾਰਾ *ਰਾਜ-ਭਾਗ ਆਪਣੇ ਪੁੱਤਰ ਨੂੰ ਦੇ ਕੇ ਦਰਿਆ ਦੇ ਕਿਨਾਰੇ ਬੈਠ ਕੇ ਬੰਦਗੀ ਕਰਨ ਲੱਗ ਪਿਆ। ਕੁਝ ਸਮੇਂ ਬਾਅਦ ਇਸ ਦਾ ਪੁੱਤਰ ਆਪਣੀਆਂ ਫੌਜਾਂ ਸਮੇਤ ਇਸ ਨੂੰ ਮਿਲਣ ਲਈ ਆਇਆ। ਉਸ ਵੇਲੇ ਅਧਮ ਬਾਦਸ਼ਾਹ ਆਪਣੀ ਪਾਟੀ ਹੋਈ ਗੋਦੜੀ ਨੂੰ ਟਾਕੀਆਂ ਲਾ ਰਿਹਾ ਸੀ। ਇਹ ਵੇਖ ਕੇ ਬਾਦਸ਼ਾਹ ਦਾ ਪੁੱਤਰ ਕਹਿਣ ਲੱਗਾ ਕਿ ਹੇ ਪਿਤਾ ਜੀ! ਮੈਨੂੰ ਬੜੀ ਸ਼ਰਮ ਆਉਂਦੀ ਹੈ ਕਿਉਂਕਿ ਲੋਕ ਮੈਨੂੰ ਤਾਨ੍ਹੇ ਦਿੰਦੇ ਹਨ ਕਿ ਤੂੰ ਚੰਗਾ ਪੁੱਤਰ ਹੈ। ਆਪ ਰਾਜ-ਭਾਗ ਕਰ ਰਿਹਾ ਹੈਂ ਤੇ ਤੇਰਾ ਪਿਤਾ ਫਕੀਰ ਬਣ ਕੇ ਜੰਗਲ ਵਿਚ ਰੁਲਦਾ-ਫਿਰਦਾ ਹੈ। ਬਾਦਸ਼ਾਹ ਕਹਿਣ ਲੱਗਾ ਕਿ ਹੇ ਪੁੱਤਰ! ਮੇਰਾ ਇੱਥੇ ਵੀ ਬਹੁਤ ਹੁਕਮ ਚੱਲ ਰਿਹਾ ਹੈ। ਬਾਦਸ਼ਾਹ ਦਾ ਪੁੱਤਰ ਅੱਗੋਂ ਕਹਿੰਦਾ ਹੈ ਕਿ ਪਿਤਾ ਜੀ! ਤੁਹਾਡਾ ਕਿਸ ਤਰ੍ਹਾਂ ਹੁਕਮ ਚੱਲ ਸਕਦਾ ਹੈ, ਹੁਕਮ ਤਾਂ ਮੇਰਾ ਚਲਦਾ ਹੈ। ਵੇਖੋ, ਮੈਂ ਆਪਣੀਆਂ ਫੌਜਾਂ ਨਾਲ ਸਭ ਕੁਝ ਕਰ ਸਕਦਾ ਹਾਂ। ਪੁੱਤਰ ਦੀ ਇਹ ਗੱਲ ਸੁਣ ਕੇ ਅਧਮ ਬਾਦਸ਼ਾਹ ਨੇ ਆਪਣੇ ਹੱਥ ਦੀ ਸੂਈ ਦਰਿਆ ਵਿਚ ਸੁੱਟ ਦਿੱਤੀ ਅਤੇ ਪੁੱਤਰ ਨੂੰ ਕਿਹਾ ਕਿ ਜੇਕਰ ਤੇਰਾ ਹੁਕਮ ਚੱਲਦਾ ਹੈ ਤਾਂ ਮੇਰੀ ਇਹ ਸੂਈ ਦਰਿਆ ਵਿਚੋਂ ਕਢਵਾ ਦੇ। ਬਾਦਸ਼ਾਹ ਦਾ ਪੁੱਤਰ ਕਹਿਣ ਲੱਗਾ ਕਿ ਪਿਤਾ ਜੀ! ਤੁਸੀਂ ਘਰ ਚਲੋ, ਜਿੰਨੀਆਂ ਸੂਈਆਂ ਚਾਹੋਗੇ ਲੈ ਲੈਣੀਆਂ। ਬਾਦਸ਼ਾਹ ਕਹਿੰਦਾ ਹੈ ਕਿ ਮੈਨੂੰ ਤਾਂ ਇਹੋ ਹੀ ਸੂਈ ਚਾਹੀਦੀ ਹੈ। ਉਸ ਵਕਤ ਉਸ ਨੇ ਆਪਣੀ ਫੌਜ ਪਾਸੋਂ ਬੜੀਆਂ ਚੁਭੀਆਂ ਮਰਵਾਈਆਂ, ਪਰ ਸੂਈ ਨਾ ਲੱਭੀ। ਜਦੋਂ ਇਹ ਹਾਰ ਗਿਆ ਤਾਂ ਉਸ ਵੇਲੇ ਬਾਦਸ਼ਾਹ ਕਹਿਣ ਲੱਗਾ ਹੁਣ ਮੇਰਾ ਰਾਜ ਵੇਖ ਲੈ। ਇਸ ਨੇ ਵਰਣ ਦੇਵਤੇ ਨੂੰ ਕਿਹਾ ਕਿ ਹੇ ਵਰਣ ਦੇਵਤਾ! ਮੇਰੀ ਸੂਈ ਦਰਿਆ ਵਿਚੋਂ ਕੱਢ ਕੇ ਲਿਆਉ, ਮੈਂ ਗੋਦੜੀ ਸਿਊਂਣੀ ਹੈ। ਏਨੀ ਗੱਲ ਕਹਿਣ ਦੇ ਨਾਲ ਹੀ ਇਕ ਮੱਛੀ ਨੇ ਮੂੰਹ ਵਿਚ ਸੂਈ ਫੜ ਕੇ ਬਾਹਰ ਕੱਢ ਦਿੱਤੀ। ਤਦੋਂ ਅਧਮ ਬਾਦਸਾਹ ਨੇ ਕਿਹਾ ਕਿ ਹੇ ਪੁੱਤਰਾ! ਦੱਸ ਅਸਲੀ ਬਾਦਸ਼ਾਹ ਕੌਣ ਹੈ? ਤੂੰ ਹੈਂ ਕਿ ਮੈਂ? ਤੂੰ ਤਾਂ ਮਨੁੱਖਾਂ ਉਪਰ ਹੁਕਮ ਕਰ ਰਿਹਾ ਹੈਂ ਤੇ ਮੇਰਾ ਹੁਕਮ ਸਭ ਮੰਨ ਰਹੇ ਹਨ। ਜਿਸ ਨੂੰ ਵੀ ਕੋਈ ਕੰਮ ਆਖਦਾ ਹਾਂ, ਉਹ ਮੇਰਾ ਕਹਿਣਾ ਨਹੀਂ ਮੋੜਦਾ। ਇਸ ਵਾਸਤੇ ਮੈਂ ਇੱਥੇ ਬੈਠਾ ਹੀ ਚੰਗਾ ਹਾਂ, ਤੂੰ ਆਪਣੇ ਘਰ ਜਾਹ। ਆਪਣੇ ਰਾਜ-ਭਾਗ ਚੰਗੀ ਨੇਕ ਨੀਤੀ ਨਾਲ ਚਲਾ ਤੇ ਕਿਸੇ ਨੂੰ ਦੁੱਖ ਨਾ ਦੇਣਾ ਕਰੀ। ਹਮੇਸ਼ਾ ਪ੍ਰਮੇਸਰ ਨੂੰ ਯਾਦ ਕਰੀਂ, ਕਿਉਂਕਿ ਨਾਮ ਜਪਣ ਵਾਲਾ ਕੁਲ ਦੁਨੀਆਂ ਦਾ ਬਾਦਸ਼ਾਹ ਹੁੰਦਾ ਹੈ।

## ਪ੍ਰਭ ਕਉ ਸਿਮਰਹਿ; ਸੇ ਸੁਖਵਾਸੀ ॥

ਜਿਹੜੇ ਵਾਹਿਗੁਰੂ ਦਾ ਸਿਮਰਨ ਕਰਦੇ ਹਨ (ਸੇ) ਉਹ (ਸੁਖਵਾਸੀ) ਪੂਰਨ ਸੁੱਖ ਵਿਚ ਵੱਸਣ ਵਾਲੇ ਹਨ।

**ਪ੍ਰਭ ਕੈ ਸਿਮਰਨਿ ਅਨਹਦ ਝੁਨਕਾਰ ॥ ਸੁਖੁ ਪ੍ਰਭ ਸਿਮਰਨ ਕਾ ਅੰਤੁ ਨ ਪਾਰ ॥** (ਅੰਗ : ੨੬੩)

---

* ਰਾਜ-ਭਾਗ ਤਿਆਗਣ ਦਾ ਕਾਰਣ ਸਮਝਣ ਵਾਸਤੇ ਵੇਖੋ ਸ਼੍ਰੋਮਣੀ ਦਮਦਮੀ ਸਟੀਕ ਪੋਥੀ ਦੂਸਰੀ ਪੰਨਾ ਨੰ ੬੪੮।

## ਪ੍ਰਭ ਕਉ ਸਿਮਰਹਿ; ਸਦਾ ਅਬਿਨਾਸੀ ॥

ਜੋ ਵਾਹਿਗੁਰੂ ਦਾ ਸਿਮਰਨ ਕਰਦੇ ਹਨ, ਉਹਨਾਂ ਨੇ ਸਦਾ (ਅਬਿਨਾਸੀ) ਨਾਸ਼ ਤੋਂ ਰਹਿਤ ਪਦਵੀ ਨੂੰ ਪ੍ਰਾਪਤ ਕੀਤਾ ਹੈ। **ਵਾ:** ਉਨ੍ਹਾਂ ਨੇ ਨਾਸ਼ ਤੋਂ ਰਹਿਤ ਹੋ ਕੇ ਅਬਿਨਾਸੀ ਪਦਵੀ ਨੂੰ ਪਾ ਲਿਆ ਹੈ।

**ਨਿਹਚਲੁ ਸਚੁ ਖੁਦਾਇ ਏਕੁ ਖੁਦਾਇ ਬੰਦਾ ਅਬਿਨਾਸੀ ॥** *(ਅੰਗ : ੧੧੦੦)*

## ਸਿਮਰਨ, ਤੇ ਲਾਗੇ; ਜਿਨ ਆਪਿ ਦਇਆਲਾ ॥

ਹੇ ਭਾਈ! ਕੋਈ ਸਿਮਰਨ ਦਾ ਮਾਣ ਨਾ ਕਰ ਬੈਠੇ ਕਿਉਂਕਿ ਵਾਹਿਗੁਰੂ ਦੇ ਸਿਮਰਨ ਵਿਚ (ਤੇ) ਉਹੀ (ਲਾਗੇ) ਲੱਗੇ ਹਨ (ਜਿਨ) ਜਿੰਨ੍ਹਾਂ 'ਤੇ ਵਾਹਿਗੁਰੂ ਆਪ (ਦਇਆਲਾ) ਦਇਆਲੂ, ਕਿਰਪਾਲੂ ਹੋਇਆ ਹੈ।

## ਨਾਨਕ ਜਨ ਕੀ; ਮੰਗੈ ਰਵਾਲਾ ॥੫॥

ਸਤਿਗੁਰੂ ਜੀ ਕਹਿੰਦੇ ਹਨ ਕਿ ਜੋ ਵਾਹਿਗੁਰੂ ਦਾ ਸਿਮਰਨ ਕਰਦੇ ਹਨ, ਉਹਨਾਂ (ਜਨ ਕੀ) ਜਨਾਂ ਦੀ (ਰਵਾਲਾ) ਧੂੜ (ਮੰਗੈ) ਮੰਗੀਏ।

## ਪ੍ਰਭ ਕਉ ਸਿਮਰਹਿ; ਸੇ ਪਰਉਪਕਾਰੀ ॥

ਜੋ ਵਾਹਿਗੁਰੂ ਦਾ ਸਿਮਰਨ ਕਰਦੇ ਹਨ (ਸੇ) ਉਹ ਪਰਉਪਕਾਰੀ ਹਨ **ਵਾ:** (ਪਰ) ਪਰਾਏ ਦੁਸ਼ਮਣ 'ਤੇ ਵੀ (ਉਪਕਾਰੀ) ਉਪਾਕਰ ਕਰਨ ਵਾਲੇ ਹਨ ਭਾਵ ਉਹ ਦੁਸ਼ਮਣ ਦਾ ਵੀ ਭਲਾ ਕਰ ਦਿੰਦੇ ਹਨ।

ਕਈ ਕਹਿੰਦੇ ਹਨ ਕਿ ਜੋ ਭਜਨ ਕਰਦੇ ਹਨ, ਉਹ ਕਿਸੇ ਨੂੰ ਕੀ ਦਿੰਦੇ ਹਨ। ਪਰ ਵੇਖੋ ਜਨਕ ਰਾਜੇ ਨੇ ਤਾਂ ਨਰਕ ਖਾਲੀ ਕਰ ਦਿੱਤੇ ਸਨ। ਮਹਾਰਾਜ ਤਾਂ ਕਹਿੰਦੇ ਹਨ ਜੇ ਸਾਰੇ ਸਿਮਰਨ ਵਿਚ ਲੱਗ ਜਾਣ ਤਾਂ ਸਾਰੀਆਂ ਨਦੀਆਂ ਗਊਆਂ ਬਣ ਜਾਣ, ਸਾਰੇ ਸੋਮੇ ਦੁੱਧ-ਘਿਉ ਦੇ ਤੇ ਸਾਰੀ ਧਰਤੀ ਖੰਡ ਦੀ ਬਣ ਜਾਵੇ। ਯਥਾ:

**ਨਦੀਆ ਹੋਵਹਿ ਧੇਣਵਾ ਸੁੰਮ ਹੋਵਹਿ ਦੁਧੁ ਘੀਉ ॥**
**ਸਗਲੀ ਧਰਤੀ ਸਕਰ ਹੋਵੈ ਖੁਸੀ ਕਰੇ ਨਿਤ ਜੀਉ ॥** *(ਅੰਗ : ੧੪੧)*

ਐਸੀ ਸਿਮਰਨ ਦੀ ਤਾਕਤ ਹੈ।

## ਪ੍ਰਭ ਕਉ ਸਿਮਰਹਿ; ਤਿਨ ਸਦ ਬਲਿਹਾਰੀ ॥

ਜੋ ਵਾਹਿਗੁਰੂ ਦਾ ਸਿਮਰਨ ਕਰਦੇ ਹਨ (ਤਿਨ) ਉਹਨਾਂ ਤੋਂ (ਸਦ) ਸੈਂਕੜੇ ਵਾਰੀ **ਵਾ:** (ਸਦ) ਸਦਾ-ਸਦਾ (ਬਲਿਹਾਰੀ) ਬਲਿਹਾਰ ਜਾਈਏ। **ਵਾ:** ਉਨ੍ਹਾਂ ਤੋਂ (ਬਲਿ+ਹਾਰੀ) ਭਰਾਵਾਂ ਦਾ, ਧਨ ਦਾ ਤੇ ਅਕਲ ਦਾ ਬਲ (ਹਾਰੀ) ਹਾਰੀਏ।

**ਹੰਉ ਕੁਰਬਾਨੈ ਜਾਉ ਤਿਨਾ ਕੈ ਲੈਨਿ ਜੋ ਤੇਰਾ ਨਾਉ ॥**
**ਲੈਨਿ ਜੋ ਤੇਰਾ ਨਾਉ ਤਿਨਾ ਕੈ ਹੰਉ ਸਦ ਕੁਰਬਾਨੈ ਜਾਉ ॥** *(ਅੰਗ : ੭੨੨)*

## ਪ੍ਰਭ ਕਉ ਸਿਮਰਹਿ; ਸੇ ਮੁਖ ਸੁਹਾਵੇ ॥

ਜੋ ਵਾਹਿਗੁਰੂ ਦਾ ਸਿਮਰਨ ਕਰਦੇ ਹਨ (ਸੇ) ਉਹ (ਮੁਖ) ਚਿਹਰੇ ਲੋਕ ਪ੍ਰਲੋਕ ਵਿਚ ਬੜੇ (ਸੁਹਾਵੇ) ਸ਼ੋਭਨੀਕ ਹਨ, ਬਾਕੀ ਤਾਂ

**ਫਰੀਦਾ ਤਿਨਾ ਮੁਖ ਡਰਾਵਣੇ ਜਿਨਾ ਵਿਸਾਰਿਓਨੁ ਨਾਉ ॥**
**ਐਥੈ ਦੁਖ ਘਣੇਰਿਆ ਅਗੈ ਠਉਰ ਨ ਠਾਉ ॥** *(ਅੰਗ : ੧੩੮੩)*

## ਪ੍ਰਭ ਕਉ ਸਿਮਰਹਿ; ਤਿਨ ਸੂਖਿ ਬਿਹਾਵੈ ॥

ਜੋ ਵਾਹਿਗੁਰੂ ਦਾ ਸਿਮਰਨ ਕਰਦੇ ਹਨ (ਤਿਨ) ਉਹਨਾਂ ਦੀ ਸਾਰੀ ਉਮਰ ਸੁੱਖ ਵਿਚ (ਬਿਹਾਵੈ) ਗੁਜ਼ਰਦੀ ਹੈ।

**ਸੋ ਸੁਖੀਆ ਸੋ ਸਦਾ ਸੁਹੇਲਾ ਜੋ ਗੁਰ ਮਿਲਿ ਗਾਇ ਗੁਨੀ ॥** (ਅੰਗ : ੯੯੮)

## ਪ੍ਰਭ ਕਉ ਸਿਮਰਹਿ; ਤਿਨ ਆਤਮੁ ਜੀਤਾ ॥

ਜੋ ਪ੍ਰਮੇਸਰ ਦਾ ਸਿਮਰਨ ਕਰਦੇ ਹਨ (ਤਿਨ) ਉਹਨਾਂ ਨੇ ਆਪਣੇ (ਆਤਮੁ) ਮਨ ਨੂੰ (ਜੀਤਾ) ਜਿੱਤ ਲਿਆ ਹੈ ਭਾਵ ਮਨ ਉੱਤੇ ਫਤਹਿ ਪ੍ਰਾਪਤ ਕੀਤੀ ਹੈ।

**ਫਾਹੇ ਕਾਟੇ ਮਿਟੇ ਗਵਨ ਫਤਿਹ ਭਈ ਮਨਿ ਜੀਤ ॥** (ਅੰਗ : ੨੫੮)

## ਪ੍ਰਭ ਕਉ ਸਿਮਰਹਿ; ਤਿਨ ਨਿਰਮਲ ਰੀਤਾ ॥

ਜੋ ਵਾਹਿਗੁਰੂ ਦਾ ਸਿਮਰਨ ਕਰਦੇ ਹਨ (ਤਿਨ) ਉਹਨਾਂ ਦੀ (ਰੀਤਾ) ਰੀਤੀ, ਮਰਯਾਦਾ ਸਾਰੇ ਸੰਸਾਰ ਵਿਚ (ਨਿਰਮਲ) ਉੱਜਲ ਹੈ।

## ਪ੍ਰਭ ਕਉ ਸਿਮਰਹਿ; ਤਿਨ ਅਨਦ ਘਨੇਰੇ ॥

ਜੋ ਵਾਹਿਗੁਰੂ ਦਾ ਸਿਮਰਨ ਕਰਦੇ ਹਨ (ਤਿਨ) ਉਹਨਾਂ ਨੂੰ (ਘਨੇਰੇ) ਘਣੇ (ਅਨਦ) ਅਨੰਦ ਦੀ, ਬ੍ਰਹਮਾਨੰਦ ਦੀ ਪ੍ਰਾਪਤੀ ਹੁੰਦੀ ਹੈ।

**ਸੁਖਾ ਕੀ ਮਿਤਿ ਕਿਆ ਗਣੀ ਜਾ ਸਿਮਰੀ ਗੋਵਿੰਦੁ ॥** (ਅੰਗ : ੪੮)

**ਮਾਈ ਮੇਰੇ ਮਨ ਕੋ ਸੁਖੁ ॥ ਕੋਟਿ ਅਨੰਦ ਰਾਜ ਸੁਖੁ ਭੁਗਵੈ ਹਰਿ ਸਿਮਰਤ ਬਿਨਸੈ ਸਭ ਦੁਖੁ ॥** (ਅੰਗ : ੭੧੭)

## ਪ੍ਰਭ ਕਉ ਸਿਮਰਹਿ; ਬਸਹਿ ਹਰਿ ਨੇਰੇ ॥

ਜੋ ਪ੍ਰਮੇਸਰ ਦਾ ਸਿਮਰਨ ਕਰਦੇ ਹਨ (ਹਰਿ) ਹਰੀ ਪ੍ਰਮੇਸਰ ਉਹਨਾਂ ਦੇ ਹਰ ਵਕਤ (ਨੇਰੇ) ਨੇੜੇ ਭਾਵ ਅੰਗ-ਸੰਗ ਹੋ ਕੇ (ਬਸਹਿ) ਵੱਸਦਾ ਹੈ।

**ਅਥਵਾ :** ਜੋ ਪ੍ਰਮੇਸਰ ਦਾ ਸਿਮਰਨ ਕਰਦੇ ਹਨ ਉਹ ਹਰ ਵਕਤ (ਹਰਿ) ਹਰੀ ਪ੍ਰਮੇਸਰ ਦੇ (ਨੇਰੇ) ਨਿਕਟਵਰਤੀ ਹੋ ਕੇ (ਬਸਹਿ) ਵੱਸਦੇ ਹਨ।

## ਸੰਤ ਕ੍ਰਿਪਾ ਤੇ; ਅਨਦਿਨੁ ਜਾਗਿ ॥

ਹੇ ਪਿਆਰਿਆ! ਜਿੰਨ੍ਹਾਂ ਸੰਤਾਂ ਨੂੰ ਪ੍ਰਮੇਸਰ ਸਾਸ-ਗਿਰਾਸ ਨਹੀਂ ਵਿਸਰਦਾ ਉਹਨਾਂ ਦੀ ਕਿਰਪਾ (ਤੇ) ਦੁਆਰਾ ਤੂੰ ਵੀ (ਅਨਦਿਨੁ) ਰਾਤ-ਦਿਨ ਸਿਮਰਨ ਵਿਚ ਜਾਗ ਪੈ।

**ਅਥਵਾ :** ਜਿਨ੍ਹਾਂ ਉਤੇ (ਸੰਤ) ਸੰਤਾਂ **ਵਾ:** ਗੁਰਾਂ ਦੀ ਕਿਰਪਾ ਹੈ, ਉਨ੍ਹਾਂ ਦਾ ਮਨ ਅਗਿਆਨ ਰੂਪੀ ਰਾਤ ਤੋਂ ਗਿਆਨ ਰੂਪ ਦਿਨ ਵਿਚ ਜਾਗ ਪਿਆ ਹੈ।

## ਨਾਨਕ; ਸਿਮਰਨੁ ਪੂਰੈ ਭਾਗਿ ॥੬॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਸਿਮਰਨ (ਪੂਰੈ ਭਾਗਿ) ਪੂਰਿਆਂ ਭਾਗਾਂ ਕਰਕੇ ਹੀ ਹੁੰਦਾ ਹੈ ਭਾਵ ਜਿੰਨ੍ਹਾਂ ਨੇ ਪੂਰਬਲੇ ਜਨਮਾਂ ਵਿਚ ਨਿਸ਼ਕਾਮ ਕਰਮ ਕੀਤੇ ਹਨ, ਉਹੀ ਸਿਮਰਨ ਕਰਦੇ ਹਨ।

## ਪ੍ਰਭ ਕੈ ਸਿਮਰਨਿ; ਕਾਰਜ ਪੂਰੇ ॥

ਵਾਹਿਗੁਰੂ ਦਾ ਸਿਮਰਨ ਕਰਨੇ ਕਰਕੇ ਸਾਰੇ ਕਾਰਜ ਪੂਰੇ ਹੁੰਦੇ ਹਨ। ਜਿਵੇਂ ਭਗਤ ਨਾਮਦੇਵ ਜੀ ਦੀ ਛਪਰੀ

ਬੰਨ੍ਹੀ, ਕਬੀਰ ਸਾਹਿਬ ਜੀ ਦਾ ਜੱਗ ਸੰਪੂਰਨ ਕੀਤਾ ਤੇ ਧੰਨੇ ਜੀ ਦੀਆਂ ਗਊਆਂ ਚਾਰੀਆਂ ਸਨ। ਇਸੇ ਪ੍ਰਕਾਰ ਸੱਚੇ ਪਾਤਸ਼ਾਹ ਜੀ ਨੇ ਸੰਤ ਬਾਬਾ ਕਰਮ ਸਿੰਘ ਜੀ ਹੋਤੀ ਮਰਦਾਨ ਵਾਲਿਆਂ ਦਾ ਰੂਪ ਧਾਰ ਕੇ ਪਹਿਰਾ ਦਿੱਤਾ ਸੀ। ਉਸ ਵਕਤ ਆਪ ਨੇ ਇਹ ਕਹਿ ਕੇ ਨੌਕਰੀ ਛੱਡ ਦਿੱਤੀ ਸੀ ਕਿ ਜਿਸ ਨੇ ਸਾਡਾ ਪਹਿਰਾ ਦਿੱਤਾ ਹੈ, ਅਸੀਂ ਤਾਂ ਉਸੇ ਦੀ ਨੌਕਰੀ ਕਰਾਂਗੇ।

## ਪ੍ਰਭ ਕੈ ਸਿਮਰਨਿ; ਕਬਹੁ ਨ ਝੂਰੇ ॥

ਵਾਹਿਗੁਰੂ ਦਾ ਸਿਮਰਨ ਕਰਨੇ ਕਰਕੇ ਮਨ (ਕਬਹੁ) ਕਦੇ ਵੀ (ਨ ਝੂਰੇ) ਝੂਰਦਾ ਨਹੀਂ ਹੈ, ਝੋਰਿਆ ਤੋਂ ਰਹਿਤ ਹੋ ਜਾਂਦਾ ਹੈ।

## ਪ੍ਰਭ ਕੈ ਸਿਮਰਨਿ; ਹਰਿ ਗੁਨ ਬਾਨੀ ॥

ਵਾਹਿਗੁਰੂ ਦਾ ਸਿਮਰਨ ਕਰਨੇ ਕਰਕੇ (ਹਰਿ) ਹਰੇਕ ਦੇ ਮੂੰਹੋਂ (ਗੁਨ) ਗੁਣਾਂ ਵਾਲੀ **ਵਾ:** (ਗੁਨ) ਉਪਾਕਰ ਕਰਨ ਵਾਲੀ (ਬਾਨੀ) ਬਾਣੀ ਨਿਕਲਦੀ ਹੈ।

**ਅਥਵਾ :** ਜੋ (ਪ੍ਰਭ) ਵਾਹਿਗੁਰੂ (ਕੈ) ਦੇ ਸਿਮਰਨ ਨੂੰ ਕਰਦੇ ਹਨ ਉਹ (ਹਰਿ) ਹਰੀ ਦੇ (ਗੁਨ) ਗੁਣਾਂ ਵਾਲੀ **ਵਾ:** (ਗੁਨ) ਗਿਆਨ ਵਾਲੀ (ਬਾਨੀ) ਬਾਣੀ ਬੋਲਦੇ ਹਨ। **ਵਾ:** ਉਹ ਹਰੇਕ 'ਤੇ ਉਪਕਾਰ ਕਰਨ ਵਾਲੀ ਬਾਣੀ ਬੋਲਦੇ ਹਨ। **ਵਾ:** ਉਨ੍ਹਾਂ ਦੀ ਬਾਣੀ ਹਰੀ ਦੇ ਗੁਣਾਂ ਵਾਲੀ ਹੋ ਜਾਂਦੀ ਹੈ। **ਵਾ:** ਉਨ੍ਹਾਂ ਦੀ ਬਾਣੀ ਗਿਆਨ ਸਰੂਪ ਦੀ ਪ੍ਰਾਪਤੀ ਵਾਲੀ ਹੋ ਜਾਂਦੀ ਹੈ।

**ਅਥਵਾ :** ਜੋ ਵਾਹਿਗੁਰੂ ਦੇ ਸਿਮਰਨ ਨੂੰ ਕਰਦੇ ਹਨ, (ਹਰਿ) ਵਿਸ਼ਨੂੰ ਤੇ (ਬਾਨੀ) ਸਰਸਵਤੀ ਵੀ ਉਹਨਾਂ ਦੇ (ਗੁਨ) ਗੁਣਾਂ ਨੂੰ ਬੋਲਦੇ ਹਨ।

## ਪ੍ਰਭ ਕੈ ਸਿਮਰਨਿ; ਸਹਜਿ ਸਮਾਨੀ ॥

ਪ੍ਰਮੇਸਰ ਦਾ ਸਿਮਰਨ ਕਰਨੇ ਕਰਕੇ ਬਿਰਤੀ (ਸਹਜਿ) ਸੁਤੇ ਹੀ ਸਰੂਪ ਵਿਚ **ਵਾ:** ਵਾਹਿਗੁਰੂ ਵਿਚ (ਸਮਾਨੀ) ਸਮਾ ਜਾਂਦੀ ਹੈ।

## ਪ੍ਰਭ ਕੈ ਸਿਮਰਨਿ; ਨਿਹਚਲ ਆਸਨੁ ॥

ਪ੍ਰਮੇਸਰ ਦਾ ਸਿਮਰਨ ਕਰਨੇ ਕਰਕੇ ਚਿਤ (ਨਿਹਚਲ) ਅਚੱਲ ਸਰੂਪ ਵਿਚ ਇਸਥਿਤ ਹੋ ਜਾਂਦਾ ਹੈ।

**ਅਥਵਾ :** ਵਾਹਿਗੁਰੂ ਦੇ ਸਿਮਰਨ ਕਰਨੇ ਕਰਕੇ ਅਚੱਲ ਆਸਣ ਪ੍ਰਾਪਤ ਹੋ ਜਾਂਦਾ ਹੈ।

## ਪ੍ਰਭ ਕੈ ਸਿਮਰਨਿ; ਕਮਲ ਬਿਗਾਸਨੁ ॥

ਜੋਗੀਆਂ ਅਨੁਸਾਰ ਜੋ ਰਿਦਾ ਕਮਲ ਮੂਧਾ ਤੇ ਮਿਟਿਆ ਪਿਆ ਹੈ, ਉਹ ਰਿਦਾ ਕਮਲ ਵੀ ਵਾਹਿਗੁਰੂ ਦਾ ਸਿਮਰਨ ਕਰਨੇ ਕਰਕੇ (ਬਿਗਾਸਨੁ) ਖਿੜ ਜਾਂਦਾ ਹੈ ਭਾਵ ਉਸ ਵਿਚੋਂ ਕਰੁਣਾ, ਮੈਤ੍ਰੀ, ਅਪੇਖਿਆ, ਮੁਦਤਾ ਆਦਿ ਪੰਖੜੀਆਂ ਖਿੜ ਆਉਂਦੀਆਂ ਹਨ ਤੇ ਪ੍ਰਮੇਸਰ ਦੀ ਪ੍ਰੀਤ ਰੂਪ ਖੁਸ਼ਬੂ ਮਹਿਕਣ ਲੱਗ ਜਾਂਦੀ ਹੈ।

## ਪ੍ਰਭ ਕੈ ਸਿਮਰਨਿ; ਅਨਹਦ ਝੁਨਕਾਰ ॥

(ਅਨਹਦ) ਹਦ ਤੋਂ ਰਹਿਤ ਪ੍ਰਮੇਸਰ ਦਾ ਸਿਮਰਨ ਕਰਨੇ ਕਰਕੇ ਰੋਮ-ਰੋਮ ਵਿਚ ਨਾਮ ਦਾ ਸੁੰਦਰ, ਰਸਦਾਇਕ (ਝੁਨਕਾਰ) ਝੁਨਕਾਰਾ ਪੈਣ ਲੱਗ ਜਾਂਦਾ ਹੈ। ਭਾਵ ਵਾਹਿਗੁਰੂ ਨਾਮ ਦਾ ਅਜੱਪਾ ਜਾਪ ਪਰਗਟ ਹੋ ਜਾਂਦਾ ਹੈ। **ਵਾ:** (ਅਨਹਦ) ਹਦ ਤੋਂ ਰਹਿਤ ਸਬਦ ਦਾ ਸੁੰਦਰ ਝੁਨਕਾਰ ਪੈਣ ਲੱਗ ਜਾਂਦਾ ਹੈ।

**ਅਥਵਾ :** ਪ੍ਰਮੇਸਰ ਦਾ ਸਿਮਰਨ ਕਰਕੇ (ਅਨਹਦ) ਹਦ ਤੋਂ ਰਹਿਤ ਭਾਵ ਇਕ-ਰਸ, ਰਸਦਾਇਕ ਵਿਸਮਾਦ ਸੁਆਦ ਵਾਲੀ ਨਾਮ ਦੀ ਸੁੰਦਰ ਝੁਨਕਾਰ ਭਾਵ ਰੂਹਾਨੀ ਧੁਨ ਰੋਮ-ਰੋਮ ਵਿੱਚੋਂ ਨਿਕਲਣ ਲੱਗ ਪੈਂਦੀ ਹੈ। ਗੁਰਮੁਖ ਪਿਆਰੇ ਇਸ ਨੂੰ ਬੇਪਰਵਾਹ ਹੋ ਕੇ, ਵਿਸਮਾਦੀ ਹੋ ਕੇ ਸੁਣਦੇ ਹਨ ਅਤੇ ਇਹੀ ਕਹਿੰਦੇ ਹਨ ਕਿ ਮਹਾਰਾਜ ਮੈਂ ਦਾਸਨਿ ਦਾਸ ਤਾਂ "ਸਭਿ ਅਵਗਣ ਮੈ ਗੁਣੁ ਨਹੀਂ ਕੋਈ॥" ਅਨੁਸਾਰ ਔਗੁਣਾਂ ਨਾਲ ਭਰਿਆ ਹੋਇਆ ਹਾਂ ਤੇ ਫਿਰ ਮੇਰੀ ਕੋਈ ਕਮਾਈ ਵੀ ਨਹੀਂ ਹੈ। ਪਤਾ ਨਹੀਂ ਮਹਾਰਾਜ, ਆਪ ਨੇ ਮੇਰੇ 'ਤੇ ਇਹ ਵਿਸਮਾਦ ਵਾਲੀ ਬਖਸ਼ਿਸ਼ ਕਿਉਂ ਕਰ ਦਿੱਤੀ ਹੈ। ਇਉਂ ਉਹ ਵਿਸਮਾਦ ਹੀ ਵਿਸਮਾਦ, ਹੈਰਾਨ ਹੀ ਹੈਰਾਨ ਹੋਏ ਰਹਿੰਦੇ ਹਨ। ਯਥਾ :

**ਗੁਨ ਗਾਵਹ ਪ੍ਰਭ ਅਗਮ ਠਾਕੁਰ ਕੇ ਗੁਨ ਗਾਇ ਰਹੇ ਹੈਰਾਨ॥** *(ਅੰਗ : ੧੩੩੫)*

ਕਈ ਪੈਰਾਂ ਭਾਰ ਬੈਠ ਕੇ ਕੰਨਾਂ ਵਿਚ ਉਂਗਲਾ ਦੇ ਕੇ ਸੰਖ, ਘੜਿਆਲ ਦੀਆਂ ਆਵਾਜਾਂ ਅੰਦਰੋਂ ਸੁਣ ਕੇ ਉਹਨਾਂ ਨੂੰ ਅਨਹਦ ਸ਼ਬਦ ਮੰਨੀ ਬੈਠੇ ਹਨ ਅਤੇ ਕਈ ਇਸ ਤਰ੍ਹਾਂ ਦਾ ਪਾਖੰਡ ਕਰਕੇ ਭੋਲਿਆਂ ਨੂੰ ਲੁੱਟਦੇ ਹਨ ਕਿ ਸਾਨੂੰ ਅਨਹਦ ਵਾਜੇ ਸੁਣਦੇ ਹਨ, ਪਰ ਇਹ ਅਨਹਦ ਵਾਜੇ ਨਹੀਂ ਹਨ।

## ਸੁਖੁ ਪ੍ਰਭ ਸਿਮਰਨ ਕਾ; ਅੰਤੁ ਨ ਪਾਰ ॥

ਹੇ ਭਾਈ! ਜਿਹੜਾ (ਪ੍ਰਭ) ਵਾਹਿਗੁਰੂ ਦੇ ਸਿਮਰਨ (ਕਾ) ਦਾ ਸੁੱਖ ਹੈ, ਉਸ ਦਾ ਅੰਤ ਅਤੇ (ਨ ਪਾਰ) ਪਾਰਾਵਾਰ ਨਹੀਂ ਪਾਇਆ ਜਾ ਸਕਦਾ। **ਵਾ:** (ਪਾਰ) ਉਰਵਾਰ ਪਾਰ ਕਰਕੇ ਭਾਵ ਲੋਕ-ਪ੍ਰਲੋਕ ਕਰਕੇ ਅੰਤ ਨਹੀਂ ਪਾਇਆ ਜਾ ਸਕਦਾ। ਭਾਵ ਹਰੀ ਦੇ ਸਿਮਰਨ ਦਾ ਬੇਅੰਤ ਸੁੱਖ ਹੈ।

**ਕੋਟਿ ਸੂਖ ਆਨੰਦ ਰਾਜ ਪਾਏ ਮੁਖ ਤੇ ਨਿਮਖ ਬੁਲਾਈ॥** *(ਅੰਗ : ੬੭੩)*

## ਸਿਮਰਹਿ ਸੇ ਜਨ; ਜਿਨ ਕਉ ਪ੍ਰਭ ਮਇਆ ॥

ਹੇ ਭਾਈ! (ਸੇ) ਉਹ (ਜਨ) ਪੁਰਸ਼ (ਸਿਮਰਹਿ) ਸਿਮਰਨ ਕਰਦੇ ਹਨ (ਜਿਨ) ਜਿੰਨ੍ਹਾਂ (ਕਉ) ਦੇ ਉਪਰ ਮੇਰਾ (ਪ੍ਰਭ) ਵਾਹਿਗੁਰੂ (ਮਇਆ) ਕਿਰਪਾ ਦ੍ਰਿਸ਼ਟੀ, ਮਿਹਰਬਾਨੀ ਕਰਦਾ ਹੈ।

## ਨਾਨਕ, ਤਿਨ ਜਨ; ਸਰਨੀ ਪਇਆ ॥੭॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਜਿਹੜੇ ਵਾਹਿਗੁਰੂ ਦਾ ਸਿਮਰਨ ਕਰਦੇ ਹਨ (ਤਿਨ) ਉਹਨਾਂ ਜਨਾਂ ਦੀ ਸ਼ਰਨੀ (ਪਇਆ) ਪਏ ਰਹੀਏ, ਪੈਣਾ ਕਰੀਏ।

**ਅਥਵਾ :** ਜਿਹੜਾ ਗੁਰਮੁਖ ਜਨਾ ਦੀ ਸਰਨੀ ਪਿਆ ਹੈ। ਉਹ ਨਿਹਾਲ ਹੋ ਗਿਆ ਹੈ।

## ਹਰਿ ਸਿਮਰਨੁ ਕਰਿ; ਭਗਤ ਪ੍ਰਗਟਾਏ ॥

(ਹਰਿ) ਪ੍ਰਮੇਸਰ ਨੇ ਸਿਮਰਨ (ਕਰਿ) ਕਰਕੇ ਹੀ ਦੁਨੀਆਂ ਵਿਚ ਭਗਤ (ਪ੍ਰਗਟਾਏ) ਪ੍ਰਗਟ ਕੀਤੇ ਹਨ।

**ਅਥਵਾ :** (ਹਰਿ) ਵਾਹਿਗੁਰੂ ਦੇ ਸਿਮਰਨ (ਕਰਿ) ਕਰਕੇ ਦੁਨੀਆਂ ਵਿਚ ਭਗਤ (ਪ੍ਰਗਟਾਏ) ਪ੍ਰਗਟ ਹੋਏ ਹਨ ਨਹੀਂ ਤਾਂ ਉਹਨਾਂ ਨੂੰ ਕਿਸੇ ਨੇ ਨਹੀਂ ਜਾਨਣਾ ਸੀ।

ਜਿਵੇਂ ਭਗਤ ਕਬੀਰ ਸਾਹਿਬ ਨੂੰ ਸਭ ਜਾਣਦੇ ਹਨ, ਪਰ ਉਸ ਵੇਲੇ ਜਿਹੜੇ ਰਾਜੇ, ਵਜੀਰ, ਪੰਡਿਤ, ਵੈਦ, ਜੋਗੀ ਹੋਏ ਹਨ ਉਹਨਾਂ ਨੂੰ ਕੋਈ ਨਹੀਂ ਜਾਣਦਾ। ਇਸੇ ਪ੍ਰਕਾਰ ਭਗਤ ਧ੍ਰੂ ਨੂੰ ਬੱਚਾ-ਬੱਚਾ ਜਾਣਦਾ ਹੈ। ਭਾਵੇਂ ਕਿ ਕਿੰਨੇ ਹੀ ਜੁਗ ਗੁਜਰ ਗਏ ਹਨ। ਇਹ ਸਿਮਰਨ ਦੀ ਤਾਕਤ ਹੈ।

## ਹਰਿ ਸਿਮਰਨਿ ਲਗਿ; ਬੇਦ ਉਪਾਏ ॥

ਬ੍ਰਹਮਾ ਨੇ (ਹਰਿ) ਹਰੀ ਅਕਾਲ ਪੁਰਖ ਦੇ ਸਿਮਰਨ ਵਿਚ (ਲਗਿ) ਲੱਗ ਕੇ (ਬੇਦ) ਚਾਰ ਵੇਦ (ਉਪਾਏ)

ਉਤਪੰਨ ਕੀਤੇ ਹਨ। ਜਦੋਂ ਬ੍ਰਹਮਾ ਕਵਲ ਦੀ ਨਾਲੀ ਵਿਚੋਂ ਨਿਕਲਿਆ ਸੀ ਤਾਂ ਇਸ ਦੇ ਅੰਦਰ ਵੇਦਾਂ ਨੂੰ ਰਚਣ ਦੀ ਕੋਈ ਸ਼ਕਤੀ ਨਹੀਂ ਸੀ। ਇਸ ਨੇ ਪ੍ਰਮੇਸਰ ਪਾਸ ਬੇਨਤੀ ਕੀਤੀ। ਪ੍ਰਮੇਸਰ ਨੇ ਕਿਹਾ ਕਿ ਤਪ ਕਰ, ਤਪ ਕਰ। ਉਸ ਵੇਲੇ ਬ੍ਰਹਮਾ ਨੇ 'ਵਾਸੁਦੇਵ' ਦਾ ਜਾਪ ਕੀਤਾ ਤਾਂ ਜਾ ਕੇ ਇਸ ਦੇ ਅੰਦਰ ਵੇਦਾਂ ਨੂੰ ਰਚਣ ਦੀ ਸ਼ਕਤੀ ਆਈ ਸੀ। ਇਉਂ ਸਿਮਰਨ ਕਰਕੇ ਹੀ ਬ੍ਰਹਮਾ ਨੇ ਚਾਰੇ ਵੇਦ ਉਤਪੰਨ ਕਰਕੇ ਉਹਨਾਂ ਦੀ ਮਰਯਾਦਾ ਅਨੁਸਾਰ ਸਾਰੇ ਲੋਕ ਤੋਰੇ ਸਨ।

**ਬ੍ਰਹਮੇ ਦਿਤੇ ਬੇਦ ਪੂਜਾ ਲਾਇਆ॥** *(ਅੰਗ : ੧੨੭੯)*

**ਅਥਵਾ :** (ਹਰਿ) ਹਰੀ ਪ੍ਰਮੇਸਰ ਦੇ ਸਿਮਰਨ ਵਿਚ ਲੱਗ ਕੇ (ਬੇਦ) ਗਿਆਨ (ਉਪਾਏ) ਉਤਪੰਨ ਹੋ ਜਾਂਦਾ ਹੈ।

**ਅਥਵਾ :** ਬੇਦ ਕੌਣ ਹੈ ਚੌਥੀ ਭੂਮਿਕਾ ਭਾਵ ਤੁਰੀਆ ਅਵਸਥਾ। (ਹਰਿ) ਪ੍ਰਮੇਸਰ ਦੇ ਸਿਮਰਨ ਵਿਚ (ਲਗਿ) ਲੱਗਣ ਕਰਕੇ (ਬੇਦ) ਤੁਰੀਆ ਅਵਸਥਾ (ਉਪਾਏ) ਪੈਦਾ ਹੋ ਜਾਂਦੀ ਹੈ ਭਾਵ ਪ੍ਰਾਪਤ ਹੋ ਜਾਂਦੀ ਹੈ।

**ਕਰਿ ਕਿਰਪਾ ਜਿਸੁ ਆਪਨੈ ਨਾਮਿ ਲਾਏ॥**
**ਨਾਨਕ ਚਉਥੇ ਪਦ ਮਹਿ ਸੋ ਜਨੁ ਗਤਿ ਪਾਏ॥** *(ਅੰਗ : ੨੮੪)*

## ਹਰਿ ਸਿਮਰਨਿ; ਭਏ ਸਿਧ ਜਤੀ ਦਾਤੇ॥

ਜੋ (ਹਰਿ) ਹਰੀ ਅਕਾਲ ਪੁਰਖ ਦਾ ਸਿਮਰਨ ਕਰਦੇ ਹਨ ਉਹ (ਸਿਧ) ਸ਼ਕਤੀਆਂ ਦੇ ਮਾਲਕ **ਵਾ:** (ਸਿਧ) ਮੁਕਤ, *ਜਤੀ ਅਤੇ (ਦਾਤੇ) ਦੁੱਧ ਪੁੱਤ, ਪਦਾਰਥ ਤੇ ਨਾਮ ਜਪਾਉਣ ਰੂਪ ਦਾਤ ਦੇਣ ਵਾਲੇ ਦਾਤੇ (ਭਏ) ਹੋ ਗਏ ਹਨ।

## ਹਰਿ ਸਿਮਰਨਿ; ਨੀਚ ਚਹੁ ਕੁੰਟ ਜਾਤੇ॥

(ਹਰਿ) ਪ੍ਰਮੇਸਰ ਦਾ ਸਿਮਰਨ ਕਰਨੇ ਕਰਕੇ (ਨੀਚ) ਨੀਵੀਂ ਜਾਤੀ ਵਾਲੇ **ਵਾ:** (ਨੀਚ) ਔਗੁਣਾਂ, ਮਹਾਂ ਪਾਪਾਂ ਦੇ ਭਰੇ ਹੋਏ ਨੀਚ ਤੋਂ ਨੀਚ ਜੀਵ ਵੀ ਪੂਰਬ, ਪੱਛਮ, ਉੱਤਰ, ਦੱਖਣ ਚੌਹਾਂ ਕੁੰਟਾਂ ਵਿਚ (ਜਾਤੇ) ਜਾਣੇ ਗਏ ਹਨ, ਜਾਣੇ ਜਾਂਦੇ ਹਨ ਭਾਵ ਪ੍ਰਮੇਸਰ ਦੇ ਸਿਮਰਨ ਕਰਕੇ ਨੀਵੇਂ ਵੀ ਉੱਚੇ ਹੋ ਗਏ ਹਨ, ਸਭਨਾ ਦੇ ਪੂਜਣੇ ਯੋਗ ਹੋ ਗਏ ਹਨ। ਯਥਾ :

**ਜਿਸੁ ਨੀਚ ਕਉ ਕੋਈ ਨ ਜਾਨੈ॥ ਨਾਮੁ ਜਪਤ ਉਹੁ ਚਹੁ ਕੁੰਟ ਮਾਨੈ॥** *(ਅੰਗ : ੩੮੬)*

**ਨੀਚ ਜਾਤਿ ਹਰਿ ਜਪਤਿਆ ਉਤਮ ਪਦਵੀ ਪਾਇ॥**
**ਪੂਛਹੁ ਬਿਦਰ ਦਾਸੀ ਸੁਤੈ ਕਿਸਨੁ ਉਤਰਿਆ ਘਰਿ ਜਿਸੁ ਜਾਇ॥** *(ਅੰਗ : ੭੩੩)*

**ਰਵਿਦਾਸੁ ਚਮਾਰੁ ਉਸਤਤਿ ਕਰੇ ਹਰਿ ਕੀਰਤਿ ਨਿਮਖ ਇਕ ਗਾਇ॥**
**ਪਤਿਤ ਜਾਤਿ ਉਤਮੁ ਭਇਆ ਚਾਰਿ ਵਰਨ ਪਏ ਪਗਿ ਆਇ॥** *(ਅੰਗ : ੭੩੩)*

## ਹਰਿ ਸਿਮਰਨਿ; ਧਾਰੀ ਸਭ ਧਰਨਾ॥

ਹੇ ਭਾਈ! ਉਸ (ਹਰਿ) ਹਰੀ ਪ੍ਰਮੇਸਰ ਦਾ ਸਿਮਰਨ ਕਰੋ, ਜਿਸ ਨੇ (ਸਭ) ਸਾਰੀ (ਧਰਨਾ) ਧਰਤੀ ਆਪ ਦੇ ਆਸਰੇ ਧਾਰੀ ਹੋਈ ਹੈ।

**ਅਥਵਾ :** (ਹਰਿ) ਵਾਹਿਗੁਰੂ ਨੇ ਆਪਣੇ ਸਿਮਰਨ ਦੇ ਆਸਰੇ ਹੀ ਸਭ (ਧਰਨਾ) ਧਰਤੀ **ਵਾ:** ਅਨੰਤ ਬ੍ਰਹਮੰਡ ਆਦਿ ਦੀ ਸਭ (ਧਰਨਾ) ਰਚਨਾ (ਧਾਰੀ) ਟਿਕਾਈ ਹੋਈ ਹੈ। ਯਥਾ :

---

* **ਜਤੀ :** ਹਰ ਤਰ੍ਹਾਂ ਦਾ ਵਿਸ਼ਾ ਰੋਕ ਕੇ ਬ੍ਰਹਮਚਰਜ ਰੱਖਣ ਵਾਲੇ। ਗੁਰਮਤਿ ਅਨੁਸਾਰ ਨੌਂ ਪ੍ਰਕਾਰ ਦੇ ਵਿਸ਼ੇ ਤੇ ਹੋਰ ਭੀ ਸਮੂਹ ਮੰਦ ਸੰਕਲਪਾਂ ਨੂੰ ਜਿੱਤਣ ਵਾਲੇ ਜਤੀ ਹਨ।

**ਨਾਮ ਕੇ ਧਾਰੇ ਸਗਲੇ ਜੰਤ ॥**

**ਨਾਮ ਕੇ ਧਾਰੇ ਖੰਡ ਬ੍ਰਹਮੰਡ ॥**

**ਨਾਮ ਕੇ ਧਾਰੇ ਸਿਮ੍ਰਿਤਿ ਬੇਦ ਪੁਰਾਨ ॥**

**ਨਾਮ ਕੇ ਧਾਰੇ ਸੁਨਨ ਗਿਆਨ ਧਿਆਨ ॥**

**ਨਾਮ ਕੇ ਧਾਰੇ ਆਗਾਸ ਪਾਤਾਲ ॥**

**ਨਾਮ ਕੇ ਧਾਰੇ ਸਗਲ ਆਕਾਰ ॥**

**ਨਾਮ ਕੇ ਧਾਰੇ ਪੁਰੀਆ ਸਭ ਭਵਨ ॥**

**ਨਾਮ ਕੈ ਸੰਗਿ ਉਧਰੇ ਸੁਨਿ ਸ੍ਰਵਨ ॥** *(ਅੰਗ : ੨੮੪)*

**ਅਥਵਾ :** ਪ੍ਰਮੇਸਰ ਦਾ ਸਿਮਰਨ ਕਰਕੇ ਹੀ ਸ਼ੇਸ਼ਨਾਗ ਨੇ (ਸਭ) ਸਾਰੀ (ਧਰਨਾ) ਧਰਤੀ ਆਪਣੇ ਸੀਸ ਉੱਤੇ ਫੁੱਲ ਦੇ ਭਾਰ ਵਾਂਗੂੰ ਹੌਲੀ ਜਾਣ ਕੇ (ਧਾਰੀ) ਟਿਕਾਈ ਹੋਈ ਹੈ। ਇਹ ਸਿਮਰਨ ਦੀ ਤਾਕਤ ਹੀ ਹੈ ਕਿ ਉਸ ਨੂੰ ਧਰਤੀ ਦਾ ਭਾਰ ਪ੍ਰਤੀਤ ਨਹੀਂ ਹੁੰਦਾ।

## ਸਿਮਰਿ ਸਿਮਰਿ; ਹਰਿ ਕਾਰਨ ਕਰਨਾ ॥

ਹੇ ਭਾਈ! (ਹਰਿ) ਹਰੇਕ (ਕਾਰਨ) ਕਾਰਜ, ਕੰਮ ਜੋ ਤੂੰ ਕਰਨਾ ਹੈ ਉਹ (ਸਿਮਰਿ) ਸਿਮਰਨੇ ਯੋਗ ਪ੍ਰਮੇਸਰ ਦਾ (ਸਿਮਰਿ) ਸਿਮਰਨ ਕਰਕੇ ਕਰਿਆ ਕਰ, ਫਿਰ ਤੈਨੂੰ ਕੋਈ ਬਿਘਨ ਨਹੀਂ ਪਵੇਗਾ।

**ਅਥਵਾ :** ਤੂੰ (ਸਿਮਰਿ) ਸਿਮਰਨ ਯੋਗ ਹਰੀ ਦਾ (ਸਿਮਰਿ) ਸਿਮਰਨ ਕਰ।

**ਪ੍ਰਸ਼ਨ :** ਮਹਾਰਾਜ ਕੈਸਾ ਹਰੀ?

**ਉੱਤਰ :** ਹੇ ਭਾਈ! ਜੋ (ਹਰਿ) ਹਰੀ ਸਾਰੇ (ਕਾਰਨ) ਕਾਰਜਾਂ ਨੂੰ **ਵਾ:** (ਕਾਰਨ) ਤੱਤ, ਕਾਲ, ਕਰਮ ਆਦਿਕਾਂ ਸਾਰੇ ਕਾਰਣਾਂ ਨੂੰ (ਕਰਨਾ) ਕਰਨ ਵਾਲਾ ਹੈ।

**ਅਥਵਾ :** (ਹਰਿ) ਨਿਰਗੁਣ ਪ੍ਰਕਾਸ਼ ਸਰੂਪ ਪ੍ਰਮੇਸਰ ਆਪ ਹੀ ਅਨੰਤ ਬ੍ਰਹਮੰਡ ਦੀ ਰਚਨਾ ਦੇ (ਕਾਰਨ) ਮੁੱਢ ਰੂਪ ਹਨ ਅਤੇ ਆਪ ਜੀ ਨੇ ਵਾਹਿਗੁਰੂ-ਵਾਹਿਗੁਰੂ ਸਿਮਰ-ਸਿਮਰ ਕੇ ਆਪ ਹੀ ਆਪਣੇ ਨਿਰਗੁਣ ਸਰੂਪ ਵਿਚੋਂ ਅਨੰਤ ਬ੍ਰਹਮੰਡ ਦਾ ਪਸਾਰਾ ਪ੍ਰਗਟ ਕਰਨਾ ਕੀਤਾ ਹੈ, ਜੋ ਆਪ ਜੀ ਦਾ ਸਰਗੁਣ ਸਰੂਪ ਹੈ।

**ਕਰਣ ਕਾਰਣ ਪ੍ਰਭੁ ਏਕੁ ਹੈ ਦੂਸਰ ਨਾਹੀ ਕੋਇ ॥**

**ਨਾਨਕ ਤਿਸੁ ਬਲਿਹਾਰਣੈ ਜਲਿ ਥਲਿ ਮਹੀਅਲਿ ਸੋਇ ॥** *(ਅੰਗ : ੨੭੬)*

## ਹਰਿ ਸਿਮਰਨਿ; ਕੀਓ ਸਗਲ ਅਕਾਰਾ ॥

(ਹਰਿ) ਪ੍ਰਮੇਸਰ ਨੇ ਸਿਮਰਨ ਕਰਨ ਵਾਸਤੇ **ਵਾ:** ਸਿਮਰਨ ਕਰਨ ਵਾਲਿਆਂ ਵਾਸਤੇ ਹੀ ਇਹ (ਸਗਲ) ਸਾਰਾ (ਅਕਾਰਾ) ਆਕਾਰ ਬਣਾਉਣਾ (ਕੀਓ) ਕੀਤਾ ਹੈ।

**ਜੇਤਾ ਕੀਤਾ ਤੇਤਾ ਨਾਉ ॥** *(ਅੰਗ : ੪)*

**ਅਥਵਾ :** ਪ੍ਰਮੇਸਰ ਨੇ ਜਿੰਨੇ ਵੀ (ਅਕਾਰਾ) ਰੂਪ ਧਾਰਨ (ਕੀਓ) ਕੀਤੇ ਹਨ, ਉਹ (ਸਗਲ) ਸਾਰੇ ਹੀ (ਹਰਿ) ਹਰੀ ਦਾ ਸਿਮਰਨ ਕਰਨ ਵਾਲਿਆਂ ਦੀ ਰੱਖਿਆ ਵਾਸਤੇ ਧਾਰਨ ਕੀਤੇ ਹਨ।

**ਅਥਵਾ :** ਹੇ ਭਾਈ! ਜਿਸ ਨੇ ਸੰਸਾਰ ਦਾ (ਸਗਲ) ਸਾਰਾ ਆਕਾਰ ਬਣਾਉਣਾ (ਕੀਓ) ਕੀਤਾ ਹੈ, ਉਸ (ਹਰਿ) ਹਰੀ ਦਾ ਸਿਮਰਨ ਕਰੋ।

**ਅਥਵਾ :** ਬ੍ਰਹਮਾ ਨੇ (ਹਰਿ) ਹਰੀ ਦਾ ਸਿਮਰਨ ਕਰਕੇ ਹੀ (ਸਗਲ) ਸਾਰਾ ਆਕਾਰ ਰਚਣਾ (ਕੀਓ) ਕੀਤਾ ਹੈ।

**ਅਥਵਾ :** (ਹਰਿ) ਹਰੀ ਦਾ ਸਿਮਰਨ ਕਰਨੇ ਕਰਕੇ ਹੀ (ਅ) ਵਿਸ਼ਨੂੰ (ਕਾ) ਬ੍ਰਹਮਾ ਤੇ (ਰਾ) ਰੁਦ੍ਰ ਸ਼ਿਵਜੀ (ਸਗਲ) ਸਾਰੇ ਜਗਤ ਦੀ ਪਾਲਣਾ, ਰਚਣਾ ਤੇ ਸੰਘਾਰ ਕਰਨ ਵਾਲੇ ਬਣਨਾ (ਕੀਓ) ਕੀਤੇ ਹਨ।

**ਅਥਵਾ :** ਜਿੰਨਾਂ ਵੀ (ਅਕਾਰਾ) ਗਿਆਨ ਦਾ ਆਕਾਰ ਹੈ **ਵਾ:** ਸਾਧਨਾਂ ਦਾ ਆਕਾਰ ਹੈ **ਵਾ:** ਸ੍ਰਵਣ, ਮੰਨਣ, ਨਿਧਿਆਸਣ ਗਿਆਨ ਦਾ ਆਕਾਰ ਹੈ ਇਹ (ਸਗਲ) ਸਾਰਾ (ਹਰਿ) ਹਰੀ ਦੇ ਸਿਮਰਨ ਕਰਕੇ ਹੀ ਹੈ।

**ਅਥਵਾ :** ਜਿੰਨ੍ਹਾਂ ਨੇ (ਹਰਿ) ਹਰੀ ਦਾ ਸਿਮਰਨ (ਕੀਓ) ਕੀਤਾ ਹੈ, ਉਹਨਾਂ ਨੇ ਇਹ ਜਾਣਿਆ ਹੈ ਕਿ ਇਹ (ਸਗਲ) ਸਾਰਾ ਆਕਾਰ ਹਰੀ ਨੇ ਆਪ ਹੀ ਧਾਰਿਆ ਹੋਇਆ ਹੈ।

**ਅਥਵਾ :** (ਅ+ਕਾ+ਰਾ) (ਅ) ਵਿਸਨੂੰ (ਕਾ) ਬ੍ਰਹਮਾ, (ਰਾ) ਸ਼ਿਵ ਜੀ (ਸਗਲ) ਸਾਰੇ ਹੀ ਹਰੀ ਦੇ ਸਿਮਰਨ ਨੂੰ ਕਰਦੇ ਹਨ।

## ਹਰਿ ਸਿਮਰਨ ਮਹਿ; ਆਪਿ ਨਿਰੰਕਾਰਾ ॥

(ਹਰਿ) ਹਰੀ ਦਾ ਸਿਮਰਨ ਕਰਨ ਵਾਲਿਆਂ ਦੇ (ਮਹਿ) ਅੰਦਰ (ਨਿਰੰਕਾਰਾ) ਨਿਰੰਕਾਰ ਜੋਤੀ ਸਰੂਪ ਆਪ ਪ੍ਰਗਟ ਹੋ ਆਉਂਦਾ ਹੈ।

**ਅਥਵਾ :** ਜਿੰਨ੍ਹਾਂ ਦੇ ਹਿਰਦੇ ਵਿੱਚ (ਹਰਿ) ਹਰੀ ਦਾ ਸਿਮਰਨ ਹੈ। ਉਥੇ (ਨਿਰੰਕਾਰਾ) ਪ੍ਰਮੇਸਰ ਆਪ ਵੱਸਦਾ ਹੈ।

**ਅਥਵਾ :** ਨਿਰੰਕਾਰ (ਹਰਿ) ਪ੍ਰਮੇਸਰ ਅਰਥਾਤ ਪ੍ਰਕਾਸ਼ ਸਰੂਪ ਨਿਰਗੁਣ ਵਾਹਿਗੁਰੂ ਜੀ ਆਪਣੇ ਸਿਮਰਨ (ਮਹਿ) ਵਿਚ ਆਪ ਹੀ ਲੀਨ ਰਹਿੰਦੇ ਹਨ ਭਾਵ ਹਰ ਸਮੇਂ ਆਪਣਾ ਹੀ ਜਾਪ ਕਰਦੇ ਰਹਿੰਦੇ ਹਨ।

## ਕਰਿ ਕਿਰਪਾ; ਜਿਸੁ ਆਪਿ ਬੁਝਾਇਆ ॥

(ਜਿਸੁ) ਜਿੰਨ੍ਹਾਂ ਨੂੰ ਪ੍ਰਮੇਸਰ ਨੇ ਆਪ ਕਿਰਪਾ ਦ੍ਰਿਸ਼ਟੀ (ਕਰਿ) ਕਰਕੇ ਆਪਣਾ ਸਰੂਪ (ਬੁਝਾਇਆ) ਸਮਝਾ ਦਿੱਤਾ ਹੈ।

## ਨਾਨਕ, ਗੁਰਮੁਖਿ; ਹਰਿ ਸਿਮਰਨੁ ਤਿਨਿ ਪਾਇਆ ॥੮॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਤਿਨਿ) ਉਹਨਾਂ ਨੇ ਗੁਰਮੁਖ ਬਣ ਕੇ ਗੁਰਾਂ ਦੁਆਰਾ (ਹਰਿ) ਹਰੀ ਅਕਾਲ ਪੁਰਖ ਦੇ ਸਿਮਰਨ ਨੂੰ (ਪਾਇਆ) ਪਾਉਣਾ ਕੀਤਾ ਹੈ।

**ਅਥਵਾ :** ਜਿੰਨ੍ਹਾਂ ਨੇ ਗੁਰਮੁਖ ਬਣ ਕੇ ਗੁਰਾਂ ਦੁਆਰਾ ਸਿਮਰਨ ਕੀਤਾ ਹੈ (ਤਿਨਿ) ਉਹਨਾਂ ਨੇ (ਹਰਿ) ਹਰੀ ਪ੍ਰਮੇਸਰ ਨੂੰ (ਪਾਇਆ) ਪਾ ਲਿਆ ਹੈ। **ਵਾ:** (ਅੰਨਵੈ) : (ਸਿਮਰਨੁ ਪਾਇਆ, ਤਿਨਿ ਹਰਿ ਪਾਇਆ) ਜਿੰਨ੍ਹਾਂ ਨੇ ਵਾਹਿਗੁਰੂ ਦੇ ਸਿਮਰਨ ਨੂੰ ਪਾ ਲਿਆ ਹੈ। ਉਹਨਾਂ ਨੇ ਹਰੀ ਪ੍ਰਮੇਸਰ ਨੂੰ ਪਾ ਲਿਆ ਹੈ।

## ਸਲੋਕੁ ॥
## ਦੀਨ ਦਰਦ ਦੁਖ ਭੰਜਨਾ; ਘਟਿ ਘਟਿ ਨਾਥ ਅਨਾਥ ॥

ਹੇ (ਦੀਨ) ਗਰੀਬਾਂ ਦੇ (ਦਰਦ) ਦਰਦਾਂ ਨੂੰ ਜਾਨਣ ਵਾਲੇ ਭਾਵ ਗਰੀਬਾਂ ਦੇ ਦਰਦੀ **ਵਾ:** ਗਰੀਬਾਂ ਦੀਆਂ ਅਵਿਦਿਆ ਦੀਆਂ (ਦਰਦ) ਪੀੜਾਂ ਤੇ ਜੰਮਣ-ਮਰਨ ਦੇ ਦੁੱਖਾਂ ਨੂੰ (ਭੰਜਨਾ) ਨਾਸ਼ ਕਰਨ ਵਾਲੇ ਅਕਾਲ ਪੁਰਖ ਵਾਹਿਗੁਰੂ ਜੀ! ਤੁਸੀਂ ਘਟਾਂ-ਘਟਾਂ ਵਿਚ ਵਿਆਪਕ ਅਤੇ (ਅਨਾਥ) ਯਤੀਮਾਂ ਦੇ ਵੀ (ਨਾਥ) ਮਾਲਕ ਹੋ। **ਵਾ:** ਚਾਰ ਖਾਣੀਆ ਦੇ ਵੀ (ਨਾਥ) ਮਾਲਕ ਹੋ। **ਵਾ:** ਹੇ ਵਾਹਿਗੁਰੂ! ਤੁਸੀਂ ਘਟਾਂ-ਘਟਾਂ ਦੇ (ਨਾਥ) ਸੁਆਮੀ ਹੋ, ਪਰ ਤੁਹਾਡਾ (ਅਨਾਥ) ਕੋਈ ਮਾਲਕ ਨਹੀਂ ਹੈ।

**ਨੋਟ :** ਦੀਨ ਉਹ ਹੁੰਦਾ ਹੈ ਜਿਸ ਨੂੰ ਕਿਸੇ ਪ੍ਰਕਾਰ ਦੀ ਇੱਛਾ ਅਤੇ ਡਰ ਹੁੰਦਾ ਹੈ। ਇਸ ਜਗਤ ਵਿਚ ਸਾਰਿਆਂ ਨੂੰ ਬੰਧਨਾਂ ਤੋਂ ਛੁੱਟਣ ਅਤੇ ਮੁਕਤ ਹੋਣ ਦੀ ਇੱਛਾ ਹੈ ਅਤੇ ਮੌਤ ਦਾ ਡਰ ਹੈ। ਇਸ ਲਈ ਅਸੀਂ ਸਾਰੇ ਦੀਨ ਹਾਂ।

## ਅੰਗ:੨੬੪

### ਸਰਣਿ ਤੁਮ੍ਾਰੀ ਆਇਓ; ਨਾਨਕ ਕੇ ਪ੍ਰਭ ਸਾਥ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਸਾਡੇ (ਸਾਥ) ਸਾਥੀ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਜੀ ! ਅਸੀਂ ਗੁਰਾਂ ਦੇ ਨਾਲ ਮਿਲ ਕੇ (ਤੁਮ੍ਾਰੀ) ਆਪ ਜੀ ਦੀ ਸਰਣ ਵਿਚ (ਆਇਓ) ਆਏ ਹਾਂ। ਆਪ ਜੀ ਕਿਰਪਾ ਕਰਕੇ ਸਾਡੇ (ਸਾਥ) ਸੰਗੀ ਬਣ ਕੇ ਲੋਕ-ਪ੍ਰਲੋਕ ਵਿਚ ਸਾਡੀ ਰੱਖਿਆ ਕਰੋ। ਸਾਨੂੰ ਆਪਣੀ ਸਰਣ ਵਿਚ ਮੇਲ ਲੈਣਾ ਕਰੋ। **ਵਾ:** ਹੇ ਪ੍ਰਭੂ ! ਜੋ ਅੰਮ੍ਰਿਤ ਨਾਮ ਸਭ ਜਗ੍ਹਾ ਵਿਚ ਸਾਥ ਦੇਣ ਵਾਲਾ ਹੈ। ਉਸ ਨੂੰ ਸਾਡੇ ਤਾਈਂ ਦੇਣਾ ਕਰੋ।

**ਅਥਵਾ :** ਹੇ ਪ੍ਰਭੂ ਜੀ ! ਜਿਹੜੇ ਗੁਰੂ ਸਾਹਿਬ ਜੀ ਦੀ ਸ਼ਰਣ ਵਿਚ ਪੈ ਕੇ ਤੁਹਾਡੇ ਦਰ ਤੇ ਆਉਂਦੇ ਹਨ। ਤੁਸੀਂ ਉਹਨਾਂ ਸਾਰਿਆਂ ਦੇ ਸੰਗੀ ਹੋ ਕੇ ਰੱਖਿਆ ਕਰਦੇ ਹੋ। ਜਿੱਥੇ ਕੋਈ ਵੀ ਰੱਖਿਆ ਕਰਨ ਵਾਸਤੇ ਸਮਰੱਥ ਨਹੀਂ ਹੁੰਦਾ ਉੱਥੇ ਵੀ ਆਪ ਹੀ ਰੱਖਿਆ ਕਰਦੇ ਹੋ।

### ਅਸਟਪਦੀ ॥
### ਜਹ ਮਾਤ ਪਿਤਾ; ਸੁਤ ਮੀਤ ਨ ਭਾਈ ॥

(ਜਹ) ਜਿੱਥੇ ਤੇਰੇ (ਮਾਤ) ਮਾਤਾ-ਪਿਤਾ (ਸੁਤ) ਪੁੱਤਰ (ਮੀਤ) ਮਿੱਤਰ ਅਤੇ (ਭਾਈ) ਸਕੇ ਭਰਾਵਾਂ ਨੇ ਵੀ ਸਹਾਇਤਾ ਭਾਵ ਰੱਖਿਆ ਨਹੀਂ ਕਰਨੀ ਹੈ।

### ਮਨ ਊਹਾ; ਨਾਮੁ ਤੇਰੈ ਸੰਗਿ ਸਹਾਈ ॥

ਹੇ ਪਿਆਰੇ ਮਨਾ ! ਆਪਣੇ ਰਿਦੇ ਵਿਚ ਸਮਝਣਾ ਕਰ ਕਿ (ਊਹਾ) ਉਸ ਜਗ੍ਹਾ ਵਿਚ ਕੇਵਲ ਪ੍ਰਮੇਸਰ ਦਾ ਨਾਮ ਹੀ ਤੇਰੀ ਸਹਾਇਤਾ ਕਰਨ ਵਾਸਤੇ ਤੇਰੇ (ਸੰਗਿ) ਨਾਲ (ਸਹਾਈ) ਸਹਾਇਕ ਹੋਵੇਗਾ ਭਾਵ ਪ੍ਰਮੇਸਰ ਦਾ ਜਪਿਆ ਹੋਇਆ ਨਾਮ ਲੋਕ ਪ੍ਰਲੋਕ ਵਿਚ ਹਰ ਵਕਤ ਤੇਰੀ ਸਹਾਇਤਾ ਕਰੇਗਾ।

### ਜਹ ਮਹਾ ਭਇਆਨ; ਦੂਤਜਮ ਦਲੈ ॥

*(ਦੂਸਰਾ ਪਾਠ : ਦੂਤ ਜਮ)*

ਫਿਰ (ਜਹ) ਜਿੱਥੇ (ਮਹਾ) ਵੱਡੇ-ਵੱਡੇ (ਭਇਆਨ) ਭਿਆਨਕ ਡਰ ਦੇਣ ਵਾਲੇ, (ਦਲੈ) ਦਲ ਦੇਣ ਵਾਲੇ (ਦੂਤ ਜਮ) ਜਮਦੂਤਾਂ ਦੇ (ਦਲੈ) ਦਲਾਂ ਦੇ ਦਲ ਮੌਜੂਦ ਹਨ। ਯਥਾ :

**ਤਹ ਕਰ ਦਲ ਕਰਨਿ ਮਹਾ ਬਲੀ ਤਿਨ ਆਗਲੜੈਮੈ ਰਹਣੁ ਨ ਜਾਇ ॥੪॥** *(ਅੰਗ : ੯੨)*

**ਅਥਵਾ :** (ਜਹ) ਜਿਥੇ ਅਜਰਾਈਲ, ਮੇਕਾਈਲ ਆਦਿਕ ਵੱਡੇ-ਵੱਡੇ ਭਿਆਨਕ ਜਮਦੂਤਾਂ ਦੇ ਦਲਾਂ ਦੇ ਦਲ ਜੀਵਾਂ ਦੇ ਸੂਖਮ ਸਰੀਰਾਂ ਦੇ ਤਾਈਂ (ਦਲੈ) ਮਲ-ਮਲ ਕੇ ਮਿੱਟੀ ਬਣਾ ਦਿੰਦੇ ਹਨ।

### ਤਹ ਕੇਵਲ ਨਾਮੁ; ਸੰਗਿ ਤੇਰੈ ਚਲੈ ॥

(ਤਹ) ਉਥੇ ਭੈ ਦਾਇਕ ਜਮਦੂਤਾਂ ਦੇ ਦਲ ਵਿਚ, ਤੇਰੇ ਦੁਆਰਾ ਜਪਿਆ ਹੋਇਆ ਕੇਵਲ ਇਕੋ-ਇਕ ਪ੍ਰਮੇਸਰ ਦਾ ਨਾਮ ਹੀ ਤੇਰੇ (ਸੰਗਿ) ਨਾਲ ਸਹਾਇਤਾ ਕਰਨ ਵਾਸਤੇ (ਚਲੈ) ਚੱਲੇਗਾ **ਵਾ:** ਕੈਵਲ ਮੁਕਤੀ ਦੇਣ ਵਾਲਾ ਅਕਾਲ ਪੁਰਖ ਦਾ ਨਾਮ ਹੀ ਤੇਰੇ ਨਾਲ ਚੱਲੇਗਾ।

### ਜਹ ਮੁਸਕਲ ਹੋਵੈ; ਅਤਿ ਭਾਰੀ ॥

ਜਿਥੇ ਅੰਤ ਵੇਲੇ ਤੇਰੇ ਅੱਗੇ ਅਤਿਅੰਤ ਭਾਰੀ ਮੁਸ਼ਕਲਾਂ ਤੇ ਔਕੜਾਂ ਵਾਲਾ ਸਮਾਂ ਹੋਵੇਗਾ। ਭਾਵ ਜਦੋਂ ਤੇਰਾ

ਅਖੀਰਲਾ ਸਮਾਂ ਆਇਆ ਤਾਂ ਉਦੋਂ ਤੇਰੇ ਸਵਾਸ ਨਿਕਲਣ ਵਿਚ ਬਹੁਤ ਔਖਿਆਈ ਹੋਵੇਗੀ ਅਤੇ ਕੀਤੇ ਹੋਏ ਔਗੁਣ ਤੇ ਗੁਨਾਹ ਘੇਰਾ ਘੱਤ ਕੇ ਤੇਰੇ ਸਾਹਮਣੇ ਆ ਖੜਨਗੇ।

## ਹਰਿ ਕੋ ਨਾਮੁ; ਖਿਨ ਮਾਹਿ ਉਧਾਰੈ ॥

ਹੇ ਭਾਈ! ਉਸ ਵੇਲੇ ਤੇਰੇ ਦੁਆਰਾ ਜਪਿਆ ਹੋਇਆ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ (ਕੋ) ਦਾ ਨਾਮ ਇਕ ਖਿਨ (ਮਾਹਿ) ਵਿਚ ਹੀ ਤੇਰਾ ਉਧਾਰ ਕਰ ਦੇਵੇਗਾ ਭਾਵ ਤੈਨੂੰ ਜਮਾਂ ਦੀ ਮਾਰ ਤੋਂ ਬਚਾ ਲਵੇਗਾ।

## ਅਨਿਕ ਪੁਨਹਚਰਨ ਕਰਤ; ਨਹੀ ਤਰੈ ॥

ਹੇ ਭਾਈ! ਜਿੱਥੇ ਤੂੰ (ਅਨਿਕ) ਅਨੇਕਾਂ *(ਪੁਨਹਚਰਨ) ਪੁੰਨਾਂ ਵਿਚ ਪ੍ਰਵਿਰਤ ਹੋਣ ਵਾਲੇ ਕਰਮ ਕਰਕੇ **ਵਾ:** ਅਨੇਕਾਂ ਪੁੰਨਾਂ ਆਦਿਕਾਂ ਦੇ ਅਚਾਰ ਕਰਕੇ **ਵਾ:** ਅਨੇਕਾਂ ਪ੍ਰਾਸਚਿਤ ਕਰਮ ਕਰਕੇ ਵੀ ਤਰ ਨਹੀਂ ਸਕੇਂਗਾ, ਮੁਕਤ ਨਹੀਂ ਹੋ ਸਕੇਂਗਾ।

## ਹਰਿ ਕੋ ਨਾਮੁ; ਕੋਟਿ ਪਾਪ ਪਰਹਰੈ ॥

ਉਥੇ ਕੇਵਲ ਹਰੀ ਪ੍ਰਮੇਸਰ (ਕੋ) ਦਾ ਨਾਮ ਹੀ ਤੇਰੇ (ਕੋਟਿ) ਕਰੋੜਾਂ ਪਾਪਾਂ ਨੂੰ (ਪਰਹਰੈ) ਨਾਸ਼ ਕਰ ਦੇਵੇਗਾ। **ਵਾ:** ਤੇਰੇ ਦੁਆਰਾ (ਕੋਟਿ) ਕਰੋੜਾਂ ਜਨਮਾਂ ਵਿਚ ਉਸਾਰੇ ਹੋਏ ਪਾਪਾਂ ਰੂਪ (ਕੋਟਿ) ਕਿਲ੍ਹਿਆਂ ਨੂੰ (ਪਰਹਰੈ) ਨਾਸ਼ ਕਰ ਦੇਵੇਗਾ।

**ਘੋਰ ਦੁਖੵੰ ਅਨਿਕ ਹਤੵੰ ਜਨਮ ਦਾਰਿਦ੍ਰੰ ਮਹਾ ਬਿਖੵਾਦੰ ॥**
**ਮਿਟੰਤ ਸਗਲ ਸਿਮਰੰਤ ਹਰਿ ਨਾਮ ਨਾਨਕ ਜੈਸੇ ਪਾਵਕ ਕਾਸਟ ਭਸਮੰ ਕਰੋਤਿ ॥** (ਅੰਗ : ੧੩੫੫)

## ਗੁਰਮੁਖਿ ਨਾਮੁ; ਜਪਹੁ ਮਨ ਮੇਰੇ ॥

ਹੇ ਮੇਰੇ ਪਿਆਰੇ ਮਨਾ! ਗੁਰਮੁਖ ਬਣ ਕੇ ਅੰਮ੍ਰਿਤ ਨਾਮ ਨੂੰ (ਜਪਹੁ) ਜੱਪਣਾ ਕਰ। ਕਿਉਂਕਿ ਜੇਕਰ ਤੂੰ ਗੁਰਮੁਖ ਬਣ ਕੇ ਪ੍ਰਮੇਸਰ ਦੇ ਨਾਮ ਨੂੰ ਜਪੇਂਗਾ ਤਾਂ ਤੇਰੇ ਸਾਰੇ ਵਿਘਨ ਨਾਸ਼ ਹੋ ਜਾਣਗੇ।

**ਜਿਨੀ ਗੁਰਮੁਖਿ ਨਾਮੁ ਧਿਆਇਆ ਤਿਨਾ ਫਿਰਿ ਬਿਘਨੁ ਨ ਹੋਈ ਰਾਮ ਰਾਜੇ ॥** (ਅੰਗ : ੭੭੧)

ਜਿਹੜਾ ਦੁਖੀ ਨੂੰ ਵੇਖ ਕੇ ਉਸ ਤੇ ਕਿਰਪਾ ਕਰਦਾ ਹੈ। ਸੁਖੀ ਨੂੰ ਵੇਖ ਕੇ ਆਪਣੇ ਆਪ ਨੂੰ ਸੁਖੀ ਮੰਨਦਾ ਹੈ, ਕਿਸੇ ਦਾ ਪ੍ਰਤਾਪ ਵੇਖ ਕੇ ਨਹੀਂ ਸੜਦਾ। ਫਿਰ ਜੋ ਵੀ ਮਿਲਦਾ ਹੈ, ਉਸ ਨੂੰ ਵਾਹਿਗੁਰੂ ਦੀ ਦਾਤ ਸਮਝਦਾ ਹੈ। ਫਿਰ ਜਿਹੜਾ ਕਿਸੇ ਦੇ ਖਹਿੜੇ ਪੈ ਕੇ ਆਪਣੀ ਗੱਲ ਮਨਵਾਉਣ ਦੀ ਕੋਸ਼ਿਸ ਨਹੀਂ ਕਰਦਾ ਭਾਵ ਜਿਸਦੇ ਅੰਦਰ ਕਰੁਣਾ, ਮੈਤਰੀ, ਮੁਦਤਾ, ਅਪੇਖਿਆ ਇਹ ਚਾਰ ਗੁਣ ਆ ਜਾਂਦੇ ਹਨ ਤਾਂ ਉਹ ਗੁਰਮੁਖ ਬਣ ਜਾਂਦਾ ਹੈ। ਇਉਂ ਗੁਰਮੁਖ ਬਣ ਕੇ ਅਕਾਲ ਪੁਰਖ ਦੇ ਨਾਮ ਨੂੰ ਸਿਮਰਿਆ ਕਰ।

**ਅਥਵਾ :** ਗੁਰਮੁਖ ਪੁਰਖਾਂ ਦੀ ਸੰਗਤ ਕਰਕੇ ਪ੍ਰਮੇਸਰ ਦੇ ਨਾਮ ਨੂੰ ਜਪਣਾ ਕਰ।

**ਅਥਵਾ :** (ਗੁਰ+ਮੁਖਿ) (ਮੁਖਿ) ਮੁਖੀ (ਗੁਰ) ਗੁਰਾਂ ਦੁਆਰਾ ਪ੍ਰਮੇਸਰ ਦੇ ਨਾਮ ਨੂੰ ਜਪਣਾ ਕਰ।

* **ਪੁਨਹਚਰਨ :** ਜੋ ਪੁੰਨਾਂ ਵਿਚ ਪ੍ਰਵਿਰਤ ਹੋਣ ਵਾਸਤੇ ਕਰਮ ਕੀਤੇ ਜਾਂਦੇ ਹਨ ਉਹਨਾਂ ਨੂੰ ਪੁਨਰਚਰਨ ਕਹਿੰਦੇ ਹਨ ਅਤੇ ਜੋ ਪਾਪਾਂ ਦੀ ਨਵਿਰਤੀ ਵਾਸਤੇ ਕਰਮ ਕੀਤੇ ਜਾਂਦੇ ਹਨ ਉਹਨਾਂ ਨੂੰ ਪ੍ਰਾਸ਼ਚਿਤ ਕਰਮ ਕਹਿੰਦੇ ਹਨ। ਇੱਥੇ ਪੁਨਰਚਰਨ ਦੇ ਦੋਵੇਂ ਅਰਥ ਕਰਨੇ ਹਨ। ਭਾਵ ਗੁਰੂ ਸਾਹਿਬ ਜੀ ਨੇ ਇੱਥੇ ਪੁਨਰਚਰਨ ਅਤੇ ਪ੍ਰਾਸ਼ਚਿਤ ਦੋਵਾਂ ਸ਼ਬਦਾਂ ਨੂੰ ਮਿਲਾ ਕੇ ਪੁਨਹਚਰਨ ਸ਼ਬਦ ਦੀ ਵਰਤੋਂ ਕੀਤੀ ਹੈ। **ਵਾ:** ਮੰਤਰ ਦੇ ਜਿਤਨੇ ਵੀ ਅੱਖਰ ਹੋਣ, ਜੇਕਰ ਕੋਈ ਉਤਨੇ ਕਰੋੜ ਮੰਤਰ ਦਾ ਜਪ ਕਰੇ, ਫਿਰ ਜਿਤਨਾ ਜਪ ਕਰੇ, ਉਸਦਾ ਦਸਵਾਂ ਹਿੱਸਾ ਹਵਨ ਕਰੇ, ਜਿਤਨਾ ਹਵਨ ਕਰੇ, ਉਸਦਾ ਦਸਵਾਂ ਹਿੱਸਾ ਤਰਪਨ ਕਰੇ, ਤਰਪਨ ਦਾ ਦਸਵਾਂ ਹਿੱਸਾਂ ਮਾਰਜਨ ਕਰੇ, ਮਾਰਜਨ ਦਾ ਦਸਵਾਂ ਹਿੱਸਾ ਬ੍ਰਾਹਮਣਾਂ ਨੂੰ ਭੋਜਨ ਕਰਾਵੇ ਅਤੇ ਦਾਨ ਦਖਸ਼ਣਾ ਦੇਣਾ ਕਰੇ ਤਾਂ ਜਾ ਕੇ ਮੰਤਰ ਸਿੱਧ ਹੁੰਦਾ ਹੈ। ਇਸ ਨੂੰ ਪੁਨਹਾਚਰਣ ਕਹਿੰਦੇ ਹਨ। ਇਹ ਵੈਦਿਕ ਰੀਤੀ ਅਨੁਸਾਰ ਸਿਮ੍ਰਿਤੀਆਂ ਵਿੱਚ ਮੰਤਰ ਸਿੱਧੀ ਦੀ ਪ੍ਰਕਿਰਿਆ ਹੈ।

## ਨਾਨਕ; ਪਾਵਹੁ ਸੂਖ ਘਨੇਰੇ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਸ ਪ੍ਰਕਾਰ ਤੂੰ (ਘਨੇਰੇ) ਘਨੇ (ਸੂਖ) ਸੁੱਖ ਨੂੰ (ਪਾਵਹੁ) ਪਾ ਲਵੇਂਗਾ। ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਸ ਪ੍ਰਕਾਰ ਤੂੰ (ਘਨੇਰੇ) ਘਨੇ (ਸੂਖ) ਸੁੱਖ ਨੂੰ (ਪਾਵਹੁ) ਪਾ ਲਵੇਂਗਾ।

**ਅਥਵਾ :** ਜਿਸ ਸੁੱਖ ਦੀ ਬਰਾਬਰੀ ਇਕ ਚੱਕਰਵਰਤੀ ਰਾਜੇ ਦੇ ਅਨੇਕਾਂ ਸੁੱਖ ਵੀ ਨਹੀਂ ਕਰ ਸਕਦੇ ਅਤੇ ਜਿਸ ਸੁੱਖ ਨੂੰ ਬ੍ਰਹਮਾ ਆਪਣੀ ਸਾਰੀ ਉਮਰ ਵਿਚ ਵੀ ਪ੍ਰਾਪਤ ਨਹੀਂ ਕਰ ਸਕਦਾ। ਜਿਸ ਆਤਮਾਨੰਦ ਦੇ ਸੁੱਖ ਨੂੰ ਇਕ ਜੀਵਨ ਮੁਕਤ ਪੁਰਖ ਚੌਂਦਾਂ ਵਾਰੀ ਅੱਖ ਖੋਲਣ ਤੇ ਮੀਟਣ ਦੇ ਸਮੇਂ ਵਿਚ ਹੀ ਪ੍ਰਾਪਤ ਕਰ ਲੈਂਦਾ ਹੈ। ਐਸੇ ਘਣੇ ਸੁੱਖ ਨੂੰ ਤੂੰ ਪਾ ਲਵੇਂਗਾ।

**ਸੁਖਾ ਕੀ ਮਿਤਿ ਕਿਆ ਗਣੀ ਜਾ ਸਿਮਰੀ ਗੋਵਿੰਦੁ ॥** (ਅੰਗ : ੪੮)

## ਸਗਲ ਸ੍ਰਿਸਟਿ ਕੋ; ਰਾਜਾ ਦੁਖੀਆ ॥

ਚਾਹੇ ਕੋਈ ਸਾਰੀ (ਸ੍ਰਿਸਟਿ) ਦੁਨੀਆਂ ਦਾ ਰਾਜਾ ਹੈ, ਉਹ ਵੀ ਨਾਮ ਸਿਮਰਨ ਤੋਂ ਬਿਨਾਂ ਦੁਖੀ ਹੈ। ਭਾਵੇਂ ਪਦਾਰਥਾਂ ਦੀ ਪ੍ਰਾਪਤੀ ਹੋਣੇ ਤੋਂ ਤਨ ਕਰਕੇ ਸੁਖੀ ਹੁੰਦਾ ਹੈ, ਪਰ ਮਨ ਕਰਕੇ ਸਦਾ ਦੁਖੀ ਹੀ ਰਹਿੰਦਾ ਹੈ।

**ਅਥਵਾ :** ਸਾਰੀ ਸ੍ਰਿਸ਼ਟੀ ਵਿਚੋਂ ਭਾਵੇਂ ਕੋਈ ਰਾਜਾ ਕੋਹੜ ਦੇ ਦੁੱਖ ਸਹਿਤ ਵੀ ਹੋਵੇ। **ਵਾ:** ਕੋਹੜ ਕਰਕੇ ਦੁਖੀ ਵੀ ਹੋਵੇ।

## ਹਰਿ ਕਾ ਨਾਮੁ ਜਪਤ; ਹੋਇ ਸੁਖੀਆ ॥

ਪਰ ਉਹ (ਹਰਿ) ਪ੍ਰਮੇਸਰ ਦੇ ਨਾਮ ਨੂੰ (ਜਪਤ) ਜਪਣੇ ਕਰਕੇ (ਸੁਖੀਆ) ਸੁਖੀ (ਹੋਇ) ਹੋ ਜਾਂਦਾ ਹੈ ਭਾਵ ਕੋਹੜ ਦਾ ਸਾਰਾ ਰੋਗ ਠੀਕ ਹੋ ਜਾਂਦਾ ਹੈ। ਇਸ ਪ੍ਰਕਾਰ ਪ੍ਰਮੇਸਰ ਦਾ ਨਾਮ ਕੋਹੜੀਆਂ ਦੇ ਕੋਹੜ ਨੂੰ ਵੀ ਨਾਸ਼ ਕਰਨ ਵਾਲਾ ਹੈ। ਜਿਵੇਂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਦਿਪਾਲਪੁਰ ਨਗਰ ਵਿਚ ਭਾਈ ਮਰਦਾਨਾ ਜੀ ਦੇ ਕੋਲੋਂ ਕੀਰਤਨ ਕਰਵਾ ਕੇ ਇਕ ਕੋਹੜੀ ਦਾ ਕੋਹੜ ਦੂਰ ਕੀਤਾ ਸੀ।

**ਉਪੋਰਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਸਗਲ ਸ੍ਰਿਸਟਿ ਕੋ; ਰਾਜਾ ਦੁਖੀਆ ॥**

ਸਾਰੀ ਸ੍ਰਿਸਟੀ ਦੇ ਇਕ ਰਾਜੇ ਨੂੰ ਬਹੁਤ ਭਾਰੀ ਦੁੱਖ ਹੁੰਦਾ ਹੈ। ਭਾਵ ਜਿੰਨਾਂ ਦੁੱਖ ਸਾਰੀ ਦੁਨੀਆਂ ਨੂੰ ਹੁੰਦਾ ਹੈ, ਉਹਨਾਂ ਦੁੱਖ ਇਕੱਲੇ ਰਾਜੇ ਨੂੰ ਹੁੰਦਾ ਹੈ। ਭਾਵ ਆਪਣੀ ਪਰਜਾ ਨੂੰ ਸੰਭਾਲਣਾ, ਆਪਣੇ ਅਧੀਨ ਕਰਕੇ ਰੱਖਣਾ ਆਦਿਕ ਅਨੇਕਾਂ ਪ੍ਰਕਾਰ ਦਾ ਭਾਰੀ ਦੁੱਖ ਹੰਦਾ ਹੈ। ਜਿਸ ਪ੍ਰਕਾਰ ਅੰਗਰੇਜਾਂ ਦਾ ਜਾਰਜ ਪੰਚਮ ਨਾਮ ਦਾ ਇੱਕ ਬਾਦਸ਼ਾਹ ਸੀ। ਜਦੋਂ ੧੯੧੩ ਈ: ਵਿਚ ਜਰਮਨੀ ਦੀ ਪਹਿਲੀ ਲੜਾਈ ਹੋਈ ਸੀ ਤਾਂ ਇਸ ਨੂੰ ਨੀਂਦ ਆਉਣੋਂ ਹਟ ਗਈ ਸੀ। ਉਦੋਂ ਇਸ ਨੂੰ ਬਿਜਲੀ ਦੇ ਨਾਲ ਸਵਾਇਆ ਕਰਦੇ ਸਨ। ਇਉਂ ਸਾਰੀ ਸ੍ਰਿਸਟੀ ਦਾ ਦੁੱਖ ਰਾਜੇ ਨੂੰ ਚਿੰਬੜਿਆ ਹੁੰਦਾ ਹੈ।

**ਹਰਿ ਕਾ ਨਾਮੁ ਜਪਤ; ਹੋਇ ਸੁਖੀਆ ॥**

ਪਰ ਜੇਕਰ ਉਹ ਹਰੀ ਪ੍ਰਮੇਸਰ ਦਾ ਨਾਮ ਜਪ ਲਵੇ ਤਾਂ ਉਹ ਵੀ ਸੁਖੀ ਹੋ ਸਕਦਾ ਹੈ। ਭਾਵ ਉਸਦੇ ਸਾਰੇ ਦੁੱਖ ਮਿਟ ਸਕਦੇ ਹਨ।

**ਨੋਟ :** ਉਪਰੋਕਤ ਦੋ ਪੰਕਤੀਆਂ ਦੇ ਦੋਨਾਂ ਅਰਥਾਂ ਵਿਚੋ ਪਹਿਲਾ ਅਰਥ ਮੁੱਖ ਅਤੇ ਦੂਸਰਾ ਅਰਥ ਗੌਣ ਸਮਝਣਾ ਹੈ।

## ਲਾਖ ਕਰੋਰੀ; ਬੰਧੁਨ ਪਰੈ ॥

(ਦੂਸਰਾ ਪਾਠ: ਬੰਧੁ ਨ)

ਹੇ ਭਾਈ ! ਜੇਕਰ (ਲਾਖ) ਲੱਖਾਂ ਪੁਰਖਾਂ ਕਰਕੇ ਕੈਦ ਹੋਣ ਰੂਪ, ਕਲੇਸ਼ ਪੈਣ ਰੂਪ (ਕਰੋਰੀ) ਕਰੋੜਾਂ ਬੰਧਨ ਵੀ (ਪਰੈ) ਪੈ ਜਾਣ।

**ਨੋਟ :** ਦਮਦਮੀ ਟਕਸਾਲ ਵਿਚ ਪ੍ਰਕਰਣ ਅਨੁਸਾਰ 'ਬੰਧੁਨ' ਪਾਠ ਇਕੱਠਾ ਹੀ ਕੀਤਾ ਜਾਂਦਾ ਹੈ। ਪਰ ਇੱਥੇ ਕਈ ਵਿਆਕਰਣ ਦੇ ਗਿਆਤਾ ਕਹਾਉਣ ਵਾਲੇ 'ਲਾਖ ਕਰੋਰੀ ਬੰਧੁ ਨ ਪਰੈ' ਪਾਠ ਕਰਦੇ ਹਨ। ਉਹ ਧੱਧੇ ਨੂੰ ਔਂਕੜ ਹੋਣ ਕਰਕੇ 'ਬੰਧੁਨ' ਪਾਠ ਨੂੰ 'ਬੰਧੁ ਨ' ਪਾਠ ਬਣਾਉਂਦੇ ਹਨ ਕਿ ਲੱਖਾਂ ਕਰੋੜਾਂ ਕਰਕੇ ਵੀ (ਬੰਧੁ) ਸੰਤੋਖ ਨਹੀਂ ਪ੍ਰਾਪਤ ਹੁੰਦਾ।

ਪਰ ਗੁਰਬਾਣੀ ਵਿਚ ਕਈ ਐਸੇ ਸ਼ਬਦ ਵੀ ਹਨ ਜਿੱਥੇ ਵਿਆਕਰਣ ਦਾ ਕੋਈ ਨਿਯਮ ਨਹੀਂ ਰਹਿੰਦਾ। ਇਸ ਕਰਕੇ "ਲਾਖ ਕਰੋਰੀ ਬੰਧੁਨ ਪਰੈ" ਦਮਦਮਾ ਸਾਹਿਬ ਦੀ ਦਮਦਮੀ ਟਕਸਾਲ ਦਾ ਪਾਠ ਸਮਝਣਾ ਹੈ।

## ਹਰਿ ਕਾ ਨਾਮੁ ਜਪਤ; ਨਿਸਤਰੈ ॥

ਤਾਂ ਵੀ (ਹਰਿ) ਹਰੀ ਪ੍ਰਮੇਸਰ ਦਾ ਨਾਮ ਜਪਣੇ ਕਰਕੇ ਸੰਸਾਰ ਸਮੁੰਦਰ ਤੋਂ ਤਰ ਜਾਈਦਾ ਹੈ ਭਾਵ ਸਾਰੇ ਦੁੱਖ ਕਲੇਸ਼ ਮਿਟ ਜਾਂਦੇ ਹਨ।

**ਅਥਵਾ :** ਹੇ ਜੀਵ ! ਜੇਕਰ ਤੂੰ ਹਰੀ ਦੇ ਨਾਮ ਨੂੰ ਜਪ ਲਵੇਂ ਤਾਂ ਇਸ (ਨਿਸ+ਤਰੈ) (ਨਿਸ) ਪਰਪੰਚ ਤੋਂ (ਤਰੈ) ਤਰ ਜਾਵੇਂਗਾ।

## *ਸਾਖੀ—ਹਰਨੀ ਦੀ

## ਅਨਿਕ ਮਾਇਆ ਰੰਗ; ਤਿਖ ਨ ਬੁਝਾਵੈ ॥

ਇਹ ਜੀਵ ਮਾਇਆ ਦੇ (ਅਨਿਕ) ਅਨੇਕਾਂ (ਰੰਗ) ਅਨੰਦ ਮਾਣਦਾ ਹੈ। **ਵਾ:** (ਰੰਗ) ਤਮਾਸ਼ੇ ਵੇਖਦਾ ਹੈ, ਕੌਤਕ ਕਰਦਾ ਹੈ। ਪਰ ਇਸਦੀ ਤ੍ਰਿਸ਼ਨਾ ਰੂਪ ਤ੍ਰੇਹ ਨਹੀਂ ਬੁਝਦੀ। **ਵਾ:** ਪਦਾਰਥਾਂ ਦੀ ਇੱਛਾ ਰੂਪ ਤ੍ਰੇਹ ਨਹੀਂ ਬੁਝਦੀ ਸਗੋਂ ਦੂਣੀ-ਚੂਣੀ ਬਣੀ ਹੀ ਰਹਿੰਦੀ ਹੈ।

**ਜਿਤਨੀ ਭੂਖ ਅਨ ਰਸ ਸਾਦ ਹੈ ਤਿਤਨੀ ਭੂਖ ਫਿਰਿ ਲਾਗੈ ॥** *(ਅੰਗ : ੧੬੭)*

**ਸਹਸ ਖਟੇ ਲਖ ਕਉ ਉਠਿ ਧਾਵੈ ॥ ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ ॥**

**ਅਨਿਕ ਭੋਗ ਬਿਖਿਆ ਕੇ ਕਰੈ ॥ ਨਹ ਤ੍ਰਿਪਤਾਵੈ ਖਪਿ ਖਪਿ ਮਰੈ ॥** *(ਅੰਗ : ੨੭੯)*

## ਹਰਿ ਕਾ ਨਾਮੁ ਜਪਤ; ਆਘਾਵੈ ॥

ਪਰ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਦਾ ਨਾਮ ਜਪਣੇ ਕਰਕੇ ਇਹ (ਆਘਾਵੈ) ਤ੍ਰਿਪਤ ਹੋ ਸਕਦਾ ਹੈ। ਇਸਨੂੰ ਰੱਜ ਆ ਸਕਦਾ ਹੈ।

**ਜਿੰਨੀ ਚਾਖਿਆ ਪ੍ਰੇਮ ਰਸੁ ਸੇ ਤ੍ਰਿਪਤਿ ਰਹੇ ਆਘਾਇ ॥** *(ਅੰਗ : ੧੩੫)*

**ਤ੍ਰਿਪਤਿ ਭਈ ਸਚੁ ਭੋਜਨੁ ਖਾਇਆ ॥ ਮਨਿ ਤਨਿ ਰਸਨਾ ਨਾਮੁ ਧਿਆਇਆ ॥** *(ਅੰਗ : ੬੮੪)*

**ਮੈ ਬਹੁੜਿ ਨ ਤ੍ਰਿਸਨਾ ਭੁਖੜੀ ਹਉ ਰਜਾ ਤ੍ਰਿਪਤਿ ਅਘਾਇ ਜੀਉ ॥** *(ਅੰਗ : ੭੬੩)*

**ਨਾਮ ਰੰਗਿ ਜਨ ਰਹੇ ਅਘਾਇ ॥ ਨਾਨਕ ਤਿਨ ਜਨ ਲਾਗੈ ਪਾਇ ॥** *(ਅੰਗ : ੮੬੩)*

## ਜਿਹ ਮਾਰਗਿ; ਇਹੁ ਜਾਤ ਇਕੇਲਾ ॥

ਜਿਸ ਜਮਾਂ ਦੇ (ਮਾਰਗਿ) ਰਸਤੇ ਤੇ (ਇਹੁ) ਇਸ ਜੀਵ ਨੂੰ (ਇਕੇਲਾ) ਇਕੱਲਾ ਹੀ (ਜਾਤ) ਜਾਣਾ ਪੈਂਦਾ ਹੈ।

## ਤਹ ਹਰਿ ਨਾਮੁ ਸੰਗਿ; ਹੋਤ ਸੁਹੇਲਾ ॥

(ਤਹ) ਉੱਥੇ ਜਮਾਂ ਦੇ ਰਸਤੇ ਉੱਤੇ (ਹਰਿ) ਹਰੀ ਅਕਾਲ ਪੁਰਖ ਦਾ ਨਾਮ ਇਸ ਜੀਵ ਦੇ (ਸੰਗਿ) ਨਾਲ ਸੰਗੀ ਹੋ ਕੇ (ਸੁਹੇਲਾ) ਸੁਖਦਾਇਕ ਹੋਵੇਗਾ।

---

* ਸਾਖੀ ਹਰਨੀ ਦੀ ਸ਼੍ਰੋਮਣੀ ਦਮਦਮੀ ਸਟੀਕ ਦੂਸਰੀ ਪੋਥੀ ਪੰਨਾ ਨੰਬਰ ੪੬੦ ਦੇਖੋ।

ਨਾਲ ਹੋਣ ਕਰਕੇ, ਜੀਵ (ਸੁਹੇਲਾ) ਸੁਖੀ (ਹੋਤ) ਹੋਵੇਗਾ।

**ਅਥਵਾ :** (ਤਹ) ਉੱਥੇ ਹਰੀ ਪ੍ਰਮੇਸਰ ਦਾ ਨਾਮ (ਸੰਗਿ) ਨਾਲ ਹੋਣ ਕਰਕੇ, ਜੀਵ (ਸੁਹੇਲਾ) ਸੁਖੀ (ਹੋਤ) ਹੋਵੇਗਾ।

**ਨੋਟ :** ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਵਿਚ "**ਹਰਿ ਨਾਮੁ ਸੰਗਿ ਹੋਤ ਸੁਹੇਲਾ ॥**" ਪਾਠ ਹੈ।

## ਐਸਾ ਨਾਮੁ; ਮਨ ਸਦਾ ਧਿਆਈਐ ॥

ਹੇ ਮਨਾ! ਪ੍ਰਮੇਸਰ ਦੇ ਐਸੇ ਅੰਮ੍ਰਿਤ ਨਾਮ ਨੂੰ ਇਕ ਚਿਤ ਹੋ ਕੇ ਸਦਾ (ਧਿਆਈਐ) ਧਿਆਉਣਾ ਕਰੀਏ।

## ਨਾਨਕ ਗੁਰਮੁਖਿ; ਪਰਮ ਗਤਿ ਪਾਈਐ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਸ ਪ੍ਰਕਾਰ (ਗੁਰ+ਮੁਖਿ) ਮੁਖੀ ਗੁਰਾਂ ਦੁਆਰਾ ਅੰਮ੍ਰਿਤ ਨਾਮ ਨੂੰ ਜਪ ਕਰਕੇ **ਵਾ:** ਗੁਰਮੁਖਾਂ ਦੀ ਸੰਗਤ ਕਰਨੇ ਕਰਕੇ (ਪਰਮ ਗਤਿ) ਕੈਵਲਯ ਮੁਕਤੀ ਨੂੰ ਪ੍ਰਾਪਤ ਕਰ ਲਈਦਾ ਹੈ।

**ਬਿਸਮਨ ਬਿਸਮ ਭਏ ਬਿਸਮਾਦਾ ਪਰਮ ਗਤਿ ਪਾਵਹਿ ਹਰਿ ਸਿਮਰਿ ਪਰਾਨੀ ॥** *(ਅੰਗ : ੯੬੩)*

## ਛੂਟਤ ਨਹੀ; ਕੋਟਿ ਲਖ ਬਾਹੀ ॥

ਜਿਥੇ ਇਹ ਜੀਵ (ਲਖ) ਲੱਖਾਂ (ਕੋਟਿ) ਕਰੋੜਾਂ (ਬਾਹੀ) ਬਾਹਾਂ ਵਾਲਾ ਹੋ ਕੇ ਵੀ ਕਾਲ ਦੀ ਮਾਰ ਤੋਂ (ਛੂਟਤ) ਛੁੱਟ ਨਹੀਂ ਸਕਦਾ।

**ਅਥਵਾ :** ਜਿਥੇ ਕਰੋੜਾਂ ਰੁਪਇਆਂ, ਲੱਖਾਂ ਜੋਧਿਆ ਅਤੇ ਭਰਾਵਾਂ ਰੂਪ ਬਾਹਾਂ ਕਰਕੇ ਵੀ ਜਮਾਂ ਤੋਂ ਛੁਟਕਾਰਾ ਨਹੀਂ ਪਾ ਸਕਦਾ।

**ਅਥਵਾ :** ਜਿਥੇ (ਕੋਟਿ) ਕਿਲ੍ਹਿਆਂ ਦੀ ਉਸਾਰੀ ਕਰਕੇ ਅਤੇ (ਲਖ) ਲੱਖਾਂ ਦੇ ਹਿਸਾਬ ਨਾਲ ਧਨ ਖਰਚ ਕੇ **ਵਾ:** (ਲਖ ਬਾਹੀ) ਫੌਜਾਂ ਦੀਆਂ ਲੱਖਾਂ ਬਾਹਾਂ ਕਰਕੇ ਵੀ ਛੁਟਕਾਰਾ ਨਹੀਂ ਪਾ ਸਕਦਾ।

**ਅਥਵਾ :** ਜਿੱਥੇ ਲੱਖਾਂ ਫੌਜਾਂ ਦੀਆਂ ਕਰੋੜਾਂ ਬਾਹਾਂ ਕਰਕੇ ਵੀ ਨਹੀਂ ਛੁੱਟ ਸਕਦਾ **ਵਾ:** ਜਿਥੇ ਲੱਖਾਂ ਫੌਜਾਂ ਦੇ (ਕੋਟਿ) ਘੇਰੇ ਵਿਚੋਂ ਵੀ ਨਹੀਂ ਛੁੱਟ ਸਕਦਾ।

**ਅਥਵਾ :** ਭਾਵੇਂ ਕੋਈ ਲੱਖਾਂ (ਬਾਹੀ) ਸੂਰਮਿਆਂ ਵਾਲਾ ਹੋਵੇ ਤੇ ਆਪ ਵੀ ਸ਼ਸ਼ਤਰ (ਬਾਹੀ) ਵਾਹੁਣ ਵਾਲਾ ਸੂਰਮਾ ਹੋਵੇ। ਪਰ ਜਿੱਥੇ ਲੱਖਾ ਕਰੋੜਾਂ (ਬਾਹੀ) ਫੌਜਾਂ ਕਰਕੇ ਵੀ ਛੁਟਕਾਰਾ ਨਹੀਂ ਹੁੰਦਾ।

## ਨਾਮੁ ਜਪਤ; ਤਹ ਪਾਰਿ ਪਰਾਹੀ ॥

(ਤਹ) ਉੱਥੇ ਅਕਾਲ ਪੁਰਖ ਵਾਹਿਗੁਰੂ ਦਾ ਨਾਮ ਜਪਣੇ ਕਰਕੇ, ਇਹ ਜੀਵ ਸੰਸਾਰ ਸਮੁੰਦਰ ਤੋਂ ਪਾਰ ਪੈ ਜਾਂਦਾ ਹੈ ਭਾਵ ਮੁਕਤ ਹੋ ਜਾਂਦਾ ਹੈ।

## ਅਨਿਕ ਬਿਘਨ; ਜਹ ਆਇ ਸੰਘਾਰੈ ॥

(ਜਹ) ਜਿੱਥੇ ਇਸ ਜੀਵ ਨੂੰ (ਅਨਿਕ) ਅਨੇਕਾਂ ਹੀ ਬਿਘਨ (ਆਇ) ਆ ਕੇ (ਸੰਘਾਰੈ) ਨਾਸ਼ ਕਰਨਾ ਚਾਹੁਣ।

## ਹਰਿ ਕਾ ਨਾਮੁ; ਤਤਕਾਲ ਉਧਾਰੈ ॥

ਉਥੋਂ (ਹਰਿ) ਪ੍ਰਮੇਸਰ ਦਾ ਜਪਿਆ ਹੋਇਆ ਨਾਮ (ਤਤਕਾਲ) ਛੇਤੀ ਦੇ ਨਾਲ ਹੀ ਇਸਨੂੰ (ਉਧਾਰੈ) ਬਚਾ ਲੈਂਦਾ ਹੈ, ਛੁਟਕਾਰਾ ਦਿਵਾ ਦਿੰਦਾ ਹੈ, ਭਾਵ ਮੁਕਤ ਕਰਾ ਦਿੰਦਾ ਹੈ।

**ਕੋਟਿ ਬਿਘਨ ਹਿਰੇ ਖਿਨ ਮਾਹਿ ॥ ਹਰਿ ਹਰਿ ਕਥਾ ਸਾਧਸੰਗਿ ਸੁਨਾਹਿ ॥** *(ਅੰਗ : ੧੯੫)*

**ਬਿਘਨ ਬਿਨਾਸਨ ਸਭਿ ਦੁਖ ਨਾਸਨ ਸਤਿਗੁਰਿ ਨਾਮੁ ਦ੍ਰਿੜਾਇਆ ॥** *(ਅੰਗ : ੬੨੨)*

## ਅਨਿਕ ਜੋਨਿ; ਜਨਮੈ ਮਰਿ ਜਾਮ ॥

ਜਿਹੜੇ ਜੀਵ (ਅਨਿਕ) ਅਨੇਕਾਂ (ਜੋਨਿ) ਜੂਨਾਂ ਵਿਚ ਪੈ-ਪੈ ਕੇ (ਜਨਮੈ) ਜਨਮ ਧਾਰਦੇ ਹਨ ਅਤੇ ਫਿਰ ਮਰ-ਮਰ ਕੇ (ਜਾਮ) ਜਮਾਂ ਦੇ ਵੱਸ ਪਏ ਰਹਿੰਦੇ ਹਨ ਭਾਵ ਜਿੰਨ੍ਹਾਂ ਦਾ ਹਰਟ ਦੀਆਂ ਟਿੰਡਾਂ ਵਾਂਗ ਆਉਣਾ-ਜਾਣਾ ਲੱਗਿਆ ਹੀ ਰਹਿੰਦਾ ਹੈ।

## ਨਾਮੁ ਜਪਤ; ਪਾਵੈ ਬਿਸ੍ਰਾਮ ॥

ਜੇ ਉਹ ਪੁਰਸ਼ ਪ੍ਰਮੇਸਰ ਦਾ ਨਾਮ (ਜਪਤ) ਜਪ ਲੈਣ ਤਾਂ ਉਹਨਾਂ ਦਾ ਮਨ (ਬਿਸ੍ਰਾਮ) ਟਿਕਾਅ (ਪਾਵੈ) ਪਾ ਲੈਂਦਾ ਹੈ ਭਾਵ ਜੀਵ ਜੂਨਾਂ ਵਿਚ ਭਟਕਣ ਤੋਂ ਹਟ ਜਾਂਦਾ ਹੈ।

**ਸੰਤ ਪ੍ਰਸਾਦਿ ਹਰਿ ਨਾਮੁ ਧਿਆਇਆ ॥ ਤਬ ਤੇ ਧਾਵਤੁ ਮਨੁ ਤ੍ਰਿਪਤਾਇਆ ॥** *(ਅੰਗ : ੧੯੯)*

## ਹਉ ਮੈਲਾ; ਮਲੁ ਕਬਹੁ ਨ ਧੋਵੈ ॥

ਇਹ ਜੀਵ ਹਉਮੈ ਕਰਕੇ ਮੈਲਾ ਹੋ ਰਿਹਾ ਹੈ। ਜੋ (ਮਲੁ) ਪਾਪਾਂ ਦੀ ਅਤੇ ਹਉਮੈ ਦੀ ਮੈਲ ਨੂੰ (ਕਬਹੁ) ਕਦੇ ਵੀ (ਧੋਵੈ) ਧੋਂਦਾ ਨਹੀਂ ਹੈ, ਸਗੋਂ ਹੋਰ ਪਾਪ ਕਰਮ ਕਰਕੇ, ਪਾਪਾਂ ਦੀ ਮੈਲ ਨੂੰ ਆਪਣੇ ਨਾਲ ਆਪ ਚਿੰਬੇੜੀ ਜਾ ਰਿਹਾ ਹੈ।

**ਨਿਮਖ ਨਿਮਖ ਕਰਿ ਸਰੀਰੁ ਕਟਾਵੈ ॥ ਤਉ ਭੀ ਹਉਮੈ ਮੈਲੁ ਨ ਜਾਵੈ ॥** *(ਅੰਗ : ੨੬੫)*

## ਹਰਿ ਕਾ ਨਾਮੁ; ਕੋਟਿ ਪਾਪ ਖੋਵੈ ॥

ਪਰ ਹਰੀ ਅਕਾਲ ਪੁਰਖ ਵਾਹਿਗੁਰੂ ਦਾ ਨਾਮ (ਕੋਟਿ) ਕਰੋੜਾਂ ਜਨਮਾਂ ਦੇ ਪਾਪਾਂ ਨੂੰ ਵੀ (ਖੋਵੈ) ਮੇਟ ਦਿੰਦਾ ਹੈ ਭਾਵ ਮਨ ਨੂੰ ਸ਼ੁੱਧ ਕਰ ਦਿੰਦਾ ਹੈ।

**ਭਰੀਐ ਮਤਿ ਪਾਪਾ ਕੈ ਸੰਗਿ ॥ ਓਹੁ ਧੋਪੈ ਨਾਵੈ ਕੈ ਰੰਗਿ ॥** *(ਅੰਗ : ੪)*

**ਅਥਵਾ :** ਜਿਹੜੇ ਪ੍ਰਮੇਸਰ ਦਾ ਨਾਮ ਜਪਦੇ ਹਨ, ਉਹਨਾਂ ਦੇ (ਕੋਟਿ) ਕਰੋੜਾਂ ਪਾਪ ਵੀ (ਖੋਵੈ) ਨਾਸ਼ ਹੋ ਜਾਂਦੇ ਹਨ।

## ਐਸਾ ਨਾਮੁ; ਜਪਹੁ ਮਨ ਰੰਗਿ ॥

ਹੇ ਭਾਈ ! ਅਕਾਲ ਪੁਰਖ ਵਾਹਿਗੁਰੂ ਜੀ ਦੇ ਐਸੇ ਨਾਮ ਨੂੰ ਮਨ ਦੇ (ਰੰਗਿ) ਪ੍ਰੇਮ ਕਰਕੇ (ਜਪਹੁ) ਜਪਣਾ ਕਰੋ।

**ਅਥਵਾ :** ਹੇ ਪਿਆਰੇ ਮਨਾ ! ਜੇਕਰ ਐਸੇ ਨਾਮ ਨੂੰ ਜਪਣਾ ਹੈ ਤਾਂ (ਰੰਗਿ) ਪ੍ਰੇਮ ਦੇ ਨਾਲ ਜੱਪਣਾ ਕਰ।

## ਨਾਨਕ; ਪਾਈਐ ਸਾਧ ਕੈ ਸੰਗਿ ॥੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਸਾਧਸੰਗਤ (ਕੈ) ਦੇ (ਸੰਗਿ) ਨਾਲ ਮਿਲ ਕਰਕੇ ਅੰਮ੍ਰਿਤ ਰੂਪ ਨਾਮ ਨੂੰ (ਪਾਈਐ) ਪਾਈਦਾ ਭਾਵ ਇਹ ਦਾਤ ਇਕੱਲਿਆਂ-ਦੁਕੱਲਿਆਂ ਪ੍ਰਾਪਤ ਨਹੀਂ ਹੁੰਦੀ। ਕੇਵਲ ਸਾਧਸੰਗਤ ਵਿਚੋਂ ਹੀ ਪ੍ਰਾਪਤ ਹੁੰਦੀ ਹੈ।

**ਅਥਵਾ :** ਇਹ ਨਾਮ ਪਦਾਰਥ (ਸਾਧ) ਸ੍ਰੇਸ਼ਟ ਪੁਰਖਾਂ ਦੀ (ਸੰਗਿ) ਸੰਗਤ ਵਿਚੋਂ ਪਾਈਦਾ ਹੈ।

**ਆਵੈ ਸਾਹਿਬੁ ਚਿਤਿ ਤੇਰਿਆ ਭਗਤਾ ਡਿਠਿਆ ॥**
**ਮਨ ਕੀ ਕਟੀਐ ਮੈਲੁ ਸਾਧਸੰਗਿ ਵੁਠਿਆ ॥** *(ਅੰਗ : ੫੨੦)*

## ਜਿਹ ਮਾਰਗ ਕੇ; ਗਨੇ ਜਾਹਿ ਨ ਕੋਸਾ ॥

(ਜਿਹ) ਜਿਸ ਜਮਾਂ ਦੇ (ਮਾਰਗ) ਰਸਤੇ ਦੇ (ਕੋਸਾ) ਕੋਹਾਂ ਨੂੰ (ਗਨੇ) ਗਿਣਿਆ ਨਹੀਂ (ਜਾਹਿ) ਜਾ ਸਕਦਾ।

**ਨੋਟ :** ਗਰੁੜ ਪੁਰਾਣ ਵਿਚ ੮੬੦੦੦ ਜੋਜ਼ਨ ਮਾਤ ਲੋਕ ਤੋਂ ਜਮਪੁਰੀ ਦਾ ਰਸਤਾ ਦੱਸਿਆ ਗਿਆ ਹੈ। ਉਸ ਵਿਚ ਦੱਸਿਆ ਹੈ ਕਿ ਜੀਵ ਦੇ ਤਾਈਂ ਹਰ ਰੋਜ਼ ੨੦੦੦ ਮੀਲ ਤੋਰ ਕੇ ਲਿਜਾਂਦੇ ਹਨ। ਫਿਰ ਕਹਿੰਦੇ ਹਨ ਕਿ ਪੁੰਨੀ ਜੀਵਾਂ ਨੂੰ ਸੁਖ ਅਤੇ ਪਾਪੀਆਂ ਨੂੰ ਦੁੱਖ ਦਿੰਦੇ ਹੋਏ, ਮਾਤ ਲੋਕ ਤੋਂ ਲਿਜਾਂਦਿਆਂ ਹੋਇਆਂ ਪੂਰਾ ਇਕ ਸਾਲ ਲੱਗ ਜਾਂਦਾ ਹੈ। ਪਰ ਗੁਰਬਾਣੀ ਅਨੁਸਾਰ ਜਮਾਂ ਦੇ ਰਸਤੇ ਦੀ ਕੋਈ ਗਿਣਤੀ ਮਿਣਤੀ ਨਹੀਂ ਦੱਸੀ ਹੈ।

## ਹਰਿ ਕਾ ਨਾਮੁ; ਊਹਾ ਸੰਗਿ ਤੋਸਾ ॥

ਉਸ ਜਮਾਂ ਦੇ ਰਸਤੇ 'ਤੇ ਇਕ ਅਕਾਲ ਪੁਰਖ ਵਾਹਿਗੁਰੂ ਜੀ ਦਾ ਜਪਿਆ ਹੋਇਆ ਨਾਮ ਹੀ ਇਸ ਜੀਵ ਦੇ (ਸੰਗਿ) ਨਾਲ ਬੰਨ੍ਹਿਆ ਹੋਇਆ *(ਤੋਸਾ) ਖਰਚ ਭਾਵ ਖਜ਼ਾਨੇ ਦੀ ਨਿਆਈਂ ਹੋਵੇਗਾ। **ਵਾ:** ਜਿਵੇਂ ਖੰਡ, ਘਿਉ, ਅਤੇ ਮੈਦਾ ਬਰਾਬਰ ਪਾ ਕੇ (ਤੋਸਾ) ਚੂਰਮਾ ਬਣਾਇਆ ਜਾਂਦਾ ਹੈ। ਤਿਵੇਂ ਹੀ ਭਗਤੀ ਰੂਪ ਖੰਡ, ਗਿਆਨ ਰੂਪ ਘਿਉ, ਅਤੇ ਪ੍ਰੇਮ ਰੂਪ ਮੈਦੇ ਦੇ ਸਹਿਤ ਬਣਿਆ ਹੋਇਆ ਪ੍ਰਸਾਦਾ ਅੰਤ ਵੇਲੇ ਜਮਾਂ ਦੇ ਰਸਤੇ 'ਤੇ ਇਸ ਜੀਵ ਦੇ ਖਰਚ ਵਾਸਤੇ ਕੰਮ ਆਵੇਗਾ।

**ਤੋਸਾ ਬੰਧਹੁ ਜੀਅ ਕਾ ਐਥੈ ਓਥੈ ਨਾਲਿ ॥** *(ਅੰਗ : ੪੯)*

**ਸੰਗਿ ਚਲਨ ਕਉ ਤੋਸਾ ਦੀਨ੍ਾ ਗੋਬਿੰਦ ਨਾਮ ਕੇ ਬਿਉਹਾਰੀ ॥** *(ਅੰਗ : ੪੦੧)*

## ਜਿਹ ਪੈਡੈ; ਮਹਾ ਅੰਧ ਗੁਬਾਰਾ ॥

(ਜਿਹ) ਜਿਸ (ਪੈਡੈ) ਰਸਤੇ ਵਿਚ (ਮਹਾ) ਬੜਾ ਭਾਰੀ (ਅੰਧ ਗੁਬਾਰਾ) ਘੁੱਪ ਹਨੇਰਾ ਹੈ। ਜਿਵੇਂ ਜਦੋਂ ਸ੍ਰੀ ਕ੍ਰਿਸਨ ਜੀ ਆਪਣੇ ਗੁਰੂ ਸੰਦੀਪਨ ਦੇ ਪੁੱਤਰਾਂ ਨੂੰ ਲੈਣ ਵਾਸਤੇ ਗਏ ਸਨ ਤਾਂ ਰਸਤੇ ਵਿਚ ਭਾਰੀ ਹਨੇਰਾ ਹੋਣ ਕਾਰਨ ਰਥਵਾਹੀ ਨੇ ਕਿਹਾ, "ਭਗਵਾਨ ਜੀ! ਅਗੇ ਬੜਾ ਭਾਰੀ ਹਨੇਰਾ ਹੈ" ਤਾਂ ਕ੍ਰਿਸ਼ਨ ਜੀ ਨੇ ਕਿਹਾ, "ਕਿ ਆਪਾਂ ਸੁਦਰਸਨ ਚੱਕਰ ਦੀ ਰੌਸ਼ਨੀ ਵਿਚ ਚੱਲਦੇ ਹਾਂ। ਕਹਿਣ ਲੱਗੇ ਕਿ ਜੇਕਰ ਏਥੇ ੧੨ ਸੂਰਜ ਵੀ ਚੜ੍ਹ ਜਾਣ ਤਾਂ ਉਹ ਵੀ ਸਾਰੇ ਕਾਲੇ ਤਵੇ ਵਰਗੇ ਹੋ ਜਾਣ, ਇਤਨਾ ਹਨੇਰਾ ਹੈ। ਸੂਰਮਿਆਂ ਭਾਵ ਯੋਧਿਆਂ ਦੀ ਬਾਬਤ ਇਹ ਮੰਨਿਆ ਜਾਂਦਾ ਹੈ ਕਿ ਸੂਰਮੇ ਸੂਰਜ ਮੰਡਲ ਨੂੰ ਬੇਧ ਕੇ ਚਾਨਣ ਦੇ ਵਿੱਚ ਦੀ ਦੇਵਪੁਰੀ ਪਹੁੰਚ ਜਾਂਦੇ ਹਨ ਪਰ ਪਾਪੀ ਹਨੇਰੇ ਵਿਚ ਹੀ ਖਿੱਚੇ ਧੂਹੇ ਜਾਂਦੇ ਹਨ।

ਇਸ ਪ੍ਰਕਾਰ ਜਿਸ ਰਸਤੇ ਵਿਚ ਬੜਾ ਭਾਰੀ ਕਾਲਾ ਘੁੱਪ ਹਨੇਰਾ ਹੈ।

**ਜਮ ਮਾਰਗ ਪੰਥੁ ਨ ਸੁਝਈ ਉਝੜੁ ਅੰਧ ਗੁਬਾਰੋਵਾ ॥** *(ਅੰਗ : ੫੮੧)*

## ਹਰਿ ਕਾ ਨਾਮੁ; ਸੰਗਿ ਉਜੀਆਰਾ ॥

ਉਸ ਰਸਤੇ ਵਿਚ ਇਕ ਅਕਾਲ ਪੁਰਖ ਵਾਹਿਗੁਰੂ ਜੀ ਦਾ ਜਪਿਆ ਹੋਇਆ ਨਾਮ ਹੀ ਜੀਵ ਦੇ ਨਾਲ (ਉਜੀਆਰਾ) ਪ੍ਰਕਾਸ਼ ਕਰਨ ਵਾਲਾ ਹੋਵੇਗਾ।

**ਨਾਮੁ ਜਪਤ ਕੋਟਿ ਸੂਰ ਉਜਾਰਾ ਬਿਨਸੈ ਭਰਮੁ ਅੰਧੇਰਾ ॥** *(ਅੰਗ : ੭੦੦)*

## ਜਹਾ ਪੰਥਿ; ਤੇਰਾ ਕੋ ਨ ਸਿਞਾਨੂ ॥

ਹੇ ਜੀਵ! (ਜਹਾ) ਜਿਸ (ਪੰਥਿ) ਰਸਤੇ ਵਿਚ ਤੇਰਾ (ਕੋ) ਕੋਈ ਵੀ (ਸਿਞਾਨੂ) ਸਿਆਣੂ ਭਾਵ ਪਹਿਚਾਣ ਵਾਲਾ ਮਿਲਾਪੀ ਨਹੀਂ ਹੈ, ਜਾਣੂ ਨਹੀਂ ਹੈ।

---

* **ਤੋਸਾ :** ਖੰਡ ਘਿਉ ਪਾ ਕਰਕੇ ਤਹਿ ਤੋੜ ਪ੍ਰਸ਼ਾਦਾ ਬਣਾਉਣਾ। ਤੋਸਾ ਖਜ਼ਾਨੇ ਦਾ ਨਾਮ ਵੀ ਹੈ।

## ਹਰਿ ਕਾ ਨਾਮੁ; ਤਹ ਨਾਲਿ ਪਛਾਨੂ ॥

(ਤਹ) ਉਥੇ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਜੀ ਦਾ ਜਪਿਆ ਹੋਇਆ ਨਾਮ ਹੀ ਆਪਣੇ ਨਾਲ ਸੰਗੀ ਭਾਵ ਸਾਥੀ (ਪਛਾਨੂ) ਪਛਾਨਣਾ ਕਰੀਂ। ਭਾਵ ਜਮਾਂ ਦੇ ਰਸਤੇ ਵਿੱਚ ਪ੍ਰਮੇਸਰ ਦੇ ਨਾਮ ਕਰਕੇ ਸਾਰੇ ਪਿਤਰ ਲੋਕ, ਦੇਵ ਲੋਕ ਆਦਿਕ ਤੇਰਾ ਸਤਿਕਾਰ ਕਰਨਗੇ।

**ਅਥਵਾ :** (ਤਹ) ਉਥੇ (ਹਰਿ) ਹਰੀ ਪਰਮੇਸਰ ਦਾ ਜਪਿਆ ਹੋਇਆ ਨਾਮ ਤੇਰੀ (ਪਛਾਨੂ) ਪਛਾਣ ਕਰਾਉਣ ਵਾਸਤੇ ਨਾਲ ਹੋਵੇਗਾ।

**ਅਥਵਾ :** ਹੇ ਜੀਵ ! (ਪਛਾਨੂ) ਪਛਾਣਨਾ ਕਰੇ ਕਿ ਉੱਥੇ ਹਰੀ ਦਾ ਨਾਮ (ਤਹ) ਤੇਰੇ ਨਾਲ ਹੋਵੇਗਾ।

## ਜਹ ਮਹਾ ਭਇਆਨ; ਤਪਤਿ ਬਹੁ ਘਾਮ ॥

(ਜਹ) ਜਿਥੇ (ਮਹਾ) ਭਾਰੀ ਭਿਆਨਕ **ਵਾ:** ਭੈਦਾਇਕ (ਘਾਮ) ਧੁੱਪ ਦੀ (ਬਹੁ) ਬਹੁਤੀ (ਤਪਤਿ) ਤਪਸ਼ ਭਾਵ ਗਰਮੀ ਹੋਵੇਗੀ, ਜਿਥੇ ਬੜੇ ਭਇਆਨਕ ੧੨ ਸੂਰਜ ਚੜ੍ਹ ਕੇ ਪਾਪੀਆਂ ਨੂੰ ਬਹੁਤ ਤਪਾਉਣਗੇ।

**ਆਗੈ ਬਿਮਲ ਨਦੀ ਅਗਨਿ ਬਿਖੁ ਝੇਲਾ ॥ ਤਿਥੈ ਅਵਰੁ ਨ ਕੋਈ ਜੀਉ ਇਕੇਲਾ ॥** *(ਅੰਗ : ੧੦੨੬)*

## ਤਹ ਹਰਿ ਕੇ ਨਾਮ ਕੀ; ਤੁਮ ਊਪਰਿ ਛਾਮ ॥

(ਤਹ) ਉਥੇ ਪ੍ਰਮੇਸਰ ਦੇ ਜਪੇ ਹੋਏ ਨਾਮ ਦੀ ਤੇਰੇ ਉੱਪਰ (ਛਾਮ) ਛਾਂ ਹੋਵੇਗੀ। **ਵਾ:** ਤੇਰੇ ਉੱਪਰੋਂ ਉਸ ਧੁੱਪ ਦੀ ਤਪਸ ਨੂੰ ਦੂਰ ਕਰਨ ਵਾਸਤੇ (ਹਰਿ) ਹਰੀ ਪ੍ਰਮੇਸਰ ਦੇ ਅੰਮ੍ਰਿਤ ਨਾਮ ਦੀ ਸ਼ੀਤਲ, ਠੰਡੀ ਛਾਂ ਹੋਵੇਗੀ।

**ਛਾਇਆ ਪ੍ਰਭਿ ਛਤ੍ਰਪਤਿ ਕੀਨ੍ਹੀ ਸਗਲੀ ਤਪਤਿ ਬਿਨਾਸੀ ਰਾਮ ॥**
**ਦੂਖ ਪਾਪ ਕਾ ਡੇਰਾ ਢਾਠਾ ਕਾਰਜੁ ਆਇਆ ਰਾਸੀ ਰਾਮ ॥** *(ਅੰਗ : ੭੮੧)*

## ਜਹਾ ਤ੍ਰਿਖਾ; ਮਨ ਤੁਝੁ ਆਕਰਖੈ ॥

(ਜਹਾ) ਜਿਥੇ ਜਮਾਂ ਦੇ ਰਸਤੇ ਵਿਚ ਤੈਨੂੰ ਬੜੀ ਭਾਰੀ (ਤ੍ਰਿਖਾ) ਤ੍ਰੇਹ ਲੱਗੇਗੀ ਅਤੇ ਜਮ ਪੁੰਨਾਂ ਦੇ ਬਦਲੇ ਤੈਨੂੰ ਪਾਣੀ ਦੇਣਗੇ। ਇਉਂ ਤ੍ਰੇਹ ਦੇ ਨਾਲ (ਤੁਝੁ) ਤੇਰਾ ਮਨ, ਜੀਅ (ਆਕਰਖੈ) ਖਿਚਿਆ ਜਾਵੇਗਾ ਭਾਵ ਪਿਆਸ ਦੇ ਨਾਲ ਤੇਰੇ ਪ੍ਰਾਣ ਨਿਕਲਣਗੇ।

**ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ ॥** *(ਅੰਗ : ੭੪੭)*

## ਤਹ ਨਾਨਕ; ਹਰਿ ਹਰਿ ਅੰਮ੍ਰਿਤੁ ਬਰਖੈ ॥੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਥੇ (ਹਰਿ ਹਰਿ) ਹਰੀ ਪ੍ਰਮੇਸਰ ਦਾ ਜਪਿਆ ਹੋਇਆ ਨਾਮ ਤੇਰੇ ਉੱਪਰ ਅੰਮ੍ਰਿਤ ਦੀ (ਬਰਖੈ) ਵਰਖਾ ਕਰੇਗਾ। **ਵਾ:** ਤੈਨੂੰ (ਅੰਮ੍ਰਿਤੁ) ਮ੍ਰਿਤੂ ਤੋਂ ਰਹਿਤ ਭਾਵ ਅਮਰ ਕਰ ਕੇ ਤੇਰੀਆਂ ਸਾਰੀਆਂ ਤ੍ਰੇਹਾਂ ਮੇਟ ਦੇਵੇਗਾ। ਐਸਾ ਪ੍ਰਮੇਸਰ ਦੇ ਅੰਮ੍ਰਿਤ ਨਾਮ ਦਾ ਬਲ ਹੈ।

**ਨੋਟ :** ਜਿਥੇ ਜਾ ਕੇ ਇੰਨ੍ਹਾਂ ਚਮ ਦੀਆਂ ਅੱਖਾਂ ਨਾਲ ਕੁਝ ਵੀ ਵੇਖਿਆ ਨਹੀਂ ਜਾ ਸਕਦਾ। ਉਸ ਪ੍ਰਲੋਕ ਦੀ ਹਾਲਤ ਨੂੰ ਸਤਿਗੁਰੂ ਜੀ ਇੱਥੇ ਦੱਸ ਰਹੇ ਹਨ।

## ਭਗਤ ਜਨਾ ਕੀ; ਬਰਤਨਿ ਨਾਮੁ ॥

ਪ੍ਰਮੇਸਰ ਨੇ ਆਪਣੇ ਭਗਤ ਜਨਾਂ ਦਾ ਅੰਮ੍ਰਿਤ ਨਾਮ ਨਾਲ ਹੀ (ਬਰਤਨਿ) ਵਰਤਾਵਾ ਪਾਇਆ ਹੋਇਆ ਹੈ ਭਾਵ ਉਹਨਾਂ ਨੇ ਹੋਰ ਸਾਰੇ ਵਰਤਾਰੇ ਛੱਡ ਦਿੱਤੇ ਹਨ।

**ਨਾਮੁ ਵਰਤਣਿ ਨਾਮੋ ਵਾਲੇਵਾ ਨਾਮੁ ਨਾਨਕ ਪ੍ਰਾਨ ਅਧਾਰਾ ॥** *(ਅੰਗ : ੬੧੪)*

**ਅਥਵਾ :** ਪ੍ਰਮੇਸਰ ਦੇ ਭਗਤ ਜਨਾਂ ਦੀ, ਨਾਮ ਹੀ ਵਰਤਣ ਵਾਸਤੇ ਸਮੱਗਰੀ ਹੈ।

## ਸੰਤ ਜਨਾ ਕੈ; ਮਨਿ ਬਿਸ੍ਰਾਮੁ ॥

ਸਾਸ ਗਿਰਾਸ ਨਾਮ ਜਪਣ ਵਾਲੇ ਸੰਤ ਜਨਾਂ ਦੇ ਮਨ ਵਿਚ ਪ੍ਰਮੇਸਰ ਆਪ ਹੀ (ਬਿਸ੍ਰਾਮੁ) ਇਸਥਿਤ ਹੋ ਗਿਆ ਹੈ ਭਾਵ ਆਪ ਹੀ ਉਹਨਾਂ ਦੇ ਹਿਰਦਿਆਂ ਵਿਚ ਵੱਸ ਗਿਆ ਹੈ। ਜਿਸ ਕਾਰਨ ਉਹਨਾਂ ਨੂੰ ਵਾਹਿਗੁਰੂ ਜੀ ਦਾ ਨਾਮ ਕਦੇ ਵੀ ਭੁੱਲਦਾ ਨਹੀਂ ਹੈ।

**ਅਥਵਾ :** ਸੰਤ ਜਨਾਂ ਦੇ ਮਨ ਵਿੱਚ ਪ੍ਰਮੇਸਰ ਦੇ ਨਾਮ ਦਾ ਨਿਵਾਸ ਹੋ ਗਿਆ ਹੈ।

## ਹਰਿ ਕਾ ਨਾਮੁ; ਦਾਸ ਕੀ ਓਟ ॥

ਹਰੀ ਅਕਾਲ ਪੁਰਖ ਵਾਹਿਗੁਰੂ ਦਾ ਨਾਮ ਹੀ ਉਸਦੇ (ਦਾਸ) ਸੇਵਕਾਂ ਲਈ ਲੋਕ-ਪ੍ਰਲੋਕ ਦੀ (ਓਟ) ਟੇਕ ਹੈ, ਆਸਰਾ ਹੈ।

## ਹਰਿ ਕੈ ਨਾਮਿ; ਉਧਰੇ ਜਨ ਕੋਟਿ ॥

ਹਰੀ ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਮ ਨੂੰ ਜਪਣੇ ਕਰਕੇ (ਕੋਟਿ) ਕਰੋੜਾਂ ਹੀ ਪੁਰਖ ਇਸ ਸੰਸਾਰ ਸਮੁੰਦਰ ਤੋਂ (ਉਧਰੇ) ਉਧਰ ਗਏ ਹਨ ਭਾਵ ਮੁਕਤ ਹੋ ਗਏ ਹਨ।

**ਹਰਿ ਕੈ ਭਜਨਿ ਕਉਨ ਕਉਨ ਨ ਤਾਰੇ ॥**

**ਖਗ ਤਨ ਮੀਨ ਤਨ ਮ੍ਰਿਗ ਤਨ ਬਰਾਹ ਤਨ ਸਾਧੂ ਸੰਗਿ ਉਧਾਰੇ ॥** *(ਅੰਗ : ੧੨੬੯)*

## ਹਰਿ ਜਸੁ ਕਰਤ; ਸੰਤ ਦਿਨੁ ਰਾਤਿ ॥

ਸੰਤ ਜਨ ਦਿਨ ਰਾਤ ਹਰੀ ਪ੍ਰਮੇਸਰ ਦੇ ਜਸ ਨੂੰ ਕਥਨ ਕਰਦੇ ਹਨ। **ਵਾ:** ਹਰੀ ਦੇ ਗੁਣਾਂ ਨੂੰ ਕੀਰਤਨ ਵਿਚ ਪਾ ਕੇ ਕਥਨ ਕਰਦੇ ਹਨ।

**ਅਥਵਾ :** (ਹਰਿ) ਪ੍ਰਮੇਸਰ ਦੇ ਜਸ ਨੂੰ ਦਿਨ ਰਾਤ ਕਥਨ (ਕਰਤ) ਕਰਨ ਵਾਲਾ ਹੀ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦਾ ਅਸਲੀ ਸੰਤ ਹੈ।

**ਅਥਵਾ :** ਜਿਹੜੇ ਸੰਤ ਭਗਤ ਹਰੀ ਪ੍ਰਮੇਸਰ ਦੇ (ਜਸੁ) ਕੀਰਤਨ ਨੂੰ ਦਿਨ ਰਾਤ (ਕਰਤ) ਕਰਦੇ ਹਨ। ਉਹਨਾਂ ਨੂੰ ਅਵਿਦਿਆ ਰੂਪ ਰਾਤ ਤੋਂ ਬ੍ਰਹਮ ਗਿਆਨ ਰੂਪ ਦਿਨ ਹੋ ਜਾਂਦਾ ਹੈ।

## ਹਰਿ ਹਰਿ ਅਉਖਧੁ; ਸਾਧ ਕਮਾਤਿ ॥

(ਹਰਿ) ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਇਕ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦਾ ਨਾਮ ਹੀ ਸਾਰੇ ਰੋਗਾਂ ਨੂੰ ਮਿਟਾਉਣ ਵਾਸਤੇ ਸ਼੍ਰੇਸ਼ਟ (ਅਉਖਧੁ) ਦਵਾਈ, ਔਸ਼ਧੀ ਹੈ। ਜਿਸ ਨੂੰ (ਸਾਧ) ਸੰਤ ਜਨ (ਕਮਾਤਿ) ਕਮਾਉਂਦੇ ਹਨ। **ਵਾ:** ਸੰਤਾਂ ਭਗਤਾਂ ਨੇ ਸਦਾ ਵਾਸਤੇ ਪ੍ਰਮੇਸਰ ਦੇ ਅੰਮ੍ਰਿਤ ਨਾਮ ਦੀ ਕਮਾਈ ਕੀਤੀ ਹੈ।

## ਹਰਿ ਜਨ ਕੈ; ਹਰਿ ਨਾਮੁ ਨਿਧਾਨੁ ॥

ਜੋ ਮਹਾਰਾਜ ਦੇ ਜਨ ਭਗਤ ਬਣੇ ਹਨ, ਉਹਨਾਂ ਕੋਲ ਹਰੀ ਦੇ ਨਾਮ ਦਾ ਖਜਾਨਾ ਹੈ।

**ਅਥਵਾ :** ਹਰੀ ਅਕਾਲ ਪੁਰਖ ਵਾਹਿਗੁਰੂ ਜੀ (ਕੈ) ਦੇ ਪਿਆਰੇ (ਜਨ) ਸੰਤਾਂ ਭਗਤਾਂ ਨੇ ਤਾਂ ਹਰੀ ਪ੍ਰਮੇਸਰ ਦੇ ਨਾਮ ਨੂੰ ਹੀ ਲੋਕ-ਪ੍ਰਲੋਕ ਦਾ (ਨਿਧਾਨੁ) ਖਜ਼ਾਨਾ ਸਮਝਿਆ ਹੋਇਆ ਹੈ।

**ਕਲਿਜੁਗ ਮਹਿ ਨਾਮੁ ਨਿਧਾਨੁ ਭਗਤੀ ਖਟਿਆ ਹਰਿ ਉਤਮ ਪਦੁ ਪਾਇਆ ॥**

**ਸਤਿਗੁਰ ਸੇਵਿ ਹਰਿ ਨਾਮੁ ਮਨਿ ਵਸਾਇਆ ਅਨਦਿਨੁ ਨਾਮੁ ਧਿਆਇਆ ॥** *(ਅੰਗ : ੫੧੩)*

## ਪਾਰਬ੍ਰਹਮਿ; ਜਨ ਕੀਨੋ ਦਾਨ ॥

ਪਰ ਇਹ ਖਜ਼ਾਨਾ ਉਹਨਾਂ ਨੂੰ ਆਪੋਂ ਨਹੀਂ ਪ੍ਰਾਪਤ ਹੋਇਆ। ਇਹ ਤਾਂ ਪਾਰਬ੍ਰਹਮ ਪ੍ਰਮੇਸਰ ਨੇ ਆਪਣੇ ਭਗਤ ਜਨਾਂ ਨੂੰ ਦਾਨ (ਕੀਨੋ) ਕੀਤਾ ਹੈ, ਬਖਸ਼ਿਸ਼ ਕੀਤੀ ਹੈ। ਜੋ ਕਿਤਿਓਂ ਵੀ ਮੁੱਲ ਨਹੀਂ ਮਿਲਦਾ ਹੈ।

**ਲਾਖ ਕਰੋਰੀ ਮਿਲੈ ਨ ਕੇਹ ॥** (ਅੰਗ : ੩੭੭)

**ਤੁਧੁ ਜੇਵਡੁ ਦਾਤਾਰੁ ਮੈ ਕੋਈ ਨਦਰਿ ਨ ਆਵਈ**

**ਤੁਧੁ ਸਭਸੈ ਨੋ ਦਾਨੁ ਦਿਤਾ ਖੰਡੀ ਵਰਭੰਡੀ ਪਾਤਾਲੀ ਪੁਰਈ ਸਭ ਲੋਈ ॥** (ਅੰਗ : ੫੪੯)

## ਮਨ ਤਨ ਰੰਗਿ ਰਤੇ; ਰੰਗ ਏਕੈ ॥

ਜਿਹੜੇ ਗੁਰਮੁਖ ਪੁਰਖ ਮਨ ਅਤੇ ਤਨ ਕਰਕੇ ਅਕਾਲ ਪੁਰਖ ਵਾਹਿਗੁਰੂ ਜੀ ਦੇ (ਰੰਗਿ) ਪ੍ਰੇਮ ਰੰਗ ਵਿਚ (ਰਤੇ) ਮਿਲੇ ਹੋਏ ਹਨ। ਉਹ ਪ੍ਰਮੇਸਰ ਨਾਲ ਮਿਲ ਕੇ (ਰੰਗ ਏਕੈ) ਇਕੋ ਹੀ ਰੂਪ ਹੋ ਗਏ ਹਨ, **ਵਾ:** ਇਕ ਪਰਮੇਸਰ ਦਾ ਰੂਪ ਹੀ ਹੋ ਗਏ ਹਨ। ਯਕ ਭਾਵ ਇਕ ਰੰਗੀ ਹੋ ਗਏ ਹਨ।

**ਜਿਉ ਜਲ ਮਹਿ ਜਲੁ ਆਇ ਖਟਾਨਾ ॥ ਤਿਉ ਜੋਤੀ ਸੰਗਿ ਜੋਤਿ ਸਮਾਨਾ ॥** (ਅੰਗ : ੨੭੮)

## ਨਾਨਕ; ਜਨ ਕੈ, ਬਿਰਤਿ ਬਿਬੇਕੈ ॥੫॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਸ ਅਕਾਲ ਪੁਰਖ ਵਾਹਿਗੁਰੂ ਜੀ ਦੇ (ਜਨ) ਸੇਵਕਾਂ ਦੀ (ਬਿਰਤਿ) ਬਿਰਤੀ ਵਿਚ ਹਰ ਵਕਤ (ਬਿਬੇਕੈ) ਗਿਆਨ ਹੁੰਦਾ ਹੈ।

**ਅਥਵਾ :** ਉਹਨਾਂ ਭਗਤਾਂ ਦੀ (ਬਿਰਤਿ) ਬ੍ਰਹਮਾਕਾਰ ਬਿਰਤੀ ਵਿਚ ਹਮੇਸ਼ਾ (ਬਿਬ+ਏਕੈ) (ਬਿਬ) ਦੋ ਭਾਵ ਜੀਵ ਈਸ਼ ਦੀ (ਏਕੈ) ਏਕਤਾ ਹੀ ਫੁਰਦੀ ਰਹਿੰਦੀ ਹੈ।

**ਅਥਵਾ :** ਉਹਨਾਂ ਮਹਾਤਮਾ ਜਨਾਂ ਦਾ (ਬਿਰਤਿ) ਰੁਜ਼ਗਾਰ ਵੀ (ਬਿਬੇਕੈ) ਗਿਆਨ ਹੀ ਹੈ। ਭਾਵ ਉਹਨਾਂ ਨੇ ਪ੍ਰਮੇਸਰ ਦੇ ਗਿਆਨ ਵਿਚ ਇਸਥਿਤ ਹੋਣ ਨੂੰ ਹੀ ਆਪਣਾ ਰੁਜ਼ਗਾਰ ਸਮਝਿਆ ਹੈ। ਇਸ ਪ੍ਰਕਾਰ ਉਹ ਗਿਆਨ ਵਿਚ ਟਿਕੇ ਰਹਿਣ ਤੋਂ ਇਲਾਵਾ ਹੋਰ ਕੋਈ ਵੀ ਰੁਜ਼ਗਾਰ ਨਹੀਂ ਕਰਦੇ।

**ਅਥਵਾ :** ਉਹਨਾਂ ਜਨਾਂ ਦੀ (ਬਿਰਤਿ) ਉਪਜੀਵਕਾ (ਬਿਬੇਕੈ) ਵਿਵੇਕ ਵਾਲੀ, ਵਿਚਾਰ ਵਾਲੀ ਹੈ।

**ਅਥਵਾ :** ਉਹਨਾਂ ਜਨਾਂ ਦੀ (ਬਿਰਤਿ) ਬਿਰਤੀ ਵਿਚਾਰ ਵਾਲੀ ਹੋ ਗਈ ਹੈ।

**ਅਥਵਾ :** ਉਹਨਾਂ ਜਨਾਂ ਦੇ ਪਾਸ (ਬਿ+ਰਤਿ) (ਰਤਿ) ਪ੍ਰੇਮ ਤੋਂ ਰਹਿਤ ਤਰਤੀਬਰ, ਤਰਤਮ ਵਿਵੇਕ ਵੈਰਾਗ ਵੀ ਹੈ ਅਤੇ (ਬਿਬ+ਏਕੈ) (ਬਿਬ) ਦੋ ਭਾਵ ਜੀਵ ਈਸ਼ ਦੀ (ਏਕੈ) ਏਕਤਾ ਦਾ ਅਪ੍ਰੋਕਸ਼ ਗਿਆਨ ਵੀ ਹੈ।

**ਅਥਵਾ :** ਉਹਨਾਂ ਜਨਾਂ ਦਾ (ਬਿਰਤਿ) ਵਰਤਾਰਾ ਹਰ ਵਕਤ ਗਿਆਨ ਵਿਚ ਹੀ ਹੈ।

**ਅਥਵਾ :** ਪ੍ਰਮੇਸਰ ਦੇ (ਜਨ) ਸੇਵਕ ਦੁਨੀਆ ਤੇ ਦਵੈਤ ਦੀ (ਬਿ+ਰਤਿ) (ਰਤਿ) ਪ੍ਰੀਤੀ ਤੋਂ (ਬਿ) ਰਹਿਤ ਹੋ ਕੇ ਗਿਆਨਵਾਨ ਹਨ।

**ਵਾ:** ਜਿੰਨਾ ਦੀ (ਬਿ+ਰਤਿ) (ਬਿ) ਦੂਜੀਆਂ ਚੀਜਾਂ ਵਿਚ (ਰਤਿ) ਪ੍ਰੀਤੀ ਹੈ ਉਨ੍ਹਾਂ ਨੂੰ ਵਿਚਾਰ ਨਹੀਂ ਪ੍ਰਾਪਤ ਹੁੰਦੀ ਭਾਵ ਉਹ ਸੱਤ ਅਸੱਤ ਦਾ ਨਿਰਣਾ ਨਹੀਂ ਕਰ ਸਕਦੇ।

## ਹਰਿ ਕਾ ਨਾਮੁ; ਜਨ ਕਉ ਮੁਕਤਿ ਜੁਗਤਿ ॥

(ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਜੀ ਦਾ ਨਾਮ ਹੀ ਭਗਤਾਂ (ਕਉ) ਨੂੰ (ਮੁਕਤਿ) ਮੁਕਤੀ ਦੀਆਂ (ਜੁਗਤਿ) ਜੁਗਤੀਆਂ ਦੇਣ ਵਾਲਾ ਹੈ।

**ਅਥਵਾ :** ਮਹਾਤਮਾ ਜਨਾਂ ਨੇ, ਪ੍ਰਮੇਸਰ ਦਾ ਨਾਮ ਹੀ ਮੁਕਤੀ ਦੀਆਂ ਜੁਗਤੀਆਂ ਨੂੰ ਦੇਣ ਵਾਲਾ ਸਮਝਿਆ ਹੈ। ਉਹ ਜਾਣਦੇ ਹਨ ਕਿ ਪ੍ਰਮੇਸਰ ਦੇ ਨਾਮ ਦਾ ਸਿਮਰਨ ਕਰਨ ਨਾਲ ਹੀ ਮੁਕਤ ਹੋਈਦਾ ਹੈ।

**ਕਲ ਮੈ ਮੁਕਤਿ ਨਾਮ ਤੇ ਪਾਵਤ ਗੁਰੁ ਯਹ ਭੇਦੁ ਬਤਾਵੈ ॥** *(ਅੰਗ : ੮੩੧)*

## ਹਰਿ ਕੈ ਨਾਮਿ; ਜਨ ਕਉ ਤ੍ਰਿਪਤਿ ਭੁਗਤਿ ॥

ਪ੍ਰਮੇਸਰ ਦੇ ਨਾਮ ਕਰਕੇ ਹੀ ਭਗਤ ਜਨਾਂ (ਕਉ) ਨੂੰ (ਤ੍ਰਿਪਤਿ) ਆਤਮ ਤ੍ਰਿਪਤੀ ਦੇਣ ਵਾਲਾ (ਭੁਗਤਿ) ਭੋਜਨ ਪ੍ਰਾਪਤ ਹੁੰਦਾ ਹੈ।

**ਅਥਵਾ :** ਅਕਾਲ ਪੁਰਖ ਵਾਹਿਗੁਰੂ ਦੇ ਨਾਮ ਦਾ ਗਿਆਨ ਰੂਪ ਭੋਜਨ ਹੀ ਪਿਆਰੇ ਭਗਤ ਜਨਾ (ਕਉ) ਨੂੰ ਪੂਰਨ ਤ੍ਰਿਪਤ ਕਰਨ ਵਾਲਾ ਹੈ, ਜਿਸ ਗਿਆਨ ਰੂਪ ਭੋਜਨ ਨੂੰ ਖਾ ਕੇ ਉਹ ਸਦਾ ਹੀ ਤ੍ਰਿਪਤਿ ਰਹਿੰਦੇ ਹਨ।

**ਮਨੁ ਤਨੁ ਸੀਤਲੁ ਹੋਇਆ ਭਾਈ ਭੋਜਨੁ ਨਾਮ ਅਧਾਰੁ ॥** *(ਅੰਗ : ੬੪੦)*

**ਤ੍ਰਿਪਤਿ ਆਘਾਏ ਸੰਤਾ ॥ ਗੁਰ ਜਾਨੇ ਜਿਨ ਮੰਤਾ ॥** *(ਅੰਗ : ੧੦੦੬)*

## ਹਰਿ ਕਾ ਨਾਮੁ; ਜਨ ਕਾ ਰੂਪ ਰੰਗੁ ॥

(ਹਰਿ) ਪ੍ਰਮੇਸਰ (ਕਾ) ਦਾ ਨਾਮ ਹੀ (ਜਨ) ਭਗਤ ਜਨਾਂ ਦਾ ਚੰਗਾ ਰੂਪ ਅਤੇ ਰੰਗ ਹੈ।

**ਅਥਵਾ :** ਉਹਨਾਂ ਭਗਤ ਜਨਾਂ ਦਾ, (ਰੂਪ) ਦਿਲ ਦੀ ਸਫਾਈ ਕਰਨ ਵਾਲਾ ਵੀ ਅਤੇ (ਰੰਗੁ) ਪ੍ਰੇਮ ਦਾ ਅਨੰਦ ਚਾੜ੍ਹਨ ਵਾਲਾ ਵੀ ਪ੍ਰਮੇਸਰ ਦਾ ਨਾਮ ਹੀ ਹੈ। **ਵਾ:** ਉਹਨਾਂ ਗੁਰਮੁਖ ਜਨਾਂ ਨੂੰ (ਰੰਗੁ) ਪ੍ਰੇਮ ਅਤੇ (ਰੂਪ) ਸਰੂਪ ਦੀ ਪ੍ਰਾਪਤੀ ਵੀ ਨਾਮ ਕਰਕੇ ਹੀ ਹੈ। ਇਸ ਲਈ ਉਹਨਾਂ ਨੇ ਨਾਮ ਨੂੰ ਹੀ ਰੰਗ ਅਤੇ ਰੂਪ ਸਮਝਿਆ ਹੈ। ਉਹ ਹੋਰ ਅਕਾਰਾਂ ਵਿਚ ਨਹੀਂ ਫਸਦੇ।

## ਹਰਿ ਨਾਮੁ ਜਪਤ; ਕਬ ਪਰੈ ਨ ਭੰਗੁ ॥

ਸੰਤਾਂ ਨੂੰ (ਹਰਿ) ਹਰੀ ਦਾ ਨਾਮ (ਜਪਤ) ਜਪਦਿਆਂ (ਕਬ) ਕਦੇ ਵੀ (ਭੰਗੁ) ਵਿਘਨ (ਨ) ਨਹੀਂ (ਪਰੈ) ਪੈਂਦਾ।

**ਅਥਵਾ :** ਹਰੀ ਅਕਾਲ ਪੁਰਖ ਵਾਹਿਗੁਰੂ ਜੀ ਦਾ ਨਾਮ (ਜਪਤ) ਜਪਣ ਵਾਲੇ ਪੁਰਖ ਨੂੰ, ਸਾਧਨ ਕਰਨ ਵਾਲੇ ਪੁਰਖ ਨੂੰ (ਕਬ) ਕਦੇ ਵੀ (ਭੰਗੁ) ਭੰਗਣਾ ਭਾਵ ਵਿਘਨ ਨਹੀਂ (ਪਰੈ) ਪੈਂਦਾ ਹੈ।

**ਬਿਘਨ ਬਿਨਾਸਨ ਸਭਿ ਦੁਖ ਨਾਸਨ ਸਤਿਗੁਰਿ ਨਾਮੁ ਦ੍ਰਿੜਾਇਆ ॥**
**ਖੋਏ ਪਾਪ ਭਏ ਸਭਿ ਪਾਵਨ ਜਨ ਨਾਨਕ ਸੁਖਿ ਘਰਿ ਆਇਆ ॥** *(ਅੰਗ : ੬੨੨)*

**ਬਿਘਨ ਬਿਨਾਸਨ ਸਭਿ ਦੁਖ ਨਾਸਨ ਗੁਰ ਚਰਣੀ ਮਨੁ ਲਾਗਾ ॥** *(ਅੰਗ : ੬੧੬)*

ਪਰ ਜਿੰਨ੍ਹਾਂ ਨੂੰ ਪ੍ਰਮੇਸਰ ਦਾ ਨਾਮ ਭੁੱਲ ਜਾਂਦਾ ਹੈ ਉਹਨਾਂ ਦੀ ਐਸੀ ਹਾਲਤ ਹੋ ਜਾਂਦੀ ਹੈ।

**ਕੋਟਿ ਬਿਘਨ ਤਿਸੁ ਲਾਗਤੇ ਜਿਸ ਨੋ ਵਿਸਰੈ ਨਾਉ ॥**
**ਨਾਨਕ ਅਨਦਿਨੁ ਬਿਲਪਤੇ ਜਿਉ ਸੁੰਞੈ ਘਰਿ ਕਾਉ ॥** *(ਅੰਗ : ੫੨੨)*

## ਹਰਿ ਕਾ ਨਾਮੁ; ਜਨ ਕੀ ਵਡਿਆਈ ॥

ਪ੍ਰਮੇਸਰ ਦਾ ਨਾਮ ਹੀ ਭਗਤ ਜਨਾਂ ਦੀ ਵਡਿਆਈ ਹੈ। ਭਾਵ ਉਹ ਸਮਝਦੇ ਹਨ ਕਿ ਜਿੰਨੀ ਵੀ ਦੁਨੀਆ ਵਿਚ ਵਡਿਆਈ ਹੋ ਰਹੀ ਹੈ, ਉਹ ਨਾਮ ਕਰਕੇ ਹੀ ਹੋ ਰਹੀ ਹੈ। ਅਰਥਾਤ ਉਹ ਹੋਰ ਕਿਸੇ ਵਡਿਆਈ ਦੀ ਇੱਛਾ ਵੀ ਨਹੀਂ ਰੱਖਦੇ ਹਨ।

## ਹਰਿ ਕੈ ਨਾਮਿ; ਜਨ ਸੋਭਾ ਪਾਈ ॥

ਫਿਰ ਪ੍ਰਮੇਸਰ ਦੇ ਨਾਮ ਕਰਕੇ ਭਗਤ ਜਨਾ ਨੇ ਲੋਕ-ਪ੍ਰਲੋਕ ਵਿਚ (ਸੋਭਾ) ਵਡਿਆਈ (ਪਾਈ) ਪ੍ਰਾਪਤ ਕੀਤੀ ਹੈ।

## ਅੰਗ:੨੬੫

## ਹਰਿ ਕਾ ਨਾਮੁ; ਜਨ ਕਉ ਭੋਗ ਜੋਗ ॥

ਗੁਰਮੁਖ ਜਨਾਂ ਨੂੰ (ਭੋਗ) ਪਦਾਰਥਾਂ ਦੀ ਅਤੇ ਜੋਗ ਦੀ ਪ੍ਰਾਪਤੀ ਕਰਾਉਣ ਵਾਲਾ ਵੀ ਪ੍ਰਮੇਸਰ ਦਾ ਨਾਮ ਹੀ ਹੈ।

**ਅਥਵਾ :** ਉਹਨਾਂ ਭਗਤ ਜਨਾਂ ਨੇ (ਭੋਗ) ਦੁਨੀਆਂ ਦੇ ਰਾਜਾਂ ਦੇ ਭੋਗਾਂ ਨੂੰ ਭੋਗਣਾ ਅਤੇ (ਜੋਗ) ਜੋਗ ਨੂੰ ਕਮਾਉਣਾ ਵੀ ਪ੍ਰਮੇਸਰ ਦਾ ਨਾਮ ਹੀ ਸਮਝਿਆ ਹੈ। **ਵਾ:** (ਭੋਗ ਜੋਗ) ਉਹ ਨਾਮ ਵਿਚ (ਜੋਗ) ਜੁੜਨ ਕਰਕੇ ਹਰ ਵਕਤ ਪ੍ਰਮੇਸਰ ਦੇ ਅਨੰਦ ਨੂੰ (ਭੋਗ) ਭੋਗਦੇ ਹਨ। **ਵਾ:** ਉਹਨਾਂ ਲਈ (ਭੋਗ ਜੋਗ) ਰਾਜ ਦੀ ਪ੍ਰਾਪਤੀ ਹੋਣ ਤੋਂ ਪਦਾਰਥਾਂ ਦਾ ਭੋਗਣਾ ਤੇ ਬ੍ਰਿਤੀ ਨੂੰ ਟਿਕਾ ਕੇ (ਜੋਗ) ਜੋਗਾਨੰਦ ਨੂੰ ਭੋਗਣਾ **ਵਾ:** ਠਾਕੁਰਾਂ ਨੂੰ ਭੋਗ ਲਗਾਉਣਾ ਪ੍ਰਮੇਸਰ ਦਾ ਨਾਮ ਹੀ ਹੈ।

## ਹਰਿ ਨਾਮੁ ਜਪਤ; ਕਛੁ ਨਾਹਿ ਬਿਓਗੁ ॥

ਹਰੀ ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਮ ਨੂੰ ਜਪਣ ਵਾਲਿਆਂ ਨੂੰ (ਕਛੁ) ਕਦੇ ਵੀ ਕਿਸੇ ਵੀ ਪ੍ਰਕਾਰ ਦਾ ਕੋਈ (ਬਿਓਗੁ) ਵਿਛੋੜਾ ਨਹੀਂ ਹੁੰਦਾ। ਉਹ ਹਰ ਵਕਤ ਨਾਮ ਵਿਚ, ਮਹਾਰਾਜ ਵਿੱਚ ਹੀ ਮਿਲੇ ਰਹਿੰਦੇ ਹਨ।

## ਜਨੁ ਰਾਤਾ; ਹਰਿ ਨਾਮ ਕੀ ਸੇਵਾ ॥

ਜਿਹੜੇ ਭਗਤ ਜਨ ਹਰ ਵਕਤ ਹਰੀ ਪ੍ਰਮੇਸਰ ਦੇ ਨਾਮ (ਕੀ) ਦੀ ਸੇਵਾ ਵਿਚ ਹੀ (ਰਾਤਾ) ਰੰਗੇ ਰਹਿੰਦੇ ਹਨ।

**ਅਥਵਾ :** ਹੇ ਭਾਈ ! ਜਿਹੜੇ ਪ੍ਰੇਮੀ ਜਨ ਹਰੀ ਦੀ ਸੇਵਾ ਵਿਚ ਲੱਗ ਕੇ ਆਪ ਨਾਮ ਜੱਪਦੇ ਹਨ ਅਤੇ ਹੋਰਨਾ ਨੂੰ ਜਪੌਂਦੇ ਹਨ ।

**ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥** *(ਅੰਗ : ੩੦੬)*

## ਨਾਨਕ; ਪੂਜੈ ਹਰਿ ਹਰਿ ਦੇਵਾ ॥੬॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਕੇਵਲ (ਦੇਵਾ) ਦੇਵ ਸਰੂਪ (ਹਰਿ) ਹਰੀ (ਹਰਿ) ਪ੍ਰਮੇਸਰ ਦਾ ਹੀ (ਪੂਜੈ) ਪੂਜਨ ਕਰਦੇ ਹਨ। ਕਿਉਂਕਿ ਉਹ ਮੰਨਦੇ ਹਨ ਕਿ ਅਕਾਲ ਪੁਰਖ ਵਾਹਿਗੁਰੂ ਜੀ ਹੀ ਸਾਡੇ ਦੇਵ ਹਨ।

**ਅਥਵਾ :** ਉਹ (ਹਰਿ) ਹਰ ਇੱਕ ਨੂੰ (ਹਰਿ) ਹਰੇ-ਭਰੇ ਕਰਨ ਵਾਲੇ (ਦੇਵਾ) ਪੂਜਨੀਕ (ਹਰਿ) ਹਰੀ ਪ੍ਰਮੇਸਰ ਦਾ (ਪੂਜੈ) ਪੂਜਨ ਕਰਦੇ ਹਨ।

**ਅਥਵਾ :** ਜਿਹੜੇ (ਹਰਿ) ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦਾ ਪੂਜਨ ਕਰਦੇ ਹਨ, ਉਹ ਸਾਰਿਆਂ ਦੇ (ਦੇਵਾ) ਰਾਜੇ ਹਨ।

**ਅਥਵਾ :** ਹਰ ਇੱਕ ਨੂੰ ਹਰੇ ਭਰੇ ਕਰਨ ਵਾਲੇ ਹਰੀ ਪਰਮੇਸਰ ਦੇ ਨਾਮ ਜਪਣ ਵਿਚ ਹੀ (ਦੇਵਾ) ਪ੍ਰਕਾਸ਼ ਸਰੂਪ ਦਾ ਪੂਜਨ ਹੁੰਦਾ ਹੈ।

**ਅਥਵਾ :** ਹਰੀ ਪ੍ਰਮੇਸਰ ਦੇ ਨਾਮ ਨੂੰ ਜਪਣ ਵਾਲੇ ਦੇਵ ਸਰੂਪ ਹੀ ਹੁੰਦੇ ਹਨ ਅਤੇ ਸਾਰੀ ਦੁਨੀਆਂ ਉਹਨਾਂ ਨੂੰ ਹਰੀ ਪ੍ਰਮੇਸਰ ਦਾ ਰੂਪ ਕਰਕੇ ਹੀ ਪੂਜਦੀ ਹੈ।

**ਅਥਵਾ :** ਜੋ (ਹਰਿ ਹਰਿ) ਹਰੀ ਪ੍ਰਮੇਸਰ ਦੇ ਨਾਮ ਦਾ ਜਾਪ ਕਰਨਾ ਹੈ, ਇਹੀ (ਦੇਵਾ) ਦੇਵਤੇ ਦਾ ਪੂਜਨ ਹੈ। **ਵਾ:** ਇਹੀ (ਦੇਵਾ) ਰਾਜੇ ਦਾ ਪੂਜਨ ਹੈ **ਵਾ:** ਇਹੀ ਸੂਰਜ ਨੂੰ ਪਾਣੀ ਦੇਣ ਰੂਪ ਪੂਜਨ ਕਰਨਾ ਹੈ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਜਨੁ ਰਾਤਾ; ਹਰਿ ਨਾਮ ਕੀ ਸੇਵਾ ॥ ਨਾਨਕ; ਪੂਜੈ ਹਰਿ ਹਰਿ ਦੇਵਾ ॥੬॥**

ਜਿਹੜਾ ਭਗਤ ਜਨ ਹਰੀ ਪ੍ਰਮੇਸਰ ਦੀ ਸੇਵਾ ਵਿੱਚ ਰੰਗਿਆ ਰਹਿੰਦਾ ਹੈ। ਉਸਨੂੰ (ਹਰਿ ਹਰਿ) ਵਿਸ਼ਨੂੰ ਆਦਿਕ ਸਾਰੇ ਦੇਵਤੇ ਪੂਜਦੇ ਹਨ। **ਵਾ:** ਉਸਨੇ ਵਿਸ਼ਨੂੰ ਆਦਿਕ ਸਾਰੇ ਦੇਵਤਿਆਂ ਦੀ ਪੂਜਾ ਕਰ ਲਈ ਹੈ ਕਿਉਂਕਿ :

**ਗੁਰ ਜੈਸਾ ਨਾਹੀ ਕੋ ਦੇਵ ॥** *(ਅੰਗ : ੧੧੪੨)*

## ਹਰਿ ਹਰਿ; ਜਨ ਕੈ ਮਾਲੁ ਖਜੀਨਾ ॥

ਭਗਤ ਜਨਾਂ (ਕੈ) ਦੇ ਲਈ (ਹਰਿ) ਹਰੀ (ਹਰਿ) ਪ੍ਰਮੇਸਰ ਦਾ ਨਾਮ ਹੀ ਘੋੜੇ ਹਾਥੀ ਆਦਿਕ ਮਾਲ ਅਤੇ ਧਨ, ਰੋਕੜੀ ਆਦਿਕ (ਖਜੀਨਾ) ਖਜ਼ਾਨਾ ਹੈ।

**ਅਥਵਾ :** ਹਰੀ ਅਕਾਲ ਪੁਰਖ ਵਾਹਿਗੁਰੂ ਦਾ ਨਾਮ ਹੀ ਜਨਾ ਦੇ ਲਈ ਸ੍ਰਵਣ ਰੂਪ ਘੋੜੇ, ਮੰਨਨ ਰੂਪ ਰੱਥ, ਤੇ ਨਿਧਿਆਸਣ ਰੂਪ ਹਾਥੀ ਆਦਿ ਮਾਲ ਹੈ ਅਤੇ ਪਰਮੇਸਰ ਦੀ ਪ੍ਰਾਪਤੀ ਰੂਪ ਰੋਕੜੀ, ਖਜਾਨਾ ਹੈ।

**ਕਲਿਜੁਗ ਮਹਿ ਨਾਮੁ ਨਿਧਾਨੁ ਭਗਤੀ ਖਟਿਆ ਹਰਿ ਉਤਮ ਪਦੁ ਪਾਇਆ ॥** *(ਅੰਗ : ੫੧੩)*

## ਹਰਿ ਧਨੁ ਜਨ ਕਉ; ਆਪਿ ਪ੍ਰਭਿ ਦੀਨਾ ॥

ਇਸ ਪ੍ਰਕਾਰ ਹਰੀ ਅਕਾਲ ਪੁਰਖ ਵਾਹਿਗੁਰੂ ਜੀ ਨੇ ਆਪ ਹੀ ਕਿਰਪਾ ਕਰਕੇ ਆਪਣਾ ਨਾਮ ਰੂਪ ਧਨ ਆਪਣੇ ਪਿਆਰੇ ਭਗਤ ਜਨਾਂ (ਕਉ) ਨੂੰ (ਦੀਨਾ) ਦਿੱਤਾ ਹੈ।

## ਹਰਿ ਹਰਿ ਜਨ ਕੈ; ਓਟ ਸਤਾਣੀ ॥

ਹਰ ਇਕ ਦੇ ਪਾਪਾਂ ਨੂੰ (ਹਰਿ) ਹਰਨ ਵਾਲੇ (ਹਰਿ) ਹਰੀ ਪ੍ਰਮੇਸਰ ਦਾ ਨਾਮ ਭਗਤ ਜਨਾਂ (ਕੈ) ਦੇ ਲਈ (ਸਤਾਣੀ) ਸਹਿਤ ਬਲ ਦੇ (ਓਟ) ਆਸਰਾ ਹੈ। **ਵਾ:** ਬਲ ਵਾਲੀ (ਓਟ) ਟੇਕ ਹੈ। **ਵਾ:** ਇਸ ਲੋਕ ਵਿਚ ਤਾਣ ਹੈ ਅਤੇ ਪ੍ਰਲੋਕ ਵਿਚ ਓਟ ਹੈ।

**ਓਟ ਸਤਾਣੀ ਪ੍ਰਭ ਜੀਉ ਮੇਰੈ ॥** *(ਅੰਗ : ੧੨੧੪)*

## ਹਰਿ ਪ੍ਰਤਾਪਿ; ਜਨ ਅਵਰ ਨ ਜਾਣੀ ॥

(ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਦੇ (ਪ੍ਰਤਾਪਿ) ਪ੍ਰਤਾਪ ਕਰਕੇ ਗੁਰਮੁਖ ਜਨ (ਅਵਰ) ਹੋਰ ਕਿਸੇ ਨੂੰ ਵੀ ਨਹੀਂ (ਜਾਣੀ) ਜਾਣਦੇ ਹਨ **ਵਾ:** ਹਰੀ ਦੇ ਨਾਮ ਦੇ ਪ੍ਰਤਾਪ ਦੇ ਬਰਾਬਰ ਭਗਤ ਜਨਾਂ ਨੇ ਹੋਰ ਕਿਸੇ ਨੂੰ ਨਹੀਂ ਜਾਣਿਆ ਹੈ। ਉਹ ਇਕ ਪ੍ਰਮੇਸਰ ਦੇ ਪਰਾਇਣ ਭਾਵ ਆਸ੍ਰਿਤ ਹੋ ਕੇ ਰਹਿੰਦੇ ਹਨ।

**ਅਥਵਾ :** ਪ੍ਰਮੇਸਰ ਦੇ ਜਨਾਂ ਤੋਂ ਬਿਨਾਂ ਵਾਹਿਗੁਰੂ ਜੀ ਦੇ ਪ੍ਰਤਾਪ ਨੂੰ ਹੋਰ ਕੋਈ ਵੀ ਨਹੀਂ ਜਾਣ ਸਕਦਾ।

## ਓਤਿ ਪੋਤਿ; ਜਨ ਹਰਿ ਰਸਿ ਰਾਤੇ ॥

ਗੁਰਮੁਖ ਜਨ (ਹਰਿ) ਪ੍ਰਮੇਸਰ ਦੇ ਪ੍ਰੇਮ ਰਸ ਵਿਚ **ਵਾ:** ਪ੍ਰਮੇਸਰ ਵਿੱਚ (ਓਤਿ ਪੋਤਿ) ਤਾਣੇ ਪੇਟੇ ਦੀ ਨਿਆਈਂ (ਰਾਤੇ) ਮਿਲੇ ਹੋਏ ਹਨ। **ਵਾ:** ਉਹ ਪ੍ਰਮੇਸਰ ਹਰੀ ਦੇ ਜਨਾਂ ਵਿੱਚ (ਓਤਿ ਪੋਤਿ) ਤਾਣੇ ਪੇਟੇ ਵਤ ਮਿਲਿਆ

ਹੋਇਆ ਹੈ। **ਵਾ:** ਹਰੀ ਦੇ ਜਨ ਹਰੀ ਦੇ ਰਸ ਵਿੱਚ ਰੰਗੇ ਰਹਿੰਦੇ ਹਨ ਤੇ ਹਰੀ ਉਹਨਾਂ ਦੇ (ਰਸਿ) ਪ੍ਰੇਮ ਵਿੱਚ (ਰਾਤੇ) ਰੰਗਿਆ ਰਹਿੰਦਾ ਹੈ।

**ਸੁੰਨ ਸਮਾਧਿ; ਨਾਮ ਰਸ ਮਾਤੇ ॥**

ਉਹਨਾਂ ਦੀ (ਸਮਾਧਿ) ਸਮਾਧੀ ਲੱਗੀ ਹੋਈ ਹੈ **ਵਾ:** ਉਨ੍ਹਾਂ ਦੀ (ਸਮਾ+ਧੀ) (ਧੀ) ਬੁੱਧੀ (ਸੁੰਨ) ਅਫੁਰ ਵਿੱਚ (ਸਮਾ) ਸਮਾ ਗਈ ਹੈ। ਅਤੇ ਉਹ ਹਮੇਸ਼ਾਂ ਨਾਮ ਰਸ ਵਿਚ (ਮਾਤੇ) ਮਸਤ ਹੋਏ ਰਹਿੰਦੇ ਹਨ।

**ਅਥਵਾ :** ਜਿਹੜੇ ਨਾਮ ਰਸ ਵਿਚ ਮਸਤ ਹੋ ਜਾਂਦੇ ਹਨ ਉਹ ਸਮਾਧੀ ਲਾ ਕੇ (ਸੁੰਨ) ਅਫੁਰ ਰੂਪ ਹੋ ਜਾਂਦੇ ਹਨ ਭਾਵ ਉਹਨਾਂ ਦੇ ਸਾਰੇ ਫੁਰਨੇ ਖਤਮ ਹੋ ਜਾਂਦੇ ਹਨ।

**ਵਾ:** ਜਿਹੜੇ ਨਾਮ ਰਸ ਵਿੱਚ ਮਸਤ ਹਨ, ਉਹਨਾਂ ਨੂੰ ਦਸਮ ਦੁਆਰ ਦੀ ਸਮਾਧੀ ਵੀ ਪ੍ਰਾਪਤ ਹੋ ਜਾਂਦੀ ਹੈ।

**ਆਠ ਪਹਰ; ਜਨੁ ਹਰਿ ਹਰਿ ਜਪੈ ॥**

ਗੁਰਮੁਖ ਜਨ ਤਾਂ ਅਠੇ ਪਹਿਰ (ਹਰਿ) ਹਰ ਇੱਕ ਦੇ ਪਾਪਾਂ ਨੂੰ (ਹਰਿ) ਹਰਨ ਵਾਲੇ ਹਰੀ ਪ੍ਰਮੇਸਰ ਦੇ ਨਾਮ ਦਾ (ਜਪੈ) ਜਾਪ ਕਰਦੇ ਰਹਿੰਦੇ ਹਨ।

**ਹਰ ਹਰੰਤੀ ਪਾਪਾਨੀ ਦੁਸ਼ਟ ਚਿਤਰਤੀ ਸਿੰਮ੍ਰਤਾ।** *(ਸੁਰਤੀ ਪ੍ਰਮਾਣ)*

**ਆਠ ਪਹਰ ਤੇਰਾ ਨਾਮੁ ਜਨੁ ਜਾਪੇ ॥** *(ਅੰਗ : ੮੨੬)*

**ਅਠੇ ਪਹਰ ਇਕਤੈ ਲਿਵੈ ਮੰਨੇਨਿ ਹੁਕਮੁ ਅਪਾਰੁ ॥** *(ਅੰਗ : ੯੫੯)*

**ਹਰਿ ਕਾ ਭਗਤੁ ਪ੍ਰਗਟ; ਨਹੀ ਛਪੈ ॥**

(ਹਰਿ) ਹਰੀ ਪ੍ਰਮੇਸਰ ਦੀ ਭਗਤੀ ਕਰਨ ਵਾਲਾ ਹਰੀ ਦਾ ਭਗਤ ਸਾਰੀ ਦੁਨੀਆਂ ਵਿਚ (ਪ੍ਰਗਟ) ਜਾਹਰ ਹੁੰਦਾ ਹੈ, ਕਿਤੇ ਵੀ (ਛਪੈ) ਲੁਕਿਆ ਛਿਪਿਆ ਨਹੀਂ ਰਹਿੰਦਾ। **ਵਾ:** ਉਹ ਨਾ ਤਾਂ (ਪ੍ਰਗਟ) ਜਨਮ ਧਾਰਦਾ ਹੈ ਅਤੇ ਨਾ ਹੀ (ਛਪੈ) ਮਰਦਾ ਹੈ। ਭਾਵ ਵਾਹਿਗੁਰੂ ਜੀ ਦਾ ਭਗਤ ਜੰਮਣ ਮਰਨ ਤੋਂ ਰਹਿਤ ਹੋ ਜਾਂਦਾ ਹੈ।

**ਅਥਵਾ :** ਜੋ ਹਰੀ ਦਾ ਭਗਤ ਹੈ, ਉਸ ਦੇ ਤਾਈਂ ਨਿੱਜ ਸਰੂਪ ਪਰਗਟ ਹੋ ਗਿਆ ਹੈ। ਜਿਸ ਕਰਕੇ ਹੁਣ ਉਹ ਛੁੱਪਦੇ ਨਹੀਂ ਹਨ।

**ਜਰਾ ਮਰਾ ਨਹ ਵਿਆਪਈ ਫਿਰਿ ਦੂਖੁ ਨ ਪਾਇਆ ॥**
**ਪੀ ਅੰਮ੍ਰਿਤੁ ਆਘਾਨਿਆ ਗੁਰਿ ਅਮਰੁ ਕਰਾਇਆ ॥** *(ਅੰਗ : ੮੦੮)*

**ਹਰਿ ਕੀ ਭਗਤਿ; ਮੁਕਤਿ ਬਹੁ ਕਰੇ ॥**

(ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਜੀ ਦੀ (ਭਗਤਿ) ਭਗਤੀ ਨੇ (ਬਹੁ) ਬਹੁਤ ਸਾਰੇ ਲੋਕ ਮੁਕਤ ਕਰ ਦਿੱਤੇ ਹਨ।

**ਸਭ ਛੁਟੀ ਸਤਿਗੁਰੂ ਪਿਛੈ ਜਿਨਿ ਹਰਿ ਹਰਿ ਨਾਮੁ ਧਿਆਇਆ ॥** *(ਅੰਗ : ੧੧੧੬)*

**ਨਾਨਕ ਜਨ ਸੰਗਿ; ਕੇਤੇ ਤਰੇ ॥੭॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਪ੍ਰਮੇਸਰ ਦੇ ਨਾਮ ਦਾ ਸਿਮਰਨ ਕਰਨ ਵਾਲੇ ਪਿਆਰੇ ਭਗਤ ਜਨਾਂ ਦੀ (ਸੰਗਿ) ਸੰਗਤ ਕਰਨੇ ਕਰਕੇ (ਕੇਤੇ) ਕਿਤਨੇ ਹੀ ਸ੍ਰਿਸ਼ਟੀ ਵਿੱਚੋਂ (ਤਰੇ) ਤਰ ਗਏ ਹਨ ਭਾਵ ਕਿਤਨੇ ਹੀ ਮੁਕਤ ਹੋ ਗਏ ਹਨ। ਕੋਈ ਗਿਣਤੀ ਨਹੀਂ ਕੀਤੀ ਜਾ ਸਕਦੀ।

## ਪਾਰਜਾਤੁ; ਇਹੁ ਹਰਿ ਕੋ ਨਾਮ ॥

ਹੇ ਭਾਈ! ਇਹ ਜਿਹੜਾ ਪ੍ਰਮੇਸਰ (ਕੋ) ਦਾ ਨਾਮ ਹੈ। ਇਸ ਨੂੰ *(ਪਾਰਜਾਤੁ) ਕਲਪਬ੍ਰਿਛ ਦੀ ਨਿਆਈਂ ਜਾਣ ਲੈਣਾ ਕਰੋ। ਜੋ ਕਿ ਮਨ ਦੀਆਂ ਸਾਰੀਆਂ ਕਾਮਨਾਵਾਂ ਨੂੰ ਪੂਰੀਆਂ ਕਰਨ ਵਾਲਾ ਹੈ ਅਤੇ

## ਕਾਮਧੇਨ; ਹਰਿ ਹਰਿ ਗੁਣ ਗਾਮ ॥

ਜੋ (ਹਰਿ) ਹਰੀ (ਹਰਿ) ਪ੍ਰਮੇਸਰ ਦੇ (ਗੁਣ) ਗੁਣਾਂ ਨੂੰ (ਗਾਮ) ਗਾਉਣ ਵਾਲੀ ਸਾਧਸੰਗਤ ਵਾ: ਸਾਧਸੰਗਤ ਦਾ ਅਸਥਾਨ ਹੈ। ਇਹ **ਕਾਮਧੇਨ ਗਊ ਦੀ ਨਿਆਈਂ ਹੈ।

**ਅਥਵਾ :** ਜੋ ਸੰਗਤ ਰੂਪ (ਗਾਮ) ਨਗਰ ਵਿੱਚ ਬੈਠ ਕੇ (ਹਰਿ ਹਰਿ) ਪ੍ਰਮੇਸਰ ਦੇ ਗੁਣ ਗਾਉਣੇ ਹਨ। ਇਹ ਕਾਮਧੇਨ ਗਊ ਹੈ।

**ਅਥਵਾ :** ਜਿਹੜਾ (ਹਰਿ) ਹਰੀ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦੇ ਗੁਣਾਂ ਨੂੰ (ਗਾਮ) ਗਾਉਣਾ ਹੈ।

**ਅਥਵਾ :** ਜੋ ਆਪਣੀ ਦੇਹ ਨੂੰ ਹਰੀ ਦੀ ਪ੍ਰਾਪਤੀ ਵਾਲੇ ਗੁਣਾਂ ਦਾ (ਗਾਮ) ਨਗਰ ਬਣਾਉਣਾ ਹੈ। ਇਹੋ ਹੀ ਕਾਮਧੇਨ ਹੈ।

## ਸਭ ਤੇ ਊਤਮ; ਹਰਿ ਕੀ ਕਥਾ ॥

(ਹਰਿ) ਹਰੀ ਪ੍ਰਮੇਸਰ ਦੀ ਪ੍ਰਾਪਤੀ ਕਰਵਾਉਣ ਵਾਲੀ ਕਥਾ ਹੀ ਸਭ ਤੋਂ (ਊਤਮ) ਉੱਤਮ ਕਥਾ ਹੈ।

**ਅਥਵਾ :** ਰਾਜਿਆਂ ਦੀਆਂ ਜੰਗਾਂ ਵਾਲੀਆਂ ਸਾਰੀਆਂ ਕਥਾਵਾਂ ਤੋਂ ਹਰੀ ਦੀ ਕਥਾ ਉੱਤਮ ਹੈ।

**ਅਥਵਾ :** ਸਰੂਪ ਲਖਣਾ ਅਤੇ ਤਟਸਥੀ ਲਖਣਾ ਦੁਆਰਾ ਕਥਨ ਕੀਤੀ ਜਾਣ ਵਾਲੀ ਪ੍ਰਮੇਸਰ ਦੀ ਕਥਾ ਹੀ ਸਭ ਤੋਂ ਉੱਤਮ ਹੈ।

**ਅਥਵਾ :** (ਕ+ਥਾ) (ਕ) ਸੁਖ ਰੂਪ ਦੀ (ਥਾ) ਇਸਥਿਤੀ ਕਰਨ ਵਾਲੀ ਪ੍ਰਮੇਸਰ ਦੀ ਕਥਾ ਹੀ ਸਭ ਤੋਂ ਉੱਤਮ ਹੈ।

**ਹਰਿ ਕੀ ਕਥਾ ਅਨਾਹਦ ਬਾਨੀ ॥** *(ਅੰਗ : ੪੮੩)*

**ਨਿਰਗੁਣ ਕਥਾ ਕਥਾ ਹੈ ਹਰਿ ਕੀ ॥ ਭਜੁ ਮਿਲਿ ਸਾਧੂ ਸੰਗਤਿ ਜਨ ਕੀ ॥**
**ਤਰੁ ਭਉਜਲੁ ਅਕਥ ਕਥਾ ਸੁਨਿ ਹਰਿ ਕੀ ॥੧॥** *(ਅੰਗ : ੧੬੪)*

## ਨਾਮੁ ਸੁਨਤ; ਦਰਦ ਦੁਖ ਲਥਾ ॥

ਹੇ ਭਾਈ! ਅਕਾਲ ਪੁਰਖ ਵਾਹਿਗੁਰੂ ਜੀ ਦਾ ਨਾਮ (ਸੁਨਤ) ਸਰਵਣ ਕਰਨ ਵਾਲਿਆਂ ਦੀਆਂ ਅਵਿੱਦਿਆ ਦੀਆਂ ਸਾਰੀਆਂ (ਦਰਦ) ਪੀੜਾਂ ਅਤੇ ਜੰਮਣ ਮਰਣ ਦਾ ਸਾਰਾ ਦੁੱਖ (ਲਥਾ) ਲਹਿ ਜਾਂਦਾ ਹੈ।

## ਨਾਮ ਕੀ ਮਹਿਮਾ; ਸੰਤ ਰਿਦ ਵਸੈ ॥

ਹੇ ਭਾਈ! ਪ੍ਰਮੇਸਰ ਦੇ ਨਾਮ ਦੀ (ਮਹਿਮਾ) ਵਡਿਆਈ ਜਿੰਨ੍ਹਾਂ ਸੰਤਾਂ ਦੇ (ਰਿਦ) ਹਿਰਦੇ ਵਿਚ ਆ ਕੇ (ਵਸੈ) ਵੱਸ ਜਾਂਦੀ ਹੈ।

## ਸੰਤ ਪ੍ਰਤਾਪਿ; ਦੁਰਤੁ ਸਭੁ ਨਸੈ ॥

ਉਹਨਾਂ ਸੰਤਾਂ ਦੀ ਕਮਾਈ ਦੇ ਪ੍ਰਤਾਪ ਕਰਕੇ (ਦੁਰਤੁ) ਪਾਪ ਵਾ: ਦ੍ਵੈਤ ਵਿਚ ਪ੍ਰੀਤੀ ਕਰਾਉਣ ਵਾਲੇ (ਸਭੁ) ਸਾਰੇ ਪਾਪ (ਨਸੈ) ਨੱਸ ਭਾਵ ਭੱਜ ਜਾਂਦੇ ਹਨ।

---

* **ਪਾਰਜਾਤ ਕਲਪਬ੍ਰਿਛ :** ਪੁਰਾਨਿਕ ਗ੍ਰੰਥਾਂ ਅਨੁਸਾਰ ਸਮੁੰਦਰ ਰਿੜਕਣ ਸਮੇਂ ਇਹ ਦਰੱਖਤ ਨਿਕਲਿਆ ਸੀ ਜਿਸ ਨੂੰ ਇੰਦਰ ਦੇਵਤੇ ਦੇ ਹਵਾਲੇ ਕਰ ਦਿੱਤਾ ਗਿਆ ਸੀ। ਫਿਰ ਕ੍ਰਿਸ਼ਨ ਨੇ ਰੁਕਮਣੀ ਨੂੰ ਖੁਸ਼ ਕਰਨ ਵਾਸਤੇ ਇੰਦਰ ਨਾਲ ਜੰਗ ਕਰਕੇ ਕਲਪਬ੍ਰਿਛ ਲਿਆਂਦਾ ਸੀ।

** **ਕਾਮਧੇਨ ਗਊ :** ਪੁਰਾਣਾ ਅਨੁਸਾਰ ਸਵਰਗ ਦੀ ਇਕ ਗਊ ਹੈ। ਇਹ ਮਨ ਚਿਤਵੇ ਪਦਾਰਥ ਦੇਣ ਕਰਕੇ ਕਾਮਧੇਨ ਸਦਾਉਂਦੀ ਹੈ।

## ਸੰਤ ਕਾ ਸੰਗੁ; ਵਡਭਾਗੀ ਪਾਈਐ ॥

ਸਾਸ ਗਿਰਾਸ ਨਾਮ ਜਪਣ ਵਾਲੇ ਸੰਤਾਂ ਭਗਤਾਂ ਦਾ (ਸੰਗੁ) ਸਾਥ ਬਹੁਤ (ਵਡਭਾਗੀ) ਵੱਡਿਆਂ ਭਾਗਾਂ ਕਰਕੇ ਹੀ (ਪਾਈਐ) ਪਾਈਦਾ ਹੈ।

## ਸੰਤ ਕੀ ਸੇਵਾ; ਨਾਮੁ ਧਿਆਈਐ ॥

ਸੰਤਾਂ (ਕੀ) ਦੀ ਸੇਵਾ ਕਰਕੇ ਨਾਮ ਨੂੰ (ਧਿਆਈਐ) ਧਿਆਉਣਾ ਕਰੀਏ।

**ਅਥਵਾ :** ਸੰਤਾਂ ਦੀ ਸੇਵਾ ਵੀ ਕਰੀਏ ਤੇ ਨਾਮ ਵੀ ਧਿਆਉਣਾ ਕਰੀਏ।

**ਅਥਵਾ :** ਪ੍ਰਮੇਸਰ ਦਾ ਨਾਮ (ਧਿਆਈਐ) ਧਿਆਉਣਾ ਹੀ ਸੰਤਾਂ (ਕੀ) ਦੀ ਸੇਵਾ ਹੈ।

ਇਕ ਵਾਰ ਦਮਦਮੀ ਟਕਸਾਲ ਦੇ ੧੦ਵੇਂ ਮੁਖੀ ਸੰਤ ਬਾਬਾ ਬਿਸ਼ਨ ਸਿੰਘ ਜੀ ਮੁਰਾਲੇ ਵਾਲਿਆਂ ਦੇ ਕੋਲ ਸਿੰਘਾਂ ਨੇ ਬੇਨਤੀ ਕੀਤੀ ਕਿ ਮਹਾਂਪੁਰਖੋ! ਅਸੀਂ ਆਪ ਜੀ ਦੀ ਸੇਵਾ ਕਰਨਾਂ ਚਾਹੁੰਦੇ ਹਾਂ ਤਾਂ ਮਹਾਂਪੁਰਖ ਪ੍ਰੇਮ ਨਾਲ ਕਹਿਣ ਲੱਗੇ ਕਿ ਹੇ ਭਾਈ! ਸਤਿਗੁਰਾਂ ਦਾ ਹੁਕਮ ਹੈ "ਸੰਤ ਕੀ ਸੇਵਾ ਨਾਮੁ ਧਿਆਈਐ ॥" ਪ੍ਰਮੇਸਰ ਦਾ ਨਾਮ ਸਿਮਰਨ ਕਰਨਾ ਹੀ ਸੰਤਾਂ, ਮਹਾਂਪੁਰਖਾਂ ਦੀ ਸੇਵਾ ਹੈ ਇਸ ਲਈ ਵਾਹਿਗੁਰੂ ਦੇ ਸਿਮਰਨ ਨੂੰ ਹੀ ਸੰਤਾਂ ਦੀ ਸੇਵਾ ਸਮਝੋ।

**ਅਥਵਾ :** ਜਿਸ ਸਾਧਸੰਗਤ ਵਿਚ ਮਿਲ ਕੇ ਪ੍ਰਮੇਸਰ ਦਾ ਨਾਮ (ਧਿਆਈਐ) ਧਿਆਈਦਾ ਹੈ ਭਾਵ ਸਿਮਰਨ ਕਰੀਦਾ ਹੈ ਉਸ (ਸੰਤ) ਸਾਧਸੰਗਤ (ਕੀ) ਦੀ ਸੇਵਾ ਕਰਨਾ ਕਰੀਏ।

## ਨਾਮ ਤੁਲਿ; ਕਛੁ ਅਵਰੁ ਨ ਹੋਇ ॥

ਹੇ ਭਾਈ! ਪ੍ਰਮੇਸਰ ਦੇ ਨਾਮ (ਤੁਲਿ) ਸਮਾਨ ਇਸ ਦੁਨੀਆਂ ਵਿੱਚ (ਅਵਰੁ) ਹੋਰ (ਕਛੁ) ਕੋਈ ਵੀ ਸਾਧਨ ਨਹੀਂ ਹੋ ਸਕਦਾ ਹੈ।

**ਨਹੀ ਤੁਲਿ ਰਾਮ ਨਾਮ ਬੀਚਾਰ ॥ ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ ॥** *(ਅੰਗ : ੨੬੫)*

**ਜਾਪ ਤਾਪ ਕੋਟਿ ਲਖ ਪੂਜਾ ਹਰਿ ਸਿਮਰਣ ਤੁਲਿ ਨ ਲਾਇਣ ॥** *(ਅੰਗ : ੬੭੯)*

## ਨਾਨਕ ਗੁਰਮੁਖਿ; ਨਾਮੁ ਪਾਵੈ ਜਨੁ ਕੋਇ ॥੮॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਕੋਇ) ਕੋਈ ਕਰੋੜਾਂ ਵਿਚੋਂ ਵਿਰਲਾ ਹੀ (ਜਨੁ) ਪੁਰਖ ਹੁੰਦਾ ਹੈ ਜੋ ਗੁਰਮੁਖ ਬਣ ਕੇ ਗੁਰਾਂ ਦੁਆਰਾ ਨਾਮ ਨੂੰ (ਪਾਵੈ) ਪ੍ਰਾਪਤ ਕਰਦਾ ਹੈ ਨਹੀਂ ਤਾਂ ਸਾਰੀ ਸ੍ਰਿਸਟੀ ਫਾਲਤੂ ਦੇ ਪਸਾਰਿਆਂ ਵਿਚ ਹੀ ਫਸੀ ਪਈ ਹੈ। ਯਥਾ :

**ਇਕੁ ਅਧੁ ਨਾਇ ਰਸੀਅੜਾ ਕਾ ਵਿਰਲੀ ਜਾਇ ਵੁਠੀ ॥੩॥** *(ਅੰਗ : ੨੧੮)*

## ਸਲੋਕੁ ॥

## ਬਹੁ ਸਾਸਤ੍ਰ ਬਹੁ ਸਿਮ੍ਰਿਤੀ; ਪੇਖੇ ਸਰਬ ਢਢੋਲਿ ॥

ਹੇ ਭਾਈ! (ਬਹੁ) ਬਹੁਤ ਸਾਰੇ (ਸਾਸਤ੍ਰ) *ਛੇ ਸ਼ਾਸਤਰ ਹਨ ਤੇ (ਬਹੁ) ਬਹੁਤ ਸਾਰੀਆਂ (ਸਿਮ੍ਰਿਤੀ) ੨੭ ਸਿੰਮ੍ਰਿਤੀਆਂ ਹਨ। ਅਸੀਂ (ਸਰਬ) ਸਾਰਿਆਂ ਨੂੰ (ਢਢੋਲਿ) ਖੋਜ-ਖੋਜ ਕੇ, ਭਾਲ-ਭਾਲ ਕੇ ਚੰਗੀ ਤਰ੍ਹਾਂ (ਪੇਖੇ) ਦੇਖਿਆ ਹੈ।

---

* **ਛੇ ਸ਼ਾਸਤਰ :** ਵਧੇਰੇ ਵਿਸਥਾਰ ਸਹਿਤ ਜਾਨਣ ਲਈ ਦੇਖੋ ਸ਼੍ਰੋਮਣੀ ਦਮਦਮੀ ਸਟੀਕ ਪਹਿਲੀ ਪੋਥੀ ਪੰਨਾ ਨੰ. ੭੭੬।

## ਪੂਜਸਿ ਨਾਹੀ ਹਰਿ ਹਰੇ; ਨਾਨਕ ਨਾਮ ਅਮੋਲ ॥੧॥

ਸਤਿਗੁਰੂ ਸਾਹਿਬ ਜੀ ਫੁਰਮਾਨ ਕਰਦੇ ਹਨ ਕਿ (ਹਰਿ ਹਰੇ) ਹਰੀ ਪ੍ਰਮੇਸਰ ਦੇ ਨਾਮ ਦੇ ਬਰਾਬਰ ਇਹਨਾਂ ਸਾਰਿਆਂ ਦੀ ਪੜ੍ਹਾਈ ਵੀ ਨਹੀਂ (ਪੂਜਸਿ) ਪੁੱਜ ਸਕਦੀ। ਕਿਉਂਕਿ ਅਕਾਲ ਪੁਰਖ ਵਾਹਿਗੁਰੂ ਜੀ ਦਾ ਨਾਮ ਹੀ ਸਾਰਿਆਂ ਨਾਲੋਂ (ਅਮੋਲ) ਅਮੋਲਕ ਹੈ।

ਇਕ ਵਾਰ ਦਮਦਮੀ ਟਕਸਾਲ ਦੇ ਗਿਆਰਵੇਂ ਮੁਖੀ ਸੰਤ ਗਿਆਨੀ ਸੁੰਦਰ ਸਿੰਘ ਜੀ ਖਾਲਸਾ ਭਿੰਡਰਾਂਵਾਲੇ ਬੋਪਾਰਾਏ ਨਗਰ ਵਿਚ ਕਥਾ ਕਰ ਰਹੇ ਸਨ ਤਾਂ ਤਲਵੰਡੀ ਦਾ ਇਕ ਵੇਦਾਂਤੀ ਆ ਕੇ ਮਹਾਂਪੁਰਖਾਂ ਨੂੰ ਕਹਿਣ ਲੱਗਾ ਕਿ ਮਹਾਂਪੁਰਖੋ! ਮੈਂ ਸੁਣਿਆ ਹੈ ਕਿ ਜਿਹੜਾ ਵੇਦਾਂਤ ਦੇ ਇਕ ਵਾਕ ਨੂੰ ਸੁਣਾਵੇ ਉਸ ਨੂੰ ੮੦ ਸਿੰਮ੍ਰਿਤੀਆਂ ਦੇ ਪਾਠ ਜਿੰਨਾਂ ਪੁੰਨ ਪ੍ਰਾਪਤ ਹੁੰਦਾ ਹੈ। ਮਹਾਂਪੁਰਖੋ! ਮੈਨੂੰ ਦੱਸਣਾ ਕਰੋ ਕਿ ਸਿੱਖ ਧਰਮ ਵਿਚ ਜੇਕਰ ਕੋਈ ਗੁਰਬਾਣੀ ਦਾ ਕੀਰਤਨ ਸੁਣਾਵੇ ਜਾਂ ਕੀਰਤਨ ਕਰੇ ਉਸ ਨੂੰ ਕਿੰਨਾਂ ਕੁ ਪੁੰਨ ਪ੍ਰਾਪਤ ਹੁੰਦਾ ਹੈ? ਤਾਂ ਉਸ ਵੇਦਾਂਤੀ ਦੀ ਗੱਲ ਨੂੰ ਸੁਣ ਕੇ ਸੰਤ ਹੱਸ ਕੇ ਕਹਿਣ ਲੱਗੇ ਕਿ ਹੇ ਭਾਈ! ਸਤਿਗੁਰੂ ਸਾਹਿਬ ਜੀ ਦਾ ਬਚਨ ਹੈ ਕਿ,

**ਕਈ ਕੋਟਿਕ ਜਗ ਫਲਾ ਸੁਣਿ ਗਾਵਨਹਾਰੇ ਰਾਮ ॥**
**ਹਰਿ ਹਰਿ ਨਾਮੁ ਜਪਤ ਕੁਲ ਸਗਲੇ ਤਾਰੇ ਰਾਮ ॥** *(ਅੰਗ : ੫੪੬)*

ਇਸ ਲਈ ੮੦ ਸਿੰਮ੍ਰਿਤੀਆਂ ਦੇ ਬਾਬਤ ਕੀ ਦੱਸੀਏ! ਜੇ ਕਿਸੇ ਨੂੰ ਕਰੋੜਾਂ ਜੁਗਾਂ ਦੇ ਕੀਤੇ ਪੁੰਨਾਂ ਦਾ ਵੀ ਫਲ ਪ੍ਰਾਪਤ ਹੋਇਆ ਹੋਵੇ ਅਤੇ ਭਾਵੇਂ ਚਾਰੇ ਵੇਦਾਂ ਨੂੰ ਉਚਾਰਨ ਕਰਨ ਵਾਲਾ ਵੀ ਕਿਉਂ ਨਾ ਹੋਵੇ।

**ਚਾਰਿ ਬੇਦ ਜਿਹਵ ਭਨੇ ॥ ਦਸ ਅਸਟ ਖਸਟ ਸ੍ਰਵਨ ਸੁਨੇ ॥** *(ਅੰਗ : ੧੨੨੯)*

ਪਰ ਫਿਰ ਵੀ "ਨਹੀ ਤੁਲਿ ਗੋਬਿਦ ਨਾਮ ਧੁਨੇ ॥" ਉਹ ਅਕਾਲ ਪੁਰਖ ਵਾਹਿਗੁਰੂ ਜੀ ਦੇ ਜਸ, ਵਡਿਆਈ ਨੂੰ ਕਥਨ ਕਰਨ ਵਾਲਿਆਂ ਦੇ ਬਰਾਬਰ ਨਹੀਂ ਪੁੱਜ ਸਕਦਾ। ਕਿਉਂਕਿ ਜਿੰਨ੍ਹਾਂ ਨੇ ਪ੍ਰਮੇਸਰ ਦੇ ਨਾਮ ਨੂੰ ਉਚਾਰਿਆ ਹੈ ਉਹਨਾਂ ਨੇ ਸਭ ਕੁਝ ਹੀ ਕਰ ਲਿਆ ਹੈ। ਉਹਨਾਂ ਦਾ ਇਸ ਮਨੁੱਖਾ ਜਨਮ ਵਿਚ ਕੋਈ ਬਕਾਇਆ ਬਾਕੀ ਨਹੀਂ ਰਹਿ ਜਾਂਦਾ। ਇਸ ਪ੍ਰਕਾਰ ਪ੍ਰਮੇਸਰ ਦੇ ਨਾਮ ਬਰਾਬਰ ਕੋਈ ਵੀ ਚੀਜ ਤੋਲੀ ਨਹੀਂ ਜਾ ਸਕਦੀ। ਕਿਉਂਕਿ ਪ੍ਰਮੇਸਰ ਦੇ ਨਾਮ ਅੱਗੇ ਅਵਤਾਰਾਂ ਦੀਆਂ ਦੇਹਾਂ ਵੀ ਹਲਕੀਆਂ ਹੋ ਜਾਂਦੀਆਂ ਹਨ। ਜਿਸ ਪ੍ਰਕਾਰ ਜਦੋਂ ਨਾਰਦ ਸ੍ਰੀ ਕ੍ਰਿਸ਼ਨ ਜੀ ਨੂੰ ਤੋਲ ਕੇ ਲੈ ਚੱਲਿਆ ਸੀ ਤਾਂ ਕ੍ਰਿਸ਼ਨ ਜੀ ਦਾ ਪੱਲੜਾ ਭਾਰਾ ਹੋ ਗਿਆ। ਤਾਂ ਕ੍ਰਿਸ਼ਨ ਜੀ ਨੇ ਸੈਨਤ ਦੇ ਨਾਲ ਗੋਪੀਆਂ ਨੂੰ ਕਿਹਾ ਸੀ ਕਿ ਤੁਲਸੀ ਦੇ ਪੱਤੇ ਉੱਤੇ ਪ੍ਰਮੇਸਰ ਦਾ ਨਾਮ ਲਿਖ ਕੇ ਰੱਖੋ। ਜਦੋਂ ਗੋਪੀਆਂ ਨੇ ਨਾਮ ਲਿਖ ਕੇ ਪਾਇਆ ਤਾਂ ਕ੍ਰਿਸ਼ਨ ਜੀ ਦੇ ਸਰੀਰ ਵਾਲਾ ਪਲੜਾ ਹਲਕਾ ਤੇ ਨਾਮ ਵਾਲਾ ਪੱਲੜਾ ਭਾਰੀ ਹੋ ਗਿਆ। ਉਸ ਵਕਤ ਨਾਰਦ ਨੇ ਕਿਹਾ ਸੀ ਕਿ ਮੈਨੂੰ ਇਸੇ ਚੀਜ ਦੀ ਲੋੜ ਸੀ। ਜਿਸ ਅੱਗੇ ਅਵਤਾਰ ਵੀ ਹੌਲੇ ਹੋ ਜਾਂਦੇ ਹਨ।

ਇਸੇ ਪ੍ਰਕਾਰ ਜਦੋਂ ਸ੍ਰੀ ਰਾਮ ਚੰਦਰ ਜੀ ਨੇ ਆਪਣੀ ਸੈਨਾ ਨੂੰ ਸਮੁੰਦਰ ਪਾਰ ਕਰਾਉਣਾ ਸੀ ਤਾਂ ਸਮੁੰਦਰ ਤੇ ਬੜੇ ਵੱਡੇ-ਵੱਡੇ ਭਾਰੀ ਪੱਥਰਾਂ 'ਤੇ ਪ੍ਰਮੇਸਰ ਦਾ ਨਾਮ ਲਿਖ ਕੇ ਬ੍ਰਿਛਾਂ ਦੇ ਪੱਤਿਆਂ ਵਾਂਗ ਤਾਰ ਦਿੱਤੇ ਸਨ।

**ਸਰਵਰ ਪਰ ਗਿਰਵਰ ਧਰ ਭਾਰੇ ॥ ਤਰਵਰ ਕੇ ਪਾਤਨ ਸਮ ਤਾਰੇ ॥** *(ਤੁਲਸੀ ਦਾਸ ਜੀ)*

ਇਸ ਪ੍ਰਕਾਰ ਦੁਨੀਆਂ ਦੀ ਕੋਈ ਵੀ ਚੀਜ ਪ੍ਰਮੇਸਰ ਦੇ ਅਮੋਲਕ ਨਾਮ ਦੇ ਬਰਾਬਰ ਨਹੀਂ ਪੁੱਜ ਸਕਦੀ।

## ਅਸਟਪਦੀ ॥
## ਜਾਪ ਤਾਪ; ਗਿਆਨ ਸਭਿ ਧਿਆਨ ॥

ਹੇ ਭਾਈ! ਭਾਵੇਂ ਕੋਈ ਬਾਨੀ ਕਰਕੇ (ਜਾਪ) ਜਪ ਕਰੀ ਜਾਵੇ **ਵਾ**: ਭਾਵੇਂ ਕੋਈ ਪਰਾ, ਪਸੰਤੀ, ਮਧਮਾ, ਬੈਖਰੀ ਬਾਣੀ ਕਰਕੇ ਕਿਸੇ ਦੇਵਤੇ ਦੇ ਅਪਾਂਸੂ ਮੰਤਰ ਦਾ ਜਾਪ ਕਰੀ ਜਾਵੇ, (ਤਾਪ) ਧੂਣੀਆਂ ਤਉਣ, ਜਲ

ਧਾਰੇ ਕਰਨੇ, ਵਰਖਾ ਸਹਾਰਨੀ, ਵਰਤ ਰੱਖਣੇ ਰੂਪ ਤਪ ਕਰੀ ਜਾਵੇ (ਗਿਆਨ) ਸਾਂਖੀਆਂ ਵਾਲਾ ਪੱਚੀ ਪ੍ਰਕਿਰਤੀਆਂ ਦਾ ਸਾਰਾ ਗਿਆਨ ਚੇਤੇ ਕਰ ਲਵੇ ਤੇ ਭਾਵੇਂ ਕੋਈ ਚਿਤ ਬ੍ਰਿਤੀਆਂ ਦਾ ਨਿਰੋਧ ਕਰਨ ਰੂਪ ਧਿਆਨ ਵੀ ਲਾ ਲਵੇ।

## ਖਟ ਸਾਸਤ੍ਰ; ਸਿਮ੍ਰਿਤਿ ਵਖਿਆਨ ॥

ਭਾਵੇਂ ਕੋਈ (ਖਟ) ਛੇ ਸ਼ਾਸਤਰਾਂ ਦਾ ਤੱਤ ਕੱਢ-ਕੱਢ ਕੇ ਕਿਉਂ ਨਾ ਦੱਸੀ ਜਾਵੇ ਕਿ ਸਾਂਖ ਅਨੀਸ਼ਰਵਾਦੀ ਹੈ, ਸਾਂਖ ਦੇ ਕਰਤੇ ਕਪਿਲ ਮੁਨੀ ਨੇ ਜੀਵਾਂ ਦੇ ਰੂਪ ਨੂੰ ਹੀ ਕਥਨ ਕੀਤਾ ਹੈ, ਨਿਆਇ ਜੀਵ ਈਸ਼ ਦੀ ਭੇਦਤਾ ਮੰਨਣ ਵਾਲਾ ਹੈ, ਵੇਦਾਂਤੀ ਅਗਿਆਨ ਤੋਂ ਹੀ ਸ੍ਰਿਸਟੀ ਨੂੰ ਪੈਦਾ ਹੋਈ ਮੰਨਦਾ ਹੈ, ਵਿਸ਼ੇਸ਼ਿਕ ਕਾਲਵਾਦੀ ਹੈ, ਪੂਰਬ ਮੀਮਾਂਸਾ ਕਰਮਾਂ ਦਾ ਹੀ ਕਥਨ ਕਰਦਾ ਹੈ, ਜੋਗ ਬ੍ਰਹਮਲੋਕ ਦੀ ਪ੍ਰਾਪਤੀ ਨੂੰ ਹੀ ਮੋਕਸ਼ ਮੰਨਦਾ ਹੈ। ਫਿਰ ਪਰਮਾਣੂਆਂ ਤੋਂ ਸ੍ਰਿਸਟੀ ਦੀ ਪੈਦਾਇਸ਼ ਮੰਨਦਾ ਹੈ ਭਾਵੇਂ ਕੋਈ (ਸਿਮ੍ਰਿਤਿ) *ਸਤਾਈ ਸਿਮ੍ਰਿਤੀਆਂ ਦਾ ਵਖਿਆਨ ਕਰੀ ਜਾਵੇ ਕਿ ਮਨੂ ਸਿਮ੍ਰਿਤੀ ਵਿੱਚ ਭਾਰਤ ਦੰਡ ਆਦਿਕ ਸੰਗ੍ਰਹਿ ਕਥਨ ਕੀਤਾ ਹੈ, ਯਾਗਵਲਕ ਸਿਮ੍ਰਿਤੀ ਵਿੱਚ ਕੇਵਲ ਉਪਾਸ਼ਨਾ ਦਾ ਕਥਨ ਕੀਤਾ ਹੈ। ਅਸਟਾਵਕਰ ਸਿਮ੍ਰਿਤੀ ਵਿੱਚ ਨਿਰਾ ਹੀ ਗਿਆਨ ਦਾ ਕਥਨ ਕੀਤਾ ਹੈ।

ਫਲਾਨੀ ਸਿਮ੍ਰਿਤੀ ਵਿੱਚ ਗਿਆਨ ਅਤੇ ਉਪਾਸ਼ਨਾ ਦੋਵੇਂ ਕਥਨ ਕੀਤਾ ਹੈ ਆਦਿ।

## ਜੋਗ ਅਭਿਆਸ; ਕਰਮ ਧ੍ਰਮ ਕਿਰਿਆ ॥

ਭਾਵੇਂ ਕੋਈ ਜੋਗ ਦੇ ਅੱਠ ਅੰਗ ਸਿਖ ਕੇ ਜੋਗਾ ਅਭਿਆਸੀ ਹੋ ਜਾਵੇ, ਪ੍ਰਾਣਾਯਾਮ ਵੀ ਕਰ ਲਵੇ, (ਕਰਮ) ਨਿਤ, ਨਮਿਤ, ਪ੍ਰਾਸਚਿਤ, ਕਾਮੁਕ ਆਦਿਕ ਕਰਮ ਕਰ ਲਵੇ, (ਧ੍ਰਮ) ਯੱਗ ਆਦਿਕ ਕਰ ਲਵੇ ਅਤੇ (ਕਿਰਿਆ) ਨਿਉਲੀ ਧੋਤੀ ਆਦਿਕ ਕਿਰਿਆ ਕਰ ਲਵੇ।

## ਸਗਲ ਤਿਆਗਿ; ਬਨ ਮਧੇ ਫਿਰਿਆ ॥

ਭਾਵੇਂ ਕੋਈ (ਸਗਲ) ਸਾਰਿਆਂ ਵੱਲੋਂ ਤਿਆਗੀ ਹੋ ਕੇ ਬਾਨਪ੍ਰਸਤੀ ਬਣ ਕੇ (ਬਨ) ਜੰਗਲਾਂ (ਮਧੇ) ਵਿਚ (ਫਿਰਿਆ) ਫਿਰਨ ਲੱਗ ਜਾਵੇ ਭਾਵ ਵਿਚਰਨ ਲੱਗ ਜਾਵੇ।

## ਅਨਿਕ ਪ੍ਰਕਾਰ; ਕੀਏ ਬਹੁ ਜਤਨਾ ॥

ਭਾਵੇਂ ਕੋਈ (ਅਨਿਕ) ਅਨੇਕ ਪ੍ਰਕਾਰ ਦੇ ਨਾਲ (ਬਹੁ) ਬਹੁਤ ਸਾਰੇ ਸਾਧਨਾਂ ਦੇ ਜਤਨ ਹੀ ਕਰਦਾ ਰਹੇ। ਭਾਵ ਪੁੱਠੇ ਲਟਕ ਕੇ ਧੂਣੀਆਂ ਤਾਉਂਦਾ ਰਹੇ, ਜਲਧਾਰੇ ਕਰਦਾ ਰਹੇ ਆਦਿ।

## ਪੁੰਨ ਦਾਨ; ਹੋਮੇ ਬਹੁ ਰਤਨਾ ॥

ਭਾਵੇਂ ਕੋਈ (ਪੁੰਨ) ਪੁਰਬ ਦੇ ਵਕਤ ਨੂੰ ਜਾਣ ਕੇ ਪੁੰਨਿਆ ਮੱਸਿਆ ਆਦਿਕ ਵਾਲੇ ਦਿਨ ਪੁੰਨ ਕਰ ਲਵੇ, ਲੋੜਵੰਦਾਂ ਨੂੰ ਹਮੇਸ਼ਾਂ ਦਾਨ ਦੇ ਲਵੇ ਅਤੇ (ਹੋਮੇ ਬਹੁ ਰਤਨਾ) ਘਿਉ, ਧੂਪ, ਅਤੇ (ਬਹੁ) ਬਹੁਤ ਸਾਰੇ ਸੁਚੇ ਮੋਤੀ, ਰਤਨਾਂ ਨੂੰ ਪਾ ਕੇ ਸੋਹਣਾ (ਹੋਮੇ) ਹਵਨ ਵੀ ਕਰ ਲਵੇ।

---

* **ਸਤਾਈ ਸਿਮ੍ਰਿਤੀਆਂ** : ੧. ਮਨੂੰ ਸਿੰਮ੍ਰਤੀ, ੨. ਯਾਗਵਲਕ, ੩. ਲਘੂ ਅਤ੍ਰੀ, ੪. ਅਤ੍ਰੀ, ੫. ਬ੍ਰਿਧ ਅਤ੍ਰੀ, ੬. ਵਿਸ਼ਨੂੰ, ੭. ਲਘੂ ਹਾਰੀਤ, ੮. ਵ੍ਰਿਧ ਹਾਰੀਤ, ੯. ਪਾਰਾਸੁਰ, ੧੦. ਔਸਨਸ, ੧੧. ਯਮ, ੧੨. ਆਪ ਸਤੰਬ, ੧੩. ਆਗਿਰਧ, ੧੪. ਸੰਵਤੰ, ੧੫. ਕਾਤਯਾਯਨ, ੧੬. ਬ੍ਰਿਹਸਪਤ, ੧੭. ਵਿਹ੍ਰਤ ਪਾਰਾਸੁਰੀ, ੧੮. ਬਿਆਸ, ੧੯. ਲਘੁ ਵਾਸਕ, ੨੦. ਸੰਖ, ੨੧. ਲਿਖਤ, ੨੨. ਦੱਖ (ਦਕਸ), ੨੩. ਗੌਤਮ, ੨੪. ਬ੍ਰਿਧ ਗੌਤਮ, ੨੫. ਸੰਤਾਤਪ, ੨੬. ਵਸ਼ਿਸ਼ਟ, ੨੭. ਪੁਲਸਤ।

**ਸਿਮ੍ਰਿਤੀ** : ਸਿਮਰਤੀ ਉਸ ਦਾ ਨਾਮ ਹੈ ਜੋ ਬੇਦ ਦੇ ਅਰਥ ਨੂੰ ਯਾਦ ਕਰਾਵੇ।

## ਸਰੀਰੁ ਕਟਾਇ; ਹੋਮੈ ਕਰਿ ਰਾਤੀ ॥

ਫਿਰ ਆਪਣੇ ਸਰੀਰ ਨੂੰ (ਰਾਤੀ) ਰੱਤੀ-ਰੱਤੀ ਜਿੰਨਾਂ ਕਟਾ-ਕਟਾ (ਹੋਮੈ) ਹਵਨ ਹੀ ਕਿਉਂ ਨਾ ਕਰ ਲਵੇ। ਜਿਵੇਂ ਜਦੋਂ ਮੇਘਨਾਥ ਲਛਮਣ ਨੂੰ ਜਿੱਤਣ ਵਾਸਤੇ ਕੁੰਭਲਾ ਦੇਵੀ ਦੇ ਪਾਸੋਂ ਵਰ ਲੈਣ ਲਈ ਆਪਣਾ ਸਰੀਰ ਰੱਤੀ ਰੱਤੀ ਕੱਟ ਕੇ ਭੇਟਾ ਕਰ ਰਿਹਾ ਸੀ ਤਾਂ ਭਭੀਖਨ ਨੇ ਲਕਛਮਣ ਨੂੰ ਜਾ ਕੇ ਭੇਦ ਦੇ ਦਿੱਤਾ ਸੀ ਕਿ ਮੇਘਨਾਥ ਨੂੰ ਮਾਰਨ ਦਾ ਸਹੀ ਮੌਕਾ ਹੁਣ ਹੀ ਹੈ ਜੇ ਹੁਣ ਨਾ ਮਾਰਿਆ ਤਾਂ ਇਸ ਨੇ ਫਿਰ ਕਦੀ ਵੀ ਨਹੀਂ ਮਰਨਾ ਹੈ। ਉਸ ਸਮੇਂ ਲਕਛਮਣ ਨੇ ਮੌਕਾ ਦੇਖ ਕੇ ਮੇਘਨਾਥ ਨੂੰ ਮਾਰ ਦਿੱਤਾ ਸੀ।
ਇਸ ਪ੍ਰਕਾਰ ਜੇ ਕੋਈ ਆਪਣੇ ਸਰੀਰ ਨੂੰ ਰੱਤੀ ਰੱਤੀ ਕੱਟ ਕੇ ਅੱਗ ਵਿਚ ਪਾ ਕੇ ਹਵਨ ਵੀ ਕਰ ਲਵੇ।

## ਵਰਤ ਨੇਮ; ਕਰੈ ਬਹੁ ਭਾਤੀ ॥

ਫਿਰ ਭਾਵੇਂ ਕੋਈ ਇਕਾਦਸੀਆਂ ਦੇ ਚੌਵੀ ਵਰਤ ਅਤੇ (ਬਹੁ ਭਾਤੀ) ਬਹੁਤ ਤਰ੍ਹਾਂ ਦੇ ਯਮ, ਨੇਮ ਆਦਿਕ ਵੀ ਰੱਖ ਲੈਣਾ ਕਰੇ। **ਵਾ:** ਭਾਵੇਂ ਕੋਈ ਬਹੁਤ ਤਰ੍ਹਾਂ ਦੇ ਨਿਰਵਸਤ੍ਰ ਹੋ ਕੇ ਰਹਿਣ ਰੂਪ, ਨਿਰਆਹਾਰੀ ਰਹਿਣ ਰੂਪ, ਨੇਮ ਵੀ ਰੱਖ ਲੈਣਾ ਕਰੇ।

## ਨਹੀ ਤੁਲਿ; ਰਾਮ ਨਾਮ ਬੀਚਾਰ ॥

ਹੇ ਭਾਈ ! (ਬੀਚਾਰ) ਵਿਚਾਰ ਕਰਕੇ ਦੇਖ ਲਵੋ ਇਹ ਸਾਰੇ ਕੀਤੇ ਹੋਏ ਸਾਧਨ (ਰਾਮ) ਪ੍ਰਮੇਸਰ ਦੇ ਨਾਮ ਦੀ (ਤੁਲਿ) ਬਰਾਬਰੀ ਨਹੀਂ ਕਰ ਸਕਦੇ। **ਵਾ:** ਕੋਈ ਵੀ ਸਾਧਨ ਪ੍ਰਮੇਸਰ ਦੇ ਨਾਮ ਦੀ ਵੀਚਾਰ ਦੇ (ਤੁਲਿ) ਬਰਾਬਰ ਨਹੀਂ ਹੋ ਸਕਦਾ।

## ਨਾਨਕ ਗੁਰਮੁਖਿ; ਨਾਮੁ ਜਪੀਐ ਇਕ ਬਾਰ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! ਜੇ ਗੁਰਮੁਖ ਬਣ ਕੇ (ਇਕ ਬਾਰ) ਇਕ ਵਾਰ ਵੀ ਅਕਾਲ ਪੁਰਖ ਵਾਹਿਗੁਰੂ ਜੀ ਦਾ ਨਾਮ (ਜਪੀਐ) ਜਪ ਲਈਏ।

**ਅਥਵਾ :** ਜੇਕਰ ਗੁਰਾਂ ਦੇ ਮੁਖੋਂ ਸੁਣ ਕੇ ਇਕ ਵਾਰ ਮਨੁੱਖਾ ਜਨਮ ਵਿੱਚ ਅੰਮ੍ਰਿਤ ਨਾਮ ਨੂੰ ਜਪਣਾ ਕਰੀਏ। **ਵਾ:** ਗੁਰਮੁਖਾਂ ਦੁਆਰਾ ਨਾਮ ਜਪਣਾ ਕਰੀਏ ਤਾਂ ਇਹ ਸਾਰੇ ਕੀਤੇ ਹੋਏ ਸਾਧਨ ਤਾਂ ਵੀ ਉਸ ਇਕ ਵਾਰ "ਵਾਹਿਗੁਰੂ" ਕਹੇ ਦੀ ਬਰਾਬਰੀ ਨਹੀਂ ਕਰ ਸਕਦੇ।

**ਜੈਸੇ ਅਠਸਠਿ ਤੀਰਥ ਪਰਸ ਕੀਓ ਜੁਗਿ ਚਾਰ ਚਰਿਓ ਕੈਲਾਸ ਰਹਿਓ ॥**
**ਜੈਸੇ ਲਾਖ ਬਾਰ ਕੁਰਛੇਤਰ ਮੇਂ, ਅਸਮੇਧ ਜਗ ਅਭੰਗ ਠਇਓ ॥**
**ਜੈਸੇ ਕੋਟਿ ਬਰਸ ਤਪ ਉਰਧ ਮੁਖੀ ਬੈਸੰਤਰ ਮੇਂ ਤਨ ਦਾਹ ਦਇਓ ॥**
**ਫੁਨਿ ਅੰਮ੍ਰਿਤ ਨਾਮ ਵਿਸੇਸ਼ ਇਤੀ, ਜਿਨ ਏਕ ਬਾਰ ਸ੍ਰੀ ਵਾਹਿਗੁਰੂ ਕਹਿਓ ॥** *(ਭਾਈ ਗੁਰਦਾਸ ਜੀ)*

ਕਿਉਂਕਿ ਪ੍ਰਮੇਸਰ ਦਾ ਸਿਮਰਨ ਸਾਰਿਆਂ ਸਾਧਨਾ ਨਾਲੋਂ ਵੱਡਾ ਹੈ। ਜਿਵੇ : ਪ੍ਰੇਮ ਸੁਮਾਰਗ ਵਿਚ ਪ੍ਰਸੰਗ ਆਉਂਦਾ ਹੈ ਕਿ ਇਕ ਵਾਰ ਕਲਗੀਧਰ ਪਾਤਸ਼ਾਹ ਜੀ ਕੋਲ ਇਕ ਜੋਗੀ ਆਇਆ, ਜਿਸ ਨੂੰ ਆਪਣੇ ਜੋਗੀ ਹੋਣ ਤੇ ਬਹੁਤ ਮਾਣ ਸੀ। ਸਤਿਗੁਰੂ ਸਾਹਿਬ ਜੀ ਨੇ ਉਸ ਜੋਗੀ ਦਾ ਹੰਕਾਰ ਤੋੜਨ ਲਈ ਭਾਈ ਧੰਨਾ ਸਿੰਘ ਜੀ ਨੂੰ ਕਿਹਾ ਕਿ "ਭਾਈ ਧੰਨਾ ਸਿੰਘਾਂ ਜਾਪ ਕਰਕੇ ਵਿਖਾ" ਤਾਂ ਜਦੋਂ ਭਾਈ ਧੰਨਾ ਸਿੰਘ ਜੀ ਨੇ ਇਕ ਵਾਰੀ ਜਾਪ ਕੀਤਾ ਤਾਂ ਸਰੀਰ ਦੇ ਰੋਮ ਰੋਮ ਵਿਚੋਂ ਵਾਹਿਗੁਰੂ ਦਾ ਜਾਪ ਹੋਣ ਲੱਗ ਪਿਆ। ਤਾਂ ਸਤਿਗੁਰੂ ਸਾਹਿਬ ਜੀ ਉਸ ਜੋਗੀ ਨੂੰ ਕਹਿਣ ਲੱਗੇ ਕਿ ਹੇ ਜੋਗੀ! ਭਾਈ ਧੰਨਾ ਸਿੰਘ ਦੇ ਇਕ ਵਾਰੀ ਵਾਹਿਗੁਰੂ ਕਹੇ ਦੇ ਬਰਾਬਰ ਤੇਰਾ ਸਾਰੀ ਉਮਰ ਦਾ ਕੀਤਾ ਜਾਪ ਨਹੀਂ ਹੈ। ਤਾਂ ਜੋਗੀ ਕਹਿਣ ਲੱਗਾ, "ਜੀ! ਕਿਵੇਂ?" ਤਾਂ ਮਹਾਰਾਜ ਕਹਿਣ ਲੱਗੇ ਕਿ ਕੰਨ ਲਾ ਕੇ ਸੁਣ ਲੈ। ਜਦੋਂ ਜੋਗੀ ਨੇ ਕੰਨ ਲਾ ਕੇ ਸੁਣਿਆ ਤਾਂ

ਭਾਈ ਧੰਨਾ ਸਿੰਘ ਜੀ ਦੇ ਰੋਮ ਰੋਮ ਵਿੱਚੋਂ ਵਾਹਿਗੁਰੂ ਦਾ ਜਾਪ ਹੋ ਰਿਹਾ ਸੀ। ਫਿਰ ਇਹ ਸਭ ਵੇਖ ਕੇ ਜੋਗੀ ਭਾਈ ਧੰਨਾ ਸਿੰਘ ਜੀ ਦੇ ਪੈਰੀਂ ਪਿਆ ਸੀ।

**ਅਥਵਾ :** ਇਸ ਪ੍ਰਕਾਰ ਮੁਖੀ ਗੁਰਾਂ ਦੁਆਰਾ ਪ੍ਰਮੇਸਰ ਦੇ ਨਾਮ ਨੂੰ ਇਕ ਜਨਮ ਵਿਚ ਇਕ ਵਾਰ ਵੀ ਜਪ ਲਈਏ ਤਾਂ ਕੀਤੇ ਹੋਏ ਸਾਰੇ ਸਾਧਨ ਉਸ ਇਕ ਵਾਰ ਜਪੇ ਹੋਏ ਪ੍ਰਮੇਸਰ ਦੇ ਨਾਮ ਦੀ ਬਰਾਬਰੀ ਨਹੀਂ ਕਰ ਸਕਦੇ। ਕਿਉਂਕਿ

**ਏਕ ਚਿੱਤ ਜਿਹ ਇਕ ਛਿਨ ਧਿਆਇਓ ॥ ਕਾਲ ਫਾਸ ਕੇ ਬੀਚ ਨ ਆਇਓ ॥** *(ਅਕਾਲ ਉਸਤਤ)*

ਇਸ ਪ੍ਰਕਾਰ ਪ੍ਰਮੇਸਰ ਦੇ ਅੰਮ੍ਰਿਤ ਨਾਮ ਨੂੰ ਜਪਣ ਦਾ ਇਤਨਾ ਵੱਡਾ ਮਹਾਤਮ ਹੈ।

## ਨਉ ਖੰਡ ਪ੍ਰਿਥਮੀ ਫਿਰੈ; ਚਿਰੁ ਜੀਵੈ ॥

ਭਾਵੇਂ ਇਹ (ਪ੍ਰਿਥਮੀ) ਧਰਤੀ ਦੇ (ਨਉ) ਨੌਵਾਂ ਖੰਡਾਂ ਵਿਚ ਸਿੱਧ ਬਣ ਕੇ (ਫਿਰੈ) ਫਿਰ ਲਵੇ (ਚਿਰੁ ਜੀਵੈ) ਚਿਰੰਜੀਵੀ ਭਾਵ ਲੱਖਾਂ ਕਰੋੜਾਂ ਵਰ੍ਹਿਆਂ ਦੀ ਉਮਰ ਵਾਲਾ ਕਿਉਂ ਨਾ ਹੋ ਜਾਵੇ।

## ਮਹਾ ਉਦਾਸੁ; ਤਪੀਸਰੁ ਥੀਵੈ ॥

ਫਿਰ (ਮਹਾ) ਬਹੁਤਾ ਉਦਾਸ ਰਹਿਣ ਵਾਲਾ ਵੀ ਹੋ ਜਾਵੇ। ਭਾਵ ਲਾਲਚ ਅਤੇ ਵਿਸ਼ਿਆਂ ਵਿਚ ਪਰਵਿਰਤ ਹੋਣ ਤੋਂ ਰਹਿਤ ਹੋ ਜਾਵੇ ਅਤੇ (ਤਪੀਸਰੁ) ਤਪੀਆਂ ਦਾ ਵੀ ਈਸ੍ਵਰ ਭਾਵ ਵੱਡਾ ਤਪੀਆ (ਥੀਵੈ) ਹੋ ਜਾਵੇ।

**ਅਥਵਾ :** ਭਾਵੇਂ (ਮਹਾ) ਬਹੁਤ ਹੀ ਉਦਾਸ ਹੋ ਕੇ, (ਤਪੀਸਰੁ) ਤਪੱਸਿਆ ਕਰਨ ਵਾਲਾ ਤਪੱਸਵੀ (ਥੀਵੈ) ਬਣ ਜਾਵੇ।

## ਅਗਨਿ ਮਾਹਿ; ਹੋਮਤ ਪਰਾਨ ॥

ਭਾਵੇਂ ਆਪਣੇ (ਪਰਾਨ) ਪ੍ਰਾਣਾਂ ਨੂੰ, ਸਰੀਰ ਨੂੰ (ਹੋਮਤ) ਹਵਨ ਦੀ (ਅਗਨਿ) ਅੱਗ (ਮਾਹਿ) ਵਿਚ ਨਾਸ਼ ਕਰ ਲਵੇ।

## ਕਨਿਕ ਅਸ੍ਵ ਹੈਵਰ; ਭੂਮਿ ਦਾਨ ॥

ਫਿਰ ਭਾਵੇਂ (ਕਨਿਕ) ਸੋਨੇ ਦੇ (ਅਸ੍ਵ) ਘੋੜੇ, (ਹੈਵਰ) ਦਰਿਆਈ ਘੋੜੇ ਅਤੇ (ਭੂਮਿ) ਧਰਤੀ ਦਾ ਦਾਨ ਕਰਨ ਵਾਲਾ ਵੀ ਹੋ ਜਾਵੇ।

## ਨਿਉਲੀ ਕਰਮ ਕਰੈ; ਬਹੁ ਆਸਨ ॥

ਜੇਕਰ *(ਨਿਉਲੀ ਕਰਮ) ਨੇਤੀ, ਧੋਤੀ ਆਦਿਕ ਕਰਮ ਵੀ ਕਰ ਲਵੇ ਅਤੇ ਬੱਜਰ, ਵੱਜਰ, ਬੀਰ ਆਦਿਕ ਬਹੁਤ ਸਾਰੇ **ਆਸਣ ਲਾਉਣ ਲੱਗ ਜਾਵੇ।

**ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ ॥**
**ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ ॥** *(ਅੰਗ : ੬੪੧)*

---

* **ਨਿਉਲੀ ਕਰਮ :** ਇਸ ਕਿਰਿਆ ਵਿਚ ਜੋਗੀ ਆਪਣੀਆਂ ਗੋਲਕਾਂ ਦੀ ਸਫਾਈ ਕਰਦੇ ਹਨ ਅਤੇ ਸੋਚਾਚਾਰ ਦੀ ਕਿਰਿਆ ਕਰਦੇ ਹਨ। ਸਰੀਰ ਦੀ ਪਵਿਤਰਤਾ ਰੱਖਣ ਵਾਸਤੇ ਆਂਦਰਾਂ ਨੂੰ ਧੋਂਦੇ ਹਨ। ਮਲਮਲ ਦੀਆਂ ਟਾਕੀਆਂ ਨੂੰ ਖੰਡ ਲਾ ਕੇ ਅੰਦਰ ਨਿਗਲ ਕੇ ਆਂਦਰਾਂ ਵਿੱਚੋਂ ਬਲਗਮ ਨੂੰ ਧੋਂਦੇ ਹਨ। ਜਿਵੇਂ ਡਾਕਟਰ ਅਨੀਮਾ ਕਰਦੇ ਹਨ। ਇਸ ਤਰ੍ਹਾਂ ਜੇ ਸ਼ਹਿਦ ਖਿੱਚਣ ਦੀ ਸ਼ਕਤੀ ਪੈਦਾ ਹੋ ਜਾਵੇ ਤਾਂ ਦਸਵੇਂ ਦੁਆਰ ਵਿਚ ਬ੍ਰਹਮਚਰਜ ਕਾਇਮ ਹੋ ਜਾਂਦਾ ਹੈ ਤੇ ਸਰੀਰ ਡੋਲਣੋਂ ਹਟ ਕੇ ਜਤ ਸਤ ਵਿਚ ਕਾਇਮ ਹੋ ਜਾਂਦਾ ਹੈ। ਇਹ ਨਿਉਲੀ ਕਰਮ ਦਾ ਮਤਲਬ ਹੈ।

****ਆਸਣ :** ਚੌਰਾਸੀ ਲੱਖ ਜੂਨਾਂ ਦੇ ਜਿਤਨੇ ਵੀ ਬੈਠਣ ਦੇ ਢੰਗ ਹਨ, ਉਤਨੇ ਹੀ ਆਸਣ ਮੰਨੇ ਗਏ ਹਨ ਭਾਵ ੮੪ ਲੱਖ ਆਸਣ ਮੰਨੇ ਹਨ।

## ਜੈਨ ਮਾਰਗ; ਸੰਜਮ ਅਤਿ ਸਾਧਨ ॥

ਭਾਵੇਂ ਜੈਨ ਮਾਰਗੀਆਂ ਵਾਂਗ ਸੰਜਮ ਰੱਖਣ ਰੂਪ (ਅਤਿ) ਅਤਿਅੰਤ ਸਾਧਨ ਹੀ ਕਿਉਂ ਨਾ ਕਰ ਲਵੇ। ਜਿਵੇਂ ਜੈਨੀ ੪੦ ਦਿਨ ਇਕੋ ਫੱਟੇ ਉੱਤੇ ਹੀ ਪਏ ਰਹਿੰਦੇ ਹਨ। ਫਿਰ ਘੋਰ ਮੰਤਰ ਵਾਲੇ ਤਾਂ ਆਪਦੀ ਮੈਲ ਨੂੰ ਹੀ ਭੱਖਨ ਕਰੀ ਜਾਂਦੇ ਹਨ। ਇਸ ਪ੍ਰਕਾਰ ਜੇ ਅਤਿਅੰਤ ਕਠਿਨ ਸਾਧਨ ਵੀ ਕਰ ਲਵੇ, ਘੋਰ ਮੰਤਰ ਵੀ ਸਿੱਧ ਕਰ ਲਵੇ।

## ਨਿਮਖ ਨਿਮਖ ਕਰਿ; ਸਰੀਰੁ ਕਟਾਵੈ ॥

ਹੇ ਭਾਈ ! ਫਿਰ ਭਾਵੇਂ ਕੋਈ ਬਲ ਵਾਲਾ ਆਦਮੀ ਆਪਣੇ ਸਰੀਰ ਨੂੰ (ਨਿਮਖ ਨਿਮਖ) ਰੱਤੀ-ਰੱਤੀ (ਕਰਿ) ਕਰਕੇ (ਨਿਮਖ) ਅੱਖ ਦੇ ਖੋਲਣ ਮੀਚਣ ਜਿੰਨੇ ਸਮੇਂ ਵਿੱਚ (ਕਟਾਵੈ) ਕਟਾ ਦੇਵੇ। ਆਪਣੇ ਸਰੀਰ ਦਾ ਹਵਨ ਕਰ ਦੇਵੇ।

## ਤਉ ਭੀ; ਹਉਮੈ ਮੈਲੁ ਨ ਜਾਵੈ ॥

(ਤਉ ਭੀ) ਤਾਂ ਵੀ ਜੀਵ ਦੇ ਅੰਦਰੋਂ ਹਉਮੈ ਦੀ ਮੈਲ (ਨ) ਨਹੀਂ (ਜਾਵੈ) ਜਾਂਦੀ। ਭਾਵ ਹਮੇਸ਼ਾਂ ਬਣੀ ਹੀ ਰਹਿੰਦੀ ਹੈ।

## ਹਰਿ ਕੇ ਨਾਮ ਸਮਸਰਿ; ਕਛੁ ਨਾਹਿ ॥

ਇਸ ਲਈ ਹਉਮੈ ਨੂੰ ਖਤਮ ਕਰਨ ਵਾਸਤੇ (ਹਰਿ) ਹਰੀ ਪ੍ਰਮੇਸਰ (ਕੇ) ਦੇ ਨਾਮ ਦੇ (ਸਮਸਰਿ) ਬਰਾਬਰ ਹੋਰ (ਕਛੁ) ਕੋਈ ਵੀ ਵਸਤੂ (ਨਾਹਿ) ਨਹੀਂ ਹੈ।

**ਜਾਪ ਤਾਪ ਕੋਟਿ ਲਖ ਪੂਜਾ ਹਰਿ ਸਿਮਰਣ ਤੁਲਿ ਨ ਲਾਇਣ ॥** *(ਅੰਗ : ੯੭੯)*

## ਨਾਨਕ ਗੁਰਮੁਖਿ; ਨਾਮੁ ਜਪਤ ਗਤਿ ਪਾਹਿ ॥੨॥

ਸਤਿਗੁਰੂ ਸਾਹਿਬ ਜੀ ਫੁਰਮਾਨ ਕਰਦੇ ਹਨ ਕਿ ਗੁਰਮੁਖ ਬਣ ਕੇ ਨਾਮ ਨੂੰ (ਜਪਤ) ਜਪਣ ਵਾਲੇ ਪੁਰਖ (ਗਤਿ) ਕਲਿਆਣ ਨੂੰ (ਪਾਹਿ) ਪ੍ਰਾਪਤ ਕਰ ਲੈਂਦੇ ਹਨ।

**ਅਬ ਕਲੂ ਆਇਓ ਰੇ ॥ ਇਕੁ ਨਾਮੁ ਬੋਵਹੁ ਬੋਵਹੁ ॥**
**ਅਨ ਰੂਤਿ ਨਾਹੀ ਨਾਹੀ ॥ ਮਤੁ ਭਰਮਿ ਭੂਲਹੁ ਭੂਲਹੁ ॥** *(ਅੰਗ : ੧੧੮੫)*

## ਮਨ ਕਾਮਨਾ; ਤੀਰਥ ਦੇਹ ਛੁਟੈ ॥

ਜੇ ਮਨ ਵਿੱਚ ਕਾਮਨਾ ਹੋਵੇ ਕਿ ਤੀਰਥਾਂ 'ਤੇ ਜਾ ਕੇ (ਦੇਹ) ਸਰੀਰ (ਛੁਟੈ) ਛੁੱਟ ਜਾਵੇ।

**ਅਥਵਾ :** ਭਾਵੇਂ (ਮਨ ਕਾਮਨਾ) *ਮਨੀਕਰਣ ਤੀਰਥ ਤੇ ਜਾ ਕੇ ਵੀ ਦੇਹ ਛੁੱਟ ਜਾਵੇ।

**ਅਥਵਾ :** ਜੇ ਇਸ ਜੀਵ ਦੇ ਮਨ ਵਿਚ ਪਦਾਰਥ ਆਦਿਕਾਂ ਦੀ ਕਾਮਨਾ ਭਾਵ ਇੱਛਾ ਹੈ, ਫਿਰ ਭਾਵੇਂ ਕਿਤਨੇ ਵੀ ਮਹਾਨ ਤੀਰਥ 'ਤੇ ਦੇਹੀ ਛੁੱਟੇ, ਫਿਰ ਵੀ ਮੁਕਤ ਨਹੀਂ ਹੋ ਸਕਦਾ। ਜਿਸ ਤਰ੍ਹਾਂ ਪਾਨਿਨੀ ਮੁਨੀ ਦੇ ਮਨ ਵਿਚ ਵਿਆਕਰਣ ਦਾ ਗ੍ਰੰਥ ਪੂਰਾ ਕਰਨ ਦੀ ਕਾਮਨਾ ਸੀ, ਉਸ ਦੀ ਦੇਹ ਛੁੱਟ ਗਈ ਭਾਵ ਮੌਤ ਹੋ ਗਈ, ਪਰ ਮਨ ਵਿਚ ਕਾਮਨਾ ਹੋਣ ਕਰਕੇ ਮੁਕਤ ਨਹੀਂ ਹੋ ਸਕਿਆ ਤੇ ਇਸ ਨੇ ਬਾਕੀ ਦਾ ਗ੍ਰੰਥ ਪ੍ਰੇਤ ਬਣ ਕੇ, ਉਚਾਰ

---

* **ਮਨੀਕਰਣ :** ਮਨੀਕਰਣ ਇਕ ਤੀਰਥ ਸਥਾਨ ਹੈ ਜਿੱਥੇ ਪਾਰਬਤੀ ਦੇ ਕੰਨ ਦੀ ਮਣੀ ਗੁਆਚ ਗਈ ਸੀ ਫਿਰ ਜਿਹੜੀ ਸ਼ਿਵ ਨੇ ਸ਼ੇਸ਼ਨਾਗ ਪਾਸੋਂ ਮੰਗਵਾਈ ਸੀ।
ਮਨੀਕਰਣ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਚਰਣ ਪਾਏ ਹਨ। ਉਥੇ ਗੁਰਦੁਆਰਾ ਸਾਹਿਬ ਹੈ। ਫਿਰ ਜਿਸ ਦੀ ਸੇਵਾ ਸੰਤ ਨਰਾਇਣ ਹਰੀ ਜੀ ਨੇ ਕਰਵਾਈ ਹੈ।

ਕੇ ਪੂਰਾ ਕੀਤਾ ਸੀ। ਜਿਸ ਵੇਲੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਕਾਂਸ਼ੀ ਗਏ, ਓਥੇ ਇਸਦੀ ਰੂਹ ਨੇ ਸਤਿਗੁਰਾਂ ਦੇ ਚਰਨਾਂ ਵਿਚ ਮੁਕਤੀ ਵਾਸਤੇ ਬੇਨਤੀ ਕੀਤੀ, ਤਾਂ ਸਤਿਗੁਰੂ ਜੀ ਨੇ ਸਤਿਨਾਮ ਵਾਹਿਗੁਰੂ ਜਪਾ ਕੇ, ਜਲ ਛਿੜਕ ਕੇ ਇਸਦੀ ਮੁਕਤੀ ਕੀਤੀ ਸੀ।

## ਗਰਬੁ ਗੁਮਾਨੁ; ਨ ਮਨ ਤੇ ਹੁਟੈ ॥

ਤਾਂ ਵੀ ਜੀਵ ਦੇ ਮਨ ਅੰਦਰੋਂ (ਗਰਬੁ) ਦੇਹ ਦਾ ਹੰਕਾਰ ਅਤੇ (ਗੁਮਾਨੁ) ਆਪਣੇ ਕੀਤੇ ਸਾਧਨਾਂ ਦਾ ਅਭਿਮਾਨ (ਹੁਟੈ) ਹਟਦਾ ਨਹੀਂ ਹੈ, ਸਦਾ ਹੀ ਬਣਿਆ ਰਹਿੰਦਾ ਹੈ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਮਨ ਕਾਮਨਾ; ਤੀਰਥ ਦੇਹ ਛੁਟੈ ॥**

ਮਨ ਵਿੱਚ ਕਾਮਨਾ ਕੋਈ ਹੋਰ ਹੋਵੇ ਤੇ ਦੇਹ ਭਾਵੇਂ ਤੀਰਥਾਂ ਉੱਤੇ ਜਾ ਕੇ ਛੁੱਟ ਜਾਵੇ।

**ਗਰਬੁ ਗੁਮਾਨੁ; ਨ ਮਨ ਤੇ ਹੁਟੈ ॥**

ਪਰ ਫਿਰ ਵੀ ਮਨ ਵਿਚੋਂ ਰੂਪ ਦਾ (ਗਰਬੁ) ਹੰਕਾਰ ਅਤੇ ਗੁਣਾਂ ਦਾ ਗੁਮਾਨ **ਵਾ:** ਤੀਰਥਾਂ ਤੇ ਦੇਹ ਛੱਡਣ ਦਾ ਅਭਿਮਾਨ, ਰੂਪ ਦਾ ਗੁਮਾਨ ਜਾਂਦਾ ਨਹੀਂ ਹੈ।

**ਮਨ ਕਾਮਨਾ ਤੀਰਥ ਜਾਇ ਬਸਿਓ ਸਿਰਿ ਕਰਵਤ ਧਰਾਏ ॥**
**ਮਨ ਕੀ ਮੈਲੁ ਨ ਉਤਰੈ ਇਹ ਬਿਧਿ ਜੇ ਲਖ ਜਤਨ ਕਰਾਏ ॥** *(ਅੰਗ : ੬੪੨)*

## ਸੋਚ ਕਰੈ; ਦਿਨਸੁ ਅਰੁ ਰਾਤਿ ॥

ਭਾਵੇਂ ਕੋਈ ਦਿਨ (ਅਰੁ) ਅਤੇ ਰਾਤ ਆਪਣੇ ਸਰੀਰ ਦੀ (ਸੋਚ) ਸਫਾਈ **ਵਾ:** ਪਵਿਤ੍ਰਤਾ ਹੀ ਕਰਦਾ ਰਹੇ। **ਵਾ:** ਰਾਤ ਦਿਨੇ (ਸੋਚ) ਚਿੰਤਾ ਹੀ ਕਰਦਾ ਰਹੇ **ਵਾ:** ਰਾਤ ਦਿਨੇ (ਸੋਚ) ਵੀਚਾਰ ਹੀ ਕਰਦਾ ਰਵੇ ਕਿ ਹੁਣ ਕੀ ਕਰਾਂਗੇ, ਕਿਵੇਂ ਕਰਾਂਗੇ ਆਦਿ।

## ਮਨ ਕੀ ਮੈਲੁ; ਨ ਤਨ ਤੇ ਜਾਤਿ ॥

ਇਸ ਤਰ੍ਹਾਂ ਬਾਹਰੋਂ ਤਨ ਦੇ ਧੋਤਿਆਂ ਤੋਂ ਮਨ (ਕੀ) ਦੀ **ਵਾ:** ਪਾਪਾਂ ਦੀ **ਵਾ:** ਵਿਸ਼ਿਆਂ ਦੀ ਮੈਲ ਨਹੀਂ (ਜਾਤਿ) ਜਾਂਦੀ। **ਵਾ:** ਮਨ ਦੀ ਪਾਪਾਂ ਰੂਪ ਮੈਲ ਨਹੀਂ ਜਾਂਦੀ।

**ਅਨਿਕ ਜਲਾ ਜੇ ਧੋਵੈ ਦੇਹੀ ॥ ਮੈਲੁ ਨ ਉਤਰੈ ਸੁਧੁ ਨ ਤੇਹੀ ॥** *(ਅੰਗ : ੨੦੦)*

## ਇਸੁ ਦੇਹੀ ਕਉ; ਬਹੁ ਸਾਧਨਾ ਕਰੈ ॥

ਭਾਵੇਂ ਕੋਈ ਇਸ ਦੇਹ ਨੂੰ ਕਸ਼ਟ ਦੇ ਕੇ ਬਹੁਤੇ (ਸਾਧਨਾ) ਸਾਧਨ ਕਿਉਂ ਨਾ (ਕਰੈ) ਕਰ ਲਵੇ।

**ਅਥਵਾ :** ਇਸ ਦੇਹੀ ਨੂੰ ਸਮ, ਦਮ ਆਦਿਕ ਬਹੁਤੇ ਸਾਧਨਾ ਕਰਕੇ ਸਾਧਣਾ ਵੀ ਕਰੇ। ਜਿਸ ਤਰ੍ਹਾਂ ਪੰਜ ਪਾਂਡਵ ਤਪ ਸਾਧਨਾ ਕਰਦੇ ਹੋਏ ਹਿਮਾਲਿਆ ਦੀ ਬਰਫ ਵਿਚ ਹੀ ਗਲ਼ ਗਏ ਸਨ।

## ਮਨ ਤੇ; ਕਬਹੂ ਨ ਬਿਖਿਆ ਟਰੈ ॥

ਇਸ ਤਰ੍ਹਾਂ ਕਰਕੇ ਵੀ ਮਨ ਤੋਂ ਕਾਮਾਦਿਕ (ਬਿਖਿਆ) ਵਿਸ਼ਿਆਂ ਦੀ, **ਵਾ:** (ਬਿਖਿਆ) ਮਾਇਆ ਦੀ ਇੱਛਾ ਨਹੀਂ (ਟਰੈ) ਟਲਦੀ ਅਤੇ ਇਸ ਕਰਕੇ ਮਨ ਸ਼ੁੱਧ ਨਹੀਂ ਹੁੰਦਾ।

## ਜਲਿ ਧੋਵੈ; ਬਹੁ ਦੇਹ ਅਨੀਤਿ ॥

ਭਾਵੇਂ ਕੋਈ ਇਸ (ਅਨੀਤਿ) ਅਨਿਤ ਭਾਵ ਨਾਸ਼ ਹੋ ਜਾਣ ਵਾਲੇ ਝੂਠੇ (ਦੇਹ) ਸਰੀਰ ਨੂੰ (ਬਹੁ) ਬਹੁਤ ਸਾਰੇ ਤੀਰਥਾਂ ਉਪਰ ਜਾ ਕੇ ਜਲ ਨਾਲ (ਧੋਵੈ) ਧੋ ਲੈਣਾ ਕਰੇ ਤਾਂ ਵੀ

**ਅਨਿਕ ਜਲਾ ਜੇ ਧੋਵੈ ਦੇਹੀ ॥** *(ਅੰਗ : ੨੦੦)*

## ਸੁਧ ਕਹਾ ਹੋਇ; ਕਾਚੀ ਭੀਤਿ ॥

(ਕਾਚੀ) ਕੱਚੀ (ਭੀਤਿ) ਕੰਧ ਵਰਗੀ ਇਹ ਅਸ਼ੁੱਧ ਦੇਹੀ (ਕਹਾ) ਕਿਵੇਂ ਸ਼ੁੱਧ (ਹੋਇ) ਹੋਵੇਗੀ ਭਾਵ ਸ਼ੁੱਧ ਨਹੀਂ ਹੋਵੇਗੀ।

**ਅਥਵਾ :** ਜਿਵੇਂ (ਕਾਚੀ) ਕੱਚੀ (ਭੀਤਿ) ਕੰਧ ਤੇ ਪਾਣੀ ਪਾਈਏ ਤਾਂ ਉਸ ਵਿਚੋਂ ਮਿੱਟੀ ਹੀ ਨਿਕਲਦੀ ਹੈ। ਫਿਰ ਉਹ ਸੁੱਧ (ਕਹਾ) ਕਿਵੇਂ ਹੋਵੇਗੀ। ਭਾਵ ਨਹੀਂ ਹੋ ਸਕਦੀ। ਤਿਵੇਂ ਹੀ ਜਿਹੜੀ ਦੇਹ ਅਧਿਆਸ ਵਾਲੀ ਕੱਚੀ ਬਿਰਤੀ ਹੈ। ਇਹ ਦੇਹ ਦੇ ਅਭਿਮਾਨ ਤੋਂ ਰਹਿਤ ਹੋ ਕੇ ਕਿਵੇਂ ਸ਼ੁੱਧ ਹੋ ਸਕਦੀ ਹੈ? ਭਾਵ ਸ਼ੁੱਧ ਨਹੀਂ ਹੋ ਸਕਦੀ।

**ਲੇਖੈ ਗਣਤ ਨ ਛੂਟੀਐ ਕਾਚੀ ਭੀਤਿ ਨ ਸੁਧਿ ॥**
**ਜਿਸਹਿ ਬੁਝਾਏ ਨਾਨਕਾ ਤਿਹ ਗੁਰਮੁਖਿ ਨਿਰਮਲ ਬੁਧਿ ॥** *(ਅੰਗ : ੨੫੨)*

**ਨੋਟ :** ਹਿੰਦੂ ਧਰਮ ਵਿਚ ਮੰਨਦੇ ਹਨ ਕਿ ਗੋਹਾ ਮਲਣ ਨਾਲ ਅਤੇ ਗੋਬਰ ਖਾਣ ਕਰਕੇ ਸੁੱਧ ਹੋ ਜਾਈਦਾ ਹੈ ਪਰ ਕਬੀਰ ਜੀ ਦਾ ਬਚਨ ਹੈ,

**ਗੋਬਰੁ ਜੂਠਾ ਚਉਕਾ ਜੂਠਾ ਜੂਠੀ ਦੀਨੀ ਕਾਰਾ ॥** *(ਅੰਗ : ੧੧੯੫)*

ਇਉਂ ਹੀ ਮੁਸਲਮਾਨਾਂ ਨੇ ਲੋਟੇ ਨੂੰ ਸੁੱਚਾ ਮੰਨਿਆ ਹੈ। ਉਹ ਉਸੇ ਲੋਟੇ ਨਾਲ ਉਜੂ ਕਰਦੇ ਹਨ ਅਤੇ ਉਸੇ ਨਾਲ ਹੀ ਜੰਗਲ ਪਾਣੀ ਵਾਲੇ ਹੱਥ ਧੋ ਲੈਂਦੇ ਹਨ। ਉਹ ਕਹਿੰਦੇ ਹਨ ਕਿ ਪਾਣੀ ਉਪਰੋਂ ਭਾਵ ਦੂਰ ਤੋਂ ਪੈਂਦਾ ਹੈ। ਉਹ ਧਾਰ ਨੂੰ ਉੱਚੀ ਸਮਝ ਕੇ ਲੋਟੇ ਨੂੰ ਸੁੱਚਾ ਮੰਨਦੇ ਹਨ।

ਇਸ ਪ੍ਰਕਾਰ ਕੱਚੀ ਕੰਧ ਵਰਗੀ ਇਹ ਦੇਹ ਕਿਵੇਂ ਪਵਿੱਤਰ ਹੋ ਸਕਦੀ ਹੈ? ਭਾਵ ਨਹੀਂ ਹੋ ਸਕਦੀ।

## ਮਨਿ ਹਰਿ ਕੇ ਨਾਮ ਕੀ; ਮਹਿਮਾ ਊਚ ॥

ਹੇ ਮੇਰੇ ਪਿਆਰੇ ਮਨਾ! ਉਸ ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਮ ਦੀ (ਮਹਿਮਾ) ਵਡਿਆਈ ਸਭ ਤੋਂ (ਊਚ) ਉੱਚੀ ਹੈ, ਸ਼੍ਰੋਮਣੀ ਹੈ। ਜੋ ਇਸ ਮਨੁੱਖਾ ਜੀਵਨ ਨੂੰ ਸਫਲਾ ਕਰਨ ਵਾਲੀ ਹੈ।

## ਨਾਨਕ ਨਾਮਿ; ਉਧਰੇ ਪਤਿਤ ਬਹੁ ਮੂਚ ॥੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਪ੍ਰਮੇਸਰ ਦਾ ਨਾਮ ਜਪਣੇ ਕਰਕੇ (ਮੂਚ) ਵਿਸਥਾਰ ਵਾਲੇ (ਬਹੁ) ਬਹੁਤ ਸਾਰੇ ਪਾਪੀ ਵੀ (ਉਧਰੇ) ਮੁਕਤ ਹੋ ਗਏ ਹਨ। **ਵਾ:** (ਬਹੁ) ਬਹੁਤ ਸਾਰੇ ਪਾਪੀ ਪਾਪਾਂ ਤੋਂ (ਮੂਚ) ਛੁੱਟ ਗਏ ਹਨ।

**ਅਜਾਮਲੁ ਪਿੰਗੁਲਾ ਲੁਭਤੁ ਕੁੰਚਰੁ ਗਏ ਹਰਿ ਕੈ ਪਾਸਿ ॥**
**ਐਸੇ ਦੁਰਮਤਿ ਨਿਸਤਰੇ ਤੂ ਕਿਉ ਨ ਤਰਹਿ ਰਵਿਦਾਸ ॥** *(ਅੰਗ : ੧੧੨੪)*
**ਅਜਾਮਲੁ ਪਾਪੀ ਜਗੁ ਜਾਨੇ ਨਿਮਖ ਮਾਹਿ ਨਿਸਤਾਰਾ ॥**
**ਨਾਨਕ ਕਹਤ ਚੇਤ ਚਿੰਤਾਮਨਿ ਤੈ ਭੀ ਉਤਰਹਿ ਪਾਰਾ ॥** *(ਅੰਗ : ੬੩੨)*
**ਗਨਿਕਾ ਉਧਰੀ ਹਰਿ ਕਹੈ ਤੋਤ ॥ ਗਜਇੰਦ੍ਰ ਧਿਆਇਓ ਹਰਿ ਕੀਓ ਮੋਖ ॥** *(ਅੰਗ : ੧੧੯੨)*

## ਬਹੁਤੁ ਸਿਆਣਪ; ਜਮ ਕਾ ਭਉ ਬਿਆਪੈ ॥

ਜਿਹੜਾ ਪ੍ਰਮੇਸਰ ਦੇ ਨਾਮ ਸਿਮਰਨ ਨੂੰ ਛੱਡ ਕੇ ਬੁੱਧੀ ਦੀ ਬਹੁਤੀ ਸਿਆਣਪ ਵਿੱਚ, ਦਲੀਲਬਾਜੀ ਵਿਚ ਹੀ ਪਿਆ ਰਹਿੰਦਾ ਹੈ ਕਿ ਹੁਣ ਇਹ ਕੰਮ ਕਰਨਾ ਸਹੀ ਹੈ, ਹੁਣ ਆਹ ਕੰਮ ਕਰਾਂਗੇ, ਉਸ ਵਕਤ ਇਹ ਕੰਮ ਕਰਨਾ ਠੀਕ ਹੋਵੇਗਾ ਆਦਿ। ਉਸ ਨੂੰ (ਜਮ) ਜੰਮਣ-ਮਰਣ ਦਾ (ਭਉ) ਡਰ ਹੀ (ਬਿਆਪੈ) ਵਿਆਪਦਾ ਰਹਿੰਦਾ ਹੈ। **ਵਾ:** ਅੰਤ ਵੇਲੇ (ਜਮ) ਜਮਾਂ (ਕਾ) ਦਾ (ਭਉ) ਡਰ (ਬਿਆਪੈ) ਵਿਆਪਦਾ ਹੈ।

**ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ ॥** *(ਅੰਗ : ੧)*

## *ਸਾਖੀ—ਸਿਕੰਦਰ ਬਾਦਸਾਹ ਦੇ ਵਜੀਰ ਅਫਲਾਤੂ ਦੀ

## ਅੰਗ:੨੬੬

## ਅਨਿਕ ਜਤਨ ਕਰਿ; ਤ੍ਰਿਸਨ ਨਾ ਧ੍ਰਾਪੈ ॥

ਫਿਰ ਜੀਵ ਨੂੰ (ਅਨਿਕ) ਅਨੇਕਾਂ ਜਤਨ (ਕਰਿ) ਕਰਨ ਤੋਂ ਬਾਅਦ ਵੀ ਤ੍ਰਿਸ਼ਨਾ ਵੱਲੋਂ (ਧ੍ਰਾਪੈ) ਤ੍ਰਿਪਤੀ ਨਹੀਂ ਆਉਂਦੀ।

**ਅਥਵਾ :** (ਅਨਿਕ) ਅਨੇਕਾਂ ਜਤਨਾਂ ਕਰਕੇ ਵੀ ਮਨ ਤ੍ਰਿਸ਼ਨਾ ਵੱਲੋਂ (ਧ੍ਰਾਪੈ) ਰੱਜਦਾ ਨਹੀਂ ਹੈ।

**ਤ੍ਰਿਸਨਾ ਬਿਰਲੇ ਹੀ ਕੀ ਬੁਝੀ ਹੇ ॥** *(ਅੰਗ : ੨੧੩)*

**ਤ੍ਰਿਸਨ ਨ ਬੂਝੀ ਬਹੁ ਰੰਗ ਮਾਇਆ ॥** *(ਅੰਗ : ੧੨੯੮)*

## ਭੇਖ ਅਨੇਕ; ਅਗਨਿ ਨਹੀ ਬੁਝੈ ॥

*(ਬੁਝੈ ਪੋਲਾ ਬੋਲੋ)*

ਫਿਰ (ਅਨੇਕ) ਅਨੇਕਾਂ ਭੇਖ ਧਾਰਨ ਕਰਨ ਦੇ ਨਾਲ ਵੀ ਜੀਵ ਦੇ ਅੰਦਰੋਂ ਤ੍ਰਿਸ਼ਨਾ ਦੀ (ਅਗਨਿ) ਅੱਗ (ਬੁਝੈ) ਬੁਝਦੀ ਭਾਵ ਨਵਿਰਤ ਨਹੀਂ ਹੁੰਦੀ। ਅਰਥਾਤ ਬ੍ਰਹਮ ਲੋਕ ਦੇ ਪਦਾਰਥ ਪਾ ਕੇ ਵੀ ਭੁੱਖੇ ਰਹਿੰਦੇ ਹਨ।

**ਬਹੁਤੇ ਭੇਖ ਕਰੈ ਭੇਖਧਾਰੀ ॥ ਅੰਤਰਿ ਤਿਸਨਾ ਫਿਰੈ ਅਹੰਕਾਰੀ ॥** *(ਅੰਗ : ੨੩੦)*

## ਕੋਟਿ ਉਪਾਵ; ਦਰਗਹ ਨਹੀ ਸਿਝੈ ॥

(ਕੋਟਿ) ਕਰੋੜਾਂ (ਉਪਾਵ) ਜਤਨ ਕਰਨੇ ਕਰਕੇ ਵੀ ਪ੍ਰਮੇਸਰ ਦੀ ਦਰਗਾਹ ਵਿਚ (ਸਿਝੈ) ਮੁਕਤ ਨਹੀਂ ਹੋਇਆ ਜਾਂਦਾ, ਛੁਟਕਾਰਾ ਨਹੀਂ ਹੁੰਦਾ। **ਵਾ:** (ਸਿਝੈ) ਜਿੱਤ ਪ੍ਰਾਪਤ ਨਹੀਂ ਹੁੰਦੀ ਹੈ।

**ਸਭੇ ਦੂਖ ਸੰਤਾਪ ਜਾਂ ਤੁਧਹੁ ਭੁਲੀਐ ॥**
**ਜੇ ਕੀਚਨਿ ਲਖ ਉਪਾਵ ਤਾਂ ਕਹੀ ਨ ਘੁਲੀਐ ॥** *(ਅੰਗ : ੯੬੪)*

## ਛੂਟਸਿ ਨਾਹੀ; ਊਭ ਪਇਆਲਿ ॥

(ਊਭ) ਉੱਚੇ ਅਕਾਸ ਅਤੇ (ਪਇਆਲਿ) ਪਾਤਾਲ ਵਿਚ ਜਾਣ ਨਾਲ ਵੀ (ਛੂਟਸਿ) ਛੁਟਕਾਰਾ ਨਹੀਂ ਹੋ ਸਕਦਾ। **ਵਾ:** ਭਾਵੇਂ ਵਸ਼ਿਸ਼ਟ ਮੁਨੀ ਦੇ ਵਾਂਗ ਉਚੇ ਅਕਾਸ ਵਿਚ ਚੜ੍ਹ ਕੇ ਕੁਟੀਆ ਬਣਾ ਕੇ ਬੈਠ ਜਾਈਏ ਜਾਂ ਕਪਲ ਮੁਨੀ ਦੀ ਨਿਆਈਂ ਪਾਤਾਲਾਂ ਵਿਚ ਜਾ ਕੇ, ਗੁਫਾ ਬਣਾ ਕੇ ਰਹਿਣ ਲੱਗ ਜਾਈਏ।

**ਸੁਇਨੇ ਕੈ ਪਰਬਤਿ ਗੁਫਾ ਕਰੀ ਕੈ ਪਾਣੀ ਪਇਆਲਿ ॥** *(ਅੰਗ : ੧੩੯)*

---

* ਸਾਖੀ ਸਿਕੰਦਰ ਬਾਦਸਾਹ ਦੇ ਵਜੀਰ ਅਫਲਾਤੂ ਦੀ ਸ਼੍ਰੋਮਣੀ ਦਮਦਮੀ ਸਟੀਕ ਪੋਥੀ ਪਹਿਲੀ ਪੰਨਾ ਨੰਬਰ ੧੩੫ ਦੇਖੋ।

**ਅਥਵਾ :** ਭਾਵੇਂ (ਊਭ) ਉਚੀਆਂ ਜੂਨਾਂ ਭਾਵ ਦੇਵਤਿਆਂ ਦੇ ਸਵਰਗ ਵਿਚ ਚਲੇ ਜਾਈਏ ਤੇ ਭਾਵੇਂ ਪਤਾਲ ਵਿਚ ਚਲੇ ਜਾਈਏ, ਨੀਚ ਤੇ ਟੇਡੀਆਂ ਜੂਨਾਂ ਵਿਚ ਚਲੇ ਜਾਈਏ ਪਰ ਫਿਰ ਵੀ ਛੁਟਕਾਰਾ ਨਹੀਂ ਹੋ ਸਕਦਾ।

## ਮੋਹਿ ਬਿਆਪਹਿ; ਮਾਇਆ ਜਾਲਿ ॥

ਮਾਇਆ ਦੇ ਮੋਹ ਦਾ ਜਾਲ ਉੱਥੇ ਵੀ ਵਿਆਪ ਜਾਂਦਾ ਹੈ।

**ਅਥਵਾ :** ਇਹ ਜੀਵ ਤਾਂ ਮਾਇਆ ਦੇ ਜਾਲ ਕਰਕੇ ਰਾਤ ਦਿਨੇ ਮੋਹ ਵਿਚ ਹੀ (ਬਿਆਪਹਿ) ਵਿਆਪੇ ਭਾਵ ਲੱਗੇ ਰਹਿੰਦੇ ਹਨ। **ਵਾ:** ਮਾਇਆ ਦਾ ਐਸਾ ਜਾਲ ਹੈ ਕਿ ਉਸੇ ਵਿਚ ਹੀ ਜੀਵਾਂ ਦਾ ਮੋਹ ਲੱਗਾ ਰਹਿੰਦਾ ਹੈ।

**ਅਥਵਾ :** ਮਾਇਆ ਦੇ ਮੋਹ ਵਿੱਚ ਲੱਗਣ ਕਰਕੇ ਜੀਵ ਜਮਾਂ ਦੇ ਜਾਲ ਵਿੱਚ ਪੈਂਦਾ ਹੈ।

**ਅਥਵਾ :** ਜੀਵ ਨੂੰ ਮਾਇਆ ਦਾ ਮੋਹ ਰੂਪ ਜਾਲ ਲੱਗਾ ਰਹਿੰਦਾ ਹੈ ਤੇ ਇਹ ਮੱਛੀ ਦੀ ਨਿਆਈਂ ਉਸ ਵਿਚ ਫਸ ਜਾਂਦਾ ਹੈ।

## ਅਵਰ ਕਰਤੂਤਿ; ਸਗਲੀ ਜਮੁ ਡਾਨੈ ॥

ਹੇ ਭਾਈ! ਨਿਸ਼ਕਾਮ ਕਰਮ ਤੇ ਭਗਤੀ ਕਰਨ ਤੋਂ ਬਿਨਾਂ (ਅਵਰ) ਹੋਰ (ਸਗਲੀ) ਸਾਰੀਆਂ ਭੈੜੀਆਂ ਕਰਤੂਤਾਂ ਕਰਨ ਨਾਲ ਧਰਮਰਾਜੇ ਵੱਲੋਂ ਜਮਾਂ ਦਾ (ਡਾਨੈ) ਡੰਡ ਮਿਲਦਾ ਹੈ।

**ਜੀਅਰੇ ਓਲ੍ਾ ਨਾਮ ਕਾ॥ ਅਵਰੁ ਜਿ ਕਰਨ ਕਰਾਵਨੋ ਤਿਨ ਮਹਿ ਭਉ ਹੈ ਜਾਮ ਕਾ॥** *(ਅੰਗ : ੨੧੧)*

## ਗੋਵਿੰਦ ਭਜਨ ਬਿਨੁ; ਤਿਲੁ ਨਹੀ ਮਾਨੈ ॥

ਹੇ ਭਾਈ! ਪ੍ਰਮੇਸਰ ਦੀ ਦਰਗਾਹ ਵਿਚ (ਗੋਵਿੰਦ) ਅਕਾਲ ਪੁਰਖ ਵਾਹਿਗੁਰੂ ਜੀ ਦੇ ਭਜਨ ਸਿਮਰਨ ਤੋਂ ਬਗੈਰ ਤੇਰੇ ਦੁਆਰਾ ਕੀਤੀ ਗਈ ਕਮਾਈ ਇਕ ਤਿਲ ਜਿੰਨੀ ਵੀ (ਮਾਨੈ) ਮੰਨੀ ਨਹੀਂ ਜਾਵੇਗੀ।

**ਅਥਵਾ :** ਜਿੰਨਾਂ ਚਿਰ ਜੀਵ ਪ੍ਰਮੇਸਰ ਦਾ ਭਜਨ ਨਹੀਂ ਕਰਦਾ ਓਨਾਂ ਚਿਰ ਧਰਮਰਾਜਾ ਕਰਮਾਂ ਧਰਮਾਂ ਦਾ ਤਿਲ ਜਿੰਨਾਂ ਫਲ ਦੇਣਾ ਵੀ ਨਹੀਂ ਮੰਨਦਾ।

## ਹਰਿ ਕਾ ਨਾਮੁ ਜਪਤ; ਦੁਖੁ ਜਾਇ ॥

(ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਜੀ (ਕਾ) ਦਾ ਅੰਮ੍ਰਿਤ ਰੂਪ ਨਾਮ (ਜਪਤ) ਜਪਣੇ ਕਰਕੇ ਹੀ ਜੰਮਣ-ਮਰਣ ਦਾ ਦੁੱਖ (ਜਾਇ) ਜਾਵੇਗਾ।

**ਅਨਬੋਲਤ ਮੇਰੀ ਬਿਰਥਾ ਜਾਨੀ ਅਪਨਾ ਨਾਮੁ ਜਪਾਇਆ॥**
**ਦੁਖ ਨਾਠੇ ਸੁਖ ਸਹਜਿ ਸਮਾਏ ਅਨਦ ਅਨਦ ਗੁਣ ਗਾਇਆ॥** *(ਅੰਗ : ੧੨੧੮)*

## ਨਾਨਕ; ਬੋਲੈ ਸਹਜਿ ਸੁਭਾਇ ॥੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਅਸੀਂ ਇਹ ਬਚਨ ਸੁਤੇ ਸਿੱਧ ਹੀ ਬੋਲ ਰਹੇ ਹਾਂ।

**ਅਥਵਾ :** ਭਾਵੇਂ ਕੋਈ (ਸਹਜਿ ਸੁਭਾਇ) ਸੁਤੇ ਸਿਧ ਹੀ (ਬੋਲੈ) ਜਾਪ ਕਰ ਲਵੇ, ਉਹ ਵੀ ਮੁਕਤ ਹੋ ਜਾਵੇਗਾ ਭਾਵ ਜਿਹੜਾ ਆਪਣੇ ਜੀਵਨ ਨੂੰ ਨਾਮ ਜਪ ਕੇ ਇਤਨਾ ਉੱਚਾ ਕਰ ਲੈਂਦਾ ਹੈ ਕਿ ਉਸਦੇ ਮੂੰਹ ਵਿਚ ਪ੍ਰਮੇਸਰ ਦਾ ਨਾਮ ਸੁਤੇ ਸਿੱਧ ਹੀ ਨਿਕਲਦਾ ਰਹਿੰਦਾ ਹੈ। ਉਹ ਅੰਤ ਨੂੰ ਮੁਕਤ ਹੋ ਜਾਂਦਾ ਹੈ।

**ਅਥਵਾ :** ਜਿਹੜਾ ਪ੍ਰੇਮ ਨਾਲ ਅੰਮ੍ਰਿਤ ਨਾਮ ਨੂੰ (ਬੋਲੈ) ਬੋਲਦਾ ਹੈ ਭਾਵ ਪ੍ਰੇਮ ਨਾਲ ਜਾਪ ਕਰਦਾ ਹੈ। **ਵਾ:** ਜੋ (ਸਹਜਿ) ਸ਼ਾਂਤੀ ਸੁਭਾਅ ਧਾਰ ਕੇ ਅੰਮ੍ਰਿਤ ਨਾਮ ਨੂੰ ਬੋਲਦਾ ਹੈ। ਉਸ ਨੂੰ (ਸਹਜਿ) ਸਰੂਪ ਦਾ (ਸੁਭਾਇ) ਪ੍ਰਕਾਸ਼ ਹੋ ਆਉਂਦਾ ਹੈ। ਉਸ ਦੀ ਮਹਿਮਾ ਨਹੀਂ ਕਹੀ ਜਾ ਸਕਦੀ।

**ਚਾਰਿ ਪਦਾਰਥ; ਜੇ ਕੋ ਮਾਗੈ ॥**

ਹੇ ਭਾਈ ! ਜੇ (ਕੋ) ਕੋਈ ਪੁਰਸ਼ 'ਧਰਮ, ਅਰਥ, ਕਾਮ, ਮੋਖ' ਚਾਰ ਪਦਾਰਥਾਂ ਨੂੰ (ਮਾਗੈ) ਮੰਗਦਾ ਹੈ। ਤਾਂ

**ਸਾਧ ਜਨਾ ਕੀ; ਸੇਵਾ ਲਾਗੈ ॥**

ਉਹ ਮਨ ਨੂੰ ਸਾਧਨ ਵਾਲੇ (ਸਾਧ) ਸੰਤ ਜਨਾਂ, ਭਗਤ ਜਨਾਂ (ਕੀ) ਦੀ ਸੇਵਾ ਵਿਚ (ਲਾਗੈ) ਲੱਗਣਾ ਕਰੇ। ਫਿਰ ਉਸ ਨੂੰ ਇਹ ਚਾਰੇ ਪਦਾਰਥ ਪ੍ਰਾਪਤ ਹੋਣਗੇ।

**ਜੇ ਕੋ; ਆਪੁਨਾ ਦੂਖੁ ਮਿਟਾਵੈ ॥**

ਜੇ (ਕੋ) ਕੋਈ ਆਪਣਾ ਮਨ, ਬਾਣੀ, ਸਰੀਰ ਦਾ ਦੁੱਖ (ਮਿਟਾਵੈ) ਮਿਟਾਉਣਾ ਚਾਹੁੰਦਾ ਹੈ। ਤਾਂ

**ਹਰਿ ਹਰਿ ਨਾਮੁ; ਰਿਦੈ ਸਦ ਗਾਵੈ ॥**

ਉਹ (ਹਰਿ) ਹਰ ਇਕ ਨੂੰ ਹਰੇ ਭਰੇ ਕਰਨ ਵਾਲੇ (ਹਰਿ) ਹਰੀ ਪ੍ਰਮੇਸਰ ਦੇ ਨਾਮ ਨੂੰ ਆਪਦੇ (ਰਿਦੈ) ਹਿਰਦੇ ਵਿਚ ਸਦਾ ਵਾਸਤੇ ਗਾਉਣਾ ਕਰੇ।

**ਜੇ ਕੋ; ਅਪੁਨੀ ਸੋਭਾ ਲੋਰੈ ॥**

ਜੇ ਕੋਈ ਆਪਣੀ ਵਡਿਆਈ ਦੀ (ਲੋਰੈ) ਇੱਛਾ ਰੱਖਦਾ ਹੈ ਕਿ ਮੇਰੀ ਦੁਨੀਆਂ ਵਿਚ ਸੋਭਾ ਹੋਵੇ।

**ਸਾਧਸੰਗਿ; ਇਹ ਹਉਮੈ ਛੋਰੈ ॥**

ਉਹ ਸਾਧਸੰਗਤ ਵਿਚ ਮਿਲ ਕੇ ਆਪਣੀ (ਇਹ) ਇਸ ਦੇਹ ਤੇ ਗੁਣਾਂ ਦੀ ਹਉਮੈ ਨੂੰ (ਛੋਰੈ) ਛੱਡ ਦੇਵੇ ਤਾਂ ਉਸਦੀ ਸੋਭਾ ਹੁੰਦੀ ਹੈ, **ਵਾ:** ਤਾਂ ਅਕਾਲ ਪੁਰਖ ਵਾਹਿਗੁਰੂ "ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ" ਰੂਪ ਵਡਿਆਈ ਦਿੰਦਾ ਹੈ।

**ਜੇ ਕੋ; ਜਨਮ ਮਰਣ ਤੇ ਡਰੈ ॥**

ਜੇਕਰ (ਕੋ) ਕਿਸੇ ਪੁਰਸ਼ ਨੂੰ ਜੰਮਣ ਮਰਣ ਤੋਂ (ਡਰੈ) ਡਰ ਆਉਂਦਾ ਹੈ। ਤਾਂ

**ਸਾਧ ਜਨਾ ਕੀ; ਸਰਨੀ ਪਰੈ ॥**

ਉਹ ਪ੍ਰਮੇਸਰ ਦੇ (ਜਨਾ) ਪਿਆਰੇ ਸੰਤਾਂ ਮਹਾਪੁਰਖਾਂ ਦੀ ਸ਼ਰਨੀ (ਪਰੈ) ਪੈ ਜਾਣਾ ਕਰੇ।

**ਜਿਸੁ ਜਨ ਕਉ; ਪ੍ਰਭ ਦਰਸ ਪਿਆਸਾ ॥**

(ਜਿਸੁ) ਜਿੰਨ੍ਹਾਂ (ਜਨ) ਪੁਰਸ਼ਾਂ (ਕਉ) ਨੂੰ ਸਾਰੀਆਂ ਚੀਜਾਂ ਛੱਡ ਕੇ ਕੇਵਲ ਇਕ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਦੇ (ਦਰਸ) ਦਰਸਨਾਂ ਦੀ ਪਿਆਸ ਲੱਗੀ ਹੋਈ ਹੈ ਭਾਵ ਜਿਹੜੇ ਪਦਾਰਥਾਂ ਦੀ ਇੱਛਾ ਤੋਂ ਰਹਿਤ ਹੋ ਕੇ ਕੇਵਲ ਪ੍ਰਮੇਸਰ ਦੇ ਦਰਸ਼ਨਾਂ ਦੇ ਪਿਆਸੇ ਹਨ।

**ਨਾਨਕ; ਤਾ ਕੈ ਬਲਿ ਬਲਿ ਜਾਸਾ ॥੫॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਅਸੀਂ (ਤਾ) ਉਹਨਾਂ (ਕੈ) ਦੇ ਉਪਰੋਂ (ਬਲਿ ਬਲਿ) ਬਲਿਹਾਰ, ਕੁਰਬਾਨ ਜਾਂਦੇ ਹਾਂ। **ਵਾ:** ਮਨ, ਬਾਣੀ, ਸਰੀਰ ਕਰਕੇ ਕੁਰਬਾਨ ਜਾਂਦੇ ਹਾਂ।

**ਸਗਲ ਪੁਰਖ ਮਹਿ; ਪੁਰਖੁ ਪ੍ਰਧਾਨੁ ॥**

ਉਹ ਪੁਰਖ ਲੋਕ, ਪ੍ਰਲੋਕ ਵਿੱਚ (ਸਗਲ) ਸਾਰਿਆਂ ਪੁਰਖਾਂ (ਮਹਿ) ਵਿਚੋਂ (ਪ੍ਰਧਾਨੁ) ਮੁਖੀ ਪੁਰਖ ਹਨ।

**ਵਾ:** ਸਵਰਗ ਲੋਕ, ਬ੍ਰਹਮ ਲੋਕ ਦੇ ਭਗਤਾਂ ਵਿਚੋਂ ਤੇ ਚਾਰੇ ਮੁਕਤੀਆਂ ਵਾਲਿਆਂ ਵਿਚੋਂ ਉਹ ਮੁਖੀ ਪੁਰਖ ਹਨ।

**ਪ੍ਰਭ ਕੀ ਉਸਤਤਿ ਕਰਹੁ ਸੰਤ ਮੀਤ ॥ ਸਾਵਧਾਨ ਏਕਾਗਰ ਚੀਤ ॥**
**ਸੁਖਮਨੀ ਸਹਜ ਗੋਬਿੰਦ ਗੁਨ ਨਾਮ ॥ ਜਿਸੁ ਮਨਿ ਬਸੈ ਸੁ ਹੋਤ ਨਿਧਾਨ ॥**
**ਸਰਬ ਇਛਾ ਤਾ ਕੀ ਪੂਰਨ ਹੋਇ ॥ ਪ੍ਰਧਾਨ ਪੁਰਖੁ ਪ੍ਰਗਟੁ ਸਭ ਲੋਇ ॥** *(ਅੰਗ : ੨੯੫)*

## ਸਾਧਸੰਗਿ; ਜਾ ਕਾ ਮਿਟੈ ਅਭਿਮਾਨੁ ॥

(ਜਾ) ਜਿਸ (ਕਾ) ਦਾ ਸਾਧਸੰਗਤ ਕਰਨੇ ਕਰਕੇ, (ਅਭਿਮਾਨੁ) ਹੰਕਾਰ (ਮਿਟੈ) ਮਿਟ ਜਾਂਦਾ ਹੈ।

## ਆਪਸ ਕਉ; ਜੋ ਜਾਣੈ ਨੀਚਾ ॥

ਜਿਹੜਾ (ਆਪਸ) ਆਪਣੇ ਆਪ ਨੂੰ ਅੰਦਰੋਂ ਸਾਰਿਆਂ ਤੋਂ (ਨੀਚਾ) ਨੀਵਾਂ (ਜਾਣੈ) ਸਮਝਣ ਲੱਗ ਪੈਂਦਾ ਹੈ। ਕਿ ਮੈਂ ਸਾਰਿਆਂ ਦੇ ਚਰਨਾਂ ਦੀ ਧੂੜ ਹਾਂ।

## ਸੋਊ ਗਨੀਐ; ਸਭ ਤੇ ਊਚਾ ॥

(ਸੋਊ) ਉਹ (ਸਭ) ਸਾਰਿਆਂ (ਤੇ) ਤੋਂ (ਊਚਾ) ਉੱਚਾ ਸੁੱਚਾ (ਗਨੀਐ) ਗਿਣਿਆਂ **ਵਾ:** ਵਿਚਾਰਿਆ ਜਾਂਦਾ ਹੈ।

**ਬ੍ਰਹਮ ਗਿਆਨੀ ਊਚ ਤੇ ਊਚਾ ॥ ਮਨਿ ਅਪਨੈ ਹੈ ਸਭ ਤੇ ਨੀਚਾ ॥** *(ਅੰਗ : ੨੭੨)*

## ਜਾ ਕਾ ਮਨੁ; ਹੋਇ ਸਗਲ ਕੀ ਰੀਨਾ ॥

(ਜਾ ਕਾ) ਜਿੰਨ੍ਹਾਂ ਦਾ ਮਨ (ਸਗਲ) ਸਾਰਿਆਂ ਦੇ ਚਰਨਾਂ (ਕੀ) ਦੀ (ਰੀਨਾ) ਧੂੜ (ਹੋਇ) ਹੋ ਜਾਂਦਾ ਹੈ।

**ਸਰਬ ਕੀ ਰੇਨ ਜਾ ਕਾ ਮਨੁ ਹੋਇ ॥ ਕਹੁ ਨਾਨਕ ਤਾ ਕੀ ਨਿਰਮਲ ਸੋਇ ॥** *(ਅੰਗ : ੨੭੯)*

## ਹਰਿ ਹਰਿ ਨਾਮੁ; ਤਿਨਿ ਘਟਿ ਘਟਿ ਚੀਨਾ ॥

(ਤਿਨਿ) ਉਹਨਾਂ ਨੇ ਸਾਰਿਆਂ ਨੂੰ (ਹਰਿ) ਹਰੇ ਭਰੇ ਕਰਨ ਵਾਲੇ (ਹਰਿ) ਹਰੀ ਪ੍ਰਮੇਸਰ ਦਾ ਨਾਮ ਜਪ ਕੇ ਉਸਨੂੰ (ਘਟਿ ਘਟਿ) ਘਟਾਂ-ਘਟਾਂ ਵਿਚ (ਚੀਨਾ) ਜਾਣ ਲਿਆ ਹੈ। **ਵਾ:** ਉਨ੍ਹਾਂ ਨੇ ਘਟਾਂ ਘਟਾਂ ਵਿਚ ਨਾਮ ਨੂੰ **ਵਾ:** (ਨਾਮੁ) ਪ੍ਰਸਿਧ ਹਰੀ ਪ੍ਰਮੇਸਰ ਨੂੰ ਜਾਣ ਲਿਆ ਹੈ।

**ਜਬ ਇਹੁ ਹੂਆ ਸਗਲ ਕੀ ਰੀਨਾ ॥ ਤਾ ਤੇ ਰਮਈਆ ਘਟਿ ਘਟਿ ਚੀਨਾ ॥** *(ਅੰਗ : ੨੩੫)*

## ਮਨ ਅਪੁਨੇ ਤੇ; ਬੁਰਾ ਮਿਟਾਨਾ ॥

ਜਿੰਨ੍ਹਾਂ ਗੁਰਮੁਖ ਪਿਆਰਿਆਂ ਨੇ (ਅਪੁਨੇ) ਆਪਣੇ ਮਨ ਵਿਚੋਂ ਬੁਰੇ ਸੁਭਾਅ ਨੂੰ (ਮਿਟਾਨਾ) ਮਿਟਾ ਦਿੱਤਾ ਹੈ।

**ਬੀਰਾ ਆਪਨ ਬੁਰਾ ਮਿਟਾਵੈ ॥ ਤਾਹੂ ਬੁਰਾ ਨਿਕਟਿ ਨਹੀ ਆਵੈ ॥** *(ਅੰਗ : ੨੫੯)*

## ਪੇਖੈ; ਸਗਲ ਸ੍ਰਿਸਟਿ ਸਾਜਨਾ ॥

ਉਹ (ਸਗਲ) ਸਾਰੀ (ਸ੍ਰਿਸਟਿ) ਸ੍ਰਿਸ਼ਟੀ ਨੂੰ ਆਪਣਾ (ਸਾਜਨਾ) ਸੱਜਣ ਜਾਣ ਕੇ ਹੀ (ਪੇਖੈ) ਵੇਖਦਾ ਹੈ। ਭਾਵ ਉਸਦਾ ਕਿਸੇ ਨਾਲ ਵੀ ਕੋਈ ਵੈਰ ਨਹੀਂ ਰਹਿੰਦਾ। ਸਾਰਿਆਂ ਨੂੰ ਆਪਣੇ ਪਿਆਰੇ ਜਾਣ ਕੇ ਵੇਖਦਾ ਹੈ।

**ਅਥਵਾ :** ਉਹ ਸਾਰੀ ਸ੍ਰਿਸਟੀ ਦੇ ਵਿਚ ਪਿਆਰੇ ਸੱਜਣ ਅਕਾਲ ਪੁਰਖ ਨੂੰ ਵਿਆਪਕ ਦੇਖਦਾ ਹੈ।

**ਅਥਵਾ :** (ਸਗਲ) ਸਾਰੀ (ਸ੍ਰਿਸਟਿ) ਸ੍ਰਿਸ਼ਟੀ ਵੀ ਉਹਨਾਂ ਨੂੰ (ਸਾਜਨਾ) ਸੱਜਣ ਜਾਣ ਕੇ ਪਿਆਰ ਨਾਲ (ਪੇਖੈ) ਤੱਕਣ ਲੱਗ ਪੈਂਦੀ ਹੈ।

## ਸੂਖ ਦੂਖ; ਜਨ ਸਮ ਦ੍ਰਿਸਟੇਤਾ ॥

ਜਿੰਨ੍ਹਾਂ (ਜਨ) ਪੁਰਖਾਂ ਨੂੰ ਸੁੱਖ ਦੁੱਖ (ਸਮ) ਇਕੋ ਜਿਹਾ (ਦ੍ਰਿਸਟੇਤਾ) ਦੇਖਣ ਵਿਚ ਆ ਗਿਆ ਹੈ। ਉਹ ਦੁੱਖ-ਸੁੱਖ ਵਿੱਚ ਇਕੋ ਜਿਹੇ ਰਹਿੰਦੇ ਹਨ।

**ਅਥਵਾ :** ਜਿੰਨ੍ਹਾਂ ਦੀ ਬਿਰਤੀ ਸੁੱਖ ਵਿਚ ਖੁਸ਼ ਨਹੀਂ ਹੁੰਦੀ ਅਤੇ ਦੁੱਖ ਵੇਲੇ ਘਬਰਾਈ ਨਹੀਂ ਹੈ। ਸਗੋਂ ਸੁਖ ਦੁਖ ਦੇ ਪ੍ਰਕਾਸ਼ਕ ਵਿਚ ਜੁੜੀ ਰਹਿੰਦੀ ਹੈ। ਉਹ ਦੁਖ ਸੁਖ ਵਿਚ ਇਕੋ ਜਿਹੇ ਰਹਿੰਦੇ ਹਨ, ਸਮ ਦ੍ਰਿਸ਼ਟੀ ਰਖਦੇ ਹਨ।

**ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ ॥**
**ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ ॥** *(ਅੰਗ : ੬੩੩)*
**ਗੁਰਮੁਖਿ ਬੁਢੇ ਕਦੇ ਨਾਹੀ ਜਿਨ੍ਾ ਅੰਤਰਿ ਸੁਰਤਿ ਗਿਆਨੁ ॥**
**ਸਦਾ ਸਦਾ ਹਰਿ ਗੁਣ ਰਵਹਿ ਅੰਤਰਿ ਸਹਜ ਧਿਆਨੁ ॥**
**ਓਇ ਸਦਾ ਅਨੰਦਿ ਬਿਬੇਕ ਰਹਹਿ ਦੁਖਿ ਸੁਖਿ ਏਕ ਸਮਾਨਿ ॥**
**ਤਿਨਾ ਨਦਰੀ ਇਕੋ ਆਇਆ ਸਭੁ ਆਤਮ ਰਾਮੁ ਪਛਾਨੁ ॥** *(ਅੰਗ : ੧੪੧੮)*

## ਨਾਨਕ; ਪਾਪ ਪੁੰਨ ਨਹੀ ਲੇਪਾ ॥੬॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਨ੍ਹਾਂ ਗੁਰਮੁਖ ਪੁਰਖਾਂ ਨੂੰ ਪਾਪ ਪੁੰਨ ਦਾ (ਲੇਪਾ) ਲੇਪ ਨਹੀਂ ਲੱਗਦਾ ਭਾਵ ਉਹਨਾਂ ਨੂੰ ਨਾ ਤਾਂ ਕੋਈ ਪਾਪ ਲਗਦਾ ਹੈ ਅਤੇ ਨਾ ਹੀ ਕੋਈ ਪੁੰਨ ਲਗਦਾ ਹੈ। ਉਹ ਇੰਨ੍ਹਾਂ ਦੋਵਾਂ ਤੋਂ ਨਿਰਲੇਪ ਰਹਿੰਦੇ ਹਨ।

## ਨਿਰਧਨ ਕਉ; ਧਨੁ, ਤੇਰੋ ਨਾਉ ॥

ਹੇ ਮਹਾਰਾਜ ! ਅਸੀਂ (ਨਿਰਧਨ) ਧਨ ਤੋਂ ਰਹਿਤ ਹਾਂ। ਸਾਡੇ (ਕਉ) ਤਾਈਂ ਤਾਂ ਤੇਰਾ (ਨਾਉ) ਨਾਮ ਹੀ ਅਸਲੀ ਧਨ ਹੈ। ਭਾਵੇਂ ਕੋਈ ਲੱਖਾਂ ਕਰੋੜਾਂ ਦਾ ਮਾਲਕ ਵੀ ਹੋਵੇ, ਉਹ ਵੀ ਤੇਰੇ ਨਾਮ ਤੋਂ ਬਿਨਾਂ ਨਿਰਧਨ ਹੀ ਹੈ।

**ਨਿਰਧਨ ਕਉ ਤੁਮ ਦੇਵਹੁ ਧਨਾ ॥ ਅਨਿਕ ਪਾਪ ਜਾਹਿ ਨਿਰਮਲ ਮਨਾ ॥** *(ਅੰਗ : ੧੧੪੬)*
**ਕਹਿ ਕਬੀਰ ਨਿਰਧਨੁ ਹੈ ਸੋਈ ॥ ਜਾ ਕੇ ਹਿਰਦੈ ਨਾਮੁ ਨ ਹੋਈ ॥** *(ਅੰਗ : ੧੧੫੯)*

**ਵਾ:** ਜਿਹੜੇ ਪੁਰਖ ਧਨ ਦੇ ਹੁੰਦਿਆ ਹੋਇਆਂ ਵੀ ਆਪਣੇ ਆਪ ਨੂੰ ਨਾਮ ਧਨ ਤੋਂ ਕੰਗਾਲ ਸਮਝਦੇ ਹਨ ਉਨ੍ਹਾਂ ਨੂੰ ਤੁਸੀਂ ਨਾਮ ਧਨ ਦਿੰਦੇ ਹੋ।

## ਨਿਥਾਵੇ ਕਉ; ਨਾਉ ਤੇਰਾ ਥਾਉ ॥

ਹੇ ਪ੍ਰਮੇਸਰ ਜੀ ! ਅਸੀਂ (ਨਿਥਾਵੇ) ਥਾਂ ਤੋਂ ਰਹਿਤ ਹਾਂ। ਸਾਡੇ (ਕਉ) ਤਾਈਂ ਤਾਂ (ਤੇਰਾ) ਤੁਹਾਡਾ ਨਾਮ ਹੀ (ਥਾਉ) ਅਸਲੀ ਥਾਂ ਹੈ।

**ਵਾ:** ਜਿਹੜੇ ਤੁਹਾਡੇ ਸਰੂਪ ਰੂਪ ਥਾਂ ਤੋਂ ਬਿਨਾਂ ਹਨ ਉਨ੍ਹਾਂ ਨੂੰ ਤੁਸੀਂ ਸਰੂਪ ਰੂਪ ਥਾਂ ਦਿੰਦੇ ਹੋ।

## ਨਿਮਾਨੇ ਕਉ; ਪ੍ਰਭ ਤੇਰੋ ਮਾਨੁ ॥

ਹੇ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਜੀ ! ਜੋ (ਨਿਮਾਨੇ) ਮਾਣ ਤੋਂ ਰਹਿਤ ਹਨ ਉਹਨਾਂ (ਕਉ) ਨੂੰ (ਤੇਰੋ) ਤੁਹਾਡੇ ਵੱਲੋਂ "ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥" ਰੂਪ (ਮਾਨੁ) ਸਤਿਕਾਰ ਮਿਲਦਾ ਹੈ।

**ਹਰਿ ਜੀਉ ਨਿਮਾਣਿਆ ਤੂ ਮਾਣੁ ॥**
**ਨਿਚੀਜਿਆ ਚੀਜ ਕਰੇ ਮੇਰਾ ਗੋਵਿੰਦੁ ਤੇਰੀ ਕੁਦਰਤਿ ਕਉ ਕੁਰਬਾਣੁ ॥** *(ਅੰਗ : ੬੨੪)*

## ਸਗਲ ਘਟਾ ਕਉ; ਦੇਵਹੁ ਦਾਨੁ ॥

ਹੇ ਅਕਾਲ ਪੁਰਖ ਵਾਹਿਗੁਰੂ ਜੀ ਤੁਸੀਂ ਇੰਨ੍ਹਾਂ (ਸਗਲ) ਸਾਰਿਆਂ (ਘਟਾ) ਸਰੀਰਾਂ ਦੇ (ਕਉ) ਤਾਈਂ ਰੋਜੀ ਦਾ, ਬ੍ਰਹਮ ਗਿਆਨ ਦਾ, ਪ੍ਰਾਣਾਂ ਦਾ ਦਾਨ ਤੇ ਚੇਤਨ ਸੱਤਾ ਰੂਪ ਦਾਨ (ਦੇਵਹੁ) ਬਖਸ਼ ਦਿੰਦੇ ਹੋ।

## ਕਰਨ ਕਰਾਵਨਹਾਰ; ਸੁਆਮੀ ॥

ਹੇ ਮਹਾਰਾਜ! ਤੁਸੀਂ ਸਾਰੇ ਕਾਰਜਾਂ ਨੂੰ ਕਰਨ ਵਾਲੇ ਤੇ (ਕਰਾਵਨਹਾਰ) ਹੋਰਨਾਂ ਤੋਂ ਪ੍ਰੇਰ ਕੇ ਕਰਾਉਣ ਵਾਲੇ ਹੋ। ਫਿਰ ਸਾਰੀ ਸ੍ਰਿਸਟੀ ਦੇ (ਸੁਆਮੀ) ਮਾਲਕ ਹੋ।

**ਹਮ ਚਾਕਰ ਗੋਬਿੰਦ ਕੇ ਠਾਕੁਰੁ ਮੇਰਾ ਭਾਰਾ ॥**
**ਕਰਨ ਕਰਾਵਨ ਸਗਲ ਬਿਧਿ ਸੋ ਸਤਿਗੁਰੂ ਹਮਾਰਾ ॥** *(ਅੰਗ : ੩੯੯)*

## ਸਗਲ ਘਟਾ ਕੇ; ਅੰਤਰਜਾਮੀ ॥

ਸਾਰੀਆਂ ਖਾਣੀਆਂ ਦੇ ਜੀਵਾਂ ਦੇ (ਘਟਾ) ਸਰੀਰਾਂ **ਵਾ:** ਹਿਰਦਿਆਂ ਦੇ (ਅੰਤਰਜਾਮੀ) ਅੰਦਰਲੀ ਜਾਨਣ ਵਾਲੇ ਹੋ **ਵਾ:** ਸਾਰਿਆਂ ਦੇ (ਅੰਤਰ) ਅੰਦਰ ਦੇ (ਜਾਮੀ) ਪ੍ਰੇਰਕ ਹੋ।

**ਘਟ ਘਟ ਕੇ ਅੰਤਰ ਕੀ ਜਾਨਤ ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

## ਅਪਨੀ ਗਤਿ ਮਿਤਿ; ਜਾਨਹੁ ਆਪੇ ॥

ਹੇ ਪ੍ਰਮੇਸਰ ਜੀ! ਤੁਸੀਂ ਆਪ ਦੀ (ਗਤਿ) ਪ੍ਰਾਪਤੀ ਦੀ (ਮਿਤਿ) ਮਰਿਆਦਾ ਨੂੰ (ਆਪੇ) ਆਪ ਹੀ (ਜਾਨਹੁ) ਜਾਣਦੇ ਹੋ। ਹੋਰ ਕੋਈ ਵੀ ਜਾਣ ਨਹੀਂ ਸਕਦਾ।

**ਤੁਮਰੀ ਗਤਿ ਮਿਤਿ ਤੁਮ ਹੀ ਜਾਨੀ ॥ ਨਾਨਕ ਦਾਸ ਸਦਾ ਕੁਰਬਾਨੀ ॥** *(ਅੰਗ : ੨੬੮)*
**ਆਪਣੀ ਮਿਤਿ ਆਪਿ ਜਾਣਦਾ ਆਪੇ ਹੀ ਗਉਹਰੁ ॥** *(ਅੰਗ : ੫੫੫)*

## ਆਪਨ ਸੰਗਿ; ਆਪਿ ਪ੍ਰਭ ਰਾਤੇ ॥

ਹੇ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਜੀ! ਜਿਹੜੇ ਤੁਹਾਡੇ (ਆਪਨ) ਆਪਣੇ ਪਿਆਰੇ (ਸੰਗਿ) ਸੰਗੀ ਭਗਤ ਹਨ। ਉਹਨਾਂ ਦੇ (ਸੰਗਿ) ਨਾਲ ਤੁਸੀਂ ਆਪ ਹੀ (ਰਾਤੇ) ਰੰਗੇ ਰਹਿੰਦੇ ਹੋ। ਉਹਨਾਂ ਨੂੰ ਪਿਆਰ ਕਰਦੇ ਹੋ। ਵੈਸੇ ਤਾਂ ਉਹ ਅਕਾਲ ਪੁਰਖ ਵਾਹਿਗੁਰੂ ਸਾਰੀ ਸ੍ਰਿਸ਼ਟੀ ਦਾ ਮਾਲਕ ਹੈ। ਪਰ ਆਪਣੇ ਪਿਆਰੇ ਜਨਾਂ ਦਾ ਪੱਖ ਨਿਆਰਾ ਹੋ ਕੇ ਲੈਂਦਾ ਹੈ।

**ਸਗਲ ਸ੍ਰਿਸਟਿ ਕੋ ਧਣੀ ਕਹੀਜੈ ਜਨ ਕੋ ਅੰਗੁ ਨਿਰਾਰੋ ॥** *(ਅੰਗ : ੪੯੮)*

ਜਿਵੇਂ: ਮਾਤਾ ਲਈ ਸਾਰੇ ਪੁੱਤਰ ਇਕ ਬਰਾਬਰ ਹੁੰਦੇ ਹਨ ਪਰ ਗੋਦੀ ਵਾਲੇ ਬੱਚੇ ਦੇ ਦੁੱਖ ਨੂੰ ਕਦੇ ਵੀ ਸਹਾਰਦੀ ਨਹੀਂ ਹੈ, ਝੱਟ ਹੀ ਆਪਣੇ ਕੁੱਛੜ ਚੁੱਕ ਲੈਂਦੀ ਹੈ। ਤਿਵੇਂ ਪ੍ਰਮੇਸਰ ਆਪਣੇ ਭਗਤਾਂ ਨੂੰ ਪਿਆਰ ਕਰਦਾ ਹੈ।

**ਅਥਵਾ :** ਜਿਹੜੇ ਆਪ ਪ੍ਰਭੂ ਦੇ (ਸੰਗਿ) ਨਾਲ ਰਤੇ ਹੋਏ ਹਨ। ਉਨ੍ਹਾਂ ਵਿਚ ਪ੍ਰਭੂ ਆਪ ਰੰਗਿਆ ਹੋਇਆ ਹੈ।

## ਤੁਮਰੀ ਉਸਤਤਿ; ਤੁਮ ਤੇ ਹੋਇ ॥

ਆਪ ਜੀ ਦੀ (ਉਸਤਤਿ) ਵਡਿਆਈ, ਮਹਿਮਾ (ਤੁਮ ਤੇ) ਆਪ ਜੀ ਵੱਲੋਂ ਹੀ ਹੋ ਸਕਦੀ ਹੈ। ਅਸੀਂ ਤੁਹਾਡੀ ਮਹਿਮਾ ਨੂੰ ਕੀ ਕਥਨ ਕਰ ਸਕਦੇ ਹਾਂ। ਭਾਵ ਨਹੀਂ ਕਰ ਸਕਦੇ।

**ਅਥਵਾ :** ਹੇ ਪ੍ਰਭੂ ! ਜੋ ਤੇਰੀ ਭਗਤੀ ਰੂਪ ਉਸਤਤ ਕਰ ਰਹੇ ਹਨ ਉਹ ਤੇਰੇ ਵੱਲੋਂ ਹੀ ਹੋ ਰਹੀ ਹੈ। ਕਿਉਂਕਿ ਉਹ ਭਗਤੀ ਕਰਨ ਵਾਲੇ ਤਾਂ ਹੋਰ ਕਿਸੇ ਨੂੰ ਜਾਣਦੇ ਹੀ ਨਹੀਂ ਹਨ।

**ਹਮਰੀ ਜਿਹਬਾ ਏਕ ਪ੍ਰਭ ਹਰਿ ਕੇ ਗੁਣ ਅਗਮ ਅਥਾਹ ॥**

**ਹਮ ਕਿਉ ਕਰਿ ਜਪਹ ਇਆਣਿਆ ਹਰਿ ਤੁਮ ਵਡ ਅਗਮ ਅਗਾਹ ॥** *(ਅੰਗ : ੧੩੧੪)*

**ਕਹਾਂ ਲਗੈ ਇਹੁ ਕੀਟ ਬਖਾਨੈ ॥ ਮਹਿਮਾ ਤੋਰਿ ਤੁੰਹੀ ਪ੍ਰਭ ਜਾਨੈ ॥** *(ਬਚਿੱਤਰ ਨਾਟਕ)*

## ਨਾਨਕ; ਅਵਰੁ ਨ ਜਾਨਸਿ ਕੋਇ ॥੭॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਆਪ ਜੀ ਦੀ ਵਡਿਆਈ ਨੂੰ (ਅਵਰੁ) ਹੋਰ ਅਸਥਾਨ ਵਿਚ ਹੰਕਾਰ ਦੇ ਸਹਿਤ ਹੋ ਕੇ ਹੋਰ ਕੋਈ ਨਹੀਂ ਜਾਣ ਸਕਦਾ।

**ਤੁਮਰੀ ਪ੍ਰਭਾ ਤੁਮੈ ਬਨਿ ਆਈ ॥ ਅਉਰਨ ਤੇ ਨਹੀ ਜਾਤ ਬਤਾਈ ॥** *(ਬਚਿਤ੍ਰ ਨਾਟਕ)*

## ਸਰਬ ਧਰਮ ਮਹਿ; ਸ੍ਰੇਸਟ ਧਰਮੁ ॥

ਕੋਈ ਪੁੰਨ ਕਰਨ ਨੂੰ, ਕੋਈ ਰੁਦ੍ਰਾਖੀ ਮਾਲਾ ਪਾਉਣ ਨੂੰ ਤੇ ਕੋਈ ਕਿਸੇ ਕਰਮ ਨੂੰ ਧਰਮ ਮੰਨੀ ਬੈਠਾ ਹੈ ਪਰ ਪ੍ਰਮੇਸਰ ਦੇ ਨਾਮ ਦਾ ਭਜਨ ਕਰਨਾ ਹੀ (ਸਰਬ) ਸਾਰਿਆਂ ਧਰਮਾਂ ਵਿੱਚੋਂ ਸਭ ਤੋਂ ਉੱਤਮ ਧਰਮ ਹੈ। **ਵਾ:** ਸਾਰਿਆਂ ਪੁੰਨਾਂ ਵਿਚੋਂ ਸ੍ਰੇਸ਼ਟ ਪੁੰਨ ਹੈ।

**ਤਜਿ ਸਭਿ ਭਰਮ ਭਜਿਓ ਪਾਰਬ੍ਰਹਮੁ ॥ ਕਹੁ ਨਾਨਕ ਅਟਲ ਇਹੁ ਧਰਮੁ ॥** *(ਅੰਗ : ੧੯੬)*

## ਹਰਿ ਕੋ ਨਾਮੁ ਜਪਿ; ਨਿਰਮਲ ਕਰਮੁ ॥

ਹਰੀ ਪ੍ਰਮੇਸਰ ਦੇ ਨਾਮ ਨੂੰ (ਜਪਿ) ਜਪਣਾ ਹੀ ਸਾਰਿਆਂ ਕਰਮਾਂ ਵਿਚੋਂ (ਨਿਰਮਲ) ਉੱਜਲ ਕਰਮ ਹੈ। **ਵਾ:** ਉੱਜਲ (ਕਰਮੁ) ਕਮਾਈ ਹੈ।

## ਸਗਲ ਕ੍ਰਿਆ ਮਹਿ; ਊਤਮ ਕਿਰਿਆ ॥

ਜੋਗਾ ਅਭਿਆਸ ਆਦਿਕ ਦੀਆਂ ਕਿਰਿਆਵਾਂ ਵਿੱਚੋਂ ਬ੍ਰਹਮ ਵਿੱਦਿਆ ਦੀ ਅਤੇ ਸਰੂਪ ਦੀ ਪ੍ਰਾਪਤੀ ਦੀ ਕਿਰਿਆ ਹੀ ਸਭ ਤੋਂ ਉੱਤਮ ਕਿਰਿਆ ਹੈ।

ਜੋਗ ਆਦਿਕ ਦੀਆਂ ਸਾਰੀਆਂ (ਕ੍ਰਿਆ) ਕਿਰਿਆਵਾਂ ਵਿਚੋਂ ਇਹੋ ਹੀ ਉੱਤਮ ਕਿਰਿਆ ਹੈ।

**ਅਥਵਾ :** ਮਹਾਰਾਜ ਸਭ ਤੋਂ ਉੱਤਮ ਕਿਰਿਆ ਕਿਹੜੀ ਹੈ?

## ਸਾਧਸੰਗਿ; ਦੁਰਮਤਿ ਮਲੁ ਹਿਰਿਆ ॥

ਜਿਹੜਾ ਸਾਧਸੰਗਤ ਵਿਚ ਮਿਲ ਕੇ (ਦੁਰਮਤਿ) ਖੋਟੀ ਬੁੱਧੀ ਦੀ (ਮਲੁ) ਮੈਲ ਨੂੰ (ਹਿਰਿਆ) ਨਾਸ਼ ਕਰਨਾ ਹੈ ਅਤੇ ਪ੍ਰਮੇਸਰ ਦਾ ਨਾਮ ਜਪਣਾ ਹੈ। **ਵਾ:** ਜੋ ਸੰਗਤ ਵਿਚ ਮਿਲ ਕੇ ਖੋਟੀ ਮਤ ਨੂੰ (ਹਿਰਿਆ) ਚੁਰਾ ਭਾਵ ਗਵਾ ਦੇਣਾ ਹੈ, ਇਹੋ ਹੀ ਉੱਤਮ ਕਿਰਿਆ ਹੈ।

**ਕੋਟਿ ਅਪ੍ਰਾਧ ਸਾਧਸੰਗਿ ਮਿਟੈ ॥** *(ਅੰਗ : ੨੯੬)*

**ਪ੍ਰਸ਼ਨ :** ਮਹਾਰਾਜ ! ਕਿਹੜਾ ਉੱਦਮ ਭਲਾ ਹੈ?

## ਸਗਲ ਉਦਮ ਮਹਿ; ਉਦਮੁ ਭਲਾ ॥

**ਉੱਤਰ :** ਇਹੋ ਹੀ (ਸਗਲ) ਸਾਰਿਆਂ ਉਦਮਾਂ (ਮਹਿ) ਵਿਚੋਂ (ਭਲਾ) ਚੰਗਾ ਉੱਦਮ ਹੈ।

## ਹਰਿ ਕਾ ਨਾਮੁ; ਜਪਹੁ ਜੀਅ ਸਦਾ ॥

ਜਿਹੜਾ ਸਦਾ ਵਾਸਤੇ ਆਪਣੇ ਹਿਰਦੇ ਵਿਚ (ਹਰਿ) ਹਰੀ ਪ੍ਰਮੇਸਰ ਦੇ ਨਾਮ ਦਾ ਜਾਪ (ਜਪਹੁ) ਜਪਨਾ ਹੈ। ਇਹੋ ਹੀ ਸਭ ਤੋਂ ਵੱਡਾ ਤੇ ਚੰਗਾ ਉੱਦਮ ਹੈ।

## ਸਗਲ ਬਾਨੀ ਮਹਿ; ਅੰਮ੍ਰਿਤ ਬਾਨੀ ॥

ਸਾਰੀਆਂ (ਬਾਨੀ) ਬਾਣੀਆਂ ਵਿਚੋਂ ਇਹੋ ਹੀ ਅੰਮ੍ਰਿਤ ਰੂਪ (ਬਾਨੀ) ਬਾਣੀ ਹੈ। **ਵਾ:** (ਅੰਮ੍ਰਿਤ) ਮ੍ਰਿਤੂ ਤੋਂ ਰਹਿਤ ਭਾਵ ਅਮਰ ਕਰਨ ਵਾਲੀ ਬਾਣੀ ਹੈ।

## ਹਰਿ ਕੋ ਜਸੁ ਸੁਨਿ; ਰਸਨ ਬਖਾਨੀ ॥

ਜਿਹੜੀ (ਹਰਿ) ਹਰੀ ਪ੍ਰਮੇਸਰ ਦੀ (ਜਸੁ) ਮਹਿਮਾ ਨੂੰ ਪ੍ਰਤੱਖ ਕੰਨਾਂ ਨਾਲ ਸੁਣ ਕੇ ਰਸਨਾ ਨਾਲ **ਵਾ:** ਸ਼ਰਧਾ ਤੇ ਵਿਸ਼ਵਾਸ ਰੂਪ ਕੰਨਾਂ ਨਾਲ (ਸੁਨਿ) ਸੁਣ ਕੇ ਪ੍ਰੀਤੀ ਰੂਪ (ਰਸਨ) ਰਸਨਾ ਨਾਲ (ਬਖਾਨੀ) ਵਖਿਆਨ ਕਰਨੀ ਹੈ। ਇਹੋ ਹੀ ਅੰਮ੍ਰਿਤ ਰੂਪ ਬਾਣੀ ਹੈ।

## ਸਗਲ ਥਾਨ ਤੇ; ਓਹੁ ਊਤਮ ਥਾਨੁ ॥

ਸਾਰੀਆਂ (ਥਾਨ) ਥਾਵਾਂ (ਤੇ) ਤੋਂ ਉਹੋ (ਊਤਮ) ਉੱਤਮ, ਸ੍ਰੇਸ਼ਟ (ਥਾਨੁ) ਸ਼੍ਰੋਮਣੀ ਅਸਥਾਨ ਹੈ।

## ਨਾਨਕ; ਜਿਹ ਘਟਿ ਵਸੈ ਹਰਿ ਨਾਮੁ ॥੮॥੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਜਿਹ) ਜਿਸ ਸਾਧਸੰਗਤ ਰੂਪ ਥਾਂ ਵਿਚ ਜਾਣ ਨਾਲ (ਘਟਿ) ਹਿਰਦਿਆਂ ਵਿਚ ਪ੍ਰਮੇਸਰ ਦਾ ਨਾਮ (ਵਸੈ) ਵੱਸ ਜਾਂਦਾ ਹੈ।

**ਅਥਵਾ :** ਜਿਨ੍ਹਾਂ ਦੇ ਹਿਰਦੇ ਰੂਪ ਥਾਂ ਵਿਚ ਹਰੀ ਦਾ ਨਾਮ (ਵਸੈ) ਵੱਸ ਜਾਂਦਾ ਹੈ। ਉਹ ਹਿਰਦਾ ਉੱਤਮ ਥਾਂ ਹੈ।

## ਸਲੋਕੁ ॥
## ਨਿਰਗੁਨੀਆਰ ਇਆਨਿਆ; ਸੋ ਪ੍ਰਭੁ ਸਦਾ ਸਮਾਲਿ ॥

ਹੇ (ਨਿਰਗੁਨੀਆਰ) ਗੁਣਾਂ ਤੋ ਰਹਿਤ ਤੇ ਬੱਚੇ ਦੀ ਨਿਆਈਂ (ਇਆਨਿਆ) ਅਗਿਆਨੀ ਜੀਵ! ਤੂੰ (ਸੋ) ਉਸ (ਪ੍ਰਭੁ) ਵਾਹਿਗੁਰੂ ਨੂੰ ਸਦਾ ਸੰਭਾਲਣਾ ਕਰ। ਭਾਵ ਚੇਤੇ ਕਰ। ਜੋ ਸਾਰਿਆਂ ਦੀ ਰੱਖਿਆ ਕਰਨ ਵਾਲਾ ਹੈ।

## ਜਿਨਿ ਕੀਆ ਤਿਸੁ ਚੀਤਿ ਰਖੁ; ਨਾਨਕ ਨਿਬਹੀ ਨਾਲਿ ॥੧॥*

(ਜਿਨਿ) ਜਿਸ ਵਾਹਿਗੁਰੂ ਨੇ ਤੈਨੂੰ ਮਨੁੱਖਾ ਦੇਹ ਦੇ ਕੇ ਪੈਦਾ (ਕੀਆ) ਕੀਤਾ ਹੈ। (ਤਿਸੁ) ਉਸ ਪ੍ਰਮੇਸਰ ਨੂੰ ਹਿਰਦੇ ਵਿਚ (ਚੀਤਿ) ਚੇਤੇ (ਰਖੁ) ਰੱਖਣਾ ਕਰ। ਭਾਵ ਜਿਸ ਦੇਹ ਨੂੰ ਦੇਵਤੇ ਵੀ ਤਰਸਦੇ ਹਨ ਕਿ ਸਾਨੂੰ ਮਨੁੱਖਾ ਦੇਹ ਮਿਲੇ ਤੇ ਅਸੀਂ ਮੁਕਤ ਹੋ ਜਾਈਏ, ਉਹ ਮਨੁੱਖਾ ਦੇਹ ਤੈਨੂੰ ਮਿਲੀ ਹੈ। ਇਸ ਕਰਕੇ ਉਸ ਪ੍ਰਮੇਸਰ ਨੂੰ ਹਮੇਸ਼ਾਂ ਯਾਦ ਰੱਖਿਆ ਕਰ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਹ ਪ੍ਰਮੇਸਰ ਪ੍ਰਲੋਕ ਵਿਚ ਵੀ ਤੇਰੇ ਨਾਲ (ਨਿਬਹੀ) ਨਿਭੇਗਾ। ਭਾਵ ਸਿਰਤੋੜ ਤੇਰੀ ਰੱਖਿਆ ਕਰੇਗਾ।

**ਤਿਸੁ ਤੂ ਸੇਵਿ ਜਿਨਿ ਤੂ ਕੀਆ ॥** *(ਅੰਗ : ੧੧੮੨)*

---

* ਕਈਆਂ ਪੋਥੀਆਂ ਵਿਚ (੧) ਇਕ ਦੀ ਥਾਂ (੪) ਚਾਰ ਲਿਖਿਆ ਆਉਂਦਾ ਹੈ। ਉਸਦਾ ਭਾਵ ਇਹ ਹੈ ਕਿ ਇਹ ਸਲੋਕ ਚੌਥੀ ਅਸਟਪਦੀ ਦਾ ਹੈ ਤੀਜੀ ਦਾ ਨਹੀਂ।

ਧੰਨ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਇਸ ਅਸਟਪਦੀ ਵਿਚ ਜੀਵ ਨੂੰ ਵਾਹਿਗੁਰੂ ਦੇ ਉਪਕਾਰ ਚੇਤੇ ਕਰਵਾ ਕੇ, ਅਖੀਰਲੀਆਂ ਤੁਕਾਂ ਵਿਚ ਇਸਨੂੰ ਵਾਹਿਗੁਰੂ ਪਾਸੋਂ ਬਖਸਾਉਣਗੇ।

**ਅਸਟਪਦੀ ॥**

## ਰਮਈਆ ਕੇ ਗੁਨ; ਚੇਤਿ ਪਰਾਨੀ ॥

ਹੇ (ਪਰਾਨੀ) ਪ੍ਰਾਣਾਧਾਰੀ ਜੀਵ ! ਤੂੰ (ਰਮਈਆ) ਰਮੇ ਹੋਏ ਹਰੀ ਪ੍ਰਮੇਸਰ ਦੇ (ਗੁਨ) ਗੁਣਾਂ ਭਾਵ ਉਪਕਾਰਾਂ ਨੂੰ (ਚੇਤਿ) ਚੇਤੇ ਕਰ, ਪਛਾਨਣਾ ਕਰ।

ਨੋਟ : ਪ੍ਰਾਣਾਧਾਰੀ ਤਾਂ ਕਿਹਾ ਹੈ ਕਿ ਪ੍ਰਾਣਾਂ ਕਰਕੇ ਹੀ ਇਸਦੇ ਕੋਲ ਧਨ, ਸੰਬੰਧੀ, ਜਾਇਦਾਦ, ਪ੍ਰਤਾਪ ਆਦਿ ਹੈ। ਜੇ ਪ੍ਰਾਣ ਨਾ ਹੋਣ ਤਾਂ ਮੁਰਦੇ ਦਾ ਕੋਈ ਨਹੀਂ ਹੁੰਦਾ। ਇਸ ਕਰਕੇ ਪ੍ਰਾਣਾਧਾਰੀ ਜੀਵ ਕਿਹਾ ਹੈ।

## ਕਵਨ ਮੂਲ ਤੇ; ਕਵਨ ਦ੍ਰਿਸਟਾਨੀ ॥

ਹੇ ਜੀਵ ! ਦੇਖਣਾ ਕਰ, ਤੇਰਾ (ਕਵਨ) ਕਿਹੜਾ (ਮੂਲ) ਮੁੱਢ ਸੀ ਤੇ ਉਸ ਤੋਂ (ਕਵਨ) ਕੀ ਕਰਕੇ ਪ੍ਰਮੇਸਰ ਨੇ (ਦ੍ਰਿਸਟਾਨੀ) ਦਿਖਾ ਦਿੱਤਾ ਹੈ ਭਾਵ ਜਿਸ ਬੀਰਜ ਤੇ ਰਕਤ ਦੇ ਤਾਈਂ ਕੋਈ ਹੱਥ ਨਹੀਂ ਲਾਉਣਾ ਚਾਹੁੰਦਾ, ਪਿਤਾ ਦੇ ਉਸ ਬੀਰਜ ਤੇ ਮਾਤਾ ਦੀ ਰਕਤ ਤੋਂ ਕਿੰਨੀ ਸੁੰਦਰ ਦੇਹੀ ਬਣਾ ਕੇ ਤੈਨੂੰ ਦਿਖਾਈ ਹੈ।

**ਭਈ ਪਰਾਪਤਿ ਮਾਨੁਖ ਦੇਹੁਰੀਆ ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥** *(ਅੰਗ : ੧੨)*

**ਇਸੁ ਪਾਨੀ ਤੇ ਜਿਨਿ ਤੂ ਘਰਿਆ ॥ ਮਾਟੀ ਕਾ ਲੇ ਦੇਹੁਰਾ ਕਰਿਆ ॥** *(ਅੰਗ : ੯੧੩)*

**ਮਾ ਕੀ ਰਕਤੁ ਪਿਤਾ ਬਿਦੁ ਧਾਰਾ ॥ ਮੂਰਤਿ ਸੂਰਤਿ ਕਰਿ ਆਪਾਰਾ ॥** *(ਅੰਗ : ੧੦੨੨)*

**ਕਵਨ ਮੂਲੁ ਪ੍ਰਾਨੀ ਕਾ ਕਹੀਐ ਕਵਨ ਰੂਪੁ ਦ੍ਰਿਸਟਾਨਿਓ ॥**

**ਜੋਤਿ ਪ੍ਰਗਾਸ ਭਈ ਮਾਟੀ ਸੰਗਿ ਦੁਲਭ ਦੇਹ ਬਖਾਨਿਓ ॥** *(ਅੰਗ : ੧੨੧੬)*

## ਜਿਨਿ ਤੂੰ; ਸਾਜਿ ਸਵਾਰਿ ਸੀਗਾਰਿਆ ॥

(ਜਿਨਿ) ਜਿਸ ਵਾਹਿਗੁਰੂ ਨੇ ਪੰਜ ਤੱਤਾਂ ਤੋਂ ਤੇਰੇ ਸਰੀਰ ਨੂੰ (ਸਾਜਿ) ਸਾਜਿਆ ਅਤੇ ਬਸਤ੍ਰਾਂ ਕਰਕੇ ਸ਼ਿੰਗਾਰਿਆ ਹੈ। **ਵਾ:** ਪੰਜਾਂ ਤੱਤਾਂ ਨੂੰ ਸਾਜ ਕੇ, ਤੇਰੇ ਸੂਖਮ ਸਰੀਰ ਨੂੰ ਸਵਾਰਿਆ ਹੈ ਅਤੇ ਸਥੂਲ ਸਰੀਰ ਨੂੰ ਸ਼ਿੰਗਾਰਿਆ ਹੈ **ਵਾ:** ਸੂਖਮ ਸਰੀਰ ਨੂੰ ਸਾਜ ਕੇ ਸਥੂਲ ਸਰੀਰ ਨੂੰ ਸਵਾਰਿਆ ਹੈ ਤੇ ਅੰਗਾਂ-ਪ੍ਰਤੰਗਾ ਦੁਆਰਾ ਸ਼ਿੰਗਾਰਿਆ ਹੈ। ਭਾਵ ਜੇ ਅੱਖਾਂ ਉੱਥੇ ਪਲਕਾਂ ਨਾ ਹੁੰਦੀਆਂ ਤਾਂ ਮੱਖੀਆਂ ਨੇ ਖਾ ਜਾਣੀਆਂ ਸਨ। ਜੇ ਚਮੜੀ ਨਾ ਹੁੰਦੀ ਤਾਂ ਜਾਨਵਰਾਂ ਨੇ ਤੈਨੂੰ ਖਾ ਜਾਣਾ ਸੀ। ਜੇਕਰ ਕੇਸ ਨਾਂ ਹੁੰਦੇ ਤਾਂ ਤੇਰਾ ਸਾਰਾ ਮਾਸ ਗਲ ਜਾਣਾ ਸੀ। ਜੇ ਕੰਨਾਂ ਦੀਆਂ ਛੱਜੀਆਂ ਨਾ ਹੁੰਦੀਆਂ, ਨੱਕ ਦੀ ਕੁੰਬਲੀ ਨਾ ਹੁੰਦੀ, ਦੰਦਾਂ ਅੱਗੇ ਬੁੱਲ ਨਾ ਹੁੰਦੇ ਤਾਂ ਤੂੰ ਬਹੁਤ ਭੈੜਾ ਲੱਗਣਾ ਸੀ। ਇਉਂ ਸੱਚੇ ਪਾਤਸ਼ਾਹ ਨੇ ਇਹ ਅੰਗ ਪ੍ਰਤੰਗ ਲਾ ਕੇ ਤੈਨੂੰ ਸ਼ਿੰਗਾਰਿਆਂ ਹੈ। ਜਿਵੇਂ ਜਿਸ ਦੇ ਸਿਰ ਤੇ ਰੋਮ ਕੇਸ ਨਾ ਹੋਣ ਤਾਂ ਲੋਕ ਉਸ ਨੂੰ ਗੰਜਾ ਕਹਿੰਦੇ ਹਨ। ਜਿਨ੍ਹਾਂ ਦੇ ਦਾੜ੍ਹੀ ਨਹੀਂ ਆਉਂਦੀ ਉਸ ਨੂੰ ਖੋਦਾ ਕਹਿੰਦੇ ਹਨ ਅਤੇ ਜਿਸ ਦੇ ਬੁਲ ਨਹੀਂ ਹੁੰਦੇ ਉਸ ਨੂੰ ਖੰਡਾ ਕਹਿੰਦੇ ਹਨ।

**ਏਹ ਦੇਹ ਸੁ ਬਾਂਕੀ ਜਿਤੁ ਹਰਿ ਜਾਪੀ ਹਰਿ ਹਰਿ ਨਾਮਿ ਸੁਹਾਵੀਆ ॥**

**ਵਡਭਾਗੀ ਪਾਈ ਨਾਮੁ ਸਖਾਈ ਜਨ ਨਾਨਕ ਰਾਮਿ ਉਪਾਈਆ ॥** *(ਅੰਗ : ੫੭੫)*

**ਮਾਣਸ ਜਨਮੁ ਵਡ ਪੁੰਨੇ ਪਾਇਆ ਦੇਹ ਸੁ ਕੰਚਨ ਚੰਗੜੀਆ ॥** *(ਅੰਗ : ੫੭੫)*

**ਪ੍ਰਣਵਤਿ ਨਾਮਦੇਉ ਨਾਕਹਿ ਬਿਨਾ ॥ ਨਾ ਸੋਹੈ ਬਤੀਸ ਲਖਨਾ ॥** *(ਅੰਗ : ੧੧੬੩)*

## ਗਰਭ ਅਗਨਿ ਮਹਿ; ਜਿਨਹਿ ਉਬਾਰਿਆ ॥

ਜਿਸ ਵਾਹਿਗੁਰੂ ਨੇ ਪਰਾ ਬਾਣੀ ਦੁਆਰਾ ਸਿਮਰਨ ਕਰਾ ਕੇ ਤੈਨੂੰ ਮਾਤਾ ਦੇ ਗਰਭ ਦੀ ਅੱਗ ਵਿਚੋਂ ਵੀ (ਉਬਾਰਿਆ) ਬਚਾਉਣਾ ਕੀਤਾ ਹੈ। ਭਾਵ ਉਸ ਅੱਗ ਦਾ ਤੈਨੂੰ ਸੇਕ ਨਹੀਂ ਲੱਗਣ ਦਿੱਤਾ ਜਿਸ ਅੱਗ ਨਾਲ ਮਾਤਾ ਦੇ ਖਾਧੇ ਕੱਚੇ ਰੋੜ ਵੀ ਭਸਮ ਹੋ ਜਾਂਦੇ ਹਨ।

**ਇਸੁ ਪਾਨੀ ਤੇ ਜਿਨਿ ਤੂ ਘਰਿਆ ॥ ਮਾਟੀ ਕਾ ਲੇ ਦੇਹੁਰਾ ਕਰਿਆ ॥**
**ਉਕਤਿ ਜੋਤਿ ਲੈ ਸੁਰਤਿ ਪਰੀਖਿਆ ॥ ਮਾਤ ਗਰਭ ਮਹਿ ਜਿਨਿ ਤੂ ਰਾਖਿਆ ॥**
**ਰਾਖਨਹਾਰੁ ਸਮੑਾਰਿ ਜਨਾ ॥ ਸਗਲੇ ਛੋਡਿ ਬੀਚਾਰ ਮਨਾ ॥** (ਅੰਗ : ੯੧੩)
**ਮਾਤ ਗਰਭ ਮਹਿ ਆਪਨ ਸਿਮਰਨੁ ਦੇ ਤਹ ਤੁਮ ਰਾਖਨਹਾਰੇ ॥**
**ਪਾਵਕ ਸਾਗਰ ਅਥਾਹ ਲਹਰਿ ਮਹਿ ਤਾਰਹੁ ਤਾਰਨਹਾਰੇ ॥** (ਅੰਗ : ੬੧੩)
**ਜੇਨ ਕਲਾ ਮਾਤ ਗਰਭ ਪ੍ਰਤਿਪਾਲੰ ਨਹ ਛੇਦੰਤ ਜਠਰ ਰੋਗਣਹ ॥** (ਅੰਗ : ੧੩੫੯)

## ਬਾਰ ਬਿਵਸਥਾ; ਤੁਝਹਿ ਪਿਆਰੈ ਦੂਧ ॥

ਫਿਰ ਹੇ ਜੀਵ! ਜਦੋਂ ਤੂੰ ਜਨਮ ਧਾਰ ਲਿਆ ਤਾਂ (ਬਾਰ) ਬਾਲਕ (ਬਿਵਸਥਾ) ਅਵਸਥਾ ਵਿਚ ਭਾਵ (ਤੁਝਹਿ) ਤੈਨੂੰ ਜੰਮਦੇ ਨੂੰ ਮਾਤਾ ਦੇ ਅਸਥਨਾਂ ਵਿਚੋਂ ਦੁੱਧ (ਪਿਆਰੈ) ਪਿਆਉਣਾ ਕੀਤਾ। ਯਥਾ :

**ਖੀਰੁ ਪੀਐ ਖੇਲਾਈਐ ਵਣਜਾਰਿਆ ਮਿਤ੍ਰਾ ਮਾਤ ਪਿਤਾ ਸੁਤ ਹੇਤੁ ॥** (ਅੰਗ : ੭੫)
**ਪਹਿਲੈ ਪਿਆਰਿ ਲਗਾ ਥਣ ਦੁਧਿ ॥ ਦੂਜੈ ਮਾਇ ਬਾਪ ਕੀ ਸੁਧਿ ॥** (ਅੰਗ : ੧੩੭)

## ਭਰਿ ਜੋਬਨ; ਭੋਜਨ ਸੁਖ ਸੂਧ ॥

ਅਤੇ ਜਦੋਂ ਕਿਸ਼ੋਰ ਅਵਸਥਾ ਤੋਂ ਬਾਅਦ ਜਵਾਨੀ ਭਰ ਗਈ ਤਾਂ ਉਦੋਂ ਤੈਨੂੰ ਭੋਜਨ ਪ੍ਰਸ਼ਾਦਾ ਬਣਾਉਣ ਖਾਣ ਤੇ ਸੁੱਖਾਂ ਆਦਿਕਾਂ ਦੀ (ਸੂਧ) ਸੋਝੀ ਦੇਣਾ ਕੀਤੀ ਭਾਵ ਪ੍ਰਮੇਸਰ ਨੇ ਤੈਨੂੰ ਇਸ ਗਿਆਤ ਦਾ ਮਾਲਕ ਬਣਾ ਦਿੱਤਾ।

**ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ ॥** (ਅੰਗ : ੨੬੯)

## ਬਿਰਧਿ ਭਇਆ; ਊਪਰਿ ਸਾਕ ਸੈਨ ॥

ਜਦੋਂ ਤੇਰਾ ਸਰੀਰ ਪੁਰਾਣਾ ਭਾਵ (ਬਿਰਧਿ) ਬੁੱਢਾ ਹੋ ਗਿਆ ਤਾਂ ਉਦੋਂ ਤੇਰੀ ਰੱਖਿਆ ਵਾਸਤੇ ਤੇਰੇ ਉੱਪਰ **ਵਾ:** ਸੇਵਾ ਕਰਨ ਵਾਸਤੇ ਤੇਰੇ (ਸਾਕ) ਨਾਤੇ, ਸੰਬੰਧੀ ਅਤੇ (ਸੈਨ) ਸਾਥੀ ਬਣਾ ਦਿੱਤੇ। **ਵਾ:** ਤੇਰੇ ਸੁੱਖ ਦੇ (ਸੈਨ) ਸਾਥੀ ਬਣਾ ਦਿੱਤੇ।

## ਅੰਗ:੨੬੭

## ਮੁਖਿ ਅਪਿਆਉ; ਬੈਠ ਕਉ ਦੈਨ ॥

ਇਸ ਪ੍ਰਕਾਰ ਫਿਰ ਤੇਰੇ ਬੈਠੇ ਦੇ (ਮੁਖਿ) ਮੂੰਹ ਵਿਚ (ਅਪਿਆਉ) ਅੰਮ੍ਰਿਤ ਰੂਪ ਭੋਜਨ ਪਾਉਂਦੇ ਹਨ। ਕਿਸੇ-ਕਿਸੇ ਦੇ ਸੰਬੰਧੀ ਲਾਇਕ ਹੁੰਦੇ ਹਨ। ਪਰ ਇਹ ਸਭ ਤਾਂ ਸੇਵਾ ਵਾਸਤੇ ਵਾਹਿਗੁਰੂ ਵੱਲੋਂ ਹੀ ਬਖਸ਼ਿਸ਼ ਹੈ। ਯਥਾ :

**ਗੋਸਾਈ ਮਿਹੰਡਾ ਇਠੜਾ ॥ ਅੰਮ ਅਬੇ ਥਾਵਹੁ ਮਿਠੜਾ ॥**
**ਭੈਣ ਭਾਈ ਸਭਿ ਸਜਣਾ ਤੁਧੁ ਜੇਹਾ ਨਾਹੀ ਕੋਇ ਜੀਉ ॥** (ਅੰਗ : ੭੩)

**ਛਤੀਹ ਅੰਮ੍ਰਿਤ ਜਿਨਿ ਭੋਜਨ ਦੀਏ॥ ਅੰਤਰਿ ਥਾਨ ਠਹਰਾਵਨ ਕਉ ਕੀਏ॥** *(ਅੰਗ : ੯੧੩)*

ਹੁਣ ਜੀਵ ਉਪਰ ਵਾਹਿਗੁਰੂ ਦੇ ਇੰਨੇ ਉਪਕਾਰ ਦੱਸ ਕੇ ਪ੍ਰਮੇਸਰ ਦੇ ਸਨਮੁਖ ਨਿਗ੍ਹਾ ਕਰਕੇ ਕਹਿੰਦੇ ਹਨ।

## ਇਹੁ ਨਿਰਗੁਨੁ; ਗੁਨੁ ਕਛੂ ਨ ਬੂਝੈ ॥

ਹੇ ਅਕਾਲ ਪੁਰਖ! ਇਹ ਜੀਵ ਇਤਨੇ ਗੁਣ ਦਿੱਤਿਆਂ ਤੋਂ ਵੀ ਨਿਰਗੁਣ ਹੀ ਹੈ। ਕਿਉਂਕਿ ਤੇਰੀ ਪ੍ਰਾਪਤੀ ਵਾਲੇ ਗੁਣ ਸਤ, ਸੰਤੋਖ ਆਦਿ ਕੋਈ ਵੀ ਇਸ ਵਿਚ ਨਹੀਂ ਆਏ ਅਤੇ ਤੁਹਾਡੇ (ਗੁਨੁ) ਉਪਕਾਰ ਨੂੰ ਇਹ ਕੁੱਝ ਵੀ ਨਹੀਂ (ਬੂਝੈ) ਸਮਝਦਾ ਹੈ।

**ਅਥਵਾ :** ਹੇ ਪ੍ਰਮੇਸਰ! ਇਹ ਉਪਕਾਰ ਤੇਰੇ ਵਿੱਚ ਹੀ ਹਨ। ਇਹ ਜੀਵ ਤਾਂ (ਨਿਰਗੁਨੁ) ਗੁਣਾਂ ਤੋਂ ਰਹਿਤ ਹੈ ਅਤੇ ਕੁਝ ਵੀ ਨਹੀਂ ਸਮਝਦਾ ਹੈ।

## ਬਖਸਿ ਲੇਹੁ; ਤਉ ਨਾਨਕ ਸੀਝੈ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਸੱਚੇ ਪਾਤਸ਼ਾਹ! ਇਹ ਜੋ ਤੂੰ ਪਾਣੀ ਤੋਂ ਸਰੀਰ ਘੜ੍ਹਿਆ ਹੈ। ਇਸ ਨੂੰ ਆਪ ਹੀ ਕਿਰਪਾ ਕਰਕੇ ਬਖਸ਼ ਲੈਣਾ ਕਰੋ। ਕਿਉਂਕਿ ਜੇਕਰ ਆਪ ਜੀ ਬਖਸ਼ ਲਵੋਗੇ ਤਾਂ ਹੀ ਇਹ ਜੀਵ (ਸੀਝੈ) ਸਮਝੇਗਾ। **ਵਾ:** (ਸੀਝੈ) ਮੁਕਤ ਹੋਵੇਗਾ।

## ਜਿਹ ਪ੍ਰਸਾਦਿ; ਧਰ ਊਪਰਿ ਸੁਖਿ ਬਸਹਿ ॥

ਹੇ ਜੀਵ! ਜਿਸ ਵਾਹਿਗੁਰੂ ਦੀ (ਪ੍ਰਸਾਦਿ) ਕਿਰਪਾ ਕਰਕੇ ਤੂੰ (ਧਰ) ਧਰਤੀ ਉੱਤੇ (ਸੁਖਿ) ਸੁੱਖ ਨਾਲ (ਬਸਹਿ) ਵੱਸਦਾ ਹੈ। ਯਥਾ :

**ਬਸੁਧਾ ਦੀਓ ਬਰਤਨਿ ਬਲਨਾ॥ ਤਿਸੁ ਠਾਕੁਰ ਕੇ ਚਿਤਿ ਰਖੁ ਚਰਨਾ॥** *(ਅੰਗ : ੯੧੩)*

ਜਿੰਨ੍ਹਾਂ ਦੇ ਪਾਸ ਧਰਤੀ ਨਹੀਂ ਹੈ, ਉਹਨਾਂ ਦੀ ਹਾਲਤ ਦੇਖਣਾ ਕਰ। ਉਹ ਤਾਂ ਤੁਰ ਫਿਰ ਵੀ ਨਹੀਂ ਸਕਦੇ। ਜਿਵੇਂ ਵਲੈਤ ਵਿੱਚ ਕਈ ਕਿਸ਼ਤੀਆਂ 'ਤੇ ਮਿੱਟੀ ਪਾ ਕੇ ਧਰਤੀ ਬਣਾਈ ਫਿਰਦੇ ਹਨ ਤੇ ਉਸ ਉੱਤੇ ਹੀ ਖੇਤੀ ਬੀਜਦੇ ਹਨ। ਜੇਕਰ ਉਸ ਨੂੰ ਕੋਈ ਹੋਰ ਚੋਰੀ ਕਰ ਲੈ ਜਾਵੇ ਤਾਂ ਕਹਿੰਦੇ ਹਨ ਕਿ ਮੇਰੀ ਕੋਈ ਖੇਤੀ ਚੋਰੀ ਕਰਕੇ ਲੈ ਗਿਆ, ਮੇਰੀ ਕੋਈ ਖੇਤੀ ਚੋਰੀ ਕਰਕੇ ਲੈ ਗਿਆ। ਸੋ ਜਿਸ ਦੀ ਕਿਰਪਾ ਨਾਲ ਤੈਨੂੰ ਧਰਤੀ ਉੱਪਰ ਸੁੱਖ ਨਾਲ ਵੱਸਣ ਵਾਸਤੇ ਥਾਂ ਮਿਲਿਆ ਹੈ।

## ਸੁਤ ਭ੍ਰਾਤ ਮੀਤ; ਬਨਿਤਾ ਸੰਗਿ ਹਸਹਿ ॥

ਜਿਸ ਵਾਹਿਗੁਰੂ ਦੀ ਕਿਰਪਾ ਨਾਲ (ਸੁਤ) ਪੁੱਤਰ (ਭ੍ਰਾਤ) ਭਰਾ (ਮੀਤ) ਮਿੱਤਰ ਤੇ (ਬਨਿਤਾ) ਸੁਪਤਨੀ (ਸੰਗਿ) ਨਾਲ ਮਿਲ ਕੇ (ਹਸਹਿ) ਹੱਸਦਾ ਹੈ, ਭਾਵ ਪ੍ਰਸੰਨ ਹੁੰਦਾ ਹੈ।

**ਜਿਨਿ ਦੀਏ ਤੁਧੁ ਬਨਿਤਾ ਅਰੁ ਮੀਤਾ॥ ਤਿਸੁ ਠਾਕੁਰ ਕਉ ਰਖਿ ਲੇਹੁ ਚੀਤਾ॥** *(ਅੰਗ : ੯੧੩)*

## ਜਿਹ ਪ੍ਰਸਾਦਿ; ਪੀਵਹਿ ਸੀਤਲ ਜਲਾ ॥

ਜਿਸ ਵਾਹਿਗੁਰੂ ਦੀ ਕਿਰਪਾ ਨਾਲ ਗਰਮੀ ਵਿਚ ਤੂੰ (ਸੀਤਲ) ਠੰਡਾ ਜਲ ਪੀਂਦਾ ਹੈ ਤੇ ਚਿੱਤ ਨੂੰ ਸ਼ਾਂਤ ਕਰਦਾ ਹੈ।

## ਸੁਖਦਾਈ; ਪਵਨੁ ਪਾਵਕੁ ਅਮੁਲਾ ॥

ਜਿਸ ਨੇ ਤੈਨੂੰ ਜੀਵਨ ਵਿਚ ਸੁਖਦਾਇਕ (ਪਵਨੁ) ਪੌਣ ਅਤੇ (ਅਮੁਲਾ) ਅਮੋਲਕ (ਪਾਵਕੁ) ਅਗਨੀ

ਦਿੱਤੀ ਹੋਈ ਹੈ। ਕੁਦਰਤੀ ਹਵਾ ਦੇ ਬਰਾਬਰ ਪੱਖਿਆਂ ਆਦਿ ਦੀ ਹਵਾ ਨਹੀਂ ਹੋ ਸਕਦੀ ਅਤੇ ਨਾ ਹੀ ਕੁਦਰਤੀ ਅਗਨੀ ਦੇ ਬਰਾਬਰ ਮੁੱਲ ਦੀ ਅੱਗ ਲਾਭਦਾਇਕ ਹੋ ਸਕਦੀ। **ਵਾ:** ਪੌਣ ਸਾਹ ਰੂਪ ਹੋ ਕੇ ਤੇਰੇ ਅੰਦਰ ਵਗ ਰਹੀ ਹੈ ਅਤੇ ਜਠਰਾ ਅਗਨੀ ਹੋ ਕੇ ਖੁਰਾਕ ਨੂੰ ਪਚਾ ਰਹੀ ਹੈ। ਇਸ ਪ੍ਰਕਾਰ ਪ੍ਰਮੇਸਰ ਨੇ ਤੈਨੂੰ ਅਮੁੱਲੀਆਂ ਵਸਤੂਆਂ ਦਿੱਤੀਆਂ ਹਨ।

**ਜਿਨਿ ਦੀਆ ਤੁਧੁ ਪਵਨ ਅਮੋਲਾ ॥**
**ਜਿਨਿ ਦੀਆ ਤੁਧੁ ਨੀਰੁ ਨਿਰਮੋਲਾ ॥**
**ਜਿਨਿ ਦੀਆ ਤੁਧੁ ਪਾਵਕੁ ਬਲਨਾ ॥**
**ਤਿਸੁ ਠਾਕੁਰ ਕੀ ਰਹੁ ਮਨ ਸਰਨਾ ॥** (ਅੰਗ : ੯੧੩)

## ਜਿਹ ਪ੍ਰਸਾਦਿ; ਭੋਗਹਿ ਸਭਿ ਰਸਾ ॥

ਜਿਸ ਪ੍ਰਮੇਸਰ ਦੀ ਕਿਰਪਾ ਕਰਕੇ ਹੇ ਜੀਵ! ਤੂੰ ਰਸਨਾ ਦੁਆਰਾ (ਸਭਿ) ਸਾਰੇ ਰਸਾਂ-ਕਸਾਂ ਨੂੰ ਭੋਗਦਾ ਹੈਂ। **ਵਾ:** ਛਤੀਹ ਪ੍ਰਕਾਰ ਦੇ ਰਸਾਂ ਨੂੰ, ਭੋਜਨਾ ਨੂੰ ਭੋਗਦਾ ਹੈਂ, ਸੁੱਖਾਂ ਨੂੰ ਭੋਗਦਾ ਹੈਂ।

**ਅੰਮ੍ਰਿਤ ਰਸੁ ਖਾਵਹਿ ਖਾਨ ਪਾਨ ॥** (ਅੰਗ : ੧੯੫)

## ਸਗਲ ਸਮਗ੍ਰੀ; ਸੰਗਿ ਸਾਥਿ ਬਸਾ ॥

ਅਤੇ (ਸਗਲ) ਤੇਰੇ ਕੋਲ ਸਾਰੇ (ਸਮਗ੍ਰੀ) ਪਦਾਰਥਾਂ ਦਾ ਸਮੁਦਾਅ ਹੈ। **ਵਾ:** ਤੇਰੇ ਪਾਸ ਅੰਨ ਦੀ, ਘਰ ਦੀ, ਬਾਹਰ ਦੀ, ਸਬੰਧੀਆਂ ਦੀ ਸਾਰੀ ਸਮਗ੍ਰੀ ਹੈ। ਤੂੰ ਉਹਨਾਂ ਦਾ ਸਰੀਰ ਕਰਕੇ ਸੰਗੀ ਹੋ ਕੇ ਵੱਸਦਾ ਹੈ ਅਤੇ ਉਹ ਪਦਾਰਥ ਤੇਰੇ (ਸਾਥਿ) ਨਾਲ ਵੱਸਦੇ ਹਨ। **ਵਾ:** (ਬਸਾ) ਵਸਤਰ ਆਦਿਕ ਵੀ ਸਰੀਰ ਢੱਕਣ ਵਾਸਤੇ ਤੇਰੇ ਨਾਲ ਵਿਸ਼ੇਸ਼ ਕਰਕੇ ਵੱਸ ਰਹੇ ਹਨ।

## ਦੀਨੇ ਹਸਤ ਪਾਵ; ਕਰਨ ਨੇਤ੍ਰ ਰਸਨਾ ॥

ਜਿਸ ਵਾਹਿਗੁਰੂ ਨੇ ਤੈਨੂੰ (ਹਸਤ) ਹੱਥ ਸਾਰੇ ਸਰੀਰ ਦੀ ਕਿਰਿਆ ਕਰਨ ਵਾਸਤੇ (ਪਾਵ) ਪੈਰ ਚੱਲਣ ਵਾਸਤੇ (ਕਰਨ) ਕੰਨ ਮਹਾਰਾਜ ਦਾ ਜਸ ਸੁਨਣ ਵਾਸਤੇ (ਨੇਤ੍ਰ) ਅੱਖਾਂ ਮਹਾਰਾਜ ਦੀ ਸੰਗਤ ਦੇ ਦਰਸ਼ਨ ਕਰਨ ਵਾਸਤੇ ਅਤੇ (ਰਸਨਾ) ਜਬਾਨ ਮਹਾਰਾਜ ਦੇ ਗੁਣ ਗਾਉਣ ਵਾਸਤੇ ਦਿੱਤੀ ਹੈ। ਇਹ ਤੇਰੇ ਉੱਤੇ ਉਪਕਾਰ ਕਰਕੇ ਤੈਨੂੰ ਦਿੱਤੇ ਹਨ। ਵਿਚਾਰਨਾ ਕਰ, ਜਿੰਨ੍ਹਾਂ ਦੇ ਹੱਥ ਨਹੀਂ ਹੁੰਦੇ ਉਹ ਮੂੰਹ ਵਿਚ ਗਰਾਹੀ ਤੱਕ ਨਹੀਂ ਪਾ ਸਕਦੇ ਤੇ ਸਰੀਰ ਤੋਂ ਮੁੜਕਾ ਆਦਿਕ ਵੀ ਸਾਫ ਨਹੀਂ ਕਰ ਸਕਦੇ। ਜਿੰਨ੍ਹਾਂ ਦੇ ਪੈਰ ਨਹੀਂ ਉਹ ਤੁਰ ਕੇ ਕਿਤੇ ਨਹੀਂ ਜਾ ਸਕਦੇ। ਜਿੰਨ੍ਹਾਂ ਦੇ ਕੰਨ ਨਹੀਂ ਹੁੰਦੇ, ਉਹ ਕੁਝ ਨਹੀਂ ਸੁਣ ਸਕਦੇ। ਜਿਸ ਦੇ ਨੇਤਰ ਨਹੀਂ ਹੁੰਦੇ ਉਹ ਵੇਖ ਨਹੀਂ ਸਕਦੇ ਅਤੇ ਜਿੰਨ੍ਹਾਂ ਦੀ ਰਸਨਾ ਨਹੀਂ ਹੁੰਦੀ, ਉਹ ਕੁਝ ਵੀ ਬੋਲ ਨਹੀਂ ਸਕਦੇ।

**ਪੇਖਨ ਕਉ ਨੇਤ੍ਰ ਸੁਨਨ ਕਉ ਕਰਨਾ ॥**
**ਹਸਤ ਕਮਾਵਨ ਬਾਸਨ ਰਸਨਾ ॥** (ਅੰਗ : ੯੧੩)

## ਤਿਸਹਿ ਤਿਆਗਿ; ਅਵਰ ਸੰਗਿ ਰਚਨਾ ॥

ਐਸੇ ਅਮੋਲਕ ਉਪਕਾਰਾਂ ਨੂੰ ਦੇਣ ਵਾਲੇ (ਤਿਸਹਿ) ਉਸ ਪਰਉਪਕਾਰੀ ਵਾਹਿਗੁਰੂ ਨੂੰ (ਤਿਆਗਿ) ਛੱਡ ਕਰਕੇ ਤੂੰ (ਅਵਰ) ਹੋਰਨਾਂ ਪਦਾਰਥਾਂ ਵਿੱਚ ਰਚਿਆ ਹੋਇਆ ਹੈ।

ਬਿਨੁ ਹਰਿ ਕਾਮਿ ਨ ਆਵਤ ਹੇ ॥
ਜਾ ਸਿਉ ਰਾਚਿ ਮਾਚਿ ਤੁਮ੍ ਲਾਗੇ ਓਹ ਮੋਹਨੀ ਮੋਹਾਵਤ ਹੇ ॥੧॥ ਰਹਾਉ ॥
ਕਨਿਕ ਕਾਮਿਨੀ ਸੇਜ ਸੋਹਨੀ ਛੋਡਿ ਖਿਨੈ ਮਹਿ ਜਾਵਤ ਹੇ ॥
ਉਰਝਿ ਰਹਿਓ ਇੰਦ੍ਰੀ ਰਸ ਪ੍ਰੇਰਿਓ ਬਿਖੈ ਠਗਉਰੀ ਖਾਵਤ ਹੇ ॥੧॥
ਤ੍ਰਿਣ ਕੋ ਮੰਦਰੁ ਸਾਜਿ ਸਵਾਰਿਓ ਪਾਵਕੁ ਤਲੈ ਜਰਾਵਤ ਹੇ ॥
ਐਸੇ ਗੜ ਮਹਿ ਐਠਿ ਹਠੀਲੋ ਫੂਲਿ ਫੂਲਿ ਕਿਆ ਪਾਵਤ ਹੇ ॥੨॥
ਪੰਚ ਦੂਤ ਮੂਡ ਪਰਿ ਠਾਢੇ ਕੇਸ ਗਹੇ ਫੇਰਾਵਤ ਹੇ ॥
ਦ੍ਰਿਸਟਿ ਨ ਆਵਹਿ ਅੰਧ ਅਗਿਆਨੀ ਸੋਇ ਰਹਿਓ ਮਦ ਮਾਵਤ ਹੇ ॥੩॥
ਜਾਲੁ ਪਸਾਰਿ ਚੋਗ ਬਿਸਥਾਰੀ ਪੰਖੀ ਜਿਉ ਫਾਹਾਵਤ ਹੇ ॥
ਕਹੁ ਨਾਨਕ ਬੰਧਨ ਕਾਟਨ ਕਉ ਮੈ ਸਤਿਗੁਰੁ ਪੁਰਖੁ ਧਿਆਵਤ ਹੇ ॥੪॥ (ਅੰਗ : ੮੨੧)

## ਐਸੇ ਦੋਖ; ਮੂੜ ਅੰਧ ਬਿਆਪੇ ॥

ਹੁਣ ਪ੍ਰਮੇਸਰ ਦੇ ਸਨਮੁਖ ਕਹਿੰਦੇ ਹਨ ਕਿ ਹੇ ਮਹਾਰਾਜ! (ਐਸੇ) ਅਜਿਹੇ ਪੂਰਬੋਕਤ (ਦੋਖ) ਦੋਸ਼ (ਮੂੜ) ਇਸ ਮੂਰਖ ਨੂੰ (ਬਿਆਪੇ) ਵਿਆਪੇ ਹੋਏ ਹਨ। ਜਿਸ ਕਰਕੇ ਇਹ (ਅੰਧ) ਅੰਨ੍ਹਾ, ਅਗਿਆਨੀ ਹੋ ਰਿਹਾ ਹੈ।

**ਅਥਵਾ :** ਐਸੇ (ਮੂੜ) ਮੂਰਖ, (ਅੰਧ) ਅੰਨ੍ਹੇ, ਅਗਿਆਨੀ ਪੁਰਸ਼ ਤੁਹਾਡੇ ਉਪਕਾਰਾਂ ਨੂੰ ਭੁਲਾ ਕੇ ਵਿਸ਼ਿਆਂ ਵਿੱਚ ਤੇ ਦੋਸ਼ਾਂ ਵਿੱਚ ਹੀ ਲੱਗੇ ਰਹਿੰਦੇ ਹਨ।

## ਨਾਨਕ ਕਾਢਿ ਲੇਹੁ; ਪ੍ਰਭ ਆਪੇ ॥੨॥

ਸਤਿਗੁਰੂ ਸਾਹਿਬ ਜੀ ਵਾਹਿਗੁਰੂ ਦੇ ਸਨਮੁਖ ਬਖਸਾਉਣ ਵਾਸਤੇ ਬਚਨ ਕਰਦੇ ਹਨ ਕਿ ਹੇ ਮਹਾਰਾਜ! ਆਪ ਹੀ ਕਿਰਪਾ ਕਰਕੇ ਇਹਨਾਂ ਜੀਵਾਂ ਨੂੰ ਸੰਸਾਰ ਸਮੁੰਦਰ ਵਿਚੋਂ (ਕਾਢਿ) ਕੱਢ ਲੈਣਾ ਕਰੋ।

ਮੋਹ ਚੀਕੜਿ ਫਾਥੇ ਨਿਘਰਤ ਹਮ ਜਾਤੇ ਹਰਿ ਬਾਂਹ ਪ੍ਰਭੂ ਪਕਰਾਇ ਜੀਉ ॥ (ਅੰਗ : ੪੪੬)
ਤ੍ਰਾਹਿ ਤ੍ਰਾਹਿ ਸਰਨਿ ਜਨ ਆਏ ਗੁਰੁ ਹਾਥੀ ਦੇ ਨਿਕਲਾਵੈਗੋ ॥ (ਅੰਗ : ੧੩੧੧)
ਹਮ ਪਾਥਰ ਲੋਹ ਲੋਹ ਬਡ ਪਾਥਰ ਗੁਰ ਸੰਗਤਿ ਨਾਵ ਤਰਾਵੈਗੋ ॥ (ਅੰਗ : ੧੩੦੯)
ਅਗਨਿ ਸਾਗਰ ਬੂਡਤ ਸੰਸਾਰਾ ॥ ਨਾਨਕ ਬਾਹ ਪਕਰਿ ਸਤਿਗੁਰਿ ਨਿਸਤਾਰਾ ॥ (ਅੰਗ : ੮੦੪)
ਬਾਹ ਪਕੜਿ ਗੁਰਿ ਕਾਢਿਆ ਸੋਈ ਉਤਰਿਆ ਪਾਰਿ ॥ (ਅੰਗ : ੪੪)

## ਆਦਿ ਅੰਤਿ; ਜੋ ਰਾਖਨਹਾਰੁ ॥

ਹੇ ਜੀਵ! ਜਿਹੜਾ ਪ੍ਰਮੇਸਰ (ਆਦਿ) ਮਾਤਾ ਦੇ ਗਰਭ ਵਿਚ ਅਤੇ (ਅੰਤਿ) ਅੰਤ ਵੇਲੇ ਜਮਾਂ ਤੋਂ ਤੇਰੀ ਰੱਖਿਆ ਕਰਨ ਵਾਲਾ ਹੈ।

## ਤਿਸ ਸਿਉ ਪ੍ਰੀਤਿ ਨ ਕਰੈ; ਗਵਾਰੁ ॥

ਹੇ (ਗਵਾਰੁ) ਬੇਸਮਝ! ਤੂੰ (ਗਵਾਰੁ) ਇੰਦਰੀਆਂ ਰੂਪ ਗਊਆਂ ਨੂੰ ਵਿਸ਼ਿਆਂ ਰੂਪ ਘਾਹ ਚੁਰਾਉਂਦਾ ਹੈਂ। **ਵਾ:** (ਗਵ+ਆਰੁ) (ਗਵ) ਗਊਆਂ ਨੂੰ (ਆਰੁ) ਕੱਟਣ ਵਾਲਾ ਕਸਾਈ ਹੈ। ਤੂੰ ਉਸ ਪ੍ਰਮੇਸਰ ਨਾਲ (ਪ੍ਰੀਤਿ) ਪ੍ਰੀਤੀ, ਪ੍ਰੇਮ ਨਹੀਂ ਕਰਦਾ।

## ਜਾ ਕੀ ਸੇਵਾ; ਨਵ ਨਿਧਿ ਪਾਵੈ ॥

ਜਿਸ ਵਾਹਿਗੁਰੂ ਦੀ ਸੇਵਾ ਕਰਕੇ **ਵਾ:** (ਸੇਵਾ) ਭਗਤੀ ਰੂਪ ਸੇਵਾ ਕਰਕੇ (ਨਵ ਨਿਧਿ) *ਨੌਂ ਨਿਧੀਆਂ (ਪਾਵੈ) ਪਾਈਦੀਆਂ ਹਨ।

**ਜਿਹ ਸਤਿਗੁਰ ਸਿਮਰੰਥਿ ਰਿਧਿ ਸਿਧਿ ਨਵ ਨਿਧਿ ਪਾਵੈ ॥** *(ਅੰਗ : ੧੪੦੫)*

**ਅਸਟ ਸਿਧਿ ਨਵ ਨਿਧਿ ਏਹ ॥ ਕਰਮਿ ਪਰਾਪਤਿ ਜਿਸੁ ਨਾਮੁ ਦੇਹ ॥** *(ਅੰਗ : ੧੧੬੪)*

## ਤਾ ਸਿਉ; ਮੂੜਾ ਮਨੁ ਨਹੀ ਲਾਵੈ ॥

(ਤਾ) ਉਸ ਹਰੀ ਦੇ ਨਾਲ ਤੂੰ ਆਪਣੇ ਮਨ ਨੂੰ ਨਹੀਂ ਲਾਉਂਦਾ। ਐਸਾ (ਮੂੜਾ) ਮੂਰਖ, ਬੇਸਮਝ ਹੋ ਰਿਹਾ ਹੈ।

## ਜੋ ਠਾਕੁਰੁ; ਸਦ ਸਦਾ ਹਜੂਰੇ ॥

(ਜੋ) ਜਿਹੜਾ (ਠਾਕੁਰੁ) ਮਾਲਕ ਉਤਪਤੀ ਪਾਲਣਾ ਅਤੇ ਲੈਅਤਾ ਕਰਨ ਵਾਲਾ (ਸਦ ਸਦਾ) ਹਮੇਸ਼ਾ ਹੀ ਨੇੜੇ ਤੋਂ ਨੇੜੇ (ਹਜੂਰੇ) ਸਾਹਮਣੇ ਹੈ।

## ਤਾ ਕਉ; ਅੰਧਾ ਜਾਨਤ ਦੂਰੇ ॥

ਉਸ ਵਾਹਿਗੁਰੂ ਨੂੰ ਤੂੰ ਦੂਰ ਜਾਣਦਾ ਹੈ, ਐਸਾ (ਅੰਧਾ) ਅਗਿਆਨੀ ਹੈ। ਯਥਾ :

**ਤੂ ਭਰਪੂਰਿ ਜਾਨਿਆ ਮੈ ਦੂਰਿ ॥** *(ਅੰਗ : ੨੫)*

---

* **ਨੌਂ ਨਿਧੀਆਂ :**

੧. **ਪਦਮ :** ਸੋਨੇ ਆਦਿਕ ਧਾਤਾਂ ਦੀ ਖਰੀਦੋ ਫਰੋਖਤ ਕਰਨੀ, ਦੇਵ ਮੰਦਿਰਾਂ ਦਾ ਬਣਾਉਣਾ, ਸ੍ਰੇਸ਼ਟ ਆਚਰਨ ਵਾਲਾ ਹੋਣਾ, ਸਤੋ ਗੁਣੀ ਪਦਮ ਨਿਧੀ ਹੈ। ਜੋ ਪੁੱਤਰ ਪੋਤਰਿਆਂ ਤੱਕ ਰਹਿੰਦੀ ਹੈ।

੨. **ਮਹਾਂ ਪਦਮ :** ਮੋਤੀ ਹੀਰਿਆਂ ਦੀ ਸੌਦਾਗਰੀ ਕਰਨੀ, ਉਤਮ ਪੁਰਸ਼ਾਂ ਨੂੰ ਦਾਨ ਦੇਣਾ, ਇਹ ਮਹਾਂ ਪਦਮ ਨਿਧੀ ਹੈ। ਇਹ ਵੀ ਸਤੋਗੁਣੀ ਹੈ, ਸੱਤ ਪੀੜ੍ਹੀਆਂ ਤੱਕ ਰਹਿੰਦੀ ਹੈ।

੩. **ਸੰਖ :** ਇਕੱਲਾ ਹੀ ਉੱਤਮ ਭੋਜਨ ਕਰੇ, ਉੱਤਮ ਬਸਤਰ ਪਹਿਨੇ, ਸਭ ਨੂੰ ਮਾੜਾ ਅੰਨ੍ਹ ਦੇਵੇ, ਮੈਲੇ ਬਸਤਰ ਦੇਵੇ, ਸੁਤ-ਦਾਰਾ ਨੂੰ ਕੁਝ ਨਾ ਦੇਵੇ। ਕੇਵਲ ਆਪਣੇ ਸਰੀਰ ਦੀ ਪਾਲਣਾ ਕਰੇ ਇਹ ਸੰਖ ਨਿਧੀ ਹੈ। ਇਹ ਰਜੋ ਤੇ ਤਮੋ ਗੁਣੀ ਹੈ। ਇਹ ਇਕ ਪੁਰਖ ਤੱਕ ਰਹਿੰਦੀ ਹੈ।

੪. **ਨੀਲ :** ਬਸਤਰ, ਕਪਾਹ, ਫਲ ਪੁਸ਼ਪ, ਮੋਤੀ ਮੂੰਗੇ, ਸੰਖ ਸਿਪੀਆਂ, ਲਕੜੀਆਂ ਤੇ ਜਲ ਦੀਆਂ ਵਸਤੂਆਂ ਦਾ ਵਪਾਰ ਕਰਨਾ, ਤਲਾਬ, ਨਦੀਆਂ ਦੇ ਪੁਲ, ਬ੍ਰਿਛਾਂ ਦੇ ਜੰਗਲ, ਫੁੱਲ ਫਲਾਂ ਬਾਉਲੀਆਂ ਦਾ ਲਗਵਾਣਾ, ਭੋਗਾਂ ਦਾ ਭੋਗਤਾ ਹੋਣਾ ਇਹ ਨੀਲ ਨਿਧੀ ਹੈ। ਇਹ ਸ਼ਾਂਤਕੀ ਤੇ ਤਾਮਸੀ ਹੈ। ਤਿੰਨ ਪੀੜ੍ਹੀਆਂ ਤੱਕ ਰਹਿੰਦੀ ਹੈ।

੫. **ਕੁੰਦ :** ਧਾਤੂਆਂ ਰਤਨਾਂ ਆਦਿਕਾਂ ਦਾ ਵਪਾਰ ਕਰਨਾ, ਅਪਮਾਨ ਦਾ ਬਚਨ ਨਾ ਸਹਾਰਨਾ, ਵਡਿਆਈ ਕਰਨ ਵਾਲਿਆਂ ਨਾਲ ਪ੍ਰੀਤੀ, ਬਹੁਤੀਆਂ ਇਸਤਰੀਆਂ ਅਤੇ ਬਹੁਤੀ ਔਲਾਦ ਵਾਲਾ ਹੋਣਾ, ਪਹਿਲੇ ਮਿੱਤਰਾਂ ਨਾਲ ਵਿਛੋੜਾ, ਨਵਿਆਂ ਨਾਲ ਪ੍ਰੀਤੀ ਕਰਨੀ, ਇਸ ਦਾ ਨਾਮ ਕੁੰਦ ਨਿਧੀ ਹੈ। ਇਹ ਰਾਜਸ ਤਾਮਸ ਹੈ। ਦੋ ਪੀੜ੍ਹੀਆਂ ਤੱਕ ਰਹਿੰਦੀ ਹੈ।

੬. **ਕਛਪ :** ਅੰਨ੍ਹ, ਘਿਉ, ਗੁੜ ਤੇਲ ਦਾ ਵਿਵਹਾਰ ਕਰਨਾ, ਕਛੂ ਸਮਾਨ ਅੰਗਾਂ ਦਾ ਸੰਕੋਚ ਕਰਨਾ। **ਅਥਵਾ :** ਰੱਖਣਾ, ਨਾ ਆਪ ਖਾਣਾ, ਨਾ ਕਿਸੇ ਨੂੰ ਧਨ ਆਦਿਕ ਦੇਣਾ, ਜਮੀਨ ਵਿਚ ਦੱਬ ਰੱਖਣਾ। ਇਹ ਕਛਪ ਨਿਧੀ ਹੈ। ਇਹ ਤਮੋਗੁਣੀ ਹੈ। ਇਕ ਪੁਰਖ ਤੱਕ ਰਹਿੰਦੀ ਹੈ।

੭. **ਖਰਬ :** ਆਮ ਤੌਰ ਤੇ ਤਰ੍ਹਾਂ-ਤਰ੍ਹਾਂ ਦੇ ਪਦਾਰਥ ਪਾਸ ਹੋਣੇ, ਇਹ ਖਰਬ ਨਿਧੀ ਹੁੰਦੀ ਹੈ।

੮. **ਮਕਰ :** ਬਾਣ, ਖੜਗ, ਬਰਛੀ, ਧਨੁੱਖ, ਢਾਲ ਆਦਿਕਾਂ ਦਾ ਜਮ੍ਹਾਂ ਕਰਨਾ, ਇੰਨ੍ਹਾਂ ਦੀ ਸੁਦਾਗਰੀ ਕਰੇ, ਰਾਜਿਆਂ ਨਾਲ ਮਿੱਤਰਤਾ ਰੱਖੇ, ਇਸ ਦਾ ਨਾਮ ਮਕਰ ਨਿਧੀ ਹੈ, ਇਹ ਤਮੋਗੁਣੀ ਹੈ ਇਕ ਪੁਰਖ ਤੱਕ ਰਹਿੰਦੀ ਹੈ।

੯. **ਮੁਕੰਦ :** ਬੀਣਾ, ਮਿਰਦੰਗ, ਬਾਜੇ ਆਦਿਕਾਂ ਦਾ ਸੰਗ੍ਰਹਿ ਕਰਨਾ, ਭੱਟ ਮਾਗਧ ਸੂਤ ਗਵਈਆ ਤੋਂ ਧਨ ਦੇਣਾ, ਵੇਸਵਾ ਗਮਨ ਕਰਨਾ, ਇਸਦਾ ਨਾਮ ਮੁਕੰਦ ਨਿਧੀ ਹੈ। ਇਹ ਰਜੋ ਗੁਣੀ ਹੈ ਇਹ ਵੀ ਇਕ ਪੁਰਖ ਤੱਕ ਰਹਿੰਦੀ ਹੈ। (ਗੁਰਮਤਿ ਨਿਰਣੇ)

ਜਾਨਤ ਦੂਰਿ ਤੁਮਹਿ ਪ੍ਰਭ ਨੇਰਿ ॥ (ਅੰਗ : ੬੮੦)

ਹੈ ਨਾਨਕ ਨੇਰ ਨੇਰੀ ॥ (ਅੰਗ : ੨੧੪)

## ਜਾ ਕੀ ਟਹਲ; ਪਾਵੈ ਦਰਗਹ ਮਾਨੁ ॥

ਜਿਸ ਮਹਾਰਾਜ ਜੀ ਦੀ ਬੰਦਗੀ, ਭਜਨ ਕਰਨੇ ਕਰਕੇ ਤੂੰ (ਦਰਗਹ) ਸੱਚਖੰਡ ਵਿਚ (ਮਾਨੁ) ਸਤਿਕਾਰ ਪਾਵੇਂਗਾ।

**ਵਿਚਿ ਦੁਨੀਆ ਸੇਵ ਕਮਾਈਐ ॥ ਤਾ ਦਰਗਹ ਬੈਸਣੁ ਪਾਈਐ ॥** (ਅੰਗ : ੨੬)

## ਤਿਸਹਿ ਬਿਸਾਰੈ; ਮੁਗਧੁ ਅਜਾਨੁ ॥

ਜੋ ਤੂੰ ਉਸ ਵਾਹਿਗੁਰੂ ਨੂੰ ਵਿਸਾਰੀ ਬੈਠਾ ਹੈ, ਐਸਾ ਵਿਵਹਾਰਾਂ ਵੱਲੋਂ (ਮੁਗਧੁ) ਮੂਰਖ ਅਤੇ ਪ੍ਰਮਾਰਥ ਵੱਲੋਂ ਅਣਜਾਣ ਹੈ।

## ਸਦਾ ਸਦਾ; ਇਹੁ ਭੂਲਨਹਾਰੁ ॥

ਮਹਾਰਾਜ ਜੀ ਕਹਿੰਦੇ ਹਨ ਕਿ ਹੇ ਵਾਹਿਗੁਰੂ! ਇਹ ਜੀਵ ਸਦਾ ਸਦਾ ਹੀ ਭੁੱਲਣ ਵਾਲਾ ਹੈ। ਭਾਵ ਗਲਤੀਆਂ ਕਰਦਾ ਰਹਿੰਦਾ ਹੈ।

## ਨਾਨਕ; ਰਾਖਨਹਾਰੁ ਅਪਾਰੁ ॥੩॥

ਸਤਿਗੁਰੂ ਜੀ ਕਹਿੰਦੇ ਹਨ ਕਿ ਹੇ (ਅਪਾਰੁ) ਪਾਰਾਵਾਰ ਤੋਂ ਰਹਿਤ ਪ੍ਰਮੇਸਰ! ਤੁਸੀਂ ਹੀ ਇਸਦੀ (ਰਾਖਨਹਾਰੁ) ਰੱਖਿਆ ਕਰਨ ਵਾਲੇ ਹੋ। ਇਸ ਕਰਕੇ ਆਪ ਹੀ ਕਿਰਪਾ ਦ੍ਰਿਸ਼ਟੀ ਦੁਆਰਾ ਇਸਦੀ ਰੱਖਿਆ ਕਰੋ।

## ਰਤਨੁ ਤਿਆਗਿ; ਕਉਡੀ ਸੰਗਿ ਰਚੈ ॥

ਹੇ ਜੀਵ! ਤੂੰ (ਰਤਨੁ) ਰਤਨ ਰੂਪ ਪ੍ਰਮੇਸਰ **ਵਾ:** (ਰਤਨੁ) ਗੁਰਾਂ ਦੇ ਸਬਦ ਰੂਪੀ ਰਤਨ ਨੂੰ ਛੱਡ ਕਰਕੇ ਹਰ ਵਕਤ ਮਾਇਆ ਰੂਪੀ ਕੌਡੀ (ਸੰਗਿ) ਦੇ ਨਾਲ (ਰਚੈ) ਰਚਿਆ ਰਹਿੰਦਾ ਹੈ। ਯਥਾ :

**ਕਬੀਰ ਕਉਡੀ ਕਉਡੀ ਜੋਰਿ ਕੈ ਜੋਰੇ ਲਾਖ ਕਰੋਰਿ ॥**

**ਚਲਤੀ ਬਾਰ ਨ ਕਛੁ ਮਿਲਿਓ ਲਈ ਲੰਗੋਟੀ ਤੋਰਿ ॥** (ਅੰਗ : ੧੩੭੨)

**ਜੋ ਦੇਵੈ ਤਿਸੈ ਨ ਜਾਣੈ ਮੂੜਾ ਦਿਤੇ ਨੋ ਲਪਟਾਇ ॥** (ਅੰਗ : ੭੬)

**ਰਜ ਗੁਣ ਤਮ ਗੁਣ ਸਤ ਗੁਣ ਕਹੀਐ ਇਹ ਤੇਰੀ ਸਭ ਮਾਇਆ ॥** (ਅੰਗ : ੧੧੨੩)

**ਕਹਿ ਕਬੀਰ ਜਿਸੁ ਉਦਰੁ ਤਿਸੁ ਮਾਇਆ ॥ ਤਬ ਛੂਟੇ ਜਬ ਸਾਧੂ ਪਾਇਆ ॥** (ਅੰਗ : ੧੧੬੦)

## ਸਾਚੁ ਛੋਡਿ; ਝੂਠ ਸੰਗਿ ਮਚੈ ॥

(ਸਾਚੁ) ਸੱਚੇ ਨਾਮ ਨੂੰ ਛੱਡ ਕਰਕੇ (ਝੂਠ ਸੰਗਿ) ਝੂਠੇ ਪਦਾਰਥਾਂ (ਸੰਗਿ) ਨਾਲ ਲੱਗ ਕੇ (ਮਚੈ) ਮਿਚਕਾਰੇ ਮਾਰਦਾ ਹੈ। ਭਾਵ ਉਹਨਾਂ ਵਿਚ ਤਦਾਕਾਰ ਹੋ ਕੇ ਲਗਾਤਾਰ ਬਾਘੀਆਂ ਪਾਉਂਦਾ ਰਹਿੰਦਾ ਹੈ।

**ਝੂਠੁ ਬਾਤ ਸਾ ਸਚੁ ਕਰਿ ਜਾਤੀ ॥ ਸਤਿ ਹੋਵਨੁ ਮਨਿ ਲਗੈ ਨ ਰਾਤੀ ॥** (ਅੰਗ : ੧੮੫)

## ਜੋ ਛਡਨਾ; ਸੁ ਅਸਥਿਰੁ ਕਰਿ ਮਾਨੈ ॥

ਜਿਹੜੇ ਸੰਬੰਧੀਆਂ ਨੂੰ (ਛਡਨਾ) ਛੱਡ ਜਾਣਾ ਹੈ। **ਵਾ:** ਜਿਹੜੇ ਪਦਾਰਥਾਂ ਨੂੰ ਛੱਡ ਜਾਣਾ ਹੈ। ਉਹਨਾਂ ਨੂੰ (ਅਸਥਿਰੁ) ਇਸਥਿਤ ਕਰਕੇ ਮੰਨਦਾ ਹੈ ਕਿ ਇਹ ਸਦਾ ਕਾਇਮ ਰਹਿਣਗੇ।

## ਜੋ ਹੋਵਨੁ; ਸੋ ਦੂਰਿ ਪਰਾਨੈ ॥

ਅਤੇ ਜਿਹੜੀ ਮੌਤ (ਹੋਵਨੁ) ਹੋਣ ਵਾਲੀ ਹੈ, ਉਸ ਨੂੰ ਦੂਰ (ਪਰਾਨੈ) ਪਛਾਣਦਾ ਹੈ **ਵਾ:** (ਪਰਾਨੈ) ਪਰ੍ਹੇ ਸਮਝਦਾ ਹੈ ਕਿ ਮੈਨੂੰ ਮੌਤ ਨਹੀਂ ਆਉਣੀ ਅਤੇ ਹੋਰ ਸਾਰਿਆਂ ਨੇ ਮਰ ਜਾਣਾ ਹੈ।

## ਛੋਡਿ ਜਾਇ; ਤਿਸ ਕਾ ਸ੍ਰਮੁ ਕਰੈ ॥

ਜਿੰਨ੍ਹਾਂ ਸੰਬੰਧੀਆਂ ਨੂੰ **ਵਾ:** ਸਰੀਰਾਂ ਨੂੰ (ਛੋਡਿ) ਛੱਡ ਜਾਣਾ ਹੈ। (ਤਿਸ ਕਾ) ਉਹਨਾਂ ਦੇ ਵਾਸਤੇ ਤੂੰ (ਸ੍ਰਮੁ) ਥਕਾਵਟਾਂ ਕਰਦਾ ਹੈ। ਭਾਵ ਤਕਲੀਫਾਂ ਉਠਾਉਂਦਾ ਰਹਿੰਦਾ ਹੈ ਅਰਥਾਤ ਕਈ ਤਰ੍ਹਾਂ ਦੇ ਕਰਮ ਕਰਦਾ ਰਹਿੰਦਾ ਹੈ।

## ਸੰਗਿ ਸਹਾਈ; ਤਿਸੁ ਪਰਹਰੈ ।

ਜੋ ਪ੍ਰਮੇਸਰ ਹਰ ਵਕਤ (ਸੰਗਿ) ਸੰਗੀ ਹੋ ਕੇ ਤੇਰੀ ਸਹਾਇਤਾ ਕਰਨ ਵਾਲਾ ਹੈ। ਤੂੰ (ਤਿਸੁ) ਉਸਨੂੰ (ਪਰਹਰੈ) ਤਿਆਗ ਦਿੰਦਾ ਹੈ। **ਵਾ:** ਉਸ ਤੋਂ ਦੂਰ ਹੋ ਜਾਂਦਾ ਹੈ।

**ਮਿਤ੍ਰੁ ਪਿਆਰਾ ਨਾਨਕ ਜੀ ਮੈ ਛਡਿ ਗਵਾਇਆ ਰੰਗਿ ਕਸੁੰਭੈ ਭੁਲੀ ॥** *(ਅੰਗ : ੯੬੩)*

**ਸਭੁ ਕਿਛੁ ਅਪਨਾ ਇਕੁ ਰਾਮੁ ਪਰਾਇਆ ॥** *(ਅੰਗ : ੧੩੪੨)*

## ਚੰਦਨ ਲੇਪੁ; ਉਤਾਰੈ ਧੋਇ ॥

ਇਸ ਜੀਵ ਦੀ ਐਸੀ ਹਾਲਤ ਹੈ, ਜਿਸ ਪ੍ਰਕਾਰ ਕਿਸੇ ਗਧੇ ਤਾਈਂ ਗੰਗਾ ਜਲ ਨਾਲ (ਧੋਇ) ਧੋ ਕਰਕੇ ਅਤੇ ਗਰਮੀ ਤੋਂ ਬਚਾਉਣ ਵਾਸਤੇ ਚੰਦਨ ਦੀ ਲੇਪ ਕਰ ਦੇਈਏ ਪਰ ਗਧਾ ਆਪਣੇ ਸੁਭਾਅ ਅਨੁਸਾਰ ਸੁਆਹ ਵਿਚ ਲੇਟ ਕਰਕੇ ਚੰਦਨ ਨੂੰ ਉਤਾਰ ਦਿੰਦਾ ਹੈ।

## ਗਰਧਬ ਪ੍ਰੀਤਿ; ਭਸਮ ਸੰਗਿ ਹੋਇ ॥

ਕਿਉਂਕਿ (ਗਰਧਬ) ਗਧੇ ਦੀ ਪ੍ਰੀਤ ਤਾਂ (ਭਸਮ) ਸੁਆਹ (ਸੰਗਿ) ਨਾਲ (ਹੋਇ) ਹੁੰਦੀ ਹੈ। ਉਸ ਨੂੰ ਇਹ ਨਹੀਂ ਪਤਾ ਹੁੰਦਾ ਕਿ ਉਸਦੇ ਸਰੀਰ ਨੂੰ ਗੰਗਾ ਜਲ ਨਾਲ ਧੋ ਕੇ ਖੁਸ਼ਬੂ ਵਾਸਤੇ ਚੰਦਨ ਦਾ ਲੇਪ ਕੀਤਾ ਹੈ। ਗਧੇ ਨੂੰ ਖੁਸ਼ਬੂ ਲੈਣ ਦੀ ਵੀ ਜਾਚ ਨਹੀਂ ਹੁੰਦੀ, ਉਹ ਤਾਂ ਰੂੜੀਆਂ ਉੱਤੇ ਹੀ ਟਾਂਡਿਆਂ ਨੂੰ ਫਰੋਲਦਾ ਰਹਿੰਦਾ ਹੈ।

**ਉਪਰੋਕਤ ਦੋ ਪੰਗਤੀਆਂ ਦਾ ਅੰਨਵੈ ਰੀਤੀ ਅਨੁਸਾਰ ਅਰਥ ਇਸ ਪ੍ਰਕਾਰ ਵੀ ਹੁੰਦਾ ਹੈ :**

**ਚੰਦਨ ਲੇਪੁ; ਉਤਾਰੈ ਧੋਇ ॥**

**ਗਰਧਬ ਪ੍ਰੀਤਿ; ਭਸਮ ਸੰਗਿ ਹੋਇ ॥**

(ਗਰਧਬ ਧੋਇ ਚੰਦਨ ਲੇਪੁ) ਜੇਕਰ ਗਧੇ ਨੂੰ (ਧੋਇ) ਧੋ ਕੇ ਉਸ ਉੱਤੇ ਚੰਦਨ ਦਾ ਲੇਪ ਕਰ ਦੇਈਏ ਤਾਂ ਉਹ (ਪ੍ਰੀਤਿ ਭਸਮ ਸੰਗਿ ਹੋਇ ਉਤਾਰੈ) ਸੁਆਹ ਦੇ ਨਾਲ ਪ੍ਰੀਤੀ ਹੋਣ ਕਰਕੇ ਚੰਦਨ ਨੂੰ ਉਤਾਰ ਦਿੰਦਾ ਹੈ। ਇਸੇ ਪ੍ਰਕਾਰ ਗਧੇ ਦੀ ਨਿਆਈਂ ਕਾਮੀ ਜੀਵ ਹੈ। ਜੇਕਰ ਜੀਵ ਨੂੰ ਤੀਰਥਾਂ 'ਤੇ ਇਸ਼ਨਾਨ ਕਰਵਾਉਣ ਰੂਪ ਪਾਣੀ ਨਾਲ ਧੋ ਕਰਕੇ **ਵਾ:** ਵੈਰਾਗ ਰੂਪ ਪਾਣੀ ਨਾਲ (ਧੋਇ) ਧੋ ਕਰਕੇ ਅਤੇ ਭਗਤੀ ਦੇ ਬਚਨਾਂ ਰੂਪ ਚੰਦਨ ਦੀ ਲੇਪ ਕਰ ਦਈਏ ਤਾਂ ਇਹ ਵਿਸ਼ਿਆਂ ਰੂਪ, (ਭਸਮ) ਸੁਆਹ ਨਾਲ ਪ੍ਰੀਤੀ ਹੋਣ ਕਰਕੇ ਭਗਤੀ ਦੇ ਬਚਨਾਂ ਰੂਪ ਚੰਦਨ ਦੇ ਤਾਈਂ (ਉਤਾਰੈ) ਲਾਹ ਦਿੰਦਾ ਹੈ ਭਾਵ ਉਹਨਾਂ ਨੂੰ ਧਾਰਨ ਨਹੀਂ ਕਰਦਾ।

**ਬਿਨੁ ਸਿਮਰਨ ਗਰਧਭ ਕੀ ਨਿਆਈ ॥**

**ਸਾਕਤ ਥਾਨ ਭਰਿਸਟ ਫਿਰਾਹੀ ॥** *(ਅੰਗ : ੨੩੯)*

## ਅੰਧ ਕੂਪ ਮਹਿ; ਪਤਿਤ ਬਿਕਰਾਲ ॥

ਹੇ ਸੱਚੇ ਪਾਤਸ਼ਾਹ ! ਸੰਸਾਰ ਰੂਪ (ਬਿਕਰਾਲ) ਬਹੁਤ ਭਿਆਨਕ ਤੇ (ਅੰਧ ਕੂਪ) ਅੰਨ੍ਹੇ ਖੂਹ ਵਿਚ (ਪਤਿਤ) ਪਾਪੀ, ਨੀਚ ਪੁਰਖ ਗਿਰ ਕਰਕੇ ਖਰਾਬ ਹੋ ਰਿਹਾ ਹੈ।

## ਨਾਨਕ ਕਾਢਿ ਲੇਹੁ; ਪ੍ਰਭ ਦਇਆਲ ॥੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ (ਦਇਆਲ) ਦਇਆ ਦੇ ਘਰ (ਪ੍ਰਭ) ਵਾਹਿਗੁਰੂ ਜੀ ! ਆਪ ਜੀ ਬਖਸ਼ਿਸ਼ ਕਰਕੇ ਇਸ ਨੂੰ (ਕਾਢਿ ਲੇਹੁ) ਸੰਸਾਰ ਸਮੁੰਦਰ ਤੋਂ ਕੱਢ ਲੈਣਾ ਕਰੋ। ਯਥਾ :

**ਅਗਨਿ ਸਾਗਰ ਬੂਡਤ ਸੰਸਾਰਾ ॥ ਨਾਨਕ ਬਾਹ ਪਕਰਿ ਸਤਿਗੁਰਿ ਨਿਸਤਾਰਾ ॥** *(ਅੰਗ : ੮੦੪)*

**ਬਾਹ ਪਕੜਿ ਗੁਰਿ ਕਾਢਿਆ ਸੋਈ ਉਤਰਿਆ ਪਾਰਿ ॥** *(ਅੰਗ : ੪੪)*

## ਕਰਤੂਤਿ ਪਸੂ ਕੀ; ਮਾਨਸ ਜਾਤਿ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਜੀਵ ! ਜਿਵੇਂ ਪਸ਼ੂ ਖਾ ਪੀ ਲੈਂਦੇ ਹਨ, ਸੌਂ ਲੈਂਦੇ ਹਨ। ਤਿਵੇਂ ਹੀ ਜਾਤੀ ਤੇਰੀ ਮਨੁੱਖਾਂ ਵਾਲੀ ਹੈ ਪਰ (ਕਰਤੂਤਿ) ਕਰਨੀ ਤੇਰੀ ਪਸ਼ੂਆਂ ਦੀ ਤਰ੍ਹਾਂ ਹੈ ਭਾਵ ਤੂੰ ਪਸ਼ੂਆਂ ਵਾਲੇ ਕੰਮ ਕਰਦਾ ਹੈਂ।

**ਪਸੂ ਮਾਣਸ ਚੰਮਿ ਪਲੇਟੇ ਅੰਦਰਹੁ ਕਾਲਿਆ ॥** *(ਅੰਗ : ੧੨੮੪)*

**ਨਿੰਦ੍ਰਾ ਭੋਜਨ ਭੋਗ ਭੈ ਇਹ ਪਸੁ ਪੁਰਖ ਸਮਾਨ ॥**

**ਨਰਨ ਗਿਆਨ ਨਿਜ ਅਧਿਕਤਾ ਗਿਆਨ ਬਿਨਾ ਪਸੁ ਜਾਨ ॥** *(ਸਾਰਕੁਤਾਵਲੀ)*

ਪਸ਼ੂ ਤਾਂ ਫਿਰ ਵੀ ਨਿਯਮ ਵਿੱਚ ਚੱਲਦੇ ਹਨ ਪਰ ਤੂੰ ਨਿਯਮ ਤੋਂ ਰਹਿਤ ਹੋ ਕੇ ਵਿਸ਼ਿਆਂ ਵਿੱਚ ਵਰਤ ਰਿਹਾ ਹੈ।

## ਲੋਕ ਪਚਾਰਾ; ਕਰੈ ਦਿਨੁ ਰਾਤਿ ॥

ਫਿਰ ਤੂੰ ਲੋਕਾਂ ਨਾਲ ਦਿਨ ਰਾਤ (ਪਚਾਰਾ) ਪਰਚਾਵੇ ਦੀਆਂ ਭਾਵ ਮੂੰਹ ਚੋਪੜੀਆਂ ਗੱਲਾਂ ਕਰਦਾ ਰਹਿੰਦਾ ਹੈਂ। ਭਾਵ ਆਪ ਤਾਂ ਅੰਦਰ ਕੋਈ ਗੁਣ ਧਾਰਨ ਨਹੀਂ ਕਰਦਾ ਅਤੇ ਲੋਕਾਂ ਨੂੰ ਆਪਣੇ ਮਗਰ ਲਾਉਣ ਵਾਸਤੇ ਰਾਤ ਦਿਨ ਪਖੰਡ ਕਰਦਾ ਰਹਿੰਦਾ ਹੈਂ।

**ਅਥਵਾ :** ਤੂੰ ਲੋਕਾਂ ਵਿਚ ਰਾਤ ਦਿਨ (ਪਚਾਰਾ) ਪਰਚਾਵੇ ਕਰਦਾ ਰਹਿੰਦਾ ਹੈਂ। **ਵਾ:** ਲੋਕਾਂ ਨੂੰ ਪਰਚਾਉਂਦਾ ਰਹਿੰਦਾ ਹੈਂ।

**ਅਥਵਾ :** ਤੂੰ ਲੋਕਾਂ ਨੂੰ ਪਰਚਾਰ ਕਰਦਾ ਹੈਂ ਕਿ ਰਾਤ ਦਿਨ ਨਾਮ ਜਪਿਆ ਕਰੋ।

**ਕੂੜੁ ਬੋਲਿ ਮੁਰਦਾਰੁ ਖਾਇ ॥ ਅਵਰੀ ਨੋ ਸਮਝਾਵਣਿ ਜਾਇ ॥**

**ਮੁਠਾ ਆਪਿ ਮੁਹਾਏ ਸਾਥੈ ॥ ਨਾਨਕ ਐਸਾ ਆਗੂ ਜਾਪੈ ॥** *(ਅੰਗ : ੧੪੦)*

## ਬਾਹਰਿ ਭੇਖ; ਅੰਤਰਿ ਮਲੁ ਮਾਇਆ ॥

ਬਾਹਰੋਂ ਤਾਂ ਤੂੰ ਸਾਧਾਂ, ਬਰੱਕਤਾਂ ਵਾਲਾ ਭੇਖ ਬਣਾਇਆ ਹੋਇਆ ਹੈ ਪਰ ਅੰਦਰ ਮਾਇਆ ਦੀ ਇੱਛਾ ਰੂਪ (ਮਲੁ) ਮੈਲ ਲੱਗੀ ਹੋਈ ਹੈ।

**ਮਾਇਆ ਮਨਹੁ ਨ ਵੀਸਰੈ ਮਾਂਗੈ ਦੰਮਾਂ ਦੰਮ ॥**

**ਸੋ ਪ੍ਰਭੁ ਚਿਤਿ ਨ ਆਵਈ ਨਾਨਕ ਨਹੀ ਕਰੰਮਿ ॥** *(ਅੰਗ : ੧੪੨੬)*

## ਛਪਸਿ ਨਾਹਿ; ਕਛੁ ਕਰੈ ਛਪਾਇਆ ॥

ਭਾਵੇਂ ਤੂੰ ਲੋਕਾਂ ਤੋਂ ਛੁਪਾ ਕਰਕੇ ਮਾੜੇ ਕਰਮ ਕਰਦਾ ਹੈਂ ਪਰ ਹਰੀ ਪ੍ਰਮੇਸਰ ਤੋਂ (ਕਛੁ) ਕੁਝ ਵੀ ਨਹੀਂ (ਛਪਸਿ) ਛੁਪ ਸਕਦਾ। ਅਰਥਾਤ ਭਾਵੇਂ ਕੋਈ ਰਾਜਾ ਵੀ ਆਪਣੇ ਔਗੁਣ ਛੁਪਾਉਣਾ ਚਾਹੇ। ਉਹ ਵੀ ਆਪਣੇ ਔਗੁਣ ਨਹੀਂ ਛੁਪਾ ਸਕਦਾ।

**ਅਥਵਾ :** ਹੇ ਜੀਵ! ਜੇਕਰ ਤੂੰ ਕੁਝ ਛੁਪਾਉਣਾ ਕਰੇ, ਤਾਂ ਤੇਰਾ ਛੁਪਾਇਆ ਹੋਇਆ ਛੁਪ ਨਹੀਂ ਸਕਦਾ।

**ਅੰਤਰਿ ਬਹਿ ਕੈ ਕਰਮ ਕਮਾਵੈ ਸੋ ਚਹੁ ਕੁੰਡੀ ਜਾਣੀਐ ॥**
**ਜੋ ਧਰਮੁ ਕਮਾਵੈ ਤਿਸੁ ਧਰਮ ਨਾਉ ਹੋਵੈ ਪਾਪਿ ਕਮਾਣੈ ਪਾਪੀ ਜਾਣੀਐ ॥** (ਅੰਗ : ੧੩੮)

**ਕਬੀਰ ਜੇਤੇ ਪਾਪ ਕੀਏ ਰਾਖੇ ਤਲੈ ਦੁਰਾਇ ॥**
**ਪਰਗਟ ਭਏ ਨਿਦਾਨ ਸਭ ਜਬ ਪੂਛੇ ਧਰਮਰਾਇ ॥** (ਅੰਗ : ੧੩੭੦)

ਕੁਝ ਆਦਮੀ ਬਾਰ ਅੜਾ ਕੇ ਪਾਪ ਕਰਨ ਲੱਗੇ ਸੀ ਅਤੇ ਉੱਥੇ ਇਕ ਡੱਗੇ ਵਾਲਾ ਆਦਮੀ ਖੜ੍ਹਾ ਸੀ। ਜਦੋਂ ਉਸਨੇ ਦੇਖਿਆ ਤਾਂ ਕਹਿੰਦੇ ਤੂੰ ਕੌਣ ਹੈ? ਤਾਂ ਡੱਗੇ ਵਾਲਾ ਕਹਿਣ ਲੱਗਾ ਕਿ ਮੈਂ ਕਰਮ ਦੇਵਤਾ ਹਾਂ। ਜੋ ਵੀ ਤੁਸੀਂ ਲੁਕ ਕੇ ਕੰਮ ਕਰੋਗੇ। ਮੈਂ ਆਪਣੇ ਡੱਗੇ ਦੀ ਚੋਟ ਨਾਲ ਉਸਨੂੰ ਸਾਰਿਆਂ ਵਿੱਚ ਪ੍ਰਗਟ ਕਰ ਦੇਵਾਂਗਾ। ਫਿਰ ਉਹ ਲੁਕਿਆ ਨਹੀਂ ਰਹੇਗਾ।

**ਅੰਦਰਿ ਕਮਾਣਾ ਸਰਪਰ ਉਘੜੈ ਭਾਵੈ ਕੋਈ ਬਹਿ ਧਰਤੀ ਵਿਚਿ ਕਮਾਈ ॥** (ਅੰਗ : ੩੧੬)

## ਬਾਹਰਿ; ਗਿਆਨ ਧਿਆਨ ਇਸਨਾਨ ॥

ਇਹ ਜੀਵ ਬਾਹਰੋਂ ਬੜੇ ਗਿਆਨ ਦੀਆਂ ਗੱਲਾਂ ਮਾਰਦਾ ਹੈ, ਧਿਆਨ ਆਦਿਕ ਲਾ ਕੇ ਧੋਖੇ ਦਿੰਦਾ ਹੈ ਅਤੇ ਇਸ਼ਨਾਨ ਕਰਕੇ ਆਪਣੇ ਆਪ ਨੂੰ ਨਿਰਮਲ ਮੰਨਦਾ ਹੈ। **ਵਾ:** ਧਿਆਨ ਦੇ ਧੋਖੇ ਦੇ ਦੇ ਕੇ ਲੋਕਾਂ ਨੂੰ ਪ੍ਰਚਾਉਂਦਾ ਹੈ ਕਿ ਮੈਂ ਫਲਾਨੇ ਤੀਰਥ 'ਤੇ ਇਸ਼ਨਾਨ ਕੀਤਾ ਹੈ।

**ਅਥਵਾ :** ਬਾਹਰੋਂ ਗਿਆਨੀ ਬਣ ਕੇ ਗਿਆਨ ਕਥਨ ਕਰਦਾ ਹੈ, ਜੋਗੀ ਬਣ ਕੇ ਧਿਆਨ ਲਾਉਂਦਾ ਹੈ ਅਤੇ ਤੀਰਥਾਂ ਦੀ ਯਾਤਰਾ ਕਰਕੇ ਆਪਣੇ ਆਪ ਨੂੰ ਇਸ਼ਨਾਨੀ ਕਹਾਉਂਦਾ ਹੈ। ਯਥਾ :

**ਪੜਿ ਪੁਸਤਕ ਸੰਧਿਆ ਬਾਦੰ ॥ ਸਿਲ ਪੂਜਸਿ ਬਗੁਲ ਸਮਾਧੰ ॥**
**ਮੁਖਿ ਝੂਠ ਬਿਭੂਖਣ ਸਾਰੰ ॥ ਤ੍ਰੈਪਾਲ ਤਿਹਾਲ ਬਿਚਾਰੰ ॥**
**ਗਲਿ ਮਾਲਾ ਤਿਲਕੁ ਲਿਲਾਟੰ ॥ ਦੁਇ ਧੋਤੀ ਬਸਤ੍ਰ ਕਪਾਟੰ ॥**
**ਜੇ ਜਾਣਸਿ ਬ੍ਰਹਮੰ ਕਰਮੰ ॥ ਸਭਿ ਫੋਕਟ ਨਿਸਚਉ ਕਰਮੰ ॥**
**ਕਹੁ ਨਾਨਕ ਨਿਹਚਉ ਧਿਆਵੈ ॥ ਵਿਣੁ ਸਤਿਗੁਰ ਵਾਟ ਨ ਪਾਵੈ ॥** (ਅੰਗ : ੪੭੦)

## ਅੰਤਰਿ ਬਿਆਪੈ; ਲੋਭੁ ਸੁਆਨੁ ॥

ਅਤੇ ਇਸਨੂੰ ਅਪਵਿੱਤਰ ਕਰਨ ਵਾਲਾ ਇਸਦੇ (ਅੰਤਰਿ) ਅੰਦਰ ਲੋਭ ਰੂਪ ਕੁੱਤਾ ਚਿੰਬੜਿਆ ਹੋਇਆ ਹੈ।

**ਲੋਭ ਲਹਰਿ ਸਭੁ ਸੁਆਨੁ ਹਲਕੁ ਹੈ ਹਲਕਿਓ ਸਭਹਿ ਬਿਗਾਰੇ ॥** (ਅੰਗ : ੯੮੩)

**ਅੰਤਰਿ ਲੋਭੁ ਫਿਰਹਿ ਹਲਕਾਏ ॥**
**ਨਿੰਦਾ ਕਰਹਿ ਸਿਰਿ ਭਾਰੁ ਉਠਾਏ ॥**
**ਮਾਇਆ ਮੂਠਾ ਚੇਤੈ ਨਾਹੀ ॥**
**ਭਰਮੇ ਭੂਲਾ ਬਹੁਤੀ ਰਾਹੀ ॥** (ਅੰਗ : ੩੭੨)

## ਅੰਤਰਿ ਅਗਨਿ; ਬਾਹਰਿ ਤਨੁ ਸੁਆਹ ॥

ਇਸਦੇ ਅੰਦਰ ਤਾਂ ਭੋਗਾਂ ਦੀ, ਮਾਇਆ ਦੀ ਤ੍ਰਿਸ਼ਨਾ ਰੂਪ ਅੱਗ ਲੱਗੀ ਹੋਈ ਹੈ ਅਤੇ ਬਾਹਰੋਂ ਇਹ ਸਰੀਰ 'ਤੇ ਸੁਆਹ ਮਲ ਕੇ ਸਾਧ ਬਣੀ ਬੈਠਾ ਹੈ ਕਿ ਮੈਂ ਦੁਨੀਆਂ ਤੋਂ ਮਰਿਆ ਹੋਇਆ ਹਾਂ, ਮੈਂ ਤਿਆਗੀ ਹਾਂ।

**ਅਥਵਾ :** ਅੰਦਰੋਂ ਵਿਸ਼ਿਆਂ ਦੀ ਅੱਗ ਦਾ ਮਾਰਿਆ ਹੋਇਆ ਹੋਣ ਕਰਕੇ ਇਸ ਵਿਸ਼ਈ ਪੁਰਸ਼ ਦਾ ਸਰੀਰ ਬਾਹਰੋਂ ਸੁਆਹ ਵਰਗਾ ਹੋ ਚੁੱਕਾ ਹੈ।

## ਗਲਿ ਪਾਥਰ; ਕੈਸੇ ਤਰੈ ਅਥਾਹ ॥

ਜਿਸ ਪ੍ਰਕਾਰ ਕਿਸੇ ਨੇ ਗਲ ਵਿਚ ਪੱਥਰ ਪਾਏ ਹੋਣ ਤਾਂ ਉਹ (ਅਥਾਹ) ਡੂੰਘੇ ਪਾਣੀ ਨੂੰ ਕਿਸ ਪ੍ਰਕਾਰ ਤਰ ਸਕਦਾ। ਇਸੇ ਪ੍ਰਕਾਰ ਜੀਵ ਨੇ ਗਲ ਵਿਚ ਪਾਪਾਂ ਰੂਪ ਪੱਥਰ **ਵਾ:** ਵਿਕਾਰਾਂ ਰੂਪ ਪੱਥਰ ਪਾਏ ਹਨ। ਫਿਰ ਇਹ (ਅਥਾਹ) ਸੰਸਾਰ ਸਮੁੰਦਰ ਤੋਂ ਕਿਸ ਪ੍ਰਕਾਰ ਤਰ ਸਕਦਾ ਹੈ ਭਾਵ ਨਹੀਂ ਤਰ ਸਕਦਾ। ਯਥਾ :

**ਬਿਕਾਰ ਪਾਥਰ ਗਲਹਿ ਬਾਧੇ ਨਿੰਦ ਪੋਟ ਸਿਰਾਇ ॥**
**ਮਹਾ ਸਾਗਰੁ ਸਮੁਦੁ ਲੰਘਨਾ ਪਾਰਿ ਨ ਪਰਨਾ ਜਾਇ ॥** *(ਅੰਗ : ੧੦੦੧)*
**ਘਰ ਘੁੰਮਣਵਾਣੀ ਭਾਈ ॥ ਪਾਪ ਪਥਰ ਤਰਣੁ ਨ ਜਾਈ ॥** *(ਅੰਗ : ੬੮੯)*

## ਜਾ ਕੈ ਅੰਤਰਿ; ਬਸੈ ਪ੍ਰਭੁ ਆਪਿ ॥

ਹੇ ਭਾਈ ! (ਜਾ ਕੈ) ਜਿੰਨ੍ਹਾਂ ਦੇ ਅੰਦਰ ਮੇਰਾ (ਪ੍ਰਭੁ) ਵਾਹਿਗੁਰੂ ਆਪ ਵੱਸ ਜਾਵੇ।

## ਨਾਨਕ; ਤੇ ਜਨ ਸਹਜਿ ਸਮਾਤਿ ॥੫॥

ਸਤਿਗੁਰੂ ਜੀ ਕਹਿੰਦੇ ਹਨ ਕਿ (ਤੇ) ਉਹ (ਸਹਜਿ) ਸੁਤੇ ਸਿਧ ਹੀ ਪ੍ਰਮੇਸਰ ਵਿਚ (ਸਮਾਤਿ) ਸਮਾ ਜਾਂਦੇ ਹਨ। ਭਾਵ ਅਭੇਦ ਹੋ ਜਾਂਦੇ ਹਨ। ਯਥਾ :

**ਜਿਉ ਜਲ ਮਹਿ ਜਲੁ ਆਇ ਖਟਾਨਾ ॥ ਤਿਉ ਜੋਤੀ ਸੰਗਿ ਜੋਤਿ ਸਮਾਨਾ ॥**
**ਮਿਟਿ ਗਏ ਗਵਨ ਪਾਏ ਬਿਸ੍ਰਾਮ ॥ ਨਾਨਕ ਪ੍ਰਭ ਕੈ ਸਦ ਕੁਰਬਾਨ ॥** *(ਅੰਗ : ੨੭੮)*

ਹੁਣ ਸਤਿਗੁਰੂ ਜੀ ਵਾਹਿਗੁਰੂ ਅੱਗੇ ਅਰਦਾਸ ਕਰਨ ਦੀ ਜਾਚ ਦੱਸਦੇ ਹਨ ਕਿ

## ਸੁਨਿ ਅੰਧਾ; ਕੈਸੇ ਮਾਰਗੁ ਪਾਵੈ ॥ ਕਰੁ ਗਹਿ ਲੇਹੁ; ਓੜਿ ਨਿਬਹਾਵੈ ॥

ਹੇ ਅੰਤਰਜਾਮੀ ਪ੍ਰਮੇਸਰ ! ਜੇ ਅੰਨ੍ਹੇ ਮਨੁੱਖ ਨੂੰ ਕਹੀਏ ਕਿ ਆਹ ਰਸਤੇ ਤੇ ਤੁਰਿਆ ਜਾਹ ਤਾਂ ਇਤਨੀ ਗੱਲ (ਸੁਨਿ) ਸੁਣ ਕੇ (ਅੰਧਾ) ਅੰਨ੍ਹਾ ਕਿਸ ਪ੍ਰਕਾਰ (ਮਾਰਗੁ) ਰਸਤਾ (ਪਾਵੈ) ਪਾਵੇਗਾ ਕਿ ਕਿਧਰ ਨੂੰ ਜਾਣਾ ਹੈ, ਭਾਵ ਉਸਨੂੰ ਸਮਝ ਨਹੀਂ ਪਵੇਗੀ।

**ਆਂਖਿ ਮੀਚ ਮਗ ਸੂਝ ਨ ਜਾਈ ॥ ਤਾਹਿ ਅਨੰਤ ਮਿਲੈ ਕਿਮ ਭਾਈ ॥** *(ਬਚਿੱਤ੍ਰ ਨਾਟਕ)*

ਜੇ ਕੋਈ ਉਸਦਾ (ਕਰੁ) ਹੱਥ ਪਕੜ (ਲੇਹੁ) ਲਵੇ ਤਾਂ ਉਹ ਓੜਕ ਤੱਕ (ਨਿਬਹਾਵੈ) ਨਿਭ ਸਕਦਾ ਹੈ ਭਾਵ ਆਪਣੀ ਮੰਜਿਲ 'ਤੇ ਪਹੁੰਚ ਸਕਦਾ ਹੈ।

ਇਸੇ ਪ੍ਰਕਾਰ, (**ਸੁਨਿ ਅੰਧਾ ਕੈਸੇ ਮਾਰਗੁ ਪਾਵੈ**) ਹੇ ਜੀਵ ! ਸੁਣਨਾ ਕਰ, ਵੈਰਾਗ, ਵਿਵੇਕ ਰੂਪ ਨੇਤਰਾਂ ਤੋਂ ਹੀਣਾ ਅਗਿਆਨੀ ਪੁਰਸ਼ ਗਿਆਨ ਰੂਪ ਰਸਤਾ ਕਿਸ ਪ੍ਰਕਾਰ ਪ੍ਰਾਪਤ ਕਰ ਸਕਦਾ ਹੈ। **ਵਾ:** (ਅੰਧਾ)

ਅਗਿਆਨੀ ਜੀਵ ਵੇਦ-ਸ਼ਾਸਤਰਾਂ ਨੂੰ ਸੁਣ ਕੇ ਕਿਸ ਪ੍ਰਕਾਰ ਭਾਉ ਭਗਤੀ ਦਾ, ਪਰਮਾਰਥ ਦਾ ਰਸਤਾ ਪਾ ਸਕਦਾ ਹੈ? ਭਾਵ ਨਹੀਂ ਪਾ ਸਕਦਾ। **(ਕਰੁ ਗਹਿ ਲੇਹੁ ਓੜਿ ਨਿਬਹਾਵੈ)** ਜੇਕਰ ਗੁਰੂ ਸਾਹਿਬ ਜੀ ਉਸ ਦੇ ਮਨ ਬੁੱਧ ਰੂਪ ਹੱਥ ਪਕੜ ਕੇ ਉਸ ਨੂੰ ਗਿਆਨ ਦੇ ਰਸਤੇ 'ਤੇ ਪਾ ਦੇਣ ਤਾਂ ਉਹ (ਓੜਿ) ਓੜਕ ਤੱਕ ਨਿਭ ਸਕਦਾ ਭਾਵ ਮੁਕਤੀ ਰੂਪ ਮੰਜਿਲ ਤੱਕ ਪਹੁੰਚ ਸਕਦਾ ਹੈ।

**ਬਾਹ ਪਕੜਿ ਗੁਰਿ ਕਾਢਿਆ ਸੋਈ ਉਤਰਿਆ ਪਾਰਿ ॥** (ਅੰਗ : ੪੪)

## ਕਹਾ ਬੁਝਾਰਤਿ; ਬੂਝੈ ਡੋਰਾ ॥ ਨਿਸਿ ਕਹੀਐ; ਤਉ ਸਮਝੈ ਭੋਰਾ ॥

ਜੇਕਰ ਕੰਨਾਂ ਤੋਂ (ਡੋਰਾ) ਬੋਲੇ ਦੇ ਤਾਈਂ (*ਬੁਝਾਰਗਤਿ) ਸੈਨਤ ਭਾਵ ਇਸ਼ਾਰੇ ਦੇ ਨਾਲ ਸਮਾਝਾਈਏ, ਸਿਖਿਆ ਦੇਣਾ ਕਰੀਏ ਤਾਂ ਉਹ ਕਿਸ ਪ੍ਰਕਾਰ ਸਮਝ ਸਕਦਾ ਹੈ? ਭਾਵ ਨਹੀਂ ਸਮਝ ਸਕਦਾ। ਜੇ ਉਸਨੂੰ (ਨਿਸਿ) ਰਾਤ ਕਹੀਏ ਤਾਂ ਉਹ ਕਹਿੰਦਾ ਹੈ ਕਿ ਦਿਨ ਚੜ੍ਹ ਗਿਆ। ਇਉਂ ਉਲਟ ਹੀ ਸਮਝਦਾ ਹੈ।

**ਅਥਵਾ :** ਇਸੇ ਪ੍ਰਕਾਰ (ਕਹਾ ਬੁਝਾਰਤਿ ਬੂਝੈ ਡੋਰਾ) ਜੋ ਜੀਵ ਸ਼ਰਧਾ ਤੇ ਵਿਸ਼ਵਾਸ ਰੂਪ ਕੰਨਾਂ ਤੋਂ (ਡੋਰਾ) ਬੋਲਾ ਹੈ। ਜੇਕਰ ਉਸ ਦੇ ਤਾਈਂ ਸੈਨਤ ਨਾਲ ਜੀਵ ਈਸ਼ ਦੀ ਏਕਤਾ ਕਰਾਉਣ ਵਾਸਤੇ (ਬੁਝਾਰਤਿ) ਸਿੱਖਿਆ ਦੇਈਏ ਕਿ ਲੱਖਣਾ ਬਿਰਤੀ ਦੁਆਰਾ ਪ੍ਰਮੇਸਰ ਦੀ ਪ੍ਰਾਪਤੀ ਹੁੰਦੀ ਹੈ ਅਤੇ ਸ਼ਕਤੀ ਬਿਰਤੀ ਦੁਆਰਾ ਪ੍ਰਾਪਤੀ ਨਹੀਂ ਹੁੰਦੀ। ਤਾਂ ਸ਼ਰਧਾ ਤੇ ਵਿਸ਼ਵਾਸ ਰੂਪ ਕੰਨਾਂ ਤੋਂ ਹੀਣਾ ਭਾਵ ਬੋਲਾ ਜੀਵ ਇਸ ਸੈਨਤ ਨੂੰ, ਸਿੱਖਿਆ ਨੂੰ ਕਿਵੇਂ ਸਮਝ ਸਕਦਾ ਹੈ। ਕਿਵੇਂ ਵਾਚ ਅਰਥ ਦਾ ਤਿਆਗ ਕਰਕੇ ਲਖ ਅਰਥ ਵਿਚ ਟਿੱਕ ਸਕਦਾ ਹੈ? ਭਾਵ ਨਹੀਂ ਟਿਕ ਸਕਦਾ। **ਵਾ:** ਜਿਸ ਜੀਵ ਨੂੰ ਜੀਵ-ਈਸ਼ ਦੀ ਏਕਤਾ ਦਾ ਵਾਚ ਅਰਥ ਤਿਆਗਣ ਰੂਪ ਬੁਝਾਰਤ ਪਾਈਏ ਕਿ "ਯਹ ਨਹਿ ਯਹ ਨਹਿ ਯਹ ਨਹਿ ਹੋਈ ਇਨ ਤੇ ਪਰੇ ਸਤਿ ਹੈ ਸੋਈ॥" ਤਾਂ ਇਹ ਇਉਂ ਮਹਾਂਵਾਕਾਂ ਦੁਆਰਾ ਏਕਤਾ ਕਰਾਉਣੀ ਕੀ ਸਮਝ ਸਕਦਾ ਹੈ? ਭਾਵ ਨਹੀਂ ਸਮਝ ਸਕਦਾ। (ਨਿਸਿ ਕਹੀਐ ਤਉ ਸਮਝੈ ਭੋਰਾ) ਜੇ ਇਸ ਨੂੰ ਕਹੀਏ ਕਿ ਤੇਰੇ ਅੰਦਰ (ਨਿਸਿ) ਅਵਿੱਦਿਆ ਰੂਪ ਰਾਤ ਪਈ ਹੋਈ ਹੈ। ਤਾਂ ਅੱਗੋਂ ਕਹਿੰਦਾ ਹੈ ਕਿ ਮੇਰੇ ਅੰਦਰ ਗਿਆਨ ਦਾ (ਭੋਰਾ) ਦਿਨ ਚੜ੍ਹਿਆ ਹੋਇਆ ਹੈ ਭਾਵ ਮੈਂ ਤਾਂ ਗਿਆਨਵਾਨ ਹਾਂ। **ਵਾ:** ਜੇ ਕਹੀਏ ਕਿ ਅਵਿਦਿਆ ਰੂਪ ਰਾਤ ਕਰਕੇ ਜੀਵ-ਈਸ਼ ਦਾ ਭੇਦ ਪਿਆ ਹੋਇਆ ਹੈ। ਤਾਂ ਅੱਗੋਂ ਕਹਿੰਦਾ ਹੈ ਕਿ ਇਹ ਭੇਦ ਗਿਆਨ ਰੂਪ (ਭੋਰਾ) ਦਿਨ ਕਰਕੇ ਪਿਆ ਹੋਇਆ ਹੈ। **ਵਾ:** ਜੇ ਕਹੀਏ ਕਿ (ਭੋਰਾ) ਆਤਮਾ ਨੂੰ ਗ੍ਰਹਿਣ ਕਰ ਤਾਂ (ਨਿਸਿ) ਅਨਾਤਮਾ ਨੂੰ ਹੀ ਸਮਝਦਾ ਹੈ ਭਾਵ ਆਤਮਾ ਵਿੱਚ ਅਨਾਤਮਾ ਬੁੱਧੀ ਨਿਸ਼ਚੇ ਕਰਦਾ ਹੈ। **ਵਾ:** ਜੇਕਰ ਕਹੀਏ ਕਿ ਸੰਸਾਰ ਅਸੱਤ ਹੈ ਤਾਂ ਸੱਤ ਸਮਝਦਾ ਹੈ। ਇਉਂ ਇਹ ਕਮਲਾ ਜੀਵ ਉਲਟਾ ਹੀ ਚਲਦਾ ਹੈ।

**ਨੋਟ :** ਭਗਤ ਰਾਮ ਜੀ ਇਸ ਪੰਗਤੀ ਦਾ ਅਰਥ ਇਉਂ ਕਰਦੇ ਸਨ ਕਿ ਜੇ ਜੀਵ ਨੂੰ ਸਰੂਪ ਲਖਣਾਂ ਦੀ ਕੁਝ (ਨਿਸਿ) ਨਿਸ਼ਾਨੀ, ਚਿੰਨ੍ਹ ਕਹਿ ਦਈਏ, ਦੱਸ ਦਈਏ ਤਾਂ ਇਹ ਭੋਰਾ ਕੁ ਭਾਵ ਥੋੜ੍ਹਾ ਜਿਹਾ ਸਮਝ ਸਕਦਾ ਹੈ। ਉਂਝ ਨਹੀਂ ਸਮਝਦਾ।

---

* **ਬੁਝਾਰਤਿ :** ਜਿਸ ਗੱਲ ਵਿੱਚ ਗੁਪਤ ਅਰਥ ਸ਼ਾਮਿਲ ਹੋਵੇ ਅਤੇ ਜੋ ਸੈਨਤ ਭਾਵ ਇਸ਼ਾਰੇ ਨਾਲ ਸਮਝਾਈ ਜਾਵੇ, ਉਸ ਨੂੰ ਬੁਝਾਰਤ ਕਹਿੰਦੇ ਹਨ। ਜਿਸ ਪ੍ਰਕਾਰ ਜਦੋਂ ਸ੍ਰੀ ਰਾਮ ਚੰਦਰ ਜੀ ਅਗਸਤ ਮੁਨੀ ਦੇ ਆਸ਼ਰਮ ਵਿੱਚ ਗਏ ਤਾਂ ਉਥੇ ਰਿਸ਼ੀਆਂ ਦੀਆਂ ਘਰਵਾਲੀਆਂ ਨੇ ਸੀਤਾ ਨੂੰ ਪੁੱਛਿਆ ਕਿ ਤੇਰਾ ਪਤੀ ਕੌਣ ਹੈ? ਸੀਤਾ ਨਾਮ ਨਹੀਂ ਲੈ ਸਕਦੀ ਸੀ ਤੇ ਰਾਮ ਚੰਦਰ ਜੀ ਵੱਲ ਹੱਥ ਕਰਕੇ ਇਸ਼ਾਰਾ ਕਰਨਾ ਵੀ ਚੰਗਾ ਨਹੀਂ ਸਮਝਦੀ ਸੀ। ਇਸ ਕਰਕੇ ਉਸ ਨੇ ਕਿਹਾ ਕਿ ਜੋ ਗੋਰੇ ਰੰਗ ਦਾ ਖੱਬੇ ਪਾਸੇ ਆਪਣੇ ਹੱਥ ਜੋੜੀ ਬੈਠਾ ਹੈ, ਉਹ ਲਛਮਣ ਮੇਰਾ ਦੇਵਰ ਹੈ। ਉਸ ਵਕਤ ਰਿਸ਼ੀਆਂ ਦੀਆਂ ਘਰ ਵਾਲੀਆਂ ਝੱਟ ਹੀ ਜਾਣ ਗਈਆਂ ਕਿ ਸਾਂਵਲੇ ਰੰਗ ਵਾਲਾ ਰਾਮ ਚੰਦਰ ਹੀ ਸੀਤਾ ਦਾ ਪਤੀ ਹੈ।

## ਕਹਾ ਬਿਸਨਪਦ; ਗਾਵੈ ਗੁੰਗ ॥ ਜਤਨ ਕਰੈ; ਤਉ ਭੀ ਸੁਰ ਭੰਗ ॥

ਜੇ ਗੂੰਗੇ ਨੂੰ ਕਹਿਣਾ ਕਰੀਏ ਕਿ (ਬਿਸਨਪਦ) *ਬਿਸ਼ਨ ਪਦੇ ਗਾ ਕੇ ਸੁਣਾ। ਤਾਂ ਉਹ ਗੂੰਗਾ ਕਿਵੇਂ ਗਾ ਸਕਦਾ ਹੈ। ਜੇ ਯਤਨ ਵੀ ਕਰੇਗਾ (ਤਉ) ਤਾਂ (ਭੀ) ਵੀ ਉਸਦੀ (ਸੁਰ) ਸੁਰ (ਭੰਗ) ਟੁੱਟੀ ਰਹਿੰਦੀ ਹੈ ਭਾਵ ਉਹ ਚੀਕਾਂ ਜਿਹੀਆਂ ਹੀ ਮਾਰਦਾ ਰਹਿੰਦਾ ਹੈ। **ਵਾ:** ਉਸ ਦੀ (ਸੁਰ) ਸੁਰਤੀ ਵਿਚ (ਭੰਗ) ਵਿਘਨ ਪੈ ਜਾਂਦਾ ਹੈ ਭਾਵ ਉਹ ਠੀਕ ਤਰ੍ਹਾਂ ਗਾ ਨਹੀਂ ਸਕਦਾ।

## ਕਹ ਪਿੰਗੁਲ; ਪਰਬਤ ਪਰ ਭਵਨ ॥ ਨਹੀ ਹੋਤ; ਊਹਾ ਉਸੁ ਗਵਨ ॥

ਜੇ ਪਿੰਗਲੇ ਨੂੰ (ਪਰਬਤ) ਪਹਾੜ (ਪਰ) ਉੱਤੇ (ਭਵਨ) ਘਰ ਪਾ ਕੇ (ਕਹ) ਕਹੀਏ ਕਿ ਤੂੰ ਪਹਾੜ ਚੜ੍ਹ ਤਾਂ ਉਹ ਕਿਵੇਂ ਚੜ੍ਹ ਸਕਦਾ ਹੈ? ਭਾਵ ਨਹੀਂ ਚੜ੍ਹ ਸਕਦਾ। **ਵਾ:** ਜੇ ਪਿੰਗੁਲੇ ਨੂੰ ਕਹੀਏ ਕਿ ਪਹਾੜ 'ਤੇ ਚੜ੍ਹ ਕੇ (ਭਵਨ) ਭ੍ਰਮਣ ਕਰ ਤਾਂ ਉਹ ਕਿਵੇਂ ਭ੍ਰਮਣ ਕਰ ਸਕਦਾ ਹੈ? ਭਾਵ ਨਹੀਂ ਕਰ ਸਕਦਾ। ਕਿਉਂਕਿ ਉਸ ਪਿੰਗਲੇ ਦਾ ਤਾਂ ਉਸ ਪਹਾੜ 'ਤੇ (ਗਵਨ) ਵਿਚਰਨਾ ਜਾਂ ਪਹੁੰਚਣਾ ਹੋ ਹੀ ਨਹੀਂ ਸਕਦਾ।

ਇਸੇ ਪ੍ਰਕਾਰ (ਕਹ ਪਿੰਗੁਲ ਪਰਬਤ ਪਰ ਭਵਨ) ਜੋ ਸਾਧਨਾ ਤੇ ਵੀਚਾਰ ਰੂਪੀ ਪੈਰਾਂ ਤੋਂ ਹੀਣਾ ਹੈ ਉਹ ਪਰਬਤ ਦੀ ਨਿਆਈਂ ਜੋ ਤਿੰਨਾਂ ਗੁਣਾਂ ਤੋਂ ਅਤੀਤ (ਭਵਨ) ਸ੍ਵੈ ਸਰੂਪ ਰੂਪ ਘਰ ਹੈ। ਉਸ ਉੱਤੇ ਕਿਸ ਪ੍ਰਕਾਰ ਚੜ੍ਹ ਸਕਦਾ ਹੈ? ਭਾਵ ਨਹੀਂ ਚੜ੍ਹ ਸਕਦਾ। **ਵਾ:** ਜੋ ਬ੍ਰਹਮ ਰੂਪ ਪਰਬਤ ਉੱਤੇ ਸਰੂਪ ਰੂਪ, ਤੁਰੀਆ ਪਦ ਰੂਪ ਘਰ ਹੈ। ਉਸ ਦੀ ਪ੍ਰਾਪਤੀ ਕਿਵੇਂ ਕਰ ਸਕਦਾ ਹੈ? ਭਾਵ ਨਹੀਂ ਕਰ ਸਕਦਾ। **ਵਾ:** ਜੋ ਪੰਜਾਂ ਕੋਸ਼ਾਂ ਤੋਂ ਪਰੇ ਬ੍ਰਹਮ ਰੂਪ ਪਹਾੜ ਹੈ, "ਤੂੰ ਮੇਰੋ ਮੇਰੁ ਪਰਬਤੁ ਸੁਆਮੀ" ਉਸ ਉੱਪਰ ਕਿਵੇਂ ਚੜ੍ਹ ਸਕਦਾ ਹੈ? ਭਾਵ ਨਹੀਂ ਚੜ੍ਹ ਸਕਦਾ। **ਵਾ:** ਹੰਕਾਰ ਰੂਪ, ਅਗਿਆਨ ਰੂਪ ਪਰਬਤ ਦੇ ਉੱਪਰੋਂ ਕਿਸ ਪ੍ਰਕਾਰ (ਭਵਨ) ਲੰਘ ਸਕਦਾ ਹੈ? ਭਾਵ ਨਹੀਂ ਲੰਘ ਸਕਦਾ ਕਿਉਂਕਿ (ਨਹੀ ਹੋਤ ਊਹਾ ਉਸੁ ਗਵਨ) ਉਸ ਥਾਂ ਵਿੱਚ ਉਸਦਾ (ਗਵਨ) ਜਾਣਾ, ਵਿਚਰਨਾ ਹੋ ਹੀ ਨਹੀਂ ਸਕਦਾ ਹੈ। ਭਾਵ ਉਹ ਨਾ ਤਾਂ ਬ੍ਰਹਮ ਰੂਪ ਪਰਬਤ ਉੱਤੇ ਤੁਰੀਆ ਪਦ ਰੂਪ, ਸਰੂਪ ਰੂਪ ਘਰ ਦੀ ਪ੍ਰਾਪਤੀ ਕਰ ਸਕਦਾ ਹੈ ਅਤੇ ਨਾ ਹੀ ਅਗਿਆਨ ਤੇ ਹੰਕਾਰ ਰੂਪ ਪਰਬਤ ਤੋਂ ਪਾਰ ਹੋ ਸਕਦਾ ਹੈ।

## ਕਰਤਾਰ ਕਰੁਣਾਮੈ; ਦੀਨੁ ਬੇਨਤੀ ਕਰੈ ॥

(ਕਰੁਣਾ-ਮੈ)

ਹੇ (ਕਰਤਾਰ) ਕਰਤਾ ਪੁਰਖ ਜੀ ਤੇਰੇ ਹੱਥ ਵਿਚ ਸਾਰਿਆਂ ਦੀ ਸੱਤਾ ਰੂਪ, ਰੋਜ਼ੀ ਰੂਪ, ਜ਼ਿੰਦਗਾਨੀ ਰੂਪ ਅਤੇ ਪ੍ਰਾਲਬਧ ਰੂਪ ਤਾਰ ਹੈ ਅਤੇ ਆਪ (ਕਰੁਣਾਮੈ) ਕਿਰਪਾਲੂ ਸਰੂਪ ਹੋ। ਅਸੀਂ ਆਪ ਜੀ ਅੱਗੇ ਦੀਨ ਹੋ ਕੇ ਭਾਵ ਬਹੁਤੇ ਅਧੀਨ ਹੋ ਕੇ ਬੇਨਤੀ ਕਰਦੇ ਹਾਂ।

## ਨਾਨਕ; ਤੁਮਰੀ ਕਿਰਪਾ ਤਰੈ ॥੬॥

ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਪ੍ਰੇਮੀਆਂ! ਇਸ ਪ੍ਰਕਾਰ ਬੇਨਤੀ, ਪ੍ਰਾਥਨਾ ਕਰ ਕਿ ਹੇ ਮਹਾਰਾਜ! ਆਪ ਜੀ ਦੀ ਕਿਰਪਾ ਨਾਲ ਹੀ ਮੈਂ ਸੰਸਾਰ ਸਮੁੰਦਰ ਤੋਂ ਤਰ ਸਕਦਾ ਹਾਂ।

---

* **ਬਿਸਨਪਦੇ** : ਜੋ (ਬਿਸਨ) ਵਿਸ਼ਨੂੰ ਜੀ ਦੇ ਜਸ ਰੂਪ (ਪਦ) ਸ਼ਬਦ ਹਨ ਉਹਨਾਂ ਨੂੰ ਬਿਸਨਪਦੇ ਕਹਿੰਦੇ ਹਨ।
ਇਸੇ ਪ੍ਰਕਾਰ (ਕਹਾ ਬਿਸਨਪਦ ਗਾਵੈ ਗੁੰਗ) ਜੋ ਪ੍ਰੀਤ ਰੂਪ (ਗੁੰਗ) ਜ਼ਬਾਨ ਤੋਂ ਹੀਣਾ ਹੈ। ਉਹ (ਬਿਸ+ਅਨ) (ਬਿਸ) ਸੰਸਾਰ ਦੀ (ਅਨ) ਚੇਸ਼ਟਾ ਕਰਾਉਣ ਵਾਲੇ ਪ੍ਰਮੇਸਰ ਦੇ (ਪਦ) ਜਸ ਨੂੰ ਕਿਵੇਂ ਗਾ ਸਕਦਾ ਹੈ? ਭਾਵ ਨਹੀਂ ਗਾ ਸਕਦਾ। (ਜਤਨ ਕਰੈ ਤਉ ਭੀ ਸੁਰ ਭੰਗ) ਜੇ ਜਤਨ ਵੀ ਕਰੇ ਤਾਂ ਵੀ ਉਸ ਦੀ (ਸੁਰ) ਸੁਰਤ (ਭੰਗ) ਟੁੱਟੀ ਹੀ ਰਹਿੰਦੀ ਹੈ। **ਵਾ:** ਪਦਾਰਥਾਕਾਰ ਹੋ ਕਰਕੇ (ਭੰਗ) ਵਿਘਨ ਪਾ ਦਿੰਦੀ ਹੈ। ਇਉਂ ਉਹ ਕਦੇ ਵੀ ਸੁਰਤ ਜੋੜ ਕੇ ਪ੍ਰਮੇਸਰ ਦੇ ਜਸ ਨੂੰ ਗਾ ਨਹੀਂ ਸਕਦਾ।

## ਸੰਗਿ ਸਹਾਈ; ਸੁ ਆਵੈ ਨ ਚੀਤਿ ॥

ਜੋ ਵਾਹਿਗੁਰੂ (ਸੰਗਿ) ਸੰਗੀ ਹੋ ਕੇ ਸਹਾਇਤਾ ਕਰਨ ਵਾਲਾ ਹੈ। ਉਹ ਜੀਵ ਨੂੰ (ਚੀਤਿ) ਚੇਤੇ ਨਹੀਂ ਆਉਂਦਾ ਹੈ।

## ਜੋ ਬੈਰਾਈ; ਤਾ ਸਿਉ ਪ੍ਰੀਤਿ ॥

ਅਤੇ (ਜੋ) ਜਿਹੜੇ ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ (ਬੈਰਾਈ) ਵੈਰ ਕਰਨ ਵਾਲੇ ਹਨ। (ਤਾ ਸਿਉ) ਉਹਨਾਂ ਨਾਲ ਇਹ ਪਿਆਰ ਪਾਈ ਬੈਠਾ ਹੈ।

## ਬਲੂਆ ਕੇ; ਗ੍ਰਿਹ ਭੀਤਰਿ ਬਸੈ ॥

ਜੋ ਪੰਜਾਂ ਤੱਤਾਂ ਦਾ ਸਰੀਰ (ਬਲੂਆ) ਰੇਤ ਦਾ (ਗ੍ਰਿਹ) ਘਰ ਹੈ। ਇਸ (ਭੀਤਰਿ) ਵਿੱਚ ਜੀਵ ਆਪਣੇ ਆਪ ਨੂੰ ਅਚੱਲ ਮੰਨ ਕੇ (ਬਸੈ) ਵੱਸਦਾ ਹੈ।

**ਅਥਵਾ :** ਜੋ ਪ੍ਰਮੇਸਰ ਨੇ ਪੰਜਾਂ ਤੱਤਾਂ ਰੂਪ ਰੇਤੇ ਦਾ ਸਰੀਰ ਰੂਪ ਘਰ ਰਚਿਆ ਹੋਇਆ ਹੈ। ਤਿਸ ਦੇ ਵਿੱਚ ਇਹ ਜੀਵ ਵੱਸਦਾ ਹੈ ਅਤੇ ਜਿਵੇਂ ਰੇਤੇ ਦੇ ਘਰ ਨੂੰ ਹਵਾ ਉਡਾ ਕੇ ਲੈ ਜਾਂਦੀ ਹੈ, ਬਾਰਿਸ਼ ਦਾ ਪਾਣੀ ਰੋੜ੍ਹ ਕੇ ਲੈ ਜਾਂਦਾ ਹੈ। ਇਸੇ ਪ੍ਰਕਾਰ ਇਸ ਜੀਵ ਨੂੰ ਮੌਤ ਰੂਪ ਹਵਾ ਉਡਾ ਕੇ ਲੈ ਜਾਵੇਗੀ ਤੇ ਕਾਲ ਰੂਪ ਬਾਰਿਸ਼ ਦਾ ਪਾਣੀ ਰੋੜ੍ਹ ਕੇ ਲੈ ਜਾਵੇਗਾ।

## ਅਨਦ ਕੇਲ; ਮਾਇਆ ਰੰਗਿ ਰਸੈ ॥

ਫਿਰ ਮਾਇਆ ਦੇ (ਰੰਗਿ) ਪ੍ਰੇਮ ਵਿਚ (ਰਸੈ) ਰਚ ਕਰਕੇ ਭਾਵ ਫੱਸ ਕਰਕੇ (ਅਨਦ) ਅਨੰਦ ਦਾਇਕ (ਕੇਲ) ਕ੍ਰੀੜਾਂ, ਖੇਲਾਂ ਕਰਦਾ ਹੈ।

**ਅਥਵਾ :** ਮਾਇਆ ਨੂੰ (ਅਨਦ) ਅਨੰਦਦਾਇਕ ਮੰਨ ਕੇ (ਕੇਲ) ਖੇਲਾਂ, ਕ੍ਰੀੜਾਂ ਕਰਦਾ ਹੈ ਅਤੇ ਰਸਨਾ ਕਰਕੇ ਅਨੇਕਾਂ ਰੰਗਾਂ ਵਿੱਚ ਰਸਿਆ ਰਹਿੰਦਾ ਹੈ।

**ਅਥਵਾ :** ਮਾਇਆ ਨੂੰ (ਅਨਦ) ਅਨੰਦ ਸਰੂਪ ਮੰਨ ਕੇ ਇਸ ਦੇ (ਰੰਗਿ) ਕੌਤਕਾਂ ਵਿੱਚ (ਕੇਲ) ਕ੍ਰੀੜਾਂ, ਖੇਲਾਂ ਵਿੱਚ (ਰਸੈ) ਰਸਿਆ ਭਾਵ ਰਚਿਆ ਰਹਿੰਦਾ ਹੈ।

## ਦ੍ਰਿੜੁ ਕਰਿ ਮਾਨੈ; ਮਨਹਿ ਪ੍ਰਤੀਤਿ ॥

ਫਿਰ ਇਹ ਜੀਵ (ਮਨਹਿ) ਮਨ ਵਿੱਚ, ਅੰਤਹਕਰਣ ਵਿਚ (ਦ੍ਰਿੜੁ) ਪੱਕਾ (ਪ੍ਰਤੀਤਿ) ਭਰੋਸਾ (ਕਰਿ) ਕਰਕੇ ਇਹ (ਮਾਨੈ) ਮੰਨੀ ਬੈਠਾ ਹੈ ਕਿ ਇਹ ਮਾਇਆ ਦੇ ਪਦਾਰਥ ਮੇਰੇ ਨਾਲ ਪ੍ਰਲੋਕ ਤੱਕ ਜਾਣਗੇ।

## ਕਾਲੁ ਨ ਆਵੈ; ਮੂੜੇ ਚੀਤਿ ॥

ਇਸ ਬੇਸਮਝ ਜੀਵ ਨੂੰ (ਕਾਲੁ) ਅੰਤ ਦਾ ਸਮਾਂ ਚੇਤੇ ਨਹੀਂ ਆਉਂਦਾ ਹੈ।

## ਬੈਰ ਬਿਰੋਧ; ਕਾਮ ਕ੍ਰੋਧ ਮੋਹ ॥

ਕਿਸੇ ਨਾਲ ਪੁਰਾਣੇ ਵੈਰ ਤੇ ਕਈਆਂ ਨਾਲ ਨਵੇਂ ਵਿਰੋਧ ਪਾ ਲੈਂਦਾ ਹੈ। ਕਦੇ ਕਾਮ ਦੇ ਫੁਰਨੇ ਵਿੱਚ ਮਰ ਜਾਂਦਾ ਹੈ, ਕਦੇ ਕ੍ਰੋਧ ਵਿੱਚ ਡੁੱਬ ਜਾਂਦਾ ਹੈ ਤੇ ਕਦੇ ਮੋਹ ਵਿੱਚ ਨਾਸ਼ ਹੋ ਜਾਂਦਾ ਹੈ।

## ਝੂਠ ਬਿਕਾਰ; ਮਹਾ ਲੋਭ ਧ੍ਰੋਹ ॥

ਫਿਰ ਝੂਠ ਬੋਲਣ ਦੀ ਪੰਡ ਚੁੱਕੀ ਫਿਰਦਾ ਹੈ, ਬਿਕਾਰਾਂ ਦੇ ਪੱਥਰ ਗਲ ਵਿਚ ਬੰਨ੍ਹੀ ਫਿਰਦਾ ਹੈ, ਹਿਰਦੇ ਦੇ

ਅੰਦਰ ਪਦਾਰਥਾਂ ਦੇ ਜੋੜਨ ਦਾ (ਮਹਾ) ਬੜਾ ਭਾਰੀ (ਲੋਭ) ਲਾਲਚ ਹੈ ਅਤੇ ਸਾਰਿਆਂ ਨਾਲ ਬੜੀਆਂ (ਧ੍ਰੋਹ) ਧੋਖੇ ਬਾਜ਼ੀਆਂ ਕਰਦਾ ਹੈ।

## ਅੰਗ:੨੬੮

## ਇਆਹੂ ਜੁਗਤਿ; ਬਿਹਾਨੇ ਕਈ ਜਨਮ ॥

ਇਸ ਪ੍ਰਕਾਰ (ਇਆਹੂ) ਇੰਨ੍ਹਾਂ (ਜੁਗਤਿ) ਜੁਗਤੀਆਂ ਵਿਚ **ਵਾ:** ਇੰਨ੍ਹਾਂ ਕੰਮਾਂ ਵਿੱਚ, ਵਿਸ਼ਿਆਂ ਵਿੱਚ (ਜੁਗਤਿ) ਜੁੜੇ ਹੋਏ ਜੀਵ ਦੇ ਅਨੇਕਾਂ ਜਨਮ (ਬਿਹਾਨੇ) ਗੁਜ਼ਰ ਗਏ ਹਨ, ਬਤੀਤ ਹੋ ਗਏ ਹਨ।

## ਨਾਨਕ; ਰਾਖਿ ਲੇਹੁ, ਆਪਨ ਕਰਿ ਕਰਮ ॥੭॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਵਾਹਿਗੁਰੂ! ਤੁਸੀਂ ਆਪ ਹੀ ਆਪਣੀ (ਕਰਮ) ਬਖਸ਼ਿਸ਼ ਕਰਕੇ ਰੱਖ ਲੈਣਾ ਕਰੋ। ਇਹ ਜੀਵ ਆਪੋਂ ਬਚਣ ਦੇ ਸਮਰੱਥ ਨਹੀਂ ਹੈ।

ਹੁਣ ਸਤਿਗੁਰੂ ਸਾਹਿਬ ਜੀ ਪ੍ਰਮੇਸਰ ਅੱਗੇ ਬੇਨਤੀ ਕਰਦੇ ਹਨ **ਵਾ:** ਬੇਨਤੀ ਕਰਨ ਦੀ ਜਾਚ ਦੱਸਦੇ ਹਨ।

## ਤੂ ਠਾਕੁਰੁ; ਤੁਮ ਪਹਿ ਅਰਦਾਸਿ ॥

ਹੇ ਪ੍ਰਮੇਸਰ! ਤੁਸੀਂ ਸਾਰਿਆਂ ਦੇ (ਠਾਕੁਰੁ) ਮਾਲਕ ਹੋ **ਵਾ:** ਸਾਰੇ ਜੀਵਾਂ ਦੀ (ਠਾ+ਕੁ+ਰੁ) ਉਤਪਤੀ, ਪਾਲਣਾ, ਤੇ ਲੈਅਤਾ ਕਰਨ ਵਾਲੇ ਹੋ। ਇਸ ਲਈ ਸਾਡੀ ਸਾਰਿਆਂ ਦੀ ਤੁਹਾਡੇ (ਪਹਿ) ਪਾਸ ਹੀ (ਅਰਦਾਸਿ) ਬੇਨਤੀ ਹੈ। **ਵਾ:** (ਅਰ+ਦਾਸਿ) ਜੋ ਕਾਮ ਆਦਿਕ ਸਾਡੇ (ਅਰ) ਦੁਸ਼ਮਣ ਹਨ ਉਹਨਾਂ ਨੂੰ ਸਾਡੇ (ਦਾਸਿ) ਗੋਲੇ ਬਣਾ ਦੇਣਾ ਕਰੋ। **ਵਾ:** ਸਾਡੇ ਹਿਰਦੇ ਅੰਦਰ ਆਪ ਜੀ ਨੂੰ (ਅਰਦਾਸਿ) ਅਰਾਧਣੇ ਦੀ ਆਸਾ ਹੈ।

**ਪ੍ਰਭ ਪਾਸਿ ਜਨ ਕੀ ਅਰਦਾਸਿ ਤੂ ਸਚਾ ਸਾਂਈ ॥**
**ਤੂ ਰਖਵਾਲਾ ਸਦਾ ਸਦਾ ਹਉ ਤੁਧੁ ਧਿਆਈ ॥** *(ਅੰਗ : ੫੧੭)*

## ਜੀਉ ਪਿੰਡੁ; ਸਭੁ ਤੇਰੀ ਰਾਸਿ ॥

ਜੋ ਜੀਵਾਂ ਦੇ (ਜੀਉ) ਸੂਖਮ ਤੇ (ਪਿੰਡੁ) ਸਥੂਲ ਸਰੀਰ ਹਨ। ਇਹ (ਸਭੁ) ਸਾਰੀ (ਤੇਰੀ) ਆਪ ਜੀ ਦੀ ਦਿੱਤੀ ਹੋਈ (ਰਾਸਿ) ਪੂੰਜੀ ਹੈ।

## ਤੁਮ ਮਾਤ ਪਿਤਾ; ਹਮ ਬਾਰਿਕ ਤੇਰੇ ॥

ਹੇ ਮਹਾਰਾਜ! ਤੁਸੀਂ ਅਭਿੰਨ ਨਮਿਤ ਉਪਾਦਾਨ ਕਾਰਨ ਹੋਣ ਕਰਕੇ ਸਾਡੇ ਮਾਤਾ ਪਿਤਾ ਰੂਪ ਹੋ ਅਤੇ (ਹਮ) ਅਸੀਂ **ਵਾ:** ਤਮਾਮ ਜੀਵ (ਤੇਰੇ) ਆਪ ਜੀ ਦੇ (ਬਾਰਿਕ) ਬਾਲਕ ਹਾਂ।

## ਤੁਮਰੀ ਕ੍ਰਿਪਾ ਮਹਿ; ਸੂਖ ਘਨੇਰੇ ॥

ਹੇ ਅੰਤਰਜਾਮੀ ਜੀ! ਆਪ ਜੀ ਦੀ ਕ੍ਰਿਪਾ ਦ੍ਰਿਸ਼ਟੀ ਕਰਕੇ ਹੀ (ਸੂਖ ਘਨੇਰੇ) ਘਣੇ ਭਾਵ ਬਹੁਤੇ ਸੁੱਖਾਂ ਦੀ ਪ੍ਰਾਪਤੀ ਹੁੰਦੀ ਹੈ।

**ਅਥਵਾ :** ਅਸੀਂ ਆਪ ਜੀ ਦੀ ਕਿਰਪਾ ਦ੍ਰਿਸ਼ਟੀ ਵਿਚੋਂ ਹੀ ਬਹੁਤ ਸਾਰੇ ਰਾਜ ਦੇ ਸੁੱਖ, ਦੁਨੀਆਵੀ ਸੁੱਖ, ਪ੍ਰਮਾਰਥਕ ਸੁੱਖ, ਵਿਵਹਾਰਕ ਸੁੱਖ ਅਤੇ ਲੋਕ ਤੇ ਪ੍ਰਲੋਕ ਦੇ ਬਹੁਤੇ ਸੁੱਖ ਪ੍ਰਾਪਤ ਕੀਤੇ ਹਨ।

## ਕੋਇ ਨ ਜਾਨੈ; ਤੁਮਰਾ ਅੰਤੁ ॥

ਹੇ ਮੇਰੇ ਪਾਰਬ੍ਰਹਮ ਪ੍ਰਮੇਸਰ ! ਦੁਨੀਆਂ ਵਿਚ ਕੋਈ ਵੀ ਤੇਰਾ ਅੰਤ ਨਹੀਂ ਜਾਣ ਸਕਦਾ। ਤੂੰ ਬੇਅੰਤ ਹੈ।

**ਬਡੇ ਬਡੇ ਮੁਨਿ ਦੇਵਤੇ ਕਈ ਜੁਗ ਤਿਨੀ ਤਨੁ ਤਾਇਆ ॥**

**ਕਿਨੀ ਤੇਰਾ ਅੰਤੁ ਨ ਪਾਇਆ ॥** *(ਚੰਡੀ ਦੀ ਵਾਰ)*

**ਅੰਤ ਕਾਰਣਿ ਕੇਤੇ ਬਿਲਲਾਹਿ ॥**

**ਤਾ ਕੇ ਅੰਤ ਨ ਪਾਏ ਜਾਹਿ ॥** *(ਅੰਗ : ੫)*

## ਊਚੇ ਤੇ; ਊਚਾ ਭਗਵੰਤ ॥

ਹੇ ਹਰੀ ! (ਊਚੇ) ਉੱਚੇ ਜੋ ਬ੍ਰਹਮਾ, ਵਿਸ਼ਨੂੰ, ਸ਼ਿਵਜੀ ਤੇ ਹਿਰਨ ਗਰਭ ਆਦਿਕ ਹਨ ਆਪ ਜੀ ਉਹਨਾਂ (ਤੇ) ਤੋਂ ਵੀ (ਊਚਾ) ਉੱਚੇ (ਭਗਵੰਤ) ਪ੍ਰਮੇਸਰ ਹੋ।

## ਸਗਲ ਸਮਗ੍ਰੀ; ਤੁਮਰੈ ਸੂਤ੍ਰਿ ਧਾਰੀ ॥

ਜਿੰਨ੍ਹੀ (ਸਗਲ) ਸਾਰੀ ਦੁਨੀਆਂ ਦੇ ਪਦਾਰਥਾਂ ਦਾ (ਸਮਗ੍ਰੀ) ਸਮੁਦਾਇ, ਸਮੱਗਰੀ ਹੈ, ਇਹ ਸਭ ਤੁਹਾਡੀ ਚੇਤਨ ਸੱਤਾ ਰੂਪ ਸੂਤ ਵਿੱਚ **ਵਾ:** ਮਰਿਯਾਦਾ ਰੂਪ ਸੂਤ ਵਿੱਚ **ਵਾ:** ਆਗਿਆ ਰੂਪ ਸੂਤ ਵਿੱਚ **ਵਾ:** ਹੁਕਮ ਰੂਪ ਸੂਤ ਵਿੱਚ ਧਾਰੀ ਹੋਈ ਹੈ।

**ਸਗਲ ਸਮਗ੍ਰੀ ਜਾ ਕੈ ਸੂਤਿ ਪਰੋਈ ॥ ਘਟ ਘਟ ਅੰਤਰਿ ਰਵਿਆ ਸੋਈ ॥** *(ਅੰਗ : ੩੮੭)*

## ਤੁਮ ਤੇ ਹੋਇ; ਸੁ ਆਗਿਆਕਾਰੀ ॥

ਹੇ ਮਹਾਰਾਜ ! ਜਿਹੜੀ ਮਾਇਆ, ਰਚਨਾ ਆਪ ਤੋਂ ਪੈਦਾ ਹੋਈ ਹੈ, (ਸੁ) ਉਹ ਆਪ ਜੀ ਦੀ (ਆਗਿਆਕਾਰੀ) ਆਗਿਆ ਵਿੱਚ ਹੀ ਚੱਲਣ ਵਾਲੀ ਹੈ ਭਾਵ ਆਪ ਜੀ ਦੇ ਹੁਕਮ ਤੋਂ ਬਗੈਰ ਇਕ ਪੱਤਾ ਵੀ ਹਿੱਲ ਨਹੀਂ ਸਕਦਾ।

**ਜਿਹ ਬਿਨ ਹੁਕਮ ਇਕ ਝੁਲੈ ਨ ਪਾਤਾ ॥**

**ਫੁਨਿ ਹੋਇ ਸੋਈ ਜੋ ਕਰੈ ਬਿਧਾਤਾ ॥**

*(ਭਾਈ ਗੁਰਦਾਸ ਜੀ, ਵਾਰ ੪੧, ਪਉੜੀ ੨੭)*

**ਅਥਵਾ :** ਹੇ ਆਗਿਆ ਕਰਨ ਵਾਲੇ ਪ੍ਰਮੇਸਰ ! ਸਾਰੀ ਸ੍ਰਿਸ਼ਟੀ ਆਪ ਤੋਂ ਹੀ ਹੋਈ ਹੈ। **ਵਾ:** ਤੇਰੀ (ਆਗਿਆਕਾਰੀ) ਆਗਿਆ ਵਿੱਚ ਚੱਲਣ ਵਾਲੀ ਮਾਇਆ ਤੋਂ ਹੀ ਹੋਈ ਹੈ।

**ਅਥਵਾ :** ਹੇ ਅੰਤਰਜਾਮੀ ਜੋ ਕੁਝ ਵੀ ਤੁਹਾਡੇ ਵੱਲੋਂ ਹੋ ਰਿਹਾ ਹੈ ਉਹ ਅਸੀਂ ਆਗਿਆਕਾਰੀ ਭਾਵ ਭਾਣਾ ਮੰਨਣ ਵਾਲੇ ਹੋ ਕੇ ਮੰਨ ਰਹੇ ਹਾਂ।

## ਤੁਮਰੀ ਗਤਿ ਮਿਤਿ; ਤੁਮ ਹੀ ਜਾਨੀ ॥

ਹੇ ਪ੍ਰਮੇਸਰ ! ਆਪ ਜੀ ਦੀ (ਗਤਿ) ਪ੍ਰਾਪਤੀ ਦੀ (ਮਿਤਿ) ਮਰਯਾਦਾ (ਤੁਮ) ਆਪ ਜੀ ਨੇ ਹੀ (ਜਾਨੀ) ਜਾਣੀ ਹੈ।

## ਨਾਨਕ ਦਾਸ; ਸਦਾ ਕੁਰਬਾਨੀ ॥੮॥੪॥

ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਪ੍ਰਮੇਸਰ ! ਅਸੀਂ ਦਾਸਾ ਭਾਵ ਧਾਰ ਕੇ ਤੁਹਾਡੇ ਤੋਂ ਸਦਾ ਹੀ ਕੁਰਬਾਨ, ਬਲਿਹਾਰ ਜਾਂਦੇ ਹਾਂ।

## ਸਲੋਕੁ ॥

## ਦੇਨਹਾਰੁ ਪ੍ਰਭ ਛੋਡਿ ਕੈ; ਲਾਗਹਿ ਆਨ ਸੁਆਇ ॥

ਹੇ ਭਾਈ! ਇਹ ਜੀਵ (ਦੇਨਹਾਰੁ) ਦਾਤਾਂ ਦੇ ਦੇਣ ਵਾਲੇ (ਪ੍ਰਭ) ਸਮਰੱਥ ਪ੍ਰਮੇਸਰ ਨੂੰ ਛੱਡ ਕਰਕੇ (ਆਨ) ਹੋਰ (ਸੁਆਇ) ਸਵਾਦਾਂ ਦੇ ਰਸਾਂ ਵਿੱਚ ਵਾ: (ਆਨ) ਹੋਰ ਦ੍ਵੈਤ ਦੇ (ਸੁਆਇ) ਪ੍ਰਯੋਜਨਾ ਵਿਚ (ਲਾਗਹਿ) ਲੱਗਦਾ ਹੈ।

## ਨਾਨਕ ਕਹੂ ਨ ਸੀਝਈ; ਬਿਨੁ ਨਾਵੈ ਪਤਿ ਜਾਇ ॥੧॥

ਸਤਿਗੁਰੂ ਜੀ ਕਹਿੰਦੇ ਹਨ ਕਿ ਇਉਂ ਜੀਵ ਹੋਰਨਾਂ ਸਵਾਦਾਂ ਤੇ ਪ੍ਰਯੋਜਨਾਂ ਵਿੱਚ ਲੱਗਣੇ ਕਰਕੇ (ਕਹੂ) ਕਿਸੇ ਪ੍ਰਕਾਰ ਵੀ (ਸੀਝਈ) ਮੁਕਤ ਨਹੀਂ ਹੋ ਸਕਦਾ। ਸੱਚੇ ਪਾਤਸ਼ਾਹ ਦੇ ਨਾਮ ਤੋਂ ਬਿਨਾਂ ਜੀਵ ਦੀ ਲੋਕ-ਪ੍ਰਲੋਕ ਵਿਚੋਂ (ਪਤਿ) ਇੱਜ਼ਤ (ਜਾਇ) ਚਲੀ ਜਾਂਦੀ ਹੈ।

## ਅਸਟਪਦੀ ॥

## ਅਰਥ ਨੰ : ੧

## ਦਸ ਬਸਤੂ ਲੇ; ਪਾਛੈ ਪਾਵੈ ॥

ਦ੍ਰਿਸ਼ਟਾਂਤ ਦੁਆਰਾ ਸਮਝਾਉਂਦੇ ਹਨ ਕਿ ਜਿਵੇਂ ਇੱਕ ਸ਼ਾਹੂਕਾਰ ਸੀ। ਉਸਨੇ ਆਪਣੇ ਨੌਕਰ ਨੂੰ ਖਰਚਣ ਵਾਸਤੇ ਧਨ ਦੀਆਂ ਦਸ (ਬਸਤੂ) ਥੈਲੀਆਂ ਦਿੱਤੀਆਂ ਅਤੇ ਇੱਕ ਗਿਆਰਵੀਂ ਥੈਲੀ ਆਪਣੀ ਅਮਾਨਤ ਵਜੋਂ ਦਿੱਤੀ ਕਿ ਜਦੋਂ ਮੇਰਾ ਜੀਅ ਕੀਤਾ ਮੈਂ ਆਪ ਹੀ ਲੈ ਲਵਾਂਗਾ। ਉਸ ਨੌਕਰ ਨੇ ਥੈਲੀਆਂ ਲੈ ਕੇ (ਪਾਛੈ) ਪਿੱਛੇ (ਪਾਵੈ) ਪਾ ਲਈਆਂ। ਫਿਰ ਜਦੋਂ ਉਸ ਸ਼ਾਹੂਕਾਰ ਨੇ ਨੌਕਰ ਦੇ ਪਾਸੋਂ ਅਮਾਨਤ ਵਜੋਂ ਦਿੱਤੀ ਹੋਈ ਗਿਆਰਵੀਂ ਥੈਲੀ ਮੰਗੀ ਤਾਂ ਉਹ ਮੁੱਕਰ ਗਿਆ।

## ਏਕ ਬਸਤੁ ਕਾਰਨਿ; ਬਿਖੋਟਿ ਗਵਾਵੈ ॥

ਇਸ ਪ੍ਰਕਾਰ ਉਹ (ਏਕ ਬਸਤੁ) ਇਕ ਥੈਲੀ (ਕਾਰਨਿ) ਵਾਸਤੇ (ਬਿਖੋਟਿ) ਵਿਸ਼ੇਸ਼ ਕਰਕੇ ਖੁਟਿਆਈ ਕਰਦਿਆਂ ਆਪਣੀ (ਬਿਖੋਟਿ) ਸਫਾਈ (ਗਵਾਵੈ) ਗਵਾ ਲੈਂਦਾ ਹੈ।

## ਏਕ ਭੀ ਨ ਦੇਇ; ਦਸ ਭੀ ਹਿਰਿ ਲੇਇ ॥

(ਭੀ) ਪੁਨਾ ਇੱਕ ਥੈਲੀ ਨਾ ਦੇਣ ਕਰਕੇ, ਜੇਕਰ ਉਹ ਸ਼ਾਹੂਕਾਰ ਨੌਕਰ ਤੋਂ ਦਸ ਥੈਲੀਆਂ ਵੀ (ਹਿਰਿ) ਖੋਹ ਲਵੇ,

## ਤਉ ਮੂੜਾ; ਕਹੁ ਕਹਾ ਕਰੇਇ ॥

ਤਾਂ (ਕਹੁ) ਦੱਸੋ। ਉਹ (ਮੂੜਾ) ਮੂਰਖ ਨੌਕਰ ਕੀ ਕਰ ਸਕਦਾ ਹੈ? ਭਾਵ ਕੁਝ ਨਹੀਂ ਕਰ ਸਕਦਾ। ਇਸੇ ਪ੍ਰਕਾਰ ਇਕ ਮਾਈ ਸੀ। ਉਸਨੇ ਸਿੱਧਾਂ ਤੋਂ ਵਰ ਲਿਆ ਹੋਇਆ ਸੀ ਕਿ ਮੇਰੇ ਘਰ ਵਿੱਚ ਗਿਆਰਾਂ ਪੁੱਤਰ ਹੋਣ ਅਤੇ ਸਿੱਧਾਂ ਨੇ ਕਿਹਾ ਸੀ ਕਿ ਹੇ ਮਾਈ! ਗਿਆਰਵੇਂ ਪੁੱਤਰ ਨੂੰ ਸਤਸੰਗੀ ਬਣਾਈਂ। ਪਰ ਉਸ ਮਾਈ ਨੇ ਗਿਆਰਵੇਂ ਪੁੱਤਰ ਨੂੰ ਵੀ ਆਪਣੇ ਕੰਮ ਵਿੱਚ ਲਾ ਲਿਆ ਤੇ ਆਪਣੀ ਸਫਾਈ ਗਵਾ ਲਈ। ਫਿਰ ਉਸ ਮਾਈ ਦੇ ਦਸੇ ਹੀ ਪੁੱਤਰ ਮਰ ਗਏ।

## ਅਰਥ ਨੰ : ੨

**ਦਸ ਬਸਤੂ ਲੇ; ਪਾਛੈ ਪਾਵੈ ॥**

ਦਾ ਦ੍ਰਿਸ਼ਟਾਂਤ ਦੁਆਰਾ ਇਸੇ ਪ੍ਰਕਾਰ ਪ੍ਰਮੇਸਰ ਸ਼ਾਹੂਕਾਰ ਹੈ। ਜੀਵ ਉਸਦਾ ਨੌਕਰ ਹੈ। ਪ੍ਰਮੇਸਰ ਨੇ ਜੀਵ ਨੂੰ (ਦਸ ਬਸਤੂ) ਦਸ ਇੰਦ੍ਰੀਆਂ ਰੂਪ ਵਸਤੂਆਂ ਦੇ ਕੇ ਕਿਹਾ ਹੈ ਕਿ ਇੰਨ੍ਹਾਂ ਦਸਾਂ ਇੰਦ੍ਰੀਆਂ ਨਾਲ ਸੰਸਾਰ ਦਾ ਵਿਹਾਰ ਕਰ। ਪਰ ਇਕ ਮਨ ਰੂਪ ਵਸਤੂ ਨੂੰ ਮੇਰੇ ਤਾਈਂ ਭੇਟਾ ਕਰ ਦੇਵੀਂ। ਪਰ ਇਹ ਜੀਵ ਪ੍ਰਮੇਸਰ ਤੋਂ ਦਸ ਇੰਦ੍ਰੀਆਂ ਲੈ ਕੇ ਸ਼ਬਦ ਸਪਰਸ਼ ਆਦਿਕ ਵਿਸ਼ਿਆਂ ਵਿੱਚ ਲਾਉਣ ਰੂਪ ਪਿੱਛੇ ਪਾ ਲੈਂਦਾ ਹੈ। **ਵਾ:** ਕਾਮਾਦਿਕ ਵਿਕਾਰਾਂ ਵਿੱਚ ਲਾਉਣ ਰੂਪ ਪਿੱਛੇ ਪਾ ਲੈਂਦਾ ਹੈ ਅਤੇ ਮਨ ਨੂੰ ਵੀ ਵਿਸ਼ੇ ਵਿਕਾਰਾਂ ਵਿੱਚ ਲਾ ਲੈਂਦਾ ਹੈ।

**ਏਕ ਬਸਤੁ ਕਾਰਨਿ; ਬਿਖੋਟਿ ਗਵਾਵੈ ॥**

ਇਸ ਪ੍ਰਕਾਰ ਇਹ ਜੀਵ ਮਨ ਰੂਪ (ਬਸਤੁ) ਵਸਤੂ ਨੂੰ ਵਾਹਿਗੁਰੂ ਦੇ ਵਿੱਚ ਨਾ ਲਾਉਣ ਕਾਰਨ (ਬਿਖੋਟਿ) ਵਿਸ਼ੇਸ਼ ਕਰਕੇ ਖੁਟਿਆਈ ਕਰਦਾ ਹੋਇਆ ਆਪਣਾ ਰਸ (ਗਵਾਵੈ) ਗਵਾ ਲੈਂਦਾ ਹੈ। **ਵਾ:** ਆਪਣੀ ਸਫਾਈ, ਪ੍ਰਤੀਤੀ ਗਵਾ ਲੈਂਦਾ ਹੈ।

**ਏਕ ਭੀ ਨ ਦੇਇ; ਦਸ ਭੀ ਹਿਰਿ ਲੇਇ ॥**

(ਭੀ) ਪੁਨਾਂ ਇਕ ਮਨ ਰੂਪ ਵਸਤੂ ਦੇ ਨਾ ਦੇਣ ਕਰਕੇ ਜੇਕਰ ਉਹ ਪ੍ਰਮੇਸਰ ਦਸ ਇੰਦ੍ਰੀਆਂ ਰੂਪ ਵਸਤੂ ਨੂੰ ਵੀ (ਹਿਰਿ) ਖੋਹ ਲਵੇ। ਭਾਵ ਲੂਲਾ, ਲੰਗੜਾ, ਅੰਨ੍ਹਾਂ, ਬੋਲਾ ਆਦਿ ਕਰ ਦੇਵੇ।

**ਤਉ ਮੂੜਾ; ਕਹੁ ਕਹਾ ਕਰੇਇ ॥**

ਤਾਂ (ਕਹੁ) ਦੱਸੋ ਫਿਰ ਇਹ (ਮੂੜਾ) ਮੂਰਖ ਜੀਵ (ਕਹਾ) ਕੀ ਕਰ ਸਕਦਾ ਹੈ।

## ਅਰਥ ਨੰ : ੩

**ਦਸ ਬਸਤੂ ਲੇ; ਪਾਛੈ ਪਾਵੈ ॥**

ਮਹਾਰਾਜ ਦਾ ਹੁਕਮ ਸੀ ਕਿ ਧਰਮ ਦੀ ਕਿਰਤ ਕਰਕੇ ਵੰਡ ਕੇ ਖਾਵੀਂ ਅਤੇ (ਦਸ ਬਸਤੂ) ਦਸਵਾਂ ਹਿੱਸਾ ਮੇਰੇ ਨਾਮ ਦਾ ਦੇਵੀਂ। ਪਰ ਇਹ ਦਸ ਹਿੱਸੇ ਲੈ ਕੇ ਵੀ ਪਿੱਛੇ ਕਾਰੋਬਾਰ ਵਿਚ (ਪਾਵੈ) ਪਾ ਲੈਂਦਾ ਹੈ। ਭਾਵ ਮਹਾਰਾਜ ਜੀ ਵਾਸਤੇ ਦਸਵੰਧ ਨਹੀਂ ਦਿੰਦਾ।

**ਏਕ ਬਸਤੁ ਕਾਰਨਿ; ਬਿਖੋਟਿ ਗਵਾਵੈ ॥**

ਇਕ ਵਸਤੂ ਭਾਵ ਦਸਵਾਂ ਹਿੱਸਾ ਜੋ ਪ੍ਰਮੇਸਰ ਦੇ ਨਾਮ 'ਤੇ ਅਰਪਨ ਕਰਨਾ ਸੀ ਉਸ ਦੇ ਨਾ ਦੇਣ ਕਾਰਨ (ਬਿਖੋਟਿ) ਵਿਸ਼ੇਸ਼ ਕਰਕੇ ਖੁਟਿਆਈ ਕਰਦਾ ਹੋਇਆ ਆਪਣਾ ਜੀਵਨ ਬਿਅਰਥ ਗੁਆ ਲੈਂਦਾ ਹੈ।

**ਏਕ ਭੀ ਨ ਦੇਇ; ਦਸ ਭੀ ਹਿਰਿ ਲੇਇ ॥**

ਇਹ ਜੀਵ (ਏਕ) ਇੱਕ ਹਿੱਸਾ (ਭੀ) ਵੀ ਨਹੀਂ (ਦੇਇ) ਦਿੰਦਾ ਪਰ ਜੇਕਰ ਅਕਾਲ ਪੁਰਖ ਵਾਹਿਗੁਰੂ ਜੀ ਇਸ ਤੋਂ ਦਸ ਹਿੱਸੇ ਵੀ (ਹਿਰਿ) ਖੋਹ ਲੈਣ। ਭਾਵ ਸਾਰੇ ਪਦਾਰਥ ਖੋਹ ਕੇ ਇਸ ਨੂੰ ਕੰਗਾਲ ਕਰ ਦੇਣ।

**ਤਉ ਮੂੜਾ; ਕਹੁ ਕਹਾ ਕਰੇਇ ॥**

ਤਾਂ ਫਿਰ (ਕਹੁ) ਦੱਸੋ ਖਾਂ ਇਹ (ਮੂੜਾ) ਮੂਰਖ ਜੀਵ (ਕਹਾ) ਕੀ ਕਰ ਸਕਦਾ ਹੈ।

## ਅਰਥ ਨੰ : ੪

**ਦਸ ਬਸਤੂ ਲੇ; ਪਾਛੈ ਪਾਵੈ ॥**

ਜਿਸ ਵੇਲੇ ਜੀਵ ਮਾਤਾ ਦੇ ਗਰਭ ਵਿੱਚ ਪੁੱਠਾ ਲਟਕਿਆ ਹੋਇਆ ਸੀ ਉਸ ਵੇਲੇ ਇਹ ਪ੍ਰਮੇਸਰ ਅੱਗੇ ਬੇਨਤੀਆਂ ਕਰਦਾ ਸੀ ਕਿ ਹੇ ਪ੍ਰਮੇਸਰ! ਮੈਨੂੰ ਇਸ ਸੰਗੀਨ ਕੋਠੀ ਵਿੱਚੋਂ ਕੱਢ ਲੈ। ਮੈਂ ਤੈਨੂੰ ਦਸਵੰਧ ਦਿਆਂਗਾ ਇਸ ਦੀ ਬੇਨਤੀ ਸੁਣ ਕੇ ਜਦ ਪ੍ਰਮੇਸਰ ਨੇ ਮਾਂ ਦੇ ਗਰਭ ਵਿੱਚੋਂ ਇਸ ਨੂੰ ਬਾਹਰ ਕੱਢਿਆ ਤਾਂ ਬਾਹਰ ਨਿਕਲਦਿਆਂ ਸਾਰ ਹੀ ਇਸ ਨੂੰ ਮਾਇਆ ਚਿੰਬੜ ਗਈ।

**ਅਸਨ ਬਸਨ ਸੰਗ ਲੀਨੇ ਅਉ ਬਚਨ ਕੀਨੇ ਜਨਮ ਲੈ ਸਾਧਸੰਗਿ ਸ੍ਰੀ ਗੁਰ ਅਰਾਧਿ ਹੈ।**
**ਈਹਾਂ ਆਏ ਦਾਤਾ ਬਿਸਰਾਏ ਦਾਸੀ ਲਪਟਾਏ**
**ਪੰਚ ਦੂਤ ਭੂਤ ਭ੍ਰਮ ਭ੍ਰਮਤ ਅਸਾਧਿ ਹੈ।** *(ਕਬਿਤ)*

**ਵਿਚਹੁ ਗਰਭੈ ਨਿਕਲਿ ਆਇਆ ॥ ਖਸਮੁ ਵਿਸਾਰਿ ਦੁਨੀ ਚਿਤੁ ਲਾਇਆ ॥** *(ਅੰਗ : ੧੦੦੭)*

ਉਸ ਮਾਇਆ ਦੇ ਪ੍ਰਭਾਵ ਕਰਕੇ ਜਿਹੜਾ ਇਸ ਨੇ ਦਸਵੰਧ ਦੇਣਾ ਮੰਨਿਆ ਸੀ ਕਿ ਬਾਹਰ ਜਾ ਕੇ ਇੰਨ੍ਹਾਂ ਸਵਾਸਾਂ ਦੁਆਰਾ ਤੇਰਾ ਭਜਨ ਕਰਾਂਗਾ। ਉਹ ਇਸ ਨੂੰ ਭੁੱਲ ਗਿਆ। ਇਉਂ ਦਸਵੰਧ ਵਸਤੂ ਤਾਂ ਪ੍ਰਮੇਸਰ ਪਾਸੋਂ ਲੈ ਕੇ ਪਿੱਛੇ ਪਾ ਦਿੱਤੀ। ਭਾਵ ਸਾਰੇ ਸਵਾਸ ਸੰਸਾਰ ਵੱਲ ਲਗਾ ਦਿੱਤੇ।

**ਏਕ ਬਸਤੁ ਕਾਰਨਿ; ਬਿਖੋਟਿ ਗਵਾਵੈ ॥**

ਪਰ ਇਕ ਵਸਤੂ ਭਾਵ ਜੋ ਦਸਵਾਂ ਹਿੱਸਾ ਪ੍ਰਮੇਸਰ ਦੇ ਭਜਨ ਸਿਮਰਨ ਵੱਲ ਲਾਉਣਾ ਸੀ। ਉਸ ਨੂੰ ਭਜਨ ਸਿਮਰਨ ਵਿੱਚ ਨਾ ਲਾਉਣ ਕਾਰਨ ਵਿਸ਼ੇਸ਼ ਕਰਕੇ ਖੁਟਿਆਈ ਕਰਦਾ ਹੋਇਆ, ਵਿਅਰਥ ਹੀ ਗਵਾ ਲੈਂਦਾ ਹੈ।

**ਏਕ ਭੀ ਨ ਦੇਇ; ਦਸ ਭੀ ਹਿਰਿ ਲੇਇ ॥**

ਇਹ ਜੀਵ ਇੱਕ ਹਿੱਸਾ ਵੀ ਪ੍ਰਮੇਸਰ ਦੇ ਸਿਮਰਨ ਭਜਨ ਦਾ ਵਾਹਿਗੁਰੂ ਨੂੰ ਅਰਪਣ ਨਹੀਂ ਕਰਦਾ। ਪਰ ਜੇਕਰ ਪ੍ਰਮੇਸਰ ਦਸ ਹਿੱਸੇ ਭਾਵ ਸਾਰੇ ਸਵਾਸ (ਭੀ) ਵੀ ਇਸ ਕੋਲੋਂ ਖੋਹ ਲਵੇ।

**ਤਉ ਮੂੜਾ; ਕਹੁ ਕਹਾ ਕਰੇਇ ॥**

ਤਾਂ ਫਿਰ ਦੱਸੋ ਇਹ (ਮੂੜਾ) ਮੂਰਖ ਜੀਵ ਕੀ ਕਰ ਸਕਦਾ ਹੈ? ਭਾਵ ਕੁਝ ਵੀ ਨਹੀਂ ਕਰ ਸਕਦਾ।

## ਅਰਥ ਨੰ : ੫

**ਦਸ ਬਸਤੂ ਲੇ; ਪਾਛੈ ਪਾਵੈ ॥**

ਪ੍ਰਮੇਸਰ ਨੇ ਜੀਵ ਨੂੰ (ਦਸ ਬਸਤੂ) ਪੰਜ ਸਤ, ਸੰਤੋਖ, ਦਇਆ, ਧਰਮ, ਵੀਚਾਰ ਤੇ ਪੰਜੇ ਅਕਾਸ਼ ਆਦਿਕ ਤੱਤਾਂ ਦੀ ਧਾਰਨਾ ਦਿੱਤੀ ਹੈ। ਪਰ ਜੀਵ ਇਹਨਾਂ ਨੂੰ ਲੈ ਕੇ ਪਿੱਛੇ ਪਾ ਦਿੰਦਾ ਹੈ ਭਾਵ ਭੁਲਾ ਦਿੰਦਾ ਹੈ।

**ਏਕ ਬਸਤੁ ਕਾਰਨਿ; ਬਿਖੋਟਿ ਗਵਾਵੈ ॥**

ਇਕ ਬਿਰਤੀ ਰੂਪ ਵਸਤੂ ਨੂੰ ਪ੍ਰਮੇਸਰ ਵਿੱਚ ਨਾ ਲਾਉਣ ਕਾਰਨ ਆਪਣੀ (ਬਿਖੋਟਿ) ਸਫਾਈ ਗਵਾ ਲੈਂਦਾ ਹੈ।

**ਏਕ ਭੀ ਨ ਦੇਇ; ਦਸ ਭੀ ਹਿਰਿ ਲੇਇ ॥**

ਫਿਰ ਜਦੋਂ ਇਕ ਚਿੱਤ ਰੂਪ ਵਸਤੂ ਵੀ ਪ੍ਰਮੇਸਰ ਨੂੰ ਨਹੀਂ ਦਿੰਦਾ ਤੇ ਇੰਨ੍ਹਾਂ ਦਸਾਂ ਨੂੰ ਵੀ (ਹਿਰਿ ਲੇਇ) ਗਵਾ ਲੈਂਦਾ ਹੈ।

**ਤਉ ਮੂੜਾ; ਕਹੁ ਕਹਾ ਕਰੇਇ ॥**

ਤਾਂ ਦੱਸੋ ਇਹ (ਮੂੜਾ) ਮੂਰਖ ਜੀਵ ਕੀ ਕਰ ਸਕਦਾ ਹੈ? ਭਾਵ ਕੁਝ ਵੀ ਨਹੀਂ ਕਰ ਸਕਦਾ।

## ਅਰਥ ਨੰ : ੬

**ਦਸ ਬਸਤੂ ਲੇ; ਪਾਛੈ ਪਾਵੈ ॥**

ਪ੍ਰਮੇਸਰ ਨੇ ਇਸ ਜੀਵ ਨੂੰ (ਦਸ ਬਸਤੂ) ਦਸ ਵਸਤੂਆਂ ਭਾਵ ਬਹੁਤ ਸਾਰੀਆਂ ਵਸਤੂਆਂ ਦਿੱਤੀਆਂ ਹਨ। ਪਰ ਇਸ ਨੇ ਇਕ ਵਸਤੂ ਦੇ ਕਾਰਨ ਸਾਰੀਆਂ ਪਿੱਛੇ ਪਾ ਲਈਆਂ ਹਨ।

**ਏਕ ਬਸਤੁ ਕਾਰਨਿ; ਬਿਖੋਟਿ ਗਵਾਵੈ ॥**

ਇੱਕ ਪੁੱਤਰ ਰੂਪ ਵਸਤੂ ਦੇ ਨਾਲ ਮਿਲਣ ਕਾਰਨ ਇਸਨੇ ਪ੍ਰਮੇਸਰ ਉਤੋਂ ਆਪਣਾ (ਬਿਖੋਟਿ) ਭਰੋਸਾ ਗਵਾ ਲਿਆ ਹੈ।

**ਏਕ ਭੀ ਨ ਦੇਇ; ਦਸ ਭੀ ਹਿਰਿ ਲੇਇ ॥**

ਜੇਕਰ ਉਹ ਇਕ ਪੁੱਤਰ ਵੀ ਨਾ ਦੇਵੇ ਤੇ ਦਸ ਵਸਤੂਆਂ ਭਾਵ ਸਾਰੀਆਂ ਵਸਤੂਆਂ ਵੀ ਖੋਹ ਲਵੇ।

**ਤਉ ਮੂੜਾ; ਕਹੁ ਕਹਾ ਕਰੇਇ ॥**

ਤਾਂ ਦੱਸੋ ਇਹ (ਮੂੜਾ) ਮੂਰਖ ਜੀਵ ਕੀ ਕਰ ਸਕਦਾ ਹੈ?

## ਅਰਥ ਨੰ : ੭

**ਦਸ ਬਸਤੂ ਲੇ; ਪਾਛੈ ਪਾਵੈ ॥**

ਆਤਮਾਨੰਦ ਰੂਪ ਵਸਤੂ ਨੂੰ ਲੈਣ ਆਏ ਸਿੱਖ ਨੂੰ ਗੁਰੂ ਸਾਹਿਬ ਜੀ ਸਤ ਚਿੱਤ ਅਨੰਦ ਸਰੂਪ ਵਾਹਿਗੁਰੂ ਬਾਰੇ ਦੱਸ ਕੇ ਉਸ ਵਾਹਿਗੁਰੂ ਦੇ ਪਿੱਛੇ ਪਾ ਦਿੰਦੇ ਹਨ ਕਿ ਤੂੰ ਹਰ ਵਕਤ ਪ੍ਰਮੇਸਰ ਦੇ ਪਿੱਛੇ ਪਿਆ ਰਹਿ। ਜਿਸ ਕਰਕੇ ਤੈਨੂੰ ਉਹ ਪ੍ਰਾਪਤ ਹੋ ਸਕੇ। **ਵਾ:** ਉਸ ਦਾ ਦੇਹ ਅਭਿਮਾਨ ਪਿੱਛੇ (ਪਾਵੈ) ਪਾ ਦਿੰਦੇ ਹਨ।

**ਏਕ ਬਸਤੁ ਕਾਰਨਿ; ਬਿਖੋਟਿ ਗਵਾਵੈ ॥**

ਪਰ ਇਹ ਜੀਵ (ਏਕ) ਇਕ ਆਤਮਾਨੰਦ ਰੂਪ (ਬਸਤੁ) ਵਸਤੂ ਦੀ ਪ੍ਰਾਪਤੀ (ਕਾਰਨਿ) ਵਾਸਤੇ ਤਨ, ਮਨ, ਧਨ ਦੇਣ ਰੂਪ ਜਤਨ ਨਹੀਂ ਕਰਦਾ ਅਤੇ (ਬਿਖੋਟਿ) ਖੁਟਿਆਈ ਕਰਕੇ ਆਪਣੀ ਸਫਾਈ (ਗਵਾਵੈ) ਗਵਾ ਲੈਂਦਾ ਹੈ।

**ਏਕ ਭੀ ਨ ਦੇਇ; ਦਸ ਭੀ ਹਿਰਿ ਲੇਇ ॥**

ਗੁਰੂ ਸਾਹਿਬ ਜੀ ਇਸ ਜੀਵ ਨੂੰ ਇਕ ਪ੍ਰਲੋਕ ਦਾ ਭੈ ਨਹੀਂ ਦਿੰਦੇ **ਵਾ:** (ਏਕ ਭੀ) ਇਕ ਵੀ ਭੈ (ਨ) ਨਹੀਂ ਦਿੰਦੇ, (ਭੀ) ਬਹੁੜੋ ਉਪਦੇਸ਼ ਦੱਸ ਕੇ ਸੱਤ ਪ੍ਰਕਾਰ ਦੇ ਭੈ, **ਵਾ:** ਹਿਰਦੇ ਦੇ ਸਾਰੇ ਭੈ (ਹਿਰਿ) ਚੁਰਾ ਲੈਂਦੇ ਹਨ ਭਾਵ ਨਾਸ਼ ਕਰ ਦਿੰਦੇ ਹਨ।

**ਤਉ ਮੂੜਾ; ਕਹੁ ਕਹਾ ਕਰੇਇ ॥**

ਤਾਂ ਫਿਰ ਇਹ ਜੀਵ ਉਸ ਸਰੂਪ ਵਿੱਚ (ਮੂੜਾ) ਇਸਥਿਤ ਹੋ ਜਾਂਦਾ ਹੈ। ਫਿਰ ਇਹ (ਕਹੁ) ਦੱਸਣਾ ਕਰੋ ਕਿ ਕਿਸ ਪ੍ਰਕਾਰ ਦੀ ਵਾਸ਼ਨਾ ਕਰੇਗਾ ਭਾਵ ਫਿਰ ਕੋਈ ਵੀ ਵਾਸ਼ਨਾ ਨਹੀਂ ਫੁਰਦੀ ਹੈ।

## ਅਰਥ ਨੰ : ੮

**ਦਸ ਬਸਤੂ ਲੇ; ਪਾਛੈ ਪਾਵੈ ॥**

ਜੋ ਆਤਮ ਰੂਪ ਵਸਤੂ ਨੂੰ ਦਸਣ ਵਾਲੇ ਗੁਰੂ ਜੀ ਹਨ। ਜਿਹੜਾ ਆਤਮ ਵਸਤੂ ਨੂੰ ਲੈਣ ਵਾਸਤੇ ਆਪਣੇ

ਆਪ ਨੂੰ ਉਹਨਾਂ ਪਿੱਛੇ ਭਾਵ ਗੁਰਾਂ ਦੀ ਸਰਣ ਵਿੱਚ ਪਾਉਣਾ ਕਰੇ। **ਵਾ:** ਉਹਨਾਂ ਗੁਰਾਂ ਪਾਸੋਂ ਉਪਦੇਸ਼ ਲੈਣ ਵਾਸਤੇ ਬਿਰਤੀ ਨੂੰ ਉਹਨਾਂ ਦੇ ਪਿੱਛੇ ਪਾਵੇ ਭਾਵ ਬਿਰਤੀ ਨੂੰ ਅੰਤਰਮੁਖ ਕਰਕੇ ਉਹਨਾਂ ਦੇ ਪਿੱਛੇ ਪਿਆ ਰਹੇ, ਬੇਮੁਖ ਨਾ ਹੋਵੇ। ਫਿਰ ਉਹਨਾਂ ਤੋਂ ਉਪਦੇਸ਼ ਲੈ ਕੇ ਅੰਤਹਕਰਣ ਵਿੱਚ ਧਾਰਨ ਕਰੇ।

**ਏਕ ਬਸਤੁ ਕਾਰਨਿ; ਬਿਖੋਟਿ ਗਵਾਵੈ ॥**

ਫਿਰ ਇਕ ਆਤਮ ਰੂਪ ਵਸਤੂ ਦੀ **ਵਾ:** ਨਿਰਗੁਣ ਸਰੂਪ ਰੂਪੀ ਵਸਤੂ ਦੀ ਪ੍ਰਾਪਤੀ ਵਾਸਤੇ (ਬਿਖੋਟਿ) ਵਿਸ਼ੇਸ਼ ਕਰਕੇ (ਖੋਟਿ) ਖੋਟਤਾਈ ਨੂੰ ਗਵਾ ਦੇਵੇ।

**ਏਕ ਭੀ ਨ ਦੇਇ; ਦਸ ਭੀ ਹਿਰਿ ਲੇਇ ॥**

ਇਸ ਪ੍ਰਕਾਰ ਦੇ ਨਾਲ ਕੇਵਲ ਗੁਰੂ ਸਾਹਿਬ ਜੀ ਆਪਣਾ ਭੈ ਹੀ ਨਹੀਂ ਦਿੰਦੇ ਸਗੋਂ ਆਤਮ ਵਸਤੂ ਨੂੰ ਦੱਸ ਕੇ ਸੱਤ ਪ੍ਰਕਾਰ ਦਾ ਭੈ ਵੀ (ਹਿਰਿ) ਚੁਰਾ ਲੈਂਦੇ ਹਨ **ਵਾ:** (ਹਿਰਿ) ਨਾਸ਼ ਕਰ ਦਿੰਦੇ ਹਨ, ਮੇਟ ਦਿੰਦੇ ਹਨ।

**ਤਉ ਮੂੜਾ; ਕਹੁ ਕਹਾ ਕਰੇਇ ॥**

**ਪ੍ਰਸ਼ਨ :** ਮਹਾਰਾਜ! (ਕਹੁ ਕਹਾ ਕਰੇਇ) ਦੱਸੋ ਫਿਰ ਜੀਵ ਕੀ ਕਰੇ?

**ਉੱਤਰ :** ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਤਉ) ਤਾਂ ਫਿਰ ਉਹ ਸਰੂਪ ਵਿੱਚ (ਮੂੜਾ) ਇਸਥਿਤ ਹੋ ਜਾਂਦਾ ਹੈ। ਇਸ ਲਈ ਉਸਦੇ ਕਰਨਯੋਗ ਕੋਈ ਵੀ ਕਰਤੱਬ ਨਹੀਂ ਰਹਿ ਜਾਂਦਾ।

ਹੁਣ ਭਾਣਾ ਮੰਨਣ ਦਾ ਉਪਦੇਸ਼ ਦਿੰਦੇ ਹਨ ਕਿ :

## ਜਿਸੁ ਠਾਕੁਰ ਸਿਉ; ਨਾਹੀ ਚਾਰਾ ॥

ਹੇ ਭਾਈ! ਜਿਸ (ਠਾਕੁਰ) ਮਾਲਕ ਪ੍ਰਮੇਸਰ (ਸਿਉ) ਨਾਲ ਕੋਈ (ਚਾਰਾ) ਜ਼ੋਰ ਨਹੀਂ ਚੱਲ ਸਕਦਾ।

## ਤਾ ਕਉ; ਕੀਜੈ ਸਦ ਨਮਸਕਾਰਾ ॥

(ਤਾ ਕਉ) ਉਸਨੂੰ ਸਦਾ ਹੀ (ਨਮਸਕਾਰਾ) ਬੰਦਨਾ ਕਰਨੀ ਬਣਦੀ ਹੈ।

## ਜਾ ਕੈ ਮਨਿ; ਲਾਗਾ ਪ੍ਰਭੁ ਮੀਠਾ ॥

ਜਿੰਨ੍ਹਾਂ ਦੇ ਮਨ ਵਿਚ (ਪ੍ਰਭੁ) ਪ੍ਰਮੇਸਰ ਦਾ ਉਪਦੇਸ਼ (ਮੀਠਾ) ਪਿਆਰਾ ਲੱਗਾ ਹੈ।

## ਸਰਬ ਸੂਖ; ਤਾਹੂ ਮਨਿ ਵੂਠਾ ॥

ਉਹਨਾਂ ਦੇ ਮਨ ਵਿੱਚ ਸਾਰੇ ਸੁੱਖ (ਵੂਠਾ) ਵੱਸ ਗਏ ਹਨ।

**ਭਇਓ ਅਨੁਗ੍ਰਹੁ ਪ੍ਰਸਾਦਿ ਸੰਤਨ ਕੈ ਹਰਿ ਨਾਮਾ ਹੈ ਮੀਠਾ॥**
**ਜਨ ਨਾਨਕ ਕਉ ਗੁਰਿ ਕਿਰਪਾ ਧਾਰੀ ਸਭੁ ਅਕੁਲ ਨਿਰੰਜਨੁ ਡੀਠਾ॥** *(ਅੰਗ : ੬੧੨)*

## ਜਿਸੁ ਜਨ; ਅਪਨਾ ਹੁਕਮੁ ਮਨਾਇਆ ॥

ਜਿਸ (ਜਨ) ਸੇਵਕ ਤੋਂ ਮਹਾਰਾਜ ਸਾਹਿਬ ਜੀ ਨੇ ਆਪਣਾ ਭਾਣਾ ਮੰਨਣ ਰੂਪ ਹੁਕਮ ਮਨਾ ਲਿਆ ਹੈ।

**ਤੇਰਾ ਭਾਣਾ ਤੂਹੈ ਮਨਾਇਹਿ ਜਿਸ ਨੋ ਹੋਹਿ ਦਇਆਲਾ॥** *(ਅੰਗ : ੭੪੭)*

## ਸਰਬ ਥੋਕ; ਨਾਨਕ ਤਿਨਿ ਪਾਇਆ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਸਨੇ ਧਰਮ, ਅਰਥ, ਕਾਮ, ਮੋਖ ਆਦਿਕ ਸਾਰੇ (ਥੋਕ) ਪਦਾਰਥਾਂ ਨੂੰ **ਵਾ:** ਮੁਕਤੀਆਂ ਰੂਪ ਪਦਾਰਥਾਂ ਨੂੰ ਪਾ ਲਿਆ ਹੈ।

**ਨੋਟ :** ਜਿਸ ਦੁਕਾਨ ਵਿੱਚ ਸਭ ਚੀਜਾਂ ਹੋਣ, ਉਸ ਨੂੰ ਥੋਕ ਦੀ ਦੁਕਾਨ ਕਹਿੰਦੇ ਹਨ।

## ਅਗਨਤ ਸਾਹੁ; ਅਪਨੀ ਦੇ ਰਾਸਿ ॥

ਉਸ (ਸਾਹੁ) ਸ਼ਾਹੂਕਾਰ ਪ੍ਰਮੇਸਰ ਨੇ ਇਸ ਜੀਵ ਨੂੰ (ਅਗਨਤ) ਗਿਣਤੀ ਤੋਂ ਰਹਿਤ ਧੀਆਂ-ਪੁੱਤਰ, ਤੇ ਪਦਾਰਥਾਂ ਰੂਪ ਆਪਨੀ (ਰਾਸਿ) ਪੂੰਜੀ ਦੇਣਾ ਕੀਤੀ ਹੈ। **ਵਾ:** ਸੂਖਮ, ਸਥੂਲ, ਕਾਰਨ ਦੇਹਾਂ ਤੇ ਦਸੇ ਇੰਦ੍ਰਿਆਂ ਰੂਪ ਆਪਨੀ (ਰਾਸਿ) ਪੂੰਜੀ ਦਿੱਤੀ ਹੈ।

**ਅਥਵਾ :** ਜੋ ਸਰੀਰ ਦੇ ਅੰਦਰ ਸਤ, ਸੰਤੋਖ, ਦਇਆ, ਧਰਮ, ਵੀਚਾਰ ਆਦਿਕ ਸਾਰੇ ਗੁਣ ਟਿਕਾਏ ਹੋਏ ਹਨ। ਇਹ ਸ਼ਾਹੂਕਾਰ ਵਾਹਿਗੁਰੂ ਨੇ ਗਿਣਤੀ ਤੋਂ ਰਹਿਤ ਆਪਨੀ ਪੂੰਜੀ ਦੇਣਾ ਕੀਤੀ ਹੈ। ਯਥਾ :

**ਦਦਾ ਦਾਤਾ ਏਕੁ ਹੈ ਸਭ ਕਉ ਦੇਵਨਹਾਰ ॥**

**ਦੇਂਦੇ ਤੋਟਿ ਨ ਆਵਈ ਅਗਨਤ ਭਰੇ ਭੰਡਾਰ ॥** *(ਅੰਗ : ੨੫੭)*

## ਖਾਤ ਪੀਤ; ਬਰਤੈ ਅਨਦ ਉਲਾਸਿ ॥

ਇਹ ਜੀਵ ਉਸ ਪ੍ਰਮੇਸਰ ਦੀ ਸੱਤਾ ਦੇ ਆਸਰੇ ਪਦਾਰਥਾਂ ਨੂੰ ਲੈ ਕੇ ਰਸਾਂ-ਕਸਾਂ ਦੇ ਤਾਈਂ (ਖਾਤ ਪੀਤ) ਖਾਦਾਂ-ਪੀਦਾਂ ਹੋਇਆ ਬਹੁਤ (ਉਲਾਸਿ) ਉਤਸ਼ਾਹ ਦੇ ਨਾਲ (ਅਨਦ) ਉਮੰਗ ਦੇ ਨਾਲ (ਉਲਾਸਿ) ਉੱਛਲ-ਉੱਛਲ ਕੇ ਚਿੱਤ ਵਿੱਚ ਤੇ ਸਰੀਰ ਵਿੱਚ ਅਨੰਦ ਦੇ ਸਹਿਤ ਹੋ ਕੇ (ਬਰਤੈ) ਵਰਤਦਾ ਹੈ। **ਵਾ:** (ਅਨਦ) ਅਨੰਦ ਦੇ (ਉਲਾਸਿ) ਉਤਸ਼ਾਹ ਨਾਲ ਭੋਗਾਂ ਨੂੰ ਭੋਗਦਾ ਹੈ।

**ਖਾਤ ਪੀਤ ਖੇਲਤ ਹਸਤ ਬਿਸਥਾਰ ॥** *(ਅੰਗ : ੧੮੮)*

## ਅਪੁਨੀ ਅਮਾਨ; ਕਛੁ ਬਹੁਰਿ ਸਾਹੁ ਲੇਇ ॥

ਜੇਕਰ ਮੇਰਾ (ਸਾਹੁ) ਸ਼ਾਹੂਕਾਰ ਰੂਪ ਵਾਹਿਗੁਰੂ ਆਪਨੀ ਆਗਿਆ ਅਨੁਸਾਰ ਆਪ ਦੀ (ਅਮਾਨ) ਅਮਾਨਤ ਵਿਚੋਂ ਕੋਈ ਅਮਾਨਤ (ਬਹੁਰਿ) ਦੁਬਾਰਾ ਵਾਪਸ ਲੈ ਲਵੇ। ਭਾਵ ਜੇਕਰ ਇਸ ਜੀਵ ਦਾ ਕੋਈ ਪੁੱਤਰ-ਧੀ, ਸੰਬੰਧੀ ਆਦਿਕ ਮਰ ਜਾਵੇ ਜਾਂ ਇਸਦਾ ਕੋਈ ਅੰਗ ਮਾਰਿਆ ਜਾਵੇ ਜਾਂ ਕਿਤੇ ਵਪਾਰ ਵਿੱਚ ਘਾਟਾ ਪੈ ਜਾਵੇ ਤਾਂ

## ਅਗਿਆਨੀ; ਮਨਿ ਰੋਸੁ ਕਰੇਇ ॥

ਇਹ ਅਗਿਆਨੀ ਜੀਵ ਮਨ ਵਿਚ ਪ੍ਰਮੇਸਰ ਉੱਤੇ (ਰੋਸੁ) ਗੁੱਸਾ (ਕਰੇਇ) ਕਰਦਾ ਹੈ ਕਿ ਪ੍ਰਮੇਸਰ ਨੇ ਮੇਰਾ ਸਭ ਕੁਝ ਲੁੱਟ ਲਿਆ ਹੈ। ਪ੍ਰਮੇਸਰ ਨੇ ਮੇਰੇ ਕੋਲੋਂ ਇਹ ਖੋਹ ਲਿਆ ਹੈ, ਉਹ ਖੋਹ ਲਿਆ ਹੈ ਆਦਿ। ਜਨਮ ਸਾਖੀ ਵਿਚ ਇਕ ਜ਼ਿਕਰ ਆਉਂਦਾ ਹੈ ਕਿ ਇਕ ਸ਼ਾਹੂਕਾਰ ਦੇ ਚਾਰ ਪੁੱਤਰ ਸਨ, ਚਾਰੇ ਹੀ ਗੁਜ਼ਰ ਗਏ ਸਨ। ਤਾਂ ਉਹ ਬਾਹਰ ਜਾ ਕੇ ਜ਼ਿਮੀਂਦਾਰ ਦੇ ਖਾਲੀ ਮਣੇ ਤੇ ਜਾ ਕੇ ਰੋਣ ਲੱਗ ਪਿਆ ਤੇ ਕਹਿਣ ਲੱਗਾ ਕਿ ਮੈਨੂੰ ਪ੍ਰਮੇਸਰ ਨੇ ਕੁਝ ਨਹੀਂ ਦਿੱਤਾ ਅਤੇ ਮੇਰਾ ਸਭ ਕੁਝ ਉਜਾੜ ਦਿੱਤਾ ਹੈ। ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਸ ਸ਼ਾਹੂਕਾਰ ਨੂੰ ਸਿੱਖਿਆ ਦੇਣ ਵਾਸਤੇ ਉੱਥੇ ਬੈਠ ਕੇ ਆਪਣੇ ਪਾਸ ਬੁਲਾ ਲਿਆ ਅਤੇ ਭਾਈ ਬਾਲਾ ਜੀ ਦੇ ਰਾਹੀਂ ਕਿਹਾ ਕਿ ਹੇ ਭਾਈ! ਕਿਉਂ ਤੈਨੂੰ ਪ੍ਰਮੇਸਰ ਨੇ ਕੁਝ ਨਹੀਂ ਦਿੱਤਾ। ਤਾਂ ਉਹ ਕਹਿੰਦਾ ਕਿ ਹੇ ਮਹਾਰਾਜ ਜੀ! ਪ੍ਰਮੇਸਰ ਨੇ ਮੇਰੇ ਚਾਰ ਪੁੱਤਰ ਮਾਰ ਲਏ ਹਨ। ਇਸ ਕਰਕੇ ਮੇਰਾ ਸਭ ਕੁਝ ਖੋਹ ਲਿਆ ਹੈ। ਤਾਂ ਮਹਾਰਾਜ ਨੇ ਕਿਹਾ ਕਿ ਤੈਨੂੰ ਕਰਤਾਰ ਦੇ ਪਾਸੋਂ ਦਸ ਹਜ਼ਾਰ ਰੁਪਈਆ ਦਵਾ ਦਿੰਦੇ ਹਾਂ ਤੂੰ ਸਾਨੂੰ ਦੋਵੇਂ ਹੱਥ ਦੇਣਾ ਕਰ। ਤਾਂ ਇਹ ਸ਼ਾਹੂਕਾਰ ਕਹਿੰਦਾ ਕਿ ਹੇ ਮਹਾਰਾਜ ਮੈਂ ਰੋਟੀ ਕਿਵੇਂ ਖਾਵਾਂਗਾ। ਇਸ ਕਰਕੇ ਮੈਂ ਤੁਹਾਨੂੰ ਹੱਥ ਨਹੀਂ ਦੇ ਸਕਦਾ। ਫਿਰ ਮਹਾਰਾਜ ਨੇ ਕਿਹਾ ਕਿ ਤੂੰ ਦੋਵੇਂ ਪੈਰ ਦੇਣਾ ਕਰ। ਤੈਨੂੰ ਵੀਹ ਹਜਾਰ ਰੁਪਈਆ ਦਿਵਾਉਂਦੇ ਹਾਂ। ਇਹ ਸ਼ਾਹੂਕਾਰ ਕਹਿੰਦਾ ਕਿ ਮੈਂ ਤੁਰਾਂਗਾ ਕਿਵੇਂ। ਫਿਰ

ਮਹਾਰਾਜ ਕਹਿੰਦੇ ਕਿ ਆਪਣੀ ਜਬਾਨ ਦੇਣਾ ਕਰ। ਤਾਂ ਕਹਿੰਦਾ ਕਿ ਮੈਂ ਬੋਲੂਗਾਂ ਕਿਵੇਂ। ਤਾਂ ਹਜ਼ੂਰ ਨੇ ਕਿਹਾ ਕਿ ਚੰਗਾ ਇਕ ਲੱਖ ਰੁਪਈਆ ਤੈਨੂੰ ਦਿਵਾਂਦੇ ਹਾਂ ਤੂੰ ਆਪਣਾ ਸਿਰ ਦੇਣਾ ਕਰ। ਤਾਂ ਇਹ ਸ਼ਾਹੂਕਾਰ ਕਹਿਣ ਲੱਗਾ ਕਿ ਹੇ ਮਹਾਰਾਜ! ਜੇ ਮੈਂ ਜਿਉਂਦਾ ਹੀ ਨਾ ਰਿਹਾ। ਤਾਂ ਲੱਖ ਰੁਪਈਆ ਕਿਸ ਕੰਮ ਆਵੇਗਾ। ਤਾਂ ਮਹਾਰਾਜ ਨੇ ਕਿਹਾ ਕਿ ਹੇ ਕਮਲਿਆ,

**ਸਭ ਕੁਛ ਗੋਬਿੰਦ ਨੇ ਦੀਆ ਜਉ ਦੀਨੀ ਮਾਨੁਖ ਦੇਹ॥**
**ਸਾਧਸੰਗ ਹਰ ਭਜਨ ਕਰ ਜਨਮ ਸਫਲ ਕਰ ਲੇਹ॥**

ਤੈਨੂੰ ਸਭ ਕੁਝ ਪ੍ਰਮੇਸਰ ਨੇ ਦਿੱਤਾ ਹੋਇਆ ਹੈ। ਤੂੰ ਪ੍ਰਮੇਸਰ ਦੀ ਸਾਧਸੰਗਤ ਵਿਚ ਬੈਠ ਕੇ, ਭਜਨ ਕਰਕੇ, ਜਨਮ ਸਫਲ ਕਰ।

## ਅਪਨੀ ਪਰਤੀਤਿ; ਆਪ ਹੀ ਖੋਵੈ ॥

ਇਸ ਤਰ੍ਹਾਂ ਜਿਹੜਾ ਜੀਵ ਵਾਹਿਗੁਰੂ ਜੀ ਦੀ ਅਮਾਨਤ ਵਾਪਸ ਕਰਨ ਲੱਗਿਆ ਨਿਰਾਸ਼ ਹੋ ਜਾਂਦਾ ਹੈ, ਉਹ ਜੀਵ ਪ੍ਰਮੇਸਰ ਵੱਲੋਂ ਆਪਣਾ (ਪਰਤੀਤਿ) ਭਰੋਸਾ ਆਪ ਹੀ (ਖੋਵੈ) ਖੋਹ ਲੈਂਦਾ ਹੈ ਭਾਵ ਗਵਾ ਲੈਂਦਾ ਹੈ।

## ਬਹੁਰਿ; ਉਸ ਕਾ, ਬਿਸ੍ਵਾਸੁ ਨ ਹੋਵੈ ॥

(ਬਹੁਰਿ) ਫਿਰ ਉਸ ਆਦਮੀ ਦਾ ਕੋਈ (ਬਿਸ੍ਵਾਸੁ) ਭਰੋਸਾ ਨਹੀਂ (ਹੋਵੈ) ਹੁੰਦਾ।

**ਅਥਵਾ :** ਮਹਾਰਾਜ ਜੀ ਦਾ ਉਸ ਆਦਮੀ 'ਤੇ ਕਦੇ ਭਰੋਸਾ ਨਹੀਂ ਹੁੰਦਾ।

## ਜਿਸ ਕੀ ਬਸਤੁ; ਤਿਸੁ ਆਗੈ ਰਾਖੈ ॥

ਜਿਸ ਵਾਹਿਗੁਰੂ ਜੀ (ਬਸਤੁ) ਵਸਤੂ ਦਿੱਤੀ ਹੋਈ ਹੈ, ਜੇਕਰ ਇਹ ਜੀਵ (ਤਿਸੁ) ਉਸ ਵਾਹਿਗੁਰੂ ਦੇ (ਆਗੈ) ਅੱਗੇ ਹੀ (ਰਾਖੈ) ਰੱਖਣਾ ਕਰੇ।

**ਪਰਾਈ ਅਮਾਣ ਕਿਉ ਰਖੀਐ ਦਿਤੀ ਹੀ ਸੁਖੁ ਹੋਇ॥** *(ਅੰਗ : ੧੨੪੯)*

ਇਕ ਵਾਰ ਇਬਰਾਹੀਮ ਨੇ ਖੁਦਾ ਨੂੰ ਕਿਹਾ ਕਿ ਮੈਂ ਕੁਰਬਾਨੀ ਦੇਣੀ ਚਾਹੁੰਦਾ ਹਾਂ। ਉਸ ਵਕਤ ਮਹਾਰਾਜ ਨੇ ਅਕਾਸ਼ਬਾਣੀ ਰਾਹੀਂ ਕਿਹਾ ਕਿ ਹੇ ਇਬਰਾਹੀਮ ਤੂੰ ਆਪਣੀ ਪਿਆਰੀ ਚੀਜ ਦੀ ਕੁਰਬਾਨੀ ਦੇਣਾ ਕਰ, ਤਾਂ ਇਬਰਾਹੀਮ ਕਹਿਣ ਲੱਗਾ ਕਿ ਹੇ ਖੁਦਾ! ਪਿਆਰਾ ਤਾਂ ਮੈਨੂੰ ਮੇਰਾ ਪੁੱਤਰ ਇਸਮਾਈਲ ਹੀ ਹੈ। ਮਹਾਰਾਜ ਕਹਿੰਦੇ ਠੀਕ ਹੈ, ਤੂੰ ਆਪਣੇ ਪੁੱਤਰ ਦੀ ਕੁਰਬਾਨੀ ਦੇਣਾ ਕਰ। ਜਦੋਂ ਕੁਰਬਾਨੀ ਦੇਣ ਲੱਗਾ ਤਾਂ ਆਪਣੇ ਮੁਰੀਦਾਂ ਨੂੰ ਕਹਿਣ ਲੱਗਾ ਕਿ ਮੇਰੀਆਂ ਅੱਖਾਂ ਅੱਗੇ ਪੱਟੀ ਬੰਨ੍ਹ ਦਿਉ। ਕਿਉਂਕਿ ਮੇਰੇ ਕੋਲੋਂ ਆਪਣੇ ਪੁੱਤਰ ਉੱਤੇ ਛੁਰੀ ਨਹੀਂ ਚਲਾਈ ਜਾਣੀ। ਉਸ ਵੇਲੇ ਮੁਰੀਦਾਂ ਨੇ ਇਸਦੇ ਅੱਗੇ ਛੱਤਰਾ ਕੀਤਾ ਅਤੇ ਕਿਹਾ ਕਿ ਖੁਦਾ ਨੇ ਛੱਤਰਾ ਹੀ ਪ੍ਰਵਾਨ ਕਰ ਲਿਆ ਹੈ, ਇਉਂ ਆਪਣੇ ਪੁੱਤਰ ਉੱਤੇ ਛੁਰੀ ਨਹੀਂ ਚਲਾ ਸਕਿਆ। ਸੋ ਉਦੋਂ ਤੋਂ ਲੋਕ ਛਤਰੇ-ਬਕਰੇ ਦੀ ਕੁਰਬਾਨੀ ਦਿੰਦੇ ਹਨ।

ਪਰ ਕਲਗੀਧਰ ਸੱਚੇ ਪਾਤਸ਼ਾਹ ਜੀ ਨੇ ਚਮਕੌਰ ਸਾਹਿਬ ਵਿਚ ਆਪਣੀਆਂ ਅੱਖਾਂ ਸਾਹਮਣੇ ਵੱਡੇ ਸਾਹਿਬਜ਼ਾਦਿਆਂ ਨੂੰ ਸ਼ਹੀਦ ਕਰਵਾ ਕਰਕੇ ਅਕਾਲ ਪੁਰਖ ਦੇ ਪਾਸ ਅਰਦਾਸ ਕੀਤੀ ਕਿ ਹੇ ਵਾਹਿਗੁਰੂ! ਇਹ ਤੇਰੀ ਅਮਾਨਤ ਸੀ, ਜੋ ਹੁਣ ਤੇਰੇ ਪਾਸ ਪਹੁੰਚ ਚੁੱਕੀ ਹੈ ਅਤੇ ਅਸੀਂ ਸੁਰਖ਼ਰੂ ਹੋ ਗਏ ਹਾਂ। ਫਿਰ ਜਿਸ ਵੇਲੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਜੰਗ ਤੋਂ ਬਾਅਦ ਦਮਦਮੇ ਸਾਹਿਬ ਪਹੁੰਚੇ। ਉਸ ਵੇਲੇ ਮਾਤਾ ਸੁੰਦਰ ਕੌਰ ਜੀ ਨੇ ਕਿਹਾ ਕਿ ਚਾਰੇ ਲਾਲ ਕਿੱਥੇ ਹਨ? ਤਾਂ ਸਤਿਗੁਰੂ ਜੀ ਨੇ ਕਿਹਾ ਕਿ ਚਾਰੇ ਲਾਲ ਵਾਹਿਗੁਰੂ ਦੀ ਅਮਾਨਤ ਸਨ ਉਹਨਾਂ ਪਾਸ ਹੀ ਪਹੁੰਚ ਗਈ ਹੈ, ਅਤੇ ਖਾਲਸੇ ਪੰਥ ਵੱਲ ਇਸ਼ਾਰਾ ਕਰਕੇ ਕਿਹਾ ਕਿ :

**ਇਨ ਪੁਤ੍ਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ ॥**

**ਚਾਰ ਮੂਏ ਤੋ ਕਿਆ ਹੂਆ ਜੀਵਤ ਲਾਖ ਹਜ਼ਾਰ ॥**

ਸੋ ਜੇਕਰ ਜੀਵ ਪ੍ਰਮੇਸਰ ਦੀ ਦਿੱਤੀ ਹੋਈ ਵਸਤੂ ਨੂੰ ਉਸਦੇ ਅੱਗੇ ਹੀ ਰੱਖਣਾ ਕਰੇ ਅਤੇ

## ਪ੍ਰਭ ਕੀ ਆਗਿਆ; ਮਾਨੈ ਮਾਥੈ ॥

(ਪ੍ਰਭ) ਵਾਹਿਗੁਰੂ ਦੀ ਆਗਿਆ ਨੂੰ ਆਪਣੇ ਸਿਰ (ਮਾਥੈ) ਮੱਥੇ (ਮਾਨੈ) ਮੰਨੇ ਤੇ ਭਲਾ ਕਰਕੇ ਜਾਣੇ।

**ਆਗਿਆ ਮਹਿ ਭੂਖ ਸੋਈ ਕਰਿ ਸੂਖਾ ਸੋਗ ਹਰਖ ਨਹੀ ਜਾਨਿਓ ॥**

**ਜੋ ਜੋ ਹੁਕਮੁ ਭਇਓ ਸਾਹਿਬ ਕਾ ਸੋ ਮਾਥੈ ਲੇ ਮਾਨਿਓ ॥** *(ਅੰਗ : ੧੦੦੦)*

**ਜੇ ਭੁਖ ਦੇਹਿ ਤ ਇਤ ਹੀ ਰਾਜਾ ਦੂਖ ਵਿਚਿ ਸੂਖ ਮਨਾਈ ॥** *(ਅੰਗ : ੭੫੭)*

## ਉਸ ਤੇ; ਚਉਗੁਨ ਕਰੈ ਨਿਹਾਲੁ ॥

ਮੇਰਾ ਵਾਹਿਗੁਰੂ ਉਸ ਨੂੰ ਪਹਿਲਾਂ ਤੋਂ (ਚਉਗੁਨ) ਚਾਰ ਗੁਣਾਂ ਨਿਹਾਲ (ਕਰੈ) ਕਰ ਦਿੰਦਾ ਹੈ। **ਵਾ:** ਤੁਰੀਆ ਪਦ ਦੇ ਕੇ ਨਿਹਾਲ ਕਰ ਦਿੰਦਾ ਹੈ।

ਇਕ ਮਾਤਾ ਦਾ ਪੁੱਤਰ ਅਨੰਦਪੁਰ ਸਾਹਿਬ ਦੇ ਜੰਗ ਵਿਚ ਸ਼ਹੀਦ ਹੋ ਗਿਆ ਅਤੇ ਉਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਾਸ ਆ ਕੇ ਕਹਿਣ ਲੱਗੀ ਕਿ ਹੇ ਮਹਾਰਾਜ! ਮੇਰਾ ਪੁੱਤਰ ਸਫਲਾ ਹੋ ਗਿਆ ਹੈ ਜੋ ਆਪ ਜੀ ਦੇ ਕੰਮ ਆਇਆ ਹੈ। ਭਾਵ ਸ਼ਹੀਦ ਹੋਇਆ ਹੈ। ਤਾਂ ਸਤਿਗੁਰੂ ਜੀ ਨੇ ਇਸ ਮਾਤਾ ਉੱਪਰ ਕ੍ਰਿਪਾ ਦ੍ਰਿਸ਼ਟੀ ਕਰਕੇ ਕਿਹਾ ਕਿ ਹੇ ਮਾਤਾ! ਤੈਨੂੰ ਚਾਰ ਪੁੱਤਰ ਹੋਰ ਬਖਸ਼ਦੇ ਹਾਂ ਅਤੇ ਬਾਅਦ ਵਿਚ ਜਦੋਂ ਮਾਤਾ ਦੇ ਘਰ ਚਾਰ ਪੁੱਤਰ ਹੋਏ ਤਾਂ ਉਸ ਨੇ ਚਾਰਾਂ ਨੂੰ ਸਿੰਘ ਸਜਾ ਕੇ ਮਹਾਰਾਜ ਦੀ ਸੇਵਾ ਵਿਚ ਲਾ ਦਿੱਤਾ। ਇਸ ਪ੍ਰਕਾਰ ਮਹਾਰਾਜ ਸਾਹਿਬ ਪਹਿਲਾਂ ਤੋਂ ਚਉਗੁਣਾ ਨਿਹਾਲ ਕਰ ਦਿੰਦੇ ਹਨ।

## ਨਾਨਕ ਸਾਹਿਬੁ; ਸਦਾ ਦਇਆਲੁ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਸ ਪ੍ਰਕਾਰ ਮੇਰਾ (ਸਾਹਿਬੁ) ਮਾਲਕ ਪ੍ਰਮੇਸਰ ਸਦਾ (ਦਇਆਲੁ) ਦਿਆਲੂ ਭਾਵ ਦਇਆ ਦਾ ਘਰ ਹੈ। ਯਥਾ :

**ਤੁਮ੍ ਦਇਆਲ ਕਿਰਪਾਲ ਕ੍ਰਿਪਾ ਨਿਧਿ ਪਤਿਤ ਪਾਵਨ ਗੋਸਾਈ ॥** *(ਅੰਗ : ੬੭੩)*

**ਪ੍ਰਭ ਬਖਸੰਦ ਦੀਨ ਦਇਆਲ ॥** *(ਅੰਗ : ੨੯੦)*

**ਸਤਿਗੁਰੁ ਸਦਾ ਦਇਆਲੁ ਹੈ ਭਾਈ ਵਿਣੁ ਭਾਗਾ ਕਿਆ ਪਾਈਐ॥** *(ਅੰਗ: ੬੦੨)*

## ਅਨਿਕ ਭਾਤਿ; ਮਾਇਆ ਕੇ ਹੇਤ ॥

ਹੇ ਭਾਈ! ਇਹ ਜੀਵ ਮਾਇਆ ਵਿਚ ਮੋਹ ਕਰਕੇ ਮਾਇਆ ਦੇ (ਹੇਤ) ਵਾਸਤੇ (ਅਨਿਕ) ਅਨੇਕਾਂ (ਭਾਤਿ) ਜਤਨ ਕਰਦਾ ਰਹਿੰਦਾ ਹੈ।

**ਮਾਇਆ ਹੋਈ ਨਾਗਨੀ ਜਗਤਿ ਰਹੀ ਲਪਟਾਇ ॥** *(ਅੰਗ : ੫੧੦)*

## ਸਰਪਰ ਹੋਵਤ; ਜਾਨੁ ਅਨੇਤ ॥

ਉਹ ਸਾਰੇ ਜਤਨ (ਸਰਪਰ) ਜਰੂਰ ਪਰ ਜਰੂਰ (ਅਨੇਤ) ਨਾਸ਼ (ਹੋਵਤ) ਹੋਣ ਵਾਲੇ (ਜਾਨੁ) ਜਾਣ ਲੈਣਾ ਕਰ।

**ਬਿਰਖ ਕੀ ਛਾਇਆ ਸਿਉ; ਰੰਗੁ ਲਾਵੈ ॥ ਓਹ ਬਿਨਸੈ; ਉਹੁ ਮਨਿ ਪਛੁਤਾਵੈ ॥**

ਮਾਇਆ ਵਾਸਤੇ ਕੀਤੇ ਯਤਨ ਤਾਂ ਐਸੇ ਹੀ ਹਨ, ਜਿਵੇਂ ਕੋਈ ਆਦਮੀ (ਬਿਰਖ) ਬ੍ਰਿਛ ਦੀ (ਛਾਇਆ) ਛਾਂ ਨੂੰ ਅਚੱਲ ਸਮਝ ਕੇ ਉਸ ਦੇ (ਸਿਉ) ਨਾਲ ਹੀ (ਰੰਗੁ) ਪ੍ਰੇਮ (ਲਾਵੈ) ਲਾ ਲਵੇ, ਕਿ ਇਹ ਬ੍ਰਿਛ ਦੀ ਛਾਂ ਹਿਲੇਗੀ ਨਹੀਂ। ਪਰ ਜਦੋਂ ਉਹ ਛਾਂ (ਬਿਨਸੈ) ਨਾਸ਼ ਹੋ ਜਾਂਦੀ ਹੈ। ਭਾਵ ਜਦੋਂ ਸੂਰਜ ਦੇ ਪੂਰਬ ਤੋਂ ਪੱਛਮ ਵੱਲ ਜਾਣ ਤੋਂ ਛਾਂ ਪੱਛਮ ਤੋਂ ਪੂਰਬ ਵੱਲ ਚੱਲੀ ਜਾਂਦੀ ਹੈ। ਤਾਂ ਫੇਰ ਉਹ ਪੁਰਖ ਮਨ ਵਿਚ (ਪਛੁਤਾਵੈ) ਪਛਤਾਉਂਦਾ ਹੈ। ਇਸੇ ਪ੍ਰਕਾਰ (ਬਿਰਖ) ਬ੍ਰਿਛ ਦੀ ਨਿਆਈਂ ਈਸ਼ਰ ਹੈ, ਮਾਇਆ ਉਸ ਦੀ ਛਾਂ ਦੀ ਨਿਆਈਂ ਹੈ, ਇਸ ਮਾਇਆ ਦੇ ਨਾਲ ਜੀਵ ਪ੍ਰੇਮ ਲਾਉਂਦਾ ਹੈ। ਫਿਰ ਜਦੋਂ ਪੱਛਮ ਦੀ ਤਰਫ਼ ਸੂਰਜ ਜਾਣ ਵਾਂਗ ਮਾਇਆ ਰੂਪ ਛਾਂ ਪੁੰਨੀ ਪੁਰਖਾਂ ਦੇ ਪਾਸ ਚਲੀ ਜਾਂਦੀ ਹੈ, ਤਾਂ ਇਸ ਦੇ ਵੱਲੋਂ ਮਾਇਆ ਰੂਪ ਛਾਂ ਨਾਸ਼ ਹੋ ਜਾਂਦੀ ਹੈ, ਫਿਰ ਪੁੰਨ ਨਾਸ਼ ਹੋਣ ਤੋਂ ਮਨ ਵਿਚ ਪਛੁਤਾਉਂਦਾ ਰਹਿੰਦਾ ਹੈ।

**ਅਥਵਾ :** ਇਸੇ ਪ੍ਰਕਾਰ ਸਰੀਰ ਰੂਪ ਬ੍ਰਿਛ ਹੈ, ਮਾਇਆ ਰੂਪ ਛਾਂ ਹੈ, ਜਦੋਂ ਪ੍ਰਾਲਬਧ ਰੂਪ ਸੂਰਜ ਪੁੰਨੀਂ ਪੁਰਖਾਂ ਰੂਪ ਪੱਛਮ ਵੱਲ ਨੂੰ ਚਲੇ ਜਾਂਦਾ ਹੈ, ਤਾਂ ਸਰੀਰ ਹੀ ਦਿੱਸਦਾ ਹੈ, ਮਾਇਆ ਨਹੀਂ ਦਿਸਦੀ। ਮਾਇਆ ਰੂਪ ਛਾਂ ਬਦਲ ਜਾਂਦੀ ਹੈ। ਭਾਵ ਪਦਾਰਥ ਦੂਸਰੇ ਪੁਰਖਾਂ ਨੂੰ ਮਿਲ ਜਾਂਦੇ ਹਨ ਤੇ ਫਿਰ ਉਹ ਜੀਵ ਉਹਨਾਂ ਪਦਾਰਥਾਂ ਨੂੰ ਨਾਸ਼ ਹੋਏ ਜਾਣ ਕੇ ਮਨ ਵਿੱਚ ਪਛਤਾਉਂਦਾ ਹੈ।

**ਅਥਵਾ :** ਜਿਸ ਮਾਇਆ ਰੂਪ ਬ੍ਰਿਛ ਦੀ ਸੁੱਖ ਰੂਪ ਛਾਂ ਨਾਲ ਜੀਵ ਚਿੱਤ ਲਾਉਂਦਾ ਹੈ। (ਓਹ ਬਿਨਸੈ) ਉਹ ਮਾਇਆ ਦਾ ਅਨੰਦ ਨਾਸ਼ ਹੋ ਜਾਂਦਾ ਹੈ। ਫਿਰ ਉਹ ਜੀਵ ਪੂਰਬਲੇ ਪੁੰਨਾਂ ਰੂਪ ਸੂਰਜ ਦੇ ਪੁੰਨੀਆਂ ਦੇ ਘਰ ਜਾਣ ਤੇ ਮਨ ਵਿੱਚ ਪਸ਼ਚਾਤਾਪ ਕਰਦਾ ਰਹਿੰਦਾ ਹੈ।

**ਜੋ ਦੀਸੈ; ਸੋ ਚਾਲਨਹਾਰੁ ॥**

(ਜੋ) ਜਿਹੜੇ ਵੀ ਪਦਾਰਥ, ਸੰਬੰਧੀ, ਸਰੀਰ ਆਦਿਕ ਦਿਸ ਰਹੇ ਹਨ। (ਸੋ) ਉਹ ਸਾਰੇ ਹੀ (ਚਾਲਨਹਾਰੁ) ਚਲਾਏਮਾਨ ਹਨ ਭਾਵ ਚੱਲਣ ਵਾਲੇ ਹਨ, ਅਰਥਾਤ ਨਾਸ਼ਵੰਤ ਹਨ।

**ਲਪਟਿ ਰਹਿਓ; ਤਹ ਅੰਧ ਅੰਧਾਰੁ ॥**

ਪਰ ਇਹ ਜੀਵ ਮਨ-ਬੁੱਧ ਰੂਪ, ਵੈਰਾਗ-ਵਿਵੇਕ ਰੂਪ, ਪ੍ਰੋਖ-ਅਪ੍ਰੋਖ ਰੂਪ, ਸੁਰਤੀ-ਸਿਮ੍ਰਤੀ ਰੂਪ ਨੇਤਰਾਂ ਤੋਂ ਹੀਣਾ ਹੋਣ ਕਰਕੇ ਅਗਿਆਨ ਦੇ (ਅੰਧਾਰੁ) ਹਨੇਰੇ ਵਿਚ (ਅੰਧ) ਅੰਨ੍ਹਾ ਹੋ ਰਿਹਾ ਅਤੇ (ਤਹ) ਉਹਨਾਂ ਪਦਾਰਥਾਂ ਵਿਚ ਹੀ (ਲਪਟਿ) ਖਚਤ ਹੋ ਰਿਹਾ ਹੈ।

**ਅੰਧੇ ਏਹਿ ਨ ਆਖੀਅਨਿ ਜਿਨ ਮੁਖਿ ਲੋਇਣ ਨਾਹਿ ॥**
**ਅੰਧੇ ਸੇਈ ਨਾਨਕਾ ਖਸਮਹੁ ਘੁਥੇ ਜਾਹਿ ॥** (ਅੰਗ : ੯੫੪)

**ਬਟਾਊ ਸਿਉ; ਜੋ ਲਾਵੈ ਨੇਹ ॥ ਤਾ ਕਉ; ਹਾਥਿ ਨ ਆਵੈ ਕੇਹ ॥**

(ਜੋ) ਜਿਹੜਾ ਪੁਰਖ *(ਬਟਾਊ) ਰਾਹੀਆਂ ਨਾਲ (ਨੇਹ) ਪ੍ਰੇਮ ਲਾ ਲਵੇ ਕਿ ਇਹ ਰਾਹੀ ਇੱਥੇ ਹੀ ਰਹੇਗਾ (ਤਾ) ਉਸ (ਕਉ) ਦੇ (ਹਾਥਿ) ਹੱਥ ਵਿਚ (ਕੇਹ) ਕੁਝ ਵੀ ਨਹੀਂ (ਆਵੈ) ਆਉਂਦਾ।

**ਫਰੀਦਾ ਗਰਬੁ ਜਿਨ੍ਾ ਵਡਿਆਈਆ ਧਨਿ ਜੋਬਨਿ ਆਗਾਹ ॥**
**ਖਾਲੀ ਚਲੇ ਧਣੀ ਸਿਉ ਟਿਬੇ ਜਿਉ ਮੀਹਾਹੁ ॥** (ਅੰਗ : ੧੩੮੩)

---

* **ਬਟਾਊ :** ਬੀਕਾਨੇਰ ਦੀ ਬੋਲੀ ਹੈ। ਬੀਕਾਨੇਰ ਵਿਚ ਰਾਹੀ ਨੂੰ ਬਟਾਊ ਕਹਿੰਦੇ ਹਨ।

ਇਸੇ ਪ੍ਰਕਾਰ ਇਹ ਸਰੀਰ ਰਾਹੀ ਦੀ ਨਿਆਈਂ ਹੈ। ਬਾਲਕ, ਜਵਾਨੀ, ਬਿਰਧ ਆਦਿਕ ਛੇ ਅਵਸਥਾਵਾਂ ਵਿੱਚ ਬਦਲਦਾ ਰਹਿੰਦਾ ਹੈ। **ਵਾ:** ਇਹ ਸਰੀਰ, ਜੀਵਾਤਮਾ (ਬਟਾਊ) ਰਾਹੀ ਦੀ ਨਿਆਈਂ ਹੈ, ਜੋ ਪਰਾਲਬਧ ਅਨੁਸਾਰ ਕਦੇ ਕਿਸੇ ਦੇਹ ਨੂੰ ਧਾਰਦਾ ਹੈ, ਕਦੇ ਕਿਸੇ ਦੇਹ ਨੂੰ ਧਾਰਦਾ ਹੈ। ਯਥਾ :

**ਕਈ ਜਨਮ ਭਏ ਕੀਟ ਪਤੰਗਾ॥ ਕਈ ਜਨਮ ਗਜ ਮੀਨ ਕੁਰੰਗਾ॥.....** *(ਅੰਗ : ੧੭੬)*

**ਬਾਬਾ ਆਇਆ ਹੈ ਉਠਿ ਚਲਣਾ ਅਧ ਪੰਧੈ ਹੈ ਸੰਸਾਰੋਵਾ॥** *(ਅੰਗ : ੫੮੧)*

ਜਿਹੜਾ ਇਸ ਦੇਹ ਨਾਲ (ਨੇਹ) ਪ੍ਰੇਮ (ਲਾਵੈ) ਲਾਉਂਦਾ ਹੈ। ਉਸ ਦੇ ਹੱਥ ਕੋਈ ਵੀ ਪਦਾਰਥ ਨਹੀਂ ਆਉਂਦਾ ਹੈ। ਉਹ ਜੀਵ ਜੂਨਾਂ ਵਿੱਚ ਹੀ ਆਉਂਦਾ ਜਾਂਦਾ ਰਹਿੰਦਾ ਹੈ।

## ਮਨ; ਹਰਿ ਕੇ ਨਾਮ ਦੀ ਪ੍ਰੀਤਿ ਸੁਖਦਾਈ॥

ਇਸ ਕਰਕੇ ਹੇ ਮੇਰੇ ਪਿਆਰਿਆ ਮਨਾ! (ਹਰਿ) ਪ੍ਰਮੇਸਰ ਦੇ ਨਾਮ ਦੀ ਪ੍ਰੀਤ ਹੀ (ਸੁਖਦਾਈ) ਸੁੱਖਾਂ ਨੂੰ ਦੇਣ ਵਾਲੀ ਹੈ।

## ਕਰਿ ਕਿਰਪਾ; ਨਾਨਕ, ਆਪਿ ਲਏ ਲਾਈ॥੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿੰਨ੍ਹਾਂ ਤੇ ਵਾਹਿਗੁਰੂ ਆਪ ਦੀ ਕਿਰਪਾ ਦ੍ਰਿਸ਼ਟੀ ਕਰਦਾ ਹੈ। ਉਹਨਾਂ ਨੂੰ ਆਪਣੇ ਨਾਮ ਦੀ ਪ੍ਰੀਤੀ ਵਿੱਚ (ਲਾਈ) ਲਾ (ਲਏ) ਲੈਂਦਾ ਹੈ। **ਵਾ:** ਆਪਣੇ ਸਰੂਪ ਵਿਚ ਆਪ ਹੀ ਲਾ ਲੈਂਦਾ ਹੈ।

**ਅਥਵਾ :** ਸਤਿਗੁਰੂ ਸਾਹਿਬ ਜੀ ਆਪ ਕਿਰਪਾ ਦ੍ਰਿਸ਼ਟੀ ਕਰਕੇ ਜਿੰਨ੍ਹਾਂ ਦੀ ਪ੍ਰੀਤੀ ਨਾਮ ਵਿੱਚ ਲਾਉਂਦੇ ਹਨ ਉਹਨਾਂ ਦੀ ਹੀ ਲੱਗਦੀ ਹੈ।

**ਅਥਵਾ :** ਅਕਾਲ ਪੁਰਖ ਵਾਹਿਗੁਰੂ ਕਿਰਪਾ ਦ੍ਰਿਸ਼ਟੀ ਕਰਕੇ ਜਿੰਨ੍ਹਾਂ ਨੂੰ ਆਪਣੇ ਨਾਮ ਵਿੱਚ ਲਾਉਂਦਾ ਹੈ ਉਹੀ ਲੱਗਦੇ ਹਨ।

## ਮਿਥਿਆ, ਤਨੁ ਧਨੁ; ਕੁਟੰਬੁ ਸਬਾਇਆ॥

ਹੇ ਜੀਵ! ਇਹ (ਤਨੁ) ਸਰੀਰ (ਧਨੁ) ਮਾਇਆ ਅਤੇ (ਕੁਟੰਬੁ) ਇਸਤਰੀ ਤੋਂ ਵਧਿਆ (ਸਬਾਇਆ) ਸਾਰਾ ਪਰਿਵਾਰ *(ਮਿਥਿਆ) ਨਾਸ਼ਵੰਤ ਹੀ ਹੈ।

**ਅਮਰ ਜਾਨਿ ਸੰਚੀ ਇਹ ਕਾਇਆ ਇਹ ਮਿਥਿਆ ਕਾਚੀ ਗਗਰੀ॥** *(ਅੰਗ : ੮੫੬)*

**ਮਿਥਿਆ ਤਨ ਨਹੀ ਪਰਉਪਕਾਰਾ॥ ਮਿਥਿਆ ਬਾਸੁ ਲੇਤ ਬਿਕਾਰਾ॥** *(ਅੰਗ : ੨੬੯)*

## ਮਿਥਿਆ; ਹਉਮੈ ਮਮਤਾ ਮਾਇਆ॥

ਜਿਹੜੀ ਤੈਨੂੰ ਦੇਹ ਦੀ (ਹਉਮੈ) ਹੰਗਤਾ ਤੇ ਮਾਇਆ ਦੀ ਮਮਤਾ ਚਿੰਬੜੀ ਹੋਈ ਹੈ, ਇਹ ਵੀ (ਮਿਥਿਆ) ਅਣਹੋਈ ਹੀ ਹੈ ਭਾਵ ਨਾਸ਼ਵੰਤ ਹੀ ਹੈ।

## ਮਿਥਿਆ; ਰਾਜ ਜੋਬਨ ਧਨ ਮਾਲ॥

ਰਾਜ, (ਜੋਬਨ) ਜਵਾਨੀ, (ਧਨ) ਦੌਲਤ ਅਤੇ (ਮਾਲ) ਹਾਥੀ, ਘੋੜੇ ਆਦਿਕ ਵੀ (ਮਿਥਿਆ) ਨਾਸ਼ਵੰਤ ਹਨ।

---

* **ਮਿਥਿਆ :** ਮਿਥਿਆ ਪਦਾਰਥ ਉਸਨੂੰ ਕਹਿੰਦੇ ਹਨ। ਜੋ ਪ੍ਰਤੀਤ ਹੋਵੇ ਪਰ ਵਾਸਤਵ ਵਿਚ ਨਾ ਹੋਵੇ, ਜਿਵੇਂ ਮ੍ਰਿਗ ਤ੍ਰਿਸ਼ਨਾ ਦਾ ਜਲ ਟਿੱਬਿਆਂ ਵਿਚ ਰੇਤ ਦੇ ਚਮਕਣ ਕਰਕੇ ਪ੍ਰਤੀਤ ਹੁੰਦਾ ਹੈ, ਪਰ ਵਾਸਤਵ ਵਿਚ ਨਹੀਂ ਹੁੰਦਾ। ਜਿਵੇਂ ਸਿੱਪੀ ਵਿਚ ਚਾਂਦੀ ਪ੍ਰਤੀਤ ਹੁੰਦੀ ਹੈ, ਪਰ ਵਾਸਤਵ ਵਿਚ ਨਹੀਂ ਹੁੰਦੀ।

**ਧਨੁ ਜੋਬਨੁ ਅਰੁ ਫੁਲੜਾ ਨਾਠੀਅੜੇ ਦਿਨ ਚਾਰਿ ॥**
**ਪਬਣਿ ਕੇਰੇ ਪਤ ਜਿਉ ਢਲਿ ਢੁਲਿ ਜੁੰਮਣਹਾਰ ॥** (ਅੰਗ : ੨੩)

**ਰਾਜ ਮਿਲਕ ਜੋਬਨ ਗ੍ਰਿਹ ਸੋਭਾ ਰੂਪਵੰਤੁ ਜੋੁਆਨੀ ॥**
**ਬਹੁਤੁ ਦਰਬੁ ਹਸਤੀ ਅਰੁ ਘੋੜੇ ਲਾਲ ਲਾਖ ਬੈ ਆਨੀ ॥**
**ਆਗੈ ਦਰਗਹਿ ਕਾਮਿ ਨ ਆਵੈ ਛੋਡਿ ਚਲੈ ਅਭਿਮਾਨੀ ॥** (ਅੰਗ : ੩੭੯)

## ਮਿਥਿਆ; ਕਾਮ ਕ੍ਰੋਧ ਬਿਕਰਾਲ ॥

ਜੋ ਤੈਨੂੰ ਖਰਾਬ ਕਰਨ ਵਾਲੇ (ਬਿਕਰਾਲ) ਭਿਆਨਕ ਕਾਮ, ਕ੍ਰੋਧ ਆਦਿ ਵਿਕਾਰ ਹਨ ਇਹ ਵੀ (ਮਿਥਿਆ) ਅਣਹੋਏ ਹੀ ਚਿੰਬੜੇ ਹਨ ਭਾਵ ਇਹ ਵੀ ਨਾਸ਼ਵਾਨ ਹਨ।

## ਮਿਥਿਆ; ਰਥ ਹਸਤੀ ਅਸ੍ਵ ਬਸਤ੍ਰਾ ॥

ਜੋ (ਰਥ) ਰਥ **ਵਾ:** ਜੰਗੀ ਮੋਟਰਾਂ ਟੈਂਕ ਆਦਿਕ (ਹਸਤੀ) ਹਾਥੀ, (ਅਸ੍ਵ) ਘੋੜੇ ਅਤੇ ਸੋਹਣੇ (ਬਸਤ੍ਰਾ) ਲਿਬਾਸ ਆਦਿਕ ਹਨ। ਇਹ ਵੀ ਸਾਰੇ (ਮਿਥਿਆ) ਝੂਠੇ ਭਾਵ ਨਾਸ਼ਵੰਤ ਹੀ ਹਨ।

**ਹੈਵਰ ਗੈਵਰ ਰਥ ਸੰਬਾਹੇ ਗਹੁ ਕਰਿ ਕੀਨੇ ਮੇਰੇ ॥**
**ਜਬ ਤੇ ਹੋਈ ਲਾਂਮੀ ਧਾਈ ਚਲਹਿ ਨਾਹੀ ਇਕ ਪੈਰੇ ॥** (ਅੰਗ : ੪੯੭)

## ਮਿਥਿਆ; ਰੰਗ ਸੰਗਿ, ਮਾਇਆ ਪੇਖਿ ਹਸਤਾ ॥

ਜਿਸ ਮਾਇਆ ਦੇ (ਰੰਗ) ਪ੍ਰੇਮ ਦਾ (ਸੰਗਿ) ਸੰਗੀ ਹੋ ਕੇ ਭਾਵ ਮਾਇਆ ਦੇ ਰੰਗ (ਪੇਖਿ) ਦੇਖ ਕਰਕੇ ਤੂੰ ਬਹੁਤ (ਹਸਤਾ) ਹੱਸਦਾ ਹੈ, ਖਿਲਬਿਲੀਆਂ ਕਰਦਾ ਹੈ। ਇਹ ਵੀ (ਮਿਥਿਆ) ਨਾਸ਼ਵੰਤ ਹੀ ਹਨ।

**ਅਥਵਾ :** ਜੋ ਮਾਇਆ ਨੂੰ (ਸੰਗਿ) ਸਾਥ ਦੇਖ ਕੇ (ਰੰਗ) ਅਨੰਦ ਮੰਨ ਕੇ (ਹਸਤਾ) ਹੱਸਣਾ ਹੈ, ਇਹ ਵੀ ਮਿਥਿਆ ਹੀ ਹੈ। ਯਥਾ :

**ਪੇਖਿ ਪੇਖਿ ਰੇ ਕਸੁੰਭ ਕੀ ਲੀਲਾ ਰਾਚਿ ਮਾਚਿ ਤਿਨਹੂੰ ਲਉ ਹਸੂਆ ॥** (ਅੰਗ : ੨੦੬)

**ਵਾ:** ਜਿਵੇਂ ਇਕ ਆਦਮੀ ਨੂੰ ਖੂਹ ਦੀ ਮਣ ਉੱਤੇ ਪਏ ਹੋਏ ਨੂੰ ਸੁਪਨਾ ਆਇਆ ਕਿ ਉਸ ਦਾ ਵਿਆਹ ਹੋ ਗਿਆ ਹੈ। ਘਰਵਾਲੀ ਆ ਗਈ ਹੈ, ਮੁੰਡਾ ਹੋ ਗਿਆ ਹੈ। ਸੁਪਨੇ ਵਿੱਚ ਘਰਵਾਲੀ ਨੇ ਕਿਹਾ ਕਿ ਪਰ੍ਹੇ ਹੋ ਮੁੰਡਾ ਪਾਉਣਾ ਹੈ ਅਤੇ ਉਹ ਪਾਸਾ ਲੈਣ ਲੱਗਾ ਹੀ ਖੂਹ ਦੇ ਵਿੱਚ ਜਾ ਡਿੱਗਾ।
ਇਉਂ ਸਰੀਰਾਂ ਦੇ ਰੰਗ ਤੇ ਮਾਇਆ ਦਾ ਰੰਗ ਵੀ ਅਣਹੋਏ ਟੱਬਰ ਦੀ ਨਿਆਈਂ ਹੈ।

## ਮਿਥਿਆ; ਧ੍ਰੋਹ ਮੋਹ ਅਭਿਮਾਨੁ ॥

(ਧ੍ਰੋਹ) ਧੋਖੇਬਾਜ਼ੀ ਭਾਵ ਛਲ ਕਰਨਾ, ਮੋਹ ਕਰਨਾ ਤੇ (ਅਭਿਮਾਨੁ) ਹੰਕਾਰ ਕਰਨਾ ਵੀ (ਮਿਥਿਆ) ਨਾਸ਼ਵੰਤ ਹੀ ਹੈ।

**ਮਮਤਾ ਮੋਹ ਧ੍ਰੋਹ ਮਦਿ ਮਾਤਾ ਬੰਧਨਿ ਬਾਧਿਆ ਅਤਿ ਬਿਕਰਾਲ ॥**
**ਦਿਨੁ ਦਿਨੁ ਛਿਜਤ ਬਿਕਾਰ ਕਰਤ ਅਉਧ ਫਾਹੀ ਫਾਥਾ ਜਮ ਕੈ ਜਾਲ ॥** (ਅੰਗ : ੮੦੬)

## ਮਿਥਿਆ; ਆਪਸ ਊਪਰਿ ਕਰਤ ਗੁਮਾਨੁ ॥

ਜੋ (ਆਪਸ) ਆਪਣੇ (ਊਪਰਿ) ਉੱਤੇ ਬੜਾ (ਗੁਮਾਨੁ) ਹੰਕਾਰ (ਕਰਤ) ਕਰਦਾ ਹੈ ਕਿ ਮੇਰੇ ਵਰਗਾ ਕੋਈ

ਸੋਹਣਾ, ਗੁਣੀ ਤੇ ਪ੍ਰਤਾਪ ਵਾਲਾ ਨਹੀਂ। ਇਹ ਵੀ ਤੈਨੂੰ (ਮਿਥਿਆ) ਅਣਹੋਇਆ ਹੀ ਚਿੰਬੜਿਆ ਹੋਇਆ ਹੈ।

**ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ ॥**
**ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ ॥** *(ਅੰਗ : ੨੫੩)*

## ਅਸਥਿਰੁ ਭਗਤਿ; ਸਾਧ ਕੀ ਸਰਨ ॥

ਪਰ ਉਪਰੋਕਤ ਕਹੀਆਂ ਹੋਈਆਂ ਸਭ ਚੀਜਾਂ ਨਾਸ਼ਵਾਨ ਹਨ, ਪ੍ਰਮੇਸਰ ਦੀ ਭਗਤੀ ਹੀ (ਅਸਥਿਰੁ) ਇਸਥਿਤ ਰਹਿਣ ਵਾਲੀ ਹੈ। ਜੋ (ਸਾਧ) ਸਾਧੂਆਂ, ਸੰਤਾਂ ਦੀ **ਵਾ:** ਸਾਧਸੰਗਤ ਦੀ ਸ਼ਰਨ ਪੈ ਕੇ ਪ੍ਰਾਪਤ ਹੁੰਦੀ ਹੈ।

**ਅਥਵਾ :** ਜੋ (ਸਾਧ) ਸੰਤਾਂ (ਕੀ) ਦੀ ਸ਼ਰਨ ਵਿਚ ਰਹਿਣਾ ਤੇ ਭਗਤੀ ਕਰਨੀ ਹੈ। ਇਹ ਵਾਹਿਗੁਰੂ ਵਿਚ ਇਸਥਿਤ ਹੋਣ ਵਾਲੇ ਸਾਧਨ ਹਨ।

**ਅਥਵਾ :** ਜੋ ਸਾਧੂਆਂ ਦੀ ਸ਼ਰਨ ਲੈਣੀ ਹੈ। ਇਹੋ ਹੀ ਇਸਥਿਤ ਰਹਿਣ ਵਾਲੀ ਭਗਤੀ ਹੈ।

## ਨਾਨਕ ਜਪਿ ਜਪਿ ਜੀਵੈ; ਹਰਿ ਕੇ ਚਰਨ ॥੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜੋ ਹਰੀ ਅਕਾਲ ਪੁਰਖ ਵਾਹਿਗੁਰੂ ਦੇ ਪੂਜਨੀਕ ਚਰਨ ਕਮਲ ਹਨ, ਉਹਨਾਂ ਨੂੰ ਜਪ-ਜਪ ਕੇ ਭਾਵ ਉਹਨਾਂ ਦਾ ਧਿਆਨ ਧਾਰ ਕੇ (ਜੀਵੈ) ਜਿਉਂਦੇ ਹੋਈਦਾ ਹੈ।

## ਮਿਥਿਆ ਸ੍ਰਵਨ; ਪਰ ਨਿੰਦਾ ਸੁਨਹਿ ॥

ਹੇ ਜੀਵ! ਤੇਰੇ (ਸ੍ਰਵਨ) ਕੰਨ ਵੀ (ਮਿਥਿਆ) ਨਾਸ਼ਵੰਤ ਹਨ, ਜਿੰਨ੍ਹਾਂ ਕਰਕੇ ਤੂੰ (ਪਰ) ਪਰਾਈ ਨਿੰਦਿਆ (ਸੁਨਹਿ) ਸੁਣਦਾ ਹੈ।

**ਅਥਵਾ :** ਜੋ ਤੂੰ ਕੰਨਾਂ ਵਿੱਚ ਪਰਾਈ ਨਿੰਦਿਆ ਸੁਣ ਰਿਹਾ ਹੈਂ, ਇਹ ਵੀ ਮਿਥਿਆ ਹੀ ਹੈ।

**ਕਰਨ ਨ ਸੁਨਹੀ ਨਾਦੁ ਕਰਨ ਮੁੰਦਿ ਘਾਲਿਆ ॥** *(ਅੰਗ : ੧੩੬੨)*

## ਮਿਥਿਆ ਹਸਤ; ਪਰ ਦਰਬ ਕਉ ਹਿਰਹਿ ॥

ਤੇਰੇ ਉਹ (ਹਸਤ) ਹੱਥ ਵੀ (ਮਿਥਿਆ) ਨਾਸ਼ਵੰਤ ਹੀ ਹਨ, ਜਿੰਨ੍ਹਾਂ ਕਰਕੇ ਤੂੰ (ਪਰ) ਪਰਾਏ (ਦਰਬ) ਧਨ (ਕਉ) ਨੂੰ (ਹਿਰਹਿ) ਚਰਾਉਂਦਾ ਹੈ।

## ਅੰਗ:੨੬੯

## ਮਿਥਿਆ ਨੇਤ੍ਰ; ਪੇਖਤ ਪਰ ਤ੍ਰਿਅ ਰੂਪਾਦ ॥

ਤੇਰੇ ਇਹ ਨੇਤ੍ਰ ਵੀ (ਮਿਥਿਆ) ਨਾਸ਼ਵੰਤ ਹਨ, ਜਿੰਨ੍ਹਾਂ ਕਰਕੇ ਤੂੰ ਪਰਾਈਆਂ ਇਸਤਰੀਆਂ ਦੇ (ਰੂਪਾਦ) ਰੂਪ ਆਦਿਕ ਨੰਗੇਜ਼ (ਪੇਖਤ) ਦੇਖਦਾ ਹੈ। ਯਥਾ :

**ਧ੍ਰਿਗੁ ਲੋਇਣਿ ਗੁਰ ਦਰਸ ਵਿਣੁ ਵੇਖੈ ਪਰ ਤਰਣੀ ॥** *(ਵਾਰਾਂ ਭਾਈ ਗੁਰਦਾਸ ਜੀ)*

## ਮਿਥਿਆ ਰਸਨਾ; ਭੋਜਨ ਅਨ ਸ੍ਵਾਦ ॥

ਇਹ ਜਿਹੜੀ (ਰਸਨਾ) ਜੀਭ ਨਾਲ ਭੋਜਨ ਛਕਦਾ ਹੈਂ ਤੇ ਹੋਰ ਸਵਾਦ ਲੈਂਦਾ ਹੈਂ **ਵਾ:** (ਅਨ) ਹੋਰ ਸਵਾਦਾਂ ਵਾਲੇ ਭੋਜਨ ਛਕਦਾ ਹੈਂ। **ਵਾ:** ਜਿਸ ਰਸਨਾ ਨਾਲ (ਅਨ) ਦ੍ਵੈਤ ਦੇ ਸਵਾਦਾਂ ਵਾਲਾ ਭੋਜਨ ਖਾਂਦਾ ਹੈ। ਉਹ ਰਸਨਾ ਵੀ (ਮਿਥਿਆ) ਨਾਸ਼ਵੰਤ ਹੀ ਹੈ, ਨਿਸਫਲ ਹੈ। ਯਥਾ :

**ਮਿਥਿਆ ਜਿਹਬਾ ਅਵਰੇਂ ਕਾਮ ॥** (ਅੰਗ : ੧੧੬੩)

**ਅੰਨੁ ਖਾਣਾ ਕਪੜੁ ਪੈਨਣੁ ਦੀਆ ਰਸ ਅਨਿ ਭੋਗਾਣੀ ॥** (ਅੰਗ : ੧੬੭)

**ਜਉ ਸਭ ਮਹਿ ਏਕੁ ਖੁਦਾਇ ਕਹਤ ਹਉ ਤਉ ਕਿਉ ਮੁਰਗੀ ਮਾਰੈ ॥** (ਅੰਗ : ੧੩੫੦)

## ਮਿਥਿਆ ਚਰਨ; ਪਰ ਬਿਕਾਰ ਕਉ ਧਾਵਹਿ ॥

ਜਿੰਨ੍ਹਾਂ (ਚਰਨ) ਪੈਰਾਂ ਨਾਲ (ਬਿਕਾਰ) ਵਿਕਾਰ ਭੋਗਣ ਵਾਸਤੇ (ਪਰ) ਪਰਾਏ ਘਰਾਂ ਨੂੰ ਦੌੜਦਾ ਹੈ, **ਵਾ:** (ਪਰ) ਵਿਸ਼ੇਸ਼ ਕਰਕੇ ਵਿਕਾਰ ਭੋਗਣ ਲਈ ਦੌੜਦਾ ਹੈਂ। ਇਹ ਵੀ (ਮਿਥਿਆ) ਨਾਸ਼ਵੰਤ ਹੀ ਹਨ। ਐਸੇ ਪੈਰ ਵੱਢੇ ਹੀ ਜਾਣੇ ਚਾਹੀਦੇ ਹਨ।

## ਮਿਥਿਆ ਮਨ; ਪਰ ਲੋਭ ਲੁਭਾਵਹਿ ॥

ਜਿਹੜਾ ਮਨ ਵਿੱਚ ਪਰਾਏ ਪਦਾਰਥਾਂ ਦੇ (ਲੋਭ) ਲਾਲਚ ਕਰਕੇ (ਲੁਭਾਵਹਿ) ਲੁਭਾਇਮਾਨ ਹੁੰਦਾ ਰਹਿੰਦਾ ਹੈ, ਇਹ ਵੀ (ਮਿਥਿਆ) ਨਾਸ਼ਵੰਤ ਹੈ।

## ਮਿਥਿਆ ਤਨ; ਨਹੀ ਪਰਉਪਕਾਰਾ ॥

ਹੇ ਜੀਵ ! ਤੇਰਾ (ਤਨ) ਸਰੀਰ ਵੀ (ਮਿਥਿਆ) ਨਾਸ਼ਵੰਤ ਹੀ ਹੈ। ਜਿਸ ਨਾਲ ਤੂੰ ਕਿਸੇ ਉਤੇ ਪਰਉਪਕਾਰ ਨਹੀਂ ਕਰਦਾ।

**ਅਥਵਾ :** ਜਿਹੜਾ ਸਰੀਰ (ਪਰ+ਉਪਕਾਰਾ) (ਪਰ) ਪਰਾਏ 'ਤੇ ਭਾਵ ਦੁਸ਼ਮਣ ਉੱਤੇ (ਉਪਕਾਰਾ) ਉਪਕਾਰ ਨਹੀਂ ਕਰਦਾ, ਉਹ ਸਰੀਰ ਵੀ (ਮਿਥਿਆ) ਨਾਸ਼ਵੰਤ ਹੈ।

## ਸਾਖੀ—ਸੰਤ ਅਤਰ ਸਿੰਘ ਜੀ ਮਸਤੂਆਣੇ ਵਾਲਿਆਂ ਦੀ

ਜਿਵੇਂ ਸੰਤ ਅਤਰ ਸਿੰਘ ਜੀ ਮਹਾਰਾਜ ਮਸਤੂਆਣੇ ਵਾਲੇ ਮਹਾਪੁਰਖਾਂ ਦੇ ਜੀਵਨ ਵਿਚ ਇਕ ਘਟਨਾ ਹੈ। ਸੰਤ ਮਹਾਰਾਜ ਜੀ ਰਿਖੀਕੇਸ਼ ਦੀਆਂ ਪਹਾੜੀਆਂ ਦੇ ਉੱਤੇ ਵਾਹਿਗੁਰੂ ਦੇ ਸ਼ਬਦ ਵਿਚ ਲਿਵ ਲਗਾ ਕੇ ਉੱਪਰ ਚਾਦਰਾ ਲੈ ਕੇ ਲੇਟੇ ਹੋਏ ਸਨ, ਇਕ ਸ਼ੇਰ ਪਹਾੜੀਆਂ 'ਤੇ ਰਹਿੰਦਾ ਸੰਤਾਂ ਪਾਸ ਆਇਆ। ਸ਼ੇਰ ਨੇ ਆ ਕੇ ਸੰਤਾਂ ਦੇ ਸਰੀਰ ਨੂੰ ਸੁੰਘਿਆ ਅਤੇ ਪਰਿਕਰਮਾਂ ਕਰ ਕੇ ਨਮਸ਼ਕਾਰ ਕਰ ਕੇ ਵਾਪਿਸ ਚਲਿਆ ਗਿਆ। ਉਸ ਵੇਲੇ ਸੰਤ ਚਾਦਰੇ ਵਿਚੋਂ ਦੀ ਸ਼ੇਰ ਦੇ ਚਿਹਰੇ ਨੂੰ ਵੇਖ ਰਹੇ ਸਨ ਕਿ ਸ਼ੇਰ ਸਾਡਾ ਭੱਖਣ ਕਰ ਜਾਵੇਗਾ।

ਇੰਨਾਂ ਵੈਰਾਗ ਸੀ ਕਿ ਇਹ ਦੇਹ ਰੱਖ ਕੇ ਵੀ ਕੀ ਕਰਨਾ ਹੈ, ਉਸ ਵੇਲੇ ਸੁਖਮਨੀ ਸਾਹਿਬ ਜੀ ਦੀ ਇਹ ਤੁਕ ਸੰਤਾਂ ਦੀ ਰਸਨਾ ਤੇ ਸੀ।

**ਮਿਥਿਆ ਤਨ ਨਹੀ ਪਰਉਪਕਾਰਾ ॥**

ਸੰਤ ਕਹਿਣ ਲੱਗੇ ਕਿ ਸਾਨੂੰ ਤਾਂ ਸ਼ੇਰ ਨੇ ਵੀ ਨਹੀਂ ਖਾਧਾ।

ਇਸੇ ਪ੍ਰਕਾਰ ਮਨੁੱਖ ਵਿਰੋਧੀ ਜਾਨਵਰ ਸ਼ੇਰ, ਚੀਤੇ ਆਦਿਕ ਦਾ ਸ਼ਿਕਾਰ ਹੈ। ਜਦੋਂ ਵਾਹਿਗੁਰੂ ਵਿਚ ਚਿਤ ਜੁੜ ਜਾਵੇ ਤਾਂ ਉਸ ਵੇਲੇ ਉਹ ਵੀ ਵੈਰ ਨਹੀਂ ਕਰਦੇ। ਇਤਨੀ ਵੱਡੀ ਪ੍ਰਮੇਸਰ ਦੇ ਨਾਮ ਵਿਚ ਤਾਕਤ ਹੈ।

## ਮਿਥਿਆ; ਬਾਸੁ ਲੇਤ ਬਿਕਾਰਾ ॥

ਤੇਰਾ ਨੱਕ ਵੀ (ਮਿਥਿਆ) ਨਾਸ਼ਵੰਤ ਹੈ, ਜਿਸ ਨਾਲ ਤੂੰ ਵਿਕਾਰਾਂ ਵਾਸਤੇ ਇਤਰ ਆਦਿਕਾਂ ਦੀਆਂ (ਬਾਸੁ) ਵਾਸ਼ਨਾ (ਲੇਤ) ਲੈਂਦਾ ਹੈ।

**ਅਥਵਾ :** ਜੋ ਵਿਕਾਰਾਂ ਦੇ ਭੋਗਣ ਵਾਸਤੇ ਹੋਰ ਵਾਸ਼ਨਾ ਲਾਉਣੀ ਹੈ ਇਹ ਵੀ ਮਿਥਿਆ ਹੀ ਹੈ।

## ਬਿਨੁ ਬੂਝੇ; ਮਿਥਿਆ ਸਭ ਭਏ ॥

ਗੁਰੂ ਸਾਹਿਬ ਜੀ ਤੋਂ ਸਰੂਪ ਬਾਰੇ, ਵਾਹਿਗੁਰੂ ਬਾਰੇ (ਬੂਝੇ) ਪੁੱਛੇ, ਸਮਝੇ ਤੋਂ (ਬਿਨੁ) ਬਗੈਰ ਸਭ (ਮਿਥਿਆ) ਨਾਸ਼ਵੰਤ ਹੀ (ਭਏ) ਹੋ ਗਏ ਹਨ।

## ਸਫਲ ਦੇਹ; ਨਾਨਕ ਹਰਿ ਹਰਿ ਨਾਮ ਲਏ ॥੫॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਕੇਵਲ ਉਹਨਾਂ ਦੀ ਦੇਹੀ ਸਫਲ ਹੋਈ ਹੈ, ਜਿੰਨ੍ਹਾਂ ਨੇ (ਹਰਿ ਹਰਿ) ਹਰੀ ਪ੍ਰਮੇਸਰ ਦੇ ਨਾਮ ਨੂੰ (ਲਏ) ਲੈਣਾ ਕੀਤਾ ਹੈ, ਉਚਾਰਨਾ ਕੀਤਾ ਹੈ।

**ਆਇਆ ਸਫਲ ਤਾਹੂ ਕੋ ਗਨੀਐ ॥ ਜਾਸੁ ਰਸਨ ਹਰਿ ਹਰਿ ਜਸੁ ਭਨੀਐ ॥** (ਅੰਗ : ੨੫੨)

## ਬਿਰਥੀ; ਸਾਕਤ ਕੀ ਆਰਜਾ ॥

ਹੇ ਭਾਈ ! ਸਾਕਤ ਪੁਰਖ ਦੀ ਸਾਰੀ (ਆਰਜਾ) ਉਮਰ (ਬਿਰਥੀ) ਵਿਅਰਥ ਭਾਵ ਨਿਸਫਲ ਹੀ ਜਾਂਦੀ ਹੈ।

**ਕਬੀਰ ਸਾਕਤ ਸੰਗੁ ਨ ਕੀਜੀਐ ਦੂਰਹਿ ਜਾਈਐ ਭਾਗਿ ॥**
**ਬਾਸਨੁ ਕਾਰੋ ਪਰਸੀਐ ਤਉ ਕਛੁ ਲਾਗੈ ਦਾਗੁ ॥** (ਅੰਗ : ੧੩੭੧)

## ਸਾਚ ਬਿਨਾ; ਕਹ ਹੋਵਤ ਸੂਚਾ ॥

ਫਿਰ ਇਹ ਜੀਵ ਸੱਚੇ ਨਾਮ ਜਪੇ ਤੋਂ ਬਿਨਾਂ (ਕਹ) ਕਿਵੇਂ (ਸੂਚਾ) ਸੁੱਚਾ ਹੋ ਸਕਦਾ ਹੈ? ਕਿਵੇਂ ਪਵਿੱਤਰ ਹੋ ਸਕਦਾ ਹੈ? ਭਾਵ ਕਿੰਨੇ ਵੀ ਤੀਰਥਾਂ ਉਤੇ ਇਸ਼ਨਾਨ ਕਰ ਆਵੇ ਪਰ ਪਵਿੱਤਰ ਨਹੀਂ ਹੋ ਸਕਦਾ।

**ਅਨਿਕ ਜਲਾ ਜੇ ਧੋਵੈ ਦੇਹੀ ॥ ਮੈਲੁ ਨ ਉਤਰੈ ਸੁਧੁ ਨ ਤੇਹੀ ॥** (ਅੰਗ : ੨੦੦)
**ਸੋਚ ਕਰੈ ਦਿਨਸੁ ਅਰੁ ਰਾਤਿ ॥ ਮਨ ਕੀ ਮੈਲੁ ਨ ਤਨ ਤੇ ਜਾਤਿ ॥** (ਅੰਗ : ੨੬੫)
**ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ ॥**
**ਖੰਨਲੀ ਧੋਤੀ ਉਜਲੀ ਨ ਹੋਵਈ ਜੇ ਸਉ ਧੋਵਣਿ ਪਾਹੁ ॥** (ਅੰਗ : ੬੫੧)

## ਬਿਰਥਾ; ਨਾਮ ਬਿਨਾ ਤਨੁ ਅੰਧ ॥

ਪ੍ਰਮੇਸਰ ਦੇ ਨਾਮ ਤੋਂ ਬਿਨਾਂ ਜੀਵ ਦਾ ਸਰੀਰ (ਅੰਧ) ਅੰਨ੍ਹਾ ਹੈ, (ਬਿਰਥਾ) ਵਿਅਰਥ ਹੀ ਹੈ। ਨਾਸ਼ਵੰਤ ਹੀ ਹੈ। ਇਸ ਨੂੰ ਆਪਣੇ ਆਪ ਦਾ ਗਿਆਨ ਨਹੀਂ ਹੈ।

**ਨੋਟ :** ਨਾਮ ਤੋਂ ਬਿਨਾਂ ਸਰੀਰ ਨੂੰ ਅੰਧਾ ਤਾਂ ਕਿਹਾ ਹੈ ਕਿਉਂਕਿ ਇਹ ਸਰੀਰ ਸ੍ਵੈ ਸੱਤਾ ਹੀਣ ਹੈ, ਜੜ੍ਹ ਹੈ ਤੇ ਚੇਤਨ ਸੱਤਾ ਦੁਆਰਾ ਚੱਲਦਾ ਹੈ।

## ਮੁਖਿ ਆਵਤ; ਤਾ ਕੈ ਦੁਰਗੰਧ ॥

(ਤਾ ਕੈ) ਉਸ ਦੇ (ਮੁਖਿ) ਮੂੰਹ ਵਿਚੋਂ ਤੰਬਾਕੂ ਦੀ, ਸਿਗਰਟਾਂ ਦੀ (ਦੁਰਗੰਧ) ਭੈੜੀ ਵਿਸ਼ਟਾ ਵਰਗੀ ਦੁਰਗੰਧੀ (ਆਵਤ) ਆਉਂਦੀ ਹੈ। **ਵਾ:** ਨਿੰਦਿਆ ਕਰਨ ਰੂਪ, ਵਿਸ਼ਿਆਂ ਦੀਆਂ ਗੱਲਾਂ ਕਰਨ ਰੂਪ ਦੁਰਗੰਧੀ ਹੀ ਆਉਂਦੀ ਹੈ। ਭਾਵ ਉਸ ਪੁਰਖ ਦੇ ਮੂੰਹ ਵਿਚੋਂ ਚੰਗੇ ਪਦਾਰਥਾਂ ਦੀ ਨਿਆਈਂ ਸ੍ਰੇਸ਼ਟ ਬਚਨਾਂ ਰੂਪ ਸੁਗੰਧੀ ਨਹੀਂ ਆਉਂਦੀ।

**ਜੇ ਸਾਕਤੁ ਨਰੁ ਖਾਵਾਈਐ ਲੋਚੀਐ ਬਿਖੁ ਕਢੈ ਮੁਖਿ ਉਗਲਾਰੇ ॥** (ਅੰਗ : ੩੧੨)

## ਬਿਨੁ ਸਿਮਰਨ; ਦਿਨੁ ਰੈਨਿ ਬ੍ਰਿਥਾ ਬਿਹਾਇ ॥

ਪ੍ਰਮੇਸਰ ਦੇ ਸਿਮਰਨ ਤੋਂ ਬਿਨਾਂ ਜੀਵ ਦੇ ਰਾਤ ਦਿਨ ਇਉਂ (ਬ੍ਰਿਥਾ) ਵਿਅਰਥ (ਬਿਹਾਇ) ਬਤੀਤ ਹੁੰਦੇ ਹਨ।

## ਮੇਘ ਬਿਨਾ; ਜਿਉ ਖੇਤੀ ਜਾਇ ॥

(ਜਿਉ) ਜਿਵੇਂ (ਮੇਘ) ਬੱਦਲਾਂ ਤੋਂ (ਬਿਨਾ) ਬਗੈਰ ਖੇਤੀ ਸੜ (ਜਾਇ) ਜਾਂਦੀ ਹੈ।

**ਅਥਵਾ :** ਜਿਵੇਂ ਬੱਦਲਾਂ ਤੋਂ ਬਿਨਾਂ ਖੇਤੀ ਚਲੀ ਜਾਂਦੀ ਹੈ, ਤਿਵੇਂ ਹੀ ਪ੍ਰਮੇਸਰ ਦੇ ਸਿਮਰਨ ਤੋਂ ਬਗੈਰ ਸ਼ੁਭ ਗੁਣਾਂ ਦੀ ਖੇਤੀ ਚਲੀ ਜਾਂਦੀ ਹੈ ਭਾਵ ਨਾਸ਼ ਹੋ ਜਾਂਦੀ ਹੈ। **ਵਾ:** ਜਿਸ ਪ੍ਰਕਾਰ ਜਿੱਥੇ ਖੂਹ, ਨਹਿਰ ਆਦਿ ਦਾ ਕੋਈ ਪ੍ਰਬੰਧ ਨਾ ਹੋਵੇ। ਉੱਥੇ ਵਰਖਾ ਤੋਂ ਬਿਨਾਂ ਖੇਤੀ ਸੁੱਕਦੀ ਹੀ ਜਾਂਦੀ ਹੈ। ਇਸੇ ਪ੍ਰਕਾਰ ਗੁਰੂ ਰੂਪ ਬੱਦਲਾਂ ਦੀ ਕਿਰਪਾ ਰੂਪ ਬਾਰਸ਼ ਤੋਂ ਬਿਨਾਂ ਜੀਵਾਂ ਦੀ ਜੀਵਨ ਰੂਪ ਖੇਤੀ ਸੁੱਕਦੀ ਹੀ ਜਾਂਦੀ ਹੈ।

## ਗੋਬਿਦ ਭਜਨ ਬਿਨੁ; ਬ੍ਰਿਥੇ ਸਭ ਕਾਮ ॥

(ਗੋਬਿਦ) ਵਾਹਿਗੁਰੂ ਦੇ (ਭਜਨ) ਸਿਮਰਨ ਕਰੇ ਤੋਂ ਬਿਨਾਂ ਸਾਰੇ (ਕਾਮ) ਕੰਮ ਇਉਂ (ਬ੍ਰਿਥੇ) ਬਿਅਰਥ ਹੀ ਚਲੇ ਜਾਂਦੇ ਹਨ।

## ਜਿਉ ਕਿਰਪਨ ਕੇ; ਨਿਰਾਰਥ ਦਾਮ ॥

(ਜਿਉ) ਜਿਵੇਂ (ਕਿਰਪਨ) ਸੂਮ ਦੇ ਸਾਰੇ (ਦਾਮ) ਦਮੜੇ (ਨਿਰਾਰਥ) ਵਿਅਰਥ ਹੀ ਜਾਂਦੇ ਹਨ।

**ਅਥਵਾ :** ਜਿਵੇਂ ਸੂਮ ਦੇ (ਦਾਮ) ਦਮੜੇ (ਨਿਰ+ਅਰਥ) (ਅਰਥ) ਮਤਲਬ ਤੋਂ (ਨਿਰ) ਰਹਿਤ ਹੁੰਦੇ ਹਨ। ਭਾਵ ਸੂਮ ਆਪ ਤਾਂ ਦਮੜਿਆਂ ਦਾ ਕਿਸੇ ਨੂੰ ਦਾਨ ਨਹੀਂ ਦਿੰਦਾ ਤੇ ਉਸਦੇ ਮਰਨ ਪਿੱਛੋਂ ਸਾਰੇ ਦਮੜੇ ਵਿਅਰਥ ਹੀ ਚਲੇ ਜਾਂਦੇ ਹਨ।

**ਦਾਨੁ ਪੁੰਨੁ ਨਹੀ ਸੰਤਨ ਸੇਵਾ ਕਿਤ ਹੀ ਕਾਜਿ ਨ ਆਇਆ ॥** *(ਅੰਗ : ੭੧੨)*

**ਸੂਮਹਿ ਧਨੁ ਰਾਖਨ ਕਉ ਦੀਆ ਮੁਗਧੁ ਕਹੈ ਧਨੁ ਮੇਰਾ ॥**

**ਜਮ ਕਾ ਡੰਡੁ ਮੂੰਡ ਮਹਿ ਲਾਗੈ ਖਿਨ ਮਹਿ ਕਰੈ ਨਿਬੇਰਾ ॥** *(ਅੰਗ : ੪੭੯)*

## ਸਾਖੀ—ਇਕ ਸੂਮ ਦੀ

ਜਿਵੇਂ ਇਕ ਸੂਮ ਨੂੰ ਅੰਤ ਸਮੇਂ ਜਦੋਂ ਜਮਦੂਤ ਲੈਣ ਵਾਸਤੇ ਆਏ ਤਾਂ ਉਹ ਜਮਦੂਤਾਂ ਨੂੰ ਕਹਿਣ ਲੱਗਾ ਕਿ ਮੇਰੇ ਪਾਸੋਂ ਅੱਧਾ ਧਨ ਲੈ ਲਵੋ ਅਤੇ ਮੈਨੂੰ ਛੱਡ ਦਿਉ। ਤਾਂ ਜਮਦੂਤ ਕਹਿਣ ਲੱਗੇ ਕਿ ਇਉਂ ਜੇ ਅਸੀਂ ਧਨ ਕਰਕੇ ਛੱਡਣ ਲੱਗੇ ਤਾਂ ਸਾਰੇ ਲੋਕ ਹੀ ਬਚ ਜਾਣਗੇ। ਫਿਰ ਇਹ ਸੂਮ ਕਹਿਣ ਲੱਗਾ ਕਿ ਮੇਰੇ ਕੋਲੋਂ ਤਿੰਨ ਹਿੱਸੇ ਧਨ ਲੈ ਜਾਉ ਤੇ ਮੈਨੂੰ ਛੱਡ ਦਿਉ। ਜਮਦੂਤ ਕਹਿੰਦੇ ਕਿ ਇਉਂ ਨਹੀਂ ਹੋਵੇਗਾ। ਫਿਰ ਕਹਿਣ ਲੱਗਾ ਕਿ ਮੇਰਾ ਸਾਰਾ ਧਨ ਲੈ ਲਵੋ ਤੇ ਮੈਨੂੰ ਛੱਡ ਦਿਉ ਮੈਂ ਘਾਹ ਖੋਦ ਕੇ ਗੁਜਾਰਾ ਕਰ ਲਵਾਂਗਾ ਤਾਂ ਜਮਦੂਤ ਕਹਿਣ ਲੱਗੇ ਕਿ ਸਾਰਾ ਧਨ ਦੇਣ ਕਰਕੇ ਵੀ ਤੂੰ ਬਚ ਨਹੀਂ ਸਕਦਾ। ਸੂਮ ਕਹਿਣ ਲੱਗਾ ਕਿ ਠੀਕ ਹੈ ਪਰ ਮੈਨੂੰ ਮਾਇਆ ਨਾਲ ਗੱਲ ਤਾਂ ਕਰ ਲੈਣ ਦਿਉ। ਫਿਰ ਮਾਇਆ ਕੋਲ ਜਾ ਕੇ ਕਹਿੰਦਾ ਹੇ ਮਾਇਆ! ਮੈਂ ਤੈਨੂੰ ਬੜਾ ਸਾਂਭ-ਸਾਂਭ ਕੇ ਬੈਂਕਾ ਵਿਚ ਰੱਖਿਆ ਹੈ। ਇਸ ਕਰਕੇ ਤੂੰ ਮੇਰੀ ਕੋਈ ਸਹਾਇਤਾ ਕਰਨਾ ਕਰ। ਤਾਂ ਅੱਗੋਂ ਮਾਇਆ ਨੇ ਕਿਹਾ ਕਿ ਹੇ ਪਾਪੀਆ! ਜੇ ਤੂੰ ਮੇਰੇ ਨਾਲ ਕੋਈ ਪੁੰਨ ਦਾਨ ਕੀਤਾ ਹੁੰਦਾ ਤਾਂ ਹੀ ਮੈਂ ਤੇਰੀ ਸਹਾਇਤਾ ਕਰਦੀ। ਹੁਣ ਤੂੰ ਜਾਹ ਤੇ ਨਰਕਾਂ ਵਿਚ ਪੈਣਾ ਕਰ। ਇਸ ਪ੍ਰਕਾਰ ਮਾਇਆ ਵੱਲੋਂ ਜਵਾਬ ਹੋਣ 'ਤੇ ਇਸ ਸੂਮ ਨੇ ਆਪਣੇ ਦਮੜੇ ਵਿਅਰਥ ਜਾਂਦੇ ਦੇਖ ਕੇ ਉਹਨਾਂ ਦਮੜਿਆਂ ਦੇ ਪੌਂਡ ਵਟਾ-ਵਟਾ ਕੇ ਨਿਗਲ ਲਏ ਭਾਵ ਖਾ ਲਏ। ਤਾਂ ਮਰਨ ਪਿੱਛੋਂ ਲੋਕਾਂ ਨੇ ਕਿਹਾ ਕਿ ਇਸ ਸੂਮ ਕੋਲ ਬੜਾ ਧਨ ਸੀ ਉਹ ਕਿੱਧਰ ਚਲਾ ਗਿਆ। ਫਿਰ ਜਦੋਂ ਚਿਖਾ ਵਿਚ ਸਾੜਿਆ ਤਾਂ ਉਦੋਂ ਚਿਖਾ ਵਿਚੋਂ ਸੋਨਾ ਢਲ ਕੇ ਬਾਹਰ ਨਿਕਲਦਾ ਦੇਖਿਆ ਤਾਂ ਲੋਕਾਂ ਨੇ ਸੋਚਿਆ ਕਿ ਇਹ ਸੂਮ ਆਪ ਤਾਂ ਪੁੰਨਦਾਨ ਕਰ ਨਹੀਂ ਸਕਿਆ। ਇਸ ਲਈ ਆਪਾਂ ਹੀ ਇਸ ਦਾ ਪੁੰਨਦਾਨ ਕਰ ਦੇਈਏ। ਉਸ ਵੇਲੇ ਸੋਨਾ ਵੇਚ ਕੇ ਅਨਾਜ ਤੇ ਦੁੱਧ ਆਦਿ ਖਰੀਦ ਕੇ ਖੀਰ, ਪ੍ਰਸ਼ਾਦ ਆਦਿ ਭੋਜਨ ਬਣਾਇਆ ਅਤੇ ਜਦੋਂ ਸਾਧੂਆਂ ਦੀ ਪੰਗਤ ਲਵਾ ਕੇ

ਭੋਜਨ ਵਰਤਾਉਣ ਲੱਗੇ ਤਾਂ ਖੀਰ ਵਾਲੇ ਕੜਾਹੇ ਵਿਚ ਇੱਕ ਇੱਲ ਮਰਿਆ ਹੋਇਆ ਸੱਪ ਸੁੱਟ ਕੇ ਚਲੀ ਗਈ। ਸੱਪ ਡਿੱਗਣ ਨਾਲ ਖੀਰ ਜ਼ਹਿਰੀਲੀ ਹੋਣ ਕਰਕੇ ਲੋਕ ਕਹਿਣ ਲੱਗੇ ਕਿ ਖੀਰ ਰਹਿਣ ਦਿਉ, ਪ੍ਰਸ਼ਾਦ ਵਰਤਾ ਦਿਉ। ਜਦੋਂ ਪ੍ਰਸ਼ਾਦ ਵਰਤਾਉਣ ਲੱਗੇ ਤਾਂ ਇੱਲ ਨੇ ਫਿਰ ਝਪਟ ਮਾਰ ਕੇ ਸੱਪ ਨੂੰ ਪ੍ਰਸ਼ਾਦ ਵਿਚ ਸੁੱਟ ਦਿੱਤਾ ਅਤੇ ਜਦੋਂ ਦਾਲ ਫੁਲਕਾ ਵਰਤਾਉਣ ਲੱਗੇ ਤਾਂ ਉਹ ਇੱਲ ਦੂਸਰੀ ਇੱਲ ਨਾਲ ਲੜ ਪਈ, ਜਿਸ ਕਰਕੇ ਸੱਪ ਦਾਲ ਫੁਲਕਿਆਂ ਉੱਤੇ ਡਿੱਗ ਪਿਆ। ਇਉਂ ਸੂਮ ਦੇ ਧਨ ਦਾ ਕੀਤਾ ਸਾਰਾ ਭੋਜਨ ਵੀ ਵਿਅਰਥ ਹੀ ਚਲਾ ਗਿਆ।

## ਧੰਨਿ ਧੰਨਿ ਤੇ ਜਨ; ਜਿਹ ਘਟਿ ਬਸਿਓ ਹਰਿ ਨਾਉ ॥

ਉਹ ਪੁਰਖ (ਧੰਨਿ) ਧੰਨਤਾ ਯੋਗ ਹਨ, ਉਹਨਾਂ ਦੇ ਮਾਤਾ-ਪਿਤਾ ਅਤੇ ਉਹਨਾਂ ਦੀ ਕਮਾਈ ਵੀ (ਧੰਨਿ) ਧੰਨਤਾ ਦੇ ਯੋਗ ਹੈ, (ਜਿਹ) ਜਿੰਨ੍ਹਾਂ ਦੇ (ਘਟਿ) ਹਿਰਦੇ ਵਿਚ (ਹਰਿ) ਹਰੀ ਵਾਹਿਗੁਰੂ ਦਾ (ਨਾਉ) ਨਾਮ (ਬਸਿਓ) ਵੱਸ ਗਿਆ ਹੈ।

## ਨਾਨਕ; ਤਾ ਕੈ ਬਲਿ ਬਲਿ ਜਾਉ ॥੬॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਅਸੀਂ (ਤਾ ਕੈ) ਉਹਨਾਂ ਦੇ ਉਪਰੋਂ ਸਦਾ-ਸਦਾ (ਬਲਿ ਬਲਿ) ਬਲਿਹਾਰ ਕੁਰਬਾਨ (ਜਾਉ) ਜਾਂਦੇ ਹਾਂ।

## ਰਹਤ ਅਵਰ; ਕਛੁ ਅਵਰ ਕਮਾਵਤ ॥

ਇਸ ਜੀਵ ਦੀ ਲੋਕਾਂ ਨੂੰ ਦਿਖਾਉਣ ਵਾਸਤੇ ਅੰਦਰੋਂ ਰਹਿਣੀ ਤਾਂ ਕੁਝ (ਅਵਰ) ਹੋਰ ਹੈ ਅਤੇ ਬਾਹਰੋਂ ਕੁਝ (ਅਵਰ) ਹੋਰ ਹੀ ਕਮਾਉਂਦਾ ਹੈ। ਭਾਵ ਮਨ ਵਿੱਚ ਤਾਂ ਚੋਰੀ ਯਾਰੀ ਕਰਨ ਦੀ ਸੋਚਦਾ ਹੈ ਅਤੇ ਉਪਰੋਂ ਲੋਕ ਦਿਖਾਵੇ ਵਾਸਤੇ ਬਗਲਿਆਂ ਵਾਂਗ ਸਮਾਧੀ ਲਾ-ਲਾ ਕੇ, ਮਾਲਾ ਫੇਰ ਕੇ ਵਖਾਉਂਦਾ ਹੈ।

**ਮੁਖ ਤੇ ਪੜਤਾ ਟੀਕਾ ਸਹਿਤ ॥ ਹਿਰਦੈ ਰਾਮੁ ਨਹੀ ਪੂਰਨ ਰਹਤ ॥** *(ਅੰਗ : ੮੮੭)*

**ਆਂਖਨ ਭੀਤਰਿ ਤੇਲ ਕੌ ਡਾਰ ਸੁ ਲੋਗਨ ਨੀਰੁ ਬਹਾਇ ਦਿਖਾਵੈ ॥** *(੩੩ ਸੂਯੇ)*

## ਮਨਿ ਨਹੀ ਪ੍ਰੀਤਿ; ਮੁਖਹੁ ਗੰਢ ਲਾਵਤ ॥

ਮਨ ਵਿਚ (ਪ੍ਰੀਤਿ) ਪ੍ਰੇਮ ਨਹੀਂ ਹੁੰਦਾ ਪਰ (ਮੁਖਹੁ) ਮੂੰਹੋਂ ਪ੍ਰੇਮ ਦੀ ਗੰਢ (ਲਾਵਤ) ਲਾਉਂਦਾ ਹੈ, **ਵਾ:** ਮੁੱਖੋਂ ਗੰਢ-ਗੰਢ ਕੇ ਪ੍ਰੀਤੀ ਲਾਉਂਦਾ ਹੈ। **ਵਾ:** ਮੂੰਹੋਂ ਢਾਈ ਨਾਲ ਢਾਈ (ਲਾਵਤ) ਲਾ ਕੇ ਸੁਣਾਉਂਦਾ ਹੈ ਕਿ ਸਾਡੀ ਚਰਚਾ ਤਾਂ ਰੱਬ ਨਾਲ ਹੋਈ ਹੈ ਆਦਿ।

## ਜਾਨਨਹਾਰ; ਪ੍ਰਭੂ ਪਰਬੀਨ ॥

ਮੇਰਾ (ਪ੍ਰਭੂ) ਵਾਹਿਗੁਰੂ ਸਾਰਿਆਂ ਦੇ ਹਿਰਦਿਆਂ ਦੀ (ਜਾਨਨਹਾਰ) ਜਾਨਣ ਵਾਲਾ ਹੈ ਅਤੇ (ਪਰਬੀਨ) ਚਤੁਰ ਹੈ।

**ਘਟ ਘਟ ਕੇ ਅੰਤਰ ਕੀ ਜਾਨਤ ॥ ਭਲੇ ਬੁਰੇ ਕੀ ਪੀਰ ਪਛਾਨਤ ॥** *(ਚੌਪਈ ਸਾਹਿਬ)*

## ਬਾਹਰਿ ਭੇਖ; ਨ ਕਾਹੂ ਭੀਨ ॥

ਜਿਵੇਂ ਕੋਈ ਕੰਗਾਲ ਆਦਮੀ ਬਾਹਰੋਂ ਰਾਜੇ ਦਾ ਭੇਖ ਬਣਾ ਲਵੇ ਤਾਂ ਉਹ ਰਾਜਾ ਨਹੀਂ ਬਣ ਜਾਂਦਾ। ਤਿਵੇਂ ਹੀ ਭਾਵੇਂ (ਕਾਹੂ) ਕੋਈ ਬਾਹਰੋਂ ਬ੍ਰਹਮਗਿਆਨੀਆਂ ਵਾਲਾ ਭੇਖ ਬਣਾ ਲਵੇ ਪਰ ਜਿੰਨਾਂ ਚਿਰ ਅੰਦਰੋਂ ਵਿਸ਼ਿਆਂ ਦੀ ਵਾਸ਼ਨਾ ਨਹੀਂ ਜਾਂਦੀ ਉਹਨਾਂ ਚਿਰ ਪ੍ਰਮੇਸਰ ਉਸ ਨੂੰ ਦੇਖ ਕੇ (ਭੀਨ) ਭਿੱਜਦਾ ਨਹੀਂ ਹੈ।

**ਮਨਹਠਿ ਕਰਮ ਕਰੇ ਸੋ ਛੀਜੈ ॥ ਬਹੁਤੇ ਭੇਖ ਕਰੇ ਨਹੀ ਭੀਜੈ ॥** *(ਅੰਗ : ੧੦੫੯)*

## ਅਵਰ ਉਪਦੇਸੈ; ਆਪਿ ਨ ਕਰੈ ॥

ਜਿਹੜਾ ਆਪ ਗਿਆਨੀ, ਵਿਦਵਾਨ, ਪੰਡਿਤ ਬਣ ਕੇ (ਅਵਰ) ਹੋਰਨਾਂ ਨੂੰ (ਉਪਦੇਸੈ) ਉਪਦੇਸ਼ ਦੇਵੇ ਅਤੇ ਆਪ ਕਮਾਈ ਨਾ ਕਰੇ।

**ਕਬੀਰ ਅਵਰਹ ਕਉ ਉਪਦੇਸਤੇ ਮੁਖ ਮੈ ਪਰਿ ਹੈ ਰੇਤੁ ॥**
**ਰਾਸਿ ਬਿਰਾਨੀ ਰਾਖਤੇ ਖਾਯਾ ਘਰ ਕਾ ਖੇਤੁ ॥** *(ਅੰਗ : ੧੩੬੯)*

## ਆਵਤ ਜਾਵਤ; ਜਨਮੈ ਮਰੈ ॥

ਉਹ (ਜਨਮੈ) ਜੰਮ ਕਰਕੇ (ਆਵਤ) ਆਉਂਦਾ ਰਹੇਗਾ ਅਤੇ (ਮਰੈ) ਮਰ ਕਰਕੇ (ਜਾਵਤ) ਜਾਂਦਾ ਰਹੇਗਾ।

**ਜਮਿ ਜਮਿ ਮਰੈ ਮਰੈ ਫਿਰਿ ਜੰਮੈ ॥ ਬਹੁਤੁ ਸਜਾਇ ਪਇਆ ਦੇਸਿ ਲੰਮੈ ॥** *(ਅੰਗ : ੧੦੨੦)*

ਜਿਵੇਂ ਰਤਨ ਸਿੰਘ ਮਹਿਬੂਬਪੁਰ ਦਾ ਸੀ, ਉਸ ਨੇ ਸੰਤ ਗਿਆਨੀ ਸੁੰਦਰ ਸਿੰਘ ਜੀ ਖਾਲਸਾ ਭਿੰਡਰਾਂਵਾਲਿਆਂ ਨੂੰ ਇਸ ਤੁਕ ਬਾਬਤ ਦਮਦਮਾ ਸਾਹਿਬ ਵਿਖੇ ਸਵਾਲ ਕੀਤਾ ਸੀ, ਕਹਿਣ ਲੱਗਾ ਕਿ ਜੇ ਕੋਈ ਆਪ ਸਿੱਖ ਨਾ ਹੋਵੇ, ਪਰ ਦੂਜੇ ਨੂੰ ਸਿਖ ਬਣਾ ਦੇਵੇ ਕੀ ਉਸਦਾ ਪਰਉਪਕਾਰ ਨਹੀਂ ਹੁੰਦਾ? ਫਿਰ ਜੋ ਕੋਈ ਆਪ ਉਪਦੇਸ਼ ਨੂੰ ਗ੍ਰਹਿਣ ਨਾ ਕਰੇ ਪਰ ਦੂਜਿਆਂ ਨੂੰ ਉਪਦੇਸ਼ ਦੇ ਕੇ ਸਵਾਰਣਾ ਕਰੇ। ਭਾਵ ਆਪ ਕਮਾਈ ਨਾ ਕਰੇ ਅਤੇ ਹੋਰਨਾਂ ਨੂੰ ਕਮਾਈ ਕਰਨ ਲਈ ਉਪਦੇਸ਼ ਦੇਵੇ, ਕੀ ਉਸਦਾ ਪਰਉਪਕਾਰ ਨਹੀਂ ਹੁੰਦਾ? ਇਉਂ ਚਤੁਰਾਈ ਨਾਲ ਉਸਨੇ ਜਦੋਂ ਸਵਾਲ ਕੀਤਾ।ਤਾਂ ਸੰਤ ਹੱਸ ਕੇ ਕਹਿਣ ਲੱਗੇ ਕਿ ਸਤਿਗੁਰੂ ਸਾਹਿਬ ਜੀ ਦਾ ਬਚਨ ਹੈ :

**ਪੇਖੇ ਬਿੰਜਨ ਪਰੋਸਨਹਾਰੈ ॥ ਜਿਹ ਭੋਜਨੁ ਕੀਨੋ ਤੇ ਤ੍ਰਿਪਤਾਰੈ ॥** *(ਅੰਗ : ੧੨੬੯)*

ਕਿ ਜਿਵੇਂ ਭੋਜਨ ਬਣਾਉਣ ਵਾਲੇ ਨੇ ਸਾਰੇ ਪਦਾਰਥਾਂ ਭਾਵ ਪੂੜੇ, ਖੀਰ, ਕੜੌਂਗੀ ਆਦਿਕਾਂ ਦੇ ਦਰਸ਼ਨ ਕੀਤੇ ਹੁੰਦੇ ਹਨ, ਪਰ ਜਿਹੜੇ ਪੰਗਤ ਵਿਚ ਬੈਠ ਕੇ ਛਕਦੇ ਹਨ, ਉਹ ਹੀ ਰੱਜਦੇ ਹਨ, ਬਣਾਉਣ ਵਾਲੇ ਤੇ ਵਰਤਾਉਣ ਵਾਲੇ ਤਾਂ ਉਦੋਂ ਹੀ ਰੱਜਣਗੇ ਜਦੋਂ ਆਪ ਛਕਣਗੇ। ਭਾਵ ਭੋਜਨ ਛਕੇ ਤੋਂ ਬਗੈਰ ਕਿਸੇ ਦੀ ਤ੍ਰਿਪਤੀ ਨਹੀਂ ਹੁੰਦੀ। ਇਸੇ ਪ੍ਰਕਾਰ ਜੰਮਣ-ਮਰਨ ਦਾ ਉਪਦੇਸ਼ ਕਰਨ ਵਾਲੇ ਦਾ ਉਪਕਾਰ ਤਾਂ ਬਹੁਤ ਹੈ, ਪਰ ਉਸਦਾ ਜੰਮਣ-ਮਰਨ ਦਾ ਗੇੜ ਉਦੋਂ ਹੀ ਮਿਟੂਗਾ, ਜਦੋਂ ਆਪ ਕਮਾਈ ਕਰੇਗਾ।

## ਜਿਸ ਕੈ ਅੰਤਰਿ; ਬਸੈ ਨਿਰੰਕਾਰੁ ॥

ਜਿਸ (ਕੈ) ਦੇ ਹਿਰਦੇ (ਅੰਤਰਿ) ਅੰਦਰ (ਨਿਰੰਕਾਰੁ) ਪ੍ਰਮੇਸਰ (ਬਸੈ) ਵਸ ਜਾਂਦਾ ਹੈ।

## ਤਿਸ ਕੀ ਸੀਖ; ਤਰੈ ਸੰਸਾਰੁ ॥

ਉਸ (ਕੀ) ਦੀ ਚਾਲ, ਮਰਿਯਾਦਾ ਰੂਪ (ਸੀਖ) ਸਿੱਖਿਆ ਅੰਮ੍ਰਿਤ ਵੇਲੇ ਦਾ ਉਠਣਾ, ਸਿਮਰਨ ਕਰਨਾ ਆਦਿ ਵੇਖ ਕੇ ਸਾਰਾ ਸੰਸਾਰ (ਤਰੈ) ਤਰ ਜਾਂਦਾ ਹੈ।

**ਤੇਰਾ ਏਕੁ ਨਾਮੁ ਤਾਰੇ ਸੰਸਾਰੁ ॥** *(ਅੰਗ : ੨੪)*

## ਜੋ ਤੁਮ ਭਾਨੇ; ਤਿਨ ਪ੍ਰਭੁ ਜਾਤਾ ॥

ਹੇ (ਪ੍ਰਭੁ) ਸੱਚੇ ਪਾਤਸ਼ਾਹ ਜੀ ! (ਜੋ) ਜਿਹੜੇ ਪੁਰਖ (ਤੁਮ) ਤੁਹਾਨੂੰ (ਭਾਨੇ) ਭਾਅ ਗਏ ਹਨ। **ਵਾ:** ਜਿੰਨ੍ਹਾਂ ਨੇ ਆਪ ਜੀ ਦੇ (ਭਾਨੇ) ਭਾਣੇ ਨੂੰ ਮੰਨਿਆ ਹੈ, (ਤਿਨ) ਉਹਨਾਂ ਨੇ ਆਪ ਜੀ ਨੂੰ (ਜਾਤਾ) ਜਾਣ ਲਿਆ ਹੈ।

## ਨਾਨਕ ਉਨ ਜਨ; ਚਰਨ ਪਰਾਤਾ ॥੭॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਅਸੀਂ ਉਹਨਾਂ (ਜਨ) ਪੁਰਖਾਂ ਦੇ ਚਰਣਾਂ ਦੀ ਸ਼ਰਨ ਵਿਚ (ਪਰਾਤਾ) ਪ੍ਰਾਪਤ ਹੋਏ ਹਾਂ।

**ਅਥਵਾ :** ਜਿਹੜੇ ਉਹਨਾਂ ਪੁਰਖਾਂ ਦੇ ਚਰਣਾਂ ਦੀ ਸ਼ਰਨ ਵਿੱਚ (ਪਰਾਤਾ) ਪੈ ਗਏ ਹਨ। (ਉਨ) ਉਹ (ਜਨ) ਪੁਰਖ ਨਿਹਾਲ ਹੋ ਗਏ ਹਨ। **ਵਾ:** ਜਿੰਨ੍ਹਾਂ ਦੇ ਚਰਨਾਂ ਦੀ ਸ਼ਰਨ ਵਿਚ (ਪਰਾਤਾ) ਪ੍ਰਾਪਤ ਹੋਇਆਂ ਆਪ ਜੀ ਦੀ ਪ੍ਰਾਪਤੀ ਹੋਈ ਹੈ, ਉਹ ਧੰਨਤਾ ਦੇ ਯੋਗ ਹਨ।

**ਸਾਧ ਤੇਰੇ ਕੀ ਚਰਨੀ ਪਾਉ ॥ ਨਾਨਕ ਕੈ ਮਨਿ ਇਹੁ ਅਨਰਾਉ ॥** (ਅੰਗ : ੨੮੩)

## ਕਰਉ ਬੇਨਤੀ; ਪਾਰਬ੍ਰਹਮੁ ਸਭੁ ਜਾਨੈ ॥

ਹੇ ਭਾਈ! ਆਪਣੇ ਜੰਮਣ-ਮਰਨ ਦੇ ਛੁਟਕਾਰੇ ਲਈ ਪ੍ਰਮੇਸਰ ਅੱਗੇ (ਬੇਨਤੀ) ਪ੍ਰਾਰਥਨਾ (ਕਰਉ) ਕਰੋ। ਕਿਉਂਕਿ ਘਟਾਂ-ਘਟਾਂ ਦੀਆਂ ਜਾਨਣ ਵਾਲਾ (ਪਾਰਬ੍ਰਹਮੁ) ਪ੍ਰਮੇਸਰ ਸਾਡੇ (ਸਭੁ) ਸਾਰਿਆਂ ਦੇ ਹਿਰਦਿਆਂ ਦੀ ਹਾਲਤ ਨੂੰ (ਜਾਨੈ) ਜਾਣ ਰਿਹਾ ਹੈ।

## ਅਪਨਾ ਕੀਆ; ਆਪਹਿ ਮਾਨੈ ॥

ਜਿੰਨ੍ਹਾਂ ਨੂੰ ਵਾਹਿਗੁਰੂ ਨੇ ਆਪਦੇ ਸੇਵਕ ਬਣਾਉਣਾ (ਕੀਆ) ਕੀਤਾ ਹੈ। ਉਹਨਾਂ ਦੀ ਬੇਨਤੀ ਨੂੰ (ਆਪਹਿ) ਆਪ ਹੀ (ਮਾਨੈ) ਮੰਨ ਲੈਂਦਾ ਹੈ ।

**ਅਥਵਾ :** ਜਿਹੜਾ ਮਨ ਤਨ ਕਰਕੇ ਪ੍ਰਮੇਸਰ ਦਾ ਬਣਦਾ ਹੈ, ਉਸ ਨੂੰ ਆਪਣੇ ਬਣਾ ਲੈਂਦਾ ਹੈ, ਤੇ ਉਸ ਦੀ ਕੀਤੀ ਹੋਈ ਬੇਨਤੀ ਨੂੰ (ਮਾਨੈ) ਮੰਨ ਲੈਂਦਾ ਹੈ।

## ਆਪਹਿ ਆਪ; ਆਪਿ ਕਰਤ ਨਿਬੇਰਾ ॥

ਆਪ ਹੀ ਜੀਵ ਰੂਪ ਹੈ, ਆਪ ਹੀ ਈਸ਼ਰ ਰੂਪ ਹੈ ਅਤੇ ਆਪ ਹੀ ਸਤਿਗੁਰੂ ਰੂਪ ਹੋ ਕੇ ਜੀਵ ਈਸ਼ ਦੀ ਏਕਤਾ ਕਰਵਾ ਕੇ ਗੁਰਸਿੱਖਾਂ ਦੇ ਜੰਮਣ-ਮਰਨ ਦਾ (ਨਿਬੇਰਾ) ਨਿਬੇੜਾ (ਕਰਤ) ਕਰਨ ਵਾਲਾ ਹੈ।

**ਅਥਵਾ :** ਆਪ ਹੀ ਸ੍ਰਿਸ਼ਟੀ ਦੀ ਉਤਪਤੀ ਕਰਦਾ ਹੈ, ਆਪ ਹੀ ਪਾਲਣਾ ਕਰਦਾ ਹੈ, ਆਪ ਹੀ ਨਿਬੇੜਾ ਭਾਵ ਪਰਲੋ ਕਰਦਾ ਹੈ।

**ਅਥਵਾ :** ਆਪ ਹੀ ਪਿੱਛੇ ਭੂਤਕਾਲ ਵਿਚ ਸੀ, ਆਪ ਹੀ ਹੁਣ ਵਰਤਮਾਨ ਕਾਲ ਵਿਚ ਹੈ ਅਤੇ ਆਪ ਹੀ ਆਉਣ ਵਾਲੇ ਭਵਿੱਖ ਕਾਲ ਵਿਚ ਹੋਵੇਗਾ ਤੇ ਆਪ ਹੀ ਜੀਵਾਂ ਦੇ ਜੰਮਣ-ਮਰਣ ਦਾ ਨਿਬੇੜਾ ਕਰ ਦੇਵੇਗਾ।

**ਅਥਵਾ :** ਆਪ ਹੀ ਜੀਵਾਂ ਨੂੰ ਪੈਦਾ ਕਰਨ ਵਾਲਾ ਹੈ, ਆਪ ਹੀ ਉਹਨਾਂ ਦੀ ਪਾਲਣਾ ਕਰਨ ਵਾਲਾ ਹੈ ਤੇ ਆਪ ਹੀ ਮੁਕਤੀ ਦੇ ਕਰਕੇ ਉਹਨਾਂ ਦਾ ਨਿਬੇੜਾ ਕਰਨ ਵਾਲਾ ਹੈ।

**ਅਥਵਾ :** ਆਪ ਹੀ ਸਤਿਗੁਰੂ ਰੂਪ ਹੈ, ਆਪ ਹੀ ਨਾਮ ਰੂਪ ਹੈ ਅਤੇ ਆਪ ਹੀ ਸਿੱਖ ਰੂਪ ਹੋ ਕੇ ਨਾਮ ਨੂੰ ਕਮਾ ਕਰਕੇ ਆਪਣੇ ਜੰਮਣ-ਮਰਣ ਦਾ ਨਿਬੇੜਾ ਕਰਨ ਵਾਲਾ ਹੈ।

## ਕਿਸੈ ਦੂਰਿ ਜਨਾਵਤ; ਕਿਸੈ ਬੁਝਾਵਤ ਨੇਰਾ ॥

ਜਿਵੇਂ ਨਿਆਇਕ ਪ੍ਰਮੇਸਰ ਨੂੰ ਇਕ ਦੇਸ਼ੀ ਮੰਨਦੇ ਹਨ ਅਤੇ ਵੇਦਾਂਤੀ ਪ੍ਰਮੇਸਰ ਨੂੰ ਸਰਬ ਵਿਆਪੀ ਭਾਵ ਸਦਾ ਨੇੜੇ ਮੰਨਦੇ ਹਨ। ਇਸੇ ਪ੍ਰਕਾਰ ਉਹ ਪ੍ਰਮੇਸਰ ਕਿਸੇ ਮਨਮੁਖ ਨੂੰ ਤਾਂ ਆਪਣਾ ਆਪ ਦੂਰ ਜਣਾਉਂਦਾ ਹੈ ਅਤੇ ਕਿਸੇ ਗੁਰਮੁਖ ਨੂੰ ਆਪਣਾ ਆਪ ਨੇੜੇ (ਬੁਝਾਵਤ) ਬੁਝਾ ਭਾਵ ਸਮਝਾ ਦਿੰਦਾ ਹੈ।

**ਅਥਵਾ :** ਜਿਸ (ਕਿਸੈ) ਕਿਸੇ ਮਨਮੁਖ ਨੂੰ ਕਈ ਜਨਮ ਭੋਗਣ ਤੋਂ ਬਾਅਦ ਦੂਰੋਂ ਭਾਵ ਜਨਮਾਂ ਵਿਚ ਫਿਰਦਿਆਂ-ਫਿਰਦਿਆਂ ਸ਼ਰਧਾ ਆਉਂਦੀ ਹੈ। ਤਾਂ ਉਸ ਨੂੰ ਵੀ ਆਪਣਾ ਆਪ (ਜਨਾਵਤ) ਜਣਾਉਂਦਾ ਹੈ ਅਤੇ ਜਿਸ (ਕਿਸੈ) ਕਿਸੇ ਗੁਰਮੁਖ ਦਾ ਜੀਵਨ ਪੂਰਨ ਰੂਪ ਵਿੱਚ ਸ਼ਰਧਾ ਵਾਲਾ ਹੋ ਜਾਂਦਾ ਹੈ। ਉਸ ਨੂੰ ਵੀ (ਨੇਰਾ) ਨਿਰਣਾ ਕਰਕੇ ਨੇੜੇ ਹੀ (ਬੁਝਾਵਤ) ਬੁਝਾਅ ਭਾਵ ਸਮਝਾਅ ਦਿੰਦਾ ਹੈ।

**ਅਥਵਾ :** ਕਿਸੇ ਨੂੰ ਆਪਣਾ ਆਪ ਦੇਸ਼, ਕਾਲ, ਵਸਤੂ ਪ੍ਰਛੇਦ ਰਹਿਤ ਦਿਖਾ ਕੇ ਦੂਰ ਜਣਾਉਂਦਾ ਹੈ ਅਤੇ ਕਿਸੇ ਨੂੰ ਸਰਬ ਕਾ ਆਤਮਾ ਰੂਪ ਜਣਾ ਕੇ ਨੇੜੇ ਹੀ ਬੁਝਾਅ ਦਿੰਦਾ ਹੈ।

**ਅਥਵਾ :** ਉਹ ਪ੍ਰਮੇਸਰ ਕੀੜੀ ਮਾਰਗ ਤੇ ਪਏ ਹੋਏ ਨੂੰ ਆਪਣਾ ਆਪ ਦੂਰ (ਜਨਾਵਤ) ਜਣਾਉਂਦਾ ਹੈ। ਭਾਵ ਕੋਈ ਅਧਿਕਾਰੀ ਕੀਟੀ ਮਾਰਗ ਰਾਹੀਂ ਪਹਿਲਾਂ ਸਕਾਮ ਕਰਮ ਕਰਦਾ ਹੈ, ਸਕਾਮ ਕਰਮਾਂ ਦੁਆਰਾ ਉਪਾਸ਼ਨਾ ਕਰਦਾ ਹੈ, ਉਸ ਨੂੰ ਉਪਾਸ਼ਨਾ ਕਰਕੇ ਨਿਸ਼ਕਾਮ ਕਰਮਾਂ ਦੀ ਪ੍ਰਾਪਤੀ ਹੁੰਦੀ ਹੈ, ਨਿਸ਼ਕਾਮ ਕਰਮਾਂ ਕਰਕੇ, ਉਸ ਨੂੰ ਸਰੂਪ ਦੀ ਪ੍ਰਾਪਤੀ ਹੁੰਦੀ ਹੈ। ਉਸ ਦਾ ਆਵਰਨ ਦਾ ਪੜਦਾ ਦੂਰ ਹੁੰਦਾ ਹੈ। ਫਿਰ ਇਸ ਤਰ੍ਹਾਂ ਬਹੁਤ ਸਮੇਂ ਤੇ ਬਹੁਤ ਸਾਧਨਾ ਦੁਆਰਾ ਪ੍ਰਾਪਤੀ ਹੋਣਾ, ਇਹ ਦੂਰ ਜਣਾਇਆ ਹੈ ਅਤੇ ਕਿਸੇ ਨੂੰ ਪੰਛੀ ਮਾਰਗ ਦੁਆਰਾ ਵਿਵੇਕ, ਵੈਰਾਗ ਦੇ ਖੰਭ ਲਾ ਕੇ ਬ੍ਰਹਮ ਗਿਆਨ **ਵਾ:** ਸਰੂਪ ਰੂਪ ਫਲ ਦੀ ਪ੍ਰਾਪਤੀ ਕਰਵਾ ਕੇ ਆਪਣਾ ਆਪ ਨੇੜੇ ਜਣਾ ਦਿੱਤਾ ਹੈ।

**ਅਥਵਾ :** ਕਿਸੇ ਨੂੰ ਤਾਂ ਇੰਦਰੀਆਂ, ਪ੍ਰਾਣਾਂ ਅਤੇ ਪੰਜ ਕੋਸ਼ਾਂ ਤੋਂ ਵੀ ਪਰ੍ਹੇ ਅਗੋਚਰ ਰੂਪ ਕਰਕੇ ਦੂਰ ਜਣਾਉਂਦਾ ਹੈ ਅਤੇ ਕਿਸੇ ਨੂੰ ਇੰਦਰੀਆਂ ਦਾ ਪ੍ਰਕਾਸ਼ਕ ਤੇ ਕਿਰਿਆ ਕਰਵਾਉਣ ਵਾਲਾ ਚੇਤਨ ਰੂਪ ਨੇੜੇ (ਬੁਝਾਵਤ) ਬੁਝਾਅ ਦਿੰਦਾ, ਸਮਝਾ ਦਿੰਦਾ ਹੈ।

## ਉਪਾਵ ਸਿਆਨਪ; ਸਗਲ ਤੇ ਰਹਤ ॥

ਜੋ ਸਰੀਰ ਕਰਕੇ ਧੂਣੀਆਂ ਤਪਾਉਣ ਤੇ ਜਲਧਾਰੇ ਕਰਨ ਰੂਪ ਅਨੇਕਾਂ (ਉਪਾਵ) ਯਤਨਾਂ ਤੋਂ ਅਤੇ ਬੁੱਧੀ ਦੀਆਂ (ਸਗਲ) ਸਾਰੀਆਂ ਸਿਆਣਪਾਂ ਤੋਂ ਰਹਿਤ ਹੈ ਭਾਵ ਇੰਨ੍ਹਾਂ ਸਾਰਿਆਂ ਕਰਕੇ ਨਹੀਂ ਜਾਣਿਆ ਜਾ ਸਕਦਾ।

## ਸਭੁ ਕਛੁ ਜਾਨੈ; ਆਤਮ ਕੀ ਰਹਤ ॥

ਉਹ ਪ੍ਰਮੇਸਰ ਸਾਡੇ (ਸਭੁ) ਸਾਰਿਆਂ ਦੇ (ਆਤਮ) ਮਨ ਦੀ (ਰਹਤ) ਰਹਿਣੀ ਭਾਵ ਮਰਯਾਦਾ ਆਦਿਕ ਸਭ ਕੁਝ ਨੂੰ (ਜਾਨੈ) ਜਾਣਦਾ ਹੈ ਕਿ ਕਿਸਦਾ ਮਨ ਵਿਕਾਰੀ ਹੈ ਅਤੇ ਕਿਸਦਾ ਮਨ ਸ਼ੁੱਧ ਹੈ।

## ਜਿਸੁ ਭਾਵੈ; ਤਿਸੁ ਲਏ ਲੜਿ ਲਾਇ ॥

ਜਿਸ ਦੀ ਮਹਾਰਾਜ ਪ੍ਰਤੀ ਸ੍ਰੇਸ਼ਟ (ਭਾਵੈ) ਭਾਵਨਾ ਹੋਵੇਗੀ **ਵਾ:** ਜਿਸ ਦੀ ਭਗਤੀ ਪ੍ਰਮੇਸਰ ਨੂੰ ਭਾਅ ਜਾਵੇਗੀ। **ਵਾ:** ਜਿਹੜਾ ਹਰੀ ਪ੍ਰਮੇਸਰ ਨੂੰ (ਭਾਵੈ) ਭਾਅ ਜਾਵੇਗਾ ਭਾਵ ਚੰਗਾ ਲੱਗ ਜਾਵੇਗਾ। (ਤਿਸੁ) ਉਸ ਨੂੰ ਪ੍ਰਮੇਸਰ ਗੁਰਾਂ ਦੁਆਰਾ ਉਪਦੇਸ਼ ਦੇ ਕੇ ਆਪਣੇ ਸ਼ਰਨ ਰੂਪ (ਲੜਿ) ਪੱਲੇ ਨਾਲ (ਲਾਇ) ਲਾ (ਲਏ) ਲਵੇਗਾ।

## ਥਾਨ ਥਨੰਤਰਿ; ਰਹਿਆ ਸਮਾਇ ॥

ਜੋ ਅਕਾਲ ਪੁਰਖ ਸਾਰੇ (ਥਾਨ) ਮਕਾਨ ਤੇ (ਥਨੰਤਰਿ) ਮਕਾਨੀਆਂ ਆਦਿ ਸਾਰਿਆਂ ਵਿਚ (ਸਮਾਇ) ਸਮਾ (ਰਹਿਆ) ਰਿਹਾ ਹੈ। ਭਾਵ ਵਿਆਪਕ ਹੋ ਰਿਹਾ ਹੈ।

## ਸੋ ਸੇਵਕੁ; ਜਿਸੁ ਕਿਰਪਾ ਕਰੀ ॥

(ਸੋ) ਉਹ ਮਹਾਰਾਜ ਦਾ ਸੇਵਕ ਬਣਿਆ ਹੈ, ਜਿਸ ਉੱਤੇ ਸੱਚੇ ਪਾਤਸ਼ਾਹ ਨੇ (ਕਿਰਪਾ) ਕ੍ਰਿਪਾ ਦ੍ਰਿਸ਼ਟੀ (ਕਰੀ) ਕੀਤੀ ਹੈ।

**ਪ੍ਰਸ਼ਨ :** ਹੇ ਮਹਾਰਾਜ! ਇਹ ਤਾਂ ਸਾਰੇ ਕਹਿੰਦੇ ਹਨ ਕਿ ਸਾਡੇ ਉੱਪਰ ਕ੍ਰਿਪਾ ਦ੍ਰਿਸ਼ਟੀ ਕੀਤੀ ਹੈ।

## ਨਿਮਖ ਨਿਮਖ; ਜਪਿ ਨਾਨਕ ਹਰੀ ॥੮॥੫॥

**ਉੱਤਰ :** ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਜਿਹੜੇ (ਨਿਮਖ ਨਿਮਖ) ਛਿਨ-ਛਿਨ ਕਾਲ ਦੇ ਸਮੇਂ

ਵਿਚ **ਵਾ:** ਅੱਖ ਦੇ ਖੋਲਣ ਮੀਚਣ ਜਿੰਨੇ ਸਮੇਂ ਵਿੱਚ (ਹਰੀ) ਵਾਹਿਗੁਰੂ ਦੇ ਨਾਮ ਨੂੰ ਜਪਦੇ ਹਨ। ਉਹਨਾਂ ਉਪਰ ਕ੍ਰਿਪਾ ਦ੍ਰਿਸ਼ਟੀ ਹੋਈ ਜਾਣੋ।

**ਸਲੋਕੁ ॥**

**ਕਾਮ ਕ੍ਰੋਧ ਅਰੁ ਲੋਭ ਮੋਹ; ਬਿਨਸਿ ਜਾਇ ਅਹੰਮੇਵ ॥**

ਹੇ ਭਾਈ ! ਉਹਨਾਂ ਦੀਆਂ ਮਨ ਦੀਆਂ (ਕਾਮ) ਕਾਮਨਾਵਾਂ **ਵਾ:** ਕਾਮ ਦਾ ਫੁਰਨਾ, (ਕ੍ਰੋਧ) ਚਿਤ ਦੀ ਤੀਖਣ ਬਿਰਤੀ, (ਲੋਭ) ਪਦਾਰਥਾਂ ਦੇ ਸੰਗ੍ਰਹਿ ਕਰਨ ਦੀ ਇੱਛਾ, (ਮੋਹ) ਬਿਬੇਕ ਦਾ ਅਭਾਵ ਹੋਣ ਕਰਕੇ ਸਰੀਰਾਂ ਦਾ ਮੋਹ (ਅਰੁ) ਅਤੇ (ਅਹੰ+ਮ+ਏਵ) (ਅਹੰ) ਹੰਗਤਾ ਤੇ (ਮ) ਮਮਤਾ ਆਦਿਕ (ਏਵ) ਨਿਸ਼ਚੇ ਕਰਕੇ (ਬਿਨਸਿ) ਨਾਸ਼ ਹੋ (ਜਾਇ) ਜਾਂਦੇ ਹਨ।

**ਨਾਨਕ ਪ੍ਰਭ ਸਰਣਾਗਤੀ; ਕਰਿ ਪ੍ਰਸਾਦੁ ਗੁਰਦੇਵ ॥੧॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਹੜੇ ਜੀਵ (ਪ੍ਰਭ) ਪ੍ਰਮੇਸਰ ਦੀ (ਪ੍ਰਸਾਦੁ) ਕਿਰਪਾ ਦ੍ਰਿਸ਼ਟੀ ਹੋਣ (ਕਰਿ) ਕਰਕੇ (ਗੁਰਦੇਵ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ (ਸਰਣਾਗਤੀ) ਸ਼ਰਨ ਨੂੰ ਆ ਕੇ ਪ੍ਰਾਪਤ ਹੋ ਜਾਂਦੇ ਹਨ।

**ਅਥਵਾ :** ਜਦੋਂ ਜੀਵ (ਗੁਰ+ਦੇਵ) (ਗੁਰ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ (ਸਰਣਾਗਤੀ) ਸ਼ਰਨ ਨੂੰ ਆ ਕੇ ਪ੍ਰਾਪਤ ਹੋਵੇਗਾ ਤਾਂ ਅਕਾਲ ਪੁਰਖ ਵਾਹਿਗੁਰੂ ਜੀ ਕਿਰਪਾ ਦ੍ਰਿਸ਼ਟੀ ਕਰਕੇ ਇਸਦੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿਕ ਸਾਰੇ ਵਿਕਾਰ ਮਿਟਾ ਕੇ ਇਸ ਨੂੰ ਨਿਹਾਲ ਕਰ ਦੇਣਗੇ।

**ਨੋਟ :** ਇਸ ਸਲੋਕ ਨੂੰ ਲੰਗਰ ਪ੍ਰਸ਼ਾਦਿ ਛਕਣ ਤੋਂ ਪਹਿਲਾਂ ਪੜ੍ਹਿਆ ਜਾਂਦਾ ਹੈ। ਜਿਸ ਦਾ ਭਾਵ ਹੈ ਕਿ ਹੇ ਪ੍ਰਭੂ ਸਰੂਪ (ਗੁਰਦੇਵ) ਸਤਿਗੁਰੂ ਜੀਉ ! ਅਸੀਂ ਆਪ ਜੀ ਦੀ ਸ਼ਰਨ ਵਿੱਚ ਆ ਕੇ, ਇਹ ਪ੍ਰਸ਼ਾਦਿ ਆਪ ਜੀ ਦੇ ਅੱਗੇ ਅਰਪਣ ਕੀਤਾ ਹੈ। ਆਪ ਜੀ ਕਿਰਪਾ ਕਰਕੇ ਇਸ ਪ੍ਰਸ਼ਾਦਿ ਨੂੰ ਅੰਗੀਕਾਰ ਕਰੋ ਜੀ ਤਾਂ ਕਿ ਇਸ ਸ਼ੀਤ ਪ੍ਰਸ਼ਾਦਿ ਨੂੰ ਛੱਕ ਕੇ ਸਾਡੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿਕ ਸਾਰੇ ਵੈਰੀ ਨਾਸ਼ ਹੋ ਜਾਣ।

**ਅਸਟਪਦੀ ॥**

ਇਸ ਅਸਟਪਦੀ ਵਿਚ ਸਤਿਗੁਰੂ ਸਾਹਿਬ ਜੀ ਆਗਿਆ ਕਰਦੇ ਹਨ ਕਿ ਜਿਸ ਵਾਹਿਗੁਰੂ ਜੀ ਦੀ ਕਿਰਪਾ ਨਾਲ ਸਭ ਕੁਝ ਪ੍ਰਾਪਤ ਹੁੰਦਾ ਹੈ, ਉਸ ਵਾਹਿਗੁਰੂ ਜੀ ਨੂੰ ਹਰੇਕ ਕੰਮ ਕਰਨ ਤੋਂ ਪਹਿਲਾਂ ਚੇਤੇ ਕਰਨਾ ਚਾਹੀਦਾ ਹੈ।

**ਜਿਹ ਪ੍ਰਸਾਦਿ; ਛਤੀਹ ਅੰਮ੍ਰਿਤ ਖਾਹਿ ॥**

ਹੇ ਜੀਵ (ਜਿਹ) ਜਿਸ ਵਾਹਿਗੁਰੂ ਜੀ ਦੀ (ਪ੍ਰਸਾਦਿ) ਕਿਰਪਾ ਨਾਲ ਤੂੰ *ਛੱਤੀ ਪ੍ਰਕਾਰ ਦੇ ਅੰਮ੍ਰਿਤ ਰੂਪ ਭੋਜਨ (ਖਾਹਿ) ਖਾਂਦਾ ਹੈ।

---

* **ਛੱਤੀ ਪ੍ਰਕਾਰ ਦੇ ਭੋਜਨ :** ੧. ਰੋਟੀ, ੨. ਪੂੜਾ, ੩. ਪੂੜੀ, ੪. ਕਚੌਰੀ, ੫. ਚਾਵਲ, ੬. ਦਾਲ, ੭. ਸਾਗ, ੮. ਭੁਰਜੀ, ੯. ਕੜੀ, ੧੦. ਵੜੀਆਂ, ੧੧. ਖਿਚੜੀ, ੧੨. ਸੇਵੀਆਂ, ੧੩. ਵੜੇ ਪਕੌੜੀਆਂ, ੧੪. ਚਟਨੀ, ੧੫. ਅਚਾਰ, ੧੬. ਮੁਰੱਬੇ, ੧੭. ਪਕੌੜੇ, ੧੮. ਰਾਇਤਾ, ੧੯. ਪਾਪੜ, ੨੦. ਕੜਾਹ, ੨੧. ਪੰਜੀਰੀ, ੨੨. ਖੀਰ, ੨੩. ਸੀਰਨੀ ਭਾਵ ਮਿਠਾਈਆਂ, ੨੪. ਲਾਪਸੀ, ੨੫. ਰਬੜੀ, ੨੬. ਮਲਾਈ, ੨੭. ਪਨੀਰ, ੨੮. ਮੱਖਣ, ੨੯. ਸਿਖਰਣੀ ਭਾਵ ਦਹੀ ਵਿਚ ਖੰਡ, ੩੦. ਅਮਰ ਰਸ ਆਦਿ ਦੁੱਧ ਵਿਚ ਬਣਾਏ ਹੋਏ ਰਸ, ੩੧. ਕਾਂਜੀ, ੩੨. ਫਲੂਦਾ, ੩੩. ਫਲ, ੩੪. ਮੱਠੀ ੩੫. ਫੈਣੀਆਂ, ੩੬. ਪਾਨ ਲਾਚੀ ਆਦਿਕ ਸੁਗੰਧਤ ਵਾਸ਼ਨਾ। **ਵਾ:** ਛੇ ਰਸਾਂ ਦੇ ਇੱਕ-ਇੱਕ ਰਸ ਨੂੰ ਛੇਆਂ ਵਿਚ ਲਿਆ ਕੇ ਮਿਲਾ ਦੇਈਏ ਤਾਂ ਛੱਤੀ ਰਸ ਬਣਦੇ ਹਨ।

**ਜਿਸ ਦਾ ਦਿਤਾ ਸਭੁ ਕਿਛੁ ਲੈਣਾ ॥ ਛਤੀਹ ਅੰਮ੍ਰਿਤ ਭੋਜਨੁ ਖਾਣਾ ॥** *(ਅੰਗ : ੧੦੦)*

**ਛਤੀਹ ਅੰਮ੍ਰਿਤ ਭਾਉ ਏਕੁ ਜਾ ਕਉ ਨਦਰਿ ਕਰੇਇ ॥** *(ਅੰਗ : ੧੬)*

## ਸਾਖੀ

ਜਿਸ ਵਕਤ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਭਾਈ ਮਰਦਾਨੇ ਨੂੰ ਸਾਥ ਲੈ ਕੇ ਸਤਾਰਾਂ ਦਿਨ ਲਈ ਏਮਨਾਬਾਦ ਨੂੰ ਤੁਰ ਪਏ ਸਨ ਅਤੇ ਭਾਈ ਲਾਲੋ ਦੇ ਘਰ ਜਾ ਕੇ ਕੋਧਰੇ ਦਾ ਪ੍ਰਸ਼ਾਦਾ ਛਕਿਆ ਸੀ ਤਾਂ ਉਸ ਵਕਤ ਗੁਰੂ ਸਾਹਿਬ ਜੀ ਨੇ ਭਾਈ ਮਰਦਾਨੇ ਨੂੰ ਕੋਧਰੇ ਦੀ ਰੋਟੀ ਤੇ ਸਾਗ ਵਿਚੋਂ ਛੱਤੀ ਪ੍ਰਕਾਰ ਦੇ ਭੋਜਨਾਂ ਦਾ ਸੁਆਦ ਦਿਖਾਇਆ ਸੀ। ਤਾਂ ਪ੍ਰਸ਼ਾਦਾ ਛਕ ਕੇ ਭਾਈ ਮਰਦਾਨੇ ਨੇ ਕਿਹਾ ਸੀ ਕਿ,

**ਸ੍ਰੀ ਗੁਰ ਤੁਮਰੀਆਂ ਕੁਦਰਤਾਂ ਤੁਮਹੀ ਕਉ ਬਣ ਆਇ।** *(ਇਤਿਹਾਸਿਕ ਪ੍ਰਮਾਣ)*

**ਅਥਵਾ :** 'ਛਤੀਹ' ਅਨੇਕਾਂ ਪਦਾਰਥਾਂ ਦਾ ਵਾਚਕ ਹੈ। ਜਿਸ ਵਾਹਿਗੁਰੂ ਜੀ ਦੀ ਕਿਰਪਾ ਨਾਲ *ਛੇ ਰਸਾਂ ਵਿਚ ਬਣੇ ਹੋਏ (ਛਤੀਹ) ਅਨੇਕਾਂ ਅਣਗਿਣਤ ਪਦਾਰਥਾਂ ਨੂੰ ਅੰਮ੍ਰਿਤ ਰੂਪ ਜਾਣ ਕੇ ਭੋਗਦਾ ਹੈਂ ਭਾਵ ਖਾਂਦਾ ਹੈਂ। **ਵਾ:** ਅੰਮ੍ਰਿਤ ਸਰੀਖੇ ਮਿੱਠੇ ਭੋਜਨ ਖਾਂਦਾ ਹੈਂ।

**ਛਤੀਹ ਅੰਮ੍ਰਿਤ ਜਿਨਿ ਭੋਜਨ ਦੀਏ ॥** *(ਅੰਗ : ੯੧੩)*

**ਖਟ ਰਸ ਮਿਠ ਰਸ ਮੇਲਿ ਕੈ ਛਤੀਹ ਭੋਜਨ ਹੋਨਿ ਰਸੋਈ।** *(ਵਾਰ ਭਾਈ ਗੁਰਦਾਸ ਜੀ)*

## ਤਿਸੁ ਠਾਕੁਰ ਕਉ; ਰਖੁ ਮਨ ਮਾਹਿ ॥

(ਤਿਸੁ) ਉਸ (ਠਾਕੁਰ) ਮਾਲਕ ਅਕਾਲ ਪੁਰਖ ਵਾਹਿਗੁਰੂ ਜੀ (ਕਉ) ਨੂੰ ਵੀ ਮਨ (ਮਾਹਿ) ਵਿਚ ਰੱਖਿਆ ਕਰ ਭਾਵ ਉਸਦਾ ਉਪਕਾਰ ਚੇਤੇ ਰੱਖ, ਅਕ੍ਰਿਤਘਣ ਨਾ ਬਣ।

**ਜਿਸ ਕਾ ਦੀਆ ਪੈਨੈ ਖਾਇ ॥ ਤਿਸੁ ਸਿਉ ਆਲਸੁ ਕਿਉ ਬਨੈ ਮਾਇ ॥** *(ਅੰਗ : ੧੯੫)*

## ਜਿਹ ਪ੍ਰਸਾਦਿ; ਸੁਗੰਧਤ ਤਨਿ ਲਾਵਹਿ ॥

ਹੇ ਜੀਵ! ਜਿਸ ਵਾਹਿਗੁਰੂ ਜੀ ਦੀ ਕਿਰਪਾ ਨਾਲ ਤੂੰ ਆਪਣੇ (ਤਨਿ) ਸਰੀਰ ਉੱਤੇ ਬਗੀਚਿਆਂ ਵਿਚੋਂ (ਸੁਗੰਧਤ) ਸੁਗੰਧੀਆਂ, ਅਨੇਕਾ ਪ੍ਰਕਾਰ ਦੇ ਅਤਰ ਫਲੇਲ ਆਦਿਕ ਲਾਉਂਦਾ ਹੈਂ, ਚੰਦਨ ਆਦਿਕ ਮਲਦਾ ਹੈਂ।

## ਤਿਸ ਕਉ ਸਿਮਰਤ; ਪਰਮ ਗਤਿ ਪਾਵਹਿ ॥

ਜੇ (ਤਿਸ) ਉਸ ਵਾਹਿਗੁਰੂ ਜੀ ਦਾ ਸਿਮਰਨ ਕਰੇਂਗਾ ਤਾਂ ਹੀ (ਪਰਮ ਗਤਿ) ਮੁਕਤੀ ਨੂੰ (ਪਾਵਹਿ) ਪ੍ਰਾਪਤ ਕਰ ਸਕੇਂਗਾ।

**ਬਿਸਮਨ ਬਿਸਮ ਭਏ ਬਿਸਮਾਦਾ ਪਰਮ ਗਤਿ ਪਾਵਹਿ ਹਰਿ ਸਿਮਰਿ ਪਰਾਨੀ ॥** *(ਅੰਗ : ੯੯੩)*

## ਜਿਹ ਪ੍ਰਸਾਦਿ; ਬਸਹਿ ਸੁਖ ਮੰਦਰਿ ॥

ਜਿਸ ਵਾਹਿਗੁਰੂ ਜੀ ਦੀ ਕਿਰਪਾ ਨਾਲ ਤੂੰ (ਮੰਦਰਿ) ਘਰ ਵਿਚ ਸੁਖ ਨਾਲ (ਬਸਹਿ) ਵੱਸਦਾ ਹੈਂ, ਅਰਾਮ ਕਰਦਾ ਹੈਂ **ਵਾ:** ਸੁਖਦਾਇਕ ਮੰਦਰਾਂ ਵਿੱਚ ਵੱਸਦਾ ਹੈਂ।

**ਅਥਵਾ :** ਜਿਸ ਵਾਹਿਗੁਰੂ ਜੀ ਦੀ ਕਿਰਪਾ ਨਾਲ ਤੂੰ ਸੁੱਖਾਂ ਦੇ (ਮੰਦਰਿ) ਅੰਦਰ ਵੱਸਦਾ ਹੈਂ।

---

* **ਛੇ ਪ੍ਰਕਾਰ ਦੇ ਰਸ :** ੧. ਖੱਟਾ, ੨. ਮਿੱਠਾ, ੩. ਕੌੜਾ, ੪. ਕਸੈਲਾ, ੫. ਸਲੂਣਾ, ੬. ਚਟਪਟਾ।

## ਤਿਸਹਿ ਧਿਆਇ; ਸਦਾ ਮਨ ਅੰਦਰਿ ॥

ਹੇ ਪਿਆਰਿਆ ! (ਤਿਸਹਿ) ਉਸ ਵਾਹਿਗੁਰੂ ਜੀ ਨੂੰ ਆਪਣੇ ਮਨ ਅੰਦਰ ਜਾਣ ਕੇ ਸਦਾ ਵਾਸਤੇ (ਧਿਆਇ) ਧਿਆਇਆ ਕਰ। ਜਿਵੇਂ ਭਾਈ ਮਨੀ ਸਿੰਘ ਜੀ ਨੇ ਆਪਣੇ ਬੰਦ-ਬੰਦ ਕਟਾਉਂਦਿਆਂ ਹੋਇਆ ਵੀ ਧਿਆਉਣਾ ਕੀਤਾ ਸੀ।

**ਅਥਵਾ :** ਉਸ ਵਾਹਿਗੁਰੂ ਜੀ ਨੂੰ ਧਿਆ, ਜੋ ਸਦਾ ਤੇਰੇ ਮਨ ਅੰਦਰ ਹੀ ਵੱਸਦਾ ਹੈ।

## ਜਿਹ ਪ੍ਰਸਾਦਿ; ਗ੍ਰਿਹ ਸੰਗਿ ਸੁਖ ਬਸਨਾ ॥

ਜਿਸ ਵਾਹਿਗੁਰੂ ਦੀ ਕਿਰਪਾ ਨਾਲ ਤੂੰ (ਗ੍ਰਿਹ) ਘਰ ਵਿਚ ਚੰਗੇ ਸੰਬੰਧੀਆਂ (ਸੰਗਿ) ਨਾਲ ਸੁੱਖਾਂ ਸਹਿਤ (ਬਸਨਾ) ਵੱਸਦਾ ਹੈਂ। ਜੇਕਰ ਸਬੰਧੀ, ਇਸਤਰੀ ਆਦਿ ਮਾੜੇ ਹੋਣ ਤਾਂ ਘਰ ਵਿੱਚ ਇਕ ਦਿਨ ਵੀ ਰਹਿਣਾ ਮੁਸ਼ਕਲ ਹੋ ਜਾਂਦਾ ਹੈ।

**ਅਥਵਾ :** ਜਿਸ ਵਾਹਿਗੁਰੂ ਜੀ ਦੀ ਕਿਰਪਾ ਨਾਲ ਤੂੰ (ਗ੍ਰਿਹ) ਗ੍ਰਿਹਸਤ ਵਿਚ ਸੁੱਖਾਂ (ਸੰਗਿ) ਨਾਲ (ਬਸਨਾ) ਵੱਸਦਾ ਹੈਂ।

## ਆਠ ਪਹਰ; ਸਿਮਰਹੁ ਤਿਸੁ ਰਸਨਾ ॥

ਜੇ ਤੇਰੇ ਪਾਸੋਂ ਰਿਦੈ ਨਾਲ ਸਿਮਰਨ ਨਹੀਂ ਹੁੰਦਾ ਤਾਂ ਤੂੰ (ਤਿਸੁ) ਉਸ ਵਾਹਿਗੁਰੂ ਜੀ ਨੂੰ ਰਸਨਾ ਨਾਲ ਅੱਠੇ ਪਹਰ (ਸਿਮਰਹੁ) ਸਿਮਰਿਆ ਕਰ। **ਵਾ:** ਅੱਠੇ ਪਹਿਰ ਰਸਨਾ ਨੂੰ ਰਸਾ ਕੇ ਪ੍ਰੀਤੀ ਰੂਪ ਰਸਨਾ ਨਾਲ ਉਸ ਪ੍ਰਮੇਸਰ ਦਾ ਸਿਮਰਨ ਕਰਿਆ ਕਰ।

## ਜਿਹ ਪ੍ਰਸਾਦਿ; ਰੰਗ ਰਸ ਭੋਗ ॥

ਜਿਸ ਵਾਹਿਗੁਰੂ ਜੀ ਦੀ ਕਿਰਪਾ ਨਾਲ ਤੂੰ ਅਨੇਕ ਤਰ੍ਹਾਂ ਦੇ (ਰੰਗ) ਕੌਤਕ ਦੇਖਦਾ ਅਤੇ (ਰਸ) ਪਦਾਰਥਾਂ ਦੇ ਰਸਾਂ ਨੂੰ (ਭੋਗ) ਭੋਗਦਾ ਭਾਵ ਛਕਦਾ ਹੈਂ। **ਵਾ:** ਵਿਸ਼ਿਆਂ ਨੂੰ ਭੋਗਦਾ ਹੈਂ **ਵਾ:** (ਰੰਗ ਰਸ ਭੋਗ) ਅਨੇਕਾਂ ਤਰ੍ਹਾਂ ਦੇ ਰੰਗਾਂ ਤੇ ਰਸਾਂ ਨੂੰ ਭੋਗਦਾ ਹੈਂ। **ਵਾ:** ਰਸਾਂ ਨੂੰ ਭੋਗ ਕੇ (ਰੰਗ) ਅਨੰਦ ਮਾਣਦਾ ਹੈਂ। **ਵਾ:** ਵਾਹਿਗੁਰੂ ਜੀ ਦੇ ਦਰਸ਼ਨਾ ਦੇ (ਰੰਗ) ਕੌਤਕ ਦੇਖਦਾ ਹੈਂ ਤੇ ਬ੍ਰਹਮਾਨੰਦ ਰਸ ਨੂੰ ਭੋਗਦਾ ਹੈਂ।

## ਨਾਨਕ ਸਦਾ ਧਿਆਈਐ; ਧਿਆਵਨ ਜੋਗ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! ਉਸ (ਧਿਆਵਨ) ਧਿਆਉਣੇ ਯੋਗ ਪ੍ਰਮੇਸਰ ਨੂੰ ਇਕ ਚਿਤ ਹੋ ਕੇ ਸਦਾ ਹੀ (ਧਿਆਈਐ) ਧਿਆਉਣਾ ਕਰੀਏ।

## ਜਿਹ ਪ੍ਰਸਾਦਿ; ਪਾਟ ਪਟੰਬਰ ਹਢਾਵਹਿ ॥

ਜਿਸ ਵਾਹਿਗੁਰੂ ਜੀ ਦੀ ਕਿਰਪਾ ਨਾਲ ਤੂੰ (ਪਾਟ) ਤਖਤਾਂ ਤੇ ਬੈਠਦਾ ਹੈਂ। (ਪਟੰਬਰ) ਪਸ਼ਮੀਨੇ ਦੇ ਬਸਤਰ **ਵਾ:** (ਪਟ+ਅੰਬਰ) ਰੇਸ਼ਮ ਦੇ ਕੱਪੜੇ **ਵਾ:** ਸੂਤੀ ਕੱਪੜੇ ਹੰਢਾਉਂਦਾ ਭਾਵ ਪਹਿਨਦਾ ਹੈਂ।

## ਤਿਸਹਿ ਤਿਆਗਿ; ਕਤ ਅਵਰ ਲੁਭਾਵਹਿ ॥

(ਤਿਸਹਿ) ਉਸ ਵਾਹਿਗੁਰੂ ਜੀ ਨੂੰ (ਤਿਆਗਿ) ਛੱਡ ਕੇ (ਕਤ) ਕਿਸ ਵਾਸਤੇ (ਅਵਰ) ਹੋਰਨਾਂ ਪਦਾਰਥਾਂ ਵਿਚ "**ਇਹੁ ਮਨੁ ਲੋਭੀ ਲੋਭਿ ਲੁਭਾਨਾ॥**" ਅਨੁਸਾਰ (ਲੁਭਾਵਹਿ) ਲੁਭਾਇਮਾਨ ਹੋ ਰਿਹਾ ਹੈਂ **ਵਾ:** ਲੁਭਾਇਮਾਨ ਹੋ ਕੇ ਫਸ ਫਸ ਕੇ ਮਰਦਾ ਹੈਂ। ਯਥਾ :

**ਭੂਲਿਓ ਮਨੁ ਮਾਇਆ ਉਰਝਾਇਓ ॥**
**ਜੋ ਜੋ ਕਰਮ ਕੀਓ ਲਾਲਚ ਲਗਿ ਤਿਹ ਤਿਹ ਆਪੁ ਬੰਧਾਇਓ ॥** (ਅੰਗ : ੭੦੨)

## ਜਿਹ ਪ੍ਰਸਾਦਿ; ਸੁਖਿ ਸੇਜ ਸੋਈਜੈ ॥

ਜਿਸ ਵਾਹਿਗੁਰੂ ਜੀ ਦੀ ਕਿਰਪਾ ਨਾਲ ਤੂੰ ਸੇਜਾਂ ਉੱਤੇ ਸੁੱਖ ਨਾਲ (ਸੋਈਜੈ) ਸੌਂਦਾ ਹੈਂ। **ਵਾ:** ਦੁੱਧ ਦੀ ਝੱਗ ਵਰਗੀਆਂ (ਸੁਖਿ) ਸੁਖਦਾਇਕ ਚਿੱਟੀਆਂ ਸੇਜਾਂ ਉੱਤੇ ਆਰਾਮ ਨਾਲ (ਸੋਈਜੈ) ਸੌਂਦਾ ਭਾਵ ਬਿਰਾਜਦਾ ਹੈਂ।

**ਅਥਵਾ :** ਜਿਸ ਪ੍ਰਮੇਸਰ ਦੀ ਕਿਰਪਾ ਰੂਪ ਸੇਜਾ ਉਤੇ ਆਤਮਾਨੰਦ ਸੁਖ ਨਾਲ ਅਫੁਰ ਸਮਾਧੀ ਲਾਉਣ ਰੂਪ ਸੌਂਦਾ ਹੈਂ।

## ਮਨ ਆਠ ਪਹਰ; ਤਾ ਕਾ ਜਸੁ ਗਾਵੀਜੈ ॥

ਹੇ ਮੇਰੇ ਪਿਆਰੇ ਮਨਾ ! ਤੈਨੂੰ (ਤਾ ਕਾ) ਉਸ ਵਾਹਿਗੁਰੂ ਜੀ ਦਾ ਅੱਠੇ ਪਹਿਰ ਜਸ ਵੀ (ਗਾਵੀਜੈ) ਗਾਉਣਾ ਚਾਹੀਦਾ ਹੈ।

## ਅੰਗ:੨੭੦

## ਜਿਹ ਪ੍ਰਸਾਦਿ; ਤੁਝੁ ਸਭੁ ਕੋਊ ਮਾਨੈ ॥

(ਜਿਹ) ਜਿਸ ਵਾਹਿਗੁਰੂ ਜੀ ਦੀ (ਪ੍ਰਸਾਦਿ) ਕਿਰਪਾ ਨਾਲ (ਤੁਝੁ) ਤੈਨੂੰ ਸਭ (ਕੋਊ) ਕੋਈ ਹੀ (ਮਾਨੈ) ਮੰਨਦਾ ਹੈ। ਭਾਵ ਸਾਰੀ ਦੁਨੀਆਂ ਸਲੂਟ ਕਰਦੀ ਹੈ, ਨਮਸ਼ਕਾਰਾਂ ਕਰਦੀ ਹੈ, ਸਾਰੇ ਚੰਗਾ ਭਾਈ, ਸਰਦਾਰ ਮੰਨਦੇ ਹਨ।

## ਮੁਖਿ ਤਾ ਕੋ; ਜਸੁ ਰਸਨ ਬਖਾਨੈ ॥

ਤੂੰ (ਤਾ) ਉਸ (ਮੁਖਿ) ਮੁਖੀ ਪ੍ਰਮੇਸਰ (ਕੋ) ਦਾ ਜਸ ਰਸਨਾ ਨਾਲ ਹਰ ਵਕਤ (ਬਖਾਨੈ) ਉਚਾਰਿਆ ਕਰ।

**ਅਥਵਾ :** ਉਸ ਮੁਖੀ ਪ੍ਰਮੇਸਰ ਦਾ ਜਸ (ਮੁਖਿ) ਮੂੰਹ ਵਿਚਲੀ ਰਸਨਾ ਕਰਕੇ ਉਚਾਰਨ ਕਰਿਆ ਕਰ।

**ਅਥਵਾ :** ਤੈਨੂੰ ਉਸ ਪ੍ਰਮੇਸਰ ਦਾ ਜਸ ਸਾਰਿਆਂ ਸਾਧਨਾ ਨਾਲੋਂ (ਮੁਖਿ) ਮੁੱਖ ਭਾਵ ਵੱਡਾ ਸਮਝ ਕੇ ਰਸਨਾ ਦੁਆਰਾ ਕਥਨ ਕਰਨਾ ਚਾਹੀਦਾ ਹੈ।

**ਅਥਵਾ :** ਜੇ ਤੂੰ ਉਸ ਵਾਹਿਗੁਰੂ ਦਾ ਰਸਨਾ ਦੁਆਰਾ ਜਸ ਕਥਨ ਕਰੇਂਗਾ ਤਾਂ ਤੂੰ ਦੁਨੀਆਂ ਵਿੱਚ (ਮੁਖਿ) ਮੁਖੀ ਭਾਵ ਪੂਜਨੀਕ ਹੋ ਜਾਵੇਂਗਾ, ਵੱਡਾ ਹੋ ਜਾਵੇਂਗਾ।

## ਜਿਹ ਪ੍ਰਸਾਦਿ; ਤੇਰੋ ਰਹਤਾ ਧਰਮੁ ॥

ਜਿਸ ਵਾਹਿਗੁਰੂ ਜੀ ਦੀ ਕਿਰਪਾ ਨਾਲ ਤੇਰਾ ਧਰਮ ਰਹਿ ਜਾਂਦਾ ਹੈ। ਮਹਾਰਾਜ ਤੇਰੇ ਧਰਮ ਦੀ ਰੱਖਿਆ ਕਰਦੇ ਹਨ। ਜਿਵੇਂ ਔਰੰਗਜੇਬ ਭਾਈ ਨੰਦ ਲਾਲ ਜੀ ਨੂੰ ਮੁਸਲਮਾਨ ਬਣਾਉਂਦਾ ਚਾਹੁੰਦਾ ਸੀ ਤਾਂ ਕਲਗੀਧਰ ਪਾਤਸ਼ਾਹ ਜੀ ਨੇ ਉਹਨਾਂ ਦੀ ਰੱਖਿਆ ਕੀਤੀ ਸੀ। **ਵਾ:** ਜਿਵੇਂ ਭਾਈ ਜੋਗਾ ਸਿੰਘ ਤੇ ਭਾਈ ਤਾਰੂ ਸਿੰਘ ਜੀ ਦਾ ਧਰਮ ਰਿਹਾ ਸੀ। ਭਾਈ ਤਾਰੂ ਸਿੰਘ ਜੀ ਨੇ ਕਿਹਾ ਸੀ ਕਿ ਸਿੰਘਾਂ ਦੇ ਕੇਸ ਕੋਈ ਵੀ ਕਤਲ ਨਹੀਂ ਕਰ ਸਕਦਾ। ਜਾਲਮ ਹਾਕਮ ਆਪਣਾ ਪੂਰਾ ਜੋਰ ਲਗਾ ਕੇ ਥੱਕ ਗਿਆ ਸੀ ਪਰ ਭਾਈ ਸਾਹਿਬ ਜੀ ਦੇ ਕੇਸ ਕਤਲ ਨਹੀਂ ਕਰ ਸਕਿਆ ਸੀ। **ਵਾ:** ਜਿਵੇਂ ਦ੍ਰੋਪਤੀ ਦਾ ਧਰਮ ਰੱਖਿਆ ਸੀ। ਪਰ ਅੱਜ ਦੇ ਲੋਕ ਧਰਮ ਨੂੰ ਛੱਡ ਕੇ ਭੱਜ ਰਹੇ ਹਨ। ਇਹ ਤਾਂ ਜੇ ਪ੍ਰਮੇਸਰ ਦੀ ਕਿਰਪਾ ਹੋਵੇ, ਤਾਂ ਹੀ ਧਰਮ ਰਹਿ ਸਕਦਾ ਹੈ। ਇਸ ਲਈ,

## ਮਨ ਸਦਾ ਧਿਆਇ; ਕੇਵਲ ਪਾਰਬ੍ਰਹਮੁ ॥

ਹੇ ਮੇਰੇ ਪਿਆਰੇ ਮਨਾ ! ਤੂੰ ਸਦਾ ਵਾਸਤੇ ਕੇਵਲ ਇਕੋ-ਇਕ ਪਾਰਬ੍ਰਹਮ ਪ੍ਰਮੇਸਰ ਦੇ ਤਾਂਈਂ ਹੀ ਧਿਆਇਆ ਕਰ।

## ਪ੍ਰਭ ਜੀ ਜਪਤ; ਦਰਗਹ ਮਾਨੁ ਪਾਵਹਿ ॥

ਹੇ ਜੀਵ! ਜੇ ਤੂੰ (ਪ੍ਰਭ) ਵਾਹਿਗੁਰੂ ਜੀ ਦਾ ਜਾਪ ਕਰੇਂਗਾ ਤਾਂ (ਦਰਗਹ) ਦੁਨੀਆਂ ਰੂਪ ਦਰਗਾਹ ਵਿੱਚ **ਵਾ:** ਸਚਖੰਡ ਰੂਪ ਦਰਗਾਹ ਵਿਚ (ਮਾਨੁ) ਸਤਿਕਾਰ, ਆਦਰ ਪਾਵੇਂਗਾ। **ਵਾ:** ਜੋ (ਦਰ+ਗਹ) (ਦਰ) ਅੰਦਰ ਤੁਰੀਆ ਪਦ ਰੂਪ (ਗਹ) ਜਗ੍ਹਾ ਹੈ। ਉਸ ਦੇ (ਮਾਨੁ) ਮੰਨਣ ਰੂਪ ਗਿਆਨ ਨੂੰ (ਪਾਵਹਿ) ਪ੍ਰਾਪਤ ਕਰ ਲਵੇਂਗਾ।

## ਨਾਨਕ; ਪਤਿ ਸੇਤੀ ਘਰਿ ਜਾਵਹਿ ॥੨॥

ਸਤਿਗੁਰੂ ਸਾਹਿਬ ਜੀ ਫੁਰਮਾਨ ਕਰਦੇ ਹਨ ਕਿ ਫਿਰ ਤੂੰ (ਪਤਿ) ਇੱਜਤ ਦੇ (ਸੇਤੀ) ਸਹਿਤ ਸੱਚਖੰਡ ਰੂਪ ਘਰ ਵਿਚ **ਵਾ:** ਸਰੂਪ ਰੂਪ ਘਰ ਵਿੱਚ ਪਹੁੰਚ (ਜਾਵਹਿ) ਜਾਵੇਂਗਾ।

## ਜਿਹ ਪ੍ਰਸਾਦਿ; ਆਰੋਗ ਕੰਚਨ ਦੇਹੀ ॥

ਜਿਸ ਵਾਹਿਗੁਰੂ ਜੀ ਦੀ ਕਿਰਪਾ ਨਾਲ ਤੇਰੀ (ਆਰੋਗ) ਰੋਗ ਤੋਂ ਰਹਿਤ (ਕੰਚਨ) ਸੋਨੇ ਵਰਗੀ ਸੁੰਦਰ ਦੇਹੀ ਹੈ।

## ਲਿਵ ਲਾਵਹੁ; ਤਿਸੁ ਰਾਮ ਸਨੇਹੀ ॥

ਇਸ ਦੇਹੀ ਨੂੰ ਵਾਹਿਗੁਰੂ ਜੀ ਦੀ ਦਿੱਤੀ ਹੋਈ ਦਾਤ ਸਮਝ ਕੇ (ਤਿਸੁ) ਉਸ (ਰਾਮ ਸਨੇਹੀ) ਪਿਆਰੇ ਪ੍ਰਮੇਸਰ ਵਿਚ (ਲਿਵ) ਬਿਰਤੀ ਨੂੰ (ਲਾਵਹੁ) ਲਉਣਾ ਕਰੋ, ਜੋੜਨਾ ਕਰੋ। ਜਿਵੇਂ ਪੂਰਨ ਬ੍ਰਹਮ ਗਿਆਨੀ ਭਾਈ ਮਤੀਦਾਸ ਜੀ ਦੇ ਸੀਸ ਉੱਪਰ ਆਰਾ ਚਲ ਰਿਹਾ ਸੀ, ਪਰ ਫਿਰ ਵੀ ਆਪਣੇ ਪਿਆਰੇ ਪ੍ਰੀਤਮ ਸਤਿਗੁਰੂ ਸ੍ਰੀ ਗੁਰੂ ਤੇਗ ਬਾਹਦਰ ਸਾਹਿਬ ਜੀ ਵਿਚ ਲਿਵ ਲਾ ਰਹੇ ਸਨ।

## ਜਿਹ ਪ੍ਰਸਾਦਿ; ਤੇਰਾ ਓਲਾ ਰਹਤ ॥

ਜਿਸ ਵਾਹਿਗੁਰੂ ਜੀ ਦੀ ਕਿਰਪਾ ਨਾਲ ਤੇਰੇ ਔਗੁਣਾ ਦਾ (ਓਲਾ) ਪੜਦਾ ਬਣਿਆ ਰਹਿੰਦਾ ਹੈ। ਭਾਵ ਸਾਰੀ ਦੁਨੀਆਂ ਵਿਚ ਤੇਰੇ ਪੜਦੇ ਢੱਕਣ ਵਾਲਾ ਪ੍ਰਮੇਸਰ ਹੀ ਹੈ। ਜੇਕਰ ਤੇਰੇ ਗੁਨਾਹ ਦੁਨੀਆਂ ਵਿਚ ਪ੍ਰਗਟ ਹੋ ਜਾਣ ਤਾਂ ਕੋਈ ਵੀ ਤੈਨੂੰ ਆਪਣੇ ਨਾਲ ਨਾ ਲੱਗਣ ਦੇਵੇ, ਕੋਲ ਨਾ ਬੈਠਣ ਦੇਵੇ। ਪਰ ਪ੍ਰਮੇਸਰ ਤੇਰੇ ਸਾਰੇ ਗੁਨਾਹ ਜਾਣਦਾ ਹੋਇਆ ਵੀ ਢੱਕ ਕੇ ਰੱਖਦਾ ਹੈ।

**ਕਿਤੀਆ ਕੁਢੰਗ ਗੁਝਾ ਥੀਐ ਨ ਹਿਤੁ ॥**
**ਨਾਨਕ ਤੈ ਸਹਿ ਢਕਿਆ ਮਨ ਮਹਿ ਸਚਾ ਮਿਤੁ ॥** *(ਅੰਗ : ੫੧੮)*

**ਅਥਵਾ :** ਅਰਬੀ ਵਿੱਚ 'ਓਲਾ' ਨਾਮ ਸੁੰਦਰ ਦਾ ਹੈ। ਜਿਸ ਵਾਹਿਗੁਰੂ ਜੀ ਦੀ ਕਿਰਪਾ ਨਾਲ ਤੈਨੂੰ ਗੁਰਸਿੱਖੀ ਦੀ (ਓਲਾ) ਸੁੰਦਰ ਸਾਬਤ ਸੂਰਤ (ਰਹਤ) ਮਰਿਯਾਦਾ ਪ੍ਰਾਪਤ ਹੋਈ ਹੈ।

**ਅਥਵਾ :** ਜਿਸ ਵਾਹਿਗੁਰੂ ਜੀ ਦੀ ਕਿਰਪਾ ਨਾਲ ਤੇਰੀ ਦੇਵਤਿਆਂ ਵਰਗੀ (ਓਲਾ) ਸੁੰਦਰ (ਰਹਤ) ਰਹਿਣੀ ਹੈ।

**ਸੁਰਹ ਕੀ ਜੈਸੀ ਤੇਰੀ ਚਾਲ ॥** *(ਅੰਗ : ੧੧੬੬)*

**ਵਾ:** ਜੋ ਤੇਰੀ ਰਹਿਤ ਦਾ (ਓਲਾ) ਆਸਰਾ ਹੈ।

## ਮਨ ਸੁਖੁ ਪਾਵਹਿ; ਹਰਿ ਹਰਿ ਜਸੁ ਕਹਤ ॥

ਹੇ ਮੇਰੇ ਮਨਾ! ਜੇਕਰ ਤੂੰ ਉਸ (ਹਰਿ) ਹਰੀ (ਹਰਿ) ਪ੍ਰਮੇਸਰ ਦੇ ਜਸ ਨੂੰ (ਕਹਤ) ਉਚਾਰਨ ਕਰੇਂਗਾ। ਤਾਂ ਸਾਰੇ ਸੁੱਖਾਂ ਨੂੰ (ਪਾਵਹਿ) ਪਾ ਲਵੇਂਗਾ।

**ਪ੍ਰਭ ਕੈ ਸਿਮਰਨਿ ਅਨਹਦ ਝੁਨਕਾਰ ॥ ਸੁਖ ਪ੍ਰਭ ਸਿਮਰਨ ਕਾ ਅੰਤੁ ਨ ਪਾਰ ॥** *(ਅੰਗ : ੨੬੩)*

## ਜਿਹ ਪ੍ਰਸਾਦਿ; ਤੇਰੇ ਸਗਲ ਛਿਦ੍ਰ ਢਾਕੇ ॥

ਜਿਸ ਵਾਹਿਗੁਰੂ ਜੀ ਦੀ ਕਿਰਪਾ ਨਾਲ ਤੇਰੇ ਸਾਰੇ (ਛਿਦ੍ਰ) ਗੁਨਾਹ **ਵਾ:** ਦੋਸ਼ (ਢਾਕੇ) ਢੱਕੇ ਜਾਂਦੇ ਹਨ।

**ਮਾਟੀ ਤੇ ਜਿਨਿ ਸਾਜਿਆ ਕਰਿ ਦੁਰਲਭ ਦੇਹ ॥**

**ਅਨਿਕ ਛਿਦ੍ਰ ਮਨ ਮਹਿ ਢਕੇ ਨਿਰਮਲ ਦ੍ਰਿਸਟੇਹ ॥** *(ਅੰਗ : ੮੧੨)*

**ਅਪੁਨੇ ਜਨ ਕਾ ਪਰਦਾ ਢਾਕੈ ॥ ਅਪਨੇ ਸੇਵਕ ਕੀ ਸਰਪਰ ਰਾਖੈ ॥** *(ਅੰਗ : ੨੮੫)*

## ਮਨ ਸਰਨੀ ਪਰੁ; ਠਾਕੁਰ ਪ੍ਰਭ ਤਾ ਕੈ ॥

ਹੇ ਮੇਰੇ ਮਨਾ ! ਤੂੰ (ਤਾ) ਉਸ (ਠਾਕੁਰ) ਸੁਆਮੀ (ਪ੍ਰਭ) ਅਕਾਲ ਪੁਰਖ ਵਾਹਿਗੁਰੂ (ਕੈ) ਦੇ ਚਰਨਾਂ ਦੀ ਸ਼ਰਨੀ (ਪਰੁ) ਪੈ ਜਾਣਾ ਕਰ।

## ਜਿਹ ਪ੍ਰਸਾਦਿ; ਤੁਝੁ ਕੋ ਨ ਪਹੂਚੈ ॥

ਜਿਸ ਵਾਹਿਗੁਰੂ ਜੀ ਦੀ ਕਿਰਪਾ ਨਾਲ ਤੂੰ ਐਸੇ ਵੱਡੇ ਪ੍ਰਤਾਪ ਵਾਲਾ ਬਣ ਗਿਆ ਹੈ ਕਿ (ਤੁਝੁ) ਤੇਰੇ ਬਰਾਬਰ (ਕੋ ਨ) ਕੋਈ ਵੀ (ਪਹੂਚੈ) ਪਹੁੰਚ ਨਹੀਂ ਸਕਦਾ।

**ਪੰਡਿਤ ਸੂਰ ਛਤ੍ਰਪਤਿ ਰਾਜਾ ਭਗਤ ਬਰਾਬਰਿ ਅਉਰੁ ਨ ਕੋਇ ॥** *(ਅੰਗ : ੮੫੮)*

**ਅਥਵਾ :** ਜਿਸ ਵਾਹਿਗੁਰੂ ਜੀ ਦੀ ਕਿਰਪਾ ਨਾਲ ਕੋਈ ਵੀ ਪ੍ਰਤੱਖ ਦੁਸ਼ਮਣ, ਕਾਮ ਆਦਿਕ ਦੁਸ਼ਮਣ ਤੇਰੇ ਤੱਕ (ਨ ਪਹੂਚੈ) ਨਹੀਂ ਪਹੁੰਚਦੇ ਹਨ।

## ਮਨ ਸਾਸਿ ਸਾਸਿ; ਸਿਮਰਹੁ ਪ੍ਰਭ ਊਚੇ ॥

ਹੇ ਮਨਾ ! ਉਸ (ਊਚੇ) ਉੱਚੇ ਪ੍ਰਮੇਸਰ ਦਾ ਸਵਾਸ ਸਵਾਸ ਸਿਮਰਨ ਕਰਿਆ ਕਰ। ਯਥਾ :

**ਸਾਸਿ ਸਾਸਿ ਸਿਮਰਹੁ ਗੋਬਿੰਦ ॥ ਮਨ ਅੰਤਰ ਕੀ ਉਤਰੈ ਚਿੰਦ ॥** *(ਅੰਗ : ੨੯੫)*

**ਤਿਸੁ ਗੁਰ ਕਉ ਸਿਮਰਉ ਸਾਸਿ ਸਾਸਿ ॥ ਗੁਰੁ ਮੇਰੇ ਪ੍ਰਾਣ ਸਤਿਗੁਰੁ ਮੇਰੀ ਰਾਸਿ ॥** *(ਅੰਗ : ੨੩੯)*

## ਜਿਹ ਪ੍ਰਸਾਦਿ; ਪਾਈ ਦ੍ਰੁਲਭ ਦੇਹ ॥

ਜਿਸ ਵਾਹਿਗੁਰੂ ਜੀ ਦੀ ਕਿਰਪਾ ਨਾਲ ਤੈਨੂੰ (ਦ੍ਰੁਲਭ) ਕਠਨ ਲੱਭਣ ਵਾਲੀ ਮਨੁੱਖਾ ਦੇਹ ਪ੍ਰਾਪਤ ਹੋਈ ਹੈ।

## ਨਾਨਕ; ਤਾ ਕੀ ਭਗਤਿ ਕਰੇਹ ॥੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਤਾ ਕੀ) ਉਸ ਪ੍ਰਮੇਸਰ ਦੀ (ਭਗਤਿ) ਭਾਉ ਭਗਤੀ ਕਰਨਾ ਕਰ। ਐਂਵੇਂ ਹੋਰਨਾਂ ਦੀਆਂ ਟੋਕਰੀਆਂ ਢੋਂਦਾ ਰਹਿੰਦਾ ਹੈਂ।

## ਜਿਹ ਪ੍ਰਸਾਦਿ ; ਆਭੂਖਨ ਪਹਿਰੀਜੈ ॥

ਜਿਸ ਵਾਹਿਗੁਰੂ ਜੀ ਦੀ ਕਿਰਪਾ ਨਾਲ ਤੂੰ (ਆਭੂਖਨ) ਸੋਨੇ ਆਦਿਕਾਂ ਦੇ ਪ੍ਰਤੱਖ ਗਹਿਣੇ (ਪਹਿਰੀਜੈ) ਪਹਿਨਦਾ ਹੈਂ। **ਵਾ:** ਭੂਖਨਾਂ ਵਿਚੋਂ ਵੀ ਵੱਡੇ ਪ੍ਰਮੇਸਰ ਦੀ ਪ੍ਰਾਪਤੀ ਵਾਲੇ ਗੁਣਾਂ ਰੂਪ ਸੁੰਦਰ ਭੂਖਨਾਂ ਨੂੰ ਪਹਿਨਦਾ ਹੈਂ। **ਵਾ:** ਭਗਤੀ ਕਰਨੀ, ਸੰਤੋਖ ਰੱਖਣਾ, ਮਿਠਾ ਬੋਲਣਾ ਆਦਿ ਸ਼ਿੰਗਾਰਾਂ ਨੂੰ ਪਹਿਨਦਾ ਹੈਂ।

**ਸਹਜਿ ਸੰਤੋਖਿ ਸੀਗਾਰੀਆ ਮਿਠਾ ਬੋਲਣੀ ॥** *(ਅੰਗ : ੧੭)*

## ਮਨ ਤਿਸੁ ਸਿਮਰਤ; ਕਿਉ ਆਲਸੁ ਕੀਜੈ ॥

ਹੇ ਮਨਾ ! ਉਸ ਵਾਹਿਗੁਰੂ ਜੀ ਨੂੰ (ਸਿਮਰਤ) ਯਾਦ ਕਰਦਿਆਂ ਆਲਸ ਭਾਵ ਦਲਿਦਰ ਕਿਉਂ (ਕੀਜੈ) ਕਰਦਾ ਹੈ? ਭਾਵ ਤੈਨੂੰ ਆਲਸ ਨਹੀਂ ਕਰਨਾ ਚਾਹੀਦਾ।

## ਜਿਹ ਪ੍ਰਸਾਦਿ; ਅਸ੍ਵ ਹਸਤਿ ਅਸਵਾਰੀ ॥

ਜਿਸ ਵਾਹਿਗੁਰੂ ਜੀ ਦੀ ਕਿਰਪਾ ਨਾਲ ਤੂੰ (ਅਸ੍ਵ) ਘੋੜੇ ਅਤੇ (ਹਸਤਿ) ਹਾਥੀਆਂ ਦੀਆਂ (ਅਸਵਾਰੀ) ਸਵਾਰੀਆਂ ਕਰਦਾ ਹੈ। ਵਾ: ਮੁਕਤ ਰੂਪ ਘੋੜੇ ਅਤੇ ਜਿਗਿਆਸਾ ਰੂਪ ਹਾਥੀਆਂ ਦੀਆਂ ਸਵਾਰੀਆਂ ਪ੍ਰਾਪਤ ਹੋਈਆਂ ਹਨ।

## ਮਨ ਤਿਸੁ ਪ੍ਰਭ ਕਉ; ਕਬਹੂ ਨ ਬਿਸਾਰੀ ॥

ਹੇ ਮਨਾ! (ਤਿਸੁ) ਉਸ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਜੀ (ਕਉ) ਨੂੰ (ਕਬਹੂ) ਕਦੇ ਵੀ (ਬਿਸਾਰੀ) ਭੁਲਾਉਣਾ ਨਾ ਕਰ। ਯਥਾ :

**ਭਜਹੁ ਗੋਬਿੰਦ ਭੂਲਿ ਮਤ ਜਾਹੁ ॥ ਮਾਨਸ ਜਨਮ ਕਾ ਏਹੀ ਲਾਹੁ ॥** (ਅੰਗ : ੧੧੫੯)

## ਜਿਹ ਪ੍ਰਸਾਦਿ; ਬਾਗ ਮਿਲਖ ਧਨਾ ॥

ਜਿਸ ਵਾਹਿਗੁਰੂ ਜੀ ਦੀ ਕਿਰਪਾ ਨਾਲ ਤੇਰੇ ਕੋਲ (ਬਾਗ) ਸੁੰਦਰ ਬਗੀਚੇ ਲੱਗੇ ਹੋਏ ਹਨ, (ਮਿਲਖ) ਜਗੀਰਾਂ ਹਨ। (ਧਨਾ) ਰੋਕੜੀ, ਦੌਲਤ ਹੈ। ਵਾ: ਸ਼ੁਭ ਗੁਣਾਂ ਰੂਪ ਬਾਗ, ਭਗਤੀ ਰੂਪ (ਮਿਲਖ) ਜਗੀਰ ਅਤੇ ਪ੍ਰਭ ਗਿਆਨ ਰੂਪ ਧਨ ਪ੍ਰਾਪਤ ਹੋਇਆ ਹੈ।

## ਰਾਖੁ ਪਰੋਇ; ਪ੍ਰਭੁ ਅਪੁਨੇ ਮਨਾ ॥

ਹੇ (ਮਨਾ) ਜੀਵ! ਜਿਸ ਨੇ ਤੈਨੂੰ ਇਹ ਦਾਤਾਂ ਦਿੱਤੀਆਂ ਹਨ ਉਸ (ਪ੍ਰਭੁ) ਸਰਬ ਕਲਾ ਸਮਰੱਥ "ਕਾਰਣ ਕਰਣ ਕਰੀਮ ॥ ਕਿਰਪਾ ਧਾਰਿ ਰਹੀਮ ॥" ਅਕਾਲ ਪੁਰਖ ਵਾਹਿਗੁਰੂ ਜੀ ਨੂੰ ਆਪਣੇ ਮਨ ਵਿਚ (ਪਰੋਇ) ਪਰੋ ਕੇ (ਰਾਖੁ) ਰੱਖਣਾ ਕਰ ਭਾਵ ਅੱਠੇ ਪਹਿਰ ਸੱਚੇ ਵਾਹਿਗੁਰੂ ਜੀ ਦਾ ਵਿਸਮਾਦ ਹੋ ਕੇ ਸਿਮਰਨ ਕਰ ਤੇ ਵਾਹਿਗੁਰੂ ਦੇ ਵਿਸਰਨ ਨੂੰ ਮਰਨਾ ਸਮਝ। ਯਥਾ :

**ਆਖਾ ਜੀਵਾ ਵਿਸਰੈ ਮਰਿ ਜਾਉ ॥** (ਅੰਗ : ੯)

**ਮਰਣੰ ਬਿਸਰਣੰ ਗੋਬਿਦਹ ॥ ਜੀਵਣੰ ਹਰਿ ਨਾਮ ਧ੍ਯਾਵਣਹ ॥** (ਅੰਗ : ੧੩੬੧)

## ਜਿਨਿ ਤੇਰੀ; ਮਨ ਬਨਤ ਬਨਾਈ ॥

ਹੇ ਮਨਾ! (ਜਿਨਿ) ਜਿਸ ਵਾਹਿਗੁਰੂ ਜੀ ਨੇ ਪੰਜਾਂ ਤੱਤਾਂ ਦੇ ਸਤੋ ਗੁਣ ਅੰਸ ਨੂੰ ਕੱਢ ਕੇ ਤੇਰੀ (ਬਨਤ) ਬਨਾਵਟ ਬਣਾਈ ਹੈ। ਯਥਾ :

**ਸਤੋ ਅੰਸ ਭੂਤਨ ਕੀ ਜੋ ਹੈ। ਤਾ ਤੇ ਅੰਤਹਕਰਣ ਭਯੋ ਹੈ।** (ਵੈਰਾਗ ਸ਼ਤਕ)

**ਅਥਵਾ :** ਹੇ ਮਨਾ ! ਜਿਸ ਪ੍ਰਮੇਸਰ ਨੇ ਆਪਣੀ ਸੱਤਾ ਪਾ ਕੇ ਤੇਰੀ ਜੋਤ ਬਣਾਉਣਾ ਕੀਤੀ ਹੈ।

"ਮਨ ਤੂੰ ਜੋਤਿ ਸਰੂਪੁ ਹੈ ......" (ਅੰਗ : ੪੪੧)

**ਅਥਵਾ :** ਹੇ (ਮਨ) ਜੀਵ ! ਜਿਸ ਪ੍ਰਮੇਸਰ ਨੇ ਤੇਰੀ ਪੰਜਾਂ ਤੱਤਾਂ ਤੋਂ ਬਨਾਵਟ ਬਣਾਈ ਹੈ।

## ਊਠਤ ਬੈਠਤ; ਸਦ ਤਿਸਹਿ ਧਿਆਈ ॥

ਉਸ ਅਕਾਲ ਪੁਰਖ ਨੂੰ (ਊਠਤ) ਉਠਦਿਆਂ ਹੋਇਆਂ (ਬੈਠਤ) ਬਹਿੰਦਿਆਂ ਹੋਇਆਂ। ਵਾ: (ਊਠਤ) ਸੰਸਾਰ ਤੋਂ ਉਪਰਾਮ ਹੁੰਦਿਆਂ ਹੋਇਆਂ (ਬੈਠਤ) ਸਮਾਧੀ ਵਿਚ ਇਸਥਿਤ ਹੁੰਦਿਆਂ ਹੋਇਆਂ ਸਦਾ ਧਿਆਉਣਾ ਕਰ। ਭਾਵ ਪ੍ਰਮੇਸਰ ਦਾ ਇਤਨਾਂ ਚੇਤਾ ਰੱਖ ਕਿ ਉਠਦਿਆਂ ਬਹਿੰਦਿਆਂ ਕਦੇ ਵੀ ਵਿਸਰੇ ਨਾ।

**ਊਠਤ ਬੈਠਤ ਸੋਵਤ ਜਾਗਤ ਹਰਿ ਧਿਆਈਐ ਸਗਲ ਅਵਰਦਾ ਜੀਉ ॥** (ਅੰਗ : ੧੦੧)

ਊਠਤ ਬੈਠਤ ਸੋਵਤ ਨਾਮ॥ ਕਹੁ ਨਾਨਕ ਜਨ ਕੈ ਸਦ ਕਾਮ॥ (ਅੰਗ : ੨੮੬)

## ਤਿਸਹਿ ਧਿਆਇ; ਜੋ ਏਕ ਅਲਖੈ ॥

ਹੇ ਜੀਵ ! ਜੋ (ਏਕ) ਇੱਕ ਅਦ੍ਵੈਤ ਸਰੂਪ ਵਾਹਿਗੁਰੂ (ਅਲਖੈ) ਲਖਣ ਭਾਵ ਜਾਨਣ ਤੋਂ ਰਹਿਤ ਹੈ, ਤੂੰ (ਤਿਸਹਿ) ਉਸ ਨੂੰ (ਧਿਆਇ) ਧਿਆਉਣਾ ਕਰ।

## ਈਹਾ ਊਹਾ; ਨਾਨਕ ਤੇਰੀ ਰਖੈ ॥੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰਿਆ ! ਉਹ ਮੇਰਾ ਵਾਹਿਗੁਰੂ (ਈਹਾ) ਇਸ ਲੋਕ ਵਿੱਚ ਵੀ ਤੇ (ਊਹਾ) ਪ੍ਰਲੋਕ ਵਿਚ ਵੀ ਤੇਰੀ (ਰਖੈ) ਰੱਖਿਆ ਕਰੇਗਾ।

## ਜਿਹ ਪ੍ਰਸਾਦਿ; ਕਰਹਿ ਪੁੰਨ ਬਹੁ ਦਾਨ ॥

ਜਿਸ ਵਾਹਿਗੁਰੂ ਜੀ ਦੀ ਕਿਰਪਾ ਨਾਲ ਤੇਰੇ ਕੋਲ ਪਦਾਰਥ ਹੋਣ ਕਰਕੇ ਤੂੰ (ਪੁੰਨ) ਪੁਰਬਾ ਦੇ ਵਕਤ ਪੁੰਨ ਅਤੇ (ਦਾਨ) ਹਮੇਸ਼ਾ ਅੰਨ ਆਦਿਕ ਬਹੁਤਾ ਦਾਨ ਕਰਦਾ ਹੈਂ। ਪਰ ਇਸ ਮਾਣ ਵਿਚ ਨਾ ਪੈ ਜਾਵੀਂ ਕਿ ਬਹੁਤਾ ਪੁੰਨ ਅਤੇ ਦਾਨ ਕਰਦਾ ਹਾਂ। ਬਲਕਿ

## ਮਨ ਆਠ ਪਹਰ; ਕਰਿ ਤਿਸ ਕਾ ਧਿਆਨ ॥

ਹੇ ਮਨਾ ! ਅੱਠੇ ਪਹਰ (ਤਿਸ) ਉਸ ਵਾਹਿਗੁਰੂ ਜੀ (ਕਾ) ਦਾ ਧਿਆਨ ਕਰ, ਸਿਮਰਨ ਕਰ। ਭਾਵ ਉਸ ਪ੍ਰਮੇਸਰ ਦਾ ਸ਼ੁਕਰਾਨਾ ਕਰ ਜਿਸ ਨੇ ਤੈਨੂੰ ਇਹ ਸਾਰੀਆਂ ਦਾਤਾਂ ਦਿੱਤੀਆਂ ਹਨ।

## ਜਿਹ ਪ੍ਰਸਾਦਿ; ਤੂ ਆਚਾਰ ਬਿਉਹਾਰੀ ॥

ਜਿਸ ਵਾਹਿਗੁਰੂ ਜੀ ਦੀ ਕਿਰਪਾ ਨਾਲ ਤੂੰ ਦੁਨੀਆਂ ਵਿਚ ਸ੍ਰੇਸ਼ਟ ਆਚਾਰ ਵਾਲੇ (ਬਿਉਹਾਰੀ) ਵਿਹਾਰ, ਵਪਾਰ ਨੂੰ ਕਰਨ ਵਾਲਾ ਹੈਂ। ਭਾਵ ਜਿਸ ਦੀ ਕਿਰਪਾ ਨਾਲ ਤੇਰਾ ਕੋਈ ਵੀ ਭੈੜੀ ਕਰਤੂਤ ਵਾਲਾ ਕੰਮ ਨਹੀਂ ਹੈ।

## ਤਿਸੁ ਪ੍ਰਭ ਕਉ; ਸਾਸਿ ਸਾਸਿ ਚਿਤਾਰੀ ॥

(ਤਿਸੁ) ਉਸ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਜੀ ਨੂੰ ਸਵਾਸ ਸਵਾਸ (ਚਿਤਾਰੀ) ਚੇਤੇ ਕਰਿਆ ਕਰ। ਐਂਵੇਂ ਅਕਿਰਤਘਣ ਨਾ ਬਣਿਆ ਕਰ।

## ਜਿਹ ਪ੍ਰਸਾਦਿ; ਤੇਰਾ ਸੁੰਦਰ ਰੂਪੁ ॥

ਜਿਸ ਵਾਹਿਗੁਰੂ ਜੀ ਦੀ ਕਿਰਪਾ ਨਾਲ ਤੇਰਾ ਸੁੰਦਰ ਸਰੂਪ ਹੈ। **ਵਾ:** ਤੂੰ (ਸੁੰਦਰ ਰੂਪੁ) ਦਿਲ ਦੀ ਸਫਾਈ ਵਾਲਾ ਹੈਂ ਭਾਵ ਤੇਰੇ ਮਨ ਦੀ ਬਿਰਤੀ ਵਿਸ਼ਿਆਂ ਵੱਲੋਂ ਸਾਫ਼ ਹੋ ਗਈ ਹੈ।

## ਸੋ ਪ੍ਰਭੁ ਸਿਮਰਹੁ; ਸਦਾ ਅਨੂਪੁ ॥

(ਸੋ) ਉਸ (ਅਨੂਪੁ) ਉਪਮਾ ਤੋਂ ਰਹਿਤ (ਪ੍ਰਭੁ) ਪ੍ਰਮੇਸਰ ਨੂੰ ਸਦਾ ਹੀ (ਸਿਮਰਹੁ) ਸਿਮਰਨਾ ਭਾਵ ਯਾਦ ਕਰਨਾ ਕਰ।

## ਜਿਹ ਪ੍ਰਸਾਦਿ; ਤੇਰੀ ਨੀਕੀ ਜਾਤਿ ॥

ਜਿਸ ਵਾਹਿਗੁਰੂ ਜੀ ਦੀ ਕਿਰਪਾ ਨਾਲ ਤੇਰੀ (ਨੀਕੀ) ਚੰਗੀ (ਜਾਤਿ) ਜਾਤੀ ਹੈ। **ਵਾ:** ਸਾਰੇ ਲੋਕ ਤੇਰੀ ਜਾਤ ਨੂੰ (ਨੀਕੀ) ਉੱਤਮ ਸਮਝਦੇ ਹਨ। **ਵਾ:** ਤੇਰੀ (ਨੀਕੀ) ਚੰਗੀ (ਜਾਤਿ) ਬੁੱਧੀ **ਵਾ:** (ਜਾਤਿ) ਗਿਆਤ ਹੈ।

## ਸੋ ਪ੍ਰਭੁ ਸਿਮਰਿ; ਸਦਾ ਦਿਨ ਰਾਤਿ ॥

(ਸੋ) ਉਸ (ਪ੍ਰਭੁ) ਪ੍ਰਮੇਸਰ ਨੂੰ ਦਿਨ ਰਾਤ ਸਦਾ ਵਾਸਤੇ (ਸਿਮਰਿ) ਯਾਦ ਕਰਿਆ ਕਰ। ਕਦੇ ਵੀ ਵਿਸਾਰਿਆ ਨਾ ਕਰ।

**ਦਿਨੁ ਰਾਤੀ ਆਰਾਧਹੁ ਪਿਆਰੋ ਨਿਮਖ ਨ ਕੀਜੈ ਢੀਲਾ ॥** *(ਅੰਗ : ੪੯੮)*

## ਜਿਹ ਪ੍ਰਸਾਦਿ; ਤੇਰੀ ਪਤਿ ਰਹੈ ॥

ਜਿਸ ਵਾਹਿਗੁਰੂ ਜੀ ਦੀ ਕਿਰਪਾ ਨਾਲ ਤੇਰੀ ਦੁਨੀਆਂ ਵਿਚ (ਪਤਿ) ਇੱਜ਼ਤ ਬਣੀ (ਰਹੈ) ਰਹਿੰਦੀ ਹੈ।

## ਗੁਰ ਪ੍ਰਸਾਦਿ; ਨਾਨਕ ਜਸੁ ਕਹੈ ॥੫॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਗੁਰਾਂ ਦੀ ਕਿਰਪਾ ਨਾਲ ਉਸ ਵਾਹਿਗੁਰੂ ਜੀ ਦੇ ਜਸ ਨੂੰ (ਕਹੈ) ਕਹਿਣਾ ਕਰੀਏ। ਕਦੇ ਵੀ ਭੁਲਾਈਏ ਨਾ।

## ਜਿਹ ਪ੍ਰਸਾਦਿ; ਸੁਨਹਿ ਕਰਨ ਨਾਦ ॥

ਜਿਸ ਵਾਹਿਗੁਰੂ ਜੀ ਦੀ ਕਿਰਪਾ ਨਾਲ (ਕਰਨ) ਕੰਨਾਂ ਦੁਆਰਾ (ਨਾਦ) ਵਾਜੇ (ਸੁਨਹਿ) ਸੁਣਦਾ ਹੈ। ਉਹਨਾਂ ਕੰਨਾਂ ਦੁਆਰਾ ਕਿਸੇ ਹੋਰ ਦੀ ਉਸਤਤ ਸੁਨਣ ਨਾਲੋਂ ਪ੍ਰਮੇਸਰ ਦਾ ਨਾਮ ਸੁਣਨਾ ਚਾਹੀਦਾ ਹੈ ਕਿਉਂਕਿ,

**ਤੇ ਸ੍ਰਵਨ ਭਲੇ ਸੋਭਨੀਕ ਹਹਿ ਮੇਰੀ ਜਿੰਦੁੜੀਏ ਹਰਿ ਕੀਰਤਨੁ ਸੁਣਹਿ ਹਰਿ ਤੇਰੇ ਰਾਮ ॥** *(ਅੰਗ : ੫੪੦)*

**ਅਥਵਾ :** ਜਿਸ ਵਾਹਿਗੁਰੂ ਜੀ ਦੀ ਕਿਰਪਾ ਨਾਲ ਤੂੰ ਸ਼ਰਧਾ ਤੇ ਵਿਸ਼ਵਾਸ ਰੂਪ (ਕਰਨ) ਕੰਨਾਂ ਦੁਆਰਾ (ਨਾਦ) ਅਜਪਾ-ਜਾਪ ਨੂੰ (ਸੁਨਹਿ) ਸੁਣਦਾ ਹੈਂ।

## ਜਿਹ ਪ੍ਰਸਾਦਿ; ਪੇਖਹਿ ਬਿਸਮਾਦ ॥

ਜਿਸ ਵਾਹਿਗੁਰੂ ਜੀ ਦੀ ਕਿਰਪਾ ਨਾਲ ਤੂੰ ਅੱਖਾਂ ਦੁਆਰਾ (ਬਿਸਮਾਦ) ਅਸਚਰਜ ਵਸਤੂਆਂ ਨੂੰ **ਵਾ:** ਅਸਚਰਜ ਕੁਦਰਤ ਦੇ ਰੰਗਾਂ ਨੂੰ (ਪੇਖਹਿ) ਵੇਖਦਾ ਹੈਂ, ਉਹਨਾਂ ਅੱਖਾਂ ਨਾਲ ਤੂੰ ਉਸ ਪ੍ਰਮੇਸਰ ਦੇ "**ਬਲਿਹਾਰੀ ਕੁਦਰਤਿ ਵਸਿਆ ॥**" ਵਿਸਮਾਦ ਰੂਪ ਨੂੰ ਦੇਖਣਾ ਕਰ। **ਵਾ:** ਉਸਦੇ ਅਸਚਰਜ ਸਰੂਪ ਨੂੰ ਦੇਖਣਾ ਕਰ।

## ਜਿਹ ਪ੍ਰਸਾਦਿ; ਬੋਲਹਿ ਅੰਮ੍ਰਿਤ ਰਸਨਾ ॥

ਜਿਸ ਵਾਹਿਗੁਰੂ ਜੀ ਦੀ ਕਿਰਪਾ ਨਾਲ ਤੂੰ ਰਸਨਾ ਕਰਕੇ ਅੰਮ੍ਰਿਤ ਰੂਪ ਮਿੱਠੇ ਬਚਨ (ਬੋਲਹਿ) ਬੋਲਦਾ ਹੈ। ਉਸ ਰਸਨਾ ਨਾਲ ਪ੍ਰਮੇਸਰ ਦੇ ਅੰਮ੍ਰਿਤ ਨਾਮ ਨੂੰ ਉਚਾਰਨਾ ਕਰ।

## ਜਿਹ ਪ੍ਰਸਾਦਿ; ਸੁਖਿ ਸਹਜੇ ਬਸਨਾ ॥

ਜਿਸ ਵਾਹਿਗੁਰੂ ਜੀ ਦੀ ਕਿਰਪਾ ਨਾਲ ਤੇਰਾ (ਸਹਜੇ) ਸੁਤੇ ਸਿਧ ਹੀ ਸੁੱਖ ਵਿਚ (ਬਸਨਾ) ਵੱਸਣਾ ਹੋ ਰਿਹਾ ਹੈ।

## ਜਿਹ ਪ੍ਰਸਾਦਿ; ਹਸਤ ਕਰ ਚਲਹਿ ॥

ਜਿਸ ਵਾਹਿਗੁਰੂ ਜੀ ਦੀ ਕਿਰਪਾ ਨਾਲ ਤੂੰ (ਹਸਤ) ਹੱਥਾਂ ਦੁਆਰਾ ਕੰਮ (ਕਰ) ਕਰਦਾ ਹੈਂ ਅਤੇ ਪੈਰਾਂ ਨਾਲ (ਚਲਹਿ) ਚੱਲਦਾ ਹੈਂ। ਉਹਨਾਂ (ਹਸਤ) ਹੱਥਾਂ ਨਾਲ ਪੁੰਨ, ਦਾਨ, ਪਰਉਪਕਾਰ ਕਰ ਅਤੇ ਪੈਰਾਂ ਦੁਆਰਾ (ਚਲਹਿ) ਚਲ ਕੇ ਸਾਧਸੰਗਤ ਵਿਚ ਮਿਲਣਾ ਕਰ।

ਨੋਟ : ਇੱਥੇ ਇਉਂ ਅਰਥ ਨਹੀਂ ਕਰਨਾ ਕਿ ਜਿਸ ਦੀ ਕਿਰਪਾ ਨਾਲ ਹੱਥਾਂ ਕਰਕੇ ਚੱਲਦਾ ਹੈ। **ਵਾ:** "ਹਸਤ" ਦਾ ਅਰਥ ਹੱਸਦਾ ਨਹੀਂ ਕਰਨਾ। ਇਥੇ ਕਿਰਿਆ ਦੱਸੀ ਹੈ। ਜੀਵ ਹੱਥਾਂ ਨਾਲ ਕੰਮ ਕਰਦਾ ਹੈ ਅਤੇ ਪੈਰਾਂ ਨਾਲ ਚੱਲਦਾ ਹੈ।

## ਜਿਹ ਪ੍ਰਸਾਦਿ; ਸੰਪੂਰਨ ਫਲਹਿ ॥

ਜਿਸ ਵਾਹਿਗੁਰੂ ਜੀ ਦੀ ਕਿਰਪਾ ਕਰਕੇ ਤੂੰ ਧਰਮ, ਅਰਥ, ਕਾਮ, ਮੋਖ ਆਦਿਕ (ਸੰਪੂਰਨ) ਸਾਰਿਆਂ ਫਲਾ ਨਾਲ ਫਲੀਭੂਤ ਹੋ ਰਿਹਾ ਹੈ।

## ਜਿਹ ਪ੍ਰਸਾਦਿ; ਪਰਮ ਗਤਿ ਪਾਵਹਿ ॥

ਜਿਸ ਵਾਹਿਗੁਰੂ ਜੀ ਦੀ ਕਿਰਪਾ ਨਾਲ ਤੂੰ (ਪਰਮ ਗਤਿ) ਕੈਵਲ ਮੁਕਤੀ ਨੂੰ ਪ੍ਰਾਪਤ ਕਰ ਲਵੇਂਗਾ।

## ਜਿਹ ਪ੍ਰਸਾਦਿ; ਸੁਖਿ ਸਹਜਿ ਸਮਾਵਹਿ ॥

ਜਿਸ ਵਾਹਿਗੁਰੂ ਜੀ ਦੀ ਕਿਰਪਾ ਨਾਲ ਤੂੰ (ਸਹਜਿ) ਸਰੂਪ ਦੇ ਸੁੱਖ ਵਿਚ **ਵਾ:** (ਸਹਜਿ) ਸਹਜੇ ਹੀ ਸੁੱਖ ਵਿੱਚ (ਸਮਾਵਹਿ) ਸਮਾ ਜਾਵੇਂਗਾ ਅਭੇਦ ਹੋ ਜਾਵੇਂਗਾ। ਇਸ ਪ੍ਰਕਾਰ ਜਿਸ ਦੀ ਕਿਰਪਾ ਨਾਲ ਇਹ ਸਾਰੇ ਗੁਣ ਹੋ ਰਹੇ ਹਨ।

## ਐਸਾ ਪ੍ਰਭੁ ਤਿਆਗਿ; ਅਵਰ ਕਤ ਲਾਗਹੁ ॥

ਹੇ ਮੇਰੇ ਪਿਆਰਿਆ ! ਐਸੇ (ਪ੍ਰਭੁ) ਸਮਰੱਥ ਪ੍ਰਮੇਸਰ ਨੂੰ ਛੱਡ ਕੇ (ਅਵਰ) ਹੋਰ ਪਦਾਰਥਾਂ ਵਿੱਚ (ਕਤ) ਕਿਸ ਵਾਸਤੇ (ਲਾਗਹੁ) ਲੱਗਦਾ ਹੈ।

## ਗੁਰ ਪ੍ਰਸਾਦਿ; ਨਾਨਕ ਮਨਿ ਜਾਗਹੁ ॥੬॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਮਨਾ ! ਗੁਰੂ ਸਾਹਿਬ ਜੀ ਦੀ ਕਿਰਪਾ ਨਾਲ ਪ੍ਰਮੇਸਰ ਦੀ ਤਰਫ ਲੱਗ ਕੇ ਗਿਆਨ ਅਵਸਥਾ ਵਿੱਚ (ਜਾਗਹੁ) ਜਾਗਣਾ ਕਰ।

**ਜਾਗੁ ਰੇ ਮਨ ਜਾਗਨਹਾਰੇ ॥**
**ਬਿਨੁ ਹਰਿ ਅਵਰੁ ਨ ਆਵਸਿ ਕਾਮਾ ਝੂਠਾ ਮੋਹੁ ਮਿਥਿਆ ਪਸਾਰੇ ॥** *(ਅੰਗ : ੩੮੭)*

**ਜਾਗ ਲੇਹੁ ਰੇ ਮਨਾ ਜਾਗ ਲੇਹੁ ਕਹਾ ਗਾਫਲ ਸੋਇਆ ॥**
**ਜੋ ਤਨੁ ਉਪਜਿਆ ਸੰਗ ਹੀ ਸੋ ਭੀ ਸੰਗਿ ਨ ਹੋਇਆ ॥** *(ਅੰਗ : ੭੨੬)*

**ਕਬੀਰ ਸੂਤਾ ਕਿਆ ਕਰਹਿ ਬੈਠਾ ਰਹੁ ਅਰੁ ਜਾਗੁ ॥**
**ਜਾ ਕੇ ਸੰਗ ਤੇ ਬੀਛੁਰਾ ਤਾਹੀ ਕੇ ਸੰਗਿ ਲਾਗੁ ॥** *(ਅੰਗ : ੧੩੭੧)*

**ਪ੍ਰਾਨੀ ਪਰਮ ਪੁਰਖ ਪਗ ਲਾਗੋ ॥**
**ਸੋਵਤ ਕਹਾ ਮੋਹ ਨਿੰਦ੍ਰਾ ਮੈ ਕਬਹੂੰ ਸੁਚਿਤ ਹ੍ਵੈ ਜਾਗੋ ॥** *(ਰਾਮਕਲੀ ਪਾਤਸ਼ਾਹੀ ਦਸਵੀਂ)*

## ਜਿਹ ਪ੍ਰਸਾਦਿ; ਤੂੰ ਪ੍ਰਗਟੁ ਸੰਸਾਰਿ ॥

ਜਿਸ ਵਾਹਿਗੁਰੂ ਜੀ ਦੀ ਕਿਰਪਾ ਨਾਲ ਤੂੰ ਕੁਲ ਦੁਨੀਆਂ ਵਿਚ (ਪ੍ਰਗਟੁ) ਮਸ਼ਹੂਰ ਹੈ। ਦੇਸ ਪ੍ਰਦੇਸ ਦੇ ਲੋਕ ਤੈਨੂੰ ਜਾਣਦੇ ਹਨ।

## ਤਿਸੁ ਪ੍ਰਭ ਕਉ; ਮੂਲਿ ਨ ਮਨਹੁ ਬਿਸਾਰਿ ॥

ਉਸ (ਪ੍ਰਭ) ਪ੍ਰਮੇਸਰ ਨੂੰ (ਮੂਲਿ) ਉੱਕਾ ਭਾਵ ਕਦਾਚਿਤ ਵੀ (ਮਨਹੁ) ਮਨ ਵਿਚੋਂ (ਬਿਸਾਰਿ) ਭੁਲਾਉਣਾ ਨਾ ਕਰ।

## ਜਿਹ ਪ੍ਰਸਾਦਿ; ਤੇਰਾ ਪਰਤਾਪੁ ॥

ਜਿਸ ਵਾਹਿਗੁਰੂ ਜੀ ਦੀ ਕਿਰਪਾ ਨਾਲ ਤੇਰਾ ਇਤਨਾ ਤੇਜ ਪਰਤਾਪ ਹੈ।

## ਰੇ ਮਨ ਮੂੜ; ਤੂ ਤਾ ਕਉ ਜਾਪੁ ॥

ਹੇ (ਮੂੜ) ਮੂਰਖ ਮਨਾ! ਤੂੰ (ਤਾ ਕਉ) ਉਸ ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਮ (ਕਉ) ਨੂੰ (ਜਾਪੁ) ਜਪਣਾ ਕਰ।

## ਜਿਹ ਪ੍ਰਸਾਦਿ; ਤੇਰੇ ਕਾਰਜ ਪੂਰੇ ॥

ਜਿਸ ਵਾਹਿਗੁਰੂ ਜੀ ਦੀ ਕਿਰਪਾ ਨਾਲ ਤੇਰੇ ਸਾਰੇ (ਕਾਰਜ) ਕੰਮ ਪੂਰੇ ਹੁੰਦੇ ਹਨ **ਵਾ:** ਮਹਾਰਾਜ ਸਾਹਿਬ ਜੀ ਤੇਰੇ ਸਾਰੇ ਕੰਮ ਆਪ ਪੂਰੇ ਕਰਦੇ ਹਨ। ਯਥਾ :

## ਤਿਸਹਿ ਜਾਨੁ; ਮਨ ਸਦਾ ਹਜੂਰੇ ॥

ਹੇ ਮਨਾ! ਉਸ ਵਾਹਿਗੁਰੂ ਜੀ ਨੂੰ ਸਦਾ ਹੀ (ਹਜੂਰੇ) ਹਾਜਰ ਨਾਜਰ ਭਾਵ ਨੇੜੇ ਤੋਂ ਵੀ ਨੇੜੇ (ਜਾਨੁ) ਜਾਨਣਾ ਕਰ। ਯਥਾ :

**ਸਦ ਹੀ ਨਿਕਟਿ ਜਾਨਉ ਪ੍ਰਭ ਸੁਆਮੀ ਸਗਲ ਰੇਣ ਹੋਇ ਰਹੀਐ ॥**
**ਸਾਧੂ ਸੰਗਤਿ ਹੋਇ ਪਰਾਪਤਿ ਤਾ ਪ੍ਰਭੁ ਅਪੁਨਾ ਲਹੀਐ ॥** *(ਅੰਗ : ੭੧੩)*
**ਪਿਰੁ ਰਵਿ ਰਹਿਆ ਭਰਪੂਰੇ ਵੇਖੁ ਹਜੂਰੇ ਜੁਗਿ ਜੁਗਿ ਏਕੋ ਜਾਤਾ ॥** *(ਅੰਗ : ੫੬੮)*

## ਜਿਹ ਪ੍ਰਸਾਦਿ; ਤੂੰ ਪਾਵਹਿ ਸਾਚੁ ॥

ਜਿਸ ਵਾਹਿਗੁਰੂ ਜੀ ਦੀ ਕਿਰਪਾ ਨਾਲ ਤੂੰ ਦੁਨੀਆਂ ਵਿਚ (ਸਾਚੁ) ਸਚਿਆਈ **ਵਾ:** (ਸਾਚੁ) ਸੁੱਖ ਨੂੰ (ਪਾਵਹਿ) ਪਾਉਂਦਾ ਹੈਂ।

## ਰੇ ਮਨ ਮੇਰੇ; ਤੂੰ ਤਾ ਸਿਉ ਰਾਚੁ ॥

ਹੇ ਮੇਰੇ ਪਿਆਰੇ ਮਨਾ! ਤੂੰ (ਤਾ) ਉਸ ਅਕਾਲ ਪੁਰਖ ਵਾਹਿਗੁਰੂ ਜੀ (ਸਿਉ) ਨਾਲ (ਰਾਚੁ) ਰਚਣਾ ਕਰ, ਅਭੇਦ ਹੋਣਾ ਕਰ।

## ਜਿਹ ਪ੍ਰਸਾਦਿ; ਸਭ ਕੀ ਗਤਿ ਹੋਇ ॥

ਜਿਸ ਵਾਹਿਗੁਰੂ ਜੀ ਦੀ ਕਿਰਪਾ ਨਾਲ (ਸਭ ਕੀ) ਸਾਰਿਆਂ ਜੀਵਾਂ ਦੀ (ਗਤਿ) ਕਲਿਆਣ, ਮੁਕਤੀ (ਹੋਇ) ਹੁੰਦੀ ਹੈ।

## ਨਾਨਕ; ਜਾਪੁ ਜਪੈ ਜਪੁ ਸੋਇ ॥੭॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰੇ ਮਨਾ! ਤੂੰ (ਸੋਇ) ਉਸ ਪ੍ਰਮੇਸਰ ਦੇ ਜਾਪ ਨੂੰ ਜਾਪੀ ਹੋ ਕੇ ਜਪਣਾ ਕਰ।

**ਅਥਵਾ :** ਹੇ ਭਾਈ! ਅਸੀਂ ਤਾਂ ਮਨ, ਬਾਣੀ, ਸਰੀਰ ਕਰਕੇ ਉਸਦੇ ਜਾਪ ਨੂੰ ਜਪਦੇ ਹਾਂ ਤੁਸੀਂ ਵੀ (ਸੋਇ) ਉਸਦੇ ਤਾਈਂ ਜਪਣਾ ਕਰੋ।

**ਅਥਵਾ :** ਜਿਹੜੇ (ਸੋਇ) ਉਸ (ਜਪੁ) ਜਪਣੇ ਯੋਗ ਪ੍ਰਮੇਸਰ ਦੇ ਜਾਪ ਨੂੰ ਮਨ ਬਾਣੀ ਸਰੀਰ ਕਰਕੇ (ਜਪੈ) ਜਪਦੇ ਹਨ। ਉਹਨਾਂ ਦਾ ਸਾਰੇ ਪਾਪ (ਜਪੁ) ਜਪਤ ਭਾਵ ਨਾਸ਼ ਹੋ ਜਾਂਦੇ ਹਨ। **ਵਾ:** ਉਹ ਜਪਣੇ ਯੋਗ ਪ੍ਰਮੇਸਰ ਦਾ ਹੀ ਰੂਪ ਹੋ ਜਾਂਦੇ ਹਨ।

**ਅਥਵਾ :** ਉਸ ਪ੍ਰਮੇਸਰ ਦੇ ਜਾਪ ਨੂੰ ਪਿਛਲੇ ਭਗਤ ਵੀ ਜਪਦੇ ਸਨ, ਹੁਣ ਵਾਲੇ ਵੀ ਜਪਦੇ ਹਨ ਅਤੇ ਅੱਗੇ ਨੂੰ ਹੋਣ ਵਾਲੇ ਵੀ ਜਪਦੇ ਰਹਿਣਗੇ।

## ਆਪਿ ਜਪਾਏ; ਜਪੈ ਸੋ ਨਾਉ ॥

ਹੇ ਅਕਾਲ ਪੁਰਖ ਵਾਹਿਗੁਰੂ ਜੀਉ ! ਜਿੰਨ੍ਹਾਂ ਤੋਂ (ਆਪਿ) ਤੁਸੀਂ (ਜਪਾਏ) ਜਪਾਉਂਦੇ ਹੋ (ਸੋ) ਓਹੀ ਆਪ ਜੀ ਦੇ ਅੰਮ੍ਰਿਤ ਨਾਮ ਨੂੰ (ਜਪੈ) ਜਪ ਸਕਦੇ ਹਨ। ਯਥਾ :

**ਸੇ ਸਿਮਰਹਿ ਜਿਨ ਆਪਿ ਸਿਮਰਾਏ ॥** *(ਅੰਗ : ੨੬੨)*

**ਅਪੁਨੇ ਸੇਵਕ ਕੀ ਆਪੇ ਰਾਖੈ ਆਪੇ ਨਾਮੁ ਜਪਾਵੈ ॥** *(ਅੰਗ : ੪੦੩)*

## ਆਪਿ ਗਾਵਾਏ; ਸੁ ਹਰਿ ਗੁਨ ਗਾਉ ॥

ਜਿੰਨ੍ਹਾਂ ਤੋਂ ਤੁਸੀਂ ਆਪਣੇ ਗੁਣਾਂ ਨੂੰ ਆਪ ਕੀਰਤਨ ਵਿੱਚ ਪਾ ਕੇ (ਗਾਵਾਏ) ਗਵਾਉਂਦੇ ਹੋ (ਸੁ) ਉਹੀ (ਹਰਿ) ਹਰੀ ਪ੍ਰਮੇਸਰ ਆਪ ਜੀ ਦੇ (ਗੁਨ) ਗੁਣਾਂ ਨੂੰ (ਗਾਉ) ਗਾਉਂਦੇ ਹਨ। ਯਥਾ :

**ਆਪੇ ਗੁਣ ਗਾਵਾਇਦਾ ਪਿਆਰਾ ਆਪੇ ਸਬਦਿ ਸਮਾਹਾ ॥** *(ਅੰਗ : ੬੦੬)*

**ਜਾ ਤਿਸੁ ਭਾਵਾ ਤਦ ਹੀ ਗਾਵਾ ॥ ਤਾ ਗਾਵੇ ਕਾ ਫਲੁ ਪਾਵਾ ॥** *(ਅੰਗ : ੫੯੯)*

## ਅੰਗ:੨੭੧

## ਪ੍ਰਭ ਕਿਰਪਾ ਤੇ; ਹੋਇ ਪ੍ਰਗਾਸੁ ॥

ਹੇ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਜੀ ! ਆਪ ਜੀ ਦੀ ਕਿਰਪਾਲਤਾ ਹੋਣ ਤੋਂ ਹੀ ਗਿਆਨ ਦਾ (ਪ੍ਰਗਾਸੁ) ਪ੍ਰਕਾਸ਼ ਹੁੰਦਾ ਹੈ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਆਪਿ ਗਾਵਾਏ; ਸੁ ਹਰਿ ਗੁਨ ਗਾਉ ॥**

ਜੇਕਰ ਜੀਵ ਉਸ ਹਰੀ ਅਕਾਲ ਪੁਰਖ ਦੇ ਗੁਣਾਂ ਨੂੰ ਗਾ ਕੇ ਆਪਾ ਭਾਵ ਅਰਥਾਤ ਹੰਕਾਰ ਨੂੰ ਗਵਾ ਦੇਵੇ।

**ਪ੍ਰਭ ਕਿਰਪਾ ਤੇ; ਹੋਇ ਪ੍ਰਗਾਸੁ ॥**

ਤਾਂ ਪ੍ਰਮੇਸਰ ਦੀ ਕਿਰਪਾ ਕਰਕੇ ਉਸਦੇ ਹਿਰਦੇ ਅੰਦਰ ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ।

## ਪ੍ਰਭੂ ਦਇਆ ਤੇ; ਕਮਲ ਬਿਗਾਸੁ ॥

ਹੇ ਅਕਾਲ ਪੁਰਖ ਵਾਹਿਗੁਰੂ ਜੀ ਆਪ ਜੀ ਦੀ ਦਿਆਲਤਾ ਹੋਣ ਤੋਂ ਹੀ (ਕਮਲ) ਰਿਦਾ ਰੂਪ ਕਮਲ ਕਰੁਣਾ, ਮੈਤ੍ਰੀ, ਮੁਦਤਾ, ਅਪੇਖਿਆ ਆਦਿਕ ਪੰਖੜੀਆਂ ਸਹਿਤ (ਬਿਗਾਸੁ) ਖਿੜਦਾ ਹੈ। **ਵਾ:** ਹਿਰਦੇ ਰੂਪ ਕਮਲ ਵਿੱਚੋਂ ਭਗਤੀ ਰੂਪ ਖੁਸ਼ਬੂ ਨਿਕਲ ਆਉਂਦੀ ਹੈ ਅਤੇ (ਬਿਗਾਸੁ) ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ।

## ਪ੍ਰਭ ਸੁਪ੍ਰੰਸਨ; ਬਸੈ ਮਨਿ ਸੋਇ ॥

ਹੇ ਅਕਾਲ ਪੁਰਖ ਵਾਹਿਗੁਰੂ ਜੀ ! ਜਿੰਨ੍ਹਾਂ ਤੇ ਤੁਸੀਂ (ਸੁਪ੍ਰੰਸਨ) ਭਲੀ ਪ੍ਰਕਾਰ ਪ੍ਰਸੰਨ ਹੁੰਦੇ ਹੋ (ਸੋਇ) ਉਹਨਾਂ ਦੇ ਮਨ ਵਿਚ ਆਪ ਜੀ ਦਾ ਸਰੂਪ (ਬਸੈ) ਵੱਸਦਾ ਹੈ।

**ਅਥਵਾ :** ਉਸ ਪ੍ਰਮੇਸਰ ਦੇ ਜਾਪ ਨੂੰ ਪਿਛਲੇ ਭਗਤ ਵੀ ਜਪਦੇ ਸਨ, ਹੁਣ ਵਾਲੇ ਵੀ ਜਪਦੇ ਹਨ ਅਤੇ ਅੱਗੇ ਨੂੰ ਹੋਣ ਵਾਲੇ ਵੀ ਜਪਦੇ ਰਹਿਣਗੇ।

## ਆਪਿ ਜਪਾਏ; ਜਪੈ ਸੋ ਨਾਉ ॥

ਹੇ ਅਕਾਲ ਪੁਰਖ ਵਾਹਿਗੁਰੂ ਜੀਉ ! ਜਿੰਨ੍ਹਾਂ ਤੋਂ (ਆਪਿ) ਤੁਸੀਂ (ਜਪਾਏ) ਜਪਾਉਂਦੇ ਹੋ (ਸੋ) ਓਹੀ ਆਪ ਜੀ ਦੇ ਅੰਮ੍ਰਿਤ ਨਾਮ ਨੂੰ (ਜਪੈ) ਜਪ ਸਕਦੇ ਹਨ। ਯਥਾ :

**ਸੇ ਸਿਮਰਹਿ ਜਿਨ ਆਪਿ ਸਿਮਰਾਏ ॥** *(ਅੰਗ : ੨੬੨)*

**ਅਪੁਨੇ ਸੇਵਕ ਕੀ ਆਪੇ ਰਾਖੈ ਆਪੇ ਨਾਮੁ ਜਪਾਵੈ ॥** *(ਅੰਗ : ੪੦੩)*

## ਆਪਿ ਗਾਵਾਏ; ਸੁ ਹਰਿ ਗੁਨ ਗਾਉ ॥

ਜਿੰਨ੍ਹਾਂ ਤੋਂ ਤੁਸੀਂ ਆਪਣੇ ਗੁਣਾਂ ਨੂੰ ਆਪ ਕੀਰਤਨ ਵਿੱਚ ਪਾ ਕੇ (ਗਾਵਾਏ) ਗਵਾਉਂਦੇ ਹੋ (ਸੁ) ਉਹੀ (ਹਰਿ) ਹਰੀ ਪ੍ਰਮੇਸਰ ਆਪ ਜੀ ਦੇ (ਗੁਨ) ਗੁਣਾਂ ਨੂੰ (ਗਾਉ) ਗਾਉਂਦੇ ਹਨ। ਯਥਾ :

**ਆਪੇ ਗੁਣ ਗਾਵਾਇਦਾ ਪਿਆਰਾ ਆਪੇ ਸਬਦਿ ਸਮਾਹਾ ॥** *(ਅੰਗ : ੬੦੬)*

**ਜਾ ਤਿਸੁ ਭਾਵਾ ਤਦ ਹੀ ਗਾਵਾ ॥ ਤਾ ਗਾਵੇ ਕਾ ਫਲੁ ਪਾਵਾ ॥** *(ਅੰਗ : ੫੬੯)*

## ਅੰਗ:੨੭੧

## ਪ੍ਰਭ ਕਿਰਪਾ ਤੇ; ਹੋਇ ਪ੍ਰਗਾਸੁ ॥

ਹੇ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਜੀ ! ਆਪ ਜੀ ਦੀ ਕਿਰਪਾਲਤਾ ਹੋਣ ਤੋਂ ਹੀ ਗਿਆਨ ਦਾ (ਪ੍ਰਗਾਸੁ) ਪ੍ਰਕਾਸ਼ ਹੁੰਦਾ ਹੈ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਆਪਿ ਗਾਵਾਏ; ਸੁ ਹਰਿ ਗੁਨ ਗਾਉ ॥**

ਜੇਕਰ ਜੀਵ ਉਸ ਹਰੀ ਅਕਾਲ ਪੁਰਖ ਦੇ ਗੁਣਾਂ ਨੂੰ ਗਾ ਕੇ ਆਪਾ ਭਾਵ ਅਰਥਾਤ ਹੰਕਾਰ ਨੂੰ ਗਵਾ ਦੇਵੇ।

**ਪ੍ਰਭ ਕਿਰਪਾ ਤੇ; ਹੋਇ ਪ੍ਰਗਾਸੁ ॥**

ਤਾਂ ਪ੍ਰਮੇਸਰ ਦੀ ਕਿਰਪਾ ਕਰਕੇ ਉਸਦੇ ਹਿਰਦੇ ਅੰਦਰ ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ।

## ਪ੍ਰਭੂ ਦਇਆ ਤੇ; ਕਮਲ ਬਿਗਾਸੁ ॥

ਹੇ ਅਕਾਲ ਪੁਰਖ ਵਾਹਿਗੁਰੂ ਜੀ ਆਪ ਜੀ ਦੀ ਦਿਆਲਤਾ ਹੋਣ ਤੋਂ ਹੀ (ਕਮਲ) ਰਿਦਾ ਰੂਪ ਕਮਲ ਕਰੁਣਾ, ਮੈਤ੍ਰੀ, ਮੁਦਤਾ, ਅਪੇਖਿਆ ਆਦਿਕ ਪੰਖੜੀਆਂ ਸਹਿਤ (ਬਿਗਾਸੁ) ਖਿੜਦਾ ਹੈ। **ਵਾ:** ਹਿਰਦੇ ਰੂਪ ਕਮਲ ਵਿੱਚੋਂ ਭਗਤੀ ਰੂਪ ਖੁਸ਼ਬੂ ਨਿਕਲ ਆਉਂਦੀ ਹੈ ਅਤੇ (ਬਿਗਾਸੁ) ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ।

## ਪ੍ਰਭ ਸੁਪ੍ਰੰਸਨ; ਬਸੈ ਮਨਿ ਸੋਇ ॥

ਹੇ ਅਕਾਲ ਪੁਰਖ ਵਾਹਿਗੁਰੂ ਜੀ ! ਜਿੰਨ੍ਹਾਂ ਤੇ ਤੁਸੀਂ (ਸੁਪ੍ਰੰਸਨ) ਭਲੀ ਪ੍ਰਕਾਰ ਪ੍ਰਸੰਨ ਹੁੰਦੇ ਹੋ (ਸੋਇ) ਉਹਨਾਂ ਦੇ ਮਨ ਵਿਚ ਆਪ ਜੀ ਦਾ ਸਰੂਪ (ਬਸੈ) ਵੱਸਦਾ ਹੈ।

## ਪ੍ਰਭ ਦਇਆ ਤੇ; ਮਤਿ ਊਤਮ ਹੋਇ ॥

ਹੇ ਅਕਾਲ ਪੁਰਖ ਵਾਹਿਗੁਰੂ ਆਪ ਜੀ ਦੀ (ਦਇਆ) ਦਿਆਲਤਾ ਕਰਕੇ ਹੀ ਜੀਆਂ ਨੂੰ ਉੱਤਮ (ਮਤਿ) ਬੁੱਧੀ ਦੀ ਪ੍ਰਾਪਤੀ (ਹੋਇ) ਹੁੰਦੀ ਹੈ।

**ਊਤਮ ਮਤਿ ਮੇਰੈ ਰਿਦੈ ਤੂੰ ਆਉ ॥**
**ਧਿਆਵਉ ਗਾਵਉ ਗੁਣ ਗੋਵਿੰਦਾ ਅਤਿ ਪ੍ਰੀਤਮ ਮੋਹਿ ਲਾਗੈ ਨਾਉ ॥** (ਅੰਗ : ੩੭੭)

## ਸਰਬ ਨਿਧਾਨ; ਪ੍ਰਭ ਤੇਰੀ ਮਇਆ ॥

ਹੇ ਅਕਾਲ ਪੁਰਖ ਵਾਹਿਗੁਰੂ ਜੀ ਸਾਰੇ (ਨਿਧਾਨ) ਖਜ਼ਾਨੇ ਤੇਰੀ (ਮਇਆ) ਕਿਰਪਾ ਦ੍ਰਿਸ਼ਟੀ ਵਿਚ ਹੀ ਹਨ।

**ਅਥਵਾ :** ਹੇ ਪ੍ਰਭੂ ਤੇਰੀ (ਮਇਆ) ਕਿਰਪਾ ਕਰਕੇ ਹੀ ਗੁਰਮੁਖ ਜਨਾ ਨੂੰ ਖਿਮਾ, ਸੰਤੋਖ, ਧੀਰਜ ਆਦਿਕ ਸ਼ੁੱਭ ਗੁਣਾਂ ਦੇ ਸਾਰੇ ਖਜ਼ਾਨੇ ਪ੍ਰਾਪਤ ਹੁੰਦੇ ਹਨ।

## ਆਪਹੁ; ਕਛੂ ਨ ਕਿਨਹੂ ਲਇਆ ॥

ਜੀਵ ਹੰਗਤਾ ਤੇ ਵਾਸ਼ਨਾ ਸਹਿਤ ਹੁੰਦਿਆਂ ਯਤਨ ਤਾਂ ਬਹੁਤ ਕਰਦੇ ਹਨ, ਪਰ ਹੰਗਤਾ ਤੇ ਵਾਸ਼ਨਾ ਦੇ ਬੱਧੇ ਹੋਏ ਜੀਵਾਂ ਵਿਚੋਂ (ਕਿਨਹੂ) ਕਿਸੀ ਨੇ ਵੀ (ਆਪਹੁ) ਆਪਣੇ ਆਪ (ਕਛੂ) ਕੁਝ ਵੀ (ਲਇਆ) ਪ੍ਰਾਪਤ ਨਹੀਂ ਕੀਤਾ ਹੈ।

**ਪ੍ਰਸ਼ਨ :** ਕਿੰਨ੍ਹਾਂ ਨੇ ਪ੍ਰਾਪਤ ਕੀਤਾ ਹੈ?

**ਉੱਤਰ :** ਉਹਨਾਂ ਨੇ ਹੀ ਪ੍ਰਾਪਤ ਕੀਤਾ ਹੈ ਜਿੰਨ੍ਹਾਂ ਨੂੰ ਅਕਾਲ ਪੁਰਖ ਵਾਹਿਗੁਰੂ ਜੀ ਦੀ ਬਖਸ਼ਿਸ਼ ਪ੍ਰਾਪਤ ਹੋਈ ਹੈ। ਅੱਗੇ ਦੋ ਪੰਕਤੀਆਂ ਵਿਚ ਸਾਰੇ ਸੰਸਾਰ ਬਾਬਤ ਅਰਦਾਸ ਕਰਦੇ ਹਨ।

## ਜਿਤੁ ਜਿਤੁ ਲਾਵਹੁ; ਤਿਤੁ ਲਗਹਿ ਹਰਿ ਨਾਥ ॥

ਹੇ ਸਾਰਿਆਂ ਦੇ (ਨਾਥ) ਸਵਾਮੀ (ਹਰਿ) ਵਾਹਿਗੁਰੂ ਜੀ ! ਤੁਸੀਂ ਜੀਆਂ ਨੂੰ ਉਹਨਾਂ ਦੀ ਵਾਸ਼ਨਾ ਅਨੁਸਾਰ (ਜਿਤੁ ਜਿਤੁ) ਜਿਸ-ਜਿਸ ਪਾਸੇ (ਲਾਵਹੁ) ਲਾਉਂਦੇ ਹੋ। (ਤਿਤੁ) ਉਸ-ਉਸ ਪਾਸੇ ਹੀ ਇਹ ਜੀਵ ਲੱਗਦੇ ਹਨ।

## ਨਾਨਕ; ਇਨ ਕੈ, ਕਛੂ ਨ ਹਾਥ ॥੮॥੬॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਹ ਜੀਵ ਤਾਂ ਅਲਪੱਗਤਾ ਅਤੇ ਅਵਿਦਿਆ ਦੇ ਗ੍ਰਸੇ ਹੋਏ ਹਨ। (ਇਨ) ਇਹਨਾਂ ਦੇ ਹੱਥ ਭਾਵ ਅਧੀਨ (ਕਛੂ) ਕੁਝ ਵੀ ਨਹੀਂ ਹੈ। ਜੇਕਰ ਅਕਾਲ ਪੁਰਖ ਵਾਹਿਗੁਰੂ ਜੀ ਆਪ ਇੰਨ੍ਹਾਂ ਜੀਵਾਂ ਨੂੰ ਭਾਉ ਭਗਤੀ ਵਿਚ ਲਾਉਣ ਤਾਂ ਹੀ ਇਹ ਇਸ ਪਾਸੇ ਲੱਗ ਸਕਦੇ ਹਨ।

## ਸਲੋਕੁ ॥

## ਅਗਮ ਅਗਾਧਿ; ਪਾਰਬ੍ਰਹਮੁ ਸੋਇ ॥

(ਸੋਇ) ਉਹ ਪ੍ਰਮੇਸਰ (ਅਗਮ) ਮਨ ਦੀ ਗੰਮਤਾ ਤੋਂ ਰਹਿਤ ਹੈ। ਭਾਵ ਉਹ ਮਨ ਦੇ ਸੰਕਲਪ-ਵਿਕਲਪ ਦਾ ਵਿਸ਼ਾ ਨਹੀਂ ਹੈ। **ਵਾ:** ਸ਼ਾਸਤਰਾਂ ਕਰਕੇ ਅਗਮ, ਗਿਆਨ ਕਰਕੇ (ਅਗਾਧਿ) ਡੂੰਘਾ ਅਤੇ (ਪਾਰ+ਬ੍ਰਹਮੁ) (ਪਾਰ) ਪਾਪਾਂ ਪੁੰਨਾਂ ਤੋਂ ਪਾਰ, (ਬ੍ਰਹਮੁ) ਵਿਆਪਕ ਹੈ। **ਵਾ:** (ਸੋਇ) ਉਹ ਪ੍ਰੋਖ ਹੋ ਕੇ ਸਾਰਿਆਂ ਦੀ ਪਾਲਣਾ ਕਰਨ ਵਾਲਾ ਹੈ। **ਵਾ:** (ਸੋਇ) ਸ੍ਰੇਸਟ ਸੋਭਾ ਵਾਲਾ ਹੈ।

## ਜੋ ਜੋ ਕਹੈ; ਸੁ ਮੁਕਤਾ ਹੋਇ ॥

ਜੋ ਜੋ ਪੁਰਖ ਮਨ, ਬਾਣੀ, ਸਰੀਰ ਕਰਕੇ ਉਸ ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਮ ਨੂੰ, ਜੱਸ ਨੂੰ (ਕਹੈ) ਕਹੇਗਾ, ਉਚਾਰਨ ਕਰੇਗਾ (ਸੁ) ਉਹ ਮੁਕਤ (ਹੋਇ) ਹੋ ਜਾਵੇਗਾ।

## ਸੁਨਿ ਮੀਤਾ; ਨਾਨਕੁ ਬਿਨਵੰਤਾ ॥

ਸਤਿਗੁਰੂ ਸਾਹਿਬ ਜੀ (ਬਿਨਵੰਤਾ) ਬੇਨਤੀ ਪੂਰਵਕ ਕਹਿੰਦੇ ਹਨ ਕਿ ਹੇ (ਮੀਤਾ) ਪਿਆਰਿਆ ਮਿੱਤਰਾ! (ਸੁਨਿ) ਸੁਨਣਾ ਕਰ।

## ਸਾਧ ਜਨਾ ਕੀ; ਅਚਰਜ ਕਥਾ ॥੧॥

ਜਿੰਨ੍ਹਾਂ ਨੇ (ਸਾਧ) ਆਪਣੇ ਮਨ ਨੂੰ ਵਿਕਾਰਾਂ ਵੱਲੋਂ ਸਾਧਿਆ ਹੋਇਆ ਹੈ, ਵਿਸ਼ਿਆਂ ਨੂੰ ਵੱਸ ਵਿਚ ਕੀਤਾ ਹੋਇਆ ਹੈ, ਇੰਦਰੀਆਂ ਤੇ ਫਤਹਿ ਪਾਈ ਹੋਈ ਹੈ। ਉਹਨਾਂ (ਸਾਧ) ਮਹਾਤਮਾ ਜਨਾਂ ਦੀ ਕਥਾ (ਅਚਰਜ) ਹੈਰਾਨ ਕਰਨ ਵਾਲੀ **ਵਾ:** ਬਿਸਮਾਦ ਰੂਪ ਅਨੋਖੀ ਹੀ ਹੈ।

## ਅਸਟਪਦੀ ॥

ਇਸ ਅਸਟਪਦੀ ਵਿਚ ਸਾਧੂ, ਸੰਤਾਂ, ਮਹਾਪੁਰਖਾਂ ਦੇ ਲੱਛਣ ਦਸਦੇ ਹਨ।

## ਸਾਧ ਕੈ ਸੰਗਿ; ਮੁਖ ਊਜਲ ਹੋਤ ॥

ਜਿੰਨ੍ਹਾਂ ਨੇ ਭਗਤੀ ਦੁਆਰਾ ਮਨ ਨੂੰ ਸਾਧ ਲਿਆ ਹੈ। ਉਨ੍ਹਾਂ (ਸਾਧ) ਸਾਧੂ ਮਹਾਤਮਾ ਦੀ (ਸੰਗਿ) ਸੰਗਤ (ਕੈ) ਕਰਨੇ ਕਰਕੇ ਲੋਕ-ਪ੍ਰਲੋਕ ਵਿਚ ਮੁਖ ਉੱਜਲਾ (ਹੋਤ) ਹੋ ਜਾਂਦਾ ਹੈ।

**ਪ੍ਰਸ਼ਨ :** ਮਹਾਰਾਜ ਸਾਧ ਕਿਸਨੂੰ ਕਹਿੰਦੇ ਹਨ?

**ਉੱਤਰ :** ਜਿੰਨ੍ਹਾਂ ਦੀ ਸੰਗਤ ਕਰਨੇ (ਕੈ) ਕਰਕੇ ਲੋਕ, ਪ੍ਰਲੋਕ ਵਿਚ (ਮੁਖ) ਮੂੰਹ ਉਜਲਾ ਹੋ ਜਾਂਦਾ ਹੈ। **ਵਾ:** (ਮੁਖ) ਅੰਤਹਕਰਣ ਰੂਪ ਮੁਖ ਵਿਸ਼ਿਆਂ, ਵਿਕਾਰਾਂ ਦੇ ਕਲੰਕਾਂ ਤੋਂ ਰਹਿਤ ਹੋ ਕੇ (ਊਜਲ) ਨਿਰਮਲ (ਹੋਤ) ਹੋ ਜਾਂਦਾ ਹੈ। **ਵਾ:** ਜਿੰਨ੍ਹਾਂ ਦੀ ਸੰਗਤ ਕਰਨੇ ਕਰਕੇ ਹਿਰਦੇ ਰੂਪ ਮੁਖ ਸ੍ਰੇਸ਼ਟ ਗੁਣਾਂ ਦੇ ਸਹਿਤ ਹੋ ਕੇ (ਊਜਲ) ਪਵਿੱਤਰ ਹੋ ਜਾਂਦਾ ਹੈ। **ਵਾ:** ਜਿੰਨ੍ਹਾਂ ਨੇ ਵੈਰਾਗ ਵਿਵੇਕ ਆਦਿਕ ਚਾਰੇ ਸਾਧਨਾਂ ਨੂੰ, ਸ੍ਰਵਣ ਮੰਨਣ ਆਦਿਕ ਚਾਰੇ ਸਾਧਨਾਂ ਨੂੰ ਸਾਧ ਲਿਆ ਹੈ। **ਵਾ:** ਜਿੰਨ੍ਹਾਂ ਨੇ ਯਮ ਨੇਮ ਆਦਿਕ ਜੋਗ ਦੇ ਅੱਠਾਂ ਅੰਗਾਂ ਦੁਆਰਾ ਆਪਣੇ ਮਨ ਤੇ ਸਰੀਰ ਨੂੰ ਸਾਧ ਲਿਆ ਹੈ। ਉਹਨਾਂ ਦਾ ਨਾਮ ਸਾਧ ਹੈ।

**ਅਥਵਾ :** ਜਿੰਨ੍ਹਾਂ ਨੇ ਪ੍ਰਮੇਸਰ ਨੂੰ ਸਿੱਧ ਕੀਤਾ ਭਾਵ ਪ੍ਰਾਪਤ ਕੀਤਾ ਹੈ, **ਵਾ:** ਜਿੰਨ੍ਹਾਂ ਨੇ ਮੁਕਤੀ ਨੂੰ (ਸਾਧ) ਪ੍ਰਾਪਤ ਕੀਤਾ ਹੈ। ਉਹਨਾਂ ਦੀ ਸੰਗਤ ਕਰਨੇ ਕਰਕੇ ਜੀਵ ਇਸ ਲੋਕ ਵਿੱਚ ਵੀ (ਮੁਖ) ਮੁਖੀ ਹੋ ਜਾਂਦਾ ਹੈ ਤੇ ਪ੍ਰਲੋਕ ਵਿੱਚ ਇਸਦਾ ਉੱਜਲ ਜਸ ਹੁੰਦਾ ਹੈ।

**ਅਥਵਾ :** ਜਿੰਨ੍ਹਾਂ ਨੇ (ਸਾ+ਧ) (ਸਾ) ਸ਼ੁੱਧ ਸਰੂਪ ਨੂੰ (ਧ) ਧਾਰਨ ਕੀਤਾ ਹੈ। ਉਹਨਾਂ ਦੀ ਸੰਗਤ ਕਰਨੇ ਕਰਕੇ ਅੰਤਹਕਰਣ ਰੂਪ ਮੁਖ ਉੱਜਲ ਹੋ ਜਾਂਦਾ ਹੈ।

## ਸਾਧਸੰਗਿ; ਮਲੁ ਸਗਲੀ ਖੋਤ ॥

ਸਾਧਸੰਗਤ ਵਿਚ ਮਿਲਣ ਕਰਕੇ ਜਨਮਾਂ ਜਨਮਾਂਤਰਾਂ ਦੀ, ਪਾਪਾਂ ਦੀ, (ਸਗਲੀ) ਸਾਰੀ (ਮਲੁ) ਮੈਲ (ਖੋਤ) ਖੋਈ ਜਾਂਦੀ, ਪੱਟੀ ਜਾਂਦੀ ਹੈ ਭਾਵ ਨਾਸ਼ ਹੋ ਜਾਂਦੀ ਹੈ। **ਵਾ:** ਮਲ ਵਿਖੇਪ ਆਦਿਕ ਸਾਰੀਆਂ ਖੋਟੀਆਂ ਮੈਲਾਂ ਮਿਟ ਜਾਂਦੀਆਂ ਹਨ।

## ਸਾਧ ਕੈ ਸੰਗਿ; ਮਿਟੈ ਅਭਿਮਾਨੁ ॥

ਸਾਧੂ ਮਹਾਂਪੁਰਖਾਂ ਦੀ ਸਤਸੰਗਤ ਕਰਕੇ ਹਿਰਦੇ ਵਿਚੋਂ ਗੁਣ, ਰੂਪ, ਧਨ, ਵਿਦਿਆ ਅਤੇ ਵਡਿਆਈ ਦਾ (ਅਭਿਮਾਨੁ) ਹੰਕਾਰ (ਮਿਟੈ) ਨਾਸ਼ ਹੋ ਜਾਂਦਾ ਹੈ। **ਵਾ:** ਜਿਸ ਪੁਰਖ ਦੇ ਹਿਰਦੇ ਵਿਚੋਂ (ਅਭਿਮਾਨੁ) ਹੰਕਾਰ ਮਿਟ ਗਿਆ ਹੈ। ਉਸ ਨੇ ਹੀ ਸਤਸੰਗਤ ਕੀਤੀ ਹੈ ਅਤੇ ਜਿਸਦੇ ਹਿਰਦੇ ਵਿਚੋਂ ਹੰਕਾਰ ਨਹੀਂ ਮਿਟਿਆ। ਸਮਝਣਾ ਕਰੋ ਕਿ ਉਸਨੇ ਅਜੇ ਸੰਗਤ ਹੀ ਨਹੀਂ ਕੀਤੀ ਹੈ।

**ਅਥਵਾ :** ਜੋ (ਅਭਿ) ਹਿਰਦੇ ਵਿੱਚ (ਮਾਨੁ) ਹੰਕਾਰ ਸੀ ਕਿ ਮੈਂ ਗਿਆਨੀ ਹਾਂ, ਮੈਂ ਸੰਤ ਹਾਂ। ਉਹ ਸਾਧਸੰਗਤ ਕਰਨੇ ਕਰਕੇ ਮਿਟ ਗਿਆ ਹੈ।

## ਸਾਧ ਕੈ ਸੰਗਿ; ਪ੍ਰਗਟੈ ਸੁਗਿਆਨੁ ॥

ਸਾਧੂਆਂ ਦੀ ਸੰਗਤ **ਵਾ:** ਸਾਧਸੰਗਤ ਕਰਨੇ (ਕੈ) ਕਰਕੇ ਹਿਰਦੇ ਅੰਦਰ ਆਤਮਾ ਨੂੰ ਜਾਨਣ ਵਾਲਾ (ਸੁ+ਗਿਆਨੁ) (ਸੁ) *ਸ੍ਰੇਸ਼ਟ ਗਿਆਨ **ਵਾ:** ਸਰੂਪ ਦਾ ਗਿਆਨ (ਪ੍ਰਗਟੈ) ਪੈਦਾ ਹੋ ਜਾਂਦਾ ਹੈ। **ਵਾ:** ਅਪ੍ਰੋਖ ਗਿਆਨ ਪਰਗਟ ਹੋ ਜਾਂਦਾ ਹੈ।

## ਸਾਧ ਕੈ ਸੰਗਿ; ਬੁਝੈ ਪ੍ਰਭੁ ਨੇਰਾ ॥

ਸਾਧੂਆਂ ਦੀ ਸੰਗਤ ਕਰਨੇ (ਕੈ) ਕਰਕੇ (ਪ੍ਰਭੁ) ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਨੇਰਾ) ਨੇੜੇ ਹੀ (ਬੁਝੈ) ਬੁਝ ਭਾਵ ਜਾਣ ਲਈਦਾ ਹੈ। **ਵਾ:** ਉਸਦੇ ਸਰੂਪ ਨੂੰ (ਨੇਰਾ) ਨਿਰਣਾ ਕਰਕੇ (ਬੁਝੈ) ਸਮਝ ਲਈਦਾ ਹੈ।

## ਸਾਧਸੰਗਿ; ਸਭੁ ਹੋਤ ਨਿਬੇਰਾ ॥

(ਸਾਧਸੰਗਿ) ਸਾਧਸੰਗਤ ਕਰਨੇ ਕਰਕੇ ਜਨਮਾਂ ਜਨਮਾਂਤਰਾਂ ਦੇ (ਸਭੁ) ਸਾਰੇ ਝਗੜੇ ਦਾ (ਨਿਬੇਰਾ) ਫੈਸਲਾ ਹੋ ਜਾਂਦਾ ਹੈ ਭਾਵ ਮੁਕਤ ਹੋ ਜਾਈਦਾ ਹੈ।

**ਅਥਵਾ :** ਸਭ ਕਰਮਾਂ ਧਰਮਾਂ ਦਾ ਫਲ ਨਿਸ਼ਕਾਮਤਾ ਹੈ, ਸਾਧੂਆਂ ਦੀ ਸੰਗਤ ਕਰਕੇ ਨਿਸ਼ਕਾਮਤਾ ਪ੍ਰਾਪਤ ਹੁੰਦੀ ਹੈ ਅਤੇ ਨਿਸ਼ਕਾਮਤਾ ਕਰਕੇ ਜੰਮਣ ਮਰਣ ਦਾ ਸਾਰਾ ਨਿਬੇਰਾ (ਹੋਤ) ਹੋ ਜਾਂਦਾ ਹੈ।

## ਸਾਧ ਕੈ ਸੰਗਿ; ਪਾਏ ਨਾਮ ਰਤਨੁ ॥

ਸਾਧੂਆਂ ਦੀ ਸੰਗਤ ਕਰਨੇ (ਕੈ) ਕਰਕੇ ਨਾਮ ਰੂਪ ਅਮੋਲਕ ਰਤਨ (ਪਾਏ) ਪ੍ਰਾਪਤ ਹੋ ਜਾਂਦਾ ਹੈ।

## ਸਾਧ ਕੈ ਸੰਗਿ; ਏਕ ਊਪਰਿ ਜਤਨੁ ॥

(ਸਾਧ) ਮਹਾਤਮਾ ਦੀ ਸੰਗਤ ਕਰਨੇ ਕਰਕੇ, ਹੋਰ ਸਾਰੇ ਝੂਠੇ ਜਤਨ ਛੱਡ ਕੇ (ਏਕ) ਇਕ ਮਨ ਦੇ ਰੋਕਣ (ਊਪਰਿ) ਉੱਤੇ ਕਾਬੂ ਕਰਨ ਦੇ (ਜਤਨੁ) ਉਦਮ ਵਿਚ ਲੱਗ ਜਾਈਦਾ ਹੈ। **ਵਾ:** ਇਕ ਸਾਰਿਆਂ ਤੋਂ ਉਪਰ ਜੋ ਵਾਹਿਗੁਰੂ ਹੈ। ਉਸ ਦੀ ਪ੍ਰਾਪਤੀ ਵਾਸਤੇ ਜਤਨ ਕਰਨ ਲੱਗ ਜਾਈਦਾ ਹੈ। **ਵਾ:** ਇਕ ਪ੍ਰਮੇਸਰ ਦੇ ਸਰੂਪ ਰੂਪ ਮਹਿਲ ਉੱਪਰ ਪ੍ਰਾਪਤ ਹੋਣ ਦੇ ਯਤਨ ਵਿੱਚ ਲੱਗ ਜਾਈਦਾ ਹੈ। **ਵਾ:** ਇਕ ਦੇਹ ਅਧਿਆਸ ਨੂੰ ਨਾਸ ਕਰਨ ਦੇ ਯਤਨ ਉੱਪਰ ਲੱਗ ਜਾਈਦਾ ਹੈ। **ਵਾ:** ਤੁਰੀਆ ਪਦ ਦੀ ਪ੍ਰਾਪਤੀ ਦੇ ਜਤਨ ਵਿੱਚ ਲੱਗ ਜਾਈਦਾ ਹੈ।

**ਅਥਵਾ :** ਸਾਧਸੰਗਤ ਵਿਚੋਂ ਇਕ ਐਸਾ ਗੁਣ ਪ੍ਰਾਪਤ ਹੁੰਦਾ ਹੈ ਕਿ ਮਨੁੱਖ ਯਤਨਾਂ ਤੋਂ ਉਪਰ ਹੋ ਜਾਂਦਾ ਹੈ। ਭਾਵ ਨਿਰਯਤਨ ਹੀ ਸਰੂਪ ਦੀ ਸਾਖਿਆਤਤ੍ਹਾ ਹੋ ਜਾਂਦੀ ਹੈ।

---

* **ਸ੍ਰੇਸ਼ਟ ਗਿਆਨ :** ਜਿਸ ਨੂੰ ਪ੍ਰਾਪਤ ਕਰਕੇ ਬੁੱਧੀ ਵਿਚੋਂ ਅਨਾਤਮਾ ਪਦਾਰਥਾਂ ਦਾ ਅਭਾਵ ਕਰਕੇ ਆਤਮਾ ਨੂੰ ਜਾਣ ਲਈਦਾ ਹੈ। ਉਹ ਸ੍ਰੇਸ਼ਟ ਗਿਆਨ ਹੁੰਦਾ ਹੈ।

## ਸਾਧ ਕੀ ਮਹਿਮਾ; ਬਰਨੈ ਕਉਨੁ ਪ੍ਰਾਨੀ ॥

ਸਾਧੂਆਂ ਦੀ ਮਹਿਮਾ, ਵਡਿਆਈ (ਕਉਨੁ) ਕਿਹੜਾ ਪ੍ਰਾਣਾਧਾਰੀ ਜੀਵ (ਬਰਨੈ) ਵਰਣਨ ਜਾਂ ਉਚਾਰਨ ਕਰ ਸਕਦਾ ਹੈ? ਭਾਵ ਕੋਈ ਵੀ ਨਹੀਂ ਕਰ ਸਕਦਾ ਹੈ। ਯਥਾ :

**ਗੁਰ ਕੀ ਮਹਿਮਾ ਅਗਮ ਹੈ ਕਿਆ ਕਥੇ ਕਥਨਹਾਰੁ ॥** *(ਅੰਗ : ੫੨)*

## ਨਾਨਕ ਸਾਧ ਕੀ ਸੋਭਾ; ਪ੍ਰਭ ਮਾਹਿ ਸਮਾਨੀ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਵਾਹਿਗੁਰੂ ਜੀ ਦੇ ਪਿਆਰੇ (ਸਾਧ) ਸੰਤਾਂ ਦੀ (ਸੋਭਾ) ਵਡਿਆਈ ਵਾਹਿਗੁਰੂ ਵਿਚ ਹੀ (ਸਮਾਨੀ) ਮਿਲੀ ਹੋਈ ਹੈ। ਭਾਵ ਉਹਨਾਂ ਦੀ ਪ੍ਰਮੇਸਰ ਵਰਗੀ ਹੀ ਸੋਭਾ ਹੈ।

## ਸਾਧ ਕੈ ਸੰਗਿ; ਅਗੋਚਰੁ ਮਿਲੈ ॥

ਸਾਧੂਆਂ ਦੀ ਸੰਗਤ ਕਰਨੇ (ਕੈ) ਕਰਕੇ, ਜੋ (ਅਗੋਚਰੁ) ਇੰਦਰੀਆਂ ਦਾ ਅਵਿਸ਼ੇ ਸੱਤਾ ਮਾਤਰ ਬ੍ਰਹਮ ਪ੍ਰਮੇਸਰ ਹੈ ਭਾਵ ਜਿਹੜਾ ਸ੍ਰੋਤਰ ਨਾਲ ਸ਼ਬਦ ਰੂਪ ਕਰਕੇ, ਚਮੜੀ ਨਾਲ ਸਪਰਸ਼ ਰੂਪ ਕਰਕੇ, ਨੇਤਰਾਂ ਨਾਲ ਰੂਪ ਕਰਕੇ, ਰਸਨਾ ਨਾਲ ਰਸ ਰੂਪ ਕਰਕੇ ਅਤੇ ਨਾਸਕਾਂ ਨਾਲ ਸੁਗੰਧੀ ਰੂਪ ਕਰਕੇ ਅਵਿਸ਼ੇ ਹੈ। ਉਹ (ਮਿਲੈ) ਪ੍ਰਾਪਤ ਹੋ ਜਾਂਦਾ ਹੈ।

## ਸਾਧ ਕੈ ਸੰਗਿ; ਸਦਾ ਪਰਫੁਲੈ ॥

ਸਾਧੂਆਂ ਦੀ ਸੰਗਤ ਕਰਨੇ (ਕੈ) ਕਰਕੇ ਸੁੱਕਾ ਹੋਇਆ ਮਨ ਸ਼ੁਭ ਗੁਣਾਂ ਦੇ ਸਹਿਤ ਹੋਣ ਕਰਕੇ ਸਦਾ ਵਾਸਤੇ (ਪਰਫੁਲੈ) ਖਿੜ ਜਾਂਦਾ ਹੈ, ਹਰਿਆ ਹੋ ਜਾਂਦਾ ਹੈ।

**ਅਥਵਾ :** ਸਾਧੂਆਂ ਦੀ ਸੰਗਤ ਦਾ ਇਹ ਫਲ ਹੁੰਦਾ ਹੈ ਕਿ ਇਸ ਨਾਲ ਸ਼ੁੱਭ ਗੁਣਾਂ ਦੀ ਬਗੀਚੀ ਸਦਾ ਵਾਸਤੇ ਪ੍ਰਫੁਲਿਤ ਹੋ ਜਾਂਦੀ ਹੈ।

**ਪ੍ਰਸ਼ਨ :** ਕਿਵੇਂ ਪ੍ਰਫੁਲਿਤ ਹੁੰਦੀ ਹੈ?

**ਉੱਤਰ :** ਜਦੋਂ ਮਨ ਰੂਪੀ ਧਰਤੀ ਨੂੰ ਸ਼ਰਧਾ ਰੂਪ ਗੋਡੀ ਕਰਕੇ ਪ੍ਰੇਮ ਰੂਪ ਜਲ ਨਾਲ ਸਿੰਜੀਦਾ ਹੈ। ਉਦੋਂ ਸਤਿਸੰਗਤ ਰੂਪ ਬੂਟੇ ਨੂੰ ਧਰਮ ਰੂਪ ਫੁੱਲ ਅਤੇ ਬ੍ਰਹਮ ਗਿਆਨ ਰੂਪ ਫਲ ਲੱਗਦਾ ਹੈ।

**ਸਾਧ ਕ੍ਰਿਪਾ ਤੇ ਸੂਕਾ ਹਰਿਆ ॥** *(ਅੰਗ : ੧੦੨)*

**ਮੇਰਾ ਮਨੁ ਸਾਧ ਜਨਾਂ ਮਿਲਿ ਹਰਿਆ ॥** *(ਅੰਗ : ੧੨੯੪)*

## ਸਾਧ ਕੈ ਸੰਗਿ; ਆਵਹਿ ਬਸਿ ਪੰਚਾ ॥

(ਸਾਧ) ਸਾਧੂਆਂ ਦੀ (ਸੰਗਿ) ਸੰਗਤ ਕਰਨੇ (ਕੈ) ਕਰਕੇ (ਪੰਚਾ) ਪੰਜੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ (ਬਸਿ) ਵੱਸ ਆ ਜਾਂਦੇ ਹਨ।

## ਸਾਧਸੰਗਿ; ਅੰਮ੍ਰਿਤ ਰਸੁ ਭੁੰਚਾ ॥

(ਸਾਧਸੰਗਿ) ਸਾਧਸੰਗਤ ਕਰਨੇ ਕਰਕੇ ਨਾਮ ਰੂਪ ਅੰਮ੍ਰਿਤ ਰਸ ਨੂੰ (ਭੁੰਚਾ) ਭੋਗੀਦਾ ਹੈ, ਮਾਣੀਦਾ ਹੈ।

## ਸਾਧਸੰਗਿ; ਹੋਇ ਸਭ ਕੀ ਰੇਨ ॥

(ਸਾਧਸੰਗਿ) ਸਤਸੰਗਤ ਕਰਨ ਦਾ ਇਹ ਫਲ ਹੈ ਕਿ ਮਨ (ਸਭ) ਸਾਰਿਆਂ ਦੇ ਚਰਨਾਂ (ਕੀ) ਦੀ (ਰੇਨ) ਧੂੜ (ਹੋਇ) ਹੋ ਜਾਂਦਾ ਹੈ।

**ਮਿਟਿ ਗਏ ਬੈਰ ਭਏ ਸਭ ਰੇਨ ॥ ਅੰਮ੍ਰਿਤ ਨਾਮੁ ਸਾਧਸੰਗਿ ਲੈਨ ॥** *(ਅੰਗ : ੨੯੫)*

## ਸਾਧ ਕੈ ਸੰਗਿ; ਮਨੋਹਰ ਬੈਨ ॥

(ਸਾਧ) ਮਹਾਤਮਾ ਦੀ ਸੰਗਤ ਕਰਨੇ ਕਰਕੇ ਜੀਵ ਕੌੜੇ, ਫਿੱਕੇ, ਦੁਖਦਾਇਕ, ਨਿੰਦਿਆ, ਚੁਗਲੀ ਵਾਲੇ ਬਚਨਾਂ ਨੂੰ ਛੱਡ ਕੇ (ਮਨੋਹਰ) ਸੁੰਦਰ (ਬੈਨ) ਬਚਨ ਬੋਲਣ ਲੱਗ ਜਾਂਦਾ ਹੈ। **ਵਾ:** (ਮਨੋਹਰ) ਮਨ ਨੂੰ ਹਰਨ ਵਾਲੇ, ਸਾਰਿਆਂ ਦੇ ਹਿਤਕਾਰੀ, ਪ੍ਰੇਮ ਵਾਲੇ (ਬੈਨ) ਬਚਨ ਬੋਲਣ ਲੱਗ ਜਾਂਦਾ ਹੈ।

## ਸਾਧ ਕੈ ਸੰਗਿ; ਨ ਕਤਹੂੰ ਧਾਵੈ ॥

(ਸਾਧ) ਸਾਧੂਆਂ ਦੀ (ਸੰਗਿ) ਸੰਗਤ ਕਰਨੇ (ਕੈ) ਕਰਕੇ ਮਨ ਕਾਮੀਆਂ, ਕ੍ਰੋਧੀਆਂ, ਚੋਰਾਂ, ਡਾਕੂਆਂ ਦੀ ਕੁਸੰਗਤ ਵਿਚ ਕਦੇ ਵੀ ਨਹੀਂ (ਧਾਵੈ) ਦੌੜਦਾ। **ਵਾ:** ਦੇਵੀ ਦੇਵਤਿਆਂ ਦੀ ਸੇਵਾ ਵਿੱਚ ਕਿਸੇ ਪਾਸੇ ਨਹੀਂ ਦੌੜਦਾ। **ਵਾ:** ਮਨ ਵਾਸ਼ਨਾ ਕਰਕੇ ਇਸ ਲੋਕ ਦੇ ਪਦਾਰਥਾਂ ਦੇ ਪਿੱਛੇ ਤੇ ਬ੍ਰਹਮ ਲੋਕ ਦੇ, ਸੁਰਗ ਲੋਕ ਦੇ ਪਦਾਰਥਾਂ ਨੂੰ, ਦਿਬ ਭੋਗਾਂ ਨੂੰ ਪ੍ਰਾਪਤ ਕਰਨ ਵਾਸਤੇ ਨਹੀਂ ਦੌੜਦਾ। **ਵਾ:** ਜੂਨਾਂ ਆਦਿਕ ਵਿੱਚ (ਕਤਹੂੰ) ਕਿਸੇ ਪਾਸੇ ਵੀ ਨਹੀਂ ਦੌੜਦਾ, ਮੁਕਤ ਪਦ ਨੂੰ ਪ੍ਰਾਪਤ ਕਰ ਲੈਂਦਾ ਹੈ।

**ਅਥਵਾ :** ਸਾਧੂਆਂ ਦੀ ਸੰਗਤ ਕਰਨੇ ਕਰਕੇ ਬ੍ਰਹਮ ਬੇਤਿਆਂ ਦੇ ਪ੍ਰਾਣ (ਕਤਹੂੰ) ਕਿਸੇ ਦੇਸ਼ ਨੂੰ ਗਮਨ ਨਹੀਂ ਕਰਦੇ ਭਾਵ ਹਿਸਾਬ-ਕਿਤਾਬ ਦੇਣ ਵਾਸਤੇ ਜੀਵ ਆਤਮਾ ਪ੍ਰਾਣਾਂ ਰੂਪ ਘੋੜੇ 'ਤੇ ਅਸਵਾਰ ਹੋ ਕੇ ਕਿਤੇ ਨਹੀਂ ਜਾਂਦਾ। ਅਰਥਾਤ ਉਹਨਾਂ ਦੇ ਸਰੀਰ ਦੇ ਤੱਤ ਤੱਤਾਂ ਵਿਚ ਮਿਲ ਜਾਂਦੇ ਹਨ ਅਤੇ ਉਨ੍ਹਾਂ ਦੀ ਪ੍ਰਤਗਕ ਜੋਤ ਅਦ੍ਵੈਤ ਅਨੰਦ ਜੋਤ ਵਿਚ ਮਿਲ ਜਾਂਦੀ ਹੈ।

## ਸਾਧਸੰਗਿ; ਅਸਥਿਤਿ ਮਨੁ ਪਾਵੈ ॥

(ਸਾਧਸੰਗਿ) ਮਹਾਤਮਾ ਦੀ ਸੰਗਤ ਕਰਨ ਦਾ ਇਹ ਫਲ ਪ੍ਰਾਪਤ ਹੁੰਦਾ ਹੈ ਕਿ ਮਨ ਪ੍ਰਮੇਸਰ ਵਿਚ (ਅਸਥਿਤਿ) ਇਸਥਿਤੀ (ਪਾਵੈ) ਪ੍ਰਾਪਤ ਕਰ ਲੈਂਦਾ ਹੈ, ਟਿਕਾਅ ਪਾ ਲੈਂਦਾ ਹੈ।

## ਸਾਧ ਕੈ ਸੰਗਿ; ਮਾਇਆ ਤੇ ਭਿੰਨ ॥

ਸਾਧੂਆਂ ਦੀ ਸੰਗਤ ਕਰਨੇ (ਕੈ) ਕਰਕੇ ਅਸੱਤ, ਜੜ੍ਹ ਅਤੇ ਦੁੱਖ ਰੂਪ ਮਾਇਆ (ਤੇ) ਤੋਂ (ਭਿੰਨ) ਸੁਤੰਤਰ ਹੋ ਕੇ ਸਤ, ਚਿਤ, ਅਨੰਦ ਸਰੂਪ ਬ੍ਰਹਮ ਦੀ ਸਾਖਿਆਤਤਾ ਹੋ ਜਾਂਦੀ ਹੈ।

## ਸਾਧਸੰਗਿ; ਨਾਨਕ ਪ੍ਰਭ ਸੁਪ੍ਰਸੰਨ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਸਾਧਸੰਗਿ) ਸਾਧਸੰਗਤ ਕਰਨ ਵਾਲਿਆਂ ਉੱਤੇ (ਪ੍ਰਭ) ਪ੍ਰਮੇਸਰ (ਸੁਪ੍ਰਸੰਨ) (ਸੁ) ਭਲੀ ਪ੍ਰਕਾਰ ਪ੍ਰਸੰਨ ਹੋ ਕੇ ਉਹਨਾਂ ਨੂੰ ਆਪਣੇ ਚਰਨਾਂ ਵਿਚ ਮੇਲ ਲੈਂਦਾ ਹੈ।

## ਸਾਧਸੰਗਿ; ਦੁਸਮਨ ਸਭਿ ਮੀਤ ॥

(ਸਾਧਸੰਗਿ) ਮਹਾਪੁਰਖਾਂ ਦੀ ਸੰਗਤ ਕਰਨੇ ਕਰਕੇ (ਸਭਿ) ਸਾਰੇ ਵੈਰੀ ਵੀ (ਮੀਤ) ਮਿੱਤਰ, ਸੱਜਣ ਬਣ ਜਾਂਦੇ ਹਨ। ਯਥਾ :

**ਬੈਰੀ ਉਲਟਿ ਭਏ ਹੈ ਮੀਤਾ॥ ਸਾਕਤ ਉਲਟਿ ਸੁਜਨ ਭਏ ਚੀਤਾ॥** *(ਅੰਗ : ੩੨੬)*

**ਨਾ ਕੋ ਮੇਰਾ ਦੁਸਮਨੁ ਰਹਿਆ ਨਾ ਹਮ ਕਿਸ ਕੇ ਬੈਰਾਈ॥**

**ਬ੍ਰਹਮੁ ਪਸਾਰੁ ਪਸਾਰਿਓ ਭੀਤਰਿ ਸਤਿਗੁਰ ਤੇ ਸੋਝੀ ਪਾਈ॥** *(ਅੰਗ : ੬੭੧)*

## ਸਾਧੂ ਕੈ ਸੰਗਿ; ਮਹਾ ਪੁਨੀਤ ॥

ਸਾਧੂਆਂ ਦੀ (ਸੰਗਿ) ਸੰਗਤ ਕਰਨੇ (ਕੈ) ਕਰਕੇ ਮਨ ਦੀਆਂ ਵਾਸ਼ਨਾਵਾਂ ਰੁਕਣ ਤੋਂ (ਮਹਾ) ਵੱਡੇ, ਭਾਰੀ (ਪੁਨੀਤ) ਪਵਿੱਤਰ ਹੋ ਜਾਈਦਾ ਹੈ। **ਵਾ:** ਸਾਧਸੰਗਤ ਕਰਨੇ ਕਰਕੇ ਮਨ ਮਹਾਂ ਪਵਿੱਤਰ ਹੋ ਜਾਂਦਾ ਹੈ।

**ਅਥਵਾ :** ਇੱਕ ਤੀਰਥਾਂ 'ਤੇ ਜਾ ਕੇ ਪਵਿੱਤਰ ਹੁੰਦੇ ਹਨ, ਇਕ ਬਰਤ ਆਦਿਕ ਰੱਖਣੇ ਕਰਕੇ ਜਲ ਧਾਰੇ ਕਰਨ ਕਰਕੇ ਪਵਿੱਤਰ ਹੁੰਦੇ ਹਨ, ਪਰ ਸਾਧਸੰਗਤ ਕਰਨੇ ਕਰਕੇ ਅੰਤਹਕਰਣ ਦੇ ਅੰਦਰੋਂ ਰਾਗ, ਦ੍ਵੈਸ਼, ਅਵਿਦਿਆ ਆਦਿਕ ਦੀਆਂ ਸਾਰੀਆਂ ਮੈਲਾਂ ਲਹਿ ਜਾਂਦੀਆਂ ਹਨ ਅਤੇ ਵੱਡੇ ਪਵਿੱਤਰ ਹੋ ਜਾਈਦਾ ਹੈ। ਯਥਾ :

**ਮਹਾ ਪਵਿਤ੍ਰ ਸਾਧ ਕਾ ਸੰਗੁ ॥ ਜਿਸੁ ਭੇਟਤ ਲਾਗੈ ਪ੍ਰਭ ਰੰਗੁ ॥** *(ਅੰਗ : ੩੯੨)*

**ਮਹਿਮਾ ਸਾਧੂ ਸੰਗ ਕੀ ਸੁਨਹੁ ਮੇਰੇ ਮੀਤਾ ॥**

**ਮੈਲੁ ਖੋਈ ਕੋਟਿ ਅਘ ਹਰੇ ਨਿਰਮਲ ਭਏ ਚੀਤਾ ॥** *(ਅੰਗ : ੮੦੯)*

## ਸਾਧਸੰਗਿ; ਕਿਸ ਸਿਉ ਨਹੀ ਬੈਰੁ ॥

ਸਾਧਸੰਗਤ ਕਰਨ ਵਾਲੇ ਪੁਰਖ ਦਾ (ਕਿਸ) ਕਿਸੇ (ਸਿਉ) ਨਾਲ (ਬੈਰੁ) ਵੈਰ ਨਹੀਂ ਰਹਿੰਦਾ। ਉਹ ਸਾਰਿਆਂ ਦਾ ਪਿਆਰਾ ਬਣ ਜਾਂਦਾ ਹੈ।

**ਮਿਟਿ ਗਏ ਬੈਰ ਭਏ ਸਭ ਰੇਨ ॥ ਅੰਮ੍ਰਿਤ ਨਾਮੁ ਸਾਧਸੰਗਿ ਲੈਨ ॥** *(ਅੰਗ : ੨੯੫)*

**ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ ॥** *(ਅੰਗ : ੧੨੯੯)*

## ਸਾਧ ਕੈ ਸੰਗਿ; ਨ ਬੀਗਾ ਪੈਰੁ ॥

(ਸਾਧ) ਮਹਾਂਪੁਰਖਾਂ ਦੀ (ਸੰਗਿ) ਸੰਗਤ ਕਰਨ ਵਾਲਾ ਪੁਰਖ ਕਦੇ ਵੀ (ਬੀਗਾ) ਟੇਡੇ ਰਸਤੇ ਭਾਵ ਕੁਸੰਗਤ ਵਿਚ ਪੈਰ ਨਹੀਂ ਰੱਖਦਾ।

**ਅਥਵਾ :** ਸਾਧਸੰਗਤ ਕਰਨ ਵਾਲੇ ਪੁਰਖ ਦੇ ਮਨ ਦਾ ਸੰਕਲਪ ਰੂਪ ਪੈਰ ਵਿੰਗਾ ਨਹੀਂ ਹੁੰਦਾ ਭਾਵ ਉਸ ਨੂੰ ਉਲਟਾ ਸੰਕਲਪ ਨਹੀਂ ਫੁਰਦਾ। **ਵਾ:** ਉਹ ਮਨ ਰੂਪ ਪੈਰ ਨੂੰ ਖੋਟੇ ਸੰਕਲਪਾਂ ਰੂਪ ਭੂਮੀ ਉੱਤੇ ਨਹੀਂ ਰੱਖਦਾ। **ਵਾ:** ਮਨ ਬੁੱਧੀ ਰੂਪ ਪੈਰਾਂ ਨੂੰ ਸੰਸਾਰ ਤਰਫ ਨਹੀਂ ਉਠਾਉਂਦਾ।

**ਅਥਵਾ :** ਭਾਵਨਾ ਨਾਲ ਪ੍ਰਤੱਖ ਸੰਗਤ ਕਰਨ ਵਾਲਿਆਂ ਦੇ ਪੈਰ ਕਦੇ ਵੀ ਵਿੰਗੇ ਨਹੀਂ ਹੁੰਦੇ ਤੇ ਉਹਨਾਂ ਦੇ ਮਨ ਬੁਧੀ ਰੂਪ ਪੈਰ ਵੀ ਪ੍ਰਮੇਸਰ ਵੱਲੋਂ ਬੇਮੁਖ ਹੋਣ ਰੂਪ ਵਿੰਗੇ ਨਹੀਂ ਹੁੰਦੇ।

## ਸਾਧ ਕੈ ਸੰਗਿ; ਨਾਹੀ ਕੋ ਮੰਦਾ ॥

ਸਾਧੂਆਂ ਦੀ ਸੰਗਤ ਕਰਨੇ (ਕੈ) ਕਰਕੇ, ਮਨ ਅੰਦਰ ਕੋਈ ਵੀ ਮੰਦਾ ਸੰਕਲਪ ਨਹੀਂ ਰਹਿੰਦਾ। ਭਾਵ ਕੋਈ ਵੀ ਬੁਰਾ ਪ੍ਰਤੀਤ ਨਹੀਂ ਹੁੰਦਾ ਸਗੋਂ ਸਾਰਿਆਂ ਵਿਚ ਇਕ ਵਾਹਿਗੁਰੂ ਜੀ ਦੀ ਜੋਤ ਨੂੰ ਵੇਖ ਲਈਦਾ ਹੈ।

## ਸਾਧਸੰਗਿ; ਜਾਨੇ ਪਰਮਾਨੰਦਾ ॥

(ਸਾਧਸੰਗਿ) ਸਾਧਸੰਗਤ ਕਰਨ ਦਾ ਇਹ ਫਲ ਹੈ ਕਿ (ਪਰਮਾਨੰਦਾ) ਪਰਮ ਅਨੰਦ ਸਰੂਪ ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਜਾਨੇ) ਜਾਣ ਲਈਦਾ ਹੈ।

## ਸਾਧ ਕੈ ਸੰਗਿ; ਨਾਹੀ ਹਉ ਤਾਪੁ ॥

(ਸਾਧ) ਸਾਧੂਆਂ ਦੀ (ਸੰਗਿ) ਸੰਗਤ ਕਰਨੇ (ਕੈ) ਕਰਕੇ (ਹਉ) ਹਉਮੈ ਦਾ ਤਾਪ ਨਹੀਂ ਰਹਿੰਦਾ। **ਵਾ:** ਆਧੀ, ਬਿਆਧੀ, ਉਪਾਧੀ ਦਾ ਤਾਪ ਵੀ ਨਹੀਂ ਰਹਿੰਦਾ।

## ਸਾਧ ਕੈ ਸੰਗਿ; ਤਜੈ ਸਭੁ ਆਪੁ ॥

(ਸਾਧ) ਮਹਾਤਮਾ ਦੀ (ਸੰਗਿ) ਸੰਗਤ ਕਰਨੇ (ਕੈ) ਕਰਕੇ (ਸਭੁ) ਸਾਰਾ (ਆਪੁ) ਆਪਾ ਭਾਵ ਅਰਥਾਤ ਦੇਹ ਅਧਿਆਸ (ਤਜੈ) ਤਿਆਗ ਦੇਈਦਾ ਹੈ।

## ਆਪੇ ਜਾਨੈ; ਸਾਧ ਬਡਾਈ ॥

ਮੇਰਾ ਅਕਾਲ ਪੁਰਖ ਵਾਹਿਗੁਰੂ ਜੀ ਆਪਣੇ (ਸਾਧ) ਪਿਆਰਿਆਂ ਸੰਤਾਂ ਦੀ (ਬਡਾਈ) ਵਡਿਆਈ, ਮਹਿਮਾਂ ਨੂੰ (ਆਪੇ) ਆਪ ਹੀ ਜਾਣਦਾ ਹੈ।

## ਨਾਨਕ; ਸਾਧ, ਪ੍ਰਭੂ ਬਨਿ ਆਈ ॥੩॥

(ਬਨਿ-ਆਈ)

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਸਾਧ) ਸੰਤਾ ਦੀ (ਪ੍ਰਭੂ) ਵਾਹਿਗੁਰੂ ਜੀ ਨਾਲ ਪ੍ਰੀਤ ਬਣ ਆਈ ਹੈ ਭਾਵ ਏਕਤਾ ਹੋ ਗਈ ਹੈ।

**ਹਰਿ ਹਰਿਜਨ ਦੁਈ ਏਕ ਹੈ ਬਿਬ ਬਿਚਾਰ ਕਛੁ ਨਾਹਿ ॥**
**ਜਲ ਤੇ ਉਪਜ ਤਰੰਗ ਜਿਉ ਜਲ ਹੀ ਬਿਖੈ ਸਮਾਹਿ ॥** (ਬਚਿੱਤਰ ਨਾਟਕ)

## ਸਾਧ ਕੈ ਸੰਗਿ; ਨ ਕਬਹੂ ਧਾਵੈ ॥

(ਸਾਧ) ਸੰਤਾਂ ਦੀ (ਸੰਗਿ) ਸੰਗਤ ਕਰਨੇ (ਕੈ) ਕਰਕੇ ਪੁਰਖ (ਕਬਹੂ) ਕਦੇ ਵੀ ਜੂਨਾਂ ਵਿਚ ਨਹੀਂ (ਧਾਵੈ) ਦੌੜਦਾ ਭਾਵ ਮੁਕਤ ਹੋ ਜਾਂਦਾ ਹੈ।

## ਸਾਧ ਕੈ ਸੰਗਿ; ਸਦਾ ਸੁਖੁ ਪਾਵੈ ॥

(ਸਾਧ) ਸਾਧੂਆਂ ਦੀ (ਸੰਗਿ) ਸੰਗਤ ਕਰਨੇ (ਕੈ) ਕਰਕੇ ਪੁਰਖ ਸਦਾ ਰਹਿਣ ਵਾਲੇ ਆਤਮਾਨੰਦ ਦੇ ਸੁਖ ਨੂੰ (ਪਾਵੈ) ਪਾ ਲੈਂਦਾ ਹੈ।

## ਸਾਧਸੰਗਿ; ਬਸਤੁ ਅਗੋਚਰ ਲਹੈ ॥

ਸਾਧੂਆਂ ਦੀ ਸੰਗਤ ਕਰਨੇ ਕਰਕੇ, ਜੋ (ਅਗੋਚਰ) ਇੰਦਰੀਆਂ ਦੇ ਅਵਿਸ਼ੇ ਸਤ, ਚਿਤ, ਅਨੰਦ ਰੂਪ (ਬਸਤੁ) ਵਸਤੂ ਹੈ। ਉਸ ਨੂੰ (ਲਹੈ) ਲੈ ਲੈਂਦਾ ਹੈ, **ਵਾ:** (ਲਹੈ) ਪ੍ਰਾਪਤ ਕਰ ਲੈਂਦਾ ਹੈ, **ਵਾ:** ਲਖ ਲੈਂਦਾ ਭਾਵ ਜਾਣ ਲੈਂਦਾ ਹੈ।

## ਸਾਧੂ ਕੈ ਸੰਗਿ; ਅਜਰੁ ਸਹੈ ॥

ਸਾਧਸੰਗਤ ਕਰਨੇ (ਕੈ) ਕਰਕੇ ਪੁਰਖ (ਅਜਰੁ) ਨਾ ਸਹਾਰੀ ਜਾਣ ਵਾਲੀ ਅਵਸਥਾ ਨੂੰ ਵੀ (ਸਹੈ) ਸਹਾਰ ਲੈਂਦਾ ਹੈ। **ਵਾ:** ਅਜਰ ਸ਼ਕਤੀ ਨੂੰ ਸਹਾਰ ਲੈਂਦਾ ਹੈ। **ਵਾ:** (ਅਜਰੁ) ਅਬਿਨਾਸੀ ਆਤਮਾ ਨੂੰ (ਸਹੈ) ਨਿਸ਼ਚੇ ਕਰ ਲੈਂਦਾ ਹੈ।

**ਹੋਨਿ ਨਜੀਕਿ ਖੁਦਾਇ ਦੈ ਭੇਤੁ ਨ ਕਿਸੈ ਦੇਨਿ ॥** (ਅੰਗ : ੧੩੮੪)

**ਵਾ:** (ਅਜਰੁ) ਨਾ ਜਰੇ ਜਾਣ ਵਾਲੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿਕ ਨੂੰ ਜਰ ਲੈਂਦਾ ਹੈ, ਸਹਾਰ ਲੈਂਦਾ ਹੈ **ਵਾ:** ਇੰਨ੍ਹਾਂ ਨੂੰ ਰੋਕਣ ਦਾ (ਸਹੈ) ਸਹਾਰਾ ਪ੍ਰਾਪਤ ਕਰ ਲੈਂਦਾ ਹੈ।

## ਸਾਧ ਕੈ ਸੰਗਿ; ਬਸੈ ਥਾਨਿ ਊਚੈ ॥

ਉਹ ਪੁਰਖ ਸਾਧਸੰਗਤ ਕਰਨੇ (ਕੈ) ਕਰਕੇ "ਅਤਿ ਊਚਾ ਤਾ ਕਾ ਦਰਬਾਰਾ ॥" ਐਸੇ ਸਚਖੰਡ ਰੂਪ (ਊਚੈ) ਉੱਚੇ (ਥਾਨਿ) ਅਸਥਾਨ ਵਿਚ ਜਾ (ਬਸੈ) ਵੱਸਦਾ ਹੈ। **ਵਾ:** ਮਾਨ-ਅਪਮਾਨ, ਦੁਸ਼ਮਣ-ਮਿੱਤਰ, ਜੰਮਣ-ਮਰਨ, ਹਾਨ-ਲਾਭ ਰੂਪ ਦੁੰਦਵਾਦ ਤੋਂ (ਊਚੈ) ਉੱਚੇ (ਥਾਨਿ) ਅਸਥਾਨ ਭਾਵ ਬ੍ਰਹਮ ਵਿਚ ਜਾ ਵੱਸਦਾ ਹੈ। **ਵਾ:** ਸਰੂਪ ਰੂਪ ਉੱਚੇ ਥਾਂ ਵਿੱਚ, **ਵਾ:** ਤੁਰੀਆ ਪਦ ਰੂਪ ਉੱਚੇ ਥਾਂ ਵਿੱਚ ਜਾ ਵੱਸਦਾ ਹੈ। **ਵਾ:** ਇੰਦਰੀਆਂ ਤੋਂ ਉੱਚੇ ਦਸਮ ਦੁਆਰ ਰੂਪ ਥਾਂ ਵਿੱਚ ਜਾ ਵੱਸਦਾ ਹੈ।

## ਸਾਧੂ ਕੈ ਸੰਗਿ; ਮਹਲਿ ਪਹੂਚੈ ॥

ਸਾਧੂਆਂ ਦੀ ਸੰਗਤ ਕਰਨੇ (ਕੈ) ਕਰਕੇ (ਮਹਲਿ) ਸਤ ਸਰੂਪ ਵਿਚ (ਪਹੂਚੈ) ਪਹੁੰਚ ਜਾਂਦਾ ਹੈ।

## ਸਾਧ ਕੈ ਸੰਗਿ; ਦ੍ਰਿੜੈ ਸਭਿ ਧਰਮ ॥

ਸਾਧਸੰਗਤ ਕਰਨੇ (ਕੈ) ਕਰਕੇ ਪੁਰਖ ਸਾਰਿਆਂ ਧਰਮਾਂ ਵਿਚ ਇਕ ਪ੍ਰਮੇਸਰ ਨੂੰ (ਦ੍ਰਿੜੈ) ਦ੍ਰਿੜ ਕਰਦਾ ਹੈ ਭਾਵ ਉਹ ਦੁਨੀਆਂ ਦੇ ਕਿਸੇ ਵੀ ਧਰਮ ਦਾ ਖੰਡਨ ਨਹੀਂ ਕਰਦਾ। ਕਿਉਂਕਿ ਉਹ ਜਾਣਦਾ ਹੈ ਕਿ ਸਾਰਿਆਂ ਵਿਚ ਇਕ ਪ੍ਰਮੇਸਰ ਹੀ ਅਨਿਕ ਰੂਪ ਹੋ ਕੇ ਵਰਤ ਰਿਹਾ ਹੈ। **ਵਾ:** ਉਹ ਸਮਝਦਾ ਹੈ ਕਿ ਸਾਰੇ ਆਪੋ ਆਪਣੇ ਧਰਮਾਂ ਵਿੱਚ ਦ੍ਰਿੜ ਹਨ ਅਤੇ ਇੰਨ੍ਹਾਂ ਨੂੰ ਆਪੋ-ਆਪਣੇ ਧਰਮਾਂ ਦੁਆਰਾ ਹੀ ਪ੍ਰਮੇਸਰ ਦੀ ਪ੍ਰਾਪਤੀ ਹੋਵੇਗੀ।

**ਅਥਵਾ :** ਸਾਧਸੰਗਤ ਕਰਨ ਵਾਲਾ ਪੁਰਖ ਸਾਰਿਆਂ 'ਤੇ (ਧਰਮ) ਪੁੰਨ, ਪਰਉਪਕਾਰ ਕਰਨਾ ਦ੍ਰਿੜ ਕਰਦਾ ਹੈ।

### *ਸਾਖੀ—ਭਾਈ ਘਨੱਈਆ ਜੀ ਦੀ

**ਅਥਵਾ :** ਸਾਧੂਆਂ ਦੀ ਸੰਗਤ ਕਰਨੇ ਕਰਕੇ (ਸਭਿ) ਸਾਰਿਆਂ ਪੁਰਖਾਂ ਨੂੰ ਧਰਮ ਦ੍ਰਿੜ ਹੋ ਜਾਂਦਾ ਹੈ। ਜਿਸ ਤੋਂ ਬਾਅਦ ਉਹ ਸਰੀਰ ਵਿੱਚੋਂ ਪ੍ਰਾਣ ਨਿਕਲ ਜਾਣ ਤੇ ਵੀ ਆਪਣਾ ਧਰਮ ਨਹੀਂ ਛੱਡਦੇ। ਜਿਵੇਂ ਭਾਈ ਮਤੀ ਦਾਸ ਜੀ ਨੇ ਆਰੇ ਨਾਲ ਆਪਣਾ ਸਰੀਰ ਚਰਵਾ ਲਿਆ ਸੀ, ਭਾਈ ਤਾਰੂ ਸਿੰਘ ਜੀ ਨੇ ਆਪਣਾ ਖੋਪਰ ਲੁਹਾ ਲਿਆ ਸੀ ਪਰ ਆਪਣਾ ਸਿੱਖ ਧਰਮ ਨਹੀਂ ਸੀ ਛੱਡਿਆ। ਇਉਂ ਪੱਕਾ ਧਰਮ ਦ੍ਰਿੜ ਕਰ ਲੈਂਦੇ ਹਨ। **ਵਾ:** ਸਾਧਸੰਗਤ ਕਰਨ ਵਾਲੇ ਪੁਰਖ ਆਪਣੇ ਸਤ, ਚਿਤ, ਅਨੰਦ ਸਰੂਪ ਰੂਪ ਧਰਮ ਨੂੰ (ਦ੍ਰਿੜੈ) ਨਿਸ਼ਚੈ ਕਰ ਲੈਂਦੇ ਹਨ।

**ਅਥਵਾ :** ਸਾਧਸੰਗਤ ਕਰਨ ਵਾਲੇ ਪੁਰਖ ਨੂੰ ਸਾਰੇ ਧਰਮ ਦ੍ਰਿੜ ਹੋ ਜਾਂਦੇ ਹਨ।

## ਸਾਧ ਕੈ ਸੰਗਿ; ਕੇਵਲ ਪਾਰਬ੍ਰਹਮ ॥

(ਸਾਧ) ਮਹਾਤਮਾ ਦੀ (ਸੰਗਿ) ਸੰਗਤ ਕਰਨੇ (ਕੈ) ਕਰਕੇ ਪੁਰਖ ਕੇਵਲ ਇਕ ਪਾਰਬ੍ਰਹਮ ਪ੍ਰਮੇਸਰ ਵਿੱਚ ਜੁੜ ਜਾਂਦੇ ਹਨ। **ਵਾ:** ਕੈਵਲ ਮੋਖ ਨੂੰ ਪ੍ਰਾਪਤ ਕਰ ਕੇ ਪਾਰਬ੍ਰਹਮ ਰੂਪ ਹੋ ਜਾਂਦੇ ਹਨ।

## ਸਾਧ ਕੈ ਸੰਗਿ; ਪਾਏ ਨਾਮ ਨਿਧਾਨ ॥

(ਸਾਧ) ਸਾਧੂਆਂ ਦੀ (ਸੰਗਿ) ਸੰਗਤ ਕਰਨੇ (ਕੈ) ਕਰਕੇ ਜੀਵ ਅਕਾਲ ਪੁਰਖ ਦੇ ਨਾਮ ਦਾ ਖਜ਼ਾਨਾ (ਪਾਏ) ਪ੍ਰਾਪਤ ਕਰ ਲੈਂਦਾ ਹੈ।

ਨਾਨਕ ਪਾਇਆ ਨਾਮ ਖਜਾਨਾ ॥ *(ਅੰਗ : ੩੯੦)*

## ਨਾਨਕ; ਸਾਧੂ ਕੈ ਕੁਰਬਾਨ ॥੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜੋ ਮਹਾਰਾਜ ਦੇ ਪਿਆਰੇ (ਸਾਧੂ) ਸੰਤ ਭਗਤ ਹਨ ਉਹਨਾਂ (ਕੈ) ਦੇ ਉਪਰੋਂ (ਕੁਰਬਾਨ) ਬਲਿਹਾਰ ਜਾਣਾ ਕਰੀਏ।

## ਸਾਧ ਕੈ ਸੰਗਿ; ਸਭ ਕੁਲ ਉਧਾਰੈ ॥

(ਸਾਧ) ਮਹਾਤਮਾ ਦੀ (ਸੰਗਿ) ਸੰਗਤ ਕਰਨੇ (ਕੈ) ਕਰਕੇ ਪੁਰਖ ਆਪਣੀਆਂ ਸਾਰੀਆਂ ਕੁਲਾਂ ਦਾ ਉਧਾਰ ਕਰ ਲੈਂਦਾ ਹੈ। **ਵਾ:** ਸਾਰਿਆਂ ਦੀ ਆਸੁਰੀ ਸੰਪਦਾ ਹੇਠ ਦੱਬੀ ਹੋਈ ਦੈਵੀ ਕੁਲ ਦਾ ਉਧਾਰ ਕਰ ਦਿੰਦਾ ਹੈ ਭਾਵ ਬਚਾਅ ਦਿੰਦਾ ਹੈ।

---

* ਭਾਈ ਘਨੱਈਆ ਜੀ ਦੀ ਸਾਖੀ ਸ਼੍ਰੋਮਣੀ ਦਮਦਮੀ ਸਟੀਕ ਤੀਸਰੀ ਪੋਥੀ ਪੰਨਾ ਨੰਬਰ ੪੨੬ 'ਤੇ ਦੇਖੋ।

**ਅਥਵਾ :** ਸਾਧੂਆਂ ਦੀ ਸੰਗਤ ਕਰਨ ਵਾਲੇ ਪੁਰਖ ਦੀਆਂ ਸਾਰੀਆਂ ਕੁਲਾਂ ਭਾਵ ਪੀੜੀਆਂ ਦੀਆਂ ਪੀੜੀਆਂ ਦਾ ਵੀ ਉਧਾਰ ਹੋ ਜਾਂਦਾ ਹੈ।

**ਅਥਵਾ :** ਅਕਾਲ ਪੁਰਖ ਵਾਹਿਗੁਰੂ ਜੀ ਸਾਧ ਸੰਗਤ ਕਰਨ ਵਾਲੇ ਪੁਰਖਾਂ ਦੀਆਂ ਅਵਿਗਤ ਹੋਈਆਂ ਕੁਲਾਂ ਨੂੰ ਵੀ ਉਧਾਰ ਦਿੰਦੇ ਹਨ।

**ਹਰਿ ਜਨੁ ਪਰਵਾਰੁ ਸਧਾਰੁ ਹੈ ਇਕੀਹ ਕੁਲੀ ਸਭੁ ਜਗਤੁ ਛਡਾਵੈ ॥** (ਅੰਗ : ੧੬੬)

## ਸਾਧਸੰਗਿ; ਸਾਜਨ ਮੀਤ ਕੁਟੰਬ ਨਿਸਤਾਰੇ ॥

ਸਾਧਸੰਗਤ ਕਰਨ ਵਾਲਾ ਪੁਰਖ ਆਪਣੇ (ਸਾਜਨ) ਸੱਜਣ (ਮੀਤ) ਮਿੱਤਰ (ਕੁਟੰਬ) ਇਸਤਰੀ ਆਦਿਕ ਸਾਰੇ ਪਰਿਵਾਰ ਨੂੰ ਸਤਸੰਗੀ ਬਣਾ ਕੇ (ਨਿਸਤਾਰੈ) (ਨਿਸ+ਤਾਰੈ) (ਨਿਸ) ਪ੍ਰਪੰਚ ਤੋਂ ਤਾਰ ਦਿੰਦਾ ਹੈ।

**ਗੁਰਮੁਖਿ ਕੋਟਿ ਉਧਾਰਦਾ ਭਾਈ ਦੇ ਨਾਵੈ ਏਕ ਕਣੀ ॥** (ਅੰਗ : ੬੦੮)

## ਸਾਧੂ ਕੈ ਸੰਗਿ; ਸੋ ਧਨੁ ਪਾਵੈ ॥

ਮਹਾਤਮਾ ਦੀ ਸੰਗਤ ਕਰਨੇ (ਕੈ) ਕਰਕੇ (ਸੋ) ਉਹ ਅੰਮ੍ਰਿਤ ਰੂਪ ਨਾਮ ਧਨ (ਪਾਵੈ) ਪ੍ਰਾਪਤ ਕਰ ਲੈਂਦਾ ਹੈ।

## ਜਿਸੁ ਧਨ ਤੇ; ਸਭੁ ਕੋ ਵਰਸਾਵੈ ॥

ਜਿਸ ਨਾਮ ਧਨ (ਤੇ) ਤੋ ਸਭ (ਕੋ) ਕੋਈ ਹੀ (ਵਰਸਾਵੈ) ਲਾਭ ਉਠਾਉਂਦਾ ਹੈ।

## ਸਾਧਸੰਗਿ; ਧਰਮ ਰਾਇ ਕਰੇ ਸੇਵਾ ॥

ਸਾਧਸੰਗਤ ਵਿਚ ਮਿਲਣ ਵਾਲੇ ਦੀ ਧਰਮਰਾਜਾ ਸੇਵਕ ਬਣ ਕੇ ਸੇਵਾ ਕਰਦਾ ਹੈ।

**ਅਧਿਆਤਮੀ ਹਰਿ ਗੁਣ ਤਾਸੁ ਮਨਿ ਜਪਹਿ ਏਕੁ ਮੁਰਾਰਿ ॥**
**ਤਿਨ ਕੀ ਸੇਵਾ ਧਰਮਰਾਇ ਕਰੈ ਧੰਨੁ ਸਵਾਰਣਹਾਰੁ ॥** (ਅੰਗ : ੩੮)
**ਨਾਮੁ ਧਿਆਇਨਿ ਸਾਜਨਾ ਜਨਮ ਪਦਾਰਥੁ ਜੀਤਿ ॥**
**ਨਾਨਕ ਧਰਮ ਐਸੇ ਚਵਹਿ ਕੀਤੋ ਭਵਨੁ ਪੁਨੀਤ ॥** (ਅੰਗ : ੧੪੨੫)

## ਸਾਖੀ—ਰਾਜੇ ਜਨਕ ਦੀ

ਮਿਥਲਾ ਪੁਰੀ ਦੇ ਰਹਿਣ ਵਾਲੇ ਪੂਰਨ ਤਤਵੇਤਾ ਮਹਾਂਪੁਰਸ਼ ਰਾਜਾ ਜਨਕ ਜੀ ਸੈਰ ਕਰਦੇ ਜਮਪੁਰੀ ਵਿਚ ਪਹੁੰਚੇ ਤਾਂ ਨਰਕਾਂ ਵਿਚ ਪਾਪੀ ਜੀਵ ਕੁਰਲਾਉਂਦੇ ਵੇਖ ਕੇ ਧਰਮਰਾਜੇ ਨੂੰ ਕਹਿਣ ਲੱਗੇ, "ਇੰਨ੍ਹਾਂ ਸਾਰਿਆਂ ਨੂੰ ਛੱਡ ਦਿਉ।" ਅੱਗੋਂ ਧਰਮਰਾਜ ਨੇ ਕਿਹਾ, "ਪ੍ਰਭੂ ਦੇ ਹੁਕਮ ਅਨੁਸਾਰ ਇਹ ਆਪਣੇ ਕੀਤੇ ਪਾਪਾਂ ਦੇ ਫਲ ਭਾਵ ਦੁੱਖਾਂ ਨੂੰ ਭੋਗ ਰਹੇ ਹਨ। ਆਪ ਕੋਈ ਅਜਿਹੀ ਚੀਜ ਦਿਉ ਜਿਸ ਨਾਲ ਇਹਨਾਂ ਦੇ ਪਾਪ ਖਤਮ ਹੋ ਜਾਣ।" ਉਸ ਵੇਲੇ ਰਾਜੇ ਜਨਕ ਨੇ ਪ੍ਰਮੇਸਰ ਦੇ ਨਾਮ ਦਾ ਇਕ ਘੜੀ ਨਾਮ ਜਾਪ ਜਪ ਕੇ ਉਹਨਾਂ ਜੀਵਾਂ ਨੂੰ ਦਿੱਤਾ ਸੀ ਅਤੇ ਸਿਮਰਨ ਦੀ ਸ਼ਕਤੀ ਨਾਲ ਜੀਵਾਂ ਦੇ ਪਾਪ ਖਤਮ ਕਰਕੇ ਸਾਰਿਆਂ ਨਰਕੀ ਜੀਵਾਂ ਨੂੰ ਤਾਰ ਦਿੱਤਾ ਸੀ।

**ਭਗਤੁ ਵਡਾ ਰਾਜਾ ਜਨਕੁ ਹੈ ਗੁਰਮੁਖਿ ਮਾਇਆ ਵਿਚਿ ਉਦਾਸੀ।...**
**...ਮੁਕਤਿ ਜੁਗਤਿ ਨਾਵੈ ਦੀ ਦਾਸੀ।** (ਵਾਰ ਭਾਈ ਗੁਰਦਾਸ ਜੀ)

ਇਸ ਪ੍ਰਕਾਰ ਧਰਮ ਰਾਜਾ ਵੀ ਸਾਧਸੰਗਤ ਦੀ ਸੇਵਾ ਕਰਦਾ ਹੈ।

## ਸਾਧ ਕੈ ਸੰਗਿ; ਸੋਭਾ ਸੁਰਦੇਵਾ ॥

*(ਦੂਸਰਾ ਪਾਠ 'ਸੋ ਭਾ ਸੁਰਦੇਵਾ')*

(ਸਾਧ) ਸੰਤਾਂ, ਮਹਾਪੁਰਖਾਂ ਦੀ (ਸੰਗਿ) ਸੰਗਤ ਕਰਨ ਵਾਲਿਆਂ ਦੀ ਕਰਮ ਦੇਵਤੇ, ਪਿਤਰ ਦੇਵਤੇ ਆਦਿਕ ਸਾਰੇ (ਸੁਰ) ਦੇਵਤੇ ਵਡਿਆਈ ਕਰਦੇ ਹਨ **ਵਾ:** (ਸੁਰਦੇਵਾ) ਇੰਦਰ ਦੇਵਤਾ ਵੀ (ਸੋਭਾ) ਵਡਿਆਈ ਕਰਦਾ ਹੈ ਕਿ ਉਹ ਪੁਰਖ ਧੰਨ ਹਨ। ਜਿੰਨ੍ਹਾਂ ਦੀ ਸਾਧਸੰਗਤ ਕਰਨੇ ਕਰਕੇ ਵਾਸ਼ਨਾ ਮਿਟ ਗਈ ਹੈ। ਅਸੀਂ ਤਾਂ ਹਜ਼ਾਰ ਨੇਤਰ ਪਾ ਕੇ ਵੀ ਅਪਛਰਾਂ ਦੇ ਨਾਚ ਵੇਖਣ ਵਿਚ ਲੱਗੇ ਰਹਿੰਦੇ ਹਾਂ।

**ਅਥਵਾ :** ਸਾਧ ਸੰਗਤ ਕਰਨੇ ਕਰਕੇ ਇੰਦ੍ਰ ਨੂੰ ਸੋਭਾ ਮਿਲੀ ਹੈ। ਜਦੋਂ ਇੰਦ੍ਰ ਕੋੜ੍ਹੀ ਹੋਇਆ ਸੀ ਤਾਂ ਇਸਨੇ ਬ੍ਰਿਹਸਪਤ ਦੀ ਸੰਗਤ ਕੀਤੀ ਸੀ ਤੇ ਨਾਮ ਦਾ ਉਚਾਰਨ ਕੀਤਾ ਸੀ। ਤਾਂ ਇਸਦਾ ਰੋਗ ਮਿਟਿਆ ਸੀ।

**ਅਥਵਾ :** ਸਾਧੂਆਂ ਦੀ ਸੰਗਤ ਕਰਨੇ (ਕੈ) ਕਰਕੇ ਪੁਰਖ ਦੀ (ਸੋਭਾ) ਮਹਿਮਾ (ਸੁਰਦੇਵਾ) *ਸੁਰ ਦੇਵਤੇ ਵੀ ਕਰਦੇ ਹਨ ਅਤੇ ਬ੍ਰਹਮ ਦੇ ਸੰਕਲਪ ਨਾਲ ਪੈਦਾ ਹੋਏ ਅਜਾਨ ਸੰਗਿਆ ਵਾਲੇ ਦੇਵਤੇ ਵੀ ਕਰਦੇ ਹਨ।

**ਅਥਵਾ :** ਸਾਧਸੰਗਤ ਕਰਨ ਵਾਲਿਆਂ ਨੂੰ (ਸੋ) ਉਹ (ਭਾਸੁਰ ਦੇਵਾ) (ਦੇਵਾ) ਪ੍ਰਕਾਸ਼ ਸਰੂਪ ਪ੍ਰਮੇਸਰ (ਭਾਸੁਰ) ਭਾਸ ਆਉਂਦਾ ਹੈ ਪ੍ਰਤੀਤ ਹੋ ਆਉਂਦਾ ਹੈ। **ਵਾ:** (ਦੇਵਾ) ਪ੍ਰਕਾਸ਼ ਰੂਪ ਦਾ ਪ੍ਰਕਾਸ਼ ਹੋ ਆਉਂਦਾ ਹੈ।

**ਨੋਟ :** ਸਹੀ ਪਾਠ "ਸੋਭਾ ਸੁਰਦੇਵਾ" ਹੀ ਹੈ।

## ਸਾਧੂ ਕੈ ਸੰਗਿ; ਪਾਪ ਪਲਾਇਨ ॥

ਸਾਧਸੰਗਤ ਕਰਨੇ (ਕੈ) ਕਰਕੇ ਸਾਰੇ ਪਾਪ ਵੀ (ਪਲਾਇਨ) ਭੱਜ ਜਾਂਦੇ ਹਨ।

## ਸਾਧਸੰਗਿ; ਅੰਮ੍ਰਿਤ ਗੁਨ ਗਾਇਨ ॥

ਸਾਧਸੰਗਤ ਕਰਨ ਵਾਲੇ ਪੁਰਖ ਰਸਨਾ ਕਰਕੇ ਪ੍ਰਮੇਸਰ ਦੇ ਅੰਮ੍ਰਿਤ ਨਾਮ ਨੂੰ (ਗਾਇਨ) ਗਾਉਂਦੇ ਹਨ।

**ਅਥਵਾ :** ਸਾਧਸੰਗਤ ਕਰਨ ਦਾ ਇਹ ਫਲ ਹੈ ਕਿ ਪ੍ਰਮੇਸਰ ਦੇ ਅੰਮ੍ਰਿਤ ਰੂਪ ਗੁਣ ਗਾਈਦੇ ਹਨ।

## ਸਾਧ ਕੈ ਸੰਗਿ; ਸ੍ਰਬ ਥਾਨ ਗੰਮਿ ॥

(ਸਾਧ) ਸਾਧੂਆਂ ਦੀ (ਸੰਗਿ) ਸੰਗਤ ਕਰਨੇ (ਕੈ) ਕਰਕੇ ਪੁਰਖ ਦੀ ਧਰਮ ਖੰਡ, ਗਿਆਨ ਖੰਡ, ਸਰਮ ਖੰਡ, ਕਰਮ ਖੰਡ, ਸਚਖੰਡ ਅਤੇ ਪਤਾਲ ਲੋਕ, ਸਵਰਗ ਲੋਕ, ਬ੍ਰਹਮ ਲੋਕ, ਬੈਕੁੰਠ ਲੋਕ ਆਦਿਕ ਅਪਹੁੰਚ ਥਾਵਾਂ ਵਿਚ ਵੀ (ਗੰਮਿ) ਗੰਮਤਾ ਹੋ ਜਾਂਦੀ ਹੈ। ਭਾਵ ਉਹਨਾਂ ਨੂੰ ਕਿਸੇ ਥਾਂ ਤੇ ਜਾਣ ਤੋਂ ਕੋਈ ਵੀ ਰੋਕ ਨਹੀਂ ਪਾ ਸਕਦਾ।

## ਸਾਖੀ ਪੰਡਿਤ ਨਿਤਾਨੰਦ ਦੀ

ਇਕ ਪੰਡਿਤ ਨਿਤਾਨੰਦ ਬਟਾਲੇ ਦਾ ਸੀ। ਉਹ ਸ੍ਰੀ ਹਰਿਗੋਬਿੰਦਪੁਰ ਸਾਹਿਬ ਵਿਚ ਮੀਰੀ ਪੀਰੀ ਦੇ ਮਾਲਕ ਛੇਵੇਂ ਪਾਤਸ਼ਾਹ ਜੀ ਦੀ ਪਵਿੱਤਰ ਹਜ਼ੂਰੀ ਵਿਚ ਗਰੁੜ ਪੁਰਾਣ ਦੀ ਕਥਾ ਕਰਦਾ ਹੁੰਦਾ ਸੀ। ਇਕ ਦਿਨ ਪ੍ਰਸੰਗ ਆਇਆ ਕਿ ਮਰਨ ਤੋਂ ਬਾਅਦ ਪੁੰਨੀ ਲੋਕ ਸੁੱਖ ਪਾਲਕੀਆਂ ਵਿਚ ਬੈਠ ਕੇ ਅਤੇ ਪਾਪੀ ਲੋਕ ਦੁਖ ਭੋਗਦੇ ਹੋਏ ਇਕ ਸਾਲ ਵਿਚ ਪ੍ਰਲੋਕ ਵਿਚ ਪਹੁੰਚਦੇ ਹਨ। ਮਾਤ ਲੋਕ ਤੋਂ ਪ੍ਰਲੋਕ ੮੬੦੦੦ ਜੋਜਨ ਹੈ। ਜਦੋਂ ਕਥਾ ਕਰਨ ਤੋਂ ਮਗਰੋਂ ਬ੍ਰਾਹਮਣ ਬਾਹਰ ਆਇਆ ਤਾਂ ਚਾਰ ਸਿੱਖ ਆਪੋਂ ਵਿਚ ਵਿਚਾਰ ਕਰਦੇ ਸੁਣੇ। ਇਕ ਸਿੱਖ ਭਾਈ ਸੁੰਦਰ ਜੀ ਨੇ ਕਿਹਾ, ਕਿ ਮੈਂ ਚਾਰ ਪਹਿਰਾਂ ਅੰਦਰ ਪ੍ਰਲੋਕ ਵਿਚ ਪਹੁੰਚ ਸਕਦਾ ਹਾਂ। ਭਾਈ ਲਾਲੇ ਜੀ ਨੇ ਕਿਹਾ ਕਿ ਚਾਰ ਪਹਿਰ

---

* **ਸੁਰਦੇਵ :** ਦੈਵੀ ਗੁਣਾਂ ਦੇ ਸਮੇਤ ਪੁਰਸ਼।

ਤਾਂ ਜ਼ਿਆਦਾ ਹਨ, ਮੈਂ ਦੋ ਪਹਿਰਾਂ ਵਿਚ ਪਹੁੰਚ ਸਕਦਾ ਹਾਂ। ਤੀਸਰੇ ਸਿੱਖ ਭਾਈ ਮਹੀਆ ਜੀ ਨੇ ਕਿਹਾ, ਕਿ ਮੈਂ ਇਕ ਪਹਿਰ ਵਿਚ ਜਾ ਸਕਦਾ ਹਾਂ। ਤਾਂ ਚੌਥੇ ਸਿੱਖ ਭਾਈ ਨਿਹਾਲਾ ਜੀ ਨੇ ਕਿਹਾ ਕਿ ਹੇ ਭਰਾਵੋ! ਇਹ ਤਾਂ ਬਹੁਤ ਸਮਾਂ ਹੈ, ਮੈਂ ਸਤਿਗੁਰਾਂ ਦੀ ਕਿਰਪਾ ਨਾਲ ਇੱਕ ਪਲ ਵਿਚ ਪਹੁੰਚ ਸਕਦਾ ਹਾਂ। ਪੰਡਿਤ ਸੁਣ ਕੇ ਬਹੁਤ ਹੈਰਾਨ ਹੋਇਆ ਅਤੇ ਗੁੱਸੇ ਨਾਲ ਭਰਿਆ ਪੀਤਾ ਸਤਿਗੁਰਾਂ ਦੀ ਹਜ਼ੂਰੀ ਵਿਚ ਆਇਆ ਤੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ! ਸ਼ਾਸਤਰ ਝੂਠੇ ਹਨ ਜਾਂ ਆਪ ਜੀ ਦੇ ਸਿੱਖ ਝੂਠੇ ਹਨ? ਸਤਿਗੁਰੂ ਸਾਹਿਬ ਜੀ ਨੇ ਪੁੱਛਿਆ ਪੰਡਿਤ ਜੀ ਕੀ ਗੱਲ ਹੈ? ਤਾਂ ਕਹਿਣ ਲੱਗਾ ਮਹਾਰਾਜ ਸਾਹਿਬ ਜੀ! ਮੈਂ ਆਪ ਜੀ ਦੇ ਚਰਨਾਂ ਵਿਚ ਕੀ ਕਥਾ ਕਰਾਂ? ਸ਼ਾਸਤਰ ਵਿਚ ਤਾਂ ਪ੍ਰਲੋਕ ਦਾ ਰਸਤਾ ਇਕ ਸਾਲ ਦਾ ਲਿਖਿਆ ਹੈ ਪਰ ਤੁਹਾਡੇ ਸਿੱਖ ਕਹਿੰਦੇ ਹਨ ਕਿ ਪਲ ਵਿਚ ਜਾ ਸਕਦੇ ਹਾਂ। ਹੁਣ ਆਪ ਜੀ ਦੱਸੋ? ਤੁਹਾਡੇ ਸਿੱਖ ਸੱਚੇ ਹਨ ਜਾਂ ਸ਼ਾਸਤਰ ਸੱਚੇ ਹਨ। ਪੰਡਿਤ ਦੀ ਬੇਨਤੀ ਸੁਣ ਕੇ ਸਤਿਗੁਰਾਂ ਨੇ ਫੁਰਮਾਇਆ, "ਪੰਡਿਤ ਜੀ! ਸਾਡੇ ਸਿੱਖ ਵੀ ਸੱਚੇ ਹਨ ਅਤੇ ਸ਼ਾਸਤਰ ਵੀ ਸੱਚੇ ਹਨ।" ਪੰਡਿਤ ਨੇ ਕਿਹਾ ਮਹਾਰਾਜ! ਦੋਵੇਂ ਕਿਵੇਂ ਸੱਚੇ ਹੋ ਸਕਦੇ ਹਨ? ਸਤਿਗੁਰੂ ਸਾਹਿਬ ਜੀ ਨੇ ਭਾਈ ਗੁਰਦਾਸ ਜੀ ਵੱਲ ਤੱਕ ਕੇ ਕਿਹਾ ਕਿ ਇਸ ਨੂੰ ਯੋਗ ਉੱਤਰ ਦੇ ਕੇ ਇਸ ਦਾ ਸੰਸਾ ਨਵਿਰਤ ਕਰੋ।

ਭਾਈ ਗੁਰਦਾਸ ਜੀ ਨੇ ਗੁਰੂ ਸਾਹਿਬ ਜੀ ਦਾ ਹੁਕਮ ਮੰਨ ਕੇ ਪੰਡਿਤ ਨੂੰ ਕਿਹਾ ਕਿ :

**ਗੁਰ ਰੁਖ ਪਾਇ ਕਹਯੋ ਗੁਰਦਾਸ। ਸੁਨਹੁ ਬਿੱਪ ਸਚਿ ਕਹਿ ਤੁਮ ਪਾਸ।**
**ਕਹੇ ਬਯਾਸ ਕੇ ਸਕਲ ਪੁਰਾਨ। ਹੈਂ ਸਾਰੇ ਸਭਿ ਸੁਨਹਿ ਜਹਾਨ।**
**ਸਤਿਗੁਰ ਕੇ ਸਿਖ ਸੋ ਭੀ ਸਾਚੇ। ਸਦਾ ਉਪਾਸ਼ਨ ਗੁਰ ਕੀ ਰਾਚੇ।**
**ਕਰਮ ਕਾਂਡ ਮੈ ਜੋ ਜਗ ਜੀਵਾ। ਕਰਹਿ ਸੁਭਾਸੁਭ ਸਰਬ ਸਦੀਵਾ।**
**ਤਿਨ ਕੋ ਪੰਥ ਤਥਾ ਹੀ ਜਾਨਾ। ਪੁੰਨੀ ਕੋ ਅਸਵਾਰੀ ਨਾਨਾ।** *(ਗੁਰ ਪ੍ਰਤਾਪ ਸੂਰਜ ਗ੍ਰੰਥ)*

ਕਰਮਕਾਂਡ ਕਰਨ ਵਾਲੇ ਜੀਵ ਚੰਗੇ ਮਾੜੇ ਕੰਮ ਕਰਦੇ ਹਨ ਇਸ ਲਈ ਉਹਨਾਂ ਜੀਵਾਂ ਨੂੰ ਉਸੇ ਤਰ੍ਹਾਂ ਹੀ ਜਾਣਾ ਪੈਂਦਾ ਹੈ ਜਿਵੇਂ ਤੂੰ ਕਥਾ ਵਿੱਚ ਸੁਣਾਇਆ ਹੈ। ਪੁਰਾਣ ਕੇਵਲ ਪਾਪੀ ਅਤੇ ਪੁੰਨੀ ਜੀਵਾਂ ਦਾ ਹੀ ਕਥਨ ਕਰਦਾ ਹੈ। ਸਤਿਗੁਰੂ ਜੀ ਦੇ ਸਿੱਖਾਂ ਬਾਰੇ ਕੁਝ ਨਹੀਂ ਕਥਨ ਕਰਦਾ। ਕਿਉਂਕਿ ਸਿੱਖ ਸਤਿਗੁਰੂ ਜੀ ਦੀ ਉਪਾਸ਼ਨਾ ਕਰਦੇ ਹਨ ਭਾਵ ਨਾਮ ਜਪਦੇ ਹਨ ਅਤੇ ਪਾਪ ਤਾਂ ਕਰਦੇ ਹੀ ਨਹੀਂ ਤੇ ਮਨ ਵਿਚ ਕੋਈ ਸੁਰਗ ਦੀ ਪ੍ਰਾਪਤੀ ਦੀ ਇੱਛਾ ਰੱਖ ਕੇ ਦਾਨ ਨਹੀਂ ਕਰਦੇ। ਇਸ ਲਈ "ਪੁੰਨੀ ਪਾਪੀ ਆਖਣੁ ਨਾਹਿ॥" ਸਤਿਗੁਰੂ ਸਾਹਿਬ ਜੀ ਦੇ ਸਿੱਖ ਪੁੰਨੀ ਪਾਪੀ ਕਹੇ ਨਹੀਂ ਜਾਂਦੇ ਤੇ ਪੁਰਾਣ ਪਾਪੀ ਤੇ ਪੁੰਨੀਆ ਬਾਰੇ ਕਥਨ ਕਰਦਾ ਹੈ। ਸਤਿਗੁਰੂ ਸਾਹਿਬ ਜੀ ਦੇ ਸਿੱਖਾਂ ਦੇ ਨੇੜੇ ਤਾਂ ਜਮ ਭੀ ਨਹੀਂ ਆਉਂਦੇ, ਸਗੋਂ ਧਰਮਰਾਜ ਪਾਸ ਆਪਣੀ ਇੱਛਾ ਅਨੁਸਾਰ ਚਲੇ ਭੀ ਜਾਣ ਤਾਂ ਉਹ ਅੱਗੋਂ ਸਤਿਕਾਰ ਕਰਦਾ ਹੈ।

**ਜਮਕਾਲੁ ਮਿਲੈ ਦੇ ਭੇਟ ਸੇਵਕੁ ਨਿਤ ਹੋਈ॥** *(ਅੰਗ : ੧੨੪੮)*
**ਨਾਨਕ ਧਰਮ ਐਸੇ ਚਵਹਿ ਕੀਤੋ ਭਵਨੁ ਪੁਨੀਤ॥** *(ਅੰਗ : ੧੪੨੫)*

ਕਿਉਂਕਿ :

**ਸ੍ਰੀ ਨਾਨਕ ਕੀ ਸਿਖੀ ਮਹਾਂ। ਮਹਾਂ ਮਹਾਤਮ ਹੈ ਜਹਿੰ ਕਹਾਂ।**
**ਜੇਤਕ ਬਲ ਜਿਸ ਮਹਿ ਹੋਇ ਆਵੈ। ਤੇਤਕ ਕਹੈ ਨ ਕੂਰ ਅਲਾਵੈਂ।**

ਫਿਰ ਪੰਡਿਤ ਕਹਿਣ ਲੱਗਾ ਕਿ ਜੀ ਮੈਨੂੰ ਨਿਸ਼ਚਾ ਕਿਵੇਂ ਆਵੇ? ਮੈਨੂੰ ਵੀ ਦਿਖਾ ਦਿਉ। ਸਤਿਗੁਰੂ ਜੀ ਨੇ ਕਿਹਾ ਕਿ ਸਾਡੇ ਪਾਸ ਹਜ਼ੂਰੀ ਵਿਚ ਰਹਿ ਕੇ ਕਮਾਈ ਕਰ। ਹੁਕਮ ਮੰਨ ਕੇ ਪੰਡਿਤ ਮਹਾਰਾਜ ਜੀ ਦੀ ਹਜ਼ੂਰੀ ਵਿਚ ਰਹਿ ਕੇ ਵਾਹਿਗੁਰੂ ਮੰਤਰ ਦੀ ਕਮਾਈ ਕਰਨ ਲੱਗ ਪਿਆ। ਜਦੋਂ ਕਮਾਈ ਕਰਦੇ ਨੂੰ ਛੇ ਮਹੀਨੇ ਹੋ ਗਏ ਤਾਂ ਹਜ਼ੂਰ ਨੇ ਕ੍ਰਿਪਾ ਕੀਤੀ ਤੇ ਕਿਹਾ, "ਪੰਡਿਤ ਜੀ ਹੁਣ ਦੱਸੋ। ਤਾਂ ਪੰਡਿਤ ਨੇ ਬੇਨਤੀ ਕੀਤੀ ਹੇ ਮਹਾਰਾਜ! ਹੁਣ ਮੇਰੇ ਅੰਦਰ ਕੋਈ ਜਾਤੀ

ਅਭਿਮਾਨ ਨਹੀਂ ਰਿਹਾ, ਕ੍ਰਿਪਾ ਕਰੋ ਮੈਨੂੰ ਆਪਣਾ ਸਿੱਖ ਬਣਾਉ ਤੇ ਮੇਰੇ ਸਭ ਬੰਧਨ ਨਾਸ਼ ਕਰ ਦਿਉ ਜੀ। ਸਤਿਗੁਰੂ ਸਾਹਿਬ ਜੀ ਇਸ ਦੀ ਗੱਲ ਸੁਣ ਕੇ ਮੁਸਕਰਾਏ ਅਤੇ ਆਪਣਾ ਸਿੱਖ ਬਣਾ ਕੇ ਕ੍ਰਿਪਾ ਦ੍ਰਿਸ਼ਟੀ ਨਾਲ ਤੱਕਿਆ ਤਾਂ ਇਸ ਨੂੰ ਸਭ ਪਤਾਲਾਂ ਅਕਾਸ਼ਾਂ ਦੀ ਸੋਝੀ ਹੋ ਗਈ। ਜੋ ਇਕ ਸਾਲ ਦਾ ਰਸਤਾ ਦੱਸਦਾ ਸੀ ਇਉਂ ਇਕ ਨਿਮਖ ਵਿਚ ਹੀ ਵੇਖ ਲਿਆ ਤੇ ਭਾਰੀ ਅਨੰਦ ਸਹਿਤ ਹੋਇਆ ਤੇ ਕਿਹਾ ਕਿ ਆਪ ਜੀ ਦੇ ਸਿੱਖ ਸੱਚੇ ਹਨ। ਹੁਣ ਮੇਰੀ ਵੀ ਗੰਮਤਾ ਹੋ ਗਈ ਹੈ। ਮੈਂ ਵੀ ਇਕ ਨਿਮਖ ਵਿਚ ਪ੍ਰਲੋਕ ਜਾ ਸਕਦਾ ਹਾਂ।

ਇਸ ਪ੍ਰਕਾਰ ਸਾਧਸੰਗਤ ਕਰਨ ਅਤੇ ਨਾਮ ਦੀ ਮਹਿਮਾ ਸ੍ਰਵਣ ਕਰਨੇ ਕਰਕੇ ਸਭ ਥਾਵਾਂ ਦੀ ਗੰਮਤਾ ਹੋ ਜਾਂਦੀ ਹੈ।

## ਅੰਗ:੨੭੨

### ਨਾਨਕ, ਸਾਧ ਕੈ ਸੰਗਿ; ਸਫਲ ਜਨੰਮ ॥੫॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਸਾਧੂਆਂ ਦੀ ਸੰਗਤ ਕਰਨੇ (ਕੈ) ਕਰਕੇ (ਜਨੰਮ) ਜਨਮ ਸਫਲਾ ਹੋ ਜਾਂਦਾ ਹੈ। **ਵਾ:** (ਸ+ਫਲ) ਸ਼ੁਭ ਗੁਣਾ ਰੂਪ (ਫਲ) ਫਲ ਦੇ (ਸ) ਸਹਿਤ ਹੋ ਜਾਂਦਾ ਹੈ।

### ਸਾਧ ਕੈ ਸੰਗਿ; ਨਹੀ ਕਛੁ ਘਾਲ ॥

(ਸਾਧ) ਮਹਾਤਮਾ ਦੀ ਸੰਗਤ ਕਰਨੇ (ਕੈ) ਕਰਕੇ ਪੁਰਖ ਨੂੰ (ਕਛੁ) ਕੋਈ ਧੂਣੀਆਂ ਤਾਉਣ, ਜਲਧਾਰੇ ਕਰਨ, ਪੁਠੇ ਲਮਕਣ ਰੂਪ ਕਠਨ (ਘਾਲ) ਕਮਾਈ ਨਹੀਂ ਕਰਨੀ ਪੈਂਦੀ ਹੈ।

**ਨੋਟ :** ਸੰਤ ਭਗਤ ਰਾਮ ਜੀ ਹਮੀਦੀ ਵਾਲੇ ਇਸ ਪੰਗਤੀ ਦਾ ਅਰਥ ਇਸ ਤਰ੍ਹਾਂ ਕਰਿਆ ਕਰਦੇ ਸਨ ਕਿ ਭਾਈ, ਇਕੱਲਾ ਸਾਧਸੰਗਤ ਕਰਨ ਨਾਲ ਹੀ ਕੁਝ ਨਹੀਂ ਹੋਣਾ, ਨਾਲ ਕੋਈ ਘਾਲ ਕਮਾਈ ਵੀ ਕਰਨੀ ਪੈਂਦੀ ਹੈ ਫਿਰ ਹੀ ਪ੍ਰਮੇਸਰ ਦੀ ਪ੍ਰਾਪਤੀ ਹੁੰਦੀ ਹੈ। ਇਉਂ ਹਮੀਦੀ ਵਾਲੇ ਸੰਤ 'ਨਹੀ' 'ਤੇ ਵਿਸ਼ਰਾਮ ਲਾ ਕੇ ਅਰਥ ਕਰਦੇ ਸਨ। ਭਾਵ ਇਕੱਲੀ ਸਾਧ ਸੰਗਤ ਕਰਨ ਨਾਲ ਕੁਝ ਨਹੀਂ ਹੋਣਾ। ਕੁਛ ਤਾਂ ਘਾਲ ਕਰਨੀ ਪੈਂਦੀ ਹੈ। ਪਰ ਟਕਸਾਲ ਦੇ ਬਾਰਵੇਂ ਮੁਖੀ ਵਿਦਿਆ ਮਾਰਤੰਡ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂਵਾਲੇ ਇਸ ਪੰਗਤੀ ਦਾ ਇਹੋ ਅਰਥ ਕਰਦੇ ਸਨ ਕਿ ਸਾਧਸੰਗਤ ਕਰਨ ਵਾਲੇ ਨੂੰ ਹੋਰ ਕੋਈ ਕਮਾਈ ਕਰਨ ਦੀ ਲੋੜ ਨਹੀਂ ਪੈਂਦੀ।

**ਘਾਲ ਨ ਮਿਲਿਓ ਸੇਵ ਨ ਮਿਲਿਓ ਮਿਲਿਓ ਆਇ ਅਚਿੰਤਾ ॥**
**ਜਾ ਕਉ ਦਇਆ ਕਰੀ ਮੇਰੈ ਠਾਕੁਰਿ ਤਿਨਿ ਗੁਰਹਿ ਕਮਾਨੋ ਮੰਤਾ ॥** *(ਅੰਗ : ੬੭੨)*

ਜਿੰਨ੍ਹਾਂ ਨੇ ਗੁਰ ਮੰਤਰ ਦੀ ਕਮਾਈ ਕਰ ਲਈ ਹੈ ਉਹਨਾਂ ਨੂੰ ਹੋਰ ਕਿਸੇ ਘਾਲ ਕਮਾਈ ਦੀ ਲੋੜ ਨਹੀਂ ਪੈਂਦੀ।

### ਦਰਸਨੁ ਭੇਟਤ; ਹੋਤ ਨਿਹਾਲ ॥

ਉਹ ਤਾਂ ਅਕਾਲ ਪੁਰਖ ਵਾਹਿਗੁਰੂ ਜੀ ਦੇ ਦਰਸ਼ਨ ਕਰਕੇ (ਨਿਹਾਲ) ਕਿਰਤਾਰਥ ਹੋ ਜਾਂਦੇ ਹਨ। **ਵਾ:** (ਨਿ+ਹਾਲ) (ਹਾਲ) ਦੁੱਖਾਂ ਤੋਂ (ਨਿ) ਰਹਿਤ ਹੋ ਜਾਂਦੇ ਹਨ। ਕਿਉਂਕਿ ਇਹ ਮਹਾਂਪੁਰਖਾਂ ਦੀ ਖੁਸ਼ੀ ਹੁੰਦੀ ਹੈ ਕਿ ਉਹ ਨਿਮਰਤਾ, ਸ਼ਰਧਾ ਤੇ ਹਿਰਦੇ ਦੀ ਉੱਜਲਤਾ ਦੇਖ ਕੇ ਨਿਹਾਲ ਕਰ ਦਿੰਦੇ ਹਨ। ਜਿਵੇਂ ਕੋਈ ਬਹੁਤਾ ਚਿੱਟਾ, ਸਾਫ ਬਸਤਰ ਲੈ ਕੇ ਲਲਾਰੀ ਦੇ ਪਾਸ ਜਾਈਏ, ਤਾਂ ਉਹ ਚਿੱਟਾ ਬਸਤਰ ਦੇਖ ਕੇ, ਪ੍ਰਸੰਨ ਹੋ ਕੇ ਝੱਟ ਹੀ ਰੰਗ ਦਿੰਦਾ ਹੈ ਅਤੇ ਜੇਕਰ ਮੈਲਾ ਬਸਤਰ ਲੈ ਕੇ ਜਾਈਏ ਤਾਂ ਕਹਿੰਦਾ ਹੈ ਕਿ ਪਹਿਲਾਂ ਧੋ ਕੇ ਲਿਆਉ। ਇਉਂ ਚਿੱਟੇ ਬਸਤਰ ਦੀ ਨਿਆਈਂ ਉੱਜਲ ਹਿਰਦੇ ਦੇਖ ਕੇ ਜਿਸ 'ਤੇ ਆਪਣੀ ਕਿਰਪਾ ਭਰੀ ਦ੍ਰਿਸ਼ਟੀ ਪਾ ਦਿੰਦੇ ਹਨ, ਉਹ ਸੂਰਜ ਦੀ ਤਰ੍ਹਾਂ ਚਮਕਣ ਲੱਗ ਪੈਂਦਾ ਹੈ।

## ਸਾਧ ਕੈ ਸੰਗਿ; ਕਲੂਖਤ ਹਰੈ ॥

(ਸਾਧ) ਸਾਧੂਆਂ ਦੀ (ਸੰਗਿ) ਸੰਗਤ ਕਰਨੇ (ਕੈ) ਕਰਕੇ ਪੁਰਖ (ਕਲੂਖਤ) ਮਨ ਨੂੰ ਕਾਲੇ ਕਰਨ ਵਾਲੇ ਪਾਪਾਂ ਨੂੰ (ਹਰੈ) ਮੇਟ ਲੈਂਦਾ ਹੈ। **ਵਾ:** "ਬ੍ਰਹਮਣ ਕੈਲੀ ਘਾਤੁ ਕੰਞਕਾ ਅਣਚਾਰੀ ਕਾ ਧਾਨੁ ॥" ਇਹਨਾਂ ਚਾਰ ਬੱਜਰ ਪਾਪਾਂ ਨੂੰ ਵੀ (ਹਰੈ) ਨਾਸ਼ ਕਰ ਲੈਂਦਾ ਹੈ।

## ਸਾਧ ਕੈ ਸੰਗਿ; ਨਰਕ ਪਰਹਰੈ ॥

(ਸਾਧ) ਮਹਾਤਮਾ ਦੀ (ਸੰਗਿ) ਸੰਗਤ ਕਰਨੇ (ਕੈ) ਕਰਕੇ ਪੁਰਖ ਨਰਕਾਂ ਨੂੰ ਵੀ (ਪਰ+ਹਰੈ) (ਪਰ) ਵਿਸੇਸ਼ ਕਰਕੇ ਦੂਰ ਕਰ ਦਿੰਦਾ ਹੈ ਨਰਕਾਂ ਤੋਂ ਪਰ੍ਹੇ ਹੋ ਜਾਂਦਾ ਹੈ।

**ਨਰਕ ਨ ਡੀਠੜਿਆ ਸਿਮਰਤ ਨਾਰਾਇਣ ॥** *(ਅੰਗ : ੪੬੦)*

**ਨਮੋ ਨਰਕ ਨਾਸੇ ॥ ਸਦੈਵੰ ਪ੍ਰਕਾਸੇ ॥** *(ਸ੍ਰੀ ਜਾਪੁ ਸਾਹਿਬ ਜੀ)*

## ਸਾਧ ਕੈ ਸੰਗਿ; ਈਹਾ ਊਹਾ ਸੁਹੇਲਾ ॥

(ਸਾਧ) ਸੰਤਾਂ ਮਹਾਂਪੁਰਖਾਂ ਦੀ ਸੰਗਤ ਕਰਨੇ (ਕੈ) ਕਰਕੇ, ਪੁਰਖ (ਕੈ) ਨਿਸ਼ਚੈ ਕਰਕੇ (ਈਹਾ) ਏਥੇ ਮਾਤ ਲੋਕ ਵਿੱਚ ਅਤੇ (ਊਹਾ) ਓਥੇ ਪ੍ਰਲੋਕ ਵਿਚ (ਸੁਹੇਲਾ) ਸੁਖੀ ਹੋ ਜਾਂਦਾ ਹੈ।

**ਇਹ ਲੋਕ ਸੁਖੀਏ ਪਰਲੋਕ ਸੁਹੇਲੇ ॥ ਨਾਨਕ ਹਰਿ ਪ੍ਰਭਿ ਆਪਹਿ ਮੇਲੇ ॥** *(ਅੰਗ : ੨੯੨)*

## ਸਾਧਸੰਗਿ; ਬਿਛੁਰਤ ਹਰਿ ਮੇਲਾ ॥

ਮਹਾਤਮਾ ਦੀ ਸੰਗਤ ਕਰਨੇ ਕਰਕੇ (ਹਰਿ) ਹਰੀ ਪ੍ਰਮੇਸਰ ਤੋਂ (ਬਿਛੁਰਤ) ਵਿਛੁੜੇ ਹੋਏ ਜੀਵ ਦਾ ਹਰੀ ਪ੍ਰਮੇਸਰ ਨਾਲ (ਮੇਲਾ) ਮਿਲਾਪ ਹੋ ਜਾਂਦਾ ਹੈ।

## ਜੋ ਇਛੈ; ਸੋਈ ਫਲੁ ਪਾਵੈ ॥

ਫਿਰ ਜੋ ਵੀ ਜੀਵ (ਇਛੈ) ਚਿਤਵਨੀ ਭਾਵ ਕਾਮਨਾ ਕਰਦਾ ਹੈ (ਸੋਈ) ਓਹੀ ਫਲ ਸਾਧਸੰਗਤ ਦੁਆਰਾ (ਪਾਵੈ) ਪ੍ਰਾਪਤ ਕਰ ਲੈਂਦਾ ਹੈ।

**ਜੋ ਮਾਗਹਿ ਠਾਕੁਰ ਅਪੁਨੇ ਤੇ ਸੋਈ ਸੋਈ ਦੇਵੈ ॥**

**ਨਾਨਕ ਦਾਸੁ ਮੁਖ ਤੇ ਜੋ ਬੋਲੈ ਈਹਾ ਊਹਾ ਸਚੁ ਹੋਵੈ ॥** *(ਅੰਗ : ੬੮੧)*

ਪਰ ਇੱਛਾ ਹਮੇਸ਼ਾ ਚੰਗੀ ਹੀ ਕਰਨੀ ਚਾਹੀਦੀ ਹੈ, ਐਸੀ ਇੱਛਾ ਨਹੀਂ ਕਰਨੀ ਚਾਹੀਦੀ ਜਿਸ ਕਾਰਨ ਜੀਵ ਨੂੰ ਅੰਤ ਵੇਲੇ ਦੁਖੀ ਹੋਣਾ ਪਵੇ। ਜਿਸ ਪ੍ਰਕਾਰ :

## ਸਾਖੀ—ਚੋਰ ਦੀ

ਜਦੋਂ ਕਲਗੀਧਰ ਜੀ ਗੁਰੂ ਕੇ ਲਹੌਰ ਵਿਚ ਸਾਡੀ ਮਾਤਾ ਅਜੀਤ ਕੌਰ ਜੀ ਨੂੰ ਵਿਆਹੁਣ ਗਏ ਸਨ ਤਾਂ ਸੰਗਤ ਦਾ ਬੜਾ ਭਾਰੀ ਇਕੱਠ ਹੋਇਆ। ਉਸ ਇਕੱਠ ਵਿਚੋਂ ਇਕ ਚੋਰ ਨੇ ਅਰਦਾਸ ਕੀਤੀ ਕਿ ਹੇ ਗੁਰੂ ਜੀ! ਮੈਂ ਤਿੰਨ ਚੋਰੀਆਂ ਕਰਨੀਆਂ ਹਨ, ਕਿਰਪਾ ਕਰਕੇ ਮੇਰੀ ਕਾਮਨਾ ਪੂਰੀ ਕਰੋ। ਜਦੋਂ ਇਸ ਨੇ ਤਿੰਨ ਚੋਰੀਆਂ ਕਰ ਲਈਆਂ ਤਾਂ ਕਿਸੇ ਨੂੰ ਵੀ ਪਤਾ ਨਹੀਂ ਲੱਗਾ, ਫਿਰ ਲਾਲਚ ਵੱਸ ਹੋ ਕੇ ਇਸ ਨੇ ਚੌਥੀ ਵਾਰ ਇਕ ਹੋਰ ਚੋਰੀ ਕਰ ਲਈ।

ਸਿੱਖਾਂ ਨੇ ਬੇਨਤੀ ਕੀਤੀ, "ਸਤਿਗੁਰੂ ਜੀ! ਮੇਲੇ ਵਿੱਚ ਚੋਰ ਬਹੁਤ ਹਨ, ਬੜੀਆਂ ਚੋਰੀਆਂ ਹੋ ਰਹੀਆਂ ਹਨ।" ਤਾਂ ਗੁਰੂ ਸਾਹਿਬ ਜੀ ਨੇ ਕਿਹਾ, "ਭਾਈ ਚੋਰ ਤਾਂ ਇੱਕੋ ਹੀ ਹੈ। ਉਸ ਨੇ ਲਾਲ ਪੱਗ ਬੰਨ੍ਹੀ ਹੋਈ ਹੈ, ਤੇੜ ਕੰਨੀ ਵਾਲੀ ਧੋਤੀ ਬੰਨ੍ਹੀ ਹੈ, ਹੱਥ ਵਿਚ ਇਕ ਮਾਲਾ ਫੜੀ ਹੋਈ ਹੈ, ਫਲਾਣੀ ਥਾਂ ਤੇ ਹੈ। ਜਾਓ ਜਾ ਕੇ ਉਸ ਨੂੰ ਸਾਡੇ ਕੋਲ ਲੈ ਕੇ

ਆਓ।" ਜਦੋਂ ਉਸ ਨੂੰ ਲਿਆਂਦਾ ਗਿਆ ਤੇ ਤਲਾਸ਼ੀ ਲੈਣ ਤੋਂ ਮਗਰੋਂ ਸਾਰੇ ਪੈਸੇ ਨਿਕਲ ਆਏ। ਗੁਰੂ ਜੀ ਨੇ ਉਸ ਨੂੰ ਕਿਹਾ, "ਤੈਨੂੰ ਤਿੰਨ ਚੋਰੀਆਂ ਕਰਨ ਤੇ ਵੀ ਸੰਤੋਖ ਨਹੀਂ ਆਇਆ। ਚੌਥੀ ਚੋਰੀ ਕਿਉਂ ਕੀਤੀ?" ਇਉਂ ਤਾੜ ਕੇ ਕੈਦ ਕਰ ਲਿਆ ਤੇ ਡੰਡ ਦੇ ਕੇ ਉਸਦੇ ਮੁਆਫੀ ਮੰਗਣ ਤੇ ਉਸ ਨੂੰ ਸ੍ਰੀ ਅਨੰਦਪੁਰ ਸਾਹਿਬ ਤੋਂ ਬਾਹਰ ਕੱਢ ਦਿੱਤਾ ਸੀ।

ਇਸ ਪ੍ਰਕਾਰ ਜੈਸੀ ਕਿਸੇ ਦੀ ਇੱਛਾ ਹੁੰਦੀ ਹੈ ਉਸ ਨੂੰ ਤੈਸਾ ਹੀ ਫਲ ਪ੍ਰਾਪਤ ਹੋ ਜਾਂਦਾ ਹੈ। ਪਰ ਇੱਛਾ ਹਮੇਸ਼ਾ ਚੰਗੀ ਹੋਣੀ ਚਾਹੀਦੀ ਹੈ।

## ਸਾਧ ਕੈ ਸੰਗਿ; ਨ ਬਿਰਥਾ ਜਾਵੈ ॥

ਸਾਧੂਆਂ ਦੀ ਸੰਗਤ ਕਰਨੇ (ਕੈ) ਕਰਕੇ ਮਨੁੱਖਾ ਜਨਮ (ਬਿਰਥਾ) ਵਿਅਰਥ ਨਹੀਂ (ਜਾਵੈ) ਜਾਂਦਾ।

**ਅਥਵਾ :** ਸਾਧੂਆਂ ਦੀ ਕੀਤੀ ਹੋਈ ਸੰਗਤ ਵਿਅਰਥ ਨਹੀਂ ਜਾਂਦੀ ਹੈ। ਭਾਵ ਫਲ ਜਰੂਰ ਹੀ ਪ੍ਰਾਪਤ ਹੁੰਦਾ ਹੈ।

## ਪਾਰਬ੍ਰਹਮੁ; ਸਾਧ ਰਿਦ ਬਸੈ ॥

(ਸਾਧ) ਮਹਾਤਮਾ ਦੇ (ਰਿਦ) ਹਿਰਦਿਆਂ ਵਿਚ ਪਾਰਬ੍ਰਹਮ ਪ੍ਰਮੇਸਰ ਹਰ ਵਕਤ ਪ੍ਰਤੱਖ ਹੋ ਕੇ (ਬਸੈ) ਵੱਸਦਾ ਹੈ।

## ਨਾਨਕ, ਉਧਰੈ; ਸਾਧ ਸੁਨਿ ਰਸੈ ॥੬॥

ਸਤਿਗੁਰੂ ਸਾਹਿਬ ਜੀ ਫੁਰਮਾਨ ਕਰਦੇ ਹਨ ਕਿ ਸਾਧੂਆਂ ਪਾਸੋਂ ਪ੍ਰਮੇਸਰ ਦਾ ਨਾਮ (ਸੁਨਿ) ਸੁਣ ਕੇ ਜਿੰਨ੍ਹਾਂ ਦਾ ਚਿੱਤ ਨਾਮ ਵਿੱਚ ਰਸ ਜਾਂਦਾ ਹੈ ਉਹ (ਉਧਰੈ) ਉਧਰ ਜਾਂਦੇ ਹਨ, ਮੁਕਤ ਹੋ ਜਾਂਦੇ ਹਨ।

**ਅਥਵਾ :** ਜੋ ਸਾਧੂਆਂ ਦੀ (ਰਸੈ) ਰਸਨਾ ਤੋਂ ਅੰਮ੍ਰਿਤ ਨਾਮ ਨੂੰ ਸੁਣਦੇ ਹਨ, ਉਹ ਉਧਰ ਜਾਂਦੇ ਹਨ।

**ਅਥਵਾ :** ਜਿਹੜੇ ਸਾਧਸੰਗਤ ਦੁਆਰਾ ਪ੍ਰਮੇਸਰ ਦੇ ਨਾਮ ਨੂੰ ਕੰਨਾਂ ਨਾਲ ਸੁਣਦੇ ਅਤੇ ਰਸਨਾ ਨਾਲ ਸਿਮਰਨ ਕਰਦੇ ਹਨ, ਉਹ ਉਧਰ ਜਾਂਦੇ ਹਨ। **ਵਾ:** ਜਿੰਨ੍ਹਾਂ ਦੇ ਚਿਤ (ਸੁਨਿ) ਅਫੁਰ ਰੂਪ ਵਿਚ ਰਸ ਜਾਂਦੇ ਹਨ। ਉਹ ਸੰਸਾਰ ਤੋਂ ਉਧਰ ਜਾਂਦੇ ਹਨ। **ਵਾ:** ਜਿਹੜੇ (ਸਾਧ) ਮਹਾਤਮਾ ਦੀ ਸੰਗਤ ਕਰਕੇ ਉਧਰੇ ਹੋਏ ਹਨ। ਉਹਨਾਂ ਤੋਂ ਪ੍ਰਮੇਸਰ ਦਾ ਨਾਮ ਸ੍ਰਵਣ ਕਰਨ ਵਾਲੇ ਪ੍ਰੇਮੀ (ਰਸੈ) ਰਸੀਏ ਹੋ ਜਾਂਦੇ ਹਨ।

## ਸਾਧ ਕੈ ਸੰਗਿ; ਸੁਨਉ ਹਰਿ ਨਾਉ ॥

ਸਾਧਸੰਗਤ (ਕੈ) ਦੇ (ਸੰਗਿ) ਨਾਲ ਮਿਲ ਕੇ (ਹਰਿ) ਪ੍ਰਮੇਸਰ ਦੇ ਨਾਮ ਨੂੰ (ਸੁਨਉ) ਸੁਣਨਾ ਕਰੋ। ਭਾਵ ਦੁਨੀਆਂ ਦੀਆਂ ਗੱਲਾਂ *ਵਿਤੰਡਾਵਾਦ ਆਦਿ ਛੱਡ ਕੇ ਨਾਮ ਸੁਨਣਾ ਕਰੋ।

**ਅੰਤਰਿ ਗੁਰੁ ਆਰਾਧਣਾ ਜਿਹਵਾ ਜਪਿ ਗੁਰ ਨਾਉ ॥**
**ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ ॥** *(ਅੰਗ : ੫੧੭)*

## ਸਾਧਸੰਗਿ; ਹਰਿ ਕੇ ਗੁਨ ਗਾਉ ॥

ਸਾਧਸੰਗਤ ਵਿਚ ਮਿਲ ਕੇ ਹਰਿ ਪ੍ਰਮੇਸਰ (ਕੇ) ਦੇ (ਗੁਨ) ਗੁਣਾਂ ਨੂੰ (ਗਾਉ) ਗਾਉਣਾ ਕਰੋ।

## ਸਾਧ ਕੈ ਸੰਗਿ; ਨ ਮਨ ਤੇ ਬਿਸਰੈ ॥

(ਸਾਧ) ਸਾਧੂਆਂ ਦੀ ਸੰਗਤ ਕਰਨੇ (ਕੈ) ਕਰਕੇ ਇਹ ਵੱਡਾ ਫਲ ਪ੍ਰਾਪਤ ਹੁੰਦਾ ਹੈ ਕਿ ਮਨ ਤੋਂ ਕਦੇ ਵੀ ਪ੍ਰਮੇਸਰ (ਬਿਸਰੈ) ਭੁੱਲਦਾ ਨਹੀਂ ਹੈ।

---

* **ਵਿਤੰਡਾਵਾਦ :** ਇਕ ਪ੍ਰਕਾਰ ਦੀ ਚਰਚਾ ਹੈ। ਜਿਸ ਵਿਚ ਆਪਣੇ ਪੱਖ ਨੂੰ ਕਾਇਮ ਕੀਤੇ ਬਿਨਾ ਹੀ ਦੂਸਰੇ ਦੇ ਪੱਖ ਨੂੰ ਖੰਡਨ ਕਰਨਾ ਹੁੰਦਾ ਹੈ।

## ਸਾਧਸੰਗਿ; ਸਰਪਰ ਨਿਸਤਰੈ ॥

ਸਾਧਸੰਗਤ ਕਰਨ ਵਾਲਾ ਪੁਰਖ ਜਦ ਕਦ (ਸਰਪਰ) ਜ਼ਰੂਰ-ਬਰ-ਜ਼ਰੂਰ (ਨਿਸਤਰੈ) (ਨਿਸ) ਪ੍ਰਪੰਚ ਭਾਵ ਸੰਸਾਰ ਤੋਂ (ਤਰੈ) ਤਰ ਜਾਂਦਾ ਹੈ।

## ਸਾਧ ਕੈ ਸੰਗਿ; ਲਗੈ ਪ੍ਰਭੁ ਮੀਠਾ ॥

(ਸਾਧ) ਮਹਾਪੁਰਖਾਂ ਦੀ ਸੰਗਤਿ ਕਰਨੇ (ਕੈ) ਕਰਕੇ (ਪ੍ਰਭੁ) ਅਕਾਲ ਪੁਰਖ ਵਾਹਿਗੁਰੂ (ਮੀਠਾ) ਮਿੱਠਾ (ਲਗੈ) ਲੱਗਣ ਲੱਗ ਜਾਂਦਾ ਹੈ।

**ਸਾਧਸੰਗਿ ਮਨ ਸੋਵਤ ਜਾਗੇ ॥ ਤਬ ਪ੍ਰਭ ਨਾਨਕ ਮੀਠੇ ਲਾਗੇ ॥** *(ਅੰਗ : ੩੮੬)*

**ਵਾ:** (ਮੀਠਾ) ਪਿਆਰਾ ਲੱਗਣ ਲੱਗ ਪੈਂਦਾ ਹੈ।

**ਸੰਤਸੰਗਿ ਅੰਤਰਿ ਪ੍ਰਭੁ ਡੀਠਾ ॥ ਨਾਮੁ ਪ੍ਰਭੂ ਕਾ ਲਾਗਾ ਮੀਠਾ ॥** *(ਅੰਗ : ੨੯੩)*

## ਸਾਧੂ ਕੈ ਸੰਗਿ; ਘਟਿ ਘਟਿ ਡੀਠਾ ॥

ਸਾਧੂਆਂ ਦੀ (ਸੰਗਿ) ਸੰਗਤ ਕਰਨੇ (ਕੈ) ਕਰਕੇ ਕਿਤੇ ਵੀ ਨਾ ਦਿਸਣ ਵਾਲੇ ਗੁਪਤ ਪ੍ਰਮੇਸਰ ਨੂੰ ਘਟਾਂ-ਘਟਾਂ ਵਿਚੋਂ (ਡੀਠਾ) ਪ੍ਰਤੱਖ ਕਰਕੇ ਦੇਖ ਲਈਦਾ ਹੈ।

**ਜਾ ਜਾਪੈ ਕਿਛੁ ਕਿਥਾਊ ਨਾਹੀ ॥ ਤਾ ਕਰਤਾ ਭਰਪੂਰਿ ਸਮਾਹੀ ॥** *(ਅੰਗ : ੧੦੭੦)*

## ਸਾਧਸੰਗਿ; ਭਏ ਆਗਿਆਕਾਰੀ ॥

ਸਾਧਸੰਗਤ ਵਿਚ ਜਾਣ ਕਰਕੇ ਮਨ ਅਤੇ ਇੰਦਰੇ ਵੀ ਆਗਿਆਕਾਰੀ (ਭਏ) ਹੋ ਜਾਂਦੇ ਹਨ। **ਵਾ:** (ਆਗਿਆ+ਕਾਰੀ) (ਕਾਰੀ) ਕਾਲੇ ਕਰਨ ਵਾਲੇ ਕਾਮ ਆਦਿਕ ਵੀ (ਆਗਿਆ) ਆਗਿਆਕਾਰੀ ਹੋ ਗਏ ਹਨ। **ਵਾ:** ਸਾਧਸੰਗਤ ਕਰਨ ਵਾਲਿਆਂ ਦੇ ਸਾਰੇ ਆਗਿਆਕਾਰੀ ਹੋ ਗਏ ਹਨ।

**ਅਥਵਾ :** ਸਾਧਸੰਗਤ ਕਰਨੇ ਕਰਕੇ ਪ੍ਰਮੇਸਰ ਦੀ ਆਗਿਆ ਵਿੱਚ ਚੱਲਣ ਵਾਲੇ, ਵਾਹਿਗੁਰੂ ਜੀ ਦਾ ਭਾਣਾ ਮੰਨਣ ਵਾਲੇ ਆਗਿਆਕਾਰੀ (ਭਏ) ਹੋ ਜਾਈਦਾ ਹੈ।

**ਅਥਵਾ :** ਜਿਹੜੇ ਜਗਿਆਸੂ ਸਾਧਸੰਗਤ ਦੇ (ਭਏ) ਹੋਏ ਹਨ। ਗਿਆਨ ਧਿਆਨ ਆਦਿਕ ਫਲ ਦੇਣ ਵਾਲੇ ਦੇਵਤੇ ਆਦਿਕ ਵੀ ਪ੍ਰਤੱਖ ਹੋ ਕਰਕੇ ਉਹਨਾਂ ਦੇ ਆਗਿਆਕਾਰੀ ਹੋ ਜਾਂਦੇ ਹਨ।

**ਅਥਵਾ :** ਜੋ ਸਾਧਸੰਗਤ ਦੇ ਆਗਿਆਕਾਰੀ (ਭਏ) ਹੋਏ ਹਨ ਉਹ ਪੁਰਖ ਧੰਨਤਾ ਦੇ ਯੋਗ ਹਨ।

## ਸਾਧਸੰਗਿ; ਗਤਿ ਭਈ ਹਮਾਰੀ ॥

ਸਾਧਸੰਗਤ ਕਰਨੇ ਕਰਕੇ ਉਹਨਾਂ ਦੀ ਕਲਿਆਣ (ਭਈ) ਹੋਈ ਹੈ।

## ਸਾਧ ਕੈ ਸੰਗਿ; ਮਿਟੇ ਸਭਿ ਰੋਗ ॥

ਸਾਧਸੰਗਤ ਕਰਨ ਵਾਲਿਆਂ (ਕੈ) ਦੇ ਹੰਕਾਰ ਆਦਿਕ (ਸਭਿ) ਸਾਰੇ ਰੋਗ (ਮਿਟੇ) ਮਿਟ ਗਏ ਹਨ।

## ਨਾਨਕ; ਸਾਧ ਭੇਟੇ ਸੰਜੋਗ ॥੭॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਸਾਧ) ਮਹਾਂਪੁਰਖ ਜਿਸ ਕਿਸ ਨੂੰ ਵੀ (ਭੇਟੇ) ਮਿਲੇ ਹਨ ਤਾਂ ਉਹ ਪੂਰਬਲੇ ਸੰਜੋਗਾਂ ਕਰਕੇ ਹੀ ਮਿਲੇ ਹਨ।

## ਸਾਧ ਕੀ ਮਹਿਮਾ; ਬੇਦ ਨ ਜਾਨਹਿ ॥

ਸਾਧੂਆਂ ਦੀ ਮਹਿਮਾ ਨੂੰ ਵੇਦ ਵੀ ਨਹੀਂ ਜਾਣ ਸਕਦੇ।

**ਪ੍ਰਸ਼ਨ :** ਮਹਾਰਾਜ! ਕਿਉਂ ਨਹੀਂ ਜਾਣ ਸਕਦੇ?

**ਉੱਤਰ :** ਕਿਉਂਕਿ ਵੇਦ ਪਰ ਸੰਬੇਦ ਹਨ ਅਤੇ ਸਾਧੂ ਸ੍ਵੈ-ਸੰਬੇਦ ਹਨ। ਜਿਸ ਤਰ੍ਹਾਂ ਭਗਵਾਨ ਕ੍ਰਿਸ਼ਨ ਨੇ ਗੀਤਾ ਵਿੱਚ ਅਰਜਨ ਨੂੰ ਆਖਿਆ ਹੈ ਕਿ : **"ਤ੍ਰਿਗੁਣ ਵਿਸ਼ਿਆ ਵੇਦਾ ਚਤੁਰਥ ਗੁਣ ਭਵਾਰਜਨਾ॥"**

ਹੇ ਅਰਜਨ ! ਵੇਦ ਤਿੰਨਾਂ ਗੁਣਾਂ ਨੂੰ ਵਿਸ਼ੇ ਕਰਦੇ ਹਨ, ਪਰ ਜੋ ਚੌਥਾ ਤੁਰੀਆ ਪਦ ਰੂਪ ਗੁਣ ਹੈ, ਉਹ ਸੰਤਾਂ ਦੀ ਸੰਗਤ ਕਰਕੇ ਪ੍ਰਾਪਤ ਹੁੰਦਾ ਹੈ ਕਿਉਂਕਿ ਉਹ ਤੁਰੀਆਪਦ ਸਾਧੂਆਂ ਦਾ ਆਪਣਾ ਗੁਣ ਹੈ। ਇਸ ਤਰ੍ਹਾਂ ਸਾਧੂ ਸ੍ਵੈ-ਸੰਬੇਦ ਹਨ। ਜਿਸ ਤਰ੍ਹਾਂ ਸਮੁੰਦਰ ਵਿਚੋਂ ਜਿੰਨੇ ਮਰਜ਼ੀ ਘੜੇ ਭਰ ਕੇ ਰੱਖੀ ਜਾਉ। ਸਮੁੰਦਰ ਦਾ ਪਾਣੀ ਅਥਾਹ ਹੈ। ਉਹ ਘੜੇ ਸਮੁੰਦਰ ਦੀ ਮਹਿਮਾ ਨਹੀਂ ਜਾਣ ਸਕਦੇ। ਇਸ ਤਰ੍ਹਾਂ ਵੇਦ ਤਾਂ ਗਿਆਨ ਰੂਪ ਪਾਣੀ ਦੇ ਭਰੇ ਚਾਰ ਘੜੇ ਹਨ, ਪਰ ਸਾਧੂਆਂ ਦਾ ਹਿਰਦਾ ਤਾਂ ਗਿਆਨ ਸਰੂਪ ਵਾਹਿਗੁਰੂ ਦੀ ਪ੍ਰਾਪਤੀ ਕਰਕੇ ਗਿਆਨ ਦਾ ਸਮੁੰਦਰ ਰੂਪ ਹੋ ਜਾਂਦਾ ਹੈ। ਇਸ ਪ੍ਰਕਾਰ ਵੇਦ ਸੰਤਾਂ ਦੀ ਮਹਿਮਾ ਨਹੀਂ ਜਾਣ ਸਕਦੇ।

## ਸਾਖੀ—ਸ਼ਾਹੂਕਾਰ ਦੀ

ਇਕ ਸ਼ਾਹੂਕਾਰ ਸੀ। ਜਿਸ ਦੇ ਘਰ ਕੋਈ ਔਲਾਦ ਨਹੀਂ ਸੀ। ਜੋ ਔਲਾਦ ਨਾ ਹੋਣ ਕਰਕੇ ਬਹੁਤ ਪ੍ਰੇਸ਼ਾਨ ਰਹਿੰਦਾ ਸੀ। ਇਕ ਵਾਰ ਨਾਰਦ ਮੁਨੀ ਜੀ ਉਸ ਸ਼ਾਹੂਕਾਰ ਕੋਲ ਆਏ ਅਤੇ ਕਿਹਾ ਕਿ ਭਾਈ ਬੇਦ ਅਨੁਸਾਰ ਤੇਰੇ ਘਰ ਵਿਚ ਔਲਾਦ ਦਾ ਸੁੱਖ ਨਹੀਂ ਹੈ। ਇਹ ਸੁਣ ਕੇ ਸ਼ਾਹੂਕਾਰ ਬਹੁਤ ਦੁਖੀ ਹੋਇਆ ਅਤੇ ਸੋਚਣ ਲੱਗਾ ਕਿ ਜੇਕਰ ਮੇਰੇ ਘਰ ਵਿਚ ਔਲਾਦ ਦਾ ਸੁੱਖ ਹੀ ਨਹੀਂ ਹੈ ਫਿਰ ਮੈਂ ਇਸ ਧਨ ਦੌਲਤ ਦਾ ਕੀ ਕਰਨਾ ਹੈ। ਇਹ ਗੱਲ ਸੋਚ ਕੇ ਸ਼ਾਹੂਕਾਰ ਨੇ ਆਪਣੇ ਘਰ ਵਿਚ ਲੰਗਰ ਲਗਾ ਦਿੱਤੇ।

ਇਸ ਪ੍ਰਕਾਰ ਸਮਾਂ ਗੁਜ਼ਰ ਗਿਆ। ਇਕ ਦਿਨ ਇਕ ਸਾਧੂ ਉਸ ਪਿੰਡ ਵਿਚ ਆਇਆ ਤੇ ਕਹਿਣ ਲੱਗਾ ਕਿ ਜਿਹੜਾ ਮੈਨੂੰ ਇਕ ਪ੍ਰਸ਼ਾਦਾ ਛਕਾਵੇਗਾ ਉਸ ਨੂੰ ਮੈਂ ਇਕ ਪੁੱਤਰ ਦੀ ਦਾਤ ਦੇਵਾਂਗਾ। ਜਿਹੜਾ ਮੈਨੂੰ ਦੋ ਪ੍ਰਸ਼ਾਦੇ ਛਕਾਵੇਗਾ। ਉਸ ਨੂੰ ਮੈਂ ਦੋ ਪੁੱਤਰਾਂ ਦੀ ਦਾਤ ਬਖਸ਼ਿਸ਼ ਕਰਾਂਗਾ। ਜਦੋਂ ਉਸ ਸ਼ਾਹੂਕਾਰ ਨੇ ਸਾਧੂ ਦੀ ਗੱਲ ਸੁਣੀ ਤਾਂ ਬਹੁਤ ਪ੍ਰਸੰਨ ਹੋਇਆ ਅਤੇ ਉਸ ਸਾਧੂ ਨੂੰ ਆਪਣੇ ਘਰ ਲਿਜਾ ਕੇ ਚਾਰ ਪ੍ਰਸ਼ਾਦੇ ਛਕਾਏ ਅਤੇ ਖ਼ੂਬ ਸੇਵਾ ਕੀਤੀ। ਸਾਧੂ ਨੇ ਸ਼ਾਹੂਕਾਰ ਦੀ ਸੇਵਾ ਤੋਂ ਖੁਸ਼ ਹੋ ਕੇ ਚਾਰ ਪੁੱਤਰਾਂ ਦੀ ਦਾਤ ਦੇ ਦਿੱਤੀ।

ਜਦੋਂ ਇਸ ਗੱਲ ਦਾ ਨਾਰਦ ਜੀ ਨੂੰ ਪਤਾ ਲੱਗਾ ਤਾਂ ਉਹ ਬਹੁਤ ਹੈਰਾਨ ਹੋਏ ਕਿ ਬੇਦਾਂ ਵਿਚ ਤਾਂ ਲਿਖਿਆ ਸੀ ਕਿ ਇਸ ਸ਼ਾਹੂਕਾਰ ਦੇ ਘਰ ਕੋਈ ਔਲਾਦ ਨਹੀਂ ਹੋਵੇਗੀ ਫੇਰ ਇਹ ਕਿਸ ਤਰ੍ਹਾਂ ਹੋਇਆ? ਇਹ ਸੋਚ ਕੇ ਨਾਰਦ ਮੁਨੀ ਜੀ ਭਗਵਾਨ ਵਿਸ਼ਨੂੰ ਜੀ ਪਾਸ ਗਏ ਤੇ ਜਾ ਕੇ ਕਿਹਾ ਕਿ ਭਗਵਾਨ ਜੀ! ਇਹ ਕਿਵੇਂ ਹੋ ਸਕਦਾ ਹੈ? ਉਸ ਸ਼ਾਹੂਕਾਰ ਦੇ ਘਰ ਚਾਰ ਪੁੱਤਰ ਕਿਵੇਂ ਹੋ ਗਏ? ਤਾਂ ਭਗਵਾਨ ਵਿਸ਼ਨੂੰ ਜੀ ਮੁਸਕਰਾ ਕੇ ਕਹਿਣ ਲੱਗੇ, "ਨਾਰਦ ਜੀ! ਜਿਹੜੇ ਪ੍ਰਮੇਸ਼ਰ ਦੇ ਭਗਤ ਜਨ ਹੁੰਦੇ ਹਨ। ਉਹ ਕੁਝ ਵੀ ਕਰ ਸਕਦੇ ਹਨ, ਕਿਉਂਕਿ ਹਰੀ ਪ੍ਰਭੂ ਸਦਾ ਹੀ ਆਪਣੇ ਭਗਤਾਂ ਦੇ ਵੱਸ ਵਿਚ ਰਹਿੰਦਾ ਹੈ।

ਇਸ ਕਰਕੇ ਵੇਦ ਵੀ ਸਾਧੂਆਂ ਦੀ ਮਹਿਮਾ, ਵਡਿਆਈ ਨੂੰ ਨਹੀਂ ਜਾਣ ਸਕਦੇ।

**ਪ੍ਰਸ਼ਨ :** ਫਿਰ ਉਹ ਸਾਧੂਆਂ ਦੀ ਮਹਿਮਾਂ ਨੂੰ ਕਿਵੇਂ ਕਥਨ ਕਰਦੇ ਹਨ?

## ਜੇਤਾ ਸੁਨਹਿ; ਤੇਤਾ ਬਖਿਆਨਹਿ ॥

**ਉੱਤਰ :** ਹੇ ਭਾਈ! (ਜੇਤਾ) ਜਿਤਨਾ ਕੁ ਬ੍ਰਹਮਾ ਜੀ ਨੇ ਸੁਣਿਆ ਹੈ ਉਤਨਾ ਕੁ ਹੀ ਵਖਿਆਨ ਕੀਤਾ ਹੈ ਭਾਵ ਕਿਹਾ ਹੈ।

**ਅਥਵਾ :** ਜਿਤਨਾ ਕੁ ਬ੍ਰਹਮਾ ਜੀ ਨੇ ਈਸਰ ਤੋਂ (ਸੁਨਹਿ) ਸੁਣ ਕੇ ਵੇਦਾਂ ਵਿਚ ਲਿਖਿਆ ਹੈ। (ਤੇਤਾ) ਉਤਨਾ ਕੁ ਹੀ ਵੇਦਾਂ ਦੇ ਵਕਤੇ (ਬਖਿਆਨਹਿ) ਵਖਿਆਨ ਕਰਦੇ ਹਨ ਅਤੇ ਸ੍ਰੋਤੇ ਸੁਣਦੇ ਹਨ।

**ਨੋਟ :** ਕਈ ਵਿਦਵਾਨ ਵੇਦਾਂ ਨੂੰ ਸਹੀ ਠਹਰਾਉਣ ਲਈ ਇਹਨਾਂ ਦੋ ਪੰਕਤੀਆਂ ਦਾ ਅਰਥ ਇਸ ਪ੍ਰਕਾਰ ਵੀ ਕਰਦੇ ਹਨ ਕਿ ਸਾਧੂਆਂ ਦੀ ਮਹਿਮਾ (ਬੇਦਨ) ਵੇਦ ਜਾਣਦੇ ਹਨ ਪ੍ਰੰਤੂ ਜਿਤਨਾ ਕੂ ਜਿਸ ਕਿਸੀ ਨੇ ਸੁਣਿਆ ਹੈ। ਉਹ ਵਿਦਿਆ ਦੁਆਰਾ ਉਤਨਾ ਹੀ ਵਖਿਆਨ ਕਰਦਾ ਹੈ। ਕੋਈ ਵੱਧ ਕਿਵੇਂ ਕਰ ਸਕਦਾ ਹੈ। ਇਸ ਪ੍ਰਕਾਰ ਵੀ ਕਰਦੇ ਹਨ ਕਿ ਹੇ ਅਧਿਕਾਰੀਆ! ਸਾਧੂਆਂ ਦੀ ਮਹਿਮਾ (ਬੇਦ) ਜਾਣ ਅਤੇ ਅੱਗੋਂ ਅਧਿਕਾਰੀ ਕਹਿੰਦਾ ਹੈ ਕਿ (ਨ ਜਾਨਹਿ) ਮੈਂ ਨਹੀਂ ਜਾਣਦਾ। ਫਿਰ ਗੁਰੂ ਅੱਗੋਂ ਕਹਿੰਦਾ ਹੈ ਕਿ (ਜੇਤਾ ਸੁਨਹਿ) ਜਿਤਨਾਂ ਕੁ ਸੁਣਿਆ ਹੈ (ਤੇਤਾ) ਉਤਨਾ ਕੁ ਵਖਿਆਨ ਤਾਂ ਕਰਨਾ ਕਰ। ਇਸ ਪ੍ਰਕਾਰ ਬੇਦਾਂ ਦਾ ਪੱਖ ਰੱਖਣ ਵਾਸਤੇ ੨੨, ੨੩ ਅਰਥ ਕਰਦੇ ਹਨ। ਪਰ ਇੰਨ੍ਹਾਂ ਨੂੰ ਯੋਗ ਨਾ ਸਮਝਣਾ। ਸਤਿਗੁਰੂ ਸਾਹਿਬ ਜੀ ਦੁਆਰਾ ਕੀਤਾ ਹੋਇਆ ਅਰਥ ਹੀ ਮੁੱਖ ਅਰਥ ਸਮਝਣਾ ਹੈ।

## ਸਾਧ ਕੀ ਉਪਮਾ; ਤਿਹੁ ਗੁਣ ਤੇ ਦੂਰਿ ॥

(ਸਾਧ) ਸਾਧੂਆਂ ਦੀ ਮਹਿਮਾ (ਤਿਹੁ) ਤਿੰਨਾਂ ਗੁਣਾਂ ਤੋਂ (ਦੂਰਿ) ਦੂਰ ਹੈ ਭਾਵ ਪਰੇ ਹੈ।

## ਸਾਧ ਕੀ ਉਪਮਾ; ਰਹੀ ਭਰਪੂਰਿ ॥

(ਸਾਧ) ਮਹਾਪੁਰਸ਼ਾਂ ਦੀ (ਉਪਮਾ) ਵਡਿਆਈ ਹਰ ਜਗ੍ਹਾ (ਭਰਪੂਰਿ) ਵਿਆਪਕ ਹੋ ਰਹੀ ਹੈ, ਲਬਾਲਬ ਭਰ ਰਹੀ ਹੈ।

## ਸਾਧ ਕੀ ਸੋਭਾ ਕਾ; ਨਾਹੀ ਅੰਤ ॥

ਪ੍ਰਮੇਸਰ ਦੇ ਪਿਆਰੇ ਸੰਤਾਂ ਮਹਾਪੁਰਖਾਂ ਦੀ (ਸੋਭਾ) ਵਡਿਆਈ ਦਾ (ਅੰਤ) ਪਾਰਾਵਾਰ ਵੀ ਨਹੀਂ ਪਾਇਆ ਜਾ ਸਕਦਾ।

## ਸਾਧ ਕੀ ਸੋਭਾ; ਸਦਾ ਬੇਅੰਤ ॥

ਪ੍ਰਮੇਸਰ ਦੇ ਪਿਆਰੇ (ਸਾਧ) ਸੰਤਾਂ ਦੀ ਸੋਭਾ ਸਦਾ ਹੀ (ਬੇਅੰਤ) ਅੰਤ ਤੋਂ ਰਹਿਤ ਹੈ।

## ਸਾਧ ਕੀ ਸੋਭਾ; ਊਚ ਤੇ ਊਚੀ ॥

(ਸਾਧ) ਮਹਾਂਪੁਰਖਾਂ (ਕੀ) ਦੀ (ਸੋਭਾ) ਵਡਿਆਈ (ਊਚ) ਬ੍ਰਹਮਾ ਆਦਿਕ ਉਚਿਆਂ ਤੋਂ ਵੀ (ਊਚੀ) ਉੱਚੀ ਹੈ। **ਵਾ:** ਅਕਾਸ਼ ਆਦਿਕਾਂ ਤੋਂ ਵੀ ਉੱਚੀ ਹੈ।

## ਸਾਧ ਕੀ ਸੋਭਾ; ਮੂਚ ਤੇ ਮੂਚੀ ॥

(ਸਾਧ) ਸਾਧੂਆਂ (ਕੀ) ਦੀ (ਸੋਭਾ) ਮਹਿਮਾ ਬ੍ਰਹਮੰਡ ਅਤੇ ਸੁਮੇਰ ਪਰਬਤ ਆਦਿਕ (ਮੂਚ) ਵਿਸਥਾਰ ਵਾਲੀਆਂ ਚੀਜਾਂ ਤੋਂ ਵੀ (ਮੂਚੀ) ਵਿਸਥਾਰ ਵਾਲੀ ਹੈ। **ਵਾ:** ਮਾਇਆ ਦੀ ਅੰਸ਼ ਅਤੇ ਈਸ਼ਵਰ ਦੀ ਸੁਪਨ ਅਵਸਥਾ ਦੇ ਅਭਿਮਾਨੀ ਹਿਰਨਗਰਭ ਦੇ ਵਿਸਥਾਰ ਤੋਂ ਵੀ ਵਿਸਥਾਰ ਵਾਲੀ ਹੈ। **ਵਾ:** ਵਿਸਥਾਰ ਵਾਲੀਆਂ ਦਿਸ਼ਾਵਾਂ ਤੋਂ ਵੀ ਵਿਸਥਾਰ ਵਾਲੀ ਹੈ।

**ਅਥਵਾ :** ਵਿਸਥਾਰ ਵਾਲਾ ਈਸ਼ਰ ਦਾ ਵੈਰਾਟ ਸਰੂਪ ਹੈ ਜਿਸਦਾ ਮਨ 'ਚੰਦਰਮਾ', ਨੇਤਰ 'ਸੂਰਜ', ਪੇਟ 'ਸਮੁੰਦਰ', ਨਾੜੀਆਂ 'ਨਦੀਆਂ' ਤੇ ਰੋਮਾਵਲੀ 'ਬਨਸਪਤੀ' ਨੂੰ ਮੰਨਿਆ ਹੈ। ਪਰ ਸੰਤਾਂ ਦੀ (ਸੋਭਾ) ਮਹਿਮਾ ਈਸ਼ਰ ਦੇ ਇਸ ਵਿਸਥਾਰ ਸਰੂਪ ਤੋਂ ਵੀ ਵੱਧ ਵਿਸਥਾਰ ਵਾਲੀ ਹੈ। **ਵਾ:** (ਮੂਚ ਤੇ ਮੂਚੀ) ਬਹੁਤ ਤੋਂ ਬਹੁਤ ਹੈ।

**ਸਾਧ ਕੀ ਸੋਭਾ; ਸਾਧ ਬਨਿਆਈ ॥** *(ਬਨਿ-ਆਈ)*

(ਸਾਧ) ਮਹਾਤਮਾ ਦੀ ਸੋਭਾ (ਸਾਧ) ਸੰਤਾਂ ਮਹਾਤਮਾ ਨੂੰ ਹੀ (ਬਨਿ) ਬਣ (ਆਈ) ਆਉਂਦੀ ਹੈ। ਕਿਉਂਕਿ ਉਹ ਆਪ ਹੀ ਉਪਮਾਨ ਅਤੇ ਆਪ ਹੀ ਉਪਮੇਯ ਹਨ।

**ਨਾਨਕ; ਸਾਧ ਪ੍ਰਭ ਭੇਦੁ ਨ ਭਾਈ ॥੮॥੭॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! (ਸਾਧ) ਗੁਰੂ ਨਾਨਕ ਦੇਵ ਸਾਹਿਬ ਜੀ **ਵਾ:** ਸਾਧੂ ਅਤੇ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਜੀ ਵਿਚ ਕੋਈ (ਭੇਦੁ) ਫਰਕ ਨਹੀਂ ਹੈ।

**ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ ॥** *(ਅੰਗ : ੯੬੯)*

**ਹਰਿ ਹਰਿਜਨ ਦੁਈ ਏਕ ਹੈ ਬਿਬ ਬਿਚਾਰ ਕਛੁ ਨਾਹਿ ॥** *(ਬਚਿੱਤਰ ਨਾਟਕ)*

**ਸਲੋਕੁ ॥**

ਹੁਣ ਸਤਿਗੁਰੂ ਸਾਹਿਬ ਜੀ ਬ੍ਰਹਮ ਗਿਆਨੀ ਦੇ ਲੱਖਣ ਦੱਸਦੇ ਹਨ।

**ਮਨਿ ਸਾਚਾ; ਮੁਖਿ ਸਾਚਾ ਸੋਇ ॥**

ਜਿੰਨ੍ਹਾਂ ਦੇ ਮਨ ਵਿਚ ਸੱਚਾ ਪ੍ਰਮੇਸਰ ਵੱਸਿਆ ਹੋਇਆ ਹੈ ਅਤੇ ਮੁਖ ਵਿਚ ਵੀ (ਸੋਇ) ਉਹ (ਸਾਚਾ) ਸੱਚੇ ਦਾ ਉਚਾਰਨ ਕਰਦੇ ਹਨ।

**ਅਥਵਾ :** ਜਿੰਨ੍ਹਾਂ ਦੇ ਮਨ ਵਿਚ ਸੱਚਾ ਅਕਾਲ ਪੁਰਖ ਵਾਹਿਗੁਰੂ ਪ੍ਰਗਟ ਹੈ ਅਤੇ ਮੁਖ ਵਿਚ ਵੀ ਉਸ ਸੱਚੇ ਦੀ (ਸੋਇ) ਸੋਭਾ ਉਚਾਰਨ ਕਰਦੇ ਹਨ।

**ਅਵਰੁ ਨ ਪੇਖੈ; ਏਕਸੁ ਬਿਨੁ ਕੋਇ ॥**

ਫਿਰ ਆਪਣੀ ਨਿਗ੍ਹਾ ਕਰਕੇ (ਅਵਰੁ) ਹੋਰ ਅਸਥਾਨਾਂ ਵਿਚ (ਏਕਸੁ) ਇਕ ਅਦ੍ਵੈਤ ਅਕਾਲ ਪੁਰਖ ਵਾਹਿਗੁਰੂ ਜੀ ਤੋਂ ਬਿਨਾਂ ਹੋਰ ਕਿਸੇ ਨੂੰ (ਨ ਪੇਖੈ) ਨਹੀਂ ਦੇਖਦੇ। ਭਾਵ ਸਾਰਿਆਂ ਵਿਚ ਇਕ ਬ੍ਰਹਮ ਨੂੰ ਹੀ ਦੇਖਦੇ ਹਨ।

***ਏਕਮੇਵਾਦੁਤਿਯੰ ਬ੍ਰਹਮ ॥** *(ਸੁਰਤੀ)*

**ਨਾਨਕ, ਇਹ ਲਛਣ; ਬ੍ਰਹਮ ਗਿਆਨੀ ਹੋਇ ॥੧॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਹ ਲੱਛਣਾਂ, ਗੁਣਾਂ ਵਾਲਾ (ਬ੍ਰਹਮ ਗਿਆਨੀ) ਬ੍ਰਹਮ ਬੇਤਾ (ਹੋਇ) ਹੁੰਦਾ ਹੈ। **ਵਾ:** (ਬ੍ਰਹਮ) ਵਿਆਪਕ ਪ੍ਰਮੇਸਰ ਦਾ (ਗਿਆਨੀ) ਗਿਆਨਵਾਨ (ਹੋਇ) ਹੁੰਦਾ ਹੈ।

**ਨੋਟ :** ਸਾਰਸੁਤ ਵਿਆਕਰਣ ਅਨੁਸਾਰ 'ਲਛਣ' ਪੱਕਾ ਪ੍ਰਯੋਗ ਹੈ। ਹੋਰਨਾਂ ਥਾਵਾਂ ਵਿੱਚ ਲਕਸ਼ੁਨ ਆਉਂਦਾ ਹੈ।

**ਅਸਟਪਦੀ ॥**

ਹੁਣ ਬ੍ਰਹਮ ਗਿਆਨ ਦੀ ਅਵਸਥਾ ਬਾਬਤ ਦੱਸਦੇ ਹਨ।

**ਬ੍ਰਹਮ ਗਿਆਨੀ; ਸਦਾ ਨਿਰਲੇਪ ॥**

ਹੇ ਭਾਈ ! ਬ੍ਰਹਮ ਗਿਆਨੀ ਸੰਸਾਰ ਤੋਂ, ਪਾਪਾਂ ਪੁੰਨਾਂ ਤੋਂ ਸਦਾ (ਨਿਰਲੇਪ) ਅਸੰਗ, ਸੁਤੰਤਰ ਰਹਿੰਦੇ ਹਨ।

**ਪਾਪ ਪੁੰਨ ਕਾ ਇਸੁ ਲੇਪੁ ਨ ਲਾਗੈ ॥** *(ਅੰਗ : ੮੬੮)*

---

* **ਏਕਮ ਏਵ ਅਦੁਤੀਯ ਬ੍ਰਹਮ।** ਅਰਥਾਤ (ਏਕਮ) ਇਕ (ਏਵ) ਹੀ ਅਦੁੱਤੀ ਬ੍ਰਹਮ ਹੈ।

**ਪ੍ਰਸ਼ਨ :** ਮਹਾਰਾਜ ਕਿਸ ਪ੍ਰਕਾਰ ਸੁੰਤਤਰ ਰਹਿੰਦੇ ਹਨ?

## ਜੈਸੇ ਜਲ ਮਹਿ; ਕਮਲ ਅਲੇਪ ॥

**ਉੱਤਰ :** ਹੇ ਭਾਈ ! ਜਿਸ ਪ੍ਰਕਾਰ ਕਮਲ ਪਾਣੀ ਵਿਚ ਰਹਿੰਦਾ ਹੋਇਆ ਵੀ ਪਾਣੀ ਤੋਂ ਨਿਰਲੇਪ ਰਹਿੰਦਾ ਹੈ। ਇਸੇ ਪ੍ਰਕਾਰ ਉਹਨਾਂ ਦੇ ਚਿੱਤ ਪਰਿਵਾਰ ਰੂਪ, ਪਦਾਰਥਾਂ ਰੂਪ ਪਾਣੀ ਵਿਚ ਰਹਿੰਦੇ ਹੋਏ ਵੀ ਮੋਹ ਮਮਤਾ ਤੋਂ ਨਿਰਲੇਪ ਰਹਿੰਦੇ ਹਨ। ਭਾਵ ਉਹ ਪਰਿਵਾਰ ਵਿਚ ਰਹਿੰਦੇ ਹੋਏ ਵੀ ਪ੍ਰਮੇਸਰ ਦੇ ਨਾਮ ਦੀ ਲਿਵ ਲਾਈ ਰੱਖਦੇ ਹਨ।

**ਅਥਵਾ :** ਜਿਸ ਤਰ੍ਹਾਂ ਕਮਲ ਵਰਖਾ ਅਤੇ ਤਲਾਅ ਦੇ ਪਾਣੀ ਵਿੱਚ ਨਿਰਲੇਪ ਰਹਿੰਦਾ ਹੈ। ਇਸੇ ਤਰ੍ਹਾਂ ਬ੍ਰਹਮ ਬੇਤੇ ਕਮਲ ਦੀ ਨਿਆਈਂ ਸਵਰਗ ਅਤੇ ਮਾਤ ਲੋਕ ਦੇ ਪਦਾਰਥਾਂ ਰੂਪ ਪਾਣੀ ਤੋਂ ਨਿਰਲੇਪ ਰਹਿੰਦੇ ਹਨ।

**ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ ॥** (ਅੰਗ : ੯੩੮)

## ਬ੍ਰਹਮ ਗਿਆਨੀ; ਸਦਾ ਨਿਰਦੋਖ ॥

ਬ੍ਰਹਮ ਬੇਤੇ ਸਦਾ ਹੀ ਸ਼ਬਦ, ਸਪਰਸ਼, ਰੂਪ, ਰਸ, ਗੰਧ ਆਦਿਕ (ਨਿਰਦੋਖ) ਦੋਸ਼ਾ, ਕਲੰਕਾਂ ਤੋਂ ਰਹਿਤ ਹੁੰਦੇ ਹਨ ਭਾਵ ਉਹਨਾਂ ਨੂੰ ਕੋਈ ਦੋਸ਼ ਜਾਂ ਕਲੰਕ ਨਹੀਂ ਲੱਗਦਾ। **ਵਾ:** ਉਹ ਕਿਸੇ ਨੂੰ ਦੋਸ਼ ਨਹੀਂ ਦਿੰਦੇ।

**ਪ੍ਰਸ਼ਨ :** ਮਹਾਰਾਜ ! ਕਿਸ ਪ੍ਰਕਾਰ ਦੋਸ਼ ਨਹੀਂ ਦਿੰਦੇ?

## ਜੈਸੇ ਸੂਰੁ; ਸਰਬ ਕਉ ਸੋਖ ॥

**ਉੱਤਰ :** ਹੇ ਭਾਈ ! (ਜੈਸੇ) ਜਿਵੇਂ (ਸੂਰੁ) ਸੂਰਜ ਆਪਣੀਆਂ ਕਿਰਨਾਂ ਦੁਆਰਾ ਰੂੜੀਆਂ, ਗਾਰੇ ਆਦਿਕ ਸਾਰੀਆਂ ਥਾਵਾਂ ਵਿਚੋਂ ਰਸ ਨੂੰ (ਸੋਖ) ਸੁਕਾ ਦਿੰਦਾ ਹੈ ਪਰ ਆਪ ਨਿਰਦੋਖ ਰਹਿੰਦਾ ਹੈ। ਭਾਵ ਉਸ ਨੂੰ ਕੋਈ ਦੋਸ ਨਹੀਂ ਲੱਗਦਾ। ਤਿਵੇਂ ਹੀ ਬ੍ਰਹਮ ਬੇਤੇ ਸੂਰਜ ਦੀ ਨਿਆਈਂ ਹੀ ਆਪਣੀਆਂ ਗਿਆਨ ਰੂਪ ਕਿਰਨਾਂ ਨਾਲ ਸਾਰਿਆਂ ਦੇ ਪਾਪਾਂ, ਔਗੁਣਾਂ, ਅਗਿਆਨ ਰੂਪ ਹਨ੍ਹੇਰੇ ਨੂੰ ਸੋਖਦੇ ਭਾਵ ਖਿੱਚ ਲੈਂਦੇ, ਦੂਰ ਕਰ ਦਿੰਦੇ ਹਨ। ਪਰ ਆਪ ਫਿਰ ਵੀ ਸਦਾ ਹੀ ਦੋਸ਼ ਰਹਿਤ ਰਹਿੰਦੇ ਹਨ।

**ਅਥਵਾ :** (ਜੈਸੇ) ਜਿਸ ਤਰ੍ਹਾਂ (ਸੂਰੁ) ਸੂਰਜ ਆਪਣੀਆਂ ਕਿਰਨਾਂ ਨਾਲ ਚਾਹੇ ਰੂੜੀਆਂ ਹੋਣ, ਚਾਹੇ ਗੰਗਾ ਜਲ ਹੋਵੇ। (ਸਰਬ ਕਉ ਸੋਖ) ਸਾਰਿਆਂ ਨੂੰ ਸੋਖਦਾ ਭਾਵ ਖਿੱਚਦਾ ਹੈ ਅਤੇ ਆਪ ਅਸੰਗ ਰਹਿੰਦਾ ਹੈ। ਇਸੇ ਪ੍ਰਕਾਰ, ਜੋ ਰੂੜੀ ਦੀ ਨਿਆਈਂ ਪਾਪੀ ਤੇ ਗੰਗਾ ਜਲ ਦੀ ਨਿਆਈਂ ਪੁੰਨੀ ਹਨ। ਉਹਨਾਂ ਸਾਰਿਆਂ ਨੂੰ ਬ੍ਰਹਮ ਬੇਤੇ ਆਪਣੀਆਂ ਗਿਆਨ ਰੂਪ ਕਿਰਨਾਂ ਨਾਲ ਖਿੱਚ ਪਾਉਂਦੇ ਹਨ ਤੇ ਆਪ ਅਸੰਗ ਸਰੂਪ ਵਿੱਚ ਵੱਸਦੇ ਹਨ। **ਵਾ:** ਚਾਹੇ ਰੂੜੀ ਵਰਗਾ ਗਲੀਚ ਹੋਵੇ, ਚਾਹੇ ਭਗਤਾਂ ਦੀ ਸੰਗਤ ਕਰਨ ਵਾਲਾ ਹੋਵੇ। ਸਭ ਨੂੰ ਗਿਆਨ ਰੂਪ ਕਿਰਨਾਂ ਪਾ ਕੇ ਨਿਹਾਲ ਕਰਦੇ ਹਨ।

**ਅਥਵਾ :** ਬ੍ਰਹਮ ਗਿਆਨੀ (ਸੂਰੁ) ਸੂਰਜ ਦੀ ਨਿਆਈਂ ਚਿਦਾਕਾਸ਼ ਵਿੱਚ ਵਿਚਰਦੇ ਹਨ ਅਤੇ ਗਿਆਨ ਰੂਪ ਕਿਰਨਾਂ ਨਾਲ (ਸਰਬ) ਸਾਰਿਆਂ ਦੇ ਔਗੁਣਾਂ ਰੂਪ ਜਲ (ਕਉ) ਨੂੰ (ਸੋਖ) ਸੋਖਦੇ ਭਾਵ ਮੁਕਾਉਂਦੇ ਹਨ।

## ਬ੍ਰਹਮ ਗਿਆਨੀ ਕੈ; ਦ੍ਰਿਸਟਿ ਸਮਾਨਿ ॥

ਬ੍ਰਹਮ ਬੇਤਿਆਂ (ਕੈ) ਦੇ ਅੰਦਰ ਸਾਰਿਆਂ ਜੀਆਂ ਲਈ ਇਕ ਸਮਾਨ ਭਾਵ ਬਰਾਬਰ (ਦ੍ਰਿਸਟਿ) ਨਿਗ੍ਹਾ ਹੁੰਦੀ ਹੈ। ਅਰਥਾਤ ਉਹ ਸਾਰਿਆਂ ਨੂੰ ਇਕ ਸਮਾਨ ਹੀ ਜਾਣਦੇ ਹਨ। **ਵਾ:** ਸਾਰਿਆਂ ਵਿੱਚ ਇੱਕ ਪ੍ਰਮੇਸਰ ਨੂੰ ਹੀ ਵੇਖਦੇ ਹਨ।

**ਪ੍ਰਸ਼ਨ :** ਮਹਾਰਾਜ ! ਉਹਨਾਂ ਦੀ ਕਿਸ ਪ੍ਰਕਾਰ ਸਮਾਨ ਨਿਗ੍ਹਾ ਹੈ?

## ਜੈਸੇ ਰਾਜ ਰੰਕ ਕਉ; ਲਾਗੈ ਤੁਲਿ ਪਵਾਨ ॥

**ਉੱਤਰ :** ਹੇ ਭਾਈ ! ਜਿਵੇਂ (ਰਾਜ) ਰਾਜੇ ਅਤੇ (ਰੰਕ) ਗਰੀਬ (ਕਉ) ਨੂੰ ਵਗਦੀ ਹੋਈ (ਪਵਾਨ) ਹਵਾ (ਤੁਲਿ) ਇਕ ਸਮਾਨ ਹੀ (ਲਾਗੈ) ਲਗਦੀ ਹੈ। ਤਿਵੇਂ ਹੀ ਪੌਣ ਦੀ ਨਿਆਈਂ ਬ੍ਰਹਮ ਬੇਤਿਆਂ ਦੀ (ਰਾਜ) ਰਾਜਾ ਤੇ (ਰੰਕ) ਕੰਗਾਲ **ਵਾ:** (ਰਾਜ) ਪੰਡਿਤ ਤੇ (ਰੰਕ) ਅਨਪੜ੍ਹ **ਵਾ:** (ਰਾਜ) ਸਾਧਨ ਸੰਪੰਨ ਤੇ (ਰੰਕ) ਸਾਧਨਾਂ ਤੋਂ ਰਹਿਤ। **ਵਾ:** (ਰਾਜ) ਈਸ਼ਰ ਤੇ (ਰੰਕ) ਅਲਪੱਗ ਜੀਵ **ਵਾ:** (ਰਾਜ) ਨਾਮ ਧਨ ਵਾਲੇ, ਯਥਾ : **"ਜਿਸੁ ਨਾਮੁ ਰਿਦੈ ਸੋਈ ਵਡ ਰਾਜਾ ॥"** ਤੇ (ਰੰਕ) ਨਾਮ ਤੋਂ ਹੀਣੇ, ਯਥਾ : **"ਕਹਿ ਕਬੀਰ ਨਿਰਧਨੁ ਹੈ ਸੋਈ ॥ ਜਾ ਕੇ ਹਿਰਦੈ ਨਾਮੁ ਨ ਹੋਈ ॥"** ਆਦਿਕ ਸਭ ਤੇ ਸਮਾਨ ਦ੍ਰਿਸ਼ਟੀ ਹੈ। ਭਾਵ ਉਹ ਸਾਰਿਆਂ ਨੂੰ ਇਕੋ ਜਿਹਾ ਪਰਮ ਪਵਿੱਤਰ ਕਰਨ ਵਾਲਾ ਉਪਦੇਸ਼ ਦਿੰਦੇ ਹਨ।

## ਬ੍ਰਹਮ ਗਿਆਨੀ ਕੈ; ਧੀਰਜੁ ਏਕ ॥

ਹੇ ਭਾਈ ! ਬ੍ਰਹਮ ਗਿਆਨੀਆਂ ਦੇ ਹਿਰਦੇ ਵਿਚ ਧੀਰਜ ਰੂਪ ਇਕ ਵਿਸ਼ੇਸ ਗੁਣ ਹੁੰਦਾ ਹੈ। ਜੋ ਕਿਸੇ ਹੋਰ ਅੰਦਰ ਨਹੀਂ ਪਾਇਆ ਜਾਂਦਾ।

**ਪ੍ਰਸ਼ਨ :** ਮਹਾਰਾਜ ! ਉਹਨਾਂ ਅੰਦਰ ਕਿਸ ਪ੍ਰਕਾਰ ਦਾ ਧੀਰਜ ਹੁੰਦਾ ਹੈ?

## ਜਿਉ ਬਸੁਧਾ; ਕੋਊ ਖੋਦੈ ਕੋਊ ਚੰਦਨ ਲੇਪ ॥

*(ਬਸੁੱਧਾ ਨਹੀਂ ਬੋਲਣਾ)*

**ਉੱਤਰ :** ਹੇ ਭਾਈ ! (ਜਿਉ) ਜਿਸ ਪ੍ਰਕਾਰ (ਬਸੁਧਾ) ਧਰਤੀ ਨੂੰ ਕੋਈ (ਖੋਦੈ) ਪੱਟੀ ਜਾਵੇ ਭਾਵੇਂ ਕੋਈ ਚੰਦਨ ਦਾ ਲੇਪ ਕਰੀ ਜਾਵੇ, ਧਰਤੀ ਦੋਵਾਂ ਵਿਚੋਂ ਕਿਸੇ ਨੂੰ ਕੁਝ ਨਹੀਂ ਕਹਿੰਦੀ। ਭਾਵ ਪੁੱਟਣ ਵਾਲੇ ਨੂੰ ਸਰਾਪ ਨਹੀਂ ਦਿੰਦੀ ਅਤੇ ਚੰਦਨ ਦਾ ਲੇਪ ਕਰਨ ਵਾਲੇ ਨੂੰ ਵਰ ਨਹੀਂ ਦਿੰਦੀ। ਸਦਾ ਇਕ ਰਸ ਰਹਿੰਦੀ ਹੈ। ਇਸੇ ਪ੍ਰਕਾਰ ਹੀ ਬ੍ਰਹਮ ਗਿਆਨੀ ਦੁਖ ਦੇਣ ਵਾਲੇ ਨੂੰ, ਦੋਸ਼ ਅਰੋਪਣ ਵਾਲੇ ਨੂੰ, ਨਿਰਾਦਰੀ ਕਰਨ ਵਾਲੇ ਨੂੰ ਸਰਾਪ ਨਹੀਂ ਦਿੰਦੇ ਅਤੇ ਸੁੱਖ ਦੇਣ ਵਾਲੇ ਨੂੰ, ਪੂਜਾ ਤੇ ਸਤਿਕਾਰ ਕਰਨ ਵਾਲੇ ਨੂੰ ਵਰ ਨਹੀਂ ਦਿੰਦੇ, ਸਦਾ ਇਕ ਰਸ ਰਹਿੰਦੇ ਹਨ। ਐਸਾ ਉਹਨਾਂ ਦੇ ਅੰਦਰ ਧੀਰਜ ਰੂਪ ਵਿਸ਼ੇਸ਼ ਗੁਣ ਹੁੰਦਾ ਹੈ। ਜਿਸ ਪ੍ਰਕਾਰ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਧੀਰਜ ਰੱਖ ਕੇ ਵਿਖਾਇਆ ਸੀ।

## ਸਾਖੀ—ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਤੇ ਸਾਈਂ ਮੀਆਂ ਮੀਰ ਦੀ

ਇਕ ਵਾਰ ਸਾਈਂ ਮੀਆਂ ਮੀਰ ਜੀ ਨੇ ਸਤਿਗੁਰ ਸ੍ਰੀ ਗੁਰੂ ਅਰਜਨ ਦੇਵ ਸਹਿਬ ਨੂੰ ਪੁਛਿਆ ਕਿ ਮਹਾਰਾਜ ਜੀ ! ਜੋ ਆਪ ਜੀ ਨੇ ਸੁਖਮਨੀ ਸਾਹਿਬ ਜੀ ਦੀ ਬਾਣੀ ਵਿਚ ਬਚਨ ਲਿਖੇ ਹਨ ਕਿ "ਬ੍ਰਹਮ ਗਿਆਨੀ ਕੈ ਧੀਰਜੁ ਏਕ ॥" ਮੈਨੂੰ ਐਸੇ ਧੀਰਜਵਾਨ ਪੁਰਸ਼ ਦੇ ਦਰਸ਼ਨ ਕਦੋਂ ਪ੍ਰਾਪਤ ਹੋਣਗੇ ਤਾਂ ਉਸ ਵੇਲੇ ਗੁਰੂ ਸਾਹਿਬ ਜੀ ਨੇ ਬਚਨ ਕੀਤਾ ਕਿ ਸਾਈਂ ਮੀਆਂ ਮੀਰ ਜੀ ਤੁਹਾਡੀ ਭਾਵਨਾ ਕਰਤਾਰ ਆਪ ਪੂਰੀ ਕਰੇਗਾ।

ਜਦੋਂ ਸਤਿਗੁਰੂ ਸਾਹਿਬ ਜੀ ਬਾਣੀ ਨੂੰ ਇਕ ਜਗ੍ਹਾ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰੂਪ ਵਿਚ ਇਕੱਤਰ ਕਰ ਰਹੇ ਸਨ ਤਾਂ ਜਹਾਂਗੀਰ ਬਾਦਸ਼ਾਹ ਨੇ ਆ ਕੇ ਕਿਹਾ ਸੀ ਕਿ ਮਹਾਰਾਜ ! ਗੁਰੂ ਗ੍ਰੰਥ ਸਾਹਿਬ ਜੀ ਵਿਚ ਸਾਡੇ ਪੈਗੰਬਰ ਦੀ ਸਿਫਤ ਲਿਖ ਦਿਉ। ਫਿਰ ਇਹ ਵੀ ਲਿਖੋ ਕਿ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਜਹਾਂਗੀਰ ਬਾਦਸ਼ਾਹ ਦੇ ਸਮੇਂ ਵਿਚ ਲਿਖਿਆ ਗਿਆ ਹੈ ਅਤੇ ਸਾਰੇ ਸਿੱਖ ਮੁਸਲਮਾਨ ਜਰੂਰ ਬਣਨ। ਤਾਂ ਗੁਰੂ ਸਾਹਿਬ ਜੀ ਨੇ ਜਹਾਂਗੀਰ ਨੂੰ ਕਿਹਾ ਸੀ ਕਿ ਭਾਈ ! ਸਾਡਾ ਮਤ ਤਾਂ ਇਹ ਹੈ ਕਿ "ਦੋਜਕਿ ਪਉਦਾ ਕਿਉ ਰਹੈ ਜਾ ਚਿਤਿ ਨ ਹੋਇ ਰਸੂਲਿ ॥" ਜੇਕਰ ਕੋਈ

ਰਸੂਲ, ਪੈਗੰਬਰ ਅੱਲਾ ਨੂੰ ਚੇਤੇ ਨਹੀਂ ਕਰਦਾ ਤਾਂ ਉਸ ਨੂੰ ਵੀ ਨਰਕਾਂ ਵਿਚ ਪੈਣ ਤੋਂ ਕੋਈ ਬਚਾ ਨਹੀਂ ਸਕਦਾ। ਇਸ ਪ੍ਰਕਾਰ ਸਤਿਗੁਰਾਂ ਦੇ ਬਚਨਾਂ ਨੂੰ ਸੁਣ ਕੇ ਜਹਾਂਗੀਰ ਬਹੁਤ ਗੁੱਸੇ ਵਿਚ ਆ ਗਿਆ ਅਤੇ ਆਪਣੇ ਦੀਵਾਨ ਚੰਦੂ ਨੂੰ ਕਹਿਣ ਲੱਗਾ ਕਿ ਇੰਨ੍ਹਾਂ (ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ) ਨੇ ਤੇਰੀ ਲੜਕੀ ਦਾ ਨਾਤਾ ਪ੍ਰਵਾਨ ਨਹੀਂ ਕੀਤਾ ਹੈ। ਇਸ ਲਈ ਹੁਣ ਤੂੰ ਇੰਨ੍ਹਾਂ ਤੋਂ ਆਪਣਾ ਬਦਲਾ ਲੈਣਾ ਕਰ। ਇਹ ਕਹਿ ਕੇ ਜਹਾਂਗੀਰ ਬਾਦਸ਼ਾਹ ਨੇ ਸਤਿਗੁਰਾਂ ਨੂੰ ਗ੍ਰਿਫਤਾਰ ਕਰਵਾ ਕੇ ਚੰਦੂ ਦੇ ਹਵਾਲੇ ਕਰ ਦਿੱਤਾ। ਜਹਾਂਗੀਰ ਆਪਣੀ ਡਾਇਰੀ ਵਿੱਚ ਲਿਖਦਾ ਹੈ ਕਿ ਜਿਹੜੀ ਸਿੱਖੀ ਦੀ ਦੁਕਾਨ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਸਮੇਂ ਸ੍ਰੀ ਗੋਇੰਦਵਾਲ ਸਾਹਿਬ ਤੋਂ ਲੈ ਕੇ ਬੜੀ ਚੱਲਦੀ ਆ ਰਹੀ ਸੀ। ਇਸ ਨੂੰ ਬੰਦ ਕਰਨ ਵਾਸਤੇ ਹੀ ਮੈਂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੂੰ ਸ਼ਹੀਦ ਕੀਤਾ ਹੈ। ਜਹਾਂਗੀਰ ਕਦੇ ਵੀ ਇਸ ਪਾਪ ਤੋਂ ਬਰੀ ਨਹੀਂ ਹੋ ਸਕਦਾ।

ਸੋ ਜਦੋਂ ਦੀਵਾਨ ਚੰਦੂ ਸਤਿਗੁਰੂ ਸਾਹਿਬ ਜੀ ਨੂੰ ਤਸੀਹੇ ਦੇ ਰਿਹਾ ਸੀ ਤਾਂ ਉਸ ਵਕਤ ਸਾਈਂ ਮੀਆਂ ਮੀਰ ਗੁਰੂ ਸਾਹਿਬ ਜੀ ਦੇ ਉੱਪਰ ਹੁੰਦੇ ਜ਼ੁਲਮ ਨੂੰ ਵੇਖ ਕੇ ਧਾਹਾਂ ਮਾਰ ਕੇ ਬੇਹੋਸ਼ ਹੋ ਗਿਆ। ਜਦੋਂ ਹੋਸ਼ ਵਿਚ ਆਇਆ ਤਾਂ ਹਜ਼ੂਰ ਕਹਿਣ ਲੱਗੇ, "ਸਾਂਈ ਮੀਆਂ ਮੀਰ! ਤੂੰ ਹੀ ਤਾਂ ਪੁੱਛਿਆ ਸੀ ਕਿ "ਬ੍ਰਹਮ ਗਿਆਨੀ ਕੈ ਧੀਰਜੁ ਏਕ॥" ਐਸੇ ਗੁਣ ਵਾਲੇ ਪੁਰਖ ਦੇ ਦਰਸ਼ਨ ਕਰਨੇ ਹਨ। ਹੁਣ ਤੂੰ ਘਬਰਾਉਂਦਾ ਕਿਸ ਵਾਸਤੇ ਹੈਂ। ਸਾਈਂ ਮੀਆਂ ਮੀਰ ਜੀ ਨੇ ਸਤਿਗੁਰਾਂ ਅੱਗੇ ਬੇਨਤੀ ਕੀਤੀ, "ਮਹਾਰਾਜ! ਆਪ ਜੀ ਆਗਿਆ ਕਰੋ ਮੈਂ ਆਪਣੀ ਸ਼ਕਤੀ ਨਾਲ ਇਸ ਜ਼ੁਲਮ ਦੇ ਰਾਜ ਨੂੰ ਹੁਣੇ ਹੀ ਖਤਮ ਕਰ ਦਿੰਦਾ ਹਾਂ।" ਤਾਂ ਗੁਰੂ ਸਾਹਿਬ ਜੀ ਕਹਿਣ ਲੱਗੇ, "ਸਾਈਂ ਮੀਆਂ ਮੀਰ ਜੀ! ਤੁਸੀਂ ਫਿਕਰ ਨਾ ਕਰੋ। ਸਾਨੂੰ ਤਾਂ ਤੱਤੀ ਲੋਹ ਤੇ ਬੈਠਿਆਂ ਹੋਇਆ ਇਸ ਤਰ੍ਹਾਂ ਪ੍ਰਤੀਤ ਹੋ ਰਿਹਾ ਹੈ ਕਿ ਜਿਵੇਂ ਅਸੀਂ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਦਰਬਾਰ ਵਿਚ ਹੀ ਬੈਠੇ ਹੋਏ ਹਾਂ, ਅਤੇ ਸਾਡੇ ਉੱਪਰ ਪੈਂਦਾ ਰੇਤਾ ਸਾਨੂੰ ਇਸ ਪ੍ਰਕਾਰ ਪ੍ਰਤੀਤ ਹੁੰਦਾ ਹੈ ਕਿ ਸਾਡੇ ਉੱਪਰ ਚੌਰ ਸਾਹਿਬ ਹੋ ਰਿਹਾ ਹੋਵੇ। ਤੂੰ ਕਿਉਂ ਘਬਰਾਉਂਦਾ ਹੈਂ ਫਿਰ ਹਜ਼ੂਰ ਨੇ ਆਪਣਾ ਹੱਥ ਲਾ ਕੇ ਕਿਹਾ ਕਿ ਸਾਈਂ ਜੀ! ਉਪਰ ਵੇਖੋ ਕਿਵੇਂ ੩੩ ਕਰੋੜ ਦੇਵੀ-ਦੇਵਤੇ, ਅਵਤਾਰ ਪੈਗੰਬਰ, ਸਿਧ ਹੱਥ ਜੋੜੀ ਖੜੇ ਹਨ ਤੇ ਕਹਿ ਰਹੇ ਹਨ ਕਿ ਮਹਾਰਾਜ! ਸਾਨੂੰ ਆਗਿਆ ਬਖਸ਼ੋ। ਅਸੀਂ ਤੁਰਕਾਂ ਦਾ ਨਾਸ਼ ਕਰ ਦਿੰਦੇ ਹਾਂ। ਪਰ ਵੇਖੋ ਅਸੀਂ ਕਰਤਾਰ ਦੀ ਰਜਾ ਵਿਚ ਹੀ ਪ੍ਰਸੰਨ ਹਾਂ। ਅਸੀਂ ਆਪਣੇ ਵੱਲੋਂ ਕਿਸੇ ਨੂੰ ਨਾ ਬੁਰਾ ਕਹਿਣਾ ਹੈ ਅਤੇ ਨਾ ਹੀ ਕਿਸੇ ਨੂੰ ਚੰਗਾ ਕਹਿਣਾ ਹੈ। ਅਸੀਂ ਤਾਂ ਬ੍ਰਹਮ ਗਿਆਨੀਆਂ ਦੇ ਲਛਣ ਪ੍ਰਤੱਖ ਕਰ ਕੇ ਦਿਖਾ ਰਹੇ ਹਾਂ। ਸਤਿਗੁਰਾਂ ਦੇ ਬਚਨਾਂ ਨੂੰ ਸੁਣ ਕੇ ਸਾਂਈ ਮੀਆਂ ਮੀਰ ਮਹਾਰਾਜ ਸਾਹਿਬ ਜੀ ਦੇ ਚਰਨੀਂ ਪੈ ਗਿਆ। ਇਸ ਪ੍ਰਕਾਰ ਸਤਿਗੁਰੂ ਸਾਹਿਬ ਜੀ ਨੇ ਸਾਂਈ ਮੀਆਂ ਮੀਰ ਜੀ ਨੂੰ ਪ੍ਰਤੱਖ ਧੀਰਜ ਰੱਖ ਕੇ ਵਿਖਾ ਦਿੱਤਾ ਸੀ।

ਇਉਂ ਸਤਿਗੁਰੂ ਸਾਹਿਬ ਜੀ ਪ੍ਰਿਥਵੀ ਦੀ ਨਿਆਈਂ ਪੂਜਾ ਕਰਨ ਵਾਲਿਆਂ 'ਤੇ ਖੁਸ਼ ਨਹੀਂ ਹੋਏ ਤੇ ਦੁਖ ਦੇਣ ਵਾਲਿਆਂ ਤੇ ਕ੍ਰੋਧਿਤ ਨਹੀਂ ਹੋਏ, ਸਦਾ ਇਕ ਰਸ ਰਹੇ ਹਨ।

## ਬ੍ਰਹਮ ਗਿਆਨੀ ਕਾ; ਇਹੈ ਗੁਨਾਉ ॥

ਬ੍ਰਹਮ ਗਿਆਨੀ (ਕਾ) ਦਾ (ਇਹੈ) ਇਹੋ ਜਿਹਾ ਸੁਭਾਵਕ ਹੀ ਪਰਉਪਕਾਰ ਵਾਲਾ (ਗੁਨਾਉ) ਗੁਣ ਹੈ।

**ਅਥਵਾ :** ਬ੍ਰਹਮ ਗਿਆਨੀ (ਕਾ) ਦਾ (ਇਹੈ) ਇਹੋ ਜਿਹਾ ਪੂਰਬਲਾ ਸੁਭਾਵਿਕ ਹੀ (ਗੁਨ+ਆਉ) ਗੁਣ ਚਲਿਆ ਆ ਰਿਹਾ ਹੈ।

**ਪ੍ਰਸ਼ਨ :** ਮਹਾਰਾਜ! ਕੈਸਾ ਗੁਣ?

## ਨਾਨਕ; ਜਿਉ ਪਾਵਕ ਕਾ ਸਹਜ ਸੁਭਾਉ ॥੧॥

**ਉੱਤਰ :** ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਵੇਂ (ਪਾਵਕ) ਅੱਗ (ਕਾ) ਦਾ ਇਹ (ਸਹਜ) ਸਹਿਜੇ ਸੁਭਾਅ ਹੁੰਦਾ

ਹੈ ਕਿ ਉਹ ਪ੍ਰਕਾਸ਼ ਕਰਦੀ ਹੈ, ਜਿਹੜਾ ਉਸ ਵਿੱਚ ਪਵੇ ਉਸ ਨੂੰ ਸਾੜ ਦਿੰਦੀ ਹੈ ਅਤੇ ਜੋ ਉਸ ਦੇ ਨੇੜੇ ਜਾਵੇ ਉਸ ਦਾ ਪਾਲਾ ਲਾਹ ਦਿੰਦੀ ਹੈ। ਇਸੇ ਪ੍ਰਕਾਰ ਅੱਗ ਦੀ ਨਿਆਈਂ ਬ੍ਰਹਮ ਬੇਤੇ ਦਾ ਸਹਿਜੇ ਹੀ ਇਹ ਸੁਭਾਅ ਹੁੰਦਾ ਹੈ ਕਿ ਜਿਹੜੇ ਉਹਨਾਂ ਦੀ ਸੰਗਤ ਕਰਨ ਰੂਪ ਨੇੜੇ ਜਾਂਦੇ ਹਨ, ਬ੍ਰਹਮ ਬੇਤੇ ਉਹਨਾਂ ਦੇ ਤਾਈਂ ਗਿਆਨ ਸਰੂਪ ਦਾ ਪ੍ਰਕਾਸ਼ ਕਰਕੇ ਉਹਨਾਂ ਦਾ ਜੜ੍ਹਤਾ ਰੂਪ, ਪਾਪਾਂ ਰੂਪ ਪਾਲਾ ਲਾਹ ਦਿੰਦੇ ਹਨ ਅਤੇ ਜਿਹੜੇ ਉਹਨਾਂ ਦੀ ਸ਼ਰਨ ਪੈਂਦੇ ਹਨ। ਉਹਨਾਂ ਦੇ ਅਗਿਆਨ ਰੂਪ, ਔਗੁਣ ਰੂਪ ਅੰਗ ਸਾੜ ਦਿੰਦੇ ਹਨ।

## ਬ੍ਰਹਮ ਗਿਆਨੀ; ਨਿਰਮਲ ਤੇ ਨਿਰਮਲਾ ॥

ਬ੍ਰਹਮ ਗਿਆਨੀ ਪਵਿੱਤਰ ਤੋਂ ਵੀ ਪਵਿੱਤਰ, ਉੱਜਲ ਤੋਂ ਵੀ ਉੱਜਲ ਹਨ।

**ਪ੍ਰਸ਼ਨ :** ਮਹਾਰਾਜ ! ਕਿਵੇਂ?

## ਜੈਸੇ; ਮੈਲੁ ਨ ਲਾਗੈ ਜਲਾ ॥

**ਉੱਤਰ :** ਹੇ ਭਾਈ ! (ਜੈਸੇ) ਜਿਸ ਪ੍ਰਕਾਰ (ਜਲਾ) ਪਾਣੀ ਨੂੰ ਮੈਲ ਨਹੀਂ ਲਗਦੀ ਹੈ। ਭਾਵ ਜਿਵੇਂ ਜਲ ਸਾਰੀਆਂ ਮੈਲਾਂ ਧੋ ਕੇ ਵੀ ਉੱਜਲ ਹੀ ਰਹਿੰਦਾ ਹੈ। ਇਸੇ ਪ੍ਰਕਾਰ ਹੀ ਬ੍ਰਹਮ ਗਿਆਨੀ ਸਾਰਿਆਂ ਦੀ ਪਾਪਾਂ ਰੂਪ ਮੈਲ ਲਾਹ ਕੇ ਆਪ ਉੱਜਲ ਦੇ ਉੱਜਲ ਹੀ ਰਹਿੰਦੇ ਹਨ।

**ਨੋਟ :** ਕਈ ਗਿਆਨੀ ਜਲਾ ਦਾ ਅਰਥ ਅਗਨੀ ਕਰਦੇ ਹਨ। ਉਹ ਇਹ ਦ੍ਰਿਸ਼ਟਾਂਤ ਦਿੰਦੇ ਹਨ ਕਿ ਅੱਗ ਨੂੰ ਮੈਲ ਨਹੀਂ ਲਗਦੀ। ਪਰ ਅੱਗ ਤਾਂ ਸਾਰਿਆਂ ਨੂੰ ਸਵਾਹ ਕਰ ਦਿੰਦੀ ਹੈ। ਇਸ ਲਈ ਮਹਾਰਾਜ ਪਹਿਲਾਂ ਹੀ ਅੱਗ ਦਾ ਸੁਭਾਅ ਦੱਸ ਆਏ ਹਨ। ਏਥੇ ਸਤਿਗੁਰਾਂ ਵੱਲੋਂ ਜਲ ਦਾ ਦ੍ਰਿਸ਼ਟਾਂਤ ਹੀ ਸਮਝਣਾ।

## ਬ੍ਰਹਮ ਗਿਆਨੀ ਕੈ; ਮਨਿ ਹੋਇ ਪ੍ਰਗਾਸੁ ॥

ਬ੍ਰਹਮ ਗਿਆਨੀਆਂ ਦੇ ਮਨ ਵਿਚ ਗਿਆਨ ਰੂਪ ਪ੍ਰਕਾਸ਼ ਹੁੰਦਾ ਹੈ।

**ਪ੍ਰਸ਼ਨ :** ਮਹਾਰਾਜ ! ਕੈਸਾ ਗਿਆਨ ਰੂਪ ਪ੍ਰਕਾਸ਼ ਹੁੰਦਾ ਹੈ?

## ਜੈਸੇ; ਧਰ ਊਪਰਿ ਆਕਾਸੁ ॥

**ਉੱਤਰ :** ਹੇ ਭਾਈ ! (ਜੈਸੇ) ਜਿਸ ਪ੍ਰਕਾਰ (ਧਰ) ਧਰਤੀ ਦੇ ਉੱਪਰ ਅਤੇ *ਥੱਲੇ ਹਰ ਜਗ੍ਹਾ ਅਕਾਸ਼ ਪੂਰਨ ਹੁੰਦਾ ਹੈ। ਇਸੇ ਪ੍ਰਕਾਰ ਬ੍ਰਹਮ ਬੇਤਿਆਂ ਦੇ ਮਨ ਵਿਚ ਵਾਹਿਗੁਰੂ ਜੀ ਦਾ ਇਕੋ ਜਿਹਾ ਪ੍ਰਕਾਸ਼ ਹੁੰਦਾ ਹੈ ਭਾਵ ਉਹ ਅਕਾਸ ਦੀ ਨਿਆਈਂ ਚਿਦਾਭਾਸ਼ ਰੂਪ ਪ੍ਰਮੇਸਰ ਦੇ ਸਰੂਪ ਨੂੰ ਧਰਤੀ ਉੱਪਰ ਭਾਵ ਅਕਾਸ਼ ਵਿੱਚ ਅਤੇ ਧਰਤੀ ਹੇਠਾਂ ਭਾਵ ਪਤਾਲ ਲੋਕ ਵਿੱਚ ਵਾ: ਦੇਹ ਰੂਪ ਧਰਤੀ ਦੇ ਉੱਪਰ ਭਾਵ ਬਾਹਰ ਅਤੇ ਅੰਦਰ ਸਾਰਿਆਂ ਵਿਚ ਹੀ ਦੇਖਦੇ ਹਨ।

**ਆਕਾਸਿ ਗਗਨੁ ਪਾਤਾਲਿ ਗਗਨੁ ਹੈ ਚਹੁ ਦਿਸਿ ਗਗਨੁ ਰਹਾਇਲੇ ॥**
**ਆਨਦ ਮੂਲੁ ਸਦਾ ਪੁਰਖੋਤਮੁ ਘਟੁ ਬਿਨਸੈ ਗਗਨੁ ਨ ਜਾਇਲੇ ॥** *(ਅੰਗ : ੮੭੦)*

## ਬ੍ਰਹਮ ਗਿਆਨੀ ਕੈ; ਮਿਤ੍ਰ ਸਤ੍ਰ ਸਮਾਨਿ ॥

ਬ੍ਰਹਮ ਗਿਆਨੀ ਦੇ ਹਿਰਦੇ ਅੰਦਰ ਮਿੱਤਰ ਅਤੇ (ਸਤ੍ਰ) ਵੈਰੀ ਇਕ ਸਮਾਨ ਹੁੰਦੇ ਹਨ। ਭਾਵ ਉਹਨਾਂ ਨਾਲ ਕੋਈ ਮਿਤਰਤਾ ਕਰੀ ਜਾਵੇ ਜਾਂ ਫਿਰ ਕੋਈ ਦੁਸ਼ਮਣੀ ਕਰੀ ਜਾਵੇ, ਸਾਰਿਆਂ ਨੂੰ ਇਕ ਸਮਾਨ ਦ੍ਰਿਸ਼ਟੀ ਨਾਲ ਹੀ ਦੇਖਦੇ ਹਨ।

---

* **ਥੱਲੇ :** ਜੇਕਰ ਧਰਤੀ ਪੁੱਟ ਕੇ ਦੇਖੀਏ ਤਾਂ ਥੱਲਿਓ ਵੀ ਪੁਲਾੜ ਹੀ ਨਿਕਲਦਾ ਹੈ।

**ਹਰਖੁ ਸੋਗੁ ਜਾ ਕੈ ਨਹੀ ਬੈਰੀ ਮੀਤ ਸਮਾਨਿ ॥** (ਅੰਗ : ੧੪੨੭)

ਜਿਸ ਪ੍ਰਕਾਰ ਭਾਈ ਰਾਮ ਕੁਇਰ ਜੀ ਬ੍ਰਹਮ ਗਿਆਨੀ ਹੋਏ ਹਨ।

## ਸਾਖੀ—ਭਾਈ ਰਾਮ ਕੁਇਰ ਜੀ ਦੀ

ਬ੍ਰਹਮ ਗਿਆਨੀ *ਭਾਈ ਰਾਮ ਕੁਇਰ ਜੀ ਜੋ ਕਿ ਬਾਬਾ ਬੁੱਢਾ ਸਾਹਿਬ ਜੀ ਦੀ ਵੰਸ ਵਿਚੋਂ ਸਨ ਅਤੇ ਰਮਦਾਸ ਨਗਰ ਵਿਚ ਰਹਿੰਦੇ ਸਨ। ਇਕ ਵਾਰ ਜਦੋਂ ਪਠਾਨ ਬਾਬਾ ਜੀ ਘਰੋਂ ਬਰਤਨ, ਗਊਆਂ, ਘੋੜੇ, ਅਨਾਜ ਆਦਿ ਸਭ ਕੁਝ ਲੁੱਟ ਕੇ ਲੈ ਗਏ ਸਨ ਤਾਂ ਲਾਹੌਰ ਦਾ ਸੂਬਾ ਜੋ ਕਿ ਬਾਬਾ ਜੀ ਦੇ ਪ੍ਰਤਾਪ ਨੂੰ ਜਾਣਦਾ ਸੀ, ਸਾਰੀ ਵਾਰਤਾ ਸੁਣ ਕੇ ਰਮਦਾਸ ਨਗਰ ਪਹੁੰਚਿਆ ਤਾਂ ਬਾਬਾ ਜੀ ਸਮਾਧੀ ਵਿਚ ਬੈਠੇ ਸਨ। ਇਸ ਨੇ ਦੋਵੇਂ ਹੱਥ ਜੋੜ ਕੇ ਡਰੇ ਮਨ ਨਾਲ ਨਮਸਕਾਰ ਕੀਤੀ। ਜਦੋਂ ਬਾਬਾ ਜੀ ਸਮਾਧੀ ਤੋਂ ਉਥਾਨ ਹੋਏ ਤਾਂ ਕਹਿਣ ਲੱਗੇ, "ਭਾਈ ਕੀ ਗੱਲ ਹੈ?" ਤਾਂ ਸੂਬਾ ਕਹਿਣ ਲੱਗਾ, "ਜੀ ਪਠਾਣ ਤੁਹਾਡਾ ਸਭ ਕੁਝ ਲੁੱਟ ਕੇ ਲੈ ਗਏ ਹਨ, ਤੁਸੀਂ ਮੈਨੂੰ ਦੱਸੋ ਕਿਹੜੇ-ਕਿਹੜੇ ਪਦਾਰਥ ਲੁੱਟੇ ਗਏ ਹਨ ਮੈਂ ਉਹਨਾਂ ਤੋਂ ਸਾਰੇ ਵਾਪਸ ਕਰਾ ਦਿੰਦਾ ਹਾਂ ਤਾਂ ਭਾਈ ਰਾਮ ਕੁਇਰ ਜੀ ਕਹਿਣ ਲੱਗੇ, "ਭਾਈ! ਸਾਡਾ ਤਾਂ ਕੁਝ ਵੀ ਕਿਤੇ ਨਹੀਂ ਗਿਆ।" ਸੂਬੇ ਨੇ ਕਿਹਾ ਕਿ ਮਹਾਰਾਜ ਜੀ ਜਦੋਂ ਪਠਾਣ ਰਮਦਾਸ ਤੇ ਚੜ੍ਹ ਕੇ ਆਏ ਤਾਂ ਤੁਹਾਡੀਆਂ ਸਾਰੀਆਂ ਵਸਤੂਆਂ ਲੁੱਟ ਕੇ ਲੈ ਗਏ ਹਨ। ਉਹ ਤੁਹਾਡੀ ਮਹਿਮਾ ਤੋਂ ਅਣਜਾਨ ਸਨ, ਮੂਰਖਾਂ ਨੇ ਬਹੁਤ ਵਡੀ ਅਵੱਗਿਆ ਕੀਤੀ ਹੈ। ਸੂਬੇ ਦੀ ਇਹ ਗਲ ਸੁਣ ਕੇ ਜਦੋਂ ਬਾਬਾ ਜੀ ਨੇ ਸਾਹਮਣੇ ਨਿਗ੍ਹਾ ਮਾਰ ਕੇ ਵੇਖਿਆ ਕਿ ਸਾਡੇ ਬਾਜਾਂ ਦੇ ਸੰਗਮਰਮਰ ਦੇ ਅੱਡੇ ਮੌਜੂਦ ਨਹੀਂ ਹਨ ਤਾਂ ਕਹਿਣ ਲੱਗੇ, "ਭਾਈ! ਕੋਈ ਸਾਡੇ ਬਾਜਾਂ ਦੇ ਅੱਡੇ ਲੈ ਗਿਆ ਹੈ ਜੇ ਵਾਪਸ ਕਰਾ ਸਕਦਾ ਹੈ ਤਾਂ ਕਰਾ ਦੇ।" ਭਾਈ ਰਾਮ ਕੁਇਰ ਜੀ ਦੇ ਇੰਨ੍ਹਾਂ ਬਚਨਾਂ ਨੂੰ ਸੁਣ ਕੇ ਲਾਹੌਰ ਦਾ ਸੂਬਾ ਹੈਰਾਨ ਹੋ ਕੇ ਆਪਣੇ ਮਨ ਵਿਚ ਸੋਚਦਾ ਹੈ ਕਿ ਪਠਾਣਾਂ ਨੇ ਇੰਨ੍ਹਾਂ ਦੇ ਘਰੋਂ ਲੰਗਰ ਦੇ ਭਾਂਡੇ ਵੀ ਨਹੀਂ ਛੱਡੇ ਸਭ ਕੁਝ ਲੁੱਟ ਕੇ ਲੈ ਗਏ ਹਨ। ਪਰ ਇੰਨ੍ਹਾਂ ਦੀ ਅਵਸਥਾ ਐਸੀ ਹੈ ਕਿ ਇੰਨ੍ਹਾਂ ਨੇ ਹੋਰ ਸਾਰੀਆਂ ਚੀਜਾਂ ਤਾਂ ਭੁਲਾ ਦਿੱਤੀਆਂ ਹਨ ਬਸ ਨਿਗ੍ਹਾ ਦੇ ਸਾਹਮਣੇ ਆਈ ਚੀਜ ਹੀ ਚੇਤੇ ਰੱਖੀ ਹੈ। ਇਸ ਤੋਂ ਬਾਅਦ ਲਾਹੌਰ ਦਾ ਸੂਬਾ ਭਾਈ ਰਾਮ ਕੁਇਰ ਜੀ ਨੂੰ ਲਾਹੌਰ ਵਿਖੇ ਲੈ ਗਿਆ ਅਤੇ ਉਥੇ ਜਾ ਕੇ ਲੁੱਟੀਆਂ ਗਈਆਂ ਸਾਰੀਆਂ ਚੀਜਾਂ ਵਾਪਸ ਕਰਾ ਦਿੱਤੀਆਂ। ਉਸ ਸਮੇਂ ਭਾਈ ਰਾਮ ਕੁਇਰ ਜੀ ਉਸ ਨੂੰ ਕਹਿਣ ਲੱਗੇ ਕਿ ਹੇ ਭਾਈ! ਤੂੰ ਰਮਦਾਸ ਨਗਰ ਦੀਆਂ ਲੁੱਟੀਆਂ ਗਈਆਂ ਚੀਜਾਂ ਤਾਂ ਵਾਪਸ ਕਰਾ ਦਿੱਤੀਆਂ ਹਨ ਪਰ ਜਦੋਂ ਲਾਹੌਰ ਹੀ ਲੁੱਟਿਆ ਗਿਆ ਤਾਂ ਉਦੋਂ ਫਿਰ ਚੀਜਾਂ ਕੌਣ ਵਾਪਸ ਕਰਾ ਕੇ ਦੇਵੇਗਾ। ਬਾਬਾ ਜੀ ਦੇ ਇੰਨ੍ਹਾਂ ਬਚਨਾਂ ਨੂੰ ਸੁਣ ਕੇ ਸੂਬਾ ਕਹਿਣ ਲੱਗਾ, "ਮਹਾਰਾਜ! ਤੁਸੀਂ ਮੈਨੂੰ ਸਰਾਪ ਦੇ ਰਹੇ ਹੋ?" ਤਾਂ ਭਾਈ ਰਾਮ ਕੁਇਰ ਜੀ ਕਹਿਣ ਲੱਗੇ ਕਿ ਨਹੀਂ ਭਾਈ! ਅਸੀਂ ਤਾਂ ਸੁਤੇ ਹੀ ਪੁੱਛ ਰਹੇ ਹਾਂ ਕਿ ਜਦੋਂ ਲਾਹੌਰ ਹੀ ਲੁੱਟਿਆ ਗਿਆ ਉਦੋਂ ਇਸ ਨਗਰ ਦਾ ਕੀ ਹਾਲ ਹੋਵੇਗਾ। ਇੰਨ੍ਹਾਂ ਬਚਨਾਂ ਨੂੰ ਸੁਣ ਕੇ ਲਾਹੌਰ ਦਾ ਸੂਬਾ ਭਾਈ ਰਾਮ ਕੁਇਰ ਜੀ ਦੇ ਚਰਨੀ ਪੈ ਗਿਆ।

ਇਸ ਪ੍ਰਕਾਰ ਬ੍ਰਹਮ ਬੇਤੇ ਭਾਵੇਂ ਕੋਈ ਮਿੱਤਰਤਾ ਕਰੀ ਜਾਵੇ ਜਾਂ ਕੋਈ ਵੈਰ ਕਰੀ ਜਾਵੇ ਸਾਰਿਆਂ ਪ੍ਰਤੀ ਇਕੋ ਜਿਹੀ ਸਮਾਨ ਦ੍ਰਿਸ਼ਟੀ ਰੱਖਦੇ ਹਨ।

**ਸਹਣ ਸੀਲ ਸੰਤੰ ਸਮ ਮਿਤ੍ਰਸ੍ਯ ਦੁਰਜਨਹ ॥** (ਅੰਗ : ੧੩੫੬)

**ਸਾਜਨੁ ਦੁਸਟੁ ਜਾ ਕੈ ਏਕ ਸਮਾਨੈ ॥** (ਅੰਗ : ੨੩੬)

**ਪ੍ਰਭ ਅਪੁਨੇ ਬਿਨੁ ਅਵਰੁ ਨ ਜਾਨੈ ॥** (ਅੰਗ : ੩੯੨)

---

* **ਭਾਈ ਰਾਮ ਕੁਇਰ ਜੀ :** ਭਾਈ ਰਾਮ ਕੁਇਰ ਜੀ ਬਾਬਾ ਬੁੱਢਾ ਸਾਹਿਬ ਜੀ ਦੀ ਵੰਸ਼ ਵਿਚੋਂ ਦਸਵੇਂ ਪਾਤਸ਼ਾਹ ਜੀ ਦੇ ਸਮੇਂ ਹੋਏ ਹਨ। ਜਿੰਨ੍ਹਾਂ ਦਾ ਅੰਮ੍ਰਿਤ ਛਕਣ ਮਗਰੋਂ ਭਾਈ ਗੁਰਬਖਸ਼ ਸਿੰਘ ਨਾਮ ਹੋਇਆ ਹੈ।

## ਬ੍ਰਹਮ ਗਿਆਨ ਕੈ; ਨਾਹੀ ਅਭਿਮਾਨ ॥

ਬ੍ਰਹਮ ਬੇਤੇ ਦੇ ਹਿਰਦੇ ਵਿਚ ਕਿਸੇ ਪ੍ਰਕਾਰ ਦਾ ਵੀ ਹੰਕਾਰ ਨਹੀਂ ਹੁੰਦਾ।

## ਬ੍ਰਹਮ ਗਿਆਨੀ; ਊਚ ਤੇ ਊਚਾ ॥

ਬ੍ਰਹਮ ਗਿਆਨੀ (ਊਚ) ਉੱਚਿਆਂ ਤੋਂ ਵੀ (ਊਚਾ) ਉੱਚੇ ਹਨ। **ਵਾ:** ਰਜੋ ਗੁਣ ਦੀ ਪ੍ਰਧਾਨਤਾ ਵਾਲੇ ਬ੍ਰਹਮਾ, ਸਤੋ ਗੁਣ ਦੀ ਪ੍ਰਧਾਨਤਾ ਵਾਲੇ ਵਿਸ਼ਨੂੰ, ਤਮੋ ਗੁਣ ਦੀ ਪ੍ਰਧਾਨਤਾ ਵਾਲੇ ਸ਼ਿਵ ਜੀ ਆਦਿ ਉੱਚੇ ਮੰਨੇ ਜਾਣ ਵਾਲਿਆਂ ਤੋਂ ਵੀ ਉੱਚੇ ਹਨ।

## ਮਨਿ ਅਪਨੈ ਹੈ; ਸਭ ਤੇ ਨੀਚਾ ॥

ਪਰ ਉਹ ਆਪਣੇ ਮਨ ਕਰਕੇ ਸਭ ਤੋਂ (ਨੀਚਾ) ਨੀਵੇਂ ਹੁੰਦੇ (ਹੈ) ਹਨ। ਭਾਵ ਸਦਾ ਨਿਮਰਤਾ ਵਿਚ ਰਹਿੰਦੇ ਹਨ। ਉੱਚੇ-ਪੁਣੇ ਦਾ ਹੰਕਾਰ ਨਹੀਂ ਕਰਦੇ ਤੇ ਨਾ ਹੀ ਕਦੇ ਆਪਣੇ ਆਪ ਉੱਚੇ ਬਣਨ ਦੀ ਕੋਸ਼ਿਸ਼ ਕਰਦੇ ਹਨ।

## ਬ੍ਰਹਮ ਗਿਆਨੀ; ਸੇ ਜਨ ਭਏ ॥

ਬ੍ਰਹਮ ਗਿਆਨੀ (ਸੇ) ਉਹ (ਜਨ) ਪੁਰਖ (ਭਏ) ਹੋਏ ਹਨ।

## ਨਾਨਕ; ਜਿਨ ਪ੍ਰਭੁ ਆਪਿ ਕਰੇਇ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਜਿਨ) ਜਿੰਨ੍ਹਾਂ ਨੂੰ ਮੇਰਾ ਵਾਹਿਗੁਰੂ (ਆਪਿ ਕਰੇਇ) ਆਪ ਬ੍ਰਹਮ ਗਿਆਨੀ ਕਰ ਦਿੰਦਾ ਹੈ। ਭਾਵ ਬਣਾ ਦਿੰਦਾ ਹੈ।

## ਬ੍ਰਹਮ ਗਿਆਨੀ; ਸਗਲ ਕੀ ਰੀਨਾ ॥

ਹੇ ਭਾਈ! ਬ੍ਰਹਮ ਗਿਆਨੀ (ਸਗਲ) ਸਾਰਿਆਂ ਦੇ ਚਰਨਾਂ (ਕੀ) ਦੀ (ਰੀਨਾ) ਧੂੜ ਹਨ।

## ਆਤਮ ਰਸੁ; ਬ੍ਰਹਮ ਗਿਆਨੀ ਚੀਨਾ ॥

ਜੋ ਆਤਮ (ਰਸੁ) ਅਨੰਦ ਹੈ। ਉਸ ਨੂੰ ਕੇਵਲ ਬ੍ਰਹਮ ਗਿਆਨੀ ਹੀ (ਚੀਨਾ) ਜਾਣਦੇ ਹਨ। ਹੋਰ ਕੋਈ ਨਹੀਂ ਜਾਣ ਸਕਦਾ।

## ਬ੍ਰਹਮ ਗਿਆਨੀ ਕੀ; ਸਭ ਊਪਰਿ ਮਇਆ ॥

ਬ੍ਰਹਮ ਗਿਆਨੀ ਦੀ ਸਾਰਿਆਂ ਉੱਪਰ (ਮਇਆ) ਕਿਰਪਾ ਦ੍ਰਿਸ਼ਟੀ ਹੁੰਦੀ ਹੈ ਭਾਵ ਆਪਣਾ ਆਪ ਰੂਪ ਸਮਝ ਕੇ ਸਭਨਾ ਉੱਤੇ ਕਿਰਪਾ ਦ੍ਰਿਸ਼ਟੀ ਕਰਦੇ ਹਨ।

**ਪੂਰਨ ਪੂਰਿ ਰਹੇ ਦਇਆਲ ॥ ਸਭ ਊਪਰਿ ਹੋਵਤ ਕਿਰਪਾਲ ॥** *(ਅੰਗ : ੨੯੨)*

## ਬ੍ਰਹਮ ਗਿਆਨੀ ਤੇ; ਕਛੁ ਬੁਰਾ ਨ ਭਇਆ ॥

ਬ੍ਰਹਮ ਬੇਤੇ ਤੋਂ ਕਿਸੇ ਦਾ (ਕਛੁ) ਕੁਝ ਵੀ ਬੁਰਾ ਨਹੀਂ ਹੁੰਦਾ ਹੈ। ਭਾਵ ਉਹ ਸਦਾ ਭਲਾ ਹੀ ਚਾਹੁੰਦੇ ਹਨ।

## ਬ੍ਰਹਮ ਗਿਆਨੀ; ਸਦਾ ਸਮਦਰਸੀ ॥

ਬ੍ਰਹਮ ਬੇਤੇ ਸਦਾ ਹੀ (ਸਮਦਰਸੀ) ਸਮਕ ਦਰਸੀ ਭਾਵ ਸਮਾਨ ਦ੍ਰਿਸ਼ਟੀ ਵਾਲੇ ਹਨ। ਅਰਥਾਤ ਸਾਰਿਆਂ ਵਿਚ ਪ੍ਰਮੇਸਰ ਦਾ ਇਕੋ ਜਿਹਾ ਦਰਸ਼ਨ ਕਰਦੇ ਹਨ।

## ਅੰਗ:੨੭੩

## ਬ੍ਰਹਮ ਗਿਆਨੀ ਕੀ; ਦ੍ਰਿਸਟਿ ਅੰਮ੍ਰਿਤੁ ਬਰਸੀ ॥

ਬ੍ਰਹਮ ਗਿਆਨੀਆਂ ਦੀ, ਸਤਿਗੁਰੂ ਸਾਹਿਬ ਜੀ ਦੀ ਨਿਗ੍ਹਾ ਵਿਚੋਂ ਸਦਾ ਅੰਮ੍ਰਿਤ (ਬਰਸੀ) ਵਰਸਦਾ ਹੈ। **ਵਾ:** ਅੰਮ੍ਰਿਤ ਦੀ ਬਾਰਿਸ਼ ਹੁੰਦੀ ਹੈ। ਜਿਵੇਂ ਜਿਸ ਵਕਤ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਆਪਣੀ ਸਮਾਧੀ ਖੋਲਿਆ ਕਰਦੇ ਸਨ ਤਾਂ ਜਿਹੜੇ ਰੋਗੀਆਂ ਨੂੰ ਖਡੂਰ ਸਾਹਿਬ ਵਿਖੇ ਮੰਜਿਆਂ ਉਤੇ ਚੁੱਕ ਕੇ ਲਿਆਇਆ ਜਾਂਦਾ ਸੀ ਉਹ ਸਤਿਗੁਰੂ ਸਾਹਿਬ ਜੀ ਦੀ ਨਿਗ੍ਹਾ ਪੈਣ ਨਾਲ ਰਾਜੀ ਹੋ ਕੇ ਆਪਣੇ ਘਰਾਂ ਨੂੰ ਜਾਂਦੇ ਸਨ।

**ਅਮਿਅ ਦ੍ਰਿਸਟਿ ਸੁਭ ਕਰੈ ਹਰੈ ਅਘ ਪਾਪ ਸਕਲ ਮਲ ॥**
**ਕਾਮ ਕ੍ਰੋਧ ਅਰੁ ਲੋਭ ਮੋਹ ਵਸਿ ਕਰੈ ਸਭੈ ਬਲ ॥** *(ਅੰਗ : ੧੩੯੨)*

**ਜਾ ਕੀ ਦ੍ਰਿਸਟਿ ਅੰਮ੍ਰਿਤ ਧਾਰ ਕਾਲੁਖ ਖਨਿ ਉਤਾਰ ਤਿਮਰ ਅਗ੍ਯਾਨ ਜਾਹਿ ਦਰਸ ਦੁਆਰ ॥**
*(ਅੰਗ : ੧੩੯੧)*

**ਅਥਵਾ :** ਸਤਿਗੁਰੂ ਸਾਹਿਬ ਜੀ (ਅੰਮ੍ਰਿਤੁ) ਮ੍ਰਿਤੂ ਤੋਂ ਰਹਿਤ ਕਰਨ ਵਾਲੀ ਬ੍ਰਹਮ ਗਿਆਨ (ਕੀ) ਦੀ (ਦ੍ਰਿਸਟਿ) ਦ੍ਰਿਸ਼ਟੀ (ਬਰਸੀ) ਵਰਸਾਉਂਦੇ ਹਨ।

## ਬ੍ਰਹਮ ਗਿਆਨੀ; ਬੰਧਨ ਤੇ ਮੁਕਤਾ ॥

ਬ੍ਰਹਮ ਬੇਤੇ ਜਨਮ ਮਰਣ ਦੇ ਬੰਧਨਾਂ ਤੋਂ (ਮੁਕਤਾ) ਛੁੱਟੇ ਹੋਏ ਹੁੰਦੇ ਹਨ ਭਾਵ ਮੁਕਤ ਹੁੰਦੇ ਹਨ।

## ਬ੍ਰਹਮ ਗਿਆਨੀ ਕੀ; ਨਿਰਮਲ ਜੁਗਤਾ ॥

ਬ੍ਰਹਮ ਗਿਆਨੀਆਂ ਦੀ ਪ੍ਰਮੇਸਰ ਵਿਚ ਜੁੜਨ ਦੀ (ਨਿਰਮਲ) ਉੱਜਲ (ਜੁਗਤਾ) ਮਰਿਯਾਦਾ ਹੈ। **ਵਾ:** (ਨਿਰਮਲ) ਮੈਲ ਤੋਂ ਰਹਿਤ ਕਰਨ ਵਾਲੀ ਜੁਗਤੀ ਹੈ।

## ਬ੍ਰਹਮ ਗਿਆਨੀ ਕਾ; ਭੋਜਨੁ ਗਿਆਨ ॥

ਬ੍ਰਹਮ ਗਿਆਨੀਆਂ (ਕਾ) ਦਾ ਗਿਆਨ ਹੀ ਭੋਜਨ ਹੈ। ਜੇ ਕਹੋ ਕਿ ਪ੍ਰਤੱਖ ਕਿਉਂ ਖਾਂਦੇ ਹਨ ਤਾਂ ਇਸ ਦਾ ਉੱਤਰ ਇਹ ਹੈ ਕਿ ਬਾਹਰਲੇ ਭੋਜਨ ਤਾਂ ਕੇਵਲ ਸਰੀਰ ਅਤੇ ਪ੍ਰਾਣਾਂ ਦਾ ਆਸਰਾ ਹਨ। ਇੰਨ੍ਹਾਂ ਨੂੰ ਖਾਣ ਨਾਲ ਤ੍ਰਿਸ਼ਨਾ ਨਹੀਂ ਬੁੱਝਦੀ। ਪਰ ਬ੍ਰਹਮ ਗਿਆਨੀਆਂ ਨੇ ਗਿਆਨ ਰੂਪ ਭੋਜਨ ਖਾ ਕੇ ਹਿਰਦੇ ਵਿਚੋਂ ਜੋ ਤ੍ਰਿਸ਼ਨਾ ਦੀ ਭੁੱਖ ਸੀ। ਯਥਾ :

**ਕੋਟਿ ਜੋਰੇ ਲਾਖ ਕ੍ਰੋਰੇ ਮਨੁ ਨ ਹੋਰੇ ॥ ਪਰੈ ਪਰੈ ਹੀ ਕਉ ਲੁਝੀ ਹੇ ॥** *(ਅੰਗ : ੨੧੩)*

ਉਹ ਸਾਰੀ ਮੇਟ ਦਿੱਤੀ ਹੈ। ਇਉਂ ਉਹ ਗਿਆਨ ਰੂਪ ਭੋਜਨ ਖਾ ਕੇ ਤ੍ਰਿਪਤ ਹੋ ਗਏ ਹਨ।

**ਨੋਟ :** ਸੰਤ ਬਾਬਾ ਗੁਲਾਬ ਸਿੰਘ ਜੀ ਘੋਲੀਏ ਵਾਲੇ ਇਸ ਪੰਗਤੀ ਦਾ ਅਰਥ ਇਸ ਪ੍ਰਕਾਰ ਕਰਦੇ ਸਨ ਕਿ: (ਭੋ) ਹੇ (ਜਨੁ) ਜਨੋ ! ਬ੍ਰਹਮ ਗਿਆਨੀਆਂ ਦਾ ਭੋਜਨ ਗਿਆਨ ਹੀ ਜਾਨਣਾ ਕਰੋ। ਉਹ 'ਭੋਜਨ' ਸ਼ਬਦ ਨੂੰ ਇਸ ਲਈ ਅਲੋਪ ਕਰ ਦਿੰਦੇ ਸਨ ਕਿ ਬ੍ਰਹਮ ਬੇਤੇ ਰੋਟੀ ਨਹੀਂ ਖਾਂਦੇ। ਪਰ ਉਹਨਾਂ ਦੀ ਜੋ ਖੁਰਾਕ ਹੈ ਉਹ ਜੀਵਨ ਮੁਕਤੀ ਦੀ ਹੈ। ਇਸ ਲਈ ਇਹ ਜਾਨਣਾ ਕਿ ਬ੍ਰਹਮ ਗਿਆਨੀਆਂ ਦਾ ਗਿਆਨ ਹੀ ਭੋਜਨ ਹੈ।

## ਨਾਨਕ, ਬ੍ਰਹਮ ਗਿਆਨੀ ਕਾ; ਬ੍ਰਹਮ ਧਿਆਨੁ ॥੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਬ੍ਰਹਮ ਗਿਆਨੀਆਂ ਦਾ ਧਿਆਨ ਬ੍ਰਹਮ ਸਰੂਪ ਵਿਚ ਹੀ ਜੁੜਿਆ ਰਹਿੰਦਾ ਹੈ।

## ਬ੍ਰਹਮ ਗਿਆਨੀ; ਏਕ ਊਪਰਿ ਆਸ ॥

ਬ੍ਰਹਮ ਗਿਆਨੀਆਂ ਦੀ (ਆਸ) ਉਮੀਦ ਇਕ ਅਕਾਲ ਪੁਰਖ ਵਾਹਿਗੁਰੂ ਜੀ ਉੱਪਰ ਹੀ ਹੁੰਦੀ ਹੈ। **ਵਾ:** ਉਹ ਇਕ ਆਸਾ ਤੋਂ ਵੀ ਉੱਪਰ ਹੋ ਜਾਂਦੇ ਹਨ।

**ਕਿਸ ਹੀ ਕੋਈ ਕੋਇ ਮੰਞੁ ਨਿਮਾਣੀ ਇਕੁ ਤੂ ॥** *(ਅੰਗ : ੭੯੧)*

**ਅਵਰ ਓਟ ਮੈ ਕੋਇ ਨ ਸੂਝੈ ਇਕ ਹਰਿ ਕੀ ਓਟ ਮੈ ਆਸ ॥** *(ਅੰਗ : ੧੩੦੪)*

## ਬ੍ਰਹਮ ਗਿਆਨੀ ਕਾ; ਨਹੀ ਬਿਨਾਸ ॥

ਬ੍ਰਹਮ ਬੇਤਿਆਂ ਦਾ ਕਦੇ ਵੀ ਨਾਸ਼ ਨਹੀਂ ਹੁੰਦਾ। ਉਹ ਸਦਾ ਅਬਿਨਾਸੀ ਅਤੇ ਕਾਲ ਤੋਂ ਅਸੰਗ ਹਨ।

**ਸੰਤ ਤੁਮਾਰੇ ਤੁਮਰੇ ਪ੍ਰੀਤਮ ਤਿਨ ਕਉ ਕਾਲ ਨ ਖਾਤੇ ॥**

**ਰੰਗਿ ਤੁਮਾਰੈ ਲਾਲ ਭਏ ਹੈ ਰਾਮ ਨਾਮ ਰਸਿ ਮਾਤੇ ॥** *(ਅੰਗ : ੫੨੯)*

## ਸਾਖੀ—ਇਕ ਕਮਾਈ ਵਾਲੇ ਸੰਤ ਦੀ

ਇਕ ਕਮਾਈ ਵਾਲੇ ਸੰਤ ਸਨ। ਉਹਨਾਂ ਦੇ ਪਾਸ ਇਕ ਸ਼ਾਹੂਕਾਰ ਦਾ ਲੜਕਾ ਪੜ੍ਹਨ ਲੱਗ ਗਿਆ। ਉਹ ਸਾਰਾ ਦਿਨ ਸੰਤਾਂ ਦੇ ਪਾਸ ਹੀ ਰਿਹਾ ਕਰੇ। ਕਿਸੇ ਕੁਸੰਗੀ ਪੁਰਸ਼ ਨੇ ਸ਼ਾਹੂਕਾਰ ਨੂੰ ਕਿਹਾ ਕਿ ਆਪਣੇ ਲੜਕੇ ਨੂੰ ਪੜ੍ਹਨ ਤੋਂ ਹਟਾ ਲੈ ਨਹੀਂ ਤਾਂ ਸਾਧ ਹੀ ਬਣ ਜਾਵੇਗਾ। ਸ਼ਾਹੂਕਾਰ ਨੇ ਲੜਕੇ ਨੂੰ ਸੰਤਾਂ ਪਾਸ ਜਾਣ ਤੋਂ ਰੋਕ ਲਿਆ ਅਤੇ ਦੁਕਾਨ ਤੇ ਕੰਮ ਉਤੇ ਲਗਾ ਦਿੱਤਾ। ਕੁਝ ਦਿਨਾਂ ਬਾਅਦ ਲੜਕਾ ਸੰਤਾਂ ਦੇ ਦਰਸ਼ਨ ਕਰਨ ਗਿਆ ਸੰਤਾਂ ਨੇ ਕਿਹਾ ਭਾਈ ਤੂੰ ਪੜ੍ਹਨ ਤੋਂ ਕਿਉਂ ਹਟ ਗਿਆ ਹੈ? ਉਸ ਨੇ ਕਿਹਾ ਜੀ ਮੇਰਾ ਪਿਤਾ ਨਹੀਂ ਆਉਣ ਦਿੰਦਾ ਹੈ। ਦੁਕਾਨ ਤੇ ਕੰਮ ਕਰਵਾਉਂਦਾ ਰਹਿੰਦਾ ਹੈ। ਤਾਂ ਸੰਤਾਂ ਨੇ ਸ਼ਾਹੂਕਾਰ ਨੂੰ ਸੱਦ ਕੇ ਪੁਛਿਆ ਕੇ ਤੁਸੀਂ ਬੱਚਾ ਪੜ੍ਹਨ ਤੋਂ ਕਿਉਂ ਹਟਾ ਲਿਆ ਹੈ? ਸ਼ਾਹੂਕਾਰ ਨੇ ਬਹਾਨਾ ਲਾ ਕਰਕੇ ਕਿਹਾ ਹੇ ਸੰਤ ਜੀ ਘਰ ਵਿਚ ਧਨ ਦੀ ਕਮੀ ਹੈ। ਸਾਡਾ ਗੁਜ਼ਾਰਾ ਨਹੀਂ ਚਲਦਾ ਹੈ। ਇਸ ਲਈ ਲੜਕੇ ਨੂੰ ਦੁਕਾਨ ਤੇ ਕੰਮ ਕਰਨ ਲਾਇਆ ਹੈ। ਸੰਤਾਂ ਨੇ ਸੋਚਿਆ ਕਿ ਪਰਉਪਕਾਰ ਹੀ ਹੈ। ਬੱਚਾ ਪੜ੍ਹ ਜਾਵੇਗਾ ਅਤੇ ਸਾਡੀ ਵਿਦਿਆ ਸਫਲ ਹੋ ਜਾਵੇਗੀ। ਸੰਤਾਂ ਨੇ ਸ਼ਾਹੂਕਾਰ ਨੂੰ ਦੋ ਕੀਮਤੀ ਲਾਲ ਦੇ ਦਿੱਤੇ ਅਤੇ ਕਿਹਾ ਕਿ ਇਹਨਾਂ ਨਾਲ ਜਿਤਨਾਂ ਮਰਜੀ ਧਨ ਪ੍ਰਾਪਤ ਕਰ ਲਈਂ। ਪਰ ਲੜਕੇ ਨੂੰ ਜਰੂਰ ਪੜ੍ਹਨੇ ਪਾ ਦੇ। ਸ਼ਾਹੂਕਾਰ ਨੇ ਲਾਲਚ ਕਰਕੇ ਲਾਲ ਲੈ ਲਏ ਅਤੇ ਲੜਕੇ ਨੂੰ ਫੇਰ ਦੁਬਾਰਾ ਪੜ੍ਹਨੇ ਪਾ ਦਿੱਤਾ। ਕੁਝ ਮਹੀਨੇ ਪਿੱਛੋਂ ਉਸ ਕੁਸੰਗੀ ਮਨਮੁਖ ਪੁਰਸ਼ ਨੂੰ ਪਤਾ ਲੱਗ ਗਿਆ ਕਿ ਸ਼ਾਹੂਕਾਰ ਨੇ ਲਾਲ ਲੈ ਕੇ ਲੜਕਾ ਫੇਰ ਪੜ੍ਹਨੇ ਪਾ ਦਿੱਤਾ ਹੈ। ਉਸ ਨੇ ਸ਼ਾਹੂਕਾਰ ਨੂੰ ਆ ਕੇ ਤਰਕ ਮਾਰੀ। ਕਹਿਣ ਲੱਗਾ ਬਸ ਲੜਕਾ ਦੋ ਲਾਲਾਂ ਬਦਲੇ ਵੇਚ ਦਿੱਤਾ ਹੈ। ਹੁਣ ਸੰਤਾਂ ਨੇ ਮੁੰਡਾ ਤੈਨੂੰ ਵਾਪਸ ਨਹੀਂ ਮੋੜਨਾ ਹੈ। ਸ਼ਾਹੂਕਾਰ ਨੇ ਡਰ ਕਰਕੇ ਕਿਹਾ ਕਿ ਫੇਰ ਕੀ ਯਤਨ ਕਰਾਂ। ਤਾਂ ਮਨਮੁਖ ਪੁਰਸ਼ ਨੇ ਕਿਹਾ ਕੇ ਸੰਤਾਂ ਨੂੰ ਘਰ ਪ੍ਰਸ਼ਾਦਾ ਛਕਾਉਣ ਦੇ ਬਹਾਨੇ ਬੁਲਾ ਕਰਕੇ ਮਾਰ ਦੇ, ਤਾਂ ਤੇਰਾ ਲੜਕਾ ਸੰਤ ਦੇ ਹੱਥੋਂ ਛੁੱਟੇਗਾ। ਸ਼ਾਹੂਕਾਰ ਨੇ ਐਸੇ ਹੀ ਕੀਤਾ। ਜਲਾਦਾਂ ਨੂੰ ਹਜ਼ਾਰ ਰੁਪਏ ਦੇ ਕਰਕੇ ਸੰਤਾਂ ਨੂੰ ਪ੍ਰਸ਼ਾਦਾ ਛਕਾਉਣ ਦੇ ਬਹਾਨੇ ਘਰ ਸੱਦ ਕੇ ਮਰਵਾ ਦਿੱਤਾ ਤੇ ਲੋਥ ਨੂੰ ਖਪਾਉਣ ਵਾਸਤੇ ਇਕ ਮਾਸ ਵੇਚਣ ਵਾਲੇ ਦੁਕਾਨਦਾਰ ਨਾਲ ਪੰਜ ਸੌ ਰੁਪਏ ਵੱਢੀ ਦੇ ਕਰਕੇ ਇਕਰਾਰ ਕਰ ਲਿਆ ਕਿ ਇਸ ਲੋਥ ਦਾ ਸਾਰਾ ਮਾਸ ਵੱਢ-ਵੱਢ ਕੇ ਵੇਚ ਦਿਉ। ਦੁਕਾਨਦਾਰ ਨੇ ਸੰਤਾਂ ਦੀ ਲੋਥ ਨੂੰ ਚੰਗੀ ਤਰ੍ਹਾਂ ਟੁਕ-ਟੁਕ ਕੇ ਟੁਕੜੇ ਕਰਕੇ ਸਾਰਾ ਦਿਨ ਮਾਸ ਵੇਚਿਆ। ਸਿਰਫ ਤਿੰਨ ਪਾ ਮਾਸ ਰਹਿ ਗਿਆ। ਇਕ ਫੌਜ ਦਾ ਸਿਪਾਹੀ ਮਾਸ ਲੈਣ ਆ ਗਿਆ। ਉਸ ਸਿਪਾਹੀ ਨੇ ਕਿਹਾ ਕਿ ਇਕ ਸੇਰ ਮਾਸ ਤੋਲ ਦੇ। ਦੁਕਾਨਦਾਰ ਨੇ ਕਿਹਾ ਕਿ ਸਿਰਫ ਤਿੰਨ ਪਾ ਮਾਸ ਹੈ। ਇਕ ਪਾਈਆ ਘੱਟ ਹੈ। ਉਹ ਕਹਿਣ ਲੱਗਾ ਕਿ ਮੈਂ ਪੂਰਾ ਸੇਰ ਮਾਸ ਲੈ ਕੇ ਜਾਣਾ ਹੈ। ਜਦੋਂ ਸਿਪਾਹੀ

ਨੇ ਵਾਰ-ਵਾਰ ਕਿਹਾ ਤਾਂ ਮਾਸ ਵਿਚੋਂ ਸੰਤਾਂ ਨੇ ਆਵਾਜ ਦਿੱਤੀ ਕੇ ਭਾਈ! ਸੰਤ ਪੂਰੇ ਹੀ ਹੁੰਦੇ ਹਨ। ਸੰਤ ਕਦੇ ਵੀ ਘੱਟ ਨਹੀਂ ਹੋਇਆ ਕਰਦੇ। ਤੂੰ ਮਾਸ ਖਰੀਦ ਲੈਣਾ ਕਰ।

ਸਿਪਾਹੀ ਮਾਸ ਵਿਚੋਂ ਆਈ ਆਵਾਜ ਨੂੰ ਸੁਣ ਕੇ ਹੈਰਾਨ ਹੋ ਗਿਆ ਅਤੇ ਕਹਿਣ ਲੱਗਾ ਕਿ ਸੰਤ ਜੀ ਤੁਸੀਂ ਜਿਉਂਦੇ ਵੀ ਹੋ ਸਕਦੇ ਹੋ? ਤਾਂ ਸੰਤਾਂ ਨੇ ਆਵਾਜ ਦੇ ਕੇ ਕਿਹਾ ਸਾਨੂੰ ਕੀ ਹੋਇਆ ਹੈ। ਇਸ ਮਾਸ ਦਾ ਇਸ਼ਨਾਨ ਕਰਵਾ ਕੇ ਉੱਤੇ ਕਪੜਾ ਪਾ ਕੇ ਪ੍ਰਮੇਸਰ ਦਾ ਨਾਮ ਕਹਿ ਦੇ, ਅਸੀਂ ਫਿਰ ਜਿਉਂਦੇ ਹੋ ਜਾਵਾਂਗੇ। ਤਾਂ ਪਹਿਲਾਂ ਸਿਪਾਹੀ ਨੇ ਦੁਕਾਨਦਾਰ, ਸ਼ਾਹੂਕਾਰ ਅਤੇ ਜਲਾਦਾਂ ਨੂੰ ਗ੍ਰਿਫਤਾਰ ਕਰਵਾ ਦਿੱਤਾ ਅਤੇ ਆਪ ਮਾਸ ਦੇ ਉੱਤੇ ਉਸੇ ਤਰ੍ਹਾਂ ਸੰਤਾ ਦੇ ਕਹੇ ਅਨੁਸਾਰ ਕੱਪੜਾ ਪਾ ਕੇ ਪ੍ਰਮੇਸਰ ਦੇ ਨਾਮ ਦਾ ਜਾਪ ਕਰਕੇ ਸੰਤਾਂ ਨੂੰ ਸੁਰਜੀਤ ਕਰ ਦਿੱਤਾ। ਫਿਰ ਸਿਪਾਹੀ ਨੇ ਸੰਤਾਂ ਨੂੰ ਬੇਨਤੀ ਕੀਤੀ ਕਿ ਮਹਾਰਾਜ! ਆਪ ਦੱਸੋ ਇਨ੍ਹਾਂ ਪਾਪੀਆਂ ਨੂੰ ਕੀ ਡੰਡ ਦਈਏ ਤਾਂ ਸੰਤਾਂ ਨੇ ਕਿਹਾ ਸਾਡਾ ਕੰਮ ਪਰਉਪਕਾਰ ਕਰਨਾ ਹੈ ਨਾ ਕਿ ਡੰਡ ਦੇਣਾ। ਇਸ ਪ੍ਰਕਾਰ ਬ੍ਰਹਮ ਗਿਆਨੀਆਂ ਦਾ ਕਦੇ ਵੀ ਨਾਸ਼ ਨਹੀਂ ਹੁੰਦਾ।

## ਬ੍ਰਹਮ ਗਿਆਨੀ ਕੈ; ਗਰੀਬੀ ਸਮਾਹਾ ॥

ਬ੍ਰਹਮ ਗਿਆਨੀਆਂ ਦੇ ਹਿਰਦੇ ਵਿਚ ਹਰ ਵਕਤ (ਗਰੀਬੀ) ਨਿੰਮ੍ਰਤਾ ਹੀ (ਸਮਾਹਾ) ਸਮਾਈ ਰਹਿੰਦੀ ਹੈ। **ਵਾ:** (ਗਰੀਬੀ) ਨਿੰਮ੍ਰਤਾ ਕਰਕੇ (ਸਮਾਹਾ) ਸਮਾਹੜਾ ਭਾਵ ਅਨੰਦ ਬਣਿਆ ਰਹਿੰਦਾ ਹੈ। **ਵਾ:** (ਗਰੀ+ਬੀ) ਉਹਨਾਂ ਦੀ (ਬੀ) ਦ੍ਵੈਤ (ਗਰੀ) ਗਲ ਗਈ ਹੈ।

## ਬ੍ਰਹਮ ਗਿਆਨੀ; ਪਰਉਪਕਾਰ ਉਮਾਹਾ ॥

ਬ੍ਰਹਮ ਗਿਆਨੀਆਂ ਦੇ ਹਿਰਦੇ ਵਿਚ ਹਰ ਵਕਤ ਪਰਉਪਕਾਰ ਕਰਨ ਦਾ (ਉਮਾਹਾ) ਉਤਸ਼ਾਹ ਰਹਿੰਦਾ ਹੈ।

**ਅਥਵਾ :** ਬ੍ਰਹਮ ਗਿਆਨੀ (ਪਰ) ਪਰਾਏ ਦੁਸ਼ਮਣਾਂ ਤੇ ਵੀ (ਉਮਾਹਾ) ਉਤਸ਼ਾਹ ਨਾਲ ਉਪਕਾਰ ਕਰਦੇ ਹਨ।

**ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ ॥**
**ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ ॥** *(ਅੰਗ : ੭੪੯)*
**ਪਰਉਪਕਾਰੁ ਨਿਤ ਚਿਤਵਤੇ ਨਾਹੀ ਕਛੁ ਪੋਚ ॥** *(ਅੰਗ : ੮੧੫)*

**ਸ਼ੰਕਾ :** ਮਹਾਰਾਜ! ਫਿਰ ਉਹ ਧੰਧਿਆਂ ਵਿੱਚ ਫਸ ਜਾਂਦੇ ਹੋਣਗੇ?

## ਬ੍ਰਹਮ ਗਿਆਨੀ ਕੈ; ਨਾਹੀ ਧੰਧਾ ॥

**ਉੱਤਰ :** ਨਹੀਂ ਭਾਈ! ਬ੍ਰਹਮ ਗਿਆਨੀਆਂ ਦੇ ਹਿਰਦੇ ਅੰਦਰ ਕੋਈ ਵੀ ਸੰਸਾਰਕ ਧੰਧਾ ਨਹੀਂ ਹੈ। **ਵਾ:** ਉਹ ਕੋਈ ਵੀ ਧੰਧਿਆਂ ਵਿੱਚ ਨਹੀਂ ਪੈਂਦੇ ਹਨ।

**ਮਨ ਤੇ ਬਿਸਰਿਓ ਸਗਲੋ ਧੰਧਾ ਗੁਰ ਕੀ ਚਰਣੀ ਲਾਏ ॥੧॥** *(ਅੰਗ : ੬੭੧)*

ਭਾਵ ਜਿਸ ਪ੍ਰਕਾਰ ਪੰਘੂੜੇ ਵਿਚ ਪਿਆ ਬੱਚਾ ਹੱਥ ਹਿਲਾਉਂਦਾ ਹੈ, ਖੇਲਦਾ ਹੈ, ਪੈਰ ਮਾਰਦਾ ਹੈ। ਇਹ ਉਸ ਬੱਚੇ ਦੀ ਕਿਰਿਆ ਹੈ, ਚੇਸਟਾ ਹੈ, ਬਾਲ ਲੀਲਾ ਹੈ, ਨਾ ਕਿ ਕੋਈ ਸੰਸਾਰਕ ਧੰਧਾ ਹੈ। ਇਸੇ ਪ੍ਰਕਾਰ ਜੋ ਤੱਤ ਬੇਤੇ ਮਹਾਂਪੁਰਖ ਹਨ ਉਹ ਸਰੀਰ ਕਰਕੇ ਸੰਸਾਰ ਅੰਦਰ ਪਰਉਪਕਾਰ ਕਰਨ ਰੂਪ ਕਿਰਿਆ ਤਾਂ ਜਰੂਰ ਕਰਦੇ ਹਨ। ਪਰ ਵਾਸਤਵਿਕ ਵਿੱਚ ਉਹਨਾਂ ਨੂੰ ਕੋਈ ਸੰਸਾਰਕ ਧੰਧਾ ਨਹੀਂ ਹੁੰਦਾ।

ਦੋ ਤਰ੍ਹਾਂ ਦਾ ਤਿਆਗ ਹੁੰਦਾ ਹੈ। ਇੱਕ ਨੇਹ ਤਿਆਗ ਅਤੇ ਦੂਸਰਾ ਧੇਯ ਤਿਆਗ। ਜੋ ਸਰੀਰ ਕਰਕੇ ਕਾਰ-ਵਿਹਾਰ ਕਰਨਾ ਹੈ ਪਰ ਮਨ ਕਰਕੇ ਸਭ ਕੁਝ ਦਾ ਤਿਆਗ ਕਰਨਾ ਹੈ, ਇਸ ਨੂੰ ਧੇਯ ਤਿਆਗ ਕਹਿੰਦੇ ਹਨ ਅਤੇ ਜੋ ਸਰੀਰ ਅਤੇ ਮਨ ਦੋਹਾਂ ਕਰਕੇ ਕਾਰ-ਵਿਹਾਰ ਦਾ ਤਿਆਗ ਕਰਨਾ ਹੈ। ਇਸ ਨੂੰ ਨੇਹ ਤਿਆਗ ਕਹਿੰਦੇ ਹਨ। ਜੋ ਜੀਵਨ ਮੁਕਤ ਪੁਰਖ ਹਨ। ਉਹ ਧੇਯ ਤਿਆਗ ਕਰਦੇ ਹਨ ਭਾਵ ਉਹ ਸਰੀਰ ਕਰਕੇ

ਕਰਤਬ ਕਰਦੇ ਤਾਂ ਜਰੂਰ ਪ੍ਰਤੀਤ ਹੁੰਦੇ ਹਨ। ਪਰ ਉਹਨਾਂ ਦਾ ਮਨ ਕਰਕੇ ਸਭ ਕਾਰਾਂ-ਵਿਹਾਰਾਂ ਵੱਲੋਂ ਤਿਆਗ ਹੁੰਦਾ ਹੈ। ਜੋ ਵਿਦੇਹ ਮੁਕਤ ਪੁਰਖ ਹਨ ਉਹ ਨੇਹ ਤਿਆਗ ਕਰਦੇ ਹਨ। ਭਾਵ ਉਹਨਾਂ ਦਾ ਸਰੀਰ ਅਤੇ ਮਨ ਦੋਹਾਂ ਕਰਕੇ ਤਿਆਗ ਹੁੰਦਾ ਹੈ। ਅਰਥਾਤ ਉਹ ਸਰੀਰ ਕਰਕੇ ਵੀ ਕੁਝ ਨਹੀਂ ਕਰਦੇ ਹਨ। ਜੇ ਕੋਈ ਉਹਨਾਂ ਨੂੰ ਕੁਝ ਖਵਾ ਦੇਵੇ ਤਾਂ ਖਾ ਲੈਂਦੇ ਹਨ ਨਹੀਂ ਤਾਂ ਪ੍ਰਮੇਸਰ ਦੇ ਆਸਰੇ ਰਹਿੰਦੇ ਹਨ। ਐਸੇ ਵਿਦੇਹ ਮੁਕਤ ਪੁਰਖਾਂ ਦਾ ਸਰੀਰ ਥੋੜ੍ਹਾ ਚਿਰ ਹੀ ਰਹਿੰਦਾ ਹੈ। ਤੀਸਰੇ ਜੋ ਸੰਸਾਰੀ ਪੁਰਖ ਹਨ ਉਹ ਸਰੀਰ ਕਰਕੇ ਵੀ ਅਤੇ ਮਨ ਕਰਕੇ ਵੀ ਕਿਸੇ ਨਾ ਕਿਸੇ ਧੰਧੇ ਵਿੱਚ ਲੱਗੇ ਰਹਿੰਦੇ ਹਨ।

## ਬ੍ਰਹਮ ਗਿਆਨੀ; ਲੇ ਧਾਵਤੁ ਬੰਧਾ ॥

ਬ੍ਰਹਮ ਗਿਆਨੀਆਂ ਨੇ (ਧਾਵਤੁ) ਦੌੜਦੇ ਹੋਏ ਮਨ ਨੂੰ ਸਮ, ਦਮ ਆਦਿਕ ਸਾਧਨਾ ਰੂਪ ਰੱਸੇ ਨਾਲ (ਬੰਧਾ) ਬੰਨ੍ਹ (ਲੇ) ਲਿਆ ਹੈ, ਕੈਦੀ ਕਰ ਲਿਆ ਹੈ। ਹੁਣ ਉਹਨਾਂ ਦਾ ਮਨ ਸੰਕਲਪਾਂ-ਵਿਕਲਪਾਂ ਵਿੱਚ ਨਹੀਂ ਫਿਰਦਾ।

## ਬ੍ਰਹਮ ਗਿਆਨੀ ਕੈ; ਹੋਇ ਸੁ ਭਲਾ ॥

ਬ੍ਰਹਮ ਗਿਆਨੀ ਦੇ ਜੀਵਨ ਵਿਚ ਜੋ ਕੁਝ ਹੁੰਦਾ ਹੈ। (ਸੁ) ਉਹ (ਭਲਾ) ਚੰਗਾ ਹੀ (ਹੋਇ) ਹੁੰਦਾ ਹੈ ਭਾਵ ਉਹ ਪ੍ਰਮੇਸਰ ਦੀ ਰਜਾ ਵਿਚ ਚਲਦੇ ਹਨ। **ਵਾ:** ਜਿਹੜਾ ਵੀ ਆਪਣੀਆਂ ਕਾਮਨਾਵਾਂ ਪੂਰੀਆਂ ਕਰਨ ਵਾਸਤੇ ਬ੍ਰਹਮ ਗਿਆਨੀ (ਕੈ) ਦੇ ਤਾਈਂ ਯਾਦ ਕਰਦਾ ਹੈ। ਉਸਦਾ ਹਮੇਸ਼ਾਂ ਭਲਾ ਹੀ ਹੁੰਦਾ ਹੈ।

## ਬ੍ਰਹਮ ਗਿਆਨੀ; ਸੁਫਲ ਫਲਾ ॥

ਬ੍ਰਹਮ ਗਿਆਨੀ (ਸੁਫਲ) ਗਿਆਨ ਫਲ ਦੇ ਸਹਿਤ (ਫਲਾ) ਪ੍ਰਫੁਲਿਤ ਹੁੰਦੇ ਹਨ। **ਵਾ:** ਸ੍ਰਵਣ, ਮੰਨਣ, ਨਿਧਿਆਸਣ, ਤਤ ਤ੍ਵੰ ਦੇ ਸੋਧਨ ਆਦਿ ਰੂਪ ਸ੍ਰੇਸ਼ਟ ਫਲਾਂ ਕਰਕੇ ਫਲਦੇ ਹਨ।

## ਬ੍ਰਹਮ ਗਿਆਨੀ ਸੰਗਿ; ਸਗਲ ਉਧਾਰੁ ॥

ਬ੍ਰਹਮ ਗਿਆਨੀ ਦੀ (ਸੰਗਿ) ਸੰਗਤ ਕਰਨ ਵਾਲਿਆਂ (ਸਗਲ) ਸਭਨਾਂ ਦਾ ਉਧਾਰ ਹੋ ਜਾਂਦਾ ਹੈ।

**ਪ੍ਰਭ ਕੇ ਸੇਵਕ ਸਗਲ ਉਧਾਰਨ ॥** (ਅੰਗ : ੨੯੨)

**ਹਰਿ ਜਨ ਸਗਲ ਉਧਾਰੇ ਸੰਗ ਕੇ ॥** (ਅੰਗ : ੧੨੦੮)

## ਨਾਨਕ, ਬ੍ਰਹਮ ਗਿਆਨੀ; ਜਪੈ ਸਗਲ ਸੰਸਾਰੁ ॥੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਸਾਰਾ ਸੰਸਾਰ ਕਾਮਨਾ ਪੂਰੀਆਂ ਕਰਨ ਵਾਸਤੇ ਬ੍ਰਹਮ ਗਿਆਨੀ ਨੂੰ (ਜਪੈ) ਜਪਦਾ ਹੈ।

**ਪ੍ਰਸ਼ਨ :** ਕਿਉਂ ਜਪਦਾ ਹੈ?

**ਉੱਤਰ :** ਕਿਉਂਕਿ ਉਹ ਬ੍ਰਹਮ ਦਾ ਹੀ ਰੂਪ ਹਨ।

## ਬ੍ਰਹਮ ਗਿਆਨੀ ਕੈ; ਏਕੈ ਰੰਗ ॥

ਬ੍ਰਹਮ ਗਿਆਨੀਆਂ (ਕੈ) ਦੇ ਚਿਤ (ਏਕੈ) ਇਕ ਅਕਾਲ ਪੁਰਖ ਵਾਹਿਗੁਰੂ ਜੀ ਦੇ (ਰੰਗ) ਰੂਪ ਵਿਚ ਹੀ ਮਿਲੇ ਰਹਿੰਦੇ ਹਨ। **ਵਾ:** ਉਹਨਾਂ ਨੂੰ ਇੱਕ ਪ੍ਰਮੇਸਰ ਦਾ (ਰੰਗ) ਅਨੰਦ ਚੜ੍ਹਿਆ ਰਹਿੰਦਾ ਹੈ। **ਵਾ:** ਉਹਨਾਂ ਦਾ ਇਕ ਵਾਹਿਗੁਰੂ ਜੀ ਦੇ ਨਾਲ (ਰੰਗ) ਪ੍ਰੇਮ ਹੈ।

**ਏਕੁ ਅਚਾਰੁ ਰੰਗੁ ਇਕੁ ਰੂਪੁ ॥** (ਅੰਗ : ੯੩੦)

**ਬ੍ਰਹਮ ਗਿਆਨੀ ਕੈ; ਬਸੈ ਪ੍ਰਭੁ ਸੰਗ ॥**

ਅਕਾਲ ਪੁਰਖ ਵਾਹਿਗੁਰੂ ਸਰਗੁਣ ਸਰੂਪ ਧਾਰ ਕੇ ਬ੍ਰਹਮ ਗਿਆਨੀ ਦੇ (ਸੰਗ) ਨਾਲ (ਬਸੈ) ਵੱਸਦਾ ਹੈ।

**ਬ੍ਰਹਮ ਗਿਆਨੀ ਕੈ; ਨਾਮੁ ਅਧਾਰੁ ॥**

ਬ੍ਰਹਮ ਗਿਆਨੀਆਂ ਦੇ ਅੰਦਰ ਜੀਵਨ ਮੁਕਤੀ ਵਾਸਤੇ ਕੇਵਲ ਨਾਮ ਦਾ ਹੀ (ਅਧਾਰੁ) ਆਸਰਾ ਹੈ।

**ਇਕਿ ਨਿਰੰਕਾਰੀ ਨਾਮ ਆਧਾਰਿ ॥** *(ਅੰਗ : ੧੪੪)*

**ਏਕ ਓਟ ਏਕੋ ਆਧਾਰੁ ॥** *(ਅੰਗ : ੨੮੯)*

**ਨਾਮੁ ਵਰਤਣਿ ਨਾਮੋ ਵਾਲੇਵਾ ਨਾਮੁ ਨਾਨਕ ਪ੍ਰਾਨ ਅਧਾਰਾ ॥** *(ਅੰਗ : ੬੧੪)*

**ਬ੍ਰਹਮ ਗਿਆਨੀ ਕੈ; ਨਾਮੁ ਪਰਵਾਰੁ ॥**

ਬ੍ਰਹਮ ਬੇਤਿਆਂ ਦੇ ਹਿਰਦੇ ਅੰਦਰ ਸਤ ਸਰੂਪ ਦਾ ਨਾਮ ਹੀ ਪਰਿਵਾਰ ਹੈ। **ਵਾ:** ਪ੍ਰਮੇਸਰ ਦਾ ਨਾਮ ਹੀ ਦੈਵੀ ਸੰਪਦਾ ਰੂਪ ਪਰਿਵਾਰ ਹੈ।

**ਬ੍ਰਹਮ ਗਿਆਨੀ; ਸਦਾ ਸਦ ਜਾਗਤ ॥**

ਬ੍ਰਹਮ ਗਿਆਨੀ ਅਗਿਆਨ ਦੀ ਨੀਂਦ ਤਿਆਗ ਕਰਕੇ ਸਦਾ ਸਦਾ ਗਿਆਨ ਅਵਸਥਾ ਵਿਚ (ਜਾਗਤ) ਜਾਗਦੇ ਹਨ।

**ਗੁਰਸਿਖ ਜੋਗੀ ਜਾਗਦੇ ਮਾਇਆ ਅੰਦਰਿ ਕਰਨਿ ਉਦਾਸੀ ॥** *(ਵਾਰ ਭਾਈ ਗੁਰਦਾਸ ਜੀ)*

**ਗੁਰਮੁਖਿ ਜਾਗਿ ਰਹੇ ਚੂਕੀ ਅਭਿਮਾਨੀ ਰਾਮ ॥** *(ਅੰਗ : ੧੧੧੧)*

**ਗੁਰਮੁਖਿ ਜਾਗੈ ਨੀਦ ਨ ਸੋਵੈ ॥** *(ਅੰਗ : ੯੪੪)*

**ਬ੍ਰਹਮ ਗਿਆਨੀ; ਅਹੰਬੁਧਿ ਤਿਆਗਤ ॥**

ਬ੍ਰਹਮ ਗਿਆਨੀ ਆਪਣੇ ਅੰਦਰੋਂ (ਅਹੰਬੁਧਿ) ਹੰਕਾਰ ਵਾਲੀ ਬੁੱਧੀ ਨੂੰ (ਤਿਆਗਤ) ਛੱਡ ਦਿੰਦੇ ਹਨ।

**ਬ੍ਰਹਮ ਗਿਆਨੀ ਕੈ ਮਨਿ; ਪਰਮਾਨੰਦ ॥**

ਬ੍ਰਹਮ ਗਿਆਨੀਆਂ (ਕੈ) ਦੇ ਮਨ ਵਿਚ (ਪਰਮਾਨੰਦ) ਪਰਮ ਅਨੰਦ ਸਰੂਪ ਵਾਹਿਗੁਰੂ ਵਸਿਆ ਹੋਇਆ ਹੈ।

**ਬ੍ਰਹਮ ਗਿਆਨੀ ਕੈ ਘਰਿ; ਸਦਾ ਅਨੰਦ ॥**

ਬ੍ਰਹਮ ਗਿਆਨੀਆਂ ਦੇ (ਘਰਿ) ਹਿਰਦੇ ਰੂਪ ਘਰ ਵਿਚ ਸਦਾ ਹੀ ਪ੍ਰਮੇਸਰ ਦਾ ਅਨੰਦ ਸਾਖਿਆਤ ਹੈ।

**ਅਥਵਾ :** ਬ੍ਰਹਮ ਬੇਤਿਆਂ ਦੇ ਅੰਤਹਕਰਣ ਘਰ ਵਿੱਚ ਹਮੇਸ਼ਾਂ (ਅਨੰਦ) ਖੇੜਾ ਬਣਿਆ ਰਹਿੰਦਾ ਹੈ।

**ਬ੍ਰਹਮ ਗਿਆਨੀ; ਸੁਖ ਸਹਜ ਨਿਵਾਸ ॥**

ਬ੍ਰਹਮ ਗਿਆਨੀਆਂ ਦਾ ਸਹਜੇ ਹੀ ਸੁਖ ਸਰੂਪ ਵਿਚ (ਨਿਵਾਸ) ਟਿਕਾਅ ਭਾਵ ਵਾਸਾ ਹੁੰਦਾ ਹੈ।

**ਨਾਨਕ, ਬ੍ਰਹਮ ਗਿਆਨੀ ਕਾ; ਨਹੀ ਬਿਨਾਸ ॥੫॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਬ੍ਰਹਮ ਬੇਤਿਆਂ (ਕਾ) ਦਾ ਸਰੂਪ ਕਰਕੇ ਕਦੇ ਵੀ (ਬਿਨਾਸ) ਨਾਸ਼ ਨਹੀਂ ਹੁੰਦਾ। ਕਿਉਂਕਿ ਉਹ ਸਤ ਚਿਤ ਅਨੰਦ ਸਰੂਪ ਹਨ।

**ਬ੍ਰਹਮ ਗਿਆਨੀ ਸਦ ਜੀਵੈ ਨਹੀ ਮਰਤਾ ॥** *(ਅੰਗ : ੨੭੩)*

## ਬ੍ਰਹਮ ਗਿਆਨੀ; ਬ੍ਰਹਮ ਕਾ ਬੇਤਾ ॥

ਬ੍ਰਹਮ ਗਿਆਨੀ ਤਾਂ (ਬ੍ਰਹਮ) ਵਿਆਪਕ ਸਰੂਪ (ਕਾ) ਦਾ (ਬੇਤਾ) ਜਾਨਣ ਵਾਲਾ ਹੁੰਦਾ ਹੈ।

## ਬ੍ਰਹਮ ਗਿਆਨੀ; ਏਕ ਸੰਗਿ ਹੇਤਾ ॥

ਬ੍ਰਹਮ ਗਿਆਨੀਆਂ ਦਾ ਇਕ ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਲ ਹੀ (ਹੇਤਾ) ਪ੍ਰੇਮ ਹੁੰਦਾ ਹੈ। ਜਿਵੇਂ ਮੱਛੀ ਦਾ ਪਾਣੀ ਨਾਲ ਹੁੰਦਾ ਹੈ।

**ਮੀਨੁ ਪਕਰਿ ਫਾਂਕਿਓ ਅਰੁ ਕਾਟਿਓ ਰਾਂਧਿ ਕੀਓ ਬਹੁ ਬਾਨੀ ॥**
**ਖੰਡ ਖੰਡ ਕਰਿ ਭੋਜਨੁ ਕੀਨੋ ਤਊ ਨ ਬਿਸਰਿਓ ਪਾਨੀ ॥** *(ਅੰਗ : ੬੫੮)*

## ਬ੍ਰਹਮ ਗਿਆਨ ਕੈ; ਹੋਇ ਅਚਿੰਤ ॥

ਬ੍ਰਹਮ ਗਿਆਨੀਆਂ ਦੇ ਜੀਵਨ ਵਿਚ ਸਭ ਕੁਝ (ਅਚਿੰਤ) ਅਚਨਚੇਤ ਭਾਵ ਸੁਤੇ ਸਿੱਧ ਹੀ (ਹੋਇ) ਹੁੰਦਾ ਹੈ। ਭਾਵ ਉਹ ਚਿਤਵਨੀ ਨਹੀਂ ਕਰਦੇ ਕਿ ਇੰਝ ਨਹੀਂ ਹੋਣਾ ਚਾਹੀਦਾ ਸੀ, ਇੰਝ ਹੋਣਾ ਚਾਹੀਦਾ ਹੈ ਆਦਿ। ਉਹ ਤਾਂ (ਅਚਿੰਤ) ਚਿੰਤਾਂ ਤੋਂ ਰਹਿਤ (ਹੋਇ) ਹੋਣ ਕਰਕੇ ਇਉਂ ਜਾਣਦੇ ਹਨ ਕਿ ਜੋ ਕੁਝ ਵੀ ਹੁੰਦਾ ਹੈ, ਉਹ ਪ੍ਰਮੇਸਰ ਦੀ ਰਜਾ ਵਿਚ ਹੀ ਹੁੰਦਾ ਹੈ।

## ਬ੍ਰਹਮ ਗਿਆਨੀ ਕਾ; ਨਿਰਮਲ ਮੰਤ ॥

ਬ੍ਰਹਮ ਗਿਆਨੀਆਂ ਦਾ (ਮੰਤ) ਮੰਤਰ ਭਾਵ ਉਪਦੇਸ਼ (ਨਿਰਮਲ) ਉੱਜਲ ਹੁੰਦਾ ਹੈ।

## ਬ੍ਰਹਮ ਗਿਆਨੀ; ਜਿਸੁ ਕਰੈ ਪ੍ਰਭੁ ਆਪਿ ॥

(ਜਿਸੁ) ਜਿੰਨ੍ਹਾਂ ਨੂੰ ਮੇਰਾ (ਪ੍ਰਭੁ) ਅਕਾਲ ਪੁਰਖ ਵਾਹਿਗੁਰੂ ਜੀ ਆਪ ਬ੍ਰਹਮ ਗਿਆਨੀ (ਕਰੈ) ਕਰ ਭਾਵ ਬਣਾ ਦਿੰਦਾ ਹੈ।

## ਬ੍ਰਹਮ ਗਿਆਨੀ ਕਾ; ਬਡ ਪਰਤਾਪ ॥

ਉਹਨਾਂ ਬ੍ਰਹਮ ਗਿਆਨੀਆਂ ਦਾ ਬਹੁਤ (ਬਡ) ਵੱਡਾ ਤੇਜ ਪ੍ਰਤਾਪ ਹੁੰਦਾ ਹੈ। ਕੋਈ ਵੀ ਉਹਨਾਂ ਦੇ ਬਰਾਬਰ ਨਹੀਂ ਹੋ ਸਕਦਾ।

## ਬ੍ਰਹਮ ਗਿਆਨੀ ਕਾ ਦਰਸੁ; ਬਡਭਾਗੀ ਪਾਈਐ ॥

ਜਿੰਨ੍ਹਾਂ ਬ੍ਰਹਮ ਗਿਆਨੀਆਂ ਦਾ (ਦਰਸੁ) ਦਰਸ਼ਨ (ਬਡ+ਭਾਗੀ) ਵੱਡਿਆਂ ਭਾਗਾਂ ਕਰਕੇ, ਉੱਤਮ ਭਾਗਾਂ ਕਰਕੇ ਹੀ (ਪਾਈਐ) ਪ੍ਰਾਪਤ ਹੁੰਦਾ ਹੈ।

**ਸਹਸ ਸਿਆਨਪ ਲਇਆ ਨ ਜਾਈਐ ॥ ਨਾਨਕ ਐਸਾ ਗੁਰੁ ਬਡਭਾਗੀ ਪਾਈਐ ॥** *(ਅੰਗ : ੨੮੭)*

## ਬ੍ਰਹਮ ਗਿਆਨੀ ਕਉ; ਬਲਿ ਬਲਿ ਜਾਈਐ ॥

ਪ੍ਰਮੇਸਰ ਦੁਆਰਾ ਬਣਾਏ ਗਏ ਉਹਨਾਂ ਬ੍ਰਹਮ ਗਿਆਨੀਆਂ ਦੇ ਤਾਈਂ ਮਨ ਬਾਣੀ ਸਰੀਰ ਕਰਕੇ ਸਦਾ ਸਦਾ (ਬਲਿ ਬਲਿ) ਬਲਿਹਾਰ ਕੁਰਬਾਨ (ਜਾਈਐ) ਜਾਣਾ ਕਰੀਏ।

## ਬ੍ਰਹਮ ਗਿਆਨੀ ਕਉ; ਖੋਜਹਿ ਮਹੇਸੁਰ ॥

ਬ੍ਰਹਮ ਗਿਆਨੀਆਂ ਨੂੰ ਤਾਂ (ਮਹੇਸੁਰ) ਸ਼ਿਵਜੀ ਵੀ (ਖੋਜਹਿ) ਭਾਲਦਾ ਫਿਰਦਾ ਹੈ।

**ਅਥਵਾ :** (ਮਹੀ+ਈਸੁਰ) (ਮਹੀ) ਧਰਤੀ ਦੇ (ਈਸੁਰ) ਮਾਲਕ ਰਾਜੇ ਵੀ ਬ੍ਰਹਮ ਗਿਆਨੀਆਂ ਦੇ ਤਾਂਈਂ (ਖੋਜਹਿ) ਭਾਲਦੇ ਫਿਰਦੇ ਹਨ।

## ਸਾਖੀ—ਪਿੰਗਲੇ ਲੜਕੇ ਦੀ

ਇਕ ਵਾਰ ਕਿਸੇ ਪੰਡਿਤ ਨੇ ਪੁੱਤਰ ਦੀ ਪ੍ਰਾਪਤੀ ਲਈ ਯੱਗ ਕੀਤਾ। ਯੱਗ ਵਿਚ ਫਰਕ ਰਹਿ ਜਾਣ ਕਾਰਨ ਪੁੱਤਰ ਪਿੰਗਲਾ ਪੈਦਾ ਹੋਇਆ। ਉਸ ਦੇ ਹੱਥ ਅਤੇ ਪੈਰ ਦੋਵੇਂ ਨਹੀਂ ਸਨ। ਪਰ ਉਹ ਬੱਚਾ ਪਿਛਲੇ ਜਨਮਾਂ ਦੇ ਫਲ ਸਰੂਪ ਪਹਿਲਾਂ ਹੀ ਗਿਆਨਵਾਨ ਸੀ। ਇਕ ਦਿਨ ਪੰਡਿਤ ਆਪਸ ਵਿਚ ਚਰਚਾ ਕਰ ਰਹੇ ਸਨ ਕਿ ਜਦੋਂ ਗਿਆਨਵਾਨ ਪੁਰਖ ਸੌਂ ਜਾਂਦਾ ਹੈ ਤਾਂ ਉਦੋਂ ਉਸਦੀ ਹਾਲਤ ਅਗਿਆਨੀ ਵਰਗੀ ਹੁੰਦੀ ਹੋਣੀ ਹੈ ਅਤੇ ਜਾਗਦੇ ਹੋਏ ਨੂੰ ਵਿਸ਼ੇਸ਼ ਗਿਆਨ ਰਹਿੰਦਾ ਹੋਣਾ ਹੈ! ਪਰ ਪੰਡਿਤ ਨਿਰਣਾ ਨਾ ਕਰ ਸਕੇ ਕਿ ਫਰਕ ਕੀ ਹੈ? ਉਸ ਸਮੇਂ ਇਹ ਪਿੰਗਲਾ ਬੱਚਾ ਪੰਡਿਤਾਂ ਦੀ ਸਾਰੀ ਗੱਲ ਸੁਣ ਕੇ ਕਹਿਣ ਲੱਗਾ, "ਹੇ ਪੰਡਿਤੋ! ਬ੍ਰਹਮ ਗਿਆਨੀ ਦੀ ਬਿਰਤੀ ਸੌਣ ਸਮੇਂ ਵੀ ਸਤੋ ਗੁਣ ਵਿਚ ਲੀਨ ਹੁੰਦੀ ਹੈ ਅਤੇ 'ਸਤੋ ਸੰਞਾਇਤੇ ਗਿਆਨਾ।' (ਗੀਤਾ) ਸਤੋ ਗੁਣ ਵਾਲੇ ਪੁਰਖ ਦੇ ਅੰਦਰ ਗਿਆਨ ਹਮੇਸ਼ਾ ਕਾਇਮ ਰਹਿੰਦਾ ਹੈ। ਉਸਦੀ ਬਿਰਤੀ ਬੇਹੋਸ਼ੀ, ਅਵਿਦਿਆ ਅਤੇ ਤਮੋ ਗੁਣ ਵਿਚ ਲੀਨ ਨਹੀਂ ਹੁੰਦੀ ਹੈ। ਇਸ ਲਈ ਬ੍ਰਹਮ ਗਿਆਨੀ ਦਾ ਸੌਣਾ ਅਗਿਆਨੀ ਨਾਲੋਂ ਵੱਖਰਾ ਹੈ। ਇਤਨਾ ਸੁਣ ਕੇ ਪੰਡਿਤ ਗੁੱਸੇ ਹੋ ਗਿਆ ਤੇ ਕਹਿਣ ਲੱਗਾ ਕਿ ਮੇਰੇ ਆਸਰੇ ਤੇਰੀ ਪਾਲਣਾ ਹੁੰਦੀ ਹੈ। ਤੇਰੇ ਹੱਥ ਪੈਰ ਤਾਂ ਹੈ ਨਹੀਂ ਅਤੇ ਵਿਦਵਾਨਾਂ ਵਿਚ ਸਾਡੀ ਨਿਰਾਦਰੀ ਕਰਦਾ ਹੈ। ਪਿੰਗਲਾ ਬੱਚਾ ਕਹਿਣ ਲੱਗਾ ਕਿ ਸਾਰਿਆਂ ਦੀ ਪਾਲਣਾ ਤਾਂ ਪ੍ਰਮੇਸਰ ਕਰਦਾ ਹੈ।

ਇਹ ਸੁਣ ਗੁੱਸੇ ਵਿਚ ਆਇਆ ਪੰਡਿਤ ਆਪਣੇ ਹੱਥਾਂ ਪੈਰਾਂ ਤੋਂ ਹੀਣੇ ਪੁੱਤਰ ਨੂੰ ਜੰਗਲ ਵਿਚ ਛੱਡ ਆਇਆ। ਸਾਰਾ ਜੰਗਲ ਅੱਗ ਲੱਗਣ ਕਾਰਣ ਸੜਿਆ ਹੋਇਆ ਸੀ। ਫਿਰ ਪ੍ਰਮੇਸਰ ਦੀ ਐਸੀ ਕਿਰਪਾ ਹੋਈ ਕਿ ਸਾਰੇ ਦਰੱਖਤ ਹਰੇ ਭਰੇ ਅਤੇ ਫਲਾਂ ਦੇ ਸਹਿਤ ਹੋ ਗਏ। ਅਕਾਲ ਪੁਰਖ ਵਾਹਿਗੁਰੂ ਜੀ ਨੇ ਆਪਣੀ ਸ਼ਕਤੀ ਦੇ ਨਾਲ ਉਸ ਉੱਤੇ ਇਕ ਦਰੱਖਤ ਨੂੰ ਛਪਰੀ ਦੇ ਵਾਂਗ ਬਣਾ ਦਿੱਤਾ ਅਤੇ ਨਾਲ ਹੀ ਇਕ ਪਾਣੀ ਦਾ ਝਰਨਾ ਵੀ ਚਲਾ ਦਿੱਤਾ। ਪ੍ਰਮੇਸਰ ਦੀ ਪ੍ਰੇਰਨਾ ਨਾਲ ਜੰਗਲ ਦੇ ਪੰਛੀ ਆਪਣੀ ਚੁੰਜ ਦੇ ਨਾਲ ਫਲ ਫੁੱਲ ਲਿਆ ਕੇ ਖੁਆਉਣ ਲੱਗ ਪਏ। ਇਸ ਪ੍ਰਕਾਰ ਉਹ ਲੜਕਾ ਸਾਰਾ ਦਿਨ ਰਾਮ ਰਾਮ ਕਰਦਾ ਰਿਹਾ ਕਰੇ ਜਿਸ ਕਾਰਨ ਪ੍ਰਮੇਸਰ ਉਸ ਦੀ ਪਾਲਣਾ ਕਰਨ ਲੱਗ ਪਿਆ।

ਇਕ ਦਿਨ ਜਦੋਂ ਨਾਰਦ ਉਸ ਬੱਚੇ ਦੇ ਦਰਸ਼ਨ ਕਰਨ ਲਈ ਜੰਗਲ ਵਿਚ ਆਇਆ ਤਾਂ ਕੀ ਦੇਖਦਾ ਹੈ ਕਿ ਇਹ ਬਨ ਤਾਂ ਸਵਰਗ ਨਾਲੋਂ ਵੀ ਵੱਧ ਸੁੰਦਰ ਹੈ, ਬੜੇ ਸੋਹਣੇ ਸੋਹਣੇ ਬ੍ਰਿਛ ਲੱਗੇ ਹੋਏ ਹਨ। ਜਦੋਂ ਨਾਰਦ ਨੇ ਬੱਚੇ ਦੀ ਆਵਾਜ ਸੁਣੀ ਤਾਂ ਬੱਚੇ ਦੇ ਕੋਲ ਆ ਗਿਆ। ਉਸ ਬੱਚੇ ਨੇ ਨਾਰਦ ਨੂੰ ਨਮਸਕਾਰ ਕੀਤੀ। ਫਿਰ ਨਾਰਦ ਨੇ ਬੱਚੇ ਨੂੰ ਪੁੱਛਿਆ ਕਿ ਹੇ ਬਾਲਕ! ਤੂੰ ਮੈਨੂੰ ਜਾਣਦਾ ਹੈ? ਤਾਂ ਬੱਚੇ ਨੇ ਉੱਤਰ ਦਿੱਤਾ ਕਿ ਹਾਂ ਮਹਾਰਾਜ! ਮੈਂ ਜਾਣਦਾ ਹਾਂ। ਤੁਸੀਂ ਬ੍ਰਹਮਾ ਜੀ ਦੇ ਪੁੱਤਰ ਨਾਰਦ ਮੁਨੀ ਜੀ ਹੋ। ਤੁਹਾਡਾ ਥਾਂ-ਥਾਂ ਤੇ ਵਿਚਰਨ ਦਾ ਸੁਭਾਅ ਹੈ, ਸਦਾ ਕੀਰਤਨ ਕਰਦੇ ਰਹਿੰਦੇ ਹੋ। ਇਹ ਸੁਣ ਕੇ ਨਾਰਦ ਕਹਿਣ ਲੱਗਾ, "ਹੇ ਬਾਲਕ ਤੂੰ ਮੇਰੇ ਪਾਸੋਂ ਕੋਈ ਵਰ ਮੰਗ ਲੈਣਾ ਕਰ।" ਤਾਂ ਉਸ ਪਿੰਗਲੇ ਲੜਕੇ ਨੇ ਉੱਤਰ ਦਿੱਤਾ। ਹੇ ਨਾਰਦ ਮੁਨੀ ਜੀ! ਪਹਿਲਾਂ ਮੈਨੂੰ ਇਹ ਦੱਸੋ ਕਿ ਤੁਸੀਂ ਵਰ ਕਰਮਾਂ ਅਨੁਸਾਰ ਦਿਓਗੇ ਜਾਂ ਫਿਰ ਕਰਮਾਂ ਦੇ ਉਲਟ। ਜੇ ਕਰਮਾਂ ਅਨੁਸਾਰ ਦਿਓਗੇ ਫਿਰ ਤਾਂ ਪ੍ਰਮੇਸਰ ਨੇ ਜੋ ਕੁਝ ਦੇਣਾ ਹੈ ਉਹ ਦੇ ਹੀ ਰਿਹਾ ਹੈ। ਇਸ ਲਈ ਮੈਂ ਤੁਹਾਡੇ ਕੋਲੋਂ ਕੁਝ ਨਹੀਂ ਮੰਗਣਾ। ਇਹ ਗੱਲ ਸੁਣ ਕੇ ਨਾਰਦ ਹੈਰਾਨ ਹੋ ਕੇ ਸੋਚਣ ਲੱਗਾ ਕਿ ਦੇਖੋ ਕਿੰਨਾਂ ਛੋਟਾ ਬੱਚਾ ਹੈ, ਹੱਥਾਂ ਪੈਰਾਂ ਤੋਂ ਹੀਣਾ ਹੋਣ ਕਰਕੇ ਆਪਣੇ ਆਪ ਕੁਝ ਖਾ ਪੀ ਨਹੀਂ ਸਕਦਾ। ਪਰ ਫਿਰ ਵੀ ਕਿਤਨਾ ਨਿਸ਼ਕਾਮੀ ਹੈ। ਇਹ ਤਾਂ ਬ੍ਰਹਮ ਗਿਆਨੀ ਹੈ। ਇਹ ਸੋਚ ਕੇ ਨਾਰਦ ਤੁਰ ਪਿਆ ਕਿ ਚਲੋ ਬਾਕੀ ਦੇਵਤਿਆਂ ਨੂੰ ਵੀ ਇਸ ਬਾਲਕ ਬਾਰੇ ਦੱਸਦਾ ਹਾਂ। ਜਦੋਂ ਨਾਰਦ ਨੇ ਸਭ ਤੋਂ ਪਹਿਲਾਂ ਦੇਵਤਿਆਂ ਦੇ ਰਾਜੇ ਇੰਦਰ ਨੂੰ ਜਾ ਕੇ ਦੱਸਿਆ

ਤਾਂ ਉਹ ਵੀ ਉਸ ਬਾਲਕ ਦੇ ਦਰਸ਼ਨ ਕਰਨ ਨੂੰ ਤਿਆਰ ਹੋ ਗਿਆ। ਇੰਦਰ ਦੀ ਘਰਵਾਲੀ ਵੀ ਨਾਲ ਹੀ ਤਿਆਰ ਹੋ ਗਈ। ਇੰਦਰ ਨੇ ਸੋਚਿਆ ਕਿ ਚੱਲੋ ਬ੍ਰਹਮਾ ਜੀ ਪਾਸ ਵੀ ਹੁੰਦੇ ਚੱਲੀਏ। ਜਦੋਂ ਬ੍ਰਹਮਾ ਜੀ ਨੇ ਸਾਰੀ ਵਾਰਤਾ ਸੁਣੀ ਤਾਂ ਉਹ ਵੀ ਆਪਣੀ ਪਤਨੀ ਸਰਸੁਤੀ ਨਾਲ ਚੱਲ ਪਏ। ਬ੍ਰਹਮਾ ਜੀ ਨੇ ਕਿਹਾ ਕਿ ਵਿਸ਼ਨੂੰ ਜੀ ਨੂੰ ਨਾਲ ਲੈ ਚੱਲਦੇ ਹਾਂ। ਤਾਂ ਵਿਸ਼ਨੂੰ ਜੀ ਵੀ ਉਸ ਬਾਲਕ ਦੇ ਦਰਸ਼ਨ ਕਰਨ ਲਈ ਨਾਲ ਤੁਰ ਪਏ। ਫਿਰ ਸਾਰਿਆਂ ਨੇ ਇਹ ਸੋਚ ਕੇ, ਕਿ ਸ਼ਿਵ ਜੀ ਨੂੰ ਉਸ ਬੱਚੇ ਦੇ ਦਰਸਨ ਕਰਨੇ ਚਾਹੀਦੇ ਹਨ, ਆਪਣੇ ਨਾਲ ਲੈ ਲਿਆ। ਇਸ ਪ੍ਰਕਾਰ ਚਾਰੇ ਦੇਵਤੇ ਉਸ ਬਾਲਕ ਕੋਲ ਪਹੁੰਚ ਗਏ। ਸਭ ਤੋਂ ਪਹਿਲਾਂ ਇੰਦਰ ਪ੍ਰਗਟ ਹੋ ਕੇ ਕਹਿਣ ਲੱਗਾ ਕਿ ਹੇ ਬਾਲਕ ! ਤੂੰ ਮੈਨੂੰ ਜਾਣਦਾ ਹੈਂ? ਤਾਂ ਬਾਲਕ ਨੇ ਉੱਤਰ ਦਿੱਤਾ ਹਾਂ ਜੀ। ਤੁਸੀਂ ਐਰਾਵਤ ਹਾਥੀ ਉੱਤੇ ਅਸਵਾਰ ਹੋਣ ਵਾਲੇ ਇੰਦਰ ਦੇਵਤਾ ਹੋ। ੩੩ ਕਰੋੜ ਦੇਵੀ-ਦੇਵਤੇ ਤੁਹਾਡੀ ਆਗਿਆ ਵਿਚ ਚਲਦੇ ਹਨ। ਇਹ ਸੁਣ ਕੇ ਇੰਦਰ ਕਹਿਣ ਲੱਗਾ, ਬੱਚਾ ! ਵਰ ਮੰਗ। ਤਾਂ ਬਾਲਕ ਅੱਗੋਂ ਕਹਿਣ ਲੱਗਾ ਕਿ ਵਰ ਕਰਮਾਂ ਅਨੁਸਾਰ ਦਿਓਗੇ ਕਿ ਉਲਟ। ਇੰਦਰ ਕਹਿੰਦਾ ਦੇਵਾਂਗਾ ਤਾਂ ਕਰਮਾਂ ਅਨੁਸਾਰ ਹੀ। ਤਾਂ ਬਾਲਕ ਕਹਿਣ ਲੱਗਾ ਕਿ ਫੇਰ ਮੈਂ ਤੈਥੋਂ ਕੀ ਮੰਗਣਾ ਹੈ। ਪ੍ਰਮੇਸਰ ਹੀ ਮੈਨੂੰ ਦੇਵੇਗਾ। ਇਹ ਸੁਣ ਕੇ ਇੰਦਰ ਨਰਾਜ਼ ਨਹੀਂ ਹੋਇਆ ਅਤੇ ਉੱਥੋਂ ਅਲੋਪ ਹੋ ਗਿਆ। ਫਿਰ ਬ੍ਰਹਮਾ ਪ੍ਰਗਟ ਹੋਇਆ ਤਾਂ ਉਸ ਨੂੰ ਵੀ ਇਹੋ ਉੱਤਰ ਮਿਲਿਆ। ਵਿਸ਼ਨੂੰ ਪ੍ਰਗਟ ਹੋਇਆ ਤਾਂ ਉਸ ਨੂੰ ਵੀ ਇਹੋ ਉੱਤਰ ਮਿਲਿਆ। ਸ਼ਿਵ ਜੀ ਪ੍ਰਗਟ ਹੋਇਆ ਤਾਂ ਉਸਨੂੰ ਵੀ ਇਹੋ ਉੱਤਰ ਮਿਲਿਆ। ਫਿਰ ਤਿੰਨੇ ਦੇਵਤੇ ਇਕੱਠੇ ਪ੍ਰਗਟ ਹੋ ਕੇ ਕਹਿਣ ਲੱਗੇ ਕਿ ਇਹ ਬਾਲਕ ਕਿਤਨਾ ਨਿਸ਼ਕਾਮੀ ਅਤੇ ਗਿਆਨਵਾਨ ਹੈ। ਵਰ ਵੀ ਨਹੀਂ ਮੰਗਦਾ। ਸਾਨੂੰ ਚਾਹੀਦਾ ਹੈ ਕਿ ਆਪਾਂ ਪ੍ਰਮੇਸਰ ਅੱਗੇ ਬੇਨਤੀ ਕਰਕੇ ਇਸ ਬੱਚੇ ਦੇ ਅੰਗ ਸਾਬਤ ਕਰਾ ਦੇਈਏ। ਉਸ ਵੇਲੇ ਸਾਰੇ ਦੇਵਤਿਆਂ ਨੇ ਮਿਲ ਕੇ ਵਾਹਿਗੁਰੂ ਜੀ ਨੂੰ ਹਾਜਰ ਨਾਜਰ ਜਾਣ ਕੇ ਬੇਨਤੀ ਕੀਤੀ ਤਾਂ ਇੰਨ੍ਹਾਂ ਦੀ ਬਿਨੈ ਪ੍ਰਮੇਸਰ ਨੇ ਪ੍ਰਵਾਨ ਕਰ ਲਈ। ਉਸ ਬਾਲਕ ਦੇ ਸਾਰੇ ਅੰਗ ਸਾਬਤ ਹੋ ਗਏ ਅਤੇ ਸਾਰਾ ਸਰੀਰ ਸੋਨੇ ਵਰਗਾ ਹੋ ਗਿਆ। ਜਦੋਂ ਇਸ ਦਾ ਪਿਤਾ ਪੰਡਿਤ ਆਇਆ ਤਾਂ ਆਪਣੇ ਬਾਲਕ ਦੇ ਸਾਰੇ ਅੰਗ ਸਾਬਤ ਦੇਖ ਕੇ ਬਹੁਤ ਹੈਰਾਨ ਹੋਇਆ ਅਤੇ ਪ੍ਰਮੇਸਰ ਕੋਲੋਂ ਮੁਆਫੀ ਮੰਗਣ ਲੱਗਾ ਕਿ ਮੈਂ ਬਹੁਤ ਵੱਡੀ ਗਲਤੀ ਕੀਤੀ ਹੈ ਜੋ ਮੈਂ ਆਪਣੇ ਇਸ ਭਗਤ ਪੁੱਤਰ ਨੂੰ ਜੰਗਲ ਵਿਚ ਛੱਡ ਗਿਆ ਸੀ।

ਇਸ ਪ੍ਰਕਾਰ ਬ੍ਰਹਮ ਗਿਆਨੀਆਂ ਨੂੰ ਤਾਂ ਵਿਸ਼ਨੂੰ ਆਦਿਕ ਸਾਰੇ ਦੇਵਤੇ ਵੀ ਭਾਲਦੇ ਫਿਰਦੇ ਹਨ ਕਿ ਸਾਨੂੰ ਵੀ ਦਰਸ਼ਨ ਹੋ ਜਾਣ।

## ਨਾਨਕ, ਬ੍ਰਹਮ ਗਿਆਨੀ; ਆਪਿ ਪਰਮੇਸੁਰ ॥੬॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਬ੍ਰਹਮ ਗਿਆਨੀ ਆਪ ਪ੍ਰਮੇਸਰ ਦਾ ਹੀ ਰੂਪ ਹਨ।

## ਬ੍ਰਹਮ ਗਿਆਨੀ ਕੀ; ਕੀਮਤਿ ਨਾਹਿ ॥

ਬ੍ਰਹਮ ਗਿਆਨੀਆਂ ਦੀ ਕਿਸੇ ਕੋਲੋਂ ਵੀ ਕੀਮਤ ਨਹੀਂ ਪਾਈ ਜਾ ਸਕਦੀ। ਭਾਵ ਬ੍ਰਹਮ ਬੇਤੇ ਮੁੱਲ ਤੋਂ ਰਹਿਤ ਹੁੰਦੇ ਹਨ।

## ਬ੍ਰਹਮ ਗਿਆਨੀ ਕੈ; ਸਗਲ ਮਨ ਮਾਹਿ ॥

ਬ੍ਰਹਮ ਗਿਆਨੀ ਦੇ ਮਨ ਵਿਚ ਹੀ (ਸਗਲ) ਸਾਰੇ ਸੰਸਾਰ ਦਾ ਵਰਤਾਰਾ ਵਰਤ ਰਿਹਾ ਹੈ। ਭਾਵ ਉਸ ਕੋਲੋਂ ਕੁਝ ਵੀ ਲੁਕਿਆ ਛਿਪਿਆ ਨਹੀਂ ਹੈ। ਉਹਨਾਂ ਨੂੰ ਸਾਰਿਆਂ ਦੀ ਅੰਤਰਜਾਮਤਾ ਹੈ।

**ਅਥਵਾ :** ਬ੍ਰਹਮ ਗਿਆਨੀ ਸੰਸਾਰ (ਕੈ) ਦੇ ਸਾਰੇ ਪਦਾਰਥਾਂ ਨੂੰ **ਵਾ:** (ਸਗਲ) ਸਾਰੇ ਸੰਸਾਰ ਨੂੰ ਆਪਣੇ ਮਨ ਵਿਚ ਮਿਥਿਆ ਜਾਣ ਕੇ, ਕਲਪਿਤ ਰੂਪ ਜਾਣ ਕੇ ਪ੍ਰਮੇਸਰ ਵਿਚ ਜੁੜੇ ਰਹਿੰਦੇ ਹਨ।

ਬ੍ਰਹਮ ਗਿਆਨੀ ਦੇ ਹਿਰਦੇ ਵਿਚ (ਸਗਲ) ਸਾਰੇ ਸ਼ੁਭ ਗੁਣ ਵਿਦਮਾਨ ਹਨ।

**ਅਥਵਾ :** ਬ੍ਰਹਮ ਗਿਆਨੀ ਦੇ ਹਿਰਦੇ ਵਿਚ (ਸਗਲ) ਸਾਰੇ ਸ਼ੁਭ ਗੁਣ ਵਿਦਮਾਨ ਹਨ।

## ਬ੍ਰਹਮ ਗਿਆਨੀ ਕਾ; ਕਉਨ ਜਾਨੈ ਭੇਦੁ ॥

ਬ੍ਰਹਮ ਬੇਤਿਆਂ ਦੇ ਭੇਦ ਨੂੰ ਤਤ ਸਿਧਾਂਤ ਨੂੰ ਕੌਣ ਜਾਣ ਸਕਦਾ ਹੈ? ਭਾਵ ਕੋਈ ਵੀ ਨਹੀਂ ਜਾਣ ਸਕਦਾ।

**ਹੋਨਿ ਨਜੀਕਿ ਖੁਦਾਇ ਦੈ ਭੇਤੁ ਨ ਕਿਸੈ ਦੇਨਿ ॥** (ਅੰਗ : ੧੩੮੪)

## ਬ੍ਰਹਮ ਗਿਆਨੀ ਕਉ; ਸਦਾ ਅਦੇਸੁ ॥

ਬ੍ਰਹਮ ਗਿਆਨੀ ਦੇ (ਕਉ) ਤਾਂਈਂ ਸਾਰੀ ਸ੍ਰਿਸ਼ਟੀ ਸਦਾ ਵਾਸਤੇ (ਅਦੇਸੁ) ਨਮਸਕਾਰਾਂ ਕਰਦੀ ਹੈ।

**ਓਨਾ ਕੇ ਮੁਖ ਸਦ ਉਜਲੇ ਓਨਾ ਨੋ ਸਭੁ ਜਗਤੁ ਕਰੇ ਨਮਸਕਾਰੁ ॥** (ਅੰਗ : ੯੧)

**ਨਮਸਕਾਰ ਤਾ ਕਉ ਲਖ ਬਾਰ ॥ ਇਹੁ ਮਨੁ ਦੀਜੈ ਤਾ ਕਉ ਵਾਰਿ ॥** (ਅੰਗ : ੧੧੪੨)

## ਬ੍ਰਹਮ ਗਿਆਨੀ ਕਾ; ਕਥਿਆ ਨ ਜਾਇ ਅਧਾਖ੍ਹਰੁ ॥

*(ਅਧਾਖਿਅਰੁ ਨਾ ਬੋਲੋ, ਅੱਧਾ 'ਹਾਹਾ' ਹੈ)*

ਬ੍ਰਹਮ ਗਿਆਨੀ ਦਾ (ਅਧਾਖ੍ਹਰੁ) ਅੱਧਾ ਅੱਖਰ ਵੀ ਕਥਨ ਨਹੀਂ ਕੀਤਾ ਜਾ ਸਕਦਾ।

**ਅਥਵਾ :** ਬ੍ਰਹਮ ਗਿਆਨੀ ਇਕ ਸੰਪੂਰਨ ਪਦ ਹੈ। ਇਸ ਦਾ ਅੱਧਾ ਪਦ ਬ੍ਰਹਮ ਹੈ। ਜਿਸ ਦਾ ਕਥਨ ਨਹੀਂ ਕੀਤਾ ਜਾ ਸਕਦਾ ਤਾਂ ਬ੍ਰਹਮ ਗਿਆਨੀ ਦਾ ਕੌਣ ਕਥਨ ਕਰ ਸਕਦਾ ਹੈ। ਭਾਵ ਕੋਈ ਵੀ ਕਥਨ ਨਹੀਂ ਕਰ ਸਕਦਾ। **ਵਾ:** ਜਿਸ ਨੂੰ ਸ਼ਸਤਰਾਂ ਦੁਆਰਾ ਕੱਟਿਆ ਨਹੀਂ ਜਾ ਸਕਦਾ। ਅੱਗ ਦੁਆਰਾ ਸਾੜਿਆ ਨਹੀਂ ਜਾ ਸਕਦਾ, ਪਾਣੀ ਵਿਚ ਡੋਬਿਆ ਨਹੀਂ ਜਾ ਸਕਦਾ। ਐਸਾ (ਅਧਾ+ਖ੍ਹਰੁ) (ਖ੍ਹਰੁ) ਖਰਨ ਤੋਂ ਰਹਿਤ (ਅਧਾ) ਅਧਿਸ਼ਠਾਨ ਸਰੂਪ ਪ੍ਰਮੇਸਰ ਜਿੰਨ੍ਹਾਂ ਬ੍ਰਹਮ ਗਿਆਨੀਆਂ ਨੂੰ ਪ੍ਰਾਪਤ ਹੋਇਆ ਹੈ। ਉਨ੍ਹਾਂ ਦੀ ਸ੍ਵੈ ਅਨੁਭਵ ਅਵਸਥਾ ਦਾ ਕਥਨ ਨਹੀਂ ਕੀਤਾ ਜਾ ਸਕਦਾ।

**ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ ॥** (ਅੰਗ : ੩੩੪)

**ਕਥਨ ਕਹਣ ਕਉ ਸੋਝੀ ਨਾਹੀ ਜੋ ਪੇਖੈ ਤਿਸੁ ਬਣਿ ਆਵੈ ॥** (ਅੰਗ : ੮੮੩)

**ਵਾ:** ਜੋ (ਅਧ+ਅਖਰ) (ਅਧ) ਅਧਿਸ਼ਠਾਨ ਰੂਪ, (ਅਖਰ) ਅ-ਖਰ ਰੂਪ ਪ੍ਰਮੇਸਰ ਹੈ। ਉਹ ਕਾਲ ਰੂਪ ਮੀਂਹ ਪੈਣ ਨਾਲ ਖੁਰਦਾ ਨਹੀਂ ਹੈ। **ਵਾ:** ਬ੍ਰਹਮ ਗਿਆਨੀ (ਅਧ) ਅਧਿਸ਼ਠਾਨ ਰੂਪ, ਅਖਰ ਰੂਪ ਬ੍ਰਹਮ ਦਾ ਹੀ ਰੂਪ ਹਨ। ਉਨ੍ਹਾਂ ਦੀ ਸ੍ਵੈ ਅਨੁਭਵ ਅਵਸਥਾ ਮੋਹ ਰੂਪ ਬੱਦਲਾਂ ਤੋਂ ਪਦਾਰਥਾਂ ਰੂਪ ਪਾਣੀ ਪੈਣ ਕਰਕੇ ਖੁਰਦੀ ਨਹੀਂ ਭਾਵ ਘਟਦੀ ਨਹੀਂ ਹੈ।

## ਬ੍ਰਹਮ ਗਿਆਨੀ; ਸਰਬ ਕਾ ਠਾਕੁਰੁ ॥

ਬ੍ਰਹਮ ਗਿਆਨੀ ਸਾਰਿਆਂ ਦਾ (ਠਾਕੁਰੁ) ਸੁਆਮੀ ਮਾਲਕ ਹੈ।

## ਬ੍ਰਹਮ ਗਿਆਨੀ ਕੀ ਮਿਤਿ; ਕਉਨੁ ਬਖਾਨੈ ॥

ਬ੍ਰਹਮ ਗਿਆਨੀ (ਕੀ) ਦੀ (ਮਿਤਿ) ਮਰਿਆਦਾ ਨੂੰ (ਕਉਨੁ) ਕੌਣ ਕਥਨ ਕਰ ਸਕਦਾ ਹੈ ਭਾਵ ਕੋਈ ਵੀ ਨਹੀਂ ਕਰ ਸਕਦਾ।

## ਬ੍ਰਹਮ ਗਿਆਨੀ ਕੀ ਗਤਿ; ਬ੍ਰਹਮ ਗਿਆਨੀ ਜਾਨੈ ॥

ਬ੍ਰਹਮ ਗਿਆਨੀ (ਕੀ) ਦੀ (ਗਤਿ) ਮਰਿਆਦਾ ਨੂੰ, ਰੀਤੀ ਨੂੰ ਬ੍ਰਹਮ ਗਿਆਨੀ ਹੀ (ਜਾਨੈ) ਜਾਣ ਸਕਦਾ ਹੈ।

**ਬ੍ਰਹਮ ਗਿਆਨੀ ਕਾ; ਅੰਤੁ ਨ ਪਾਰੁ ॥**

ਬ੍ਰਹਮ ਗਿਆਨੀ (ਕਾ) ਦਾ (ਪਾਰੁ) ਆਰ-ਪਾਰ ਭਾਵ ਲੋਕ-ਪ੍ਰਲੋਕ ਕਰਕੇ ਕਿਸੇ ਤੋਂ ਵੀ ਅੰਤ ਨਹੀਂ ਪਾਇਆ ਜਾ ਸਕਦਾ।

**ਨਾਨਕ ਬ੍ਰਹਮ ਗਿਆਨੀ ਕਉ; ਸਦਾ ਨਮਸਕਾਰੁ ॥੭॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਬ੍ਰਹਮ ਗਿਆਨੀਆਂ ਨੂੰ ਸਾਡੀ ਸਦਾ (ਨਮਸਕਾਰੁ) ਬੰਦਨਾ ਹੈ।

**ਬ੍ਰਹਮ ਗਿਆਨੀ; ਸਭ ਸ੍ਰਿਸਟਿ ਕਾ ਕਰਤਾ ॥**

ਬ੍ਰਹਮ ਗਿਆਨੀ ਆਪ ਹੀ ਸਾਰੀ ਸ੍ਰਿਸ਼ਟੀ ਦਾ (ਕਰਤਾ) ਰਚਨਹਾਰ ਈਸ਼ਰ ਰੂਪ ਹੈ।

**ਅਥਵਾ :** ਫਿਰ ਈਸ਼ਵਰ ਨੂੰ ਤਾਂ ਜਗਤ ਦੀ ਉਤਪਤੀ, ਪਾਲਣਾ, ਲੈਅਤਾ ਕਰਨ ਦਾ ਫਿਕਰ ਹੁੰਦਾ ਹੈ। ਪਰ ਉਹ ਬ੍ਰਹਮ ਗਿਆਨੀ ਤਾਂ ਸਾਰਿਆਂ ਨੂੰ ਗਿਆਨਵਾਨ ਬਣਾ ਕੇ ਸ੍ਰੇਸ਼ਟ ਕਰਨ ਵਾਲਾ ਹੈ।

**ਅਥਵਾ :** ਬ੍ਰਹਮ ਗਿਆਨੀ ਸਾਰੀ ਸ੍ਰਿਸ਼ਟੀ ਦੀ ਕਲਿਆਣ ਕਰਨ ਵਾਲਾ ਕਰਤਾ ਹੈ।

**ਬ੍ਰਹਮ ਗਿਆਨੀ; ਸਦ ਜੀਵੈ ਨਹੀ ਮਰਤਾ ॥**

ਬ੍ਰਹਮ ਗਿਆਨੀ ਸਦਾ (ਜੀਵੈ) ਜਿਊਂਦਾ ਹੈ ਕਦੇ ਵੀ (ਮਰਤਾ) ਮਰਦਾ ਨਹੀਂ ਹੈ। ਭਾਵ ਉਹ ਜਨਮ ਮਰਨ ਤੋਂ ਰਹਿਤ ਹੋ ਜਾਂਦਾ ਹੈ।

**ਬ੍ਰਹਮ ਗਿਆਨੀ; ਮੁਕਤਿ ਜੁਗਤਿ ਜੀਅ ਕਾ ਦਾਤਾ ॥**

ਬ੍ਰਹਮ ਗਿਆਨੀ (ਮੁਕਤਿ) ਮੁਕਤੀਆਂ (ਜੁਗਤਿ) ਜੁਗਤੀਆਂ ਅਤੇ (ਜੀਅ) ਜੀਵਨ ਦਾ ਦਾਤਾ ਹੈ। **ਵਾ:** ਪ੍ਰਮੇਸਰ ਵਿਚ ਲਿਵ ਲਵਾ ਕੇ ਜੀਵ ਨੂੰ ਪ੍ਰਮੇਸਰ ਵਿੱਚ (ਜੁਗਤਿ) ਜੋੜਨ ਵਾਲਾ ਗੁਣਾਂ ਦਾ ਦਾਤਾ ਹੈ।

**ਬ੍ਰਹਮ ਗਿਆਨੀ; ਪੂਰਨ ਪੁਰਖੁ ਬਿਧਾਤਾ ॥**

ਬ੍ਰਹਮ ਗਿਆਨੀ (ਪੂਰਨ) ਸਾਰਿਆਂ ਥਾਵਾਂ ਵਿਚ ਵਿਆਪਕ, (ਪੁਰਖੁ) ਪੂੰ ਆਦਿਕ ਨਰਕਾਂ ਤੋਂ ਰੱਖਿਆ ਕਰਨ ਵਾਲੇ ਅਤੇ (ਬਿਧਾਤਾ) ਕਰਮਾਂ ਅਨੁਸਾਰ ਫਲ-ਪਰਦਾਤੇ ਅਕਾਲ ਪੁਰਖ ਵਾਹਿਗੁਰੂ ਜੀ ਦਾ ਹੀ ਰੂਪ ਹੈ।

**ਬ੍ਰਹਮ ਗਿਆਨੀ; ਅਨਾਥ ਕਾ ਨਾਥੁ ॥**

ਬ੍ਰਹਮ ਗਿਆਨੀ (ਅਨਾਥ) ਯਤੀਮਾਂ ਦਾ ਵੀ (ਨਾਥੁ) ਮਾਲਕ ਹੈ।

**ਬ੍ਰਹਮ ਗਿਆਨੀ ਕਾ; ਸਭ ਊਪਰਿ ਹਾਥੁ ॥**

ਬ੍ਰਹਮ ਗਿਆਨੀ ਦਾ ਸਾਰਿਆਂ ਉਤੇ ਕਿਰਪਾ ਭਰਿਆ ਹੱਥ ਹੁੰਦਾ ਹੈ ਭਾਵ ਸਭ ਨੂੰ ਨਿਹਾਲ ਕਰਦਾ ਹੈ।

**ਬ੍ਰਹਮ ਗਿਆਨੀ ਕਾ; ਸਗਲ ਅਕਾਰੁ ॥**

ਬ੍ਰਹਮ ਗਿਆਨੀ ਸੰਸਾਰ ਦਾ ਸਾਰਾ ਅਕਾਰ ਆਪਣਾ ਆਤਮਾ ਰੂਪ ਹੀ ਸਮਝਦਾ ਹੈ। ਭਾਵ ਸਾਰਾ ਅਕਾਰ ਉਹਨਾਂ ਦਾ ਹੀ ਹੈ। ਯਥਾ :

**ਬ੍ਰਹਮ ਗਿਆਨੀ ਸਭ ਸ੍ਰਿਸਟਿ ਕਾ ਕਰਤਾ॥** *(ਅੰਗ : ੨੭੩)*

**ਅਥਵਾ :** ਜੋ (ਬ੍ਰਹਮ) ਪ੍ਰਮੇਸਰ ਦੇ (ਗਿਆਨੀ) ਗਿਆਨ ਵਾਲਾ ਹੈ। ਉਹ ਸਾਰੇ ਸੰਸਾਰ ਦਾ ਅਕਾਰ ਉਸ ਬ੍ਰਹਮ ਦਾ ਅਕਾਰ ਹੀ ਸਮਝਦਾ ਹੈ।

## ਅੰਗ:੨੭੪

### ਬ੍ਰਹਮ ਗਿਆਨੀ; ਆਪਿ ਨਿਰੰਕਾਰੁ ॥

ਬ੍ਰਹਮ ਗਿਆਨੀ ਆਪ (ਨਿਰੰਕਾਰੁ) ਨਿਰਾਕਾਰ ਸਰੂਪ ਵਿਚ ਇਸਥਿਤ ਰਹਿੰਦਾ ਹੈ।

**ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥** (ਅੰਗ : ੨੭੩)

### ਬ੍ਰਹਮ ਗਿਆਨੀ ਕੀ ਸੋਭਾ; ਬ੍ਰਹਮ ਗਿਆਨੀ ਬਨੀ ॥

ਬ੍ਰਹਮ ਗਿਆਨੀ ਦੀ ਸੋਭਾ ਬ੍ਰਹਮ ਗਿਆਨੀ ਨੂੰ (ਬਨੀ) ਬਣ ਆਉਂਦੀ ਹੈ।

### ਨਾਨਕ ਬ੍ਰਹਮ ਗਿਆਨੀ; ਸਰਬ ਕਾ ਧਨੀ ॥੮॥੮॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਬ੍ਰਹਮ ਗਿਆਨੀ ਸਾਰਿਆਂ ਦਾ (ਧਨੀ) ਮਾਲਕ ਹੈ।

### ਸਾਖੀ—ਨਕਲੀ ਬ੍ਰਹਮ ਗਿਆਨੀਆਂ ਦੀ

ਇਕ ਵਾਰ ਦੀ ਗੱਲ ਹੈ। ਇਕ ਦੇਸ਼ ਵਿਚ ਬਹੁਤ ਕਰਣੀ ਵਾਲੇ ਸਾਧੂ ਮਹਾਤਮਾ ਰਹਿੰਦੇ ਸਨ। ਇਕ ਦਿਨ ਜਦੋਂ ਉਹ ਭਿਖਿਆ ਮੰਗਣ ਵਾਸਤੇ ਕਿਸੇ ਦੇ ਘਰ ਗਏ ਤਾਂ ਘਰ ਵਾਲੇ ਅੱਗੋਂ ਕਹਿਣ ਲੱਗੇ ਕਿ ਅਸੀਂ ਤਾਂ ਬ੍ਰਹਮ ਗਿਆਨੀ ਹੁੰਦੇ ਹਾਂ। ਅਸੀਂ ਕੋਈ ਵੀ ਦਾਨ ਪੁੰਨ ਆਦਿਕ ਕਰਮ ਨਹੀਂ ਕਰਦੇ। ਕਿਉਂਕਿ ਜੇਕਰ ਅਸੀਂ ਅਜਿਹਾ ਕੋਈ ਵੀ ਕਰਮ ਕੀਤਾ ਤਾਂ ਫਿਰ ਇਹਨਾਂ ਕਰਮਾਂ ਦਾ ਪੁੰਨ ਆਦਿਕ ਫਲ ਭੋਗਣਾ ਪਵੇਗਾ। ਇਸ ਕਰਕੇ ਅਸੀਂ ਕਿਸੇ ਨੂੰ ਵੀ ਦਾਨ ਨਹੀਂ ਦਿੰਦੇ। ਉਹ ਮਹਾਤਮਾ ਉਥੋਂ ਤੁਰ ਕੇ ਵਾਪਿਸ ਆ ਗਿਆ। ਉੱਥੋਂ ਦਾ ਜੋ ਰਾਜਾ ਸੀ, ਉਸਦੇ ਸਰੀਰ ਨੂੰ ਕੋਹੜ ਦਾ ਰੋਗ ਲੱਗਾ ਹੋਇਆ ਸੀ। ਜਿਸ ਕਰਕੇ ਉਹ ਬਹੁਤ ਜਿਆਦਾ ਜਲਦਾ ਹੀ ਰਹਿੰਦਾ ਸੀ ਭਾਵ ਉਸ ਨੂੰ ਸ਼ਾਂਤੀ ਨਹੀਂ ਸੀ ਆਉਂਦੀ। ਰਾਜੇ ਨੇ ਬਹੁਤ ਸਾਰੇ ਯਤਨ ਕੀਤੇ ਪਰ ਕਿਸੇ ਵੀ ਯਤਨ ਨਾਲ ਉਸਦਾ ਰੋਗ ਨਾ ਹਟ ਸਕਿਆ। ਫਿਰ ਉਸਨੇ ਉਸੇ ਹੀ ਸੰਤ ਮਹਾਤਮਾ ਪਾਸੋਂ ਪੁੱਛਿਆ ਕੇ ਸੰਤ ਜੀ! ਮੇਰੇ ਸਰੀਰ ਦਾ ਰੋਗ ਕਿਵੇਂ ਮਿਟ ਸਕਦਾ ਹੈ। ਮਹਾਂਪੁਰਖ ਕਹਿਣ ਲੱਗੇ ਕਿ ਹੇ ਰਾਜਨ! ਜੇਕਰ ਕੋਈ ਬ੍ਰਹਮ ਗਿਆਨੀ ਆਪਣੀ ਖੁਸ਼ੀ ਨਾਲ ਆਪਣਾ ਤੇਲ ਆਪ ਕਢਾਵੇ ਅਤੇ ਜੇਕਰ ਉਹ ਤੇਲ ਤੂੰ ਆਪਣੇ ਸਰੀਰ ਉੱਤੇ ਮਲਣਾ ਕਰੇਂ ਤਾਂ ਤੇਰਾ ਰੋਗ ਮਿਟ ਸਕਦਾ ਹੈ। ਰਾਜਾ ਸੁਣ ਕੇ ਕਹਿੰਦਾ ਜੀ ਬ੍ਰਹਮ ਗਿਆਨੀ ਕਿੱਥੋਂ ਮਿਲੇਗਾ? ਸੰਤ ਕਹਿਣ ਲੱਗੇ ਕਿ ਤੇਰਾ ਫਲਾਨਾ-ਫਲਾਨਾ ਜੋ ਇਲਾਕਾ ਹੈ ਉਹ ਸਾਰਾ ਹੀ ਬ੍ਰਹਮ ਗਿਆਨੀਆਂ ਦਾ ਹੈ। ਉਹ ਕੋਈ ਵੀ ਪੁੰਨ-ਦਾਨ ਨਹੀਂ ਕਰਦੇ ਅਤੇ ਕਹਿੰਦੇ ਕਿ ਹਨ ਕਿ ਅਸੀਂ ਬ੍ਰਹਮ ਗਿਆਨੀ ਹੁੰਦੇ ਹਾਂ। ਸਾਨੂੰ ਕੋਈ ਵੀ ਕਰਮ ਕਰਨ ਦੀ ਲੋੜ ਨਹੀਂ। ਇਹ ਸੁਣ ਕੇ ਰਾਜੇ ਨੇ ਆਪਣੇ ਅਹਿਲਕਾਰ ਭੇਜੇ ਕਿ ਉਹਨਾਂ ਨੂੰ ਲੈ ਕੇ ਆਉ। ਫਿਰ ਜਿਹੜੇ ਆਪਣੇ ਆਪ ਨੂੰ ਬ੍ਰਹਮ ਗਿਆਨੀ ਕਹਾਉਂਦੇ ਸਨ, ਜਦੋਂ ਉਹ ਪਾਲਕੀਆਂ ਤੇ ਚੜ੍ਹ ਕੇ ਬੜੀ ਖੁਸ਼ੀ-ਖੁਸ਼ੀ ਆਏ। ਰਾਜੇ ਨੇ ਕਿਹਾ ਕਿ ਤੁਸੀਂ ਬ੍ਰਹਮ ਗਿਆਨੀ ਹੋ? ਕਹਿੰਦੇ "ਹਾਂ ਜੀ ਅਸੀਂ ਬ੍ਰਹਮ ਗਿਆਨੀ ਹਾਂ।" ਰਾਜਾ ਕਹਿਣ ਲੱਗਾ ਕਿ ਬ੍ਰਹਮ ਗਿਆਨੀਆਂ ਦੇ ਬਾਬਤ ਬੇਨਤੀ ਹੈ ਕਿ ਮੇਰੇ ਸਰੀਰ ਨੂੰ ਰੋਗ ਲੱਗਾ ਹੋਇਆ ਹੈ ਅਤੇ ਇਹ ਰੋਗ ਤਾਂ ਮਿਟ ਸਕਦਾ ਹੈ, ਜੇਕਰ ਬ੍ਰਹਮ ਗਿਆਨੀ ਦਾ ਤੇਲ ਕੱਢ ਕੇ ਮੇਰੇ ਸਰੀਰ ਤੇ ਲਾਇਆ ਜਾਵੇ ਤਾਂ ਮੇਰਾ ਰੋਗ ਦੂਰ ਹੋ ਸਕਦਾ ਹੈ। ਕੋਈ ਐਸਾ ਬ੍ਰਹਮ ਗਿਆਨੀ ਹੈ ਜਿਹੜਾ ਖੁਸ਼ੀ ਨਾਲ ਕੋਹਲੂ ਵਿਚ ਪੈ ਕੇ ਆਪਣਾ ਤੇਲ ਕਢਾਵੇ। ਇਹ ਸੁਣ ਕੇ ਸਾਰੇ ਹੀ ਮੁੱਕਰ ਗਏ ਅਤੇ ਕਹਿਣ ਲੱਗੇ ਕਿ ਅਸੀਂ ਇਹੋ ਜਿਹੇ ਬ੍ਰਹਮ ਗਿਆਨੀ ਨਹੀਂ। ਅਸੀਂ ਤਾਂ ਪੁੰਨ ਦਾਨ ਨਾ ਕਰਨ ਵਾਲੇ ਬ੍ਰਹਮ ਗਿਆਨੀ ਹਾਂ ਇਹ ਸੁਣ ਕੇ ਰਾਜੇ ਨੇ ਫਿਰ ਉਸ ਮਹਾਤਮਾ ਨੂੰ ਕਿਹਾ ਕਿ ਮਹਾਤਮਾ ਜੀ! ਜਿਹੜੇ ਤੁਸੀਂ ਬ੍ਰਹਮ ਗਿਆਨੀ ਲੱਭੇ ਹਨ ਇਹ ਤਾਂ ਸਾਰੇ ਹੀ ਮੁੱਕਰ ਗਏ ਹਨ। ਫਿਰ ਸੰਤ ਕਹਿਣ ਲੱਗੇ ਕਿ ਇਕ ਬ੍ਰਹਮ ਗਿਆਨੀ ਹੋਰ ਹੈ ਜਦੋਂ ਰਾਜਾ ਉਹਨਾਂ ਦੇ ਪਾਸ ਗਿਆ ਤਾਂ ਬੇਨਤੀ ਕੀਤੀ ਕਿ ਆਪ ਬ੍ਰਹਮ

ਗਿਆਨੀ ਹੋ, ਅੱਗੋਂ ਸੰਤ ਕਹਿਣ ਲੱਗੇ ਨਹੀਂ ਜੀ ਅਸੀਂ ਬ੍ਰਹਮ ਗਿਆਨੀ ਨਹੀਂ, ਪਰ ਤੁਸੀਂ ਦੱਸੋਂ ਤੁਹਾਨੂੰ ਕੀ ਕੰਮ ਹੈ? ਕਹਿੰਦਾ "ਜੇਕਰ ਤੁਹਾਡਾ ਤੇਲ ਕੱਢ ਕੇ ਮੇਰੇ ਸਰੀਰ ਤੇ ਲਗਾਇਆ ਜਾਵੇ ਤਾਂ ਮੇਰਾ ਰੋਗ ਹੱਟ ਸਕਦਾ ਹੈ।" ਕਹਿਣ ਲੱਗੇ ਕਿ ਮੈਂ ਬ੍ਰਹਮ ਗਿਆਨੀ ਤਾਂ ਨਹੀਂ ਪਰ ਮੇਰਾ ਸਰੀਰ ਤੇਰੇ ਲਈ ਹਾਜਰ ਹੈ ਜੇਕਰ ਮੇਰੇ ਸਰੀਰ ਦੀ ਲੋੜ ਹੈ ਤਾਂ ਬੇਸ਼ੱਕ ਹੁਣੇ ਹੀ ਘਾਣੀ ਵਿਚ ਪੀੜ ਲੈ। ਫਿਰ ਕਹਿਣ ਲੱਗੇ ਕਿ ਹੇ ਰਾਜਨ! ਤੂੰ ਤਾਂ ਨਿਗ੍ਹਾ ਨਾਲ ਹੀ ਠੀਕ ਹੋ ਸਕਦਾ ਹੈਂ। ਜਦੋਂ ਇਹ ਬਚਨ ਕੀਤਾ ਤਾਂ, **"ਬ੍ਰਹਮ ਗਿਆਨੀ ਕੀ ਦ੍ਰਿਸਟਿ ਅੰਮ੍ਰਿਤੁ ਬਰਸੀ"** ਉਸੇ ਵੇਲੇ ਹੀ ਰਾਜੇ ਉੱਤੇ ਨਿਗ੍ਹਾ ਪਾ ਕੇ ਉਸਦਾ ਰੋਗ ਚੁੱਕ ਦਿੱਤਾ। ਇਸ ਪ੍ਰਕਾਰ ਆਪਣੀ ਨਦਰ ਨਾਲ ਹੀ ਨਿਹਾਲ ਕਰਨ ਵਾਲਾ ਬ੍ਰਹਮ ਗਿਆਨੀ ਸਾਰਿਆਂ ਦਾ ਧਨੀ ਹੈ।

**ਨੋਟ** : ਜਿਵੇਂ *ਮੁਸਲਮਾਨ ਧਰਮ ਵਿਚ ਅੱਠ ਅਵਸਥਾਵਾਂ, **ਹਿੰਦੂ ਧਰਮ ਵਿਚ ਅੱਠ ਭੂਮਿਕਾ ਹਨ। ਤਿਵੇਂ ਹੀ ਸਤਿਗੁਰੂ ਸਾਹਿਬ ਜੀ ਨੇ ਪਹਿਲੀ ਅਸਟਪਦੀ ਤੋਂ ਲੈ ਕੇ ਅੱਠਵੀਂ ਅਸਟਪਦੀ ਤੱਕ ਅੱਠ ਅਵਸਥਾਵਾਂ ਕਥਨ ਕੀਤੀਆਂ ਹਨ।

ਹੁਣ ਨੌਂਵੀ ਅਸਟਪਦੀ ਵਿਚ ਮਹਾਰਾਜ ਵੱਖੋ-ਵੱਖਰੇ ਪ੍ਰਸ਼ਨਾਂ ਦੇ ਉੱਤਰ ਦਿੰਦੇ ਹਨ।

ਧੰਨ ਸਤਿਗੁਰੂ ਸ੍ਰੀ ਗੁਰੂ ਅਰਜੁਨ ਦੇਵ ਸਾਹਿਬ ਜੀ ਪਾਸ ਸਿੱਖਾਂ ਨੇ ਬੇਨਤੀ ਕੀਤੀ ਕਿ ਮਹਾਰਾਜ! ਅਸਲੀ ***ਅਪਰਸ ਕੌਣ ਹੁੰਦੇ ਹਨ, ਤਾਂ ਹਜ਼ੂਰ ਪਹਿਲੀ ਪੌੜੀ ਵਿਚ ਅਪਰਸ ਦੇ ਲੱਛਣ ਉਚਾਰਨ ਕਰਦੇ ਹਨ।

## ਸਲੋਕੁ ॥

ਸਿੱਖਾਂ ਨੇ ਸਤਿਗੁਰੂ ਸਾਹਿਬ ਜੀ ਦੇ ਚਰਨਾਂ ਪਾਸ ਬੇਨਤੀ ਰੂਪ ਵਿੱਚ ਪ੍ਰਸ਼ਨ ਕੀਤਾ ਕਿ ਮਹਾਰਾਜ ! ਅਪਰਸ ਕੌਣ ਹੁੰਦਾ ਹੈ? ਤਾਂ ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ

## ਉਰਿ ਧਾਰੈ; ਜੋ ਅੰਤਰਿ ਨਾਮੁ ॥

ਹੇ ਭਾਈ! ਜਿਹੜਾ ਪੁਰਖ ਆਪਣੇ (ਉਰਿ) ਹਿਰਦੇ (ਅੰਤਰਿ) ਅੰਦਰ ਪ੍ਰਮੇਸਰ ਦੇ ਨਾਮ ਨੂੰ (ਧਾਰੈ) ਧਾਰਦਾ ਹੈ, ਵਸਾਉਂਦਾ ਹੈ।

## ਸਰਬ ਮੈ; ਪੇਖੈ ਭਗਵਾਨੁ ॥

(ਸਰਬ) ਸਾਰਿਆਂ ਰੂਪਾਂ ਦੇ (ਮੈ) ਵਿਚ (ਭਗਵਾਨੁ) ****ਖਟ ਭਗਾਂ ਸੰਪੰਨ ਪ੍ਰਮੇਸਰ ਨੂੰ ਹੀ (ਪੇਖੈ) ਵੇਖਦਾ ਹੈ।

## ਨਿਮਖ ਨਿਮਖ; ਠਾਕੁਰ ਨਮਸਕਾਰੈ ॥

ਫਿਰ (ਨਿਮਖ ਨਿਮਖ) ਰੱਤੀ-ਰੱਤੀ ਕਾਲ ਵਿੱਚ **ਵਾ**: ਅੱਖਾਂ ਦੇ ਖੋਲਣ, ਮੀਚਣ ਜਿੰਨ੍ਹੇ ਸਮੇਂ ਵਿਚ (ਠਾਕੁਰ) ਸਵਾਮੀ ਅਕਾਲ ਵਾਹਿਗੁਰੂ ਜੀ ਨੂੰ (ਨਮਸਕਾਰੈ) ਬੰਦਨਾ ਕਰਦਾ ਹੈ। ਭਾਵ ਹਰ ਵਕਤ ਹਿਰਦੇ ਵਿਚੋਂ ਪ੍ਰਮੇਸਰ ਨੂੰ ਨਮਸਕਾਰ ਕਰਦਾ ਹੈ।

**ਨਮਸਤੰ੍ ਅਕਾਲੇ ॥ ਨਮਸਤੰ੍ ਕ੍ਰਿਪਾਲੇ ॥** *(ਜਾਪੁ ਸਾਹਿਬ)*

---

* **ਮੁਸਲਮਾਨਾਂ ਦੀਆਂ ਅੱਠ ਅਵਸਥਾਵਾਂ** : ੧. ਨਮਾਜ ਪੜ੍ਹਨੀ, ੨. ਰੋਜੇ ਰੱਖਣੇ, ੩. ਕੁਰਬਾਨੀ ਦੇਣੀ, ੪. ਫਰਿਸ਼ਤੇ ਦੇ ਦਰਸ਼ਨ ਕਰਨੇ, ੫. ਸ਼ਰੀਅਤ, ੬. ਤਰੀਅਤ, ੭. ਮਾਰਫਤ, ੮. ਹਕੀਕਤ।

****ਹਿੰਦੂਆਂ ਦੀਆਂ ਅੱਠ ਭੂਮਿਕਾ** : ੧. ਸ਼ੁਭ ਇੱਛਾ, ੨. ਸੁਵਿਚਾਰਨਾ, ੩. ਤਨੁਮਾਨਸਾ, ੪. ਅਸੰਸਕਤ, ੫. ਅਸਤਾਪਤੀ, ੬. ਪਦਾਰਥਾ ਭਾਵਨੀ, ੭. ਤੁਰੀਆ, ੮. ਤੁਰੀਆ ਅਤੀਤ।

*****ਅਪਰਸ** : ਲੋਕਾਂ ਅਨੁਸਾਰ ਅਪਰਸ ਇਕ ਭੇਖ ਹੈ ਜੋ ਇਹ ਮੰਨਦਾ ਹੈ ਕਿ ਉਹਨਾਂ ਤੇ ਕਿਸੇ ਦਾ ਪਰਛਾਵਾਂ ਪੈ ਜਾਣ ਨਾਲ ਜਾਂ ਹਵਾ ਲੱਗਣ ਨਾਲ ਉਹ ਭਿੱਟੇ ਜਾਂਦੇ ਹਨ।

******ਖਟ ਭਗਾਂ** : ਧਰਮ ਸੁਜਸ ਵੈਰਾਗ ਪੁਨ ਐਸ੍ਵਰਜ ਸ਼੍ਰੇਯ ਬਿਗਿਆਨ ॥ ਯਹ ਖਟ ਭਗਾ ਸੰਪੰਨ ਜੋ ਤਾਹਿ ਕਹਤ ਭਗਵਾਨ ॥

**ਨਾਨਕ ਓਹੁ ਅਪਰਸੁ; ਸਗਲ ਨਿਸਤਾਰੈ ॥੧॥** (ਅਪੱਰਸ ਬੋਲੋ)

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਉਹ ਅਪਰਸ ਹੈ ਵਾ: ਉਹ (ਅਪਰਸੁ) ਛੂਹਣ ਤੋਂ ਰਹਿਤ ਅਛੋਹ ਭਾਵ ਨਿਰਲੇਪ ਰਹਿਣ ਵਾਲਾ ਸੰਤ ਮਹਾਤਮਾ ਹੈ ਅਤੇ ਸਾਰੀ ਦੁਨੀਆਂ ਨੂੰ (ਨਿਸਤਾਰੈ) ਸੰਸਾਰ ਸਮੁੰਦਰ ਤੋਂ ਤਾਰ ਲੈਂਦਾ ਹੈ।

## ਅਸਟਪਦੀ ॥

ਅਪਰਸ ਦੇ ਹੋਰ ਲੱਖਣ ਕਰਦੇ ਹੋਏ ਕਹਿੰਦੇ ਹਨ ਕਿ

**ਮਿਥਿਆ; ਨਾਹੀ ਰਸਨਾ ਪਰਸ ॥**

ਹੇ ਭਾਈ! ਜਿਹੜਾ ਕਦੇ ਵੀ (ਮਿਥਿਆ) ਝੂਠੇ ਬਚਨਾਂ ਨੂੰ ਆਪਣੀ ਰਸਨਾ ਨਾਲ (ਪਰਸ) ਪਰਸਣ ਨਾ ਦੇਵੇ ਭਾਵ ਜਿਹੜਾ ਝੂਠ ਨੂੰ ਛੱਡ ਕੇ ਹਮੇਸ਼ਾਂ ਸੱਚ ਬੋਲੇ।

**ਨਿੰਦਿਆ ਝੂਠ ਨ ਨਿਠਲ ਬਖਾਨੈ ॥** (ਸ਼ਾਸਤਰ ਪ੍ਰਮਾਣ)

**ਮਨ ਮਹਿ ਪ੍ਰੀਤਿ; ਨਿਰੰਜਨ ਦਰਸ ॥**

ਮਨ ਵਿਚ (ਨਿਰੰਜਨ) ਸ਼ੁੱਧ ਸਰੂਪ ਪ੍ਰਮੇਸਰ ਦੇ (ਦਰਸ) ਦਰਸ਼ਨਾਂ ਦੀ (ਪ੍ਰੀਤਿ) ਪ੍ਰੀਤੀ ਲੱਗੀ ਹੋਈ ਹੋਵੇ।

**ਪਰ ਤ੍ਰਿਅ ਰੂਪੁ; ਨ ਪੇਖੈ ਨੇਤ੍ਰ ॥**

(ਪਰ) ਪਰਾਈ (ਤ੍ਰਿਅ) ਇਸਤਰੀ ਦੇ ਸੋਹਣੇ ਰੂਪ ਨੂੰ (ਨੇਤ੍ਰ) ਅੱਖਾਂ ਦੀ ਵਿਸ਼ਿਆਂ ਵਾਲੀ ਦ੍ਰਿਸ਼ਟੀ ਨਾਲ ਨਾ (ਪੇਖੈ) ਵੇਖਦਾ ਹੋਵੇ।

**ਦੇਖਿ ਪਰਾਈਆ ਚੰਗੀਆ ਮਾਵਾਂ ਭੈਣਾਂ ਧੀਆਂ ਜਾਣੈ ॥** *(ਵਾਰ ਭਾਈ ਗੁਰਦਾਸ ਜੀ)*

**ਹੋ ਪਰ ਧਨ ਪਾਹਨ ਤੁਲਿ ਤ੍ਰਿਯਾ ਪਰ ਮਾਤ ਹਮਾਰੈ ॥** (ਦਸਮ ਗ੍ਰੰਥ)

ਬਲਕਿ ਪਰਾਈਆਂ ਇਸਤਰੀਆਂ ਦੇ ਚੰਗੇ ਰੂਪ ਵੱਲ ਦੇਖ ਕੇ ਵੱਡੀਆਂ ਨੂੰ ਮਾਵਾਂ, ਬਰਾਬਰ ਦੀਆਂ ਨੂੰ ਭੈਣਾਂ ਅਤੇ ਆਪਣੇ ਤੋਂ ਛੋਟੀਆਂ ਨੂੰ ਧੀਆਂ ਜਾਣਦਾ ਹੋਵੇ।

**ਸਾਧ ਕੀ ਟਹਲ; ਸੰਤਸੰਗਿ ਹੇਤ ॥**

ਫਿਰ ਜਿਹੜੇ (ਸਾਧ) ਸਾਧਨਾ ਕਰਨ ਵਾਲੇ (ਸਾਧ) ਸ੍ਰੇਸ਼ਟ ਪੁਰਖ ਹਨ। ਜਿੰਨ੍ਹਾਂ ਦੇ ਨਾਲ ਮਿਲ ਕੇ ਗੁਰਮੁਖਾਂ ਵਾਲਾ ਜੀਵਨ ਬਣ ਜਾਵੇ, ਵਿਕਾਰ ਮਿਟ ਜਾਣ ਹਰ ਵਕਤ ਪ੍ਰਮੇਸਰ ਚੇਤੇ ਆਵੇ। ਉਹਨਾਂ ਸਾਧੂਆਂ ਦੀ ਹੱਥਾਂ ਨਾਲ (ਟਹਲ) ਸੇਵਾ ਕਰੇ ਅਤੇ ਸਾਸ-ਗਿਰਾਸ ਨਾਮ ਜਪਣ ਵਾਲੇ (ਸੰਤਸੰਗਿ) ਸੰਤਾਂ ਦੀ ਸੰਗਤ ਕਰਨ ਦਾ (ਹੇਤ) ਹਿੱਤ ਭਾਵ ਪ੍ਰੇਮ ਧਾਰਨ ਕਰੇ।

**ਕਰਨ ਨ ਸੁਨੈ; ਕਾਹੂ ਕੀ ਨਿੰਦਾ ॥**

ਆਪਣੇ (ਕਰਨ) ਕੰਨਾਂ ਨਾਲ (ਕਾਹੂ) ਕਿਸੇ ਦੀ ਵੀ ਨਿੰਦਿਆ ਨਾ ਸੁਣੇ।

**ਪ੍ਰਸ਼ਨ :** ਮਹਾਰਾਜ! ਲੋਕ ਨਿੰਦਿਆ ਕਰਨ ਲਈ ਮੱਲੋਮੱਲੀ ਕੋਲ ਆ ਕੇ ਬੈਠ ਜਾਂਦੇ ਹਨ, ਨਿੰਦਿਆ ਸੁਣਨੋ ਕਿਵੇਂ ਹਟੀਏ?

**ਸਭ ਤੇ ਜਾਨੈ; ਆਪਸ ਕਉ ਮੰਦਾ ॥**

**ਉੱਤਰ :** ਜਦੋਂ (ਆਪਸ ਕਉ) ਆਪਣੇ ਆਪ ਨੂੰ (ਸਭ) ਸਾਰਿਆਂ (ਤੇ) ਤੋਂ ਮੰਦਾ ਸਮਝਣ ਲੱਗ ਜਾਈਏ। ਕਿ ਮੈਂ

ਸਾਰਿਆਂ ਤੋਂ ਮੰਦਾ ਹਾਂ, ਔਗੁਣਾਂ ਦਾ ਭਰਿਆ ਹੋਇਆ ਹਾਂ। ਤਾਂ ਕੰਨਾਂ ਨਾਲ ਨਿੰਦਾ ਸੁਣਨ ਦਾ ਦੋਸ਼ ਹੱਟ ਜਾਂਦਾ ਹੈ।

**ਪ੍ਰਸ਼ਨ :** ਮਹਾਰਾਜ ਵਿਸ਼ਿਆਂ ਨੂੰ ਕਿਵੇਂ ਦੂਰ ਕੀਤਾ ਜਾ ਸਕਦਾ ਹੈ?

## ਗੁਰ ਪ੍ਰਸਾਦਿ; ਬਿਖਿਆ ਪਰਹਰੈ ॥

**ਉੱਤਰ :** ਹੇ ਭਾਈ ! ਗੁਰਾਂ ਦੀ (ਪ੍ਰਸਾਦਿ) ਕਿਰਪਾ ਨਾਲ (ਬਿਖਿਆ) ਵਿਸ਼ਿਆਂ ਨੂੰ **ਵਾ:** ਮਾਇਆ ਨੂੰ (ਪਰਹਰੈ) ਦੂਰ ਕਰ ਦੇਈਦਾ ਹੈ, ਤਿਆਗ ਦੇਈਦਾ ਹੈ।

**ਪ੍ਰਸ਼ਨ :** ਮਹਾਰਾਜ ! ਕਈ ਲੋਕ ਇੰਦਰੀਆਂ ਦਾ ਦਮਨ ਤਾਂ ਕਰ ਲੈਂਦੇ ਹਨ, ਪਰ ਫਿਰ ਵੀ ਉਹਨਾਂ ਦਾ ਮਨ ਭਟਕਦਾ ਰਹਿੰਦਾ ਹੈ। ਸਾਡੇ ਤਾਈਂ ਦੱਸਣਾ ਕਰੋ ਕਿ ਇਹ ਮਨ ਕਿਵੇਂ ਰੁਕ ਸਕਦਾ ਹੈ?

## ਮਨ ਕੀ ਬਾਸਨਾ; ਮਨ ਤੇ ਟਰੈ ॥

**ਉੱਤਰ :** ਹੇ ਭਾਈ ! ਜੇਕਰ ਮਨ (ਕੀ) ਦੀ (ਬਾਸਨਾ) ਵਾਸ਼ਨਾ ਨੂੰ ਮਨ (ਤੇ) ਤੋਂ ਹੀ (ਟਰੈ) ਟਾਲ ਦੇਈਏ ਭਾਵ ਮਨ ਦਾ ਆਪਣੀਆਂ ਇੰਦਰੀਆਂ ਨਾਲ ਸੰਬੰਧ ਹੀ ਨਾ ਹੋਣ ਦੇਈਏ। ਤਾਂ ਇਹ ਮਨ ਟਲ ਜਾਂਦਾ ਹੈ।

**ਅਥਵਾ :** ਜੋ ਮਨ ਦੇ ਵਿੱਚ ਸ਼ਬਦ, ਸਪਰਸ਼ ਆਦਿਕ ਵਿਸ਼ਿਆਂ ਦੀ ਵਾਸ਼ਨਾ ਹੈ। ਉਹ ਗੁਰੂ ਸਾਹਿਬ ਜੀ ਦੇ ਸ਼ਬਦ ਦਾ (ਮਨ) ਮੰਨਣ ਕਰਨ (ਤੇ) ਤੋਂ (ਟਰੈ) ਟੱਲਦੀ ਹੈ।

**ਪ੍ਰਕਰਣ ਬਣਾਉਣ ਵਾਸਤੇ ਉਪਰੋਕਤ ਤਿੰਨ ਪੰਕਤੀਆਂ ਦੇ ਅਰਥ ਇਸ ਪ੍ਰਕਾਰ ਹਨ :**

**ਸਭ ਤੇ ਜਾਨੈ; ਆਪਸ ਕਉ ਮੰਦਾ ॥**

ਜੋ ਸਾਰਿਆਂ ਤੋਂ (ਆਪਸ ਕਉ) ਆਪਣੇ ਆਪ ਨੂੰ (ਮੰਦਾ) ਭੈੜਾ ਜਾਨਣਾ ਕਰੇ।

**ਗੁਰ ਪ੍ਰਸਾਦਿ; ਬਿਖਿਆ ਪਰਹਰੈ ॥**

ਗੁਰਾਂ ਦੀ (ਪ੍ਰਸਾਦਿ) ਕਿਰਪਾ ਦੁਆਰਾ ਵਿਸ਼ਿਆਂ ਨੂੰ ਦੂਰ ਕਰ ਦੇਵੇ, ਤਿਆਗ ਦੇਵੇ।

**ਮਨ ਕੀ ਬਾਸਨਾ; ਮਨ ਤੇ ਟਰੈ ॥**

ਮਨ ਦੀ ਵਾਸ਼ਨਾ ਨੂੰ ਮਨ ਤੋਂ ਟਾਲ ਦੇਵੇ।

## ਇੰਦ੍ਰੀ ਜਿਤ; ਪੰਚ ਦੋਖ ਤੇ ਰਹਤ ॥

ਪੰਜੇ ਗਿਆਨ ਇੰਦ੍ਰੀਆਂ ਤੇ ਪੰਜੇ ਕਰਮ ਇੰਦ੍ਰੀਆਂ ਨੂੰ ਜਿੱਤਣ ਵਾਲਾ ਹੋਵੇ ਅਤੇ (ਪੰਚ) ਸ਼ਬਦ, ਸਪਰਸ਼ ਆਦਿਕ ਪੰਜੇ ਵਿਸ਼ਿਆਂ ਦੇ (ਦੋਖ) ਦੋਸ਼ਾਂ ਤੋਂ, ਕਲੰਕਾਂ ਤੋਂ ਰਹਿਤ ਹੋਵੇ।

**ਦਸ ਇੰਦ੍ਰੀ ਕਰਿ ਰਾਖੈ ਵਾਸਿ ॥** *(ਅੰਗ : ੨੩੬)*

## ਨਾਨਕ ਕੋਟਿ ਮਧੇ; ਕੋ ਐਸਾ ਅਪਰਸ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਐਸਾ) ਅਜਿਹਾ (ਅਪਰਸ) ਅਸੰਗ ਪੁਰਖ (ਕੋਟਿ) ਕਰੋੜਾਂ (ਮਧੇ) ਵਿਚੋਂ (ਕੋ) ਕੋਈ ਵਿਰਲਾ ਹੀ ਹੁੰਦਾ ਹੈ। ਭਾਵ ਜਿਸ ਦੇ ਹਿਰਦੇ ਅੰਦਰੋਂ ਸਾਰੇ ਔਗੁਣ ਮਿਟ ਗਏ ਹੋਣ, ਉਸ ਨੂੰ ਹੀ ਅਸੰਗ ਪੁਰਖ ਸਮਝਣਾ ਚਾਹੀਦਾ ਹੈ ਅਤੇ ਉਹ ਹੀ ਪਾਪਾਂ, ਪੁੰਨਾਂ ਤੋਂ ਵੀ ਰਹਿਤ ਹੁੰਦਾ ਹੈ।

**ਪਾਪ ਪੁੰਨ ਕਾ ਇਸੁ ਲੇਪੁ ਨ ਲਾਗੈ ॥** *(ਅੰਗ: ੯੬੮)*

ਪਰ ਜਿਹੜਾ ਹਵਾ ਲੱਗੇ ਤੋਂ ਅਤੇ ਪਰਛਾਵਾਂ ਪੈਣ ਤੋਂ ਕਹਿੰਦਾ ਹੈ ਕਿ ਮੈਂ ਭਿਟਿਆ ਗਿਆ ਹਾਂ। ਉਹ ਪੁਰਖ ਅਸੰਗ ਨਹੀਂ ਸਗੋਂ ਝੂਠਾ ਹੁੰਦਾ ਹੈ।

**ਪ੍ਰਸ਼ਨ :** ਮਹਾਰਾਜ ਵੈਸ਼ਨੋ ਕੌਣ ਹੁੰਦੇ ਹਨ?

## ਬੈਸਨੋ ਸੋ; ਜਿਸੁ ਊਪਰਿ ਸੁਪ੍ਰਸੰਨ ॥

**ਉੱਤਰ :** ਹੇ ਭਾਈ! (ਸੋ) ਉਹੋ ਹੀ (ਬੈਸ+ਨੋ) ਸਾਰੀ ਸ੍ਰਿਸ਼ਟੀ ਦੀ (ਅਨੋ) ਚੇਸ਼ਟਾ ਭਾਵ ਕਿਰਿਆ ਕਰਵਾਉਣ ਵਾਲੇ ਪ੍ਰਮੇਸਰ ਦਾ ਭਗਤ ਹੈ। ਜਿਸ (ਊਪਰਿ) ਉੱਤੇ ਪ੍ਰਮੇਸਰ (ਸੁ+ਪ੍ਰਸੰਨ) (ਸੁ) ਭਲੀ ਪ੍ਰਕਾਰ ਪ੍ਰਸੰਨ ਹੋ ਜਾਂਦਾ ਹੈ।

## ਬਿਸਨ ਕੀ ਮਾਇਆ ਤੇ; ਹੋਇ ਭਿੰਨ ॥

ਜੋ (ਬਿਸਨ) ਵਿਸ਼ਿਆਂ ਨੂੰ ਪੈਦਾ ਕਰਨ ਵਾਲੀ ਮਾਇਆ ਤੋਂ (ਭਿੰਨ) ਵੱਖਰਾ (ਹੋਇ) ਹੋ ਜਾਵੇ।

**ਅਥਵਾ :** (ਬਿਸ+ਅਨ) (ਬਿਸ) ਸੰਸਾਰ ਦੀ (ਅਨ) ਚੇਸ਼ਟਾ ਕਰਾਉਣ ਵਾਲੇ ਪ੍ਰਮੇਸਰ ਦੀ ਮਾਇਆ ਤੋਂ ਮਨ ਨੂੰ (ਭਿੰਨ) ਵੱਖਰਾ ਰੱਖੇ।

**ਅਥਵਾ :** ਜਿਸ (ਬਿਸਨ) ਭਗਵਾਨ ਦੀ ਮਾਇਆ ਤੋਂ ਤਰਨਾ ਗੀਤਾ ਵਿਚ ਕਠਿਨ ਦੱਸਿਆ ਗਿਆ ਹੈ ਕਿ "ਮਮ ਮਾਇਆ ਦੁਰੱਤਿਆ।" ਇਸ ਤੋਂ ਜੋ (ਭਿੰਨ) ਵੱਖਰਾ (ਹੋਇ) ਹੋ ਜਾਵੇ, ਸੁਤੰਤਰ ਹੋ ਜਾਵੇ।

**ਨੋਟ :** ਜੇਕਰ ਮੰਨ ਤੁਰੀਆ ਪਦ ਵਿਚ ਇਸਥਿਤ ਹੋ ਜਾਵੇ ਅਤੇ ਮਾਇਆ ਦੇ ਰਾਜਸੀ, ਸ਼ਾਂਤਕੀ, ਤਾਮਸੀ ਸੁਭਾਅ ਮਨ ਨੂੰ ਪੋਹ ਨ ਸਕਣ ਤਾਂ ਹੀ ਮਾਇਆ ਤੋਂ ਵੱਖਰਾ ਹੋਇਆ ਜਾਂਦਾ ਹੈ।

## ਕਰਮ ਕਰਤ; ਹੋਵੈ ਨਿਹਕਰਮ ॥

ਕਰਮਾਂ ਨੂੰ (ਕਰਤ) ਕਰਦਾ ਹੋਇਆ ਵੀ (ਨਿਹਕਰਮ) ਨਿਸ਼ਕਾਮੀ ਹੋ ਜਾਵੇ ਭਾਵ ਕਿਸੇ ਵੀ ਕਰਮ ਦੇ ਫਲ ਦੀ ਮਨ ਵਿਚ ਇੱਛਾ ਨਾ ਰੱਖੇ।

**ਸੇਵਾ ਕਰਤ ਹੋਇ ਨਿਹਕਾਮੀ ॥** *(ਅੰਗ : ੨੮੬)*

**ਕਾਹੂ ਫਲ ਕੀ ਇਛਾ ਨਹੀ ਬਾਛੈ ॥** *(ਅੰਗ : ੨੭੪)*

## ਤਿਸੁ ਬੈਸਨੋ ਕਾ; ਨਿਰਮਲ ਧਰਮ ॥

ਉਸ (ਬੈਸਨੋ) ਪ੍ਰਮੇਸ਼ਰ ਦੇ ਭਗਤ ਦਾ (ਨਿਰਮਲ) ਉੱਜਲ ਧਰਮ ਸਮਝਿਆ ਜਾ ਸਕਦਾ ਹੈ।

## ਕਾਹੂ ਫਲ ਕੀ; ਇਛਾ ਨਹੀ ਬਾਛੈ ॥

ਜੋ ਪ੍ਰਮੇਸਰ ਦੀ ਪ੍ਰਾਪਤੀ ਤੋਂ ਬਿਨਾਂ ਦੁਨੀਆਂ ਦੇ (ਕਾਹੂ) ਕਿਸੇ ਵੀ ਫਲ ਪ੍ਰਾਪਤੀ ਦੀ ਇੱਛਾ ਨੂੰ ਆਪਣੇ ਮਨ ਵਿਚ ਨਾ (ਬਾਛੈ) ਚਾਹੇ।

ਜਿਹੜਾ ਪਦਾਰਥਾਂ ਦੀ ਇੱਛਾ ਕਰਦਾ ਹੈ ਉਹ ਸਕਾਮੀ ਹੁੰਦਾ ਹੈ ਅਤੇ ਜਿਹੜਾ ਪ੍ਰਮੇਸਰ ਦੀ ਪ੍ਰਾਪਤੀ ਦੀ ਇੱਛਾ ਕਰਦਾ ਹੈ ਉਹ ਨਿਸ਼ਕਾਮੀ ਹੁੰਦਾ ਹੈ।

ਜਿਹੜਾ ਕੋਈ ਜਪ, ਤਪ ਕਰਕੇ ਫਲ ਦੀ ਇੱਛਾ ਕਰਦਾ ਹੈ ਕਿ ਮੈਨੂੰ ਇਸ ਜਪ ਦਾ ਇਹ ਫਲ ਪ੍ਰਾਪਤ ਹੋ ਜਾਵੇ, ਮੈਨੂੰ ਇਸ ਤਪ ਦਾ ਇਹ ਫਲ ਪ੍ਰਾਪਤ ਹੋ ਜਾਵੇ। ਉਸ ਦਾ ਕੀਤਾ ਹੋਇਆ ਸਾਰਾ ਜਪ, ਤਪ ਇਸ ਤਰ੍ਹਾਂ ਵਿਅਰਥ ਜਾਂਦਾ ਹੈ। ਜਿਵੇਂ ਵਰਤ ਆਦਿਕਾਂ ਦੇ ਦਿਨਾਂ ਵਿੱਚ ਫਲ ਖਾਣ ਕਰਕੇ ਵਰਤਾਂ ਦਾ ਫਲ ਚਲਿਆ ਜਾਂਦਾ ਹੈ।

## ਕੇਵਲ ਭਗਤਿ; ਕੀਰਤਨ ਸੰਗਿ ਰਾਚੈ ॥

ਜਿਸ ਦਾ ਮਨ ਕੇਵਲ ਇਕ ਅਕਾਲ ਪੁਰਖ ਵਾਹਿਗੁਰੂ ਜੀ ਦੀ (ਭਗਤਿ) ਭਗਤੀ ਕਰਨ ਅਤੇ (ਕੀਰਤਨ) ਜਸ ਗਾਉਣ ਵਿਚ ਹੀ (ਰਾਚੈ) ਰਚਿਆ ਰਹੇ।

**ਅਥਵਾ :** ਜਿਸਦਾ ਚਿੱਤ (ਕੇਵਲ) ਕੈਵਲ ਮੋਖ ਦੀ ਪ੍ਰਾਪਤੀ ਵਾਸਤੇ ਕੀਰਤਨ ਭਗਤੀ ਵਿੱਚ ਰਚਿਆ ਰਹੇ।

## ਮਨ ਤਨ ਅੰਤਰਿ; ਸਿਮਰਨ ਗੋਪਾਲ ॥

ਜੋ ਮਨ ਅਤੇ ਤਨ ਦੇ ਰੋਮ ਰੋਮ ਅੰਦਰ (ਗੋਪਾਲ) ਪ੍ਰਿਥਵੀ ਦੇ ਪਾਲਕ ਅਕਾਲ ਪੁਰਖ ਵਾਹਿਗੁਰੂ ਜੀ ਦਾ ਸਿਮਰਨ ਕਰੇ।

## ਸਭ ਊਪਰਿ; ਹੋਵਤ ਕਿਰਪਾਲ ॥

ਫਿਰ ਇਤਨੇ ਨਰਮ ਸੁਭਾਅ ਵਾਲਾ ਹੋਵੇ ਕਿ (ਸਭ) ਸਾਰਿਆਂ ਉੱਤੇ (ਕਿਰਪਾਲ) ਕਿਰਪਾਲੂ (ਹੋਵਤ) ਹੁੰਦਾ ਹੋਵੇ।

## ਆਪਿ ਦ੍ਰਿੜੈ; ਅਵਰਹ ਨਾਮੁ ਜਪਾਵੈ ॥

ਪਹਿਲਾਂ (ਆਪਿ) ਆਪਣੇ ਮਨ ਵਿਚ ਨਾਮ ਨੂੰ (ਦ੍ਰਿੜੈ) ਪੱਕਾ ਕਰੇ ਅਤੇ ਫੇਰ (ਅਵਰਹ) ਹੋਰਨਾਂ ਨੂੰ ਪ੍ਰਮੇਸਰ ਦਾ ਨਾਮ (ਜਪਾਵੈ) ਜਪਾਉਣਾ ਕਰੇ।

**ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥** *(ਅੰਗ : ੩੦੬)*

## ਨਾਨਕ, ਓਹੁ ਬੈਸਨੋ; ਪਰਮ ਗਤਿ ਪਾਵੈ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ (ਬੈਸਨੋ) ਵੈਸ਼ਨਵ ਮਾਸ ਆਦਿਕ ਦਾ ਤਿਆਗੀ (ਪਰਮ ਗਤਿ) ਪਰਮ ਗਤੀ ਭਾਵ ਮੁਕਤੀ ਨੂੰ ਪਾ ਸਕਦਾ ਹੈ।

**ਪ੍ਰਸ਼ਨ :** ਮਹਾਰਾਜ ਭਗਉਤੀਆ ਦੇ ਕੀ ਲੱਖਣ ਹਨ?

## ਭਗਉਤੀ; ਭਗਵੰਤ ਭਗਤਿ ਕਾ ਰੰਗੁ ॥

**ਉੱਤਰ :** ਹੇ ਭਾਈ ! ਉਹ ਅਸਲੀ *(ਭਗਉਤੀ) ਰਾਸਧਾਰੀਆ, ਪ੍ਰਮੇਸਰ ਦੀ ਉਪਾਸ਼ਨਾ ਕਰਨ ਵਾਲਾ ਹੈ। ਜਿਸ 'ਤੇ (ਭਗਵੰਤ) ਪ੍ਰਮੇਸਰ ਦੀ ਭਗਤੀ ਦਾ ਰੰਗ ਚੜ੍ਹਿਆ ਹੋਇਆ ਹੈ।

**ਸੋ ਭਗਉਤੀ ਜੁੋ ਭਗਵੰਤੈ ਜਾਣੈ ॥ ਗੁਰਪਰਸਾਦੀ ਆਪੁ ਪਛਾਣੈ ॥** *(ਅੰਗ : ੮੮)*

## ਸਗਲ ਤਿਆਗੈ; ਦੁਸਟ ਕਾ ਸੰਗੁ ॥

ਜਿਹੜਾ ਪੁਰਖ (ਸਗਲ) ਸਾਰੇ ਦੁਸ਼ਟ ਪੁਰਸ਼ਾਂ ਦੀ (ਸੰਗੁ) ਸੰਗਤ ਦਾ (ਤਿਆਗੈ) ਤਿਆਗ ਕਰ ਦੇਵੇ।

## ਮਨ ਤੇ ਬਿਨਸੈ; ਸਗਲਾ ਭਰਮੁ ॥

ਜਿਸ ਦੇ ਮਨ ਦੇ ਅੰਦਰੋਂ ਭੇਦ ਭਰਮ, ਕਰਤੱਤ ਭਰਮ ਆਦਿਕ ਪੰਜ ਪ੍ਰਕਾਰ ਦਾ (ਸਗਲਾ) ਸਾਰਾ ਭਰਮ (ਬਿਨਸੈ) ਨਾਸ਼ ਹੋ ਜਾਵੇ।

## ਕਰਿ ਪੂਜੈ; ਸਗਲ ਪਾਰਬ੍ਰਹਮੁ ॥

(ਸਗਲ) ਸਾਰਿਆਂ ਵਿਚ ਇਕ ਪਾਰਬ੍ਰਹਮ ਪ੍ਰਮੇਸਰ ਦੀ ਜੋਤ ਨੂੰ ਜਾਣ (ਕਰਿ) ਕਰਕੇ ਉਸ ਵਾਹਿਗੁਰੂ ਦਾ (ਪੂਜੈ) ਪੂਜਨ ਕਰੇ।

---

* **ਭਗਉਤੀ :** ਭਗਉਤੀ ਇਕ ਪੰਥ ਵੀ ਹੈ। ਅਮਰ ਕੋਸ਼ ਵਿਚ ਭਗਉਤੀ ਪਦ ਦੇ ਚਾਰ ਅਰਥ ਕੀਤੇ ਗਏ ਹਨ। ਇਕ ਤਾਂ ਭਗਵੰਤ ਦਾ ਵਾਚਕ ਹੈ, ਦੂਸਰਾ ਉਸਦੀ ਸ਼ਕਤੀ ਦਾ ਨਾਮ ਹੈ। (ਚੰਡੀ) ਤੀਸਰਾ ਨਾਮ ਸ੍ਰੀ ਸਾਹਿਬ ਦਾ ਹੈ ਅਤੇ ਚੌਥਾ ਨਾਮ ਭਗਉਤੀ ਪੰਥ ਹੈ। ਪਰ ਪ੍ਰਿਥਮ ਭਗਉਤੀ ਸਿਮਰਕੈ ਵਿੱਚ ਭਗਉਤੀ ਪਦ ਪ੍ਰਮੇਸਰ ਦਾ ਵਾਚਕ ਹੈ।

## ਸਾਧਸੰਗਿ; ਪਾਪਾ ਮਲੁ ਖੋਵੈ ॥

(ਸਾਧ) ਮਹਾਤਮਾ ਸੰਤਾਂ ਦੀ (ਸੰਗਿ) ਸੰਗਤ ਕਰਕੇ ਜਨਮਾਂ-ਜਨਮਾਂਤਰਾਂ ਦੀ ਇਕੱਠੀ ਕੀਤੀ ਹੋਈ ਪਾਪਾਂ ਰੂਪ ਮੈਲ ਨੂੰ (ਖੋਵੈ) ਖੋ ਦੇਵੇ। ਭਾਵ ਮੇਟ ਦੇਵੇ।

## ਤਿਸੁ ਭਗਉਤੀ ਕੀ ਮਤਿ; ਊਤਮ ਹੋਵੈ ॥

(ਤਿਸੁ) ਉਸ (ਭਗਉਤੀ) ਪ੍ਰਮੇਸਰ ਦੇ ਪ੍ਰੇਮੀ ਦੀ (ਮਤਿ) ਬੁੱਧੀ ਪਰਮਾਰਥ ਦੀ ਪ੍ਰਾਪਤੀ ਵਾਲੀ (ਊਤਮ) ਉੱਤਮ (ਹੋਵੈ) ਹੋ ਜਾਂਦੀ ਹੈ।

## ਭਗਵੰਤ ਕੀ ਟਹਲ; ਕਰੈ ਨਿਤ ਨੀਤਿ ॥

ਜੋ ਨਿਤ ਰੂਪ ਦੀ ਪ੍ਰਾਪਤੀ ਵਾਸਤੇ (ਨੀਤਿ) ਨਿਤਾਪ੍ਰਤੀ (ਭਗਵੰਤ) ਅਕਾਲ ਪੁਰਖ ਵਾਹਿਗੁਰੂ (ਕੀ) ਦੀ ਭਗਤੀ ਕਰਨ ਰੂਪ (ਟਹਲ) ਸੇਵਾ ਕਰਨਾ ਕਰੇ।

**ਅਥਵਾ :** (ਭਗਵੰਤ) ਵਾਹਿਗੁਰੂ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਬਾਣੀ ਦੀ ਸ਼ੁੱਧ ਸੰਥਿਆ ਕਰਨ ਕਰਾਉਣ, ਕਥਾ-ਕੀਰਤਨ ਕਰਾਉਣ, ਸਿਖਾਉਣ ਆਦਿਕ ਪਰਮ ਪਵਿੱਤਰ ਸ਼ੁੱਭ ਸੱਚੀ, ਸੁੱਚੀ ਅਮੋਲਕ ਸੇਵਾ ਨਿਤਾਪ੍ਰਤੀ ਸਾਫ ਸੁਥਰੀ ਰੱਜੀ ਹੋਈ ਗੁਰਮੁਖ ਨੀਤ ਨਾਲ ਕਰਨਾ ਕਰੇ।

## ਮਨੁ ਤਨੁ ਅਰਪੈ; ਬਿਸਨ ਪਰੀਤਿ ॥

ਜੋ ਆਪਣੇ ਮਨ ਅਤੇ ਤਨ ਨੂੰ (ਬਿਸ+ਅਨ) (ਬਿਸ) ਸੰਸਾਰ ਦੀ (ਅਨ) ਚੇਸਟਾ ਕਰਾਉਣ ਵਾਲੇ ਸੁਆਮੀ ਪ੍ਰਮੇਸਰ ਦੀ (ਪਰੀਤਿ) ਪ੍ਰੀਤੀ ਵਿਚ (ਅਰਪੈ) ਅਰਪਣ ਕਰ ਦੇਵੇ।

## ਹਰਿ ਕੇ ਚਰਨ; ਹਿਰਦੈ ਬਸਾਵੈ ॥

ਜੋ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਜੀ ਦੇ ਪਵਿੱਤਰ ਚਰਨਾਂ ਨੂੰ ਆਪਣੇ ਹਿਰਦੇ ਵਿਚ (ਬਸਾਵੈ) ਵਸਾਉਣਾ ਕਰੇ।

## ਨਾਨਕ ਐਸਾ ਭਗਉਤੀ; ਭਗਵੰਤ ਕਉ ਪਾਵੈ ॥੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਐਸਾ (ਭਗਉਤੀ) ਰਾਸਧਾਰੀਆ, ਭਗਉਤੀ ਭੇਖ ਵਾਲਾ (ਭਗਵੰਤ) ਪ੍ਰਮੇਸਰ (ਕਉ) ਨੂੰ (ਪਾਵੈ) ਪਾ ਸਕਦਾ ਹੈ।

**ਐਸਾ ਭਗਉਤੀ ਉਤਮੁ ਹੋਇ ॥ ਨਾਨਕ ਸਚਿ ਸਮਾਵੈ ਸੋਇ ॥** *(ਅੰਗ : ੮੮)*

**ਪ੍ਰਸ਼ਨ :** ਮਹਾਰਾਜ ! ਪੰਡਿਤ ਦੇ ਲੱਛਣ ਵੀ ਦੱਸਣਾ ਕਰੋ?

## ਸੋ ਪੰਡਿਤੁ; ਜੋ ਮਨੁ ਪਰਬੋਧੈ ॥

**ਉੱਤਰ :** (ਸੋ) ਉਹ *(ਪੰਡਿਤੁ) ਵਿਦਵਾਨ ਪੁਰਖ ਹੈ ਜਿਹੜਾ ਆਪਣੇ ਮਨ ਨੂੰ (ਪਰਬੋਧੈ) ਸਮਝਾਉਣਾ ਕਰੇ, **ਵਾ:** (ਪਰ+ਬੋਧੈ) (ਪਰ) ਵਿਸ਼ੇਸ਼ ਕਰਕੇ ਬੋਧ ਦੇਵੇ, ਗਿਆਨ ਦੇਵੇ।

**ਕਹੁ ਕਬੀਰ ਜੋ ਬ੍ਰਹਮੁ ਬੀਚਾਰੈ ॥**

**ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ ॥** *(ਅੰਗ : ੩੨੪)*

---

* ਪੰਡਿਤ : (ਪੰਡਿ+ਤ) (ਪੰਡਿ) ਪੰਡਾ ਨਾਮ ਬੁੱਧੀ ਦਾ ਹੈ ਅਤੇ (ਤ) ਤੱਤ ਨਾਮ ਸ਼ਾਸ਼ਤਰਾਂ ਦੇ ਸਿਧਾਂਤ ਦਾ ਹੈ। ਭਾਵ ਜਿਸ ਦੀ ਬੁੱਧੀ ਸ਼ਾਸਤਰਾਂ ਦੇ ਸਿਧਾਂਤ ਨੂੰ ਜਾਨਣ ਵਿਚ ਕੁਸ਼ਲ ਹੋਵੇ ਉਸਨੂੰ ਪੰਡਿਤ ਕਿਹਾ ਜਾਂਦਾ ਹੈ।

## ਰਾਮ ਨਾਮੁ; ਆਤਮ ਮਹਿ ਸੋਧੈ ॥

ਜੋ (ਰਾਮ) ਪ੍ਰਮੇਸਰ ਦੇ ਨਾਮ ਨੂੰ (ਆਤਮ) ਆਤਮਾ ਵਿੱਚ (ਸੋਧੈ) ਖੋਜਣਾ ਕਰੇ।

**ਅਥਵਾ :** (ਰਾਮ) ਰਮੇ ਹੋਏ ਪ੍ਰਮੇਸਰ ਦੇ ਨਾਮ ਦੀ (ਆਤਮ) ਮਨ ਵਿਚ (ਸੋਧੈ) ਖੋਜ ਕਰੇ। **ਵਾ:** (ਸੋਧੈ) ਵਿਚਾਰ ਕਰੇ **ਵਾ:** ਜੋ ਮਨ ਨੂੰ (ਸੋਧੈ) ਸ਼ੁੱਧ ਕਰੇ। ਉਸਤਤ ਸਰੂਪ ਦਾ ਵਿਵੇਚਨ ਕਰੇ।

## ਰਾਮ ਨਾਮ; ਸਾਰੁ ਰਸੁ ਪੀਵੈ ॥

ਦੁਨੀਆਂ ਦੇ ਵਿਸ਼ੇ ਰਸ, ਭੋਗ ਰਸ, ਜੋਗ ਰਸ ਆਦਿਕ (ਸਾਰੁ) ਸਾਰਿਆਂ ਰਸਾਂ ਵਿਚੋਂ (ਰਾਮ) ਪ੍ਰਮੇਸਰ ਦੇ ਅੰਮ੍ਰਿਤ ਨਾਮ ਦਾ ਰਸ (ਸਾਰੁ) ਅਸਲੀ ਰਸ ਹੈ, **ਵਾ:** (ਸਾਰੁ) ਸ੍ਰੇਸ਼ਟ ਰਸ ਹੈ। ਐਸੇ ਰਸ ਨੂੰ ਜਿਹੜਾ (ਪੀਵੈ) ਪੀਣਾ ਕਰੇ।

## ਉਸੁ ਪੰਡਿਤ ਕੈ; ਉਪਦੇਸਿ ਜਗੁ ਜੀਵੈ ॥

ਉਸ (ਪੰਡਿਤ) ਵਿਦਵਾਨ ਪੁਰਖ ਦੇ ਉਪਦੇਸ਼ ਨੂੰ ਸੁਣ ਕੇ ਸਾਰਾ (ਜਗੁ) ਸੰਸਾਰ (ਜੀਵੈ) ਜੀਵਨ ਮੁਕਤ ਹੋ ਸਕਦਾ ਹੈ। **ਵਾ:** ਸਾਰਿਆਂ ਨੂੰ (ਜੀਵੈ) ਜਿੰਦਗੀ ਪ੍ਰਾਪਤ ਹੋ ਸਕਦੀ ਹੈ ਭਾਵ ਸਾਰੇ ਜਿਉਂਦੇ ਹੋ ਸਕਦੇ ਹਨ।

**ਸੋ ਜੀਵਿਆ ਜਿਸੁ ਮਨਿ ਵਸਿਆ ਸੋਇ ॥** *(ਅੰਗ : ੧੪੨)*

## ਹਰਿ ਕੀ ਕਥਾ; ਹਿਰਦੈ ਬਸਾਵੈ ॥

ਜਿਹੜਾ (ਹਰਿ) ਪ੍ਰਮੇਸਰ ਦੀ *ਸਰੂਪ ਲੱਖਣਾ ਵਾਲੀ ਤੇ **ਤਟਸਥੀ ਲਖਣਾ ਵਾਲੀ ਕਥਾ ਨੂੰ ਹਿਰਦੇ ਵਿਚ (ਬਸਾਵੈ) ਵਸਾਉਣਾ ਕਰੇ।

## ਸੋ ਪੰਡਿਤੁ; ਫਿਰਿ ਜੋਨਿ ਨ ਆਵੈ ॥

ਉਹ (ਪੰਡਿਤੁ) ਵਿਦਵਾਨ ਪੁਰਖ (ਫਿਰਿ) ਦੁਬਾਰਾ (ਜੋਨਿ) ਜੂਨਾਂ ਵਿਚ ਨਹੀਂ (ਆਵੈ) ਆਵੇਗਾ। ਭਾਵ ਮੁਕਤ ਹੋ ਜਾਵੇਗਾ।

## ਬੇਦ ਪੁਰਾਨ; ਸਿਮ੍ਰਿਤਿ ਬੂਝੈ ਮੂਲ ॥

ਜੋ (ਬੇਦ) ਵੇਦਾਂ, (ਪੁਰਾਨ) ਪੁਰਾਣਾਂ ਤੇ (ਸਿਮ੍ਰਿਤਿ) ਸਿਮ੍ਰਤੀਆਂ ਵਿਚ ਪ੍ਰਮੇਸਰ ਦੇ (ਮੂਲ) ਤਤ ਸਰੂਪ ਦਾ ਕਥਨ ਹੈ। ਉਸ ਨੂੰ ਜਿਹੜਾ ਪੁਰਖ (ਬੂਝੈ) ਬੁਝਣਾ ਕਰੇ, ਸਮਝਣਾ ਕਰੇ ਕਿ ਮੂਲ ਰੂਪ ਪ੍ਰਮੇਸਰ ਨੂੰ ਹੀ ਸਾਰੇ ਵੇਦ ਸ਼ਾਸਤਰ ਕਹਿੰਦੇ ਹਨ।

**ਅਥਵਾ :** ਜਿਸ ਦੇ ਤਾਈਂ ਵੇਦ "ਏਕਮੇਵਾਦੁਤਿਯੰ ਬ੍ਰਹਮ ॥" ਕਹਿ ਕੇ ਕਥਨ ਕਰਦੇ ਹਨ। ਪੁਰਾਣ ਸਰਗੁਣ ਰੂਪ ਧਾਰ

---

* **ਸਰੂਪ ਲਖਣ :** ਜੋ ਲਖਣ ਸਰੂਪ ਨੂੰ ਜਨਾਉਣ ਲਈ ਸਦਾ ਹੀ ਕਾਇਮ ਰਹਿਣ ਉਹਨਾਂ ਨੂੰ ਸਰੂਪ ਲਖਣ ਕਿਹਾ ਜਾਂਦਾ ਹੈ। ਜਿਵੇਂ ਸਤ, ਚੇਤਨ, ਅਨੰਦ, ਅਸਤੀ, ਭਾਤੀ, ਪ੍ਰਿਅਤਾ ਬ੍ਰਹਮ ਦੇ ਸਰੂਪ ਲਖਣ ਹਨ। ਜੋ ਸਦਾ ਇਕ ਰਸ ਰਹਿੰਦੇ ਹਨ ਅਤੇ ਸਿੱਧਾ ਸਰੂਪ ਨੂੰ ਜਣਾਉਂਦੇ ਹਨ।

** **ਤਟਸਥੀ ਲਖਣ :** ਜਿਹੜੇ ਲਖਣ ਕਿਸੇ ਵਿਚ ਸਦਾ ਨਹੀਂ ਰਹਿੰਦੇ ਭਾਵ ਕਦੇ ਹੋਣ ਕਦੇ ਨਾ ਹੋਣ ਪਰ ਸਾਰਿਆਂ ਨਾਲੋਂ ਵੱਖਰਾ ਜਣਾ ਦੇਣ ਉਸਨੂੰ ਤਟਸਥੀ ਲਖਣ ਕਹਿੰਦੇ ਹਨ। ਜਿਸ ਪ੍ਰਕਾਰ ਕਿਸੇ ਨੇ ਸ਼ਹਿਰ ਦੇ ਬਜਾਰ ਵਿਚ ਖੜ੍ਹੇ ਹੋ ਕੇ ਕਿਸੇ ਨੂੰ ਪੁੱਛਿਆ ਕਿ ਮੈਂ ਗੁਰਮੁਖ ਸਿੰਘ ਦੇ ਘਰ ਜਾਣਾ ਹੈ। ਤਾਂ ਅੱਗੋ ਉਸ ਵਿਅਕਤੀ ਨੇ ਦੱਸਿਆ ਕਿ ਉਸ ਦਾ ਚੂਨੇ ਗਚ ਮਕਾਨ ਹੈ। ਜਿਸ ਦੇ ਚਿੱਟੀ ਕਲੀ ਕੀਤੀ ਹੋਈ ਹੈ। ਜਦੋਂ ਉਸਨੇ ਜਾ ਕੇ ਵੇਖਿਆ ਕਿ ਉਸ ਮਹੱਲੇ ਦੇ ਤਾਂ ਸਾਰੇ ਮਕਾਨ ਚੂਨੇ ਗਚ ਤੇ ਚਿੱਟੀ ਕਲੀ ਵਾਲੇ ਹਨ। ਤਾਂ ਦੁਬਾਰਾ ਪੁੱਛਣ ਤੋਂ ਕਿਸੇ ਨੇ ਦੱਸਿਆ ਕਿ ਜਿਸ ਉੱਪਰ ਪੰਛੀ ਬੈਠਾ ਹੈ। ਉਹ ਪੰਛੀ ਉਸ ਮਕਾਨ ਨੂੰ ਦੂਸਰੇ ਮਕਾਨਾਂ ਨਾਲੋਂ ਵੱਖਰਾ ਜਣਾ ਕੇ ਉੱਡ ਗਿਆ। ਕਿਉਂਕਿ ਉਸਨੇ ਸਦਾ ਉਸੇ ਮਕਾਨ ਤੇ ਬੈਠਾ ਨਹੀਂ ਸੀ ਰਹਿਣਾ। ਇਉਂ ਜੋ ਵਿਸ਼ੇਸ਼ ਗੁਣ ਹੋਣ ਪਰ ਸਦਾ ਨ ਰਹਿਣ ਉਹ ਤਟਸਥੀ ਲਖਣ ਹੁੰਦੇ ਹਨ।

ਕੇ ਰੱਖਿਆ ਕਰਦਾ, ਕਹਿੰਦੇ ਹਨ ਅਤੇ ਸਿਮ੍ਰਿਤੀਆਂ ਜਿਸ ਦੀ ਪ੍ਰਾਪਤੀ ਬਾਰੇ ਕਥਨ ਕਰਦੀਆਂ ਹਨ। ਉਸ (ਮੂਲ) ਕਾਰਣ ਰੂਪ ਪ੍ਰਮੇਸਰ ਨੂੰ ਜਿਹੜਾ (ਬੂਝੈ) ਸਮਝਣਾ ਕਰੇ।

**ਅਥਵਾ :** ਜੋ ਵੇਦਾਂ, ਪੁਰਾਣਾਂ, ਸਿਮ੍ਰਿਤੀਆਂ ਦਾ (ਮੂਲ) ਕਾਰਨ ਬ੍ਰਹਮ ਨੂੰ (ਬੂਝੈ) ਸਮਝਣਾ ਕਰੇ, ਜਾਨਣਾ ਕਰੇ।

## ਸੂਖਮ ਮਹਿ; ਜਾਨੈ ਅਸਥੂਲੁ ॥

ਸੂਖਮ ਜੋ ਨਿਰਗੁਣ ਸਰੂਪ ਹੈ, ਉਸ ਵਿਚ ਅਸਥੂਲ ਜਗਤ ਭਾਵ ਖੰਡਾਂ-ਬ੍ਰਹਮੰਡਾਂ ਆਦਿਕ ਦੇ ਪਸਾਰੇ ਨੂੰ ਕਲਪਿਤ ਰੂਪ ਕਰਕੇ ਜਾਨਣਾ ਕਰੇ।

**ਅਥਵਾ :** ਨਿਰਗੁਣ ਸਰੂਪ ਵਿੱਚ ਸਰਗੁਣ ਸਰੂਪ ਨੂੰ ਜਾਨਣਾ ਕਰੇ।

**ਅਥਵਾ :** (ਸੂਖਮ), ਹਿਰਨ ਗਰਭ ਵਿਚ (ਅਸਥੂਲੁ) ਵੈਰਾਟ ਦੇ ਤਾਈਂ (ਜਾਨੈ) ਜਾਨਣਾ ਕਰੇ।

**ਅਥਵਾ :** ਅਸਥੂਲ ਸੰਸਾਰ ਵਿੱਚ ਸੂਖਮ ਰੂਪ ਜੋਤ ਨੂੰ (ਜਾਨੈ) ਜਾਨਣਾ ਕਰੇ।

**ਅਥਵਾ :** ਸੂਖਮ, ਅਸਥੂਲ ਤੇ ਕਾਰਨ ਦੇਹਾਂ ਵਿਚ ਅੰਤਰਜਾਮੀ ਪ੍ਰਮੇਸਰ ਨੂੰ ਪ੍ਰਕਾਸ਼ਤਾ ਰੂਪ ਕਰਕੇ ਜਾਨਣਾ ਕਰੇ।

**ਅਥਵਾ :** ਜੋ ਅਸਥੂਲ ਸੰਸਾਰ ਤੇ ਸੂਖਮ ਦੇਹਾਂ ਵਿਚ ਨਿਰਗੁਣ ਤੇ ਸਰਗੁਣ, ਵਿਰਾਟ ਤੇ ਹਿਰਨ ਗਰਭ ਸੂਤਰ ਆਤਮਾ ਰੂਪ ਜੋਤੀ ਸਰੂਪ ਪ੍ਰਮੇਸਰ ਹੈ। ਉਸ ਮੂਲ ਰੂਪ ਨੂੰ ਸਮਝਣਾ ਕਰੇ।

**ਅਥਵਾ :** ਨਿਰਗੁਣ ਸਰੂਪ ਸੂਖਮ ਰੂਪ ਹੈ ਤੇ ਸਰਗੁਣ ਸਰੂਪ (ਅਸਥੂਲੁ) ਵੈਰਾਟ ਰੂਪ ਹੈ। ਉਸ ਵਿੱਚ ਮੁੱਢ ਰੂਪ ਨੂੰ ਜਾਨਣਾ ਕਰੇ।

**ਅਥਵਾ :** ਸੂਖਮ, ਸਥੂਲ ਜੀਵਾਂ ਵਿੱਚ ਉਸ ਪ੍ਰਮੇਸਰ ਨੂੰ ਹੀ ਵਿਆਪਕ (ਜਾਨੈ) ਜਾਨਣਾ ਕਰੇ।

**ਅਥਵਾ :** ਸੂਖਮ ਮਨ ਦੇ ਵਿੱਚ ਸਰਬ ਵਿਆਪੀ (ਅਸਥੂਲੁ) ਵੈਰਾਟ ਰੂਪ ਨੂੰ ਜਾਨਣਾ ਕਰੇ ਕਿਉਂਕਿ ਜਦੋਂ ਜੀਵ ਸੁਪਨਾ ਲੈਂਦਾ ਹੈ ਤਾਂ ਸੁਪਨੇ ਵਿਖੇ ਪ੍ਰੀਤਤ ਨਾੜੀ ਵਿੱਚ ਸਾਰੇ ਬ੍ਰਹਮੰਡ ਨੂੰ ਰਚ ਲੈਂਦਾ ਹੈ।

**ਅਥਵਾ :** (ਸੂਖਮ) ਸਾਖੀ ਰੂਪ ਸੂਖਮ ਜੀਵ ਵਿੱਚ (ਅਸਥੂਲੁ) ਵਿਰਾਟ ਰੂਪ ਆਪ ਹੀ ਬਨਿਆ ਹੋਇਆ ਹੈ। ਇਉਂ ਜਾਣ ਕੇ ਨਿਹਾਲ ਹੋਵੇ।

**ਅਥਵਾ :** (ਸੂਖਮ) ਸਾਖੀ ਰੂਪ ਜੀਵ ਵਿਚ (ਅਸਥੂਲੁ) ਵਿਰਾਟ ਰੂਪ ਆਪ ਹੀ ਬਨਿਆ ਹੋਇਆ ਹੈ। ਇਉਂ ਜਾਣ ਕੇ ਨਿਹਾਲ ਹੋਵੇ।

**ਆਪਹਿ ਸੂਖਮ ਆਪਹਿ ਅਸਥੂਲਾ ॥ ਲਖੀ ਨ ਜਾਈ ਨਾਨਕ ਲੀਲ੍ਹਾ ॥** *(ਅੰਗ : ੨੫੦)*

**ਸੂਛਮ ਤੇ ਸੂਛਮ ਕਰ ਚੀਨੇ ਬ੍ਰਿਧਨ ਬ੍ਰਿਧ ਬਤਾਏ ॥੨॥** *(ਸ੍ਰੀ ਦਸਮ ਗ੍ਰੰਥ ਸਾਹਿਬ ਜੀ)*

**ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ॥** *(ਅੰਗ : ੬੯੫)*

ਐਸਾ ਨਿਰਗੁਣ ਤੇ ਸਰਗੁਣ ਸਰੂਪ ਇਕੋ ਪ੍ਰਮੇਸਰ ਨੂੰ ਹੀ ਜਾਨਣਾ ਕਰੇ।

## ਚਹੁ ਵਰਨਾ ਕਉ; ਦੇ ਉਪਦੇਸੁ ॥

(ਚਹੁ) ਚਾਰੇ ਵਰਨਾਂ=ਬ੍ਰਹਮਣ, ਖੱਤਰੀ, ਸ਼ੂਦ, ਵੈਸ਼ (ਕਉ) ਨੂੰ ਉਪਦੇਸ਼ (ਦੇ) ਦੇਣਾ ਕਰੇ।

## ਨਾਨਕ ਉਸੁ ਪੰਡਿਤ ਕਉ ; ਸਦਾ ਅਦੇਸੁ ॥੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਸ ਪੰਡਿਤ ਵਿਦਵਾਨ ਪੁਰਖ (ਕਉ) ਨੂੰ ਸਦਾ (ਅਦੇਸੁ) ਨਮਸਕਾਰ ਹੈ। **ਵਾ:** ਜੋ (ਅ+ਦੇਸੁ) ਦੇਸ਼, ਕਾਲ, ਆਦਿਕਾਂ ਤੋਂ (ਅ) ਪਰ੍ਹੇ ਪ੍ਰਮੇਸਰ ਹੈ। ਉਹ ਉਸਦੇ ਹਿਰਦੇ ਵਿਚ ਆਇਆ ਹੋਇਆ ਹੈ।

## ਬੀਜ ਮੰਤ੍ਰੁ; ਸਰਬ ਕੋ ਗਿਆਨੁ ॥

ਜੋ ਬੀਜ ਮੰਤਰ 'ਇੱਕ ਓਅੰਕਾਰ' ਹੈ। ਇਸ ਤੋਂ (ਸਰਬ) ਸਾਰਿਆਂ (ਕੋ) ਨੂੰ ਗਿਆਨ ਹੋ ਸਕਦਾ ਹੈ।

**ਅਥਵਾ :** (ਬੀਜ) ਕਾਰਣ ਰੂਪ ਬ੍ਰਹਮ ਦੇ ਸਤਿਨਾਮ ਰੂਪ ਮੰਤਰ ਨੂੰ ਜਪ ਕਰਕੇ (ਸਰਬ) ਸਾਰਿਆਂ (ਕੋ) ਨੂੰ ਗਿਆਨ ਹੋ ਸਕਦਾ ਹੈ।

**ਅਥਵਾ :** ਜਿਵੇਂ ਇਕ ਬੱਚੇ ਨੂੰ ਵੀ ਪੁੱਛੀਏ ਕਿ ਰੱਬ ਕਿੱਥੇ ਹੈ ਤਾਂ ਉਹ ਆਪਣੀ ਉਂਗਲੀ ਅਕਾਸ਼ ਵੱਲ ਕਰ ਦਿੰਦਾ ਹੈ ਕਿ ਓਹ ਰੱਬ ਹੈ। ਪਰ ਉਸ ਨੂੰ ਇਹ ਨਹੀਂ ਪਤਾ ਕਿ ਉਸ ਦਾ ਵਿਸ਼ੇਸ਼ ਰੂਪ ਕੈਸਾ ਹੈ। ਤਿਵੇਂ ਹੀ ਬੀਜ ਮੰਤਰ ਦਾ ਸਮਾਨ ਗਿਆਨ ਤਾਂ ਭਾਵੇਂ ਸਾਰਿਆਂ ਨੂੰ ਹੁੰਦਾ ਹੈ। ਪਰ ਜੋ ਸਾਰੇ ਮੰਤ੍ਰ ਭਾਵ ਵਾਸਦੇਵ, ਹਰਿ, ਗੋਬਿੰਦ ਹਨ। ਇਹਨਾਂ ਦਾ ਬੀਜ ਰੂਪ ਸ੍ਰੀ ਗੁਰੂ ਸਾਹਿਬ ਜੀ ਦਾ ਵਾਹਿਗੁਰੂ ਮੰਤਰ ਹੈ। ਇਸ ਗੁਰਮੰਤਰ ਕਰਕੇ, ਸਾਰਿਆਂ ਨੂੰ ਅਕਾਲ ਪੁਰਖ ਵਾਹਿਗੁਰੂ ਦਾ ਵਿਸ਼ੇਸ਼ ਗਿਆਨ ਹੋ ਸਕਦਾ ਹੈ।

**ਅਥਵਾ :** ਸਾਰੇ ਗਿਆਨਾਂ ਦਾ (ਬੀਜ) ਮੂਲ ਮੰਤਰ ਹੀ ਹੈ। **ਵਾ:** ਸਾਰੇ ਮੰਤਰਾਂ ਦਾ ਬੀਜ ਵਾਹਿਗੁਰੂ ਮੰਤ੍ਰ ਹੀ ਹੈ। **ਵਾ:** (ਬੀਜ) ਕਾਰਨ ਬ੍ਰਹਮ **ਵਾ:** ਬ੍ਰਹਮ ਗਿਆਨ ਹੀ ਸਾਰੇ ਗਿਆਨਾਂ ਦਾ ਬੀਜ ਰੂਪ ਹੈ।

## ਚਹੁ ਵਰਨਾ ਮਹਿ; ਜਪੈ ਕੋਊ ਨਾਮੁ ॥

ਚੌਹਾਂ ਵਰਨਾਂ (ਬ੍ਰਹਮਣ, ਖੱਤਰੀ, ਸ਼ੂਦ, ਵੈਸ਼) ਵਿਚੋਂ (ਕੋਊ) ਕੋਈ ਵੀ ਨਾਮ (ਜਪੈ) ਜਪੇਗਾ ਤਾਂ ਉਹ ਨਿਹਾਲ ਹੋ ਜਾਵੇਗਾ।

## ਜੋ ਜੋ ਜਪੈ; ਤਿਸ ਕੀ ਗਤਿ ਹੋਇ ॥

ਇਸ ਪ੍ਰਕਾਰ ਜਿਹੜਾ-ਜਿਹੜਾ ਵੀ ਪ੍ਰਮੇਸਰ ਦੇ ਨਾਮ ਨੂੰ (ਜਪੈ) ਜਪੇਗਾ। ਉਸ ਦੀ (ਗਤਿ) ਕਲਿਆਣ (ਹੋਇ) ਹੋ ਜਾਵੇਗੀ।

## ਸਾਧਸੰਗਿ; ਪਾਵੈ ਜਨੁ ਕੋਇ ॥

ਪਰ (ਕੋਇ) ਕੋਈ ਵਿਰਲਾ ਹੀ (ਜਨੁ) ਪੁਰਖ ਹੈ ਜੋ ਸਾਧਸੰਗਤ ਕਰਕੇ ਨਾਮ ਨੂੰ (ਪਾਵੈ) ਪ੍ਰਾਪਤ ਕਰਦਾ ਹੈ।

## ਕਰਿ ਕਿਰਪਾ; ਅੰਤਰਿ ਉਰ ਧਾਰੈ ॥

ਪ੍ਰਮੇਸਰ ਆਪਣੀ ਕਿਰਪਾ ਦ੍ਰਿਸ਼ਟੀ ਕਰਕੇ ਜਿੰਨ੍ਹਾਂ ਦੇ (ਉਰ) ਹਿਰਦੇ ਦੇ ਅੰਦਰ ਅੰਮ੍ਰਿਤ ਨਾਮ ਨੂੰ (ਧਾਰੈ) ਧਾਰਨ ਕਰਾ ਦਿੰਦਾ ਹੈ, ਵਸਾ ਦਿੰਦਾ ਹੈ, ਉਹਨਾਂ ਦਾ ਉਧਾਰ ਹੋ ਜਾਂਦਾ ਹੈ।

**ਪ੍ਰਸ਼ਨ :** ਮਹਾਰਾਜ ਕੀ ਪ੍ਰਮੇਸਰ ਦਾ ਨਾਮ ਕੇਵਲ ਮਨੁੱਖਾਂ ਦਾ ਹੀ ਉਧਾਰ ਕਰਦਾ ਹੈ?

## ਪਸੁ ਪ੍ਰੇਤ; ਮੁਘਦ ਪਾਥਰ ਕਉ ਤਾਰੈ ॥

**ਉੱਤਰ :** ਪ੍ਰਮੇਸਰ ਦਾ ਨਾਮ (ਪਸੁ) ਪਸ਼ੂਆਂ, ਪ੍ਰੇਤਾਂ, (ਮੁਘਦ) ਬੇਸਮਝਾਂ ਅਤੇ (ਪਾਥਰ) ਪੱਥਰਾਂ ਨੂੰ ਵੀ ਤਾਰ ਦਿੰਦਾ ਹੈ।

**ਪਸੂ ਪਰੇਤ ਮੁਗਧ ਕਉ ਤਾਰੇ ਪਾਹਨ ਪਾਰਿ ਉਤਾਰੈ ॥** (ਅੰਗ : ੮੦੨)

**(ਪਸੁ)** ਜਦੋਂ ਹਾਥੀ ਨੂੰ ਤੰਦੂਏ ਨੇ ਪਕੜ ਲਿਆ ਸੀ ਤਾਂ ਹਾਥੀ ਨੇ ਪਰਮੇਸਰ ਦਾ ਸਿਮਰਨ ਕੀਤਾ ਸੀ, ਜਿਸ ਕਰਕੇ ਉਸ ਦੀ ਰੱਖਿਆ ਹੋਈ ਸੀ। **(ਪ੍ਰੇਤ)** ਜਿਸ ਵੇਲੇ ਪ੍ਰੇਤ ਜੂਨ ਵਿਚ ਪਿਆ ਹੋਇਆ ਪਾਨਿਣੀ ਮੁਨੀ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵੀ ਜੀ ਨੂੰ ਕਾਂਸੀ ਵਿਚ ਮਿਲਿਆ ਸੀ ਤਾਂ ਸਤਿਗੁਰੂ ਸਾਹਿਬ ਜੀ ਨੇ ਮੰਦਰ ਵਿਚ ਭਾਈ ਮਰਦਾਨੇ ਜੀ ਕੋਲੋਂ ਕੀਰਤਨ ਕਰਵਾ ਕੇ ਉਸ ਦਾ ਉਧਾਰ ਕੀਤਾ ਸੀ। **ਵਾ:** ਨੌਵੇਂ ਪਾਤਸ਼ਾਹ ਜੀ ਦੁਆਰਾ ਦਿਤੀਆਂ ਛਿਲਾਂ ਨੂੰ ਚੂਪ ਕੇ ਪ੍ਰੇਤ ਦਾ ਉਧਾਰ ਹੋਇਆ ਸੀ। **(ਮੁਘਦ)** ਸ੍ਰੀ ਗੁਰੂ ਹਰਿਕ੍ਰਿਸ਼ਨ

ਸਾਹਿਬ ਜੀ ਨੇ ਗੂੰਗੇ, ਬੋਲੇ ਛੱਜੂ ਝੀਵਰ ਤੋਂ ਗੀਤਾ ਦੇ ਅਰਥ ਕਰਾ ਕੇ ਲਾਲ ਚੰਦ ਪੰਡਿਤ ਨੂੰ ਹਰਾਇਆ ਸੀ। **(ਪਾਥਰ)** ਤ੍ਰੇਤੇ ਜੁਗ ਵਿੱਚ ਰਾਮ ਚੰਦਰ ਜੀ ਨੇ ਪੱਥਰਾਂ ਦੇ ਉੱਤੇ ਰਾਮ ਦਾ ਨਾਮ ਲਿਖ ਕੇ ਪੱਥਰਾਂ ਨੂੰ ਪਾਣੀ ਵਿੱਚ ਤਾਰਿਆ ਸੀ।

**ਅਥਵਾ :** ਅਕਾਲ ਪੁਰਖ ਵਾਹਿਗੁਰੂ ਜੀ ਦਾ ਨਾਮ (ਪਸੁ) ਪਸ਼ੂਆਂ ਦੀ ਨਿਆਈਂ ਵਿਹਾਰਾਂ ਵਿਚ ਫਸੇ ਹੋਏ ਮਨੁੱਖਾਂ ਨੂੰ, ਪ੍ਰੇਤਾਂ ਦੀ ਨਿਆਈਂ ਪਰਾਈ ਨਿੰਦਿਆ ਰੂਪ ਵਿਸ਼ਟਾ ਖਾਣ ਵਾਲਿਆਂ ਨੂੰ, **ਵਾ:** ਪ੍ਰਮੇਸਰ ਦੇ ਸਿਮਰਨ ਤੋਂ ਬਿਨਾਂ ਜਿਉਂਦੇ ਹੀ ਪ੍ਰੇਤ ਬਣੇ ਹੋਏ ਮਨੁੱਖਾਂ ਨੂੰ, (ਮੁਘਦ) ਗਿਆਤ ਤੋਂ ਹੀਣੇ ਤੇ (ਪਾਥਰ) ਪੱਥਰਾਂ ਵਰਗੇ ਜੜ੍ਹ ਜੀਵਾਂ ਨੂੰ **ਵਾ:** ਪੱਥਰਾਂ ਦੀ ਨਿਆਈਂ ਪਾਪਾਂ ਕਰਕੇ ਭਾਰੀ ਹੋ ਰਹੇ ਪਾਪੀ ਪੁਰਸ਼ਾਂ (ਕਉ) ਨੂੰ ਵੀ (ਤਾਰੈ) ਤਾਰ ਦਿੰਦਾ ਹੈ।

## ਸਰਬ ਰੋਗ ਕਾ; ਅਉਖਦੁ ਨਾਮੁ ॥

ਇਕ ਪ੍ਰਮੇਸਰ ਦਾ ਨਾਮ ਹੀ ਮਾਨਸਿਕ, ਸਰੀਰਿਕ, ਵਾਇਕ ਤੇ ਅਗਿਆਨ ਆਦਿਕ (ਸਰਬ) ਸਾਰੇ ਰੋਗਾਂ ਦੀ (ਅਉਖਦੁ) ਦਵਾਈ ਹੈ।

## ਕਲਿਆਣ ਰੂਪ; ਮੰਗਲ ਗੁਣ ਗਾਮ ॥

ਜਿਹੜਾ ਪ੍ਰਮੇਸਰ ਦੇ ਨਾਮ ਨੂੰ (ਮੰਗਲ) ਖੁਸ਼ ਹੋ ਕੇ (ਗਾਮ) ਗਾਉਂਦਾ ਹੈ। **ਵਾ:** ਜੋ ਪ੍ਰਮੇਸਰ ਦੇ ਗੁਣਾਂ ਨੂੰ ਮੰਗਲਾਂ ਵਿੱਚ ਪਾ ਕੇ ਗਾਉਂਦਾ ਹੈ। ਉਹ ਕਲਿਆਣ ਰੂਪ ਹੋ ਜਾਂਦਾ ਹੈ।

**ਅਥਵਾ :** ਮਹਾਰਾਜ ਦਾ ਨਾਮ ਸਾਰਿਆਂ ਨੂੰ ਮੁਕਤ ਰੂਪ ਕਰਨ ਵਾਲਾ ਹੈ ਅਤੇ ਜਿਹੜੇ ਉਸ ਦੇ ਗੁਣਾਂ ਨੂੰ (ਗਾਮ) ਗਾਉਂਦੇ ਵਾਲੇ ਹਨ, ਉਹਨਾਂ ਨੂੰ (ਮੰਗਲ) ਅਨੰਦ ਭਾਵ ਖੁਸ਼ ਕਰਨ ਵਾਲਾ ਹੈ, ਪ੍ਰਸੰਨ ਕਰਨ ਵਾਲਾ ਹੈ ਅਤੇ (ਕਲਿਆਣ) ਸਰੂਪ ਦੀ ਪ੍ਰਾਪਤੀ ਰੂਪ ਮੁਕਤੀ ਦੇਣ ਵਾਲਾ ਹੈ। **ਵਾ:** ਜਿੰਨ੍ਹਾਂ ਦੇ ਹਿਰਦੇ ਗੁਣਾਂ ਨੂੰ ਗਾਉਣ ਵਾਲੇ (ਗਾਮ) ਅਸਥਾਨ ਬਣੇ ਹੋਏ ਹਨ ਉਹਨਾਂ ਨੂੰ ਵਿਘਨਾਂ ਤੋਂ ਰਹਿਤ ਕਰਕੇ (ਮੰਗਲ) ਖੁਸ਼ੀਆਂ ਦੇ ਸਹਿਤ ਕਰਨ ਵਾਲਾ ਹੈ।

**ਅਥਵਾ :** ਜੋ ਪ੍ਰਮੇਸਰ ਕਲਿਆਣ ਸਰੂਪ, ਮੰਗਲ ਸਰੂਪ ਤੇ ਗੁਣਾਂ ਦਾ ਅਸਥਾਨ ਹੈ। ਉਸ ਦੇ ਗੁਣ ਗਾਉਣੇ ਕਰਕੇ ਕਲਿਆਣ ਨੂੰ ਪ੍ਰਾਪਤ ਹੋ ਜਾਈਦਾ ਹੈ।

**ਅਥਵਾ :** ਜੋ (ਕਲਿਆਣ) ਮੁਕਤ ਰੂਪ ਪ੍ਰਮੇਸਰ ਦੇ ਗੁਣਾਂ ਨੂੰ ਗਾਉਂਦੇ ਹਨ, ਉਹ ਗੁਣਾਂ ਦੇ (ਗਾਮ) ਨਗਰ ਬਣ ਗਏ ਹਨ, ਅਤੇ ਉਹਨਾਂ ਨੂੰ ਪ੍ਰਮੇਸਰ (ਮੰਗਲ) ਖੁਸ਼ੀ ਦਿੰਦਾ ਹੈ।

**ਅਥਵਾ :** ਜੋ ਸਤਸੰਗਤ ਰੂਪ (ਗਾਮ) ਨਗਰ ਵਿੱਚ ਕਲਿਆਣ ਸਰੂਪ ਪ੍ਰਮੇਸਰ ਦੇ ਗੁਣਾਂ ਨੂੰ ਗਾਉਂਦੇ ਹਨ। ਉਹਨਾਂ ਨੂੰ ਅਤਿਅੰਤ (ਮੰਗਲ) ਖੁਸ਼ੀ ਪ੍ਰਾਪਤ ਹੁੰਦੀ ਹੈ।

## ਕਾਹੂ ਜੁਗਤਿ; ਕਿਤੈ ਨ ਪਾਈਐ ਧਰਮਿ ॥

ਹੇ ਭਾਈ! ਜਿਹੜਾ ਮਹਾਰਾਜ ਜੀ ਦੇ ਨਾਮ ਦਾ ਧਰਮ ਹੈ। ਯਥਾ :

**ਕਲਿ ਮਹਿ ਏਹੋ ਪੁੰਨੁ ਗੁਣ ਗੋਵਿੰਦ ਗਾਹਿ ॥** *(ਅੰਗ : ੯੬੨)*

**ਵਾ:** ਜੋ ਗੁਰਸਿੱਖੀ ਜੀਵਨ ਰੂਪ ਧਰਮ ਹੈ। ਇਸ ਨੂੰ ਹੋਰ (ਕਾਹੂ) ਕਿਸੇ (ਜੁਗਤਿ) ਜੁਗਤੀ ਨਾਲ (ਕਿਤੈ) ਕਿਸੇ ਪ੍ਰਕਾਰ ਵੀ (ਪਾਈਐ) ਪਾਇਆ ਨਹੀਂ ਜਾ ਸਕਦਾ।

**ਅਥਵਾ :** ਪ੍ਰਮੇਸਰ ਦੇ ਨਾਮ ਦਾ ਧਰਮ ਨਾ ਕਿਸੇ ਸਾਸਤਰ ਦੀ ਜੁਗਤੀ ਕਰਕੇ ਪ੍ਰਾਪਤ ਹੁੰਦਾ ਹੈ ਅਤੇ ਨਾ ਹੀ ਕਿਸੇ ਕੰਠੀ ਰੁਦ੍ਰਾਖੀ ਆਦਿਕ ਧਰਮ ਕਰਕੇ ਪ੍ਰਾਪਤ ਹੁੰਦਾ ਹੈ।

## ਨਾਨਕ ਤਿਸੁ ਮਿਲੈ; ਜਿਸੁ ਲਿਖਿਆ ਧੁਰਿ ਕਰਮਿ ॥੫॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਹ ਨਾਮ ਦੀ ਦਾਤ (ਤਿਸੁ) ਉਸ ਨੂੰ ਮਿਲਦੀ ਹੈ, ਜਿਸ ਦੇ ਮੱਥੇ ਉੱਤੇ ਨਿਸ਼ਕਾਮ ਕਰਮਾਂ ਦੇ ਪ੍ਰੇਰੇ ਹੋਏ ਪ੍ਰਮੇਸਰ ਨੇ (ਧੁਰਿ) ਧੁਰੋਂ ਹੀ (ਕਰਮਿ) ਕਰਮਾਂ ਦਾ ਲੇਖ (ਲਿਖਿਆ) ਲਿਖ ਦਿੱਤਾ ਹੈ। ਭਾਵ ਜਿਸਨੇ ਪੂਰਬਲੇ ਜਨਮਾਂ ਵਿੱਚ ਨਿਸ਼ਕਾਮ ਕਰਮ ਕੀਤੇ ਹਨ। ਉਸ ਨੂੰ ਗੁਰੂ ਸਾਹਿਬ ਜੀ ਦੀ ਸ਼ਰਨ ਵਿਚੋਂ ਨਾਮ ਦੀ ਦਾਤ ਪ੍ਰਾਪਤ ਹੁੰਦੀ ਹੈ।

## ਅੰਗ:੨੭੫

**ਪ੍ਰਸ਼ਨ :** ਮਹਾਰਾਜ! ਦਾਸ ਕੌਣ ਹੁੰਦੇ ਹਨ?

## ਜਿਸਕੈ ਮਨਿ; ਪਾਰਬ੍ਰਹਮ ਕਾ ਨਿਵਾਸੁ ॥

**ਉੱਤਰ :** ਹੇ ਭਾਈ! ਜਿਸ ਦੇ ਮਨ ਵਿਚ ਪਾਰਬ੍ਰਹਮ ਪ੍ਰਮੇਸਰ ਦਾ (ਨਿਵਾਸੁ) ਟਿਕਾਅ ਹੋ ਗਿਆ ਹੈ। **ਵਾ:** ਜਿਹੜਾ ਸਾਰੀਆਂ (ਨਿ+ਵਾਸੁ) (ਵਾਸੁ) ਵਾਸ਼ਨਾਵਾਂ ਤੋਂ (ਨਿ) ਰਹਿਤ ਹੋ ਗਿਆ ਹੈ।

## ਤਿਸ ਕਾ ਨਾਮੁ; ਸਤਿ ਰਾਮ ਦਾਸੁ ॥

*(ਦੂਸਰਾ ਪਾਠ- ਰਾਮਦਾਸੁ)*

ਉਸ ਦਾ ਨਾਮ 'ਸੱਚਾ ਪ੍ਰਮੇਸਰ ਦਾ (ਦਾਸੁ) ਸੇਵਕ' ਹੈ। **ਵਾ:** (ਸਤਿ) ਨਿਸ਼ਚੈ ਕਰਕੇ ਉਹ ਪਰਮੇਸਰ ਦਾ ਸੇਵਕ ਹੈ।

## ਆਤਮ ਰਾਮੁ; ਤਿਸੁ ਨਦਰੀ ਆਇਆ ॥

ਉਸ ਦੀ (ਨਦਰੀ) ਦ੍ਰਿਸ਼ਟੀ ਵਿੱਚ ਇਸ ਤਰ੍ਹਾਂ ਆ ਜਾਂਦਾ ਹੈ ਕਿ ਸਾਰਿਆਂ ਦੇ ਅੰਦਰਲਾ ਸਾਖੀ ਜੀਵ ਆਤਮਾ ਤੇ (ਰਾਮੁ) ਰਮਿਆ ਹੋਇਆ ਅਦ੍ਵੈਤ ਰੂਪ ਪ੍ਰਮੇਸਰ ਇਕੋ ਹੀ ਹੈ।

**ਅਥਵਾ :** ਜੋ (ਆ) ਸਰਬ ਔਰ ਸੇ (ਤਮ) ਅਤਿਸੈ ਕਰਕੇ ਪ੍ਰਾਪਤ ਰੂਪ ਸਾਰਿਆਂ ਵਿੱਚ ਰਮਿਆ ਹੋਇਆ ਪ੍ਰਮੇਸਰ ਹੈ। ਉਹ ਉਸ ਦੀ ਦ੍ਰਿਸ਼ਟੀ ਵਿੱਚ ਆ ਜਾਂਦਾ ਹੈ।

## ਦਾਸ ਦਸੰਤਣ; ਭਾਇ ਤਿਨਿ ਪਾਇਆ ॥

(ਤਿਨਿ) ਉਹਨਾਂ ਨੇ (ਦਾਸ ਦਸੰਤਣ) ਦਾਸਾਂ ਦਾ ਵੀ ਦਾਸਾ (ਭਾਇ) ਭਾਵ ਧਾਰਨ ਕਰਕੇ (ਭਾਇ) ਪ੍ਰਕਾਸ਼ ਸਰੂਪ ਨੂੰ (ਪਾਇਆ) ਪਾ ਲਿਆ ਹੈ।

**ਅਥਵਾ :** ਜੋ ਦਾਸਾਂ ਦੇ ਦਾਸ ਹੋਏ ਹਨ, **ਵਾ:** ਜਿੰਨ੍ਹਾਂ ਨੇ ਦਾਸਾਂ ਦੇ ਦਾਸ ਸਦਾਉਣਾ ਕੀਤਾ ਹੈ। **ਵਾ:** ਜਿੰਨ੍ਹਾਂ ਨੇ ਦਾਸਾਂ ਦੇ ਦਾਸ ਬਣ ਕੇ ਦਾਸਾ ਵਾਲਾ ਸੁਭਾਅ ਧਾਰਨ ਕੀਤਾ ਹੈ ਉਹਨਾਂ ਨੇ ਹਰੀ ਨੂੰ ਪਾ ਲਿਆ ਹੈ।

**ਛਛਾ ਛੋਹਰੇ ਦਾਸ ਤੁਮਾਰੇ ॥ ਦਾਸ ਦਾਸਨ ਕੇ ਪਾਨੀਹਾਰੇ ॥** *(ਅੰਗ : ੨੫੪)*

**ਅਥਵਾ :** ਉਹਨਾਂ (ਦਾਸ) ਸੇਵਕਾਂ ਨੇ ਦਾਸਪੁਣੇ ਦੀ (ਭਾਇ) ਭਾਵਨਾ **ਵਾ:** ਪ੍ਰੇਮ ਕਰਕੇ ਪ੍ਰਮੇਸਰ ਨੂੰ ਪਾ ਲਿਆ ਹੈ।

**ਅਥਵਾ :** ਜਿਹੜੇ ਦਾਸਾਂ ਦੇ ਦਾਸਪੁਣੇ ਦੇ (ਭਾਇ) ਅਨੁਸਾਰੀ ਹੋਏ ਹਨ ਉਹਨੇ ਨੇ ਪ੍ਰਮੇਸਰ ਨੂੰ ਪ੍ਰਾਪਤ ਕੀਤਾ ਹੈ।

## ਸਦਾ ਨਿਕਟਿ; ਨਿਕਟਿ ਹਰਿ ਜਾਨੁ ॥

ਜੋ (ਹਰਿ) ਹਰੀ ਪ੍ਰਮੇਸਰ ਨੂੰ ਸਦਾ (ਨਿਕਟਿ) ਨੇੜੇ ਤੋਂ ਵੀ (ਨਿਕਟਿ) ਨੇੜੇ (ਜਾਨੁ) ਜਾਣਦੇ ਹਨ।

**ਹੈ ਨਿਕਟੇ ਅਰੁ ਭੇਦੁ ਨ ਪਾਇਆ ॥** *(ਅੰਗ : ੧੧੩੯)*

**ਅਥਵਾ :** ਹੇ ਭਾਈ! ਜੋ ਹਰੀ ਪ੍ਰਮੇਸਰ ਸਦਾ (ਨਿਕਟਿ) ਨੇੜੇ ਹੈ, ਉਸ ਨੂੰ (ਨਿਕਟਿ) ਨੇੜੇ ਕਰਕੇ ਭਾਵ ਹਾਜ਼ਰ ਨਾਜ਼ਰ ਜਾਣਨਾ ਕਰੋ।

**ਅਥਵਾ :** ਜੋ ਪ੍ਰਮੇਸਰ ਨੂੰ ਸਦਾ ਨੇੜੇ ਜਾਣਦੇ ਹਨ। ਪ੍ਰਮੇਸਰ ਉਹਨਾਂ ਦੇ ਸਦਾ ਨੇੜੇ ਵੱਸਦਾ ਹੈ।

**ਅਥਵਾ :** ਜੋ ਹਰੀ ਪ੍ਰਮੇਸਰ ਨੂੰ ਸਦਾ ਹੀ ਸਾਹ ਰਗ ਤੋਂ ਵੀ (ਨਿਕਟਿ) ਨੇੜੇ ਤੇ ਇੰਦਰੀਆਂ ਤੋਂ ਵੀ (ਨਿਕਟਿ) ਨੇੜੇ ਜਾਣਦੇ ਹਨ। ਉਹ ਸਦਾ ਹੀ ਪ੍ਰਮੇਸਰ ਦੇ (ਨਿਕਟਿ) ਨੇੜੇ ਭਾਵ ਸਨਮੁਖ ਹੋ ਕੇ ਵਰਤਦੇ ਹਨ।

## ਸੋ ਦਾਸੁ; ਦਰਗਹ ਪਰਵਾਨੁ ॥

ਉਹ (ਦਾਸੁ) ਸੇਵਕ ਅਕਾਲ ਪੁਰਖ ਵਾਹਿਗੁਰੂ ਜੀ ਦੀ ਦਰਗਾਹ ਵਿਚ (ਪਰਵਾਨੁ) ਪ੍ਰਮਾਣਨੀਕ ਭਾਵ ਸਫਲੇ ਹੁੰਦੇ ਹਨ।

**ਦਰਗਹ ਮਾਣੁ ਪਾਵਹਿ ਪਤਿ ਸਿਉ ਜਾਵਹਿ ਆਗੈ ਦੂਖੁ ਨ ਲਾਗੈ ॥** *(ਅੰਗ : ੫੮੦)*

## ਅਪੁਨੇ ਦਾਸ ਕਉ; ਆਪਿ ਕਿਰਪਾ ਕਰੈ ॥

ਜਿੰਨ੍ਹਾਂ ਆਪਣੇ (ਦਾਸ) ਸੇਵਕਾਂ ਦੇ (ਕਉ) ਤਾਈਂ ਅਕਾਲ ਪੁਰਖ ਵਾਹਿਗੁਰੂ ਜੀ ਆਪ ਕਿਰਪਾ ਦ੍ਰਿਸ਼ਟੀ ਕਰਦੇ ਹਨ।

## ਤਿਸੁ ਦਾਸ ਕਉ; ਸਭ ਸੋਝੀ ਪਰੈ ॥

(ਤਿਸੁ) ਉਹਨਾਂ (ਦਾਸ) ਸੇਵਕਾਂ (ਕਉ) ਨੂੰ ਗਿਆਨ, ਪ੍ਰਮਾਰਥ, ਲੋਕ-ਪ੍ਰਲੋਕ ਅਤੇ ਅੰਤਰਜਾਮਤਾ ਦੀ ਸਾਰੀ (ਸੋਝੀ) ਸਮਝ ਪੈ ਜਾਂਦੀ ਹੈ।

## ਸਗਲ ਸੰਗਿ; ਆਤਮ ਉਦਾਸੁ ॥

ਉਹ ਸਾਰੇ ਸੰਬੰਧੀਆਂ, ਪਦਾਰਥਾਂ ਅਤੇ ਲੋਕਾਂ ਦੇ (ਸੰਗਿ) ਨਾਲ ਰਹਿੰਦੇ ਹੋਏ ਵੀ (ਆਤਮ) ਮਨ ਕਰਕੇ (ਉਦਾਸੁ) ਉਪਰਾਮ ਰਹਿੰਦੇ ਹਨ। ਜਿਵੇਂ ਮੁਰਗਾਈ ਦੇ ਖੰਭ ਪਾਣੀ ਤੋਂ ਨਿਰਲੇਪ ਰਹਿੰਦੇ ਹਨ, ਤਿਵੇਂ ਹੀ ਉਹ ਸਾਰਿਆਂ ਦੇ ਸੰਗੀ ਹੁੰਦੇ ਹੋਏ ਵੀ ਨਿਰਲੇਪ ਰਹਿੰਦੇ ਹਨ।

## ਐਸੀ ਜੁਗਤਿ; ਨਾਨਕ ਰਾਮਦਾਸੁ ॥੬॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਐਸੀ ਜੁਗਤੀ ਦੀ ਪ੍ਰਾਪਤੀ ਵਾਲੇ (ਰਾਮਦਾਸੁ) ਪ੍ਰਮੇਸਰ ਦੇ ਸੇਵਕ ਹਨ। **ਵਾ:** ਧੰਨ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਸੇਵਕ ਹਨ।

**ਪ੍ਰਸ਼ਨ :** ਜੀਵਨ ਮੁਕਤ ਕੌਣ ਹੁੰਦੇ ਹਨ?

## ਪ੍ਰਭ ਕੀ ਆਗਿਆ; ਆਤਮ ਹਿਤਾਵੈ ॥

**ਉੱਤਰ :** ਜਿੰਨ੍ਹਾਂ ਨੂੰ ਅਕਾਲ ਪੁਰਖ ਵਾਹਿਗੁਰੂ ਜੀ ਦੀ ਆਗਿਆ (ਆਤਮ) ਹਿਰਦੇ ਵਿਚ (ਹਿਤ+ਆਵੈ) (ਹਿਤ) ਪਿਆਰੀ ਲੱਗ (ਆਵੈ) ਆਉਂਦੀ ਹੈ। **ਵਾ:** (ਆਤਮ) ਮਨ ਦੇ ਹਿਤ ਵਾਲੀ ਲੱਗ ਆਉਂਦੀ ਹੈ।

## ਜੀਵਨ ਮੁਕਤਿ; ਸੋਊ ਕਹਾਵੈ ॥

ਹੇ ਭਾਈ! ਉਹ ਪੁਰਖ (ਜੀਵਨ) ਜਿਉਂਦਾ ਹੀ ਮੁਕਤ (ਕਹਾਵੈ) ਕਹਾਉਂਦਾ ਹੈ।

**ਜੀਵਨ ਮੁਕਤਿ ਜਿਸੁ ਰਿਦੈ ਭਗਵੰਤੁ ॥** *(ਅੰਗ : ੨੯੪)*

## ਤੈਸਾ ਹਰਖੁ; ਤੈਸਾ ਉਸੁ ਸੋਗੁ ॥

ਉਹਨਾਂ ਲਈ (ਤੈਸਾ) ਓਹੋ ਜਿਹੀ ਹੀ (ਹਰਖੁ) ਖੁਸ਼ੀ ਹੈ ਅਤੇ (ਤੈਸਾ) ਓਹੋ ਜਿਹੀ ਹੀ (ਸੋਗੁ) ਗਮੀ ਹੈ। ਭਾਵ

ਪਦਾਰਥਾਂ ਦੀ ਪ੍ਰਾਪਤੀ ਹੋਣ ਤੇ ਬਹੁਤਾ ਖੁਸ਼ ਨਹੀਂ ਹੁੰਦੇ ਅਤੇ ਪਦਾਰਥਾਂ ਦੇ ਵਿਛੋੜੇ ਕਰਕੇ ਸੋਗ ਨਹੀਂ ਮਨਾਉਂਦੇ ਹਨ। ਸਦਾ ਇਕ ਰਸ ਰਹਿੰਦੇ ਹਨ।

**ਹਰਖ ਸੋਗ ਦੁਹਾ ਤੇ ਮੁਕਤਾ ਜੋ ਪ੍ਰਭੁ ਕਰੇ ਸੁ ਭਾਵਏ ॥** *(ਅੰਗ : ੬੯੦)*

**ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ ॥** *(ਅੰਗ : ੬੩੩)*

**ਆਵਤ ਹਰਖ ਨ ਜਾਵਤ ਦੂਖਾ ਨਹ ਬਿਆਪੈ ਮਨ ਰੋਗਨੀ ॥** *(ਅੰਗ : ੮੫੩)*

## ਸਦਾ ਅਨੰਦੁ; ਤਹ ਨਹੀ ਬਿਓਗੁ ॥

(ਤਹ) ਉੱਥੇ ਵਿਸਮਾਦ ਅਵਸਥਾ ਵਿਚ ਸਦਾ ਸਰੂਪ ਦਾ ਅਨੰਦ ਹੋਣ ਕਰਕੇ ਉਹਨਾਂ ਦੇ ਤਾਈਂ ਪ੍ਰਮੇਸਰ ਦੇ ਅਨੰਦ ਦਾ (ਬਿਓਗੁ) ਵਿਛੋੜਾ ਨਹੀਂ ਹੈ। **ਵਾ:** ਪਦਾਰਥਾਂ ਦੇ ਵਿਛੜਨ ਕਰਕੇ ਵਿਛੋੜੇ ਦਾ (ਬਿਓਗੁ) ਦੁਖ ਨਹੀਂ ਹੁੰਦਾ।

## ਤੈਸਾ ਸੁਵਰਨੁ; ਤੈਸੀ ਉਸੁ ਮਾਟੀ ॥

ਉਹਨਾਂ ਦੀ ਦ੍ਰਿਸ਼ਟੀ ਵਿਚ (ਤੈਸਾ) ਉਹ ਜਿਹਾ ਹੀ (ਸੁਵਰਨੁ) ਸੋਨਾ ਹੈ ਤੇ ਓਹੋ ਜਿਹੀ ਹੀ (ਮਾਟੀ) ਮਿੱਟੀ ਹੈ ਭਾਵ ਜੇ ਕੋਈ ਉਹਨਾਂ ਨੂੰ ਸੋਨਾ ਭੇਟ ਕਰ ਦਿੰਦਾ ਹੈ ਜਾਂ ਕੋਈ ਮਿੱਟੀ ਆਦਿਕ ਦੀ ਡਲੀ ਦੇ ਦਿੰਦਾ ਹੈ ਤਾਂ ਇਹ ਦੋਵੇਂ ਚੀਜਾਂ ਉਹਨਾਂ ਨੂੰ ਇਕੋ ਜਿਹੀਆਂ ਹੀ ਪ੍ਰਤੀਤ ਹੁੰਦੀਆਂ ਹਨ।

**ਜੇ ਧਰਤੀ ਸਭ ਕੰਚਨੁ ਕਰਿ ਦੀਜੈ ਬਿਨੁ ਨਾਵੈ ਅਵਰੁ ਨ ਭਾਇਆ ਰਾਮ ॥** *(ਅੰਗ : ੪੪੪)*

## ਤੈਸਾ ਅੰਮ੍ਰਿਤੁ; ਤੈਸੀ ਬਿਖੁ ਖਾਟੀ ॥

ਉਹਨਾਂ ਨੂੰ (ਤੈਸਾ) ਉਹੋ ਜਿਹਾ ਹੀ ਅੰਮ੍ਰਿਤ ਹੈ ਤੇ ਉਹੋ ਜਿਹੀ (ਬਿਖੁ) ਜ਼ਹਿਰ ਦੀ (ਖਾਟੀ) ਡਲੀ ਹੈ। **ਵਾ:** ਭਾਵੇਂ ਉਹਨਾਂ ਨੂੰ ਕੋਈ ਦੇਵਤਿਆਂ ਦਾ ਅੰਮ੍ਰਿਤ ਲਿਆ ਕੇ ਦੇ ਦੇਵੇ ਤੇ ਭਾਵੇਂ ਕੋਈ (ਖਾਟੀ) ਦੁਖਦਾਇਕ (ਖਾਟੀ) ਖੱਟੀ ਟੀਟ ਜ਼ਹਿਰ ਲਿਆ ਕੇ ਦੇਵੇ, ਉਹਨਾਂ ਨੂੰ ਦੋਵੇਂ ਇਕ ਸਮਾਨ ਹੀ ਪ੍ਰਤੀਤ ਹੁੰਦੇ ਹਨ।

## ਸਾਖੀ—ਬਾਬਾ ਆਇਆ ਸਿੰਘ ਹੋਤੀ ਮਰਦਾਨ ਵਾਲਿਆਂ ਦੀ

ਇਕ ਵਾਰ ਬਾਬਾ ਆਇਆ ਸਿੰਘ ਹੋਤੀ ਮਰਦਾਨ ਵਾਲਿਆਂ ਨੂੰ ਉਹਨਾਂ ਦੇ ਸੇਵਕ ਨੇ ਮਹੰਤੀ ਦੇ ਲਾਲਚ ਵਿਚ ਆ ਕੇ, ਜ਼ਹਿਰ ਵਾਲਾ ਦੁੱਧ ਪੀਣ ਵਾਸਤੇ ਦਿੱਤਾ। ਸੰਤ ਹੱਸ ਕੇ ਕਹਿਣ ਲੱਗੇ ਕਿ ਭਾਈ! ਤੂੰ ਪੀ ਲੈ। ਤਾਂ ਸੇਵਕ ਕਹਿੰਦਾ, " ਨਹੀਂ ਜੀ! ਤੁਹਾਡੇ ਵਾਸਤੇ ਲਿਆਇਆ ਹਾਂ।" ਸੰਤਾਂ ਨੇ ਚੁੱਪ ਕਰਕੇ ਦੁੱਧ ਪੀ ਲਿਆ। ਪਰ ਸੰਤਾਂ ਨੂੰ ਕੁਝ ਵੀ ਨਾ ਹੋਇਆ। ਇਸ ਪ੍ਰਕਾਰ ਉਸ ਸੇਵਕ ਨੇ ਸੰਤਾਂ ਨੂੰ ਤਿੰਨ ਵਾਰ ਜ਼ਹਿਰ ਵਾਲਾ ਦੁੱਧ ਪਿਲਾਇਆ। ਪਰ ਬਾਬਾ ਆਇਆ ਸਿੰਘ ਜੀ ਦਾ ਸਰੀਰ ਤਕੜਾ ਹੀ ਰਿਹਾ। ਸੰਤ ਜੀ ਆਪਣੀ ਪੂਰੀ ਆਯੂ ਭੋਗ ਕੇ ਹੀ ਸਚਖੰਡ ਗਏ।

ਇਸੇ ਤਰ੍ਹਾਂ ਇਕ ਵਾਰ ਮੀਰਾਂ ਬਾਈ ਦੇ ਜੇਠ ਨੇ ਲਾਂਗਰੀ ਪਾਸੋਂ ਉਸਦੀ ਖਿਚੜੀ ਵਿਚ ਜ਼ਹਿਰ ਪਵਾ ਦਿੱਤੀ ਸੀ ਜਦੋਂ ਮੀਰਾਂ ਬਾਈ ਨੇ ਠਾਕੁਰ ਨੂੰ ਭੋਗ ਲਵਾ ਕੇ ਖਿਚੜੀ ਖਾਧੀ ਤਾਂ ਉਸ ਨੂੰ ਜ਼ਹਿਰ ਨਹੀਂ ਚੜ੍ਹਿਆ ਸੀ।

**ਵਾ:** ਇਉਂ ਚਾਹੇ ਉਹਨਾਂ ਨੂੰ ਅੰਮ੍ਰਿਤ ਰੂਪ ਸੁੱਖ ਮਿਲੇ ਤੇ ਚਾਹੇ ਜ਼ਹਿਰ ਰੂਪ ਦੁੱਖ (ਖਾਟੀ) ਮਿਲੇ। ਉਹਨਾਂ ਦੀ ਬਿਰਤੀ ਇਕ ਸਮਾਨ ਹੀ ਰਹਿੰਦੀ ਹੈ।

## ਤੈਸਾ ਮਾਨੁ; ਤੈਸਾ ਅਭਿਮਾਨੁ ॥

ਉਹਨਾਂ ਨੂੰ ਕਿਸੇ ਦੁਆਰਾ ਕੀਤਾ ਗਿਆ (ਮਾਨੁ) ਸਤਿਕਾਰ ਵੀ (ਤੈਸਾ) ਉਹੋ ਜਿਹਾ ਹੀ ਲੱਗਦਾ ਹੈ ਅਤੇ

ਕਿਸੇ ਦੁਆਰਾ (ਅਭਿਮਾਨੁ) ਹੰਕਾਰ ਵਿਚ ਕੀਤਾ ਗਿਆ ਨਿਰਾਦਰ ਵੀ (ਤੈਸਾ) ਓਹੋ ਜਿਹਾ ਹੀ ਪ੍ਰਤੀਤ ਹੁੰਦਾ ਹੈ।

## ਤੈਸਾ ਰੰਕੁ; ਤੈਸਾ ਰਾਜਾਨੁ ॥

ਉਹਨਾਂ ਦੀ ਦ੍ਰਿਸ਼ਟੀ ਵਿਚ (ਤੈਸਾ) ਓਹੋ ਜਿਹਾ ਹੀ (ਰੰਕੁ) ਕੰਗਾਲ ਹੈ ਅਤੇ (ਤੈਸਾ) ਓਹੋ ਜਿਹਾ ਹੀ (ਰਾਜਾਨੁ) ਰਾਜਾ ਹੈ। **ਵਾ:** ਉਹਨਾਂ ਦੀ (ਰੰਕੁ) ਜੀਵ ਅਤੇ (ਰਾਜਾਨੁ) ਈਸ਼ ਵਿਚ ਇਕੋ ਜਿਹੀ ਦ੍ਰਿਸ਼ਟੀ ਹੈ।

## ਜੋ ਵਰਤਾਏ; ਸਾਈ ਜੁਗਤਿ ॥

ਜਿਹੜਾ (ਸਾਈ) ਓਹੀ ਪਿਛੇ ਕਹੀ (ਜੁਗਤਿ) ਜੁਗਤੀ ਅਨੁਸਾਰ ਇੰਦਰੀਆਂ ਦੇ ਵਿਸ਼ਿਆਂ ਤੋਂ ਸੁਤੰਤਰ ਹੋ ਕੇ ਤੁਰੀਆਂ ਪਦ ਵਿਚ ਆਪਣੀ ਬਿਰਤੀ ਨੂੰ ਬ੍ਰਹਮਾਕਾਰ ਕਰਕੇ ਵਰਤਾਉਂਦਾ ਹੈ।

**ਅਥਵਾ :** ਜਿਹੜਾ ਓਹੀ ਪਿੱਛੇ ਕਹੀ ਗਈ ਜੁਗਤੀ ਅਨੁਸਾਰ (ਵਰਤਾਏ) ਵਰਤਦਾ ਭਾਵ ਚਲਦਾ ਹੈ।

## ਨਾਨਕ; ਓਹੁ ਪੁਰਖੁ ਕਹੀਐ ਜੀਵਨ ਮੁਕਤਿ ॥੭॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਪੁਰਖ ਜੀਵਨ ਮੁਕਤ ਕਹੀਦਾ ਹੈ।

**ਪ੍ਰਸ਼ਨ :** ਮਹਾਰਾਜ! ਫਿਰ ਇਹ ਵੱਖਰੇ-ਵੱਖਰੇ ਨਾਮ ਕਿਉਂ ਪੈ ਗਏ ਹਨ?

## ਪਾਰਬ੍ਰਹਮ ਕੇ; ਸਗਲੇ ਠਾਉ ॥

**ਉੱਤਰ :** ਹੇ ਭਾਈ! ਸਾਰੇ (ਠਾਉ) ਅਸਥਾਨ ਪਾਰਬ੍ਰਹਮ ਪ੍ਰਮੇਸਰ ਦੇ ਹੀ ਹਨ।

## ਜਿਤੁ ਜਿਤੁ ਘਰਿ ਰਾਖੈ; ਤੈਸਾ ਤਿਨ ਨਾਉ ॥

(ਜਿਤੁ) ਜਿਸ ਜਿਸ ਪਦਵੀ ਰੂਪ ਘਰ **ਵਾ:** ਅਵਸਥਾ ਰੂਪ ਘਰ ਵਿਚ ਪ੍ਰਮੇਸਰ ਨੇ ਜੀਵਾਂ ਨੂੰ (ਰਾਖੈ) ਰੱਖਿਆ ਹੈ (ਤੈਸਾ) ਉਹ ਜਿਹਾ ਉਹਨਾਂ ਦਾ (ਨਾਉ) ਨਾਮ ਪੈ ਗਿਆ ਹੈ। ਜਿਵੇਂ ਪੰਡਿਤਾਂ ਵਿਚ ਰਹਿਣ ਵਾਲੇ ਵਿਦਵਾਨ ਕਹਾਉਂਦੇ ਹਨ। ਸਵਰਗ ਵਿਚ ਰਹਿਣ ਵਾਲੇ ਦੇਵਤੇ ਕਹਾਉਂਦੇ ਹਨ। ਪਤਾਲ ਵਿੱਚ ਰਹਿਣ ਵਾਲੇ ਦੈਂਤ ਕਹਾਉਂਦੇ ਹਨ। ਸਾਂਤਕੀ ਦੇਵਤੇ ਕਹਾਉਂਦੇ ਹਨ, ਰਾਜਸੀ ਮਨੁੱਖ ਕਹਾਉਂਦੇ ਹਨ ਤੇ ਤਾਮਸੀ ਦੈਂਤ ਕਹਾਉਂਦੇ ਹਨ।

**ਅਥਵਾ :** ਜਿਸ-ਜਿਸ ਸਰੀਰ ਰੂਪ ਘਰ ਵਿੱਚ ਜੀਵ ਨੂੰ (ਰਾਖੈ) ਰੱਖਦਾ ਹੈ। (ਤੈਸਾ) ਉਹੋ ਜਿਹਾ (ਤਿਨ) ਉਹਨਾਂ ਦਾ ਨਾਮ ਪੈ ਜਾਂਦਾ ਹੈ।

## ਆਪੇ; ਕਰਨ ਕਰਾਵਨ ਜੋਗੁ ॥

ਪ੍ਰਮੇਸਰ ਆਪ ਹੀ (ਕਰਨ) ਸਾਰੇ ਕਾਰਜਾਂ ਨੂੰ ਕਰਨ ਵਾਲਾ ਹੈ ਅਤੇ ਹੋਰਨਾਂ ਬ੍ਰਹਮਾਂ ਆਦਿਕਾਂ ਨੂੰ (ਕਰਾਵਨ) ਪ੍ਰੇਰ ਕੇ ਕਰਾਉਣ ਦੇ (ਜੋਗੁ) ਲਾਇਕ ਹੈ। ਭਾਵ ਉਹ ਵਾਹਿਗੁਰੂ ਆਪ ਹੀ ਆਪਣੀ ਚੇਤਨ ਸੱਤਾ ਦੁਆਰਾ ਸਾਰਿਆਂ ਵਿੱਚ ਹਰਕਤ ਕਰਵਾ ਰਿਹਾ ਹੈ।

## ਪ੍ਰਭ ਭਾਵੈ; ਸੋਈ ਫੁਨਿ ਹੋਗੁ ॥

ਜੋ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਭਾਵੈ) ਭਾਉਂਦਾ ਹੈ ਓਹੀ ਪਿੱਛੇ ਹੁੰਦਾ ਰਿਹਾ ਹੈ, ਓਹੀ ਹੁਣ ਹੋ ਰਿਹਾ ਹੈ ਅਤੇ (ਫੁਨਿ) ਪੁਨਾ ਅੱਗੇ ਵੀ (ਸੋਈ) ਓਹੀ (ਹੋਗੁ) ਹੋਵੇਗਾ।

## ਪਸਰਿਓ ਆਪਿ; ਹੋਇ ਅਨਤ ਤਰੰਗ ॥

ਸਮੁੰਦਰ ਰੂਪ ਪ੍ਰਮੇਸਰ ਆਪ ਹੀ (ਅਨਤ) ਅਨੇਕਾਂ ਬ੍ਰਹਮੰਡਾਂ ਰੂਪ ਲਹਿਰਾਂ ਹੋ ਕੇ (ਪਸਰਿਓ) ਫੈਲਿਆ ਹੋਇਆ ਹੈ।

**ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰੁ ॥** *(ਅੰਗ : ੨੯੬)*

## ਲਖੇ ਨ ਜਾਹਿ; ਪਾਰਬ੍ਰਹਮ ਕੇ ਰੰਗ ॥

ਇਸ ਪ੍ਰਕਾਰ ਉਸ ਪਾਰਬ੍ਰਹਮ ਪ੍ਰਮੇਸਰ ਦੇ ਰੰਗ, ਢੰਗ, ਤਰੀਕੇ, **ਵਾ:** (ਰੰਗ) ਕੌਤਕ ਕਿਸੇ ਦੇ ਪਾਸੋਂ ਵੀ (ਲਖੇ) ਜਾਣੇ ਨਹੀਂ ਜਾ ਸਕਦੇ ਕਿ ਕਿਵੇਂ ਅਕਸ ਮਾਤਰ ਸਮੇਂ ਵਿੱਚ ਅਨੰਤ ਬ੍ਰਹਮੰਡ ਦੀ ਰਚਨਾ ਰਚ ਲੈਂਦਾ ਹੈ ਅਤੇ ਅਕਸ ਮਾਤਰ ਸਮੇਂ ਵਿੱਚ ਹੀ ਆਪਣੇ ਵਿਚ ਲੀਨ ਕਰ ਲੈਂਦਾ ਹੈ। ਯਥਾ :

**ਓਪਤਿ ਪਰਲਉ ਖਿਨ ਮਹਿ ਕਰਤਾ ॥ ਆਪਿ ਅਲੇਪਾ ਨਿਰਗੁਨੁ ਰਹਤਾ ॥** *(ਅੰਗ : ੨੯੭)*

## ਜੈਸੀ ਮਤਿ ਦੇਇ; ਤੈਸਾ ਪਰਗਾਸ ॥

ਉਹ ਪ੍ਰਮੇਸਰ ਜੀਵ ਦੇ ਸੁਭਾਅ ਅਨੁਸਾਰ (ਜੈਸੀ) ਜਿਹੋ ਜਿਹੀ ਉਸ ਨੂੰ (ਮਤਿ) ਬੁੱਧੀ ਦਿੰਦਾ ਹੈ, (ਤੈਸਾ) ਉਹੋ ਜਿਹਾ ਹੀ ਉਸ ਦੇ ਅੰਦਰ ਗਿਆਨ ਦਾ ਪ੍ਰਕਾਸ਼ ਹੁੰਦਾ ਹੈ। ਪ੍ਰਮੇਸਰ ਸਾਂਤਕੀ ਸੁਭਾਅ ਵਾਲੇ ਨੂੰ ਨਰਮਾਈ ਵਾਲੀ, ਰਾਜਸੀ ਸੁਭਾਅ ਵਾਲੇ ਨੂੰ ਚਲਾਕੀ ਵਾਲੀ ਅਤੇ ਤਾਮਸੀ ਸੁਭਾਅ ਵਾਲੇ ਨੂੰ ਤਿੱਖੀ, ਕ੍ਰੋਧ ਵਾਲੀ ਬੁੱਧੀ ਦਿੰਦਾ ਹੈ ਤੇ ਆਪੋ-ਆਪਣੀ ਬੁੱਧ ਅਨੁਸਾਰ ਹੀ ਉਹਨਾਂ ਦੇ ਅੰਦਰ ਗਿਆਨ ਦਾ ਪ੍ਰਕਾਸ਼ ਹੁੰਦਾ ਹੈ।

## ਪਾਰਬ੍ਰਹਮੁ; ਕਰਤਾ ਅਬਿਨਾਸ ॥

ਉਹ ਕਰਤਾ ਪੁਰਖ ਪਾਰਬ੍ਰਹਮ ਪ੍ਰਮੇਸਰ ਸੁਤੰਤਰ ਅਤੇ (ਅਬਿਨਾਸ) ਨਾਸ਼ ਤੋਂ ਰਹਿਤ ਹੈ।

## ਸਦਾ ਸਦਾ; ਸਦਾ ਦਇਆਲ ॥

ਅਕਾਲ ਪੁਰਖ ਵਾਹਿਗੁਰੂ ਪਿੱਛੇ ਵੀ ਸਦਾ ਦਇਆਲੂ ਸੀ ਹੁਣ ਵਰਤਮਾਨ ਵਿਚ ਵੀ ਸਦਾ ਦਇਆਲੂ ਹੈ ਅਤੇ ਅੱਗੇ ਭਵਿਖ ਵਿਚ ਵੀ ਸਦਾ ਦਿਆਲਤਾ ਵਾਲਾ ਹੋਵੇਗਾ।

## ਸਿਮਰਿ ਸਿਮਰਿ; ਨਾਨਕ ਭਏ ਨਿਹਾਲ ॥੮॥੯॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! ਜਿੰਨ੍ਹਾਂ-ਜਿੰਨ੍ਹਾਂ ਨੇ ਵੀ ਪ੍ਰਮੇਸਰ ਦਾ (ਸਿਮਰਿ) ਸਿਮਰਨ ਕੀਤਾ ਹੈ। ਉਹ (ਸਿਮਰਿ) ਸਿਮਰਨ ਕਰਕੇ ਨਿਹਾਲ ਹੋਏ ਹਨ **ਵਾ:** (ਨਿ+ਹਾਲ) (ਹਾਲ) ਦੁੱਖਾਂ ਤੋਂ (ਨਿ) ਰਹਿਤ (ਭਏ) ਹੋਏ ਹਨ।

## ਸਲੋਕੁ ॥

## ਉਸਤਤਿ ਕਰਹਿ ਅਨੇਕ ਜਨ; ਅੰਤੁ ਨ ਪਾਰਾਵਾਰ ॥

ਹੇ ਭਾਈ ! ਉਸ ਪ੍ਰਮੇਸਰ ਦੀ ਅਨੇਕਾਂ (ਜਨ) ਭਗਤ (ਉਸਤਤਿ) ਵਡਿਆਈ (ਕਰਹਿ) ਕਰਦੇ ਹਨ। ਪਰ ਫਿਰ ਵੀ ਉਸਦੀ ਸਿਫਤ, ਸਲਾਹ ਦਾ **ਵਾ:** ਉਸ ਦੀ ਸਿਫਤ ਕਰਨ ਵਾਲਿਆਂ ਦਾ ਉਰਵਾਰ-ਪਾਰ ਕਰਕੇ ਅੰਤ ਨਹੀਂ ਪੈਂਦਾ ਹੈ। **ਵਾ:** ਉਸਦੇ ਦਿੱਤੇ ਦਾਨ ਦਾ ਵੀ ਉਰਵਾਰ-ਪਾਰ ਕਰਕੇ ਅੰਤ ਨਹੀਂ ਪਾਇਆ ਜਾਂਦਾ ਹੈ।

## ਨਾਨਕ ਰਚਨਾ ਪ੍ਰਭਿ ਰਚੀ; ਬਹੁ ਬਿਧਿ ਅਨਿਕ ਪ੍ਰਕਾਰ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਅਕਾਲ ਪੁਰਖ ਵਾਹਿਗੁਰੂ ਜੀ ਨੇ (ਬਹੁ ਬਿਧਿ) ਬਹੁਤ ਬਿਧੀਆਂ

ਨਾਲ (ਰਾਜਸੀ, ਤਾਮਸੀ, ਸਾਂਤਕੀ) ਤਿੰਨਾਂ ਗੁਣਾਂ ਦੀ, (ਅੰਡਜ, ਜੇਰਜ, ਸੇਤਜ, ਉਤਭੁਜ) ਚਾਰੇ ਖਾਣੀਆਂ ਦੀ ਤੇ (ਕਾਲਾ, ਚਿੱਟਾ, ਲੰਮਾ, ਗਿੱਠਾ) ਆਦਿਕ ਅਨੇਕਾਂ ਪ੍ਰਕਾਰ ਦੇ ਰੂਪਾਂ ਅਤੇ ਰੰਗਾਂ ਦੀ ਰਚਨਾ ਰਚੀ ਹੋਈ ਹੈ। **ਵਾ:** ਜੋ ਅਨੇਕ ਪ੍ਰਕਾਰ ਦੀਆਂ ਸਿਮ੍ਰਿਤੀਆਂ ਤੇ ਸਾਸ਼ਤਰ ਹਨ ਉਹ ਸਾਰੇ ਪ੍ਰਮੇਸਰ ਨੂੰ ਬਹੁ ਬਿਧੀਆਂ ਕਰਕੇ ਕਥਨ ਕਰਦੇ ਹਨ।

## ਅਸਟਪਦੀ ॥

ਹੁਣ ਸਤਿਗੁਰੂ ਸਾਹਿਬ ਜੀ ਸ੍ਰਿਸ਼ਟੀ ਦੇ ਵੱਖ-ਵੱਖ ਸੁਭਾਵਾਂ ਦਾ ਕਥਨ ਕਰਦੇ ਹਨ। ਜੋ ਪ੍ਰਮੇਸਰ ਨੇ ਅਨੇਕ ਤਰ੍ਹਾਂ ਨਾਲ ਸ੍ਰਿਸ਼ਟੀ ਰਚਨਾ ਕੀਤੀ ਹੈ ਉਹ ਸ੍ਰਿਸ਼ਟੀ ਦੇ ਲੱਖਣ ਦੱਸਦੇ ਹਨ।

## ਕਈ ਕੋਟਿ; ਹੋਏ ਪੂਜਾਰੀ ॥

ਇਥੇ 'ਕੋਟਿ' ਅਣਗਿਣਤ ਦਾ ਵਾਚਕ ਸਮਝਣਾ। ਕਈ (ਕੋਟਿ) ਕਰੋੜਾਂ ਭਾਵ ਅਣਗਿਣਤ ਹੀ ਪੂਜਾ ਕਰਨ ਵਾਲੇ ਪੂਜਾਰੀ ਹੋਏ ਹਨ। ਜੋ ਹਰ ਵਕਤ ਠਾਕੁਰਾਂ ਅੱਗੇ ਟੱਲੀਆਂ ਹੀ ਖੜਕਾਉਂਦੇ ਰਹਿੰਦੇ ਹਨ।

**ਅਥਵਾ :** ਕਈ ਕਰੋੜਾਂ ਹੀ ਪੂਜਾ ਕਰਨ ਵਾਲੇ ਹੋ ਕੇ *੧੬ ਤਰ੍ਹਾਂ ਨਾਲ ਪੂਜਾ ਕਰਦੇ ਹਨ।

**ਅਥਵਾ :** ਕਰੋੜਾਂ ਹੀ ਪੂਜਾ ਕਰਨ ਵਾਲੇ ਹੋ ਕੇ ਪ੍ਰਮੇਸਰ ਨੂੰ ਗਿਆਨ ਨਾਲ, ਧਿਆਨ ਨਾਲ, ਮਨ ਨਾਲ, ਬਾਣੀ ਨਾਲ

---

* **੧੬ ਪ੍ਰਕਾਰ ਦੀ ਪੂਜਾ :**

੧. **ਅਵਾਹਨ :** ਪਰਾਤਾਕਾਲ ਆਪਣੇ ਸਵਾਮੀ ਕੋ ਸੁਤਿਆਂ ਉਠਾਨਾਂ ਤੇ ਪ੍ਰਣਾਮ ਕਰਨੀ। ਸਵਾਮੀ ਦੇ ਜਗਾਵਨ ਲਈ ਕੋਈ ਪਦ ਯਾ ਸਲੋਕ ਆਦਿਕ ਪੜ੍ਹਨੇ ਅਤੇ ਗਾਵਨੇ।

੨. **ਆਸਨ :** ਝਾੜੂ ਲੇਪਨ ਆਦਿਕ ਪ੍ਰੇਮ ਸੇ ਕਰਕੇ ਸਿੰਘਾਸਨ ਫਰਸ਼ਾਦਿਕ ਅਤਯੰਤ ਪ੍ਰੇਮ ਨਾਲ ਬਿਛਾਵਣੇ।

੩. **ਪਾਦਯ :** ਚਰਨ ਧੋ ਕੇ ਕਿਸੇ ਕਪੜੇ ਨਾਲ ਸਾਫ਼ ਕਰਨੇ।

੪. **ਅਰਘ :** ਹੱਥ ਮੂੰਹ ਧੁਆਉਣਾ।

੫. **ਆਚਮਨ :** ਦਾਤਨ ਕੁਰਲਾ ਕਰਾਉਣਾ।

੬. **ਇਸ਼ਨਾਨ :** ਜਲ ਨਾਲ ਇਸ਼ਨਾਨ ਕਰਵਾਉਣਾ ਜਾਂ ਕਪੜੇ ਨਾਲ ਸਰੀਰ ਪੂੰਝਨਾਂ ਤੇ ਨਵੇਂ ਬਸਤ੍ਰ ਪਹਿਰਾਵਨੇ।

੭. **ਬਸਤ੍ਰ :** ਭੂਖਣ ਬਸਤ੍ਰ ਅੰਗਾਂ ਮੇਂ ਪਹਿਰਾਵਨੇ।

੮. **ਜਨੇਊ :** ਸਰਵਣ ਜਾਂ ਰੇਸ਼ਮ ਜਾਂ ਸੂਤ ਦਾ ਜਨੇਊ ਸਾਫ ਕਰ ਅਥਵਾ ਹਰਿਆ ਕਰ ਪਹਿਰਾਵਨਾ।

੯. **ਸੁਗੰਧ :** ੧. ਚੰਦਨ, ੨. ਕੇਸਰ, ੩. ਕਸਤੂਰੀ, ੪. ਗੋਰੋਚਨ, ੫. ਕਪੂਰ, ੬. ਅਤਰ ਆਦਿਕ ਸੁਗੰਧੀ ਵਾਲੀਆਂ ਚੀਜਾਂ ਲਗਾਵਣੀਆਂ।

੧੦. **ਪੁਸ਼ਪ :** ਫੂਲ ਮੁਕਤਾਦਿਕੋਂ ਵਿਚ ਗੁੰਦਨੇ ਔਰ ਫੁੱਲਾਂ ਦੀ ਪਹਿਰਾਵਣੀ।

੧੧. **ਧੂਪ :** ਅਗਰ ਚੰਦਨਾਦਿਕ ਸੁਗੰਧੀ ਵਾਲੀਆਂ ਚੀਜ਼ਾਂ ਦੇ ਧੂਪ।

੧੨. **ਦੀਪ :** ਘਿਉ ਆਦਿਕ ਦਾ ਦੀਵਾ ਜਗਾਵਣਾਂ ਤੇ ਪੂਜਾ ਕਰਨੀ ਜਿਸ ਤਰ੍ਹਾਂ ਕਿ ਆਰਤੀ ਆਦਿਕ ਹਿੰਦੂ ਮੰਦਰਾਂ ਵਿਚ ਕੀਤੀ ਜਾਂਦੀ ਹੈ।

੧੩. **ਸਭ ਪ੍ਰਕਾਰ ਦੇ ਭੋਜਨ ਛਕਾਉਣੇ :** ਆਚਮਨ ਕਰਾਨਾ, ਜਲ ਪਿਲਾਣਾ, ਚੁਲਾ ਕਰਾਨਾ, ਹੱਥ ਧੁਆਉਣੇ, ਤੌਲੀਏ ਜਾਂ ਸਾਫੇ ਸੇ ਹੱਥ ਮੂੰਹ ਸਾਫ ਕਰਾਨਾ, ਪਾਨ ਆਦਿਕ ਤਿਆਰ ਕਰਕੇ ਛਕਣ ਲਈ ਦੇਣੇ (ਪਾਨ ਆਦਿਕ ਛਕਣੇ ਪੂਰਬ ਦੇਸ ਦੀ ਆਮ ਰੀਤੀ ਹੈ)

੧੪. **ਦਖਣਾ :** ਯਥਾ ਸ਼ਕਤੀ ਮਾਇਆ ਆਦਿ ਦੀ ਭੇਟਾ ਚੜ੍ਹਾਵਣੀ, ਇਸਤ੍ਰੀ ਦੀ ਮਾਇਆ ਪਤੀ ਤੋਂ ਵੱਖਰੀ ਤੇ ਨਹੀਂ ਹੁੰਦੀ, ਸਭ ਕੁਝ ਪਤੀ ਦਾ ਹੀ ਦਿੱਤਾ ਹੋਇਆ, ਤਾਂ ਕੋਈ ਡਰ ਨਹੀਂ, ਪ੍ਰੰਤੂ ਇਸ਼ਟ ਦੇਵ ਅੱਗੇ ਮਾਇਆ ਚੜ੍ਹਾਵਣੀ ਹੀ ਠੀਕ ਹੈ।

੧੫. **ਨੀਰਾਜਨ :** ਆਰਤੀ ਕਰਨੀ, ਪ੍ਰਦਛਣਾ ਕਰਨੀ, ਆਪਣੇ ਆਪ ਨੂੰ ਕੁਰਬਾਨ ਕਰਨਾ, ਮੂੰਹੋਂ ਉਸਤਤ ਪੜ੍ਹਨੀ, ਹੱਥ ਵਿਚ ਫੁੱਲ ਲੈ ਕੇ ਬਰਸਾਉਣੇ।

੧੬. **ਬਿਰਾਜਮਾਨ ਕਰਨਾ :** ਪਲੰਘ ਆਦਿਕ ਡਾਹ ਕੇ ਉੱਪਰ ਸੇਜਾ ਬਿਛਾਵਣੀ ਤੇ ਸੁਗੰਧੀ ਅਤਰ ਆਦਿਕ ਕੋਲ ਰੱਖਣੇ, ਫੇਰ ਪੈਰ ਦਬਾਉਣੇ ਆਦਿਕ।

ਪੂਜਦੇ ਹਨ। ਰਾਮਰਾਇ ਜੀ ਮਨ ਨਾਲ ਪੂਜਾ ਕਰਿਆ ਕਰਦੇ ਸਨ। ਵੈਸ਼ਨੋ ਬਾਣੀ ਨਾਲ ਅਸਤੋਤਰ ਗਾਉਣ ਰੂਪ ਪੂਜਾ ਕਰਦੇ ਹਨ। ਇਸ ਪ੍ਰਕਾਰ ਪੂਜਾ ਕਰਨ ਦੇ ਵੱਖ-ਵੱਖ ਤਰੀਕੇ ਹਨ।

**ਨੋਟ :** ਕਈ 'ਵਿਦਵਾਨਾਂ' ਨੂੰ ਵਿਲੱਖਣ ਅਤੇ ਚਮਤਕਾਰੀ ਦਿਖਾਉਣ ਵਾਸਤੇ ਇਸ ਤਰ੍ਹਾਂ ਅਰਥ ਕਰਦੇ ਹਨ :

**"ਕਈ ਕੋਟਿ; ਹੋਏ ਪੂਜਾਰੀ ॥"**

**ਅਥਵਾ :** ਕਈ (ਕੋਟਿ) ਕਰੋੜਾਂ ਹੀ ਨਿਰਗੁਣ ਸਰੂਪ ਦੇ ਪੁਜਾਰੀ ਬਣ ਕੇ (ਪੂ+ਜਾਰੀ) ਪੂੰ ਆਦਿਕ ਨਰਕਾਂ ਦੇ ਦੁੱਖ **ਵਾ:** ਕਾਮ ਆਦਿਕ ਦੀ ਪੂੰ ਨੂੰ ਬ੍ਰਹਮ ਗਿਆਨ ਦੀ ਅੱਗ ਨਾਲ (ਜਾਰੀ) ਸਾੜਨ ਵਾਲੇ ਹਨ।

**ਅਥਵਾ :** (ਪੂਜ+ਆਰੀ) ਕਈ ਕਰੋੜਾਂ ਹੀ ਪੂਜਾ ਦੇ ਵੈਰੀ ਹੋਏ ਹਨ। ਜੋ ਪੂਜਾ ਨੂੰ ਜ਼ਹਿਰ ਸਮਝ ਕੇ ਤਿਆਗ ਦਿੰਦੇ ਹਨ।

## ਕਈ ਕੋਟਿ; ਆਚਾਰ ਬਿਉਹਾਰੀ ॥

ਕਈ ਕਰੋੜਾਂ (ਆਚਾਰ) ਸ਼੍ਰੇਸਟਾਚਾਰ ਕਰਨ ਵਾਲੇ ਅਤੇ (ਬਿਉਹਾਰੀ) ਵਪਾਰੀ ਹੋਏ ਹਨ ਜੋ ਇਸ ਤਰ੍ਹਾਂ ਕਹਿੰਦੇ ਹਨ ਕਿ ਜੇ ਤੁਸੀਂ ਇਹ ਕੰਮ ਪੂਰਾ ਕਰ ਦਿਉਗੇ ਤਾਂ ਮੈਂ ਤੁਹਾਡੀ ਇੰਞ ਸੇਵਾ ਕਰ ਦਿਆਂਗਾ।

**ਅਥਵਾ :** ਕਈ ਕਰੋੜਾਂ ਕਰਮਾਂ ਦੇ ਕਰਨ ਵਾਲੇ ਅਤੇ ਵਿਹਾਰਾਂ ਦੇ ਕਰਨ ਵਾਲੇ ਹੋਏ ਹਨ।

## ਕਈ ਕੋਟਿ; ਭਏ ਤੀਰਥ ਵਾਸੀ ॥

ਕਈ ਕਰੋੜਾਂ ਭਾਵ ਅਣਗਿਣਤ ਹੀ ਤੀਰਥਾਂ ਤੇ ਵਸਣ ਵਾਲੇ ਹੋਏ ਹਨ।

## ਕਈ ਕੋਟਿ; ਬਨ ਭ੍ਰਮਹਿ ਉਦਾਸੀ ॥

ਕਈ ਕਰੋੜਾਂ ਦੁਨੀਆਂ ਤੋਂ (ਉਦਾਸੀ) ਉਪਰਾਮਤਾ ਧਾਰ ਕੇ (ਬਨ) ਜੰਗਲਾਂ ਵਿਚ (ਭ੍ਰਮਹਿ) ਭਰਮਦੇ ਫਿਰਦੇ ਹਨ।

## ਕਈ ਕੋਟਿ; ਬੇਦ ਕੇ ਸ੍ਰੋਤੇ ॥

ਕਈ ਕਰੋੜਾਂ ਵੇਦਾਂ ਦੇ (ਸ੍ਰੋਤੇ) ਸ੍ਰਵਣ ਕਰਨ ਵਾਲੇ ਹੋਏ ਹਨ।

## ਕਈ ਕੋਟਿ; ਤਪੀਸੁਰ ਹੋਤੇ ॥

ਕਈ ਕਰੋੜਾਂ ਹੀ (ਹੋਤੇ) ਅਗਨੀ ਹੋਤਰ ਕਰਨ ਵਾਲੇ (ਤਪੀਸੁਰ) ਤਪੀਆਂ ਦੇ ਈਸ਼ਰ ਵੱਡੇ ਤਪੀਏ ਹੋਏ ਹਨ।

## ਕਈ ਕੋਟਿ; ਆਤਮ ਧਿਆਨੁ ਧਾਰਹਿ ॥

ਕਈ (ਕੋਟਿ) ਅਣਗਿਣਤ (ਆਤਮ) ਸਰੀਰ ਦਾ ਹੀ ਧਿਆਨ ਧਾਰਦੇ ਹਨ। **ਵਾ:** ਆਪਣੇ (ਆਤਮ) ਮਨ ਵਿਚ ਆਪਣੀ ਦੇਹ ਦਾ ਧਿਆਨ ਹੀ ਧਾਰਦੇ ਹਨ ਕਿ ਮੈਂ ਦੇਹ ਹਾਂ। ਜਿਵੇਂ ਚਾਰਵਾਕੀਏ ਦੇਹ ਨੂੰ ਹੀ ਆਤਮਾ ਮੰਨਦੇ ਹਨ।

**ਅਥਵਾ :** ਕਈ ਕਰੋੜਾਂ ਹੀ ਆਪਣੇ ਮਨ ਦੇ ਅੰਦਰ ਸਰਬ ਕਾ ਆਪਣਾ ਆਪ ਰੂਪ ਆਤਮਾ ਦਾ ਧਿਆਨ ਧਾਰਦੇ ਹਨ।

## ਕਈ ਕੋਟਿ; ਕਬਿ ਕਾਬਿ ਬੀਚਾਰਹਿ ॥

ਕਈ ਕਰੋੜਾਂ ਹੀ ਬਾਲਮੀਕ, ਬਿਆਸ ਆਦਿਕ (ਕਬਿ) ਕਵੀ ਜਨ (ਕਾਬਿ) ਕਵਿਤਾ ਦੀਆਂ, ਕਾਵਿ ਦੀਆਂ ਵਿਚਾਰਾਂ ਹੀ ਕਰਦੇ ਹਨ ਕਿ ਇਸ ਵਿੱਚ ਫਲਾਣਾ ਰਸ ਹੈ ਤੇ ਇਸ ਵਿੱਚ ਫਲਾਣਾ ਸਿੰਗਾਰ ਹੈ। ਜਾਂ ਇਹ ਬੜੀ ਸੋਹਣੀ ਕਵਿਤਾ ਹੈ।

## ਕਈ ਕੋਟਿ; ਨਵਤਨ ਨਾਮ ਧਿਆਵਹਿ ॥

ਕਈ ਕਰੋੜਾਂ ਹੀ ਸ਼ੇਸ਼ਨਾਗ ਆਦਿਕ ਪ੍ਰਮੇਸਰ ਦੇ (ਨਵਤਨ) ਨਵੇਂ ਤੋਂ ਨਵੇਂ ਨਾਮ ਨੂੰ ਧਿਆਉਂਦੇ ਹਨ।

## ਨਾਨਕ, ਕਰਤੇ ਕਾ; ਅੰਤੁ ਨ ਪਾਵਹਿ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਪਰ ਫਿਰ ਵੀ ਇੰਨ੍ਹਾਂ ਵਿਚੋਂ ਕੋਈ ਭੀ ਕਰਤੇ ਪੁਰਖ ਵਾਹਿਗੁਰੂ ਦਾ ਅੰਤ ਨਹੀਂ ਪਾ ਸਕਦਾ **ਵਾ:** ਉਸਦੀ ਸਿਫਤ ਅਤੇ ਸਿਫਤ ਕਰਨ ਵਾਲਿਆਂ ਦਾ ਵੀ ਕੋਈ ਅੰਤ ਨਹੀਂ ਪਾ ਸਕਦਾ ਹੈ।

**ਅੰਤੁ ਨ ਪਾਵਤ ਦੇਵ ਸਬੈ ਮੁਨਿ ਇੰਦ੍ਰ ਮਹਾ ਸਿਵ ਜੋਗ ਕਰੀ ॥** *(ਅੰਗ : ੧੪੦੯)*

**ਸੇਸਨਾਗ ਸਿਰ ਸਹਸ ਬਨਾਈ ॥ ਦ੍ਵੈ ਸਹੰਸ ਰਸਨਾਹ ਸੁਹਾਈ ॥**

**ਰਟਤ ਅਬ ਲਗੇ ਨਾਮ ਅਪਾਰਾ ॥ ਤੁਮਰੋ ਤੋਊ ਨ ਪਾਵਤ ਪਾਰਾ ॥** *(ਬਚਿੱਤਰ ਨਾਟਕ)*

## ਕਈ ਕੋਟਿ; ਭਏ ਅਭਿਮਾਨੀ ॥

ਕਈ ਕਰੋੜਾਂ ਹੀ (ਅਭਿਮਾਨੀ) ਹੰਕਾਰੀ ਹੋ ਰਹੇ ਹਨ ਕਿ ਮੇਰੇ ਵਰਗਾ ਹੋਰ ਕੋਈ ਵੀ ਨਹੀਂ ਹੈ।

**ਬ੍ਰਹਮੈ ਗਰਬੁ ਕੀਆ ਨਹੀ ਜਾਨਿਆ ॥ ਬੇਦ ਕੀ ਬਿਪਤਿ ਪੜੀ ਪਛੁਤਾਨਿਆ ॥...**

**ਬਲਿ ਰਾਜਾ ਮਾਇਆ ਅਹੰਕਾਰੀ ॥ ਜਗਨ ਕਰੈ ਬਹੁ ਭਾਰ ਅਫਾਰੀ ॥...**

**ਦੁਰਮਤਿ ਹਰਣਾਖਸੁ ਦੁਰਾਚਾਰੀ ॥ ਪ੍ਰਭੁ ਨਾਰਾਇਣੁ ਗਰਬ ਪ੍ਰਹਾਰੀ ॥** *(ਅੰਗ : ੨੨੪)*

## ਕਈ ਕੋਟਿ; ਅੰਧ ਅਗਿਆਨੀ ॥

ਕਈ ਅਣਗਿਣਤ ਹੀ ਅਗਿਆਨੀ ਸਰੂਪ ਦਾ ਗਿਆਨ ਨਾ ਹੋਣ ਕਰਕੇ (ਅੰਧ) ਅੰਨ੍ਹੇ ਹੋ ਰਹੇ ਹਨ।

**ਅਥਵਾ :** ਕਈ ਕਰੋੜਾਂ ਹੀ ਅਗਿਆਨੀ ਜੀਵ ਮਨ, ਬੁੱਧ ਰੂਪ ਨੇਤਰਾਂ ਵਿੱਚ ਵਿਚਾਰ ਰੂਪ ਨਿਗ੍ਹਾ ਨਾ ਹੋਣੇ ਕਰਕੇ **ਵਾ:** ਪ੍ਰੋਖ-ਅਪ੍ਰੋਖ, ਵਿਵੇਕ-ਵੈਰਾਗ ਰੂਪ ਨੇਤਰਾਂ ਤੋਂ ਰਹਿਤ ਹੋਣੇ ਕਰਕੇ (ਅੰਧ) ਅੰਨ੍ਹੇ ਹੋ ਰਹੇ ਹਨ।

**ਅਸੰਖ ਮੂਰਖ ਅੰਧ ਘੋਰ ॥** *(ਅੰਗ : ੪)*

## ਕਈ ਕੋਟਿ; ਕਿਰਪਨ ਕਠੋਰ ॥

ਕਈ ਕਰੋੜਾਂ ਹੀ (ਕਿਰਪਨ) ਸੂਮ ਅਤੇ (ਕਠੋਰ) ਕਰੜੇ ਬੋਲ ਬੋਲਣ ਵਾਲੇ ਹਨ।

## ਕਈ ਕੋਟਿ; ਅਭਿਗ ਆਤਮ ਨਿਕੋਰ ॥

ਕਈ ਕਰੋੜਾਂ ਹੀ (ਅਭਿਗ) ਅਭਿੱਜ ਭਾਵ ਨਾ ਭਿਜਣ ਵਾਲੇ ਹਨ। ਜੋ ਕਿਸੇ ਤੇ ਵੀ ਨਹੀਂ ਪਤੀਜਦੇ ਅਤੇ (ਆਤਮ) ਮਨ ਦੇ (ਨਿ+ਕੋਰ) (ਨਿ) ਵਿਸੇਸ਼ ਕਰਕੇ (ਕੋਰ) ਕਰੜੇ ਹਨ। **ਵਾ:** (ਕੋਰ) ਕੋਰੇ ਬਸਤਰ ਦੀ ਨਿਆਈਂ ਹਨ ਭਾਵ ਜਿਵੇਂ ਕੋਰੇ ਬਸਤਰ ਉੱਤੇ ਰੰਗ ਨਹੀਂ ਚੜ੍ਹਦਾ ਇਉਂ ਉਹਨਾਂ ਦੇ ਮਨ ਰੂਪ ਬਸਤਰ ਉੱਤੇ ਭਗਤੀ ਰੂਪ ਰੰਗ ਨਹੀਂ ਚੜ੍ਹਦਾ।

**ਅਥਵਾ :** ਕਈ (ਕੋਟਿ) ਅਣਗਿਣਤ ਹੀ ਸਾਕਤ ਪੁਰਸ਼ (ਆਤਮ) ਮਨ ਕਰਕੇ ਨਾਮ ਰੰਗ ਤੋਂ (ਨਿਕੋਰ) ਵਿਸ਼ੇਸ਼ ਕਰਕੇ ਕੋਰੇ ਭਾਵ ਖਾਲੀ ਹਨ।

**ਅਥਵਾ :** ਕਈ ਕ੍ਰੋੜਾਂ ਹੀ ਐਸੇ ਸਾਕਤ ਪੁਰਸ਼ ਹਨ, ਜਿੰਨ੍ਹਾਂ ਦੇ ਮਨ ਰੂਪ ਪੱਥਰ ਸ਼ਾਸਤਰ ਗਿਆਨ ਰੂਪ ਪਾਣੀ ਪੈਣ ਤੋਂ ਨਹੀਂ ਭਿੱਜਦੇ ਅਤੇ (ਨਿ+ਕੋਰ) (ਨਿ) ਨਿਰੇ (ਕੋਰ) ਕਠੋਰ ਬਚਨ ਹੀ ਬੋਲਦੇ ਹਨ ਭਾਵ ਕਿਸੇ ਦਾ ਵੀ ਲਿਹਾਜ ਨਹੀਂ ਰੱਖਦੇ।

## ਕਈ ਕੋਟਿ; ਪਰ ਦਰਬ ਕਉ ਹਿਰਹਿ ॥

ਕਈ ਕਰੋੜਾਂ (ਪਰ) ਪਰਾਏ (ਦਰਬ) ਧਨ (ਕਉ) ਨੂੰ ਹੀ (ਹਿਰਹਿ) ਵੇਖਦੇ ਰਹਿੰਦੇ ਹਨ।

## ਕਈ ਕੋਟਿ; ਪਰ ਦੂਖਨਾ ਕਰਹਿ ॥

ਕਈ ਕਰੋੜਾਂ (ਪਰ) ਪਰਾਇਆਂ ਵਿਚ (ਦੂਖਨਾ) ਦੋਸ਼ ਅਰੋਪਨ ਹੀ ਕਰਦੇ ਰਹਿੰਦੇ ਹਨ ਕਿ ਫਲਾਣੇ ਵਿਚ ਇਹ ਦੋਸ਼ ਹੈ। ਜਿਸ ਕਰਕੇ ਉਹਨਾਂ ਦੇ ਪੱਲੇ ਵਿਚ ਵੀ ਦੋਸ਼ ਹੀ ਪੈਂਦੇ ਹਨ।

**ਅਥਵਾ :** ਕਈ ਅਣਗਿਣਤ ਹਤਿਆਰੇ (ਪਰ) ਵਿਸ਼ੇਸ਼ ਕਰਕੇ ਜੀਆਂ ਨੂੰ (ਦੂਖਨਾ) ਦੁਖਾਉਣਾ (ਕਰਹਿ) ਕਰਦੇ ਹਨ। ਯਥਾ :

**ਅਸੰਖ ਗਲਵਢ ਹਤਿਆ ਕਮਾਹਿ ॥** *(ਅੰਗ : ੪)*

## ਕਈ ਕੋਟਿ; ਮਾਇਆ ਸ੍ਰਮ ਮਾਹਿ ॥

ਕਈ ਕਰੋੜਾਂ ਲੋਕ ਮਾਇਆ ਇਕੱਠੀ ਕਰਨ ਦੇ (ਸ੍ਰਮ) ਯਤਨ (ਮਾਹਿ) ਵਿਚ ਹੀ ਲੱਗੇ ਰਹਿੰਦੇ ਹਨ। **ਵਾ:** ਮਾਇਆ ਨੂੰ ਇਕੱਠੀ ਕਰਨ ਦੀ (ਸ੍ਰਮ) ਥਕਾਵਟ ਵਿੱਚ, ਤਕਲੀਫ ਵਿੱਚ ਪਏ ਰਹਿੰਦੇ ਹਨ।

**ਕੋਟਿ ਕਰਮ ਕਰੈ ਹਉ ਧਾਰੇ ॥ ਸ੍ਰਮੁ ਪਾਵੈ ਸਗਲੇ ਬਿਰਥਾਰੇ ॥** *(ਅੰਗ : ੨੭੮)*

## ਕਈ ਕੋਟਿ; ਪਰਦੇਸ ਭ੍ਰਮਾਹਿ ॥

ਕਈ ਕਰੋੜਾਂ (ਪਰਦੇਸ) ਪਰਾਏ ਦੇਸ ਵਿਚ (ਭ੍ਰਮਾਹਿ) ਭਰਮਦੇ ਰਹਿੰਦੇ ਹਨ।

**ਅਥਵਾ :** ਕਈ ਅਣਗਿਣਤ ਜੀਵ "**ਦੇਸੁ ਛੋਡਿ ਪਰਦੇਸਹਿ ਧਾਇਆ ॥ ਪੰਚ ਚੰਡਾਲ ਨਾਲੇ ਲੈ ਆਇਆ ॥**" ਅਨੁਸਾਰ ਨਿਰਗੁਣ ਬ੍ਰਹਮ ਰੂਪ ਦੇਸ਼ ਨੂੰ ਛੱਡ ਕੇ ਔਗੁਣਾਂ ਵਿਕਾਰਾਂ ਰੂਪ ਪ੍ਰਦੇਸ਼ ਵਿਚ ਭਟਕ ਰਹੇ ਹਨ।

## ਜਿਤੁ ਜਿਤੁ ਲਾਵਹੁ; ਤਿਤੁ ਤਿਤੁ ਲਗਨਾ ॥

ਉਹ ਪ੍ਰਮੇਸਰ ਜੀਵਾਂ ਨੂੰ ਉਹਨਾਂ ਦੀ ਵਾਸ਼ਨਾ ਅਨੁਸਾਰ (ਜਿਤੁ ਜਿਤੁ) ਜਿਸ-ਜਿਸ ਪਾਸੇ (ਲਾਵਹੁ) ਲਾਉਂਦਾ ਹੈ (ਤਿਤੁ ਤਿਤੁ) ਉਸ-ਉਸ ਪਾਸੇ ਹੀ ਜੀਵਾਂ ਨੇ (ਲਗਨਾ) ਲੱਗਣਾ ਕੀਤਾ ਹੈ। ਯਥਾ :

**ਜਿਤੁ ਜਿਤੁ ਲਾਵਹੁ ਤਿਤੁ ਲਗਹਿ ਹਰਿ ਨਾਥ ॥ ਨਾਨਕ ਇਨ ਕੈ ਕਛੂ ਨ ਹਾਥ ॥** *(ਅੰਗ : ੨੭੧)*

**ਅਥਵਾ :** ਜਿਸ-ਜਿਸ ਪਾਸੇ ਸੇਵਾ, ਸਿਮਰਨ, ਭਗਤੀ ਕਰਨ ਕਰਵਾਉਣ, ਨਾਮ ਜਪਣ-ਜਪਾਉਣ ਵਿਚ ਲਾਉਂਦਾ ਹੈ। ਉਸ-ਉਸ ਪਾਸੇ ਹੀ ਮਨੁੱਖ ਲੱਗਦਾ ਹੈ।

**ਕਬੀਰ ਕੂਕਰੁ ਰਾਮ ਕੋ ਮੁਤੀਆ ਮੇਰੋ ਨਾਉ ॥**
**ਗਲੇ ਹਮਾਰੇ ਜੇਵਰੀ ਜਹ ਖਿੰਚੈ ਤਹ ਜਾਉ ॥** *(ਅੰਗ : ੧੩੬੮)*

## ਨਾਨਕ, ਕਰਤੇ ਕੀ; ਜਾਨੈ ਕਰਤਾ ਰਚਨਾ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਕਰਤਾ ਪੁਰਖ ਦੀ ਰਚਨਾ ਨੂੰ ਕਰਤਾ ਪੁਰਖ ਆਪ ਹੀ ਜਾਣਦਾ ਹੈ।

## ਕਈ ਕੋਟਿ; ਸਿਧ ਜਤੀ ਜੋਗੀ ॥

ਕਈ ਕਰੋੜਾਂ *ਸਿਧ **ਜਤੀ ਅਤੇ ***ਜੋਗੀ ਹੋਏ ਹਨ।

---

* **ਸਿਧ :** ਜੋ ਸਿਧੀਆਂ ਦੇ ਸਹਿਤ ਹਨ ਉਹਨਾਂ ਨੂੰ ਸਿੱਧ ਕਹਿੰਦੇ ਹਨ। ਉਂਞ ਤਾਂ ਇਹ ਅਣਗਿਣਤ ਹਨ ਪਰ ਮੁੱਖ ਤੌਰ ਤੇ ੮੪ ਸਿੱਧ ਹੀ ਮੰਨੇ ਹਨ।

** **ਜਤੀ :** ੧. ਗੋਰਖਨਾਥ, ੨. ਹਨੂੰਮਾਨ, ੩. ਭੀਸ਼ਮ ਪਿਤਾਮਾ, ੪. ਲਛਮਣ, ੫. ਭੈਰੋਂ, ੬. ਦੱਤਾ ਤ੍ਰੈਅ ਆਦਿਕ।

*** **ਜੋਗੀ :** ਮਛੰਦਰ ਨਾਥ ਆਦਿਕ।

## ਕਈ ਕੋਟਿ; ਰਾਜੇ ਰਸ ਭੋਗੀ ॥

ਕਈ ਕਰੋੜਾਂ ਰਾਜੇ ਲੋਕ ਭੋਗੀ ਹੋਣ ਕਰਕੇ ਰਸਾਂ ਨੂੰ ਭੋਗਦੇ ਹਨ। (ਰਸ ਭੋਗੀ) ਰਸਦਾਇਕ ਭੋਜਨ ਬਣਾ ਕੇ ਭੋਗਦੇ ਭਾਵ ਖਾਂਦੇ ਹਨ। **ਵਾ:** ਮਹਾਂ ਵਿਸਮਾਦ ਬ੍ਰਹਮਾਨੰਦ ਨੂੰ ਭੋਗਣ ਵਾਲੇ ਬ੍ਰਹਮ ਬੇਤੇ ਹਨ।

## ਕਈ ਕੋਟਿ; ਪੰਖੀ ਸਰਪ ਉਪਾਏ ॥

ਕਈ ਕਰੋੜਾਂ (ਪੰਖੀ) ਪੰਛੀਆਂ ਅਤੇ (ਸਰਪ) ਸੱਪਾਂ ਦੀਆਂ ਜੂਨਾਂ ਵਿਚ ਪੈਦਾ ਕੀਤੇ ਹਨ।

## ਕਈ ਕੋਟਿ; ਪਾਥਰ ਬਿਰਖ ਨਿਪਜਾਏ ॥

ਕਈ ਕਰੋੜਾਂ ਪੱਥਰਾਂ ਅਤੇ (ਬਿਰਖ) ਬਿਰਛਾਂ ਦੀਆਂ ਜੂਨਾਂ ਵਿਚ ਹੀ (ਨਿਪਜਾਏ) ਪੈਦਾ ਕੀਤੇ ਹੋਏ ਹਨ। ਯਥਾ :

**ਅਨਿਕ ਪਾਰਜਾਤ ਅਨਿਕ ਮੁਖਿ ਬੇਨ ॥** *(ਅੰਗ : ੧੨੩੬)*

## ਕਈ ਕੋਟਿ; ਪਵਣ ਪਾਣੀ ਬੈਸੰਤਰ ॥

ਕਈ ਕਰੋੜਾਂ *ਵਜਾਂ ਦੀਆਂ (ਪਵਣ) ਹਵਾਵਾਂ, ਕਾਲੇ, ਚਿੱਟੇ ਆਦਿਕ ਪਾਣੀ ਅਤੇ (ਬੈਸੰਤਰ) **ਅਗਨੀਆਂ ਹਨ।

**ਕੇਤੇ ਪਵਣ ਪਾਣੀ ਵੈਸੰਤਰ ਕੇਤੇ ਕਾਨ ਮਹੇਸ ॥** *(ਅੰਗ : ੭)*

**ਅਨਿਕ ਪਵਨ ਪਾਵਕ ਅਰੁ ਨੀਰ ॥** *(ਅੰਗ : ੧੨੩੬)*

## ਕਈ ਕੋਟਿ; ਦੇਸ ਭੂ ਮੰਡਲ ॥

ਕਈ ਕਰੋੜਾਂ ਮਾਝਾ, ਮਾਲਵਾ ਆਦਿਕ **ਵਾ:** ਭਾਰਤ, ਅਮਰੀਕਾ ਆਦਿਕ ਦੇਸ਼ ਅਤੇ (ਭੂ) ਪ੍ਰਿਥਵੀ ਦੇ ***ਮੰਡਲ ਹਨ।

**ਅਥਵਾ :** (ਭੂ) ਪ੍ਰਿਥਵੀ ਦੇ ਮੰਡਲ ਵਿਚ ਕਈ ਕਰੋੜਾਂ ਦੇਸ਼ ਰਚੇ ਹੋਏ ਹਨ।

## ਅੰਗ : ੨੭੬

## ਕਈ ਕੋਟਿ; ਸਸੀਅਰ ਸੂਰ ਨਖੵਤ੍ਰ ॥

ਕਈ ਕਰੋੜਾਂ (ਸਸੀਅਰ) ਚੰਦਰਮਾ (ਸੂਰ) ਸੂਰਜ ਅਤੇ (ਨਖੵਤ੍ਰ) ਰਾਹੂ-ਕੇਤੂ ਤਾਰੇ ਹਨ।

**ਅਥਵਾ :** ਕਈ ਕਰੋੜਾਂ ਹੀ ਚੰਦਰਮਾ ਤੇ ਸੂਰਜ ਦੇ ਦੁਸ਼ਮਣ ਰਾਹੂ-ਕੇਤੂ ਹਨ।

**ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ ॥** *(ਅੰਗ : ੭)*

**ਅਨਿਕ ਸੂਰ ਸਸੀਅਰ ਨਖਿਆਤਿ ॥** *(ਅੰਗ : ੧੨੩੬)*

**ਕੋਟਿ ਸੂਰ ਜਾ ਕੈ ਪਰਗਾਸ ॥** *(ਅੰਗ : ੧੧੬੨)*

---

* **ਵਜਾਂ :** ੪੯ ਕਰੋੜ ਵਜਾਂ ਦੀ ਪਾਉਣ ਇਕ ਬ੍ਰਹਮੰਡ ਵਿਚ ਮੰਨੀ ਹੈ।

** **ਅਗਨੀਆਂ :** ਮੁੱਖ ਤੌਰ ਤੇ ਚਾਰ ਪ੍ਰਕਾਰ ਦੀਆਂ ਅਗਨੀਆਂ ਹਨ।

**੧. ਸਮਾਨ ਅਗਨੀ :** ਸਾਰੀ ਬਨਸਪਤੀ ਵਿਚ ਹੈ। **੨. ਜਠਰਾ ਅਗਨੀ :** ਪੇਟ ਦੀ ਰੋਟੀ ਹਜਮ ਕਰਨ ਵਾਲੀ। **੩. ਬੜਵਾਨਲ ਅਗਨੀ :** ਸਮੁੰਦਰ ਵਿਚਲੀ ਅਗਨੀ। **੪. ਡੌ ਅਗਨੀ :** ਬ੍ਰਿਛਾਂ, ਵਾਂਸਾਂ ਆਦਿਕ ਦੀ ਰਗੜ ਨਾਲ ਪੈਦਾ ਹੋਣ ਵਾਲੀ ਅਗਨੀ ਹੈ। ਇਸੇ ਪ੍ਰਕਾਰ ਇਕ ਬਿਜਲੀ ਦੀ ਅਗਨੀ ਵੀ ਹੁੰਦੀ ਹੈ, ਸੂਰਜ ਦੀ ਕਿਰਨ ਤੋਂ ਸ਼ੀਸ਼ੇ ਦੁਆਰਾ ਪੈਦਾ ਹੋਣ ਵਾਲੀ ਅਗਨੀ ਹੁੰਦੀ ਹੈ। ਇਕ ਈਰਖਾ ਦੀ ਅਗਨੀ ਵੀ ਹੁੰਦੀ ਹੈ ਅਤੇ ਇਕ ਨਰਕਾਂ ਦੀ ਅਗਨੀ ਵੀ ਹੁੰਦੀ ਹੈ।

*** **ਮੰਡਲ :** ਚਾਰ ਸੌ ਕੋਹ ਦੇ ਗੋਲਾਕਾਰ ਦੇਸ਼ ਦਾ ਨਾਮ ਮੰਡਲ ਹੈ।

## ਕੋਈ ਕੋਟਿ; ਦੇਵ ਦਾਨਵ ਇੰਦ੍ਰ ਸਿਰਿ ਛਤ੍ਰ ॥

ਕਈ ਕਰੋੜਾਂ ਹੀ ਬ੍ਰਹਮਾ ਦੇ ਸੰਕਲਪ ਨਾਲ ਪੈਦਾ ਹੋਏ ਅਜਾਨ ਸੰਗਿਆ ਵਾਲੇ ਦੇਵਤੇ (ਦਾਨਵ) ਦੈਂਤ (ਜੋ ਦਨਜ ਦੀ ਪੁੱਤਰੀ ਤੋਂ ਪੈਦਾ ਹੋਏ ੪੫ ਪਦਮ ਹਨ) ਅਤੇ ਸਿਰ ਤੇ ਛਤਰ ਝੁਲਾਉਣ ਵਾਲੇ ਸਵਰਗ ਦੇ ਰਾਜੇ ਇੰਦਰ ਹਨ।

**ਕਈ ਕੋਟ ਇੰਦ੍ਰ ਜਿਹ ਪਾਨਹਾਰ ॥** *(ਅਕਾਲ ਉਸਤਤ)*

## ਸਗਲ ਸਮਗ੍ਰੀ; ਅਪਨੈ ਸੂਤਿ ਧਾਰੈ ॥

ਹੇ ਮਹਾਰਾਜ ! ਇਹ (ਸਗਲ) ਸਾਰਾ ਜੋ ਪਦਾਰਥਾਂ ਦਾ (ਸਮਗ੍ਰੀ) ਸਮੁਦਾਅ, ਇਕੱਠ ਹੈ ਇਹ ਪ੍ਰਮੇਸਰ ਨੇ ਆਪਣੇ ਚੇਤਨ ਸੱਤਾ ਰੂਪ, ਹੁਕਮ ਰੂਪ, ਆਗਿਆ ਰੂਪ, ਕਾਲ ਰੂਪ (ਸੂਤਿ) ਧਾਗੇ ਵਿੱਚ (ਧਾਰੈ) ਧਾਰਨ ਕੀਤਾ ਹੋਇਆ ਹੈ। **ਵਾ:** (ਸੂਤਿ) ਠੀਕ ਕਰਕੇ (ਧਾਰੈ) ਧਾਰਨ ਕੀਤਾ ਹੈ।

**ਸਭ ਪਰੋਈ ਇਕਤੁ ਧਾਗੈ ॥ ਜਿਸੁ ਲਾਇ ਲਏ ਸੋ ਚਰਣੀ ਲਾਗੈ ॥** *(ਅੰਗ : ੧੦੮)*

**ਸਗਲ ਸਮਗ੍ਰੀ ਤੁਮਰੈ ਸੂਤ੍ਰਿ ਧਾਰੀ ॥** *(ਅੰਗ : ੨੬੮)*

## ਨਾਨਕ ਜਿਸੁ ਜਿਸੁ ਭਾਵੈ; ਤਿਸੁ ਤਿਸੁ ਨਿਸਤਾਰੈ ॥੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿੰਨ੍ਹਾਂ-ਜਿੰਨ੍ਹਾਂ ਦੀ (ਭਾਵੈ) ਭਾਵਨਾ ਪੂਰੀ ਹੋ ਜਾਂਦੀ ਹੈ। **ਵਾ:** ਜਿੰਨ੍ਹਾਂ-ਜਿੰਨ੍ਹਾਂ ਦੀ ਕਰਣੀ ਪ੍ਰਮੇਸਰ ਨੂੰ ਭਾਅ ਜਾਂਦੀ ਹੈ। ਉਸ-ਉਸ ਨੂੰ ਪ੍ਰਮੇਸਰ ਕਿਰਪਾ ਕਰਕੇ ਸੰਸਾਰ ਸਮੁੰਦਰ ਤੋਂ ਤਾਰ ਦਿੰਦਾ ਹੈ।

**ਪੰਕਜ ਮੋਹ ਨਿਘਰਤੁ ਹੈ ਪ੍ਰਾਨੀ ਗੁਰੁ ਨਿਘਰਤ ਕਾਢਿ ਕਢਾਵੈਗੋ ॥**
**ਤ੍ਰਾਹਿ ਤ੍ਰਾਹਿ ਸਰਨਿ ਜਨ ਆਏ ਗੁਰੁ ਹਾਥੀ ਦੇ ਨਿਕਲਾਵੈਗੋ ॥** *(ਅੰਗ : ੧੩੧੧)*

## ਕਈ ਕੋਟਿ; ਰਾਜਸ ਤਾਮਸ ਸਾਤਕ ॥

ਕਈ ਕਰੋੜਾਂ ਹੀ (ਰਾਜਸ) ਰਜੋਗੁਣੀ ਹਨ ਜੋ ਖਾਣ-ਪੀਣ ਅਤੇ ਜੋੜਨ ਨੂੰ ਹੀ ਜਿੰਦਗੀ ਦਾ ਮਕਸਦ ਸਮਝਦੇ ਹਨ। ਕਰੋੜਾਂ ਹੀ (ਤਾਮਸ) ਤਮੋਗੁਣੀ ਹਨ ਜੋ ਬਹੁਤੇ ਕ੍ਰੋਧੀ ਹਨ ਅਤੇ ਕਦੇ ਵੀ ਕੁਝ ਨਹੀਂ ਖਾਂਦੇ ਪਰ ਜੇ ਖਾਣ ਲੱਗ ਜਾਣ ਤਾਂ ਬਹੁਤ ਖਾ ਜਾਂਦੇ ਹਨ। ਜਾਂ ਕਦੇ ਵੀ ਸੌਂਦੇ ਨਹੀਂ ਹਨ ਪਰ ਜੇ ਸੌਂ ਜਾਣ ਤਾਂ ਉੱਠਦੇ ਹੀ ਨਹੀਂ ਹਨ ਅਤੇ ਕਰੋੜਾਂ ਹੀ ਨਰਮ ਦਿਲ ਵਾਲੇ (ਸਾਤਕ) ਸਤੋਗੁਣੀ ਹਨ।

**ਅਥਵਾ :** ਕਈ ਕਰੋੜਾਂ ਹੀ (ਰਾਜਸ) ਰਜੋ ਗੁਣ ਵਾਲੇ ਬ੍ਰਹਮਾ, (ਤਾਮਸ) ਤਮੋ ਗੁਣ ਵਾਲੇ ਸ਼ਿਵਜੀ ਅਤੇ (ਸਾਤਕ) ਸਤੋ ਗੁਣ ਵਾਲੇ ਵਿਸ਼ਨੂੰ ਹਨ।

## ਕਈ ਕੋਟਿ; ਬੇਦ ਪੁਰਾਨ ਸਿਮ੍ਰਿਤਿ ਅਰੁ ਸਾਸਤ ॥

ਜੋ (ਬੇਦ) ਚਾਰ ਵੇਦ (ਪੁਰਾਨ) ਅਠਾਰਾਂ ਪੁਰਾਣ, (ਸਿਮ੍ਰਿਤਿ) ਸਤਾਈ ਸਿਮ੍ਰਿਤੀਆਂ (ਅਰੁ) ਬਹੁੜੋ (ਸਾਸਤ) ਛੇ ਸ਼ਾਸਤਰ ਹਨ। ਇਹ ਵੀ ਕਈ ਕਰੋੜਾਂ ਹੀ ਹਨ।

## ਕਈ ਕੋਟਿ; ਕੀਏ ਰਤਨ ਸਮੁਦ ॥

ਕਈ ਕਰੋੜਾਂ ਹੀ ਚੌਦਾਂ ਰਤਨ ਕੱਢਣ ਵਾਲੇ ਖੀਰ ਸਮੁੰਦਰ ਆਦਿਕ ਪ੍ਰਮੇਸਰ ਨੇ ਪੈਦਾ (ਕੀਏ) ਕੀਤੇ ਹਨ।

## ਕਈ ਕੋਟਿ; ਨਾਨਾ ਪ੍ਰਕਾਰ ਜੰਤ ॥

ਪ੍ਰਮੇਸਰ ਨੇ ਕਈ ਕਰੋੜਾਂ (ਨਾਨਾ) ਨਿੱਕੇ ਪ੍ਰਕਾਰ ਦੇ ਜੀਵ ਬਣਾਉਣਾ ਕੀਤੇ ਹਨ। ਜੋ ਖੁਰਦਬੀਨ ਨਾਲ ਵੀ ਦੇਖੇ ਨਹੀਂ ਜਾ ਸਕਦੇ। **ਵਾ:** (ਨਾਨਾ ਪ੍ਰਕਾਰ ਜੰਤ) ਰਾਜਸੀ, ਤਾਮਸੀ, ਸਾਂਤਕੀ ਆਦਿਕ ਅਨੇਕਾਂ ਪ੍ਰਕਾਰ ਦੇ ਸਭਾਵਾਂ ਵਾਲੇ ਜੀਵ ਬਣਾਉਣਾ ਕੀਤੇ ਹਨ।

## ਕਈ ਕੋਟਿ; ਕੀਏ ਚਿਰ ਜੀਵੇ ॥

ਕਈ ਕਰੋੜਾਂ ਕਾਕ ਭਸੁੰਡ, ਬਗਦਾਲਭ ਮੁਨੀ, ਮਾਰਕੰਡੇ, ਹਨੂੰਮਾਨ, ਲੋਮਸ ਰਿਖੀ ਆਦਿਕ (ਚਿਰ ਜੀਵੇ) ਚਿਰੰਜੀਵੀ ਪੈਦਾ ਕੀਤੇ ਹਨ।

## ਕਈ ਕੋਟਿ; ਗਿਰੀ ਮੇਰ ਸੁਵਰਨ ਥੀਵੇ ॥

ਕਈ ਕਰੋੜਾਂ (ਗਿਰੀ) ਪਹਾੜ **ਵਾ:** (ਗਿਰੀ) ਪਹਾੜਾਂ ਵਿਚ ਰਹਿਣ ਵਾਲੇ **ਵਾ:** (ਗਿਰੀ) ਨਦੀਆਂ ਆਦਿਕ **ਵਾ:** (ਗਿਰੀ) ਛੋਟੇ ਪ੍ਰਵਾਹ **ਵਾ:** (ਗਿਰੀ) ਪਹਾੜਾਂ ਦੇ ਸ਼੍ਰੋਮਣੀ (ਸੁਵਰਨ) ਸੋਨੇ ਦੇ (ਮੇਰ) ਸੁਮੇਰ ਪਰਬਤ ਤੇ ਚਾਂਦੀ ਦੇ ਕੈਲਾਸ਼ ਪਰਬਤ (ਥੀਵੇ) ਬਣਾਏ ਹੋਏ ਹਨ।

## ਕਈ ਕੋਟਿ; ਜਖੵ ਕਿੰਨਰ ਪਿਸਾਚ ॥

ਕਈ ਕਰੋੜਾਂ (ਜਖੵ) *ਜਛ **ਕਿੰਨਰ ਅਤੇ (ਪਿਸਾਚ) ਮਾਸ ਨੂੰ ਖਾਣ ਵਾਲੀਆਂ ਜੋਗਣੀਆਂ, ਮਾਸ ਖਾਣ ਵਾਲੇ ਮਾਸਾਹਾਰੀ ਜੀਵ ਹੋਏ ਹਨ।

## ਕਈ ਕੋਟਿ; ਭੂਤ ਪ੍ਰੇਤ ਸੂਕਰ ਮ੍ਰਿਗਾਚ ॥

ਕਈ ਕਰੋੜਾਂ ਹੀ ***ਭੂਤ, ਪ੍ਰੇਤ, (ਸੂਕਰ) ਸੂਰਾਂ ਅਤੇ (ਮ੍ਰਿਗਾਚ) ਹਿਰਨਾਂ ਨੂੰ ਖਾਣ ਵਾਲੇ ਸ਼ੇਰ ਆਦਿਕਾਂ ਦੀਆਂ ਜੂਨਾਂ ਹਨ। **ਵਾ:** ਸ਼ੇਰਾਂ ਨੂੰ ਖਾਣ ਵਾਲੇ ****ਸਰਭੇ ਜਾਨਵਰ ਆਦਿਕ ਵੀ ਜੋ ਸ਼ੇਰ ਤੋਂ ਬਗੈਰ ਹੋਰ ਕਿਸੇ ਦਾ ਮਾਸ ਨਹੀਂ ਖਾਂਦੇ, ਕਈ ਕ੍ਰੋੜਾਂ ਹੀ ਜੂਨਾਂ ਹਨ।

## ਸਭ ਤੇ ਨੇਰੈ; ਸਭਹੂ ਤੇ ਦੂਰਿ ॥

ਹੇ ਭਾਈ ! ਮੇਰਾ ਅਕਾਲ ਪੁਰਖ ਵਾਹਿਗੁਰੂ ਜੀ ਆਤਮਾ ਰੂਪ ਹੋਣ ਕਰਕੇ ਸਾਰਿਆਂ ਤੋਂ ਨੇੜੇ ਹੈ ਅਤੇ ਪਾਪ-ਪੁੰਨ, ਜੰਮਣ-ਮਰਣ ਤੋਂ ਰਹਿਤ ਹੋਣ ਕਰਕੇ (ਸਭਹੂ) ਸਾਰਿਆਂ (ਤੇ) ਤੋਂ ਦੂਰ ਹੈ। ਨੇੜੇ ਇਸ ਲਈ ਹੈ। ਯਥਾ :

---

* **ਜਛ** : ਕੁਬੇਰ ਦੀ ਸੇਵਾ ਵਿਚ ਰਹਿਣ ਵਾਲੇ ਦੇਵਤੇ। ਇਹ ਨ੍ਰਿਤਕਾਰੀ ਕਰਨ ਵਾਲੇ ਦੇਵਤਿਆਂ ਦੀ ਇਕ ਜਾਤੀ ਹੈ। ਜਿੰਨ੍ਹਾਂ ਦੇ ਸਰੀਰ ਉੱਤੇ ਰਿੱਛਾ, ਬਾਂਦਰਾਂ, ਵਾਂਗ ਜੱਤ ਹੁੰਦੀ ਹੈ।

** **ਕਿੰਨਰ** : ਕਿੰਚਤ ਮਾਤਰ ਆਦਮੀ ਦੇ ਅਕਾਰ ਤੇ ਕਿੰਚਤ ਮਾਤਰ ਘੋੜੇ ਦੇ ਅਕਾਰ ਵਾਲੇ ਦੇਵਤਿਆਂ ਨੂੰ ਕਿੰਨਰ ਕਹਿੰਦੇ ਹਨ। ਇਹ ਦੇਵਤਿਆਂ ਦੇ ਸਾਜ ਵਜਾਉਣ ਵਾਲੇ ਮੰਨੇ ਜਾਂਦੇ ਹਨ। ਮੁਸਲਮਾਨ ਮਤ ਦੀਆਂ ਤਸਵੀਰਾਂ ਵਿਚ ਹੇਠਲਾ ਘੋੜੇ ਦਾ ਅਕਾਰ ਤੇ ਛਾਤੀ ਤੋਂ ਉਪਰ ਆਦਮੀ ਦਾ ਅਕਾਰ ਛਪਿਆ ਹੋਇਆ ਮਿਲਦਾ ਹੈ। ਪਰ ਹਿੰਦੂ ਮਤ ਦੀਆਂ ਤਸਵੀਰਾਂ ਵਿਚ ਹੇਠਲਾ ਸਰੀਰ ਆਦਮੀ ਦਾ ਅਤੇ ਉਪਰਲਾ ਘੋੜੇ ਦਾ ਛਪਿਆ ਹੋਇਆ ਮਿਲਦਾ ਹੈ।

*** **ਭੂਤ** : ਜੋ ਆਪਣੇ ਧਰਮ ਨੂੰ ਛੱਡ ਕੇ ਦੂਸਰੇ ਪਾਸੇ ਕੁਕਰਮ ਕਰਦੇ ਹਨ **ਵਾ:** ਜੋ ਆਪਣੇ ਧਰਮ ਤੋਂ ਹਲਕੇ ਪਏ ਹਨ ਭਾਵ ਧਰਮ ਨੂੰ ਹਾਰ ਕੇ ਧਰਮ ਤੋਂ ਅਪਵਿੱਤਰ ਹੋ ਗਏ ਹਨ। ਉਹ ਭੂਤ ਜੂਨ ਨੂੰ ਪ੍ਰਾਪਤ ਹੁੰਦੇ ਹਨ। **ਵਾ:** ਕਈ ਸਿਵਿਆਂ ਨੂੰ ਜਗਾ-ਜਗਾ ਕੇ ਵੱਸ ਕਰਦੇ ਹਨ। ਉਹ ਵੀ ਫਿਰ ਭੂਤਾਂ ਦੀ ਜੂਨ ਵਿੱਚ ਹੀ ਪੈਂਦੇ ਹਨ। ਇੰਨ੍ਹਾਂ ਨੂੰ ਖਬੀਸ (ਜਿੰਨ, ਦੇਉ) ਵੀ ਕਿਹਾ ਜਾਂਦਾ ਹੈ।

**ਪ੍ਰੇਤ** : ਜੋ ਘਰਾਂ ਦੀ ਇੱਛਾ ਕਰਕੇ ਮਰਦੇ ਹਨ ਉਹ ਪ੍ਰੇਤ ਜੂਨ ਵਿੱਚ ਪੈਂਦੇ ਹਨ।

**** **ਸਰਭੇ** : ਇਸਨੂੰ ਸਰਬੇ ਵੀ ਕਹਿੰਦੇ ਹਨ।

**ਸਭਨੀ ਥਾਂਈ ਰਵਿਆ ਆਪਿ ॥ ਆਦਿ ਜੁਗਾਦਿ ਜਾ ਕਾ ਵਡ ਪਰਤਾਪੁ ॥** (ਅੰਗ : ੮੦੧)

ਦੂਰ ਇਸ ਲਈ ਹੈ, ਯਥਾ :

**ਪਾਪ ਪੁੰਨ ਕਾ ਇਸੁ ਲੇਪੁ ਨ ਲਾਗੈ ॥ ਘਟ ਘਟ ਅੰਤਰਿ ਸਦ ਹੀ ਜਾਗੈ ॥** (ਅੰਗ : ੮੬੮)

**ਨਹੀ ਲੇਪੁ ਤਿਸੁ ਪੁੰਨਿ ਨ ਪਾਪਿ ॥ ਨਾਨਕ ਕਾ ਪ੍ਰਭੁ ਆਪੇ ਆਪਿ ॥** (ਅੰਗ : ੮੬੪)

## ਨਾਨਕ, ਆਪਿ ਅਲਿਪਤੁ; ਰਹਿਆ ਭਰਪੂਰਿ ॥੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਪ੍ਰਮੇਸਰ ਆਪ (ਅਲਿਪਤੁ) ਨਿਰਲੇਪ ਹੋ ਕੇ ਵੀ ਸਾਰਿਆਂ ਵਿਚ (ਭਰਪੂਰਿ) ਵਿਆਪਕ ਹੋ (ਰਹਿਆ) ਰਿਹਾ ਹੈ। **ਵਾ:** (ਰਹਿਆ ਭਰਪੂਰਿ) ਸਾਰਿਆਂ ਦੇ ਅੰਦਰ ਲਬਾ-ਲਬ ਭਰਿਆ ਹੋਇਆ ਹੈ।

## ਕਈ ਕੋਟਿ; ਪਾਤਾਲ ਕੇ ਵਾਸੀ ॥

ਕਈ ਕਰੋੜਾਂ ਹੀ ਬਲ ਰਾਜੇ ਤੇ ਸ਼ੇਸ਼ਨਾਗ ਵਰਗੇ ਪਤਾਲ ਭਾਵ ਪ੍ਰਿਥਵੀ ਦੇ ਹੇਠਲੇ ਲੋਕਾਂ ਵਿੱਚ ਵੱਸਣ ਵਾਲੇ ਹਨ।

**ਗੁਣ ਗਾਵੈ ਬਲਿ ਰਾਉ ਸਪਤ ਪਾਤਾਲਿ ਬਸੰਤੌ ॥** (ਅੰਗ : ੧੩੯੦)

## ਕਈ ਕੋਟਿ; ਨਰਕ ਸੁਰਗ ਨਿਵਾਸੀ ॥

ਕਈ ਕਰੋੜਾਂ ਹੀ ਪਾਪੀ ਲੋਕ ਨਰਕਾਂ ਵਿਚ ਪੈਣ ਵਾਲੇ ਅਤੇ ਕਈ ਕਰੋੜਾਂ ਹੀ ਸਕਾਮੀ ਲੋਕ ਸਵਰਗ ਲੋਕ ਦਾ ਨਿਵਾਸ ਕਰਨ ਵਾਲੇ ਹਨ।

## ਕਈ ਕੋਟਿ; ਜਨਮਹਿ ਜੀਵਹਿ ਮਰਹਿ ॥

ਕਈ ਕਰੋੜਾਂ ਹਰ ਰੋਜ਼ (ਜਨਮਹਿ) ਮਾਤ ਲੋਕ ਵਿਚ ਜਨਮ ਧਾਰਕੇ (ਜੀਵਹਿ) ਜਿਉਂਦੇ ਹਨ ਅਤੇ ਪ੍ਰਾਲਬਧ ਭੋਗ ਕੇ (ਮਰਹਿ) ਮਰਦੇ ਹਨ।

## ਕਈ ਕੋਟਿ; ਬਹੁ ਜੋਨੀ ਫਿਰਹਿ ॥

ਕਈ ਕਰੋੜਾਂ ਪੁਰਖ (ਬਹੁ) ਬੇਅੰਤ ਜੂਨਾਂ ਵਿਚ ਹੀ (ਫਿਰਹਿ) ਫਿਰਦੇ ਹਨ। ਯਥਾ :

**ਕਈ ਜਨਮ ਭਏ ਕੀਟ ਪਤੰਗਾ ॥ ਕਈ ਜਨਮ ਗਜ ਮੀਨ ਕੁਰੰਗਾ ॥**

**ਕਈ ਜਨਮ ਪੰਖੀ ਸਰਪ ਹੋਇਓ ॥ ਕਈ ਜਨਮ ਹੈਵਰ ਬ੍ਰਿਖ ਜੋਇਓ ॥** (ਅੰਗ : ੧੭੬)

**ਅਨਿਕ ਸਜਾਂਈ ਗਣਤ ਨ ਆਵੈ ਗਰਭੈ ਗਰਭਿ ਭ੍ਰਮਾਹਿ ॥** (ਅੰਗ : ੧੨੨੫)

## ਕਈ ਕੋਟਿ; ਬੈਠਤ ਹੀ ਖਾਹਿ ॥

ਕਈ ਕਰੋੜ ਅਰਾਮ ਨਾਲ ਬੈਠੇ ਹੋਏ ਹੀ ਭੋਜਨ ਖਾਂਦੇ ਹਨ।

**ਅਥਵਾ :** ਕਈ ਅਣਗਿਣਤ ਅਫੁਰ ਸਮਾਧੀ ਵਿਚ ਬੈਠੇ ਹੋਏ ਹੀ ਬ੍ਰਹਮਾਨੰਦ ਰੂਪ ਰਸ ਨੂੰ ਖਾਂਦੇ ਭਾਵ ਧਾਰਦੇ ਹਨ।

## ਕਈ ਕੋਟਿ; ਘਾਲਹਿ ਥਕਿ ਪਾਹਿ ॥

ਕਈ ਕਰੋੜਾਂ (ਘਾਲਹਿ) ਕਮਾਈ ਕਰ ਕਰਕੇ ਥੱਕ (ਪਾਹਿ) ਪੈਂਦੇ ਹਨ। ਪਰ ਫਿਰ ਵੀ ਉਹਨਾਂ ਦਾ ਪੇਟ ਨਹੀਂ ਭਰਦਾ, ਗਰੀਬੀ ਨਹੀਂ ਹੱਟਦੀ, ਭੁੱਖੇ ਹੀ ਰਹਿੰਦੇ ਹਨ।

**ਇਆ ਡੇਰਾ ਕਉ ਸ੍ਰਮੁ ਕਰਿ ਘਾਲੈ ॥ ਜਾ ਕਾ ਤਸੂ ਨਹੀ ਸੰਗਿ ਚਾਲੈ ॥** (ਅੰਗ : ੨੫੬)

**ਕਈ ਕੋਟਿ ਮਾਇਆ ਸ੍ਰਮ ਮਾਹਿ ॥** (ਅੰਗ : ੨੭੫)

## ਕਈ ਕੋਟਿ; ਕੀਏ ਧਨਵੰਤ ॥

ਕਈ ਕਰੋੜਾਂ (ਧਨਵੰਤ) ਧਨ, ਪਦਾਰਥ ਵਾਲੇ ਲੋਕ (ਕੀਏ) ਬਣਾਏ ਹੋਏ ਹਨ।

## ਕਈ ਕੋਟਿ; ਮਾਇਆ ਮਹਿ ਚਿੰਤ ॥

ਕਈ ਕਰੋੜ ਤਾਂ ਮਾਇਆ ਦੀ ਚਿੰਤਾ ਵਿਚ ਹੀ ਪਏ ਰਹਿੰਦੇ ਹਨ ਕਿ ਜੇਕਰ ਮਾਇਆ, ਪਦਾਰਥ ਸਾਡੇ ਹੱਥ ਵਿਚ ਨਾ ਆਏ ਤਾਂ ਅਸੀਂ ਗੁਜਾਰਾ ਕਿਵੇਂ ਕਰਾਂਗੇ।

## ਜਹ ਜਹ ਭਾਣਾ; ਤਹ ਤਹ ਰਾਖੇ ॥

ਇਹ ਵੀ ਜੀਆਂ ਦੇ ਕਰਮਾਂ ਦਾ ਹੀ ਫਲ ਹੈ ਕਿ ਜਿੱਥੇ-ਜਿੱਥੇ ਪ੍ਰਮੇਸਰ ਨੂੰ ਭਾਉਂਦਾ ਹੈ ਉਸ-ਉਸ ਥਾਂ ਅਕਾਲ ਪੁਰਖ ਵਾਹਿਗੁਰੂ ਜੀ ਨੇ ਜੀਵਾਂ ਨੂੰ (ਰਾਖੇ) ਟਿਕਾਅ ਕੇ ਰੱਖਿਆ ਹੈ।

## ਨਾਨਕ, ਸਭੁ ਕਿਛੁ; ਪ੍ਰਭ ਕੈ ਹਾਥੇ ॥੫॥

ਸਤਿਗੁਰੂ ਸਾਹਿਬ ਜੀ ਪ੍ਰਮੇਸਰ ਨੂੰ ਸੁਤੰਤਰ ਦੱਸਦੇ ਹੋਏ ਕਹਿੰਦੇ ਹਨ ਕਿ ਹੇ ਭਾਈ ! ਸਭ ਕੁਝ ਅਕਾਲ ਪੁਰਖ ਵਾਹਿਗੁਰੂ ਜੀ ਦੇ ਹੱਥ ਵਿਚ ਹੀ ਹੈ।

## ਕਈ ਕੋਟਿ; ਭਏ ਬੈਰਾਗੀ ॥

ਕਈ ਕਰੋੜਾਂ ਦੁਨੀਆਂ ਵਿਚ (ਬੈਰਾਗੀ) ਅਤੀਤ (ਭਏ) ਹੋ ਗਏ ਹਨ। ਭਾਵ ਉਹਨਾਂ ਨੇ ਘਰ ਬਾਹਰ ਛੱਡ ਕੇ ਵੈਰਾਗ ਧਾਰਨ ਕਰ ਲਿਆ ਹੈ। **ਵਾ:** ਕਈ ਕਰੋੜਾਂ ਜੀਵਾਂ ਦਾ ਮਨ ਸਾਰਿਆਂ ਵਿਚ ਰਹਿੰਦਿਆਂ ਹੋਇਆਂ ਵੀ ਵੈਰਾਗ ਦੇ ਸਹਿਤ ਹੋ ਕੇ ਪਦਾਰਥਾਂ ਵੱਲੋਂ ਉਪਰਾਮ (ਭਏ) ਹੋ ਗਿਆ ਹੈ।

**ਅਥਵਾ :** ਕਈ ਅਨਗਿਣਤ ਅਜਿਹੇ ਹਨ ਜਿੰਨ੍ਹਾਂ ਦੇ ਅੰਦਰੋਂ ਦੁਨੀਆਂ ਦਾ (ਬੈ+ਰਾਗੀ) (ਰਾਗੀ) ਮੋਹ (ਬੈ) ਬੀਤ ਗਿਆ ਭਾਵ ਨਵਿਰਤ ਹੋ ਗਿਆ ਹੈ। ਜਿਸ ਕਰਕੇ,

## ਰਾਮ ਨਾਮ ਸੰਗਿ; ਤਿਨਿ ਲਿਵ ਲਾਗੀ ॥

(ਤਿਨਿ) ਉਹਨਾਂ ਪੁਰਖਾਂ ਦੀ (ਰਾਮ) ਪ੍ਰਮੇਸਰ ਦੇ ਨਾਮ ਨਾਲ (ਲਿਵ) ਬਿਰਤੀ (ਲਾਗੀ) ਜੁੜ ਗਈ ਹੈ।

## ਕਈ ਕੋਟਿ; ਪ੍ਰਭ ਕਉ ਖੋਜੰਤੇ ॥

ਕਈ ਕਰੋੜਾਂ ਪਿਆਰੇ ਪ੍ਰਮੇਸਰ ਦੇ (ਕਉ) ਤਾਈਂ (ਖੋਜੰਤੇ) ਖੋਜ ਕਰਨ ਵਾਲੇ ਹਨ।

## ਆਤਮ ਮਹਿ; ਪਾਰਬ੍ਰਹਮੁ ਲਹੰਤੇ ॥

ਉਹ ਆਪਣੀ ਬਿਰਤੀ ਨੂੰ ਅੰਤਰਮੁਖ ਕਰਕੇ (ਆਤਮ) ਜੀਵ ਆਤਮਾ **ਵਾ:** ਅੰਤਹਕਰਣ ਦੇ (ਮਹਿ) ਅੰਦਰੋਂ ਹੀ ਪਾਰਬ੍ਰਹਮ ਪ੍ਰਮੇਸਰ ਨੂੰ (ਲਹੰਤੇ) ਲੱਭ ਲੈਂਦੇ ਹਨ।

## ਕਈ ਕੋਟਿ; ਦਰਸਨ ਪ੍ਰਭ ਪਿਆਸ ॥

ਕਈ ਕਰੋੜ ਐਸੇ ਪ੍ਰੇਮੀ ਜਨ ਹਨ ਜਿੰਨ੍ਹਾਂ ਨੂੰ ਅਕਾਲ ਪੁਰਖ ਵਾਹਿਗੁਰੂ ਜੀ ਦੇ ਦਰਸ਼ਨਾਂ ਦੀ (ਪਿਆਸ) ਇੱਛਾ ਲੱਗੀ ਹੋਈ ਹੈ।

**ਮਾਈ ਮੇਰੇ ਮਨ ਕੀ ਪਿਆਸ॥**

**ਇਕੁ ਖਿਨੁ ਰਹਿ ਨ ਸਕਉ ਬਿਨੁ ਪ੍ਰੀਤਮ ਦਰਸਨ ਦੇਖਨ ਕਉ ਧਾਰੀ ਮਨਿ ਆਸ॥** *(ਅੰਗ : ੭੧੬)*

ਅਤੇ ਉਹਨਾਂ ਦੀ ਇਸ ਇੱਛਾ ਨੂੰ ਪੂਰੀ ਕਰਨ ਵਾਸਤੇ,

**ਤਿਨ ਕਉ ਮਿਲਿਓ; ਪ੍ਰਭੁ ਅਬਿਨਾਸ ॥**

ਉਹਨਾਂ ਦੇ (ਕਉ) ਤਾਈਂ (ਅਬਿਨਾਸ) ਨਾਸ਼ ਤੋਂ ਰਹਿਤ ਪ੍ਰਮੇਸਰ ਜਰੂਰ (ਮਿਲਿਓ) ਮਿਲ ਗਿਆ ਹੈ।

**ਕਈ ਕੋਟਿ; ਮਾਗਹਿ ਸਤਸੰਗੁ ॥**

ਕਈ ਕਰੋੜਾਂ ਐਸੇ ਪੁਰਖ ਹਨ ਜਿਹੜੇ ਪ੍ਰਮੇਸਰ ਦੀ ਸਤਸੰਗਤ ਮੰਗਦੇ ਹਨ। **ਵਾ:** ਸਤ ਸਰੂਪ ਦੀ ਸੰਗਤ ਮੰਗਦੇ ਹਨ ਅਤੇ

**ਪਾਰਬ੍ਰਹਮੁ; ਤਿਨ੍ ਲਾਗਾ ਰੰਗੁ ॥**

ਉਹਨਾਂ ਨੂੰ ਪਾਰਬ੍ਰਹਮ ਪ੍ਰਮੇਸਰ ਦਾ (ਰੰਗੁ) ਪ੍ਰੇਮ ਲੱਗ ਗਿਆ ਹੈ।

**ਜਿਨ ਕਉ ਹੋਏ; ਆਪਿ ਸੁਪ੍ਰਸੰਨ ॥**

ਜਿੰਨ੍ਹਾਂ ਉੱਤੇ ਅਕਾਲ ਪੁਰਖ ਵਾਹਿਗੁਰੂ ਜੀ ਆਪ (ਸੁਪ੍ਰੰਸਨ) ਭਲੀ ਪ੍ਰਕਾਰ ਪ੍ਰਸੰਨ ਹੋਏ ਹਨ।

**ਨਾਨਕ ਤੇ ਜਨ; ਸਦਾ ਧਨਿ ਧੰਨਿ ॥੬॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਪੁਰਖ ਸਦਾ ਵਾਸਤੇ ਧੰਨਤਾ ਦੇ ਯੋਗ ਹਨ **ਵਾ:** ਧੰਨ ਹੈ ਉਹਨਾਂ ਦੀ ਮਾਤਾ, ਧੰਨ ਹੈ ਉਹਨਾਂ ਦੇ ਪਿਤਾ ਅਤੇ ਧੰਨ ਹੈ ਉਹਨਾਂ ਦਾ ਜੀਵਨ।

**ਕਈ ਕੋਟਿ; ਖਾਣੀ ਅਰੁ ਖੰਡ ॥**

ਕਈ ਕਰੋੜ *ਖਾਣੀਆਂ (ਅਰੁ) ਅਤੇ **ਖੰਡ ਹਨ।

**ਕੇਤੀਆ ਖਾਣੀ ਕੇਤੀਆ ਬਾਣੀ ਕੇਤੇ ਪਾਤ ਨਰਿੰਦ॥** *(ਅੰਗ : ੭)*

**ਕਈ ਕੋਟਿ; ਅਕਾਸ ਬ੍ਰਹਮੰਡ ॥**

ਕਈ ਕਰੋੜ ਅਕਾਸ਼ ਅਤੇ ਬ੍ਰਹਮੰਡ ਬਣੇ ਹੋਏ ਹਨ। **ਵਾ:** ਕਈ ਕਰੋੜਾਂ ਅਕਾਸ਼ ਵਿਚ ਵਿਚਰਦੇ ਅਤੇ ਬ੍ਰਹਮੰਡਾ ਵਿਚ ਰਹਿੰਦੇ ਹਨ।

**ਪਾਤਾਲਾ ਪਾਤਾਲ ਲਖ ਆਗਾਸਾ ਆਗਾਸ॥** *(ਅੰਗ : ੫)*

**ਕਈ ਕੋਟਿ; ਹੋਏ ਅਵਤਾਰ ॥**

ਵਿਸ਼ਨੂੰ ਦੇ ਕੇਵਲ ੨੪ ਅਵਤਾਰ ਹੀ ਨਹੀਂ ਹੋਏ ਹਨ ਸਗੋਂ ਕਈ ਕਰੋੜਾਂ ਅਵਤਾਰ ਹੋ ਚੁੱਕੇ ਹਨ।

**ਏਕ ਸਿਵ ਭਏ ਏਕ ਗਏ, ਏਕ ਫੇਰ ਭਏ ਰਾਮਚੰਦ੍ਰ ਕ੍ਰਿਸਨ ਕੇ ਅਵਤਾਰ ਭੀ ਅਨੇਕ ਹੈ॥** *(ਅਕਾਲ ਉਸਤਤ)*

**ਜਬ ਜਬ ਹੋਤ ਅਰਿਸਟਿ ਅਪਾਰਾ ॥ ਤਬ ਤਬ ਦੇਹ ਧਰਤ ਅਵਤਾਰਾ ॥** *(ਗਿਆਨ ਪ੍ਰਬੋਧ)*

**ਕੋਟਿ ਬਿਸਨ ਕੀਨੇ ਅਵਤਾਰ॥** *(ਅੰਗ : ੧੧੫੬)*

---

* **ਖਾਣੀਆਂ :** ਮੁੱਖ ਤੌਰ ਤੇ ਇਹ ਚਾਰ ਖਾਣੀਆਂ ਹਨ।
੧. ਅੰਡਜ, ੨. ਜੇਰਜ, ੩. ਸੇਤਜ, ੪. ਉਤਭੁਜ।

** **ਖੰਡ :** ਖੰਡ ਭਾਵ ਹਿੱਸਾ, ਦੁਨੀਆਂ ਦੇ ਨੌਂ ਹਿੱਸੇ ਮੰਨੇ ਗਏ ਹਨ। ਕਈ ਵਾਰ ਇਕ ਦੀਪ ਦੇ ਨੌਂ ਖੰਡ ਵੀ ਦਸਦੇ ਹਨ।
**ਨੌਂ ਖੰਡ ਇਸ ਪ੍ਰਕਾਰ ਹਨ :** ੧. ਕੁਰੂ ਖੰਡ, ੨. ਹਿਰਨਸਾਰ ਖੰਡ, ੩. ਇਲਾਬ੍ਰਤ ਖੰਡ, ੪. ਕੇਤਮਾਲ, ੫. ਹਰੀ ਵਰਖ, ੬. ਰੰਮਯਕ, ੭. ਕਿੰਪੁਰਸ਼, ੮. ਭੱਦਰ, ੯. ਭਾਰਤ ਖੰਡ।

## ਕਈ ਜੁਗਤਿ; ਕੀਨੋ ਬਿਸਥਾਰ ॥

ਪ੍ਰਮੇਸਰ ਨੇ ਸਾਰੇ ਸੰਸਾਰ ਦਾ (ਬਿਸਥਾਰ) ਵਿਸਥਾਰ ਭਾਵ ਫੈਲਾਅ ਕਈ (ਜੁਗਤਿ) ਜੁਗਤੀਆਂ ਨਾਲ (ਕੀਨੋ) ਕੀਤਾ ਹੈ। ਅਰਥਾਤ ਕਈ ਵਾਰ ਇਕ ਤੱਤ ਨਾਲ, ਕਈ ਵਾਰ ਦੋ ਤੱਤਾਂ ਨਾਲ, ਕਈ ਵਾਰ ਤਿੰਨ ਤੱਤਾਂ ਨਾਲ, ਕਈ ਵਾਰ ਚਾਰ ਤੱਤਾਂ ਨਾਲ ਅਤੇ ਕਈ ਵਾਰ ਪੰਜਾਂ ਤੱਤਾਂ ਨਾਲ ਸੰਸਾਰ ਦੀ ਬਨਾਵਟ ਬਣਾਉਣਾ ਕੀਤੀ ਹੈ।

## ਕਈ ਬਾਰ; ਪਸਰਿਓ ਪਾਸਾਰ ॥

ਪ੍ਰਮੇਸਰ ਨੇ ਕਈ (ਬਾਰ) ਵਾਰ ਸਾਰਾ ਪਸਾਰਾ (ਪਸਰਿਓ) ਪਸਾਰਿਆ ਹੈ ਤੇ ਕਈ ਵਾਰ ਪਰਲੋ ਕੀਤੀ ਹੈ।

## ਸਦਾ ਸਦਾ ਇਕੁ; ਏਕੰਕਾਰ ॥

ਪਰ ਉਹ ਇਕ (ਏਕੰਕਾਰ) ਓਅੰਕਾਰ ਸਰੂਪ ਵਾਹਿਗੁਰੂ ਹੀ ਸਦਾ ਸਦਾ ਇਸਥਿਤ ਰਹਿਣ ਵਾਲਾ ਹੈ। ਹੋਰ ਕੋਈ ਵੀ ਇਸਥਿਤ ਰਹਿਣ ਵਾਲਾ ਨਹੀਂ ਹੈ।

## ਕਈ ਕੋਟਿ; ਕੀਨੇ ਬਹੁ ਭਾਤਿ ॥

ਕਈ ਕਰੋੜਾਂ (ਬਹੁ) ਬਹੁਤ (ਭਾਤਿ) ਪ੍ਰਕਾਰ ਦੇ ਵੱਖੋ ਵੱਖਰੇ ਸੁਭਾਵਾਂ ਦੇ, ਰੰਗਾਂ ਦੇ ਜੀਵ ਪੈਦਾ (ਕੀਨੇ) ਕੀਤੇ ਹਨ। ਜਿੰਨ੍ਹਾਂ ਦੇ ਸੁਭਾਅ ਮਿੰਟ ਮਿੰਟ ਵਿਚ ਬਦਲਦੇ ਰਹਿੰਦੇ ਹਨ। **ਵਾ:** ਅਸਤੀ, ਭਾਤੀ, ਪ੍ਰਿਅਤਾ ਦੀ (ਭਾਤਿ) ਪ੍ਰਤੀਤੀ ਕਰਨ ਵਾਲੇ ਕਈ ਗਿਆਨਵਾਨ (ਕੀਨੇ) ਕਰ ਦਿੱਤੇ ਹਨ।

## ਪ੍ਰਭ ਤੇ ਹੋਏ; ਪ੍ਰਭ ਮਾਹਿ ਸਮਾਤਿ ॥

ਉਹ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਜੀ ਦੇ ਸਰੂਪ (ਤੇ) ਤੋਂ ਪ੍ਰਗਟ ਹੋ ਕੇ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਜੀ (ਮਾਹਿ) ਵਿਚ ਹੀ (ਸਮਾਤਿ) ਅਭੇਦ ਹੋ ਜਾਂਦੇ ਹਨ।

**ਜਲ ਵਿਚਹੁ ਬਿੰਬੁ ਉਠਾਲਿਓ ਜਲ ਮਾਹਿ ਸਮਾਇਆ ॥** *(ਅੰਗ : ੧੦੯੬)*

## ਤਾ ਕਾ; ਅੰਤੁ ਨ ਜਾਨੈ ਕੋਇ ॥

ਹੇ ਭਾਈ ! ਭਾਵੇਂ ਕਿ ਜੀਵ ਉਸ ਪ੍ਰਮੇਸਰ ਵਿੱਚ ਮਿਲ ਜਾਂਦੇ ਹਨ ਪਰ ਫਿਰ ਵੀ ਉਸ ਪ੍ਰਮੇਸਰ ਦਾ ਕੋਈ ਅੰਤ ਨਹੀਂ ਜਾਣ ਸਕਦਾ ਹੈ।

## ਆਪੇ ਆਪਿ; ਨਾਨਕ ਪ੍ਰਭੁ ਸੋਇ ॥੭॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਸੋਇ) ਉਹ ਪ੍ਰਮੇਸਰ ਆਪੇ ਆਪ ਪਿੱਛੇ ਸੀ, ਆਪੇ ਆਪ ਹੁਣ ਹੈ ਅਤੇ ਅੱਗੇ ਵੀ ਆਪੇ ਆਪ ਹੀ ਹੋਵੇਗਾ।

**ਅਥਵਾ :** (ਸੋਇ) ਉਹ (ਪ੍ਰਭੁ) ਅਕਾਲ ਪੁਰਖ ਵਾਹਿਗੁਰੂ ਆਪ ਹੀ ਜੀਵ ਹੈ, ਆਪ ਹੀ ਈਸ਼ਰ ਹੈ ਅਤੇ ਆਪ ਹੀ ਸੁਧ ਸਰੂਪ ਹੈ।

## ਕਈ ਕੋਟਿ; ਪਾਰਬ੍ਰਹਮ ਕੇ ਦਾਸ ॥

ਕਈ ਕਰੋੜ ਪਾਰਬ੍ਰਹਮ ਪ੍ਰਮੇਸਰ ਦੇ (ਦਾਸ) ਸੇਵਕ ਹਨ।

## ਤਿਨ ਹੋਵਤ; ਆਤਮ ਪਰਗਾਸ ॥

ਉਹਨਾਂ ਦੇ ਮਨ ਵਿਚ ਆਤਮ ਸਰੂਪ ਦਾ ਪ੍ਰਕਾਸ਼ ਹੋ ਜਾਂਦਾ ਹੈ। **ਵਾ:** ਗਿਆਨ ਪ੍ਰਗਟ ਹੋ ਜਾਂਦਾ ਹੈ।

## ਕਈ ਕੋਟਿ; ਤਤ ਕੇ ਬੇਤੇ ॥

ਕਈ ਕਰੋੜ ਤੱਤ ਸਰੂਪ ਦੇ (ਬੇਤੇ) ਜਾਣੂ ਹਨ।

## ਸਦਾ ਨਿਹਾਰਹਿ; ਏਕੋ ਨੇਤ੍ਰੇ ॥

ਉਹ (ਏਕੋ) ਇਕ ਅਖੰਡ ਚੇਤਨ ਰੂਪ ਪ੍ਰਮੇਸਰ ਨੂੰ (ਨੇਤ੍ਰੇ) ਦ੍ਰਿਸ਼ਟਾ ਰੂਪ ਜਾਣ ਕੇ ਆਪਣੇ ਪ੍ਰਤੱਖ ਸੱਜੇ, ਖੱਬੇ (ਨੇਤ੍ਰੇ) ਨੇਤਰਾਂ ਨਾਲ **ਵਾ:** ਮਨ-ਬੁੱਧ ਰੂਪ ਨੇਤਰਾਂ ਨਾਲ **ਵਾ:** ਵੈਰਾਗ-ਬਿਬੇਕ ਰੂਪ ਨੇਤਰਾਂ ਨਾਲ **ਵਾ:** ਪ੍ਰੋਖ-ਅਪ੍ਰੋਖ ਗਿਆਨ ਰੂਪ ਨੇਤਰਾਂ ਨਾਲ ਸਦਾ ਹੀ (ਨਿਹਾਰਹਿ) ਦੇਖਦੇ ਹਨ। ਯਥਾ :

**ਦੁਇ ਦੁਇ ਲੋਚਨ ਪੇਖਾ ॥ ਹਉ ਹਰਿ ਬਿਨੁ ਅਉਰੁ ਨ ਦੇਖਾ ॥** *(ਅੰਗ : ੬੫੫)*

**ਵਾ:** ਉਹ ਇਕ ਪ੍ਰਮੇਸਰ ਨੂੰ (ਨੇਤ੍ਰੇ) ਦ੍ਰਿਸ਼ਟਾ ਰੂਪ ਕਰਕੇ ਵੇਖਦੇ ਹਨ। **ਵਾ:** ਉਸਦੇ ਤਾਈਂ (ਨੇਤ੍ਰੇ) ਨੇਤ-ਨੇਤ ਕਹਿੰਦੇ ਹਨ।

## ਕਈ ਕੋਟਿ; ਨਾਮ ਰਸੁ ਪੀਵਹਿ ॥

ਕਈ ਕਰੋੜਾਂ ਪੁਰਖ ਪ੍ਰਮੇਸਰ ਦੇ ਨਾਮ ਰੂਪ ਰਸ ਨੂੰ, ਪ੍ਰੇਮ ਰੂਪ ਰਸ ਨੂੰ, **ਵਾ:** ਆਤਮ ਰਸ ਨੂੰ ਹੀ (ਪੀਵਹਿ) ਪੀਂਦੇ ਹਨ।

**ਅਥਵਾ :** ਕਈ ਕਰੋੜਾਂ ਹੀ ਮਨ ਵਿੱਚ ਨਾਮ ਰਸ ਪੀ ਕੇ ਰਸੀਏ ਭਾਵ ਪ੍ਰੇਮੀ ਹੋਏ ਹਨ।

**ਪ੍ਰਸ਼ਨ :** ਮਹਾਰਾਜ ! ਉਹਨਾਂ ਨੂੰ ਨਾਮ ਰਸ ਪੀ ਕੇ ਕੀ ਫਲ ਪ੍ਰਾਪਤ ਹੋਇਆ ਹੈ?

## ਅਮਰ ਭਏ; ਸਦ ਸਦ ਹੀ ਜੀਵਹਿ ॥

**ਉੱਤਰ :** ਹੇ ਭਾਈ ! ਉਹ (ਅਮਰ) ਮਰਨ ਤੋਂ ਰਹਿਤ (ਭਏ) ਹੋ ਗਏ ਹਨ ਅਤੇ ਆਤਮਿਕ ਜੀਵਨ ਕਰਕੇ ਸਦਾ ਸਦਾ ਹੀ (ਜੀਵਹਿ) ਜਿਊਂਦੇ ਹਨ। **ਵਾ:** ਉਹ ਸਦਾ ਜੀਵਨ ਰੂਪ ਚੇਤਨ ਸਰੂਪ ਨੂੰ ਪ੍ਰਾਪਤ ਕਰਕੇ ਜਿਊਂਦੇ ਹੀ ਚੇਤਨ ਸਰੂਪ ਹੋ ਜਾਂਦੇ ਹਨ।

## ਕਈ ਕੋਟਿ; ਨਾਮ ਗੁਨ ਗਾਵਹਿ ॥

ਕਈ ਕਰੋੜਾਂ ਹੀ ਪ੍ਰਮੇਸਰ ਦੇ ਨਾਮ ਤੇ ਗੁਣਾਂ ਨੂੰ ਕੀਰਤਨ ਵਿੱਚ ਪਾ-ਪਾ ਕੇ ਭਾਵ ਕੀਰਤਨ ਦੁਆਰਾ (ਗਾਵਹਿ) ਗਾਉਂਦੇ ਹਨ।

## ਆਤਮ ਰਸਿ; ਸੁਖਿ ਸਹਜਿ ਸਮਾਵਹਿ ॥

ਉਹ ਬ੍ਰਹਮ ਆਤਮਾ ਦੇ (ਰਸਿ) ਪ੍ਰੇਮ ਦੇ ਸੁਖ ਵਿਚ (ਸਹਜਿ) ਸਹਜੇ ਹੀ **ਵਾ:** ਸ਼ਾਂਤ ਪੂਰਵਕ ਹੀ (ਸਮਾਵਹਿ) ਸਮਾ ਜਾਂਦੇ ਹਨ, ਅਭੇਦ ਹੋ ਜਾਂਦੇ ਹਨ। **ਵਾ:** ਸਹਿਜੇ ਸੁੱਖ ਸਰੂਪ ਵਿੱਚ ਸਮਾ ਜਾਂਦੇ ਹਨ, ਮਿਲ ਜਾਂਦੇ ਹਨ।

**ਜਾ ਕੈ ਅੰਤਰਿ ਬਸੈ ਪ੍ਰਭੁ ਆਪਿ ॥**
**ਨਾਨਕ ਤੇ ਜਨ ਸਹਜਿ ਸਮਾਤਿ ॥** *(ਅੰਗ : ੨੬੭)*

## ਅਪੁਨੇ ਜਨ ਕਉ; ਸਾਸਿ ਸਾਸਿ ਸਮਾਰੇ ॥

ਜਿਹੜੇ ਅਕਾਲ ਪੁਰਖ ਵਾਹਿਗੁਰੂ ਜੀ ਨੇ ਆਪਣੇ (ਜਨ) ਸੇਵਕ ਬਣਾਏ ਹਨ ਉਹਨਾਂ ਸਭਨਾ (ਕਉ) ਨੂੰ ਸੱਚੇ ਪਾਤਸ਼ਾਹ ਜੀ ਸਵਾਸ-ਸਵਾਸ (ਸਮਾਰੇ) ਸੰਮ੍ਹਾਲਦੇ ਭਾਵ ਚੇਤੇ ਕਰਦੇ ਰਹਿੰਦੇ ਹਨ।

**ਪ੍ਰਸ਼ਨ :** ਮਹਾਰਾਜ ! ਪ੍ਰਮੇਸਰ ਉਹਨਾਂ ਨੂੰ ਐਨਾ ਪਿਆਰ ਕਿਉਂ ਕਰਦਾ ਹੈ?

## ਨਾਨਕ; ਓਇ ਪਰਮੇਸੁਰ ਕੇ ਪਿਆਰੇ ॥੮॥੧੦॥

**ਉੱਤਰ :** ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! ਪ੍ਰਮੇਸਰ ਉਹਨਾਂ ਨੂੰ ਐਨਾ ਪਿਆਰ ਇਸ ਕਰਕੇ ਕਰਦਾ ਹੈ ਕਿਉਂਕਿ (ਓਇ) ਉਹ ਪੁਰਖ ਪ੍ਰਮੇਸਰ ਦੇ ਸਭ ਤੋਂ ਵੱਧ ਪਿਆਰੇ ਹੁੰਦੇ ਹਨ। ਭਾਵ ਜਿਸ ਪ੍ਰਕਾਰ ਮਾਂ ਨੂੰ ਆਪਣੇ ਸਾਰਿਆਂ ਬੱਚਿਆਂ ਵਿਚੋਂ ਕੁੱਛੜ ਵਾਲਾ ਬੱਚਾ ਸਭ ਤੋਂ ਵੱਧ ਪਿਆਰਾ ਹੁੰਦਾ ਹੈ ਤੇ ਉਹ ਉਸ ਬੱਚੇ ਦੀ ਸਵਾਸ-ਸਵਾਸ ਪਾਲਣਾ ਪੋਸ਼ਣਾ ਕਰਦੀ ਹੈ। ਕਿਸੇ ਪ੍ਰਕਾਰ ਦਾ ਦੁੱਖ ਕਸ਼ਟ ਨਹੀਂ ਆਉਣ ਦਿੰਦੀ। ਇਸੇ ਪ੍ਰਕਾਰ ਪ੍ਰਮੇਸਰ ਨੂੰ ਆਪਣੀ ਜੀਵਾਂ ਰੂਪ ਸੰਤਾਨ ਵਿਚੋਂ ਉਹ ਸਭ ਤੋਂ ਵੱਧ ਪਿਆਰੇ ਲੱਗਦੇ ਹਨ ਜਿਹੜੇ ਵਾਹਿਗੁਰੂ ਜੀ ਦਾ ਸਿਮਰਨ ਭਜਨ ਕਰਦੇ ਹਨ। ਉਹਨਾਂ ਨੂੰ ਕੋਈ ਤਕਲੀਫ ਨਾ ਹੋਵੇ, ਇਸ ਲਈ ਮਹਾਰਾਜ ਉਹਨਾਂ ਨੂੰ ਸਵਾਸ-ਸਵਾਸ ਹਰ ਵਕਤ ਚੇਤੇ ਕਰਦੇ ਰਹਿੰਦੇ ਹਨ।

## ਸਲੋਕੁ ॥

## ਕਰਣ ਕਾਰਣ ਪ੍ਰਭੁ ਏਕੁ ਹੈ; ਦੂਸਰ ਨਾਹੀ ਕੋਇ ॥

ਹੇ ਭਾਈ ! ਸਾਰੇ ਕਾਰਨਾ ਤੇ ਕਾਰਜਾਂ ਨੂੰ ਕਰਨ ਵਾਲਾ ਇਕ ਅਕਾਲ ਪੁਰਖ ਵਾਹਿਗੁਰੂ ਹੀ ਹੈ। ਉਸ ਤੋਂ ਇਲਾਵਾ ਸਾਰੇ ਜਗਤ ਵਿੱਚ (ਦੂਸਰ) ਦੂਸਰਾ ਹੋਰ (ਕੋਇ) ਕੋਈ ਵੀ ਨਹੀਂ ਹੈ।

**ਅਥਵਾ :** ਜੋ ਸਾਰੇ ਪ੍ਰਪੰਚ ਦੇ (ਕਰਣ) ਸਾਧਨ ਮਹੀਤੱਤ ਆਦਿਕ ਹਨ ਉਹਨਾਂ ਦਾ ਕਾਰਣ ਇਕ (ਪ੍ਰਭੁ) ਪ੍ਰਮੇਸਰ ਹੈ। ਉਸ ਤੋਂ ਬਿਨਾਂ ਹੋਰ ਕੋਈ ਵੀ ਦੂਸਰਾ ਸਮਰੱਥ ਨਹੀਂ ਹੈ।

**ਅਰਥਾਤ :** ਕਿਸੇ ਨੇ ਸ੍ਰਿਸ਼ਟੀ ਦਾ ਕਾਰਨ ਪ੍ਰਮਾਣੂ ਮੰਨੇ ਹਨ, ਕਿਸੇ ਨੇ ਸੂਖਮ ਤੱਤ ਮੰਨੇ ਹਨ, ਕਿਸੇ ਨੇ ਸਥੂਲ ਤੱਤ ਮੰਨੇ ਹਨ, ਕਿਸੇ ਨੇ ਕਾਲ ਮੰਨਿਆ ਹੈ ਤੇ ਕਿਸੇ ਨੇ ਪ੍ਰਕਿਰਤੀ ਮੰਨੀ ਹੈ। ਪਰ ਏਨਾ ਸਾਰੇ ਕਾਰਨਾਂ ਦੇ ਕਰਨ ਵਾਲਾ ਇਕ ਪ੍ਰਮੇਸਰ ਆਪ ਹੀ ਹੈ। ਉਸ ਦੀ ਸੱਤਾ ਤੋਂ ਬਿਨਾਂ ਮਾਇਆ, ਪ੍ਰਮਾਣੂ, ਪ੍ਰਕਿਰਤੀ ਆਦਿਕ ਸਭ ਜੜ੍ਹ ਹਨ।

## ਨਾਨਕ, ਤਿਸੁ ਬਲਿਹਾਰਣੈ; ਜਲਿ ਥਲਿ ਮਹੀਅਲਿ ਸੋਇ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਤਿਸੁ) ਉਸ ਪ੍ਰਮੇਸਰ ਦੇ ਤਾਈਂ ਅਸੀਂ (ਬਲਿਹਾਰਣੈ) ਕੁਰਬਾਨ ਜਾਂਦੇ ਹਾਂ ਕਿਉਂਕਿ (ਸੋਇ) ਉਹ (ਜਲਿ) ਜਲ ਤੇ ਥਲ ਵਿੱਚ **ਵਾ:** (ਜਲਿ) ਤਰੀ (ਥਲਿ) ਖੁਸ਼ਕੀ ਵਿੱਚ (ਮਹੀ+ਅਲਿ) (ਮਹੀ) ਪ੍ਰਿਥਵੀ ਅਤੇ (ਅਲਿ) ਅਕਾਸ਼ ਵਿਚ ਵਿਆਪਕ ਹੋ ਰਿਹਾ ਹੈ। **ਵਾ:** ਉਹ ਜਲ ਦੀ ਨਿਆਈਂ ਦ੍ਰਵੀਭੂਤ ਹੋਣ ਵਾਲੇ, (ਥਲਿ) ਧਰਤੀ ਦੀ ਨਿਆਈਂ ਇਸਥਿਤ ਰਹਿਣ ਵਾਲੇ (ਮਹੀ) ਪ੍ਰਿਥਵੀ ਦੀ ਨਿਆਈਂ ਨਿਰਮਲ ਬੁੱਧ ਵਾਲੇ ਅਤੇ (ਅਲਿ) ਅਕਾਸ਼ ਦੀ ਨਿਆਈਂ ਖੋਭ ਤੋਂ ਰਹਿਤ ਰਹਿਣ ਵਾਲੇ ਸਾਰਿਆਂ ਵਿਚ ਵਿਆਪਕ ਹੈ। **ਵਾ:** ਉਹ (ਜਲਿ) ਪ੍ਰੇਮੀਆਂ ਵਿਚ ਪ੍ਰੇਮ ਰੂਪ ਹੋ ਕਰਕੇ (ਥਲਿ) ਨਾਸਤਿਕਾਂ ਵਿਚ ਵਿਸ਼ੇ ਇੱਛਾ ਰੂਪ ਹੋ ਕਰਕੇ (ਮਹੀ) ਬੁੱਧੀ ਵਿਚ ਗਿਆਤ ਰੂਪ ਹੋ ਕਰਕੇ ਅਤੇ (ਅਲਿ) ਹਿਰਦੇ ਵਿਚ ਸ਼ਰਧਾ ਰੂਪ ਹੋ ਕਰਕੇ ਫੈਲਿਆ ਹੋਇਆ ਹੈ।

## ਅਸਟਪਦੀ ॥

ਇਸ ਅਸ਼ਟਪਦੀ ਵਿਚ ਜੀਵ ਦੀ ਅਲਪੱਗਤਾ ਤੇ ਪ੍ਰਮੇਸਰ ਦੀ ਸਰਬੱਗਤਾ ਦਾ ਕਥਨ ਕਰਦੇ ਹਨ।

## ਕਰਨ ਕਰਾਵਨ; ਕਰਨੈ ਜੋਗੁ ॥

ਉਹ ਪ੍ਰਮੇਸਰ ਸਾਰਿਆਂ (ਕਰਨ) ਕਾਰਜਾਂ ਨੂੰ ਕਰਕੇ ਉਹਨਾਂ ਤੋਂ (ਕਰਾਵਨ) ਕਰਾਉਣ ਵਾਲਾ ਅਤੇ ਸਾਰਿਆਂ ਨੂੰ ਕਰਨ ਦੇ (ਜੋਗੁ) ਲਾਇਕ ਵੀ ਉਹ ਆਪ ਹੈ।

**ਅਥਵਾ :** ਜਿਵੇਂ ਘੜੇ ਦਾ ਉਪਾਦਾਨ ਕਾਰਨ ਮਿੱਟੀ ਹੁੰਦੀ ਹੈ ਤੇ ਨਮਿਤ ਕਾਰਨ ਘੁਮਿਆਰ ਹੁੰਦਾ ਹੈ। ਤਿਵੇਂ ਹੀ ਜਿਹੜੇ ਤਿੰਨ ਗੁਣ, ਸੂਖਮ ਤੱਤ, ਪ੍ਰਕਿਰਤੀ ਆਦਿਕ ਕਰਨ ਮੰਨੇ ਹੋਏ ਹਨ। ਇੰਨ੍ਹਾਂ ਨੂੰ ਕਰਨ ਵਾਲਾ ਵੀ ਪ੍ਰਮੇਸਰ ਆਪ ਹੈ ਅਤੇ ਇੰਨ੍ਹਾਂ ਵਿੱਚ ਚੇਤਨ ਸੱਤਾ ਪਾ ਕੇ ਇੰਨ੍ਹਾਂ ਤੋਂ (ਕਰਾਵਨ) ਕਰਾਉਣ ਵਾਲਾ ਵੀ ਉਹ ਆਪ ਹੈ। **ਵਾ:** ਸੂਖਮ ਤੱਤਾਂ ਤੋਂ ਅਸਥੂਲ ਤੱਤ ਪੈਦਾ ਕਰਨੇ, ਸਥੂਲ ਤੱਤਾਂ ਤੋਂ ਸ੍ਰਿਸ਼ਟੀ ਪੈਦਾ ਕਰਨੀ। ਇਉਂ ਕਰਾਉਣ ਦੇ ਯੋਗ ਵੀ ਆਪ ਹੀ ਹੈ।

**ਅਥਵਾ :** ਜੋ ਬ੍ਰਹਮਾ ਸ੍ਰਿਸ਼ਟੀ ਨੂੰ ਪੈਦਾ ਕਰਨ ਵਾਲਾ ਹੈ, ਵਿਸ਼ਣੂ ਪਾਲਣਾ ਕਰਨ ਵਾਲਾ ਹੈ, ਸ਼ਿਵ ਜੀ ਲੈਅਤਾ ਕਰਨ ਵਾਲਾ ਹੈ। ਇੰਨ੍ਹਾਂ ਨੂੰ ਪੈਦਾ ਕਰਨ ਵਾਲਾ ਵੀ ਪ੍ਰਮੇਸਰ ਆਪ ਹੈ ਤੇ ਇੰਨ੍ਹਾਂ ਨੂੰ ਪ੍ਰੇਰ ਕੇ ਇੰਨ੍ਹਾਂ ਤੋਂ ਉਤਪਤੀ, ਪਾਲਣਾ, ਲੈਅਤਾ, ਕਰਾਉਣ ਵਾਲਾ ਵੀ ਉਹ ਆਪ ਹੈ। ਯਥਾ :

**ਬ੍ਰਹਮਾ ਬਿਸਨੁ ਸਿਰੇ ਤੈ ਅਗਨਤ ਤਿਨ ਕਉ ਮੋਹੁ ਭਯਾ ਮਨ ਮਦ ਕਾ॥**
**ਚਵਰਾਸੀਹ ਲਖ ਜੋਨਿ ਉਪਾਈ ਰਿਜਕੁ ਦੀਆ ਸਭ ਹੂ ਕਉ ਤਦ ਕਾ॥** *(ਅੰਗ : ੧੪੦੩)*

**ਅਥਵਾ :** ਜੋ ਜਾਗ੍ਰਿਤ, ਸੁਪਨ, ਸੁਖੋਪਤ, ਸਥੂਲ ਅਵਸਥਾਵਾਂ ਦੇ ਅਭਿਮਾਨੀ (ਕਰਨ) ਹਿਰਨਗਰਭ, ਅਭਿਆਕ੍ਰਿਤ, ਸੂਤਰ ਆਤਮਾ ਆਦਿਕ ਕਰਣ ਮੰਨੇ ਹਨ **ਵਾ:** ਜੋ ਵਿਸ਼ਵ, ਤੈਜਸਵ, ਪ੍ਰਾਗ ਆਦਿਕ ਜੀਵ ਸੂਖਮ ਕਰਣ ਮੰਨੇ ਹਨ। ਉਹਨਾਂ ਤੋਂ ਸਭ ਕੁਝ ਕਰਵਾਉਣ ਵਾਲਾ ਵੀ ਉਹ ਪ੍ਰਮੇਸਰ ਆਪ ਹੈ ਅਤੇ ਉਹਨਾਂ ਨੂੰ (ਕਰਨੈ) ਕਰਨ ਦੇ (ਜੋਗੁ) ਲਾਇਕ ਵੀ ਆਪ ਹੀ ਹੈ।

## ਜੋ ਤਿਸੁ ਭਾਵੈ; ਸੋਈ ਹੋਗੁ ॥

ਹੇ ਭਾਈ ! ਜੋ (ਤਿਸੁ) ਉਸ ਪ੍ਰਮੇਸਰ ਨੂੰ ਪਿੱਛੇ (ਭਾਵੈ) ਭਾਉਂਦਾ ਸੀ, (ਸੋਈ) ਓਹੀ (ਹੋਗੁ) ਹੁੰਦਾ ਸੀ, ਜੋ ਉਸ ਨੂੰ ਹੁਣ ਭਾਉਂਦਾ ਹੈ, ਓਹੀ ਹੁੰਦਾ ਹੈ ਅਤੇ ਜੋ ਉਸ ਨੂੰ ਅੱਗੇ ਭਾਵੇਗਾ ਓਹੀ ਹੋਵੇਗਾ।

## ਖਿਨ ਮਹਿ; ਥਾਪਿ ਉਥਾਪਨਹਾਰਾ ॥

ਉਹ ਪ੍ਰਮੇਸਰ ਆਪ ਹੀ ਇਕ *(ਖਿਨ) ਛਿਨ ਵਿਚ (ਥਾਪਿ) ਜਗਤ ਨੂੰ ਪੈਦਾ ਕਰਕੇ, (ਥਾਪਿ) ਅਸਥਾਪਨ ਕਰਨ ਵਾਲਾ ਹੈ ਤੇ ਆਪ ਹੀ ਪੈਦਾ ਹੋਇਆਂ ਨੂੰ, ਇਸਥਿਤ ਹੋਇਆਂ ਨੂੰ (ਉਥਾਪਨਹਾਰਾ) ਪੁੱਟਣ ਵਾਲਾ ਹੈ।

**ਖਿਨ ਮਹਿ ਥਾਪਿ ਉਥਾਪਦਾ ਤਿਸੁ ਬਿਨੁ ਨਹੀ ਕੋਈ॥** *(ਅੰਗ : ੭੦੬)*

**ਅਥਵਾ :** ਉਹ ਪ੍ਰਮੇਸਰ ਇਕ ਖਿਨ ਵਿਚ ਸ਼ੁਭ ਗੁਣਾਂ ਨੂੰ ਹਿਰਦੇ ਵਿਚ ਥਾਪ ਕੇ ਕਾਮ, ਕ੍ਰੋਧ ਆਦਿਕਾਂ ਨੂੰ (ਉਥਾਪਨਹਾਰਾ) ਪੁੱਟ ਦੇਣ ਵਾਲਾ ਹੈ।

**ਅਥਵਾ :** ਉਹ ਪ੍ਰਮੇਸਰ ਜਿਸ ਖਿਨ ਵਿਚ ਗਿਆਨ ਨੂੰ ਥਾਪਦਾ ਹੈ ਉਸੇ ਖਿਨ ਵਿਚ ਅਗਿਆਨ ਨੂੰ ਪੁੱਟ ਦਿੰਦਾ ਹੈ। ਯਥਾ:

**ਓਪਤਿ ਪਰਲਉ ਖਿਨ ਮਹਿ ਕਰਤਾ ॥** *(ਅੰਗ : ੩੮੭)*

---

* **ਖਿਨ :** ਵਿਆਕਰਣ ਵਾਲਿਆਂ ਦੇ ਅਨੁਸਾਰ ਘਟ ਸ਼ਬਦ ਕਹਿਣ ਨਾਲ ਦੋ ਖਿਨ ਗੁਜ਼ਰ ਜਾਂਦੇ ਹਨ। ਨਿਆਈਕੀਆਂ ਅਨੁਸਾਰ ਪਿੱਪਲ ਦੇ ਪੱਤੇ ਵਿਚੋਂ ਸੂਈ ਆਰ ਪਾਰ ਕਰਨ ਦੇ ਸਮੇਂ ਵਿਚ ਚਾਰ ਖਿਨ ਗੁਜ਼ਰ ਜਾਂਦੇ ਹਨ।

## ਅੰਗ : ੨੭੭

### ਅੰਤੁ ਨਹੀ ਕਿਛੁ; ਪਾਰਾਵਾਰਾ ॥

ਜਿਵੇਂ ਸਮੁੰਦਰ ਦਾ ਪਾਰਾਵਾਰ ਨਹੀਂ ਪਾਇਆ ਜਾ ਸਕਦਾ, ਤਿਵੇਂ ਹੀ ਉਸ ਪ੍ਰਮੇਸਰ ਦੇ (ਪਾਰਾਵਾਰਾ) ਉਰਵਾਰ-ਪਾਰ ਦਾ ਲੋਕ-ਪ੍ਰਲੋਕ ਕਰਕੇ (ਕਿਛੁ) ਕਿਸੇ ਪ੍ਰਕਾਰ ਵੀ ਅੰਤ ਨਹੀਂ ਪਾਇਆ ਜਾ ਸਕਦਾ।

### ਹੁਕਮੇ ਧਾਰਿ; ਅਧਰ ਰਹਾਵੈ ॥

*(ਅ-ਧੱਰ ਬੋਲੋ)*

ਉਹ ਪ੍ਰਮੇਸਰ ਸਾਰਿਆਂ ਦਾ ਆਸਰਾ ਹੈ ਅਤੇ ਉਸਨੇ (ਅਧਰ) ਆਸਰੇ ਤੋਂ ਬਿਨਾਂ (ਰਹਾਵੈ) ਰਹਿਣ ਵਾਲੇ ਅਕਾਸ਼ ਚੰਦਰਮਾਂ ਸੂਰਜ ਤਾਰੇ ਆਦਿਕਾਂ ਨੂੰ ਵੀ ਆਪਣੇ ਹੁਕਮ ਦੇ (ਧਾਰਿ) ਆਸਰੇ ਵਿਚ ਰੱਖਿਆ ਹੋਇਆ ਹੈ। **ਵਾ:** ਪੰਜਾਂ ਸੂਖਮ ਤੱਤਾਂ ਨੂੰ ਵੀ ਆਪਣੇ ਹੁਕਮ ਦੇ ਆਸਰੇ ਧਾਰਨ ਕਰਕੇ ਰੱਖਿਆ ਹੋਇਆ ਹੈ।

**ਸਿੰਧ ਪਰਬਤ ਮੇਦਨੀ ਬਿਨੁ ਥੰਮ੍ਹਾ ਗਗਨਿ ਰਹਾਇਆ ॥** *(ਚੰਡੀ ਦੀ ਵਾਰ, ਸ੍ਰੀ ਦਸਮ ਗ੍ਰੰਥ ਸਾਹਿਬ)*

**ਅਥਵਾ :** ਉਸ ਨੇ (ਅਧਰ) ਨਿਰਾਧਾਰ ਸ੍ਰਿਸ਼ਟੀ ਨੂੰ ਵੀ ਆਪਣੇ ਹੁਕਮ ਦੇ ਆਸਰੇ (ਧਾਰਿ) ਧਾਰਿਆ ਹੋਇਆ ਹੈ ਪਰ ਆਪ (ਅਧਰ) ਨਿਰਾਧਾਰ (ਰਹਾਵੈ) ਰਹਿੰਦਾ ਹੈ।

### ਹੁਕਮੇ ਉਪਜੈ; ਹੁਕਮਿ ਸਮਾਵੈ ॥

ਅਕਾਲ ਪੁਰਖ ਵਾਹਿਗੁਰੂ ਜੀ ਦੇ ਹੁਕਮ ਵਿਚ ਹੀ ਤੱਤ (ਉਪਜੈ) ਪੈਦਾ ਹੁੰਦੇ ਹਨ ਅਤੇ ਹੁਕਮ ਵਿਚ ਹੀ ਪਰਲੋ ਸਮੇਂ (ਸਮਾਵੈ) ਲੈਅ ਹੋ ਜਾਂਦੇ ਹਨ।

**ਅਥਵਾ :** ਹੁਕਮ ਦੁਆਰਾ ਹੀ ਬ੍ਰਹਮਾ, ਵਿਸ਼ਨੂੰ, ਸ਼ਿਵ ਜੀ ਆਦਿ ਸਾਰੇ ਦੇਵਤੇ ਪੈਦਾ ਹੁੰਦੇ ਹਨ ਅਤੇ ਹੁਕਮ ਅੰਦਰ ਹੀ ਪਰਲੋਂ ਹੋਣ ਸਮੇਂ ਆਪਣੀ ਉਮਰ ਭੋਗ ਕੇ (ਸਮਾਵੈ) ਸਮਾ ਜਾਂਦੇ ਹਨ।

**ਅਥਵਾ :** ਹੁਕਮ ਵਿਚ ਹੀ ਸਾਰੀ ਸੂਖਮ ਸ੍ਰਿਸ਼ਟੀ ਪੈਦਾ ਹੁੰਦੀ ਹੈ ਅਤੇ ਹੁਕਮ ਵਿਚ ਹੀ ਅੰਤ ਸਮੇਂ ਲੈਅ ਹੋ ਜਾਂਦੀ ਹੈ।

**ਅਥਵਾ :** ਜਿੰਨ੍ਹਾਂ ਨੂੰ ਹੁਕਮ ਦੁਆਰਾ ਪ੍ਰਮੇਸਰ ਦਾ ਅੰਦਰੋਂ ਬੋਧ ਭਾਵ ਗਿਆਨ ਪੈਦਾ ਹੁੰਦਾ ਹੈ। ਉਹਨਾਂ ਦਾ ਵਾਹਿਗੁਰੂ ਜੀ ਦੇ ਹੁਕਮ ਕਰਕੇ ਕਾਲ ਅਤੇ ਅਗਿਆਨ ਸਮਾ ਜਾਂਦਾ ਹੈ।

**ਅਥਵਾ :** ਹੁਕਮ ਮੰਨਣ ਨਾਲ ਹੀ ਸ਼ੁਭ ਗੁਣ ਪੈਦਾ ਹੁੰਦੇ ਹਨ ਅਤੇ ਹੁਕਮ ਵਿਚ ਚਲਣ ਨਾਲ ਸਾਰੇ ਵਿਕਾਰ ਸਮਾ ਜਾਂਦੇ ਹਨ। **ਵਾ:** ਹੁਕਮ ਵਿਚ ਚਲਾਉਣ ਵਾਲੇ ਕਾਮਾਦਿਕ ਵੀ ਸਮਾ ਜਾਂਦੇ ਹਨ।

**ਜਿਸ ਤੇ ਉਪਜੈ ਤਿਸ ਤੇ ਬਿਨਸੈ ਘਟਿ ਘਟਿ ਸਚੁ ਭਰਪੂਰਿ ॥** *(ਅੰਗ : ੨੦)*

### ਹੁਕਮੇ; ਊਚ ਨੀਚ ਬਿਉਹਾਰ ॥

ਪ੍ਰਮੇਸਰ ਦੇ ਹੁਕਮ ਵਿਚ ਹੀ ਜੀਵਾਂ ਦੀ ਕਰਨੀ ਅਨੁਸਾਰ (ਊਚ) ਉੱਚੇ ਅਤੇ (ਨੀਚ) ਨੀਵੇਂ ਦਾ (ਬਿਉਹਾਰ) ਵਿਵਹਾਰ ਹੋ ਰਿਹਾ ਹੈ। ਭਾਵ ਪ੍ਰਮੇਸਰ ਦੇ ਹੁਕਮ ਵਿੱਚ ਸ਼ੁਭ ਕਰਮਾਂ ਨੂੰ ਕਰਨ ਕਰਕੇ ਉੱਚੇ ਤੇ ਭੈੜੇ ਕੰਮਾਂ ਨੂੰ ਕਰਨ ਕਰਕੇ ਨੀਚ ਵਿਹਾਰਾਂ ਵਿੱਚ ਲੱਗੇ ਹਨ।

**ਅਥਵਾ :** ਪ੍ਰਮੇਸਰ ਦੇ ਹੁਕਮ ਅਨੁਸਾਰ ਹੀ ਜੀਵ ਉੱਚੀਆਂ ਨੀਵੀਆਂ ਜੂਨਾਂ ਵਿਚ ਜਾ ਕੇ ਵਿਹਾਰ ਕਰਦਾ ਹੈ।

**ਅਥਵਾ :** ਵਾਹਿਗੁਰੂ ਜੀ ਦੇ ਹੁਕਮ ਅਨੁਸਾਰ ਹੀ ਜੀਵ (ਊਚ) ਸਵਰਗ ਤੇ (ਨੀਚ) ਪਾਤਾਲ ਵਿੱਚ ਜਾ ਕੇ ਵਿਹਾਰ ਕਰਦਾ ਹੈ।

**ਅਥਵਾ :** ਪ੍ਰਮੇਸਰ ਦੇ ਹੁਕਮ ਦੁਆਰਾ ਹੀ ਜੀਵ (ਊਚ) ਸਤੋਗੁਣ (ਨੀਚ) ਤਮੋਗੁਣ ਤੇ ਰਜੋਗੁਣ ਦੇ ਸਹਿਤ ਹੋ ਕੇ ਵਿਹਾਰ ਕਰਦਾ ਹੈ।

**ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ ॥** *(ਅੰਗ : ੧)*

## ਹੁਕਮੇ; ਅਨਿਕ ਰੰਗ ਪਰਕਾਰ ॥

ਪ੍ਰਮੇਸਰ ਦੇ ਹੁਕਮ ਵਿੱਚ ਸਾਰੀ ਸ੍ਰਿਸ਼ਟੀ ਦੇ (ਅਨਿਕ) ਅਨੇਕਾਂ (ਪਰਕਾਰ) ਪ੍ਰਕਾਰ ਦੇ ਕਾਲੇ, ਚਿੱਟੇ, ਨੀਲੇ, ਪੀਲੇ ਰੰਗ ਹਨ। **ਵਾ:** ਸਤੋ ਗੁਣੀ ਚਿੱਟੇ, ਰਜੋ ਗੁਣੀ ਲਾਲ ਅਤੇ ਤਮੋ ਗੁਣੀ ਕਾਲੇ ਹਨ। ਇਸ ਪ੍ਰਕਾਰ ਇਹ ਵੀ (ਹੁਕਮੇ) ਆਗਿਆ ਵਿਚ ਹੀ ਹਨ। ਭਾਵ ਕੋਈ ਵੀ ਸੁਤੰਤਰ ਨਹੀਂ ਹੈ।

**ਅਥਵਾ :** ਪ੍ਰਮੇਸਰ ਦੇ ਹੁਕਮ ਵਿੱਚ ਹੀ (ਪਰਕਾਰ) ਨਾਨ੍ਹਾ ਤਰ੍ਹਾਂ ਦੇ ਅਨੇਕਾਂ ਹੀ (ਰੰਗ) ਰੰਗ-ਢੰਗ **ਵਾ:** ਅਨੰਦ ਹਨ।

**ਅਥਵਾ :** ਪ੍ਰਮੇਸਰ ਦੀ (ਹੁਕਮੇ) ਆਗਿਆ ਵਿੱਚ ਹੀ ਅਨੇਕਾਂ ਪ੍ਰਕਾਰ ਦੇ (ਰੰਗ) ਕੌਤਕ ਹੋ ਰਹੇ ਹਨ।

## ਕਰਿ ਕਰਿ ਦੇਖੈ; ਅਪਨੀ ਵਡਿਆਈ ॥

ਉਹ ਪ੍ਰਮੇਸਰ ਸਾਰਿਆਂ ਜੀਵਾਂ ਨੂੰ ਪੈਦਾ (ਕਰਿ) ਕਰਕੇ ਫਿਰ ਉਹਨਾਂ ਦੀ ਪਾਲਨਾ (ਕਰਿ) ਕਰਕੇ ਆਪਣੀ (ਵਡਿਆਈ) ਇਛਾ ਅਨੁਸਾਰ ਆਪ ਹੀ ਪ੍ਰੋਖ ਹੋ ਕੇ ਸਾਰਿਆਂ ਨੂੰ (ਦੇਖੈ) ਦੇਖ ਰਿਹਾ ਹੈ।

**ਆਪਿ ਦਿਖਾਵੈ ਆਪੇ ਦੇਖੈ ॥** *(ਅੰਗ : ੬੮੬)*

ਜੇ ਕੋਈ ਆਦਮੀ ਸੰਸਾਰ ਵਿੱਚ ਇੱਕ ਅੱਧਾ ਚੰਗਾ ਕੰਮ ਕਰ ਲੈਂਦਾ ਹੈ ਤਾਂ ਹੰਕਾਰ ਵਿਚ ਆ ਜਾਂਦਾ ਹੈ ਕਿ ਮੈਂ ਇਹ ਕੰਮ ਮੈਂ ਕੀਤਾ ਹੈ।

**ਜੇ ਕੋ ਏਕ ਕਰੈ ਚੰਗਿਆਈ ਮਨਿ ਚਿਤਿ ਬਹੁਤੁ ਬਫਾਵੈ ॥** *(ਅੰਗ : ੧੩੨੮)*

ਪਰ ਅਕਾਲ ਪੁਰਖ ਵਾਹਿਗੁਰੂ ਧੰਨ ਹੈ। ਜੋ ਸਭ ਕੁਝ ਕਰ ਕੇ ਵੀ ਆਪਣੀ ਇੱਛਾ ਅਨੁਸਾਰ ਵਰਤਦਾ ਹੈ ਭਾਵ ਪ੍ਰੋਖ ਹੋ ਕੇ ਪਾਲਨਾ ਵੀ ਕਰਦਾ ਹੈ ਪਰ ਕਿਸੇ ਨੂੰ ਜਣਾਉਂਦਾ ਨਹੀਂ ਹੈ।

## ਨਾਨਕ; ਸਭ ਮਹਿ ਰਹਿਆ ਸਮਾਈ ॥੧॥

ਸਤਿਗੁਰੂ ਸਾਹਿਬ ਜੀ ਫੁਰਮਾਨ ਕਰਦੇ ਹਨ ਕਿ ਉਹ ਪ੍ਰਮੇਸਰ ਸਾਰਿਆਂ ਵਿਚ (ਸਮਾਈ) ਵਿਆਪਕ ਹੋ ਰਿਹਾ ਹੈ।

## ਪ੍ਰਭ ਭਾਵੈ; ਮਾਨੁਖ ਗਤਿ ਪਾਵੈ ॥

ਜੇ ਪ੍ਰਮੇਸਰ ਨੂੰ ਭਾਅ ਜਾਵੇ ਤਾਂ (ਮਾਨੁ+ਖ) ਮਾਨ ਦਾ ਖਾਧਾ ਹੋਇਆ, ਖੈ ਕੀਤਾ ਹੋਇਆ ਮਨੁੱਖ ਵੀ (ਗਤਿ) ਮੁਕਤੀ ਪ੍ਰਾਪਤ ਕਰ ਸਕਦਾ ਹੈ। **ਵਾ:** ਜੇਕਰ ਇਹ ਹਉਮੈ ਨੂੰ ਤਿਆਗ ਦੇਵੇ ਤੇ ਇਸ ਉੱਤੇ ਸਤਸੰਗਤ ਦੀ ਕਿਰਪਾ ਹੋ ਜਾਵੇ ਤਾਂ ਇਹ ਮੁਕਤੀ ਪਾ ਸਕਦਾ ਹੈ।

## ਪ੍ਰਭ ਭਾਵੈ; ਤਾ ਪਾਥਰ ਤਰਾਵੈ ॥

ਜੇ ਵਾਹਿਗੁਰੂ ਜੀ ਨੂੰ ਭਾਅ ਜਾਵੇ ਤਾਂ ਪੱਥਰਾਂ ਨੂੰ ਵੀ ਤਾਰ ਦਿੰਦੇ ਹਨ। ਜਿਵੇਂ ਰਵਾਲਸਰ ਤਲਾਅ ਵਿਚ ਪੱਥਰ ਤਰਦੇ ਫਿਰਦੇ ਹਨ। ਰਾਮ ਚੰਦਰ ਜੀ ਨੇ ਲੰਕਾ ਦੇ ਟਾਪੂ 'ਤੇ ਜਾਣ ਲਈ ਪੱਥਰਾਂ 'ਤੇ ਰਾਮ ਲਿਖ ਕੇ ਪਾਣੀ ਵਿਚ ਤਾਰ ਦਿੱਤੇ ਸਨ। ਜਿਵੇਂ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਪੱਥਰ ਨੂੰ ਪੰਜਾ ਲਾ ਕੇ ਤਾਰ ਦਿੱਤਾ ਸੀ। ਭਗਤ ਰਵਿਦਾਸ ਜੀ ਨੇ ਕਾਂਸ਼ੀ ਵਿਖੇ ਗੰਗਾ ਵਿੱਚ ਪੱਥਰ ਭਾਵ ਠਾਕੁਰ ਤਾਰੇ ਸਨ।

**ਪਸੂ ਪਰੇਤ ਮੁਗਧ ਕਉ ਤਾਰੇ ਪਾਹਨ ਪਾਰਿ ਉਤਾਰੈ ॥** *(ਅੰਗ : ੮੦੨)*

**ਅਥਵਾ :** ਪ੍ਰਮੇਸਰ ਨੂੰ ਭਾਵੇ ਤਾਂ ਪੱਥਰਾਂ ਵਰਗੇ ਭਾਰੀ ਹੋ ਰਹੇ ਪਾਪੀ ਜੀਵਾਂ ਨੂੰ ਵੀ ਸੰਸਾਰ ਸਮੁੰਦਰ ਤੋਂ ਤਾਰ ਦਿੰਦਾ ਹੈ।

**ਗੁਰੁ ਬੋਹਿਥੁ ਵਡਭਾਗੀ ਮਿਲਿਆ॥ ਨਾਨਕ ਦਾਸ ਸੰਗਿ ਪਾਥਰ ਤਰਿਆ॥** *(ਅੰਗ : ੯੧੩)*

## ਪ੍ਰਭ ਭਾਵੈ; ਬਿਨੁ ਸਾਸ ਤੇ ਰਾਖੈ ॥

ਜੇ (ਪ੍ਰਭ) ਸਮਰਥ ਅਕਾਲ ਪੁਰਖ ਵਾਹਿਗੁਰੂ ਜੀ ਨੂੰ ਭਾਵੇ ਤਾਂ ਪ੍ਰਾਣਾਂ ਤੋ ਬਿਨਾਂ ਮੁਰਦੇ ਹੋਏ ਜੀਵ ਨੂੰ ਵੀ ਰੱਖ ਲੈਂਦਾ ਹੈ। ਜਿਵੇਂ :

## *ਸਾਖੀ—ਸੁਆਂਕ ਰਾਜੇ ਦੀ

**ਅਥਵਾ :** ਜੇਕਰ ਪ੍ਰਮੇਸਰ ਨੂੰ ਭਾਅ ਜਾਵੇ ਤਾਂ ਉਹ ਨਾਮ ਰੂਪ ਸੁਆਸਾਂ ਤੋਂ (ਬਿਨੁ) ਰਹਿਤ ਹੋ ਰਹੇ ਪੁਰਖਾਂ ਨੂੰ ਨਾਮ ਰੂਪ ਸੁਆਸ ਦੇ ਕੇ ਰੱਖ ਸਕਦਾ ਹੈ।

**ਅਥਵਾ :** ਜੇ ਪ੍ਰਮੇਸਰ ਨੂੰ ਭਾਅ ਜਾਵੇ ਤਾਂ ਮਾਤਾ ਦੇ ਪੇਟ ਵਿੱਚ ਬੱਚੇ ਨੂੰ ਛੇ ਮਹੀਨੇ ਬਿਨਾਂ ਸੁਆਸਾਂ ਤੋਂ ਵੀ ਰੱਖ ਲੈਂਦਾ ਹੈ।

## ਪ੍ਰਭ ਭਾਵੈ; ਤਾ ਹਰਿ ਗੁਣ ਭਾਖੈ ॥

ਜੇ ਅਕਾਲ ਪੁਰਖ ਵਾਹਿਗੁਰੂ ਨੂੰ ਇਸ ਜੀਵ ਦੀ ਕਰਣੀ ਭਾਅ ਜਾਵੇ ਤਾਂ ਫਿਰ ਇਹ ਪ੍ਰਮੇਸਰ ਦੇ ਗੁਣਾਂ ਨੂੰ (ਭਾਖੈ) ਉਚਾਰਨ ਕਰ ਸਕਦਾ ਹੈ।

## ਪ੍ਰਭ ਭਾਵੈ; ਤਾ ਪਤਿਤ ਉਧਾਰੈ ॥

ਜੇ ਅਕਾਲ ਪੁਰਖ ਵਾਹਿਗੁਰੂ ਨੂੰ ਭਾਅ ਜਾਵੇ ਤਾਂ (ਪਤਿਤ) ਪਾਪੀਆਂ (ਜਿਹੜੇ ਆਪਣੇ ਕਰਮ ਧਰਮ ਤੋਂ ਗਿਰੇ ਹੋਏ ਲੋਕ ਹਨ) ਦਾ ਵੀ ਉਧਾਰ ਕਰ ਦਿੰਦਾ ਹੈ।

**ਗੁਰਦੇਵ ਕਰਤਾ ਸਭਿ ਪਾਪ ਹਰਤਾ ਗੁਰਦੇਵ ਪਤਿਤ ਪਵਿਤ ਕਰਾ॥** *(ਅੰਗ : ੨੫੦)*

## ਆਪਿ ਕਰੈ; ਆਪਨ ਬੀਚਾਰੈ ॥

ਉਹ ਪ੍ਰਮੇਸਰ ਆਪ ਹੀ ਜਗਤ ਦੇ ਜੀਵਾਂ ਨੂੰ ਪੈਦਾ (ਕਰੈ) ਕਰਨ ਵਾਲਾ ਹੈ ਅਤੇ ਆਪ ਹੀ ਉਹਨਾਂ ਦੇ ਕਰਤੱਬਾਂ ਦਾ (ਬੀਚਾਰੈ) ਵੀਚਾਰ ਭਾਵ ਨਿਰਣਾ ਕਰਨ ਵਾਲਾ ਹੈ।

**ਅਥਵਾ :** ਉਹ ਵਾਹਿਗੁਰੂ ਆਪ ਹੀ ਜੀਵਾਂ ਦੀ ਵੀਚਾਰ ਕਰਕੇ ਆਪ ਹੀ ਉਹਨਾਂ ਨੂੰ ਮੁਕਤ (ਕਰੈ) ਕਰ ਦਿੰਦਾ ਹੈ।

**ਅਥਵਾ :** ਉਹ ਆਪ ਹੀ ਜਗਤ ਨੂੰ ਪੈਦਾ ਕਰਦਾ ਹੈ ਅਤੇ ਆਪ ਹੀ ਜੀਵਾਂ ਦੇ ਕਰਮਾ ਧਰਮਾਂ ਦੀ ਵਿਚਾਰ ਕਰਦਾ ਹੈ।

## ਦੁਹਾ ਸਿਰਿਆ ਕਾ; ਆਪਿ ਸੁਆਮੀ ॥

ਉਹ (ਦੁਹਾ ਸਿਰਿਆ) ਪਾਪੀ-ਪੁੰਨੀ, ਲੋਕ-ਪ੍ਰਲੋਕ, ਹਿੰਦੂ-ਮੁਸਲਮਾਨ, ਆਸਤਿਕ-ਨਾਸਤਿਕ, ਗੁਰਮੁਖ-ਮਨਮੁਖ, ਗਿਆਨਵਾਨ-ਅਗਿਆਨਵਾਨ ਆਦਿਕ ਸਾਰਿਆਂ ਦਾ ਆਪ ਹੀ (ਸੁਆਮੀ) ਮਾਲਕ ਹੈ।

## ਖੇਲੈ ਬਿਗਸੈ; ਅੰਤਰਜਾਮੀ ॥

ਉਹ ਅੰਤਰਜਾਮੀ ਪ੍ਰਮੇਸਰ ਸਾਰਿਆਂ ਦੇ ਅੰਦਰ ਜਗਤ ਦੇ ਪੈਦਾ ਕਰਨ ਦੀ (ਖੇਲੈ) ਖੇਡ, ਤਮਾਸ਼ਾ ਬਣਾ ਕੇ (ਬਿਗਸੈ) ਪ੍ਰਸੰਨ ਹੁੰਦਾ ਹੈ ਕਿ ਇਹ ਜੀਵ ਅਣਹੋਇਆ ਹੀ ਹੰਕਾਰ ਕਰੀ ਜਾਂਦਾ ਹੈ ਕਿ ਮੈਂ ਇਹ ਕੰਮ ਕੀਤਾ ਹੈ, ਮੈਂ ਉਹ ਕੰਮ ਕੀਤਾ ਹੈ ਆਦਿ।

---

* ਵੇਖੋ ਸ਼੍ਰੋਮਣੀ ਦਮਦਮੀ ਸਟੀਕ ਪੋਥੀ ਦੂਸਰੀ ਪੰਨਾ ਨੰ : ੧੦੬੯

**ਅਥਵਾ :** ਉਹ (ਅੰਤਰ+ਜਾਮੀ) ਘਟਾਂ-ਘਟਾਂ ਦੇ (ਅੰਤਰ) ਅੰਦਰ ਦੀ (ਜਾਮੀ) ਜਾਨਣ ਵਾਲਾ, **ਵਾ:** ਸਾਰਿਆਂ ਦੇ (ਅੰਤਰ) ਅੰਦਰ ਦਾ (ਜਾਮੀ) ਪ੍ਰੇਰਕ ਪ੍ਰਮੇਸਰ ਸਿਰ ਅਰਪਣ ਕਰਨ ਵਾਲਿਆਂ ਨਾਲ ਪ੍ਰੇਮ ਦੀ ਖੇਡ ਨੂੰ ਖੇਡ ਕੇ (ਬਿਗਸੈ) ਅਨੰਦ ਦੇ ਸਹਿਤ ਹੁੰਦਾ ਹੈ ਕਿ ਤੱਤ ਬੇਤਿਆਂ ਨੇ ਮੇਰੇ ਸਰੂਪ ਨੂੰ ਪ੍ਰਾਪਤ ਕਰ ਲਿਆ ਹੈ।

**ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥**

**ਇਤੁ ਮਾਰਗਿ ਪੈਰੁ ਧਰੀਜੈ ॥ ਸਿਰੁ ਦੀਜੈ ਕਾਣਿ ਨ ਕੀਜੈ ॥** *(ਅੰਗ : ੧੪੧੨)*

**(ਅਮਰ ਸ਼ਹੀਦ ਬਾਬਾ ਦੀਪ ਸਿੰਘ ਜੀ ਦੀ ਸ਼ਹੀਦੀ ਦੀ ਸਾਖੀ ਲਾਉ)**

## ਜੋ ਭਾਵੈ; ਸੋ ਕਾਰ ਕਰਾਵੈ ॥

ਜੋ ਉਸ ਪ੍ਰਮੇਸਰ ਨੂੰ ਭਾਉਂਦਾ ਹੈ (ਸੋ) ਉਹੀ (ਕਾਰ) ਕੰਮ ਜੀਵ ਕੋਲੋ (ਕਰਾਵੈ) ਕਰਵਾਉਂਦਾ ਹੈ।

## ਨਾਨਕ; ਦ੍ਰਿਸਟੀ ਅਵਰੁ ਨ ਆਵੈ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਸਾਡੀ ਦ੍ਰਿਸ਼ਟੀ ਵਿਚ ਇਕ ਪ੍ਰਮੇਸਰ ਤੋਂ ਇਲਾਵਾ (ਅਵਰੁ) ਹੋਰ ਅਸਥਾਨ ਵਿਚ ਕੋਈ ਨਹੀਂ (ਆਵੈ) ਆਉਂਦਾ। ਭਾਵ ਅਸੀਂ ਹਰ ਜਗ੍ਹਾ ਵਿਚ ਅਕਾਲ ਪੁਰਖ ਵਾਹਿਗੁਰੂ ਜੀ ਦਾ ਹੀ ਦਰਸ਼ਨ ਕਰਦੇ ਹਾਂ।

**ਅਥਵਾ :** ਬ੍ਰਹਮ ਗਿਆਨੀਆਂ ਦੀ ਦ੍ਰਿਸ਼ਟੀ ਵਿੱਚ ਬ੍ਰਹਮ ਤੋਂ ਬਿਨਾਂ (ਅਵਰੁ) ਹੋਰ ਕੋਈ ਵੀ ਨਹੀਂ (ਆਵੈ) ਆਉਂਦਾ।

**ਪ੍ਰਸ਼ਨ :** ਮਹਾਰਾਜ! ਮਨੁੱਖ ਵੀ ਕੁਝ ਕਰ ਸਕਦਾ ਹੈ?

## ਕਹੁ ਮਾਨੁਖ ਤੇ; ਕਿਆ ਹੋਇ ਆਵੈ ॥

**ਉੱਤਰ :** ਹੇ ਭਾਈ! (ਕਹੁ) ਦੱਸਣਾ ਕਰੋ ਕਿ (ਮਾਨੁ+ਖ) ਮਾਨ ਦੇ ਖਾਧੇ ਹੋਏ ਮਨੁੱਖ ਦੇ ਪਾਸੋਂ (ਕਿਆ) ਕੀ (ਹੋਇ) ਬਣ (ਆਵੈ) ਆਉਂਦਾ ਹੈ? ਭਾਵ ਇਸ ਕੋਲੋਂ ਕੁਝ ਵੀ ਨਹੀਂ ਹੋ ਸਕਦਾ।

## ਜੋ ਤਿਸੁ ਭਾਵੈ; ਸੋਈ ਕਰਾਵੈ ॥

ਜੋ ਉਸ ਪ੍ਰਮੇਸਰ ਨੂੰ (ਭਾਵੈ) ਭਾਉਂਦਾ ਹੈ। (ਸੋਈ) ਉਹੀ ਇਸ ਜੀਵ ਪਾਸੋਂ (ਕਰਾਵੈ) ਕਰਾਉਂਦਾ ਹੈ।

**ਨੋਟ :** ਏਥੇ ਪ੍ਰਮੇਸਰ ਦੀ ਸੁਤੰਤਰਤਾ ਦਸ ਰਹੇ ਹਨ ਕਿ ਉਹ ਕਿਸੇ ਦੇ ਵੀ ਜਾਂ ਕਾਲ ਕਰਮ ਦੇ ਅਧੀਨ ਨਹੀਂ ਹੈ।

## ਇਸ ਕੈ ਹਾਥਿ ਹੋਇ; ਤਾ ਸਭੁ ਕਿਛੁ ਲੇਇ ॥

ਜੇ ਇਸ ਅਲਪੱਗ ਜੀਵ (ਕੈ) ਦੇ ਹੱਥ ਵਿਚ ਕੁਝ (ਹੋਇ) ਹੋਵੇ ਤਾਂ ਇਹ ਸਭ (ਕਿਛੁ) ਕੁਝ ਹੀ ਪ੍ਰਾਪਤ ਨਾ ਕਰ (ਲੇਇ) ਲਵੇ। ਭਾਵ ਇਸ ਦੇ ਹੱਥ ਵਿਚ ਕੁਝ ਵੀ ਨਹੀਂ ਹੈ।

## ਜੋ ਤਿਸੁ ਭਾਵੈ; ਸੋਈ ਕਰੇਇ ॥

(ਤਿਸੁ) ਉਸ ਸਰਬ ਕਲਾ ਸਮਰੱਥ ਪ੍ਰਮੇਸਰ ਨੂੰ ਜੋ (ਭਾਵੈ) ਭਾਉਂਦਾ ਹੈ ਓਹੀ ਕਰਦਾ ਹੈ ਅਤੇ ਹੋਰਨਾ ਪਾਸੋਂ (ਕਰੇਇ) ਕਰਵਾਉਂਦਾ ਹੈ।

**ਪ੍ਰਸ਼ਨ :** ਜੇ ਕਹੀਏ ਕਿ ਇਹ ਜੀਵ ਵਿਸ਼ਿਆਂ ਵਿਚ ਕਿਉਂ ਰਚਿਆ ਹੈ?

**ਉੱਤਰ :** ਤਾਂ ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ,

## ਅਨਜਾਨਤ; ਬਿਖਿਆ ਮਹਿ ਰਚੈ ॥

(ਅਨ+ਜਾਨਤ) (ਅਨ) ਨਿਰੰਤਰ (ਜਾਨਤ) ਜਾਨਣਾ ਕਰੋ ਕਿ ਇਹ (ਅਨਜਾਨਤ) ਅਣਜਾਣਪੁਣੇ **ਵਾ**: ਅਗਿਆਨ ਪੁਣੇ ਕਰਕੇ **ਵਾ**: (ਅਨ+ਜਾਨਤ) ਪ੍ਰਮੇਸਰ ਨੂੰ (ਜਾਨਤ) ਜਾਣੇ ਤੋਂ (ਅਨ) ਬਿਨਾਂ ਰਾਤ ਦਿਨੇ ਵਿਸ਼ਿਆਂ ਵਿਚ ਰਚਿਆ ਰਹਿੰਦਾ ਹੈ, ਫਸਿਆ ਰਹਿੰਦਾ ਹੈ।

**ਅੰਮ੍ਰਿਤੁ ਕਉਰਾ ਬਿਖਿਆ ਮੀਠੀ ॥ ਸਾਕਤ ਕੀ ਬਿਧਿ ਨੈਨਹੁ ਡੀਠੀ ॥** (ਅੰਗ : ੮੯੨)

## ਜੇ ਜਾਨਤ; ਆਪਨ ਆਪ ਬਚੈ ॥

ਜੇ ਇਹ ਜੀਵ (ਜਾਨਤ) ਜਾਣਦਾ ਹੋਵੇ ਤਾਂ ਵਿਸ਼ਿਆਂ ਤੋਂ (ਆਪਨ ਆਪ) ਆਪਣੇ ਆਪ ਹੀ ਨਾ ਬਚ ਜਾਵੇ ਭਾਵ ਇਹ ਆਪੋਂ ਬਚਣਾ ਨਹੀਂ ਜਾਣ ਸਕਦਾ।

**ਅਥਵਾ :** ਜੇ ਇਸ ਨੂੰ ਆਪਣੇ ਸਰੂਪ ਦਾ ਗਿਆਨ ਹੋਵੇ ਤਾਂ ਆਪਣੇ ਆਪ ਨੂੰ ਵਿਕਾਰਾਂ ਤੋਂ ਬਚਾਅ ਨਾ ਲਵੇ। ਪਰ ਇਸ ਨੂੰ ਆਪਣਾ ਬੋਧ ਨਹੀਂ ਹੈ, ਇਹ ਗਿਆਨ ਨੂੰ ਭੁਲਾ ਚੁੱਕਾ ਹੈ। ਜਿਵੇਂ ਕਿਸੇ ਦੀਆਂ ਅੱਖਾਂ ਅੱਗੇ *ਬੱਠਲ ਮੂਧਾ ਮਾਰ ਦੇਣ ਨਾਲ ਉਸਦੀ ਨਿਗ੍ਹਾ ਬੰਦ ਹੋ ਜਾਂਦੀ ਹੈ। ਤਿਵੇਂ ਹੀ ਇਸ ਜੀਵ ਉੱਤੇ ਅਗਿਆਨ ਨੇ ਆਪਣਾ ਪਰਦਾ ਪਾ ਰੱਖਿਆ ਹੈ।

## ਭਰਮੇ ਭੂਲਾ; ਦਹ ਦਿਸਿ ਧਾਵੈ ॥

ਇਹ ਜੀਵ (ਭਰਮੇ) ਭਰਮ ਵਿਚ (ਭੂਲਾ) ਭੁੱਲਿਆ ਹੋਇਆ (ਦਹ) ਦਸਾਂ (ਦਿਸਿ) ਦਿਸ਼ਾਵਾਂ ਦੇ ਪਦਾਰਥਾਂ ਪਿੱਛੇ ਹੀ (ਧਾਵੈ) ਦੌੜਦਾ ਰਹਿੰਦਾ ਹੈ। **ਵਾ**: ਦਸਾਂ ਇੰਦਰੀਆਂ ਦੇ ਵਿਸ਼ਿਆਂ ਦਾ (ਦਹ) ਸਾੜਿਆ ਹੋਇਆ ਪਦਾਰਥਾਂ ਵੱਲ ਹੀ ਦੌੜਦਾ ਰਹਿੰਦਾ ਹੈ।

**ਅਥਵਾ :** (ਭਰਮੇ ਭੂਲਾ) ਬ੍ਰਹਮਾ, ਵਿਸ਼ਨੂੰ, ਸ਼ਿਵ ਜੀ ਆਦਿਕ ਵੀ ਮਾਇਆ ਨੂੰ ਦੇਖ ਕੇ ਭਰਮ ਵਿਚ ਪੈ ਕੇ ਭੁੱਲ ਗਏ ਹਨ। **ਵਾ**: ਇਹ ਜੀਵ ਮਾਇਆ ਦੇ ਭਰਮ ਵਿੱਚ ਪੈ ਕੇ ਵਿਸ਼ਿਆਂ ਵਿੱਚ ਭੁੱਲਾ ਹੋਇਆ ਹੈ। ਜਿਸ ਕਰਕੇ ਦਸਾਂ-ਦਿਸ਼ਾਵਾਂ ਦੀਆਂ ਜੂਨਾਂ ਵਿੱਚ ਦੌੜਦਾ ਫਿਰਦਾ ਹੈ, ਭਰਮਦਾ ਫਿਰਦਾ ਹੈ।

## ਨਿਮਖ ਮਾਹਿ; ਚਾਰਿ ਕੁੰਟ ਫਿਰਿ ਆਵੈ ॥

ਇਹ ਜਿਹੜਾ ਮਨ ਹੈ ਇਹ (ਨਿਮਖ) ਅੱਖ ਦੇ ਖੋਲਣ ਮੀਟਣ ਜਿੰਨੇਂ ਸਮੇਂ ਵਿਚ ਫੁਰਨੇ ਨਾਲ ਹੀ ਚਾਰੇ (ਕੁੰਟ) ਦਿਸ਼ਾਵਾਂ (ਉੱਤਰ, ਦੱਖਣ, ਪੂਰਬ, ਪੱਛਮ) ਵਿਚ ਫਿਰ (ਆਵੈ) ਆਉਂਦਾ ਹੈ।

## ਕਰਿ ਕਿਰਪਾ; ਜਿਸੁ ਅਪਨੀ ਭਗਤਿ ਦੇਇ ॥

ਮਹਾਰਾਜ ਸਾਹਿਬ ਜੀ ਕਿਰਪਾ ਦ੍ਰਿਸ਼ਟੀ ਕਰਕੇ ਜਿਸ ਨੂੰ ਸਾਧਸੰਗਤ ਵਿਚ ਮਿਲਾ ਕੇ ਆਪਣੀ ਪ੍ਰੇਮਾ ਭਗਤੀ (ਦੇਇ) ਬਖਸ਼ ਦਿੰਦੇ ਹਨ।

## ਨਾਨਕ, ਤੇ ਜਨ; ਨਾਮਿ ਮਿਲੇਇ ॥੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਪੁਰਖ ਨਾਮ ਕਰਕੇ (ਨਾਮਿ) ਨਾਮੀ ਪ੍ਰਮੇਸਰ ਨਾਲ ਮਿਲ ਜਾਂਦਾ ਹੈ। ਹੁਣ ਅੱਗੇ ਇਸ ਪਉੜੀ ਵਿਚ ਸਤਿਗੁਰੂ ਜੀ ਵਾਹਿਗੁਰੂ ਜੀ ਦੀ ਸਮਰੱਥਾ ਦੱਸਦੇ ਹਨ।

## ਖਿਨ ਮਹਿ; ਨੀਚ ਕੀਟ ਕਉ ਰਾਜ ॥

ਉਹ ਪ੍ਰਮੇਸਰ ਚਾਹੇ ਤਾਂ ਇਕ ਖਿਨ (ਮਹਿ) ਵਿਚ ਹੀ (ਕੀਟ) ਕੀੜੇ ਦੀ ਨਿਆਈਂ (ਨੀਚ) ਨੀਵੇਂ ਤੁੱਛ

---

* **ਬੱਠਲ :** ਮਾਝੇ ਇਲਾਕੇ ਵਿਚ ਇਸ ਨੂੰ ਬਾਲਟਾ ਕਹਿੰਦੇ ਹਨ।

ਅਲਪੱਗ ਜੀਵਾਂ ਨੂੰ ਰਾਜ ਭਾਗ, ਪਾਤਸ਼ਾਹੀ ਬਖਸ਼ ਦਿੰਦਾ ਹੈ। ਜਿਵੇਂ ਸੱਤਵੇਂ ਪਾਤਸ਼ਾਹ ਜੀ ਨੇ ਪੇਟ ਵਜਾਉਣ ਵਾਲੇ ਫੂਲਕਿਆਂ ਨੂੰ ਰਾਜ ਬਖਸ਼ ਦਿੱਤਾ ਸੀ।

**ਅਥਵਾ :** ਜਿਹੜੇ ਜੀਵ ਕਾਮ ਆਦਿਕ ਵਿਕਾਰਾਂ ਕਰਕੇ ਨੀਚ ਹੋ ਰਹੇ ਹਨ। ਉਹਨਾਂ ਨੂੰ ਸਰੂਪ ਦਾ ਗਿਆਨ ਰੂਪ ਰਾਜ **ਵਾ:** ਬ੍ਰਹਮ ਗਿਆਨ ਦਾ ਪ੍ਰਕਾਸ਼ ਰੂਪ ਰਾਜ **ਵਾ:** ਗਿਆਨ ਰੂਪ ਰਾਜੇ ਦਾ ਰਾਜ ਬਖਸ਼ ਦਿੰਦਾ ਹੈ।

**ਜਿਸਨੋ ਬਖਸੇ ਸਿਫਤਿ ਸਾਲਾਹ ॥ ਨਾਨਕ ਪਾਤਿਸਾਹੀ ਪਾਤਿਸਾਹੁ ॥** *(ਅੰਗ : ੫)*

## ਪਾਰਬ੍ਰਹਮ; ਗਰੀਬ ਨਿਵਾਜ ॥

ਉਹ ਪ੍ਰਮੇਸਰ (ਪਾਰ+ਬ੍ਰਹਮ) (ਪਾਰ) ਪਾਪਾਂ ਪੁੰਨਾਂ ਤੋਂ ਪਾਰ (ਬ੍ਰਹਮ) ਵਿਆਪਕ ਅਤੇ ਗਰੀਬਾਂ ਨੂੰ ਨਿਵਾਜਣ ਵਾਲਾ ਹੈ।

**ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ ॥** *(ਅੰਗ : ੧੧੦੬)*

## ਜਾ ਕਾ ਦ੍ਰਿਸਟਿ; ਕਛੂ ਨ ਆਵੈ ॥
## ਤਿਸੁ ਤਤਕਾਲ; ਦਹ ਦਿਸ ਪ੍ਰਗਟਾਵੈ ॥

(ਜਾ ਕਾ) ਜਿਸ ਪ੍ਰਮੇਸਰ ਦਾ ਕੀਤਾ ਹੋਇਆ ਕੋਈ ਵੀ ਕਰਤੱਬ ਦ੍ਰਿਸ਼ਟੀ ਵਿੱਚ (ਨ ਆਵੈ) ਨਹੀਂ ਆਉਂਦਾ ਕਿ ਉਸ ਨੇ ਕਿਸ ਉੱਤੇ ਕਿਰਪਾ ਦ੍ਰਿਸ਼ਟੀ ਕੀਤੀ ਹੈ।

**ਵਾ:** ਜਿਸ ਪੁਰਸ਼ (ਕਾ) ਦਾ ਪਦਾਰਥ, ਜਾਇਦਾਦ, ਪ੍ਰਤਾਪ, ਭੇਖ ਆਦਿਕ (ਕਛੂ) ਕੁਝ ਵੀ (ਦ੍ਰਿਸਟਿ) ਦੇਖਣ ਵਿਚ ਨਹੀਂ (ਆਵੈ) ਆਉਂਦਾ। ਭਾਵ ਦੁਨੀਆਂ ਦੀ ਨਿਗ੍ਹਾ ਵਿਚ ਗਿਰਿਆ ਹੋਣ ਕਰਕੇ ਜਿਸ ਨੂੰ ਕੋਈ ਨਹੀਂ ਜਾਣਦਾ।

ਜੇ ਮੇਰਾ ਵਾਹਿਗੁਰੂ ਚਾਹੇ ਤਾਂ (ਤਿਸੁ) ਉਸ ਨੂੰ (ਤਤਕਾਲ) ਛੇਤੀ ਹੀ ਦਸੋ ਦਿਸ਼ਾਵਾਂ ਭਾਵ ਸਾਰੀ ਦੁਨੀਆਂ ਵਿਚ (ਪ੍ਰਗਟਾਵੈ) ਪਰਗਟ ਕਰ ਦਿੰਦਾ ਹੈ, ਪ੍ਰਸਿੱਧ ਕਰ ਦਿੰਦਾ ਹੈ।

**ਅਥਵਾ :** ਜਿਸ ਪੁਰਸ਼ ਦਾ (ਕਛੂ) ਕੁਝ ਵੀ ਸਾਧਨ ਨਿਗ੍ਹਾ ਵਿੱਚ ਨਾ ਆਵੇ। ਮਹਾਰਾਜ ਛੇਤੀ ਹੀ ਬ੍ਰਹਮ ਗਿਆਨ ਦਾ ਸੂਰਜ ਚੜ੍ਹਾ ਕੇ ਉਸ ਨੂੰ ਦਸਾਂ-ਦਿਸ਼ਾਵਾਂ ਵਿੱਚ ਪਰਗਟ ਕਰ ਦਿੰਦੇ ਹਨ। ਉਹਨਾਂ ਦਾ ਜੀਵਨ ਸੂਰਜ ਵਾਂਗ ਚਮਕੀਲਾ ਬਣ ਜਾਂਦਾ ਹੈ।

## ਜਾ ਕਉ; ਅਪੁਨੀ ਕਰੈ ਬਖਸੀਸ ॥

ਜਿੰਨ੍ਹਾਂ ਦੇ (ਕਉ) ਤਾਈਂ ਅਕਾਲ ਪੁਰਖ ਵਾਹਿਗੁਰੂ ਆਪਣੀ ਕਿਰਪਾ ਦ੍ਰਿਸ਼ਟੀ ਦੁਆਰਾ ਨਾਮ ਦੀ ਬਖਸ਼ਿਸ਼ (ਕਰੈ) ਕਰ ਦਿੰਦੇ ਹਨ।

## ਤਾ ਕਾ ਲੇਖਾ; ਨ ਗਨੈ ਜਗਦੀਸ ॥

ਉਹਨਾਂ ਦਾ (ਜਗਦ+ਈਸ) (ਜਗਦ) ਜਗਤ ਦਾ (ਈਸ) ਈਸ਼ਰ, ਮਾਲਕ ਪ੍ਰਮੇਸਰ (ਲੇਖਾ) ਹਿਸਾਬ-ਕਿਤਾਬ ਨਹੀਂ (ਗਨੈ) ਗਿਣਦਾ। ਭਾਵ ਉਹਨਾਂ ਦੇ ਸਾਰੇ ਹਿਸਾਬ ਕਿਤਾਬ ਮਿਟ ਜਾਂਦੇ ਹਨ।

**ਧਰਮਰਾਇ ਦਰਿ ਕਾਗਦ ਫਾਰੇ ਜਨ ਨਾਨਕ ਲੇਖਾ ਸਮਝਾ ॥** *(ਅੰਗ : ੬੯੮)*

**ਨਾਨਕ ਜਿਨ੍ ਕਉ ਸਤਿਗੁਰੁ ਮਿਲਿਆ ਤਿਨ੍ ਕਾ ਲੇਖਾ ਨਿਬੜਿਆ ॥** *(ਅੰਗ : ੪੩੫)*

## ਜੀਉ ਪਿੰਡੁ; ਸਭ ਤਿਸ ਕੀ ਰਾਸਿ ॥

ਜਿਸ ਨੇ (ਜੀਉ) ਸੂਖਮ ਸਰੀਰ ਤੇ (ਪਿੰਡੁ) ਸਥੂਲ ਸਰੀਰ ਪੈਦਾ ਕੀਤੇ ਹਨ। (ਸਭ) ਸਾਰਿਆਂ ਨੂੰ (ਤਿਸ) ਉਸ ਪ੍ਰਮੇਸਰ ਦੀ ਦਿੱਤੀ ਹੋਈ ਪਰਾਲਬਧ ਰੂਪ (ਰਾਸਿ) ਪੂੰਜੀ ਮਿਲੀ ਹੈ।

## ਘਟਿ ਘਟਿ ਪੂਰਨ; ਬ੍ਰਹਮ ਪ੍ਰਗਾਸ ॥

ਉਹ (ਬ੍ਰਹਮ) ਵਿਆਪਕ ਪ੍ਰਮੇਸਰ ਚਾਰੇ ਖਾਣੀਆਂ ਦੇ (ਘਟਿ) ਘਟਾਂ (ਘਟਿ) ਘਟਾਂ ਵਿਚ ਪੂਰਨ ਰੂਪ ਵਿੱਚ ਇਕੋ ਜਿਹਾ (ਪ੍ਰਗਾਸ) ਪ੍ਰਕਾਸ਼ ਰਿਹਾ ਹੈ।

**ਅਥਵਾ :** ਉਸ ਪੂਰਨ ਬ੍ਰਹਮ ਸਰੂਪ ਦਾ ਹੀ ਘਟਾਂ-ਘਟਾਂ ਵਿੱਚ ਪ੍ਰਕਾਸ਼ ਹੈ।

## ਅਪਨੀ ਬਣਤ; ਆਪਿ ਬਨਾਈ ॥

ਉਸ ਪ੍ਰਮੇਸਰ ਨੇ ਆਪਣੀ (ਬਣਤ) ਸੰਸਾਰ ਰੂਪ ਬਣਾਵਟ ਆਪ ਹੀ ਬਣਾਈ ਹੈ। ਭਾਵ ਉਹ ਆਪ ਹੀ ਇਕ ਤੋਂ ਅਨੇਕ ਰੂਪ ਹੋਇਆ ਹੈ।

**ਏਕੋਹੰ ਬਹੁ ਸਯਾਮ ਪ੍ਰਜਾਯੇਯ।** *(ਸੁਰਤੀ ਪ੍ਰਮਾਣ)*

## ਨਾਨਕ; ਜੀਵੈ ਦੇਖਿ ਬਡਾਈ ॥੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਅਸੀਂ ਉਸ ਅਕਾਲ ਪੁਰਖ ਵਾਹਿਗੁਰੂ ਜੀ ਦੀ, **ਵਾ:** ਗੁਰਮੁਖਾਂ ਪਿਆਰਿਆਂ ਦੀ (ਬਡਾਈ) ਵਡਿਆਈ, ਮਹਿਮਾ ਨੂੰ ਦੇਖ-ਦੇਖ ਕੇ (ਜੀਵੈ) ਜਿਉਂਣਾ ਕਰੀਏ।

**ਸ਼ੰਕਾ :** ਮਹਾਰਾਜ! ਕੀ ਜੀਵ ਦੇ ਵਿਚ ਮੁਕਤ ਹੋਣ ਲਈ ਵਿਸ਼ੇਸ਼ ਬਲ ਜ਼ੋਰ ਨਹੀਂ ਹੈ?

## ਇਸ ਕਾ ਬਲੁ; ਨਾਹੀ ਇਸੁ ਹਾਥ ॥

**ਉਤਰ :** ਇਸ ਅਲਪੱਗ ਜੀਵ (ਕਾ) ਦਾ ਆਪੋਂ ਮੁਕਤ ਹੋਣ ਦਾ ਬਲ ਇਸਦੇ ਆਪਣੇ ਹੱਥ ਵਿਚ ਨਹੀਂ ਹੈ ਕਿਉਂਕਿ ਇਹ ਜੀਵ ਨੂੰ ਤਾਂ ਵਿਕਾਰਾਂ ਨੇ ਗ੍ਰਸਿਆ ਹੋਇਆ ਹੈ। ਇਸ ਕਰਕੇ ਇਸਦਾ ਬਚਾ ਨਹੀਂ ਹੋ ਸਕਦਾ ਹੈ।

## ਕਰਨ ਕਰਾਵਨ; ਸਰਬ ਕੋ ਨਾਥ ॥

ਸਾਰਿਆਂ ਕਾਰਜਾਂ ਨੂੰ ਕਰਨ ਵਾਲਾ (ਕਰਾਵਨ) ਹੋਰਨਾਂ ਤੋਂ ਕਰਵਾਉਣ ਵਾਲਾ (ਸਰਬ) ਸਾਰਿਆਂ ਦਾ (ਨਾਥ) ਸੁਆਮੀ ਪ੍ਰਮੇਸਰ ਆਪ ਹੀ ਹੈ।

## ਆਗਿਆਕਾਰੀ; ਬਪੁਰਾ ਜੀਉ ॥

ਇਹ (ਬਪੁਰਾ) ਵਿਚਾਰਾ ਤੁਛ (ਜੀਉ) ਜੀਵ ਤਾਂ ਹਰ ਵਕਤ ਪ੍ਰਮੇਸਰ ਦੇ (ਆਗਿਆਕਾਰੀ) ਹੁਕਮ ਵਿਚ ਚੱਲਣ ਵਾਲਾ ਹੈ। ਜਿਵੇਂ ਉਹ ਚਲਾਉਂਦਾ ਹੈ ਉਸੇ ਤਰ੍ਹਾਂ ਚੱਲਦਾ ਹੈ।

**ਵਾ:** ਇਹ (ਆਗਿਆਕਾਰੀ) ਪ੍ਰਮੇਸਰ ਦੇ ਹੁਕਮ ਅਨੁਸਾਰ ਚੱਲਣ ਵਾਲੀ ਆਗਿਆਕਾਰੀ ਮਾਇਆ ਵਿਚ ਫਸਿਆ ਹੋਇਆ ਹੈ।

## ਜੋ ਤਿਸੁ ਭਾਵੈ; ਸੋਈ ਫੁਨਿ ਥੀਉ ॥

ਜੋ (ਤਿਸੁ) ਉਸ ਵਾਹਿਗੁਰੂ ਜੀ ਨੂੰ (ਭਾਵੈ) ਭਾਉਂਦਾ ਸੀ (ਸੋਈ) ਓਹੀ ਹੁੰਦਾ ਸੀ, **ਵਾ:** ਜੋ ਹੁਣ ਭਾਉਂਦਾ ਹੈ (ਸੋਈ) ਉਹ (ਥੀਉ) ਹੁੰਦਾ ਹੈ ਤੇ (ਫੁਨਿ) ਫੇਰ ਉਸ ਨੂੰ ਜੋ ਭਾਵੇਗਾ ਓਹੀ (ਥੀਉ) ਹੋਵੇਗਾ।

## ਕਬਹੂ; ਊਚ ਨੀਚ ਮਹਿ ਬਸੈ ॥

ਜੀਵ ਪ੍ਰਾਲਬਧ ਦਾ ਪ੍ਰੇਰਿਆ ਹੋਇਆ (ਕਬਹੂ) ਕਦੇ (ਊਚ) ਉਚੇ ਪੁਰਖਾਂ ਦੀ ਸੰਗਤ ਵਿਚ ਵੱਸਣ ਕਰਕੇ ਉੱਚੇ ਜੀਵਨ ਵਾਲਾ ਹੋ ਜਾਂਦਾ ਹੈ ਅਤੇ ਕਦੇ (ਨੀਚ) ਨੀਵੇਂ ਨਖਿਧ ਪੁਰਸ਼ਾਂ ਦੀ ਕੁਸੰਗਤ ਵਿਚ ਵੱਸਣ ਕਰਕੇ ਕੁਸੰਗੀ ਬਣ ਜਾਂਦਾ ਹੈ।

**ਅਥਵਾ :** ਕਦੇ (ਊਚ) ਉੱਚੇ ਸਵਰਗ ਆਦਿਕਾਂ ਵਿਚ ਅਤੇ ਕਦੇ (ਨੀਚ) ਨਰਕ ਆਦਿਕਾਂ ਵਿਚ ਵੱਸਦਾ ਹੈ। **ਵਾ:** ਕਦੇ (ਨੀਚ) ਟੇਢੀਆਂ ਜੂਨਾਂ ਵਿੱਚ ਵੱਸਦਾ ਹੈ।

**ਅਥਵਾ :** ਕਦੇ (ਊਚ) ਉੱਚੀਆਂ ਬ੍ਰਾਹਮਣ ਜਾਤੀਆਂ ਅਤੇ ਕਦੇ (ਨੀਚ) ਨੀਵੀਆਂ ਜਾਤਾਂ ਵਿਚ ਵਸਦਾ ਹੈ।

**ਅਥਵਾ :** ਕਦੇ (ਊਚ) ਉੱਚੇ ਦਰਜੇ ਦੇ ਰਾਜ ਦੀ ਪ੍ਰਾਪਤੀ ਵਿਚ ਵੱਸਦਾ ਹੈ ਅਤੇ ਕਦੇ (ਨੀਚ) ਨੀਵੇਂ ਭੰਗੀ ਹੋ ਕੇ ਰੂੜੀਆਂ ਵਿਚ ਵੱਸਦਾ ਹੈ। ਭਾਵ ਰੂੜੀਆਂ ਹੀ ਸਾਫ ਕਰਦਾ ਰਹਿੰਦਾ ਹੈ।

**ਅਥਵਾ :** ਕਦੇ (ਊਚ) ਪੁੰਨੀ ਪੁਰਖਾਂ ਦੀ ਸੰਗਤ ਵਿਚ ਵੱਸ ਕੇ ਪੁੰਨੀ ਕਹਾਉਂਦਾ ਹੈ ਅਤੇ ਕਦੇ (ਨੀਚ) ਪਾਪ ਕਰਮ ਕਰਨ ਵਾਲਿਆਂ ਦੀ ਸੰਗਤ ਵਿੱਚ ਵੱਸ ਕਰਕੇ (ਨੀਚ) ਪਾਪੀ ਕਹਾਉਂਦਾ ਹੈ।

## ਕਬਹੂ; ਸੋਗ ਹਰਖ ਰੰਗਿ ਹਸੈ ॥

ਕਦੇ ਜੀਵ ਪਦਾਰਥਾਂ ਦੇ ਮਿਲਣੇ ਕਰਕੇ (ਹਰਖ) ਖੁਸ਼ੀ ਦੇ ਰੰਗ ਵਿਚ ਹੱਸਦਾ ਹੈ ਅਤੇ ਕਦੇ ਪਦਾਰਥਾਂ ਦੇ ਵਿਯੋਗ ਹੋਣ ਤੇ (ਸੋਗ) ਗਮ ਦੇ ਸਹਿਤ ਹੋ ਕੇ ਰੋਂਦਾ ਰਹਿੰਦਾ ਹੈ। ਯਥਾ :

**ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ ॥**
**ਮਾਇਆ ਗਈ ਤਬ ਰੋਵਨੁ ਲਗਤੁ ਹੈ ॥** *(ਅੰਗ : ੪੮੭)*

## ਕਬਹੂ ; ਨਿੰਦ ਚਿੰਦ ਬਿਉਹਾਰ ॥

ਇਹ ਜੀਵ ਕਦੇ ਕਿਸੇ ਦੀ ਨਿੰਦਿਆ ਕਰਨ ਵਿੱਚ ਲੱਗਾ ਰਹਿੰਦਾ ਹੈ ਤੇ ਕਦੇ ਕਿਸੇ ਦੀ (ਚਿੰਦ) ਉਸਤਤ ਕਰਨ ਦੇ ਵਿਹਾਰ ਵਿੱਚ ਲੱਗਾ ਰਹਿੰਦਾ ਹੈ।

**ਅਥਵਾ :** ਕਦੇ ਇਸ ਜੀਵ ਦੀ ਨਿੰਦਿਆ ਹੁੰਦੀ ਰਹਿੰਦੀ ਹੈ ਤੇ ਕਦੇ ਇਹ ਆਪਣੀ (ਚਿੰਦ) ਉਸਤਤੀ ਦੇ (ਬਿਉਹਾਰ) ਵਿਹਾਰ ਵਿੱਚ ਹੀ ਲੱਗਾ ਰਹਿੰਦਾ ਹੈ।

**ਨਿੰਦਾ ਚਿੰਦਾ ਕਰਹਿ ਪਰਾਈ ਝੂਠੀ ਲਾਇਤਬਾਰੀ ॥** *(ਅੰਗ : ੧੫੫)*

## ਕਬਹੂ; ਊਭ ਅਕਾਸ ਪਇਆਲ ॥

ਕਦੇ ਜੀਵ ਸੰਕਲਪਾਂ ਦੁਆਰਾ (ਊਭ) ਉੱਚੇ ਅਕਾਸ਼ ਵਿਚ ਚੜ੍ਹ ਜਾਂਦਾ ਹੈ ਅਤੇ ਕਦੇ (ਪਇਆਲ) ਥੱਲੇ ਪਤਾਲ ਵਿਚ ਡਿੱਗ ਪੈਂਦਾ ਹੈ।

**ਕਬਹੂ ਜੀਅੜਾ ਊਭਿ ਚੜਤੁ ਹੈ ਕਬਹੂ ਜਾਇ ਪਇਆਲੇ ॥**
**ਲੋਭੀ ਜੀਅੜਾ ਥਿਰੁ ਨ ਰਹਤੁ ਹੈ ਚਾਰੇ ਕੁੰਡਾ ਭਾਲੇ ॥** *(ਅੰਗ : ੮੭੬)*

**ਅਥਵਾ :** ਕਦੇ (ਊਭ ਅਕਾਸ) ਉੱਚੇ ਬ੍ਰਹਮ ਲੋਕ ਵਿੱਚ **ਵਾ:** ਸਵਰਗ ਆਦਿਕਾਂ ਵਿਚ ਜਾ ਕੇ ਰਹਿੰਦਾ ਹੈ ਅਤੇ ਕਦੇ (ਪਇਆਲ) ਟੇਡੀਆਂ ਜੂਨਾਂ ਨੂੰ ਪ੍ਰਾਪਤ ਹੋ ਜਾਂਦਾ ਹੈ।

### *ਸਾਖੀ—ਨੌਂਖ ਰਾਜੇ ਦੀ

## ਕਬਹੂ; ਬੇਤਾ ਬ੍ਰਹਮ ਬੀਚਾਰ ॥

ਕਦੇ ਸ਼ਾਸਤਰ ਬੇਤਾ ਹੋ ਕੇ ਬ੍ਰਹਮ ਦੀ ਵੀਚਾਰ ਕਰਦਾ ਹੈ।

**ਅਥਵਾ :** ਕਦੇ ਬ੍ਰਹਮ ਦੀ ਵਿਚਾਰ ਕਰਨ ਵਾਲਾ (ਬੇਤਾ) ਜਾਣੂ ਬਣ ਜਾਂਦਾ ਹੈ।

---

* ਵੇਖੋ ਸ਼੍ਰੋਮਣੀ ਦਮਦਮੀ ਸਟੀਕ ਪੋਥੀ ਪਹਿਲੀ ਪੰਨਾ ੩੮੩

## ਨਾਨਕ; ਆਪਿ ਮਿਲਾਵਣਹਾਰ ॥੫॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਦੋਂ ਐਸਾ ਬਣ ਜਾਂਦਾ ਹੈ ਤਾਂ ਉਦੋਂ (ਮਿਲਾਵਣਹਾਰ) ਮਿਲਾਉਣ ਵਾਲਾ ਪ੍ਰਮੇਸਰ ਇਸ ਨੂੰ ਆਪ ਹੀ ਆਪਣੇ ਨਾਲ ਮੇਲ ਲੈਂਦਾ ਹੈ।

## ਕਬਹੂ; ਨਿਰਤਿ ਕਰੈ ਬਹੁ ਭਾਤਿ ॥

(ਕਬਹੂ) ਕਦੇ ਜੀਵ ਨਾਚਾ ਬਣ ਕੇ ਬਾਂਦਰਾਂ ਦੀ ਨਿਆਈਂ ਬਹੁਤ (ਭਾਤਿ) ਤਰ੍ਹਾਂ ਦੇ ਨਾਲ (ਨਿਰਤਿ) ਨਾਚ ਹੀ (ਕਰੈ) ਕਰਦਾ ਰਹਿੰਦਾ ਹੈ। ਨਿਰਤਕਾਰੀ ਕਰਦਾ ਰਹਿੰਦਾ ਹੈ।

**ਅਥਵਾ :** ਕਦੇ ਬਹੁਤ ਤਰ੍ਹਾਂ ਕਰਕੇ ਪਦਾਰਥਾਂ ਦੇ (ਨਿਰਤਿ) ਨਿਰਣੇ ਹੀ ਕਰਦਾ ਰਹਿੰਦਾ ਹੈ। **ਵਾ:** ਕਦੇ ਪਦਾਰਥਾਂ ਵਿਚ (ਨਿ+ਰਤਿ) (ਨਿ) ਵਿਸ਼ੇਸ਼ ਕਰਕੇ (ਰਤਿ) ਪ੍ਰੀਤੀ ਕਰਦਾ ਰਹਿੰਦਾ ਹੈ।

**ਅਥਵਾ :** ਕਦੇ ਬਹਤੁ ਤਰ੍ਹਾਂ ਦੀਆਂ ਜੂਨਾਂ ਵਿਚ ਭ੍ਰਮਣ ਰੂਪ (ਨਿਰਤਿ) ਨਿਰਤਕਾਰੀ ਕਰਦਾ ਰਹਿੰਦਾ ਹੈ।

## ਕਬਹੂ; ਸੋਇ ਰਹੈ ਦਿਨੁ ਰਾਤਿ ॥

(ਕਬਹੂ) ਕਦੇ ਆਲਸ ਦਾ ਭਰਿਆ ਹੋਇਆ ਦਿਨ ਰਾਤ (ਸੋਇ) ਸੁੱਤਾ ਹੀ ਰਹਿੰਦਾ ਹੈ।

**ਅਥਵਾ :** ਕਦੇ ਅਵਿਦਿਆ ਦੀ ਨੀਂਦ ਵਿਚ ਦਿਨ ਰਾਤ ਸੁੱਤਾ ਰਹਿੰਦਾ ਹੈ।

## ਕਬਹੂ; ਮਹਾ ਕ੍ਰੋਧ ਬਿਕਰਾਲ ॥

(ਕਬਹੂ) ਕਦੇ (ਮਹਾ) ਬਹੁਤਾ ਕ੍ਰੋਧੀ ਹੋ ਕੇ (ਬਿਕਰਾਲ) ਭਿਆਨਕ ਡਰ ਦੇਣ ਵਾਲਾ ਹੋ ਜਾਂਦਾ ਹੈ।

## ਕਬਹੂੰ; ਸਰਬ ਕੀ ਹੋਤ ਰਵਾਲ ॥

(ਕਬਹੂੰ) ਕਦੇ ਇਤਨੀ ਗਰੀਬੀ ਵਿਚ ਆ ਜਾਂਦਾ ਹੈ ਕਿ (ਸਰਬ) ਸਾਰਿਆਂ ਦੇ ਚਰਨਾਂ (ਕੀ) ਦੀ (ਰਵਾਲ) ਧੂੜ ਹੀ (ਹੋਤ) ਹੋ ਜਾਂਦਾ ਭਾਵ ਬਣ ਜਾਂਦਾ ਹੈ।

## ਕਬਹੂ; ਹੋਇ ਬਹੈ ਬਡ ਰਾਜਾ ॥

(ਕਬਹੂ) ਕਦੇ ਜਪ ਤਪ ਕਰਕੇ (ਬਡ) ਵੱਡਾ (ਰਾਜਾ) ਬਾਦਸ਼ਾਹ (ਹੋਇ) ਬਣ ਕੇ ਤਖਤਾਂ 'ਤੇ (ਬਹੈ) ਬੈਠ ਜਾਂਦਾ ਹੈ।

## ਕਬਹੁ; ਭੇਖਾਰੀ ਨੀਚ ਕਾ ਸਾਜਾ ॥

ਕਦੇ (ਭੇਖਾਰੀ) ਮੰਗਤਾ ਬਣ ਕੇ (ਨੀਚ) ਨੀਵੇਂ ਪੁਰਸ਼ਾਂ ਦੇ (ਸਾਜਾ) ਸ੍ਵਾਂਗ ਬਣਾ ਲੈਂਦਾ ਹੈ। **ਵਾ:** ਨੀਚਾਂ ਦੇ ਸਮਾਜ ਕਰਦਾ ਹੈ।

**ਅਥਵਾ :** ਕਦੇ ਭਿਖਾਰੀ ਬਣ ਕੇ ਨੀਚ (ਸਾਜਾ) ਸਜਾ ਵਾਲਾ ਹੋ ਜਾਂਦਾ ਹੈ ਭਾਵ ਮੰਗਤਾ ਬਣ ਕੇ ਦਰਾਂ-ਦਰਾਂ ਤੋਂ ਸਜਾ ਪ੍ਰਾਪਤ ਕਰਦਾ ਹੈ। ਕੋਈ ਇਸ ਨੂੰ ਪੱਥਰ ਮਾਰਦਾ ਹੈ, ਕੋਈ ਲੱਤਾਂ ਮਾਰਦਾ ਹੈ ਆਦਿ।

## ਕਬਹੂ; ਅਪਕੀਰਤਿ ਮਹਿ ਆਵੈ ॥

ਕਦੇ *(ਅਪਕੀਰਤਿ) ਨਿੰਦਿਆ ਵਿਚ ਆ ਜਾਂਦਾ ਹੈ। ਭਾਵ ਲੋਕ ਇਸ ਦੀ ਨਿੰਦਿਆ ਹੀ ਕਰਨ ਲੱਗ ਜਾਂਦੇ ਹਨ।

---

* **ਅਪਕੀਰਤਿ :** ਜੋ (ਕੀਰਤਿ) ਕੀਰਤੀ ਤੋਂ, ਜਸ ਤੋਂ (ਅਪ) ਉਲਟ ਹੋਵੇ।

## ਕਬਹੂ; ਭਲਾ ਭਲਾ ਕਹਾਵੈ ॥

ਕਦੇ ਪੁੰਨੀ ਪੁਰਖਾਂ ਦੀ ਸੰਗਤ ਕਰਕੇ ਭਲਾ-ਭਲਾ ਕਹਾਉਣ ਲੱਗ ਜਾਂਦਾ ਹੈ। ਪਰ ਅਸਲ ਵਿਚ ਭਲਾਈ ਤੋਂ ਬੇਅੰਤ ਦੂਰ ਹੁੰਦਾ ਹੈ।

## ਜਿਉ ਪ੍ਰਭੁ ਰਾਖੈ; ਤਿਵ ਹੀ ਰਹੈ ॥

ਜਿਵੇਂ (ਪ੍ਰਭੁ) ਅਕਾਲ ਪੁਰਖ ਵਾਹਿਗੁਰੂ ਜੀ (ਰਾਖੈ) ਰੱਖਦੇ ਹਨ (ਤਿਵ) ਤਿਵੇਂ ਹੀ ਇਹ ਜੀਵ (ਰਹੈ) ਰਹਿੰਦਾ ਹੈ। ਕਿਉਂਕਿ ਪ੍ਰਮੇਸਰ ਸੁਤੰਤਰ ਹੈ ਅਤੇ ਜੀਵ ਕਰਮਾਂ ਦੇ ਅਧੀਨ ਹੈ।

## ਗੁਰ ਪ੍ਰਸਾਦਿ; ਨਾਨਕ ਸਚੁ ਕਹੈ ॥੬॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਅਸੀਂ (ਗੁਰ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ, ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ (ਪ੍ਰਸਾਦਿ) ਕਿਰਪਾ ਕਰਕੇ ਇਹ ਸੱਚੇ ਬਚਨ (ਕਹੈ) ਕਹਿੰਦੇ ਹਾਂ।

**ਅਥਵਾ :** ਜੇਕਰ ਗੁਰਾਂ ਦੀ (ਪ੍ਰਸਾਦਿ) ਕਿਰਪਾ ਹੋਵੇ ਤਾਂ (ਸਚੁ) ਸੱਚੇ ਪ੍ਰਮੇਸਰ ਨੂੰ (ਕਹੈ) ਕਿਹਾ ਜਾਂਦਾ ਹੈ।

## ਕਬਹੂ ਹੋਇ ਪੰਡਿਤੁ; ਕਰੇ ਬਖ੍ਹਾਨੁ ॥

ਕਦੇ ਜੀਵ ਚਾਰ ਕੁ ਪੋਥੀਆਂ ਪੜ੍ਹਕੇ (ਪੰਡਿਤੁ) ਵਿਦਵਾਨ ਬਣ ਜਾਂਦਾ ਹੈ ਅਤੇ ਫਿਰ ਸਭਾ ਬੰਨ੍ਹ ਬੰਨ੍ਹ ਕੇ (ਬਖ੍ਹਾਨੁ) ਵਖਿਆਨ, ਚਰਚਾ (ਕਰੇ) ਕਰਦਾ ਰਹਿੰਦਾ ਹੈ।

## ਕਬਹੂ; ਮੋਨਿਧਾਰੀ ਲਾਵੈ ਧਿਆਨੁ ॥

ਕਦੇ ਜੀਵ (ਮੋਨਿ+ਧਾਰੀ) (ਮੋਨਿ) ਚੁੱਪ (ਧਾਰੀ) ਧਾਰਨ ਕਰਕੇ ਧਿਆਨ (ਲਾਵੈ) ਲਾ ਕੇ ਬੈਠ ਜਾਂਦਾ ਹੈ। ਭਾਵ ਕਿਸੇ ਨਾਲ ਵੀ ਬੋਲਦਾ ਨਹੀਂ ਹੈ।

**ਅਥਵਾ :** ਕਦੇ ਮਨ ਦੇ ਸੰਕਲਪਾਂ ਵਿਕਲਪਾਂ ਨੂੰ ਰੋਕਣ ਵਾਲਾ ਹੋ ਕੇ, (ਮੋਨਿਧਾਰੀ) ਮੋਨੀ ਬਣ ਕੇ ਸਤਿਗੁਰੂ ਸਾਹਿਬ ਜੀ ਦੇ ਚਰਨਾਂ ਵਿਚ ਧਿਆਨ ਲਾਉਂਦਾ ਹੈ।

## ਕਬਹੂ; ਤਟ ਤੀਰਥ ਇਸਨਾਨ ॥

ਕਦੇ ਤੀਰਥਾਂ ਦੇ (ਤਟ) ਕਿਨਾਰਿਆਂ 'ਤੇ ਜਾ ਕੇ ਇਸ਼ਨਾਨ ਹੀ ਕਰਦਾ ਰਹਿੰਦਾ ਹੈ।

**ਅਥਵਾ :** ਕਦੇ ਨਾਮ ਰੂਪ ਤੀਰਥ ਦੇ ਤਟ 'ਤੇ ਜਾ ਕੇ ਪ੍ਰੇਮ ਰੂਪ ਜਲ ਵਿਚ ਗੁਰਬਾਣੀ ਸੁਨਣ, ਮੰਨਣ ਤੇ ਅੰਦਰ ਵਸਾਉਣ ਰੂਪ ਇਸ਼ਨਾਨ ਕਰਦਾ ਹੈ।

## ਕਬਹੂ; ਸਿਧ ਸਾਧਿਕ ਮੁਖਿ ਗਿਆਨ ॥

ਕਦੇ (ਸਿਧ) ਸਿੱਧਾਂ ਦੀ ਸੰਗਤ ਕਰਕੇ ਰਿਧੀਆਂ ਸਿਧੀਆਂ ਵਾਲਾ ਕਹਾਉਂਦਾ ਹੈ। ਕਦੇ ਵੈਰਾਗ, ਵਿਵੇਕ ਆਦਿਕ (ਸਾਧਿਕ) ਸਾਧਨਾ ਨੂੰ ਕਰਕੇ ਸਾਧਕ ਕਹਾਉਂਦਾ ਹੈ ਅਤੇ ਕਦੇ (ਮੁਖਿ) ਮੂੰਹ ਦਾ ਗਿਆਨ ਘੋਟਣ ਵਾਲਾ ਬਣ ਜਾਂਦਾ ਹੈ। **ਵਾ:** ਕਦੇ ਚੁੰਚ ਗਿਆਨੀ ਹੋ ਕੇ ਮੁਖੋਂ ਗਿਆਨ ਦਾ ਕਥਨ ਕਰਦਾ ਹੈ। **ਵਾ:** (ਗਿਆਨ) ਕਦੇ ਤੱਤਾਂ ਦਾ ਗਿਆਨੀ ਕਹਾਉਂਦਾ ਹੈ।

## ਕਬਹੂ; ਕੀਟ ਹਸਤਿ ਪਤੰਗ ਹੋਇ ਜੀਆ ॥

ਕਦੇ (ਕੀਟ) ਪੈਰਾਂ ਥੱਲੇ ਆਉਣ ਵਾਲੇ ਕੀੜੇ, ਕਦੇ (ਹਸਤਿ) ਹਾਥੀ, ਕਦੇ ਦੀਵਿਆਂ 'ਤੇ ਸੜਨ ਵਾਲੇ

(ਪਤੰਗ) ਪਰਵਾਨੇ ਬਣ ਜਾਂਦਾ ਹੈ ਅਤੇ ਕਦੇ (ਜੀਆ) ਸਰਪ ਦੀਆਂ ਜੂਨਾਂ ਨੂੰ ਪ੍ਰਾਪਤ (ਹੋਇ) ਹੋ ਜਾਂਦਾ ਹੈ।

**ਅਸਥਾਵਰ ਜੰਗਮ ਕੀਟ ਪਤੰਗਾ॥ ਅਨਿਕ ਜਨਮ ਕੀਏ ਬਹੁ ਰੰਗਾ॥** *(ਅੰਗ : ੩੨੫)*

## ਅਨਿਕ ਜੋਨਿ; ਭਰਮੈ ਭਰਮੀਆ ॥

ਇਸ ਪ੍ਰਕਾਰ ਇਹ (ਭਰਮੈ) ਭਰਮਾਂ ਦਾ (ਭਰਮੀਆ) ਭਰਮਾਇਆ ਹੋਇਆ (ਅਨਿਕ) ਅਨੇਕਾਂ (ਜੋਨਿ) ਜੂਨਾਂ ਵਿਚ ਭਰਮਦਾ ਰਹਿੰਦਾ ਹੈ।

## ਅੰਗ:੨੭੮

## ਨਾਨਾ ਰੂਪ; ਜਿਉ ਸ੍ਵਾਗੀ ਦਿਖਾਵੈ ॥

(ਜਿਉ) ਜਿਵੇਂ ਕੋਈ (*ਸ੍ਵਾਗੀ) ਸ੍ਵਾਂਗ ਧਾਰ ਕੇ ਅਨੇਕਾਂ ਤਰ੍ਹਾਂ ਦੇ ਰੂਪ ਦਿਖਾਉਂਦਾ ਹੈ। ਤਿਵੇਂ ਹੀ ਇਹ ਜੀਵ ਅਨੇਕਾਂ ਪ੍ਰਕਾਰ ਦੇ ਰੂਪਾਂ ਨੂੰ ਧਾਰਦਾ ਹੈ।

## ਜਿਉ ਪ੍ਰਭ ਭਾਵੈ; ਤਿਵੈ ਨਚਾਵੈ ॥

ਪਰ (ਜਿਉ) ਜਿਵੇਂ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਜੀ ਨੂੰ ਭਾਉਂਦਾ ਹੈ (ਤਿਵੈ) ਤਿਵੇਂ ਹੀ ਇੰਨ੍ਹਾਂ ਜੀਵਾਂ ਤੋਂ ਨਿਰਣੈ ਕਰਨ ਰੂਪ (ਨਚਾਵੈ) ਨਿਰਤਕਾਰੀ **ਵਾ:** ਜੂਨਾਂ ਵਿਚ ਭਟਕਣ ਰੂਪ ਨਿਰਤਕਾਰੀ ਕਰਾਉਂਦਾ ਹੈ। ਯਥਾ :

**ਜੀਅ ਜੰਤ ਸਭੇ ਹੀ ਨਾਚੇ ਨਾਚਹਿ ਖਾਣੀ ਚਾਰੀ॥** *(ਅੰਗ : ੫੦੬)*

## ਜੋ ਤਿਸੁ ਭਾਵੈ; ਸੋਈ ਹੋਇ ॥

ਹੇ ਭਾਈ! ਜੋ (ਤਿਸੁ) ਉਸ ਅਕਾਲ ਪੁਰਖ ਵਾਹਿਗੁਰੂ ਜੀ ਨੂੰ ਭਾਉਂਦਾ ਹੈ (ਸੋਈ) ਓਹੀ ਇਸ ਸੰਸਾਰ ਵਿਚ ਹੁੰਦਾ ਹੈ।

## ਨਾਨਕ; ਦੂਜਾ ਅਵਰੁ ਨ ਕੋਇ ॥੭॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਸ ਅਕਾਲ ਪੁਰਖ ਵਾਹਿਗੁਰੂ ਜੀ ਤੋਂ ਬਿਨਾਂ (ਅਵਰੁ) ਹੋਰ ਅਸਥਾਨ ਵਿਚ (ਦੂਜਾ) ਦੂਸਰਾ (ਕੋਇ) ਕੋਈ ਵੀ ਸਮਰੱਥ ਨਹੀਂ ਹੈ।

**ਸ਼ੰਕਾ :** ਮਹਾਰਾਜ! ੮੪ ਲੱਖ ਜੂਨਾਂ ਵਿਚ ਭਟਕਣ ਵਾਲੇ ਜੀਵ ਦਾ ਕਦੇ ਛੁਟਕਾਰਾ ਵੀ ਹੋ ਸਕਦਾ?

**ਉੱਤਰ :** ਤਾਂ ਸਤਿਗੁਰੂ ਸਾਹਿਬ ਜੀ ਕਹਿੰਦੇ ਹਨ :

## ਕਬਹੂ; ਸਾਧਸੰਗਤਿ ਇਹੁ ਪਾਵੈ ॥

ਹੇ ਭਾਈ! ਜਦੋਂ (ਕਬਹੂ) ਕਦੇ ਇਹ ਜੀਵ ਪੁੰਨਾਂ ਦਾ, ਨਿਸ਼ਕਾਮ ਕਰਮਾਂ ਦਾ ਪ੍ਰੇਰਿਆ ਹੋਇਆ ਮਨ ਨੂੰ ਸਾਧਣ ਵਾਲੇ ਸਾਧੂ ਮਹਾਤਮਾ ਦੀ ਸ੍ਰੇਸ਼ਟ ਸੰਗਤ ਨੂੰ (ਪਾਵੈ) ਪ੍ਰਾਪਤ ਕਰ ਲੈਂਦਾ ਹੈ।

## ਉਸੁ ਅਸਥਾਨ ਤੇ; ਬਹੁਰਿ ਨ ਆਵੈ ॥

ਤਾਂ ਉਦੋਂ ਇਹ ਸਾਧਸੰਗਤ ਦੁਆਰਾ ਉਸ ਤੁਰੀਆ ਪਦ ਰੂਪ (ਅਸਥਾਨ) ਥਾਂ, **ਵਾ:** ਸਤ ਸਰੂਪ ਰੂਪ ਥਾਂ,

---

* **ਸ੍ਵਾਂਗੀ :** ਨਕਲ ਕਰਨ ਵਾਲਾ

**ਵਾ:** ਸਚਖੰਡ ਰੂਪ ਥਾਂ ਦੀ ਪ੍ਰਾਪਤੀ ਕਰ ਕੇ (ਬਹੁਰਿ) ਫਿਰ ਦੁਬਾਰਾ ਟੇਢੀਆਂ ਜੂਨਾਂ ਵਿਚ ਨਹੀਂ ਆਉਂਦਾ ਭਾਵ ਮੁਕਤ ਹੋ ਜਾਂਦਾ ਹੈ।

## ਅੰਤਰਿ ਹੋਇ; ਗਿਆਨ ਪਰਗਾਸੁ ॥

ਇਸਦੇ (ਅੰਤਰਿ) ਅੰਦਰ ਬ੍ਰਹਮ ਗਿਆਨ ਦਾ (ਪਰਗਾਸੁ) ਪ੍ਰਕਾਸ਼ (ਹੋਇ) ਹੋ ਜਾਂਦਾ ਹੈ।

## ਉਸੁ ਅਸਥਾਨ ਕਾ; ਨਹੀ ਬਿਨਾਸੁ ॥

ਫਿਰ ਉਸ ਅਸਥਾਨ (ਕਾ) ਦਾ ਕਦੇ ਵੀ (ਬਿਨਾਸੁ) ਨਾਸ਼ ਨਹੀਂ ਹੁੰਦਾ ਭਾਵ ਉਸ ਸਰੂਪ ਰੂਪ ਅਸਥਾਨ ਵਿੱਚ ਜੰਮਣ-ਮਰਣ, ਆਵਾਗਉਣ ਨਹੀਂ ਹੁੰਦਾ ਹੈ, ਸਦਾ ਇਕ ਰਸ ਰਹਿੰਦਾ ਹੈ।

**ਅਨਭਉ ਨਗਰੁ ਤਹਾ ਸਦ ਵਸੈ ॥** *(ਅੰਗ : ੨੩੭)*

**ਪ੍ਰਸ਼ਨ :** ਇਹ ਕਿੰਨ੍ਹਾਂ ਨੂੰ ਪ੍ਰਾਪਤ ਹੁੰਦਾ ਹੈ?

## ਮਨ ਤਨ ਨਾਮਿ ਰਤੇ; ਇਕ ਰੰਗਿ ॥

**ਉੱਤਰ :** ਜਿਹੜੇ ਜੀਵ ਮਨ, ਬਾਣੀ ਤੇ (ਤਨ) ਸਰੀਰ ਕਰਕੇ ਇਕ ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਮ ਰੰਗ ਵਿਚ (ਰਤੇ) ਮਿਲੇ ਹੋਏ ਹਨ **ਵਾ:** ਜੋ (ਨਾਮਿ) ਨਾਮੀ ਪ੍ਰਮੇਸਰ ਵਿਚ ਮਿਲ ਕੇ (ਇਕ ਰੰਗਿ) ਇਕ ਰੰਗੀ ਹੋ ਗਏ ਹਨ, ਇਕੋ ਹੀ ਰੂਪ ਹੋ ਗਏ ਹਨ।

## ਸਦਾ ਬਸਹਿ; ਪਾਰਬ੍ਰਹਮ ਕੈ ਸੰਗਿ ॥

ਉਹ ਸਦਾ ਵਾਸਤੇ ਪਾਰਬ੍ਰਹਮ ਪ੍ਰਮੇਸਰ ਦੇ (ਸੰਗਿ) ਨਾਲ ਅਭੇਦ ਹੋ ਕੇ (ਬਸਹਿ) ਵਸਦੇ ਹਨ। ਜਿਵੇਂ ਨਦੀਆਂ ਅਤੇ ਨਾਲੇ ਸਮੁੰਦਰ ਵਿਚ ਮਿਲ ਕੇ ਉਸ ਦਾ ਹੀ ਰੂਪ ਹੋ ਜਾਂਦੇ ਹਨ। ਤਿਵੇਂ ਹੀ ਉਹ ਵਾਹਿਗੁਰੂ ਵਿਚ ਮਿਲ ਕੇ ਉਸ ਦਾ ਸਰੂਪ ਹੋ ਜਾਂਦੇ ਹਨ।

## ਜਿਉ ਜਲ ਮਹਿ; ਜਲੁ ਆਇ ਖਟਾਨਾ ॥

ਜਿਵੇਂ ਸਮੁੰਦਰ ਦੇ (ਜਲ) ਪਾਣੀ ਵਿਚ ਹਿੰਦੁਸਤਾਨ ਦੀਆਂ ਗੰਗਾ ਆਦਿਕ ਨੌਂ ਸੌ ਨੜਿੱਨਵੇਂ ਨਦੀਆਂ ਦਾ (ਜਲੁ) ਪਾਣੀ ਆ ਕੇ (ਖਟਾਨਾ) ਮਿਲ ਜਾਂਦਾ ਹੈ।

## ਤਿਉ ਜੋਤੀ ਸੰਗਿ; ਜੋਤਿ ਸਮਾਨਾ ॥

(ਤਿਉ) ਤਿਵੇਂ ਹੀ ਉਹਨਾਂ ਦੀ ਅੰਤਹਕਰਣ ਵਿਚ ਕੰਮ ਕਰਨ ਵਾਲੀ ਪ੍ਰਤਕ-ਜੋਤ ਉਸ ਜੋਤੀ ਸਰੂਪ ਪ੍ਰਮੇਸਰ ਵਿੱਚ (ਸਮਾਨਾ) ਸਮਾ ਜਾਂਦੀ ਹੈ ਭਾਵ ਅਭੇਦ ਹੋ ਜਾਂਦੀ ਹੈ।

**ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ ॥**
**ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ ॥** *(ਅੰਗ : ੮੪੬)*

**ਜਲ ਤਰੰਗੁ ਜਿਉ ਜਲਹਿ ਸਮਾਇਆ ॥**
**ਤਿਉ ਜੋਤੀ ਸੰਗਿ ਜੋਤਿ ਮਿਲਾਇਆ ॥** *(ਅੰਗ : ੧੦੨)*

## ਮਿਟਿ ਗਏ ਗਵਨ; ਪਾਏ ਬਿਸ੍ਰਾਮ ॥

ਉਹਨਾਂ ਦੇ ਚੌਰਾਸੀ ਲੱਖ ਜੂਨਾਂ ਵਿਚ ਆਉਣ ਜਾਣ ਦੇ (ਗਵਨ) ਚੱਕਰ ਮਿਟ ਗਏ ਹਨ ਅਤੇ ਉਹਨਾਂ ਨੇ ਸਰੂਪ ਵਿਚ (ਬਿਸ੍ਰਾਮ) ਟਿਕਾਅ (ਪਾਏ) ਪ੍ਰਾਪਤ ਕੀਤਾ ਹੈ, ਇਸਥਿਤੀ ਪ੍ਰਾਪਤ ਕੀਤੀ ਹੈ।

## ਨਾਨਕ ਪ੍ਰਭ ਕੈ; ਸਦ ਕੁਰਬਾਨ ॥੮॥੧੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਗੁਰਮੁਖ ਜਨ ਉਸ (ਪ੍ਰਭ) ਵਾਹਿਗੁਰੂ ਜੀ ਦੇ ਉਪਰੋਂ (ਸਦ) ਸੈਂਕੜੇ ਵਾਰੀ ਸਦਾ ਕੁਰਬਾਨ ਜਾਂਦੇ ਹਨ। ਜਿਹੜਾ ਆਪਣੇ ਪਿਆਰਿਆਂ ਨੂੰ ਸੰਗਤ ਨਾਲ ਮੇਲ ਲੈਂਦਾ ਹੈ।

## ਸਲੋਕੁ ॥

**ਉਥਾਨਕਾ :**
ਸ੍ਰੀ ਗੁਰੂ ਅਰਜਨ ਸਾਹਿਬ ਜੀ ਦੇ ਪਾਸ ਇਕ ਸਿੱਖ ਨੇ ਆ ਕੇ ਕਿਹਾ 'ਮੈਨੂੰ ਆਪਣਾ ਸਿੱਖ ਬਣਾ ਲਵੋ।' ਗੁਰੂ ਜੀ ਨੇ ਕਿਹਾ- ਸਿੱਖ ਬਣਨਾ ਬੜਾ ਮੁਸ਼ਕਲ ਹੈ, ਪਰ ਉਸ ਨੇ ਮੁੜ-ਮੁੜ ਕੇ ਕਿਹਾ ਮੈਨੂੰ ਆਪਣਾ ਸਿੱਖ ਬਣਾ ਲਵੋ। ਹਜ਼ੂਰ ਨੇ ਕਿਹਾ, ਪਹਿਲਾ ਸਾਡਾ ਕੰਮ ਕਰ, ਫਿਰ ਤੈਨੂੰ ਸਿੱਖ ਬਣਾਵਾਂਗੇ। ਉਸ ਨੇ ਕਿਹਾ ਜੀ ਜੋ ਕਹੋ ਮੈਂ ਓਹੀ ਕੰਮ ਕਰਾਂਗਾ। ਗੁਰੂ ਜੀ ਨੇ ਇਕ ਹੁਕਮਨਾਮਾ ਲਿਖ ਕੇ ਉਸ ਦੇ ਹੱਥ ਫੜਾ ਕੇ ਕਿਹਾ, 'ਫਲਾਣੇ ਸਿੱਖ ਨੂੰ ਇਹ ਹੁਕਮਨਾਮਾ ਦੇ ਆ, ਪਰ ੧੦੦ ਰੁਪਿਆ ਦਰਸ਼ਨ ਭੇਟ ਲੈ ਕੇ ਹੁਕਮਨਾਮਾ ਦੇਵੀਂ।' ਗੁਰੂ ਜੀ ਦੇ ਹੁਕਮ ਅਨੁਸਾਰ ਸਿੱਖ ਚਲ ਪਿਆ, ਚਲਦਿਆਂ ਚਲਦਿਆਂ ਉਸ ਸਿੱਖ ਦੇ ਘਰ ਪਹੁੰਚਾ। ਰਾਮ ਰਮਈਆ ਕਰਕੇ ਆਖਿਆ ਆਪ ਜੀ ਦੇ ਗੁਰਦੇਵ ਨੇ ਤੁਹਾਡੇ ਵੱਲ ਹੁਕਮਨਾਮਾ ਭੇਜਿਆ ਹੈ ਪਰ ੧੦੦ (ਸੌ) ਰੁਪਯਾ ਦਰਸ਼ਨ ਭੇਟਾ ਦਿਓ ਤਾਂ ਇਹ ਹੁਕਮਨਾਮਾ ਮਿਲੇਗਾ। ਭਾਵੇਂ ਸਿੱਖ ਗ਼ਰੀਬ ਸੀ, ਘਰ ਵਿਚ ਸੌ ਰੁਪਿਆ ਵੀ ਨਹੀਂ ਸੀ ਪਰ ਫਿਰ ਵੀ ਉਸ ਨੇ ਘਰ ਆਏ ਸਿੱਖ ਨੂੰ ਪਲੰਘ ਤੇ ਬਿਠਾ ਕੇ ਜਲ-ਪਾਣੀ ਛਕਾਇਆ ਅਤੇ ਆਪ ਘਰ ਦਾ ਸਮਾਨ ਵੇਚਣ ਲਈ ਚਲਾ ਗਿਆ। ਕੁਝ ਕੁ ਘਰ ਦਾ ਸਮਾਨ ਵੇਚ ਕੇ ਜੋ ਸੌ ਰੁਪਯਾ ਮਿਲਿਆ ਉਸ ਨੂੰ ਲਿਆ ਕੇ ਸਿੱਖ ਦੇ ਤਾਈਂ ਦਿੱਤਾ ਅਤੇ ਉਸ ਦੇ ਪਾਸੋਂ ਹੁਕਮਨਾਮਾ ਲੈ ਕੇ ਪਹਿਲਾਂ ਸਿਰ 'ਤੇ ਰੱਖਿਆ ਤੇ ਫਿਰ ਉਸ ਨੂੰ ਮੱਥਾ ਟੇਕਿਆ। ਜਿਸ ਵੇਲੇ ਹੁਕਮਨਾਮਾ ਖੋਲ੍ਹ ਕੇ ਪੜ੍ਹਿਆ ਤਾਂ ਉਸ ਵਿਚ ਗੁਰੂ ਜੀ ਨੇ ਲਿਖਿਆ ਹੋਇਆ ਸੀ ਕਿ ਕਾਰ-ਸੇਵਾ ਵਾਸਤੇ ੫੦੦ (ਪੰਜ ਸੌ) ਰੁਪਯਾ ਜ਼ਰੂਰ ਭੇਜਣਾ। ਭਾਵੇਂ ਸਿੱਖ ਗ਼ਰੀਬ ਸੀ ਪਰ ਉਸ ਨੇ ਮੱਥੇ ਵੱਟ ਨਹੀਂ ਪਾਇਆ ਨਾ ਹੀ ਮਨ ਵਿਚ ਸੰਕਲਪ ਕੀਤਾ ਕਿ ਗੁਰੂ ਜੀ ਨੇ ਮੇਰੇ ਵੱਲ ਇਹ ਕੀ ਲਿਖ ਭੇਜਿਆ ਹੈ।

ਜਿਸ ਵੇਲੇ ਰੁਪਏ ਦੇ ਬੰਦੋਬਸਤ ਕਰਨ ਵਾਸਤੇ ਘਰੋਂ ਬਾਹਰ ਨਿਕਲਿਆ ਤਾਂ ਰਾਹ ਜਾਂਦਿਆਂ ਇਕ ਢੰਡੋਰਚੀ ਮਿਲ ਪਿਆ ਉਸ ਨੇ ਢੋਲ ਵਜਾ ਕੇ ਆਖਿਆ, 'ਅੱਜ ਫਲਾਣੀ ਜਗ੍ਹਾ ਪਹਿਲਵਾਨਾਂ ਦੀ ਕੁਸ਼ਤੀ ਹੋਣੀ ਹੈ, ਜਿਹੜਾ ਵੀ ਮਸਕੀਨੀਏ ਪਹਿਲਵਾਨ ਨਾਲ ਕੁਸ਼ਤੀ ਕਰੇਗਾ, ਉਸ ਨੂੰ ਇਨਾਮ ਮਿਲੇਗਾ। ਜੇ ਮਸਕੀਨੀਏ ਨੂੰ ਢਾਹ ਲਵੇਗਾ ਤਾਂ ੧੦੦੦ (ਹਜ਼ਾਰ) ਰੁਪਯਾ ਇਨਾਮ ਮਿਲੇਗਾ ਨਹੀਂ ਤਾਂ ਪੰਜ ਸੌ।' ਇਹ ਗੱਲ ਸੁਣ ਕੇ ਸਿੱਖ ਬੜਾ ਪ੍ਰਸੰਨ ਹੋਇਆ ਤੇ ਦਿਲ ਵਿਚ ਆਖਦਾ ਹੈ, ਗੁਰੂ ਸਾਹਿਬਾਂ ਨੇ ਆਪਣਾ ਕੰਮ ਆਪ ਹੀ ਸਵਾਰ ਲਿਆ ਹੈ। ਉਸੇ ਵੇਲੇ ਉਹ ਸਿੱਖ ਮਲ-ਅਖਾੜੇ ਵੱਲ ਦੌੜ ਪਿਆ, ਦੌੜਦਿਆਂ-ਦੌੜਦਿਆਂ ਗਲਾ ਸੁੱਕ ਗਿਆ। ਰਾਹ ਵਿਚ ਇਕ ਖੂਹ ਵਗਦਾ ਦੇਖਿਆ ਜਿਸ ਉੱਤੇ ਬਹੁਤ ਲੋਕ ਇਕੱਠੇ ਸਨ, ਸਿੱਖ ਨੇ ਓਥੇ ਪਹੁੰਚ ਕੇ ਕਿਹਾ 'ਪਰੇ ਹਟ ਜਾਓ ਪਹਿਲੇ ਮੈਨੂੰ ਪਾਣੀ ਪੀ ਲੈਣ ਦਿਓ।' ਅੱਗੇ ਮਸਕੀਨੀਆ ਆਪ ਹੀ ਖਲੋਤਾ ਸੀ। ਉਸ ਨੇ ਕਿਹਾ, 'ਤੂੰ ਹੁਣ ਤਾਂ ਆਉਂਦਾ ਪਿਆ ਹੈਂ ਤੈਨੂੰ ਕਿਸ ਗੱਲ ਦੀ ਕਾਹਲੀ ਪਈ ਹੋਈ ਹੈ ਜ਼ਰਾ ਠਹਿਰ ਜਾ।' ਸਿੱਖ ਨੇ ਕਿਹਾ, 'ਮੈਨੂੰ ਕਾਹਲੀ ਇਸ ਕਰਕੇ ਹੈ ਮੈਂ ਮਸਕੀਨੀਏ ਪਹਿਲਵਾਨ ਨਾਲ ਕੁਸ਼ਤੀ ਕਰਨੀ ਹੈ, ਇਸ ਲਈ ਸਭ ਤੋਂ ਪਹਿਲਾਂ ਜਾਣਾ ਚਾਹੁੰਦਾ ਹਾਂ। ਮਸਕੀਨੀਏ ਨੇ ਕਿਹਾ, 'ਅਜਾਈਂ ਮੌਤੇ ਕਿਉਂ ਮਰਦਾ ਹੈਂ ਤੂੰ ਤਾਂ ਉਸ ਦੀ ਇਕ ਚਪੇੜ ਵੀ ਸਹਾਰ ਨਹੀਂ ਸਕੇਂਗਾ।'

ਇਹ ਗੱਲ ਸੁਣ ਕੇ ਸਿੱਖ ਨੇ ਆਪਣਾ ਹਾਲ ਸੁਣਾਇਆ ਕਿ ਮੇਰੇ ਗੁਰਦੇਵ ਨੇ ਸੇਵਾ ਲਈ ਪੰਜ ਸੌ ਰੁਪਯਾ ਮੰਗ ਭੇਜਿਆ ਹੈ। ਉਨ੍ਹਾਂ ਦਾ ਬਚਨ ਪੂਰਿਆਂ ਕਰਨ ਵਾਸਤੇ ਮੈਂ ਕੁਸ਼ਤੀ ਕਰਨ ਚਲਿਆ ਹਾਂ, ਇਹ ਮੈਂ ਸਮਝਦਾ ਹਾਂ ਕਿ ਉਸ ਨਾਲ ਮੈਂ ਕੁਸ਼ਤੀ ਨਹੀਂ ਕਰ ਸਕਦਾ। ਪਰ ਗੁਰੂ ਦੇ ਨਮਿਤ ਜਾਨ ਦੇਣ ਨੂੰ ਤਿਆਰ ਹਾਂ। ਸਿੱਖ ਪਾਸੋਂ ਸਿਦਕੀ ਗੱਲਾਂ

ਸੁਣ ਕੇ ਮਸਕੀਨੀਏ ਦਾ ਦਿਲ ਪਿਘਲ ਗਿਆ ਤੇ ਆਖਿਆ, ਮਸਕੀਨੀਆ ਪਹਿਲਵਾਨ ਮੈਂ ਹੀ ਹਾਂ ਤੂੰ ਫਿਕਰ ਨਾ ਕਰ, ਦੋ ਚਾਰ ਹੱਥ ਵਿਖਾ ਕੇ ਮੈਂ ਤੇਰੇ ਥੱਲੇ ਹੋ ਜਾਵਾਂਗਾ ਤੇ ਤੂੰ ਮੇਰੇ ਉੱਤੇ ਚੜ੍ਹ ਜਾਵੀਂ, ਇਸ ਤਰ੍ਹਾਂ ਤੈਨੂੰ ਹਜ਼ਾਰ ਰੁਪਯਾ ਵੀ ਮਿਲ ਜਾਵੇਗਾ ਅਤੇ ਸਾਰਿਆਂ ਵਿਚ ਤੇਰੀ ਜੈ ਜੈ ਕਾਰ ਹੋ ਜਾਵੇਗੀ।'

ਇਸ ਤਰ੍ਹਾਂ ਦੀਆਂ ਗੱਲਾਂ ਆਪਸ ਵਿਚ ਕਰਕੇ ਮੱਲ-ਅਖਾੜੇ ਵਿਚ ਪਹੁੰਚ ਗਏ, ਬੜੇ ਢੋਲ ਢਮੱਕੇ ਵੱਜੇ, ਦੁਨੀਆਂ ਬਹੁਤ ਇਕੱਠੀ ਹੋ ਗਈ। ਜਿਸ ਵੇਲੇ ਮਸਕੀਨੀਏ ਦੇ ਸਾਮ੍ਹਣੇ ਉਹ ਸਿੱਖ ਆਇ ਤਾਂ ਸਾਰੇ ਲੋਕ ਹੈਰਾਨ ਹੋ ਕੇ ਆਖਦੇ ਹਨ-'ਇਸ ਸੁਕੜੇ ਸਿੱਖ ਨੇ ਕੀ ਕੁਸ਼ਤੀ ਕਰਨੀ ਹੈ ਇਹ ਤਾਂ ਮੌਤ ਖਰੀਦਣ ਆਇਆ ਹੈ।

ਪਰ ਉਹ ਦੋਵੇਂ ਕੁਝ ਚਿਰ ਆਪਸ ਵਿਚ ਹੇਠ ਉਤਾਂਹ ਹੁੰਦੇ ਰਹੇ ਆਖਿਰਕਾਰ ਮਸਕੀਨੀਆ ਥਲੇ ਢਹਿ ਪਿਆ ਤੇ ਉਹ ਸਿੱਖ ਉਸ ਦੇ ਉਪਰ ਚੜ੍ਹ ਗਿਆ ਇਤਨੇ ਨੂੰ ਲੋਕਾਂ ਨੇ ਤਾੜੀਆਂ ਮਾਰਨੀਆਂ ਸ਼ੁਰੂ ਕਰ ਦਿੱਤੀਆਂ ਕਿ ਮਸਕੀਨੀਆ ਹਾਰ ਗਿਆ ਹੈ ਤੇ ਸੁਕੜਾ ਸਿੱਖ ਜਿੱਤ ਗਿਆ ਹੈ। ਉਸ ਵੇਲੇ ਸਿੱਖ ਨੂੰ ਹਜਾਰ ਰੁਪਯਾ ਇਨਾਮ ਤੇ ਮਸਕੀਨੀਏ ਨੂੰ ਪੰਜ ਸੌ ਰੁਪਯਾ ਮਿਲ ਗਿਆ। ਫਿਰ ਮਸਕੀਨੀਏ ਨੇ ਕਿਹਾ, 'ਜਿਸ ਗੁਰੂ ਦੇ ਪਿਛੇ ਤੂੰ ਆਪਣੀ ਜਾਨ ਕੁਰਬਾਨ ਕਰਨ ਲਈ ਤਿਆਰ ਹੋ ਗਿਆ ਸੈਂ, ਉਹ ਗੁਰੂ ਕਿੱਥੇ ਰਹਿੰਦੇ ਹਨ? ਉਸ ਗੁਰੂ ਜੀ ਦਾ ਦਰਸ਼ਨ ਮੈਨੂੰ ਭੀ ਕਰਵਾ। ਸਿੱਖ ਨੇ ਕਿਹਾ, ਤੂੰ ਮੇਰੇ ਨਾਲ ਚਲ, ਪਹਿਲੇ ਉਸ ਨੂੰ ਲਿਆ ਕੇ ਜਲ-ਪਾਣੀ ਛਕਾਇਆ।' ਫਿਰ ਜਿਸ ਸਿੱਖ ਨੂੰ ਘਰ ਬਿਠਾ ਗਿਆ ਸੀ ਉਸ ਸਿੱਖ ਨੂੰ ਤੇ ਮਸਕੀਨੀਏ ਪਹਿਲਵਾਨ ਨੂੰ ਆਪਣੇ ਨਾਲ ਲੈ ਕੇ ਤੁਰ ਪਿਆ। ਚਲਦੇ-ਚਲਦੇ ਅੰਮ੍ਰਿਤਸਰ ਆ ਪਹੁੰਚੇ, ਜਿਥੇ ਸ੍ਰੀ ਗੁਰੂ ਅਰਜਨ ਦੇਵ ਜੀ ਇਕਾਂਤ ਜਗ੍ਹਾ ਪਰ ਬੈਠ ਕੇ ਸੁਖਮਨੀ ਸਾਹਿਬ ਉਚਾਰਨ ਕਰ ਰਹੇ ਸਨ, ਪੁੱਛਦੇ ਪੁੱਛਦੇ ਉੱਥੇ ਆ ਪਹੁੰਚੇ। ਗੁਰੂ ਜੀ ਅੱਗੇ ਭੇਟਾ ਰੱਖ ਕੇ ਸਿੱਖ ਨੇ ਮੱਥਾ ਟੇਕਿਆ ਫਿਰ ਮਸਕੀਨੀਏ ਨੇ ਭੀ ਭੇਟਾ ਰੱਖ ਕੇ ਗੁਰੂ ਜੀ ਦੇ ਚਰਨਾਂ 'ਤੇ ਮੱਥਾ ਟੇਕਿਆ। ਉਸ ਵਕਤ ਸਤਿਗੁਰੂ ਸਾਹਿਬ ਜੀ ਨੇ ਮਸਕੀਨੀਏ ਦੇ ਪ੍ਰਥਾਇ ਇਹ ਬਖ਼ਸ਼ਿਸ਼ ਭਰੇ ਬਚਨ ਕੀਤੇ।

## ਸੁਖੀ ਬਸੈ ਮਸਕੀਨੀਆ; ਆਪੁ ਨਿਵਾਰਿ ਤਲੇ ॥

ਹੇ ਮਸਕੀਨੀਆ ਪਹਿਲਵਾਨ! ਤੂੰ ਸੁੱਖ ਦੇ ਨਾਲ ਵੱਸੇਗਾਂ ਕਿਉਂਕਿ ਤੂੰ (ਆਪੁ) ਆਪਣੇ ਬਲ ਅਤੇ ਹੰਕਾਰ ਨੂੰ (ਨਿਵਾਰਿ) ਦੂਰ ਕਰਕੇ ਸਿੱਖ ਦੇ (ਤਲੇ) ਥੱਲੇ ਡਿੱਗ ਪਿਆ ਹੈਂ।

**ਅਥਵਾ :** ਜਿਸ ਦਾ ਮਨ (ਮਸਕੀਨੀਆ) ਗਰੀਬੀ ਧਾਰਨ ਕਰਕੇ ਅਤੇ (ਆਪੁ) ਆਪਾ ਭਾਵ (ਨਿਵਾਰਿ) ਛੱਡ ਕੇ (ਤਲੇ) ਸਭਨਾ ਦੀ ਧੂੜੀ ਬਣ ਜਾਂਦਾ ਹੈ। ਉਹ ਸਦਾ ਸੁੱਖ ਨਾਲ (ਬਸੈ) ਵੱਸਦਾ ਹੈ।

## ਬਡੇ ਬਡੇ ਅਹੰਕਾਰੀਆ; ਨਾਨਕ ਗਰਬਿ ਗਲੇ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਵੱਡੇ-ਵੱਡੇ (ਰਾਵਣ, ਦੁਰਜੋਧਨ, ਆਦਿ ਵਰਗੇ) ਹੰਕਾਰੀ ਵੀ (ਗਰਬਿ) ਹੰਕਾਰ ਵਿੱਚ ਹੀ ਗਲ਼ ਗਏ ਹਨ। ਜਿਵੇਂ :

**ਮੇਰੀ ਮੇਰੀ ਕੈਰਉ ਕਰਤੇ ਦੁਰਜੋਧਨ ਸੇ ਭਾਈ ॥**
**ਬਾਰਹ ਜੋਜਨ ਛਤ੍ਰੁ ਚਲੈ ਥਾ ਦੇਹੀ ਗਿਰਝ ਨ ਖਾਈ ॥** *(ਅੰਗ : ੬੯੩)*

## ਅਸਟਪਦੀ ॥

**ਪ੍ਰਸ਼ਨ :** ਸਿੱਖਾਂ ਨੇ ਬੇਨਤੀ ਕੀਤੀ ਕਿ ਮਹਾਰਾਜ! ਤੁਸੀਂ ਗਰੀਬੀ ਧਾਰਨ ਵਾਲੇ ਦੀ ਵਡਿਆਈ ਕੀਤੀ ਹੈ। ਪਰ ਜੋ ਹੰਕਾਰੀ ਪੁਰਸ਼ ਹੈ ਉਸ ਦਾ ਕੀ ਹਾਲ ਹੋਵੇਗਾ?

## ਜਿਸ ਕੈ ਅੰਤਰਿ; ਰਾਜ ਅਭਿਮਾਨੁ ॥

**ਉੱਤਰ :** ਹੇ ਭਾਈ! ਜਿਸ ਦੇ ਹਿਰਦੇ (ਅੰਤਰਿ) ਵਿਚ ਆਪਣੇ (ਰਾਜ) ਰਾਜ ਦੀ ਪ੍ਰਾਪਤੀ ਦਾ ਵਾ: ਰਾਜੇਪੁਣੇ ਦਾ

ਬਹੁਤ (ਅਭਿਮਾਨੁ) ਹੰਕਾਰ ਹੈ ਕਿ ਸਾਰੀ ਦੁਨੀਆਂ ਵਿਚ ਮੇਰੇ ਵਰਗਾ ਹੋਰ ਕੋਈ ਨਹੀਂ ਹੈ। ਆਪਣੇ ਆਪ ਨੂੰ ਹਿਰਦੇ ਵਿਚ ਵੱਡਾ ਬਾਦਸ਼ਾਹ ਮੰਨੀ ਬੈਠਾ ਹੈ। ਜਿਵੇਂ ਔਰੰਗਜੇਬ ਹੰਕਾਰੀ ਸੀ।

## ਸੋ ਨਰਕ ਪਾਤੀ; ਹੋਵਤ ਸੁਆਨੁ ॥

ਪਹਿਲਾਂ ਉਸਦਾ (ਨਰਕ) ਨਰਕਾਂ ਵਿਚ (ਪਾਤੀ) ਪਤਨ ਹੁੰਦਾ ਹੈ। **ਵਾ:** ਪਹਿਲਾਂ ਉਹ ਨਰਕਾਂ ਵਿਚ (ਪਾਤੀ) ਪਤਿਤ ਹੁੰਦਾ ਹੈ ਅਤੇ ਫਿਰ ਨਰਕਾਂ ਵਿਚੋਂ ਨਿਕਲ ਕੇ (ਸੁਆਨੁ) ਕੁੱਤੇ ਦੀ ਜੂਨ ਨੂੰ ਪ੍ਰਾਪਤ (ਹੋਵਤ) ਹੁੰਦਾ ਹੈ।

**ਅਥਵਾ :** (ਸੋ) ਉਹ ਪੁਰਸ਼ ਨਰਕਾਂ ਦੇ (ਪਾਤੀ) ਪਤੀ ਭਾਵ ਮੁਖੀ *ਸੁਆਨੁ ਮੁਖ ਨਰਕ ਨੂੰ ਪ੍ਰਾਪਤ (ਹੋਵਤ) ਹੁੰਦਾ ਹੈ।

**ਅਥਵਾ :** ਜਿਹੜਾ ਪਰਜਾ ਨੂੰ ਲੁੱਟ-ਲੁੱਟ ਕੇ ਖਾਂਦਾ ਹੈ ਅਤੇ ਆਪਣੇ ਆਪ ਨੂੰ ਹੰਕਾਰੀ ਰਾਜਾ ਕਹਾਉਂਦਾ ਹੈ। ਉਹ ਪੁਰਸ਼ ਨਰਕਾਂ ਵਿਚ (ਪਾਤੀ) ਪਤਨ ਹੋਣ ਵਾਲਾ ਲੋਭੀ (ਸੁਆਨੁ) ਕੁੱਤਾ (ਹੋਵਤ) ਹੁੰਦਾ ਹੈ।

## ਜੋ ਜਾਨੈ; ਮੈ ਜੋਬਨਵੰਤੁ ॥

ਹੇ ਭਾਈ! (ਜੋ) ਜਿਹੜਾ (ਜਾਨੈ) ਜਾਣਦਾ ਹੈ ਕਿ ਮੈਂ (ਜੋਬਨਵੰਤੁ) ਜੁਆਨੀ ਵਾਲਾ ਹਾਂ। ਮੇਰੇ ਵਰਗਾ ਜੁਆਨ ਹੋਰ ਕੋਈ ਨਹੀਂ ਹੈ। ਯਥਾ :

**ਜੋਬਨਵੰਤ ਅਚਾਰ ਕੁਲੀਨਾ ਮਨ ਮਹਿ ਹੋਇ ਗੁਮਾਨੀ ॥** *(ਅੰਗ : ੨੪੨)*

## ਸੋ ਹੋਵਤ; ਬਿਸਟਾ ਕਾ ਜੰਤੁ ॥

(ਸੋ) ਉਹ (ਜੰਤੁ) ਜੀਵ (ਬਿਸਟਾ) ਗੰਦਗੀ (ਕਾ) ਦਾ ਕੀੜਾ ਹੀ (ਹੋਵਤ) ਹੁੰਦਾ ਹੈ।

**ਅਥਵਾ :** ਉਹ ਵਿਸ਼ਿਆਂ ਰੂਪ ਵਿਸ਼ਟਾ ਦਾ ਜੰਤ ਹੀ ਹੁੰਦਾ ਹੈ।

## ਆਪਸ ਕਉ; ਕਰਮਵੰਤੁ ਕਹਾਵੈ ॥

ਜਿਹੜਾ ਹੰਕਾਰ ਵਿਚ (ਆਪਸ) ਆਪਣੇ ਆਪ ਨੂੰ (ਕਰਮਵੰਤੁ) ਸ਼ੁਭ ਕਰਮ ਕਰਨ ਵਾਲਾ, **ਵਾ:** ਵੱਡੇ ਕਰਮਾਂ ਵਾਲਾ (ਕਹਾਵੈ) ਕਹਾਉਂਦਾ ਹੈ ਕਿ ਮੇਰੇ ਵਰਗਾ ਧੰਨ ਕੌਣ ਹੈ, ਮੈਂ ਹੀ ਭਾਗਾਂ ਵਾਲਾ ਹਾਂ।

## ਜਨਮਿ ਮਰੈ; ਬਹੁ ਜੋਨਿ ਭ੍ਰਮਾਵੈ ॥

ਹੇ ਭਾਈ! ਉਹ ਤਾਂ (ਜਨਮਿ ਮਰੈ) ਜੰਮਦਾ ਮਰਦਾ ਹੀ ਰਹੇਗਾ ਅਤੇ (ਬਹੁ) ਬਹੁਤੀਆਂ (ਜੋਨਿ) ਜੂਨਾਂ ਵਿਚ (ਭ੍ਰਮਾਵੈ) ਭਰਮਾਇਆ ਜਾਵੇਗਾ। ਯਥਾ :

**ਜਮਿ ਜਮਿ ਮਰੈ ਮਰੈ ਫਿਰਿ ਜੰਮੈ ॥ ਬਹੁਤੁ ਸਜਾਇ ਪਇਆ ਦੇਸਿ ਲੰਮੈ ॥** *(ਅੰਗ : ੧੦੨੦)*

## ਧਨ ਭੂਮਿ ਕਾ; ਜੋ ਕਰੈ ਗੁਮਾਨੁ ॥

ਹੇ ਭਾਈ! (ਜੋ) ਜਿਹੜਾ ਧਨ ਅਤੇ (ਭੂਮਿ) ਜਮੀਨ (ਕਾ) ਦਾ (ਗੁਮਾਨੁ) ਹੰਕਾਰ (ਕਰੈ) ਕਰਦਾ ਹੈ।

## ਸੋ ਮੂਰਖੁ; ਅੰਧਾ ਅਗਿਆਨੁ ॥

(ਸੋ) ਉਹ ਆਦਮੀ ਧਨ ਦਾ ਹੰਕਾਰ ਕਰਨ ਕਰਕੇ ਮੂਰਖ ਹੈ। ਜਮੀਨ ਦਾ ਹੰਕਾਰ ਕਰਨ ਕਰਕੇ ਅੰਨ੍ਹਾ ਹੈ ਅਤੇ ਅਗਿਆਨ ਕਰਕੇ ਅਗਿਆਨੀ ਹੈ।

**ਅਥਵਾ :** ਉਹ ਵਿਹਾਰਾਂ ਵੱਲੋਂ ਮੂਰਖ ਹੈ। ਸ਼ਾਸਤਰ ਗਿਆਨ ਵੱਲੋਂ ਅੰਧਾ ਹੈ ਅਤੇ ਪਰਮਾਰਥ ਵੱਲੋਂ ਅਗਿਆਨੀ ਹੈ।

**ਮਾਇਆਧਾਰੀ ਅਤਿ ਅੰਨਾ ਬੋਲਾ ॥** *(ਅੰਗ : ੩੧੩)*

---

* **ਸੁਆਨ ਮੁਖ ਨਰਕ :** ਕੁੱਤੇ ਦੇ ਮੂੰਹ ਵਰਗਾ ਨਰਕ ਹੈ ਜਿਸ ਨੂੰ ਰੁਰੂ ਨਾਮੀ ਨਰਕ **ਵਾ:** ਕੁੰਭੀ ਨਰਕ ਵੀ ਕਹਿੰਦੇ ਹਨ।

## ਕਰਿ ਕਿਰਪਾ; ਜਿਸ ਕੈ ਹਿਰਦੈ ਗਰੀਬੀ ਬਸਾਵੈ ॥

ਹੇ ਭਾਈ ! ਜਿੰਨ੍ਹਾਂ 'ਤੇ ਕਿਰਪਾ ਦ੍ਰਿਸ਼ਟੀ ਕਰਕੇ ਪ੍ਰਮੇਸਰ ਹਿਰਦੇ ਵਿਚ (ਗਰੀਬੀ) ਨਿਮਰਤਾ ਵਸਾ ਦਿੰਦਾ ਹੈ। **ਵਾ:** (ਗਰੀ+ਬੀ) ਜਿਸ ਦੇ ਅੰਦਰ ਦੀ ਸਾਰੀ (ਬੀ) ਦ੍ਵੈਤ (ਗਰੀ) ਗਲ ਜਾਵੇ।

## ਨਾਨਕ, ਈਹਾ ਮੁਕਤੁ; ਆਗੈ ਸੁਖੁ ਪਾਵੈ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਪੁਰਖ (ਈਹਾ) ਇਸ ਲੋਕ ਵਿਚ ਵੀ ਪ੍ਰਮੇਸਰ ਦੀ ਪ੍ਰਾਪਤੀ ਕਰਕੇ ਮੁਕਤ ਹੈ ਅਤੇ (ਆਗੈ) ਪ੍ਰਲੋਕ ਵਿਚ ਵੀ ਸੁੱਖ (ਪਾਵੈ) ਪ੍ਰਾਪਤ ਕਰਦਾ ਹੈ। ਭਾਵ ਉਸ ਨੂੰ ਪ੍ਰਲੋਕ ਵਿਚ ਵੀ ਕਿਸੇ ਪ੍ਰਕਾਰ ਦਾ ਕੋਈ ਡੰਡ ਨਹੀਂ ਹੈ **ਵਾ:** ਜਿਹੜੇ ਅਧਿਕਾਰੀ ਪੁਰਖ ਉਹਨਾਂ ਦੀ (ਆਗੈ) ਆਗਿਆ ਵਿਚ ਚਲਦੇ ਹਨ ਉਹ ਵੀ (ਸੁਖੁ ਪਾਵੈ) ਸੁਖ ਦੀ ਪ੍ਰਾਪਤੀ ਕਰਦੇ ਹਨ।

**ਅਥਵਾ :** **ਅੰਨਵੈ :** **(ਈਹਾ ਸੁਖੁ ਪਾਵੈ)** ਏਥੇ ਵੀ ਜੀਵਨ ਮੁਕਤੀ ਦਾ ਅਨੰਦ ਮਾਣਦਾ ਹੈ ਅਤੇ **(ਆਗੈ ਮੁਕਤੁ)** ਅੱਗੇ ਪ੍ਰਲੋਕ ਵਿਚ ਵੀ ਵਿਦੇਹ ਮੁਕਤੀ ਦੇ ਸੁੱਖ ਨੂੰ ਪਾਉਂਦਾ ਹੈ।

## ਧਨਵੰਤਾ ਹੋਇ; ਕਰਿ ਗਰਬਾਵੈ ॥

ਹੇ ਭਾਈ! ਜਿਸ ਧਨ ਦੀ ਪ੍ਰਾਪਤੀ ਤੋਂ ਬਾਅਦ ਜੀਵ (ਧਨਵੰਤਾ) ਧਨਾਢ (ਹੋਇ) ਹੋ (ਕਰਿ) ਕਰਕੇ (ਗਰਬਾਵੈ) ਹੰਕਾਰ ਕਰਦਾ ਹੈ।

## ਤ੍ਰਿਣ ਸਮਾਨਿ; ਕਛੁ ਸੰਗਿ ਨ ਜਾਵੈ ॥

ਉਸਦੇ (ਤ੍ਰਿਣ) ਕੱਖ ਦੇ (ਸਮਾਨਿ) ਬਰਾਬਰ (ਕਛੁ) ਕੁਝ ਕੁ ਭਾਵ ਤੁਛ ਮਾਤਰ ਵੀ (ਸੰਗਿ) ਨਾਲ ਨਹੀਂ (ਜਾਵੈ) ਜਾਂਦਾ। ਭਾਵ ਸਾਰਿਆਂ ਨੇ ਸਭ ਕੁਛ ਏਥੇ ਹੀ ਛੱਡ ਜਾਣਾ ਹੈ।

**ਮਾਇਆ ਸੰਚਿ ਰਾਜੇ ਅਹੰਕਾਰੀ ॥ ਮਾਇਆ ਸਾਥਿ ਨ ਚਲੈ ਪਿਆਰੀ ॥** *(ਅੰਗ : ੧੩੪੨)*

**ਕਬੀਰ ਕਉਡੀ ਕਉਡੀ ਜੋਰਿ ਕੈ ਜੋਰੇ ਲਾਖ ਕਰੋਰਿ ॥**
**ਚਲਤੀ ਬਾਰ ਨ ਕਛੁ ਮਿਲਿਓ ਲਈ ਲੰਗੋਟੀ ਤੋਰਿ ॥** *(ਅੰਗ : ੧੩੭੨)*

## ਬਹੁ ਲਸਕਰ; ਮਾਨੁਖ ਊਪਰਿ ਕਰੇ ਆਸ ॥

ਜੇਕਰ ਕੋਈ ਰਾਵਣ ਦੀ ਨਿਆਈਂ ਹੰਕਾਰ ਦੇ ਸਹਿਤ ਹੋ ਕੇ (ਬਹੁ) ਬਹੁਤ ਸਾਰੀਆਂ (ਲਸਕਰ) ਫੌਜਾਂ ਅਤੇ ਮਨੁੱਖਾਂ ਉੱਤੇ (ਕਰੇ ਆਸ) ਆਸਾ ਕਰੇ ਭਾਵ ਆਸ ਰੱਖੇ ਕਿ ਇਹ ਮੇਰੀ ਮਦਦ ਕਰਨਗੇ।

## ਪਲ ਭੀਤਰਿ; ਤਾ ਕਾ ਹੋਇ ਬਿਨਾਸ ॥

ਜੇਕਰ ਪ੍ਰਮੇਸਰ ਨੂੰ ਭਾਅ ਜਾਵੇ ਤਾਂ (ਤਾ) ਉਸ (ਕਾ) ਦਾ ਇਕ ਪਲ ਦੇ (ਭੀਤਰਿ) ਵਿਚ ਹੀ (ਬਿਨਾਸ) ਨਾਸ਼ (ਹੋਇ) ਹੋ ਜਾਂਦਾ ਹੈ। ਯਥਾ :

**ਇਕੁ ਲਖੁ ਪੂਤ ਸਵਾ ਲਖੁ ਨਾਤੀ ॥ ਤਿਹ ਰਾਵਨ ਘਰ ਦੀਆ ਨ ਬਾਤੀ ॥** *(ਅੰਗ : ੪੮੧)*

## ਸਭ ਤੇ; ਆਪ ਜਾਨੈ ਬਲਵੰਤੁ ॥

ਜਿਹੜਾ ਹੰਕਾਰ ਨਾਲ ਆਪਣੇ ਆਪ ਨੂੰ ਸਾਰਿਆਂ ਨਾਲੋਂ ਵੱਧ (ਬਲਵੰਤੁ) ਬਲ ਵਾਲਾ (ਜਾਨੈ) ਜਾਣਦਾ ਹੈ, ਸਮਝਦਾ ਹੈ। ਯਥਾ :

**ਹਉ ਸੂਰਾ ਪਰਧਾਨੁ ਹਉ ਕੋ ਨਾਹੀ ਮੁਝਹਿ ਸਮਾਨੀ ॥** *(ਅੰਗ : ੨੪੨)*

## ਖਿਨ ਮਹਿ; ਹੋਇ ਜਾਇ ਭਸਮੰਤੁ ॥

ਉਹ ਅੰਤ ਵੇਲੇ ਇਕ ਛਿਨ ਵਿਚ ਹੀ (ਭਸਮੰਤੁ) ਭਸਮ (ਹੋਇ) ਹੋ (ਜਾਇ) ਜਾਂਦਾ ਹੈ, ਨਾਸ਼ ਹੋ ਜਾਂਦਾ ਹੈ।

## ਕਿਸੈ ਨ ਬਦੈ; ਆਪਿ ਅਹੰਕਾਰੀ ॥

ਹੇ ਭਾਈ! ਜਿਹੜਾ ਕਿਸੇ ਨੂੰ ਵੀ (ਬਦੈ) ਮੰਨਦਾ ਭਾਵ ਗਿਣਦਾ, ਮਿਥਦਾ ਨਹੀਂ ਹੈ ਅਰਥਾਤ ਕਿਸੇ ਨੂੰ ਆਪਣੇ ਤੁਲ ਨਹੀਂ ਜਾਣਦਾ ਅਤੇ ਆਪ (ਅਹੰਕਾਰੀ) ਹੰਕਾਰੀ ਬਣਿਆ ਹੋਇਆ ਹੈ ਕਿ ਮੇਰੇ ਵਰਗਾ ਹੋਰ ਕੋਈ ਸ਼ਾਹੂਕਾਰ ਜਾਂ ਵਿਦਵਾਨ ਨਹੀਂ ਹੈ।

## ਧਰਮ ਰਾਇ; ਤਿਸੁ ਕਰੇ ਖੁਆਰੀ ॥

(ਤਿਸੁ) ਉਸ ਨੂੰ (ਧਰਮ ਰਾਇ) ਧਰਮਰਾਜਾ (ਖੁਆਰੀ) ਖਰਾਬ (ਕਰੇ) ਕਰਦਾ ਹੈ ਭਾਵ ਕੀਤੇ ਹੋਏ ਹੰਕਾਰ ਦਾ ਫਲ ਦਿੰਦਾ ਹੈ। ਯਥਾ :

**ਕਰਿ ਅਹੰਕਾਰੁ ਹੋਇ ਵਰਤਹਿ ਅੰਧ ॥ ਜਮ ਕੀ ਜੇਵੜੀ ਤੂ ਆਗੈ ਬੰਧ ॥** *(ਅੰਗ : ੮੮੯)*

## ਗੁਰ ਪ੍ਰਸਾਦਿ; ਜਾ ਕਾ ਮਿਟੈ ਅਭਿਮਾਨੁ ॥

ਸਤਿਗੁਰੂ ਸਾਹਿਬ ਜੀ ਦੀ (ਪ੍ਰਸਾਦਿ) ਕਿਰਪਾ ਦੁਆਰਾ (ਜਾ) ਜਿਸ ਪੁਰਖ (ਕਾ) ਦਾ ਹਿਰਦੇ ਵਿਚੋਂ (ਅਭਿਮਾਨੁ) ਹੰਕਾਰ, ਮਾਨ ਮਿਟ ਜਾਂਦਾ ਹੈ।

## ਸੋ ਜਨੁ ਨਾਨਕ; ਦਰਗਹ ਪਰਵਾਨੁ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ (ਜਨੁ) ਪੁਰਖ (ਦਰਗਹ) ਸੰਸਾਰ ਰੂਪ ਦਰਗਾਹ ਵਿਚ **ਵਾ:** ਪ੍ਰਲੋਕ ਰੂਪ ਦਰਗਾਹ ਵਿਚ, **ਵਾ:** ਸਚਖੰਡ ਰੂਪ ਦਰਗਾਹ ਵਿਚ **ਵਾ:** (ਦਰ+ਗਹ) ਜੋ (ਦਰ) ਅੰਦਰ ਤੁਰੀਆ ਪਦ ਰੂਪ (ਗਹ) ਜਗ੍ਹਾ ਹੈ, ਉਸ ਵਿਚ (ਪਰਵਾਨੁ) ਪ੍ਰਮਾਣੀਕ ਹੁੰਦਾ ਹੈ।

**ਦਰਗਹ ਮਾਣੁ ਪਾਵਹਿ ਪਤਿ ਸਿਉ ਜਾਵਹਿ ਆਗੈ ਦੂਖੁ ਨ ਲਾਗੈ ॥** *(ਅੰਗ : ੫੮੦)*

## ਕੋਟਿ ਕਰਮ ਕਰੈ; ਹਉ ਧਾਰੇ ॥

ਜੇ ਕੋਈ ਆਦਮੀ ਇਕ ਕਰਮ ਦੀ ਥਾਂ (ਕੋਟਿ) ਕਰੋੜਾਂ ਕਰਮ (ਕਰੈ) ਕਰਦਾ ਹੋਇਆ (ਹਉ) ਹਉਮੈ (ਧਾਰੇ) ਧਾਰਨ ਕਰਦਾ ਹੈ। ਤਾਂ

## ਸ੍ਰਮ ਪਾਵੈ; ਸਗਲੇ ਬਿਰਥਾਰੇ ॥

ਉਹ ਕਰਮ ਆਦਿਕ ਸਭ ਕੁਝ ਕਰਦਾ ਹੋਇਆ ਵੀ (ਸ੍ਰਮ) ਥਕਾਵਟ ਹੀ (ਪਾਵੈ) ਪਾਉਂਦਾ ਹੈ। ਫਿਰ ਉਸਦੇ ਹੰਕਾਰ ਸਹਿਤ ਕੀਤੇ ਸਾਰੇ ਕਰਮ ਵੀ (ਬਿਰਥਾਰੇ) ਵਿਅਰਥ ਹੀ ਜਾਂਦੇ ਹਨ। ਕੋਈ ਵੀ ਫਲ ਪ੍ਰਾਪਤ ਹੁੰਦਾ ਨਹੀਂ ਹੈ। ਜਿਵੇਂ ਹਾਥੀ ਨੂੰ ਸਾਬਣ ਨਾਲ ਇਸ਼ਨਾਨ ਕਰਵਾ ਲਈਏ ਤਾਂ ਉਹ ਬਾਹਰ ਆ ਕੇ ਫਿਰ ਸੁੰਡ ਨਾਲ ਆਪਣੇ ਉੱਤੇ ਖੇਹ ਪਾ ਲੈਂਦਾ ਹੈ। ਇਸ ਤਰ੍ਹਾਂ ਹੀ ਮਨੁੱਖ ਦੀ ਹਾਲਤ ਹੋ ਰਹੀ ਹੈ। ਯਥਾ :

**ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ ॥**
**ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ ॥** *(ਅੰਗ : ੧੪੨੮)*

## ਅਨਿਕ ਤਪਸਿਆ; ਕਰੇ ਅਹੰਕਾਰ ॥

ਜੇਕਰ ਕੋਈ (ਅਹੰਕਾਰ) ਹੰਕਾਰ ਦੇ ਸਹਿਤ ਹੋ ਕੇ ਜਲ ਧਾਰਾ ਕਰਨ, ਵਰਖਾ ਸਹਾਰਨ, ਧੂਣੀਆਂ ਤਾਉਣ ਅਤੇ ਵਰਤ ਰੱਖਣ ਰੂਪ (ਅਨਿਕ) ਅਨੇਕਾਂ ਤਰ੍ਹਾਂ ਦੀਆਂ ਤਪੱਸਿਆ (ਕਰੇ) ਕਰਦਾ ਹੈ।

## ਨਰਕ ਸੁਰਗ; ਫਿਰਿ ਫਿਰਿ ਅਵਤਾਰ ॥

ਤਾਂ ਉਹ ਨਰਕ ਤੇ (ਸੁਰਗ) ਸਵਰਗ ਵਿਚ (ਫਿਰਿ ਫਿਰਿ) ਬਾਰ-ਬਾਰ (ਅਵਤਾਰ) ਜਨਮ ਧਾਰਦਾ ਰਹਿੰਦਾ ਹੈ। ਭਾਵ ਜੀਵ ਨੂੰ ਤਪਸਿਆ ਦੇ ਰੂਪ ਵਿਚ ਕੀਤੇ ਗਏ ਸਕਾਮ ਕਰਮਾਂ ਦੇ ਫਲਸਰੂਪ ਸਵਰਗ ਦੀ ਪ੍ਰਾਪਤੀ ਹੁੰਦੀ ਹੈ ਅਤੇ ਸਵਰਗ ਦੀ ਪ੍ਰਾਪਤੀ ਤੋਂ ਬਾਅਦ ਜਦੋਂ ਪੁੰਨ ਨਾਸ਼ ਹੋ ਜਾਂਦੇ ਹਨ ਤਾਂ ਉਦੋਂ ਜਿਵੇਂ ਵੱਟਾ ਪਹਾੜ ਉੱਤੋਂ ਥੱਲੇ ਨੂੰ ਰੇੜ੍ਹਿਆ ਜਾਂਦਾ ਹੈ ਤਿਵੇਂ ਹੀ ਇਸ ਜੀਵ ਨੂੰ ਸਵਰਗ ਵਿਚੋਂ ਰੇੜ੍ਹਿਆ ਜਾਂਦਾ ਹੈ। ਫਿਰ ਇਹ ਨਰਕਾਂ ਵਿਚ ਨਰਕੀ ਜੀਵ ਹੋ ਕੇ (ਅਵਤਾਰ) ਜਨਮ ਲੈਂਦਾ ਹੈ। ਇਸ ਪ੍ਰਕਾਰ ਬਿਪਤਾ ਵਿਚ ਹੀ (ਅਵਤਾਰ) ਉਤਰਦਾ ਰਹਿੰਦਾ ਹੈ। ਦੁੱਖ ਹੀ ਭੋਗਦਾ ਰਹਿੰਦਾ ਹੈ।

**ਨੋਟ :** ਏਥੇ ਉਹ ਅਵਤਾਰ ਨਹੀਂ ਸਮਝਣੇ ਜਿਵੇਂ ਵਿਸ਼ਨੂੰ ਦੇ ਚੌਵੀ ਅਵਤਾਰ ਹੋਏ ਹਨ।

## ਅਨਿਕ ਜਤਨ ਕਰਿ; ਆਤਮ ਨਹੀ ਦ੍ਰਵੈ ॥

ਜਿਸ ਪੁਰਸ਼ ਦਾ (ਆਤਮ) ਮਨ (ਅਨਿਕ) ਅਨੇਕਾਂ ਜਤਨ, ਸਾਧਨ (ਕਰਿ) ਕਰਕੇ ਵੀ ਵਾਹਿਗੁਰੂ ਜੀ ਦੇ ਪ੍ਰੇਮ ਵਿਚ (ਦ੍ਰਵੈ) ਢਲਦਾ ਨਹੀਂ ਹੈ।

## ਹਰਿ ਦਰਗਹ; ਕਹੁ ਕੈਸੇ ਗਵੈ ॥

ਹੇ ਭਾਈ! (ਕਹੁ) ਦੱਸੋ ਤਾਂ ਸਹੀ ਕਿ ਉਸ ਪੁਰਸ਼ ਦੀ (ਹਰਿ) ਪ੍ਰਮੇਸਰ ਦੀ (ਦਰਗਹ) ਦਰਗਾਹ ਵਿਚ (ਗਵੈ) ਗੰਮਤਾ ਭਾਵ ਪਹੁੰਚ (ਕੈਸੇ) ਕਿਵੇਂ ਹੋ ਸਕਦੀ ਹੈ? ਭਾਵ ਨਹੀਂ ਹੋ ਸਕਦੀ।

**ਅਥਵਾ :** (ਕਹੁ) ਦੱਸੋ ਕਿ ਉਹ ਹਰੀ ਦੀ ਸਰੂਪ ਰੂਪ ਦਰਗਾਹ ਵਿਚ ਕਿਸ ਪ੍ਰਕਾਰ (ਗਵੈ) ਗਵਨ ਕਰ ਸਕਦਾ ਹੈ ਭਾਵ ਨਹੀਂ ਕਰ ਸਕਦਾ। ਅਰਥਾਤ ਉਸ ਨੂੰ ਸਰੂਪ ਦੀ ਸਾਖਿਆਤਤਾ ਨਹੀਂ ਹੋ ਸਕਦੀ।

**ਅਥਵਾ :** ਹਰੀ ਦੀ ਦਰਗਾਹ ਵਿਚ ਦੱਸੋ ਕਿ ਉਸਦਾ ਜਸ ਕਿਸ ਪ੍ਰਕਾਰ (ਗਵੈ) ਗਾਇਆ ਜਾ ਸਕਦਾ ਹੈ ਭਾਵ ਨਹੀਂ ਗਾਇਆ ਜਾ ਸਕਦਾ।

## ਆਪਸ ਕਉ; ਜੋ ਭਲਾ ਕਹਾਵੈ ॥

(ਜੋ) ਜਿਹੜਾ ਪੁਰਸ਼ ਹੰਕਾਰ ਕਰਕੇ (ਆਪਸ) ਆਪਣੇ ਆਪ (ਕਉ) ਨੂੰ (ਭਲਾ) ਚੰਗਾ (ਕਹਾਵੈ) ਕਹਾਉਂਦਾ ਹੈ ਕਿ ਇਸ ਦੁਨੀਆਂ ਵਿਚ ਮੇਰੇ ਵਰਗਾ ਹੋਰ ਕੋਈ ਨਹੀਂ ਹੈ।

## ਤਿਸਹਿ ਭਲਾਈ; ਨਿਕਟਿ ਨ ਆਵੈ ॥

ਉਸ ਪੁਰਸ਼ ਦੇ ਤਾਂ (ਭਲਾਈ) ਚੰਗਿਆਈ ਕੋਲ ਵੀ (ਨ ਆਵੈ) ਨਹੀਂ ਆਉਂਦੀ। **ਵਾ:** ਉਸਦੇ ਅੰਦਰ ਤਾਂ ਕੇਵਲ ਔਗੁਣ ਹੀ (ਆਵੈ) ਆ ਵੜਦੇ ਹਨ।

**ਪ੍ਰਸ਼ਨ :** ਮਹਾਰਾਜ! ਫਿਰ ਭਲਾਈ ਕਿਸ ਕੋਲ ਆਉਂਦੀ ਹੈ?

## ਸਰਬ ਕੀ ਰੇਨ; ਜਾ ਕਾ ਮਨੁ ਹੋਇ ॥

**ਉੱਤਰ :** (ਜਾ) ਜਿਸ (ਕਾ) ਦਾ ਮਨ (ਸਰਬ) ਸਾਰਿਆਂ ਦੇ ਚਰਨਾਂ (ਕੀ) ਦੀ (ਰੇਨ) ਧੂੜ (ਹੋਇ) ਹੋ ਜਾਂਦਾ ਹੈ।

## ਕਹੁ ਨਾਨਕ; ਤਾ ਕੀ ਨਿਰਮਲ ਸੋਇ ॥੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਤਾ) ਉਹਨਾਂ (ਕੀ) ਦੀ ਲੋਕ-ਪ੍ਰਲੋਕ ਵਿਚ ਉੱਜਲ (ਸੋਇ) ਸੋਭਾ ਹੁੰਦੀ ਹੈ।

**ਜਬ ਇਹੁ ਹੂਆ ਸਗਲ ਕੀ ਰੀਨਾ॥ ਤਾ ਤੇ ਰਮਈਆ ਘਟਿ ਘਟਿ ਚੀਨਾ॥** (ਅੰਗ : ੨੩੫)

## ਜਬ ਲਗੁ ਜਾਨੈ; ਮੁਝ ਤੇ ਕਛੁ ਹੋਇ ॥

(ਜਬ) ਜਦੋਂ (ਲਗੁ) ਤੱਕ ਇਹ (ਜਾਨੈ) ਸਮਝਦਾ ਹੈ ਕਿ (ਮੁਝ) ਮੇਰੇ (ਤੇ) ਤੋਂ (ਕਛੁ) ਕੁਝ (ਹੋਇ) ਹੋ ਸਕਦਾ ਹੈ। ਮੈਂ ਕਰਨ ਕਾਰਨ ਹਾਂ, ਜੋ ਚਾਹੇ ਉਹ ਕਰ ਸਕਦਾ ਹਾਂ।

## ਤਬ ਇਸ ਕਉ; ਸੁਖੁ ਨਾਹੀ ਕੋਇ ॥

(ਤਬ) ਉਨਾਂ ਚਿਰ ਤੱਕ ਇਸ (ਕਉ) ਨੂੰ (ਕੋਇ) ਕੋਈ ਵੀ ਸੁਖ ਪ੍ਰਾਪਤ ਨਹੀਂ ਹੋ ਸਕਦਾ। ਹਰ ਵਕਤ ਬੰਧਨਾ ਵਿਚ ਹੀ ਪਿਆ ਰਹਿੰਦਾ ਹੈ।

**ਜਬ ਲਗੁ ਮੇਰੀ ਮੇਰੀ ਕਰੈ ॥ ਤਬ ਲਗੁ ਕਾਜੁ ਏਕੁ ਨਹੀ ਸਰੈ ॥** *(ਅੰਗ : ੧੧੬੦)*

## ਜਬ ਇਹ ਜਾਨੈ; ਮੈ ਕਿਛੁ ਕਰਤਾ ॥

ਜਦੋਂ ਇਹ ਅਲਪੱਗ ਜੀਵ ਆਪਣੇ ਆਪ ਨੂੰ (ਜਾਨੈ) ਜਾਣਦਾ ਹੈ ਕਿ ਮੈਂ ਸਭ (ਕਿਛੁ) ਕੁਝ (ਕਰਤਾ) ਕਰ ਸਕਦਾ ਹਾਂ। ਭਾਵ ਕਿਸੇ ਨੂੰ ਵੀ ਜੇਲ ਵਿਚ ਪਾ ਸਕਦਾ ਹਾਂ ਅਤੇ ਕਿਸੇ ਨੂੰ ਵੀ ਛੁਡਾ ਸਕਦਾ ਹਾਂ।

## ਤਬ ਲਗੁ; ਗਰਭ ਜੋਨਿ ਮਹਿ ਫਿਰਤਾ ॥

ਉਦੋਂ ਤੱਕ ਇਹ ਮਾਤਾ ਦੇ ਗਰਭ ਵਿਚ ਪਿਆ ਹੋਇਆ (ਜੋਨਿ) ਜੂਨਾਂ (ਮਹਿ) ਵਿਚ ਹੀ (ਫਿਰਤਾ) ਤੁਰਿਆ ਫਿਰਦਾ ਰਹਿੰਦਾ ਹੈ।

## ਜਬ ਧਾਰੈ; ਕੋਊ ਬੈਰੀ ਮੀਤੁ ॥

(ਜਬ) ਜਦੋਂ ਤੱਕ ਇਹ ਜੀਵ ਆਪਣੇ ਹਿਰਦੇ ਵਿਚ (ਕੋਊ) ਕਿਸੇ ਨੂੰ ਵੈਰੀ ਅਤੇ ਕਿਸੇ ਨੂੰ ਮਿੱਤਰ (ਧਾਰੈ) ਧਾਰਦਾ ਭਾਵ ਸਮਝਦਾ ਹੈ।

## ਤਬ ਲਗੁ; ਨਿਹਚਲੁ ਨਾਹੀ ਚੀਤੁ ॥

(ਤਬ) ਤਦੋਂ (ਲਗੁ) ਤੱਕ ਇਸ ਦਾ (ਚੀਤੁ) ਚਿੱਤ (ਨਿਹਚਲੁ) ਅਚੱਲ ਹੋਇਆ ਨਹੀਂ ਸਮਝਣਾ ਚਾਹੀਦਾ ਕਿਉਂਕਿ ਇਹ ਅਜੇ ਵੈਰ-ਵਿਰੋਧ ਵਿਚ ਹੀ ਫਸਿਆ ਹੋਇਆ ਹੈ।

## ਜਬ ਲਗੁ; ਮੋਹ ਮਗਨ ਸੰਗਿ ਮਾਇ ॥

(ਜਬ) ਜਦੋਂ (ਲਗੁ) ਤੱਕ ਇਹ (ਮਾਇ) ਮਾਇਆ ਦੇ ਮੋਹ (ਸੰਗਿ) ਨਾਲ ਮਿਲ ਕੇ (ਮਗਨ) ਮਸਤ ਹੋਇਆ ਰਹਿੰਦਾ ਹੈ। **ਵਾ:** ਮਾਇਆ ਦੀ (ਸੰਗਿ) ਸੰਗਤ ਕਰਕੇ ਮੋਹ ਵਿਚ (ਮਗਨ) ਮਸਤ ਹੋਇਆ ਹੈ।

## ਤਬ ਲਗੁ; ਧਰਮਰਾਇ ਦੇਇ ਸਜਾਇ ॥

(ਤਬ) ਤਦੋਂ (ਲਗੁ) ਤੱਕ ਧਰਮਰਾਜਾ ਇਸ ਜੀਵ ਨੂੰ ਇਸਦੇ ਕਰਮਾਂ ਅਨੁਸਾਰ (ਸਜਾਇ) ਡੰਡ ਜਰੂਰ (ਦੇਇ) ਦਿੰਦਾ ਰਹੇਗਾ।

## ਪ੍ਰਭ ਕਿਰਪਾ; ਤੇ ਬੰਧਨ ਤੂਟੈ ॥

ਅਕਾਲ ਪੁਰਖ ਵਾਹਿਗੁਰੂ ਜੀ ਦੀ ਕਿਰਪਾ ਹੋਣ ਤੇ ਜਿੰਨ੍ਹਾਂ ਜੀਵਾਂ ਦੇ ਅੰਦਰੋਂ ਜੰਮਣ ਮਰਨ ਦੇ ਬੰਧਨ (ਤੂਟੈ) ਟੁੱਟਦੇ ਹਨ।

## ਗੁਰ ਪ੍ਰਸਾਦਿ; ਨਾਨਕ ਹਉ ਛੂਟੈ ॥੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹੀ ਜੀਵ ਸਤਿਗੁਰੂ ਸਾਹਿਬ ਜੀ ਦੀ (ਪ੍ਰਸਾਦਿ) ਕਿਰਪਾ ਨਾਲ (ਹਉ) ਹਉਮੈ ਤੋਂ (ਛੂਟੈ) ਛੁਟੇ ਹਨ।

**ਪ੍ਰਭ ਕਿਰਪਾ ਤੇ ਬੰਧਨ ਛੂਟੈ ॥ ਤਉ ਕਿਰਪਾ ਤੇ ਹਉਮੈ ਤੂਟੈ ॥** *(ਅੰਗ : ੧੯੦)*

**ਉਪਰੋਕਤ ਦੋ ਪੰਗਤੀਆਂ ਦਾ ਅੰਨਵੈ ਅਰਥ :**

**ਪ੍ਰਭ ਕਿਰਪਾ ਤੇ; ਬੰਧਨ ਤੂਟੈ ॥ ਗੁਰ ਪ੍ਰਸਾਦਿ; ਨਾਨਕ ਹਉ ਛੂਟੈ ॥੪॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਪ੍ਰਭ ਕਿਰਪਾ) ਅਕਾਲ ਪੁਰਖ ਵਾਹਿਗੁਰੂ ਜੀ ਦੀ ਕਿਰਪਾ ਹੋਣ (ਤੇ) ਦੁਆਰਾ ਹੀ ਜੀਵ ਨੂੰ ਸਤਿਗੁਰੂ ਸਾਹਿਬ ਜੀ ਪ੍ਰਾਪਤ ਹੁੰਦੇ ਹਨ ਅਤੇ ਜਦੋਂ ਸਤਿਗੁਰੂ ਸਾਹਿਬ ਜੀ ਦੀ (ਪ੍ਰਸਾਦਿ) ਕਿਰਪਾ ਨਾਲ ਜੀਵ ਦਾ (ਹਉ) ਹਉਮੈ ਤੋਂ (ਛੂਟੈ) ਛੁਟਕਾਰਾ ਹੋ ਜਾਂਦਾ ਹੈ ਤਾਂ ਉਦੋਂ ਇਸਦੇ ਸਾਰੇ ਬੰਧਨ (ਤੂਟੈ) ਟੁੱਟ ਜਾਂਦੇ ਹਨ।

## ਅੰਗ:੨੭੯

## ਸਹਸ ਖਟੇ; ਲਖ ਕਉ ਉਠਿ ਧਾਵੈ ॥

ਇਹ ਜੀਵ ਤ੍ਰਿਸ਼ਨਾ ਦਾ ਗ੍ਰਸਿਆ ਹੋਇਆ (ਸਹਸ) ਸੌ (ਖਟੇ) ਕਮਾ ਕੇ ਫਿਰ ਲੱਖ (ਕਉ) ਨੂੰ ਕਮਾਉਣ ਦੇ ਵਾਸਤੇ ਉੱਠ ਕੇ (ਧਾਵੈ) ਦੌੜਦਾ ਹੈ।

## ਸਾਖੀ—ਪਲਾਲੀ ਫ਼ਕੀਰ ਦੀ

ਦਸਵੇਂ ਪਾਤਸ਼ਾਹ ਪਾਸ ਇਕ ਫਕੀਰ ਆਇਆ। ਉਹ ਸਤਿਗੁਰਾਂ ਦੇ ਸਾਹਮਣੇ ਆ ਕੇ ਨੱਚਣ ਲੱਗ ਪਿਆ। ਕਲਗੀਧਰ ਪਾਤਸ਼ਾਹ ਜੀ ਭਾਈ ਆਲਮ ਸਿੰਘ ਜੀ ਨੂੰ ਕਹਿਣ ਲੱਗੇ ਕਿ ਇਹ ਕਿਉਂ ਨੱਚਦਾ ਹੈ। ਭਾਈ ਆਲਮ ਸਿੰਘ ਜੀ ਕਹਿਣ ਲੱਗੇ ਕਿ ਮਹਾਰਾਜ ਜੀ ਮੈਨੂੰ ਨਹੀਂ ਪਤਾ ਕਿਉਂ ਨੱਚਦਾ ਹੈ। ਸਤਿਗੁਰੂ ਸਾਹਿਬ ਜੀ ਨੇ ਪੁੱਛਿਆ ਕਿ ਇਸਦਾ ਨਾਮ ਕੀ ਹੈ? ਭਾਈ ਆਲਮ ਸਿੰਘ ਜੀ ਕਹਿੰਦੇ ਕਿ ਮਹਾਰਾਜ ਇਸ ਦਾ ਨਾਮ ਜਲਾਲੀ ਫਕੀਰ ਹੈ। ਸਤਿਗੁਰੂ ਜੀ ਕਹਿਣ ਲੱਗੇ ਇਹ ਜਲਾਲੀ ਨਹੀਂ ਪਲਾਲੀ ਹੈ। ਭਾਈ ਆਲਮ ਸਿੰਘ ਜੀ ਨੇ ਬੇਨਤੀ ਕੀਤੀ ਕਿ ਮਹਾਰਾਜ ਇਹ ਪਲਾਲੀ ਕਿਵੇਂ ਹੈ। ਮਹਾਰਾਜ ਕਹਿਣ ਲੱਗੇ ਕਿ ਇਸਨੇ ਆਪਣੀ ਟੋਪੀ ਵਿਚ ਇਕ ਘੱਟ ਨੱਬੇ ਮੋਹਰਾਂ ਰੱਖੀਆਂ ਹੋਈਆਂ ਹਨ ਇਹ ਲਾਲਚ ਵਿਚ ਨੱਚ ਰਿਹਾ ਹੈ ਕਿ ਮੈਨੂੰ ਇਕ ਮੋਹਰ ਹੋਰ ਮਿਲ ਜਾਵੇ ਤਾਂ ਮੇਰੀਆਂ ਨੱਬੇ ਮੋਹਰਾਂ ਪੂਰੀਆਂ ਹੋ ਜਾਣਗੀਆਂ। ਭਾਈ ਆਲਮ ਸਿੰਘ ਜੀ ਕਹਿਣ ਲੱਗੇ ਮਹਾਰਾਜ ਇਹ ਕਿਵੇਂ ਪਤਾ ਚੱਲੇ ਕਿ ਇਸਦੇ ਪਾਸ ਉਨਾਨਵੇਂ ਮੋਹਰਾਂ ਹਨ। ਮਹਾਰਾਜ ਕਹਿਣ ਲੱਗੇ ਕਿ ਇਸਨੇ ਆਪਣੀਆਂ ਮੋਹਰਾਂ ਟੋਪੀ ਵਿਚ ਬੰਨ੍ਹੀਆਂ ਹੋਈਆਂ ਹਨ ਤੂੰ ਡੰਡੇ ਨਾਲ ਇਸਦੀ ਟੋਪੀ ਨੂੰ ਪਾਸੇ ਕਰਦੇ, ਸਾਰੀਆਂ ਮੋਹਰਾਂ ਪ੍ਰਗਟ ਹੋ ਜਾਣਗੀਆਂ। ਜਦੋਂ ਭਾਈ ਆਲਮ ਸਿੰਘ ਜੀ ਨੇ ਟੋਪੀ ਨੂੰ ਡੰਡਾ ਲਾਇਆ ਤਾਂ ਟੋਪੀ ਮੋਹਰਾਂ ਸਮੇਤ ਹੇਠਾਂ ਡਿੱਗ ਪਈ। ਉਸ ਵਕਤ ਇਹ ਫਕੀਰ ਰੋਂਦਾ ਹੋਇਆ ਮੋਹਰਾਂ ਨੂੰ ਇੱਕਠੀਆਂ ਕਰਨ ਲੱਗ ਪਿਆ ਤਾਂ ਮਹਾਰਾਜ ਜੀ ਫਕੀਰ ਨੂੰ ਕਹਿਣ ਲੱਗੇ ਤੂੰ *ਜਲਾਲੀ ਹੈ ਕਿ **ਪਲਾਲੀ, ਫਕੀਰ ਕਹਿਣ ਲੱਗਾ ਕਿ ਕਹਾਉਂਦਾ ਤਾਂ ਜਲਾਲੀ ਸੀ ਪਰ ਤੁਸੀਂ ਪਲਾਲੀ ਬਣਾ ਦਿੱਤਾ ਹੈ। ਮਹਾਰਾਜ ਜੀ ਨੇ ਭਾਈ ਆਲਮ ਸਿੰਘ ਨੂੰ ਕਿਹਾ ਕਿ ਇਸ ਦੇ ਅੰਦਰ ਲਾਲਚ ਹੈ ਕਿ ਮੇਰੀਆਂ ਨੱਬੇ ਮੋਹਰਾਂ ਪੂਰੀਆਂ ਹੋ ਜਾਣ। ਇਸ ਕਰਕੇ ਇਸ ਨੂੰ ਇਕ ਮੋਹਰ ਦੇ ਕੇ ਇੱਥੋਂ ਵਿਦਾ ਕਰ ਦੇਵੋ। ਜੇ ਦੋ ਮੋਹਰਾਂ ਦੇ ਦਿੱਤੀਆਂ ਤਾਂ ਇਕਾਨਵੇਂ ਹੋ ਜਾਣਗੀਆਂ, ਫਿਰ ਇਹ ਸੌ ਮੋਹਰਾਂ ਦਾ ਲਾਲਚ ਕਰੇਗਾ। ਇਸ ਪ੍ਰਕਾਰ ਇਸ ਫਕੀਰ ਨੂੰ ਇਕ ਮੋਹਰ ਦੇ ਕੇ ਵਿਦਾ ਕਰ ਦਿੱਤਾ ਸੀ। ਇਸ ਪ੍ਰਕਾਰ ਮਨ ਲਬ, ਲੋਭ ਵਿਚ ਦੌੜਦਾ ਰਹਿੰਦਾ ਹੈ।

---

* **ਜਲਾਲੀ** : ਜਲਾਲੀ ਵਾਹਿਗੁਰੂ ਦੇ ਪ੍ਰੇਮ ਵਾਲਾ।

****ਪਲਾਲੀ** : ਪਖੰਡ ਦਿਖਾਵਾ ਕਰਨ ਵਾਲਾ।

## ਤ੍ਰਿਪਤਿ ਨ ਆਵੈ; ਮਾਇਆ ਪਾਛੈ ਪਾਵੈ ॥

ਇਸ ਪ੍ਰਕਾਰ ਜੀਵ ਹਰ ਵਕਤ ਮਾਇਆ ਨੂੰ (ਪਾਛੈ) ਪਿੱਛੈ (ਪਾਵੈ) ਪਾਈ ਜਾਂਦਾ ਭਾਵ ਜਮ੍ਹਾ ਕਰੀ ਜਾਂਦਾ ਹੈ। ਪਰ ਇਸ ਨੂੰ (ਤ੍ਰਿਪਤਿ) ਤ੍ਰਿਪਤੀ ਭਾਵ ਰੱਜ ਨਹੀਂ (ਆਵੈ) ਆਉਂਦਾ ਹੈ।

## ਅਨਿਕ ਭੋਗ; ਬਿਖਿਆ ਕੇ ਕਰੈ ॥

ਭਾਵੇਂ ਇਹ ਜੀਵ (ਬਿਖਿਆ) ਮਾਇਆ (ਕੇ) ਦੇ (ਅਨਿਕ) ਅਨੇਕਾਂ ਪਦਾਰਥਾਂ ਨੂੰ (ਭੋਗ ਕਰੈ) ਭੋਗਣਾ ਕਰੇ। **ਵਾ:** ਅਨੇਕਾਂ (ਬਿਖਿਆ) ਵਿਸ਼ਿਆਂ ਦੇ ਤਾਈਂ ਭੋਗਣਾ ਕਰੇ।

## ਨਹ ਤ੍ਰਿਪਤਾਵੈ; ਖਪਿ ਖਪਿ ਮਰੈ ॥

ਫਿਰ ਵੀ ਇਸ ਦੇ ਤਾਈਂ (ਤ੍ਰਿਪਤਾਵੈ) ਰੱਜ ਨਹੀਂ ਆਉਂਦਾ, ਸਗੋਂ ਇਹ ਤਾਂ ਮਾਇਆ ਦੇ ਪਦਾਰਥਾਂ ਦੀ ਸੰਗਤ ਵਿਚ ਖਪ-ਖਪ ਕੇ ਭਾਵ ਖਚਤ ਹੋ-ਹੋ ਕੇ (ਮਰੈ) ਮਰਦਾ ਰਹਿੰਦਾ ਹੈ, ਨਾਸ਼ ਹੁੰਦਾ ਰਹਿੰਦਾ ਹੈ। ਯਥਾ:

**ਵਡੇ ਵਡੇ ਰਾਜਨ ਅਰੁ ਭੂਮਨ ਤਾ ਕੀ ਤ੍ਰਿਸਨ ਨ ਬੂਝੀ ॥**
**ਲਪਟਿ ਰਹੇ ਮਾਇਆ ਰੰਗ ਮਾਤੇ ਲੋਚਨ ਕਛੂ ਨ ਸੂਝੀ ॥** *(ਅੰਗ : ੬੭੨)*

**ਪ੍ਰਸ਼ਨ :** ਮਹਾਰਾਜ! ਇਹ ਜੀਵ ਰੱਜਦਾ ਕਿਵੇਂ ਹੈ?

## ਬਿਨਾ ਸੰਤੋਖ; ਨਹੀ ਕੋਊ ਰਾਜੈ ॥

**ਉੱਤਰ :** ਹੇ ਭਾਈ! (ਸੰਤੋਖ) ਸਬਰ ਤੋਂ ਬਿਨਾਂ (ਕੋਊ) ਕਿਸੇ ਨੂੰ ਵੀ (ਰਾਜੈ) ਰੱਜ ਨਹੀਂ ਆਉਂਦਾ।

## ਸੁਪਨ ਮਨੋਰਥ; ਬ੍ਰਿਥੇ ਸਭ ਕਾਜੈ ॥

ਜਿਤਨੇ ਵੀ ਹੋਰ (ਸਭ) ਸਾਰੇ (ਕਾਜੈ) ਕੰਮ ਹਨ, ਉਹ ਸਾਰੇ (ਸੁਪਨ) ਸੁਪਨੇ ਦੇ ਪਦਾਰਥ ਅਤੇ (ਮਨੋਰਥ) ਮਨ ਦੇ ਸੰਕਲਪਾਂ ਵਾਂਗ (ਬ੍ਰਿਥੇ) ਵਿਅਰਥ ਹੀ ਹਨ। ਯਥਾ :

**ਜਿਉ ਸੁਪਨੈ ਹੋਇ ਬੈਸਤ ਰਾਜਾ ॥ ਨੇਤ੍ਰ ਪਸਾਰੈ ਤਾ ਨਿਰਾਰਥ ਕਾਜਾ ॥** *(ਅੰਗ : ੧੭੯)*

ਭਾਵ ਜਿਵੇਂ ਸੁਪਨੇ ਵਿਚ ਕੋਈ ਕੰਗਾਲ ਰਾਜਾ ਬਣ ਕੇ ਕਹਿੰਦਾ ਹੈ ਕਿ ਮੈਂ ਬਾਦਸ਼ਾਹ ਹਾਂ, ਪਰ ਜਦੋਂ ਅੱਖਾਂ ਖੋਲਦਾ ਹੈ ਤਾਂ ਉੱਥੇ ਕੁਝ ਵੀ ਨਹੀਂ। ਇਸੇ ਪ੍ਰਕਾਰ ਸੰਸਾਰ ਰੂਪ ਸੁਪਨੇ ਦੇ ਸਾਰੇ ਕਾਰਜ ਵਿਅਰਥ ਹੀ ਹਨ।

## ਸਾਖੀ—ਦਾਣੇ ਭੁੰਨਣ ਵਾਲੇ ਭੜਭੂੰਜੇ ਦੀ

ਇਕ ਸ਼ਹਿਰ ਵਿਚ ਇਕ ਦਾਣੇ ਭੁੰਨਣ ਵਾਲਾ ਝੀਵਰ ਰਹਿੰਦਾ ਸੀ। ਇਸ ਨੇ ਕਦੇ ਵੀ ਰਾਜੇ ਦੇ ਦਰਸ਼ਨ ਨਹੀਂ ਕੀਤੇ ਸਨ। ਇਕ ਦਿਨ ਕਿਸੇ ਰਾਜੇ ਦੀ ਸਵਾਰੀ ਜਲੂਸ ਦੀ ਸ਼ਕਲ ਵਿਚ ਆ ਕੇ ਇਸ ਸ਼ਹਿਰ ਦੇ ਬਾਗ ਵਿਚ ਠਹਿਰੀ। ਭੜਭੂੰਜੇ ਨੇ ਦਰੱਖਤ ਉੱਪਰ ਚੜ੍ਹ ਕੇ ਵੇਖਿਆ ਕਿ ਰਾਜੇ ਦੇ ਉੱਪਰ ਸੁੰਦਰ ਸਰੂਪ ਵਾਲੀਆਂ ਲੜਕੀਆਂ ਚੌਰ ਕਰ ਰਹੀਆਂ ਹਨ। ਸਾਹਮਣੇ ਕੋਈ ਮਿੱਠੀ ਅਵਾਜ ਵਿਚ ਗਾ ਰਿਹਾ ਹੈ। ਰਾਜੇ ਦੇ ਚਲੇ ਜਾਣ ਤੋਂ ਬਾਅਦ ਭੜਭੂੰਜਾ ਇਹੀ ਸੋਚਦਾ ਰਿਹਾ ਕਿ ਮੈਂ ਰਾਜਾ ਹੋਵਾਂ, ਮੈਂ ਰਾਜਾ ਹੋਵਾਂ। ਹੌਲੀ-ਹੌਲੀ ਇਸ ਦੇ ਅੰਦਰ ਰਾਜਾ ਬਣਨ ਦੀ ਵਾਸ਼ਨਾ ਦ੍ਰਿੜ੍ਹ ਹੁੰਦੀ ਗਈ। ਇਕ ਦਿਨ ਇਸ ਨੂੰ ਦੁਕਾਨ 'ਤੇ ਬੈਠਿਆਂ ਹੋਇਆਂ ਨੀਂਦ ਆ ਗਈ। ਨੀਂਦ ਵਿਚ ਸੁਪਨਾ ਆਇਆ ਕਿ ਮੈਂ ਰਾਜਾ ਬਣ ਕੇ ਹਾਥੀ 'ਤੇ ਚੜ੍ਹਿਆ ਜਾ ਰਿਹਾ ਹਾਂ। ਸਾਰੀ ਪਰਜਾ ਮੈਨੂੰ ਸਲਾਮਾਂ ਕਰ ਰਹੀ ਹੈ। ਸੁੰਦਰ ਰਾਣੀਆਂ ਕੋਲ ਬੈਠੀਆਂ ਹਨ। ਉਧਰ ਜੋ ਦਾਣੇ ਭੁੰਨਾਉਣ ਵਾਲੇ ਗਾਹਕ ਆ ਰਹੇ ਸਨ। ਉਹ ਇਸ ਨੂੰ ਸੁੱਤਿਆਂ ਵੇਖ ਕੇ ਵਾਪਸ ਮੁੜੀ ਜਾਣ। ਇਹ ਵੇਖ ਕੇ ਇਸ ਦੀ ਘਰਵਾਲੀ ਨੇ ਗੁੱਸੇ ਵਿੱਚ ਆ ਕੇ ਇਸ ਦੇ ਦਾਣੇ ਭੁੰਨਣ ਵਾਲੀ ਤੱਤੀ ਕੁੰਡੀ ਲਾ ਦਿੱਤੀ। ਜਦ ਇਕ ਦਮ ਜਾਗ ਆਈ ਤਾਂ ਬੜਾ ਪਛਤਾਇਆ ਕਹਿਣ ਲੱਗਾ ਕਿ ਮੈਂ ਤਾਂ ਰਾਜਾ ਬਣ ਗਿਆ ਸੀ। ਪਰ ਤੂੰ ਮੈਨੂੰ ਜਗਾ ਕੇ ਸਾਰੀ ਖੇਡ ਹੀ ਵਿਗਾੜ ਦਿੱਤੀ।

## ਸਾਖੀ—ਸ਼ੇਖ ਚਿਲੀ ਦੀ

ਇਕ ਵਾਰ ਸ਼ੇਖ ਚਿਲੀ ਨੂੰ ਕਿਸੇ ਨੇ ਕਿਹਾ ਕਿ ਤੂੰ ਹਫਤੇ ਵਿਚ ਹੀ ਮਰ ਜਾਣਾ ਹੈ। ਸੁਣ ਕੇ ਸ਼ੇਖ ਚਿਲੀ ਮਰਨ ਤੋਂ ਪਹਿਲਾਂ ਹੀ ਕਬਰ ਪੁੱਟ ਕੇ ਉਸ ਵਿਚ ਬੈਠ ਗਿਆ। ਉਧਰੋਂ ਇਕ ਤੇਲੀ ਤੇਲ ਦਾ ਕੁੱਪਾ ਲੈ ਕੇ ਜਾ ਰਿਹਾ ਸੀ। ਸ਼ੇਖ ਚਿਲੀ ਨੂੰ ਕਬਰ ਵਿਚ ਪਿਆ ਹੋਇਆ ਵੇਖ ਕੇ ਕਹਿਣ ਲੱਗਾ ਕਿ ਜੇ ਤੂੰ ਮੇਰਾ ਤੇਲ ਦਾ ਕੁੱਪਾ ਫਲਾਣੇ ਪਿੰਡ ਤੱਕ ਚੁੱਕ ਕੇ ਲੈ ਚੱਲੇ ਤਾਂ ਮੈਂ ਤੈਨੂੰ ਇਸ ਦੇ ਬਦਲੇ ਮਜੂਰੀ ਦਿਆਂਗਾ। ਸ਼ੇਖ ਚਿਲੀ ਕਹਿਣ ਲੱਗਾ ਕਿ ਮਰੇ ਪਏ ਹਾਂ, ਨਹੀਂ ਤਾਂ ਤੇਰਾ ਕੁੱਪਾ ਜ਼ਰੂਰ ਲੈ ਚਲਦੇ। ਸੁਣ ਕੇ ਤੇਲੀ ਕਹਿੰਦਾ ਕਿ ਮਰੇ ਬੋਲਦੇ ਨਹੀਂ ਹੁੰਦੇ, ਬਾਹਰ ਨਿਕਲ ਆ। ਬਾਹਰ ਨਿਕਲ ਕੇ ਪੁੱਛਿਆ ਕਿ ਕਿੰਨੀ ਮਜੂਰੀ ਦੇਵੇਂਗਾ। ਤੇਲੀ ਕਹਿੰਦਾ ਕਿ ਦੋ ਪੈਸੇ। ਸ਼ੇਖ ਚਿਲੀ ਤੇਲ ਦਾ ਕੁੱਪਾ ਸਿਰ ਉੱਤੇ ਚੁੱਕ ਕੇ ਤੁਰ ਪਿਆ। ਮਨ ਵਿਚ ਸੰਕਲਪ ਕਰਨ ਲੱਗਾ ਕਿ ਦੋ ਪੈਸੇ ਦਾ ਕੀ ਲਵਾਂਗਾ। ਫਿਰ ਸੋਚਿਆ ਕਿ ਇਕ ਕੁਕੜੀ ਦਾ ਆਂਡਾ ਲੈ ਕੇ ਉਸ ਨੂੰ ਕਿਸੇ ਦੂਸਰੇ ਦੀ ਮੁਰਗੀ ਤੋਂ ਭੰਨਾ ਲਵਾਂਗਾ। ਫੇਰ ਉਸ ਤੋਂ ਬਹੁਤੇ ਸਾਰੇ ਕੁੱਕੜ-ਕੁੱਕੜੀਆਂ ਹੋ ਜਾਣਗੇ। ਜਿੰਨ੍ਹਾਂ ਵਿਚੋਂ ਮੈਂ ਕੁੱਕੜੀ ਤੇ ਆਂਡਿਆਂ ਨੂੰ ਵੇਚ ਦਿਆ ਕਰਾਂਗਾ। ਬਾਅਦ ਵਿਚ ਬੱਕਰੀਆਂ ਖਰੀਦ ਲਵਾਂਗਾ ਤੇ ਬੱਕਰੀਆਂ ਵੇਚ ਕੇ ਮੱਝਾਂ ਗਾਵਾਂ ਖਰੀਦ ਲਵਾਂਗਾ। ਉਹ ਦੁੱਧ ਦਿਆ ਕਰਨਗੀਆਂ। ਫੇਰ ਸ਼ਾਦੀ ਕਰ ਲਵਾਂਗਾ, ਪੁੱਤਰ-ਧੀਆਂ ਹੋ ਜਾਣਗੇ। ਜਦੋਂ ਮੈਂ ਸੱਥ ਵਿਚ ਪੰਚਾਂ ਨਾਲ ਬੈਠਿਆਂ ਕਰੂੰਗਾ ਤਾਂ ਮੈਨੂੰ ਮੇਰੇ ਪੁੱਤਰ ਆ ਕੇ ਆਖਿਆ ਕਰਨਗੇ ਕਿ ਬਾਪੂ ਆ ਘਰ ਨੂੰ ਚੱਲੀਏ। ਮੈਂ ਅੱਗੋਂ ਕਹਾਂਗਾ, "ਹੱਟ ਜਾਉ, ਮੈਂ ਨਹੀਂ ਜਾਂਦਾ। ਐਥੇ ਤਾਂ ਮੈਂ ਖੜਪੈਂਚ ਬਣਿਆ ਬੈਠਾ ਹਾਂ।" ਇਹ ਸੋਚ ਕੇ ਜਦ ਸ਼ੇਖ ਚਿਲੀ ਨੇ ਸਿਰ ਹਿਲਾਇਆ ਤਾਂ ਸਿਰ ਦੇ ਉੱਪਰੋਂ ਤੇਲ ਦਾ ਕੁੱਪਾ ਹੇਠਾਂ ਡਿੱਗ ਪਿਆ। ਵੇਖ ਕੇ ਤੇਲੀ ਕਹਿੰਦਾ ਕਿ ਤੂੰ ਤਾਂ ਮੇਰਾ ਸਾਰਾ ਤੇਲ ਹੀ ਰੋੜ੍ਹ ਦਿੱਤਾ। ਸੁਣ ਕੇ ਸ਼ੇਖ ਚਿਲੀ ਕਹਿੰਦਾ ਕਿ ਤੂੰ ਤੇਲ ਨੂੰ ਰੋਂਦਾ ਹੈ ਮੇਰਾ ਤਾਂ ਸਾਰਾ ਪਰਿਵਾਰ ਹੀ ਰੁੜ੍ਹ ਗਿਆ ਹੈ।

## ਨਾਮ ਰੰਗਿ; ਸਰਬ ਸੁਖੁ ਹੋਇ ॥

ਪ੍ਰਮੇਸਰ ਦੇ ਨਾਮ ਦਾ ਰੰਗ ਚੜ੍ਹਨ ਨਾਲ **ਵਾ:** ਨਾਮ ਵਿਚ (ਰੰਗਿ) ਪ੍ਰੇਮ ਕਰਨ ਨਾਲ (ਸਰਬ) ਸਾਰੇ ਸੁਖ ਪ੍ਰਾਪਤ (ਹੋਇ) ਹੋ ਜਾਂਦੇ ਹਨ।

**ਪ੍ਰਸ਼ਨ :** ਇਹ ਨਾਮ ਕਿਸ ਨੂੰ ਪ੍ਰਾਪਤ ਹੁੰਦਾ ਹੈ?

## ਬਡਭਾਗੀ ਕਿਸੈ; ਪਰਾਪਤਿ ਹੋਇ ॥

**ਉੱਤਰ :** ਪ੍ਰਮੇਸਰ ਦਾ ਅੰਮ੍ਰਿਤ ਨਾਮ ਗੁਰਾਂ ਦੁਆਰਾ ਕਿਸੇ ਵਿਰਲੇ (ਬਡਭਾਗੀ) ਨਿਸ਼ਕਾਮ ਕਰਮਾਂ ਰੂਪ ਵੱਡਿਆਂ ਭਾਗਾਂ ਵਾਲੇ ਨੂੰ ਹੀ ਪ੍ਰਾਪਤ (ਹੋਇ) ਹੁੰਦਾ ਹੈ।

**ਅਥਵਾ :** ਜਿਸ ਕਿਸੇ ਦੀ (ਬਡ+ਭਾਗੀ) (ਬਡ) ਵੱਡੇਪੁਣੇ ਦੀ ਇੱਛਾ (ਭਾਗੀ) ਭੱਜ ਗਈ ਹੈ ਉਸ ਨੂੰ ਹੀ ਇਹ ਪ੍ਰਾਪਤ ਹੁੰਦਾ ਹੈ।

## ਕਰਨ ਕਰਾਵਨ; ਆਪੇ ਆਪਿ ॥

ਉਹ ਜਾਣਦੇ ਹਨ ਕਿ ਸਾਰੇ ਕਾਰਜਾਂ ਨੂੰ ਕਰਨ ਅਤੇ ਹੋਰਨਾਂ ਤੋਂ ਕਰਾਉਣ ਵਾਲੇ ਆਪੇ ਆਪ ਇਕ ਅਕਾਲ ਪੁਰਖ ਵਾਹਿਗੁਰੂ ਜੀ ਹੀ ਹਨ।

**ਪੁਛਿ ਨ ਸਾਜੇ ਪੁਛਿ ਨ ਢਾਹੇ ਪੁਛਿ ਨ ਦੇਵੈ ਲੇਇ ॥**
**ਆਪਣੀ ਕੁਦਰਤਿ ਆਪੇ ਜਾਣੈ ਆਪੇ ਕਰਣੁ ਕਰੇਇ ॥** (ਅੰਗ : ੫੩)

## ਸਦਾ ਸਦਾ; ਨਾਨਕ ਹਰਿ ਜਾਪਿ ॥੫॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਸਦਾ ਸਦਾ ਵਾਸਤੇ ਇਕ (ਹਰਿ) ਵਾਹਿਗੁਰੂ ਜੀ ਦੇ ਨਾਮ ਨੂੰ ਹੀ ਜਪਦੇ ਹਨ, ਅਤੇ ਹੋਰਨਾਂ ਨੂੰ ਵੀ ਨਾਮ ਜਪਣ ਦਾ ਉਪਦੇਸ਼ ਦਿੰਦੇ ਹਨ।

## ਕਰਨ ਕਰਾਵਨ; ਕਰਨੈਹਾਰੁ ॥

ਸਾਰੇ ਕਾਰਣਾਂ ਨੂੰ ਕਰਨ ਵਾਲਾ ਤੇ ਕਰਾਉਣ ਵਾਲਾ (ਕਰਨੈਹਾਰੁ) ਕਰਨਹਾਰ ਪ੍ਰਮੇਸਰ ਆਪ ਹੀ ਹੈ।

## ਇਸ ਕੈ ਹਾਥਿ; ਕਹਾ ਬੀਚਾਰੁ ॥

ਇਸ ਗੱਲ ਨੂੰ (ਬੀਚਾਰੁ) ਵਿਚਾਰ ਭਾਵ ਨਿਰਣਾ ਕਰਕੇ ਦੇਖ ਲਵੋ ਕਿ ਇਸ ਵਿਚਾਰੇ ਤੁੱਛ ਜੀਵ (ਕੈ) ਦੇ (ਹਾਥਿ) ਹੱਥ ਵਿਚ (ਕਹਾ) ਕੀ ਹੈ? ਭਾਵ ਕੁਝ ਵੀ ਨਹੀਂ ਹੈ।

## ਜੈਸੀ ਦ੍ਰਿਸਟਿ ਕਰੇ; ਤੈਸਾ ਹੋਇ ॥

(ਜੈਸੀ) ਜਿਹੋ ਜਿਹੀ ਪ੍ਰਮੇਸਰ ਇਸਦੇ ਪੂਰਬਲੇ ਪੁੰਨਾਂ ਦਾ ਪ੍ਰੇਰਿਆ ਹੋਇਆ ਕਿਰਪਾ ਦ੍ਰਿਸ਼ਟੀ ਕਰਦਾ ਹੈ। (ਤੈਸਾ) ਓਹੋ ਜਿਹਾ ਇਸ ਨੂੰ ਫਲ ਪ੍ਰਾਪਤ (ਹੋਇ) ਹੋ ਜਾਂਦਾ ਹੈ।

## ਆਪੇ ਆਪਿ; ਆਪਿ ਪ੍ਰਭੁ ਸੋਇ ॥

(ਸੋਇ) ਉਹ (ਪ੍ਰਭੁ) ਪ੍ਰਮੇਸਰ ਪਿਛੇ ਵੀ ਆਪੇ ਆਪ ਸੀ, ਹੁਣ ਵੀ ਆਪੇ ਆਪ ਹੈ ਅਤੇ ਅੱਗੇ ਵੀ ਆਪੇ ਆਪ ਹੀ ਹੋਵੇਗਾ।

**ਅਥਵਾ :** (ਸੋਇ) ਉਹ (ਪ੍ਰਭੁ) ਪ੍ਰਮੇਸਰ ਆਪ ਹੀ ਜੀਵ ਰੂਪ ਹੈ, ਆਪ ਹੀ ਈਸ਼ਰ ਰੂਪ ਹੈ, **ਵਾ:** ਆਪ ਹੀ ਸੁੱਖ ਸਰੂਪ ਹੈ ਅਤੇ ਆਪ ਹੀ (ਸੋਇ) ਸੋਭਾ ਦਾ ਮਾਲਕ ਹੈ।

**ਅਥਵਾ :** (ਸੋਇ) ਉਹ (ਪ੍ਰਭੁ) ਪ੍ਰਮੇਸਰ ਆਪ ਹੀ ਨਿਰਗੁਣ ਸਰੂਪ ਹੈ, ਆਪ ਹੀ ਸਰਗੁਣ ਸਰੂਪ ਹੈ ਅਤੇ ਆਪ ਹੀ ਜੀਵ ਰੂਪ ਹੈ।

**ਅਥਵਾ :** (ਸੋਇ) ਉਹ (ਪ੍ਰਭੁ) ਪ੍ਰਮੇਸਰ ਆਪ ਹੀ ਗੁਰੂ ਰੂਪ ਹੋ ਕੇ ਉਪਦੇਸ਼ ਦਿੰਦਾ ਹੈ, ਆਪ ਹੀ ਸਿੱਖ ਰੂਪ ਹੋ ਕੇ ਸਿਫਤ ਕਰਦਾ ਹੈ ਅਤੇ ਆਪ ਹੀ ਜੀਵ ਦੇ ਤਾਈਂ (ਸੋਇ) ਸੋਭਾ ਦਿੰਦਾ ਹੈ।

**ਅਥਵਾ :** (ਸੋਇ) ਉਹ (ਪ੍ਰਭੁ) ਪ੍ਰਮੇਸਰ ਆਪ ਹੀ ਤੂੰ ਪਦ ਹੈ, ਆਪ ਹੀ ਤਤ ਪਦ ਹੈ ਅਤੇ ਆਪ ਹੀ ਅਸਪਦ ਰੂਪ ਹੈ।

**ਅਥਵਾ :** (ਪ੍ਰਭੁ ਸੋਇ) ਉਹ ਪ੍ਰਮੇਸਰ (ਆਪੇ ਆਪਿ ਆਪਿ) ਆਪ ਹੀ ਉੱਤਮ, ਮੱਧਮ ਤੇ ਕਨਿਸ਼ਟਾਂ ਵਿੱਚ ਹੈ **ਵਾ:** ਆਪ ਹੀ ਵੈਰਾਟ, ਹਿਰਨ ਗਰਭ, ਅਬਿੱਆਕ੍ਰਿਤ ਵਿੱਚ ਹੈ।

**ਅਥਵਾ :** ਉਹ ਪ੍ਰਮੇਸਰ ਆਪ ਹੀ ਅੰਡਜ ਖਾਣੀ ਵਿੱਚ ਹੈ, ਆਪ ਹੀ ਜੇਰਜ ਖਾਣੀ ਵਿੱਚ ਹੈ, ਆਪ ਹੀ ਸੇਤਜ ਖਾਣੀ ਵਿੱਚ ਹੈ ਅਤੇ ਆਪ ਹੀ ਉਤਭੁਜ ਖਾਣੀ ਵਿੱਚ ਹੈ। **ਵਾ:** ਉਹ ਪ੍ਰਮੇਸਰ ਆਪ ਹੀ ਸਤਜੁਗ, ਤ੍ਰੇਤਾ, ਦੁਆਪਰ ਵਿੱਚ ਸੀ ਅਤੇ ਆਪ ਹੀ ਹੁਣ ਕਲਜੁਗ ਵਿੱਚ ਹੈ।

**ਅਥਵਾ :** ਸੋਈ ਪ੍ਰਮੇਸਰ ਆਪ ਹੀ ਗੁਰੂ ਰੂਪ ਹੈ, ਆਪ ਹੀ ਸਿੱਖ ਰੂਪ ਹੈ ਅਤੇ ਆਪ ਹੀ ਸ਼ੁੱਧ ਬ੍ਰਹਮ ਹੈ।

## ਜੋ ਕਿਛੁ ਕੀਨੋ ; ਸੁ ਅਪਨੈ ਰੰਗਿ ॥

ਇਹ ਜੋ ਕੁਝ ਵੀ ਪ੍ਰਮੇਸਰ ਨੇ (ਕੀਨੋ) ਕੀਤਾ ਹੈ (ਸੁ) ਉਹ ਪ੍ਰਮੇਸਰ ਨੇ ਆਪਣੇ (ਰੰਗਿ) ਅਨੰਦ ਵਿਚ ਕੀਤਾ ਹੈ। **ਵਾ:** ਆਪਣੇ (ਰੰਗਿ) ਢੰਗ ਨਾਲ, ਮੌਜ ਨਾਲ ਕੀਤਾ ਹੈ।

**ਅਥਵਾ :** ਜੋ ਕੁਝ ਵੀ ਪ੍ਰਮੇਸਰ ਨੇ ਰਚਨਾ ਬਣਾਉਣਾ ਕੀਤੀ ਹੈ, ਇਹ ਉਸ ਦਾ ਆਪਣਾ (ਰੰਗਿ) ਕੌਤਕ ਹੀ ਹੈ।

## ਸਭ ਤੇ ਦੂਰਿ; ਸਭਹੂ ਕੈ ਸੰਗਿ ॥

ਉਹ ਸਾਰਿਆਂ ਅਗਿਆਨੀਆਂ ਤੋਂ ਦੂਰ ਹੈ ਅਤੇ (ਸਭਹੂ) ਸਾਰੇ ਗੁਰਮੁਖ ਵੀਚਾਰਵਾਨਾਂ (ਕੈ) ਦੇ (ਸੰਗਿ) ਨਾਲ ਹੈ।

**ਅਥਵਾ :** (ਸਭ ਤੇ ਦੂਰਿ) ਸਾਰਿਆਂ ਦੇ ਪਾਪਾਂ-ਪੁੰਨਾਂ ਤੋਂ ਦੂਰ ਹੈ ਅਤੇ (ਸਭਹੂ ਕੈ ਸੰਗਿ) ਆਤਮਾ ਰੂਪ ਹੋਣ ਕਰਕੇ ਸਾਰਿਆਂ ਦਾ ਸੰਗੀ ਹਨ। **ਵਾ:** ਸਾਰੇ ਇੰਦ੍ਰਿਆਂ ਦਾ ਸੰਗੀ ਹੋ ਕੇ ਕਿਰਿਆ ਕਰਾਉਂਦਾ ਹੈ।

**ਅਥਵਾ :** ਨਿਰਗੁਣ ਰੂਪ ਹੋਣ ਕਰਕੇ ਸਾਰਿਆਂ ਤੋਂ ਦੂਰ ਹੈ ਅਤੇ ਆਪਣੇ ਆਪ ਨੂੰ ਮਾਇਆ ਸਬਲ ਕਹਾ ਕੇ ਸਾਰਿਆਂ ਦਾ ਸੰਗੀ ਹੈ।

**ਅਥਵਾ :** ਸਾਰੇ ਬੇਮੁਖਾਂ ਤੋਂ ਦੂਰ ਹੈ ਅਤੇ ਸਾਰੇ ਸਨਮੁਖਾਂ ਦੇ ਸੰਗੀ ਹੈ।

## ਬੂਝੈ ਦੇਖੈ; ਕਰੈ ਬਿਬੇਕ ॥

ਉਹ ਪ੍ਰਮੇਸਰ ਸਾਰਿਆਂ ਦੀਆਂ ਗੁਪਤ ਗੱਲਾਂ ਨੂੰ (ਬੂਝੈ) ਬੁੱਝਦਾ ਭਾਵ ਸਮਝਦਾ, (ਦੇਖੈ) ਸਾਰਿਆਂ ਦੇ ਗੁਪਤ ਕੰਮਾਂ ਨੂੰ (ਦੇਖੈ) ਵੇਖਦਾ ਅਤੇ ਸਾਰਿਆਂ ਦੇ ਅੰਦਰ ਬੈਠ ਕੇ (ਬਿਬੇਕ) ਨਿਰਣਾ ਕਰਦਾ ਹੈ ਕਿ ਇਹ ਪੁਰਸ਼ ਪਾਪ ਕਰਦਾ ਹੈ ਅਤੇ ਇਹ ਪੁਰਸ਼ ਪੁੰਨ ਕਰਦਾ ਹੈ।

**ਅਥਵਾ :** ਜੋ ਗੁਰਾਂ ਪਾਸੋਂ (ਬੂਝੈ) ਪੁੱਛਦੇ ਹਨ, ਉਹ (ਕਰੈ ਬਿਬੇਕ) ਵਿਚਾਰ ਕਰਕੇ ਆਪਣੇ ਸਰੂਪ ਨੂੰ (ਦੇਖੈ) ਦੇਖ ਲੈਂਦੇ ਹਨ। **ਵਾ:** (ਬਿਬ+ਏਕ) 'ਬਿਬ' ਭਾਵ ਦੋ। ਦੋ ਕੌਣ ਜੀਵ ਤੇ ਈਸ਼। ਗੁਰੂ ਸਾਹਿਬ ਜੀ ਉਸ ਨੂੰ ਜੀਵ-ਈਸ਼ ਦੀ (ਏਕ) ਏਕਤਾ ਕਰਾ ਕੇ ਦਿਖਾ ਦਿੰਦੇ ਹਨ।

**ਅਥਵਾ :** ਜਿੰਨ੍ਹਾਂ ਨੂੰ ਗੁਰਾਂ ਨੇ ਅਧਿਕਾਰੀ (ਬੂਝੈ) ਜਾਣ ਕੇ (ਬਿਬ) ਦੋ ਭਾਵ ਦ੍ਵੈਤ ਤੋਂ ਰਹਿਤ ਕਰਕੇ (ਏਕ) ਇੱਕ ਆਪਣੇ ਸਰੂਪ ਵਿੱਚ ਇਸਥਿਤ ਕੀਤਾ ਹੈ। ਉਹ ਹਸਤਾਮਲਕ ਵਤ ਆਪਣੇ ਸਰੂਪ ਨੂੰ (ਦੇਖੈ) ਦੇਖ ਲੈਂਦੇ ਹਨ।

**ਅਥਵਾ :** ਜਿੰਨ੍ਹਾਂ ਨੇ ਆਪ ਸਰੂਪ ਨੂੰ (ਬੂਝੈ) ਜਾਣਿਆ ਹੈ। ਉਹ ਦੂਸਰਿਆਂ ਨੂੰ ਵੀ (ਬਿਬੇਕ) ਵਿਚਾਰ ਦੁਆਰਾ ਸਰੂਪ (ਦੇਖੈ) ਦਿਖਾ ਦਿੰਦੇ ਹਨ।

## ਆਪਹਿ ਏਕ; ਆਪਹਿ ਅਨੇਕ ॥

ਪ੍ਰਮੇਸਰ ਆਪ ਹੀ (ਏਕ) ਇਕ ਨਿਰਗੁਣ ਸਰੂਪ ਹੈ ਅਤੇ (ਆਪਹਿ) ਆਪ ਹੀ ਸਰਗੁਣ ਰੂਪ ਹੋ ਕੇ ਅਨੇਕਾਂ ਰੂਪ ਧਾਰਦਾ ਹੈ। **ਵਾ:** ਆਪ ਹੀ ਇਕ ਤੋਂ ਅਨੇਕਾਂ ਸ੍ਰਿਸ਼ਟੀਆਂ ਰਚਦਾ ਹੈ।

## ਮਰੈ ਨ ਬਿਨਸੈ; ਆਵੈ ਨ ਜਾਇ ॥

ਉਹ ਨਾ ਕਿਸੇ ਦੇ ਮਾਰਿਆਂ (ਮਰੈ) ਮਰਦਾ ਹੈ, ਨਾ (ਬਿਨਸੈ) ਨਾਸ਼ ਹੁੰਦਾ ਹੈ, ਨਾ ਜਨਮ ਧਾਰ ਕੇ (ਆਵੈ) ਆਉਂਦਾ ਹੈ ਅਤੇ ਨਾ ਹੀ ਮਰ ਕੇ (ਜਾਇ) ਜਾਂਦਾ ਹੈ। ਭਾਵ ਉਹ ਜਨਮ ਮਰਣ ਤੋਂ ਰਹਿਤ ਹੈ।

**ਅਥਵਾ :** (ਬਿਨਸੈ) ਬਿਨਸਨੇ ਭਾਵ ਨਾਸ਼ ਹੋਣ ਵਾਲੇ ਜੋ ਪਦਾਰਥ ਹਨ, ਉਹਨਾਂ ਦਾ ਸੰਗ ਨਹੀਂ ਕਰਦਾ। **ਵਾ:** ਬਾਲਕ, ਜੁਵਾ, ਬਿਰਧ ਅਵਸਥਾ ਕਰਕੇ (ਬਿਨਸੈ) *ਪ੍ਰਣੰਮਭਾਵ ਨੂੰ ਪ੍ਰਾਪਤ ਨਹੀਂ ਹੁੰਦਾ ਅਤੇ (ਮਰੈ ਨ) ਨਾ ਹੀ ਮਰਦਾ ਹੈ। **ਵਾ:** (ਮਰੈ) ਮੌਤ ਕਰਕੇ (ਨ ਬਿਨਸੈ) ਬਿਨਸਦਾ ਨਹੀਂ ਹੈ ਅਤੇ ਨਾ ਹੀ (ਜਾਇ) ਪੈਦਾ ਹੋ ਕੇ (ਆਵੈ) ਆਉਂਦਾ ਹੈ।

---

* **ਪ੍ਰਣੰਮਭਾਵ :** ਪ੍ਰਣੰਮ ਜੋ ਬਦਲਦਾ ਜਾਵੇ ਭਾਵ ਜੋ ਇਕ ਵਾਰੀ ਬਦਲ ਕੇ ਫਿਰ ਉਸ ਸਰੂਪ ਵਿੱਚ ਉਸੇ ਤਰ੍ਹਾਂ ਦਾ ਨਾ ਬਣੇ, ਉਸ ਨੂੰ ਪ੍ਰਣੰਮਭਾਵ ਕਹਿੰਦੇ ਹਨ। ਮਨੁੱਖੀ ਸਰੀਰ ਬਾਲ ਤੋਂ ਜੁਵਾ, ਜੁਵਾ ਤੋਂ ਬ੍ਰਿਧ ਇਉਂ ਪ੍ਰਣੰਮਭਾਵ ਨੂੰ ਪ੍ਰਾਪਤ ਹੋ ਜਾਂਦੇ ਹਨ। ਪਰ ਪ੍ਰਮੇਸਰ ਪ੍ਰਣੰਮਭਾਵ ਨੂੰ ਪ੍ਰਾਪਤ ਨਹੀਂ ਹੁੰਦਾ। ਯਥਾ : ਨਾ ਇਹੁ ਬੂਢਾ ਨਾ ਇਹੁ ਬਾਲਾ ॥ ਨਾ ਇਸੁ ਦੂਖੁ ਨਹੀ ਜਮਜਾਲਾ ॥ (ਅੰਗ : ੮੬੮)

**ਅਥਵਾ :** ਜਿਹੜਾ ਆਪਾ ਭਾਵ ਤੋਂ (ਮਰੈ) ਮਰਦਾ ਹੈ ਉਸ ਨੂੰ ਕਾਲ ਵੀ (ਨ ਬਿਨਸੈ) ਨਾਸ਼ ਨਹੀਂ ਕਰ ਸਕਦਾ ਅਤੇ ਜੋ ਪ੍ਰਮੇਸਰ ਦੀ ਸ਼ਰਨ ਵਿੱਚ (ਆਵੈ) ਆ ਗਿਆ ਹੈ ਉਹ ਫਿਰ (ਜਾਇ) ਪੈਦਾ (ਨ) ਨਹੀਂ ਹੁੰਦਾ।

## ਨਾਨਕ; ਸਦ ਹੀ ਰਹਿਆ ਸਮਾਇ ॥੬॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਪ੍ਰਮੇਸਰ ਸਦਾ ਹੀ (ਸਮਾਇ) ਵਿਆਪਕ ਹੋ ਰਿਹਾ ਹੈ।

**ਜਲਿ ਥਲਿ ਮਹੀਅਲਿ ਪੂਰਿਆ ਸੁਆਮੀ ਸਿਰਜਨਹਾਰੁ ॥**
**ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰੁ ॥** (ਅੰਗ : ੨੯੬)

**ਅਥਵਾ :** ਜੀਵਤ ਭਾਵ ਵੱਲੋਂ ਮਰਿਆ ਹੋਇਆ ਪੁਰਸ਼ ਸਦਾ ਹੀ ਵਾਹਿਗੁਰੂ ਵਿਚ (ਸਮਾਇ) ਅਭੇਦ ਹੋਇਆ ਰਹਿੰਦਾ ਹੈ।

## ਆਪਿ ਉਪਦੇਸੈ; ਸਮਝੈ ਆਪਿ ॥

ਉਹ ਪ੍ਰਮੇਸਰ ਆਪ ਹੀ ਸਤਿਗੁਰੂ ਰੂਪ ਹੋ ਕੇ ਉਪਦੇਸ਼ ਦੇ ਰਿਹਾ ਹੈ ਅਤੇ ਆਪ ਹੀ ਸਿੱਖ ਹੋ ਕੇ, ਜਗਿਆਸੂ ਹੋ ਕੇ ਆਪਣੇ ਆਤਮਾ ਨੂੰ ਸਮਝ ਰਿਹਾ ਹੈ।

## ਆਪੇ ਰਚਿਆ; ਸਭ ਕੈ ਸਾਥਿ ॥

ਉਹ ਆਪ ਹੀ (ਸਭ) ਸਾਰਿਆਂ (ਕੈ) ਦੇ (ਸਾਥਿ) ਨਾਲ (ਰਚਿਆ) ਮਿਲਿਆ ਹੋਇਆ ਹੈ।

## ਆਪਿ ਕੀਨੋ; ਆਪਨ ਬਿਸਥਾਰੁ ॥

ਜਿਵੇਂ ਜਲ ਤੋਂ ਲਹਿਰ ਆਪਣੇ ਆਪ ਉਠਦੀ ਹੈ। ਇਵੇਂ ਉਸ ਪ੍ਰਮੇਸਰ ਨੇ ਆਪਣੇ ਆਪ ਤੋਂ ਹੀ ਸਾਰਾ (ਬਿਸਥਾਰੁ) ਪਸਾਰਾ, ਫੈਲਾਅ (ਕੀਨੋ) ਕੀਤਾ ਹੋਇਆ ਹੈ।

## ਸਭੁ ਕਛੁ ਉਸ ਕਾ; ਓਹੁ ਕਰਨੈਹਾਰੁ ॥

ਸਾਰਾ ਕੁਝ ਉਸ ਅਕਾਲ ਪੁਰਖ ਵਾਹਿਗੁਰੂ ਜੀ ਦਾ ਹੀ ਹੈ ਅਤੇ ਓਹੁ ਆਪ ਹੀ ਸਾਰਿਆਂ ਨੂੰ (ਕਰਨੈਹਾਰੁ) ਕਰਨ ਵਾਲਾ ਹੈ।

## ਉਸ ਤੇ ਭਿੰਨ; ਕਹਹੁ ਕਿਛੁ ਹੋਇ ॥

ਹੇ ਭਾਈ ! (ਕਹਹੁ) ਦੱਸਣਾ ਕਰੋ, ਉਸ ਪ੍ਰਮੇਸਰ (ਤੇ) ਤੋਂ (ਭਿੰਨ) ਵੱਖਰਾ (ਕਿਛੁ) ਕੁਝ ਹੋਰ (ਹੋਇ) ਹੋ ਸਕਦਾ ਹੈ? ਭਾਵ ਕੋਈ ਨਹੀਂ ਹੋ ਸਕਦਾ।

## ਥਾਨ ਥਨੰਤਰਿ; ਏਕੈ ਸੋਇ ॥

ਸਾਰੀਆਂ ਥਾਵਾਂ ਅਤੇ (ਥਨੰਤਰਿ) ਉਹਨਾਂ ਥਾਵਾਂ ਦੇ ਅੰਦਰ **ਵਾ:** ਮਕਾਨ ਅਤੇ ਮਕਾਨੀਆਂ ਵਿਚ (ਸੋਇ) ਓਹੋ (ਏਕੈ) ਇਕ ਅਦ੍ਵੈਤ ਸਰੂਪ ਪ੍ਰਮੇਸਰ ਹੀ ਹੈ।

## ਅਪੁਨੇ ਚਲਿਤ; ਆਪਿ ਕਰਣੈਹਾਰ ॥

ਉਹ ਪ੍ਰਮੇਸਰ ਆਪਣੇ (ਚਲਿਤ) ਕੌਤਕਾਂ ਨੂੰ ਆਪ ਹੀ (ਕਰਣੈਹਾਰ) ਕਰਨ ਵਾਲਾ ਹੈ।

## ਕਉਤਕ ਕਰੈ; ਰੰਗ ਆਪਾਰ ॥

ਉਸ ਪ੍ਰਮੇਸਰ ਦੇ (ਆਪਾਰ) ਪਾਰਾਵਾਰ ਤੋਂ ਰਹਿਤ ਅਨੇਕ ਪ੍ਰਕਾਰ ਦੇ (ਰੰਗ) ਢੰਗ ਹਨ। ਜੋ ਆਪ ਹੀ ਜਗਤ

ਦੀ ਰਚਨਾ, ਪਾਲਣਾ ਅਤੇ ਲੈਅਤਾ ਕਰਨ ਰੂਪ (ਕਉਤਕ) ਤਮਾਸ਼ੇ ਕਰ ਰਿਹਾ ਹੈ।

**ਅਥਵਾ :** ਜੋ (ਆਪਾਰ) ਪਾਰਾਵਾਰ ਤੋਂ ਰਹਿਤ (ਰੰਗ) ਅਨੰਦ ਸਰੂਪ ਪ੍ਰਮੇਸਰ ਹੈ ਉਸ ਨੇ ਹੀ ਸਾਰੇ ਸੰਸਾਰ ਦਾ ਕੌਤਕ ਕੀਤਾ ਹੈ।

## ਮਨ ਮਹਿ ਆਪਿ; ਮਨ ਅਪੁਨੇ ਮਾਹਿ ॥

ਮਨ ਵਿਚ ਆਪ ਹੀ ਮਨ ਦਾ ਸਾਖੀ ਰੂਪ ਹੋ ਕੇ ਰਹਿੰਦਾ ਹੈ ਅਤੇ ਮਨ ਨੂੰ ਆਪਣੇ ਵਿਚ ਰੱਖਿਆ ਹੋਇਆ ਹੈ।

**ਅਥਵਾ :** ਮਨ ਵਿਚ ਉਹ ਆਪ ਅਧਿਸ਼ਠਾਨ ਰੂਪ ਹੋ ਕੇ ਬੈਠਾ ਹੈ ਅਤੇ ਮਨ ਆਪਣੇ ਅਧਿਸ਼ਠਾਨ ਵਿਚ ਅਧਿਅਸਤ ਭਾਵ ਕਲਪਿਤ ਹੈ। ਜਿਵੇਂ ਸੱਪ ਰੱਸੀ ਵਿਚ ਕਲਪਿਤ ਹੁੰਦਾ ਹੈ।

## ਨਾਨਕ; ਕੀਮਤਿ ਕਹਨੁ ਨ ਜਾਇ ॥੭॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਸ ਪ੍ਰਮੇਸਰ ਦੇ ਸਰੂਪ ਦੀ ਪ੍ਰਾਪਤੀ ਰੂਪ ਕੀਮਤ (ਕਹਨੁ) ਕਹੀ ਨਹੀਂ ਜਾ ਸਕਦੀ।

## ਸਤਿ ਸਤਿ; ਸਤਿ ਪ੍ਰਭੁ ਸੁਆਮੀ ॥

ਜਿਸ ਜਿਸ ਨੇ (ਸਤਿ) ਸਤਿਨਾਮ ਨੂੰ (ਸਤਿ) ਨਿਸ਼ਚੇ ਕੀਤਾ ਹੈ ਉਹ (ਸਤਿ) ਸਤ ਸਰੂਪ ਦੇ ਗਿਆਨ ਦੁਆਰਾ ਮਾਲਕ ਪ੍ਰਮੇਸਰ ਨੂੰ ਜਾਣ ਕੇ ਸਤ ਸਰੂਪ ਹੀ ਹੋ ਗਏ ਹਨ। ਉਹਨਾਂ ਨੂੰ ਪਤਾ ਲੱਗ ਗਿਆ ਹੈ ਕਿ

**ਅਥਵਾ :** ਉਹ (ਸੁਆਮੀ) ਸਾਰਿਆਂ ਦਾ ਮਾਲਕ (ਪ੍ਰਭੁ) ਅਕਾਲ ਪੁਰਖ ਵਾਹਿਗੁਰੂ ਜੀ ਪਿੱਛੇ ਵੀ ਸਤਿ ਸਰੂਪ ਸੀ, ਹੁਣ ਵੀ ਸਤਿ ਸਰੂਪ ਹੈ ਅਤੇ ਅੱਗੇ ਵੀ ਸਤਿ ਸਰੂਪ ਹੀ ਹੋਵੇਗਾ। ਯਥਾ :

**ਆਦਿ ਸਚੁ ਜੁਗਾਦਿ ਸਚੁ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥** *(ਅੰਗ : ੧)*

**ਅਥਵਾ :** ਜਿਸ (ਪ੍ਰਭੁ) ਪ੍ਰਭੂ ਦੀ (ਸਤਿ) ਸੱਤਾ ਕਰਕੇ ਸਾਰਾ ਸੰਸਾਰ (ਸਤਿ) ਸੱਚਾ ਪ੍ਰਤੀਤ ਹੋ ਰਿਹਾ ਹੈ। (ਸਤਿ) ਨਿਸ਼ਚੇ ਕਰੋ ਕਿ ਸਭਨਾ ਦਾ (ਸੁਆਮੀ) ਮਾਲਕ ਉਹ ਆਪ ਹੀ ਹੈ।

**ਅਥਵਾ :** ਜਿਨ੍ਹਾਂ ਨੇ (ਸਤਿ) ਸਤਿਗੁਰਾਂ ਦੁਆਰਾ (ਸਤਿ) ਸਤਿਨਾਮ ਭਾਵ ਸੱਚੇ ਨਾਮ ਨੂੰ ਜਪਿਆ ਹੈ। ਉਹਨਾਂ ਨੇ (ਪ੍ਰਭੁ) ਸਮਰੱਥ (ਸੁਆਮੀ) ਮਾਲਕ ਨੂੰ (ਸਤਿ) ਨਿਸ਼ਚੇ ਕੀਤਾ ਹੈ।

## ਗੁਰ ਪਰਸਾਦਿ; ਕਿਨੈ ਵਖਿਆਨੀ ॥

ਗੁਰਾਂ ਦੀ (ਪਰਸਾਦਿ) ਕਿਰਪਾ ਦੁਆਰਾ (ਕਿਨੈ) ਕਿਸੇ ਵਿਰਲੇ ਨੇ ਹੀ ਇਸ (ਵਖਿਆਨੀ) ਵਖਿਆਨ ਨੂੰ ਜਾਣਿਆ ਹੈ ਭਾਵ ਇਸ ਪ੍ਰਚਾਰ ਨੂੰ ਸਮਝਿਆ ਹੈ। **ਵਾ:** ਗੁਰਾਂ ਦੀ ਕਿਰਪਾ ਦੁਆਰਾ ਕਿਸੇ ਵਿਰਲੇ ਨੇ ਹੀ ਇਸ ਨੂੰ (ਵਖਿਆਨੀ) ਕਥਨ ਕੀਤਾ ਹੈ।

## ਸਚੁ ਸਚੁ; ਸਚੁ ਸਭੁ ਕੀਨਾ ॥

ਉਹ ਅਕਾਲ ਪੁਰਖ ਵਾਹਿਗੁਰੂ ਆਪ ਵੀ (ਸਚੁ) ਸੱਚਾ ਹੈ। (ਸਚੁ) ਉਸਦਾ ਉਪਦੇਸ਼ ਵੀ ਸੱਚਾ ਹੈ ਅਤੇ ਉਸਦਾ (ਕੀਨਾ) ਕੀਤਾ ਹੋਇਆ (ਸਭੁ) ਸਾਰਾ ਪਸਾਰਾ ਵੀ ਸੱਚ ਸਰੂਪ ਹੈ। ਭਾਵ ਇਹ ਵੀ ਸੱਚਾ ਹੀ ਹੈ।

ਇਹ ਵਿਵਰਤਵਾਦ ਕਥਨ ਕੀਤਾ ਹੈ। ਜਿਵੇਂ ਜਲ ਲਹਿਰਾਂ ਰੂਪ ਹੋ ਕੇ ਫਿਰ ਜਲ ਹੀ ਰਹਿੰਦਾ ਹੈ, ਸੋਨਾ ਗਹਿਣੇ ਹੋ ਕੇ ਵੀ ਸੋਨਾ ਹੀ ਰਹਿੰਦਾ ਹੈ, ਸੂਤ ਕੱਪੜਾ ਬਣ ਕੇ ਸੂਤ ਹੀ ਰਹਿੰਦਾ ਹੈ, ਲੋਹਾ ਸ਼ਸ਼ਤਰ ਬਣ

ਕੇ ਲੋਹਾ ਹੀ ਰਹਿੰਦਾ ਹੈ। ਇਉਂ ਪ੍ਰਮੇਸਰ ਜਗਤ ਰੂਪ ਹੋ ਕੇ ਵੀ ਬ੍ਰਹਮ ਰੂਪ ਹੀ ਹੈ। ਉਹ ਸਤ, ਚਿਤ, ਅਨੰਦ ਰੂਪ ਹੋਣ ਕਰਕੇ ਘੱਟਦਾ-ਵੱਧਦਾ ਨਹੀਂ ਹੈ। ਹਮੇਸ਼ਾਂ ਇੱਕ ਰਸ ਰਹਿੰਦਾ ਹੈ। ਯਥਾ:

**ਨਾ ਓਹੁ ਬਢੈ ਨ ਘਟਤਾ ਜਾਇ ॥ ਅਕੁਲ ਨਿਰੰਜਨ ਏਕੈ ਭਾਇ ॥** (ਅੰਗ : ੩੪੩)

**ਅਥਵਾ :** ਜਿੰਨ੍ਹਾਂ ਨੇ (ਸਚੁ) ਸੱਚੇ ਗੁਰਾਂ ਦੇ ਉਪਦੇਸ਼ ਨੂੰ (ਸਚੁ) ਨਿਸ਼ਚੇ ਕਰਕੇ ਗ੍ਰਹਿਣ ਕੀਤਾ ਹੈ ਉਹਨਾਂ ਨੇ ਜਾਣ ਲਿਆ ਹੈ ਕਿ ਜੀਵਾਂ ਅੰਦਰ ਜੋ (ਸਚੁ) ਸ਼ੁੱਧ ਸਰੂਪ ਪ੍ਰਮੇਸਰ ਆਪ ਹੈ ਉਸ ਨੇ ਹੀ ਸਭ ਕੁਝ ਕੀਤਾ ਹੈ। **ਵਾ:** ਜੋ ਕੁਝ ਹੁੰਦਾ ਹੈ ਉਹ ਸਭ ਸੱਚ ਸਰੂਪ ਨੇ ਹੀ ਕੀਤਾ ਹੈ।

**ਅਥਵਾ :** ਉਸ ਪ੍ਰਮੇਸਰ ਨੇ ਜੋ ਵੀ (ਸਚੁ ਸਚੁ ਸਚੁ) ਭੂਤ, ਭਵਿੱਖ, ਵਰਤਮਾਨ ਤਿੰਨਾਂ ਕਾਲਾਂ ਵਿੱਚ ਕੀਤਾ ਹੈ, ਉਹ ਸਭ ਸੱਚ ਹੈ।

**ਅਥਵਾ :** ਜੋ ਮਨ ਵਿੱਚ ਸੱਚ ਸਰੂਪ ਹੈ, ਬੁੱਧੀ ਵਿੱਚ ਸੱਚ ਸਰੂਪ ਹੈ, ਇੰਦਰੀਆਂ ਵਿੱਚ ਸੱਚ ਸਰੂਪ ਹੈ, ਉਸ ਨੇ ਹੀ ਇਹ ਸਭ ਕੁਝ (ਕੀਨਾ) ਕੀਤਾ ਹੈ।

## ਕੋਟਿ ਮਧੇ; ਕਿਨੈ ਬਿਰਲੈ ਚੀਨਾ ॥

ਇਸ ਗਿਆਨ ਨੂੰ (ਕੋਟਿ) ਕਰੋੜਾਂ (ਮਧੇ) ਵਿਚੋਂ (ਕਿਨੈ) ਕਿਸੇ ਵਿਰਲੇ ਨੇ ਹੀ (ਚੀਨਾ) ਜਾਣਿਆ ਹੈ।

## ਭਲਾ ਭਲਾ; ਭਲਾ ਤੇਰਾ ਰੂਪ ॥

ਹੇ ਪ੍ਰਮੇਸਰ ! ਸੰਸਾਰ ਵਿਚ (ਭਲਾ) ਚੰਗਿਆਂ ਤੋਂ ਵੀ (ਭਲਾ) ਚੰਗੇ ਲੋਕਾਂ ਨਾਲੋਂ ਤੇਰਾ (ਭਲਾ) ਸੁੰਦਰ (ਰੂਪ) ਸਰੂਪ ਹੈ।

**ਅਥਵਾ :** ਭੂਤ, ਭਵਿੱਖ, ਵਰਤਮਾਨ ਤਿੰਨਾਂ ਕਾਲਾਂ ਵਿੱਚ ਹੀ ਆਪ ਜੀ ਦਾ ਭਲਾ ਸਰੂਪ ਹੈ।

**ਅਥਵਾ :** ਜਿੰਨ੍ਹਾਂ ਨੇ ਭਲੇ ਸਤਿਗੁਰਾਂ ਦਾ ਭਲਾ ਨਾਮ ਜਪਿਆ ਹੈ। ਉਹਨਾਂ ਨੂੰ ਤੇਰਾ ਭਲਾ ਸਰੂਪ ਪ੍ਰਾਪਤ ਹੋਇਆ ਹੈ।

**ਅਥਵਾ :** ਜਿੰਨ੍ਹਾਂ ਦੇ ਅੰਦਰ ਤੇਰਾ (ਭਲਾ) ਚੰਗਾ ਨਾਮ ਵਸਿਆ ਹੈ। ਉਹਨਾਂ ਨੇ ਤੇਰਾ ਭਲਿਆਂ ਤੋਂ ਭਲਾ ਸਰੂਪ ਜਾਣਿਆ ਹੈ।

**ਅਥਵਾ :** ਜਿੰਨ੍ਹਾਂ ਨੇ ਭਲੇ ਗੁਰਾਂ ਦਾ ਉਪਦੇਸ ਧਾਰ ਕੇ ਆਪਣੇ ਜੀਵਨ ਦਾ ਭਲਾ ਕੀਤਾ ਹੈ ਉਹਨਾਂ ਨੂੰ ਤੇਰਾ (ਭਲਾ) ਸੋਹਣਾ ਸਰੂਪ ਪ੍ਰਾਪਤ ਹੋਇਆ ਹੈ।

**ਅਥਵਾ :** ਜਦੋਂ (ਭਲਾ) ਭਲੇ ਪੁਰਸ਼ ਤਤ ਬੇਤਿਆਂ ਦੀ ਸੰਗਤ ਦੁਆਰਾ (ਭਲਾ) ਭਲੇ ਗੁਰਾਂ ਦਾ ਉਪਦੇਸ਼ ਪ੍ਰਾਪਤ ਕੀਤਾ ਤਾਂ ਆਪ ਜੀ ਦੇ (ਭਲਾ) ਭਲੇ ਸਰੂਪ ਨੂੰ ਜਾਣ ਲਿਆ।

## ਅਤਿ ਸੁੰਦਰ; ਅਪਾਰ ਅਨੂਪ ॥

ਹੇ ਪ੍ਰਮੇਸਰ ! ਤੇਰਾ ਸਤ, ਚਿਤ, ਅਨੰਦ ਸਰੂਪ (ਅਤਿ) ਅਤਿਅੰਤ ਸੁੰਦਰ, (ਅਪਾਰ) ਪ੍ਰਕਿਰਤੀ ਦੇ ਪਾਰਾਵਾਰ ਅਤੇ (ਅਨੂਪ) ਉਪਮਾ ਤੋਂ ਰਹਿਤ ਹੈ।

## ਨਿਰਮਲ ਨਿਰਮਲ; ਨਿਰਮਲ ਤੇਰੀ ਬਾਣੀ ॥

ਹੇ ਪ੍ਰਮੇਸਰ ! ਭੂਤ, ਭਵਿੱਖ, ਵਰਤਮਾਨ ਤਿੰਨਾਂ ਕਾਲਾਂ ਵਿੱਚ ਹੀ ਆਪ ਜੀ ਦੀ ਸਤਿਨਾਮ ਰੂਪ **ਵਾ:** ਸ੍ਰੀ ਗੁਰੂ ਗ੍ਰੰਥ ਸਾਹਿਬ ਰੂਪ ਬਾਣੀ (ਨਿਰਮਲ) ਉੱਜਲ ਹੈ।

**ਅਥਵਾ :** (ਨਿਰਮਲ) ਉੱਜਲ ਜੋ ਨਰ ਹਨ, ਨਰਾਂ ਤੋਂ (ਨਿਰਮਲ) ਉੱਜਲ ਜੋ ਦੇਵਤੇ ਹਨ, ਦੇਵਤਿਆਂ ਤੋਂ (ਨਿਰਮਲ) ਉੱਜਲ ਜੋ ਇੰਦ੍ਰ ਹੈ। ਉਹਨਾਂ ਤੋਂ ਵੀ ਆਪ ਜੀ ਦੀ ਬਾਣੀ ਉੱਜਲ ਹੈ।

**ਅਥਵਾ :** ਮਾਤ ਲੋਕ ਦੇ ਜੀਵਾਂ ਨਾਲੋਂ (ਨਿਰਮਲ) ਉੱਜਲ ਜੋ ਰਿਖੀ ਹਨ, ਰਿਖੀਆਂ ਨਾਲੋਂ (ਨਿਰਮਲ) ਉੱਜਲ ਜੋ ਬ੍ਰਹਮਾ, ਵਿਸ਼ਨੂੰ ਆਦਿਕ ਹਨ। ਆਪ ਜੀ ਦੀ ਬਾਨੀ ਉਹਨਾਂ ਤੋਂ ਵੀ (ਨਿਰਮਲ) ਉੱਜਲ ਹੈ।

**ਅਥਵਾ :** ਆਪ ਜੀ ਦੀ ਬਾਨੀ ਰਾਜਸੀ, ਤਾਮਸੀ, ਸਾਂਤਕੀ ਸੁਭਾਵਾਂ ਦੀ ਹੰਗਤਾ ਤੋਂ ਰਹਿਤ ਕਰਨ ਵਾਲੀ ਉੱਜਲ ਹੈ।

**ਅਥਵਾ :** ਜਿੰਨ੍ਹਾਂ ਨੇ ਆਪ ਜੀ ਦੀ (ਨਿਰਮਲ) ਉੱਜਲ ਬਾਨੀ (ਨਿਰਮਲ) ਉੱਜਲ ਹੋ ਕੇ ਭਾਵ ਇਸ਼ਨਾਨ ਕਰਕੇ ਜਪੀ ਹੈ, ਉਹ ਪਾਪਾਂ ਦੀਆਂ ਮੈਲਾਂ ਤੋਂ (ਨਿਰਮਲ) ਉੱਜਲ ਹੋ ਕੇ ਗਏ ਹਨ।

**ਅਥਵਾ :** ਜਿੰਨ੍ਹਾਂ ਨੇ ਨਿਰਮਲ ਹੋ ਕੇ ਨਿਰਮਲ ਸਤਿਗੁਰਾਂ ਦੁਆਰਾ (ਤੇਰੀ) ਤੁਹਾਡੀ ਨਿਰਮਲ ਬਾਨੀ ਨੂੰ ਜਪਿਆ ਹੈ। ਉਹ ਮਾਇਆ ਦੀ ਮੈਲ ਤੋਂ ਰਹਿਤ ਹੋ ਕੇ ਨਿਰਮਲ ਹੋ ਗਏ ਹਨ।

**ਅਥਵਾ :** ਜਿੰਨ੍ਹਾਂ (ਤੇਰੀ) ਤੁਹਾਡੀ ਬਾਨੀ ਨੂੰ ਜਪਿਆ ਹੈ ਉਹ ਮਨ ਕਰਕੇ ਵੀ ਨਿਰਮਲ ਹੋ ਗਏ ਹਨ। ਬਾਨੀ ਕਰਕੇ ਵੀ ਨਿਰਮਲ ਹੋ ਗਏ ਹਨ, ਅਤੇ ਸਰੀਰ ਕਰਕੇ ਵੀ ਨਿਰਮਲ ਹੋ ਗਏ ਹਨ।

**ਅਥਵਾ :** ਜਿੰਨ੍ਹਾਂ ਅੰਦਰ (ਤੇਰੀ) ਤੁਹਾਡੀ ਬਾਨੀ ਵਸੀ ਹੋਈ ਹੈ। ਉਹ ਸਥੂਲ ਦੇਹ ਤੋਂ ਵੀ ਨਿਰਮਲ ਹੋ ਗਏ ਹਨ, ਸੂਖਮ ਦੇਹ ਤੋਂ ਵੀ ਨਿਰਮਲ ਹੋ ਗਏ ਹਨ ਅਤੇ ਕਾਰਣ ਦੇਹ ਤੋਂ ਵੀ ਨਿਰਮਲ ਹੋ ਗਏ।

**ਅਥਵਾ :** ਜਿਵੇਂ ਗੰਗਾ ਜਲ ਨੂੰ ਵੀ ਨਿਰਮਲ ਮੰਨਿਆ ਹੈ ਤੇ ਦੇਵਤੇ ਆਦਿਕ ਨਿਰਮਲ ਮੰਨੇ ਹਨ ਉਹਨਾਂ ਸਾਰਿਆਂ ਨਾਲੋਂ ਵੀ (ਤੇਰੀ) ਤੁਹਾਡੀ ਨਾਮ ਰੂਪ ਬਾਨੀ ਨਿਰਮਲ ਉੱਜਲ ਹੈ।

**ਅਥਵਾ :** ਜਿੰਨ੍ਹਾਂ ਦੇ ਮਨ ਨਿਰਮਲ ਹਨ। ਉਹਨਾਂ ਦੇ ਮਨ ਵਿਚ ਤੁਹਾਡੀ ਨਿਰਮਲ ਕਰਨ ਵਾਲੀ ਨਿਰਮਲ ਬਾਨੀ ਵਸੀ ਹੋਈ ਹੈ।

## ਘਟਿ ਘਟਿ ਸੁਨੀ; ਸ੍ਰਵਨ ਬਖ੍ਯ੍ਯਾਣੀ ॥

ਹੇ ਪ੍ਰਮੇਸਰ ! ਜਿੰਨ੍ਹਾਂ ਨੇ (ਸ੍ਰਵਨ) ਕੰਨਾਂ ਦੁਆਰਾ ਘਟਾਂ-ਘਟਾਂ ਵਿੱਚ ਆਪ ਜੀ ਦੀ ਬਾਨੀ ਸੁਣੀ ਹੈ ਉਹਨਾਂ ਨੇ ਆਪ ਜੀ ਦੇ ਵਿਆਪਕ ਸਰੂਪ ਦੇ ਤਾਈਂ (ਬਖ੍ਯ੍ਯਾਣੀ) ਕਥਨ ਕੀਤਾ ਹੈ।

**ਅਥਵਾ :** ਜਿੰਨ੍ਹਾਂ ਨੇ ਘਟਾਂ-ਘਟਾਂ ਵਿੱਚ ਗੁਰਾਂ ਪਾਸੋਂ (ਸ੍ਰਵਨ) ਕੰਨਾਂ ਦੁਆਰਾ ਬਾਨੀ ਸੁਣੀ ਹੈ, ਉਹ ਆਪ ਜੀ ਦੇ ਸਰੂਪ ਨੂੰ ਹੀ (ਬਖ੍ਯ੍ਯਾਣੀ) ਵਖਿਆਨ ਕਥਨ ਕਰਦੇ ਹਨ।

**ਅਥਵਾ :** ਤੁਹਾਡੀ ਬਾਨੀ ਘਟਾਂ-ਘਟਾਂ ਵਿੱਚ (ਸ੍ਰਵਨ) ਕੰਨਾਂ ਦੁਆਰਾ (ਸੁਨੀ) ਸੁਣੀਦੀ ਹੈ ਤੇ ਮੁਖ ਦੁਆਰਾ (ਬਖ੍ਯ੍ਯਾਣੀ) ਕਥਨ ਕਰੀਦੀ ਹੈ।

**ਅਥਵਾ :** ਹੇ ਪ੍ਰਮੇਸਰ ! ਤੂੰ ਆਪ ਹੀ (ਸ੍ਰਵਨ) ਕੰਨਾਂ ਦੁਆਰਾ ਘਟਾਂ-ਘਟਾਂ ਵਿੱਚ ਅਜਪਾ-ਜਾਪ ਨੂੰ ਸੁਣਦਾ ਹੈਂ ਅਤੇ ਆਪ ਹੀ ਸਾਰਿਆਂ ਦੇ ਹਿਰਦੇ ਵਿੱਚ (ਬਖ੍ਯ੍ਯਾਣੀ) ਵਖਿਆਨ ਕਰਦਾ ਹੈਂ।

**ਅਥਵਾ :** ਤੁਹਾਡੇ ਦੁਆਰਾ (ਬਖ੍ਯ੍ਯਾਣੀ) ਕਥਨ ਕੀਤੀ ਗਈ ਗੁਰਬਾਨੀ (ਘਟਿ ਘਟਿ) ਘਟਾਂ ਘਟਾਂ ਵਿਚ (ਸ੍ਰਵਨ) ਕੰਨਾਂ ਦੁਆਰਾ (ਸੁਨੀ) ਸੁਣੀਦੀ ਹੈ।

**ਅਥਵਾ :** ਜਿੰਨ੍ਹਾਂ ਨੇ ਤੁਹਾਡੇ ਦੁਆਰਾ (ਬਖ੍ਯ੍ਯਾਣੀ) ਕਥਨ ਕੀਤੀ ਬਾਨੀ ਨੂੰ ਸ਼ਰਧਾ ਤੇ ਵਿਸ਼ਵਾਸ ਰੂਪ (ਸ੍ਰਵਨ) ਕੰਨਾਂ ਦੁਆਰਾ (ਸੁਨੀ) ਸੁਣਿਆ ਹੈ ਉਹਨਾਂ ਨੂੰ ਘਟਾਂ-ਘਟਾਂ ਵਿਚੋਂ ਤੁਹਾਡੀ ਅਫੁਰ ਜੋਤ ਪ੍ਰਾਪਤ ਹੋਈ ਹੈ।

## ਪਵਿਤ੍ਰ ਪਵਿਤ੍ਰ; ਪਵਿਤ੍ਰ ਪੁਨੀਤ ॥

ਹੇ ਪ੍ਰਮੇਸਰ ! ਜੋ ਆਪ ਜੀ ਦੀ ਬਾਨੀ ਹੈ, ਇਹ ਭੂਤ, ਭਵਿੱਖ, ਵਰਤਮਾਨ ਤਿੰਨਾਂ ਕਾਲਾਂ ਵਿੱਚ (ਪੁਨੀਤ) ਪਵਿੱਤਰ ਤੋਂ ਪਵਿੱਤਰ ਕਰਨ ਵਾਲੀ ਹੈ।

**ਅਥਵਾ :** ਜਿਹੜਾ ਸਤਿਗੁਰਾਂ ਦੇ ਉਪਦੇਸ਼ ਦੁਆਰਾ (ਪਵਿਤ੍ਰ) ਮਨ ਕਰਕੇ ਵਿਕਾਰ ਨਹੀਂ ਚਿਤਵਦਾ, (ਪਵਿਤ੍ਰ) ਤਨ ਕਰਕੇ ਕੁਕਰਮ ਨਹੀਂ ਕਰਦਾ ਅਤੇ (ਪਵਿਤ੍ਰ) ਬਾਣੀ ਕਰਕੇ ਝੂਠ ਨਹੀਂ ਬੋਲਦਾ ਉਹ ਪੁਨੀਤ ਰੂਪ ਨੂੰ ਪ੍ਰਾਪਤ ਹੋ ਜਾਂਦਾ ਹੈ।

**ਅਥਵਾ :** ਜੋ ਮਨ ਨੂੰ ਪਵਿੱਤਰ ਕਰਨ ਵਾਲੀ, ਬਾਣੀ ਨੂੰ ਪਵਿੱਤਰ ਕਰਨ ਵਾਲੀ, ਸਰੀਰ ਨੂੰ ਪਵਿੱਤਰ ਕਰਨ ਵਾਲੀ ਆਪ ਜੀ ਦੀ ਅੰਮ੍ਰਿਤ ਰੂਪ ਬਾਣੀ ਨੂੰ ਮਨ, ਬਾਣੀ, ਸਰੀਰ ਕਰਕੇ ਜਪਦਾ ਹੈ, ਉਸ ਨੂੰ ਆਪ ਜੀ ਦੀ ਬਾਣੀ (ਪੁਨੀਤ) ਪਵਿੱਤਰ ਤੋਂ ਪਵਿੱਤਰ ਕਰ ਦਿੰਦੀ ਹੈ।

**ਅਥਵਾ :** ਜਿਹੜਾ *ਤੈਜਸ ਨਾਮੇ ਜੀਵ ਭਾਵ ਦੇ ਹੰਕਾਰ ਤੋਂ ਪਵਿੱਤਰ ਹੈ, **ਵਿਸਵ ਨਾਮੇ ਜੀਵ ਭਾਵ ਤੋਂ ਪਵਿੱਤਰ ਹੈ ਅਤੇ ***ਪਰਾਗ ਨਾਮੇ ਜੀਵ ਭਾਵ ਤੋਂ ਪਵਿੱਤਰ ਹੈ। ਉਹ (ਪੁਨੀਤ) ਤੁਰੀਆ ਪਦ ਦੀ ਪ੍ਰਾਪਤੀ ਵਾਲਾ ਹੋ ਜਾਂਦਾ ਹੈ।

**ਅਥਵਾ :** ਪ੍ਰਮੇਸਰ ਦਾ ਨਾਮ ਜਪਣ ਵਾਲਾ (ਪੁਨੀਤ) ਪਵਿੱਤਰ ਪੁਰਖ ਆਪਣੇ ਮਾਤਾ-ਪਿਤਾ, ਸਬੰਧੀਆਂ ਅਤੇ ਕੁਲਾਂ ਨੂੰ ਵੀ ਪਵਿੱਤਰ ਕਰ ਲੈਂਦਾ ਹੈ।

**ਅਥਵਾ :** ਪਵਿੱਤਰ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਹਨ। ਪਵਿੱਤਰ ਸਤਿਗੁਰੂ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਹਨ। ਪਵਿੱਤਰ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਹਨ ਅਤੇ ਪੁਨੀਤ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਹਨ। **ਵਾ:** ਗੁਰਾਂ ਦਾ ਉਪਦੇਸ਼ ਮਨ, ਬੁਧ, ਚਿਤ, ਹੰਕਾਰ ਰੂਪ ਅੰਤਹਕਰਣ ਦੇ ਅਭਿਮਾਨਾਂ ਤੋਂ ਪਵਿੱਤਰ ਕਰਨ ਵਾਲਾ ਹੈ।

**ਨੋਟ :** ਤਿੰਨ ਵਾਰ ਪਵਿੱਤਰ ਕਹੀਏ ਤਾਂ 'ਪੁਨੀਤ' ਪਦ ਬਣਦਾ ਹੈ।

## ਨਾਮੁ ਜਪੈ; ਨਾਨਕ ਮਨਿ ਪ੍ਰੀਤਿ ॥੮॥੧੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਹੜੇ ਮਨ ਦੀ ਪ੍ਰੀਤ ਨਾਲ ਪ੍ਰਮੇਸਰ ਦਾ ਨਾਮ ਜਪਦੇ ਹਨ ਉਹਨਾਂ ਨੂੰ ਹੀ ਇਹ ਦਾਤ ਪ੍ਰਾਪਤ ਹੁੰਦੀ ਹੈ।

## ਸਲੋਕੁ ॥
## ਸੰਤ ਸਰਨਿ, ਜੋ ਜਨੁ ਪਰੈ; ਸੋ ਜਨੁ ਉਧਰਨਹਾਰ ॥

(ਜੋ) ਜਿਹੜਾ (ਜਨੁ) ਪੁਰਖ ਸਾਸ ਗਿਰਾਸ ਨਾਮ ਜੱਪਣ ਵਾਲੇ ਸੰਤਾ ਮਹਾਂਪੁਰਖਾਂ ਦੀ **ਵਾ:** (ਸੰਤ) ਸਾਂਤ ਆਤਮਿਕ ਪੁਰਖਾਂ ਦੀ ਸ਼ਰਨ ਵਿਚ (ਪਰੈ) ਪੈ ਜਾਂਦਾ ਹੈ (ਸੋ) ਉਹ (ਜਨੁ) ਪੁਰਖ ਸੰਸਾਰ ਤੋਂ (ਉਧਰਨਹਾਰ) ਉਧਰ ਜਾਣ ਵਾਲਾ ਹੈ ਭਾਵ ਉਹ ਮੁਕਤ ਹੋ ਜਾਂਦਾ ਹੈ।

**ਅਥਵਾ :** ਜਿਹੜਾ (ਜਨੁ) ਪੁਰਖ (ਜੋਜਨੁ) ਇਕ ਜੋਜਨ ਭਾਵ ਚਾਰ ਕੋਹ ਤੋਂ ਵੀ ਸੰਤਾਂ ਦੀ ਸ਼ਰਨ ਵਿਚ (ਪਰੈ) ਪੈ ਜਾਵੇ। ਉਹ ਪੁਰਖ ਵੀ ਉਧਰ ਜਾਂਦਾ ਹੈ।

## ਸਾਖੀ

ਜਿਵੇਂ ਇਕ ਪਾਪੀ ਆਦਮੀ ਸੀ, ਉਸ ਨੇ ਸੌ ਖ਼ੂਨ ਕੀਤੇ ਸਨ। ਉਸ ਦੇ ਘਰ ਤੋਂ ੪ ਕੋਹ ਦੀ ਦੂਰੀ 'ਤੇ ਸੰਤਾਂ ਦੀ ਕੁਟੀਆ ਸੀ। ਉਹ ਸਿੱਧਾ ਹੋ ਕੇ, ਨਿਮਰਤਾ ਧਾਰ ਕੇ ਸੰਤਾਂ ਦੇ ਪਾਸ ਚੱਲਿਆ, ਰਸਤੇ ਵਿਚ ਹੀ ਉਸ ਦੇ ਪ੍ਰਾਣ ਨਿਕਲ

* **ਤੈਜਸ :** ਸੁਪਨ ਅਵਸਥਾ ਦਾ ਅਭਿਮਾਨੀ ਜੀਵਆਤਮਾ ਜੋ ਗਿਆਰਾਂ ਇੰਦਰੀਆਂ ਅਤੇ ਪੰਜ ਤਨ ਮਾਤਰਾ ਦੀ ਉਤਪਤੀ ਵਿਚ ਸਹਾਇਕ ਹੁੰਦਾ ਹੈ।

** **ਵਿਸਵ :** ਜਾਗ੍ਰਤ ਅਵਸਥਾ ਦਾ ਅਭਿਮਾਨੀ ਜੀਵਆਤਮਾ।

*****ਪਰਾਗ :** ਸੁਖੋਪਤ ਅਵਸਥਾ ਦਾ ਅਭਿਮਾਨੀ ਜੀਵਆਤਮਾ।

ਗਏ। ਫਿਰ ਜੋਜਨ ਤੋਂ ਹੀ ਉਸ ਨੂੰ ਰਾਮ ਗਣ ਲੈਣ ਆਏ ਸਨ। ਇਉਂ ਜਿਹੜਾ ਜੋਜਨ ਤੋਂ ਸੰਤਾਂ ਦੀ ਸ਼ਰਨ ਵਿਚ ਪੈ ਜਾਂਦਾ ਹੈ। ਉਹ ਵੀ ਬਖਸ਼ਿਆ ਜਾਂਦਾ ਹੈ।

**ਨੋਟ** : ਕਈ ਨਿੰਦਕ ਗੁਰਮਤਿ ਦੇ ਸਿਧਾਂਤ ਦਾ ਖੰਡਨ ਕਰਦਿਆਂ ਹੋਇਆਂ ਇਉਂ ਵੀ ਅਰਥ ਕਰਦੇ ਹਨ ਕਿ ਸੰਤਾਂ ਦੀ ਸ਼ਰਨ ਤੋਂ ਜੋਜਨ ਪਰੇ ਹੀ ਰਹੇ। ਪਰ ਇਉਂ ਅਰਥ ਨਹੀਂ ਕਰਨਾ।

## ਸੰਤ ਕੀ ਨਿੰਦਾ ਨਾਨਕਾ; ਬਹੁਰਿ ਬਹੁਰਿ ਅਵਤਾਰ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਹੜੇ ਸੰਤਾਂ ਭਗਤਾਂ (ਕੀ) ਦੀ (ਨਿੰਦਾ) ਨਿੰਦਿਆ ਕਰਨ ਵਾਲਾ ਹੈ ਉਹ (ਬਹੁਰਿ) ਵਾਰ (ਬਹੁਰਿ) ਵਾਰ (ਅਵਤਾਰ) ਜਨਮਾਂ ਵਿਚ ਹੀ ਉਤਰਦਾ ਰਹਿੰਦਾ ਹੈ। ਭਾਵ ਵੱਖ-ਵੱਖ ਜੂਨਾਂ ਵਿਚ ਜਨਮ ਧਾਰਦਾ ਹੈ।

**ਅਥਵਾ** : ਸੰਤਾਂ ਦੀ ਨਿੰਦਿਆ ਕਰਨ ਵਾਲਾ (ਅਵਤਾ+ਆਰ) ਹਰ ਵਕਤ (ਅਵਤਾ) ਬਿਪਤਾ (ਆਰ) ਵਾਲਾ ਹੀ ਬਣਿਆ ਰਹੇਗਾ। **ਵਾ:** ਉਹ ਬਿਪਤਾ ਦਾ (ਆਰ) ਵੈਰੀ ਨਹੀਂ ਬਣੇਗਾ। **ਵਾ:** ਉਸਨੂੰ ਬਿਪਤਾ ਦੀ (ਆਰ) ਪ੍ਰਾਪਤੀ ਹੋਵੇਗੀ ਤੇ ਉਹ ਬਿਪਤਾ ਦੇ ਮੂੰਹ ਵਿਚ ਪੈ ਕੇ ਮੁੜ-ਮੁੜ ਜਨਮ ਧਾਰਦਾ ਰਹੇਗਾ। **ਵਾ:** ਉਹ (ਅਵ+ਤਾਰ) ਸੰਸਾਰ ਸਮੁੰਦਰ ਨੂੰ (ਤਾਰ) ਤਰਨੇ ਤੋਂ (ਅਉ) ਰਹਿਤ ਹੋ ਜਾਵੇਂਗਾ।

## ਅਸਟਪਦੀ ॥
## ਸੰਤ ਕੈ ਦੂਖਨਿ; ਆਰਜਾ ਘਟੈ ॥

**ਸਗਲ ਗੁਣ ਅਵਗਣੁ ਨ ਕੋਈ ਹੋਹਿ ਨੀਤਾ ਨੀਤਾ ॥** *(ਅੰਗ : ੭੬੫)*

ਜਿੰਨ੍ਹਾਂ ਦੇ ਹਿਰਦੇ ਅੰਦਰ ਨਿਰੇ ਗੁਣ ਹੀ ਹੋਣ ਤੇ ਕੋਈ ਵੀ ਔਗੁਣ ਨਾ ਹੋਵੇ।

ਐਸੇ ਸੰਤਾਂ ਮਹਾਪੁਰਖਾਂ ਦੇ ਵਿਚ, ਸਾਧਸੰਗਤ ਦੇ ਵਿਚ (ਦੂਖਨਿ) ਔਗੁਣ ਕੱਢਣ ਵਾਲੇ, ਦੂਸ਼ਣ ਲਾਉਣ ਵਾਲੇ ਦੀ (ਆਰਜਾ) ਉਮਰ (ਘਟੈ) ਘਟ ਜਾਂਦੀ ਹੈ। ਭਾਵ ਸੰਤਾਂ ਦੇ ਵਿਚ ਦੋਸ਼ ਕੱਢਣ ਵਾਲੇ ਦੇ ਸਾਹ ਇਤਨੀ ਛੇਤੀ ਚਲਦੇ ਹਨ ਕਿ ਉਹ ਆਪਣੀ ਸਾਰੀ ਉਮਰ ਭੋਗਣ ਤੋਂ ਪਹਿਲਾਂ ਹੀ ਮਰ ਜਾਂਦਾ ਹੈ। ਜਿਵੇ ਔਰੰਗਜੇਬ ਦੀ ਚਾਲੀ ਸਾਲ ਉਮਰ ਘਟ ਗਈ ਸੀ।

**ਅਥਵਾ** : ਜੋ ਸੰਤਾਂ ਦੇ ਵਿਚ ਦੂਸ਼ਨ ਕੱਢਦੇ ਹਨ। ਉਨ੍ਹਾਂ ਦੀ (ਆਰਜਾ) ਸ੍ਰੇਸ਼ਟਤਾਈ ਘਟ ਜਾਂਦੀ ਹੈ।

## ਸੰਤ ਕੈ ਦੂਖਨਿ; ਜਮ ਤੇ ਨਹੀ ਛੁਟੈ ॥

ਸੰਤਾਂ ਦੇ ਉੱਤੇ (ਦੂਖਨਿ) ਦੋਸ਼ ਲਾਉਣ ਵਾਲਾ ਕਦੇ ਵੀ ਜਮਾਂ (ਤੇ) ਤੋਂ ਕਦੀ ਵੀ (ਛੁਟੈ) ਛੁਟਕਾਰਾ ਨਹੀਂ ਪਾ ਸਕਦਾ।

## ਸੰਤ ਕੈ ਦੂਖਨਿ; ਸੁਖੁ ਸਭੁ ਜਾਇ ॥

ਜਿਹੜਾ ਮਹਾਰਾਜ ਦੇ ਪਿਆਰੇ ਸੰਤਾਂ ਮਹਾਂਪੁਰਖਾਂ ਦੇ ਉੱਤੇ (ਦੂਖਨਿ) ਦੋਸ਼ ਲਾਉਂਦਾ ਹੈ। ਉਸਦੇ (ਸਭੁ) ਸਾਰੇ ਸੁੱਖ (ਜਾਇ) ਚਲੇ ਜਾਂਦੇ ਹਨ।

**ਦੁਖ ਕੀਆ ਪੰਡਾ ਖੁਲ੍ਹੀਆ ਸੁਖੁ ਨ ਨਿਕਲਿਓ ਕੋਇ ॥** *(ਅੰਗ : ੧੨੪੦)*

## ਸੰਤ ਕੈ ਦੂਖਨਿ; ਨਰਕ ਮਹਿ ਪਾਇ ॥

ਸੰਤਾਂ ਦੇ ਵਿਚ (ਦੂਖਨਿ) ਦੋਸ਼ ਕੱਢਣ ਵਾਲਾ ਨਰਕਾਂ (ਮਹਿ) ਵਿਚ (ਪਾਇ) ਪਾਇਆ ਜਾਂਦਾ ਹੈ।

**ਨਿੰਦਾ ਕਰਿ ਕਰਿ ਨਰਕ ਨਿਵਾਸੀ ਅੰਤਰਿ ਆਤਮ ਜਾਪੈ ॥** *(ਅੰਗ : ੧੦੧੩)*

**ਭਗਤ ਕੀ ਨਿੰਦਾ ਨਰਕੁ ਭੁੰਚਾਵੈ ॥** *(ਅੰਗ : ੧੧੪੫)*

## ਸੰਤ ਕੈ ਦੂਖਨਿ; ਮਤਿ ਹੋਇ ਮਲੀਨ ॥

ਸੰਤਾਂ ਦੇ ਉੱਤੇ, (ਦੂਖਨਿ) ਦੂਸ਼ਣ ਲਾਉਣ ਵਾਲੇ ਦੀ (ਮਤਿ) ਬੁੱਧੀ ਪਾਪਾਂ ਕਰਕੇ ਅਤਿਅੰਤ ਹੀ ਮਲੀਨ (ਹੋਇ) ਹੋ ਜਾਂਦੀ ਹੈ, ਵਿਸ਼ੈ ਵਿਸ਼ੈਣੀ ਹੋ ਜਾਂਦੀ ਹੈ।

## ਸੰਤ ਕੈ ਦੂਖਨਿ; ਸੋਭਾ ਤੇ ਹੀਨ ॥

ਸੰਤਾ ਦੇ ਉਤੇ ਦੂਸ਼ਣ ਲਾਉਣ ਵਾਲਾ (ਸੋਭਾ) ਵਡਿਆਈ (ਤੇ) ਤੋਂ (ਹੀਨ) ਹੀਣਾ ਹੋ ਜਾਂਦਾ ਹੈ।

**ਹਲਤਿ ਨ ਸੋਭਾ ਪਲਤਿ ਨ ਢੋਈ ਬਿਰਥਾ ਜਨਮੁ ਗਵਾਵਣਿਆ ॥** (ਅੰਗ : ੧੨੭)

## ਸੰਤ ਕੇ ਹਤੇ ਕਉ; ਰਖੈ ਨ ਕੋਇ ॥

ਸੰਤਾਂ (ਕੇ) ਦੇ (ਹਤੇ) ਮਾਰਿਆਂ ਭਾਵ ਫਿਟਕਾਰਿਆਂ ਹੋਇਆਂ ਨੂੰ ਰੱਖਣ ਵਿਚ (ਕੋਇ) ਕੋਈ ਵੀ ਸਮਰੱਥ ਨਹੀਂ ਹੈ। ਅਰਥਾਤ ਉਨ੍ਹਾਂ ਦੀ ਕੋਈ ਵੀ ਰੱਖਿਆ ਨਹੀਂ ਕਰ ਸਕਦਾ।

## ਸਾਖੀ—ਰਾਜੇ ਅੰਬਰੀਕ ਦੀ

ਮੱਧ ਭਾਰਤ ਨਾਗਪੁਰ ਦੇ ਰਾਜੇ ਨਾਭਾਗ ਦੇ ਪੁੱਤਰ ਰਾਜਾ ਅੰਬਰੀਕ ਹੋਏ ਹਨ। ਇਹ ਸ਼ੁਰੂ ਤੋਂ ਹੀ ਸੰਤਾਂ ਦੀ ਸੰਗਤ ਦੇ ਕਾਰਨ ਉੱਚ ਖਿਆਲਾਂ ਵਾਲੇ ਦਰਸਾਏ ਗਏ ਹਨ। ਇਹ ਹਰ ਵੇਲੇ ਪੂਜਾ ਭਗਤੀ ਵਿਚ ਨਿਮਗਨ ਰਹਿੰਦੇ ਸਨ ਅਤੇ ਆਏ ਗਏ ਸੰਤਾਂ, ਰਿਖੀਆਂ ਦੀ ਸੇਵਾ ਕਰਦੇ ਰਹਿੰਦੇ ਸਨ। ਕਿਉਂਕਿ ਇੰਨ੍ਹਾਂ ਦੇ ਮਨ ਵਿਚ ਇਕ ਪ੍ਰਪੱਕ ਨਿਸ਼ਚਾ ਹੋ ਚੁੱਕਾ ਸੀ, ਕਿ ਇਸ ਮਨੁੱਖਾ ਜਨਮ ਦੀ ਸਫ਼ਲਤਾ ਸੰਤ ਸੇਵਾ ਤੇ ਸਿਮਰਨ, ਭਗਤੀ ਤੋਂ ਬਗੈਰ ਨਹੀਂ ਹੋ ਸਕਦੀ। ਇਸ ਕਾਰਨ ਰਾਜ ਭਾਗ ਵੱਲ ਧਿਆਨ ਘੱਟ ਦਿੰਦੇ ਸਨ। ਬਹੁਤੀ ਰੁਚੀ ਸੰਤ ਸੇਵਾ ਤੇ ਸਿਮਰਨ, ਭਗਤੀ ਵਿਚ ਹੀ ਰੱਖਦੇ ਸਨ। ਇੰਨ੍ਹਾਂ ਦੀ ਪ੍ਰਮਾਰਥਕ ਰੁਚੀ ਨੂੰ ਵੇਖ ਕੇ ਵਿਸ਼ਨੂੰ ਭਗਵਾਨ ਜੀ ਬੜੇ ਪ੍ਰਸੰਨ ਹੋਏ। ਤੇ ਇਹਨਾਂ ਦੀ ਸਹਾਇਤਾ ਵਾਸਤੇ ਆਪਣਾ ਸੁਦਰਸ਼ਨ ਚੱਕਰ ਅੰਬਰੀਕ ਜੀ ਦੇ ਰਾਜ ਮਹਿਲ ਦੇ ਬਾਹਰਲੇ ਬੂਹੇ ਅੱਗੇ ਟੰਗ ਦਿੱਤਾ ਅਤੇ ਉਸ ਨੂੰ ਇਹ ਹੁਕਮ ਦਿੱਤਾ ਕਿ ਇਥੋਂ ਦਾ ਸਾਰਾ ਕੰਮ ਤੂੰ ਸਵਾਰਨਾ ਹੈ, ਨਾਲ ਹੀ ਜੇ ਕੋਈ ਬਿਪਤਾ ਭੀ ਆ ਜਾਵੇ ਜਾਂ ਕੋਈ ਦੁਸ਼ਮਨ ਸਾਹਮਣੇ ਆ ਜਾਵੇ ਤਾਂ ਹਰ ਤਰ੍ਹਾਂ ਨਾਲ ਅੰਬਰੀਕ ਦੀ ਰੱਖਿਆ ਕਰਨੀ ਹੈ। ਪਰ ਇਸ ਗੱਲ ਦਾ ਅੰਬਰੀਕ ਜੀ ਨੂੰ ਕੋਈ ਪਤਾ ਨਹੀਂ ਸੀ ਕਿ ਮੇਰੀ ਸਹਾਇਤਾ ਵਾਸਤੇ ਭਗਵਾਨ ਨੇ ਮੇਰੇ ਦਰਵਾਜੇ ਅੱਗੇ ਸ਼ੁਦਰਸ਼ਨ ਚੱਕਰ ਪਹਿਰੇਦਾਰ ਵਾਂਗ ਖੜ੍ਹਾ ਕੀਤਾ ਹੋਇਆ ਹੈ, ਕਿਉਂਕਿ ਇਹ ਹਰ ਵੇਲੇ ਆਪਣੇ ਅਨੰਦ ਵਿਚ ਮਗਨ ਰਹਿੰਦੇ ਸਨ। ਇਸ ਲਈ ਭਗਵਾਨ ਨੇ ਇਹ ਦੱਸਿਆ ਭੀ ਨਹੀਂ ਸੀ। ਨਾਲੇ ਭਗਵਾਨ ਨੇ ਆਪਣੇ ਬਿਰਦ ਦੀ ਪਾਲਣਾ ਆਪ ਹੀ ਕਰਨੀ ਹੈ।

ਅੰਬਰੀਕ ਜੀ ਆਪਣੇ ਨਿਯਮ ਦੇ ਅਨੁਸਾਰ ਇਕਾਦਸ਼ੀ ਦਾ ਵਰਤ ਭੀ ਰੱਖਿਆ ਕਰਦੇ ਸਨ। ਇਕਾਦਸ਼ੀ ਵਰਤ ਰੱਖਦਿਆਂ-ਰੱਖਦਿਆਂ ਕਾਫੀ ਸਮਾਂ ਗੁਜਰ ਗਿਆ, ਕੋਈ ਵਿਘਨ ਨਾ ਪਿਆ। ਇਕ ਸਮੇਂ ਸਾਲ ਪਿੱਛੋਂ ਜੋ ਨਿਰਜਲਾ ਇਕਾਦਸ਼ੀ ਆਉਂਦੀ ਹੈ, ਉਸਦਾ ਵਰਤ ਅੰਬਰੀਕ ਜੀ ਨੇ ਰੱਖਿਆ ਹੋਇਆ ਸੀ ਤੇ ਰਾਤ ਨੂੰ ਇਹਨਾਂ ਦੀ ਪ੍ਰੀਖਿਆ ਲੈਣ ਵਾਸਤੇ ਦੁਰਬਾਸ਼ਾ ਰਿਖੀ ਜੀ ਇੰਨ੍ਹਾਂ ਦੇ ਘਰ ਆ ਗਏ (ਕਿਉਂਕਿ ਪੁੰਨਾਤਮਾ ਹੋਣ ਕਰਕੇ ਅੰਬਰੀਕ ਰਾਜੇ ਦੀ ਸਾਰੇ ਸਾਧੂਆਂ ਮਹਾਤਮਾ ਵਿਚ ਉਪਮਾ ਹੋ ਰਹੀ ਸੀ। ਇਸ ਨੂੰ ਸੁਣ ਕੇ ਦੁਰਬਾਸ਼ਾ ਰਿਖੀ ਜੀ ਬਰਦਾਸ਼ਤ ਨਾ ਕਰ ਸਕੇ।) ਅੱਗੋਂ ਇੰਨ੍ਹਾਂ ਨੇ ਉਹਨਾਂ ਦਾ ਬੜਾ ਸਵਾਗਤ ਕੀਤਾ। ਜੀ ਆਇਆ ਨੂੰ ਆਖ ਕੇ ਪਲੰਘ ਵਿਛਾ ਦਿੱਤਾ ਅਤੇ ਦੁਰਬਾਸ਼ਾ ਰਿਖੀ ਜੀ ਬਿਰਾਜ ਗਏ।

ਜਦ ਅੰਮ੍ਰਿਤ ਵੇਲੇ ਰਿਖੀ ਜੀ ਇਸ਼ਨਾਨ ਕਰਨ ਚੱਲੇ ਤਾਂ ਰਾਜਾ ਜੀ ਨੇ ਹੱਥ ਜੋੜ ਕੇ ਨਿਮੰਤ੍ਰਣ ਵਾਸਤੇ ਕਿਹਾ। ਦੁਰਬਾਸ਼ਾ ਰਿਖੀ ਜੀ ਨੇ ਪਰਵਾਨ ਕਰ ਲਿਆ ਤੇ ਕਿਹਾ, "ਹੁਣ ਤਾਂ ਇਸ਼ਨਾਨ ਕਰਨ ਜਾ ਰਹੇ ਹਾਂ, ਆ ਕੇ ਛਕ ਲਵਾਂਗੇ।"

ਇਤਨੀ ਗੱਲ ਕਹਿ ਕੇ ਉਹ ਜਮਨਾ ਵੱਲ ਚਲੇ ਗਏ ਤੇ ਅੰਬਰੀਕ ਜੀ ਪਿੱਛੋਂ ਆਪਣੇ ਆਸਣ ਤੇ ਬੈਠ ਕੇ ਨੇਤਰਾਂ ਨੂੰ ਜੋੜ ਕੇ ਭਗਵਾਨ ਦੇ ਅਨੰਦ ਵਿਚ ਨਿਮਗਨ ਹੋ ਗਏ। ਨਿਤਨੇਮ ਅਨੁਸਾਰ ਸਿਮਰਨ ਭਗਤੀ ਕਰਕੇ ਜਦ ਉੱਠ ਖਲੋਤੇ ਤਦ ਰਿਖੀ ਵੱਲ ਤੱਕਦੇ ਹਨ ਕਿ ਹੁਣ ਭੀ ਆਉਂਦੇ ਹਨ, ਹੁਣ ਭੀ ਆ ਜਾਂਦੇ ਹਨ, ਪਰ ਦੁਰਬਾਸ਼ਾ ਰਿਖੀ ਜੀ ਕੋਈ ਨਾ ਆਏ। ਫਿਰ ਮਨ ਵਿਚ ਵਿਚਾਰਦੇ ਹਨ ਕਿ ਦੁਆਦਸ਼ੀ ਬੀਤਣ ਵਿਚ ਥੋੜ੍ਹਾ ਸਮਾਂ ਰਹਿੰਦਾ ਜਾਂਦਾ ਹੈ ਤੇ ਮੈਂ ਵਰਤ ਖੋਲ੍ਹਣਾ ਹੈ। ਜੇਕਰ ਨਾ ਆਏ ਤਾਂ ਮੇਰਾ ਨਿਯਮ ਟੁੱਟਦਾ ਹੈ ਤੇ ਜੇਕਰ ਉਹਨਾਂ ਤੋਂ ਭੋਜਨ ਛਕਾਏ ਤੋਂ ਮੈਂ ਆਪ ਕੁਝ ਖਾ ਲਵਾਂ ਤਾਂ ਬੜਾ ਭਾਰੀ ਪਾਪ ਹੈ। ਕਿਉਂਕਿ ਸੰਤਾਂ ਨੂੰ ਭੋਜਨ ਵਰਜ ਦਿੱਤਾ ਹੈ, ਜੇਕਰ ਮੈਂ ਆਪ ਪਹਿਲਾਂ ਭੋਜਨ ਖਾਧਾ ਤਾਂ ਇਸ ਵਿਚ ਬੜਾ ਭਾਰੀ ਦੋਸ਼ ਹੈ। ਪਰ ਦੁਰਬਾਸ਼ਾ ਰਿਖੀ ਜਾਣ ਬੁੱਝ ਕੇ ਦੇਰ ਕਰ ਰਹੇ ਸਨ ਕਿਉਂਕਿ ਦੁਆਦਸ਼ੀ ਦੇ ਬੀਤਣ ਵਿਚ ਸਮਾਂ ਥੋੜ੍ਹਾ ਸੀ। ਰਿਖੀ ਜੀ ਨੇ ਵਿਚਾਰਿਆ ਕੇ ਮੇਰੇ ਜਾਣ ਤੋਂ ਪਹਿਲਾਂ ਜੇ ਇਸਨੇ ਵਰਤ ਖੋਲ੍ਹ ਲਿਆ ਤਾਂ ਮੈਂ ਇਸਨੂੰ ਸ਼ਰਾਪ ਦੇਵਾਂਗਾ। ਤੇ ਜੇਕਰ ਇਸਨੇ ਵਰਤ ਨਾ ਖੋਲ੍ਹਿਆਂ ਤਾਂ ਇਸਦਾ ਪਿਛਲਾ ਨਿਯਮ ਸਾਰਾ ਭੰਗ ਹੋ ਜਾਵੇਗਾ। ਪਰ ਉਸ ਵੇਲੇ ਰਾਜੇ ਨੇ ਬੜੇ-ਬੜੇ ਪੰਡਤਾਂ ਨੂੰ ਸੱਦ ਕੇ ਧਾਰਮਿਕ ਨਿਯਮ ਪੁੱਛੇ ਕੇ ਸੰਤਾਂ ਨੂੰ ਭੋਜਨ ਵਰਜਿਆ ਹੋਇਆ ਹੋਵੇ ਤੇ ਉਹ ਵੇਲੇ ਸਿਰ ਨਾ ਆਉਣ ਤੇ ਵਰਤ ਭੀ ਖੋਲ੍ਹਣਾ ਹੋਵੇ ਤਾਂ ਕਿਵੇਂ ਖੋਲ੍ਹਿਆ ਜਾਵੇ?

ਪੰਡਿਤਾਂ ਨੇ ਸੋਚ ਵਿਚਾਰ ਕੇ ਕਿਹਾ, "ਹੇ ਰਾਜਨ! ਅੰਨ ਮੂੰਹ ਲਗਾ ਕੇ ਵਰਤ ਖੋਲ੍ਹਣ ਦੀ ਥਾਂ ਆਪ ਜਲ ਨਾਲ ਵਰਤ ਖੋਲ੍ਹ ਸਕਦੇ ਹੋ ਕਿਉਂਕਿ ਜਲ ਅੰਨ ਹੈ ਵੀ ਤੇ ਨਹੀਂ ਵੀ।

ਇਹ ਗੱਲ ਸੁਣ ਕੇ ਅੰਬਰੀਕ ਨੇ ਠਾਕੁਰ ਜੀ ਦੇ ਚਰਨਾਂ ਦਾ ਜਲ (ਭਾਵ ਚਰਨਾਮ੍ਰਿਤ) ਲੈ ਕੇ ਵਰਤ ਖੋਲ੍ਹ ਲਿਆ। ਇਤਨੇ ਨੂੰ ਦੁਰਬਾਸ਼ਾ ਰਿਖੀ ਆ ਗਿਆ। ਆਉਂਦਿਆ ਸਾਰ ਹੀ ਪੁੱਛਿਆ, "ਹੇ ਰਾਜਨ! ਤੂੰ ਵਰਤ ਖੋਲ੍ਹਿਆ ਹੈ ਕਿ ਨਹੀਂ?" ਤਾਂ ਰਾਜੇ ਕਿਹਾ, "ਹਾਂ ਜੀ, ਠਾਕੁਰ ਜੀ ਦਾ ਚਰਨਾਮ੍ਰਿਤ ਪੀ ਕੇ ਖੋਲ੍ਹ ਲਿਆ ਹੈ।" ਬਸ ਇਹ ਗੱਲ ਸੁਣ ਕੇ ਦੁਰਬਾਸ਼ਾ ਰਿਖੀ ਲੋਹਾ-ਲਾਖਾ ਹੋ ਗਿਆ ਤੇ ਬੁਰੇ ਭਲੇ ਸ਼ਬਦ ਕਹਿਣ ਲੱਗ ਪਿਆ ਕਿ ਤੂੰ ਬੜਾ ਹੰਕਾਰੀ ਹੋ ਗਿਆ ਹੈਂ, ਸ਼ਾਸਤਰਾਂ ਦੇ ਨਿਯਮਾਂ ਦੀ ਵਿਰੋਧਤਾ ਕੀਤੀ ਹੈ। ਅਥਿਤੀ ਨੂੰ ਭੋਜਨ ਛਕਾਏ ਤੋਂ ਬਿਨਾਂ ਵਰਤ ਖੋਲ੍ਹ ਲੈਣਾ ਕਿਹੜੇ ਸ਼ਾਸਤਰ ਵਿਚ ਲਿਖਿਆ ਹੈ? ਤੂੰ ਮੇਰਾ ਬੜਾ ਭਾਰੀ ਨਿਰਾਦਰ ਕੀਤਾ ਹੈ। ਇਸ ਲਈ ਮੈਂ ਤੈਨੂੰ ਸ਼ਰਾਪ ਦਿੰਦਾ ਹਾਂ।

ਦੁਰਬਾਸ਼ਾ ਰਿਖੀ ਦੇ ਕ੍ਰੋਧ ਭਰੇ ਬਚਨ ਸੁਣ ਕੇ ਅੰਬਰੀਕ ਜੀ ਨੇ ਹੱਥ ਜੋੜ ਕੇ ਖਿਮਾ ਮੰਗੀ ਤੇ ਕਿਹਾ ਕਿ, "ਮੈਂ ਨਿਰਦੋਸ਼ ਹਾਂ, ਕਿਉਂਕਿ ਮੈਂ ਆਪ ਜੀ ਦੀ ਬੜਾ ਇੰਤਜ਼ਾਰ ਕੀਤਾ ਪਰ ਆਪ ਆਏ ਨਹੀਂ। ਇਧਰੋਂ ਤਰੌਦਸ਼ੀ ਲੱਗ ਰਹੀ ਸੀ ਤੇ ਮੇਰਾ ਨਿਯਮ ਜੋ ਕੇ ਕਈ ਸਾਲਾਂ ਤੋਂ ਲਗਾਤਾਰ ਚਲਿਆ ਆ ਰਿਹਾ ਸੀ। ਉਸਨੂੰ ਭੰਗ ਹੁੰਦਾ ਵੇਖ ਕੇ ਮੈਂ ਠਾਕੁਰ ਜੀ ਦੇ ਚਰਨਾਮ੍ਰਿਤ ਨਾਲ ਵਰਤ ਖੋਲ੍ਹ ਲੀਤਾ ਹੈ, ਪਰੰਤੂ ਅੰਨ ਨਹੀਂ ਛਕਿਆ ਆਪ ਕਿਰਪਾ ਕਰੋ ਤੇ ਪਹਿਲਾਂ ਭੋਜਨ ਖਾਓ, ਫਿਰ ਮੈਂ ਛਕਾਂਗਾ।"

ਇਹ ਗੱਲ ਸੁਣ ਕੇ ਭੀ ਦੁਰਬਾਸ਼ਾ ਰਿਖੀ ਦਾ ਮਨ ਸ਼ਾਂਤ ਨਾ ਹੋਇਆ ਸਗੋਂ ਹੋਰ ਕ੍ਰੋਧ ਵਧ ਗਿਆ। ਜਦ ਸ਼ਰਾਪ ਦੇਣ ਲੱਗਾ ਤਾਂ ਉਸ ਵੇਲੇ ਸੁਦਰਸ਼ਨ ਚੱਕਰ ਹਮਲਾ ਕਰਕੇ ਦੁਰਬਾਸ਼ਾ ਰਿਖੀ ਦੇ ਉਪਰ ਡਿੱਗਣ ਲੱਗਾ ਤਾਂ ਦੁਰਬਾਸ਼ਾ ਰਿਖੀ ਜੀ ਭੈਅ ਭੀਤ ਹੋ ਕੇ ਉੱਠ ਦੌੜੇ। ਰਿਖੀ ਜੀ ਅੱਗੇ-ਅੱਗੇ ਸੁਦਰਸ਼ਨ ਚੱਕਰ ਪਿੱਛੇ-ਪਿੱਛੇ। ਜਦ ਰਿਖੀ ਜੀ ਨੂੰ ਇਸ ਲੋਕ ਵਿਚ ਠਾਹਰ ਨਾ ਮਿਲੀ ਤਾਂ ਦੇਵ ਲੋਕ ਵਿਚ ਚਲੇ ਗਏ। ਪਹਿਲੇ ਇੰਦਰ ਪਾਸ ਗਏ, ਫਿਰ ਬ੍ਰਿਹਸਪਤੀ ਜੀ ਪਾਸ ਤੇ ਬ੍ਰਹਮਾ ਜੀ, ਪਾਸ ਫਿਰ ਸ਼ਿਵ ਜੀ ਕੋਲ ਗਏ। ਪਰ ਕਿਸੇ ਨੇ ਭੀ ਸਹਾਇਤਾ ਨਾ ਕੀਤੀ।

ਸਾਰਿਆਂ ਨੇ ਕਿਹਾ, "ਤੂੰ ਸੰਤ ਦੋਖੀ ਹੈਂ, ਇਸ ਕਰਕੇ ਅਸੀਂ ਤੇਰੀ ਸਹਾਇਤਾ ਨਹੀਂ ਕਰ ਸਕਦੇ।" ਫਿਰ ਦੁਰਬਾਸ਼ਾ ਰਿਖੀ ਵਿਸ਼ਨੂੰ ਜੀ ਪਾਸ ਆ ਕੇ ਕਹਿੰਦਾ ਹੈ, "ਆਪ ਮੇਰੀ ਰੱਖਿਆ ਕਰੋ। ਕਿਉਂਕਿ ਆਪ ਬ੍ਰਾਹਮਣ ਹੋ, ਫਿਰ ਆਪ ਸ਼ਰਣ ਪਾਲ ਹੋ ਅਤੇ ਆਰਤ ਹਰਨ ਹੋ (ਦੁੱਖਾਂ ਦੇ ਅਭਾਵ ਕਰਨ ਵਾਲੇ ਹੋ) ਤੇ ਮੈਂ ਬ੍ਰਾਹਮਣ ਹਾਂ ਅਤੇ ਦੁਖੀ ਹੋ ਕੇ ਆਪ ਜੀ ਦੀ ਸ਼ਰਨ ਆਇਆ ਹਾਂ ਆਪ ਕਿਰਪਾ ਕਰੋ।"

ਇਹ ਗੱਲ ਸੁਣ ਕੇ ਵਿਸ਼ਨੂੰ ਭਗਵਾਨ ਜੀ ਨੇ ਕਿਹਾ ਕਿ ਇਸ ਵੇਲੇ ਭਗਤ ਵਛਲ ਜੋ ਮੇਰਾ ਬਿਰਦ ਹੈ, ਇਸ ਨੇ ਤਿੰਨੇ ਨਾਮ ਹਰੀਹਰ ਕਰ ਦਿੱਤੇ ਹਨ। ਹੁਣ ਨਾ ਮੈਂ ਬ੍ਰਾਹਮਣ ਹਾਂ, ਨਾ ਆਰਤ ਹਰਨ ਹਾਂ, ਨਾ ਹੀ ਸ਼ਰਣ ਪਾਲ ਹਾਂ, ਕਿਉਂਕਿ ਤੂੰ ਸੰਤ ਦੋਖੀ ਹੈ। ਇਸ ਲਈ ਹੁਣ ਮੈਂ ਤੇਰੀ ਸਹਾਇਤਾ ਨਹੀਂ ਕਰ ਸਕਦਾ।

ਫਿਰ ਦੁਰਬਾਸ਼ਾ ਰਿਖੀ ਨੇ ਕਿਹਾ ਕਿ ਆਪ ਕਿਰਪਾ ਕਰਕੇ ਕੋਈ ਰਾਹ ਦੱਸੋ, ਜਿਸ ਕਰਕੇ ਮੇਰਾ ਇਹ ਗੁਨਾਹ ਬਖਸ਼ਿਆ ਜਾਵੇ? ਤਾਂ ਭਗਵਾਨ ਨੇ ਕਿਹਾ, "ਜਿਸ ਦਾ ਤੂੰ ਵਿਰੋਧੀ ਹੋ ਕੇ ਭੌਂਜਿਆ ਆਇਆ ਹੈਂ ਉਸੇ ਮਹਾਂਪੁਰਸ਼ ਦੀ ਸ਼ਰਨ ਵਿਚ ਜਾ ਕੇ ਡਿੱਗ ਪਵੋ ਤਾਂ ਤੇਰਾ ਬਚਾਅ ਹੋ ਸਕਦਾ ਹੈ। ਇਹ ਗੱਲ ਸੁਣ ਕੇ ਦੁਰਬਾਸ਼ਾ ਰਿਖੀ ਵਾਪਸ ਹਟ ਕੇ ਅੰਬਰੀਕ ਜੀ ਦੀ ਸ਼ਰਨ ਆ ਪਿਆ ਤੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਮੇਰੇ ਪਾਸੋਂ ਬੜਾ ਭਾਰੀ ਗੁਨਾਹ ਹੋ ਗਿਆ ਆਪ ਕਿਰਪਾ ਕਰ ਕੇ ਬਖਸ਼ ਲਉ। ਦੁਰਬਾਸ਼ਾ ਰਿਖੀ ਦੀ ਨਿਮਰਤਾ ਨੂੰ ਵੇਖ ਕੇ ਅੰਬਰੀਕ ਨੂੰ ਜੀ ਨੇ ਸੁਦਰਸ਼ਨ ਚੱਕਰ ਵੱਲ ਇਸ਼ਾਰਾ ਕਰ ਦਿੱਤਾ ਕਿ ਬਸ ਇਸ ਨੂੰ ਕੁਝ ਨਾ ਕਹੋ। ਅੰਬਰੀਕ ਜੀ ਦੇ ਇਸ਼ਾਰੇ ਨੂੰ ਵੇਖ ਕੇ ਸੁਦਰਸ਼ਨ ਆਪਣੇ ਟਿਕਾਣੇ ਜਾ ਬੈਠਾ।

## ਸੰਤ ਕੈ ਦੂਖਨਿ; ਥਾਨ ਭ੍ਰਸਟੁ ਹੋਇ ॥

ਸੰਤਾਂ ਦੇ ਵਿਚ ਦੂਸ਼ਣ ਕੱਢਣ ਵਾਲਾ ਜਿਸ (ਥਾਨ) ਥਾਂ ਤੇ ਬਹਿੰਦਾ ਹੈ, ਉਹ ਥਾਂ ਵੀ ਭ੍ਰਿਸ਼ਟ (ਹੋਇ) ਹੋ ਜਾਂਦਾ ਹੈ, ਬਿਗੜ ਜਾਂਦਾ ਹੈ।

**ਅਥਵਾ :** ਸੰਤਾਂ ਦੇ ਵਿਚ ਦੂਸ਼ਣ ਕੱਢਣ ਵਾਲੇ ਦਾ ਅੰਤਹਕਰਣ ਰੂਪ ਥਾਂ ਵੀ ਅਤਿਅੰਤ ਭ੍ਰਿਸ਼ਟ (ਹੋਇ) ਹੋ ਜਾਂਦਾ ਹੈ, ਅਪਵਿੱਤਰ ਹੋ ਜਾਂਦਾ ਹੈ। **ਵਾ:** ਜਿਸ (ਥਾਨ) ਘਰ ਵਿਚ **ਵਾ:** ਜਿਸ ਸਰੀਰ ਰੂਪ ਘਰ ਵਿਚ ਉਸਨੇ ਜਨਮ ਧਾਰਿਆ ਹੈ ਉਹ ਥਾਂ ਵੀ ਭ੍ਰਿਸ਼ਟ ਹੋ ਜਾਂਦਾ ਹੈ। ਯਥਾ :

**ਸਾਕਤ ਥਾਨ ਭਰਿਸਟ ਫਿਰਾਹੀ ॥** *(ਅੰਗ : ੨੩੯)*

**ਅਥਵਾ :** ਜਿਥੇ ਸੰਤਾਂ ਦੇ ਵਿਚ ਦੂਸ਼ਣ ਕੱਢੇ ਜਾਣ। ਉਹ ਤੀਰਥਾਂ ਰੂਪੀ ਥਾਂ ਵੀ (ਭ੍ਰਸਟੁ) ਅਪਵਿੱਤਰ ਹੋ ਜਾਂਦਾ ਹੈ। ਜਿਵੇਂ ਸਬਰੀ (ਭਲਣੀ) ਦੇ ਅਪਮਾਨ ਕਰਕੇ ਪੰਪਾਸਰ ਤੀਰਥ ਅਪਵਿੱਤਰ ਹੋਇਆ ਸੀ।

## ਸੰਤ ਕ੍ਰਿਪਾਲ; ਕ੍ਰਿਪਾ ਜੇ ਕਰੈ ॥ ਨਾਨਕ ਸੰਤਸੰਗਿ; ਨਿੰਦਕੁ ਭੀ ਤਰੈ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਜੇ) ਜੇਕਰ (ਕ੍ਰਿਪਾਲ) ਕਿਰਪਾ ਦੇ ਘਰ ਸੰਤ ਮਹਾਪੁਰਖ ਕਿਰਪਾ ਦ੍ਰਿਸ਼ਟੀ (ਕਰੈ) ਕਰ ਦੇਣ। ਭਾਵ ਉਸ ਦੁਆਰਾ ਕੀਤੀ ਗਈ ਨਿੰਦਿਆ ਨੂੰ ਭੁਲਾ ਕੇ ਉਸ ਨੂੰ ਮੁਆਫ ਕਰ ਦੇਣ। ਤਾਂ ਸੰਤਾਂ ਦੀ ਸੰਗਤ ਕਰਕੇ ਉਹ ਨਿੰਦਕ ਪੁਰਸ਼ (ਭੀ) ਵੀ (ਤਰੈ) ਤਰ ਜਾਂਦਾ ਹੈ। ਮੁਕਤ ਹੋ ਜਾਂਦਾ ਹੈ।

## ਸੰਤ ਕੈ ਦੂਖਨ; ਤੇ ਮੁਖੁ ਭਵੈ ॥

ਸੰਤਾਂ (ਕੈ) ਦੇ ਉੱਤੇ ਦੂਸ਼ਣ ਲਾਉਣੇ ਕਰਕੇ ਨਿੰਦਕ ਪੁਰਸ਼ ਦਾ ਮੂੰਹ (ਭਵੈ) ਭਉਂ ਜਾਂਦਾ ਹੈ ਭਾਵ ਮੂੰਹ ਵਿੰਗਾ ਹੋ ਜਾਂਦਾ ਹੈ, ਉਸਨੂੰ ਲਕਵੇ ਦੀ ਬਿਮਾਰੀ ਹੋ ਜਾਂਦੀ ਹੈ। **ਵਾ:** ਭੇਡਾਂ ਵਾਂਗ ਭਿਆਂ-ਭਿਆਂ ਕਰਦਾ ਹੈ। **ਵਾ:** ਸੰਤਾਂ ਵੱਲੋਂ ਮੂੰਹ ਮੋੜਨ ਕਰਕੇ ਪ੍ਰਮੇਸਰ ਵੱਲੋਂ ਬੇਮੁਖ ਹੋ ਜਾਂਦਾ ਹੈ। **ਵਾ:** (ਮੁਖੁ) ਮੁਖੀ ਪੁਰਸ਼ਾਂ ਦੇ ਵੱਲੋਂ (ਭਵੈ) ਭਉਂ ਕਰਕੇ ਬੇਮੁਖ ਹੋ ਜਾਂਦਾ ਹੈ।

**ਅਥਵਾ :** ਸੰਤਾਂ ਦੇ ਵਿਚ ਦੂਸ਼ਣ ਕੱਢਣੇ ਕਰਕੇ ਜੀਵ ਦਾ ਅੰਤਹਕਰਣ ਰੂਪ ਮੁੱਖ ਅਕਾਲ ਪੁਰਖ ਵਲੋਂ ਮੁੜ ਜਾਂਦਾ ਹੈ।

**ਸਤਿਗੁਰ ਤੇ ਜੋ ਮੁਹ ਫੇਰੇ ਤੇ ਵੇਮੁਖ ਬੁਰੇ ਦਿਸੰਨਿ ॥** *(ਅੰਗ : ੨੩੩)*

## ਸੰਤਨ ਕੈ ਦੂਖਨਿ; ਕਾਗ ਜਿਉ ਲਵੈ ॥

(ਜਿਉ) ਜਿਵੇਂ (ਕਾਗ) ਕਾਂ (ਲਵੈ) ਲਉ ਲਉ ਭਾਵ ਕਾਂ-ਕਾਂ ਕਰਦਾ ਰਹਿੰਦਾ ਹੈ। ਤਿਵੇਂ ਹੀ ਸੰਤਾਂ ਮਹਾਤਮਾ (ਕੈ) ਦੇ ਵਿਚ ਦੂਸ਼ਣ ਕੱਢਣ ਵਾਲਾ ਨਿੰਦਕ ਪੁਰਸ਼ ਸਾਰਾ ਦਿਨ ਬਕਵਾਸ ਹੀ ਕਰਦਾ ਰਹਿੰਦਾ ਹੈ ਕਿ ਮੈਂ ਇਸ ਦੇ ਵੀ ਪਦਾਰਥ ਲੈ ਲਵਾਂ, ਉਸਦੇ ਵੀ ਪਦਾਰਥ ਲੈ ਲਵਾਂ ਆਦਿ।

**ਅਥਵਾ :** ਸੰਤਾਂ ਦੇ ਉੱਤੇ ਦੂਸ਼ਣ ਲਾਉਣ ਵਾਲਾ (ਕਾਗ) ਕਾਂ ਦੇ (ਜਿਉ) ਸਦਰਸ (ਲਵੈ) ਬੋਲਦਾ ਹੈ। ਜਿਸ ਪ੍ਰਕਾਰ ਕਾਂ ਬੋਲਦਾ ਹੋਇਆ ਕਿਸੇ ਨੂੰ ਵੀ ਚੰਗਾ ਨਹੀਂ ਲਗਦਾ, ਉਸੇ ਪ੍ਰਕਾਰ ਨਿੰਦਕ ਪੁਰਸ਼ ਬੋਲਦਾ ਹੋਇਆ, ਕੁਰੀਤੀਆਂ ਦੀਆਂ ਗੱਲਾ ਕਰਦਾ ਹੋਇਆ ਕਿਸੇ ਨੂੰ ਵੀ ਚੰਗਾ ਨਹੀਂ ਲੱਗਦਾ ਹੈ।

**ਓਹੁ ਗਲ ਫਰੋਸੀ ਕਰੇ ਬਹੁਤੇਰੀ ਓਸ ਦਾ ਬੋਲਿਆ ਕਿਸੈ ਨ ਭਾਇਆ ॥** *(ਅੰਗ : ੩੦੩)*

## ਸੰਤਨ ਕੈ ਦੂਖਨਿ; ਸਰਪ ਜੋਨਿ ਪਾਇ ॥

ਸੰਤਾਂ ਦੇ ਵਿਚ ਦੂਸ਼ਣ ਕੱਢਣ ਵਾਲਾ (ਸਰਪ) ਸੱਪਾਂ ਦੀਆਂ (ਜੋਨਿ) ਜੂਨਾਂ ਵਿਚ (ਪਾਇ) ਪਾਇਆ ਜਾਂਦਾ ਹੈ।

## ਸੰਤ ਕੈ ਦੂਖਨਿ; ਤ੍ਰਿਗਦ ਜੋਨਿ ਕਿਰਮਾਇ ॥

ਸੰਤਾਂ ਦੇ ਵਿਚ ਦੂਸ਼ਣ ਕੱਢਣ ਵਾਲਾ ਨਿੰਦਕ ਪੁਰਸ਼ (ਕਿਰਮਾਇ) ਕੀੜੇ ਆਦਿਕ (*ਤ੍ਰਿਗਦ) ਟੇਢੀਆਂ ਜੂਨਾਂ ਵਿਚ ਪੈਂਦਾ ਹੈ। ਜਿਵੇਂ ਕੁੱਤੇ ਦੇ ਕੀੜੇ ਪਏ ਹੁੰਦੇ ਹਨ ਤਿਵੇਂ ਹੀ ਸੱਪ ਆਦਿਕਾਂ ਵਿਚ ਕੀੜੇ ਬਣਦੇ ਹਨ।

**ਸੰਤ ਕੀ ਨਿੰਦਾ ਜੋਨੀ ਭਵਨਾ ॥** *(ਅੰਗ : ੧੧੪੫)*

## ਸੰਤਨ ਕੈ ਦੂਖਨਿ; ਤ੍ਰਿਸਨਾ ਮਹਿ ਜਲੈ ॥

ਸੰਤਾਂ ਦੇ ਵਿਚ ਦੂਸ਼ਣ ਕੱਢਣ ਵਾਲਾ ਤ੍ਰਿਸ਼ਨਾਂ ਦੀ ਅੱਗ ਵਿਚ (ਜਲੈ) ਸੜਦਾ ਰਹਿੰਦਾ ਹੈ। ਭਾਵ ਉਸਦੇ ਅੰਦਰ ਪਦਾਰਥਾਂ ਦੀ ਤ੍ਰਿਸ਼ਨਾਂ ਲੱਗੀ ਹੀ ਰਹਿੰਦੀ ਹੈ।

## ਸੰਤ ਕੈ ਦੂਖਨਿ; ਸਭੁ ਕੋ ਛਲੈ ॥

ਸੰਤਾਂ ਦੇ ਵਿਚ ਦੂਸ਼ਣ ਕੱਢਣ ਵਾਲਾ (ਸਭੁ) ਸਾਰਿਆਂ ਨੂੰ (ਛਲੈ) ਧੋਖਾ ਦਿੰਦਾ ਹੈ। ਭਾਵ ਕਿਸੇ ਨਾਲ ਵੀ ਭਲਾ ਮਾਨਸ ਹੋ ਕੇ ਨਹੀਂ ਵਰਤਦਾ।

**ਅਥਵਾ :** ਸੰਤਾਂ ਦੇ ਉਤੇ ਦੂਸ਼ਣ ਲਾਉਣ ਵਾਲੇ ਨੂੰ ਕਾਮ ਆਦਿਕ (ਸਭੁ) ਸਾਰੇ ਵਿਕਾਰ (ਛਲੈ) ਛਲ ਲੈਂਦੇ ਹਨ।

## ਸੰਤ ਕੈ ਦੂਖਨਿ; ਤੇਜੁ ਸਭੁ ਜਾਇ ॥

ਸੰਤਾਂ ਦੇ ਵਿਚ ਦੋਸ਼ ਕੱਢਣ ਵਾਲੇ ਦਾ ਸਾਰਾ ਤੇਜ ਪ੍ਰਤਾਪ (ਜਾਇ) ਚਲਿਆ ਜਾਂਦਾ ਭਾਵ ਨਾਸ਼ ਹੋ ਜਾਂਦਾ ਹੈ। ਯਥਾ :

**ਜਿਸੁ ਅੰਦਰਿ ਚੁਗਲੀ ਚੁਗਲੋ ਵਜੈ ਕੀਤਾ ਕਰਤਿਆ ਓਸ ਦਾ ਸਭੁ ਗਇਆ ॥**
**ਨਿਤ ਚੁਗਲੀ ਕਰੇ ਅਣਹੋਦੀ ਪਰਾਈ ਮੁਹੁ ਕਢਿ ਨ ਸਕੈ ਓਸ ਦਾ ਕਾਲਾ ਭਇਆ ॥** *(ਅੰਗ : ੩੦੮)*

## ਸੰਤ ਕੈ ਦੂਖਨਿ; ਨੀਚੁ ਨੀਚਾਇ ॥

ਸੰਤਾਂ ਦੇ ਉੱਤੇ ਦੂਸ਼ਣ ਲਾਉਣ ਵਾਲਾ (ਨੀਚੁ ਨੀਚਾਇ) ਨੀਚਾਂ ਤੋਂ ਵੀ ਨੀਚ ਭਾਵ ਪਾਪੀਆਂ ਤੋਂ ਵੀ

---

* **ਤ੍ਰਿਗਦ :** ਢਿੱਡ ਘਸਾ ਕੇ ਚੱਲਣ ਵਾਲੀਆਂ ਟੇਢੀਆਂ ਜੂਨਾਂ ਹਨ। ਜਿਵੇਂ ਸੱਪ, ਕਿਰਲੀ, ਚੂਹੇ ਆਦਿਕ।

ਵੱਡਾ ਪਾਪੀ ਹੈ। **ਵਾ:** ਉਹ ਪਸ਼ੂਆਂ ਨੂੰ ਕੱਟਣ ਵਾਲੇ ਨੀਚ ਕਸਾਈਆਂ ਤੋਂ ਵੀ ਭੈੜਾ ਹੈ। **ਵਾ:** ਨੀਚਾਂ ਵਾਲੇ ਨੀਚ ਕਰਮ ਕਰਦਾ ਹੋਇਆ ਨੀਚਾਂ ਤੋਂ ਵੀ ਨੀਚ ਹੋ ਰਿਹਾ ਹੈ। **ਵਾ:** ਨੀਚ ਤੋਂ ਵੀ ਨੀਚ ਜੂਨਾਂ ਵਿਚ ਪੈਂਦਾ ਹੈ।

## ਸੰਤ ਦੋਖੀ ਕਾ; ਥਾਉ ਕੋ ਨਾਹਿ ॥

ਸੰਤਾਂ ਤੇ ਦੂਸ਼ਣ ਲਾਉਣ ਵਾਲੇ (ਕਾ) ਦਾ ਲੋਕ ਪ੍ਰਲੋਕ ਵਿਚ ਕੋਈ ਸਥਾਨ ਨਹੀਂ ਹੈ। ਭਾਵ ਉਸ ਨੂੰ ਨਾ ਇਸ ਮਾਤ ਲੋਕ ਵਿਚ ਇੱਜਤ ਪ੍ਰਾਪਤ ਹੁੰਦੀ ਹੈ ਅਤੇ ਨਾ ਹੀ ਪ੍ਰਲੋਕ ਵਿਚ ਢੋਈ ਪ੍ਰਾਪਤ ਹੁੰਦੀ ਹੈ।

**ਹਲਤਿ ਨ ਸੋਭਾ ਪਲਤਿ ਨ ਢੋਈ ਬਿਰਥਾ ਜਨਮੁ ਗਵਾਵਣਿਆ ॥** *(ਅੰਗ : ੧੨੭)*

## ਅੰਗ : ੨੮੦

## ਨਾਨਕ, ਸੰਤ ਭਾਵੈ; ਤਾ ਓਇ ਭੀ ਗਤਿ ਪਾਹਿ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜੇ ਸੰਤਾਂ ਮਹਾਪੁਰਖਾਂ ਨੂੰ (ਭਾਵੈ) ਭਾਅ ਜਾਵੇ ਤਾਂ (ਓਇ) ਉਹ ਨਿੰਦਕ ਪੁਰਸ਼ ਵੀ (ਗਤਿ) ਮੁਕਤੀ (ਪਾਹਿ) ਪ੍ਰਾਪਤ ਕਰ ਸਕਦਾ ਹੈ।

## ਸੰਤ ਕਾ ਨਿੰਦਕੁ; ਮਹਾ ਅਤਤਾਈ ॥

ਸੰਤਾਂ ਦੀ ਨਿੰਦਿਆ ਕਰਨ ਵਾਲਾ (ਮਹਾ) ਵੱਡਾ, ਭਾਰੀ ਅਤਤਾਈ ਹੁੰਦਾ ਹੈ।

**ਨੋਟ :** ਇਹਨਾਂ ਛੇ ਦੋਸ਼ਾਂ ਵਾਲੇ ਨੂੰ ਅਤਤਾਈ ਮੰਨਿਆ ਜਾਂਦਾ ਹੈ।

੧. ਕਿਸੇ ਨੂੰ ਅੱਗ ਲਗਾ ਦੇਣੀ। ੨. ਕਿਸੇ ਨੂੰ ਜ਼ਹਿਰ ਦੇ ਕੇ ਮਾਰ ਦੇਣਾ।
੩. ਕਿਸੇ ਸ਼ਸਤਰਹੀਣ ਨੂੰ ਮਾਰ ਦੇਣਾ। ੪. ਕਿਸੇ ਦਾ ਧਨ ਚੁਰਾ ਲੈਣਾ।
੫. ਕਿਸੇ ਦੀ ਇਸਤਰੀ ਖੋਹ ਲੈਣੀ। ੬. ਕਿਸੇ ਦੀ ਜ਼ਮੀਨ ਖੋਹ ਲੈਣੀ।

**ਅਗਨ ਲਾਇ ਬਿਖ ਦੇਵਈ ਸ਼ਸਤਰਹੀਨ ਕੋ ਮਾਰ ॥**
**ਧਨ ਦਾਰਾ ਭੂਮੀ ਹਰੈ ਅਤਤਾਈ ਦੁਇ ਚਾਰ ॥** *(ਸ਼ਾਸ਼ਤਰ ਪ੍ਰਮਾਣ)*

ਇਸ ਪ੍ਰਕਾਰ ਸੰਤਾਂ ਦੀ ਨਿੰਦਿਆ ਕਰਨ ਵਾਲਾ ਅਤਤਾਈ ਤੋਂ ਵੀ ਮਹਾ ਅਤਤਾਈ ਹੁੰਦਾ ਹੈ।

## ਸੰਤ ਕਾ ਨਿੰਦਕੁ; ਖਿਨੁ ਟਿਕਨੁ ਨ ਪਾਈ ॥

ਸੰਤਾਂ ਦਾ ਨਿੰਦਕ ਇਕ ਖਿਨ ਮਾਤਰ ਸਮੇਂ ਲਈ ਵੀ ਕਿਸੇ ਪਦਵੀ, ਸਥਾਨ ਤੇ (ਟਿਕਨੁ) ਟਿਕਾਉ **ਵਾ:** ਇਸਥਿਤੀ ਨਹੀਂ (ਪਾਈ) ਪਉਂਦਾ ਬਲਕਿ ਛੇਤੀ ਦੇ ਨਾਲ ਜੂਨਾਂ ਵਿਚ ਭਰਮਦਾ ਰਹਿੰਦਾ ਹੈ।

## ਸੰਤ ਕਾ ਨਿੰਦਕੁ; ਮਹਾ ਹਤਿਆਰਾ ॥

ਸੰਤਾਂ ਦਾ ਨਿੰਦਕ ਗਊਂ ਹਤਿਆ ਕਰਨ ਵਾਲੇ, ਲੜਕੀ ਮਾਰਨ ਵਾਲੇ, ਲੜਕੀ ਕੋਲੋਂ ਪੈਸੇ ਲੈਣ ਵਾਲੇ, ਬ੍ਰਾਹਮਣ ਨੂੰ ਮਾਰਨ ਵਾਲੇ, ਅਣਚਾਰ ਦਾ ਧਾਨ ਖਾਣ ਵਾਲੇ ਹਤਿਆਰੇ ਤੋਂ ਵੀ (ਮਹਾ) ਵੱਡਾ ਹਤਿਆਰਾ ਹੈ, ਪਾਪੀ ਹੈ।

**ਬ੍ਰਹਮਣ ਕੈਲੀ ਘਾਤੁ ਕੰਞਕਾ ਅਣਚਾਰੀ ਕਾ ਧਾਨੁ ॥** *(ਅੰਗ : ੧੪੧੩)*
**ਮਦਰਾ ਪੀਣੇ, ਦਿਜ ਹਤੇ, ਕੰਚਨ, ਲਏ ਚੁਰਾਏ ॥**
**ਗੁਰ ਸੇਜ, ਗਾਮੀ ਜੋਊ ਹਤਿਆਰਾ ਇਹ ਗਾਏ ॥** *(ਸ਼ਾਸਤਰ ਪ੍ਰਮਾਣ)*

ਇਹ ਚਾਰ ਅਉਗਣਾ ਵਾਲਾ ਹਤਿਆਰਾ ਹੈ। ਇਸ ਪ੍ਰਕਾਰ ਸੰਤਾਂ ਦੀ ਨਿੰਦਿਆ ਕਰਨ ਵਾਲਾ ਇਨ੍ਹਾਂ ਤੋਂ ਵੀ ਪਰ੍ਹੇ ਹੈ।

## ਸੰਤ ਕਾ ਨਿੰਦਕੁ; ਪਰਮੇਸੁਰਿ ਮਾਰਾ ॥

(ਸੰਤ ਕਾ ਨਿੰਦਕੁ) ਸੰਤਾਂ ਦਾ ਨਿੰਦਿਆ ਕਰਨ ਵਾਲਾ ਪ੍ਰਮੇਸਰ ਦਾ ਮਾਰਿਆ ਹੋਇਆ ਸਮਝਣਾ ਚਾਹੀਦਾ ਹੈ।

## ਸੰਤ ਕਾ ਨਿੰਦਕੁ; ਰਾਜ ਤੇ ਹੀਨੁ ॥

ਸੰਤਾਂ (ਕਾ) ਦਾ ਨਿੰਦਕ ਰਾਜ (ਤੇ) ਤੋਂ (ਹੀਨੁ) ਹੀਨਾ ਭਾਵ ਰਹਿਤ ਹੋ ਜਾਂਦਾ ਹੈ। ਭਾਵ ਜੇਕਰ ਉਹ ਰਾਜਗੱਦੀ ਦਾ ਮਾਲਕ ਵੀ ਹੋਵੇ ਤਾਂ ਉਸਦਾ ਸਾਰਾ ਰਾਜ ਨਾਸ਼ ਹੋ ਜਾਂਦਾ ਹੈ।

**ਅਥਵਾ :** (ਸੰਤ ਕਾ ਨਿੰਦਕੁ) ਸੰਤਾਂ ਦੀ ਨਿੰਦਿਆ ਕਰਨ ਵਾਲਾ (ਰਾਜ) ਪ੍ਰਕਾਸ਼ ਤੋਂ ਹੀਨਾ ਹੋ ਜਾਂਦਾ ਹੈ। ਭਾਵ ਉਸਦੇ ਅੰਦਰ ਗਿਆਨ ਦਾ ਪ੍ਰਕਾਸ਼ ਨਹੀਂ ਰਹਿੰਦਾ ਹੈ।

## ਸੰਤ ਕਾ ਨਿੰਦਕੁ; ਦੁਖੀਆ ਅਰੁ ਦੀਨੁ ॥

ਸੰਤਾਂ ਦਾ ਨਿੰਦਕ ਰੋਗਾਂ ਕਰਕੇ ਅਤਿਅੰਤ ਦੁਖੀ ਹੁੰਦਾ ਹੈ (ਅਰੁ) ਅਤੇ ਹਰੇਕ ਦੇ ਅੱਗੇ (ਦੀਨੁ) ਅਧੀਨ ਹੋਇਆ ਫਿਰਦਾ ਹੈ।

**ਸੰਤ ਕੀ ਨਿੰਦਾ ਦੂਖ ਸਹਾਮ ॥** *(ਅੰਗ : ੧੧੪੫)*

## ਸੰਤ ਕੇ ਨਿੰਦਕ ਕਉ; ਸਰਬ ਰੋਗ ॥

ਸੰਤਾ ਦੇ ਨਿੰਦਕ ਨੂੰ ਇਕ ਰੋਗ ਤਾਂ ਕੀ ਮਾਨਸਿਕ, ਕਾਇਕ, ਵਾਇਕ ਭਾਵ ਮਨ, ਬਾਣੀ, ਸਰੀਰ ਕਰਕੇ ਸਾਰੇ ਰੋਗ ਚਿੰਬੜ ਜਾਂਦੇ ਹਨ।

## ਸੰਤ ਕੇ ਨਿੰਦਕ ਕਉ; ਸਦਾ ਬਿਜੋਗ ॥

ਸੰਤਾਂ ਦੇ ਨਿੰਦਕ ਨੂੰ ਪ੍ਰਮੇਸਰ ਵੱਲੋਂ ਸਦਾ ਹੀ (ਬਿਜੋਗ) ਵਿਛੋੜਾ ਬਣਿਆ ਰਹਿੰਦਾ ਹੈ। **ਵਾ:** ਸੰਬੰਧੀਆਂ ਨਾਲੋਂ ਚੰਗੇ ਲੋਕਾਂ ਨਾਲੋਂ ਸਦਾ (ਬਿਜੋਗ) ਵਿਛੋੜਾ ਪਿਆ ਰਹਿੰਦਾ ਹੈ। **ਵਾ:** ਸ਼ੁੱਭ ਗੁਣਾਂ ਤੋਂ ਸਦਾ ਵਿਛੋੜਾ ਬਣਿਆ ਰਹਿੰਦਾ ਹੈ।

## ਸੰਤ ਕੀ ਨਿੰਦਾ; ਦੋਖ ਮਹਿ ਦੋਖੁ ॥

ਸੰਤਾਂ ਦੀ ਨਿੰਦਿਆ ਕਰਨੀ (ਦੋਖ) ਅਪਰਾਧਾਂ ਵਿਚੋਂ ਵੀ (ਦੋਖੁ) ਵੱਡਾ ਅਪਰਾਧ ਹੈ। **ਵਾ:** ਸ਼ਬਦ, ਸਪਰਸ਼, ਰੂਪ, ਰਸ, ਗੰਧ ਆਦਿ ਦੋਸ਼ਾਂ ਵਿਚੋਂ ਵੀ ਵੱਡਾ ਦੋਸ਼ ਹੈ।

**ਅਥਵਾ :** ਸੰਤਾਂ ਦੀ ਨਿੰਦਿਆ ਕਰਨ ਵਾਲੇ ਨੂੰ ਦੋਸ਼ਾਂ ਵਿਚ ਹੋਰ ਦੋਸ਼ ਚਿੰਬੜ ਜਾਂਦੇ ਹਨ ਭਾਵ ਉਹ ਪਹਿਲਾਂ ਨਾਲੋਂ ਹੋਰ ਦੁਖੀ ਹੋ ਜਾਂਦਾ ਹੈ। **ਵਾ:** ਉਹ ਕਾਮ ਆਦਿਕ (ਦੋਖ) ਦੋਸ਼ਾਂ ਤੋਂ ਵੀ (ਦੋਖੁ) ਦੁਖੀ ਹੁੰਦਾ ਹੈ।

**ਅਥਵਾ :** ਜੋ ਸਾਰੇ ਦੁੱਖਾਂ ਨੂੰ ਵਿਸਰਜਨ ਕਰਨ ਵਾਲੇ ਪ੍ਰਭੂ ਦੇ ਸੇਵਕਾਂ ਸੰਤਾਂ ਮਹਾਂਪੁਰਖਾਂ ਦੀ ਨਿੰਦਿਆ ਕਰਦਾ ਹੈ, ਉਸ ਨੂੰ ਦੁੱਖ ਵਿਚ ਦੁੱਖ ਭਾਵ ਦੁੱਖ ਹੀ ਦੁੱਖ ਚਿੰਬੜਿਆ ਰਹਿੰਦਾ ਹੈ।

## ਨਾਨਕ ਸੰਤ ਭਾਵੈ; ਤਾ ਉਸ ਕਾ ਭੀ ਹੋਇ ਮੋਖੁ ॥੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜੇ ਮਹਾਰਾਜ ਜੀ ਦੇ ਪਿਆਰੇ ਸੰਤਾਂ ਭਗਤਾਂ ਨੂੰ ਭਾਵੇ ਤਾਂ ਉਸ ਨਿੰਦਕ ਪੁਰਸ਼ (ਕਾ) ਦਾ ਵੀ ਉਧਾਰ (ਹੋਇ) ਹੋ ਜਾਂਦਾ ਹੈ। ਭਾਵ ਉਸ ਦੀ ਮੁਕਤੀ ਹੋ ਜਾਂਦੀ ਹੈ।

ਇਸ ਪ੍ਰਕਾਰ ਇਕ ਮਹਾਂਪੁਰਖ ਹੀ ਨਿੰਦਕ ਪੁਰਸ਼ ਦੀ ਦਵਾਈ ਹਨ। ਭਾਵ ਸੰਤ ਮਹਾਪੁਰਖ ਹੀ ਇਸ ਨੂੰ ਮਾਤਲੋਕ ਵਿਚ ਰੋਗਾਂ ਆਦਿਕ ਤੋਂ ਅਤੇ ਪ੍ਰਲੋਕ ਵਿਚ ਜਮਾਂ ਦੇ ਡੰਡ ਤੋਂ ਬਚਾ ਸਕਦੇ ਹਨ।

## ਸੰਤ ਕਾ ਦੋਖੀ; ਸਦਾ ਅਪਵਿਤੁ ॥

ਸੰਤਾਂ ਦਾ ਦੋਸ਼ੀ ਭਾਵ ਸੰਤਾਂ ਵਿਚ ਦੋਸ਼ ਕੱਢਣ ਵਾਲਾ ਸਦਾ ਵਾਸਤੇ (ਅਪਵਿਤੁ) ਅਪਵਿੱਤਰ ਹੈ, ਗਲੀਜ਼ ਹੈ, ਭੈੜਾ ਹੈ।

## ਸੰਤ ਕਾ ਦੋਖੀ; ਕਿਸੈ ਕਾ ਨਹੀ ਮਿਤੁ ॥

ਸੰਤਾਂ ਦਾ ਦੋਸ਼ੀ ਸੱਪ ਵਾਂਗ ਕਿਸੇ ਦਾ ਵੀ (ਮਿਤੁ) ਮਿੱਤਰ ਨਹੀਂ ਬਣ ਸਕਦਾ। ਭਾਵ ਕੋਈ ਉਸ ਨੂੰ ਆਪਨਾ ਮਿੱਤਰ ਵੀ ਸਮਝ ਲਵੇ ਪਰ ਉਹ ਸਦਾ ਉਸਨੂੰ ਧੋਖਾ ਹੀ ਦਿੰਦਾ ਹੈ।

**ਸਪੇ ਦੁਧੁ ਪੀਆਲੀਐ ਵਿਹੁ ਮੁਖਹੁ ਸਟੈ ॥** *(ਵਾਰ ੩੫, ਪਉੜੀ ੧)*

## ਸੰਤ ਕੇ ਦੋਖੀ ਕਉ; ਡਾਨੁ ਲਾਗੈ ॥

ਸੰਤਾਂ ਦੇ ਵਿਚ ਦੋਸ਼ ਕੱਢਣ ਵਾਲੇ ਨੂੰ ਜਮਾਂ ਦਾ (ਡਾਨੁ) ਡੰਡ ਲਗਦਾ ਹੈ। **ਵਾ:** ਲੋਕ ਡੰਡ, ਪਿੱਤਰ ਡੰਡ, ਦੇਵ ਡੰਡ, ਜਮ ਦੰਡ, ਰਾਜ ਡੰਡ ਆਦਿਕ ਸਾਰੇ (ਡਾਨੁ) ਡੰਡ ਲਗਦੇ ਹਨ।

**ਡਾਨੁ ਦੈਤ ਨਿੰਦਕ ਕਉ ਜਾਮ ॥** *(ਅੰਗ : ੧੧੪੫)*

## ਸੰਤ ਕੇ ਦੋਖੀ ਕਉ; ਸਭ ਤਿਆਗੈ ॥

ਸੰਤਾਂ ਕੇ ਦੋਸ਼ੀ (ਕਉ) ਨੂੰ (ਸਭ) ਸਾਰੇ ਤਿਆਗ ਦਿੰਦੇ ਹਨ ਭਾਵ ਕੋਈ ਵੀ ਸਭਾ, ਸੁਸਾਇਟੀ ਵਾਲਾ ਇਸ ਨੂੰ ਆਪਣੇ ਮੂੰਹ ਨਹੀਂ ਲਾਉਂਦਾ। ਕਿਉਂਕਿ :

## ਸੰਤ ਕਾ ਦੋਖੀ; ਮਹਾ ਅਹੰਕਾਰੀ ॥

ਸੰਤਾਂ ਦਾ ਦੋਸ਼ੀ (ਮਹਾ) ਵੱਡਾ, ਭਾਰੀ (ਅਹੰਕਾਰੀ) ਹੰਕਾਰੀ ਹੁੰਦਾ ਹੈ।

## ਸੰਤ ਕਾ ਦੋਖੀ; ਸਦਾ ਬਿਕਾਰੀ ॥

ਸੰਤਾਂ ਦਾ ਦੋਸ਼ੀ ਕਾਮ, ਕ੍ਰੋਧ, ਆਦਿਕ ਵਿਕਾਰਾਂ ਦਾ ਮਾਰਿਆ ਹੋਇਆ ਸਦਾ ਹੀ (ਬਿਕਾਰੀ) ਵਿਕਾਰੀ ਬਣਿਆ ਰਹਿੰਦਾ ਹੈ।

## ਸੰਤ ਕਾ ਦੋਖੀ; ਜਨਮੈ ਮਰੈ ॥

ਸੰਤਾਂ ਦਾ ਦੋਸ਼ੀ ਸਦਾ (ਜਨਮੈ ਮਰੈ) ਜੰਮਦਾ ਮਰਦਾ ਰਹਿੰਦਾ ਹੈ। ਕਦੀ ਵੀ ਮੁਕਤ ਨਹੀਂ ਹੋ ਸਕਦਾ। ਯਥਾ :

**ਜਮਿ ਜਮਿ ਮਰੈ ਮਰੈ ਫਿਰਿ ਜੰਮੈ ॥ ਬਹੁਤੁ ਸਜਾਇ ਪਇਆ ਦੇਸਿ ਲੰਮੈ ॥** *(ਅੰਗ : ੧੦੨੦)*

## ਸੰਤ ਕੀ ਦੂਖਨਾ; ਸੁਖ ਤੇ ਟਰੈ ॥

ਸੰਤਾਂ ਦੀ (ਦੂਖਨਾ) ਨਿੰਦਿਆ ਕਰਨ ਵਾਲਾ ਸੁੱਖਾਂ ਤੋਂ (ਟਰੈ) ਟਲ ਜਾਂਦਾ ਹੈ **ਵਾ:** ਆਤਮਿਕ ਸੁੱਖਾਂ ਤੋਂ ਵੀ ਟਲ ਜਾਂਦਾ ਹੈ ਭਾਵ ਉਸਦੇ ਪਾਸ ਕੋਈ ਵੀ ਸੁੱਖ ਨਹੀਂ ਰਹਿੰਦਾ।

## ਸੰਤ ਕੇ ਦੋਖੀ ਕਉ; ਨਾਹੀ ਠਾਉ ॥

ਸੰਤਾਂ ਦੇ ਵਿਚ ਦੋਸ਼ ਕੱਢਣ ਵਾਲੇ ਦੋਸ਼ੀ ਨੂੰ ਲੋਕ-ਪ੍ਰਲੋਕ ਵਿਚ ਕੋਈ (ਠਾਉ) ਥਾਂ ਟਿਕਾਣਾ ਪ੍ਰਾਪਤ ਨਹੀਂ ਹੁੰਦਾ।

## ਨਾਨਕ ਸੰਤ ਭਾਵੈ; ਤਾ ਲਏ ਮਿਲਾਇ ॥੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜੇ ਪਿਆਰੇ ਸੰਤਾਂ, ਮਹਾਂਪੁਰਖਾਂ ਨੂੰ (ਭਾਵੈ) ਭਾਅ ਜਾਵੇ ਤਾਂ ਉਸ ਨੂੰ ਵੀ ਅਕਾਲ ਪੁਰਖ ਵਾਹਿਗੁਰੂ ਜੀ ਨਾਲ (ਮਿਲਾਇ) ਮਿਲਾ (ਲਏ) ਲੈਂਦੇ ਹਨ।

## ਸੰਤ ਕਾ ਦੋਖੀ; ਅਧ ਬੀਚ ਤੇ ਟੂਟੈ ॥

ਸੰਤਾਂ ਦਾ ਦੋਸ਼ੀ (ਅਧ ਬੀਚ) ਅੱਧ ਵਿਚਾਲੇ ਤੋਂ (ਟੂਟੈ) ਟੁੱਟ ਜਾਂਦਾ ਹੈ। ਭਾਵ ਉਹ ਆਪਣੀ ਪੂਰਨ ਉਮਰ ਵੀ ਨਹੀਂ ਭੋਗਦਾ, ਜੁਆਨੀ ਵਿਚ ਹੀ ਮਰ ਜਾਂਦਾ ਹੈ।

**ਅਥਵਾ :** ਜੋ ਸੰਤਾਂ ਦਾ ਦੋਸ਼ੀ ਹੈ। **ਵਾ:** ਉਸਦਾ ਜਸ ਵੀ ਅੱਧ ਵਿਚਾਲੋਂ ਟੁੱਟ ਜਾਂਦਾ ਹੈ। **ਵਾ:** ਰਾਜ ਪ੍ਰਤਾਪ ਵੀ ਅੱਧ ਵਿਚਾਲੋਂ ਟੁੱਟ ਜਾਂਦਾ ਹੈ, ਨਾਸ਼ ਹੋ ਜਾਂਦਾ ਹੈ ਭਾਵ ਸਾਰੇ ਗੁਣ ਵਡਿਆਈਆਂ ਆਦਿਕ ਵਿਚਕਾਰ ਹੀ ਰਹਿ ਜਾਂਦੀਆਂ ਹਨ। **ਵਾ:** ਜੇਕਰ ਉਸਦੀ ਬਿਰਤੀ ਵੀ ਲੱਗਦੀ ਹੋਵੇ ਤਾਂ ਉਹ ਵੀ ਅੱਧ ਵਿਚਾਲੋਂ ਹੀ ਟੁੱਟ ਜਾਂਦੀ ਹੈ।

**ਟੂਟੀ ਨਿੰਦਕ ਕੀ ਅਧ ਬੀਚ ॥** *(ਅੰਗ : ੧੨੨੪)*

**ਅਥਵਾ :** ਜਿਹੜਾ ਵੀ ਸੰਤਾਂ ਦੇ ਦੋਸ਼ੀ ਨਾਲ ਪ੍ਰੀਤੀ ਕਰਦਾ ਹੈ ਉਹ ਅਧ ਵਿਚਾਲੋਂ ਟੁੱਟ ਜਾਂਦਾ ਹੈ। ਯਥਾ :

**ਸਾਕਤ ਸਿਉ ਮੁਖਿ ਜੋਰਿਐ ਅਧ ਵੀਚਹੁ ਟੂਟੈ ॥** *(ਅੰਗ : ੮੧੧)*

## ਸੰਤ ਕਾ ਦੋਖੀ; ਕਿਤੈ ਕਾਜਿ ਨ ਪਹੂਚੈ ॥

ਸੰਤਾਂ ਦਾ ਦੋਸ਼ੀ ਕਿਸੇ ਕੰਮ ਵਿਚ ਵੀ ਸਿਰੇ ਨਹੀਂ (ਪਹੂਚੈ) ਪਹੁੰਚ ਸਕਦਾ। ਭਾਵ ਉਸਦਾ ਕੋਈ ਵੀ ਕੰਮ ਪੂਰਾ ਨਹੀਂ ਹੁੰਦਾ। ਸਾਰੇ ਅਧੂਰੇ ਹੀ ਰਹਿ ਜਾਂਦੇ ਹਨ। **ਵਾ:** ਕਿਸੇ ਦੂਸਰੇ ਦੇ ਕਾਰਜ ਦੀ ਪੂਰਤੀ ਲਈ ਸਹਾਇਤਾ ਕਰਨ ਵਾਸਤੇ ਨਹੀਂ ਪਹੁੰਚਦਾ। ਭਾਵ ਕਿਸੇ ਤੇ ਵੀ ਪਰਉਪਕਾਰ ਨਹੀਂ ਕਰਦਾ।

## ਸੰਤ ਕੇ ਦੋਖੀ ਕਉ; ਉਦਿਆਨ ਭ੍ਰਮਾਈਐ ॥

ਸੰਤਾਂ ਦੇ ਵਿੱਚ ਦੋਸ਼ ਕੱਢਣ ਵਾਲੇ ਦੋਸ਼ੀ ਨੂੰ (ਉਦਿਆਨ) ਸੰਸਾਰ ਰੂਪ ਜੰਗਲ ਵਿਚ ਭਰਮਾਇਆ ਜਾਂਦਾ ਹੈ।

## ਸੰਤ ਕਾ ਦੋਖੀ; ਉਝੜਿ ਪਾਈਐ ॥

ਸੰਤਾਂ ਦਾ ਦੋਸ਼ੀ ਪ੍ਰਤੱਖ ਉਜਾੜ ਵਿਚ **ਵਾ:** ਸੰਸਾਰ ਰੂਪ ਉਜਾੜ ਵਿੱਚ **ਵਾ:** ਜਮਾਂ ਦੀ ਉਜਾੜ ਵਿੱਚ ਪਾਇਆ ਜਾਂਦਾ ਹੈ। **ਵਾ:** ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਦੇ ਉਜਾੜੇ ਹੋਏ ਕੁਸੰਗੀ ਲੋਕਾਂ ਦੇ ਘਰ ਵਿਚ ਪਾਇਆ ਜਾਂਦਾ ਹੈ ਭਾਵ ਉਹਨਾਂ ਦੇ ਘਰ ਜਨਮ ਧਾਰਦਾ ਹੈ। **ਵਾ:** ਜੂਨਾਂ ਰੂਪ ਉਜਾੜ ਵਿੱਚ ਪਾਇਆ ਜਾਂਦਾ ਹੈ।

**ਅਥਵਾ :** ਜੋ ਸੰਤਾਂ ਦਾ (ਦੋਖੀ) ਦੋਸ਼ੀ ਹੈ। (ਉਝੜਿ) ਉਹ ਪੁੱਠਿਆਂ ਰਸਤਿਆਂ ਵਿੱਚ ਪਿਆ ਹੋਇਆ ਉੱਜੜਦਾ ਰਹਿੰਦਾ ਹੈ।

## ਸੰਤ ਕਾ ਦੋਖੀ; ਅੰਤਰ ਤੇ ਥੋਥਾ ॥

ਸੰਤਾਂ ਦਾ ਦੋਸ਼ੀ **ਵਾ:** ਸਾਧਸੰਗਤ ਦੇ ਵਿੱਚ ਦੋਸ਼ ਕੱਢਣ ਵਾਲਾ ਹਿਰਦੇ ਦੇ ਅੰਦਰੋਂ ਸ਼ੁਭ ਗੁਣਾਂ ਤੋਂ (ਥੋਥਾ) ਖਾਲੀ ਹੁੰਦਾ ਹੈ।

## ਜਿਉ ਸਾਸ ਬਿਨਾ; ਮਿਰਤਕ ਕੀ ਲੋਥਾ ॥

ਜਿਵੇਂ (ਸਾਸ) ਸਾਹਾਂ ਤੋਂ ਬਿਨਾਂ ਮੁਰਦੇ ਦੀ (ਲੋਥਾ) ਲਾਸ਼ ਪਈ ਹੁੰਦੀ ਹੈ।

## ਸੰਤ ਕੇ ਦੋਖੀ ਕੀ; ਜੜ ਕਿਛੁ ਨਾਹਿ ॥

ਸੰਤਾਂ ਦੇ ਦੋਸ਼ੀ ਦੀ ਧੀਆਂ ਪੁੱਤਰ ਆਦਿਕ ਰੂਪ (ਕਿਛੁ) ਕੋਈ ਜੜ੍ਹ ਵੀ ਨਹੀਂ ਰਹਿੰਦੀ, ਸਭ ਖਤਮ ਹੋ ਜਾਂਦੀ ਹੈ। ਜਿਵੇਂ ਚੰਦੂ ਦੀ ਖਤਮ ਹੋ ਗਈ ਸੀ।

**ਅਥਵਾ :** ਸੰਤਾਂ ਦੇ ਦੋਸ਼ੀ ਦੀ ਚਿੱਤ ਦੀ ਸ਼ੁੱਧੀ ਰੂਪ ਜੜ੍ਹ **ਵਾ:** ਸ਼ਰਧਾ ਰੂਪ ਜੜ੍ਹ **ਵਾ:** ਸ਼ੁਭ ਗੁਣਾਂ ਰੂਪ ਕੋਈ ਵੀ ਜੜ੍ਹ ਨਹੀਂ ਰਹਿੰਦੀ।

## ਆਪਨ ਬੀਜਿ; ਆਪੇ ਹੀ ਖਾਹਿ ॥

ਉਹ ਆਪ ਹੀ ਆਪਣੇ ਕਰਮਾ ਰੂਪ ਬੀਜ ਨੂੰ ਬੀਜਦਾ ਹੈ ਅਤੇ ਫਿਰ ਆਪ ਹੀ ਉਸਦਾ ਫਲ (ਖਾਹਿ) ਖਾਂਦਾ ਹੈ ਭੋਗਦਾ ਹੈ ਭਾਵ ਇਹ ਜੀਵ ਜੈਸਾ ਕਰਮ ਕਰਦਾ ਹੈ ਵੈਸਾ ਹੀ ਇਸ ਨੂੰ ਫਲ ਪ੍ਰਾਪਤ ਹੁੰਦਾ ਹੈ। ਜਿਸ ਪ੍ਰਕਾਰ ਅਜੈ ਰਾਜੇ ਨੇ ਸੰਤਾ ਨੂੰ ਲਿਦ ਦੀ ਭਿਖਿਆ ਪਾਈ ਸੀ ਅਤੇ ਫਿਰ ਉਸ ਨੂੰ ਆਪ ਹੀ ਖਾਣੀ ਪਈ ਸੀ।

**ਅਜੈ ਸੁ ਰੋਵੈ ਭੀਖਿਆ ਖਾਇ ॥ ਐਸੀ ਦਰਗਹ ਮਿਲੈ ਸਜਾਇ ॥** *(ਅੰਗ : ੯੫੩)*

## ਸਾਖੀ—ਅਜੈ ਰਾਜੇ ਦੀ

ਅਜੈ ਰਾਜਾ ਦਸਰਥ ਦਾ ਬਾਪ ਤੇ ਸ੍ਰੀ ਰਾਮਚੰਦਰ ਜੀ ਦਾ ਦਾਦਾ ਸੀ। ਇਸ ਨੇ ਇਕ ਸਾਧੂ ਨੂੰ ਘੋੜਿਆਂ ਦੀ ਲਿੱਦ ਦਾ ਬੁਕ ਦਾਨ ਕੀਤਾ ਸੀ। ਉਹ ਲਿੱਦ ਸਾਧੂ ਦੇ ਸ਼ਰਾਪ ਕਰਕੇ ਕਰੋੜਾਂ ਗੁਣਾਂ ਰੋਜ ਵਧਦੀ ਸੀ। ਕਹਿੰਦੇ ਹਨ ਕਿ ਉਸ ਲਿੱਦ ਦਾ ਦਿੱਤਾ ਦਾਨ ਉਸਨੂੰ ਹੀ ਖਾਣਾ ਪਿਆ ਸੀ। ਉਹ ਲਿੱਦ ਖਾਣ ਵੇਲੇ ਉਸ ਨੂੰ ਰੋਣਾ ਪਿਆ ਸੀ। ਇਸ ਪ੍ਰਕਾਰ ਆਪਣਾ ਬੀਜਿਆ ਹੋਇਆ ਆਪ ਹੀ ਖਾਣਾ ਪੈਂਦਾ ਹੈ।

**ਅਥਵਾ :** ਉਹ ਆਪ ਹੀ ਨਿੰਦਾ ਕਰਨ ਰੂਪ ਬੀਜ ਨੂੰ ਬੀਜਦਾ ਹੈ ਅਤੇ ਫਿਰ ਆਪ ਹੀ ਦੁੱਖ ਰੂਪ ਫਲ ਨੂੰ (ਖਾਹਿ) ਖਾਂਦਾ ਹੈ ਭਾਵ ਭੋਗਦਾ ਹੈ।

## ਸੰਤ ਕੇ ਦੋਖੀ ਕਉ; ਅਵਰੁ ਨ ਰਾਖਨਹਾਰੁ ॥

ਸੰਤਾਂ ਦੇ ਦੋਸ਼ੀ ਨੂੰ ਸੰਸਾਰ ਵਿਚ (ਅਵਰੁ) ਹੋਰ ਕੋਈ ਵੀ (ਰਾਖਨਹਾਰੁ) ਰੱਖਣ ਵਾਲਾ ਨਹੀਂ ਹੈ।

## ਨਾਨਕ ਸੰਤ ਭਾਵੈ; ਤਾ ਲਏ ਉਬਾਰਿ ॥੫॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਸੰਤਾਂ ਮਹਾਤਮਾ ਨੂੰ ਭਾਅ ਜਾਵੇ ਤਾਂ ਨਿੰਦਕ ਨੂੰ ਵੀ ਨਰਕਾਂ ਤੋਂ, ਜਮਾਂ ਦੀਆਂ ਸਜਾਵਾਂ ਤੋਂ (ਉਬਾਰਿ) ਬਚਾ (ਲਏ) ਲੈਂਦੇ ਹਨ।

## ਸੰਤ ਕਾ ਦੋਖੀ; ਇਉ ਬਿਲਲਾਇ ॥

ਸੰਤਾਂ ਦਾ ਦੋਸ਼ੀ (ਇਉ) ਇਸ ਪ੍ਰਕਾਰ (ਬਿਲਲਾਇ) ਵਿਰਲਾਪ ਕਰਦਾ ਹੈ।

## ਜਿਉ ਜਲ ਬਿਹੂਨ; ਮਛੁਲੀ ਤੜਫੜਾਇ ॥

(ਜਿਉ) ਜਿਵੇਂ (ਜਲ) ਪਾਣੀ ਤੋਂ (ਬਿਹੂਨ) ਬਿਨਾਂ ਮੱਛੀ ਤੜਫਦੀ ਹੈ। ਤਿਵੇਂ ਹੀ ਨਿੰਦਿਆ ਕਰਨ ਵਾਲਾ ਔਗੁਣੀ ਪੁਰਸ਼ ਹਿਰਦੇ ਅੰਦਰ ਸੜਦਾ ਹੀ ਰਹਿੰਦਾ ਹੈ।

## ਸੰਤ ਕਾ ਦੋਖੀ; ਭੂਖਾ ਨਹੀ ਰਾਜੈ ॥ ਜਿਉ ਪਾਵਕੁ; ਈਧਨਿ ਨਹੀ ਧ੍ਰਾਪੈ ॥

ਸੰਤਾਂ ਦਾ ਦੋਸ਼ੀ ਸਦਾ ਭੁੱਖਾ ਹੀ ਰਹਿੰਦਾ ਹੈ। ਕਦੇ ਵੀ (ਰਾਜੈ) ਰੱਜਦਾ ਨਹੀਂ ਹੈ। ਭਾਵ ਉਸ ਨੂੰ ਭਸਮ ਰੋਗ ਹੋ ਜਾਂਦਾ ਹੈ। ਅਰਥਾਤ ਜੋ ਵੀ ਭੋਜਨ ਖਾਂਦਾ ਹੈ, ਸਾਰਾ ਭਸਮ ਹੋ ਜਾਂਦਾ ਹੈ।

**ਅਥਵਾ :** ਸੰਤਾਂ ਦਾ ਦੋਸ਼ੀ ਸਦਾ ਨਿੰਦਿਆ ਰੂਪ ਭੋਜਨ ਤੋਂ ਭੁੱਖਾ ਹੀ ਰਹਿੰਦਾ ਹੈ, ਕਦੇ ਵੀ (ਨਹੀ ਰਾਜੈ) ਰੱਜਦਾ ਨਹੀਂ ਹੈ। ਜਿਵੇਂ (ਪਾਵਕੁ) ਅੱਗ ਕਦੇ ਵੀ (ਈਧਨਿ) ਲੱਕੜਾਂ ਨਾਲ ਨਹੀਂ (ਧ੍ਰਾਪੈ) ਰੱਜਦੀ। ਭਾਵੇਂ ਕਿੰਨੀਆਂ ਵੀ ਲੱਕੜਾਂ ਪਾ ਦਿਉ, ਸਵਾਹ ਕਰ ਦਿੰਦੀ ਹੈ।

**ਬਿਖਿਆ ਮਹਿ ਕਿਨ ਹੀ ਤ੍ਰਿਪਤਿ ਨ ਪਾਈ॥**

**ਜਿਉ ਪਾਵਕੁ ਈਧਨਿ ਨਹੀ ਧ੍ਰਾਪੈ ਬਿਨੁ ਹਰਿ ਕਹਾ ਅਘਾਈ॥** *(ਅੰਗ : ੬੭੨)*

## ਸੰਤ ਕਾ ਦੋਖੀ; ਛੁਟੈ ਇਕੇਲਾ॥

ਸੰਤਾਂ ਦਾ ਦੋਸ਼ੀ ਸੰਸਾਰ ਵਿਚ (ਇਕੇਲਾ) ਇਕੱਲਾ ਹੀ (ਛੁਟੈ) ਛੁੱਟੜ ਕੀਤਾ ਜਾਂਦਾ ਹੈ।

## ਜਿਉ ਬੂਆੜੁ ਤਿਲੁ; ਖੇਤ ਮਾਹਿ ਦੁਹੇਲਾ॥

(ਜਿਉ) ਜਿਵੇਂ ਤਿਲਾਂ ਦੇ ਖੇਤ ਵਿਚ *ਬੂਆੜ ਤਿਲ ਦਾ ਬੂਟਾ ਇਕੱਲਾ (ਦੁਹੇਲਾ) ਦੁਖੀ ਹੁੰਦਾ ਹੈ।

**ਅਥਵਾ :** ਜਿਵੇਂ ਬੂਆੜ ਤਿਲ ਦੇ ਬੂਟੇ ਨੂੰ ਜਿਮੀਂਦਾਰ ਖੇਤ ਵਿੱਚ ਹੀ ਛੱਡ ਦਿੰਦਾ ਹੈ ਤੇ ਫਿਰ ਉਹ ਪਸ਼ੂਆਂ ਦੇ ਪੈਰਾਂ ਹੇਠਾਂ ਆ ਕੇ ਦੁੱਖ ਪਾਉਂਦਾ ਹੈ। ਤਿਵੇਂ ਹੀ ਜਿੰਨ੍ਹਾਂ ਜੀਵਾਂ ਦੇ ਅੰਦਰ ਵਿਸ਼ਿਆਂ ਦੀ ਸੁਆਹ ਭਰੀ ਹੋਈ ਹੈ ਉਹਨਾਂ ਨੂੰ ਸੰਸਾਰ ਰੂਪ ਖੇਤ ਵਿਚ ਹੀ ਛੱਡ ਦਿੱਤਾ ਜਾਂਦਾ ਹੈ ਅਤੇ ਉਹ ਜੂਨਾਂ ਵਿਚ ਭਟਕਦੇ ਹੋਏ (ਦੁਹੇਲਾ) ਦੁਖੀ ਹੁੰਦੇ ਹਨ।

**ਛੁਟੇ ਤਿਲ ਬੂਆੜ ਜਿਉ ਸੁੰਞੇ ਅੰਦਰਿ ਖੇਤ॥** *(ਅੰਗ : ੪੬੩)*

## ਸੰਤ ਕਾ ਦੋਖੀ; ਧਰਮ ਤੇ ਰਹਤ॥

ਸੰਤਾਂ ਦਾ ਦੋਸ਼ੀ ਧਰਮ ਤੋਂ ਰਹਿਤ ਹੁੰਦਾ ਹੈ। ਭਾਵ ਉਸ ਦਾ ਕੋਈ ਦੀਨ ਧਰਮ ਨਹੀਂ ਹੁੰਦਾ।

## ਸੰਤ ਕਾ ਦੋਖੀ; ਸਦ ਮਿਥਿਆ ਕਹਤ॥

(ਸੰਤ ਕਾ ਦੋਖੀ) ਸੰਤਾਂ ਦੇ ਵਿੱਚ ਦੋਸ਼ ਕੱਢਣ ਵਾਲਾ, ਝੂਠ ਬੋਲਣ ਵਾਲਾ ਹੈ। ਅਣਹੋਈਆਂ ਗੱਲਾਂ ਕਰਦਾ ਹੈ।

**ਨਿੰਦਕ ਕਾ ਕਹਿਆ ਕੋਇ ਨ ਮਾਨੈ॥ ਨਿੰਦਕ ਝੂਠੁ ਬੋਲਿ ਪਛੁਤਾਨੇ॥** *(ਅੰਗ : ੧੧੫੨)*

## ਕਿਰਤੁ ਨਿੰਦਕ ਕਾ; ਧੁਰਿ ਹੀ ਪਇਆ॥

ਸੰਤਾਂ ਦੀ ਨਿੰਦਿਆ ਕਰਨ ਵਾਲੇ ਨਿੰਦਕ ਦਾ ਜਿਹੋ ਜਿਹਾ (ਕਿਰਤੁ) ਕੀਤਾ ਹੋਇਆ ਮੰਦ ਕਰਮ ਸੀ ਓਹੋ ਜਿਹਾ ਲੇਖ (ਧੁਰਿ) ਧੁਰੋਂ ਹੀ ਉਸਦੇ ਮੱਥੇ 'ਤੇ (ਪਇਆ) ਪੈ ਗਿਆ ਹੈ।

**ਅਥਵਾ :** ਜੋ ਸੰਤਾਂ ਦਾ ਨਿੰਦਕ ਹੈ, ਉਸ ਦੇ ਮੱਥੇ ਉੱਤੇ (ਧੁਰਿ) ਮੁੱਢੋਂ ਹੀ ਨਿੰਦਾ (ਕਿਰਤੁ) ਕਰਨ ਦਾ ਲੇਖ ਪੈ ਗਿਆ ਹੈ।

## ਨਾਨਕ ਜੋ ਤਿਸੁ ਭਾਵੈ; ਸੋਈ ਥਿਆ॥੬॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜੋ ਉਸ ਪ੍ਰਮੇਸਰ ਨੂੰ ਭਾਉਂਦਾ ਸੀ। ਉਸੇ ਤਰ੍ਹਾਂ ਦਾ ਨਿੰਦਕ ਨੂੰ ਆਪਣੇ ਕਰਮਾਂ ਦਾ ਫਲ ਪ੍ਰਾਪਤ ਹੋਇਆ ਹੈ।

---

* **ਬੂਆੜ :** ਜਿਹੜਾ ਤਿਲਾਂ ਦੇ ਖੇਤ ਵਿਚ ਤਿਲਾਂ ਤੋਂ ਖਾਲੀ ਬੂਟਾ ਹੁੰਦਾ ਹੈ, ਜਿਸ ਦੀਆਂ ਡੋਡੀਆਂ ਵਿਚ ਕੇਵਲ ਸੁਆਹ ਹੀ ਭਰੀ ਹੁੰਦੀ ਹੈ, ਉਸ ਬੂਟੇ ਨੂੰ ਬੂਆੜ ਤਿਲ ਦਾ ਬੂਟਾ ਕਿਹਾ ਜਾਂਦਾ ਹੈ। ਜਿਸ ਸੁਆਹ ਵਾਲੇ ਬੂਟੇ ਨੂੰ ਜਿਮੀਂਦਾਰ ਖੇਤ ਵਿਚ ਹੀ ਛੱਡ ਜਾਂਦੇ ਹਨ ਤੇ ਉਹ ਪਸ਼ੂਆਂ ਦੇ ਖੁਰਾਂ ਨਾਲ ਦੱਬਿਆ ਕੱਟਿਆ ਜਾਂਦਾ ਹੈ।

**ਅਥਵਾ :** ਜੋ ਉਸ ਅਕਾਲ ਪੁਰਖ ਵਾਹਿਗੁਰੂ ਜੀ ਨੂੰ ਭਾਉਂਦਾ ਹੈ ਓਹੀ (ਥਿਆ) ਹੁੰਦਾ ਹੈ।

## ਸੰਤ ਕਾ ਦੋਖੀ; ਬਿਗੜਰੂਪੁ ਹੋਇ ਜਾਇ ॥

(ਬਿਗੜ-ਰੂਪੁ)

(ਸੰਤ ਕਾ ਦੋਖੀ) ਸੰਤਾਂ ਵਿਚ ਦੋਸ਼ ਕੱਢਣ ਵਾਲੇ ਦਾ (ਬਿਗੜਰੂਪੁ) ਰੂਪ ਕੋਹੜੀ ਹੋ ਜਾਂਦਾ ਹੈ। **ਵਾ:** ਸੰਤਾਂ ਦੇ ਵਿੱਚ ਦੋਸ਼ ਕੱਢਣ ਵਾਲੇ ਦਾ ਜੀਵਨ ਪ੍ਰਮੇਸਰ ਦੇ (ਰੂਪੁ) ਸਰੂਪ ਨੂੰ ਪਛਾਨਣ ਵੱਲੋਂ ਬਿਗੜ ਜਾਂਦਾ ਹੈ ਭਾਵ ਉਸ ਨੂੰ ਸਰੂਪ ਦੀ ਪ੍ਰਾਪਤੀ ਨਹੀਂ ਹੁੰਦੀ।

## ਸੰਤ ਕੋ ਦੋਖੀ ਕਉ; ਦਰਗਹ ਮਿਲੈ ਸਜਾਇ ॥

ਸੰਤਾਂ ਦੇ ਵਿੱਚ ਦੋਸ਼ ਕੱਢਣ ਵਾਲੇ ਨੂੰ ਪ੍ਰਮੇਸਰ ਦੀ ਦਰਗਾਹ ਵਿਚ ਵੀ ਸਜ਼ਾ ਮਿਲਦੀ ਹੈ।

## ਸੰਤ ਕਾ ਦੋਖੀ; ਸਦਾ ਸਹਕਾਈਐ ॥

(ਸੰਤ ਕਾ ਦੋਖੀ) ਸੰਤਾਂ ਮਹਾਤਮਾ ਵਿੱਚ ਦੋਸ਼ ਕੱਢਣ ਵਾਲਾ ਸਦਾ ਹੀ (ਸਹਕਾਈਐ) *ਸਹਕਦਾ ਭਾਵ ਤਰਲੇ ਲੈਂਦਾ ਰਹਿੰਦਾ ਹੈ। ਅੱਧ ਮਰਿਆ ਜਿਹਾ ਹੋ ਜਾਂਦਾ ਹੈ।

## ਸੰਤ ਕਾ ਦੋਖੀ; ਨ ਮਰੈ ਨ ਜੀਵਾਈਐ ॥

ਸੰਤਾਂ ਦਾ ਦੋਸ਼ੀ ਨਾ ਮਰਿਆਂ ਵਿਚ ਅਤੇ ਨਾ ਹੀ ਜਿਉਂਦਿਆਂ ਵਿਚ ਗਿਣਿਆ ਜਾਂਦਾ ਹੈ ਭਾਵ ਮਰਦਿਆਂ ਵਿੱਚ ਇਸ ਲਈ ਨਹੀਂ ਹੈ ਕਿ ਪ੍ਰਾਲਬਧ ਰਹਿੰਦੀ ਹੋਣ ਕਰਕੇ ਪ੍ਰਾਣ ਨਹੀਂ ਨਿਕਲਦੇ ਅਤੇ ਜਿਉਂਦਿਆਂ ਵਿੱਚ ਇਸ ਲਈ ਨਹੀਂ ਹੈ ਕਿਉਂਕਿ ਉਸ ਨੂੰ ਪ੍ਰਮਾਰਥ ਵੱਲੋਂ ਕੋਈ ਗਿਆਤ ਨਹੀਂ ਹੁੰਦੀ।

## ਸੰਤ ਕੇ ਦੋਖੀ ਕੀ; ਪੁਜੈ ਨ ਆਸਾ ॥

ਸੰਤਾਂ ਦੇ ਵਿੱਚ ਦੋਸ਼ ਕੱਢਣ ਵਾਲੇ ਦੀ ਕੋਈ ਵੀ (ਆਸਾ) ਇੱਛਾ ਨਹੀਂ ਪੂਰੀ ਹੁੰਦੀ।

**ਕਾਈ ਆਸ ਨ ਪੁੰਨੀਆ ਨਿਤ ਪਰ ਮਲੁ ਹਿਰਤੇ ॥** (ਅੰਗ : ੩੧੭)

## ਸੰਤ ਕਾ ਦੋਖੀ; ਉਠਿ ਚਲੈ ਨਿਰਾਸਾ ॥

ਸੰਤਾਂ ਦਾ ਦੋਸ਼ੀ ਦੁਨੀਆਂ ਤੋਂ ਨਿਰਾਸਾ ਹੋ ਕੇ ਉੱਠ ਕੇ (ਚਲੈ) ਚਲਿਆ ਜਾਂਦਾ ਹੈ।

**ਕਬੀਰ ਬਿਕਾਰਹ ਚਿਤਵਤੇ ਝੂਠੇ ਕਰਤੇ ਆਸ ॥**
**ਮਨੋਰਥੁ ਕੋਇ ਨ ਪੂਰਿਓ ਚਾਲੇ ਊਠਿ ਨਿਰਾਸ ॥** (ਅੰਗ : ੧੩੭੫)

## ਸੰਤ ਕੈ ਦੋਖਿ; ਨ ਤ੍ਰਿਸਟੈ ਕੋਇ ॥

ਸੰਤਾਂ ਦੇ ਵਿਚ ਦੋਸ਼ ਕੱਢਣ ਵਾਲਾ ਕੋਈ ਵੀ (ਤ੍ਰਿਸਟੈ) ਇਸਥਿਤ ਨਹੀਂ ਰਹਿ ਸਕਦਾ।

## ਜੈਸਾ ਭਾਵੈ; ਤੈਸਾ ਕੋਈ ਹੋਇ ॥

(ਜੈਸਾ) ਜਿਸ ਤਰ੍ਹਾਂ ਕਿਸੇ ਨੂੰ (ਭਾਵੈ) ਚੰਗਾ ਲਗਦਾ ਹੈ ਭਾਵੇਂ ਕੋਈ (ਤੈਸਾ) ਉਸੇ ਤਰ੍ਹਾਂ ਹੀ (ਹੋਇ) ਹੋ ਜਾਵੇ। ਭਾਵੇਂ ਕੋਈ ਵੱਡਾ ਸਰਦਾਰ ਬਣ ਜਾਵੇ, ਭਾਵੇਂ ਸ਼ਕਤੀ ਵਾਲਾ ਸਾਧ ਬਣ ਜਾਵੇ। ਸਾਰਿਆਂ ਨੂੰ ਆਪਣੇ ਕੀਤੇ ਹੋਏ ਬੁਰੇ ਕਰਮਾਂ ਦਾ ਫਲ ਮਿਲਣਾ ਹੀ ਮਿਲਣਾ ਹੈ। ਜਿਵੇਂ ਹਰਨਾਖਸ਼ ਨੂੰ ਮਿਲਿਆ ਸੀ।

---

* **ਸਹਕਦਾ :** ਸਾਹ ਚਲਦੇ ਹੋਣ, ਪਰ ਹੋਸ਼ ਨਾ ਹੋਣੀ।

**ਅਥਵਾ :** ਜੋ ਸੰਤਾਂ ਦਾ ਨਿੰਦਕ ਹੈ, ਜਿਹੋ ਜਿਹਾ ਉਸ ਨੂੰ ਭਾਉਂਦਾ ਹੈ ਭਾਵੇਂ ਓਹੋ ਜਿਹਾ ਤਾਕਤ ਵਾਲਾ ਵੀ ਕਿਉਂ ਨਾ ਬਣ ਜਾਵੇ ਪਰ ਕੀਤੇ ਹੋਏ ਮਾੜੇ ਕਰਮਾਂ ਦੇ ਫਲ ਨੂੰ ਪ੍ਰਾਪਤ ਕਰਨ ਤੋਂ ਬਗੈਰ ਉਹ ਵੀ ਨਹੀਂ ਰਹਿ ਸਕਦਾ।

**ਅਥਵਾ :** ਜਿਹੋ ਜਿਹੀ ਕਿਸੇ ਦੀ ਭਾਵਨਾ ਹੁੰਦੀ ਹੈ, ਉਹੋ ਜਿਹਾ ਹੀ ਹੋ ਜਾਂਦਾ ਹੈ।

## ਪਇਆ ਕਿਰਤੁ; ਨ ਮੇਟੈ ਕੋਇ ॥

ਨਿੰਦਕ ਪੁਰਸ਼ ਦੁਆਰਾ ਕੀਤੇ ਹੋਏ ਨਿੰਦਿਆ ਰੂਪ ਕਰਮਾਂ ਦਾ ਉਸਦੇ ਮੱਥੇ 'ਤੇ ਲੇਖ (ਪਇਆ) ਪੈ ਗਿਆ ਹੈ। ਜਿਸ ਨੂੰ ਕੋਈ ਵੀ ਮੇਟ ਨਹੀਂ ਸਕਦਾ, ਭਾਵ ਉਸ ਨੂੰ ਭੋਗਣਾ ਹੀ ਪੈਣਾ ਹੈ।

## ਨਾਨਕ; ਜਾਨੈ ਸਚਾ ਸੋਇ ॥੭॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਸ ਗੱਲ ਨੂੰ (ਸੋਇ) ਉਹ ਸੱਚਾ ਅਕਾਲ ਪੁਰਖ ਵਾਹਿਗੁਰੂ ਹੀ ਜਾਣਦਾ ਹੈ ਕਿ ਨਿੰਦਕ ਦੀ ਐਸੀ ਬੁਰੀ ਹਾਲਤ ਹੁੰਦੀ ਹੈ। ਕਿਉਂਕਿ :

**ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ ਸਰਬ ਜੀਆ ਕਾ ਦਾਤਾ ਰੇ ॥** *(ਅੰਗ : ੬੧੨)*

## ਸਭ ਘਟ ਤਿਸ ਕੇ; ਓਹੁ ਕਰਨੈਹਾਰੁ ॥

ਹਰੀ ਪ੍ਰਮੇਸਰ ਦੇ ਪਿਆਰੇ ਜਾਣਦੇ ਹਨ ਕਿ ਸਾਰੇ (ਘਟ) ਸਰੀਰ, ਚਾਰੇ ਖਾਣੀਆਂ ਦੇ ਸਰੀਰ ਉਸ ਪ੍ਰਮੇਸਰ ਦੇ ਹੀ ਬਣਾਏ ਹੋਏ ਹਨ ਅਤੇ ਉਹੀ ਸਾਰਿਆਂ ਨੂੰ (ਕਰਨੈਹਾਰੁ) ਕਰਨ ਵਾਲਾ ਭਾਵ ਰਚਨ ਵਾਲਾ ਹੈ।

## ਸਦਾ ਸਦਾ; ਤਿਸ ਕਉ ਨਮਸਕਾਰੁ ॥

ਇਸ ਲਈ ਸਾਡੀ ਉਸ ਅਕਾਲ ਪੁਰਖ ਵਾਹਿਗੁਰੂ ਜੀ ਨੂੰ ਸਦਾ ਸਦਾ (ਨਮਸਕਾਰੁ) ਬੰਦਨਾ ਹੈ।

## ਪ੍ਰਭ ਕੀ ਉਸਤਤਿ; ਕਰਹੁ ਦਿਨੁ ਰਾਤਿ ॥

ਹੇ ਭਰਾਵੋ ! ਉਸ (ਪ੍ਰਭ) ਪ੍ਰਮੇਸਰ ਦੀ (ਉਸਤਤਿ) ਸਿਫਤ, ਮਹਿਮਾ ਰਾਤ ਦਿਨ ਕਰਦੇ ਰਿਹਾ ਕਰੋ।

**ਦਿਨੁ ਰਾਤੀ ਆਰਾਧਹੁ ਪਿਆਰੋ ਨਿਮਖ ਨ ਕੀਜੈ ਢੀਲਾ ॥** *(ਅੰਗ : ੪੯੮)*

## ਤਿਸਹਿ ਧਿਆਵਹੁ; ਸਾਸਿ ਗਿਰਾਸਿ ॥

ਉਸ ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਸਾਸਿ ਗਿਰਾਸਿ) ਆਉਂਦੇ-ਜਾਂਦੇ ਸਾਹ ਨਾਲ **ਵਾ:** ਸਵਾਸ ਲੈਂਦਿਆਂ ਤੇ (ਗਿਰਾਸਿ) ਗਿਰਾਹੀ ਛਕਦਿਆਂ ਧਿਆਉਣਾ ਕਰੋ।

ਸਤਿਗੁਰੂ ਸਾਹਿਬ ਜੀ ਅਖੀਰਲੀ ਪਉੜੀ ਵਿੱਚ ਦੱਸਦੇ ਹਨ ਕਿ ਹੇ ਭਾਈ ! ਤੁਸੀਂ ਕਿਸੇ ਦੀ ਨਿੰਦਿਆ ਨਾ ਕਰਨ ਲੱਗ ਜਾਇਓ।

## ਸਭੁ ਕਛੁ ਵਰਤੈ; ਤਿਸ ਕਾ ਕੀਆ ॥

ਇਹ ਸਾਰਾ ਕੁਝ ਉਸ ਪ੍ਰਮੇਸਰ ਦਾ ਹੀ (ਕੀਆ) ਰਚਿਆ ਹੋਇਆ ਵਰਤਾਰਾ (ਵਰਤੈ) ਵਰਤ ਰਿਹਾ ਹੈ। ਯਥਾ :

**ਸਭੁ ਕਿਛੁ ਕੀਤਾ ਤੇਰਾ ਵਰਤੈ ਕਿਆ ਹਮ ਬਾਲ ਗੁਪਾਲਾ ॥** *(ਅੰਗ : ੬੦੮)*

## ਜੈਸਾ ਕਰੇ; ਤੈਸਾ ਕੋ ਥੀਆ ॥

ਜਿਹੋ ਜਿਹਾ ਕੋਈ ਕਰਤੱਬ (ਕਰੇ) ਕਰਦਾ ਹੈ (ਤੈਸਾ) ਓਹੋ ਜਿਹਾ ਉਸ ਨੂੰ ਫਲ ਪ੍ਰਾਪਤ (ਥੀਆ) ਹੁੰਦਾ ਹੈ। ਭਾਵ ਜਿਹੜਾ ਨਿੰਦਿਆ ਕਰਦਾ ਹੈ, ਉਸ ਦਾ ਨਾਮ ਨਿੰਦਕ ਪੈ ਜਾਂਦਾ ਹੈ, ਜਿਹੜਾ ਪਾਪ ਕਰਮ ਕਰਦਾ ਹੈ,

ਉਸਦਾ ਨਾਮ ਪਾਪੀ ਪੈ ਜਾਂਦਾ ਹੈ, ਜਿਹੜਾ ਧਰਮ ਨੂੰ ਕਮਾਉਂਦਾ ਹੈ, ਉਸ ਦਾ ਨਾਮ ਧਰਮੀ ਪੈ ਜਾਂਦਾ ਹੈ।
**ਅਥਵਾ :** (ਜੈਸਾ) ਜਿਹੋ ਜਿਹਾ ਉਹ ਪ੍ਰਮੇਸਰ ਕਰਦਾ ਹੈ। ਓਹੋ ਜਿਹਾ ਹੀ ਕੋਈ ਕਾਰਜ ਹੁੰਦਾ ਹੈ।

**ਅਪਨਾ ਖੇਲੁ; ਆਪਿ ਕਰਨੈਹਾਰੁ ॥**

ਉਹ ਪ੍ਰਮੇਸਰ ਆਪ ਹੀ ਆਪਣੇ ਸੰਸਾਰ ਰੂਪ (ਖੇਲੁ) ਤਮਾਸ਼ੇ ਨੂੰ (ਕਰਨੈਹਾਰੁ) ਰਚਨ ਵਾਲਾ ਹੈ। ਯਥਾ :

**ਬਾਜੀਗਰਿ ਜੈਸੇ ਬਾਜੀ ਪਾਈ ॥ ਨਾਨਾ ਰੂਪ ਭੇਖ ਦਿਖਲਾਈ ॥** (ਅੰਗ : ੭੩੬)

**ਦੂਸਰ ਕਉਨੁ; ਕਹੈ ਬੀਚਾਰੁ ॥**

ਕੋਈ ਦੂਸਰਾ ਉਸ ਦੇ ਕਰਤੱਬ ਜਾਂ ਨਿਰਣੇ ਨੂੰ ਵਿਚਾਰ ਕੇ ਕੀ ਕਹਿ ਸਕਦਾ ਹੈ ਭਾਵ ਕੁਝ ਵੀ ਨਹੀਂ ਕਹਿ ਸਕਦਾ।

**ਤੁਮਰੀ ਗਤਿ ਮਿਤਿ ਤੁਮ ਹੀ ਜਾਨੀ ॥** (ਅੰਗ : ੨੬੮)

**ਹਰਿ ਕੀ ਗਤਿ ਨਹਿ ਕੋਊ ਜਾਨੈ ॥**

**ਜੋਗੀ ਜਤੀ ਤਪੀ ਪਚਿ ਹਾਰੇ ਅਰੁ ਬਹੁ ਲੋਗ ਸਿਆਨੇ ॥** (ਅੰਗ : ੫੩੭)

## ਅੰਗ : ੨੮੧

**ਜਿਸ ਨੋ ਕ੍ਰਿਪਾ ਕਰੈ; ਤਿਸੁ ਆਪਨ ਨਾਮੁ ਦੇਇ ॥**

(ਜਿਸ ਨੋ) ਜਿੰਨ੍ਹਾਂ ਉੱਤੇ ਪ੍ਰਮੇਸਰ ਕਿਰਪਾ ਦ੍ਰਿਸ਼ਟੀ (ਕਰੈ) ਕਰ ਦਿੰਦਾ ਹੈ। (ਤਿਸੁ) ਉਹਨਾਂ ਨੂੰ ਆਪਣਾ ਅੰਮ੍ਰਿਤ ਨਾਮ ਦੇ ਦਿੰਦਾ ਹੈ।

**ਬਡਭਾਗੀ; ਨਾਨਕ, ਜਨ ਸੇਇ ॥੮॥੧੩॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿੰਨ੍ਹਾਂ ਦੇ ਅੰਦਰੋਂ (ਬਡ) ਵਡਿਆਈ ਦੀ ਇੱਛਾ (ਭਾਗੀ) ਭੱਜ ਗਈ ਹੈ। ਭਾਵ ਜੋ ਨਿਸ਼ਕਾਮੀ ਹੋ ਗਏ ਹਨ। (ਸੇਇ) ਉਹ (ਜਨ) ਪੁਰਖ ਤਿੰਨਾਂ ਲੋਕਾਂ ਵਿਚ (ਬਡਭਾਗੀ) ਉੱਤਮ ਭਾਗਾਂ ਵਾਲੇ ਹਨ।

**ਸਲੋਕੁ ॥**

**ਤਜਹੁ ਸਿਆਨਪ ਸੁਰਿਜਨਹੁ; ਸਿਮਰਹੁ ਹਰਿ ਹਰਿ ਰਾਇ ॥**

ਹੇ ਆਪਣੇ ਆਪ ਨੂੰ (ਸੁਰਿਜਨਹੁ) ਸ੍ਰੇਸ਼ਟ ਕਹਾਉਣ ਵਾਲੇ ਪਿਆਰੇ ਜਨੋ ! **ਵਾ:** ਹੇ (ਸੁਰਿਜਨਹੁ) ਦੈਵੀ ਸੰਪਦਾ ਨੂੰ ਜਾਨਣ ਵਾਲੇ ਪਿਆਰਿਓ ! ਤੁਸੀਂ ਆਪਣੀ ਬੁੱਧੀ ਦੀ (ਸਿਆਨਪ) ਚਤੁਰਾਈ ਨੂੰ (ਤਜਹੁ) ਛੱਡਣਾ ਕਰੋ ਅਤੇ (ਹਰਿ) ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ (ਰਾਇ) ਰਾਜਾ ਸਰੂਪ (ਹਰਿ) ਪ੍ਰਮੇਸਰ ਦਾ (ਸਿਮਰਹੁ) ਸਿਮਰਨ ਕਰਨਾ ਕਰੋ।

**ਏਕ ਆਸ ਹਰਿ ਮਨਿ ਰਖਹੁ; ਨਾਨਕ, ਦੂਖੁ ਭਰਮੁ ਭਉ ਜਾਇ ॥੧॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! ਤੁਸੀਂ ਆਪਣੇ ਮਨ ਵਿਚ ਕੇਵਲ (ਏਕ) ਇਕ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦੀ ਹੀ ਆਸ ਰੱਖਿਆ ਕਰੋ, ਜਿਸ ਦੀ ਕਿਰਪਾ ਦ੍ਰਿਸ਼ਟੀ ਨਾਲ ਤੁਹਾਡਾ (ਦੂਖੁ) ਜੰਮਣ ਮਰਣ ਦਾ ਦੁੱਖ, (ਭਰਮੁ) *ਪੰਜ ਪ੍ਰਕਾਰ ਦਾ ਭਰਮ ਅਤੇ (ਭਉ) **ਸੱਤ ਪ੍ਰਕਾਰ ਦਾ ਡਰ ਵੀ ਚਲਿਆ (ਜਾਇ) ਜਾਵੇਗਾ।

---

* **ਪੰਜ ਪ੍ਰਕਾਰ ਦਾ ਭਰਮ :** ਭੇਦ ਭਰਮ, ਕਰਤਤ ਭਰਮ, ਪੁਨ ਸੰਗ ਭਰਮ ਵਿਕਾਰ। ਬ੍ਰਹਮ ਇਤਰ ਜਗ ਸਤ ਹੈ ਪਾਂਚੋ ਭਰਮ ਸੰਸਾਰ।

** **ਸਤ ਪ੍ਰਕਾਰ ਦਾ ਭੈ :** ਯਹ ਭੈ, ਪ੍ਰਲੋਕ ਭੈ, ਜਨਮ ਵੇਦਨਾ ਜਾਤ। ਅਨ ਰਖਿਆ ਅਰੁ ਗੁਪਤ ਭੈ ਅਕਸਮਾਤ੍ਰ ਭੈ ਸਾਤ।

## ਅਸਟਪਦੀ ॥

## ਮਾਨੁਖ ਕੀ ਟੇਕ; ਬ੍ਰਿਥੀ ਸਭ ਜਾਨੁ ॥

ਹੇ ਭਾਈ ! ਜਿਹੜੀ ਮਨੁੱਖ (ਕੀ) ਦੀ (ਟੇਕ) ਓਟ ਰੱਖਣੀ ਹੈ ਕਿ ਇਹ ਮੇਰੀ ਪਾਲਨਾ ਕਰੇਗਾ, ਮੇਰੀ ਰੱਖਿਆ ਕਰੇਗਾ, ਇਹ (ਸਭ) ਸਾਰੀ (ਬ੍ਰਿਥੀ) ਵਿਅਰਥ ਹੀ (ਜਾਨੁ) ਜਾਨਣਾ ਕਰੋ।

## ਦੇਵਨ ਕਉ; ਏਕੈ ਭਗਵਾਨੁ ॥

ਸਾਰਿਆਂ (ਕਉ) ਨੂੰ ਰੋਜ਼ੀ (ਦੇਵਨ) ਦੇਣ ਵਾਲਾ (ਏਕੈ) ਇੱਕੋ (ਭਗਵਾਨੁ) *ਖਟ ਭਗਾਂ ਸੰਪੰਨ ਪ੍ਰਮੇਸਰ ਹੀ ਹੈ।

**ਦਦਾ ਦਾਤਾ ਏਕੁ ਹੈ ਸਭ ਕਉ ਦੇਵਨਹਾਰ ॥** *(ਅੰਗ: ੨੫੭)*

## ਜਿਸ ਕੈ ਦੀਐ; ਰਹੈ ਅਘਾਇ ॥

ਜਿਸ ਪ੍ਰਮੇਸਰ ਦੇ ਦੁਆਰਾ (ਦੀਐ) ਦਿਤੀਆਂ ਹੋਈਆਂ ਦਾਤਾਂ ਕਰਕੇ **ਵਾ:** ਨਾਮ ਰੂਪ ਦਾਤ ਕਰਕੇ ਜੀਵ (ਅਘਾਇ) ਤ੍ਰਿਪਤ ਹੋ ਰਹੇ ਹਨ।

## ਬਹੁਰਿ; ਨ ਤ੍ਰਿਸਨਾ ਲਾਗੈ ਆਇ ॥

ਮਹਾਰਾਜ ! ਉਹਨਾਂ ਨੂੰ ਸੰਤੋਖ ਦਾ ਇਹੋ ਜਿਹਾ ਰੱਜ ਬਖਸ਼ ਦਿੰਦੇ ਹਨ ਕਿ ਜੀਵਨ ਵਿਚ (ਬਹੁਰਿ) ਮੁੜ ਦੁਬਾਰਾ ਰਸਾਂ ਕਸਾਂ ਦੇ ਭੋਗਣ ਦੀ ਤ੍ਰਿਸ਼ਨਾ (ਆਇ) ਆ ਕੇ ਨਹੀਂ (ਲਾਗੈ) ਲੱਗਦੀ।

## ਮਾਰੈ ਰਾਖੈ; ਏਕੋ ਆਪਿ ॥

ਇੰਨ੍ਹਾਂ ਜੀਵਾਂ ਨੂੰ ਪਰਾਲਬਧ ਪੂਰੀ ਹੋਣ ਤੇ (ਮਾਰੈ) ਮਾਰਨ ਵਾਲਾ ਤੇ ਪਰਾਲਬਧ ਬਣੀ ਰਹਿਣ ਤੇ (ਰਾਖੈ) ਰੱਖਣ ਵਾਲਾ (ਏਕੋ) ਇਕੋ ਇਕ ਪ੍ਰਮੇਸਰ ਆਪ ਹੀ ਹੈ।

## ਮਾਨੁਖ ਕੈ; ਕਿਛੁ ਨਾਹੀ ਹਾਥਿ ॥

ਇਸ ਅਲਪੱਗ ਮਨੁੱਖ (ਕੈ) ਦੇ ਹੱਥ ਵਿਚ ਭਾਵ ਅਧੀਨ (ਕਿਛੁ) ਕੁਝ ਵੀ ਨਹੀਂ ਹੈ। ਸਭ ਕੁਝ ਸਰਬ ਕਲਾ ਸਮਰੱਥ ਪ੍ਰਮੇਸਰ ਨੇ ਆਪਣੇ ਅਧੀਨ ਵਿਚ ਹੀ ਰੱਖਿਆ ਹੋਇਆ ਹੈ। ਯਥਾ :

**ਕਹੁ ਮਾਨੁਖ ਤੇ ਕਿਆ ਹੋਇ ਆਵੈ ॥ ਜੋ ਤਿਸੁ ਭਾਵੈ ਸੋਈ ਕਰਾਵੈ ॥** *(ਅੰਗ : ੨੭੭)*

## ਤਿਸ ਕਾ ਹੁਕਮੁ ਬੂਝਿ; ਸੁਖੁ ਹੋਇ ॥

(ਤਿਸ) ਉਸ ਅਕਾਲ ਪੁਰਖ ਵਾਹਿਗੁਰੂ ਜੀ (ਕਾ) ਦਾ ਹੁਕਮ (ਬੂਝਿ) ਸਮਝ ਕੇ ਹੀ ਸਾਰੇ ਸੁੱਖਾਂ ਦੀ ਪ੍ਰਾਪਤੀ (ਹੋਇ) ਹੁੰਦੀ ਹੈ।

**ਅਥਵਾ :** ਹੇ ਭਾਈ ! ਉਸ ਪ੍ਰਮੇਸਰ ਦਾ ਹੁਕਮ ਗੁਰਾਂ ਕੋਲੋਂ (ਬੂਝਿ) ਪੁੱਛ ਕੇ ਸਮਝਣਾ ਕਰੋ। ਫਿਰ ਸਾਰੇ ਸੁੱਖਾਂ ਦੀ ਪ੍ਰਾਪਤੀ (ਹੋਇ) ਹੋਵੇਗੀ।

**ਹੁਕਮੁ ਬੂਝਿ ਰੰਗ ਰਸ ਮਾਣੇ ॥ ਸਤਿਗੁਰ ਸੇਵਾ ਮਹਾ ਨਿਰਬਾਣੇ ॥** *(ਅੰਗ : ੩੮੫)*

**ਹੁਕਮੁ ਬੂਝਿ ਜਨ ਭਏ ਨਿਹਾਲਾ ਇਹ ਭਗਤਾ ਕੀ ਘਾਲਣਾ ॥** *(ਅੰਗ : ੧੦੭੭)*

---

* **ਖਟ ਭਗਾਂ ਸੰਪੰਨ :** ਧਰਮ ਸੁਜਸ ਵੈਰਾਗ ਪੁਨ ਐਸ਼ਵਰਜ ਸ਼੍ਰੇਯ ਵਿਗਿਆਨ।
ਯਹ ਖਟ ਭਗਾਂ ਸੰਪੰਨ ਜੋ ਤਾਹਿ ਕਹਤ ਭਗਵਾਨ।

## ਤਿਸ ਕਾ ਨਾਮੁ; ਰਖੁ ਕੰਠਿ ਪਰੋਇ ॥

ਜਿਵੇਂ ਗਹਿਣਾ ਗਲੇ ਵਿਚ ਪਾ ਕੇ ਰੱਖੀਦਾ ਹੈ; ਇਉਂ ਉਸ ਪ੍ਰਮੇਸਰ ਦਾ ਨਾਮ ਆਪਣੇ ਕੰਠ ਭਾਵ ਹਿਰਦੇ ਵਿਚ (ਪਰੋਇ) ਪਰੋ ਕੇ ਰੱਖਣਾ ਕਰੋ। ਭਾਵ ਹਰ ਵਕਤ ਆਉਂਦੇ ਜਾਂਦੇ ਸੁਆਸ ਨਾਲ ਪ੍ਰਮੇਸਰ ਦਾ ਸਿਮਰਨ ਕਰਿਆ ਕਰੋ।

**ਕੰਠੇ ਮਾਲਾ ਜਿਹਵਾ ਰਾਮੁ ॥ ਸਹੰਸ ਨਾਮੁ ਲੈ ਲੈ ਕਰਉ ਸਲਾਮੁ ॥** *(ਅੰਗ : ੪੭੯)*

## ਸਿਮਰਿ ਸਿਮਰਿ; ਸਿਮਰਿ ਪ੍ਰਭੁ ਸੋਇ ॥

(ਸੋਇ) ਉਹ (ਸਿਮਰਿ) ਸਿਮਰਨੇ ਜੋਗ ਪ੍ਰਮੇਸਰ ਦੇ (ਸਿਮਰਿ) ਸਿਮਰਨ ਨੂੰ ਮਨ, ਬਾਣੀ, ਸਰੀਰ ਕਰਕੇ (ਸਿਮਰਿ) ਸਿਮਰਿਆ ਕਰ।

## ਨਾਨਕ; ਬਿਘਨੁ ਨ ਲਾਗੈ ਕੋਇ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰਿਆ ! ਫਿਰ ਤੇਰੇ ਕਿਸੇ ਵੀ ਕਰਤੱਬ ,ਕੰਮ ਵਿਚ (ਕੋਇ) ਕੋਈ ਵੀ (ਬਿਘਨੁ) ਰੁਕਾਵਟ ਆ ਕੇ (ਨ ਲਾਗੈ) ਨਹੀਂ ਲੱਗੇਗੀ। ਭਾਵ ਤੇਰੇ ਸਾਰੇ ਕਾਰਜ ਨਿਰਵਿਘਨਤਾ ਸਹਿਤ ਪੂਰੇ ਹੋ ਜਾਣਗੇ।

**ਪ੍ਰਭ ਸਿਮਰਤ ਕਛੁ ਬਿਘਨੁ ਨ ਲਾਗੈ ॥** *(ਅੰਗ : ੨੬੨)*

**ਬਿਘਨੁ ਨ ਕੋਊ ਲਾਗਤਾ ਗੁਰ ਪਹਿ ਅਰਦਾਸਿ ॥**
**ਰਖਵਾਲਾ ਗੋਬਿੰਦ ਰਾਇ ਭਗਤਨ ਕੀ ਰਾਸਿ ॥** *(ਅੰਗ : ੮੧੬)*

## ਉਸਤਤਿ ਮਨ ਮਹਿ; ਕਰਿ ਨਿਰੰਕਾਰ ॥

ਹੇ ਜੀਵ ! ਉਸ (ਨਿਰੰਕਾਰ) ਅਕਾਲ ਪੁਰਖ ਵਾਹਿਗੁਰੂ ਜੀ ਦੀ ਮਨ ਵਿਚ (ਉਸਤਤਿ) ਵਡਿਆਈ, ਮਹਿਮਾ ਕਰਿਆ ਕਰ। ਜੋ ਐਵੇਂ ਹੀ ਆਪਣੀ ਵਡਿਆਈ ਕਰਾਉਣ ਵਿਚ ਲੱਗਾ ਰਹਿੰਦਾ ਹੈ। ਦੂਸਰੇ ਦੀਆਂ ਟੋਕਰੀਆਂ ਚੁੱਕਦਾ ਫਿਰਦਾ ਹੈ, ਕਿ ਉਹ ਤੇਰੀ ਵਡਿਆਈ ਕਰਨ। ਇਹ ਤੇਰਾ ਕੀਤਾ ਹੋਇਆ ਸਭ ਵਿਅਰਥ ਹੈ। ਉਸਤਤ ਕਰਨੀ ਹੈ ਤਾਂ ਉਸ ਪ੍ਰਮੇਸਰ ਦੀ ਕਰ ਜਿਸ ਨੇ ਤੈਨੂੰ ਮਨੁੱਖਾ ਜਨਮ ਦਿੱਤਾ ਹੈ।

## ਕਰਿ ਮਨ ਮੇਰੇ; ਸਤਿ ਬਿਉਹਾਰ ॥

ਹੇ ਮੇਰੇ ਪਿਆਰੇ ਮਨਾ ! ਝੂਠ ਨੂੰ ਛੱਡ ਕੇ ਪ੍ਰਮੇਸਰ ਦੇ ਨਾਮ ਨੂੰ ਜਪਣ ਤੇ ਜਪਾਉਣ ਰੂਪ ਸੱਚਾ (ਬਿਉਹਾਰ) ਵਪਾਰ ਕਰਨਾ ਕਰ।

## ਨਿਰਮਲ ਰਸਨਾ; ਅੰਮ੍ਰਿਤੁ ਪੀਉ ॥

ਹੇ ਭਾਈ ! ਉਸ ਪ੍ਰਮੇਸਰ ਦੇ (ਨਿਰਮਲ) ਪਵਿੱਤਰ ਅੰਮ੍ਰਿਤ ਨਾਮ ਨੂੰ ਰਸਨਾ ਨਾਲ (ਪੀਉ) ਪੀਣਾ ਕਰ। ਜਿਸ ਦੇ ਪੀਣ ਨਾਲ ਤੇਰਾ ਚਿੱਤ ਸਾਰੀਆਂ (ਮਲ) ਮੈਲਾਂ ਤੋਂ (ਨਿਰ) ਰਹਿਤ ਹੋ ਕੇ ਸ਼ੁੱਧ ਸਰੂਪ ਹੋ ਜਾਵੇਗਾ।

**ਅਥਵਾ :** ਜੋ ਤੇਰੀ ਰਸਨਾ ਝੂਠ ਬੋਲਣ ਅਤੇ ਰਸ ਕਸ ਖਾਣ ਵਿੱਚ ਲੱਗੀ ਹੋਈ ਹੈ, ਇਹ ਵੀ ਅੰਮ੍ਰਿਤ ਨਾਮ ਦੇ ਪੀਣੇ ਕਰਕੇ ਮੈਲ ਤੋਂ ਰਹਿਤ ਹੋ ਕੇ ਨਿਰਮਲ ਹੋ ਜਾਵੇਗੀ।

**ਅਥਵਾ :** ਤੂੰ ਅੰਮ੍ਰਿਤ ਨਾਮ ਰਸਨਾ ਦੁਆਰਾ ਪੀ ਕੇ ਸਾਰੀਆਂ ਮੈਲਾ ਤੋਂ ਰਹਿਤ ਹੋ ਕੇ ਸ਼ੁੱਧ ਹੋ ਜਾਣਾ ਕਰ ਅਤੇ

## ਸਦਾ ਸੁਹੇਲਾ; ਕਰਿ ਲੇਹਿ ਜੀਉ ॥

ਆਪਣੇ (ਜੀਉ) ਜੀਵਨ ਨੂੰ ਵੀ ਸਦਾ ਵਾਸਤੇ (ਸੁਹੇਲਾ) ਸੁਖਾਲਾ ਭਾਵ ਸੁਖੀ ਕਰ (ਲੇਹਿ) ਲੈਣਾ ਕਰ।

**ਅਥਵਾ :** ਅੰਮ੍ਰਿਤ ਨਾਮ ਜਪ ਕੇ ਆਪਣੇ (ਜੀਉ) ਹਿਰਦੇ ਨੂੰ ਸਦਾ ਵਾਸਤੇ (ਸੁਹੇਲਾ) ਸੁਖਾਲਾ ਭਾਵ ਸੁਖੀ ਕਰ (ਲੇਹਿ) ਲੈਣਾ ਕਰ।

## ਨੈਨਹੁ ਪੇਖੁ; ਠਾਕੁਰ ਕਾ ਰੰਗੁ ॥

ਹੇ ਭਾਈ ! ਆਪਣੇ (ਨੈਨਹੁ) ਨੇਤਰਾਂ ਨੂੰ ਸਫਲਾ ਕਰਨ ਵਾਸਤੇ ਉਸ (ਠਾਕੁਰ) ਸੁਆਮੀ ਅਕਾਲ ਪੁਰਖ ਵਾਹਿਗੁਰੂ ਜੀ ਦਾ (ਰੰਗੁ) ਕੌਤਕ (ਪੇਖੁ) ਵੇਖਣਾ ਕਰ, ਜਿਹੜਾ ਕੁਦਰਤੀ ਹੋ ਕੇ ਕੁਦਰਤ ਅੰਦਰ ਵੱਸ ਰਿਹਾ ਹੈ।

## ਸਾਧਸੰਗਿ; ਬਿਨਸੈ ਸਭ ਸੰਗੁ ॥

ਸਾਧੂਆਂ ਦੀ ਸੰਗਤ ਕਰਨੇ ਕਰਕੇ ਤੇਰਾ ਕਾਮੀ, ਕ੍ਰੋਧੀ, ਸ਼ਰਾਬੀ, ਚੋਰਾਂ, ਡਾਕੂਆਂ, ਤੰਬਾਕੂਨੋਸ਼ੀ ਕਰਨ ਵਾਲਿਆਂ ਦੀ (ਸੰਗੁ) ਸੰਗਤ ਕਰਨ ਰੂਪ ਸਾਰਾ ਸੰਗ ਦੋਸ਼ (ਬਿਨਸੈ) ਨਾਸ਼ ਹੋ ਜਾਵੇਗਾ।

## ਚਰਨ ਚਲਉ; ਮਾਰਗਿ ਗੋਬਿੰਦ ॥

ਫਿਰ (ਚਰਨ) ਪੈਰਾਂ ਕਰਕੇ (ਗੋਬਿੰਦ) ਪ੍ਰਮੇਸਰ ਦੇ ਸਤਸੰਗਤ ਰੂਪ (ਮਾਰਗਿ) ਰਸਤੇ ਉੱਤੇ (ਚਲਉ) ਚੱਲਣਾ ਕਰੋ।

**ਅਥਵਾ :** ਆਪਣੀ ਬਿਰਤੀ ਨੂੰ ਅੰਤਰਮੁਖ ਕਰਕੇ ਮਨ ਬੁੱਧ ਰੂਪ ਪੈਰਾਂ ਨਾਲ (ਗੋਬਿੰਦ) ਅਕਾਲ ਪੁਰਖ ਵਾਹਿਗੁਰੂ ਜੀ ਦੇ ਭਾਉ-ਭਗਤੀ ਦੇ ਰਸਤੇ 'ਤੇ ਚੱਲਣਾ ਕਰ। ਜਿਸ ਕਰਕੇ ਤੇਰਾ ਪ੍ਰਮੇਸਰ ਦੇ ਨਾਲ ਮਿਲਾਪ ਹੋ ਜਾਵੇਗਾ।

## ਮਿਟਹਿ ਪਾਪ; ਜਪੀਐ ਹਰਿ ਬਿੰਦ ॥

ਹੇ ਭਾਈ ! ਜੇਕਰ (ਹਰਿ) ਪ੍ਰਮੇਸਰ ਦੇ ਨਾਮ ਨੂੰ (*ਬਿੰਦ) ਕਿੰਚਤ ਮਾਤਰ ਸਮੇਂ ਲਈ ਵੀ ਜਪ ਲਵੇਂਗਾ ਤਾਂ ਤੇਰੇ ਸਾਰੇ ਪਾਪ (ਮਿਟਹਿ) ਨਾਸ਼ ਹੋ ਜਾਣਗੇ।

**ਅਥਵਾ :** ਜੇ ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਬਿੰਦ) ਜਾਣ ਕੇ **ਵਾ:** ਗਿਆਤ ਪੂਰਵਕ ਜਪੀਏ ਤਾਂ ਸਾਰੇ ਪਾਪ ਨਾਸ਼ ਹੋ ਜਾਂਦੇ ਹਨ।

**ਕੋਟਿ ਅਘਾ ਸਭਿ ਨਾਸ ਹੋਹਿ ਸਿਮਰਤ ਹਰਿ ਨਾਉ ॥**
**ਮਨ ਚਿੰਦੇ ਫਲ ਪਾਈਅਹਿ ਹਰਿ ਕੇ ਗੁਣ ਗਾਉ ॥** *(ਅੰਗ : ੭੦੭)*

## ਕਰ ਹਰਿ ਕਰਮ; ਸ੍ਰਵਨਿ ਹਰਿ ਕਥਾ ॥

ਫਿਰ (ਕਰ) ਹੱਥਾਂ ਦੁਆਰਾ (ਹਰਿ) ਹਰੀ ਦੇ ਨਾਲ ਮਿਲਣ ਵਾਸਤੇ ਸੇਵਾ ਕਰਨ ਰੂਪ ਕਰਮ ਕਰਨਾ ਕਰ। **ਵਾ:** ਹੱਥਾਂ ਕਰਕੇ ਹਰੀ ਦੀ ਪ੍ਰਾਪਤੀ ਵਾਲੇ ਨਿਸ਼ਕਾਮ ਕਰਮ ਕਰਨਾ ਕਰ ਅਤੇ (ਸ੍ਰਵਨਿ) ਕੰਨਾਂ ਨਾਲ (ਹਰਿ) ਹਰੀ ਅਕਾਲ ਪੁਰਖ ਜੀ ਦੀ ਕਥਾ ਨੂੰ ਸੁਣਿਆ ਕਰ।

**ਅਥਵਾ :** ਪ੍ਰਮੇਸਰ ਦੇ ਪਿਆਰਿਆਂ ਨਾਲ ਮਿਲ ਕੇ ਪ੍ਰੀਤ ਰੂਪ ਹੱਥਾਂ ਨਾਲ (ਹਰਿ) ਹਰੀ ਅਕਾਲ ਪੁਰਖ ਦੀ ਪ੍ਰਾਪਤੀ ਵਾਸਤੇ ਸਿਮਰਨ ਭਜਨ ਕਰਨ ਰੂਪ ਕਰਮ ਕਰ ਅਤੇ ਸ਼ਰਧਾ ਤੇ ਵਿਸ਼ਵਾਸ਼ ਰੂਪ (ਸ੍ਰਵਨਿ) ਕੰਨਾਂ ਨਾਲ (ਹਰਿ) ਹਰੀ ਅਕਾਲ ਪੁਰਖ ਜੀ ਦੀ ਪ੍ਰਾਪਤੀ ਵਾਲੀ ਕਥਾ ਨੂੰ ਸੁਣਿਆ ਕਰ।

## ਹਰਿ ਦਰਗਹ; ਨਾਨਕ, ਊਜਲ ਮਥਾ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਫਿਰ (ਹਰਿ) ਪ੍ਰਮੇਸਰ ਦੀ ਦਰਗਾਹ ਵਿਚ ਤੇਰਾ (ਮਥਾ) ਮਸਤਕ

---

* ਇਕ ਪਲ ਦੇ ੨੪ਵੇਂ ਹਿੱਸੇ ਦਾ ਨਾਮ ਬਿੰਦ ਹੁੰਦਾ ਹੈ।

ਉੱਜਲ ਹੋਵੇਗਾ। **ਵਾ:** ਤੂੰ ਉੱਜਲ ਮੁਖ ਲੈ ਕੇ ਜਾਵੇਗਾ। **ਵਾ:** ਤੇਰਾ ਅੰਤਹਕਰਣ ਰੂਪ ਮੱਥਾ ਉੱਜਲ ਹੋ ਜਾਵੇਗਾ।

## ਬਡਭਾਗੀ; ਤੇ ਜਨ ਜਗ ਮਾਹਿ ॥

ਉਹ ਪੁਰਖ ਸੰਸਾਰ ਵਿਚ (ਬਡਭਾਗੀ) ਵੱਡਿਆਂ ਭਾਗਾਂ ਵਾਲੇ ਹਨ।

## ਸਦਾ ਸਦਾ; ਹਰਿ ਕੇ ਗੁਨ ਗਾਹਿ ॥

ਜਿਹੜੇ ਸਦਾ ਸਦਾ ਵਾਸਤੇ ਅਕਾਲ ਪੁਰਖ ਵਾਹਿਗੁਰੂ ਜੀ ਦੇ ਗੁਣਾਂ ਨੂੰ ਗਾਉਂਦੇ ਹਨ।

## ਰਾਮ ਨਾਮ; ਜੋ ਕਰਹਿ ਬੀਚਾਰ ॥

ਜਿਹੜੇ (ਰਾਮ) ਪ੍ਰਮੇਸਰ ਦੇ ਅੰਮ੍ਰਿਤ ਨਾਮ ਦਾ (ਬੀਚਾਰ) ਨਿਰਣਾ ਕਰਦੇ ਰਹਿੰਦੇ ਹਨ।

## ਸੇ ਧਨਵੰਤ; ਗਨੀ ਸੰਸਾਰ ॥

(ਸੇ) ਉਹੀ ਪੁਰਖ ਸੰਸਾਰ ਵਿਚ (ਧਨਵੰਤ) ਪ੍ਰਤੱਖ ਧਨ ਵਾਲੇ, **ਵਾ:** ਪ੍ਰੇਮ ਰੂਪ (ਧਨਵੰਤ) ਧਨ ਵਾਲੇ ਧਨਾਢ (*ਗਨੀ) ਗਿਣੀਦੇ ਹਨ, ਜਾਣੀਦੇ ਹਨ, ਵਿਚਾਰੀਦੇ ਹਨ।

**ਅਥਵਾ :** (ਸੇ) ਉਹੀ ਨਾਮ ਰੂਪ (ਧਨਵੰਤ) ਧਨ ਵਾਲੇ ਸੰਸਾਰ ਵਿੱਚ (ਗਨੀ) ਧਨੀ ਹਨ।

## ਮਨਿ ਤਨਿ ਮੁਖਿ; ਬੋਲਹਿ ਹਰਿ ਮੁਖੀ ॥

ਜਿਹੜੇ ਮਨ, ਤਨ ਅਤੇ ਮੁਖ ਕਰਕੇ ਸਾਰਿਆਂ ਵਿਚੋਂ ਮੁਖੀ ਅਕਾਲ ਪੁਰਖ ਵਾਹਿਗੁਰੂ ਜੀ ਦੇ ਗੁਣਾਂ ਨੂੰ ਬੋਲਦੇ ਭਾਵ ਉਚਾਰਨ ਕਰਦੇ ਹਨ।

**ਜਿਨ ਤੂ ਧਿਆਇਆ ਸੇ ਗਨੀ ॥** *(ਅੰਗ : ੧੧੮੨)*

**ਅਥਵਾ :** ਜਿਹੜੇ ਮਨ, ਤਨ ਅਤੇ ਮੁਖ ਕਰਕੇ ਸਾਰਿਆਂ ਵਿਚੋਂ ਮੁਖੀ ਅਕਾਲ ਪੁਰਖ ਵਾਹਿਗੁਰੂ ਜੀ ਦੇ ਗੁਣਾਂ ਨੂੰ ਬੋਲਦੇ ਹਨ। ਉਹਨਾਂ ਨੂੰ ਪ੍ਰਮੇਸਰ ਨੇ ਮੁਖੀ ਬਣਾ ਦਿੱਤਾ ਹੈ। ਭਾਵ ਉਹ ਸਾਰਿਆਂ ਦੇ ਸ਼੍ਰੋਮਣੀ ਬਣ ਗਏ ਹਨ।

**ਅਥਵਾ :** ਜਿਹੜੇ ਤਨ, ਮਨ ਦੁਆਰਾ ਸਾਰਿਆਂ ਦੇ ਅੰਦਰ ਮੌਜੂਦ (ਮੁਖਿ) ਪ੍ਰਧਾਨ ਪ੍ਰਮੇਸਰ ਦੇ ਗੁਣਾਂ ਨੂੰ ਬੋਲਦੇ ਹਨ। ਉਹ ਅਕਾਲ ਪੁਰਖ ਵਾਹਿਗੁਰੂ ਜੀ ਦਾ ਸਰੂਪ ਹੋ ਕੇ ਸਾਰਿਆਂ ਦੇ ਮੁਖੀ ਭਾਵ ਪ੍ਰਧਾਨ ਬਣ ਜਾਂਦੇ ਹਨ।

## ਸਦਾ ਸਦਾ; ਜਾਨਹੁ ਤੇ ਸੁਖੀ ॥

ਹੇ ਭਾਈ! (ਤੇ) ਉਹਨਾਂ ਪੁਰਖਾਂ ਨੂੰ ਸਦਾ ਸਦਾ ਵਾਸਤੇ ਸੁਖੀ (ਜਾਨਹੁ) ਜਾਣ ਲੈਣਾ ਕਰੋ।

## ਏਕੋ ਏਕੁ; ਏਕੁ ਪਛਾਨੈ ॥

ਜਿਹੜਾ ਇਸ ਪ੍ਰਕਾਰ (ਪਛਾਨੈ) ਪਛਾਣ ਭਾਵ ਜਾਣ ਲੈਂਦਾ ਹੈ ਕਿ (ਏਕੋ) ਇੱਕੋ ਪ੍ਰਮੇਸਰ ਭੂਤਕਾਲ ਵਿਚ ਸੀ, (ਏਕੁ) ਇਕੋ ਹੀ ਵਰਤਮਾਨ ਕਾਲ ਵਿਚ ਹੈ ਅਤੇ (ਏਕੁ) ਇਕੋ ਹੀ ਭਵਿੱਖ ਕਾਲ ਵਿਚ ਹੋਵੇਗਾ।

**ਅਥਵਾ :** ਜਿਹੜਾ ਪਛਾਣ ਲੈਂਦਾ ਹੈ ਕਿ ਮਨ, ਬਾਣੀ, ਸਰੀਰ ਕਰਕੇ ਇਕੋ ਹੀ ਅਦ੍ਵੈਤ ਰੂਪ ਜੀਵ ਹੈ, ਇਕੋ ਹੀ ਈਸ਼ਰ ਹੈ ਅਤੇ ਇਕੋ ਹੀ ਸ਼ੁੱਧ ਬ੍ਰਹਮ ਹੈ।

**ਅਥਵਾ :** ਜੋ ਇਕੋ ਹੀ ਗੁਰਾਂ ਦੇ ਉਪਦੇਸ਼ ਕਰਕੇ ਨਾਮ ਮੰਤਰ ਦੁਆਰਾ ਇਕ ਅਦ੍ਵੈਤ ਰੂਪ ਅਕਾਲ ਪੁਰਖ ਵਾਹਿਗੁਰੂ ਜੀ ਨੂੰ ਪਛਾਣ ਲੈਂਦਾ ਹੈ।

---

* **ਗਨੀ :** ਫਾਰਸੀ ਭਾਸ਼ਾ ਵਿਚ ਧਨੀ ਪੁਰਸ਼ ਨੂੰ ਗਨੀ ਕਿਹਾ ਜਾਂਦਾ ਹੈ।

**ਅਥਵਾ :** ਜਿਹੜਾ (ਏਕੋ ਏਕੁ ਏਕੁ) ਬਾਲ, ਜੁਵਾ, ਬਿਰਧ ਅਵਸਥਾ ਵਿਚ **ਵਾ:** ਸਥੂਲ, ਸੂਖਮ, ਕਾਰਣ ਦੇਹ ਵਿਚ **ਵਾ:** ਉੱਤਮ, ਮੱਧਮ, ਕਨਿਸ਼ਟ ਵਿਚ **ਵਾ:** ਮਨ, ਬਾਣੀ, ਸਰੀਰ ਵਿਚ ਇਕੋ ਹੀ ਪ੍ਰਮੇਸਰ ਨੂੰ (ਪਛਾਨੈ) ਪਛਾਣਦਾ ਹੈ।

## ਇਤ ਉਤ ਕੀ; ਓਹੁ ਸੋਝੀ ਜਾਨੈ ॥

ਉਹ (ਇਤ) ਇਸ ਲੋਕ ਅਤੇ (ਉਤ) ਉਸ ਪ੍ਰਲੋਕ ਦੀ ਸਾਰੀ (ਸੋਝੀ) ਸਮਝ ਨੂੰ ਜਾਣ ਲੈਂਦਾ ਹੈ।

## ਨਾਮ ਸੰਗਿ; ਜਿਸ ਕਾ ਮਨੁ ਮਾਨਿਆ ॥

ਜਿੰਨ੍ਹਾਂ ਦਾ ਮਨ ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਮ (ਸੰਗਿ) ਨਾਲ (ਮਾਨਿਆ) ਮੰਨ ਗਿਆ ਹੈ।

## ਨਾਨਕ; ਤਿਨਹਿ ਨਿਰੰਜਨੁ ਜਾਨਿਆ ॥੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਤਿਨਹਿ) ਉਹਨਾਂ ਨੇ (ਨਿਰੰਜਨੁ) ਸ਼ੁੱਧ ਸਰੂਪ ਨੂੰ ਜਾਣ ਲਿਆ ਹੈ।

## ਗੁਰ ਪ੍ਰਸਾਦਿ; ਆਪਨ ਆਪੁ ਸੁਝੈ ॥

ਜਿੰਨ੍ਹਾਂ ਨੂੰ (ਗੁਰ) ਗੁਰੂ ਸਾਹਿਬ ਜੀ ਦੀ (ਪ੍ਰਸਾਦਿ) ਕਿਰਪਾ ਕਰਕੇ ਆਪਣੇ ਆਪ ਦੀ (ਸੁਝੈ) ਸਮਝ ਪੈ ਜਾਂਦੀ ਹੈ। **ਵਾ:** ਆਪਣੇ ਆਤਮ ਸਰੂਪ ਦੀ (ਸੁਝੈ) ਸੂਝ ਪੈ ਜਾਂਦੀ ਹੈ। **ਵਾ:** ਆਪਣਾ ਆਪ (ਸੁਝੈ) ਦਿਸ ਆਉਂਦਾ ਹੈ।

## ਤਿਸ ਕੀ ਜਾਨਹੁ; ਤ੍ਰਿਸਨਾ ਬੁਝੈ ॥

(ਜਾਨਹੁ) ਜਾਣ ਲੈਣਾ ਕਰੋ ਕਿ (ਤਿਸ ਕੀ) ਉਹਨਾਂ ਦੀ ਰਸਾਂ-ਕਸਾਂ ਦੀ ਤ੍ਰਿਸ਼ਨਾ ਰੂਪ ਅੱਗ ਨਾਮ ਰੂਪ ਜਲ ਦੇ ਪਾਉਣੇ ਕਰਕੇ, **ਵਾ:** ਗਿਆਨ ਰੂਪ ਜਲ ਦੇ ਪਾਉਣੇ ਕਰਕੇ (ਬੁਝੈ) ਬੁੱਝ ਗਈ ਹੈ।

## ਸਾਧਸੰਗਿ; ਹਰਿ ਹਰਿ ਜਸੁ ਕਹਤ ॥

ਜਿਹੜਾ ਸਾਧਸੰਗਤ ਵਿਚ ਮਿਲ ਕੇ (ਹਰਿ ਹਰਿ) ਹਰੀ ਪ੍ਰਮੇਸਰ ਦੀ (ਜਸੁ) ਵਡਿਆਈ ਨੂੰ ਹਰ ਵਕਤ (ਕਹਤ) ਕਹਿੰਦਾ ਭਾਵ ਉਚਾਰਦਾ ਹੈ।

## ਸਰਬ ਰੋਗ ਤੇ; ਓਹੁ ਹਰਿ ਜਨੁ ਰਹਤ ॥

ਉਹ (ਹਰਿ ਜਨੁ) ਪ੍ਰਮੇਸਰ ਦਾ ਭਗਤ ਅਗਿਆਨ ਅਤੇ ਕਾਮ, ਕ੍ਰੋਧ ਆਦਿਕ ਸਾਰੇ ਰੋਗਾਂ ਤੋ ਰਹਿਤ ਹੋ ਜਾਂਦਾ ਹੈ। ਯਥਾ :

**ਮੇਰੇ ਰਾਮ ਹਰਿ ਜਨ ਆਰੋਗ ਭਏ ॥**

**ਗੁਰ ਬਚਨੀ ਜਿਨਾ ਜਪਿਆ ਮੇਰਾ ਹਰਿ ਹਰਿ ਤਿਨ ਕੇ ਹਉਮੈ ਰੋਗ ਗਏ ॥** *(ਅੰਗ : ੭੩੫)*

## ਅਨਦਿਨੁ ਕੀਰਤਨੁ; ਕੇਵਲ ਬਖ੍ਯਾਨੁ ॥

ਜਿਹੜਾ (ਅਨਦਿਨੁ) ਰਾਤ ਦਿਨ ਕੇਵਲ ਪ੍ਰਮੇਸਰ ਦੇ ਕੀਰਤਨ ਦਾ (ਬਖ੍ਯਾਨੁ) ਵਖਿਆਨ ਕਰਦਾ ਹੈ। **ਵਾ:** ਉਸਦੇ ਜਸ ਨੂੰ ਉਚਾਰਦਾ ਹੈ। ਉਸਨੂੰ (ਕੇਵਲ) ਕੈਵਲ ਮੁਕਤੀ ਪ੍ਰਾਪਤ ਹੁੰਦੀ ਹੈ ਅਤੇ

## ਗ੍ਰਿਹਸਤ ਮਹਿ; ਸੋਈ ਨਿਰਬਾਨੁ ॥

(ਸੋਈ) ਉਹ ਗ੍ਰਿਹਸਤ ਵਿਚ ਰਹਿੰਦਿਆਂ ਹੋਇਆ ਵੀ (ਨਿਰ+ਬਾਨੁ) (ਬਾਨੁ) ਬੰਧਨਾਂ ਤੋਂ (ਨਿਰ) ਰਹਿਤ ਪਦਵੀ ਨੂੰ ਪਾ ਲੈਂਦਾ ਹੈ।

**ਅਥਵਾ :** ਉਹ ਪਤੀ ਵਾਹਿਗੁਰੂ ਦੇ ਨਾਲ ਏਕਤਾ, ਅਭੇਦਤਾ, ਲੀਨਤਾ ਰੂਪ ਗ੍ਰਿਹਸਤ ਵਿਚ ਲੀਨ ਹੋ ਕੇ ਸਦਾ ਵਾਸਤੇ (ਬਾਨੁ) ਦੁੱਖਾਂ ਤੋਂ (ਨਿਰ) ਰਹਿਤ ਹੋ ਜਾਂਦਾ ਹੈ।

## ਏਕ ਊਪਰਿ; ਜਿਸੁ ਜਨ ਕੀ ਆਸਾ ॥

ਜਿਸ ਪੁਰਖ (ਕੀ) ਦੀ ਇਕ ਅਕਾਲ ਪੁਰਖ ਵਾਹਿਗੁਰੂ ਜੀ ਦੇ ਉੱਪਰ ਆਸਾ ਹੈ।

## ਤਿਸ ਕੀ ਕਟੀਐ; ਜਮ ਕੀ ਫਾਸਾ ॥

(ਤਿਸ) ਉਸ (ਕੀ) ਦੀ ਜਮਾਂ ਦੀ (ਫਾਸਾ) ਫਾਹੀ (ਕਟੀਐ) ਕੱਟੀ ਜਾਂਦੀ ਹੈ।

## ਪਾਰਬ੍ਰਹਮ ਕੀ; ਜਿਸੁ ਮਨਿ ਭੂਖ ॥

ਜਿਸ ਦੇ ਮਨ ਵਿਚ ਪ੍ਰਾਰਬ੍ਰਹਮ ਪ੍ਰਮੇਸਰ ਨੂੰ ਮਿਲਣ ਦੀ (ਭੂਖ) ਭੁੱਖ ਭਾਵ ਆਸਾ ਲੱਗੀ ਹੋਈ ਹੈ।

## ਨਾਨਕ; ਤਿਸਹਿ ਨ ਲਾਗਹਿ ਦੂਖ ॥੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਤਿਸਹਿ) ਉਹਨਾਂ ਨੂੰ ਜੰਮਣ-ਮਰਣ ਦਾ ਕੋਈ ਵੀ ਦੁੱਖ ਨਹੀਂ (ਲਾਗਹਿ) ਲੱਗਦਾ।

**ਸਾਚੇ ਨਾਮ ਕੀ ਲਾਗੈ ਭੂਖ ॥ ਉਤੁ ਭੂਖੈ ਖਾਇ ਚਲੀਅਹਿ ਦੂਖ ॥** *(ਅੰਗ : ੯)*

## ਜਿਸ ਕਉ; ਹਰਿ ਪ੍ਰਭੁ ਮਨਿ ਚਿਤਿ ਆਵੈ ॥

ਜਿਸ (ਕਉ) ਨੂੰ ਮਨ ਵਿਚ (ਹਰਿ) ਹਰੀ (ਪ੍ਰਭੁ) ਪ੍ਰਮੇਸਰ (ਚਿਤਿ) ਚੇਤੇ (ਆਵੈ) ਆਉਂਦਾ ਹੈ। **ਵਾ:** ਜਿਸਦੇ ਮਨ ਵਿਚ (ਚਿਤਿ) ਚੇਤਨ ਸਰੂਪ ਪ੍ਰਮੇਸਰ ਚੇਤੇ ਆਉਂਦਾ ਹੈ।

**ਅਥਵਾ :** ਜਿਸ ਨੂੰ ਚਿਤ ਵਿਚ ਹਰੀ ਪ੍ਰਮੇਸਰ ਦਾ (ਮਨਿ) ਮੰਨਣ ਕਰਨਾ ਆਉਂਦਾ ਹੈ।

## ਸੋ ਸੰਤੁ ਸੁਹੇਲਾ; ਨਹੀ ਡੁਲਾਵੈ ॥

(ਸੋ) ਉਹ ਸੰਤ ਸਦਾ ਹੀ ਲੋਕ-ਪ੍ਰਲੋਕ ਵਿਚ (ਸੁਹੇਲਾ) ਸੁਖੀ ਹੈ ਕਿਉਂਕਿ ਉਸ ਦਾ ਮਨ ਕਦੇ ਵੀ ਪਦਾਰਥਾਂ ਦੇ (ਡੁਲਾਵੈ) ਡੋਲਣ ਵਿਚ ਨਹੀਂ ਆਉਂਦਾ। **ਵਾ:** ਪਦਾਰਥ ਉਸ ਨੂੰ ਕਦੇ ਡੁਲਾ ਨਹੀਂ ਸਕਦੇ। ਯਥਾ :

**ਡੋਲਨ ਤੇ ਚੂਕਾ ਠਹਰਾਇਆ ॥ ਸਤਿ ਮਾਹਿ ਲੇ ਸਤਿ ਸਮਾਇਆ ॥** *(ਅੰਗ : ੮੯੦)*

## ਜਿਸੁ ਪ੍ਰਭੁ ਅਪੁਨਾ; ਕਿਰਪਾ ਕਰੈ ॥

ਜਿਸ ਉਤੇ ਸਾਡਾ ਆਪਣਾ ਪਿਆਰਾ (ਪ੍ਰਭੁ) ਪ੍ਰਮੇਸਰ ਕਿਰਪਾ ਦ੍ਰਿਸ਼ਟੀ ਕਰ ਦਿੰਦਾ ਹੈ।

## ਸੋ ਸੇਵਕੁ; ਕਹੁ ਕਿਸ ਤੇ ਡਰੈ ॥

(ਕਹੁ) ਦੱਸਣਾ ਕਰੋ ਕਿ (ਸੋ) ਉਹ ਸੇਵਕ ਕਿਸ (ਤੇ) ਤੋਂ (ਡਰੈ) ਡਰੇਗਾ? ਭਾਵ ਉਸ ਨੂੰ ਕਿਸੇ ਦਾ ਵੀ ਕੋਈ ਡਰ ਨਹੀਂ ਰਹਿੰਦਾ ਹੈ।

**ਆਪਿ ਨ ਡਰਉ ਨ ਅਵਰ ਡਰਾਵਉ ॥** *(ਅੰਗ : ੩੨੭)*

**ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ ॥** *(ਅੰਗ : ੧੪੨੭)*

## ਜੈਸਾ ਸਾ; ਤੈਸਾ ਦ੍ਰਿਸਟਾਇਆ ॥

(ਜੈਸਾ) ਜਿਹੋ ਜਿਹਾ (ਸਾ) ਉਸ ਪ੍ਰਮੇਸਰ ਦਾ ਸਤਿ ਚਿਤ ਅਨੰਦ ਸਰੂਪ ਹੈ। (ਤੈਸਾ) ਵੈਸਾ ਹੀ ਸਰੂਪ ਉਸਦੇ ਦੇਖਣ ਵਿਚ ਆ ਗਿਆ ਹੈ।

## ਅਪੁਨੇ ਕਾਰਜ ਮਹਿ; ਆਪਿ ਸਮਾਇਆ ॥

ਜਿਵੇਂ ਮਿੱਟੀ ਦੇ ਭਾਡਿਆਂ ਵਿਚ ਮਿੱਟੀ, ਸੋਨੇ ਦੇ ਗਹਿਣਿਆਂ ਵਿਚ ਸੋਨਾ, ਜਲ ਦੀਆਂ ਤਰੰਗਾਂ ਵਿੱਚ ਜਲ, ਸੂਤ ਦੇ ਬਸਤਰਾਂ ਵਿਚ ਸੂਤ ਮਿਲਿਆ ਹੁੰਦਾ ਹੈ। ਇਵੇਂ ਹੀ ਉਹ ਪ੍ਰਮੇਸਰ ਆਪਣੇ ਸੰਸਾਰ ਰੂਪ ਕਾਰਜ ਵਿਚ ਆਪ ਹੀ ਸਮਾਇਆ ਹੋਇਆ ਹੈ।

**ਅਥਵਾ :** ਉਹ ਪ੍ਰਮੇਸਰ ਆਪਣੇ ਸੰਸਾਰ ਰੂਪ ਕਾਰਜ ਵਿਚ *ਅਧਿਸ਼ਠਾਨ ਸਰੂਪ ਹੋ ਕੇ ਆਪ ਹੀ ਸਮਾਇਆ ਹੋਇਆ ਹੈ। ਅਰਥਾਤ ਜਿਵੇਂ ਸੋਨਾ ਗਹਿਣੇ ਦਾ ਆਸਰਾ ਹੁੰਦਾ ਹੈ ਅਤੇ ਗਹਿਣੇ ਉਸ ਵਿਚ ਕਲਪੇ ਹੁੰਦੇ ਹਨ। ਇਵੇਂ ਹੀ ਪ੍ਰਮੇਸਰ ਸੋਨੇ ਦੀ ਨਿਆਈਂ ਸਾਰਿਆਂ ਦਾ ਅਧਿਸ਼ਠਾਨ ਰੂਪ ਹੈ ਅਤੇ ਗਹਿਣਿਆਂ ਦੀ ਨਿਆਈਂ ਸਾਰੇ ਜਗਤ ਦੇ ਆਕਾਰ ਉਸ ਵਿਚ ਅਧਿਅਸਤ ਭਾਵ ਕਲਪੇ ਹੋਏ ਹਨ। **ਵਾ:** ਜਿਵੇਂ ਰੱਸੀ ਵਿਚ ਸੱਪ ਕਲਪਿਆ ਹੁੰਦਾ ਹੈ, ਤਿਵੇਂ ਹੀ ਬ੍ਰਹਮ ਰੂਪ ਰੱਸੀ ਵਿਚ ਜਗਤ ਰੂਪ ਸੱਪ ਕਲਪਿਆ ਹੋਇਆ ਹੈ।

## ਸੋਧਤ ਸੋਧਤ; ਸੋਧਤ ਸੀਝਿਆ ॥

(ਸੋਧਤ) ਸੋਧਿਆ ਹੈ ਵੇਦਾਂ ਨੂੰ, (ਸੋਧਤ) ਸੋਧਿਆ ਹੈ ਸ਼ਾਸਤਰਾਂ ਨੂੰ, (ਸੋਧਤ) ਸੋਧਿਆ ਹੈ ਸਿਮ੍ਰਤੀਆਂ ਨੂੰ ਅਤੇ ਸਾਧਸੰਗਤ ਦੁਆਰਾ (ਸੀਝਿਆ) ਸਮਝਿਆ ਹੈ। **ਵਾ:** ਸੰਤਾਂ ਦੁਆਰਾ (ਸੀਝਿਆ) ਜਾਣਿਆ ਹੈ। **ਵਾ:** ਆਪਣੇ ਅਨੁਭਵ ਦੁਆਰਾ (ਸੀਝਿਆ) ਜਾਣਿਆ ਹੈ।

**ਅਥਵਾ :** (ਸੋਧਤ) ਸੋਧਿਆ ਤਨ (ਸੋਧਤ) ਸੋਧਿਆ ਹੈ ਮਨ ਨੂੰ (ਸੋਧਤ) ਸੋਧਿਆ ਹੈ ਬਾਣੀ ਨੂੰ ਅਤੇ (ਸੀਝਿਆ) ਬੁੱਧੀ ਦੁਆਰਾ ਪ੍ਰਮੇਸਰ ਦੇ ਤਾਈਂ ਸਮਝਿਆ ਹੈ।

**ਅਥਵਾ :** ਹੇ ਭਾਈ! (ਸੋਧਤ ਸੋਧਤ ਸੋਧਤ) ਮਨ, ਬਾਣੀ, ਸਰੀਰ ਨੂੰ ਸੋਧ ਕੇ ਹੀ (ਸੀਝਿਆ) ਮੁਕਤ ਹੋਈਦਾ ਹੈ।

**ਅਥਵਾ :** ਜਿਨ੍ਹਾਂ ਨੇ ਅੰਤਹਕਰਣ ਨੂੰ (ਸੋਧਤ) ਸੋਧਣੇ ਯੋਗ ਸੰਤਾਂ ਮਹਾਤਮਾ ਨਾਲ ਮਿਲ ਕੇ ਆਪਣੇ ਅੰਤਹਕਰਣ ਨੂੰ (ਸੋਧਤ) ਸ਼ੁੱਧ ਕੀਤਾ ਹੈ। ਉਹ (ਸੋਧਤ) ਸੋਧਣੇ ਯੋਗ ਆਤਮ ਸਰੂਪ ਦੇ ਸਿਧਾਂਤ ਨੂੰ ਪਾ ਕੇ (ਸੀਝਿਆ) ਮੁਕਤ ਹੋ ਗਏ ਹਨ ਅਤੇ

## ਗੁਰ ਪ੍ਰਸਾਦਿ; ਤਤੁ ਸਭੁ ਬੂਝਿਆ ॥

ਉਨ੍ਹਾਂ ਨੇ ਗੁਰਾਂ ਦੀ (ਪ੍ਰਸਾਦਿ) ਕਿਰਪਾ ਕਰਕੇ (ਤਤੁ) ਵਾਸਤਵ ਸਰੂਪ ਨੂੰ ਸਾਰਿਆਂ ਵਿਚ (ਬੂਝਿਆ) ਬੁੱਝ ਭਾਵ ਸਮਝ ਲਿਆ ਹੈ।

## ਜਬ ਦੇਖਉ; ਤਬ ਸਭੁ ਕਿਛੁ ਮੂਲੁ ॥

ਹੁਣ (ਜਬ) ਜਦੋਂ ਉਹ (ਦੇਖਉ) ਦੇਖਦੇ ਹਨ (ਤਬ) ਤਦੋਂ ਉਨ੍ਹਾਂ ਨੂੰ ਸਭ (ਕਿਛੁ) ਕੁਝ (ਮੂਲੁ) ਕਾਰਨ ਰੂਪ ਬ੍ਰਹਮ ਆਪ ਹੀ ਦਿਖਦਾ ਹੈ।

## ਨਾਨਕ, ਸੋ ਸੂਖਮੁ; ਸੋਈ ਅਸਥੂਲੁ ॥੫॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਸੋ) ਉਹ ਪ੍ਰਮੇਸਰ ਆਪ ਹੀ (ਸੂਖਮੁ) ਨਿਰਗੁਣ ਸਰੂਪ ਹੈ ਅਤੇ ਸੋਈ ਪ੍ਰਮੇਸਰ ਆਪ ਹੀ (ਅਸਥੂਲੁ) ਸਰਗੁਣ ਸਰੂਪ ਹੈ। **ਵਾ:** ਆਪ ਹੀ (ਸੂਖਮੁ) ਜੀਵ ਰੂਪ ਹੈ ਅਤੇ ਆਪ ਹੀ (ਅਸਥੂਲੁ) ਬ੍ਰਹਮੰਡ, ਪਸਾਰਾ ਰੂਪ ਹੈ। **ਵਾ:** ਆਪ ਹੀ (ਸੂਖਮੁ) ਹਿਰਨ ਗਰਭ ਰੂਪ ਹੈ ਅਤੇ ਆਪ ਹੀ (ਅਸਥੂਲੁ) ਵੈਰਾਟ ਰੂਪ ਵਿਚ ਹੈ।

---

* **ਅਧਿਸ਼ਠਾਨ :** ਜੋ ਆਪ ਨਿਰਵਿਕਾਰ ਰੂਪ ਕਰਕੇ ਇਸਥਿਤ ਹੋਵੇ ਅਤੇ ਅਵਿਦਿਆ ਕ੍ਰਿਤ ਕਲਪਿਤ ਕਾਰਜ ਦਾ ਆਸਰਾ ਹੋਵੇ ਉਸ ਨੂੰ ਅਧਿਸ਼ਠਾਨ ਕਹਿੰਦੇ ਹਨ। ਜਿਸ ਪ੍ਰਕਾਰ ਕਲਪਿਤ ਸੱਪ ਦਾ ਅਧਿਸ਼ਠਾਨ ਰੱਸੀ ਹੈ।

**ਨਹ ਕਿਛੁ ਜਨਮੈ; ਨਹ ਕਿਛੁ ਮਰੈ ॥**

ਉਸ ਅਕਾਲ ਪੁਰਖ ਵਾਹਿਗੁਰੂ ਜੀ ਦੇ ਵਾਸਤਵ ਸਰੂਪ ਵਿਚ ਨਾ ਕੋਈ ਚੀਜ ਜਨਮ ਧਾਰਦੀ ਹੈ ਅਤੇ ਨਾ ਕੋਈ ਮਰਦੀ ਹੈ।

**ਆਪਨ ਚਲਿਤੁ; ਆਪ ਹੀ ਕਰੈ ॥**

ਇਹ ਤਾਂ ਉਸ ਪ੍ਰਮੇਸਰ ਦਾ ਆਪਨਾ ਹੀ ਇਕ ਖੇਲ ਖੇਲਿਆ ਹੈ ਅਤੇ ਉਹ (ਆਪਨ) ਆਪਣੇ (ਚਲਿਤੁ) ਕੌਤਕਾਂ ਨੂੰ ਆਪ ਹੀ (ਕਰੈ) ਕਰ ਰਿਹਾ ਹੈ।

**ਨਾ ਕਿਛੁ ਆਵਤ ਨਾ ਕਿਛੁ ਜਾਵਤ ਸਭੁ ਖੇਲੁ ਕੀਓ ਹਰਿ ਰਾਇਓ ॥** *(ਅੰਗ : ੨੦੯)*

**ਪ੍ਰਸ਼ਨ :** ਤੁਸੀਂ ਕਹਿੰਦੇ ਹੋ ਕਿ ਉਹ ਪ੍ਰਮੇਸਰ ਕਦੇ ਵੀ ਜੰਮਦਾ ਮਰਦਾ ਨਹੀਂ ਹੈ ਪਰ ਲੋਕ ਤਾਂ ਆਉਂਦੇ ਜਾਂਦੇ ਭਾਵ ਜੰਮਦੇ ਮਰਦੇ ਦਿਸਦੇ ਹਨ। ਇਸਦਾ ਕਾਰਨ ਕੀ ਹੈ?

**ਆਵਨੁ ਜਾਵਨੁ; ਦ੍ਰਿਸਟਿ ਅਨਦ੍ਰਿਸਟਿ ॥**

**ਉੱਤਰ :** ਹੇ ਭਾਈ! ਜਿਹੜਾ ਲੋਕਾਂ ਦਾ ਜਨਮ ਧਾਰ ਕੇ (ਆਵਨੁ) ਆਉਣਾ ਅਤੇ ਮਰ ਕੇ (ਜਾਵਨੁ) ਜਾਣਾ (ਦ੍ਰਿਸਟਿ) ਦਿਸਣ ਵਿਚ ਆ ਰਿਹਾ ਹੈ, ਇਹ ਸਾਰਾ (ਅਨ) ਦ੍ਵੈਤ (ਦ੍ਰਿਸਟਿ) ਦ੍ਰਿਸ਼ਟੀ ਕਰਕੇ ਹੈ ਪਰ ਉਸ ਅਕਾਲ ਪੁਰਖ ਵਾਹਿਗੁਰੂ ਜੀ ਦੇ ਸਰੂਪ ਵਿਚ ਨਾ ਕੋਈ ਚੀਜ ਜੰਮਦੀ ਹੈ ਤੇ ਨਾ ਹੀ ਕੋਈ ਮਰਦੀ ਹੈ। ਉਹ ਚੇਤਨ ਸਰੂਪ ਤਾਂ ਸਦਾ ਇਕ ਰਸ ਰਹਿਣ ਵਾਲਾ ਹੈ।

**ਅਥਵਾ :** **ਅੰਨਵੈ : (ਆਵਨੁ ਦ੍ਰਿਸਟਿ ਜਾਵਨੁ ਅਨਦ੍ਰਿਸਟਿ)** ਹੇ ਭਾਈ! ਜੀਵ ਆਉਂਦਾ ਤਾ ਦਿਸਦਾ ਹੈ ਪਰ ਜਾਂਦਾ ਨਹੀਂ ਦਿਸਦਾ ਕਿ ਕਿਧਰ ਗਿਆ ਹੈ। **ਵਾ:** ਜਦੋਂ ਕੋਈ ਜਨਮ ਧਾਰ ਕੇ (ਆਵਨੁ) ਆਉਂਦਾ (ਦ੍ਰਿਸਟਿ) ਦਿਸਦਾ ਹੈ ਤਾਂ ਸਾਰੇ ਲੋਕ ਵਧਾਈਆਂ ਦਿੰਦੇ ਹਨ। ਪਰ ਜਦੋਂ ਕੋਈ ਮਰ ਕੇ (ਜਾਵਨੁ) ਜਾਂਦਾ ਹੋਇਆ (ਅਨਦ੍ਰਿਸਟਿ) ਦਿਸਣ ਤੋਂ ਰਹਿਤ ਹੋ ਜਾਂਦਾ ਹੈ ਉਦੋਂ ਕਿਸੇ ਨੂੰ ਪਤਾ ਨਹੀਂ ਚਲਦਾ ਕਿ ਜੀਵ ਕਿਧਰ ਨੂੰ ਚਲਿਆ ਗਿਆ ਹੈ। ਸਾਰੇ ਨਬਜਾਂ ਫੜ ਕੇ ਕੋਲੇ ਹੀ ਖੜੇ ਰਹਿ ਜਾਂਦੇ ਹਨ।

**ਅਥਵਾ :** ਆਉਣ ਜਾਣ ਵਾਲੇ ਜੀਵਾਂ ਦੀ ਦ੍ਰਿਸ਼ਟੀ ਤੋਂ ਪ੍ਰਮੇਸਰ ਕਦੇ ਵੀ (ਅਨਦ੍ਰਿਸਟਿ) ਦਿਸਦਾ ਨਹੀਂ ਹੈ।

**ਅਥਵਾ :** ਜਿਨ੍ਹਾਂ ਅੰਦਰ ਆਉਣ ਜਾਣ ਵਾਲੀ ਦ੍ਰਿਸ਼ਟੀ ਹੈ। ਉਨ੍ਹਾਂ ਸਾਰਿਆਂ ਵਿਚ ਪ੍ਰਮੇਸਰ ਅਨਦ੍ਰਿਸਟ ਹੈ।

**ਅਥਵਾ :** ਜੋ ਜੰਮ ਕੇ ਆਉਣ ਵਾਲੀ ਤੇ ਮਰ ਕੇ ਜਾਣ ਵਾਲੀ ਦ੍ਰਿਸ਼ਟੀ ਹੈ। ਪ੍ਰਮੇਸਰ ਇਨ੍ਹਾਂ ਦੋਹਾਂ ਤੋਂ (ਅਨਦ੍ਰਿਸਟਿ) ਦਿਸਦਾ ਨਹੀਂ ਹੈ।

**ਅਥਵਾ :** ਜੋ ਦ੍ਰਿਸ਼ਟ ਆਉਣਾ ਹੈ। ਇਹ ਸੰਚਿਤ, ਪ੍ਰਾਲਬਧ, ਕਿਰੇਮਾਨ ਵਿਚ ਹੈ ਅਤੇ ਜੋ ਜਾਣਾ ਹੈ ਇਹ ਵੀ ਕਰਮਾਂ ਕਰਕੇ ਹੈ। ਪਰ ਉਹ ਪ੍ਰਮੇਸਰ ਸੰਚਿਤ ਆਦਿਕ ਕਰਮਾਂ ਦੀ (ਦ੍ਰਿਸਟਿ) ਦ੍ਰਿਸ਼ਟੀ ਤੋਂ (ਅਨ) ਰਹਿਤ ਹੈ।

**ਅਥਵਾ :** ਜੋ (ਅਨ) ਨਿਰੰਤਰ ਸਾਰਿਆਂ ਨੂੰ ਆਪ ਦੀ (ਦ੍ਰਿਸਟਿ) ਨਿਗ੍ਹਾ ਵਿਚ ਰੱਖਣ ਵਾਲਾ ਦ੍ਰਿਸ਼ਟਾ ਰੂਪ ਪ੍ਰਮੇਸਰ ਹੈ। ਕਿਤੇ ਵੀ ਦੂਰ ਹੋਣ ਵਾਲਾ ਨਹੀਂ।

**ਸਦ ਹਜੂਰਿ ਹਾਜਰੁ ਹੈ ਨਾਜਰੁ ਕਤਹਿ ਨ ਭਇਓ ਦੂਰਾਈ ॥** *(ਅੰਗ : ੧੦੦੦)*

ਇਹ (ਆਵਨੁ) ਆਉਣ (ਜਾਵਨੁ) ਜਾਣ ਵਾਲਾ ਸੰਸਾਰ ਉਸ ਦੀ (ਦ੍ਰਿਸਟਿ) ਨਿਗ੍ਹਾ ਵਿਚ ਹੀ ਹੈ।

**ਆਗਿਆਕਾਰੀ; ਧਾਰੀ ਸਭ ਸ੍ਰਿਸਟਿ ॥**

ਜੋ ਆਗਿਆ (ਕਾਰੀ) ਕਰਨ ਵਾਲਾ ਪ੍ਰਮੇਸਰ ਹੈ ਉਸ ਨੇ ਇਹ ਸਾਰੀ ਸ੍ਰਿਸ਼ਟੀ ਆਪਣੇ ਆਸਰੇ (ਧਾਰੀ) ਧਾਰਨ ਕੀਤੀ ਹੋਈ ਹੈ। ਇਹ ਸ੍ਰਿਸ਼ਟੀ ਉਸ ਅਧਿਸ਼ਠਾਨ ਰੂਪ ਪ੍ਰਮੇਸ਼ਰ ਵਿਚ ਹੈ, ਪਰ ਉਹ ਆਪ ਇਸ ਤੋਂ ਸਦਾ ਅਸੰਗ ਹੈ।

**ਅਥਵਾ :** ਪ੍ਰਮੇਸਰ ਦੀ (ਆਗਿਆਕਾਰੀ) ਆਗਿਆ ਨੂੰ ਮੰਨਣ ਵਾਲੀ ਮਾਇਆ ਨੇ ਉਸ ਦੀ ਚੇਤਨ ਸੱਤਾ ਰੂਪ ਆਗਿਆ ਨੂੰ ਪਾ ਕੇ ਇਹ ਰਾਜਸੀ, ਤਾਮਸੀ, ਸਾਂਤਕੀ ਸੁਭਾਅ ਵਾਲੀ ਸ੍ਰਿਸ਼ਟੀ ਆਪਣੇ ਵਿੱਚ ਧਾਰਨ ਕੀਤੀ ਹੈ। ਅਸੱਤ, ਜੜ੍ਹ, ਦੁੱਖ ਰੂਪ ਮਾਇਆ ਪ੍ਰਮੇਸ਼ਰ ਦੀ ਸਤ, ਚਿਤ, ਅਨੰਦ ਰੂਪ ਅੰਸ਼ ਨੂੰ ਪਾ ਕੇ ਸ੍ਰਿਸ਼ਟੀ ਨੂੰ ਉਤਪੰਨ ਕਰਕੇ ਆਪਣੇ ਆਸਰੇ ਹੀ ਧਾਰਨ ਕਰਕੇ ਰੱਖਦੀ ਹੈ। ਪਰ ਪ੍ਰਮੇਸਰ ਦੇ ਸਰੂਪ ਵਿੱਚ ਮਾਇਆ ਅਤੇ ਸ੍ਰਿਸ਼ਟੀ ਦਾ ਪ੍ਰਵੇਸ਼ ਨਹੀਂ ਹੈ। ਕਿਉਂਕਿ ਉਹ ਸ਼ੁੱਧ ਬ੍ਰਹਮ ਮਾਇਆ ਤੇ ਇਸਦੇ ਕਾਰਜ ਸੰਸਾਰ ਤੋਂ ਸਦਾ ਅਸੰਗ ਅਤੇ ਸੁਤੰਤਰ ਹੈ।

**ਅਥਵਾ :** ਜਿਹੜੇ ਪੁਰਖ ਪ੍ਰਮੇਸਰ ਦੀ ਭਗਤੀ ਕਰਦੇ ਹਨ ਅਤੇ ਸਤਿਗੁਰਾਂ ਦੇ ਆਗਿਆਕਾਰੀ ਰਹਿੰਦੇ ਹਨ। ਉਨ੍ਹਾਂ ਨੇ ਇਹ ਜਾਣਿਆ ਹੈ ਕਿ ਜਿਵੇਂ ਗਹਿਣਾ-ਸੋਨੇ, ਲਹਿਰਾਂ-ਜਲ, ਅਤੇ ਭਾਂਡੇ ਮਿਟੀ ਵਿਚ ਅਧਿਅਸਤ (ਕਲਪਿਤ) ਰੂਪ ਹੁੰਦੇ ਹਨ, ਇਵੇਂ ਹੀ ਇਹ ਸਾਰੀ ਸ੍ਰਿਸ਼ਟੀ ਅਧਿਅਸਤ ਰੂਪ ਹੋ ਕੇ ਅਧਿਸ਼ਠਾਨ ਰੂਪ ਬ੍ਰਹਮ ਵਿਚ ਕਲਪੀ ਹੋਈ ਹੈ ਭਾਵ ਉਸ ਪ੍ਰਮੇਸਰ ਦੇ ਆਸਰੇ ਤੇ ਟਿਕੀ ਹੋਈ ਹੈ।

## ਅੰਗ : ੨੮੨

### ਆਪੇ ਆਪਿ; ਸਗਲ ਮਹਿ ਆਪਿ ॥

ਅਕਾਲ ਪੁਰਖ ਵਾਹਿਗੁਰੂ ਈਸ਼ਰ ਵਿਚ ਵੀ ਆਪਣਾ ਆਪ ਰੂਪ ਹੈ ਅਤੇ ਸਾਰੇ ਜੀਵਾਂ (ਮਹਿ) ਵਿਚ ਵੀ ਆਪਣਾ ਆਪ ਰੂਪ ਹੈ।

**ਅਥਵਾ :** ਉਹ ਪ੍ਰਮੇਸਰ ਭੂਤ, ਭਵਿੱਖ, ਵਰਤਮਾਨ (ਸਗਲ) ਸਾਰਿਆਂ ਸਮਿਆਂ (ਮਹਿ) ਵਿਚ ਆਪਣਾ ਆਪ ਰੂਪ ਹੋ ਕੇ ਮਿਲ ਰਿਹਾ ਹੈ।

### ਅਨਿਕ ਜੁਗਤਿ ਰਚਿ; ਥਾਪਿ ਉਥਾਪਿ ॥

ਉਹ ਅਕਾਲ ਪੁਰਖ ਵਾਹਿਗੁਰੂ ਅਨੇਕਾਂ (ਜੁਗਤਿ) ਤਰੀਕਿਆਂ ਨਾਲ ਕਦੇ ਇਕ ਤੱਤ, ਕਦੇ ਦੋ ਤੱਤਾ, ਕਦੇ ਤਿੰਨ ਤੱਤਾਂ, ਕਦੋਂ ਚੌਹਾਂ ਤੱਤਾ, ਕਦੇ ਪੰਜਾਂ ਤੱਤਾ, ਕਦੇ ਚਾਰ ਖਾਣੀਆਂ ਕਰਕੇ ਅਤੇ ਕਦੇ ਤਿੰਨ ਗੁਣਾਂ ਕਰਕੇ ਸ੍ਰਿਸ਼ਟੀ ਨੂੰ (ਰਚਿ) ਪੈਦਾ ਕਰਕੇ (ਥਾਪਿ) ਇਸਥਿਤ ਕਰਦਾ ਹੈ ਤੇ ਫਿਰ ਜਦੋਂ ਚਿਤ ਕਰਦਾ ਹੈ ਤਾਂ ਆਪ ਹੀ ਇਸ ਨੂੰ (ਉਥਾਪਿ) ਉਥਾਪ ਦਿੰਦਾ ਭਾਵ ਇਸ ਦੀ ਪਰਲੋ ਕਰ ਦਿੰਦਾ ਹੈ, ਲੈਅਤਾ ਕਰ ਦਿੰਦਾ ਹੈ।

**ਓਪਤਿ ਪਰਲਉ ਖਿਨ ਮਹਿ ਕਰਤਾ ॥ ਆਪਿ ਅਲੇਪਾ ਨਿਰਗੁਨੁ ਰਹਤਾ ॥** *(ਅੰਗ : ੩੮੭)*

### ਅਬਿਨਾਸੀ; ਨਾਹੀ ਕਿਛੁ ਖੰਡ ॥

ਉਹ ਪ੍ਰਮੇਸਰ (ਅਬਿਨਾਸੀ) ਨਾਸ਼ ਤੋਂ ਰਹਿਤ ਹੈ। ਭਾਵ ਉਹ ਸ੍ਰਿਸ਼ਟੀ ਦੇ ਬਣਨ ਨਾਲ ਪੈਦਾ ਨਹੀਂ ਹੁੰਦਾ ਅਤੇ ਸ੍ਰਿਸ਼ਟੀ ਦੇ ਮਰਨ ਦੇ ਨਾਲ ਨਾਸ਼ ਨਹੀਂ ਹੁੰਦਾ। ਫਿਰ ਉਸਦਾ (ਕਿਛੁ) ਕੁਝ ਵੀ (ਖੰਡ) ਖੰਡਨ ਨਹੀਂ ਹੁੰਦਾ ਭਾਵ ਉਹ ਕਟਿਆ ਨਹੀਂ ਜਾਂਦਾ, ਟੁਕੜੇ-ਟੁਕੜੇ ਨਹੀਂ ਹੁੰਦਾ। ਸਦਾ ਇਕ ਰਸ ਰਹਿੰਦਾ ਹੈ।

**ਪ੍ਰਸ਼ਨ :** ਉਹ ਕਿੱਥੇ ਰਹਿੰਦਾ ਹੈ?

### ਧਾਰਣ ਧਾਰਿ; ਰਹਿਓ ਬ੍ਰਹਮੰਡ ॥

**ਉੱਤਰ :** ਉਹ ਆਪ ਹੀ ਸਾਰੇ ਬ੍ਰਹਮੰਡਾਂ ਦੀ (ਧਾਰਣ) ਧਾਰਨਾ, ਮਰਿਯਾਦਾ ਨੂੰ ਆਪਣੀ ਸੱਤਾ ਦੇ ਆਸਰੇ ਕਰਕੇ ਧਾਰ ਰਿਹਾ ਹੈ। ਭਾਵ ਸਾਰੇ ਬ੍ਰਹਮੰਡ ਉਸਦੀ ਆਪਣੀ ਸੱਤਾ ਦੇ ਆਸਰੇ ਹੀ ਖਲੋਤੇ ਹਨ।

**ਨਾਮ ਕੇ ਧਾਰੇ ਸਗਲੇ ਜੰਤ ॥ ਨਾਮ ਕੇ ਧਾਰੇ ਖੰਡ ਬ੍ਰਹਮੰਡ ॥** *(ਅੰਗ : ੨੮੪)*

## ਅਲਖ ਅਭੇਵ; ਪੁਰਖ ਪਰਤਾਪ ॥

ਉਹ ਅਕਾਲ ਪੁਰਖ ਵਾਹਿਗੁਰੂ (ਅਲਖ) ਗੁਰਾਂ ਤੋਂ ਬਿਨਾਂ ਲਖਣ ਤੋਂ ਰਹਿਤ ਹੈ। (ਅਭੇਵ) ਵੇਦਾਂ- ਸ਼ਾਸਤਰਾਂ ਕਰਕੇ ਭੇਦ ਪਾਉਣ ਤੋਂ ਰਹਿਤ ਹੈ ਅਤੇ (ਪੁਰਖ) ਪੂਰਨ ਤੇਜ ਪਰਤਾਪ ਵਾਲਾ ਹੈ। **ਵਾ:** (ਪੁ+ਰਖ) (ਪੁ) ਪੂੰ ਆਦਿਕ ਨਰਕਾਂ ਤੋਂ (ਰਖ) ਰੱਖਿਆ ਕਰਨ ਵਾਲਾ ਹੈ।

## ਆਪਿ ਜਪਾਏ; ਤ ਨਾਨਕ ਜਾਪ ॥੬॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਜੇਕਰ ਉਹ ਪ੍ਰਮੇਸਰ ਆਪ ਨਾਮ (ਜਪਾਏ) ਜਪਾਵੇ (ਤ) ਤਾਂ ਹੀ ਇਹ ਜੀਵ ਗੁਰਮਤ ਦੁਆਰਾ ਨਾਮ (ਜਾਪ) ਜਪਦਾ ਹੈ। ਯਥਾ :

**ਆਪਿ ਜਪਾਏ ਜਪੈ ਸੋ ਨਾਉ ॥ ਆਪਿ ਗਾਵਾਏ ਸੁ ਹਰਿ ਗੁਨ ਗਾਉ ॥** *(ਅੰਗ : ੨੭੦)*

**ਅਥਵਾ :** ਜਿੰਨ੍ਹਾਂ ਨੂੰ ਮਹਾਰਾਜ ਸਾਹਿਬ ਆਪ ਨਾਮ (ਜਪਾਏ) ਜਪਾਉਂਦੇ ਹਨ, (ਤ) ਉਹੀ ਨਾਮ ਨੂੰ ਜਪ ਕੇ ਪ੍ਰਮੇਸਰ ਨੂੰ (ਜਾਪ) ਜਾਣਦੇ ਹਨ।

## ਜਿਨ ਪ੍ਰਭੁ ਜਾਤਾ; ਸੁ ਸੋਭਾਵੰਤ ॥

ਜਿੰਨ੍ਹਾਂ ਨੇ (ਪ੍ਰਭੁ) ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਜਾਤਾ) ਜਾਣ ਲਿਆ ਹੈ (ਸੁ) ਉਹ ਪੁਰਖ ਬੜੀ ਭਾਰੀ (ਸੋਭਾਵੰਤ) ਭਾਰੀ ਸੋਭਾ, ਵਡਿਆਈ ਵਾਲੇ ਹਨ ਭਾਵ ਉਹਨਾਂ ਦੇ ਸਮਾਨ ਹੋਰ ਕਿਸੇ ਦੀ ਵਡਿਆਈ ਨਹੀਂ ਹੈ।

**ਪੰਡਿਤ ਸੂਰ ਛਤ੍ਰਪਤਿ ਰਾਜਾ ਭਗਤ ਬਰਾਬਰਿ ਅਉਰੁ ਨ ਕੋਇ ॥** *(ਅੰਗ : ੮੫੮)*

**ਐਸੀ ਸੋਭਾ ਜਨੈ ਕੀ ਜੇਵਡ ਹਰਿ ਪਰਤਾਪੈ ॥** *(ਅੰਗ : ੧੦੯੭)*

## ਸਗਲ ਸੰਸਾਰੁ; ਉਧਰੈ ਤਿਨ ਮੰਤ ॥

ਸਾਰਾ ਸੰਸਾਰ ਉਹਨਾਂ ਦੇ (ਮੰਤ) ਮੰਤਰ, ਉਪਦੇਸ਼ ਨੂੰ ਧਾਰਨ, ਕਮਾਉਣ ਕਰਕੇ (ਉਧਰੈ) ਮੁਕਤ ਹੋ ਸਕਦਾ ਹੈ।

## ਪ੍ਰਭ ਕੇ ਸੇਵਕ; ਸਗਲ ਉਧਾਰਨ ॥

ਉਸ ਅਕਾਲ ਪੁਰਖ ਵਾਹਿਗੁਰੂ ਜੀ ਦੇ ਸੇਵਕ ਆਪਣੀ ਸਰਣ ਆਉਣ ਵਾਲਿਆਂ ਦਾ (ਉਧਾਰਨ) ਉਧਾਰ, ਕਲਿਆਣ ਕਰਨ ਦੇ ਸਮਰੱਥ ਹਨ।

**ਹਰਿ ਜਨ ਸਗਲ ਉਧਾਰੇ ਸੰਗ ਕੇ ॥** *(ਅੰਗ : ੧੨੦੮)*

## ਪ੍ਰਭ ਕੇ ਸੇਵਕ; ਦੂਖ ਬਿਸਾਰਨ ॥

ਪ੍ਰਮੇਸਰ ਦੇ ਸੇਵਕ (ਦੂਖ) ਜੰਮਣ-ਮਰਨ ਦੇ ਦੁੱਖਾਂ ਨੂੰ (ਬਿਸਾਰਨ) ਬਿਸਰਜਨ ਭਾਵ ਵਿਦਾ ਕਰਨ ਵਾਲੇ ਹਨ। **ਵਾ:** ਜੋ ਹਰੀ ਨੂੰ (ਬਿਸਾਰਨ) ਭੁਲਾਉਂਦੇ ਹਨ। ਉਨ੍ਹਾਂ ਨੂੰ ਸਾਰੇ (ਦੂਖ) ਦੁੱਖ ਆ ਕੇ ਚਿੰਬੜ ਜਾਂਦੇ ਹਨ। ਯਥਾ :

**ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ ॥** *(ਅੰਗ : ੧੩੫)*

## ਆਪੇ ਮੇਲਿ ਲਏ; ਕਿਰਪਾਲ ॥

ਉਹਨਾਂ ਨੂੰ (ਕਿਰਪਾਲ) ਕਿਰਪਾਲੂ ਅਕਾਲ ਪੁਰਖ ਵਾਹਿਗੁਰੂ ਜੀ ਨੇ ਆਪ ਹੀ ਆਪਣੇ ਨਾਲ ਮੇਲ ਲਿਆ ਹੈ।

## ਗੁਰ ਕਾ ਸਬਦੁ ਜਪਿ; ਭਏ ਨਿਹਾਲ ॥

ਅਤੇ ਉਹ ਗੁਰੂ ਸਾਹਿਬ ਜੀ ਦੇ ਸਬਦ ਨੂੰ (ਜਪਿ) ਜਪ ਕਰਕੇ **ਵਾ:** (ਜਪਿ) ਜਾਣ ਕਰਕੇ (ਨਿ+ਹਾਲ) (ਹਾਲ) ਦੁੱਖਾਂ ਤੋਂ (ਨਿ) ਰਹਿਤ (ਭਏ) ਹੋ ਗਏ ਹਨ।

## ਉਨ ਕੀ ਸੇਵਾ; ਸੋਈ ਲਾਗੈ ॥

(ਉਨ) ਉਹਨਾਂ (ਕੀ) ਦੀ ਸੇਵਾ ਵਿਚ (ਸੋਈ) ਓਹੀ ਪੁਰਖ (ਲਾਗੈ) ਲੱਗਦਾ ਹੈ।

## ਜਿਸ ਨੋ, ਕ੍ਰਿਪਾ ਕਰਹਿ; ਬਡਭਾਗੈ ॥

ਜਿੰਨ੍ਹਾਂ (ਬਡਭਾਗੈ) ਵੱਡਿਆਂ ਭਾਗਾਂ ਵਾਲਿਆਂ ਦੇ (ਨੋ) ਤਾਈਂ ਉਹਨਾਂ ਦੇ ਪੂਰਬਲੇ ਪੁੰਨਾਂ ਦਾ ਪ੍ਰੇਰਿਆ ਹੋਇਆ ਪ੍ਰਮੇਸਰ ਕਿਰਪਾ ਦ੍ਰਿਸ਼ਟੀ ਕਰਦਾ ਹੈ।

**ਜਾ ਕੈ ਮਸਤਕਿ ਭਾਗ ਸਿ ਸੇਵਾ ਲਾਇਆ ॥**

**ਤਾ ਕੀ ਪੂਰਨ ਆਸ ਜਿਨ੍ ਸਾਧਸੰਗੁ ਪਾਇਆ ॥** *(ਅੰਗ : ੪੫੭)*

## ਨਾਮੁ ਜਪਤ; ਪਾਵਹਿ ਬਿਸ੍ਰਾਮੁ ॥

ਹੇ ਭਾਈ ! ਜਿਹੜੇ ਨਾਮ ਨੂੰ ਜਪ ਕਰਕੇ ਅਕਾਲ ਪੁਰਖ ਵਾਹਿਗੁਰੂ ਜੀ ਦੇ ਸਰੂਪ ਵਿਚ (ਬਿਸ੍ਰਾਮੁ) ਟਿਕਾਅ ਭਾਵ ਇਸਥਿਤੀ ਪਾ ਲੈਂਦੇ ਹਨ।

## ਨਾਨਕ ਤਿਨ ਪੁਰਖ ਕਉ; ਊਤਮ ਕਰਿ ਮਾਨੁ ॥੭॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹਨਾਂ ਪੁਰਖਾਂ ਨੂੰ ਸਾਰਿਆਂ ਵਿਚੋਂ (ਊਤਮ) ਸ੍ਰੇਸ਼ਟ ਕਰਕੇ (ਮਾਨੁ) ਮੰਨਣਾ ਕਰੋ।

**ਓਹੁ ਸਭ ਤੇ ਊਚਾ ਸਭ ਤੇ ਸੂਚਾ ਜਾ ਕੈ ਹਿਰਦੈ ਵਸਿਆ ਭਗਵਾਨੁ ॥** *(ਅੰਗ : ੮੬੧)*

## ਜੋ ਕਿਛੁ ਕਰੈ; ਸੁ ਪ੍ਰਭ ਕੈ ਰੰਗਿ ॥

ਜੋ (ਕਿਛੁ) ਕੁਝ ਵੀ ਪ੍ਰਮੇਸਰ (ਕਰੈ) ਕਰਦਾ ਹੈ। ਪ੍ਰਮੇਸਰ ਦੇ ਸੇਵਕ (ਸੁ) ਉਸ ਨੂੰ ਸ੍ਰੇਸਟ ਮੰਨ ਕੇ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਜੀ ਦੇ (ਰੰਗਿ) ਪ੍ਰੇਮ ਵਿਚ ਹੀ ਰਹਿੰਦੇ ਹਨ। ਯਥਾ :

**ਮੀਤੁ ਕਰੈ ਸੋਈ ਹਮ ਮਾਨਾ ॥ ਮੀਤ ਕੇ ਕਰਤਬ ਕੁਸਲ ਸਮਾਨਾ ॥** *(ਅੰਗ : ੧੮੭)*

ਭਾਵ ਉਹਨਾਂ ਨੂੰ ਕਿਸੇ ਪ੍ਰਕਾਰ ਵੀ ਨਫਰਤ ਨਹੀਂ ਹੁੰਦੀ ਕਿ ਵਾਹਿਗੁਰੂ ਜੀ ਨੇ ਇਹ ਕੰਮ ਕਿਉਂ ਕਰ ਦਿੱਤਾ। ਹਰ ਵਕਤ ਰੰਗ ਵਿਚ ਰੰਗੇ ਰਹਿੰਦੇ ਹਨ। **ਵਾ:** ਉਹ ਉਹਨਾਂ ਕਰਤੱਬਾਂ ਨੂੰ ਪ੍ਰਮੇਸਰ ਦੇ (ਰੰਗਿ) ਕੌਤਕ ਜਾਣਦੇ ਹਨ।

## ਸਦਾ ਸਦਾ; ਬਸੈ ਹਰਿ ਸੰਗਿ ॥

ਉਹ ਸਿਮਰਨ ਦੁਆਰਾ ਲਿਵ ਲਾ ਕੇ ਸਦਾ ਸਦਾ ਭਾਵ ਹਰ ਵਕਤ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦੇ (ਸੰਗਿ) ਨਾਲ (ਬਸੈ) ਵੱਸਦੇ ਹਨ।

## ਸਹਜ ਸੁਭਾਇ; ਹੋਵੈ ਸੋ ਹੋਇ ॥

ਉਹਨਾਂ ਦੇ ਜੀਵਨ ਵਿਚ (ਸਹਜ ਸੁਭਾਇ) ਸੁਤੇ ਸਿਧ ਹੀ ਜੋ ਕੁਝ ਪਰਉਪਕਾਰ (ਹੋਵੈ) ਹੋ ਰਿਹਾ ਹੈ (ਸੋ) ਉਹ (ਹੋਇ) ਹੁੰਦਾ ਜਾਂਦਾ ਹੈ। ਭਾਵ ਉਹ ਹੰਕਾਰ ਧਾਰ ਕੇ ਆਪਣੇ ਵੱਲੋਂ ਕੁਝ ਨਹੀਂ ਕਰਦੇ ਕਿ ਆ ਕੰਮ ਮੈਂ ਕੀਤਾ ਹੈ।

## ਕਰਣੈਹਾਰੁ; ਪਛਾਣੈ ਸੋਇ ॥

(ਸੋਇ) ਉਹ ਤਾਂ (ਕਰਣੈਹਾਰੁ) ਕਰਣਹਾਰ ਇਕ ਅਕਾਲ ਪੁਰਖ ਵਾਹਿਗੁਰੂ ਜੀ ਨੂੰ ਹੀ (ਪਛਾਣੈ) ਪਛਾਣਦੇ ਹਨ।

## ਪ੍ਰਭ ਕਾ ਕੀਆ; ਜਨ ਮੀਠ ਲਗਾਨਾ ॥

ਉਹਨਾਂ ਗੁਰਮੁਖ ਜਨਾਂ ਨੂੰ ਅਕਾਲ ਪੁਰਖ ਵਾਹਿਗੁਰੂ ਜੀ (ਕਾ) ਦਾ (ਕੀਆ) ਕੀਤਾ ਹੋਇਆ ਭਾਣਾ (ਮੀਠ) ਮਿੱਠਾ (ਲਗਾਨਾ) ਲੱਗਦਾ ਹੈ।

## ਜੈਸਾ ਸਾ; ਤੈਸਾ ਦ੍ਰਿਸਟਾਨਾ ॥

(ਜੈਸਾ) ਜਿਹੋ ਜਿਹਾ ਪ੍ਰਮੇਸਰ ਦਾ ਆਵਰਨ ਦੇ ਪਰਦੇ ਤੋਂ ਰਹਿਤ ਅਸਲੀ ਸਤ ਚਿਤ ਅਨੰਦ ਸਰੂਪ (ਸਾ) ਸੀ, **ਵਾ:** ਅਧਿਸ਼ਠਾਨ ਸਰੂਪ (ਸਾ) ਸੀ **ਵਾ:** ਅਦ੍ਵੈਤ ਰੂਪ (ਸਾ) ਸੀ, **ਵਾ:** ਆਪਣੇ ਆਪ ਤੋਂ ਆਪ ਪ੍ਰਕਾਸ਼ਮਾਨ ਸਰੂਪ (ਸਾ) ਸੀ। ਉਹਨਾਂ ਗੁਰਮੁਖਾਂ ਦੇ ਤਾਈਂ (ਤੈਸਾ) ਉਹੋ ਜਿਹਾ ਸਰੂਪ ਹੀ (ਦ੍ਰਿਸਟਾਨਾ) ਵੇਖਣ ਵਿਚ ਆ ਗਿਆ ਹੈ।

**ਪ੍ਰਸ਼ਨ :** ਮਹਾਰਾਜ! ਫਿਰ ਵੀ ਉਹ ਵਾਹਿਗੁਰੂ ਤੋਂ ਤਾਂ ਵੱਖਰੇ ਹੀ ਰਹਿ ਗਏ ਹੋਣਗੇ?

**ਉੱਤਰ :** ਨਹੀਂ ਭਾਈ!

## ਜਿਸ ਤੇ ਉਪਜੇ; ਤਿਸੁ ਮਾਹਿ ਸਮਾਏ ॥

ਜਿਵੇਂ ਸਮੁੰਦਰ ਦੀਆਂ ਲਹਿਰਾਂ ਸਮੁੰਦਰ ਵਿਚ ਹੀ ਸਮਾ ਜਾਂਦੀਆਂ ਹਨ। ਇਸੇ ਪ੍ਰਕਾਰ, ਉਹ ਜਿਸ ਅਕਾਲ ਪੁਰਖ ਵਾਹਿਗੁਰੂ ਜੀ (ਤੇ) ਤੋਂ ਉਹ (ਉਪਜੇ) ਪੈਦਾ ਹੁੰਦਾ ਹੈ। (ਤਿਸੁ) ਉਸ (ਮਾਹਿ) ਵਿਚ ਹੀ (ਸਮਾਏ) ਸਮਾ ਕੇ, ਅਭੇਦ ਹੋ ਕੇ ਮਿਲ ਜਾਂਦੇ ਹਨ।

**ਜਿਉ ਜਲ ਮਹਿ ਜਲੁ ਆਇ ਖਟਾਨਾ ॥ ਤਿਉ ਜੋਤੀ ਸੰਗਿ ਜੋਤਿ ਸਮਾਨਾ ॥** *(ਅੰਗ : ੨੭੮)*

## ਓਇ ਸੁਖ ਨਿਧਾਨ; ਉਨਹੂ ਬਨਿ ਆਏ ॥

(ਓਇ) ਉਹ ਜਿਹੜਾ ਸੁੱਖਾਂ ਦਾ (ਨਿਧਾਨ) ਖਜ਼ਾਨਾ ਬ੍ਰਹਮਾਨੰਦ ਹੈ। ਇਹ (ਉਨਹੂ) ਉਹਨਾਂ ਨੂੰ ਹੀ ਬਣ ਆਉਂਦਾ ਹੈ। ਦੂਸਰਿਆਂ ਦੇ ਤਾਈਂ ਤਾਂ ਇਹ ਅਵਸਥਾ ਦੱਸੀ ਨਹੀਂ ਜਾ ਸਕਦੀ।

## ਆਪਸ ਕਉ; ਆਪਿ ਦੀਨੋ ਮਾਨੁ ॥

ਉਸ ਪ੍ਰਮੇਸਰ ਨੇ (ਆਪਸ) ਆਪਣੇ ਪਿਆਰਿਆਂ (ਕਉ) ਨੂੰ ਆਪ ਹੀ ਆਪਣਾ ਸਰੂਪ "ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ॥" ਰੂਪ (ਮਾਨੁ) ਸਤਿਕਾਰ ਦਿੱਤਾ ਹੈ। **ਵਾ:** ਆਪ ਹੀ ਆਪਣੇ ਸਰੂਪ ਦੀ ਪ੍ਰਾਪਤੀ ਦਾ (ਮਾਨੁ) ਸਤਿਕਾਰ ਦਿੱਤਾ ਹੈ।

## ਨਾਨਕ ਪ੍ਰਭ ਜਨੁ; ਏਕੋ ਜਾਨੁ ॥੮॥੧੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਸ ਲਈ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਜੀ ਅਤੇ ਉਹਨਾਂ ਦੇ (ਜਨੁ) ਪਿਆਰੇ ਭਗਤ ਜਨਾਂ ਨੂੰ ਇਕ ਰੂਪ ਹੀ (ਜਾਨੁ) ਜਾਨਣਾ ਕਰੋ।

**ਰਾਮ ਸੰਤ ਮਹਿ ਭੇਦੁ ਕਿਛੁ ਨਾਹੀ ਏਕੁ ਜਨੁ ਕਈ ਮਹਿ ਲਾਖ ਕਰੋਰੀ॥** *(ਅੰਗ : ੨੦੮)*

**ਬ੍ਰਹਮ ਮਹਿ ਜਨੁ ਜਨ ਮਹਿ ਪਾਰਬ੍ਰਹਮੁ॥ ਏਕਹਿ ਆਪਿ ਨਹੀ ਕਛੁ ਭਰਮੁ॥** *(ਅੰਗ : ੨੮੭)*

## ਸਲੋਕੁ ॥

## ਸਰਬ ਕਲਾ ਭਰਪੂਰ ਪ੍ਰਭ; ਬਿਰਥਾ ਜਾਨਨਹਾਰ ॥

(ਪ੍ਰਭ) ਸਰਬ ਕਲਾ ਸਮਰਥ ਅਕਾਲ ਪੁਰਖ ਵਾਹਿਗੁਰੂ (ਸਰਬ) ਸਾਰੀਆਂ (ਕਲਾ) ਸ਼ਕਤੀਆਂ ਕਰਕੇ (ਭਰਪੂਰ)

ਲਬਾ-ਲਬ ਭਰਿਆ ਹੋਇਆ ਹੈ ਅਤੇ ਸਾਰਿਆਂ ਦੀ (ਬਿਰਥਾ) ਪੀੜਾਂ ਨੂੰ, **ਵਾ:** (ਬਿਰਥਾ) ਹਾਲਤ ਨੂੰ (ਜਾਨਨਹਾਰ) ਜਾਨਣ ਵਾਲਾ ਹੈ।

## ਜਾ ਕੈ ਸਿਮਰਨਿ ਉਧਰੀਐ; ਨਾਨਕ ਤਿਸੁ ਬਲਿਹਾਰ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਸ ਪ੍ਰਮੇਸਰ ਦੇ ਸਿਮਰਨ ਕਰਨ ਦੇ ਨਾਲ ਉਧਾਰ ਹੋ ਜਾਂਦਾ ਹੈ, (ਤਿਸੁ) ਉਸ ਤੋਂ (ਬਲਿਹਾਰ) ਕੁਰਬਾਨ ਜਾਣਾ ਕਰੀਏ।

## ਅਸਟਪਦੀ ॥
## ਟੂਟੀ; ਗਾਢਨਹਾਰ ਗੁੋਪਾਲ ॥

ਉਹ ਪ੍ਰਮੇਸਰ (ਟੂਟੀ) ਟੁੱਟੀਆਂ ਹੋਈਆਂ ਨੂੰ (ਗਾਢਨਹਾਰ) ਗੰਢਣ ਵਾਲਾ (ਗੁੋ+ਪਾਲ) ਪ੍ਰਿਥਵੀ ਦਾ (ਪਾਲ) ਪਾਲਕ ਹੈ।

## ਸਾਖੀ—ਮੁਕਤਸਰ ਸਾਹਿਬ ਜੀ ਦੀ

ਜਿਸ ਵੇਲੇ ਕਲਗੀਧਰ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਗੋਬਿੰਦ ਜੀ ਮਹਾਰਾਜ ਸ੍ਰੀ ਅਨੰਦਪੁਰ ਸਾਹਿਬ ਤੋਂ ਚੱਲਦੇ ਹੋਏ ਸ੍ਰੀ ਚਮਕੌਰ ਸਾਹਿਬ ਜੀ ਦੀ ਜੰਗ ਤੋਂ ਬਾਅਦ ਮਾਲਵੇ ਵਿਚ ਰਾਮੇਆਣੇ ਨਗਰ ਦੀ ਧਰਤੀ ਤੇ ਪਹੁੰਚੇ ਤਾਂ ਉਸ ਵੇਲੇ ਸਾਰੇ ਮਾਝੇ ਦੇਸ਼ ਦੀਆਂ ਪੰਚਾਇਤਾ ਇਕੱਠੀਆਂ ਹੋ ਕੇ ਸਤਿਗੁਰੂ ਜੀ ਦੇ ਪਾਸ ਪਹੁੰਚੀਆਂ। ਉਹਨਾਂ ਦੇ ਵਿੱਚ ਇਕ ਭਾਈ ਮਹਾਂ ਸਿੰਘ ਜੀ ਵੀ ਸਤਿਗੁਰੂ ਸਾਹਿਬ ਜੀ ਦੇ ਦਰਸ਼ਨ ਕਰਨ ਵਾਸਤੇ ਪਹੁੰਚੇ। ਉਹਨਾਂ ਪੰਚਾਇਤਾਂ ਵਿਚੋਂ ਪ੍ਰਧਾਨ ਸਿੱਖਾਂ ਨੇ ਸਤਿਗੁਰੂ ਜੀ ਨੂੰ ਆਖਿਆ ਮਹਾਰਾਜ! ਆਪ ਜੀ ਔਰੰਗਜ਼ੇਬ ਬਾਦਸ਼ਾਹ ਦੇ ਨਾਲ ਵੈਰ ਕਰਨਾ ਛੱਡ ਕੇ ਮਿਲਾਪ ਕਰ ਲੈਣਾ ਕਰੋ। ਅਸੀਂ ਝਗੜੇ ਵਿਚ ਵਿਚੋਲੇ ਪੈ ਕੇ ਆਪ ਜੀ ਦਾ ਮੇਲ ਕਰਵਾ ਦੇਵਾਂਗੇ ਅਤੇ ਇਹ ਕਾਰਜ ਨਿਬੇੜ ਕੇ ਬਾਦਸ਼ਾਹ ਦੇ ਪਾਸ ਆਪ ਜੀ ਦੀ ਮਹਿਮਾ ਕਰਕੇ ਗੁਰੂ ਘਰ ਦੀ ਬਹੁਤੀ ਪੂਜਾ ਕਰਾਵਾਂਗੇ। ਯਥਾ :

**ਹਜਰਤ ਸਾਥ ਵੈਰ ਤਜਿ ਦੀਜੈ ॥ ਹਮ ਵਿਚ ਪਰਹਿ ਮੇਲ ਕਰਿ ਲੀਜੈ ॥**

**ਕਾਰਜ ਸਭਿ ਨਿਬੇਰ ਕਰਿ ਲਿਯਾਵੈ ॥ ਕਰਿ ਮਹਿਮਾ ਤਿਨ ਤੇ ਪੁਜਵਾਵੈਂ ॥**

ਅਤੇ ਜੇ ਆਪ ਜੀ ਤੁਰਕਾਂ ਦੇ ਨਾਲ ਝਗੜਾ ਰੱਖਣਾ ਚਾਹੋ। ਜਿਸ ਕਰਕੇ ਸਭ ਤਰ੍ਹਾਂ ਨਾਲ ਬਹੁਤ ਦੁੱਖ ਪ੍ਰਾਪਤ ਹੁੰਦਾ ਹੈ ਤਾਂ ਸਾਡੇ ਤੋਂ ਸਿੱਖੀ ਨਿਰਬਾਹ ਨਹੀਂ ਹੋ ਸਕੇਗਾ। ਯਥਾ :

**ਜੇ ਤੁਰਕਨਿ ਸੰਗ ਰਖਹ ਬਖੇਰਾ ॥ ਸਕਲ ਰੀਤਿ ਕਰਿ ਕਸ਼ਟ ਬਡੇਰਾ ॥੩੯॥**

**ਨਹਿ ਹੋਵਹਿ ਸਿਖੀ ਨਿਰਬਾਹਾ ॥ ਲੋਕ ਬਿਸਿਦਕ ਹੋਤ ਉਹ ਮਾਹਾ ॥**

ਇਹ ਸੁਣ ਕੇ ਸਤਿਗੁਰੂ ਜੀ ਬੀਰ ਰਸ ਵਿਚ ਆ ਕੇ ਕਹਿਣ ਲੱਗੇ ਕਿ ਸਿੱਖ ਤਾਂ ਸਤਿਗੁਰੂ ਤੋਂ ਉਪਦੇਸ਼ ਲੈਣ ਵਾਸਤੇ ਹੁੰਦਾ ਹੈ ਤੁਸੀਂ ਉਲਟਾ ਸਾਨੂੰ ਹੀ ਉਪਦੇਸ਼ ਦੇ ਰਹੇ ਹੋ। ਸਾਨੂੰ ਤੁਹਾਡੇ ਵਰਗੇ ਸਿੱਖਾਂ ਦੀ ਕੋਈ ਇੱਛਾ ਨਹੀਂ ਹੈ। ਯਥਾ :

**ਸਿਖ ਹੋਤਿ ਲੈਬੇ ਉਪਦੇਸੂ ॥ ਦੇਹੁ ਹਮੈ ਬਿਪਰੀਤ ਵਿਸ਼ੇਸੂ ॥**

**ਹਮ ਕੋ ਚਾਹ ਨਹੀ ਤੁਮ ਕੇਰੀ ॥**

ਤੁਸੀਂ ਸਾਰੇ ਝਗੜੇ ਨਿਬੇੜਨ ਵਾਸਤੇ ਆਏ ਹੋ ਪਰ ਉਸ ਵੇਲੇ ਤੁਸੀਂ ਕਿੱਥੇ ਗਏ ਸੀ ਜਿਸ ਵੇਲੇ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੀ ਸ਼ਹਾਦਤ ਹੋਈ ਸੀ। ਉਦੋਂ ਕੋਈ ਸੁਲ੍ਹਾ ਕਰਾਉਣ ਕਿਉਂ ਨਹੀਂ ਗਿਆ। ਯਥਾ :

**ਹਮਰੇ ਝਗਰੇ ਚਹਹੁ ਨਿਬੇਰਾ ॥ ਕਹਾ ਗਏ ਤੁਮ ਪੂਰਬ ਵੇਰਾ ॥**

**ਸ੍ਰੀ ਗੁਰੂ ਅਰਜਨ ਕੋ ਭਾ ਕਾਰਨ ॥ ਨਹਿੰ ਗਮਨੇ ਨਹਿੰ ਕਰਯੋ ਉਚਾਰਨਿ ॥**

ਅਤੇ ਫੇਰ ਜਦੋਂ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਦਿੱਲੀ ਵਿਚ ਸੀਸ ਦੇਣ ਵਾਸਤੇ ਗਏ ਸਨ ਉਸ

ਵੇਲੇ ਤੁਸੀਂ ਮਾਝੇ ਵਾਲੇ ਬਾਦਸ਼ਾਹ ਦੇ ਡਰ ਧਾਰ ਕੇ ਚੁੱਪ ਕਰਕੇ ਬੈਠੇ ਰਹੇ। ਉਦੋਂ ਕਿਸੇ ਨੇ ਬਾਦਸ਼ਾਹ ਦੇ ਅੱਗੇ ਜਾ ਕੇ ਝਗੜੇ ਦੀ ਵਿਚੋਲਗੀ ਕਿਉਂ ਨਾ ਕੀਤੀ। ਯਥਾ :

**ਪੁਨ ਨੌਵੇ ਪਾਤਸਾਹੁ ਭਏ ਹੈਂ। ਦਿਲੀ ਮਹਿ ਸਿਰ ਦੇਨ ਗਏ ਹੈਂ।**

**ਤਬ ਮਾਝੇ ਅਦਿਕ ਸਭਿ ਦੇਸ਼॥ ਭੇ ਤੂਸਨ ਧਰ ਤ੍ਰਾਸ ਵਿਸ਼ੇਸ॥**

**ਕਿਨਹੂ ਕਹਿਓ ਨ ਸ਼ਾਹੁ ਅਗਰੀ॥ ਪਰਯੋ ਨ ਕੋਊ ਝਗਰ ਮਝਾਰੀ॥੪੫॥**

ਹੁਣ ਤੁਸੀਂ ਸਾਨੂੰ ਉਪਦੇਸ਼ ਦੇਣ ਵਾਸਤੇ ਕਿਉਂ ਆਏ ਹੋ। ਜਿਸ ਵੇਲੇ ਚਮਕੌਰ ਸਾਹਿਬ ਦੀ ਧਰਤੀ ਤੇ ਸਾਡੇ ਜਾਨ ਤੋਂ ਪਿਆਰੇ ਸਿੰਘ ਅਤੇ ਸਾਡੇ ਸਹਿਬਜ਼ਾਦੇ ਸ਼ਹੀਦ ਹੋਏ ਤਾਂ ਉਦੋਂ ਸੁਲ੍ਹਾ ਕਰਾਉਣ ਕਿਉਂ ਨਹੀਂ ਆਏ ਅਤੇ ਜਦੋਂ ਮਾਤਾ ਗੁਜ਼ਰ ਕੌਰ ਸਾਹਿਬ ਜੀ ਅਤੇ ਛੋਟੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਹੋਈ ਉਦੋਂ ਤੁਸੀਂ ਸੁਲ੍ਹਾ ਕਰਾਉਣ ਵਾਲੇ ਕਿੱਥੇ ਸੀ। ਸਤਿਗੁਰੂ ਜੀ ਦੇ ਇਹ ਬੀਰ ਰਸ ਵਾਲੇ ਬਚਨ ਸੁਣ ਕੇ ਸਭ ਨੇ ਧੌਣਾਂ ਝੁਕਾ ਲਈਆਂ। ਪੰਚਾਇਤਾਂ ਦੇ ਮੁਖੀ ਮਨ ਵਿਚ ਚੇਤੇ ਕਰਨ ਲੱਗੇ ਕਿ ਸਾਰੇ ਦੇਸ਼ ਨੇ ਮਿਲ ਕੇ ਸਾਨੂੰ ਕਿਹਾ ਸੀ ਕਿ ਜੇ ਗੁਰੂ ਜੀ ਤੁਰਕਾਂ ਨਾਲ ਲੜਨ ਦੀ ਗੱਲ ਕਰਨ ਤਾਂ ਬੇਸ਼ੱਕ ਬੇਦਾਵਾ ਲਿਖ ਦੇਣਾ ਕਿ ਸਾਥੋਂ ਸਿੱਖੀ ਨਹੀਂ ਨਿਭ ਸਕਦੀ। ਸਤਿਗੁਰੂ ਜੀ ਨੇ ਉਹਨਾਂ ਦੇ ਮਨ ਦੀ ਜਾਣ ਕੇ ਬਚਨ ਕੀਤੇ। ਮਝੈਲੋ! ਤੁਸੀਂ ਦੇਰੀ ਕਿਉਂ ਕਰਦੇ ਹੋ ਤੇ ਜੇਕਰ ਤੁਸੀਂ ਸਿੱਖੀ ਤੋਂ ਬੇਦਾਵਾ ਲਿਖਣਾ ਹੈ ਤਾਂ ਤੁਹਾਡੀ ਮਰਜ਼ੀ। ਉਸ ਵੇਲੇ ਇੰਨ੍ਹਾਂ ਨੇ ਆਪਸ ਵਿਚ ਵਿਚਾਰ ਕਰਕੇ ਬੇਦਾਵਾ ਲਿਖ ਦਿੱਤਾ ਕਿ ਅੱਜ ਤੋਂ ਅਸੀਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਿੱਖ ਨਹੀਂ ਤੇ ਇਹ ਸਾਡੇ ਗੁਰੂ ਨਹੀ। ਸਤਿਗੁਰੂ ਜੀ ਨੇ ਉਹ ਬੇਦਾਵਾ ਲੈ ਕੇ ਆਪਣੀ ਜੇਬ ਵਿਚ ਪਾ ਲਿਆ ਕਿ ਅੱਜ ਤੋਂ ਸਾਰਾ ਮਾਝਾ ਸਿੱਖੀ ਤੋਂ ਖਾਰਜ ਹੈ। ਯਥਾ :

**ਇਮ ਵਿਚਾਰ ਕਰਿ ਲਿਖਯੋ ਬਿਦਾਵਾ॥ ਗੁਰੂ ਲਿਖਾਇ ਜੇਬ ਮਹਿ ਪਾਵਾ॥**

**ਸਭਿ ਮਾਝਾ ਸਿਖੀ ਤੇ ਖਰਜ॥**

ਇੰਨੇ ਨੂੰ ਇਕ ਸਿੱਖ ਨੇ ਆ ਕੇ ਬੇਨਤੀ ਕੀਤੀ, "ਮਹਾਰਾਜ! ਅਸਮਾਨ ਵਿਚ ਧੂੜ ਉੱਡਦੀ ਦਿਸ ਰਹੀ ਹੈ ਅਤੇ ਬੜਾ ਭਾਰੀ ਰੌਲਾ ਸੁਣ ਰਿਹਾ ਹੈ। ਤੁਰਕ ਦਲ ਬੜੀ ਨੇੜੇ ਆ ਗਿਆ ਹੈ।" ਇਹ ਸੁਣ ਕੇ ਬਰਾੜ ਸਿੱਖਾਂ ਨੇ ਬੇਨਤੀ ਕੀਤੀ, "ਸਤਿਗੁਰੂ ਜੀ! ਇਥੋਂ ਥੋੜੀ ਦੂਰ ਖਿਦਰਾਣੇ ਦੀ ਢਾਬ ਹੈ ਜੋ ਜੁੱਧ ਵਾਸਤੇ ਬਹੁਤ ਸਹੀ ਟਿਕਾਣਾ ਹੈ। ਕਿਉਂਕਿ ਇਸ ਇਲਾਕੇ ਵਿਚ ਉਸ ਢਾਬ ਤੋਂ ਬਿਨਾਂ ਹੋਰ ਕਿਤੇ ਪਾਣੀ ਨਹੀਂ ਹੈ। ਇਸ ਇਲਾਕੇ ਵਿੱਚ ਜਲ ਨਾ ਮਿਲਣ ਕਰਕੇ ਤੁਰਕ ਪਿਆਸ ਕਰਕੇ ਬਿਨਾਂ ਮਾਰੇ ਮਰ ਜਾਣਗੇ।" ਇਹ ਬੇਨਤੀ ਸੁਣ ਕੇ ਸਤਿਗੁਰੂ ਜੀ ਘੋੜੇ ਤੇ ਸਵਾਰ ਹੋ ਕੇ ਅੱਗੇ ਚੱਲਣ ਲੱਗੇ, ਤਾਂ ਇਕ ਸਿੱਖ ਨੇ ਬੇਨਤੀ ਕੀਤੀ, "ਮਹਾਰਾਜ! ਤੁਰਕ ਲਾਗੇ ਹੀ ਹਨ। ਆਪ ਜੀ ਦੇ ਘੋੜੇ ਦੇ ਖੁਰ ਲੱਭ ਕੇ ਨੇੜੇ ਜਾਣਕੇ ਤੇਜੀ ਨਾਲ ਪਿੱਛਾ ਕਰਨਗੇ।" ਤਾਂ ਸਤਿਗੁਰੂ ਜੀ ਨੇ ਬਚਨ ਕੀਤਾ :

**ਖਰੁ ਤੁਰਕਨ ਕੀ ਆਂਖਨ ਘੱਟਾ॥ ਖੋਜ ਕਹੈ ਨਹਿੰ ਮੁਖ ਵਿਚ ਡੱਟਾ॥**

**ਹੁਇ ਮਤਵਾਰੇ ਤਰ ਤਰ ਤੱਕੈਂ॥ ਨਿਕਟ ਹੋਇ ਭੀ ਵੇਖ ਨ ਸਕੈਂ॥**

ਇਸ ਤਰ੍ਹਾਂ ਬਚਨ ਕਰਕੇ ਸਤਿਗੁਰੂ ਜੀ ਖਿਦਰਾਣੇ ਦੀ ਢਾਬ ਤੇ ਚਲੇ ਗਏ।

ਜਦੋਂ ਮਝੈਲ ਬੇਦਾਵਾ ਲਿਖ ਕੇ ਮੁੜ ਪਏ, ਉਸ ਵੇਲੇ ਭਾਈ ਮਹਾਂ ਸਿੰਘ ਜੀ ਨੇ ਆਪਣੇ ਨਾਲ ਦੇ ਸਿੰਘਾਂ ਨੂੰ ਆਖਿਆ ਕਿ ਸਾਡੇ ਪੰਚਾਂ ਨੇ ਬੇਦਾਵਾ ਦੇ ਕੇ ਸਾਰਾ ਦੇਸ਼ ਡੁਬੋ ਦਿੱਤਾ ਹੈ। ਸਭ ਦਾ ਲੋਕ-ਪ੍ਰਲੋਕ ਖਰਾਬ ਹੋ ਗਿਆ ਹੈ। ਇਸ ਤਰ੍ਹਾਂ ਕਹਿ ਕੇ ਭਾਈ ਮਹਾਂ ਸਿੰਘ ਜੀ ਨੇ ਧਰਤੀ ਤੇ ਲਕੀਰ ਖਿੱਚੀ ਅਤੇ ਉੱਚੀ ਅਵਾਜ ਵਿਚ ਆਖਿਆ :

**ਸਾਹਿਬੁ ਸੰਕਟਵੈ ਸੇਵਕੁ ਭਜੈ॥ ਚਿਰੰਕਾਲ ਨ ਜੀਵੈ ਦੋਊ ਕੁਲ ਲਜੈ॥** (ਅੰਗ : ੧੧੯੫)

ਜਦੋਂ ਗੁਰੂ ਸਾਹਿਬ ਜੀ ਉਪਰ ਮੁਸ਼ਕਲ ਦਾ ਸਮਾਂ ਬਣੇ ਤੇ ਸੇਵਕ ਅਖਵਾਉਣ ਵਾਲਾ ਭੱਜ ਜਾਵੇ ਤਾਂ ਉਹ ਬਹੁਤਾ ਲੰਮਾ ਸਮਾਂ ਨਹੀਂ ਜਿਉਂਦਾ ਤੇ ਲੋਕ-ਪ੍ਰਲੋਕ ਵਿਚ ਵੀ ਸ਼ਰਮਿੰਦਾ ਹੁੰਦਾ ਹੈ। (ਇਸ ਕਰਕੇ ਆਉ! ਹੁਣ ਜੁੱਧ ਵਿਚ ਲੜ

ਮਰ ਕੇ ਆਪਣਾ ਜੀਵਨ ਸਫਲ ਕਰਨ ਦਾ ਸਮਾਂ ਹੈ।) ਸਤਿਗੁਰੂ ਜੀ ਦੇ ਮਗਰ ਲੱਖਾਂ ਦੀ ਗਿਣਤੀ ਵਿਚ ਤੁਰਕਾਂ ਦੀ ਫੌਜ ਆ ਰਹੀ ਹੈ। ਜੇ ਇਸ ਵੇਲੇ ਅਸੀਂ ਗੁਰੂ ਜੀ ਨੂੰ ਛੱਡ ਕੇ ਜਾਂਦੇ ਹਾਂ, ਤਾਂ ਸਾਡੇ ਜੀਵਨ ਤੇ ਧ੍ਰਿਕਾਰ ਹੋਵੇਗਾ ਅਤੇ ਜਿਹੜਾ ਗੁਰੂ ਸਾਹਿਬ ਲਈ ਸੀਸ ਦੇਵੇਗਾ ਉਸਦਾ ਜੀਵਨ ਤੇ ਮਰਨਾ ਧੰਨ ਹੋਵੇਗਾ।

**ਏਤੀ ਭੀਰ ਗੁਰੂ ਪਰ ਪਰੀ। ਹੈ ਸਦਾ ਹੈਫ ਤਜੈ ਇਸ ਘਰੀ।**

**ਜੀਵਨ ਮਰਨ ਧੰਨ ਤਿਨ ਕੇਰਾ। ਜਿਨ ਗੁਰ ਸੇਵ ਕਰੀ ਇਸ ਬੇਰਾ॥**

ਭਾਈ ਮਹਾਂ ਸਿੰਘ ਜੀ ਦੇ ਬਚਨਾਂ ਨੂੰ ਸੁਣ ਕੇ ਚਾਲੀ ਸਿੰਘ ਜੁੱਧ ਵਿਚ ਲੜਨ ਲਈ ਤਿਆਰ ਹੋਏ। ਜਿੰਨ੍ਹਾਂ ਵਿਚੋਂ ਇਕ ਝਬਾਲ ਨਗਰ ਦੀ ਵਸਨੀਕ ਬੀਬੀ ਭਾਗ ਕੌਰ ਵੀ ਸੀ। ਇੰਨ੍ਹਾਂ ਸਾਰੇ ਸਿੰਘਾਂ ਨੇ ਖਿਦਰਾਣੇ ਦੇ ਤਲਾਅ ਤੇ ਜਿੱਥੇ ਬਹੁਤ ਸਾਰੇ ਬੇਰੀ ਦੇ ਰੁੱਖ ਸਨ, ਜੁੱਧ ਕਰਨ ਦਾ ਮਤਾ ਕੀਤਾ। ਤੁਰਕਾਂ ਦੀ ਫੌਜ ਰੋਕਣ ਲਈ ਸਿੰਘਾਂ ਨੇ ਆਪੋ ਆਪਣੇ ਚਾਦਰੇ ਝਾੜਾਂ ਦੇ ਉੱਤੇ ਇਸ ਤਰ੍ਹਾਂ ਪਾ ਦਿੱਤੇ ਦੂਰੋਂ ਦੇਖਿਆਂ ਤੰਬੂ ਲੱਗਣ। ਅੱਗੇ ਬਹੁਤ ਫੌਜ ਦੇ ਹੋਣ ਦਾ ਭੁਲੇਖਾ ਪਵੇ। ਇਥੇ ਹੁਣ ਗੁਰਦੁਆਰਾ ਤੰਬੂ ਸਾਹਿਬ ਜੀ ਸੁਭਾਇਮਾਨ ਹੈ। ਇੱਥੋਂ ਸਵਾ ਕੋਹ ਦੀ ਦੂਰੀ ਤੇ ਸਤਿਗੁਰੂ ਜੀ ਇਕ ਟਿੱਬੀ ਤੇ ਸੁਭਾਏਮਾਨ ਸਨ, ਜਿੱਥੇ ਹੁਣ ਗੁਰਦੁਆਰਾ ਟਿੱਬੀ ਸਾਹਿਬ ਸਥਾਨ ਬਣਿਆ ਹੋਇਆ ਹੈ।

ਇਸ ਖਿਦਰਾਣੇ ਦੇ ਸਥਾਨ ਤੇ ਸਿੰਘਾਂ ਦਾ ਤੁਰਕ ਫੌਜ ਨਾਲ ਭਾਰੀ ਜੁੱਧ ਹੋਇਆ। ਸਤਿਗੁਰੂ ਜੀ ਵੀ ਟਿੱਬੀ ਸਾਹਿਬ ਤੋਂ ਤੀਰਾਂ ਦੀ ਵਰਖਾ ਕਰਦੇ ਰਹੇ। ਬਹੁਤ ਤੁਰਕ ਮਾਰੇ ਗਏ ਤੇ ਬਚੇ ਹੋਏ ਪਿਆਸ ਨਾਲ ਵਿਆਕੁਲ ਹੋਣ ਲੱਗ ਪਏ। ਜਿਹੜਾ ਕਪੂਰਾ ਚੌਧਰੀ ਫੌਜ ਨੂੰ ਇੱਥੋਂ ਤੱਕ ਲੈ ਕੇ ਆਇਆ ਸੀ। ਉਸ ਨੂੰ ਵਜੀਰ ਖਾਨ ਨੇ ਪੁੱਛਿਆ ਕਿ ਤੂੰ ਇਸ ਇਲਾਕੇ ਦਾ ਜਾਣਕਾਰ ਹੈਂ। ਇੱਥੇ ਪੀਣ ਵਾਲਾ ਪਾਣੀ ਕਿੱਥੇ ਮਿਲੇਗਾ? ਤਾਂ ਕਪੂਰੇ ਨੇ ਦੱਸਿਆ ਕਿ ਜੇ ਇੱਥੋਂ ਤੀਹ ਕੁ ਕੋਹ ਅੱਗੇ ਜਾਵੋਗੇ ਤਾਂ ਪਾਣੀ ਮਿਲੇਗਾ। ਪਰ ਪਿੱਛੇ ਮੁੜੋਗੇ ਤਾਂ ਦੱਸ ਕੋਹ ਤੇ ਪਾਣੀ ਮਿਲੇਗਾ। ਪਾਣੀ ਨੂੰ ਪ੍ਰਾਪਤ ਕਰਨ ਦਾ ਹੋਰ ਕੋਈ ਯਤਨ ਨਹੀਂ ਹੈ। ਇਹ ਗੱਲ ਸੁਣ ਕੇ ਵਜੀਰ ਖਾਨ ਆਪਣੀ ਫੌਜ ਦੇ ਮਰੇ ਅਤੇ ਘਾਇਲ ਫੌਜੀਆਂ ਨੂੰ ਛੱਡ ਕੇ ਬਾਕੀ ਫੌਜ ਸਮੇਤ ਪਿੱਛੇ ਪੂਰਬ ਦੀ ਦਿਸ਼ਾ ਵੱਲ ਮੁੜ ਗਿਆ।

ਇਧਰ ਅੰਤਰਜਾਮੀ ਸਤਿਗੁਰੂ ਜੀ ਛੇਤੀ ਨਾਲ ਜੰਗ ਵਾਲੀ ਸਥਾਨ ਤੇ ਆਏ। ਜਿਹੜੇ ਜਿਹੜੇ ਸਿੰਘ ਜੰਗ ਵਿਚ ਸ਼ਹੀਦ ਹੋਏ ਸਨ, ਉਹਨਾਂ ਨੂੰ ਦੋਹਾਂ ਲੋਕਾਂ ਦੇ ਸੁੱਖ ਬਖਸ਼ਣ ਲੱਗੇ। ਜਿਹੜਾ ਸਿੰਘ ਮੋਰਚੇ ਤੋਂ ਜਿੰਨੇ ਕਦਮ ਵੱਧ ਲੜਿਆ, ਉਸੇ ਅਨੁਸਾਰ, "ਇਹ ਮੇਰਾ ਦਸ ਹਜ਼ਾਰੀ","ਇਹ ਮੇਰਾ ਵੀਹ ਹਜ਼ਾਰੀ" ਅਤੇ "ਇਸਦੀ ਲੱਖਾਂ ਤੇ ਸਰਦਾਰੀ ਹੋਵੇਗੀ" ਆਦਿਕ ਬਚਨ ਕੀਤੇ। ਜਿਸ ਤਰ੍ਹਾਂ ਪਿਤਾ ਪੁੱਤਰ ਦੇ ਨਾਲ ਪ੍ਰੇਮ ਕਰਦਾ ਹੈ। ਇਸ ਤਰ੍ਹਾਂ ਪ੍ਰੇਮ ਕਰਦੇ ਬੈਠ ਕੇ ਬਚਨ ਕਰਦੇ। ਹਰ ਸਿੰਘ ਦੇ ਮੁੱਖ ਨੂੰ ਆਪਣੇ ਜਾਮੇ ਦੇ ਪੱਲੇ ਨਾਲ ਸਾਫ ਕਰਦੇ, ਵਿਚਰਦੇ ਰਹੇ। ਏਨੇ ਨੂੰ ਭਾਈ ਮਹਾਂ ਸਿੰਘ ਜੀ, (ਜੋ ਸਹਿਕ ਰਹੇ ਸਨ) 'ਤੇ ਨਿਗ੍ਹਾ ਪਈ। ਸਤਿਗੁਰੂ ਜੀ ਛੇਤੀ ਨਾਲ ਜਾ ਕੇ ਭਾਈ ਮਹਾਂ ਸਿੰਘ ਦੇ ਪਾਸ ਬੈਠ ਗਏ, ਉਹਨਾਂ ਦਾ ਸਿਰ ਆਪਣੀ ਝੋਲੀ ਵਿਚ ਰੱਖ ਕੇ ਬਚਨ ਕੀਤਾ, "ਮਹਾਂ ਸਿੰਘ! ਆਪਣੀਆਂ ਅੱਖਾਂ ਖੋਲ੍ਹ। ਅਸੀਂ ਤੇਰੇ ਉੱਤੇ ਪ੍ਰਸੰਨ ਹਾਂ। ਹੁਣ ਜੋ ਤੂੰ ਚਾਹੇਂਗਾ ਉਹ ਤੈਨੂੰ ਦੇਵਾਂਗੇ, ਜੋ ਤੇਰੀ ਇੱਛਾ ਹੈ, ਮੰਗ ਲੈ। ਭਾਈ ਮਹਾਂ ਸਿੰਘ ਜੀ ਨੇ ਅੱਖਾਂ ਖੋਲੀਆਂ ਤਾਂ ਸਤਿਗੁਰੂ ਜੀ ਦੇ ਦਰਸ਼ਨ ਕਰਕੇ ਪ੍ਰੇਮ ਨਾਲ ਮਨ ਭਰ ਆਇਆ। ਬੇਨਤੀ ਕੀਤੀ, "ਹੇ ਸਤਿਗੁਰੂ ਜੀ ! ਜੇ ਆਪ ਜੀ ਪ੍ਰਸੰਨ ਹੋਏ ਹੋ ਤਾਂ ਜਿਹੜੀ ਮਾਝੇ ਦੀ ਸੰਗਤ ਆਪ ਜੀ ਨੂੰ ਬੇਦਾਵਾ ਦੇ ਕੇ ਬੇਮੁਖ ਹੋਈ ਹੈ। ਆਪ ਕਿਰਪਾ ਕਰਕੇ ਬੇਦਾਵਾ ਪਾੜ ਕੇ ਉਹ ਸਾਰੀ ਸੰਗਤ ਨੂੰ ਆਪਣੇ ਨਾਲ ਮੇਲ ਲਉ ਜੀ।

**ਮਦੁ ਦੇਸ ਕੀ ਸੰਗਤਿ ਹੁੱਟੀ। ਪ੍ਰਭ ਜੀ ਗਵਰ ਕੇ ਸੰਗ ਟੁੱਟੀ।**

**ਬਰ ਦੇਬੇ ਜੇ ਮੁਝ ਇਛ ਧਾਰੀ। ਤੌ ਕਰਿ ਕਰੁਨਾ ਮੇਲਹੁ ਸਾਰੀ।**

ਇਹ ਸੁਣ ਕੇ ਸਤਿਗੁਰਾਂ ਨੇ ਬਚਨ ਕੀਤਾ, "ਮਹਾਂ ਸਿੰਘ ! ਜਿਹੜੀ ਟੁੱਟ ਗਈ। ਉਹ ਨਿਖੁੱਟ ਗਈ ਹੈ। ਤੂੰ ਆਪਣੇ ਲਈ ਕੁਝ ਮੰਗ ਲੈ। ਸਾਡੀ ਤੇਰੇ ਉੱਤੇ ਖੁਸ਼ੀ ਹੈ।"

**ਪ੍ਰਭ ਬੋਲ ਟੂਟੀ ਸੋ ਨਿਖੁੱਟੀ। ਮੇਲਹੁ ਤਿਹ ਜੋ ਡਰਿ ਹੁੱਟੀ।**

ਭਾਈ ਮਹਾਂ ਸਿੰਘ ਜੀ ਨੇ ਫਿਰ ਹੱਥ ਜੋੜ ਕੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ ਆਪ ਦੇ ਸੇਵਕ ਆਪ ਦੇ ਪੁੱਤਰ ਹਨ। ਜੇ ਪੁੱਤਰ ਭੁੱਲ ਕੇ ਅਪਰਾਧ ਕਰੇ ਤਾਂ ਵੀ ਪਿਤਾ ਮਨ ਵਿਚ ਕ੍ਰੋਧ ਨਹੀਂ ਲਿਆਉਂਦਾ।

**ਮਹਾਂ ਸਿੰਘ ਕਰ ਜੋਰਿ ਉਚਾਰੇ। ਪਾਤਸ਼ਾਹ ਸੁਤ ਸੇਵਕ ਸਾਰੇ।**

**ਭੂਲਹਿਂ ਬਹੁ ਅਪਰਾਧ ਕਮਾਵੈ। ਤਊ ਪਿਤਾ ਮਨ ਕੋਪ ਨ ਲਯਾਵੈਂ।**

ਇਸ ਕਰਕੇ ਜੇ ਆਪ ਜੀ ਮੈਨੂੰ ਕੋਈ ਵਰ ਦੇਣਾ ਚਾਹੁੰਦੇ ਹੋ। ਤਾਂ ਮੈਂ ਇਹ ਮੰਗਦਾ ਹਾਂ ਕਿ ਕਿਰਪਾ ਕਰਕੇ 'ਬੇਦਾਵਾ ਪਾੜ ਕੇ' ਟੁੱਟੀ ਗੰਢ ਲਓ ਜੀ। ਮੇਰੀ ਹੋਰ ਕੋਈ ਇੱਛਾ ਨਹੀਂ ਹੈ।

ਇਹ ਸੁਣ ਕੇ ਸਤਿਗੁਰੂ ਸਾਹਿਬ ਜੀ ਨੇ ਆਪਣੇ ਖੀਸੇ ਵਿਚੋਂ ਕਾਗਜ ਕੱਢ ਕੇ ਭਾਈ ਮਹਾਂ ਸਿੰਘ ਨੂੰ ਦਿਖਾ ਕੇ ਪਾੜਦਿਆਂ ਹੋਇਆ ਬਚਨ ਕੀਤੇ, "ਮਹਾਂ ਸਿੰਘ ਤੂੰ ਮਾਝੇ ਦੀ ਸੰਗਤ ਤੇ ਪਰਉਪਕਾਰ ਕੀਤਾ ਹੈ। ਮਾਝੇ ਦੀ ਟੁੱਟੀ ਗੰਢੀ ਗਈ ਹੈ। ਨੌਵਾਂ ਪਾਤਸ਼ਾਹੀਆਂ ਤੱਕ ਵੀ ਜੋ ਸਿੱਖ ਕਿਸੇ ਪ੍ਰੀਖਿਆ ਵਿਚੋਂ ਰਹਿ ਗਏ ਸਨ ਪੂਰੇ ਨਹੀਂ ਉਤਰ ਸਕੇ ਸਨ, ਉਹ ਵੀ ਬਖਸ਼ੇ ਗਏ। ਇਸ ਮਾਝੇ ਵਿਚ ਬੜੇ ਸੂਰਮੇ ਗੁਰਸਿੱਖ ਹੋਣਗੇ। ਤੂੰ ਆਪਣੇ ਪ੍ਰਾਣ ਦੇ ਕੇ ਟੁੱਟੀ ਗੰਢਵਾ ਕੇ ਪਰਉਪਕਾਰ ਕਮਾਇਆ ਹੈ। ਤੂੰ ਵੀ ਸਚਖੰਡ ਦਾ ਵਾਸੀ ਹੋਵੇਂਗਾ।"

ਇਹ ਬਚਨ ਸੁਣ ਕੇ ਭਾਈ ਮਹਾਂ ਸਿੰਘ ਜੀ ਨੇ ਸੁਰਖਰੂ ਹੋ ਕੇ ਪ੍ਰਾਣ ਤਿਆਗੇ ਤੇ ਸਚਖੰਡ ਚਲੇ ਗਏ। ਸਤਿਗੁਰੂ ਜੀ ਨੇ ਇੰਨ੍ਹਾਂ ਚਾਲੀ ਸਿੰਘਾਂ ਨੂੰ 'ਚਾਲੀ ਮੁਕਤੇ' ਹੋਣ ਦਾ ਵਰ ਦਿੱਤਾ ਅਤੇ ਇਸ ਸਥਾਨ ਦਾ ਨਾਮ ਵੀ ਖਿਦਰਾਣੇ ਦੀ ਢਾਬ ਤੋਂ ਸ੍ਰੀ ਮੁਕਤਸਰ ਸਾਹਿਬ ਕੀਤਾ। ਯਥਾ :

**ਅਬ ਤੇ ਨਾਮ ਮੁਕਤਸਰ ਹੋਏ। ਖਿਦਰਾਣਾ ਇਸ ਕਹੇ ਨ ਕੋਇ।**

**ਇਸ ਥਲ ਮੁਕਤ ਭਏ ਸਿਖ ਚਾਲੀ। ਜੇ ਨਿਸ਼ਪਾਪ ਘਾਲ ਬਹੁ ਘਾਲੀ।**

ਇਸ ਪ੍ਰਕਾਰ ਸਤਿਗੁਰੂ ਜੀ ਨੇ ਮਾਝੇ ਦੀ ਟੁੱਟੀ ਗੰਢੀ ਹੈ।

**ਅਥਵਾ :** ਉਹ (ਗੁਪਾਲ) ਪ੍ਰਮੇਸਰ ਟੁੱਟੀ ਹੋਈ ਉਮਰ ਨੂੰ **ਵਾ:** ਵਾਹਿਗੁਰੂ ਵੱਲੋਂ ਟੁੱਟੀ ਹੋਈ ਬਿਰਤੀ ਨੂੰ **ਵਾ:** ਟੁੱਟੀ ਹੋਈ ਪ੍ਰੀਤੀ ਨੂੰ, **ਵਾ:** ਟੁੱਟੀ ਹੋਈ ਸ਼ਰਧਾ ਨੂੰ ਪ੍ਰੇਮ ਦੇ ਨਾਲ ਗੰਢਣ ਵਾਲਾ ਹੈ।

## ਸਰਬ ਜੀਆ; ਆਪੇ ਪ੍ਰਤਿਪਾਲ ॥

ਉਹ ਪ੍ਰਮੇਸਰ ਸਾਰੇ ਜੀਆਂ ਦੇ (ਪ੍ਰਤਿ+ਪਾਲ) (ਪ੍ਰਤਿ) ਤਾਈਂ (ਪਾਲ) ਪਾਲਣਾ ਕਰਨ ਵਾਲਾ ਹੈ। ਯਥਾ :

**ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ ॥** *(ਅੰਗ : ੧੦)*

**ਪ੍ਰਤਿਪਾਲਿ ਮਾਤਾ ਉਦਰਿ ਰਾਖੈ ਲਗਨਿ ਦੇਤ ਨ ਸੇਕ ॥** *(ਅੰਗ : ੧੦੦੭)*

## ਸਗਲ ਕੀ ਚਿੰਤਾ; ਜਿਸੁ ਮਨ ਮਾਹਿ ॥

ਜਿਸ ਅਕਾਲ ਪੁਰਖ ਵਾਹਿਗੁਰੂ ਦੇ ਮਨ ਵਿਚ (ਸਗਲ) ਸਾਰੇ ਜੀਆਂ ਦੇ ਤਾਈਂ ਪਾਲਣ ਪੋਸਣ ਕਰਨ (ਕੀ) ਦੀ ਚਿੰਤਾ ਭਾਵ ਫਿਕਰ ਹੈ।

**ਸੋ ਕਰਤਾ ਚਿੰਤਾ ਕਰੇ ਜਿਨਿ ਉਪਾਇਆ ਜਗੁ ॥** *(ਅੰਗ : ੪੬੭)*

## ਤਿਸ ਤੇ; ਬਿਰਥਾ ਕੋਈ ਨਾਹਿ ॥

(ਤਿਸ) ਉਸ ਪ੍ਰਮੇਸਰ (ਤੇ) ਤੋਂ ਕੋਈ ਵੀ (ਬਿਰਥਾ) ਖਾਲੀ ਨਹੀਂ ਰਹਿੰਦਾ।

**ਅਥਵਾ :** ਜਿਹੜਾ ਉਸ ਵਾਹਿਗੁਰੂ ਦੀ ਸ਼ਰਨ ਪੈ ਜਾਂਦਾ ਹੈ। ਉਸ ਨੂੰ ਕਿਸੇ ਪ੍ਰਕਾਰ ਦੀ ਕੋਈ ਜਨਮ-ਮਰਨ ਦੀ (ਬਿਰਥਾ) ਪੀੜਾ ਨਹੀਂ ਰਹਿੰਦੀ ਭਾਵ ਉਹ ਮੁਕਤ ਹੋ ਜਾਂਦਾ ਹੈ।

## ਰੇ ਮਨ ਮੇਰੇ; ਸਦਾ ਹਰਿ ਜਾਪਿ ॥

ਹੇ ਮੇਰੇ ਪਿਆਰੇ ਮਨਾ ! ਤੂੰ ਸਦਾ ਹੀ ਉਸ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਦੇ ਅੰਮ੍ਰਿਤ ਨਾਮ ਦਾ ਜਾਪ ਕਰਿਆ ਕਰ।

**ਜਪਿ ਮਨ ਸਤਿ ਨਾਮੁ ਸਦਾ ਸਤਿ ਨਾਮੁ ॥** *(ਅੰਗ : ੬੭੦)*

**ਮਨਿ ਤਨਿ ਜਾਪਿ ਏਕ ਭਗਵੰਤ ॥** *(ਅੰਗ : ੨੮੯)*

## ਅਬਿਨਾਸੀ ਪ੍ਰਭੁ; ਆਪੇ ਆਪਿ ॥

ਕਿਉਂਕਿ ਉਹ ਪ੍ਰਮੇਸਰ (ਅਬਿਨਾਸੀ) ਨਾਸ਼ ਤੋਂ ਰਹਿਤ ਅਤੇ ਆਪਣਾ ਆਪ ਰੂਪ ਹੈ।

**ਓਹੁ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ ॥** *(ਅੰਗ : ੭੫੯)*

## ਆਪਨ ਕੀਆ; ਕਛੂ ਨ ਹੋਇ ॥

ਹੇ ਜੀਵ ! ਆਪਣੇ ਵੱਲੋਂ (ਕੀਆ) ਕੀਤਾ ਹੋਇਆ (ਕਛੂ) ਕੁਝ ਵੀ ਨਹੀਂ (ਹੋਇ) ਹੋ ਸਕਦਾ।

## ਜੇ ਸਉ ਪ੍ਰਾਨੀ; ਲੋਚੈ ਕੋਇ ॥

ਜੇ (ਕੋਇ) ਕੋਈ (ਪ੍ਰਾਨੀ) ਜੀਵ (ਸਉ) ਸੈਂਕੜੇ ਵਾਰ ਯਤਨ ਕਰਕੇ (ਲੋਚੈ) ਇੱਛਾ ਵੀ ਕਰ ਲਵੇ ਕਿ ਮੈਂ ਇਹ ਕੰਮ ਕਰ ਲਵਾਂਗਾ ਤਾਂ ਵੀ ਪ੍ਰਮੇਸਰ ਦੀ ਕਿਰਪਾ ਤੋਂ ਬਿਨਾਂ ਕੋਈ ਕੰਮ ਸਿਰੇ ਨਹੀਂ ਚੜ੍ਹ ਸਕਦਾ।

**ਅਥਵਾ :** ਜੇਕਰ ਸੈਂਕੜੇ ਪ੍ਰਾਣੀ ਵੀ ਇੱਛਾ ਕਰਨ ਤਾਂ ਵੀ ਪ੍ਰਮੇਸਰ ਤੋਂ ਬਿਨਾਂ ਉਹਨਾਂ ਦਾ ਆਪਣਾ ਕੀਤਾ ਹੋਇਆ ਕੁਝ ਨਹੀਂ ਹੁੰਦਾ।

## ਤਿਸੁ ਬਿਨੁ; ਨਾਹੀ ਤੇਰੈ ਕਿਛੁ ਕਾਮ ॥

(ਤਿਸੁ) ਉਸ ਅਕਾਲ ਪੁਰਖ ਵਾਹਿਗੁਰੂ ਤੋਂ ਬਗੈਰ ਤੇਰਾ ਕੀਤਾ ਹੋਇਆ ਕੋਈ ਵੀ ਸਾਧਨ ਤੇਰੇ ਕੰਮ ਨਹੀਂ ਆਉਂਣਾ। ਭਾਵ ਤੇਰਾ ਕੋਈ ਕੰਮ ਸਫਲ ਨਹੀਂ ਹੋ ਸਕਦਾ।

**ਅਥਵਾ :** ਉਸ ਪ੍ਰਮੇਸਰ ਤੋਂ ਬਿਨਾਂ ਕੋਈ ਵੀ ਪਦਾਰਥ, ਸੰਬੰਧੀ, ਆਦਿਕ ਤੇਰੇ ਕੰਮ ਨਹੀਂ ਆਉਣਾ।

## ਗਤਿ ਨਾਨਕ; ਜਪਿ ਏਕ ਹਰਿ ਨਾਮ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! ਜੇ ਤੂੰ (ਗਤਿ) ਮੁਕਤ ਹੋਣਾ ਚਾਹੁੰਦਾ ਹੈ ਤਾਂ (ਏਕ) ਇਕ (ਹਰਿ) ਪ੍ਰਮੇਸਰ ਦੇ ਨਾਮ ਨੂੰ ਜਪਣਾ ਕਰ।

## ਰੂਪਵੰਤੁ ਹੋਇ; ਨਾਹੀ ਮੋਹੈ ॥

ਕੋਈ ਵੀ ਜੀਵ (ਰੂਪਵੰਤੁ) ਸੁੰਦਰ ਰੂਪ ਵਾਲਾ ਹੋ ਕੇ ਪ੍ਰਮੇਸਰ ਨੂੰ (ਮੋਹੈ) ਮੋਹਿਤ ਨਹੀਂ ਕਰ ਸਕਦਾ ਭਾਵੇਂ ਕੋਈ ਪਉਡਰ ਮਲ-ਮਲ ਕੇ ਪੈਰਿਸ ਦੇ ਲੋਕਾਂ ਵਾਂਗੂੰ ਸੋਹਣਾ ਕਿਉਂ ਨਾ ਹੋ ਜਾਵੇ ਕਿਉਂਕਿ ਜੇਕਰ ਉਹ ਮਿੱਟੀ ਦੀ ਬਣੀ ਚਿੱਟੀ ਚਮੜੀ ਨੂੰ ਵੇਖ ਕੇ ਮੋਹਿਤ ਹੋਣ ਵਾਲੀ ਹੁੰਦਾ ਤਾਂ ਮੋਰ ਤਿੱਤਰ ਆਦਿਕ ਸੋਹਣੇ ਰੂਪ ਵਾਲੇ ਪੰਛੀਆਂ ਨੂੰ ਦੇਖ ਕੇ ਮੋਹਿਤ ਨਾ ਹੋ ਜਾਂਦਾ।

ਇਸ ਕਰਕੇ ਸੋਹਣੇ ਰੂਪ ਬਣਾ-ਬਣਾ ਕੇ ਦਿਖਾਉਣ ਦਾ ਕੋਈ ਫਾਇਦਾ ਨਹੀਂ। ਜੇ ਪ੍ਰਮੇਸਰ ਨੂੰ ਮੋਹਿਤ ਕਰਨਾ ਹੈ ਤਾਂ ਦਿਲ ਦੀ ਸਫਾਈ ਹੋਣੀ ਚਾਹੀਦੀ ਹੈ।

**ਰਿਦੈ ਇਖਲਾਸੁ ਨਿਰਖਿ ਲੇ ਮੀਰਾ ॥ ਆਪੁ ਖੋਜਿ ਖੋਜਿ ਮਿਲੇ ਕਬੀਰਾ ॥** *(ਅੰਗ : ੧੧੫੯)*

## ਪ੍ਰਭ ਕੀ ਜੋਤਿ; ਸਗਲ ਘਟ ਸੋਹੈ ॥

ਕਿਉਂਕਿ ਜੋ ਪ੍ਰਮੇਸਰ ਦੀ ਜੋਤ ਸਾਰਿਆਂ (ਘਟ) ਸਰੀਰਾਂ ਵਾ: ਹਿਰਦਿਆਂ ਵਿਚ (ਸੋਹੈ) ਸੋਭਦੀ ਹੈ। ਉਸੇ ਜੋਤ ਕਰਕੇ ਹੀ ਸਾਰੀ ਸੁੰਦਰਤਾ ਹੈ, ਸੁਹੱਪਣ ਹੈ। ਫਿਰ ਸੁੰਦਰ ਰੂਪ ਕਰਕੇ ਕਿਵੇਂ ਮੋਹਿਤ ਹੋ ਸਕਦਾ ਹੈ? ਭਾਵ ਨਹੀਂ ਹੋ ਸਕਦਾ।

## ਧਨਵੰਤਾ ਹੋਇ; ਕਿਆ ਕੋ ਗਰਬੈ ॥

ਫਿਰ ਧੰਨ ਵਾਲਾ ਹੋ ਕੇ (ਕੋ) ਕੋਈ (ਕਿਆ) ਕੀ (ਗਰਬੈ) ਹੰਕਾਰ ਕਰੇਗਾ।

## ਜਾ ਸਭੁ ਕਿਛੁ; ਤਿਸ ਕਾ ਦੀਆ ਦਰਬੈ ॥

(ਜਾ) ਜਦੋਂ ਕਿ ਸਾਰਾ ਕੁਝ (ਦਰਬੈ) ਧਨ ਪਦਾਰਥ ਆਦਿਕ (ਤਿਸ) ਉਸ ਪ੍ਰਮੇਸਰ (ਕਾ) ਦਾ ਹੀ (ਦੀਆ) ਦਿੱਤਾ ਹੋਇਆ ਹੈ। ਭਾਵ ਇਹ ਅਲਪੱਗ ਜੀਵ ਕੁਝ ਵੀ ਨਹੀਂ ਕਰ ਸਕਦਾ।

## ਅਤਿ ਸੂਰਾ; ਜੇ ਕੋਊ ਕਹਾਵੈ ॥

(ਜੇ) ਜਿਹੜਾ ਕੋਈ ਆਪਣੇ ਆਪ ਨੂੰ (ਅਤਿ) ਅਤਿਅੰਤ (ਸੂਰਾ) ਸੂਰਮਾ (ਕਹਾਵੈ) ਕਹਾ ਲਵੇ ਕਿ ਮੈਂ ਬੜੀ ਤਾਕਤ ਵਾਲਾ ਹਾਂ। ਯਥਾ :

**ਹਉ ਸੂਰਾ ਪਰਧਾਨੁ ਹਉ ਕੋ ਨਾਹੀ ਮੁਝਹਿ ਸਮਾਨੀ ॥** *(ਅੰਗ : ੨੪੨)*

## ਪ੍ਰਭ ਕੀ ਕਲਾ ਬਿਨਾ; ਕਹ ਧਾਵੈ ॥

ਉਹ ਪ੍ਰਮੇਸਰ (ਕੀ) ਦੀ ਦਿੱਤੀ ਹੋਈ (ਕਲਾ) ਸ਼ਕਤੀ ਤੋਂ ਬਿਨਾਂ (ਧਾਵੈ) ਦੌੜ ਕੇ (ਕਹ) ਕਿੱਥੇ ਜਾ ਸਕਦਾ ਹੈ? ਭਾਵ ਕਿਤੇ ਵੀ ਨਹੀਂ ਜਾ ਸਕਦਾ। ਜੇਕਰ ਪ੍ਰਮੇਸਰ ਚਾਹੇ ਤਾਂ ਉਸ ਦੇ ਪ੍ਰਾਣਾਂ ਨੂੰ ਖਿੱਚ ਕੇ, ਉਸ ਨੂੰ ਉੱਥੇ ਹੀ ਢੇਰੀ ਕਰ ਸਕਦਾ ਹੈ।

## ਜੇ ਕੋ ਹੋਇ ਬਹੈ; ਦਾਤਾਰੁ ॥

ਜੇ (ਕੋ) ਕੋਈ ਚਾਰ ਕੁ ਚੰਗੇ ਕੰਮ ਕਰਕੇ, ਜਾਂ ਦਾਨ ਪੁੰਨ ਕਰਕੇ (ਦਾਤਾਰੁ) ਦਾਤਾਂ ਦੇਣ ਵਾਲਾ (ਹੋਇ) ਹੋ ਕੇ (ਬਹੈ) ਬੈਠ ਜਾਏ ਭਾਵ ਆਪਣੇ ਦਾਨੀਪੁਣੇ ਦਾ ਹੰਕਾਰ ਕਰਕੇ ਕਹੇ ਕਿ ਮੈਂ ਬੜਾ ਦਾਨੀ ਹਾਂ, ਮੈਂ ਬੜੀਆਂ ਦਾਤਾਂ ਦਿੰਦਾ ਹਾਂ।

## ਤਿਸੁ ਦੇਨਹਾਰੁ ਜਾਨੈ; ਗਾਵਾਰੁ ॥

ਤਾਂ ਸਾਰਿਆਂ ਨੂੰ ਰੋਜੀ ਆਦਿਕ ਦੀਆਂ ਦਾਤਾਂ (ਦੇਨਹਾਰੁ) ਦੇਣ ਵਾਲਾ ਪ੍ਰਮੇਸਰ ਉਸ ਪੁਰਸ਼ ਨੂੰ (ਗਾਵਾਰੁ) ਮੂਰਖ ਹੀ (ਜਾਨੈ) ਜਾਣਦਾ ਹੈ, ਬੇਸਮਝ ਹੀ ਸਮਝਦਾ ਹੈ ਕਿ ਇਹ ਜੀਵ ਐਵੇਂ ਹੀ ਦਾਨੀ ਬਣ ਕੇ ਹੰਕਾਰ ਕਰੀ ਬੈਠਾ ਹੈ।

## ਜਿਸੁ ਗੁਰ ਪ੍ਰਸਾਦਿ; ਤੂਟੈ ਹਉ ਰੋਗੁ ॥

ਹੇ ਭਾਈ! ਜਿਸ ਪੁਰਖ ਦਾ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ (ਪ੍ਰਸਾਦਿ) ਕਿਰਪਾ ਨਾਲ (ਹਉ) ਹਉਮੈ ਦਾ ਰੋਗ (ਤੂਟੈ) ਟੁੱਟ ਜਾਂਦਾ ਹੈ।

## ਨਾਨਕ ਸੋ ਜਨ; ਸਦਾ ਅਰੋਗੁ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਸੋ) ਉਸ (ਜਨ) ਪੁਰਖ ਨੂੰ ਸਦਾ (ਅਰੋਗੁ) ਰੋਗਾਂ ਤੋਂ ਰਹਿਤ ਜਾਨਣਾ ਕਰੋ।

## ਜਿਉ ਮੰਦਰ ਕਉ; ਥਾਮੈ ਥੰਮਨੁ ॥

(ਜਿਉ) ਜਿਵੇਂ ਡਿੱਗਦੇ ਹੋਏ (ਮੰਦਰ) ਮਕਾਨ ਨੂੰ (ਥਾਮੈ ਥੰਮਨੁ) ਥੰਮ ਲਾ ਕੇ ਥੰਮ ਲਈਦਾ ਹੈ ਭਾਵ ਡਿੱਗਣ ਤੋਂ ਰੋਕ ਲਈਦਾ ਹੈ।

## ਤਿਉ ਗੁਰ ਕਾ ਸਬਦੁ; ਮਨਹਿ ਅਸਥੰਮਨੁ ॥

ਤਿਵੇਂ ਹੀ ਗੁਰੂ ਸਾਹਿਬ ਜੀ ਦਾ ਸਬਦ ਵਿਸ਼ਿਆਂ, ਵਿਕਾਰਾਂ, ਔਗੁਣਾਂ ਵਿਚ ਡਿਗਦੇ ਹੋਏ ਰੁੜਦੇ ਹੋਏ (ਮਨਹਿ) ਮਨ ਰੂਪ ਮੰਦਰ ਨੂੰ (ਅਸ+ਥੰਮਨੁ) (ਥੰਮਨੁ) ਥੰਮਣ ਵਾਲਾ (ਅਸ) ਹੈ, ਰੋਕਣ ਵਾਲਾ ਹੈ **ਵਾ:** ਥੰਮ ਰੂਪ ਹੈ। ਭਾਵ ਪ੍ਰਮੇਸਰ ਦੀ ਭਗਤੀ ਅਤੇ ਸਿਮਰਨ ਦੁਆਰਾ ਹੀ ਮਨ ਨੂੰ ਵਿਸ਼ਿਆਂ ਵੱਲੋਂ ਰੋਕਿਆ ਜਾ ਸਕਦਾ ਹੈ।

## ਜਿਉ ਪਾਖਾਣੁ; ਨਾਵ ਚੜਿ ਤਰੈ ॥ ਪ੍ਰਾਣੀ; ਗੁਰ ਚਰਣ ਲਗਤੁ ਨਿਸਤਰੈ ॥

ਜਿਵੇਂ (ਪਾਖਾਣੁ) 'ਪੱਥਰ' ਨੂੰ (ਨਾਵ) ਬੇੜੀ 'ਤੇ ਚਾੜ ਕੇ (ਤਰੈ) ਤਾਰ ਦੇਈਦਾ ਹੈ। ਤਿਵੇਂ ਹੀ ਪੱਥਰ ਵਾਂਗ ਕਠੋਰ ਚਿੱਤ ਵਾਲੇ ਤੇ ਪਾਪਾਂ ਕਰਕੇ ਭਾਰੀ ਹੋ ਰਹੇ ਪਾਪੀ ਜੀਵ ਸਾਧਸੰਗਤ ਰੂਪ (ਨਾਵ) ਨਉਕਾ **ਵਾ:** ਭਗਤੀ ਰੂਪ ਬੇੜੀ ਉੱਤੇ ਚੜ੍ਹ ਕੇ ਸੰਸਾਰ ਸਮੁੰਦਰ ਤੋਂ ਤਰ ਜਾਂਦੇ ਹਨ, ਪਾਰ ਹੋ ਜਾਂਦੇ ਹਨ। ਤਿਵੇਂ ਹੀ (ਪ੍ਰਾਣੀ) ਪ੍ਰਾਣਧਾਰੀ ਜੀਵ ਗੁਰੂ ਸਾਹਿਬ ਜੀ ਦੇ ਚਰਨਾਂ ਨਾਲ ਲੱਗ ਕੇ ਸੰਸਾਰ ਸਮੁੰਦਰ ਤੋਂ ਤਰ ਜਾਂਦਾ ਹੈ। **ਵਾ:** ਗੁਰੂ ਸਾਹਿਬ ਜੀ ਦੇ ਨਾਮ ਰੂਪ ਜਹਾਜ ਨਾਲ ਲੱਗ ਕੇ (ਨਿਸ) ਪ੍ਰਪੰਚ ਤੋਂ (ਤਰੈ) ਤਰ ਜਾਂਦਾ ਹੈ ਭਾਵ ਪਾਰ ਹੋ ਜਾਂਦਾ ਹੈ।

**ਗੁਰੁ ਬੋਹਿਥੁ ਵਡਭਾਗੀ ਮਿਲਿਆ ॥ ਨਾਨਕ ਦਾਸ ਸੰਗਿ ਪਾਥਰ ਤਰਿਆ ॥** *(ਅੰਗ : ੯੧੨)*

## ਜਿਉ ਅੰਧਕਾਰ; ਦੀਪਕ ਪਰਗਾਸੁ ॥

ਜਿਵੇਂ (ਅੰਧਕਾਰ) ਹਨੇਰੇ ਵਿਚ (ਦੀਪਕ) ਦੀਵੇ ਦੀ ਰੌਸ਼ਨੀ ਕਰਕੇ (ਪਰਗਾਸੁ) ਪ੍ਰਕਾਸ਼ ਹੋ ਜਾਂਦਾ ਹੈ।

## ਗੁਰ ਦਰਸਨੁ ਦੇਖਿ; ਮਨਿ ਹੋਇ ਬਿਗਾਸੁ ॥

ਤਿਵੇਂ ਹੀ (ਗੁਰ) ਸਤਿਗੁਰੂ ਸਾਹਿਬ ਜੀ ਦੇ ਦਰਸ਼ਨ ਦੇਖ ਕਰਕੇ ਮਨ ਵਿਚ "ਕੋਟਿ ਸੂਰ ਨਾਨਕ ਪ੍ਰਗਾਸ" ਵਰਗਾ (ਬਿਗਾਸੁ) ਖਿੜਾਅ (ਹੋਇ) ਹੋ ਜਾਂਦਾ ਹੈ। ਭਾਵ ਅਗਿਆਨ ਆਦਿਕਾਂ ਦੇ ਸਾਰੇ ਹਨੇਰੇ ਚੁੱਕੇ ਜਾਂਦੇ ਹਨ।

ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂਵਾਲਿਆਂ ਨੇ ਇਸ ਪੰਕਤੀ ਦੀ ਪਰਮ ਪਵਿੱਤਰ ਕਥਾ ਕਰਦਿਆਂ ਹੋਇਆਂ ਵਿਸਮਾਦ ਵਿਚ ਆ ਕੇ ਕਿਹਾ ਕਿ ਹੇ ਗੁਰੂ ਪਿਆਰੀ ਸਾਧਸੰਗਤ ਜੀਉ ! ਜਿੰਨ੍ਹਾਂ ਨੂੰ ਇਕ ਵਾਰੀ ਸਤਿਗੁਰੂ ਜੀ ਦੀ ਦਰਸ਼ਨ ਹੋ ਜਾਂਦਾ ਹੈ, ਉਹ ਫਿਰ ਪਰਾਏ ਸੁੰਦਰ ਰੂਪ ਨੂੰ ਵਿਕਾਰ ਦ੍ਰਿਸ਼ਟੀ ਨਾਲ ਵੇਖਣ ਜੋਗੇ ਨਹੀਂ ਰਹਿੰਦੇ ਅਤੇ ਨਾ ਹੀ ਉਹਨਾਂ ਨੂੰ ਕਿਸੇ ਹੋਰ ਸਰੂਪ ਨੂੰ ਵੇਖਣ ਦੀ ਭੁੱਖ ਰਹਿੰਦੀ ਹੈ।

**ਏਕ ਬਾਰ ਹੋਇ ਦਰਸਨ ਜਾ ਕਉ ॥ ਦੇਖਨ ਜੋਗ ਰਹੈ ਪੁੰਨ ਨਾ ਕੋ ॥** *(ਵੈਰਾਗ ਸ਼ਤਕ)*

## ਸਾਖੀ—ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂਵਾਲਿਆਂ ਦੀ

ਇਕ ਵਾਰੀ ਬੋਪਾਰਾਏ ਵਿਖੇ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂਵਾਲਿਆਂ ਦੀ ਸਿਮਰਨ ਕਰਦਿਆਂ-ਕਰਦਿਆਂ ਐਸੀ ਅਵਸਥਾ ਬਣ ਗਈ ਕਿ ਆਪ ਨੂੰ ਅਕਾਸ਼ ਵਿਚ ਸ੍ਰੀ ਕ੍ਰਿਸ਼ਨ, ਰਾਮ ਚੰਦਰ, ਵਿਸ਼ਨੂੰ ਦੇ ਚੌਵੀ ਅਵਤਾਰ ਆਦਿਕਾਂ ਦੇ ਅਨੇਕਾਂ ਹੀ ਰੂਪ ਦਿਸਣ ਲੱਗ ਪਏ। ਆਪ ਜੀ ਨੇ ਸੰਤ ਗਿਆਨੀ ਸੁੰਦਰ ਸਿੰਘ ਜੀ ਖਾਲਸਾ ਭਿੰਡਰਾਂਵਾਲਿਆਂ ਪਾਸ ਜਾ ਕੇ ਬੇਨਤੀ ਕੀਤੀ ਕਿ ਮਹਾਂਪੁਰਖੋ ! ਮੈਨੂੰ ਇਹ ਅਵਤਾਰ ਕਿਉਂ ਦਿਸਦੇ ਹਨ। ਤਾਂ

ਮਹਾਂਪੁਰਖਾਂ ਨੇ ਦੱਸਿਆ ਕਿ ਜਾਂ ਤਾਂ ਤੇਰਾ ਪਿਛਲੇ ਜਨਮਾਂ ਵਿਚ ਇਹਨਾਂ ਦੇ ਦਰਸ਼ਨ ਕਰਨ ਦਾ ਕੋਈ ਸੰਕਲਪ ਸੀ। ਜਾਂ ਤੂੰ ਇੰਨ੍ਹਾਂ ਦੀ ਕੋਈ ਉਪਾਸ਼ਨਾ ਕੀਤੀ ਹੋਣੀ ਹੈ। ਜਿਸ ਕਰਕੇ ਤੈਨੂੰ ਇੰਨ੍ਹਾਂ ਦੇ ਦਰਸ਼ਨ ਹੋਏ ਹਨ। ਪਰ ਫਿਰ ਦੱਸਿਆ ਕਿ ਇਹ ਵੀ ਇਕ ਅਵਸਥਾ ਹੁੰਦੀ ਹੈ। ਜਿਹੜੀ ਬ੍ਰਹਮੰਡ ਵਿਚ ਇਕ-ਇਕ ਚੀਜ ਮੰਨੀ ਹੈ, ਉਹ ਸਾਰੀਆਂ ਹੀ ਦਿਸਣ ਲੱਗ ਪੈਂਦੀਆਂ ਹਨ। ਉਸ ਵਕਤ ਮਹਾਂਪੁਰਖ ਕਹਿਣ ਲੱਗੇ ਕਿ ਹੁਣ ਅਕਾਸ਼ ਵੱਲ ਵੇਖ। ਜਦੋਂ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਜੀ ਨੇ ਅਕਾਸ਼ ਵੱਲ ਤੱਕਿਆ ਤਾਂ ਅਕਾਸ਼ ਤੋਂ ਲੈ ਕੇ ਜਮੀਨ ਤੱਕ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਦਰਸ਼ਨ ਹੋਏ। ਉਸ ਵੇਲੇ ਗੁਰੂ ਸਾਹਿਬ ਜੀ ਦੇ ਦਰਸ਼ਨ ਦੇਖ ਕੇ ਆਪ ਜੀ ਦੇ ਮਨ ਵਿਚ ਇਤਨਾ ਅਸਚਰਜ ਖਿਡ਼ਾਅ ਪੈਦਾ ਹੋ ਗਿਆ ਕਿ ਆਪ ਦੀ ਇਕ ਰਸ ਅਡੋਲ ਬਿਰਤੀ ਲੱਗ ਗਈ।

**ਨੋਟ** : ਇਹ ਬਚਨ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂਵਾਲਿਆਂ ਨੇ ਕਥਾ ਕਰਦਿਆਂ ਆਪ ਸੁਣਾਏ ਹਨ। ਪਰ ਆਪ ਜੀ ਨੇ ਆਪਣਾ ਨਾਮ ਨਹੀਂ ਲਿਆ ਇਹ ਵੀ ਪੂਰਨ ਮਹਾਂਪੁਰਖਾਂ ਦੇ ਪੂਰਨ ਵਿਸਮਾਦੀ ਗੁਣ ਹਨ।

## ਜਿਉ ਮਹਾ ਉਦਿਆਨ ਮਹਿ; ਮਾਰਗੁ ਪਾਵੈ ॥

ਜਿਵੇਂ ਕੋਈ ਆਦਮੀ (ਮਹਾ) ਭਾਰੀ (ਉਦਿਆਨ) ਬੀਆਬਾਨ ਉਜਾੜ ਵਿਚ ਕਿਸੇ ਨੂੰ ਪੁੱਛ ਕੇ ਜਾਂ ਭਾਲ ਕੇ ਰਸਤੇ ਨੂੰ (ਪਾਵੈ) ਪਾ ਲੈਂਦੇ ਹਨ।

## ਤਿਉ ਸਾਧੂ ਸੰਗਿ ਮਿਲਿ; ਜੋਤਿ ਪ੍ਰਗਟਾਵੈ ॥

(ਤਿਉ) ਤਿਵੇਂ ਹੀ ਜੇਕਰ ਇਸ ਜੀਵ ਨੂੰ ਸੰਸਾਰ ਰੂਪ ਭਾਰੀ ਉਜਾੜ ਵਿਚ ਭਟਕਦਿਆਂ ਹੋਇਆ ਸਾਧੂਆਂ ਦੀ ਸੰਗਤ ਮਿਲਿ ਜਾਵੇ ਤਾਂ ਇਸ ਦੇ ਅੰਦਰ ਅਕਾਲ ਪੁਰਖ ਵਾਹਿਗੁਰੂ ਜੀ ਦੀ ਜੋਤ (ਪ੍ਰਗਟਾਵੈ) ਪ੍ਰਗਟ ਹੋ ਜਾਂਦੀ ਹੈ। ਇਸ ਪ੍ਰਕਾਰ ਉਸ ਨੂੰ ਭਗਤੀ ਸਹਿਤ ਗਿਆਨ ਦਾ ਰਸਤਾ ਪ੍ਰਾਪਤ ਹੋ ਜਾਂਦਾ ਹੈ।

## ਤਿਨ ਸੰਤਨ ਕੀ; ਬਾਛਉ ਧੂਰਿ ॥

(ਤਿਨ) ਉਹਨਾਂ ਸੰਤਾਂ ਭਗਤਾਂ (ਕੀ) ਦੀ (ਧੂਰਿ) ਧੂੜ (ਬਾਛਉ) ਚਾਹੁੰਦੇ ਹਾਂ।

## ਨਾਨਕ ਕੀ; ਹਰਿ ਲੋਚਾ ਪੂਰਿ ॥੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹਰੀ ਅਕਾਲ ਪੁਰਖ ਵਾਹਿਗੁਰੂ ਜੀ ! ਆਪ ਜੀ ਕਿਰਪਾ ਕਰਕੇ ਸਾਡੀ ਇਹ (ਲੋਚਾ) ਇੱਛਾ ਪੂਰੀ ਕਰ ਦਿਉ।

ਜੇਕਰ 'ਮਨ' ਮੂਰਖਤਾਈ ਕਰਕੇ ਸਾਧਨਾ ਦਾ ਹੰਕਾਰ ਕਰੇ ਕਿ ਮੈਂ ਐਨੀ ਕਮਾਈ ਕੀਤੀ ਹੈ ਪਰ ਪ੍ਰਮੇਸਰ ਨੇ ਮੈਨੂੰ ਕੁਝ ਨਹੀਂ ਦਿੱਤਾ। ਤਾਂ ਮਨ ਨੂੰ ਇਸ ਪ੍ਰਕਾਰ ਸਮਝਾਉਣਾ ਕਰੀਏ ਸਿਖਿਆ ਦੇਣਾ ਕਰੀਏ।

## ਮਨ ਮੂਰਖ; ਕਾਹੇ ਬਿਲਲਾਈਐ ॥

ਹੇ ਮੂਰਖ ਮਨਾ ! ਤੂੰ (ਕਾਹੇ) ਕਿਸ ਵਾਸਤੇ (ਬਿਲਲਾਈਐ) ਵਿਰਲਾਪ ਕਰਦਾ ਹੈਂ? ਭਾਵ ਤੂੰ ਵਿਰਲਾਪ ਨਾ ਕਰ ਕਿਉਂਕਿ

## ਪੁਰਬ ਲਿਖੇ ਕਾ; ਲਿਖਿਆ ਪਾਈਐ ॥

ਜਿਹੜੀ (ਪੁਰਬ) ਪੂਰਬਲੇ ਜਨਮਾਂ ਵਿਚ ਕੀਤੇ ਹੋਏ ਕਰਮਾਂ ਦੀ ਮੱਥੇ ਤੇ ਲਿਖਤ ਪੈ ਜਾਂਦੀ ਹੈ। ਉਸੇ ਲਿਖਤ ਅਨੁਸਾਰ ਲਿਖਿਆ ਹੋਇਆ ਫਲ (ਪਾਈਐ) ਪਾਈਦਾ ਹੈ। ਭਾਵ ਜੇ ਪੂਰਬਲੇ ਜਨਮਾਂ ਵਿਚ ਨਿਸ਼ਕਾਮ ਕਰਮ ਕੀਤੇ ਹੋਣ ਤਾਂ ਇਸੇ ਜਨਮ ਵਿਚ ਸੰਗਤ ਦੀ ਪ੍ਰਾਪਤੀ ਹੁੰਦੀ ਹੈ ਅਤੇ ਜੇ ਭਗਤੀ ਕੀਤੀ ਹੋਈ ਹੋਵੇ ਤਾਂ ਗੁਰੂ ਸਾਹਿਬ ਜੀ ਦੀ ਪ੍ਰਾਪਤੀ ਹੁੰਦੀ ਹੈ।

**ਅਥਵਾ :** ਹੇ ਭਾਈ ! ਜਿੰਨ੍ਹਾਂ ਦੇ ਮੱਥੇ ਉੱਤੇ (ਪੁਰਬ) ਪੂਰਬਲੇ ਕਰਮਾਂ ਅਨੁਸਾਰ ਇਹ ਲੇਖ ਲਿਖਿਆ ਸੀ ਕਿ ਇੰਨ੍ਹਾਂ ਨੂੰ ਇਸ ਜਨਮ ਵਿਚ ਪ੍ਰਮੇਸਰ ਦੀ ਪ੍ਰਾਪਤੀ ਹੋਵੇਗੀ, ਉਹਨਾਂ ਨੇ ਸਤਿਗੁਰੂ ਸਾਹਿਬ ਜੀ ਦੇ ਉਪਦੇਸ਼ ਨੂੰ ਹਿਰਦੇ ਵਿਚ (ਲਿਖਿਆ) ਲਿਖ ਲਿਆ ਹੈ। ਜਿਸ ਕਰਕੇ ਉਹਨਾਂ ਨੂੰ ਪ੍ਰਮੇਸਰ ਦੀ ਪ੍ਰਾਪਤੀ ਹੋ ਗਈ ਹੈ।

## ਅੰਗ : ੨੮੩

## ਦੂਖ ਸੂਖ; ਪ੍ਰਭ ਦੇਵਨਹਾਰੁ ॥

ਹੇ ਜੀਵ ! ਉਹ (ਪ੍ਰਭ) ਪ੍ਰਮੇਸਰ ਆਪ ਹੀ ਦੁੱਖ ਅਤੇ ਸੁੱਖ ਨੂੰ (ਦੇਵਨਹਾਰੁ) ਦੇਣ ਵਾਲਾ ਹੈ। ਭਾਵ ਉਹ ਜੀਵ ਨੂੰ ਉਸ ਦੁਆਰਾ ਕੀਤੇ ਹੋਏ ਪੁੰਨਾਂ ਅਨੁਸਾਰ ਸੁੱਖ ਦੇ ਰਿਹਾ ਹੈ ਅਤੇ ਕੀਤੇ ਹੋਏ ਪਾਪਾਂ ਅਨੁਸਾਰ ਦੁੱਖ ਦੇ ਕੇ ਪਾਪਾਂ ਦਾ ਫਲ ਭੁਗਤਾ ਰਿਹਾ ਹੈ ਅਤੇ ਫਿਰ ਦੁੱਖ ਤੇ ਸੁੱਖ ਦੇ ਕੇ ਜੀਵ ਦੀ ਪਰਖ ਵੀ ਕਰਦਾ ਹੈ।

## ਅਵਰ ਤਿਆਗਿ; ਤੂ ਤਿਸਹਿ ਚਿਤਾਰੁ ॥

ਇਸ ਲਈ ਤੂੰ (ਅਵਰ) ਹੋਰ ਸਭਨਾ ਨੂੰ (ਤਿਆਗਿ) ਛੱਡ ਕੇ ਹਰ ਵਕਤ (ਤਿਸਹਿ) ਉਸ ਅਕਾਲ ਪੁਰਖ ਵਾਹਿਗੁਰੂ ਜੀ ਨੂੰ ਹੀ (ਚਿਤਾਰੁ) ਚੇਤੇ ਕਰਿਆ ਕਰ। ਭਾਵ ਹੋਰਨਾਂ ਨੂੰ ਦੋਸ਼ ਨਾ ਦੇਣਾ ਕਰ ਕਿ ਇਹ ਮੈਨੂੰ ਦੁੱਖ ਦਿੰਦਾ ਹੈ, ਉਹ ਮੈਨੂੰ ਦੁੱਖ ਦਿੰਦਾ ਹੈ ਆਦਿ।

**ਮਤ ਭੂਲਹਿ ਰੇ ਮਨ ਚੇਤਿ ਹਰੀ ॥** *(ਅੰਗ : ੧੧੭੧)*

## ਜੋ ਕਛੁ ਕਰੈ; ਸੋਈ ਸੁਖੁ ਮਾਨੁ ॥

ਹੇ ਪਿਆਰਿਆ ! ਜੋ ਕੁਝ ਵੀ ਅਕਾਲ ਪੁਰਖ ਵਾਹਿਗੁਰੂ (ਕਰੈ) ਕਰ ਰਿਹਾ ਹੈ। (ਸੋਈ) ਉਸ ਨੂੰ ਸੁੱਖ ਕਰਕੇ ਮੰਨਣਾ ਕਰ।

## ਭੂਲਾ ਕਾਹੇ ਫਿਰਹਿ; ਅਜਾਨ ॥

ਹੇ (ਅਜਾਨ) ਅਗਿਆਤ ਪੁਰਖਾ ! ਤੂੰ ਅਣਜਾਣ, ਅਗਿਆਨੀ ਪੁਰਸ਼ਾਂ ਦੀ ਸੰਗਤ ਕਰਕੇ (ਕਾਹੇ) ਕਿਸ ਵਾਸਤੇ (ਭੂਲਾ) ਭੁੱਲਿਆ ਫਿਰਦਾ ਹੈ।

**ਕਾਹੇ ਭਈਆ ਫਿਰਤੌ ਫੂਲਿਆ ਫੂਲਿਆ ॥**
**ਜਬ ਦਸ ਮਾਸ ਉਰਧ ਮੁਖ ਰਹਤਾ ਸੋ ਦਿਨੁ ਕੈਸੇ ਭੂਲਿਆ ॥** *(ਅੰਗ : ੬੫੪)*

## ਕਉਨ ਬਸਤੁ; ਆਈ ਤੇਰੈ ਸੰਗ ॥

ਜਦੋਂ ਤੇਰਾ ਜਨਮ ਹੋਇਆ ਸੀ, ਉਦੋਂ (ਕਉਨ) ਕਿਹੜੀ ਵਸਤੂ ਤੇਰੇ (ਸੰਗ) ਨਾਲ ਆਈ ਸੀ? ਭਾਵ ਕੋਈ ਵੀ ਚੀਜ ਤੇਰੇ ਨਾਲ ਨਹੀਂ ਆਈ ਸੀ।

## ਲਪਟਿ ਰਹਿਓ ਰਸਿ; ਲੋਭੀ ਪਤੰਗ ॥

ਤੂੰ ਪਤੰਗੇ ਦੀ ਨਿਆਈਂ ਲੋਭੀ ਹੋ ਕੇ ਰਸਾਂ ਵਿਚ ਲਪਟ (ਰਹਿਓ) ਰਿਹਾ ਹੈਂ। ਭਾਵ ਜਿਵੇਂ ਪਤੰਗਾ ਦੀਵੇ ਦੀ ਲਾਟ ਦਾ ਸੁੰਦਰ ਰੂਪ ਦੇਖ ਕੇ, ਉਸ ਉੱਤੇ ਮੋਹਿਤ ਹੋ ਕੇ ਖਚਤ ਹੋ ਜਾਂਦਾ ਹੈ। ਤਿਵੇਂ ਹੀ ਤੂੰ ਦੀਵੇ ਵਤ ਇਸਤਰੀ ਦੇ ਚਮਕਦੇ ਮੁੱਖ ਨੂੰ ਦੇਖ ਕੇ ਤੇ ਕਾਲੀ ਲਾਟ ਵਤ ਕਾਲੇ ਕੇਸਾਂ ਨੂੰ ਦੇਖ ਕੇ ਵਿਸ਼ਿਆਂ ਦੇ ਭੋਗਣ ਵਿਚ ਲਪਟ ਰਿਹਾ ਹੈ।

**ਅਥਵਾ :** ਹੇ ਜੀਵ ਰੂਪ (ਪਤੰਗ) ਪਰਵਾਨੇ! ਜੋ (ਰਸਿ) ਸ਼ਬਦ, ਸ਼ਪਰਸ ਰੂਪ ਆਦਿਕ ਵਿਸ਼ੇ ਹਨ। ਇਹ ਦੀਵੇ ਦੀ ਲਾਟ ਦੀ ਨਿਆਈਂ ਹਨ। ਤੂੰ ਲੋਭੀ ਹੋ ਕੇ ਇਹਨਾਂ ਵਿੱਚ ਕਿਉਂ (ਲਪਟਿ) ਫਸ ਰਿਹਾ ਹੈਂ।

**ਦ੍ਰਿਸਟਿ ਰੋਗਿ ਪਚਿ ਮੁਏ ਪਤੰਗਾ ॥** *(ਅੰਗ : ੧੧੪੦)*

## ਰਾਮ ਨਾਮ ਜਪਿ; ਹਿਰਦੇ ਮਾਹਿ ॥

ਤੂੰ (ਰਾਮ) ਪ੍ਰਮੇਸਰ ਦੇ ਨਾਮ ਨੂੰ ਹਿਰਦੇ ਵਿਚ (ਜਪਿ) ਜਪਿਆ ਕਰ।

## ਨਾਨਕ; ਪਤਿ ਸੇਤੀ ਘਰਿ ਜਾਹਿ ॥੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਫਿਰ ਤੂੰ (ਪਤਿ) ਇੱਜਤ ਦੇ (ਸੇਤੀ) ਸਮੇਤ ਪ੍ਰਲੋਕ ਰੂਪ ਘਰ **ਵਾ:** ਸਚਖੰਡ ਰੂਪ ਘਰ ਵਿਚ ਪਹੁੰਚ ਜਾਵੇਂਗਾ।

**ਦਰਗਹ ਮਾਣੁ ਪਾਵਹਿ ਪਤਿ ਸਿਉ ਜਾਵਹਿ ਆਗੈ ਦੂਖੁ ਨ ਲਾਗੈ ॥** *(ਅੰਗ : ੫੮੦)*

## ਜਿਸੁ ਵਖਰ ਕਉ; ਲੈਨਿ ਤੂ ਆਇਆ ॥

ਜਿਸ (ਵਖਰ) ਲਾਭਦਾਇਕ ਵਸਤੂ ਭਾਵ ਪ੍ਰਮੇਸਰ ਦੇ ਅਨੰਦ ਨੂੰ ਲੈਣ ਵਾਸਤੇ ਤੂੰ ਦੁਨੀਆਂ ਦੇ ਵਿਚ ਜਨਮ ਧਾਰ ਕੇ ਆਇਆ ਹੈ।

## ਰਾਮ ਨਾਮੁ; ਸੰਤਨ ਘਰਿ ਪਾਇਆ ॥

ਉਹ (ਰਾਮ) ਪ੍ਰਮੇਸਰ ਦੇ ਨਾਮ ਕਰਕੇ ਪ੍ਰਾਪਤੀ ਹੁੰਦੀ ਹੈ। **ਵਾ:** ਜੋ ਪ੍ਰਮੇਸਰ ਦੇ ਨਾਮ ਦੀ ਪੂੰਜੀ ਹੈ। ਇਸ ਨੂੰ ਜਿਸ ਕਿਸੇ ਨੇ ਵੀ ਪਾਇਆ ਹੈ, ਤਾਂ ਸੰਤਾਂ ਦੇ ਸਾਧਸੰਗਤ ਰੂਪ ਘਰ ਵਿਚੋਂ ਪਾਇਆ ਹੈ।

## ਤਜਿ ਅਭਿਮਾਨੁ; ਲੇਹੁ ਮਨ ਮੋਲਿ ॥

ਇਸ ਲਈ ਤੂੰ ਵੀ (ਅਭਿਮਾਨੁ) ਹੰਕਾਰ ਨੂੰ (ਤਜਿ) ਛੱਡ ਕਰਕੇ ਤੇ ਮਨ ਨੂੰ ਅਰਪਨ ਰੂਪ (ਮੋਲਿ) ਕੀਮਤ ਦੇ ਕੇ ਸੰਤਾਂ ਪਾਸੋਂ ਵਾਹਿਗੁਰੂ ਦੇ ਅਨੰਦ ਨੂੰ ਮੁੱਲ ਲੈਣਾ ਕਰ।

**ਅਥਵਾ :** (ਅਭਿ+ਮਾਨੁ) (ਅਭਿ) ਹਿਰਦੇ ਵਿਚ ਜੋ (ਮਾਨੁ) ਮੰਨਿਆ ਹੈ ਕਿ ਮੈਂ ਵੀ ਕੁਝ ਹਾਂ। ਇਸ ਨੂੰ ਤਿਆਗ ਕੇ, ਮਨ ਨੂੰ ਦੇ ਕਰਕੇ ਸੰਤਾਂ ਪਾਸੋਂ ਨਾਮ ਨੂੰ ਮੁੱਲ ਲੈਣਾ ਕਰ।

## ਰਾਮ ਨਾਮੁ; ਹਿਰਦੇ ਮਹਿ ਤੋਲਿ ॥

ਫਿਰ (ਰਾਮ) ਪ੍ਰਮੇਸਰ ਦੇ ਨਾਮ ਨੂੰ ਹਿਰਦੇ ਵਿਚ (ਤੋਲਿ) ਵਿਚਾਰਨਾ ਕਰ ਕਿ ਉਹ ਤੇਰੇ ਅੰਦਰ ਵਸਿਆ ਹੋਇਆ ਹੈ ਕਿ ਨਹੀਂ। **ਵਾ:** ਇਉਂ ਵੀ ਵਿਚਾਰਨਾ ਕਰ ਕਿ ਮੈਂ ਕਿਤਨਾ ਕੁ ਨਾਮ ਜਪਦਾ ਹਾਂ।

**ਅਥਵਾ :** ਹਿਰਦੇ ਵਿਚ ਵਿਚਾਰ ਕੇ ਦੇਖ ਕਿ (ਰਾਮ) ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਮ ਤੋਂ ਬਿਨਾਂ ਹੋਰ ਕੋਈ ਵਸਤੂ ਸਤ ਹੈ ਕਿ ਨਹੀ। ਜਦੋਂ ਤੂੰ ਵਿਚਾਰੇਂਗਾ ਤਾਂ ਤੈਨੂੰ ਪਤਾ ਲੱਗੇਗਾ ਕਿ ਮੈਂ ਤਾਂ ਪ੍ਰਮੇਸਰ ਦੇ ਨਾਮ ਤੋਂ ਬਿਨਾਂ ਅਣਹੋਇਆਂ ਹੀ ਮਾਇਆ ਨੂੰ ਚਿੰਬੜਿਆ ਹੋਇਆ ਹਾਂ।

## ਲਾਦਿ ਖੇਪ; ਸੰਤਹ ਸੰਗਿ ਚਾਲੁ ॥

ਇਸ ਮਨੁੱਖਾ ਜਨਮ ਵਿਚ (ਖੇਪ) ਭਗਤੀ ਰੂਪ **ਵਾ:** ਨਾਮ ਰੂਪ ਪੂੰਜੀ ਨੂੰ ਰਿਦੇ ਰੂਪ ਗੂਣ ਭਾਵ ਬੋਰੀ ਵਿਚ ਭਰ ਕੇ ਤੇ ਮਨ ਰੂਪ ਬੈਲ ਉੱਤੇ ਜਾਂ ਅੰਤਹਕਰਣ ਰੂਪ ਗੱਡੇ ਉੱਤੇ ਲੱਦ ਕੇ (ਸੰਤਹ) ਸੰਤਾਂ ਦੀ (ਸੰਗਿ) ਸੰਗਤ ਵਿਚ (ਚਾਲੁ) ਚੱਲਣਾ ਕਰ। ਭਾਵ ਜਿਵੇਂ ਉਹ ਸਿਮਰਨ ਭਜਨ ਕਰਦੇ ਹਨ, ਅੰਮ੍ਰਿਤ ਵੇਲੇ ਉੱਠਦੇ ਹਨ,

ਸਾਰਿਆਂ ਦੀ ਧੂੜ ਬਣ ਕੇ ਰਹਿੰਦੇ ਹਨ, ਪਰਉਪਕਾਰ ਕਰਦੇ ਹਨ। ਤਿਵੇਂ ਹੀ ਤੂੰ ਵੀ ਅੰਮ੍ਰਿਤ ਵੇਲੇ ਉੱਠ ਕੇ ਭਜਨ ਸਿਮਰਨ ਕਰਿਆ ਕਰ, ਨਿਮਰਤਾ ਨੂੰ ਧਾਰਨ ਕਰਕੇ ਪਰਉਪਕਾਰ ਕਰਿਆ ਕਰ।

## ਅਵਰ ਤਿਆਗਿ; ਬਿਖਿਆ ਜੰਜਾਲ ॥

ਜਿਹੜੇ (ਅਵਰ) ਹੋਰ (ਬਿਖਿਆ) ਵਿਸੇ ਵਿਕਾਰਾਂ ਦੇ ਅਤੇ ਮਾਇਆ ਦੇ ਜੰਜਾਲ ਪਏ ਹੋਏ ਹਨ। ਇੰਨ੍ਹਾਂ ਨੂੰ ਦਿਲੋਂ (ਤਿਆਗਿ) ਛੱਡ ਦੇਣਾ ਕਰ।

## ਧੰਨਿ ਧੰਨਿ; ਕਹੈ ਸਭੁ ਕੋਇ ॥

ਹੇ ਭਾਈ! ਫਿਰ (ਸਭੁ) ਸਭ (ਕੋਇ) ਕੋਈ ਤੈਨੂੰ ਧੰਨ ਧੰਨ ਕਹੇਗਾ ਭਾਵ ਦੇਵਤੇ ਵੀ ਧੰਨਤਾ ਦੇ ਯੋਗ ਕਹਿਣਗੇ ਤੇ ਮਾਤ ਲੋਕ ਦੇ ਜੀਵ ਵੀ ਧੰਨਤਾ ਦੇ ਯੋਗ ਕਹਿਣਗੇ।

**ਅਥਵਾ :** ਸਭ ਕੋਈ ਤੇਰੀ ਕਰਨੀ ਨੂੰ ਅਤੇ ਤੇਰੇ ਮਾਤਾ ਪਿਤਾ ਨੂੰ ਧੰਨ ਧੰਨ ਕਹੇਗਾ।

## ਮੁਖ ਊਜਲ; ਹਰਿ ਦਰਗਹ ਸੋਇ ॥

ਫਿਰ ਇਸ ਲੋਕ ਵਿਚ ਤੇਰਾ ਮੁਖ ਉੱਜਲਾ ਹੋਵੇਗਾ ਅਤੇ (ਹਰਿ) ਪ੍ਰਮੇਸਰ ਦੀ ਦਰਗਾਹ ਵਿਚ ਤੇਰੀ (ਸੋਇ) ਸੋਭਾ ਹੋਵੇਗੀ।

**ਅਥਵਾ :** ਹਰੀ ਦੀ ਦਰਗਾਹ ਵਿਚ (ਸੋਇ) ਸੋਭਾ ਹੋਣ ਕਰਕੇ ਤੇਰਾ ਮੁਖ ਉਜਲ ਹੋਵੇਗਾ।

## ਇਹੁ ਵਾਪਾਰੁ; ਵਿਰਲਾ ਵਾਪਾਰੈ ॥

ਪ੍ਰਮੇਸਰ ਦੇ ਨਾਮ ਨੂੰ ਆਪ ਜਪਣ ਤੇ ਹੋਰਾਂ ਦੇ ਤਾਈਂ ਜਪਾਉਣ ਰੂਪ ਵਪਾਰ ਨੂੰ ਕੋਈ ਵਿਰਲਾ ਹੀ ਵਪਾਰਦਾ ਭਾਵ ਕਰਦਾ ਹੈ। **ਵਾ:** (ਵਾਪਾਰੈ) ਖਰੀਦਦਾ ਹੈ

**ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ**
**ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥** *(ਅੰਗ : ੩੦੬)*

**ਅਥਵਾ :** (ਇਹੁ) ਇਸ ਨਾਮ ਧਨ ਦੇ ਵਪਾਰ ਨੂੰ ਕਰਨ ਵਾਲਾ ਕੋਈ ਵਿਰਲਾ ਹੀ (ਵਾਪਾਰੈ) ਵਪਾਰੀ ਹੈ।

## ਨਾਨਕ; ਤਾ ਕੈ ਸਦ ਬਲਿਹਾਰੈ ॥੫॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਤਾ ਕੈ) ਉਹਨਾਂ ਪਿਆਰਿਆਂ ਤੋਂ ਅਸੀਂ ਸਦਾ-ਸਦਾ, **ਵਾ:** ਸੈਂਕੜੇ ਵਾਰੀ (ਬਲਿਹਾਰੈ) ਕੁਰਬਾਨ ਜਾਂਦੇ ਹਾਂ। ਯਥਾ :

**ਹੰਉ ਕੁਰਬਾਨੈ ਜਾਉ ਤਿਨਾ ਕੈ ਲੈਨਿ ਜੋ ਤੇਰਾ ਨਾਉ ॥**
**ਲੈਨਿ ਜੋ ਤੇਰਾ ਨਾਉ ਤਿਨਾ ਕੈ ਹੰਉ ਸਦ ਕੁਰਬਾਨੈ ਜਾਉ ॥** *(ਅੰਗ : ੭੨੨)*

## ਚਰਨ ਸਾਧ ਕੇ; ਧੋਇ ਧੋਇ ਪੀਉ ॥

ਹੇ ਭਾਈ! ਉਹਨਾਂ (ਸਾਧ) ਸੰਤਾਂ ਦੇ **ਵਾ:** ਸ੍ਰੇਸ਼ਟ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਸੱਜੇ-ਖੱਬੇ ਚਰਨਾਂ ਨੂੰ ਨੇਤਰਾਂ ਵਿਚੋਂ ਵਗ ਰਹੇ ਪ੍ਰੇਮ ਰੂਪ **ਵਾ:** ਵੈਰਾਗ ਰੂਪ ਜਲ ਦੇ ਨਾਲ ਧੋ-ਧੋ ਕੇ ਪੀਣਾ ਕਰ।

**ਅਥਵਾ :** ਧਿਆਨ ਵਿਚ ਐਸਾ ਲੀਨ ਹੋ ਕਿ ਜਿਹੜੇ ਤੇਰੇ ਹਿਰਦੇ ਵਿਚ (ਸਾਧ) ਗੁਰੂ ਸਾਹਿਬ ਜੀ ਦੇ ਚਰਨ ਵੱਸਦੇ ਹਨ। ਉਹਨਾਂ ਨੂੰ ਪ੍ਰੇਮ ਰੂਪ ਜਲ ਨਾਲ ਧੋ-ਧੋ ਕੇ, ਅੰਮ੍ਰਿਤ ਰੂਪ ਜਾਣ ਕੇ ਪੀਣਾ ਕਰ ਅਤੇ

## ਅਰਪਿ ਸਾਧ ਕਉ; ਅਪਨਾ ਜੀਉ ॥

ਉਹਨਾਂ ਸਾਧੂ ਸੰਤਾਂ ਨੂੰ **ਵਾ:** (ਸਾਧ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ (ਕਉ) ਨੂੰ ਆਪਣਾ (ਜੀਉ) ਜੀਅ ਭਾਵ ਹਿਰਦਾ (ਅਰਪਿ) ਅਰਪਨਾ ਕਰ **ਵਾ:** (ਜੀਉ) ਜਿੰਦਗੀ ਭੇਟਾ ਕਰ। ਕਿਉਂਕਿ ਦੁਨੀਆਂ ਵਿਚ ਭੇਖੀ ਸਾਧ ਤਾਂ ਬਹੁਤ ਦਿਸਦੇ ਹਨ ਪਰ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਵਰਗਾ ਪਰਉਪਕਾਰੀ ਸਾਧੂ ਕੋਈ ਨਹੀਂ ਹੈ।

**ਥੰਮੇ ਕੋਇ ਨ ਸਾਧੁ ਬਿਨੁ ਸਾਧੁ ਨ ਦਿਸੈ ਜਗਿ ਵਿਚਿ ਕੋਆ॥** *(ਵਾਰ ੧, ਪਉੜੀ ੨੨)*

## ਸਾਧ ਕੀ ਧੂਰਿ; ਕਰਹੁ ਇਸਨਾਨੁ ॥

ਫਿਰ ਸਾਧ ਸੰਗਤ ਦੀ (ਧੂਰਿ) ਚਰਨ ਧੂੜੀ ਵਿਚ ਇਸ਼ਨਾਨ ਕਰ। ਕਿਉਂਕਿ ਸ਼ਰਧਾ ਨਾਲ ਸੰਗਤ ਦੀ ਧੂੜ ਬਣ ਜਾਣਾ ਹੀ ਤੀਰਥਾਂ ਦਾ ਇਸ਼ਨਾਨ ਹੈ।

**ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ॥** *(ਅੰਗ : ੧੩੫)*

## ਸਾਧ ਊਪਰਿ; ਜਾਈਐ ਕੁਰਬਾਨੁ ॥

(ਸਾਧ) ਸੰਤਾਂ ਮਹਾਂਪੁਰਖਾਂ ਦੇ (ਊਪਰਿ) ਉਪਰੋਂ (ਕੁਰਬਾਨੁ) ਬਲਿਹਾਰ ਜਾਈਏ।

**ਅਥਵਾ :** (ਸਾਧ) ਸ੍ਰੇਸ਼ਟ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਉਪਰੋਂ ਕੁਰਬਾਨ ਜਾਣਾ ਕਰੀਏ।

**ਗੁਰ ਕਉ ਕੁਰਬਾਨੁ ਜਾਉ ਹਾਂ॥** *(ਅੰਗ : ੪੧੦)*

**ਗੁਰ ਅਪੁਨੇ ਊਪਰਿ ਬਲਿ ਜਾਈਐ॥** *(ਅੰਗ : ੭੪੧)*

## ਸਾਧ ਸੇਵਾ; ਵਡਭਾਗੀ ਪਾਈਐ ॥

ਸੰਤਾਂ ਭਗਤਾਂ ਦੀ ਸੇਵਾ (ਵਡਭਾਗੀ) ਵੱਡਿਆਂ ਭਾਗਾਂ ਕਰਕੇ (ਪਾਈਐ) ਪ੍ਰਾਪਤ ਹੁੰਦੀ ਹੈ।

**ਜਾ ਕੈ ਮਸਤਕਿ ਭਾਗ ਸਿ ਸੇਵਾ ਲਾਇਆ॥** *(ਅੰਗ : ੪੫੭)*

## ਸਾਧਸੰਗਿ; ਹਰਿ ਕੀਰਤਨੁ ਗਾਈਐ ॥

(ਸਾਧ+ਸੰਗਿ) (ਸਾਧ) ਸੰਤਾਂ ਮਹਾਂਪੁਰਖਾਂ ਦੀ (ਸੰਗਿ) ਸੰਗਤ ਵਿਚ ਮਿਲ ਕੇ ਪ੍ਰਮੇਸਰ ਦਾ ਕੀਰਤਨ, ਜਸ, ਗਾਉਣਾ ਕਰੀਏ।

## ਅਨਿਕ ਬਿਘਨ ਤੇ; ਸਾਧੂ ਰਾਖੈ ॥

ਪ੍ਰਮੇਸਰ ਦੇ ਪਿਆਰੇ (ਸਾਧੂ) ਸੰਤ ਭਗਤ, (ਅਨਿਕ) ਅਨੇਕਾਂ (ਬਿਘਨ) ਵਿਘਨਾਂ ਤੋਂ (ਰਾਖੈ) ਰੱਖ ਲੈਂਦੇ ਹਨ।

## ਸਾਖੀ—ਰਾਜੇ ਅਤੇ ਵਜੀਰ ਦੀ

ਇਕ ਰਾਜਾ ਸੀ। ਜਿਸ ਦਾ ਵਜੀਰ ਸਾਧੂਆਂ ਦਾ ਸਤਸੰਗੀ ਸੀ। ਇਕ ਵਾਰੀ ਰਾਜਾ ਵਜੀਰ ਨੂੰ ਸ਼ਿਕਾਰ ਖੇਡਣ ਲਈ ਨਾਲ ਲੈ ਗਿਆ, ਜਦੋਂ ਰਾਜਾ ਸ਼ਿਕਾਰ ਤੇ ਚੜ੍ਹਿਆ ਤਾਂ ਵਜੀਰ ਸੰਤਾਂ ਨੂੰ ਨਮਸਕਾਰ ਕਰਨ ਚਲਾ ਗਿਆ। ਜਦੋਂ ਰਾਜੇ ਨੇ ਵੇਖਿਆ ਕਿ ਵਜੀਰ ਮੈਨੂੰ ਛੱਡ ਕੇ ਸਾਧ ਨੂੰ ਨਮਸਕਾਰ ਕਰ ਰਿਹਾ ਹੈ ਤਾਂ ਰਾਜਾ ਕਹਿਣ ਲੱਗਾ, "ਤੂੰ ਮੈਨੂੰ ਛੱਡ ਕੇ ਇੰਨ੍ਹਾਂ ਸਾਧਾਂ ਨੂੰ ਜਾ ਕੇ ਮੱਥਾ ਕਿਉਂ ਟੇਕਿਆ ਹੈ?" ਵਜੀਰ ਕਹਿਣ ਲੱਗਾ ਕਿ ਜੀ ਇਹ ਵੀ ਪ੍ਰਯੋਜਨ ਹੈ। ਇਸ ਨਾਲ ਬਿਪਤਾ ਵੇਲੇ ਮਹਾਤਮਾ ਸਹਾਇਤਾ ਕਰਦੇ ਹਨ। ਰਾਜਾ ਤੇ ਵਜੀਰ ਵਾਪਸ ਮਹਿਲਾਂ ਵਿਚ ਪਹੁੰਚ ਗਏ। ਰਾਜਾ ਰਾਤ ਨੂੰ ਆਪਣੀ ਸੇਜਾ ਤੇ ਸੁੱਤਾ ਪਿਆ ਸੀ ਤਾਂ ਰਾਜੇ ਦੀ ਲੜਕੀ ਸੁਪਨੇ ਵਿਚ ਕੁਝ ਬੁੜਬੁੜਾਉਣ ਲੱਗੀ।

ਲੜਕੀ ਦੇ ਬੁੜਬੜਾਉਣ ਤੇ ਉਸ ਦੀ ਮਾਤਾ ਰਾਜੇ ਨੂੰ ਜਾ ਕੇ ਕਹਿਣ ਲੱਗੀ ਕਿ ਤੁਹਾਡੇ ਵਜੀਰ ਦਾ ਪੁੱਤਰ ਆਪਣੀ ਪੁੱਤਰੀ ਦੇ ਤਾਈਂ ਬੁਰੀ ਨਜਰ ਨਾਲ ਦੇਖਦਾ ਹੈ। ਇਹ ਲੜਕੀ ਨੇ ਰਾਤ ਬੁੜਬੜਾ ਕੇ ਦੱਸਿਆ ਹੈ। ਰਾਜੇ ਨੇ ਸਵੇਰ ਹੁੰਦਿਆਂ ਹੀ ਹੁਕਮ ਦਿੱਤਾ ਕਿ ਵਜੀਰ ਤੇ ਉਸਦੇ ਸਾਰੇ ਪਰਿਵਾਰ ਨੂੰ ਕਤਲ ਕੀਤਾ ਜਾਵੇ। ਉਧਰ ਵਜੀਰ ਕਿਤੇ ਅੰਮ੍ਰਿਤ ਵੇਲੇ ਸਾਧੂਆਂ ਦੀ ਸੰਗਤ ਕਰਨ ਗਿਆ ਹੋਇਆ ਸੀ। ਉਹ ਸੰਤ ਵਜੀਰ ਨੂੰ ਕਹਿਣ ਲੱਗੇ, "ਹੇ ਵਜੀਰ! ਤੇਰੇ ਤੇ ਬਿਪਤਾ ਪੈਣੀ ਹੈ, ਤੇਰੇ ਸਾਰੇ ਪਰਿਵਾਰ ਦਾ ਕਤਲ ਕੀਤਾ ਜਾਣਾ ਹੈ।" ਇਹ ਗੱਲ ਸੁਣ ਕੇ ਵਜੀਰ ਕਹਿਣ ਲੱਗਾ ਕਿ ਹੇ ਮਹਾਤਮਾ ਜੀ ਕੋਈ ਉਪਾਅ ਦੱਸੋ, ਤਾਂ ਸੰਤ ਕਹਿਣ ਲੱਗੇ ਕਿ ਤੂੰ ਆਪਣੇ ਪੁੱਤਰ ਨੂੰ ਰਾਜੇ ਦੇ ਤੋਸ਼ੇਖਾਨੇ ਦੇ ਸੰਦੂਕ ਵਿਚ ਪਾ ਕੇ ਛੱਡ ਆ ਅਤੇ ਤੂੰ ਵੀ ਆਪਣੇ ਪਰਿਵਾਰ ਸਮੇਤ ਐਸੀ ਥਾਂ ਲੁਕੀ ਕਿ ਜਿੱਥੇ ਤੈਨੂੰ ਕੋਈ ਵੀ ਲੱਭ ਨਾ ਸਕੇ। ਇਹ ਸੁਣ ਕੇ ਵਜੀਰ ਨੇ ਮਹਾਤਮਾ ਦੀ ਗੱਲ ਮੰਨ ਲਈ ਅਤੇ ਆਪਣੇ ਪੁੱਤਰ ਨੂੰ ਲੁਕਾ ਕੇ ਆਪਣੇ ਪਰਿਵਾਰ ਸਮੇਤ ਆਪ ਵੀ ਕਿਤੇ ਲੁਕ ਗਿਆ। ਰਾਜੇ ਦੇ ਹੁਕਮ ਅਨੁਸਾਰ ਸਿਪਾਹੀ ਵਜੀਰ ਅਤੇ ਉਸਦੇ ਪਰਿਵਾਰ ਨੂੰ ਲੱਭਣ ਲੱਗ ਪਏ ਪਰ ਨਾਂ ਤਾਂ ਵਜੀਰ ਲੱਭਾ ਅਤੇ ਨਾ ਹੀ ਵਜੀਰ ਦਾ ਸਾਰਾ ਪਰਿਵਾਰ ਲੱਭਿਆ। ਜਦੋਂ ਰਾਣੀ ਨੇ ਸ਼ਾਮ ਨੂੰ ਮਹਿਲਾਂ ਵਿਚ ਜਾ ਕੇ ਆਪਣੀ ਲੜਕੀ ਨੂੰ ਦੁਬਾਰਾ ਪੁੱਛਿਆ ਕਿ ਵਜੀਰ ਦਾ ਲੜਕਾ ਤੈਨੂੰ ਕੀ ਕਹਿੰਦਾ ਹੈ। ਤਾਂ ਲੜਕੀ ਕਹਿਣ ਲੱਗੀ ਕੇ ਮੈਨੂੰ ਤਾਂ ਕੁਝ ਨਹੀਂ ਪਤਾ। ਤਾਂ ਰਾਣੀ ਨੇ ਬੜਾ ਅਫਸੋਸ ਕੀਤਾ ਕਿ ਮੈਂ ਬੜੀ ਗਲਤੀ ਕੀਤੀ ਹੈ। ਰਾਣੀ ਨੇ ਜਾ ਕੇ ਰਾਜੇ ਨੂੰ ਸਾਰੀ ਗੱਲ ਦੱਸੀ ਕਿ ਲੜਕੀ ਤਾਂ ਸੁਪਨੇ ਵਿਚ ਬੁੜਬੜਾ ਰਹੀ ਸੀ ਇਸ ਵਿਚ ਮੇਰੀ ਗਲਤੀ ਹੈ। ਜੋ ਤੁਹਾਨੂੰ ਜਾ ਕੇ ਦੱਸ ਦਿੱਤਾ ਸੀ। ਇਸ ਵਿਚ ਨਾ ਵਜੀਰ ਦਾ ਕਸੂਰ ਹੈ ਅਤੇ ਨਾ ਹੀ ਉਸਦੇ ਲੜਕੇ ਦਾ ਕਸੂਰ ਹੈ। ਇਹ ਗੱਲ ਸੁਣ ਕੇ ਰਾਜਾ ਵੀ ਪਛਤਾਉਣ ਲੱਗਾ ਕਿ ਮੈਂ ਤਾਂ ਵਜੀਰ ਦਾ ਕਤਲ ਕਰ ਦੇਣਾ ਸੀ। ਫਿਰ ਰਾਜੇ ਨੇ ਅਗਲੇ ਹੀ ਦਿਨ ਫੁਰਮਾਣ ਜਾਰੀ ਕਰ ਦਿੱਤਾ ਕਿ ਵਜੀਰ ਜਿੱਥੇ ਵੀ ਹੋਵੇ ਵਾਪਸ ਆ ਜਾਵੇ। ਮੈਂ ਉਸ ਨੂੰ ਇਨਾਮ ਦੇਵਾਂਗਾ। ਇਹ ਗੱਲ ਸੁਣ ਕੇ ਵਜੀਰ ਆਪਣੇ ਸਾਰੇ ਪਰਿਵਾਰ ਸਮੇਤ ਹਾਜਰ ਹੋ ਗਿਆ। ਰਾਜਾ ਵਜੀਰ ਨੂੰ ਕਹਿਣ ਲੱਗਾ, "ਜੇ ਤੂੰ ਕੱਲ ਮਿਲ ਜਾਂਦਾ ਤਾਂ ਮੈਂ ਤੇਰਾ ਕਤਲ ਕਰ ਦੇਣਾ ਸੀ। ਪਰ ਤੂੰ ਤਾਂ ਲੱਭਾ ਹੀ ਨਹੀਂ ਕਿੱਥੇ ਲੁਕ ਗਿਆਂ ਸੀ।" ਤਾਂ ਵਜੀਰ ਕਹਿਣ ਲੱਗਾ ਕਿ ਰਾਜਨ! ਜਿੰਨ੍ਹਾਂ ਸੰਤਾਂ ਨੂੰ ਮੈਂ ਮੱਥਾ ਟੇਕਣ ਜਾਂਦਾ ਹਾਂ ਉਹਨਾਂ ਨੇ ਮੈਨੂੰ ਦੱਸਿਆ ਕਿ ਤੇਰਾ ਅੱਜ ਪਰਿਵਾਰ ਸਮੇਤ ਕਤਲ ਕੀਤਾ ਜਾਣਾ ਹੈ।

ਇਸ ਪ੍ਰਕਾਰ ਸਾਧੂਆਂ ਦੀ ਸੰਗਤ ਕਰਕੇ ਵਿਘਨਾਂ ਤੋਂ ਛੁਟਕਾਰਾ ਹੋ ਜਾਂਦਾ ਹੈ।

## ਹਰਿ ਗੁਨ ਗਾਇ; ਅੰਮ੍ਰਿਤ ਰਸੁ ਚਾਖੈ ॥

(ਹਰਿ) ਪ੍ਰਮੇਸਰ ਦੇ (ਗੁਨ) ਗੁਣਾਂ ਨੂੰ (ਗਾਇ) ਗਾਉਣ ਵਾਲੇ ਅੰਮ੍ਰਿਤ ਨਾਮ ਦੇ ਰਸ ਨੂੰ ਚੱਖ ਕੇ ਨਿਹਾਲ ਹੋ ਜਾਂਦੇ ਹਨ।

## ਓਟ ਗਹੀ; ਸੰਤਹ ਦਰਿ ਆਇਆ ॥ ਸਰਬ ਸੂਖ; ਨਾਨਕ ਤਿਹ ਪਾਇਆ ॥੬॥

ਹੇ ਭਾਈ! ਜਿਹੜੇ ਅਕਾਲ ਪੁਰਖ ਵਾਹਿਗੁਰੂ ਜੀ ਦੀ (ਓਟ) ਟੇਕ (ਗਹੀ) ਗ੍ਰਹਿਣ ਕਰਕੇ ਭਾਵ ਪਕੜ ਕਰਕੇ (ਸੰਤਹ) ਸੰਤਾਂ ਦੇ ਸਾਧਸੰਗਤ ਰੂਪ (ਦਰਿ) ਦਰਵਾਜੇ ਵਿਚ ਆ ਜਾਂਦੇ ਹਨ। **ਵਾ:** ਜਿੰਨ੍ਹਾਂ ਨੇ ਸੰਤਾਂ ਦੇ ਦਰਬਾਰ ਵਿਚ ਆ ਕੇ ਸੰਤਾਂ ਦੀ (ਓਟ) ਟੇਕ ਪਕੜੀ ਹੈ। ਸਤਿਗੁਰੂ ਸਾਹਿਬ ਜੀ ਫੁਰਮਾਨ ਕਰਦੇ ਹਨ ਕਿ (ਤਿਹ) ਉਹਨਾਂ ਨੇ (ਸਰਬ) ਸਾਰੇ ਸੁੱਖਾਂ ਨੂੰ (ਪਾਇਆ) ਪ੍ਰਾਪਤ ਕਰ ਲਿਆ ਹੈ।

**ਅਥਵਾ :** ਜਿਹੜਾ ਸੰਤਾਂ ਦੇ ਦੁਆਰੇ ਆਇਆ ਹੈ ਅਤੇ ਆ ਕੇ ਹਰੀ ਦੀ ਓਟ ਗ੍ਰਹਿਣ ਕੀਤੀ ਹੈ। **ਵਾ:** ਜੋ ਸੰਤਾਂ ਦੀ (ਦਰਿ) ਸੰਗਤ ਵਿੱਚ ਸਰੀਰ ਕਰਕੇ ਆਇਆ ਹੈ ਤੇ ਆ ਕੇ ਮਨ ਦੁਆਰਾ ਓਟ ਪਕੜੀ ਹੈ। ਉਸ ਨੇ ਸਾਰੇ ਸੁੱਖਾਂ ਨੂੰ ਪਾ ਲਿਆ ਹੈ।

## ਮਿਰਤਕ ਕਉ; ਜੀਵਾਲਨਹਾਰ ॥

ਸੰਤ ਜਨ **ਵਾ:** ਸਤਸੰਗਤ ਤਾਂ (ਮਿਰਤਕ ਕਉ) ਮਰਿਆਂ ਹੋਇਆਂ ਨੂੰ (ਜੀਵਾਲਨਹਾਰ) ਜਿਊਂਦੇ ਕਰਨ ਵਾਲੀ ਹੈ।

**ਪ੍ਰਸ਼ਨ :** ਮਹਾਰਾਜ! ਸਤਿਗੁਰੂ ਸਾਹਿਬ ਜੀ ਕੈਸੇ ਹਨ?

**ਉੱਤਰ :** **ਅਥਵਾ :** ਸਤਿਗੁਰੂ ਸਾਹਿਬ ਜੀ (ਮਿਰਤਕ) ਮਰਿਆਂ ਹੋਇਆਂ ਨੂੰ ਵੀ (ਜੀਵਾਲਨਹਾਰ) ਜਿਊਂਦੇ ਕਰਨ ਵਾਲੇ ਹਨ। ਜਿਵੇਂ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਭਾਈ ਮਰਦਾਨਾ ਜੀ ਕੋਲੋਂ ਸਿਕੰਦਰ ਦਾ ਮਰਿਆ ਹੋਇਆ ਹਾਥੀ ਜਿਉਂਦਾ ਕਰਾਇਆ ਸੀ ਅਤੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਹੁਕਮ ਕਰ ਦਿੱਤਾ ਸੀ ਕਿ ਜਿੰਨ੍ਹਾ ਚਿਰ ਅਸੀਂ ਗੁਰਤਾਗੱਦੀ ਤੇ ਬਿਰਾਜਮਾਨ ਹਾਂ, ਉਹਨਾਂ ਚਿਰ ਕੋਈ ਵੀ ਨਾ ਮਰੇ ਅਤੇ ਜਿਹੜੇ ਪਹਿਲਾਂ ਮਰੇ ਸੀ ਉਹਨਾਂ ਨੂੰ ਜਿਉਂਦੇ ਕਰ ਦਿੱਤਾ। ਰੋਗੀਆਂ ਨੂੰ ਅਰੋਗ ਕਰ ਦਿੱਤਾ। ਇਸ ਪ੍ਰਕਾਰ ਸਤਿਗੁਰੂ ਸਾਹਿਬ ਜੀ ਸਾਰਿਆਂ ਨੂੰ ਜਿਉਂਦੇ ਕਰਨ ਵਾਲੇ ਹਨ।

**ਸਤਿਗੁਰੁ ਮੇਰਾ ਮਾਰਿ ਜੀਵਾਲੈ ॥** *(ਅੰਗ : ੧੧੪੨)*

**ਅਥਵਾ :** ਸਤਿਗੁਰੂ ਸਾਹਿਬ ਜੀ "ਏ ਮਨ ਮਿਰਤ ਸੁਭ ਚਿੰਤੰ" ਸ਼ੁਭ ਚਿਤਵਨੀ ਵੱਲੋਂ ਮਰੇ ਹੋਏ ਇਸ ਮਨ ਨੂੰ ਸਿਮਰਨ ਦੇ ਰਾਹ ਪਾ ਕੇ ਜਿਉਂਦੇ ਕਰਨ ਵਾਲੇ ਹਨ।

**ਅਥਵਾ :** ਜਿੰਨ੍ਹਾਂ ਦੇ ਮਨ ਪਰਮੇਸਰ ਵੱਲੋਂ ਮਰੇ ਹਨ, ਉਨ੍ਹਾਂ ਨੂੰ ਕਿਰਪਾ ਦ੍ਰਿਸਟੀ ਦੁਆਰਾ ਨਾਮ ਜੱਪਣ ਵਿੱਚ ਲਾ ਕੇ ਜਿਉਂਦੇ ਕਰਨ ਵਾਲੇ ਹਨ।

## ਭੂਖੇ ਕਉ; ਦੇਵਤ ਅਧਾਰ ॥

ਫਿਰ ਭੁਖਿਆਂ ਨੂੰ ਭੋਜਨ ਰੂਪ (ਅਧਾਰ) ਆਸਰਾ ਦੇਣ ਵਾਲੇ ਹਨ। ਜਿਵੇਂ ਗੁਰੂ ਅਮਰਦਾਸ ਸਾਹਿਬ ਜੀ ਭੁੱਖਿਆਂ ਨੂੰ ਭੋਜਨ ਛਕਾਉਣ ਲਈ ਅੱਠੇ ਪਹਰ ਲੰਗਰ ਚਲਾ ਕੇ ਰੱਖਦੇ ਸਨ। ਕਲਗੀਧਰ ਪਾਤਸ਼ਾਹ ਜੀ ਨੇ ਵੀ ਲੰਗਰ ਚਲਾ ਕੇ ਸਾਰੇ ਦੇਸ਼ ਦਾ ਕਾਲ ਚੱਕ ਦਿੱਤਾ ਸੀ।

**ਅਥਵਾ :** ਜਿਹੜੇ ਜੀਵ ਆਸਾ ਕਰਕੇ ਭੁੱਖੇ ਹਨ। ਉਹਨਾਂ ਭੁੱਖਿਆ ਦੀਆਂ ਆਸਾਂ ਪੂਰੀਆਂ ਕਰਕੇ (ਅਧਾਰ) ਆਸਰਾ (ਦੇਵਤ) ਦੇਣ ਵਾਲੇ ਹਨ।

**ਅਥਵਾ :** ਜਿੰਨ੍ਹਾਂ (ਕਉ) ਨੂੰ ਦਰਸ਼ਨਾਂ ਦੀ ਭੁੱਖ ਹੈ ਉਹਨਾਂ ਨੂੰ ਦਰਸ਼ਨਾਂ ਦਾ (ਅਧਾਰ) ਆਸਰਾ ਦੇ ਕੇ ਭੁੱਖਾਂ ਮੇਟ ਦਿੰਦੇ ਹਨ।

## ਸਰਬ ਨਿਧਾਨ; ਜਾ ਕੀ ਦ੍ਰਿਸਟੀ ਮਾਹਿ ॥

ਜਿਸ ਗੁਰੂ ਸਾਹਿਬ ਜੀ ਦੀ (ਦ੍ਰਿਸਟੀ) ਨਿਗ੍ਹਾ ਵਿਚ ਸਾਰੇ ਹੀ ਨਿਧੀਆਂ ਦੇ (ਨਿਧਾਨ) ਖਜਾਨੇ ਹਨ।

## ਪੂਰਬ ਲਿਖੇ ਕਾ; ਲਹਣਾ ਪਾਹਿ ॥

ਉਸ ਦੇ ਹੁਕਮ ਵਿੱਚ ਹੀ ਜੀਵ ਪੂਰਬਲੇ ਕਰਮਾਂ ਦੀ ਲਿਖਤ ਅਨੁਸਾਰ (ਲਹਣਾ) ਫਲ ਪ੍ਰਾਪਤ ਕਰਦਾ ਹੈ।

**ਅਥਵਾ :** ਜਿੰਨ੍ਹਾਂ ਦੇ (ਪੂਰਬ) ਪੂਰਬਲੇ ਨਿਸ਼ਕਾਮ ਕਰਮਾਂ ਦੀ (ਲਿਖੇ) ਲਿਖਤ ਅਨੁਸਾਰ ਮੱਥੇ (ਕਾ) ਦਾ ਸ੍ਰੇਸ਼ਟ (ਲਹਣਾ) ਭਾਗ ਹੈ। ਉਹ ਸਤਿਗੁਰਾਂ ਦੀ ਸਰਣ (ਪਾਹਿ) ਪ੍ਰਾਪਤ ਕਰ ਲੈਂਦੇ ਹਨ। **ਵਾ:** ਉਹ ਸਤਿਗੁਰਾਂ ਦੇ ਪਾਸੋਂ ਦਾਤਾਂ (ਪਾਹਿ) ਪ੍ਰਾਪਤ ਕਰ ਲੈਂਦੇ ਹਨ।

## ਸਭੁ ਕਿਛੁ ਤਿਸ ਕਾ; ਓਹੁ ਕਰਨੈ ਜੋਗੁ ॥

ਸਭ (ਕਿਛੁ) ਕੁਝ (ਤਿਸ) ਉਸ ਅਕਾਲ ਪੁਰਖ ਵਾਹਿਗੁਰੂ ਜੀ ਦਾ ਹੀ ਹੈ ਅਤੇ ਓਹੀ ਸਾਰਿਆਂ ਦੀ ਪਾਲਣ ਪੋਸ਼ਣ (ਕਰਨੈ) ਕਰਨ ਦੇ (ਜੋਗੁ) ਲਾਇਕ ਹੈ।

## ਤਿਸੁ ਬਿਨੁ ਦੂਸਰ; ਹੋਆ ਨ ਹੋਗੁ ॥

(ਤਿਸੁ) ਉਸ ਪ੍ਰਮੇਸਰ ਤੋਂ ਬਿਨਾਂ (ਦੂਸਰ) ਦੂਜਾ ਨਾ ਕੋਈ ਪਿੱਛੇ (ਹੋਆ) ਹੋਇਆ ਸੀ ਨਾ ਕੋਈ ਹੁਣ ਹੈ ਅਤੇ ਨਾ ਹੀ ਕੋਈ ਅੱਗੇ ਨੂੰ (ਹੋਗੁ) ਹੋਵੇਗਾ। ਯਥਾ :

**ਤੁਝ ਬਿਨੁ ਦੂਜਾ ਨਾਹੀ ਕੋਇ ॥** *(ਅੰਗ : ੩੫੧)*

## ਜਪਿ ਜਨ; ਸਦਾ ਸਦਾ ਦਿਨੁ ਰੈਣੀ ॥

ਹੇ (ਜਨ) ਭਗਤ ਜਨੋ ! ਦਿਨ ਰਾਤ ਸਦਾ ਸਦਾ ਉਸੇ ਪ੍ਰਮੇਸਰ ਦੇ ਨਾਮ ਨੂੰ ਜਪਣਾ ਕਰੋ। **ਵਾ:** ਜਿਸ ਕਰਕੇ ਤੁਹਾਨੂੰ ਅਵਿਦਿਆ ਰੂਪ ਰਾਤ ਤੋਂ ਗਿਆਨ ਰੂਪ ਦਿਨ ਚੜ੍ਹ ਜਾਵੇਗਾ।

**ਦਿਨੁ ਰਾਤੀ ਆਰਾਧਹੁ ਪਿਆਰੋ ਨਿਮਖ ਨ ਕੀਜੈ ਢੀਲਾ ॥** *(ਅੰਗ : ੪੯੮)*

## ਸਭ ਤੇ ਊਚ; ਨਿਰਮਲ ਇਹ ਕਰਣੀ ॥

ਇਹੋ ਹੀ (ਸਭ) ਸਾਰਿਆਂ (ਤੇ) ਤੋਂ (ਊਚ) ਉੱਚੀ **ਵਾ:** ਸਾਰੇ ਸਾਧਨਾ ਤੋਂ ਉੱਚੀ ਅਤੇ ਨਿਰਮਲ (ਕਰਣੀ) ਕਮਾਈ ਹੈ। ਭਾਵ ਰਾਤ ਦਿਨ ਪ੍ਰਮੇਸਰ ਦਾ ਨਾਮ ਜਪਣਾ ਹੀ ਸਭ ਤੋਂ ਸ੍ਰੇਸ਼ਟ ਘਾਲ ਕਮਾਈ ਹੈ। **ਵਾ:** ਇਹ ਮਨ ਨੂੰ ਨਿਰਮਲ ਕਰਨ ਵਾਲੀ ਭਾਉ ਭਗਤੀ ਰੂਪ (ਕਰਣੀ) ਕਮਾਈ ਹੈ।

## ਕਰਿ ਕਿਰਪਾ; ਜਿਸ ਕਉ ਨਾਮੁ ਦੀਆ ॥

ਜਿੰਨ੍ਹਾਂ ਨੂੰ ਅਕਾਲ ਪੁਰਖ ਵਾਹਿਗੁਰੂ ਜੀ ਨੇ ਆਪਣੀ ਕਿਰਪਾ ਦ੍ਰਿਸ਼ਟੀ ਕਰਕੇ ਅੰਮ੍ਰਿਤ ਨਾਮ ਦੇ ਦਿੱਤਾ ਹੈ।

## ਨਾਨਕ; ਸੋ ਜਨੁ ਨਿਰਮਲੁ ਥੀਆ ॥੭॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਪੁਰਖ ਸੰਸਾਰ ਵਿਚ ਪਾਪ, ਅਵਿਦਿਆ, ਜਗਤ ਜੂਠ ਆਦਿਕ ਸਾਰੀਆਂ (ਨਿਰਮਲੁ) ਮੈਲਾਂ ਤੋਂ ਰਹਿਤ ਹੋ ਕੇ (ਨਿਰਮਲੁ) ਉੱਜਲ (ਥੀਆ) ਹੋ ਗਏ ਹਨ।

## ਜਾ ਕੈ ਮਨਿ; ਗੁਰ ਕੀ ਪਰਤੀਤਿ ॥

(ਜਾ ਕੈ) ਜਿੰਨ੍ਹਾਂ ਦੇ ਮਨ ਵਿਚ ਗੁਰੂ ਸਾਹਿਬ ਜੀ ਦੀ (ਪਰਤੀਤਿ) ਪ੍ਰਤੀਤੀ ਹੈ ਭਾਵ ਗੁਰੂ ਸਾਹਿਬ ਜੀ 'ਤੇ ਭਰੋਸਾ, ਯਕੀਨ ਹੈ ਕਿ ਸਾਡੇ ਗੁਰੂ ਸਾਹਿਬ ਜੀ ਹੀ ਸੰਸਾਰ ਸਮੁੰਦਰ ਤੋਂ ਤਾਰਨ ਵਾਲੇ ਹਨ।

## ਤਿਸੁ ਜਨ; ਆਵੈ ਹਰਿ ਪ੍ਰਭੁ ਚੀਤਿ ॥

(ਤਿਸੁ) ਉਹਨਾਂ ਭਗਤ ਜਨਾਂ ਨੂੰ ਮੇਰਾ (ਹਰਿ) ਹਰੀ (ਪ੍ਰਭੁ) ਪ੍ਰਮੇਸਰ ਹਰ ਵਕਤ (ਚੀਤਿ) ਚੇਤੇ (ਆਵੈ) ਆਵੇਗਾ। ਭਾਵ ਜਿਹੜੇ ਸਿੱਖਾਂ ਦੇ ਅੰਦਰ ਪੂਰਨ ਨਿਸ਼ਚਾ ਹੈ ਕਿ ਸਤਿਗੁਰੂ ਸਾਹਿਬ ਜੀ ਦਾ ਕਿਰਪਾ ਭਰਿਆ ਹੱਥ ਮੇਰੇ ਸਿਰ 'ਤੇ ਹੈ। ਉਹਨਾਂ ਨੂੰ ਇਹ ਦਾਤ ਪ੍ਰਾਪਤ ਹੁੰਦੀ ਹੈ।

## ਭਗਤੁ ਭਗਤੁ; ਸੁਨੀਐ ਤਿਹੁ ਲੋਇ ॥

ਉਹ ਪ੍ਰਮੇਸਰ ਦੀ (ਭਗਤੁ) ਭਗਤੀ ਕਰਨ ਵਾਲਾ (ਭਗਤੁ) ਭਗਤੀ ਕਰਦਾ-ਕਰਦਾ (ਤਿਹੁ) ਤਿੰਨਾਂ ਲੋਕਾਂ ਵਿਚ (ਸੁਨੀਐ) ਸੁਣਿਆ ਭਾਵ ਜਾਣਿਆ ਜਾਂਦਾ ਹੈ।

**ਅਥਵਾ :** ਜਿਸ ਨੂੰ ਪ੍ਰਮੇਸਰ ਹਰ ਵਕਤ ਚੇਤੇ ਰਹਿੰਦਾ ਹੈ। (ਤਿਹੁ) ਉਸ ਨੂੰ ਅਤੇ ਉਸ ਦੇ ਮਾਤਾ ਪਿਤਾ ਆਦਿ ਸਾਰੇ ਪਰਿਵਾਰ ਨੂੰ (ਲੋਇ) ਦੁਨੀਆਂ ਵਿਚ ਭਗਤ ਭਗਤ ਕਰਕੇ (ਸੁਨੀਐ) ਸੁਣਿਆ ਜਾਵੇਗਾ ਭਾਵ ਉਹਨਾਂ ਨੂੰ ਸਾਰੇ ਹੀ ਭਗਤ ਭਗਤ ਕਹਿਣਗੇ।

**ਅਥਵਾ :** ਉਹ ਪ੍ਰਮੇਸਰ ਦੇ (ਭ+ਗਤੁ) (ਭ) ਪ੍ਰੇਮ ਵਿਚ (ਗਤੁ) ਪ੍ਰਾਪਤ ਹੋਇਆ ਭਗਤ (ਤਿਹੁ ਲੋਇ) ਮਾਤ ਲੋਕ, ਸਵਰਗ ਲੋਕ, ਪਾਤਾਲ ਲੋਕ (ਤਿਹੁ) ਤਿੰਨਾਂ ਲੋਕਾਂ ਵਿਚ ਪ੍ਰਮੇਸਰ ਦੀ ਬੰਦਗੀ ਵਾਲਾ ਸੁਣਿਆ ਜਾਵੇਗਾ।

## ਜਾ ਕੈ ਹਿਰਦੈ; ਏਕੋ ਹੋਇ ॥

(ਜਾ ਕੈ) ਜਿਸ ਦੇ ਹਿਰਦੇ ਵਿਚ (ਏਕੋ) ਇਕ ਅਕਾਲ ਪੁਰਖ ਵਾਹਿਗੁਰੂ ਵੱਸਿਆ (ਹੋਇ) ਹੋਇਆ ਹੋਵੇਗਾ।

## ਸਚੁ ਕਰਣੀ; ਸਚੁ ਤਾ ਕੀ ਰਹਤ ॥

(ਤਾ) ਉਹਨਾਂ (ਕੀ) ਦੀ ਸਰੀਰ ਕਰਕੇ ਸੱਚੀ (ਕਰਣੀ) ਕਮਾਈ ਹੈ, ਅਤੇ ਬਾਣੀ ਕਰਕੇ, ਸੱਚੀ (ਰਹਤ) ਮਰਿਯਾਦਾ ਹੈ ਤੇ ਮਨ ਕਰਕੇ ਸੱਚੀ ਰਹਿਣੀ ਹੈ।

**ਅਥਵਾ :** ਉਹਨਾਂ ਦੀ ਭਗਤੀ ਰੂਪ (ਕਰਣੀ) ਕਮਾਈ ਵੀ ਸੱਚੀ ਹੈ ਅਤੇ "ਆਪਿ ਕਮਾਉ ਅਵਰਾ ਉਪਦੇਸ" ਰੂਪ (ਰਹਤ) ਰਹਿਣੀ ਵੀ ਸੱਚੀ ਹੈ।

**ਅਥਵਾ :** ਉਹਨਾਂ ਦੀ ਜਪ ਤਪ ਰੂਪ (ਕਰਣੀ) ਕਮਾਈ ਵੀ ਸੱਚੀ ਹੈ ਤੇ ਉਹਨਾਂ ਦੀ (ਰਹਤ) ਧਾਰਨਾ ਵੀ ਸੱਚੀ ਹੈ।

## ਸਚੁ ਹਿਰਦੈ; ਸਤਿ ਮੁਖਿ ਕਹਤ ॥

ਉਹਨਾਂ ਦੇ ਹਿਰਦੇ ਵਿਚ ਵੀ ਸੱਚਾ ਨਾਮ ਵਸਿਆ ਹੋਇਆ ਹੈ ਅਤੇ ਉਹ ਆਪਣੇ (ਮੁਖਿ) ਮੂੰਹ ਤੋਂ ਵੀ (ਸਤਿ) ਸਤਿਨਾਮ ਦਾ (ਕਹਤ) ਉਚਾਰਨ ਕਰਦੇ ਹਨ।

## ਸਾਚੀ ਦ੍ਰਿਸਟਿ; ਸਾਚਾ ਆਕਾਰੁ ॥

ਉਹਨਾਂ ਦੀ (ਦ੍ਰਿਸਟਿ) ਦ੍ਰਿਸ਼ਟੀ ਵੀ ਸੱਚੀ ਹੈ ਕਿਉਂਕਿ ਉਹ ਸਾਰੇ ਪਾਸੇ ਅਕਾਲ ਪੁਰਖ ਵਾਹਿਗੁਰੂ ਜੀ ਨੂੰ ਹੀ ਵੇਖਦੇ ਹਨ ਅਤੇ ਉਹਨਾਂ ਦਾ (ਆਕਾਰੁ) ਰੂਪ ਵੀ ਸੱਚਾ ਹੈ। ਕਿਉਂਕਿ ਉਹ ਵਾਹਿਗੁਰੂ ਜੀ ਦੀ ਜੋਤ ਵਿਚ ਮਿਲੇ ਹੋਏ ਹਨ। **ਵਾ:** ਉਹ ਸਾਰੇ ਅਕਾਰਾਂ ਵਿਚ ਸੱਚੇ ਪ੍ਰਮੇਸਰ ਨੂੰ ਹੀ ਦੇਖਦੇ ਹਨ।

**ਸਗਲ ਭਵਣ ਕੀ ਮੂਰਤਿ ਏਕਾ... ॥** *(ਅੰਗ : ੫੯੬)*

## ਸਚੁ ਵਰਤੈ; ਸਾਚਾ ਪਾਸਾਰੁ ॥

ਉਹਨਾਂ ਗੁਰਮੁਖਾਂ ਨੂੰ ਸੱਚੇ ਦਾ (ਵਰਤੈ) ਵਰਤਾਰਾ ਹੀ ਵਰਤਦਾ ਹੋਇਆ ਦਿਸਦਾ ਹੈ ਅਤੇ (ਪਾਸਾਰੁ) ਫੈਲਿਆ ਹੋਇਆ ਸਾਰਾ ਪਾਸਾਰਾ ਵੀ ਸੱਚੇ ਦਾ ਹੀ ਪ੍ਰਤੀਤ ਹੋ ਰਿਹਾ ਹੈ।

**ਅਥਵਾ :** ਉਹ ਸੱਚੇ ਪਸਾਰੇ ਵਿਚ ਸੱਚ ਨੂੰ (ਵਰਤੈ) ਵਰਤਿਆ ਨਿਸਚੇ ਕਰਦੇ ਹਨ।

**ਅਥਵਾ :** ਸਾਰੇ ਥਾਂ ਉਹ (ਸਚੁ) ਸੱਚਾ ਪਰਮੇਸਰ ਹੀ ਵਰਤ ਰਿਹਾ ਹੈ ਅਤੇ ਉਸਨੇ ਸੱਚਾ ਹੀ ਪਸਾਰਾ ਪਸਾਰਿਆ ਹੋਇਆ ਹੈ।

## ਪਾਰਬ੍ਰਹਮੁ; ਜਿਨਿ ਸਚੁ ਕਰਿ ਜਾਤਾ ॥

(ਜਿਨਿ) ਜਿੰਨ੍ਹਾਂ ਨੇ ਪਾਰਬ੍ਰਹਮ ਪ੍ਰਮੇਸਰ ਨੂੰ ਸੱਚ (ਕਰਿ) ਕਰਕੇ (ਜਾਤਾ) ਜਾਣ ਲਿਆ ਹੈ।

**ਅਥਵਾ :** ਜਿੰਨ੍ਹਾਂ ਨੇ ਕਲਪਿਤ ਵਸਤੂ ਨੂੰ ਛੱਡ ਕੇ ਅਧਿਸ਼ਠਾਨ ਸਰੂਪ ਬ੍ਰਹਮ ਨੂੰ ਸੱਚ ਕਰਕੇ (ਜਾਤਾ) ਜਾਣਿਆ ਹੈ।

## ਨਾਨਕ; ਸੋ ਜਨੁ ਸਚਿ ਸਮਾਤਾ ॥੮॥੧੫॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਉਹ ਗੁਰਮੁਖ ਜਨ ਸੱਚ ਸਰੂਪ ਵਿਚ ਹੀ (ਸਮਾਤਾ) ਸਮਾ ਗਏ ਹਨ ਭਾਵ ਅਭੇਦ ਹੋ ਗਏ ਹਨ।

## ਸਲੋਕੁ ॥

ਹੁਣ ਨਿਰਗੁਣ ਪ੍ਰਮੇਸਰ ਦਾ ਕਥਨ ਕਰਦੇ ਹਨ।

## ਰੂਪੁ ਨ ਰੇਖ ਨ ਰੰਗੁ ਕਿਛੁ; ਤ੍ਰਿਹੁ ਗੁਣ ਤੇ ਪ੍ਰਭ ਭਿੰਨ ॥

ਉਸ ਪ੍ਰਮੇਸਰ ਦਾ ਮਨੁੱਖ, ਇਸਤਰੀ, ਪੁਰਸ਼, ਹੀਜੜਾ, ਪਸ਼ੂ, ਪੰਛੀ, ਜ਼ਾਨਵਰ ਆਦਿਕ (ਕਿਛੁ) ਕੋਈ (ਰੂਪੁ) ਅਕਾਰ ਨਹੀਂ ਹੈ। ਨਾ ਮੱਛ ਕੱਛ ਆਦਿਕ ਕੋਈ (ਰੇਖ) ਲਕੀਰ ਹੈ ਅਤੇ ਨਾ ਹੀ ਕੋਈ ਗੋਰਾ, ਕਾਲਾ ਆਦਿਕ ਰੰਗ ਹੈ। ਇਹ ਜਿਤਨੇ ਵੀ ਅਕਾਰ ਹਨ, ਇਹ ਰਜੋ ਗੁਣ ਕਰਕੇ ਹੁੰਦੇ ਹਨ। ਰੇਖਾਵਾਂ ਸਤੋਗੁਣ ਕਰਕੇ ਹੁੰਦੀਆਂ ਹਨ ਅਤੇ ਰੰਗ ਮਿਸ਼ਰਤ ਗੁਣਾਂ ਕਰਕੇ ਹੁੰਦੇ ਹਨ ਪਰ ਉਹ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਇਹਨਾਂ (ਤ੍ਰਿਹੁ) ਤਿੰਨਾ ਗੁਣਾਂ (ਤੇ) ਤੋਂ (ਭਿੰਨ) ਵੱਖਰਾ ਹੈ।

## ਤਿਸਹਿ ਬੁਝਾਏ ਨਾਨਕਾ; ਜਿਸੁ ਹੋਵੈ ਸੁਪ੍ਰਸੰਨ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰਿਆ! ਜਿਸ ਉੱਤੇ ਅਕਾਲ ਪੁਰਖ ਵਾਹਿਗੁਰੂ ਜੀ (ਸੁਪ੍ਰਸੰਨ) ਭਲੀ ਪ੍ਰਕਾਰ ਪ੍ਰਸੰਨ ਹੁੰਦੇ ਹਨ। (ਤਿਸਹਿ) ਉਸ ਨੂੰ ਸਤਿਗੁਰਾਂ ਦੁਆਰਾ ਆਪਣਾ ਸਤ, ਚਿਤ, ਅਨੰਦ ਸਰੂਪ (ਬੁਝਾਏ) ਸਮਝਾ ਦਿੰਦੇ ਹਨ।

## ਅਸਟਪਦੀ ॥

## ਅਬਿਨਾਸੀ ਪ੍ਰਭੁ; ਮਨ ਮਹਿ ਰਾਖੁ ॥

ਹੇ ਪਿਆਰਿਆ! ਉਹ (ਅਬਿਨਾਸੀ) ਨਾਸ਼ ਤੋਂ ਰਹਿਤ (ਪ੍ਰਭੁ) ਸਮਰੱਥ ਪ੍ਰਮੇਸਰ ਨੂੰ ਹਰ ਵਕਤ ਮਨ ਵਿਚ ਵਸਾ ਕੇ ਰੱਖਣਾ ਕਰ ਅਤੇ

## ਮਾਨੁਖ ਕੀ; ਤੂ ਪ੍ਰੀਤਿ ਤਿਆਗੁ ॥

ਹੋਰਨਾਂ ਮਾਣ ਦੇ ਖਾਧੇ ਹੋਏ ਮਨੁੱਖਾਂ ਦੀ ਪ੍ਰੀਤ ਨੂੰ ਤੂੰ ਅੰਦਰੋਂ (ਤਿਆਗੁ) ਛੱਡ ਦੇਣਾ ਕਰ। ਭਾਵ ਕਿਸੇ ਵੀ ਸਰੀਰ ਦੀ ਪ੍ਰੀਤੀ ਨਾ ਕਰਿਆ ਕਰ।

## ਤਿਸ ਤੇ ਪਰੈ; ਨਾਹੀ ਕਿਛੁ ਕੋਇ ॥

ਉਸ ਅਕਾਲ ਪੁਰਖ ਵਾਹਿਗੁਰੂ ਜੀ (ਤੇ) ਤੋਂ ਪਰੇ (ਕੋਇ) ਕੋਈ ਵੀ (ਕਿਛੁ) ਕੁਝ ਕਰਨ ਵਿਚ ਸਮਰੱਥ ਨਹੀਂ ਹੈ।

## ਸਰਬ ਨਿਰੰਤਰਿ; ਏਕੋ ਸੋਇ ॥

ਸਾਰਿਆਂ ਦੇ ਅੰਦਰ ਵੀ (ਨਿਰੰਤਰਿ) ਇਕ ਰਸ (ਏਕੋ) ਇਕੋ ਇਕ (ਸੋਇ) ਉਹ ਪ੍ਰਮੇਸਰ ਹੀ ਹੈ।

## ਆਪੇ ਬੀਨਾ; ਆਪੇ ਦਾਨਾ ॥

ਉਹ ਆਪ ਹੀ ਸਾਡੇ ਸਾਰੇ ਗੁਪਤ ਕੰਮਾਂ ਨੂੰ (ਬੀਨਾ) ਵੇਖਣ ਵਾਲਾ ਦ੍ਰਿਸ਼ਟਾ ਹੈ ਅਤੇ ਆਪ ਹੀ ਸਾਡੇ ਲੁਕਵੇਂ ਸੰਕਲਪਾਂ ਦਾ (ਦਾਨਾ) ਗਿਆਤਾ ਹੈ। **ਵਾ:** ਸਾਡੇ ਦਿਲਾਂ ਦੀਆਂ (ਦਾਨਾ) ਜਾਨਣ ਵਾਲਾ ਹੈ।

## ਗਹਿਰ ਗੰਭੀਰੁ; ਗਹੀਰੁ ਸੁਜਾਨਾ ॥

ਉਹ (ਗਹਿਰ) ਸਮੁੰਦਰ ਦੀ ਨਿਆਈਂ ਨਿਰਹੱਲ **ਵਾ:** ਅਤੁੱਲ (ਗੰਭੀਰੁ) ਡੂੰਘਾ **ਵਾ:** ਆਸਪਰਸ (ਗਹੀਰੁ) ਡੂੰਘੇ ਤੋਂ ਡੂੰਘਾ **ਵਾ:** ਖਜ਼ਾਨੇ ਦੀ ਨਿਆਈਂ ਅਤੇ (ਸੁਜਾਨਾ) ਅੰਤਰਜਾਮੀ **ਵਾ:** ਸਾਰਿਆਂ ਦਾ ਅਧਿਸ਼ਠਾਨ ਰੂਪ ਹੈ।

## ਪਾਰਬ੍ਰਹਮ ਪਰਮੇਸੁਰ; ਗੋਬਿੰਦ ॥

ਉਹ (ਪਾਰ+ਬ੍ਰਹਮ) ਸਾਰਿਆਂ ਦੇ ਪਾਪਾਂ-ਪੁੰਨਾਂ ਤੋਂ (ਪਾਰ) ਪਰੇ (ਬ੍ਰਹਮ) ਵਿਆਪਕ (ਪਰਮੇਸੁਰ) ਪਰਮ-ਐਸ਼੍ਵਰਜ ਵਿਭੂਤੀ ਵਾਲਾ ਅਤੇ (ਗੋਬਿੰਦ) ਪ੍ਰਿਥਵੀ ਦੀ ਰੱਖਿਆ ਕਰਨ ਵਾਲਾ ਹੈ।

## ਕ੍ਰਿਪਾ ਨਿਧਾਨ; ਦਇਆਲ ਬਖਸੰਦ ॥

ਉਹ ਕਿਰਪਾ ਦਾ (ਨਿਧਾਨ) ਖਜ਼ਾਨਾ (ਦਇਆਲ) ਦਇਆ ਦਾ ਘਰ ਅਤੇ (ਬਖਸੰਦ) ਬਖਸ਼ਿਸ਼ਾ ਦੇਣ ਵਾਲਾ ਹੈ।

## ਅੰਗ : ੨੮੪

## ਸਾਧ ਤੇਰੇ ਕੀ; ਚਰਨੀ ਪਾਉ ॥

ਹੇ ਪ੍ਰਮੇਸਰ ! ਤੇਰੇ ਐਸੇ (ਸਾਧ) ਪਿਆਰੇ ਸੰਤ ਮਹਾਤਮਾ ਜਨਾਂ ਦੀ ਚਰਨੀ (ਪਾਉ) ਪੈਣਾ ਕਰੀਏ। ਜਿੰਨ੍ਹਾਂ ਨੇ ਮਨ ਨੂੰ ਸਾਧ ਕੇ ਤੇਰੀ ਸ੍ਰੇਸ਼ਟ ਪ੍ਰਾਪਤੀ ਕੀਤੀ ਹੈ, ਸਵੈ ਕਾਰਜ ਨੂੰ ਸਿੱਧ ਕੀਤਾ ਹੈ ਅਤੇ ਪਰਾਇਆਂ ਉਤੇ ਪਰਉਪਕਾਰ ਕੀਤਾ ਹੈ।

## ਨਾਨਕ ਕੈ ਮਨਿ; ਇਹੁ ਅਨਰਾਉ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਸਾਡੇ ਮਨ ਵਿਚ ਇਹੋ ਹੀ (ਅਨਰਾਉ) ਪ੍ਰੇਮ ਹੈ ਕਿ ਤੇਰੇ ਭਗਤਾਂ ਦੇ ਸਾਨੂੰ ਚਰਨ ਪ੍ਰਾਪਤ ਹੋਣ। **ਵਾ:** ਸੰਤਾਂ ਭਗਤਾਂ ਦੀ ਕਿਰਪਾ ਨਾਲ ਹੁਣ ਸਾਡੇ ਮਨ ਦੇ ਅੰਦਰ (ਅਨ) ਨਿਰੰਤਰ (ਰਾਉ) ਪ੍ਰਕਾਸ਼ ਹੈ।

**ਨੋਟ :** ਏਥੇ ਸਤਿਗੁਰੂ ਸਾਹਿਬ ਜੀ ਸਾਨੂੰ ਦਸ ਰਹੇ ਹਨ ਕਿ ਸੰਗਤ ਦੇ ਪ੍ਰਤੀ ਐਸਾ ਪਿਆਰ ਹੋਣਾ ਚਾਹੀਦਾ ਹੈ।

## ਮਨਸਾ ਪੂਰਨ; ਸਰਨਾ ਜੋਗ ॥

ਉਹ ਪ੍ਰਮੇਸਰ ਸਾਰਿਆਂ ਦੀਆਂ (ਮਨਸਾ) ਇੱਛਾਵਾਂ ਪੂਰੀਆਂ ਕਰਨ ਵਾਲਾ ਅਤੇ (ਸਰਨਾ) ਸ਼ਰਨ ਆਇਆਂ ਨੂੰ ਰੱਖਣ ਦੇ (ਜੋਗ) ਲਾਇਕ ਹੈ।

**ਅਥਵਾ :** ਜੋ (ਜੋਗ) ਲਾਇਕ ਹੋ ਕੇ (ਸਰਨਾ) ਸ਼ਰਨ ਪੈਂਦੇ ਹਨ। ਪ੍ਰਮੇਸਰ ਉਨ੍ਹਾਂ ਦੇ (ਮਨਸਾ ਪੂਰਨ) ਮਨ ਦੀਆਂ ਸਾਰੀਆਂ ਇੱਛਾਵਾਂ ਪੂਰੀਆਂ ਕਰਨ ਵਾਲਾ ਹੈ।

## ਜੋ ਕਰਿ ਪਾਇਆ; ਸੋਈ ਹੋਗੁ ॥

ਉਸ ਅਕਾਲ ਪੁਰਖ ਵਾਹਿਗੁਰੂ ਜੀ ਨੇ ਜੀਵ ਦੇ ਕੀਤੇ ਕਰਮਾਂ ਅਨੁਸਾਰ ਅੰਤਹਕਰਣ ਰੂਪ (ਕਰਿ) ਹੱਥ ਉੱਤੇ **ਵਾ:** ਅੰਤਹਕਰਣ ਰੂਪ ਮੱਥੇ 'ਤੇ (ਜੋ) ਜਿਹੜਾ ਲੇਖ (ਪਾਇਆ) ਪਾ ਦਿੱਤਾ ਹੈ। (ਸੋਈ) ਉਸੇ ਦਾ ਫਲ ਪ੍ਰਾਲਬਧ ਰੂਪ ਬਣ ਕੇ ਪ੍ਰਾਪਤ (ਹੋਗੁ) ਹੁੰਦਾ ਹੈ।

## ਹਰਨ ਭਰਨ; ਜਾ ਕਾ ਨੇਤ੍ਰ ਫੋਰੁ ॥

ਜਿਸ ਅਕਾਲ ਪੁਰਖ ਵਾਹਿਗੁਰੂ ਜੀ ਦੇ (ਨੇਤ੍ਰ) ਅੱਖ (ਫੋਰੁ) ਫਰਕਣ ਭਾਵ ਝਮਕਣ ਜਿਤਨੇ ਸਮੇਂ ਵਿਚ ਹੀ ਸ੍ਰਿਸ਼ਟੀ ਦੀ (ਹਰਨ) ਪਰਲੋ ਅਤੇ (ਭਰਨ) ਪੂਰਤੀ ਭਾਵ ਪਾਲਨਾ ਹੁੰਦੀ ਹੈ।

## ਤਿਸ ਕਾ ਮੰਤ੍ਰੁ; ਨ ਜਾਨੈ ਹੋਰੁ ॥

ਉਸ ਅਕਾਲ ਪੁਰਖ ਵਾਹਿਗੁਰੂ ਦਾ (ਮੰਤ੍ਰੁ) ਵਿਚਾਰ, ਸਲਾਹ ਹੋਰ ਕੋਈ ਨਹੀਂ ਜਾਣ ਸਕਦਾ। ਭਾਵ ਕੋਈ ਇਹ ਨਹੀਂ ਜਾਣ ਸਕਦਾ ਕਿ ਉਸਦੇ ਚਿਤ ਵਿਚ ਕੀ ਹੈ, ਕਿਵੇਂ ਕਰੂਗਾ, ਇਸ ਬਾਰੇ ਕੇਵਲ ਉਹ ਆਪ ਹੀ ਜਾਣਦਾ ਹੈ।

**ਪੁਛਿ ਨ ਸਾਜੇ ਪੁਛਿ ਨ ਢਾਹੇ ਪੁਛਿ ਨ ਦੇਵੈ ਲੇਇ ॥**
**ਆਪਣੀ ਕੁਦਰਤਿ ਆਪੇ ਜਾਣੈ ਆਪੇ ਕਰਣੁ ਕਰੇਇ ॥** *(ਅੰਗ : ੫੩)*

**ਨੋਟ :** ਪੁਰਾਣਾ ਵਿਚ ਜਿਕਰ ਆਉਂਦਾ ਹੈ ਕਿ ਜਦੋਂ ਚੌਹਾਂ ਜੁਗਾਂ ਦੀ ਦੋ ਹਜ਼ਾਰ ਚੌਂਕੜੀ ਗੁਜਰ ਜਾਂਦੀ ਹੈ ਤਾਂ ਬ੍ਰਹਮਾ ਦਾ ਇੱਕ ਰਾਤ ਤੇ ਦਿਨ ਬਣਦਾ ਹੈ, ਜਿਹੜਾ ਬ੍ਰਹਮਾ ਦਾ ਇਕ ਸਾਲ ਹੈ ਉਹ ਵਿਸ਼ਨੂੰ ਦਾ ਇੱਕ ਰਾਤ ਤੇ ਦਿਨ ਬਣਦਾ ਹੈ ਅਤੇ ਜਿਹੜਾ ਵਿਸ਼ਨੂੰ ਦਾ ਇਕ ਸਾਲ ਹੈ ਉਹ ਸ਼ਿਵ ਜੀ ਦਾ ਇੱਕ ਦਿਨ ਤੇ ਰਾਤ ਬਣਦਾ ਹੈ। ਇਸ ਪ੍ਰਕਾਰ ਜਦੋਂ ਤਿੰਨੇ ਦੇਵਤੇ ਆਪੋ-ਆਪਣੀ ਸੌ ਸਾਲ ਦੀ ਉਮਰ ਭੋਗ ਕੇ ਸਮਾ ਜਾਂਦੇ ਹਨ ਤਾਂ ਉਹ ਪ੍ਰਕਿਰਤੀ ਦਾ ਇਕ *ਨਿਮਖ ਹੁੰਦਾ ਹੈ ਅਤੇ ਇਸ ਨੂੰ ਹੀ ਪ੍ਰਮੇਸਰ ਦਾ ਅੱਖ ਖੋਲਣ ਤੇ ਮੀਚਨ ਦਾ ਸਮਾਂ ਮੰਨਿਆ ਹੈ। ਇਸੇ ਅੱਖ ਖੋਲਣ ਤੇ ਮੀਚਣ ਦੇ ਸਮੇਂ ਵਿੱਚ ਹੀ ਪ੍ਰਮੇਸਰ ਤਿੰਨੇ ਦੇਵਤੇ ਅਤੇ ਸ੍ਰਿਸ਼ਟੀ ਪੈਦਾ ਕਰਕੇ, (ਪਾਲਣਾ ਕਰਕੇ) ਉਹਨਾਂ ਦੀ ਪਰਲੋ ਵੀ ਕਰ ਦਿੰਦਾ ਹੈ। ਪਰ ਇਹ ਸਭ ਮਾਇਆ ਦੇ ਅਗਿਆਨ ਕਰਕੇ ਪ੍ਰਤੀਤ ਹੋ ਰਿਹਾ ਹੈ। ਇਥੇ ਇਹੋ ਹੀ ਵਿਸਮਾਦਤਾ ਸਮਝਣੀ ਚਾਹੀਦੀ ਹੈ ਕਿ ਪ੍ਰਮੇਸਰ ਚਾਹੇ ਤਾਂ ਅੱਖ ਦੇ ਝਪਕਣ ਭਾਵ ਖੋਲਣ ਮੀਚਣ ਜਿੰਨੇ ਸਮੇਂ ਵਿਚ ਹੀ ਇੰਨ੍ਹਾਂ ਦੇਵਤਿਆਂ ਸਮੇਤ ਕਈ ਸ੍ਰਿਸ਼ਟੀਆਂ ਰਚ ਕੇ ਨਾਸ਼ ਕਰ ਸਕਦਾ ਹੈ।

**ਖਿਨ ਮਹਿ ਬਿਨਸੈ ਕਰਤ ਨ ਲਾਗੈ ਬਾਰਾ ॥** *(ਅੰਗ : ੧੧੨੮)*

## ਅਨਦ ਰੂਪ; ਮੰਗਲ ਸਦ ਜਾ ਕੈ ॥

(ਜਾ ਕੈ) ਜਿਸ ਅਨੰਦ ਸਰੂਪ ਪ੍ਰਮੇਸਰ ਦੇ ਘਰ ਸਦਾ ਹੀ (ਮੰਗਲ) ਖੁਸ਼ੀਆਂ, ਉਤਸ਼ਾਹ ਹਨ।

## ਸਰਬ ਥੋਕ; ਸੁਨੀਅਹਿ ਘਰਿ ਤਾ ਕੈ ॥

ਸਾਰੇ ਧਰਮ, ਅਰਥ, ਕਾਮ, ਮੋਖ ਆਦਿਕ (ਥੋਕ) ਪਦਾਰਥ ਵੀ (ਤਾ ਕੈ) ਉਸੇ ਦੀ (ਘਰਿ) ਸਤਸੰਗਤ ਰੂਪ **ਵਾ:** ਸਚਖੰਡ ਰੂਪ ਘਰ ਵਿਚ (ਸੁਨੀਅਹਿ) ਸੁਣੇ ਜਾਂਦੇ ਹਨ।

## ਰਾਜ ਮਹਿ ਰਾਜੁ; ਜੋਗ ਮਹਿ ਜੋਗੀ ॥

ਉਹ ਪ੍ਰਮੇਸਰ (ਰਾਜ) ਰਾਜਿਆਂ (ਮਹਿ) ਵਿੱਚ (ਰਾਜੁ) ਰਾਜਾ ਰੂਪ ਅਤੇ (ਜੋਗ) ਜੋਗੀਆਂ (ਮਹਿ) ਵਿੱਚ ਜੋਗੀ ਰੂਪ ਹੈ।

**ਅਥਵਾ :** ਉਹ ਰਾਜਿਆਂ ਵਿਚੋਂ ਰਾਮਚੰਦਰ ਜੀ ਦੀ ਨਿਆਈਂ ਵੱਡਾ (ਰਾਜੁ) ਰਾਜਾ ਰੂਪ ਹੈ। "ਤੈਥੋ ਹੀ ਬਲੁ ਰਾਮ ਲੈ ਨਾਲ ਬਾਣਾ ਦਹਸਿਰੁ ਘਾਇਆ ॥" ਅਤੇ ਜੋਗੀਆਂ ਵਿਚੋਂ ਗੋਰਖ ਨਾਥ ਦੀ ਨਿਆਈਂ ਸ੍ਰੋਮਣੀ ਜੋਗੀ ਰੂਪ ਹੈ।

---

* **ਨਿਮਖ :** ਅੱਖ ਦੀ ਪਲਕ ਡਿੱਗਣ (ਝਮਕਣ) ਜਿੰਨਾਂ ਸਮਾਂ।

**ਅਥਵਾ :** (ਰਾਜ) ਸਰੂਪ ਦੇ (ਰਾਜੁ) ਪ੍ਰਕਾਸ਼ ਵਾਲੇ ਬ੍ਰਹਮ ਗਿਆਨੀਆਂ ਵਿਚ ਬ੍ਰਹਮ ਗਿਆਨੀ ਹੋ ਰਿਹਾ ਹੈ। **ਵਾ:** (ਰਾਜ) ਪ੍ਰਕਾਸ਼ ਕਰਨ ਵਾਲਿਆਂ (ਮਹਿ) ਵਿੱਚ (ਰਾਜੁ) ਪ੍ਰਕਾਸ਼ ਰੂਪ ਹੋ ਰਿਹਾ ਹੈ ਤੇ (ਜੋਗ) ਜੁੜੇ ਹੋਏ ਜਗਿਆਸੂਆਂ (ਮਹਿ) ਵਿਚ (ਜੋਗੀ) ਜੁੜਨ ਵਾਲਾ ਜਗਿਆਸੂ ਰੂਪ ਹੋ ਰਿਹਾ ਹੈ।

## ਤਪ ਮਹਿ ਤਪੀਸਰੁ; ਗ੍ਰਿਹਸਤ ਮਹਿ ਭੋਗੀ ॥

ਉਹ (ਤਪ) ਤਪੀਆਂ (ਮਹਿ) ਵਿੱਚ (ਤਪੀਸਰੁ) ਤਪੀਆਂ ਦਾ ਈਸ਼ਰ ਰੂਪ ਹੋ ਰਿਹਾ ਹੈ ਅਤੇ (ਗ੍ਰਿਹਸਤ) ਗ੍ਰਹਿਸਤੀਆਂ (ਮਹਿ) ਵਿੱਚ ਭੋਗੀ ਰੂਪ ਹੋ ਰਿਹਾ ਹੈ।

**ਅਥਵਾ :** ਉਹ ਆਪ ਹੀ (ਤਪ) ਤਪੀਆਂ (ਮਹਿ) ਵਿਚੋਂ ਸ਼ਿਵ ਜੀ ਦੀ ਨਿਆਈਂ ਵੱਡਾ ਤਪੀਸਰ ਤੇ ਗ੍ਰਿਹਸਤੀਆਂ ਵਿਚੋਂ ਕ੍ਰਿਸ਼ਨ ਦੀ ਨਿਆਈਂ ਵੱਡਾ ਭੋਗੀ ਹੈ। **ਵਾ:** ਉਹ ਪ੍ਰਮੇਸਰ ਵੱਡਿਆਂ ਤੋਂ ਵੱਡਿਆਂ ਭਾਵ ਸਾਰਿਆਂ ਦਾ (ਭੋਗੀ) ਭੋਗ ਪਾ ਦੇਣ ਵਾਲਾ ਹੈ।

ਜਿਵੇਂ ਕ੍ਰਿਸ਼ਨ ਜੀ ਦੀਆਂ ੧੬੦ ਵਿਆਹੀਆਂ ਹੋਈਆਂ ਰਾਣੀਆਂ ਅਤੇ ਸੋਲਾਂ ਹਜਾਰ ਉਹ ਰਾਣੀਆਂ ਸਨ ਜੋ ਭੂਮਾਸੁਰ ਦੈਂਤ ਤੋਂ ਛੁਡਵਾ ਕੇ ਲਿਆਂਦੀਆਂ ਸਨ। ਇਕ ਵਾਰ ਨਾਰਦ ਕ੍ਰਿਸ਼ਨ ਜੀ ਦੇ ਘਰ ਗਿਆ ਤਾਂ ਦੇਖਦਾ ਹੈ ਕਿ ਕ੍ਰਿਸ਼ਨ ਜੀ ਕਿਤੇ ਨਿਆਣਿਆਂ ਨਾਲ ਖੇਡ ਰਹੇ ਹਨ, ਕਿਤੇ ਕੋਈ ਕਲੋਲ ਕਰ ਰਹੇ ਹਨ, ਕੋਈ ਵੀ ਗੋਪੀ ਵਿਹਲੀ ਨਹੀਂ ਦੇਖੀ ਤਾਂ ਸੋਚਣ ਲੱਗਦਾ ਹੈ ਕਿ ਜੇਕਰ ਕੋਈ ਗੋਪੀ ਵਿਹਲੀ ਹੁੰਦੀ ਤਾਂ ਮੈਂ ਮੰਗ ਲੈਣੀ ਸੀ। ਇਸ ਪ੍ਰਕਾਰ ਉਹ ਗ੍ਰਿਹਸਤੀਆਂ ਵਿਚੋਂ ਵੱਡਾ ਭੋਗੀ ਹੈ।

**ਕਿਤੇ ਕ੍ਰਿਸਨ ਸੇ ਕੀਟ ਕੋਟੈ ਉਪਾਏ ॥ ਉਸਾਰੇ ਗੜ੍ਹੇ ਫੇਰਿ ਮੇਟੇ ਬਨਾਏ ॥** *(ਅਕਾਲ ਉਸਤਤ)*

**ਨੋਟ :** ਇਥੇ ਅੰਤਹਕਰਨ ਦੇ ਭੇਦ ਦਿਖਾਏ ਹਨ, ਵੈਸੇ ਉਹ ਸਾਰਿਆਂ ਵਿਚ ਇਕ ਹੀ ਹੈ।

## ਧਿਆਇ ਧਿਆਇ; ਭਗਤਹ ਸੁਖੁ ਪਾਇਆ ॥

ਉਸ ਪ੍ਰਮੇਸਰ ਨੂੰ ਧਿਆ-ਧਿਆ ਕੇ ਭਗਤ ਜਨਾਂ ਨੇ ਸੁਖ ਪਾਉਣਾ ਕੀਤਾ ਹੈ।

## ਨਾਨਕ ਤਿਸੁ ਪੁਰਖ ਕਾ; ਕਿਨੈ ਅੰਤੁ ਨ ਪਾਇਆ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਫਿਰ ਵੀ ਉਸ (ਪੁਰਖ) ਪੂਰਨ ਅਕਾਲ ਪੁਰਖ ਵਾਹਿਗੁਰੂ ਜੀ ਦਾ ਕਿਸੇ ਤੋਂ ਵੀ ਅੰਤ ਨਹੀਂ ਪਾਇਆ ਗਿਆ ਹੈ। ਉਹ ਪ੍ਰਮੇਸਰ ਬੇਅੰਤ ਹੈ।

**ਅੰਤ ਕਾਰਣਿ ਕੇਤੇ ਬਿਲਲਾਹਿ ॥ ਤਾ ਕੇ ਅੰਤ ਨ ਪਾਏ ਜਾਹਿ ॥**

**ਏਹੁ ਅੰਤੁ ਨ ਜਾਣੈ ਕੋਇ ॥ ਬਹੁਤਾ ਕਹੀਐ ਬਹੁਤਾ ਹੋਇ ॥** *(ਅੰਗ : ੫)*

## ਜਾ ਕੀ ਲੀਲਾ ਕੀ; ਮਿਤਿ ਨਾਹਿ ॥

ਜਿਸ ਅਕਾਲ ਪੁਰਖ ਵਾਹਿਗੁਰੂ ਜੀ ਦੀ ਸੰਸਾਰ ਰੂਪ (ਲੀਲਾ) ਖੇਲ ਦੀ (ਮਿਤਿ) ਮਰਿਆਦਾ ਕਿਸੇ ਪਾਸੋਂ ਵੀ ਪਾਈ ਨਹੀਂ ਜਾ ਸਕਦੀ।

## ਸਗਲ ਦੇਵ; ਹਾਰੇ ਅਵਗਾਹਿ ॥

ਉਸ ਨੂੰ (ਸਗਲ ਦੇਵ) ਸਾਰੇ ਦੇਵਤੇ (ਅਵਗਾਹਿ) ਭਾਲਦੇ, ਢੂੰਡਦੇ **ਵਾ:** ਵਿਚਾਰਦੇ ਹੋਏ ਹਾਰ ਗਏ ਹਨ। ਪਰ ਫਿਰ ਵੀ ਕਿਸੇ ਤੋਂ ਉਸਦਾ ਅੰਤ ਨਹੀਂ ਪਾਇਆ ਜਾ ਸਕਿਆ।

**ਸੰਕਰਾ ਨਹੀ ਜਾਨਹਿ ਭੇਵ ॥ ਖੋਜਤ ਹਾਰੇ ਦੇਵ ॥**

**ਦੇਵੀਆ ਨਹੀ ਜਾਨੈ ਮਰਮ ॥ ਸਭ ਊਪਰਿ ਅਲਖ ਪਾਰਬ੍ਰਹਮ ॥** *(ਅੰਗ : ੮੯੪)*

**ਬਡੇ ਬਡੇ ਮੁਨਿ ਦੇਵਤੇ ਕਈ ਜੁਗ ਤਿਨੀ ਤਨੁ ਤਾਇਆ ॥**
**ਕਿਨੀ ਤੇਰਾ ਅੰਤੁ ਨ ਪਾਇਆ ॥** *(ਚੰਡੀ ਦੀ ਵਾਰ)*

## ਪਿਤਾ ਕਾ ਜਨਮੁ; ਕਿ ਜਾਨੈ ਪੂਤੁ ॥

ਹੇ ਭਾਈ ਜਿਵੇਂ ਪਿਤਾ ਦਾ ਜਨਮ (ਪੂਤੁ) ਪੁੱਤਰ (ਕਿ) ਕਿਵੇਂ (ਜਾਨੈ) ਜਾਣ ਸਕਦਾ ਹੈ। ਭਾਵ ਨਹੀਂ ਜਾਣ ਸਕਦਾ, ਕਿਉਂਕਿ ਪਿਤਾ ਪਹਿਲਾਂ ਪੈਦਾ ਹੁੰਦਾ ਤੇ ਪੁੱਤਰ ਬਾਅਦ ਵਿਚ ਪੈਦਾ ਹੁੰਦਾ ਹੈ। ਤਿਵੇਂ ਹੀ ਜਨਮ ਮਰਨ ਤੋਂ ਰਹਿਤ ਪਿਤਾ ਰੂਪ ਪ੍ਰਮੇਸਰ ਦਾ ਭੇਦ ਇਹ ਸੰਸਾਰ ਰੂਪ (ਪੂਤੁ) ਪੁੱਤਰ (ਕਿ) ਕਿਵੇਂ (ਜਾਨੈ) ਜਾਣ ਸਕਦਾ ਹੈ? ਭਾਵ ਕਦੇ ਵੀ ਨਹੀਂ ਜਾਣ ਸਕਦਾ।

## ਸਗਲ ਪਰੋਈ; ਅਪੁਨੈ ਸੂਤਿ ॥

ਉਸ ਪ੍ਰਮੇਸਰ ਨੇ ਇਹ (ਸਗਲ) ਸਾਰੀ ਸ੍ਰਿਸ਼ਟੀ (ਅਪੁਨੈ) ਆਪਣੇ ਚੇਤਨ ਸੱਤਾ ਰੂਪ, ਮਰਿਆਦਾ ਰੂਪ, ਹੁਕਮ ਰੂਪ (ਸੂਤਿ) ਧਾਗੇ ਵਿਚ ਪਰੋਈ ਹੋਈ ਹੈ। ਯਥਾ :

**ਸਗਲ ਸਮਗ੍ਰੀ ਜਾ ਕੈ ਸੂਤਿ ਪਰੋਈ ॥ ਘਟ ਘਟ ਅੰਤਰਿ ਰਵਿਆ ਸੋਈ ॥** *(ਅੰਗ : ੩੮੭)*
**ਸਭ ਪਰੋਈ ਇਕਤੁ ਧਾਗੈ ॥ ਜਿਸੁ ਲਾਇ ਲਏ ਸੋ ਚਰਣੀ ਲਾਗੈ ॥** *(ਅੰਗ : ੧੦੮)*

## ਸੁਮਤਿ ਗਿਆਨੁ ਧਿਆਨੁ; ਜਿਨ ਦੇਇ ॥

ਜਿੰਨ੍ਹਾਂ ਨੂੰ ਅਕਾਲ ਪੁਰਖ ਵਾਹਿਗੁਰੂ ਜੀ (ਸੁਮਤਿ) ਸ੍ਰੇਸ਼ਟ ਮੱਤ, (ਗਿਆਨੁ) ਤੱਤ ਸਰੂਪ ਦਾ ਗਿਆਨ ਅਤੇ (ਧਿਆਨੁ) ਆਪਣੇ ਵਿਆਪਕ ਸਰੂਪ ਦਾ ਧਿਆਨ (ਦੇਇ) ਦੇ ਦਿੰਦੇ ਹਨ। **ਵਾ:** ਨਿਰਗੁਣ ਦਾ ਗਿਆਨ ਅਤੇ ਸਰਗੁਣ ਦਾ ਧਿਆਨ ਬਖਸ਼ਿਸ ਕਰ ਦਿੰਦੇ ਹਨ।

**ਅਥਵਾ :** ਜਿੰਨ੍ਹਾਂ ਨੂੰ ਪ੍ਰਮੇਸਰ (ਸੁਮਤਿ) ਨਿਸ਼ਕਾਮ ਕਰਮ, ਗਿਆਨ ਅਤੇ (ਧਿਆਨੁ) ਉਪਾਸ਼ਨਾ ਦੇ ਦਿੰਦਾ ਹੈ।

## ਜਨ ਦਾਸ; ਨਾਮੁ ਧਿਆਵਹਿ ਸੇਇ ॥

ਉਹ ਜਨ ਦਾਸਾ ਭਾਵ ਧਾਰ ਕੇ ਨਾਮ ਨੂੰ ਧਿਆਉਂਦੇ ਹਨ।

**ਅਥਵਾ :** (ਸੇਇ) ਉਹ ਪ੍ਰਮੇਸਰ ਦੇ (ਜਨ) ਭਗਤ ਅਤੇ (ਦਾਸ) ਸੇਵਕ ਅੱਠੇ ਪਹਿਰ ਪ੍ਰਮੇਸਰ ਦੇ ਨਾਮ ਨੂੰ (ਧਿਆਵਹਿ) ਧਿਆਉਂਦੇ ਹਨ ਕਿਉਂਕਿ ਉਹ ਜਾਣਦੇ ਹਨ ਕਿ ਨਿਰਗੁਣ ਦਾ ਗਿਆਨ ਤੇ ਸਰਗੁਣ ਦਾ ਧਿਆਨ ਨਾਮ ਕਰਕੇ ਹੀ ਪ੍ਰਾਪਤ ਹੁੰਦਾ ਹੈ। ਭਾਵ ਨਾਮ ਧਿਆਉਣ ਕਰਕੇ ਜਦੋਂ ਬਿਰਤੀ *ਵਾਚਯ ਅਰਥ ਵਿਚ ਟਿਕਦੀ ਹੈ ਉਦੋਂ ਸਰਗੁਣ ਸਰੂਪ ਦੀ ਪ੍ਰਾਪਤੀ ਹੁੰਦੀ ਹੈ ਅਤੇ ਜਦੋਂ ਬਿਰਤੀ **ਲਕਸ਼ ਅਰਥ ਵਿਚ ਟਿਕਦੀ ਹੈ ਉਦੋਂ ਨਿਰਗੁਣ ਸਰੂਪ ਦੀ ਪ੍ਰਾਪਤੀ ਹੁੰਦੀ ਹੈ।

## ਤਿਹੁ ਗੁਣ ਮਹਿ; ਜਾ ਕਉ ਭਰਮਾਏ ॥

(ਜਾ ਕਉ) ਜਿੰਨ੍ਹਾਂ ਨੂੰ ਪ੍ਰਮੇਸਰ (ਤਿਹੁ ਗੁਣ) ਤਿੰਨਾਂ ਗੁਣਾਂ (ਰਾਜਸੀ, ਸਾਤਕੀ, ਤਾਮਸੀ) ਵਿਚ (ਭਰਮਾਏ) ਭਰਮਾ ਦਿੰਦਾ ਹੈ।

**ਅਥਵਾ :** ਜਿੰਨ੍ਹਾਂ ਦੇ ਤਨ ਮਨ ਤੇ ਇੰਦਰੀਆਂ ਨੂੰ ਰਜੋ, ਸਤੋ, ਤਮੋ ਤਿੰਨੇ ਗੁਣ ਆਪਣੇ ਵਿਚ ਭਰਮਾ ਲੈਂਦੇ ਹਨ।

---

* **ਵਾਚਯ ਅਰਥ :** ਜਿਹੜਾ ਅਰਥ ਸ਼ਕਤੀ ਬਿਰਤੀ ਕਰਕੇ ਜਾਣਿਆ ਜਾਵੇ ਉਹ ਸ਼ਬਦ ਦਾ ਵਾਚਯ ਅਰਥ ਹੈ।

** **ਲਕਸ਼ ਅਰਥ :** ਜਿਹੜਾ ਅਰਥ ਲਕਛਨਾ ਬਿਰਤੀ ਕਰਕੇ ਜਾਣਿਆ ਜਾਵੇ ਉਹ ਸ਼ਬਦ ਦਾ ਲਕਸ਼ ਅਰਥ ਹੈ।

## ਜਨਮਿ ਮਰੈ; ਫਿਰਿ ਆਵੈ ਜਾਇ ॥

ਉਹ (ਜਨਮਿ) ਜੰਮਦੇ (ਮਰੈ) ਮਰਦੇ ਰਹਿੰਦੇ ਹਨ ਅਤੇ ਚੌਰਾਸੀ ਲੱਖ ਜੂਨਾਂ ਦੇ (ਫਿਰਿ) ਫੇਰੇ ਵਿਚ (ਆਵੈ) ਆਉਂਦੇ (ਜਾਇ) ਜਾਂਦੇ ਰਹਿੰਦੇ ਹਨ।

**ਅਥਵਾ :** (ਅੰਨਵੈ) (ਜਨਮਿ ਆਵੈ ਫਿਰਿ ਮਰੈ ਜਾਇ) ਜੰਮ ਕੇ ਆਉਂਦੇ ਹਨ ਤੇ ਫਿਰ ਮਰ ਕੇ ਜਾਂਦੇ ਰਹਿੰਦੇ ਹਨ।

**ਫਿਰਿ ਫਿਰਿ ਮਿਲਣੁ ਨ ਪਾਇਨੀ ਜੰਮਹਿ ਤੈ ਮਰਿ ਜਾਹਿ ॥** *(ਅੰਗ : ੬੪੫)*

**ਜਮਿ ਜਮਿ ਮਰੈ ਮਰੈ ਫਿਰਿ ਜੰਮੈ ॥ ਬਹੁਤੁ ਸਜਾਇ ਪਇਆ ਦੇਸਿ ਲੰਮੈ ॥** *(ਅੰਗ : ੧੦੨੦)*

## ਊਚ ਨੀਚ; ਤਿਸੇ ਕੇ ਅਸਥਾਨ ॥

ਉੱਚੇ ਅਤੇ ਨੀਵੇਂ ਸਾਰੇ ਉਸ ਪ੍ਰਮੇਸਰ ਦੇ ਹੀ ਬਣਾਏ ਹੋਏ ਅਸਥਾਨ ਹਨ।

**ਅਥਵਾ :** (ਊਚ) ਉੱਚੇ ਭਾਵ ਸਰਬੱਗ ਈਸ਼ਰ ਆਦਿਕ ਅਤੇ (ਨੀਚ) ਨੀਵੇਂ ਭਾਵ ਅਲਪੱਗ ਜੀਵ ਆਦਿਕ **ਵਾ:** (ਊਚ) ਗੁਣਾਂ ਕਰਕੇ ਉੱਚੇ (ਨੀਚ) ਔਗੁਣਾਂ ਕਰਕੇ ਨੀਵੇਂ **ਵਾ:** (ਊਚ) ਹੰਕਾਰ ਵਾਲੇ ਪੁਰਖ (ਨੀਚ) ਨੀਵੇਂ ਹੋਣ ਵਾਲੇ ਭਾਵ ਨਿਮਰਤਾ ਵਾਲੇ ਪੁਰਖ, **ਵਾ:** (ਊਚ) ਉੱਚੀ ਪਦਵੀ ਨੂੰ ਪਾਉਣ ਵਾਲੇ (ਨੀਚ) ਨੀਵੀਂ ਪਦਵੀ ਨੂੰ ਪਾਉਣ ਵਾਲੇ **ਵਾ:** (ਊਚ) ਸਵਰਗ ਆਦਿਕ (ਨੀਚ) ਨਰਕ ਆਦਿਕ। **ਵਾ:** ਫਿਰ (ਊਚ) ਬ੍ਰਹਮ ਲੋਕ ਆਦਿਕ (ਨੀਚ) ਮਾਤ ਤੇ ਪਾਤਾਲ ਲੋਕ ਆਦਿਕ, ਸਾਰੇ ਹੀ ਅਸਥਾਨ ਉਸ ਦੇ ਬਣਾਏ ਹੋਏ ਹਨ।

## ਜੈਸਾ ਜਨਾਵੈ; ਤੈਸਾ ਨਾਨਕ ਜਾਨ ॥੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! (ਜੈਸਾ) ਜਿਹੋ ਜਿਹਾ ਪ੍ਰਮੇਸਰ ਉਹਨਾਂ ਨੂੰ ਆਪਣਾ-ਆਪ (ਜਨਾਵੈ) ਜਣਾਉਂਦਾ ਹੈ। (ਤੈਸਾ) ਓਹੋ ਜਿਹਾ ਜੀਵ ਪ੍ਰਮੇਸਰ ਨੂੰ (ਜਾਨ) ਜਾਣਦੇ ਹਨ।

**ਅਥਵਾ :** ਜਿਸ ਤਰ੍ਹਾਂ ਪ੍ਰਮੇਸਰ ਗੁਰੂ ਸਾਹਿਬ ਜੀ ਜਣਾਉਂਦੇ ਹਨ ਉਸੇ ਤਰ੍ਹਾਂ ਦੀ ਸਮਝ ਨਾਲ ਜੀਵ ਜਾਣਦੇ ਹਨ।

**ਅਥਵਾ :** ਜਿਸ ਤਰ੍ਹਾਂ ਦਾ ਵਾਹਿਗੁਰੂ ਆਪਣਾ ਆਪ ਜਣਾ ਦਿੰਦਾ ਹੈ। ਇਸ ਪ੍ਰਕਾਰ ਦਾ ਤਾਂ ਹੀ ਜਾਣਿਆ ਜਾ ਸਕਦਾ ਹੈ। ਜੇ ਗੁਰਾਂ ਦੁਆਰਾ ਸਮਝ ਪੈ ਜਾਵੇ।

## ਨਾਨਾ ਰੂਪ; ਨਾਨਾ ਜਾ ਕੇ ਰੰਗ ॥

(ਜਾ) ਜਿਸ ਪ੍ਰਮੇਸਰ (ਕੇ) ਦੇ ਦੁਆਰਾ (ਨਾਨਾ) ਅਨੇਕਾਂ ਤਰ੍ਹਾਂ ਦੇ ਪ੍ਰਮਾਣੂ ਆਦਿਕ ਛੋਟੇ-ਛੋਟੇ (ਰੂਪ) ਅਕਾਰ ਅਤੇ (ਨਾਨਾ) ਅਨੇਕਾਂ ਪ੍ਰਕਾਰ ਦੇ ਰੰਗ ਬਣਾਏ ਹੋਏ ਹਨ।

**ਅਥਵਾ :** ਜਿਸ ਨੇ ਅਨੇਕਾਂ ਪ੍ਰਕਾਰ ਦੇ ਅਕਾਰ ਬਣਾ ਕੇ ਉਹਨਾਂ ਵਿਚ ਅਨੇਕ ਪ੍ਰਕਾਰ ਦੇ ਰੰਗ ਭਰੇ ਹੋਏ ਹਨ।

## ਨਾਨਾ ਭੇਖ ਕਰਹਿ; ਇਕ ਰੰਗ ॥

ਉਹ ਪ੍ਰਮੇਸਰ ਬਰਾਹ ਅਵਤਾਰ, ਨਰਸਿੰਘ ਅਵਤਾਰ, ਰਾਮ ਤੇ ਕ੍ਰਿਸ਼ਨ ਅਵਤਾਰ ਆਦਿਕ (ਨਾਨਾ) ਅਨੇਕਾਂ ਸਰਗੁਣ ਸਰੂਪ ਧਾਰ ਕੇ ਭੇਖ ਬਣਾਉਣਾ (ਕਰਹਿ) ਕਰਦਾ ਹੈ। ਪਰ ਨਿਰਗੁਣ ਸਰੂਪ ਵਿਚ ਇਕੋ (ਰੰਗ) ਰੂਪ ਹੈ। ਭਾਵ ਸਰਗੁਣ ਸਰੂਪ ਵਿਚ ਅਨੇਕਤਾਈ ਹੈ ਪਰ ਨਿਰਗੁਣ ਸਰੂਪ ਵਿਚ ਇਕੋ ਹੀ ਹੈ।

**ਆਪੇ ਹਰਿ ਇਕ ਰੰਗੁ ਹੈ ਆਪੇ ਬਹੁ ਰੰਗੀ ॥** *(ਅੰਗ : ੭੨੬)*

## ਨਾਨਾ ਬਿਧਿ; ਕੀਨੋ ਬਿਸਥਾਰੁ ॥

ਉਸ ਅਕਾਲ ਪੁਰਖ ਵਾਹਿਗੁਰੂ ਜੀ ਨੇ (ਨਾਨਾ) ਅਨੇਕਾਂ (ਬਿਧਿ) ਤਰੀਕਿਆਂ ਦੇ ਨਾਲ ਸਾਰਾ (ਬਿਸਥਾਰੁ) ਪਸਾਰਾ (ਕੀਨੋ) ਕੀਤਾ ਹੈ, ਫੈਲਾਇਆ ਹੋਇਆ ਹੈ।

## ਪ੍ਰਭੁ ਅਬਿਨਾਸੀ; ਏਕੰਕਾਰੁ ॥

ਉਹ (ਪ੍ਰਭੁ) ਅਕਾਲ ਪੁਰਖ ਵਾਹਿਗੁਰੂ (ਅਬਿਨਾਸੀ) ਨਾਸ਼ ਤੋਂ ਰਹਿਤ ਅਤੇ (ਏਕੰਕਾਰੁ) ਇਕ ਅਦ੍ਵੈਤ ਰੂਪ ਹੈ।

## ਨਾਨਾ ਚਲਿਤ ਕਰੇ; ਖਿਨ ਮਾਹਿ ॥

ਜਿਸ ਪ੍ਰਮੇਸਰ ਨੇ (ਨਾਨਾ) ਅਨੇਕਾਂ ਪ੍ਰਕਾਰ ਦੇ (ਚਲਿਤ) ਚਰਿੱਤਰ, ਕੌਤਕ ਇਕ (ਖਿਨ) ਛਿਨ ਵਿਚ ਹੀ ਕੀਤੇ ਹਨ।

## ਪੂਰਿ ਰਹਿਓ; ਪੂਰਨੁ ਸਭ ਠਾਇ ॥

ਉਹ (ਪੂਰਿ) ਪੂਰਨ ਅਕਾਲ ਪੁਰਖ ਵਾਹਿਗੁਰੂ ਸਾਰਿਆਂ (ਠਾਇ) ਥਾਵਾਂ ਵਿਚ (ਪੂਰਨੁ) ਵਿਆਪਕ ਹੋ ਰਿਹਾ ਹੈ।

## ਨਾਨਾ ਬਿਧਿ ਕਰਿ; ਬਨਤ ਬਨਾਈ ॥

ਜਿਸ ਪ੍ਰਮੇਸਰ ਨੇ ਅਨੇਕਾਂ ਵਿਧੀਆਂ ਕਰਕੇ ਸੰਸਾਰ ਦੀ (ਬਨਤ) ਬਨਾਵਟ ਬਣਾਈ ਹੈ।

## ਅਪਨੀ ਕੀਮਤਿ; ਆਪੇ ਪਾਈ ॥

ਉਸ ਨੇ ਆਪਣੀ ਕੀਮਤ ਨੂੰ ਆਪ ਹੀ ਪਾਇਆ ਹੈ। ਦੂਜਾ ਹੋਰ ਕੋਈ ਨਹੀਂ ਪਾ ਸਕਦਾ।

## ਸਭ ਘਟ ਤਿਸ ਕੇ; ਸਭ ਤਿਸ ਕੇ ਠਾਉ ॥

ਸਾਰੇ (ਘਟ) ਸਰੀਰ **ਵਾ:** (ਘਟ) ਅੰਤਹਕਰਣ, ਤੁਰੀਆ ਪਦ ਆਦਿਕ ਤਿਸ ਪ੍ਰਮੇਸਰ (ਕੇ) ਦੇ ਬਣਾਏ ਹੋਏ ਹਨ ਅਤੇ *ਸੱਤ ਅਕਾਸ਼, **ਸੱਤ ਪਤਾਲ ਆਦਿਕ (ਸਭ) ਸਾਰੇ (ਠਾਉ) ਅਸਥਾਨ ਵੀ (ਤਿਸ) ਉਸੇ ਪ੍ਰਮੇਸਰ (ਕੇ) ਦੇ ਹੀ ਹਨ।

**ਘਟਿ ਘਟਿ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ ॥** *(ਅੰਗ : ੧੪੨੭)*

## ਜਪਿ ਜਪਿ ਜੀਵੈ; ਨਾਨਕ ਹਰਿ ਨਾਉ ॥੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਸ ਹਰੀ ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਮ ਨੂੰ ਜਪ ਜਪ ਕੇ (ਜੀਵੈ) ਜਿਉਂਦੇ ਹੋਣਾ ਕਰੀਏ।

**ਨੋਟ :** ਅੱਗੇ ਨਾਮ ਤੇ ਨਾਮੀ ਦੀ ਅਭੇਦਤਾ ਅਤੇ ਨਾਮ ਦਾ ਮਹਾਤਮ ਕਥਨ ਕਰਦੇ ਹਨ। 'ਨਾਮ' ਪ੍ਰਸਿੱਧ ਪ੍ਰਮੇਸਰ ਦਾ ਨਾਮ ਹੈ ਅਤੇ ਨਾਮੀ ਚੇਤਨ ਦਾ ਨਾਮ ਹੈ।

## ਨਾਮ ਕੇ ਧਾਰੇ; ਸਗਲੇ ਜੰਤ ॥

ਨਾਮ ਦੇ ਆਸਰੇ **ਵਾ:** ਨਾਮੀ ਪ੍ਰਮੇਸਰ ਨੇ ਆਪਣੇ ਆਸਰੇ **ਵਾ:** ਨਾਮੀ ਪ੍ਰਮੇਸਰ ਨੇ ਆਪਣੇ ਨਾਮ ਦੇ ਆਸਰੇ ਹੀ ਸਾਰੇ ਜੀਅ-ਜੰਤ (ਧਾਰੇ) ਧਾਰਨ ਕੀਤੇ ਹੋਏ ਹਨ।

**ਪ੍ਰਥਮੇ ਓਅੰਕਾਰ ਤਿਨ ਕਹਾ ॥ ਸੋ ਧੁਨ ਪੂਰ ਜਗਤ ਮੋ ਰਹਾ ॥** *(ਗਿਆਨ ਪ੍ਰਬੋਧ)*

---

* **ਸੱਤ ਅਕਾਸ਼ :** ਭੂਰ, ਭਵਰ, ਜਨ, ਮਹਿਰ, ਤਪ, ਸੂਰ (ਗੋ ਲੋਕ), ਸਤ (ਬ੍ਰਹਮਲੋਕ)।

** **ਸੱਤ ਪਤਾਲ :** ਅਤਲ, ਬਿਤਲ, ਸੁਤਲ, ਰਸਾਤਲ, ਪਤਾਲ, ਮਹਾਤਲ, ਤਲਾਤਲ।

## ਨਾਮ ਕੇ ਧਾਰੇ; ਖੰਡ ਬ੍ਰਹਮੰਡ ॥

ਉਸ ਨਾਮੀ ਪ੍ਰਮੇਸਰ ਨੇ ਆਪਣੇ ਨਾਮ ਦੇ ਆਸਰੇ ਹੀ *ਨੌ ਖੰਡ ਅਤੇ **੨੧ ਪੁਰੀਆਂ ਵਾਲੇ ਵੱਡੇ ਆਂਡੇ ਅਕਾਰ ਵਾਲੇ ਬ੍ਰਹਮੰਡ ਨੂੰ ਧਾਰਨ ਕੀਤਾ ਹੋਇਆ ਹੈ।

**ਗਾਵਨਿ ਤੁਧਨੋ ਖੰਡ ਮੰਡਲ ਬ੍ਰਹਮੰਡਾ ਕਰਿ ਕਰਿ ਰਖੇ ਤੇਰੇ ਧਾਰੇ ॥** (ਅੰਗ : ੯)

## ਨਾਮ ਕੇ ਧਾਰੇ; ਸਿਮ੍ਰਿਤਿ ਬੇਦ ਪੁਰਾਨ ॥

ਉਸ ਨਾਮੀ ਪ੍ਰਮੇਸਰ ਨੇ ਨਾਮ ਦੇ ਆਸਰੇ ਹੀ (ਸਿਮ੍ਰਿਤਿ) ਮਨੂੰ ਆਦਿਕ ੨੭ ਸਿਮ੍ਰਿਤੀਆਂ, ੪ ਵੇਦ ਅਤੇ ੧੮ ਪੁਰਾਣ ਧਾਰਨ ਕੀਤੇ ਹੋਏ ਹਨ। ਭਾਵ ਨਾਮ ਦੀ ਮਹਿਮਾ ਕਰਕੇ ਹੀ ਇੰਨ੍ਹਾਂ ਦੀ ਵਡਿਆਈ ਹੈ।

**ਸਿਮ੍ਰਿਤਿ ਬੇਦ ਪੁਰਾਣ ਪੁਕਾਰਨਿ ਪੋਥੀਆ ॥ ਨਾਮ ਬਿਨਾ ਸਭਿ ਕੂੜੁ ਗਾਲ੍ਹੀ ਹੋਛੀਆ ॥** (ਅੰਗ : ੭੬੧)

## ਨਾਮ ਕੇ ਧਾਰੇ; ਸੁਨਨ ਗਿਆਨ ਧਿਆਨ ॥

ਨਾਮ ਦੇ ਆਸਰੇ ਹੀ ਗਿਆਨ ਤੇ ਧਿਆਨ ਨੂੰ ਸੁਣੀਦਾ ਹੈ।

**ਅਥਵਾ :** ਉਸ ਨਾਮੀ ਪ੍ਰਮੇਸਰ ਦੇ ਨਾਮ ਦੇ ਆਸਰੇ ਹੀ ਗਿਆਨ ਨੂੰ (ਸੁਨਨ) ਸੁਣਿਆ ਜਾਂਦਾ ਹੈ ਅਤੇ ਧਿਆਨ ਨੂੰ ਲਾਇਆ ਜਾਂਦਾ ਹੈ। ਭਾਵ ਸਭ ਨਾਮ ਦੇ ਆਸਰੇ ਹੀ ਖਲੋਤੇ ਹਨ।

**ਅਥਵਾ :** ਨਾਮ ਨੂੰ ਸ੍ਰਵਣ ਕਰਨ ਵਾਲੇ, ਗਿਆਨ ਨੂੰ ਕਥਨ ਕਰਨ ਵਾਲੇ ਅਤੇ ਧਿਆਨ ਨੂੰ ਲਾਉਣ ਵਾਲੇ ਵੀ ਨਾਮ ਦੇ ਆਸਰੇ ਹੀ ਖਲੋਤੇ ਹਨ।

## ਨਾਮ ਕੇ ਧਾਰੇ; ਆਗਾਸ ਪਾਤਾਲ ॥

ਪ੍ਰਮੇਸਰ ਨੇ ਨਾਮ ਦੇ ਆਸਰੇ ਹੀ (ਆਗਾਸ) ਅਕਾਸ਼ ਅਤੇ ਪਾਤਾਲ ਧਾਰਨ ਕੀਤੇ ਹਨ ਭਾਵ ਨਾਮ ਦੇ ਆਸਰੇ ਹੀ ਸ੍ਰਿਸਟੀ ਟਿਕਾਈ ਹੋਈ ਹੈ।

## ਨਾਮ ਕੇ ਧਾਰੇ; ਸਗਲ ਆਕਾਰ ॥

ਉਸ ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਮ ਦੇ ਆਸਰੇ ਹੀ ਦੇਹ ਆਦਿਕ ਸਾਰੇ ਅਕਾਰ ਖਲੋਤੇ ਹੋਏ ਹਨ।

**ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ ॥ ਦੇਹੀ ਮਹਿ ਇਸ ਕਾ ਬਿਸ੍ਰਾਮੁ ॥** (ਅੰਗ : ੨੯੩)

## ਨਾਮ ਕੇ ਧਾਰੇ; ਪੁਰੀਆ ਸਭ ਭਵਨ ॥

ਉਸ ਪ੍ਰਮੇਸਰ ਨੇ ਨਾਮ ਦੇ ਆਸਰੇ ਹੀ ਬਿਸਨਪੁਰੀ, ਸ਼ਿਵਪੁਰੀ, ਕੁਬੇਰਪੁਰੀ, ਇੰਦਰਪੁਰੀ, ਜਮਪੁਰੀ, ਅਵੰਤਿਕਾਪੁਰੀ ਆਦਿਕ ਪੁਰੀਆਂ ਅਤੇ (ਭਵਨ) ***੧੪ ਲੋਕ ਧਾਰਨ ਕੀਤੇ ਹੋਏ ਹਨ।

**ਅਥਵਾ :** ਜਾਗ੍ਰਿਤ, ਸੁਪਨ, ਸੁਖੋਪਤ ਆਦਿਕ ਪੁਰੀਆਂ ਵਿਚ (ਭਵਨ) ਭ੍ਰਮਣ ਕਰਨ ਵਾਲੇ ਮਨ ਆਦਿਕ ਸਭ ਨਾਮੀ ਪ੍ਰਮੇਸਰ ਦੇ ਨਾਮ ਦੇ ਆਸਰੇ ਹੀ ਧਾਰਨ ਕੀਤੇ ਹੋਏ ਹਨ।

## ਨਾਮ ਕੈ ਸੰਗਿ; ਉਧਰੇ ਸੁਨਿ ਸ੍ਰਵਨ ॥

ਜਿਹੜੇ ਨਾਮ ਜਪਣ ਵਾਲੇ (ਸੰਗਿ) ਸੰਗੀ ਭਾਵ ਪ੍ਰੇਮੀਆਂ ਦੇ ਨਾਲ ਮਿਲ ਕੇ ਸ਼ਰਧਾ ਤੇ ਵਿਸ਼ਵਾਸ ਰੂਪ ਕੰਨਾਂ ਨਾਲ ਪ੍ਰਮੇਸਰ ਦੇ ਨਾਮ ਨੂੰ ਸੁਣਦੇ ਹਨ ਉਹ ਸੰਸਾਰ ਤੋਂ ਉਧਰੇ ਭਾਵ ਮੁਕਤ ਹੋ ਜਾਂਦੇ ਹਨ।

---

* **ਨੌ ਖੰਡ :** ਕਿੰ ਪੁਰਖ ਖੰਡ, ਭੱਦਰ ਖੰਡ, ਕੇਤ ਮਾਲ ਖੰਡ, ਹਰਿ ਵਰਖ ਖੰਡ, ਹਿਰਣਯ ਖੰਡ, ਰਮਯ ਖੰਡ, ਕੁਸ਼ ਖੰਡ, ਇਲਾ ਖੰਡ ਤੇ ਭਾਰਤ ਖੰਡ।

** **੨੧ ਪੁਰੀਆਂ :** ੧. ਸੱਤ ਦੀਪ, ੨. ਸੱਤ ਪਤਾਲ, ੩. ਸੱਤ ਅਕਾਸ਼।

* **ਚੌਦਾਂ ਲੋਕ :** ਸੱਤ ਪਤਾਲ ਲੋਕ ਅਤੇ ਸੱਤ ਅਕਾਸ਼ ਲੋਕ।

## ਕਰਿ ਕਿਰਪਾ; ਜਿਸੁ ਆਪਨੈ ਨਾਮਿ ਲਾਏ ॥

ਇਸ ਲਈ ਜਿੰਨ੍ਹਾਂ ਪੁਰਖਾਂ ਤੇ ਪ੍ਰਮੇਸਰ ਨੇ ਕਿਰਪਾ ਦ੍ਰਿਸ਼ਟੀ ਕਰਕੇ ਆਪਣੇ ਨਾਮ ਵਿਚ (ਲਾਏ) ਲਾ ਲਿਆ ਹੈ।

## ਨਾਨਕ, ਚਉਥੇ ਪਦ ਮਹਿ; ਸੋ ਜਨੁ ਗਤਿ ਪਾਏ ॥੫॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਸੋ) ਉਹ (ਜਨੁ) ਪੁਰਖ ਜਾਗ੍ਰਿਤ, ਸੁਪਨ, ਸੁਖੋਪਤ ਅਵਸਥਾ ਦੇ ਸਾਖੀ ਰੂਪ ਜੋ ਚਉਥਾ ਤੁਰੀਆ ਪਦ ਹੈ, ਉਸ ਵਿਚ ਇਸਥਿਤ ਹੋ ਕੇ ਕੈਵਲ (ਗਤਿ) ਮੁਕਤੀ (ਪਾਏ) ਪਾ ਲੈਂਦੇ ਹਨ।

**ਜਿਉ ਜਲ ਮਹਿ ਜਲੁ ਆਇ ਖਟਾਨਾ ॥ ਤਿਉ ਜੋਤੀ ਸੰਗਿ ਜੋਤਿ ਸਮਾਨਾ ॥** *(ਅੰਗ : ੨੭੮)*

**ਪ੍ਰਸ਼ਨ :** ਪ੍ਰਮੇਸਰ ਦਾ ਸਰੂਪ ਕਿਸ ਪ੍ਰਕਾਰ ਦਾ ਹੈ?

## ਰੂਪੁ ਸਤਿ; ਜਾ ਕਾ ਸਤਿ ਅਸਥਾਨੁ ॥

**ਉੱਤਰ :** (ਜਾ ਕਾ) ਜਿਸ ਪ੍ਰਮੇਸਰ ਦਾ ਅਧਿਸ਼ਠਾਨ ਰੂਪ ਅਸਥਾਨ ਵੀ ਸੱਤ ਹੈ। **ਵਾ:** ਸਰੂਪ ਰੂਪ ਅਸਥਾਨ ਵੀ ਸੱਤ ਹੈ। **ਵਾ:** ਸਾਧਸੰਗਤ ਰੂਪ ਅਸਥਾਨ ਵੀ ਸੱਤ ਹੈ। **ਵਾ:** ਪ੍ਰੇਮੀਆਂ ਦਾ ਰੋਮ-ਰੋਮ ਰੂਪ ਅਸਥਾਨ ਵੀ ਸੱਤ ਹੈ। ਕਿਉਂਕਿ ਪ੍ਰਮੇਸਰ ਪ੍ਰੇਮੀ ਜਨਾਂ ਦੇ ਰੋਮ-ਰੋਮ ਵਿਚ ਵੱਸਦਾ ਹੈ। ਉਸ ਪ੍ਰਮੇਸਰ ਦਾ (ਰੂਪੁ ਸਤਿ) ਸਤ, ਚਿਤ, ਅਨੰਦ ਸਰੂਪ ਵੀ ਸਤ ਹੈ। **ਵਾ:** ਉਸਦਾ (ਰੂਪੁ) ਸਰੂਪ (ਸਤਿ) ਤ੍ਰੈਈ ਕਾਲ ਅਬਾਧ ਰੂਪ ਹੈ।

## ਪੁਰਖੁ ਸਤਿ; ਕੇਵਲ ਪਰਧਾਨੁ ॥

ਉਹ ਕੇਵਲ ਇੱਕੋ ਇਕ ਅਕਾਲ ਪੁਰਖ ਹੀ ਸੱਤ ਸਰੂਪ ਹੈ ਅਤੇ ਤੱਤਾਂ ਨੂੰ ਪ੍ਰੇਰਨ ਵਾਲਾ (ਪਰਧਾਨੁ) ਮੁਖੀ ਹੈ।

**ਅਥਵਾ :** ਉਹ ਪ੍ਰਮੇਸਰ (ਪੁਰਖੁ) ਪੂਰਨ (ਸਤਿ) ਸੱਤ ਸਰੂਪ (ਕੇਵਲ) ਇੱਕੋ ਇਕ ਅਤੇ ਤੱਤਾਂ ਨੂੰ ਪ੍ਰੇਰਣ ਵਾਲਾ (ਪਰਧਾਨੁ) ਮੁਖੀ ਹੈ।

**ਅਥਵਾ :** ਉਹ (ਪੁਰਖੁ) ਪੂਰਨ ਅਕਾਲ ਪੁਰਖ ਸੱਤ ਸਰੂਪ ਹੈ। ਜੋ ਤਿੰਨ ਗੁਣ, ਪੰਜ ਤੱਤ, ਕਰਮ, ਕਾਲ ਤੇ ਮਾਇਆ ਹੈ, ਇਹ ਸਾਰੇ ਜੜ੍ਹ ਹਨ। ਇੰਨ੍ਹਾਂ ਸਾਰਿਆਂ ਵਿਚ ਕੇਵਲ ਇੱਕ ਉਹ ਚੇਤਨ ਆਪ ਹੀ (ਪਰਧਾਨੁ) ਮੁਖੀ ਹੈ। ਭਾਵ ਉਸ ਦੀ ਸੱਤਾ ਨਾਲ ਹੀ ਇੰਨ੍ਹਾਂ ਸਾਰਿਆਂ ਦੀ ਕਿਰਿਆ ਹੋ ਰਹੀ ਹੈ।

## ਕਰਤੂਤਿ ਸਤਿ; ਸਤਿ ਜਾ ਕੀ ਬਾਣੀ ॥

(ਜਾ ਕੀ) ਜਿਸ ਪ੍ਰਮੇਸਰ ਦੀ ਇਕ ਤੋਂ ਅਨੇਕ ਰੂਪ ਹੋਣ ਦੀ, ਸਾਰਿਆਂ ਦਾ ਆਤਮਾ ਸਰੂਪ ਹੋਣ ਦੀ (ਕਰਤੂਤਿ) ਕਰਣੀ ਵੀ ਸੱਤ ਹੈ ਅਤੇ 'ਸੁਰਤੀ ਸਿਮ੍ਰਿਤੀ ਮਮਈ ਆਗਿਆ' ਰੂਪ ਬਾਣੀ **ਵਾ:** ਸੱਤ ਨੂੰ ਕਥਨ ਕਰਨ ਵਾਲੀ ਸਤਿਨਾਮ ਰੂਪ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਰੂਪ ਬਾਣੀ ਵੀ ਸੱਚੀ ਹੈ।

## ਸਤਿ ਪੁਰਖ; ਸਭ ਮਾਹਿ ਸਮਾਣੀ ॥

ਉਸ (ਸਤਿ) ਤ੍ਰੈਈ ਕਾਲ ਅਬਾਧ ਰੂਪ (ਪੁਰਖ) ਪੂਰਨ ਅਕਾਲ ਪੁਰਖ ਵਾਹਿਗੁਰੂ ਜੀ ਦੀ ਜੋਤ (ਸਭ) ਸਾਰਿਆਂ (ਮਾਹਿ) ਵਿਚ (ਸਮਾਣੀ) ਸਮਾਈ ਹੋਈ ਹੈ। ਯਥਾ :

**ਸਭ ਮਹਿ ਜੋਤਿ ਜੋਤਿ ਹੈ ਸੋਇ ॥ ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ ॥** *(ਅੰਗ : ੧੩)*

## ਸਤਿ ਕਰਮੁ; ਜਾ ਕੀ ਰਚਨਾ ਸਤਿ ॥

ਜਿਸ ਚੇਤਨ ਬ੍ਰਹਮ ਦਾ ਜਗਤ ਰੂਪ (ਕਰਮੁ) ਕਰਤੱਬ ਵੀ ਸੱਤ ਹੈ ਅਤੇ (ਜਾ) ਜਿਸ (ਕੀ) ਦੀ ਰਚੀ ਹੋਈ ਰਚਨਾ ਵੀ ਸੱਤ ਸਰੂਪ ਹੈ।

**ਸਚੇ ਤੇਰੇ ਖੰਡ ਸਚੇ ਬ੍ਰਹਮੰਡ ॥ ਸਚੇ ਤੇਰੇ ਲੋਅ ਸਚੇ ਆਕਾਰ ॥** (ਅੰਗ : ੪੬੩)

## ਮੂਲੁ ਸਤਿ; ਸਤਿ ਉਤਪਤਿ ॥

ਉਹ (ਮੂਲੁ) ਕਾਰਨ ਰੂਪ ਬ੍ਰਹਮ ਆਪ ਵੀ ਸੱਤ ਹੈ ਅਤੇ ਉਸਦੀ (ਉਤਪਤਿ) ਪੈਦਾ ਕੀਤੀ ਹੋਈ ਸ੍ਰਿਸ਼ਟੀ ਵੀ ਸੱਤ ਸਰੂਪ ਹੀ ਹੈ।

**ਸ਼ੰਕਾ :** ਇੱਥੇ ਕਈ ਸ਼ੰਕਾਵਾਦੀ ਸ਼ੰਕਾ ਕਰਦੇ ਹਨ ਕਿ ਤੁਹਾਡੀ ਇਹ ਗੱਲ ਤਾਂ ਮੰਨ ਲੈਂਦੇ ਹਾਂ ਕਿ ਮੂਲ ਰੂਪ ਬ੍ਰਹਮ ਸੱਤ ਹੈ। ਪਰ ਇਹ ਕੀਤਾ ਹੋਇਆ ਸਾਰਾ ਪਸਾਰਾ ਸਤ ਕਿਵੇਂ ਹੈ? ਕਿਉਕਿ ਲੋਕ ਤਾਂ ਸਾਰੇ ਜੰਮਦੇ-ਮਰਦੇ ਦਿਸਦੇ ਹਨ?

**ਉੱਤਰ :** ਇਹ ਸਭ ਇਕ ਵਿਵਰਤਵਾਦ ਦੀ ਤਰ੍ਹਾਂ ਹੈ। ਅਰਥਾਤ ਜਿਵੇਂ ਜਲ ਲਹਿਰਾਂ ਤੇ ਬੁਦਬੁਦਾ ਬਣ ਕੇ ਜਲ ਹੀ ਰਹਿੰਦਾ ਹੈ। ਇਉਂ ਪ੍ਰਮੇਸਰ ਆਪ ਹੀ ਜਗਤ ਰੂਪ ਹੋ ਰਿਹਾ ਹੈ ਅਤੇ ਉਸ ਦੀ ਸੱਤਾ ਵੀ ਸੱਤ ਹੀ ਹੈ।

## ਸਤਿ ਕਰਣੀ; ਨਿਰਮਲ ਨਿਰਮਲੀ ॥

ਜਿੰਨ੍ਹਾਂ ਨੇ ਸੱਚੀ (ਕਰਣੀ) ਕਮਾਈ ਕੀਤੀ ਹੈ। ਉਹਨਾਂ ਦੀ ਬਿਰਤੀ (ਨਿਰਮਲ) ਉੱਜਲ ਨਾਮ ਜਪਣੇ ਕਰਕੇ (ਨਿਰਮਲੀ) ਉੱਜਲ ਹੋ ਗਈ ਹੈ।

**ਅਥਵਾ :** ਜਿੰਨ੍ਹਾਂ ਨੇ ਸੱਤ ਸਰੂਪ ਦੀ (ਕਰਣੀ) ਭਗਤੀ ਕੀਤੀ ਹੈ ਉਹ ਆਪ ਵੀ ਉੱਜਲ ਹੋ ਗਏ ਹਨ ਅਤੇ ਹੋਰਨਾਂ ਜੀਆਂ ਨੂੰ ਵੀ ਸੱਤ ਸਰੂਪ ਦੇ ਨਾਲ ਜੋੜ ਕੇ ਉੱਜਲ ਕਰ ਦਿੰਦੇ ਹਨ।

## ਜਿਸਹਿ ਬੁਝਾਏ; ਤਿਸਹਿ ਸਭ ਭਲੀ ॥

(ਜਿਸਹਿ) ਜਿਸ ਨੂੰ ਸਤਿਗੁਰੂ ਸਾਹਿਬ ਜੀ (ਬੁਝਾਏ) ਸਮਝਾ ਦਿੰਦੇ ਹਨ। (ਤਿਸਹਿ) ਉਹਨਾਂ ਨੂੰ (ਭਲੀ) ਭਲੀ ਪ੍ਰਕਾਰ ਸਭ ਕੁਝ ਸੱਤ ਸਰੂਪ ਵਾਹਿਗੁਰੂ ਜੀ ਹੀ ਵਿਖਾਈ ਦਿੰਦਾ ਹੈ। ਜਿਵੇਂ ਇਕ ਨਟ ਅਨੇਕ ਸ੍ਵਾਂਗ ਧਾਰਦਾ ਹੈ ਪਰ ਆਪ ਉਸੇ ਤਰ੍ਹਾਂ ਦਾ ਹੀ ਰਹਿੰਦਾ ਹੈ। ਤਿਵੇਂ ਹੀ ਇਸ ਪ੍ਰਮੇਸਰ ਨੇ ਇਸ ਸੰਸਾਰ ਵਿਚ ਨਟ ਦੀ ਤਰ੍ਹਾਂ ਅਨੇਕਾਂ ਭੇਖ ਧਾਰੇ ਹੋਏ ਹਨ ਅਤੇ ਕੋਈ ਵੀ ਉਸ ਨੂੰ ਪਛਾਣਦਾ ਨਹੀਂ ਹੈ। ਪਰ ਜਿਸ ਨੂੰ ਪ੍ਰਮੇਸਰ ਬੁਝਾ ਦਿੰਦਾ ਹੈ, ਉਸਨੂੰ ਭਲੀ ਪ੍ਰਕਾਰ ਸਾਰਿਆਂ ਵਿਚ ਪ੍ਰਮੇਸਰ ਦੀ ਪ੍ਰਤੀਤ ਹੋਣ ਲੱਗ ਜਾਂਦੀ ਹੈ। ਫਿਰ ਉਹ ਪ੍ਰਮੇਸਰ ਨੂੰ ਕਦੇ ਵੀ ਨਹੀਂ ਭੁੱਲਦਾ।

## ਸਤਿ ਨਾਮੁ; ਪ੍ਰਭ ਕਾ ਸੁਖਦਾਈ ॥

ਉਸਦੇ ਸਰੂਪ ਨੂੰ ਪਛਾਨਣ ਵਾਸਤੇ ਸਰੂਪ ਲੱਛਣ ਕਰਦੇ ਹਨ ਕਿ ਜੋ (ਪ੍ਰਭ) ਪ੍ਰਮੇਸਰ ਦਾ "ਸਤਿ ਨਾਮੁ ਤੇਰਾ ਪਰਾ ਪੂਰਬਲਾ ॥" ਰੂਪ ਸੱਚਾ ਨਾਮ ਹੈ। ਉਹ ਜੀਆਂ ਦੇ ਤਾਈਂ (ਸੁਖਦਾਈ) ਸੁੱਖ ਦੇਣ ਵਾਲਾ ਹੈ।

**ਹਰਿ ਕੋ ਨਾਮੁ ਸਦਾ ਸੁਖਦਾਈ ॥** (ਅੰਗ : ੧੦੦੮)

## ਬਿਸ੍ਵਾਸੁ ਸਤਿ; ਨਾਨਕ ਗੁਰ ਤੇ ਪਾਈ ॥੬॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਇਹ (ਸਤਿ) ਸੱਚਾ (ਬਿਸ੍ਵਾਸੁ) ਭਰੋਸਾ ਵੀ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਤੋਂ ਹੀ (ਪਾਈ) ਪ੍ਰਾਪਤ ਹੁੰਦਾ ਹੈ ਕਿਉਂਕਿ ਸਾਨੂੰ ਵਿਕਾਰੀ ਜੀਵਾਂ ਨੂੰ ਤਾਂ ਆਪੋਂ ਭਰੋਸਾ ਆਉਂਦਾ ਹੀ ਨਹੀਂ ਹੈ। ਹਰ ਵਕਤ ਤਬਦੀਲੀ ਵਾਲੀਆਂ ਚੀਜਾਂ ਵਿਚ ਫਸੇ ਰਹਿਣ ਕਰਕੇ ਬ੍ਰਹਮ ਨੂੰ ਵੀ ਬਦਲਣ ਵਾਲਾ ਸਮਝ ਬੈਠੇ ਹਾਂ।

## ਸਤਿ ਬਚਨ; ਸਾਧੂ ਉਪਦੇਸ ॥

(ਸਾਧੂ) ਸੰਤ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਆਪ ਵੀ ਸਤ ਹਨ ਅਤੇ ਉਹਨਾਂ ਦੀ ਸਤ ਸਰੂਪ ਦੀ ਪ੍ਰਾਪਤੀ ਕਰਾਉਣ ਵਾਲੀ (ਬਚਨ) ਬਾਣੀ ਅਤੇ ਉਪਦੇਸ਼ ਵੀ ਸੱਚਾ ਹੈ।

**ਅਥਵਾ :** ਸੰਤ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਸਤਿਨਾਮ ਰੂਪ ਬਚਨ ਤੇ ਸਤ-ਅਸੱਤ ਦੇ ਨਿਰਣੇ ਕਰਨ ਵਾਲਾ ਉਪਦੇਸ਼ ਵੀ ਸੱਚਾ ਹੈ।

## ਸਤਿ ਤੇ ਜਨ; ਜਾ ਕੈ ਰਿਦੈ ਪ੍ਰਵੇਸ ॥

ਜਿੰਨ੍ਹਾਂ ਦੇ (ਰਿਦੈ) ਹਿਰਦੇ ਵਿਚ ਸਤਿਗੁਰੂ ਸਾਹਿਬ ਜੀ ਦੇ ਬਚਨ ਪ੍ਰਵੇਸ਼ ਹੋ ਜਾਂਦੇ ਹਨ ਉਹ (ਜਨ) ਭਗਤ, ਪੁਰਖ ਉਲਟ ਕੇ (ਸਤਿ) ਸੱਤ ਸਰੂਪ ਹੀ ਹੋ ਜਾਂਦੇ ਹਨ।

**ਅਥਵਾ :** ਉਹ ਜਨ ਸੱਚੇ ਹਨ, ਜਿੰਨ੍ਹਾਂ ਦੇ ਹਿਰਦੇ ਵਿੱਚ ਸਤਿਗੁਰਾਂ ਦਾ, ਸਾਧੂਆਂ ਦਾ ਉਪਦੇਸ਼ ਪ੍ਰਵੇਸ਼ ਕਰ ਗਿਆ ਹੈ। ਜਿਸ ਪ੍ਰਕਾਰ ਮਾਲੀ ਟਰੜ ਬੂਟੇ ਨੂੰ ਕੱਟ ਕੇ ਪਿਉਂਦ ਦਿੰਦਾ ਹੈ, ਉਸੇ ਪ੍ਰਕਾਰ ਹੀ ਮਾਲੀ ਰੂਪ ਬ੍ਰਹਮ ਬੇਤੇ ਸਾਡੇ ਮਹਾਂ ਪਾਪੀ ਮਨ ਰੂਪ ਟਰੜ ਬੂਟੇ ਨੂੰ ਪ੍ਰੇਮ ਰੂਪ ਛੁਰੇ ਨਾਲ ਪਾਪਾਂ ਵੱਲੋਂ ਕੱਟ ਕੇ ਸ਼ਰਧਾ ਤੇ ਸੰਤੋਖ ਰੂਪ ਬੰਦ ਪਾ ਕੇ ਗੁਰੂ ਸਾਹਿਬ ਜੀ ਦੇ ਚਰਨਾਂ ਕਮਲਾਂ ਵਿਚ ਲਿਵ ਜੋੜਨ ਰੂਪ ਜੋੜ ਲਾ ਕੇ ਸਾਨੂੰ ਜੰਮਣ-ਮਰਨ ਵੱਲੋਂ ਟਰੜ ਬੂਟਿਆਂ ਨੂੰ ਆਪਣੀ ਪ੍ਰੇਮਾ ਭਗਤੀ ਦੀ ਪਿਉਂਦ ਚੜ੍ਹਾ ਕੇ ਪ੍ਰਮੇਸਰ ਦਾ ਹੀ ਰੂਪ ਕਰ ਦਿੰਦੇ ਹਨ।

## ਸਤਿ ਨਿਰਤਿ; ਬੂਝੈ ਜੇ ਕੋਇ ॥

ਜੇ (ਕੋਇ) ਕੋਈ (ਸਤਿ) ਸੱਚ ਅਤੇ (ਨਿਰਤਿ) ਝੂਠ ਨੂੰ (ਬੂਝੈ) ਬੁੱਝ ਭਾਵ ਸਮਝ ਲਵੇ।

**ਅਥਵਾ :** ਜੇ ਕੋਈ ਸੱਚ ਦਾ (ਨਿਰਤਿ) ਨਿਰਣਾ ਕਰਕੇ ਬੁੱਝ ਲਵੇ।

**ਅਥਵਾ :** ਜੇ ਕੋਈ ਸਤ ਸਰੂਪ ਨੂੰ (ਨਿ+ਰਤਿ) (ਨਿ) ਵਿਸ਼ੇਸ਼ (ਰਤਿ) ਪ੍ਰੀਤੀ ਕਰ ਕੇ ਬੁੱਝ ਲਵੇ ਤਾਂ

## ਨਾਮੁ ਜਪਤ; ਤਾ ਕੀ ਗਤਿ ਹੋਇ ॥

ਨਾਮ (ਜਪਤ) ਜਪਣ ਦੇ ਨਾਲ (ਤਾ) ਉਸ ਪੁਰਖ (ਕੀ) ਦੀ (ਗਤਿ) ਕਲਿਆਣ (ਹੋਇ) ਹੋ ਜਾਵੇਗੀ।

## ਆਪਿ ਸਤਿ; ਕੀਆ ਸਭੁ ਸਤਿ ॥

ਉਹ ਪ੍ਰਮੇਸਰ ਆਪ ਵੀ ਸਤ ਹੈ ਅਤੇ ਉਸਦਾ ਕੀਤਾ ਹੋਇਆ ਸਾਰਾ ਸੰਸਾਰ ਵੀ ਸਤ ਸਰੂਪ ਹੀ ਹੈ।

## ਆਪੇ ਜਾਨੈ; ਅਪਨੀ ਮਿਤਿ ਗਤਿ ॥

ਉਹ ਆਪਣੀ (ਮਿਤਿ) ਮਰਿਆਦਾ ਦੀ (ਗਤਿ) ਚਾਲ, ਖੇਲ, ਲੀਲ੍ਹਾ ਨੂੰ ਆਪ ਹੀ (ਜਾਨੈ) ਜਾਣਦਾ ਹੈ।

**ਅਥਵਾ :** ਉਹ ਆਪਣੀ ਰਚੀ ਅਸੰਖ ਬ੍ਰਹਮੰਡ ਦੀ ਰਚਨਾ ਨੂੰ (ਮਿਤਿ) ਮਰਿਆਦਾ ਵਿਚ ਰੱਖਣ ਦੀ (ਗਤਿ) ਵਿਵਸਥਾ ਨੂੰ ਆਪੇ ਹੀ ਜਾਣਦਾ ਹੈ।

**ਅਥਵਾ :** ਉਹ ਆਪਣੇ ਸਿੱਖਾਂ ਦੀ (ਗਤਿ) ਕਲਿਆਣ ਕਰਨ ਦੀ ਮਰਿਆਦਾ ਨੂੰ ਆਪ ਹੀ ਜਾਣਦਾ ਹੈ।

## ਅੰਗ : ੨੮੫

## ਜਿਸ ਕੀ ਸ੍ਰਿਸਟਿ; ਸੁ ਕਰਣੈਹਾਰੁ ॥

ਜਿਸ ਅਕਾਲ ਪੁਰਖ ਵਾਹਿਗੁਰੂ ਜੀ ਦੀ ਇਹ ਸ੍ਰਿਸਟੀ ਹੈ ਉਹ (ਕਰਣੈਹਾਰੁ) ਕਰਣਹਾਰ ਆਪ ਹੀ ਇਸ ਦੀ ਪਾਲਣਾ ਕਰਨ ਵਾਲਾ ਹੈ। ਦੂਸਰਾ ਹੋਰ ਕੋਈ ਨਹੀਂ ਹੈ।

## ਅਵਰ ਨ ਬੂਝਿ; ਕਰਤ ਬੀਚਾਰੁ ॥

ਉਸ ਨੂੰ (ਅਵਰ) ਹੋਰ ਕੋਈ ਵੀ (ਬੀਚਾਰੁ) ਵਿਚਾਰ (ਕਰਤ) ਕਰਕੇ (ਬੂਝਿ) ਸਮਝ ਨਹੀਂ ਸਕਦਾ ਭਾਵ ਜੇਕਰ ਕੋਈ ਹੋਰ ਵਿਚਾਰ ਕਰੇ ਕਿ ਮੈਂ ਪ੍ਰਮੇਸਰ ਦਾ, ਦੁਨੀਆਂ ਦਾ ਨਿਰਣਾ ਕਰ ਲਵਾਂਗਾ ਤਾਂ ਉਹ ਕੀ ਨਿਰਣਾ ਕਰੇਗਾ? ਭਾਵ ਨਹੀਂ ਕਰ ਸਕਦਾ ਕਿਉਂਕਿ ਕਿਸੇ ਨੂੰ ਵੀ ਕੋਈ ਸਮਝ ਨਹੀਂ ਹੈ। ਜੋ ਉਸ ਦੀ ਵਿਚਾਰ ਕਰ ਸਕੇ। ਉਹ ਆਪਣੀ ਮਰਿਆਦਾ ਨੂੰ ਆਪ ਹੀ ਵਿਚਾਰ ਸਕਦਾ ਹੈ, ਨਿਰਣਾ ਕਰ ਸਕਦਾ ਹੈ।

**ਪ੍ਰਸ਼ਨ :** ਜੇ ਕੋਈ ਕਹੇ ਕਿ ਮੈਂ ਪ੍ਰਮੇਸਰ ਦੀ ਮਰਿਆਦਾ ਨੂੰ ਜਾਣ ਸਕਦਾ ਹਾਂ?

## ਕਰਤੇ ਕੀ ਮਿਤਿ; ਨ ਜਾਨੈ ਕੀਆ ॥

**ਉੱਤਰ :** ਹੇ ਭਾਈ! ਕਰਤੇ ਅਕਾਲ ਪੁਰਖ ਵਾਹਿਗੁਰੂ ਜੀ ਦੀ (ਮਿਤਿ) ਮਰਿਆਦਾ ਨੂੰ ਉਸ ਪ੍ਰਮੇਸਰ ਦਾ ਪੈਦਾ (ਕੀਆ) ਕੀਤਾ ਅਲਪੱਗ ਜੀਵ ਨਹੀਂ (ਜਾਨੈ) ਜਾਣ ਸਕਦਾ।

**ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰੁ ਸੂਰਾ ॥** *(ਅੰਗ : ੯੩੦)*

## ਨਾਨਕ, ਜੋ ਤਿਸੁ ਭਾਵੈ; ਸੋ ਵਰਤੀਆ ॥੭॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜੋ (ਤਿਸੁ) ਉਸ ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਭਾਵੈ) ਭਾਉਂਦਾ ਭਾਵ ਚੰਗਾ ਲੱਗਦਾ ਹੈ। (ਸੋ) ਓਹੀ ਵਰਤਾਰਾ ਸੰਸਾਰ ਵਿਚ (ਵਰਤੀਆ) ਵਰਤਦਾ ਹੈ।

**ਅਥਵਾ :** ਉਸ ਨੂੰ ਪਿੱਛੇ ਜੋ ਭਾਉਂਦੀ ਸੀ ਉਹ ਵਰਤਾਰਾ ਵਰਤ ਰਿਹਾ ਸੀ, ਹੁਣ ਜੋ ਭਾਉਂਦਾ ਹੈ ਉਹ ਵਰਤ ਰਿਹਾ ਹੈ ਅਤੇ ਅੱਗੇ ਜੋ ਭਾਵੇਗਾ ਉਹ ਵਰਤਾਰਾ ਵਰਤੇਗਾ।

**ਜੋ ਤਿਸੁ ਭਾਣਾ ਸੋਈ ਹੂਆ ॥ ਅਵਰੁ ਨ ਕਰਣੈ ਵਾਲਾ ਦੂਆ ॥** *(ਅੰਗ : ੧੫੪)*

## ਬਿਸਮਨ ਬਿਸਮ; ਭਏ ਬਿਸਮਾਦ ॥

ਜਿੰਨ੍ਹਾਂ ਨੇ (ਬਿਸ+ਮਨ) ਆਪਣੇ ਮਨ ਨੂੰ (ਬਿਸ) ਵਿਸ਼ਿਆ ਵੱਲੋਂ (ਬਿਸਮ) ਵਿਸ਼ੇਸ਼ ਕਰਕੇ ਰੋਕ ਲਿਆ ਹੈ **ਵਾ:** ਨਾਸ਼ ਕਰ ਲਿਆ ਹੈ, ਉਹ ਉਲਟ ਕੇ (ਬਿਸਮਾਦ) ਅਸਚਰਜ ਰੂਪ ਹੀ ਹੋ ਜਾਂਦੇ ਹਨ।

**ਅਥਵਾ :** ਉਹ ਬਿਸਮਾਦ ਸਰੂਪ ਨੂੰ ਜਾਣ ਕੇ ਅਸਚਰਜ ਤੋਂ ਅਸਚਰਜ ਹੋ ਗਏ ਹਨ।

## ਜਿਨਿ ਬੂਝਿਆ; ਤਿਸੁ ਆਇਆ ਸ੍ਵਾਦ ॥

ਹੇ ਭਾਈ! ਜਿੰਨ੍ਹਾਂ ਨੇ ਗੁਰਾਂ ਦੁਆਰਾ ਨਾਮ ਨੂੰ (ਬੂਝਿਆ) ਪੁੱਛਿਆ **ਵਾ:** ਸਮਝਿਆ ਹੈ। (ਤਿਸੁ) ਉਹਨਾਂ ਨੂੰ ਹੀ ਇਸ ਆਤਮਾਨੰਦ ਦਾ (ਸ੍ਵਾਦ) ਰਸ ਆਇਆ ਹੈ। ਦੂਸਰੇ ਰਸ ਬਾਰੇ ਕੀ ਜਾਣ ਸਕਦੇ ਹਨ?

**ਦ੍ਰਿਸ਼ਟਾਂਤ :** ਜਿਵੇਂ ਇਕ ਕੀੜੀ ਨੂੰ ਮਿਸ਼ਰੀ ਦਾ ਵੱਡਾ ਪਹਾੜ ਮਿਲਿਆ ਤਾਂ ਉਸਨੇ ਆਪਣੀਆਂ ਦੂਸਰੀਆਂ ਨਾਲ ਦੀਆਂ ਕੀੜੀਆਂ ਨੂੰ ਕਿਹਾ ਕਿ ਤੁਸੀਂ ਕਿੱਧਰ ਭਟਕਦੀਆਂ ਫਿਰਦੀਆਂ ਹੋ ਚਲੋ ਮਿਸ਼ਰੀ ਦਾ ਪਹਾੜ ਮਿਲ ਗਿਆ ਹੈ। ਤੁਹਾਨੂੰ ਉਸ ਪਹਾੜ ਕੋਲ ਲੈ ਕੇ ਚਲਦੀ ਹਾਂ। ਸਾਰੀਆਂ ਕੀੜੀਆਂ ਨਾਲ ਚੱਲ ਪਈਆਂ। ਸਾਰੀਆਂ ਕੀੜੀਆਂ ਮਿਸ਼ਰੀ ਦੇ ਪਹਾੜ 'ਤੇ ਤੁਰੀਆਂ ਫਿਰਦੀਆਂ ਰਹੀਆਂ ਪਰ ਸਵਾਦ ਨਾ ਆਇਆ। ਤਾਂ ਕਹਿੰਦੀਆਂ ਹਨ ਕਿ ਸਾਨੂੰ ਤਾਂ ਕੋਈ ਸਵਾਦ ਨਹੀਂ ਆਇਆ। ਤੂੰ ਤਾਂ ਕਹਿੰਦੀ ਸੀ ਕਿ ਮਿੱਠੀ ਮਿਸ਼ਰੀ ਹੈ, ਇਹ ਤਾਂ ਕੁਝ ਹੋਰ ਹੀ ਹੈ। ਜਦੋਂ ਉਸ ਕੀੜੀ ਨੇ ਜੋ ਉਹਨਾਂ ਨੂੰ ਮਿਸ਼ਰੀ ਦੇ ਪਹਾੜ ਤੇ ਲੈ ਕੇ ਆਈ ਸੀ, ਦੇਖਿਆ ਕਿ ਉਹਨਾਂ ਦੇ ਮੂੰਹ ਵਿਚ ਤਾਂ ਲਿੱਦਾਂ ਦੇ ਡੱਕੇ ਲੱਗੇ ਹੋਏ ਹਨ ਤਾਂ ਕਹਿਣ ਲੱਗੀ ਕਿ ਪਹਿਲਾਂ ਤੁਸੀਂ ਮੂੰਹ ਵਿਚੋਂ ਲਿੱਦਾਂ ਦੇ ਡੱਕੇ ਕੱਢੋ ਤੇ ਪਾਣੀ ਨਾਲ ਮੂੰਹ ਧੋ ਕੇ ਆਉ ਤੇ ਫਿਰ ਆ ਕੇ ਮਿਸ਼ਰੀ ਨੂੰ ਖਾਇਓ।

ਜਦੋਂ ਸਾਰੀਆਂ ਕੀੜੀਆਂ ਪਾਣੀ ਨਾਲ ਮੂੰਹ ਧੋ ਕੇ ਮਿਸ਼ਰੀ ਦੇ ਪਹਾੜ ਉਤੇ ਗਈਆਂ ਤਾਂ ਫਿਰ ਉਹਨਾਂ ਕੋਲੋਂ ਉੱਥੋਂ ਹਿਲਿਆ ਹੀ ਨਾ ਗਿਆ।

**ਦਾ ਦ੍ਰਿਸ਼ਟਾਂਤ** : ਇਉਂ ਹੀ ਅਸੀਂ ਸਾਰੇ ਜੀਵ ਪ੍ਰਮੇਸਰ ਦੇ ਅਨੰਦ ਨੂੰ ਚਾਹੁੰਦੇ ਹਾਂ ਕਿ ਸਾਨੂੰ ਇਹ ਅਨੰਦ ਪ੍ਰਾਪਤ ਹੋਵੇ ਪਰ ਵਾਸ਼ਨਾ ਰੂਪ ਲਿੱਦ ਦੇ ਡੱਕੇ ਸਾਡੇ ਅੰਤਹਕਰਣ ਰੂਪ ਮੂੰਹ ਵਿਚ ਲੱਗੇ ਹੋਏ ਹਨ, ਜਿਸ ਕਰਕੇ ਸਾਨੂੰ ਪ੍ਰਮੇਸਰ ਦਾ ਅਨੰਦ ਪ੍ਰਾਪਤ ਨਹੀਂ ਹੁੰਦਾ ਪਰ ਜੇ ਵੈਰਾਗ ਰੂਪ ਪਾਣੀ ਨਾਲ ਅੰਤਹਕਰਣ ਰੂਪ ਮੂੰਹ ਨੂੰ ਧੋ ਕੇ ਵਾਸ਼ਨਾ ਰੂਪ ਲਿੱਦ ਬਾਹਰ ਕੱਢ ਦਈਏ ਤਾਂ ਫਿਰ ਅੰਮ੍ਰਿਤ ਰੂਪ ਅਨੰਦ ਦਾ ਸਵਾਦ ਆਵੇਗਾ।

ਇਸ ਪ੍ਰਕਾਰ ਜਿੰਨ੍ਹਾਂ ਨੇ ਪ੍ਰਮੇਸਰ ਦੇ ਨਾਮ ਨੂੰ ਬੁਝਿਆ ਭਾਵ ਸਮਝਿਆ ਹੈ ਉਨ੍ਹਾਂ ਨੂੰ ਹੀ ਉਸ ਅਨੰਦ ਦਾ ਰਸ ਆਇਆ ਹੈ।

## ਪ੍ਰਭ ਕੈ ਰੰਗਿ; ਰਾਚਿ ਜਨ ਰਹੇ ॥

ਉਹ (ਜਨ) ਭਗਤ ਜਨ ਹਰ ਵਕਤ ਪ੍ਰਮੇਸਰ ਦੇ (ਰੰਗਿ) ਪ੍ਰੇਮ ਵਿਚ (ਰਾਚਿ) ਮਿਲੇ ਰਹਿੰਦੇ ਹਨ।

## ਗੁਰ ਕੈ ਬਚਨਿ; ਪਦਾਰਥ ਲਹੇ ॥

ਇਸ ਪ੍ਰਕਾਰ ਉਹ ਗੁਰੂ ਸਾਹਿਬ ਜੀ ਦੇ ਬਚਨਾਂ ਨੂੰ ਮੰਨ ਕੇ ਪ੍ਰੇਮ ਪਦਾਰਥ, ਨਾਮ ਪਦਾਰਥ, ਗਿਆਨ ਪਦਾਰਥ ਤੇ ਮੁਕਤ ਪਦਾਰਥ ਨੂੰ (ਲਹੇ) ਪ੍ਰਾਪਤ ਕਰ ਲੈਂਦੇ ਹਨ।

**ਗੁਰ ਕੈ ਬਚਨਿ ਮੇਰੇ ਕਾਰਜ ਸਿਧਿ ॥ ਗੁਰ ਕੈ ਬਚਨਿ ਪਾਇਆ ਨਾਉ ਨਿਧਿ ॥੬॥** *(ਅੰਗ : ੨੩੯)*

## ਓਇ ਦਾਤੇ; ਦੁਖ ਕਾਟਨਹਾਰ ॥

ਹੇ ਭਾਈ ! (ਓਇ) ਉਹ ਪ੍ਰੇਮੀ ਜਨ ਪ੍ਰਮੇਸਰ ਦੇ ਵਰੋਸਾਏ ਹੋਏ ਦਾਤੇ ਹੋ ਕੇ ਜੀਆਂ ਦੇ ਜੰਮਣ-ਮਰਣ ਦਾ ਦੁੱਖ (ਕਾਟਨਹਾਰ) ਕੱਟਣ ਵਾਲੇ ਬਣ ਜਾਂਦੇ ਹਨ।

## ਜਾ ਕੈ ਸੰਗਿ; ਤਰੈ ਸੰਸਾਰ ॥

ਜਿੰਨ੍ਹਾਂ ਗੁਰਮੁਖ ਜਨਾਂ ਦੇ (ਸੰਗਿ) ਨਾਲ ਮਿਲਣੇ ਕਰਕੇ ਸਾਰਾ ਜਗਤ ਸੰਸਾਰ ਸਮੁੰਦਰ ਤੋਂ (ਤਰੈ) ਤਰ ਜਾਂਦਾ ਹੈ, ਮੁਕਤ ਹੋ ਜਾਂਦਾ ਹੈ।

## ਜਨ ਕਾ ਸੇਵਕੁ; ਸੋ ਵਡਭਾਗੀ ॥

ਜਿਹੜਾ ਪੁਰਖ ਉਹਨਾਂ (ਜਨ) ਪਿਆਰੇ ਸੰਤਾਂ, ਭਗਤਾਂ ਦਾ ਸੇਵਕ ਬਣਦਾ ਹੈ (ਸੋ) ਉਹ ਵੀ ਵੱਡਿਆਂ ਭਾਗਾਂ ਵਾਲਾ ਹੈ।

## ਜਨ ਕੈ ਸੰਗਿ; ਏਕ ਲਿਵ ਲਾਗੀ ॥

ਕਿਉਂਕਿ ਵਾਹਿਗੁਰੂ ਦੇ (ਜਨ) ਪਿਆਰਿਆਂ ਭਗਤਾਂ ਦੇ ਨਾਲ ਮਿਲ ਕੇ (ਏਕ) ਇਕ ਅਕਾਲ ਪੁਰਖ ਵਾਹਿਗੁਰੂ ਜੀ ਵਿਚ (ਲਿਵ) ਬਿਰਤੀ ਲੱਗ ਜਾਂਦੀ ਹੈ।

## ਗੁਨ ਗੋਬਿਦ; ਕੀਰਤਨੁ ਜਨੁ ਗਾਵੈ ॥

ਜਿਹੜੇ (ਜਨੁ) ਪੁਰਖ (ਗੋਬਿਦ) ਪ੍ਰਮੇਸਰ ਦੇ (ਗੁਨ) ਗੁਣਾਂ ਨੂੰ ਉਚਾਰਦੇ ਅਤੇ ਸੰਤ ਜਨਾਂ ਨਾਲ ਮਿਲ ਕੇ ਅਕਾਲ ਪੁਰਖ ਵਾਹਿਗੁਰੂ ਜੀ ਦਾ ਕੀਰਤਨ (ਗਾਵੈ) ਗਾਇਨ ਕਰਦੇ ਹਨ।

**ਗੁਰਮੁਖਿ ਨਿਰਮਲ ਹਰਿ ਗੁਣ ਗਾਵੈ ॥** *(ਅੰਗ : ੯੪੧)*

## ਗੁਰ ਪ੍ਰਸਾਦਿ; ਨਾਨਕ ਫਲੁ ਪਾਵੈ ॥੮॥੧੯॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਪੁਰਖ (ਗੁਰ) ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਕਿਰਪਾ ਨਾਲ ਅਕਾਲ ਪੁਰਖ ਵਾਹਿਗੁਰੂ ਜੀ ਦੀ ਪ੍ਰਾਪਤੀ ਰੂਪ ਗਿਆਨ ਦਾ ਫਲ ਪ੍ਰਾਪਤ ਕਰ ਲੈਂਦੇ ਹਨ।

## ਸਲੋਕੁ ॥

**ਪਹਿਲੀ ਉਥਾਨਕਾ :**

'ਦਮਦਮੀ ਟਕਸਾਲ' ਅਨੁਸਾਰ ਇਸ ਸਲੋਕ ਦੀ ਉਥਾਨਕਾ ਇਸ ਪ੍ਰਕਾਰ ਮੰਨੀ ਜਾਂਦੀ ਹੈ। ਜਿਸ ਵਕਤ ਧੰਨ ਸਤਿਗੁਰੂ ਸ੍ਰੀ ਗੁਰੂ ਅਰਜੁਨ ਦੇਵ ਸਾਹਿਬ ਜੀ ਰਾਮਸਰ ਸਰੋਵਰ ਦੇ ਕੰਢੇ ਬੇਰ ਸਾਹਿਬ ਵਾਲੇ ਅਸਥਾਨ ਤੇ ਬੈਠ ਕੇ ਸੋਲ੍ਹਾਂ ਅਸਟਪਦੀਆਂ ਉਚਾਰ ਚੁੱਕੇ ਸਨ ਤਾਂ ਉਸ ਵਕਤ ਧੰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਵੱਡੇ ਸਪੁੱਤਰ ਬਾਬਾ 'ਸ੍ਰੀ ਚੰਦ' ਜੀ ਅੰਮ੍ਰਿਤਸਰ ਸਾਹਿਬ ਜੀ ਦੇ ਦਰਸ਼ਨ ਕਰਨ ਵਾਸਤੇ ਆਏ। ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੂੰ ਆ ਕੇ ਨਮਸਕਾਰ ਕੀਤੀ। ਸਤਿਗੁਰੂ ਸਾਹਿਬ ਜੀ ਨੇ ਬਾਬਾ ਸ੍ਰੀ ਚੰਦ ਜੀ ਨੂੰ ਵੱਡੇ ਸਤਿਗੁਰਾਂ ਦੇ ਸਪੁੱਤਰ ਜਾਣ ਕੇ ਬੜਾ ਸਤਿਕਾਰ ਕੀਤਾ ਅਤੇ ਪਿਆਰ ਨਾਲ ਮਿਲੇ। ਬਾਬਾ ਸ੍ਰੀ ਚੰਦ ਜੀ ਨੂੰ ਸੋਹਣੇ ਆਸਣ ਤੇ ਬਿਠਾਇਆ। ਬਾਬਾ ਸ੍ਰੀ ਚੰਦ ਜੀ ਨੇ ਗੁਰੂ ਅਰਜਨ ਦੇਵ ਜੀ ਅੱਗੇ ਬੇਨਤੀ ਕੀਤੀ, "ਮਹਾਰਾਜ! ਆਪ ਜੀ ਕਿਹੜਾ ਕਾਰਜ ਕਰ ਰਹੇ ਹੋ?" ਤਾਂ ਗੁਰੂ ਸਾਹਿਬ ਜੀ ਨੇ ਕਿਹਾ ਕਿ ਜਗਤ ਦੇ ਤਾਰਨ ਵਾਸਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਪਵਿੱਤਰ ਬੀੜ ਵਿਚ 'ਸੁਖਮਨੀ ਸਾਹਿਬ' ਬਾਣੀ ਉਚਾਰਨ ਕਰਕੇ ਲਿਖਵਾ ਰਹੇ ਹਾਂ। ਸੋਲ੍ਹਾਂ ਅਸਟਪਦੀਆਂ ਸੰਪੂਰਨ ਹੋ ਚੁੱਕੀਆਂ ਹਨ। ਹੁਣ ਅੱਗੇ ਤੁਸੀਂ ਉਚਾਰੋ। ਤਾਂ ਬਾਬਾ ਸ੍ਰੀ ਚੰਦ ਜੀ ਨੇ ਨਿਮਰਤਾ ਸਹਿਤ ਬੇਨਤੀ ਕੀਤੀ ਕਿ ਮਹਾਰਾਜ ਆਪ ਜੀ ਸਤਿਗੁਰੂ ਰੂਪ ਹੋ, ਬਾਣੀ ਉਚਾਰਨ ਕਰਨਾ ਆਪ ਜੀ ਨੂੰ ਹੀ ਸੋਭਦਾ ਹੈ। ਸਾਡਾ ਬਾਣੀ ਰਚਨ ਦਾ ਕੋਈ ਅਧਿਕਾਰ ਨਹੀਂ ਹੈ। ਉਸ ਵੇਲੇ ਸਤਿਗੁਰੂ ਸਾਹਿਬ ਜੀ ਨੇ ਕਿਹਾ ਕੇ ਤੁਸੀਂ ਵੱਡੇ ਸਤਿਗੁਰਾਂ ਦੇ ਸਪੁੱਤਰ ਹੋ ਕੁਝ ਤਾਂ ਉਚਾਰਨ ਕਰੋ। ਤਾਂ ਬਾਬਾ ਸ੍ਰੀ ਚੰਦ ਜੀ ਕਹਿਣ ਲੱਗੇ ਮੈਂ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਰਚੀ ਹੋਈ ਬਾਣੀ ਦਾ ਸਲੋਕ ਮੂਲ ਮੰਤਰ ਉਚਾਰ ਦਿੰਦਾ ਹਾਂ। ਸਤਿਗੁਰੂ ਸਾਹਿਬ ਜੀ ਨੇ ਕਿਹਾ ਕਿ ਓਹੀ ਉਚਾਰਨ ਕਰ ਦਿਉ ਤਾਂ ਬਾਬਾ ਸ੍ਰੀ ਚੰਦ ਜੀ ਨੇ :

**ਆਦਿ ਸਚੁ ਜੁਗਾਦਿ ਸਚੁ ॥ ਹੈ ਭਿ ਸਚੁ ਨਾਨਕ ਹੋਸੀ ਭਿ ਸਚੁ ॥੧॥**

ਇਹ ਸਲੋਕ ਉਚਾਰਨ ਕੀਤਾ।

**ਦੂਸਰੀ ਉਥਾਨਕਾ :**

ਗਿਆਨੀ ਗਿਆਨ ਸਿੰਘ ਨੇ 'ਤਵਾਰੀਖ ਗੁਰੂ ਖਾਲਸਾ' ਵਿਚ ਇਸ ਪ੍ਰਕਾਰ ਲਿਖਿਆ ਹੈ ਕਿ ਜਦੋਂ ਗੁਰੂ ਸਾਹਿਬ ਜੀ ਨੇ ਸੋਲ੍ਹਾਂ ਅਸਟਪਦੀਆਂ ਉਚਾਰੀਆਂ ਸਨ ਤਾਂ ਗੁਰੂ ਸਾਹਿਬ ਜੀ ਧੰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਵੱਡੇ ਸਪੁੱਤਰ ਬਾਬਾ ਸ੍ਰੀ ਚੰਦ ਜੀ ਦੇ ਦਰਸ਼ਨ ਕਰਨ ਵਾਸਤੇ ਬਾਰਠ ਨਗਰ ਵਿਚ ਗਏ ਸਨ। ਉੱਥੇ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਬਾਬਾ ਸ੍ਰੀ ਚੰਦ ਜੀ ਨੂੰ ਕਿਹਾ ਕਿ ਤੁਸੀਂ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਵੱਡੇ ਸਪੁੱਤਰ ਹੋ, ਆਪ ਜੀ ਬਾਣੀ ਸੁਣਾਓ। ਤਾਂ ਬਾਬਾ ਸ੍ਰੀ ਚੰਦ ਜੀ ਨੇ ਕਿਹਾ ਕਿ ਸਾਡੇ ਪਿਤਾ ਸਤਿਗੁਰੂ ਜੀ ਆਪ ਗੁਰੂ ਸਨ। ਉਹ ਆਪ ਬਾਣੀ ਉਚਾਰਦੇ ਸਨ। ਸਾਡਾ ਬਾਣੀ ਉਚਾਰਨ ਦਾ ਕੋਈ ਅਧਿਕਾਰ ਨਹੀਂ ਹੈ। ਤੁਸੀਂ ਉਹਨਾਂ ਦੀ ਗੁਰਤਾਗੱਦੀ ਦੇ ਮਾਲਕ ਹੋ। ਤੁਹਾਨੂੰ ਹੀ ਬਾਣੀ ਉਚਾਰਨ ਕਰਨਾ ਸੋਭਦਾ ਹੈ। ਜਦੋਂ ਸਤਿਗੁਰੂ ਸਾਹਿਬ ਜੀ ਨੇ ਦੁਬਾਰਾ ਕਿਹਾ ਤਾਂ ਬਾਬਾ ਸ੍ਰੀ ਚੰਦ ਜੀ ਨੇ ਕਿਹਾ ਕਿ ਮੈਂ ਗੁਰੂ ਨਾਨਕ ਦੇਵ ਸਾਹਿਬ ਦਾ ਸਲੋਕ ਭੇਟਾ ਕਰ ਦਿੰਦਾ ਹਾਂ। ਤਾਂ ਇਹ ਸਲੋਕ ਉਸ ਵਕਤ ਬਾਬਾ ਸ੍ਰੀ ਚੰਦ ਜੀ ਨੇ ਗੁਰੂ ਅਰਜਨ ਦੇਵ ਜੀ ਨੂੰ ਭੇਟ ਕੀਤਾ ਸੀ।

**ਨੋਟ :** ਪਿਛਲੇ ਸਮੇਂ ਵਿਚ ਇਕ ਹਰਨਾਮ ਦਾਸ ਨਾਮ ਦਾ ਸਾਧ ਹੋਇਆ ਹੈ, ਉਸਨੇ ਸ੍ਰੀ ਸੁਖਮਨੀ ਸਾਹਿਬ ਜੀ ਦਾ ਮਹਾਤਮਾ ਲਿਖ ਕੇ ਛਾਪਿਆ ਸੀ। ਉਸ ਵਿਚ ਉਸਨੇ ਸਤਿਗੁਰੂ ਸਾਹਿਬ ਜੀ ਦੇ ਅਦਬ ਦੇ ਉਲਟ ਬਹੁਤ ਸਾਰੇ ਲਫਜ ਲਿਖੇ ਸਨ। ਜਿਵੇਂ ਕਿ ਉਹ ਲਿਖਦਾ ਹੈ ਕਿ ਜਦੋਂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਬਾਬਾ ਸ੍ਰੀ ਚੰਦ ਜੀ ਨੂੰ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਦੇ ਪੈਰੀਂ ਪੈਣ ਵਾਸਤੇ ਕਿਹਾ ਸੀ ਤਾਂ ਅੱਗੋਂ ਬਾਬਾ ਸ੍ਰੀ ਚੰਦ ਜੀ ਨੇ ਮਾਣ ਨਾਲ ਕਿਹਾ ਕਿ ਮੈਂ ਇਸ ਕੋਹੜੀ ਦੇ ਪੈਰੀਂ ਨਹੀਂ ਪੈਣਾ। ਇਹ ਸ੍ਰੀ ਚੰਦ ਜੀ ਪੰਜਵੇਂ ਪਾਤਸ਼ਾਹ ਤੱਕ ਰਹੇ ਹਨ। ਜਦੋਂ ਪੰਜਵੇਂ ਪਾਤਸ਼ਾਹ ਜੀ ਸ੍ਰੀ ਚੰਦ ਜੀ ਦੇ ਦਰਸ਼ਨ ਕਰਨ ਗਏ ਤਾਂ ਗੁਰੂ ਸਾਹਿਬ ਨੂੰ ਅੱਗੇ ਬਾਨੀ ਨਾ ਫੁਰੇ। ਤਾਂ ਬਾਬਾ ਸ੍ਰੀ ਚੰਦ ਜੀ ਨੇ ਕਿਹਾ ਕਿ ਤੁਸੀਂ ਗੁਰੂ ਨਾਨਕ ਦੇਵ ਸਾਹਿਬ ਦਾ ਨਾਮ ਰੱਖੋ ਤਾਂ ਬਾਨੀ ਫੁਰੇਗੀ। ਫਿਰ ਸੁਖਮਨੀ ਸਾਹਿਬ ਜੀ ਦੀਆਂ ਅਖੀਰਲੀਆਂ ਅੱਠ ਅਸਟਪਦੀਆਂ ਬਾਬਾ ਸ੍ਰੀ ਚੰਦ ਜੀ ਨੇ ਸੁਣਾਈਆਂ ਸਨ। ਇਹੋ ਜਿਹੀ ਉਸਨੇ ਸਤਿਗੁਰੂ ਸਾਹਿਬ ਜੀ ਦੀ ਨਿੰਦਿਆ ਕੀਤੀ ਹੈ। ਜਿਹੜੇ ਇਸ ਪ੍ਰਕਾਰ ਗੁਰੂ ਘਰ ਦੀ ਨਿੰਦਿਆ ਕਰਦੇ ਹਨ, ਉਹਨਾਂ ਲੋਕਾਂ ਦੀ ਜੁਬਾਨ ਕੰਮ ਕਰਨ ਵਾਲੀ ਨਹੀਂ ਰਹਿਣੀ ਚਾਹੀਦੀ। ਜਿਵੇਂ ਮਰਾਸੀਆਂ ਨੇ ਨਿੰਦਿਆ ਕੀਤੀ ਤਾਂ ਉਹਨਾਂ ਦੇ ਕੋਹੜ ਚੱਲ ਪਿਆ ਸੀ। ਇਸੇ ਪ੍ਰਕਾਰ ਇਹੋ ਜਿਹੇ ਨਿੰਦਕਾ ਦੇ ਮੂੰਹ ਵਿਚ ਕੋਹੜ ਪੈ ਜਾਣਾ ਚਾਹੀਦਾ ਹੈ। ਸਿੱਖ ਨੇ ਇਹੋ ਜਿਹੇ ਸਾਕਤ ਪੁਰਸ਼ਾਂ ਦੀ ਉਗਾਹੀ ਨੂੰ ਸੁਣ ਕੇ ਕਦੇ ਵੀ ਦ੍ਰਿੜ ਨਹੀਂ ਕਰਨਾ ਹੈ ਤੇ ਨਾ ਹੀ ਦਿਲ ਵਿਚ ਵਸਾਉਣਾ ਹੈ।

**ਅੱਖਰ ਭੇਦ :** ਜਿਵੇਂ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਮਾਰੂ ਰਾਗ ਵਿਚ ਸ਼ਬਦ ਉਚਾਰਨ ਕੀਤਾ ਹੈ:

**ਪਤਿਤ ਪੁਨੀਤ ਅਸੰਖ ਹੋਹਿ ਹਰਿ ਚਰਨੀ ਮਨੁ ਲਾਗ ॥** *(ਅੰਗ : ੫੧੮)*

ਪੰਜਵੇਂ ਪਾਤਸ਼ਾਹ ਜੀ ਨੇ ਰਾਗ ਗੂਜਰੀ ਦੀ ਦੂਜੀ ਵਾਰ ਵਿਚ ਉਚਾਰਨ ਕੀਤਾ ਹੈ।

**ਪਤਿਤ ਅਸੰਖ ਪੁਨੀਤ ਕਰਿ ਪੁਨਹ ਪੁਨਹ ਬਲਿਹਾਰ ॥** *(ਅੰਗ : ੨੪੮)*

ਇਥੇ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਅੱਖਰਾਂ ਵਿਚ ਭੇਦ ਰੱਖਿਆ ਹੈ। ਜਿਵੇਂ ਗੁਰਬਾਣੀ ਵਿਚ ਤਿੰਨ ਸੋ ਦਰੁ ਆਉਂਦੇ ਹਨ। ਪਰ ਤਿੰਨਾਂ ਸੋ ਦਰੁ ਵਿਚ ਮਹਾਰਾਜ ਜੀ ਨੇ ਅੱਖਰਾਂ ਦਾ ਭੇਦ ਰੱਖਿਆ ਹੈ। ਇਸੇ ਪ੍ਰਕਾਰ ਇੱਥੇ ਗੁਰੂ ਅਰਜਨ ਦੇਵ ਸਾਹਿਬ ਜੀ, ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੁਆਰਾ ਜਪੁਜੀ ਸਾਹਿਬ ਜੀ ਦੀ ਬਾਨੀ ਵਿਚ ਅੰਕਿਤ ਮੂਲ ਮੰਤਰ ਤੋਂ

**ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥**

ਅੱਖਰਾਂ ਦਾ ਭੇਦ ਰੱਖ ਕੇ ਸਲੋਕ ਉਚਾਰਨ ਕਰਦੇ ਹਨ।

## ਆਦਿ ਸਚੁ; ਜੁਗਾਦਿ ਸਚੁ ॥

ਹੇ ਭਾਈ! ਉਹ ਪ੍ਰਮੇਸਰ ਸਾਰੇ ਜਗਤ ਦੇ ਆਦਿ ਵਿਚ ਵੀ ਸਤ ਸਰੂਪ ਹੈ।

**ਤ੍ਰੈਈ ਕਾਲ ਅਬਾਧਤੰ ਸਤੱਤੰ ॥** *(ਸ਼ਾਸਤਰ ਪ੍ਰਮਾਣ)*

ਅਤੇ (ਜੁਗਾਦਿ ਸਚੁ) ਸਤਿਜੁਗ, ਤ੍ਰੇਤਾ, ਦੁਆਪਰ, ਆਦਿਕ ਜੁਗਾਂ ਦੀ ਮਰਿਆਦਾ ਥਾਪਣ ਵੇਲੇ ਜੁਗਾਂ ਦੇ ਆਦਿ ਵਿਚ ਵੀ ਸਤ ਸਰੂਪ ਸੀ।

## ਹੈ ਭਿ ਸਚੁ; ਨਾਨਕ ਹੋਸੀ ਭਿ ਸਚੁ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਹੁਣ (ਭਿ) ਵੀ ਸੱਚ ਸਰੂਪ ਹੈ ਅਤੇ (ਭਿ) ਬਹੁੜੋ ਅੱਗੇ ਭਵਿੱਖ ਵਿਚ ਵੀ ਸਤ ਸਰੂਪ ਹੀ (ਹੋਸੀ) ਹੋਵੇਗਾ।

**ਜੁਗੁ ਜੁਗੁ ਸਾਚਾ ਹੈ ਭੀ ਹੋਸੀ ॥** *(ਅੰਗ : ੧੦੨੨)*

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਆਦਿ ਸਚੁ; ਜੁਗਾਦਿ ਸਚੁ ॥ ਹੈ ਭਿ ਸਚੁ; ਨਾਨਕ ਹੋਸੀ ਭਿ ਸਚੁ ॥੧॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਸ ਪ੍ਰਮੇਸਰ ਦੀ ਪ੍ਰਾਪਤੀ ਵਾਸਤੇ (ਆਦਿ) ਸਭ ਤੋਂ ਪਹਿਲਾਂ (ਸਚੁ) ਸੱਚੇ ਪ੍ਰਮੇਸਰ ਉੱਤੇ ਸ਼ਰਧਾ ਕਰੋ। ਫਿਰ ਸ਼ਰਧਾ ਦੇ ਨਾਲ (ਜੁਗ+ਆਦਿ) (ਜੁਗ) ਚਾਰ ਸਾਧਨ ਵੈਰਾਗ, ਵਿਵੇਕ, ਖਟਸੰਪਤੀ, ਮੋਖ ਇੱਛਾ ਦੇ ਆਦਿ ਵਿਚ ਨਿਸ਼ਕਾਮ ਕਰਮ ਕਰੋ। ਫਿਰ (ਸਚੁ) ਸ੍ਰਵਣ ਕਰੋ। ਸ੍ਰਵਣ ਕਰਕੇ (ਹੈ) ਮੰਨਣ ਕਰੋ, ਮੰਨਣ ਕਰਕੇ (ਭਿ) ਬਹੁੜੋ ਨਿਧਿਆਸਣ ਕਰੋ, ਕਮਾਈ ਕਰੋ। ਫਿਰ ਸਤ ਸਰੂਪ ਦੀ ਪ੍ਰਾਪਤੀ ਹੋ ਜਾਵੇਗੀ।

**ਸ਼ੰਕਾ :** ਹੇ ਮਹਾਰਾਜ ! ਜਦੋਂ ਪਰਮੇਸਰ ਦਾ ਸਰੂਪ ਸਾਖਿਆਤ ਹੋ ਗਿਆ ਤਾਂ ਫਿਰ ਉਸ ਤੋਂ ਬਾਅਦ ਜਦੋਂ ਮੇਰੇ ਸਰੀਰ ਦਾ ਅੰਤ ਹੋਵੇਗਾ ਉਸ ਵੇਲੇ ਮੇਰੇ ਨਾਲ ਨਿਭੇਗਾ ਕਿ ਨਹੀ?

**ਉੱਤਰ :** ਮਹਾਰਾਜ ਜੀ ਕਹਿੰਦੇ ਹਨ ਕਿ ਹੇ ਗੁਰਸਿੱਖਾ ! ਸੱਚ ਸਰੂਪ ਦੀ ਪ੍ਰਾਪਤੀ ਹੋਣ ਤੋਂ ਬਾਅਦ 'ਜੀਵ' ਜੀਵ ਨਹੀਂ ਰਹਿੰਦਾ ਬਲਕਿ ਉਹ ਜੀਵ (ਭਿ) ਵੀ ਸਚ ਸਰੂਪ ਦਾ ਰੂਪ ਹੀ (ਹੋਸੀ) ਹੋ ਜਾਂਦਾ ਹੈ। ਇਸ ਲਈ ਤੈਨੂੰ ਇਹੋ ਜਿਹਾ ਸਰੂਪ ਸਾਖਿਆਤ ਹੋਵੇਗਾ ਜਿਹੜਾ ਸਰੀਰ ਦੇ ਨਾਸ਼ ਹੋਣ ਤੋਂ ਵੀ ਸਚ ਸਰੂਪ ਹੋਵੇਗਾ। ਕਦੇ ਸਰੀਰ ਦੇ ਮਰਨ ਨਾਲ ਮਰੇਗਾ ਨਹੀਂ ਅਤੇ ਸਰੀਰ ਦੇ ਜੰਮਣ ਨਾਲ ਜੰਮੇਗਾ ਨਹੀ। ਉਹ ਐਸਾ ਸਚ ਸਰੂਪ ਤੈਨੂੰ ਪ੍ਰਾਪਤ ਹੋਵੇਗਾ ਜੋ ਕਦੇ ਨਾਸ ਨਹੀਂ ਹੋਵੇਗਾ। ਉਸ ਸਰੂਪ ਦੀ ਸਾਖਿਆਤਤਾ ਹੋਣ ਤੋਂ ਤੂੰ ਵੀ ਸਚ ਸਰੂਪ ਹੀ ਹੋ ਜਾਵੇਂਗਾ, ਫਿਰ ਨਾ ਕਦੇ ਜੰਮੇਗਾ ਨਾ ਮਰੇਂਗਾ।

## ਅਸਟਪਦੀ ॥

ਇਥੇ ਸਤਿਗੁਰੂ ਸਾਹਿਬ ਜੀ ਸਤਿ ਨੂੰ ਸੱਤਾ ਮਾਤਰ ਕਥਨ ਕਰਦੇ ਹਨ

## ਚਰਨ ਸਤਿ; ਸਤਿ ਪਰਸਨਹਾਰ ॥

(ਸਤਿ) ਤ੍ਰੈਈਕਾਲ ਅਬਾਧ ਰੂਪ ਪ੍ਰਮੇਸਰ ਦੇ ਸੱਤਾ ਮਾਤਰ ਚਰਨ ਵੀ ਸਤ ਸਰੂਪ ਹੀ ਹਨ। **ਵਾ:** ਉਸ ਦੇ ਸਬਦ ਰੂਪ ਚਰਨ ਵੀ ਸਤ ਹਨ। **ਵਾ:** ਸਾਰਿਆਂ ਦਾ ਅਧਿਸ਼ਠਾਨ ਰੂਪ ਹੋਣ ਕਰਕੇ ਸਤ ਸਰੂਪ ਪ੍ਰਮੇਸਰ ਦੇ ਚਰਨ ਵੀ ਸਤ ਸਰੂਪ ਹੀ ਹਨ ਅਤੇ ਉਹਨਾਂ ਚਰਨਾਂ ਨੂੰ (ਪਰਸਨਹਾਰ) ਛੋਹਣ ਵਾਲਾ ਸਿੱਖ ਵੀ ਉਲਟ ਕੇ ਸਤ ਸਰੂਪ ਹੀ ਹੋ ਜਾਂਦਾ ਹੈ।

**ਅਥਵਾ :** ਸਰਗੁਣ ਸਰੂਪ ਦੇ ਚਰਨ ਵੀ ਸਤ ਸਰੂਪ ਹਨ ਤੇ ਉਹਨਾਂ ਚਰਨਾਂ ਨੂੰ ਪਰਸਣ ਵਾਲੇ ਵੀ ਸਤ ਸਰੂਪ ਹਨ।

## ਪੂਜਾ ਸਤਿ; ਸਤਿ ਸੇਵਦਾਰ ॥

ਉੱਥੇ ਸੱਚ ਸਰੂਪ ਦੇ ਵਿੱਚ ਸਤ ਸਰੂਪ ਦੀ ਹੀ ਪੂਜਾ ਹੈ ਅਤੇ ਸੇਵਾਦਾਰ ਵੀ ਸੱਚ ਸਰੂਪ ਹੀ ਹਨ।

**ਅਥਵਾ :** ਉਸ ਪ੍ਰਮੇਸਰ ਦੀ ਪੂਜਾ ਵੀ ਸਤ ਸਰੂਪ ਹੈ ਅਤੇ (ਸੇਵਦਾਰ) ਸਤ ਸਰੂਪ ਦੀ ਪੂਜਾ ਕਰਨ ਵਾਲਾ ਸੇਵਾਦਾਰ ਵੀ ਸਤ ਸਰੂਪ ਹੋ ਜਾਂਦਾ ਹੈ।

## ਦਰਸਨੁ ਸਤਿ; ਸਤਿ ਪੇਖਨਹਾਰ ॥

ਉਥੇ ਸਤ ਸਰੂਪ ਦੇ ਹੀ ਦਰਸ਼ਨ ਹਨ ਅਤੇ ਦਰਸ਼ਨ ਨੂੰ ਦੇਖਣ ਵਾਲਾ ਵੀ ਸਤ ਸਰੂਪ ਹੀ ਹੈ।

**ਅਥਵਾ :** ਅਕਾਲ ਪੁਰਖ ਵਾਹਿਗੁਰੂ ਜੀ ਦੇ ਦਰਸਨ ਵੀ ਸਤ ਸਰੂਪ ਹਨ ਅਤੇ ਉਹਨਾਂ ਦਰਸ਼ਨਾਂ ਨੂੰ (ਪੇਖਨਹਾਰ) ਦੇਖਣ ਵਾਲਾ ਵੀ ਉਲਟ ਕੇ ਸਤ ਸਰੂਪ ਹੀ ਹੋ ਜਾਂਦਾ ਹੈ।

## ਨਾਮੁ ਸਤਿ; ਸਤਿ ਧਿਆਵਨਹਾਰ ॥

ਉੱਥੇ ਪ੍ਰਮੇਸਰ ਦਾ ਨਾਮ ਵੀ ਸਤ ਹੈ।

**ਕਿਰਤਮ ਨਾਮ ਕਥੇ ਤੇਰੇ ਜਿਹਬਾ॥ ਸਤਿ ਨਾਮੁ ਤੇਰਾ ਪਰਾ ਪੂਰਬਲਾ॥** *(ਅੰਗ : ੧੦੮੩)*

ਅਤੇ ਨਾਮ ਨੂੰ (ਧਿਆਵਨਹਾਰ) ਧਿਆਉਣ ਵਾਲੇ ਵੀ ਸਤ ਸਰੂਪ ਹੀ ਹਨ।

## ਆਪਿ ਸਤਿ; ਸਤਿ ਸਭ ਧਾਰੀ ॥

ਇਸ ਪ੍ਰਕਾਰ ਉਹ ਪ੍ਰਮੇਸਰ ਆਪ ਵੀ ਸਤ ਸਰੂਪ ਹੈ ਅਤੇ ਉਸ ਦੀ ਸੱਤਾ ਤੋਂ ਭਿੰਨ ਪ੍ਰਤੀਤ ਨਾ ਹੋਣੇ ਕਰਕੇ ਧਾਰਨ ਕੀਤੀ ਹੋਈ ਸਾਰੀ ਸ੍ਰਿਸ਼ਟੀ ਵੀ ਸੱਤ ਸਰੂਪ ਹੀ ਹੈ।

## ਆਪੇ ਗੁਣ; ਆਪੇ ਗੁਣਕਾਰੀ ॥

ਉਹ ਆਪ ਹੀ (ਗੁਣ) ਸਤ, ਚਿਤ, ਅਨੰਦ ਰੂਪ ਗੁਣਾਂ ਵਾਲਾ ਹੈ ਅਤੇ ਆਪ ਹੀ (ਗੁਣ+ਕਾਰੀ) (ਗੁਣ) ਵਿਸ਼ਿਆਂ ਦੀ (ਕਾਰੀ) ਔਸ਼ਦੀ ਕਰਨ ਵਾਲਾ ਹੈ ਭਾਵ ਨਿਰਬਿਖਈ ਬਣਾਉਣ ਵਾਲਾ ਹੈ।

**ਅਥਵਾ :** ਆਪ ਹੀ (ਗੁਣ) ਗਿਆਨ ਹੈ ਅਤੇ ਆਪ ਹੀ (ਗੁਣ+ਕਾਰੀ) (ਗੁਣ) ਗਿਆਨ ਦੇ (ਕਾਰੀ) ਕਰਨ ਵਾਲਾ ਗੁਰੂ ਸਰੂਪ ਹੈ।

**ਅਥਵਾ :** ਆਪ ਹੀ (ਗੁਣ) ਸਤ, ਸੰਤੋਖ ਆਦਿਕ ਗੁਣਾਂ ਦੇ ਸਹਿਤ ਹੈ ਤੇ ਆਪ ਹੀ (ਗੁਣਕਾਰੀ) ਗੁਣਾਂ ਦੇ ਕਰਨ ਵਾਲਾ ਉਪਕਾਰੀ ਸਰੂਪ ਹੈ। **ਵਾ:** ਆਪ ਹੀ ਉਪਕਾਰ ਕਰਨ ਵਾਲਾ ਗੁਰੂ ਰੂਪ ਉਪਕਾਰੀ ਹੈ।

## ਸਬਦੁ ਸਤਿ; ਸਤਿ ਪ੍ਰਭੁ ਬਕਤਾ ॥

ਉਸ ਪ੍ਰਮੇਸਰ ਦਾ (ਸਬਦੁ) ਉਪਦੇਸ਼ ਵੀ ਸਤ ਸਰੂਪ ਹੈ ਅਤੇ ਉਸ ਉਪਦੇਸ਼ ਦਾ (ਬਕਤਾ) ਬਕਤੱਬ ਕਰਨ ਵਾਲੇ **ਵਾ:** (ਪ੍ਰਭੁ) ਪ੍ਰਮੇਸਰ ਨੂੰ (ਬਕਤਾ) ਬਕਤੱਬ ਭਾਵ ਕਥਨ ਕਰਨ ਵਾਲੇ ਪ੍ਰਭੂ ਸਰੂਪ ਗੁਰੂ ਜੀ ਵੀ ਸਤ ਸਰੂਪ ਹੀ ਹਨ।

**ਅਥਵਾ :** ਜੋ ਸਤ ਸਰੂਪ (ਪ੍ਰਭੁ) ਪ੍ਰਮੇਸਰ ਦੇ ਉਪਦੇਸ਼ ਦਾ ਬਕਤੱਬ ਕਰਨ ਵਾਲੇ ਗੁਰੂ ਜੀ ਹਨ, ਉਹ ਵੀ ਸਤ ਸਰੂਪ ਹੀ ਹਨ।

**ਅਥਵਾ :** ਉਹ (ਸਬਦੁ) ਬ੍ਰਹਮ ਆਪ ਵੀ ਸੱਚਾ ਹੈ। ਉਸ ਦਾ ਉਪਦੇਸ਼ ਵੀ ਸੱਚਾ ਹੈ ਅਤੇ ਉਹ ਪ੍ਰਭੂ ਆਪ ਹੀ ਤਤ ਬੇਤਾ ਹੋ ਕੇ ਬਕਤੱਬ ਕਰਨ ਵਾਲਾ ਹੈ।

## ਸੁਰਤਿ ਸਤਿ; ਸਤਿ ਜਸੁ ਸੁਨਤਾ ॥

ਜਿਵੇਂ ਪਾਰਸ ਨਾਲ ਛੋਹ ਕੇ ਅੱਠ ਧਾਤਾਂ ਸੋਨਾ ਬਣ ਜਾਂਦੀਆਂ ਹਨ। ਤਿਵੇਂ ਹੀ ਜਿਹੜੀ ਸੁਰਤ ਪਰਮੇਸਰ ਵਿਚ ਜੁੜ ਜਾਂਦੀ ਹੈ। ਉਹ ਸਤ ਸਰੂਪ ਹੀ ਹੋ ਜਾਂਦੀ ਹੈ ਅਤੇ ਜਿਹੜੇ ਕੰਨ ਪਰਮੇਸਰ ਦੇ ਜਸ ਨੂੰ ਸੁਣਦੇ ਹਨ। ਉਹ ਕੰਨ ਵੀ ਸਤ ਸਰੂਪ ਹੀ ਹੋ ਜਾਂਦੇ ਹਨ।

**ਅਥਵਾ :** (ਸੁਰਤਿ) ਗਿਆਤ ਵੀ ਸਤ ਸਰੂਪ ਹੈ ਤੇ ਜਸ (ਸੁਨਤਾ) ਸੁਣਨ ਵਾਲਾ ਵੀ ਸਤ ਸਰੂਪ ਹੈ।

**ਅਥਵਾ :** (ਸੁ+ਰਤਿ) (ਸੁ) ਸ੍ਰੇਸ਼ਟ (ਰਤਿ) ਪ੍ਰੀਤੀ ਵੀ ਸੱਚੀ ਹੈ **ਵਾ:** ਬ੍ਰਹਮਾਕਾਰ ਹੋਈ ਸੁਰਤ ਵੀ ਸੱਚੀ ਹੈ ਅਤੇ ਜੋ ਸ਼ਰਧਾ ਤੇ ਭਰੋਸੇ ਰੂਪ ਕੰਨਾਂ ਨਾਲ ਪ੍ਰਮੇਸਰ ਦਾ ਜਸ ਸੁਣਦਾ ਹੈ, ਉਹ ਵੀ ਸੱਚਾ ਹੈ।

**ਅਥਵਾ :** ਪਰਮੇਸਰ ਦਾ ਜਸ ਵੀ ਸੱਚਾ ਹੈ ਅਤੇ ਜੋ ਪੁਰਸ਼ ਸੁਰਤ ਲਗਾ ਜਸ ਨੂੰ ਸੁਣਦਾ ਹੈ। ਉਹ ਵੀ ਸੱਚਾ ਹੈ।

## ਬੂਝਨਹਾਰ ਕਉ; ਸਤਿ ਸਭ ਹੋਇ ॥

ਸਤਿਗੁਰੂ ਸਾਹਿਬ ਜੀ ਦੁਆਰਾ (ਬੂਝਨਹਾਰ) ਬੁੱਝਣ ਭਾਵ ਸਮਝ ਪ੍ਰਾਪਤ ਕਰਨ ਵਾਲੇ (ਕਉ) ਨੂੰ (ਸਭ) ਸਾਰਿਆਂ ਵਿਚ ਹੀ ਸਤ ਸਰੂਪ ਪਰਗਟ (ਹੋਇ) ਹੋ ਜਾਂਦਾ ਹੈ ਭਾਵ ਉਹ ਸਾਰਿਆਂ ਵਿਚ ਇਕ ਪ੍ਰਮੇਸਰ ਨੂੰ ਹੀ ਵੇਖਦਾ ਹੈ।

## ਨਾਨਕ ਸਤਿ; ਸਤਿ ਪ੍ਰਭੁ ਸੋਇ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਥੇ ਕਥਨ ਕਰਨ ਵਾਲੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਵੀ ਸੱਤ ਸਰੂਪ ਹਨ ਅਤੇ ਜਿਸ ਪ੍ਰਭੂ ਦਾ ਕਥਨ ਕਰਦੇ ਹਨ, (ਸੋਇ) ਉਹ ਵੀ ਸੱਤ ਸਰੂਪ ਹੀ ਹੈ। **ਵਾ:** ਉਹ (ਪ੍ਰਭੁ) ਪ੍ਰਮੇਸਰ ਆਪ ਵੀ ਸੱਤ ਸਰੂਪ ਹੈ ਅਤੇ ਉਸਦੀ (ਸੋਇ) ਸੋਭਾ ਵੀ ਸੱਤ ਸਰੂਪ ਹੀ ਹੈ।

**ਅਥਵਾ :** (ਸੋਇ) ਉਹ ਪ੍ਰਮੇਸਰ ਪਿਛੇ ਵੀ ਸੱਤ ਸਰੂਪ ਸੀ ਅਤੇ ਹੁਣ ਵੀ ਸੱਤ ਸਰੂਪ ਹੈ।

**ਅਥਵਾ :** (ਸਤਿ) ਨਿਸ਼ਚੇ ਕਰਕੇ (ਸੋਇ) ਉਹ ਪ੍ਰਭੂ ਸੱਤ ਸਰੂਪ ਹੀ ਹੈ।

## ਸਤਿ ਸਰੂਪੁ; ਰਿਦੈ ਜਿਨਿ ਮਾਨਿਆ ॥

ਜਿੰਨ੍ਹਾਂ ਗੁਰਮੁਖਾਂ ਨੇ ਆਪਣੇ (ਰਿਦੈ) ਹਿਰਦੇ ਵਿਚ (ਮਾਨਿਆ) ਮੰਨ ਲਿਆ ਹੈ ਕਿ ਸਾਰਿਆਂ ਵਿਚ ਨਾਸ਼ ਨਾ ਹੋਣ ਵਾਲਾ ਸੱਤ ਸਰੂਪ ਪ੍ਰਮੇਸਰ ਹੀ ਹੈ।

## ਕਰਨ ਕਰਾਵਨ; ਤਿਨਿ ਮੂਲੁ ਪਛਾਨਿਆ ॥

(ਤਿਨਿ) ਉਹਨਾਂ ਭਾਗਾਂ ਵਾਲਿਆਂ ਨੇ ਸਾਰੇ (ਕਰਨ) ਕਾਰਜਾਂ ਨੂੰ ਕਰਨ ਵਾਲੇ ਅਤੇ ਤੱਤਾਂ ਦੁਆਰਾ, ਗੁਣਾਂ ਦੁਆਰਾ, ਦੇਵਤਿਆਂ ਦੁਆਰਾ ਸ੍ਰਿਸ਼ਟੀ ਨੂੰ (ਕਰਾਵਨ) ਕਰਾਉਣ ਵਾਲੇ (ਮੂਲੁ) ਮੁੱਢ ਰੂਪ, ਕਾਰਣ ਰੂਪ ਪ੍ਰਮੇਸਰ ਨੂੰ (ਪਛਾਨਿਆ) ਪਛਾਣ ਲਿਆ ਹੈ।

**ਅਥਵਾ :** (ਤਿਨਿ) ਉਹਨਾਂ ਨੇ ਪਛਾਣ ਲਿਆ ਹੈ ਕਿ ਸਭ ਕੁਝ ਕਰਨ ਤੇ ਕਰਾਉਣ ਵਾਲਾ (ਮੂਲੁ) ਅਧਿਸ਼ਠਾਨ ਸਰੂਪ ਬ੍ਰਹਮ ਹੀ ਹੈ।

**ਅਥਵਾ :** ਉਹਨਾਂ ਨੇ ਕਾਰਨਾਂ ਨੂੰ ਕਰਨ ਵਾਲੇ (ਮੂਲੁ) ਅਧਿਸ਼ਠਾਨ ਸਰੂਪ ਬ੍ਰਹਮ ਨੂੰ ਪਛਾਣ ਲਿਆ ਹੈ।

## ਜਾ ਕੈ ਰਿਦੈ; ਬਿਸ੍ਵਾਸੁ ਪ੍ਰਭ ਆਇਆ ॥

ਜਿੰਨ੍ਹਾਂ ਦੇ (ਰਿਦੈ) ਹਿਰਦੇ ਵਿਚ ਗੁਰੂ ਸਾਹਿਬ ਜੀ ਦੇ ਉਪਦੇਸ਼ ਦੁਆਰਾ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਜੀ ਦਾ (ਬਿਸ੍ਵਾਸੁ) ਭਰੋਸਾ, ਵਿਸ਼ਵਾਸ ਆ ਗਿਆ ਹੈ।

## ਤਤੁ ਗਿਆਨੁ; ਤਿਸੁ ਮਨਿ ਪ੍ਰਗਟਾਇਆ ॥

(ਤਿਸੁ) ਉਹਨਾਂ ਸਿਦਕ ਵਾਲਿਆਂ ਦੇ ਮਨ ਵਿਚ ਤੱਤ ਸਰੂਪ ਦਾ ਗਿਆਨ (ਪ੍ਰਗਟਾਇਆ) ਪਰਗਟ ਹੋ ਜਾਂਦਾ ਹੈ। **ਵਾ:** ਯਥਾਰਥ ਗਿਆਨ ਪਰਗਟ ਹੋ ਜਾਂਦਾ ਹੈ।

## ਭੈ ਤੇ ਨਿਰਭਉ; ਹੋਇ ਬਸਾਨਾ ॥

ਫਿਰ ਜਿਸ ਨੂੰ ਵਾਹਿਗੁਰੂ ਜੀ ਦੇ ਸਰੂਪ ਦਾ ਗਿਆਨ ਪਰਗਟ ਹੋਇਆ ਹੈ। ਉਹ ਸਭ ਤਰ੍ਹਾਂ ਦੇ ਭੈ ਤੋਂ ਨਿਰਭਉ ਹੋ ਕੇ ਸਰੂਪ ਰੂਪ ਘਰ ਵਿੱਚ ਵੱਸਦਾ ਹੈ।

**ਅਥਵਾ :** ਉਸ ਨੇ ਭੈ ਰੂਪ ਜਗਤ (ਤੇ) ਤੋਂ ਨਿਰਭਉ ਹੋ ਕੇ ਭਾਵ ਭੈ ਤੋਂ ਰਹਿਤ ਹੋ ਕੇ ਪ੍ਰਮੇਸਰ ਵਿਚ (ਬਸਾਨਾ) ਵੱਸਣਾ ਕੀਤਾ ਹੈ ਅਤੇ

## ਜਿਸ ਤੇ ਉਪਜਿਆ; ਤਿਸੁ ਮਾਹਿ ਸਮਾਨਾ ॥

ਜਿਸ ਪ੍ਰਮੇਸਰ (ਤੇ) ਤੋਂ ਉਹ (ਉਪਜਿਆ) ਪੈਦਾ ਹੋਇਆ ਸੀ (ਤਿਸੁ) ਉਸ (ਮਾਹਿ) ਵਿਚ ਹੀ (ਸਮਾਨਾ) ਸਮਾ ਗਿਆ ਹੈ, ਭਾਵ ਅਭੇਦ ਹੋ ਗਿਆ ਹੈ।

**ਅਥਵਾ :** ਜਿਸ ਸਤਿਗੁਰੂ ਸਾਹਿਬ ਜੀ ਤੋਂ ਸਚਾ ਉਪਦੇਸ਼ ਲੈ ਕੇ "ਸਤਿਗੁਰ ਕੈ ਜਨਮੇ ਗਵਨੁ ਮਿਟਾਇਆ ॥" ਅਨੁਸਾਰ ਗੁਰਸਿਖ ਗੁਰੂ ਘਰ ਵਿਚ ਪ੍ਰਗਟ ਹੋਇਆ ਹੈ। ਉਹਨਾਂ ਸਤਿਗੁਰਾਂ ਦੇ ਸਚੇ ਵਿਆਪਕ ਨਿਰਗੁਨ ਸਰੂਪ ਵਿਚ ਹੀ ਉਹ ਅਭੇਦ ਹੋ ਗਿਆ ਹੈ।

## ਬਸਤੁ ਮਾਹਿ ਲੇ; ਬਸਤੁ ਗਡਾਈ ॥ ਤਾ ਕਉ; ਭਿੰਨ ਨ ਕਹਨਾ ਜਾਈ ॥

ਜਿਵੇਂ ਇਕ (ਬਸਤੁ) ਸੋਨੇ ਦੀ ਵਸਤੂ ਭਾਵ ਟੂੰਬ ਨੂੰ ਲੈ ਕੇ, ਕੁਠਾਲੀ ਵਿਚ ਢਾਲ ਕੇ (ਬਸਤੁ) ਸੋਨੇ ਦੀ ਡਲ਼ੀ ਵਿਚ (ਗਡਾਈ) ਮਿਲਾ ਦਈਏ। ਤਾਂ (ਤਾ) ਉਸ ਸੋਨੇ ਦੀ ਟੂੰਬ (ਕਉ) ਨੂੰ ਸੋਨੇ ਤੋਂ ਵੱਖਰਾ ਨਹੀਂ ਕਿਹਾ ਜਾ ਸਕਦਾ। ਭਾਵ ਜਦੋਂ ਸੋਨੇ ਦੇ ਗਹਿਣੇ ਨੂੰ ਸੋਨੇ ਵਿਚ ਹੀ ਮਿਲਾ ਦੇਈਏ ਤਾਂ ਉਹ ਸੋਨੇ ਦਾ ਰੂਪ ਹੀ ਹੋ ਜਾਂਦਾ ਹੈ।

**ਅਲੰਕਾਰ ਮਿਲਿ ਥੈਲੀ ਹੋਈ ਹੈ ਤਾ ਤੇ ਕਨਿਕ ਵਖਾਨੀ ॥** *(ਅੰਗ : ੬੭੨)*

ਇਸੇ ਪ੍ਰਕਾਰ ਜਦੋਂ *ਪਰਤਯਕ ਜੋਤ ਨੂੰ ਸਤ, ਚਿਤ, ਅਨੰਦ ਸਰੂਪ ਬ੍ਰਹਮ ਵਿਚ ਮੇਲ ਦਿੱਤਾ ਜਾਂਦਾ ਹੈ **ਵਾ:** ਜਦੋਂ ਤਤ ਪਦ ਦੇ ਲਖ ਅਰਥ ਵਿਚ ਤੂੰ ਪਦ ਦੇ ਲਖ ਅਰਥ ਨੂੰ ਅਭੇਦ ਕਰ ਦਿੱਤਾ ਜਾਂਦਾ ਹੈ ਭਾਵ ਜਦੋਂ ਏਕਤਾ ਹੋ ਜਾਂਦੀ ਹੈ ਤਾਂ ਉਸ ਨੂੰ ਪ੍ਰਮੇਸਰ ਤੋਂ ਵੱਖਰਾ ਨਹੀਂ ਕਿਹਾ ਜਾ ਸਕਦਾ, ਕਿ ਇਹ ਫਲਾਣੀ ਦੇਹ ਵਾਲਾ ਹੈ। ਇਹ ਇਸਦਾ ਪੁੱਤਰ ਹੈ, ਇਹ ਇਸਦਾ ਪਿਤਾ ਹੈ ਆਦਿ।

## ਬੂਝੈ ਬੂਝਨਹਾਰੁ; ਬਿਬੇਕ ॥

(ਬਿਬ+ਏਕ) 'ਬਿਬ' ਭਾਵ ਦੋ। ਦੋ ਕੌਣ ਜੀਵ ਤੇ ਈਸ਼। ਜਿਹੜਾ ਪੁਰਖ ਗੁਰਾਂ ਦੁਆਰਾ (ਬੂਝਨਹਾਰੁ) ਪੁੱਛਣ ਵਾਲਾ ਹੋ ਕੇ (ਬਿਬ) ਜੀਵ-ਈਸ਼ ਦੀ (ਏਕ) ਏਕਤਾ ਦੇ ਵਿਚਾਰ ਨੂੰ (ਬੂਝੈ) ਬੁਝ ਭਾਵ ਸਮਝ ਲੈਂਦਾ ਹੈ।

**ਅਥਵਾ :** ਜਿਹੜਾ (ਬੂਝਨਹਾਰੁ) ਜਗਿਆਸੂ ਪੁੱਛਣ ਵਾਲਾ ਹੋ ਕੇ ਗੁਰਾਂ ਪਾਸੋਂ ਵਾਚਯ ਅਰਥ ਦਾ ਤਿਆਗ ਕਰਕੇ (ਬਿਬੇਕ) ਜੀਵ-ਈਸ਼ ਦੀ ਏਕਤਾ ਬਾਰੇ (ਬੂਝੈ) ਪੁੱਛਦਾ ਹੈ।

## ਨਾਰਾਇਨ ਮਿਲੇ; ਨਾਨਕ ਏਕ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ (ਨਾਰਾਇਨ) ਪ੍ਰਮੇਸਰ ਨਾਲ ਮਿਲ ਕੇ (ਏਕ) ਇਕੋ ਰੂਪ ਹੋ ਜਾਂਦਾ ਹੈ।

## ਠਾਕੁਰ ਕਾ ਸੇਵਕੁ; ਆਗਿਆਕਾਰੀ ॥

ਹੇ ਭਾਈ ! ਉਹੋ ਹੀ (ਠਾਕੁਰ) ਅਕਾਲ ਪੁਰਖ ਵਾਹਿਗੁਰੂ ਜੀ ਦਾ ਸੇਵਕ ਹੈ, ਜੋ ਸਦਾ ਹੀ ਦਾਸਾ ਭਾਵ ਧਾਰ ਕੇ (ਆਗਿਆਕਾਰੀ) ਅਨੁਸਾਰੀ ਹੋ ਕੇ ਉਸ ਪ੍ਰਮੇਸਰ ਦੇ ਭਾਣੇ ਵਿਚ ਚਲਦਾ ਹੈ। ਭਾਵ ਪ੍ਰਮੇਸਰ ਦੀ ਰਜਾ ਵਿਚ ਖੁਸ਼ ਹੋ ਕੇ ਵਰਤਦਾ ਹੈ।

ਇਥੇ ਕਲਗੀਧਰ ਦੇ ਦੋ ਸਿੱਖ ਭਾਈ ਵੀਰ ਸਿੰਘ ਤੇ ਭਾਈ ਧੀਰ ਸਿੰਘ ਜੀ ਦੁਆਰਾ ਹੁਕਮ ਮੰਨਣ ਦੀ ਸਾਖੀ ਲਾਉ।

---

* **ਪਰਤਯਕ ਜੋਤ :** ਭਿੰਨ ਭਿੰਨ ਅੰਤਹਕਰਣ ਨੂੰ ਪ੍ਰਕਾਸਣ ਵਾਲੀ ਜੋਤ ਨੂੰ ਪਰਤਯਕ ਜੋਤ ਕਿਹਾ ਜਾਂਦਾ ਹੈ।

## ਠਾਕੁਰ ਕਾ ਸੇਵਕੁ; ਸਦਾ ਪੂਜਾਰੀ ॥

ਉਹੋ ਹੀ (ਠਾਕੁਰ) ਮਾਲਕ ਅਕਾਲ ਪੁਰਖ ਵਾਹਿਗੁਰੂ ਜੀ ਦਾ ਸੇਵਕ ਹੈ ਜੋ ਸਦਾ ਹੀ ਉਸ ਪ੍ਰਮੇਸਰ ਦੀ (ਪੂਜਾਰੀ) ਪੂਜਾ ਕਰਦਾ ਹੈ। **ਵਾ:** ਜੋ ਆਪਣੇ ਮਨ ਰੂਪ ਮੰਦਿਰ ਵਿਚ ਜੋਤੀ ਸਰੂਪ ਪ੍ਰਮੇਸਰ ਨੂੰ ਧਿਆ ਕੇ ਸਦਾ ਹੀ ਉਸ ਦੀ ਪੂਜਾ ਕਰਦਾ ਹੈ। **ਵਾ:** ਜੋ ਨਾਮ ਅਭਿਆਸ ਰੂਪ ਅਗਨੀ ਨਾਲ (ਪੂ+ਜਾਰੀ) (ਪੂ) ਪੂੰ ਆਦਿਕ ਨਰਕਾਂ ਨੂੰ ਵੀ (ਜਾਰੀ) ਸਾੜ ਦਿੰਦਾ ਹੈ ਮੇਟ ਦਿੰਦਾ ਹੈ। **ਵਾ:** ਜੋ ਆਪਣੀ (ਪੂ) ਪੂਜਾ ਕਰਾਉਣ ਦੀ ਇੱਛਾ ਨੂੰ ਵੀ (ਜਾਰੀ) ਜਾਲ ਦਿੰਦਾ ਹੈ, ਸਾੜ ਦਿੰਦਾ ਹੈ।

## ਠਾਕੁਰ ਕੇ ਸੇਵਕ ਕੈ; ਮਨਿ ਪਰਤੀਤਿ ॥

(ਠਾਕੁਰ) ਪ੍ਰਮੇਸਰ (ਕੇ) ਦੇ ਸੇਵਕ (ਕੈ) ਦੇ ਮਨ ਵਿਚ ਪੱਕੀ (ਪਰਤੀਤਿ) ਪ੍ਰਤੀਤੀ ਹੁੰਦੀ ਹੈ ਭਾਵ ਪੂਰਨ ਭਰੋਸਾ ਹੁੰਦਾ ਹੈ।

## ਠਾਕੁਰ ਕੇ ਸੇਵਕ ਕੀ; ਨਿਰਮਲ ਰੀਤਿ ॥

ਉਸ (ਠਾਕੁਰ) ਅਕਾਲ ਪੁਰਖ ਜੀ ਦੇ ਸੇਵਕ ਦੀ (ਨਿਰਮਲ) ਉੱਜਲ (ਰੀਤਿ) ਮਰਿਆਦਾ ਹੈ। ਭਾਵ ਉਹਨਾਂ ਦੀ ਕੋਈ ਮੈਲ ਵਾਲੀ, ਲਾਲਚ ਵਾਲੀ ਰੀਤੀ ਨਹੀਂ ਹੈ। ਯਥਾ:

(ਅੰਗ : ੬੮੪)

**ਦਾਸ ਤੇਰੇ ਕੀ ਨਿਰਮਲ ਰੀਤਿ ॥**

## ਠਾਕੁਰ ਕਉ; ਸੇਵਕੁ ਜਾਨੈ ਸੰਗਿ ॥

(ਠਾਕੁਰ) ਅਕਾਲ ਪੁਰਖ ਵਾਹਿਗੁਰੂ ਜੀ ਦੇ ਸੇਵਕ ਪ੍ਰਮੇਸਰ (ਕਉ) ਨੂੰ ਹਰ ਵਕਤ ਆਪਣੇ (ਸੰਗਿ) ਅੰਗ-ਸੰਗ (ਜਾਨੈ) ਜਾਣਦੇ ਹਨ। ਕਦੇ ਵੀ ਦੂਰ ਨਹੀਂ ਜਾਣਦੇ ਹਨ।

(ਅੰਗ : ੩੯੪)

**ਗੁਰੁ ਮੇਰੈ ਸੰਗਿ ਸਦਾ ਹੈ ਨਾਲੇ ॥**

**ਪ੍ਰਸ਼ਨ :** ਮਹਾਰਾਜ! ਪਰਮੇਸਰ ਦੇ ਸੇਵਕ ਨੂੰ ਇਤਨਾਂ ਰਸ ਕਿਉਂ ਪ੍ਰਾਪਤ ਹੋਇਆ ਹੈ?

## ਪ੍ਰਭ ਕਾ ਸੇਵਕੁ; ਨਾਮ ਕੈ ਰੰਗਿ ॥

**ਉੱਤਰ :** ਕਿਉਂਕਿ (ਪ੍ਰਭ) ਪ੍ਰਮੇਸਰ (ਕਾ) ਦਾ ਸੇਵਕ ਅਕਾਲ ਪੁਰਖ ਵਾਹਿਗੁਰੂ ਦੇ ਨਾਮ ਦੇ ਰੰਗ ਵਿਚ ਰੰਗਿਆ ਰਹਿੰਦਾ ਹੈ। **ਵਾ:** ਨਾਮ ਦੇ (ਰੰਗਿ) ਪ੍ਰੇਮ ਵਿਚ **ਵਾ:** (ਰੰਗਿ) ਅਨੰਦ ਵਿਚ ਲੀਨ ਰਹਿੰਦੇ ਹਨ।

## ਸੇਵਕ ਕਉ; ਪ੍ਰਭ ਪਾਲਨਹਾਰਾ ॥

ਉਹ (ਪ੍ਰਭ) ਪ੍ਰਮੇਸਰ ਆਪਣਿਆਂ ਸੇਵਕਾਂ (ਕਉ) ਨੂੰ ਆਪਹੀ (ਪਾਲਨਹਾਰਾ) ਪਾਲਣ ਵਾਲਾ ਹੈ।

## ਸੇਵਕ ਕੀ; ਰਾਖੈ ਨਿਰੰਕਾਰਾ ॥

ਭਾਵੇਂ ਉਹ ਪ੍ਰਮੇਸਰ (ਨਿਰੰਕਾਰਾ) ਮਾਇਕੀ ਅਕਾਰਾਂ ਤੋਂ ਰਹਿਤ ਹੈ, ਪਰ ਫਿਰ ਵੀ ਆਪਣੇ ਸੇਵਕਾਂ ਦੀ (ਰਾਖੈ) ਰੱਖਿਆ ਕਰਦਾ ਹੈ।

## ਸੋ ਸੇਵਕੁ; ਜਿਸੁ ਦਇਆ ਪ੍ਰਭੁ ਧਾਰੈ ॥

ਸਾਰੀ ਦੁਨੀਆਂ ਵਿਚੋਂ (ਸੋ) ਉਹੋ ਹੀ ਪ੍ਰਮੇਸਰ ਦਾ ਸੇਵਕ ਹੋ ਸਕਦਾ ਹੈ, ਜਿਸ 'ਤੇ ਮੇਰਾ ਅਕਾਲ ਪੁਰਖ ਵਾਹਿਗੁਰੂ (ਦਇਆ) ਦਿਆਲਤਾ (ਧਾਰੈ) ਧਾਰਦਾ ਹੈ।

**ਪ੍ਰਸ਼ਨ :** ਮਹਾਰਾਜ ! ਦਇਆ ਧਾਰਨ ਵਾਲੇ ਸੇਵਕਾਂ ਦੀ ਕੀ ਨਿਸ਼ਾਨੀ ਹੈ?

## ਨਾਨਕ ਸੋ ਸੇਵਕੁ; ਸਾਸਿ ਸਾਸਿ ਸਮਾਰੈ ॥੩॥

**ਉੱਤਰ :** ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! (ਸੋ) ਉਹ ਸੇਵਕ ਪ੍ਰਮੇਸਰ ਨੂੰ (ਸਾਸਿ ਸਾਸਿ) ਸਵਾਸ-ਸਵਾਸ (ਸਮਾਰੈ) ਸੰਭਾਲਦਾ ਹੈ ਭਾਵ ਯਾਦ ਕਰਦਾ ਰਹਿੰਦਾ ਹੈ। ਇਹ ਸੇਵਕ ਦੇ ਚਿੰਨ੍ਹ ਹਨ।

## ਅਪੁਨੇ ਜਨ ਕਾ; ਪਰਦਾ ਢਾਕੈ ॥

ਉਹ ਅਕਾਲ ਪੁਰਖ ਵਾਹਿਗੁਰੂ ਜੀ ਆਪਣੇ (ਜਨ) ਸੇਵਕਾਂ ਦਾ ਲੋਕ-ਪ੍ਰਲੋਕ ਵਿਚ (ਪਰਦਾ) ਪੜ੍ਹਦਾ (ਢਾਕੈ) ਢੱਕਦਾ ਹੈ।

## ਸਾਖੀ—ਭਗਤ ਕਬੀਰ ਜੀ ਦੀ

ਜਦ ਭਗਤ ਕਬੀਰ ਜੀ ਦੀ ਇਲਾਕੇ ਵਿਚ ਬਹੁਤ ਵਡਿਆਈ ਹੋਣ ਲੱਗ ਪਈ ਤਾਂ ਈਰਖਾਲੂ ਲੋਕ ਭਗਤ ਕਬੀਰ ਜੀ ਦੀ ਹੁੰਦੀ ਮਹਿਮਾ ਨੂੰ ਵੇਖ ਕੇ ਈਰਖਾ ਵਿਚ ਸੜਨ ਲੱਗ ਪਏ। ਉਹ ਕਬੀਰ ਜੀ ਨੂੰ ਤੰਗ ਅਤੇ ਪ੍ਰੇਸ਼ਾਨ ਕਰਨ ਲਈ ਕੋਈ ਵੀ ਮੌਕਾ ਛੱਡਦੇ ਨਹੀਂ ਸਨ। ਇਸ ਸਮੇਂ ਜਦੋਂ ਭਗਤ ਕਬੀਰ ਜੀ ਦੇ ਘਰ ਵਿਚ ਅੱਤ ਦੀ ਤੰਗੀ ਸੀ। ਤਾਂ ਉਹਨਾਂ ਲੋਕਾਂ ਲਈ ਕਬੀਰ ਜੀ ਨੂੰ ਬਦਨਾਮ ਕਰਨ ਦਾ ਇਕ ਮੌਕਾ ਬਣ ਗਿਆ। ਉਹਨਾਂ ਸਾਰਿਆਂ ਨੇ ਕਬੀਰ ਨੂੰ ਬਦਨਾਮ ਕਰਨ ਲਈ ਸਾਰੇ ਸ਼ਹਿਰ ਵਿਚ ਰੌਲਾ ਪਾ ਦਿੱਤਾ ਕਿ ਕਬੀਰ ਸਾਹਿਬ ਸਾਰੇ ਲੋਕਾਂ ਨੂੰ ਪੱਕਿਆ ਹੋਇਆ ਭੋਜਨ ਖਵਾਉਣਗੇ ਅਤੇ ਹਰ ਇਕ ਜੀਅ ਨੂੰ ਢਾਈ-ਢਾਈ ਸੇਰ ਮਠਿਆਈ ਘਰ ਵਾਸਤੇ ਦੇਣਗੇ। ਇਸ ਮਕਸਦ ਲਈ ਉਹਨਾਂ ਨੇ ਸ਼ਹਿਰ ਵਿਚ ਢੰਡੋਰਾ ਵੀ ਪਿਟਵਾ ਦਿੱਤਾ ਅਤੇ ਆਪਸ ਵਿਚ ਸਲਾਹ ਕਰਨ ਲੱਗ ਪਏ, "ਕਬੀਰ ਬੜਾ ਆਕੜਿਆ ਫਿਰਦਾ ਸੀ, ਹੁਣ ਵੇਖਾਂਗੇ ਕਿ ਇਸ ਦੀ ਇੱਜਤ ਮਿੱਟੀ ਵਿਚ ਰੁਲਣੋਂ ਕੌਣ ਬਚਾਉਂਦਾ ਹੈ।" ਇਸ ਸਾਰੀ ਸ਼ਰਾਰਤ ਬਾਰੇ ਭਗਤ ਕਬੀਰ ਜੀ ਅਤੇ ਮਾਤਾ ਲੋਈ ਜੀ ਨੂੰ ਕੁਝ ਪਤਾ ਨਹੀਂ ਸੀ। ਪਰ ਜਦੋਂ ਅਚਾਨਕ ਹੀ ਸੈਂਕੜੇ ਆਦਮੀ ਕਬੀਰ ਜੀ ਦੀ ਜੈ-ਜੈਕਾਰ ਬਲਾਉਂਦੇ ਹੋਏ ਉਹਨਾਂ ਦੇ ਘਰ ਸਾਹਮਣੇ ਪੰਗਤਾ ਲਾ ਕੇ ਬੈਠ ਗਏ ਤਾਂ ਭਗਤ ਕਬੀਰ ਜੀ ਸਾਰੀ ਗੱਲ ਸਮਝ ਗਏ ਕਿ ਇਹ ਸਾਰਾ ਕਾਰਨਾਮ ਈਰਖਾਲੂ ਲੋਕਾਂ ਦਾ ਹੀ ਕੀਤਾ ਹੋਇਆ ਹੈ। ਪਰ ਹੁਣ ਕੀ ਹੋ ਸਕਦਾ ਸੀ। ਘਰ ਵਿਚੋਂ ਆਟਾ ਤਾਂ ਪਹਿਲਾਂ ਹੀ ਖਤਮ ਹੋ ਚੁੱਕਾ ਸੀ। ਤਾਂ ਭਗਤ ਕਬੀਰ ਜੀ ਮਾਤਾ ਲੋਈ ਨੂੰ ਨਾਲ ਲੈ ਕੇ ਘਰ ਤੋਂ ਬਾਹਰ ਕਿਤੇ ਦੂਰ ਜਾ ਕੇ ਬੈਠ ਗਏ।

ਪਰੰਤੂ ਪਿੱਛੇ ਘਰ ਵਿਚ ਹੋਰ ਹੀ ਖੇਡ ਵਰਤੀ। ਕੀ ਹੋਇਆ ਕਿ ਪੰਗਤਾਂ ਅਜੇ ਪੂਰੀ ਤਰ੍ਹਾਂ ਲੱਗੀਆਂ ਵੀ ਨਹੀਂ ਸਨ ਕਿ ਮਠਿਆਈਆਂ ਵਰਤਨ ਲੱਗ ਪਈਆਂ। ਉਧਰੋਂ ਵਰਤਾਉਣ ਵਾਲਾ ਵੀ ਹੋਰ ਕੋਈ ਨਹੀਂ ਸੀ ਸਗੋਂ ਕਬੀਰ ਜੀ ਆਪ ਹੀ ਸਨ। ਇਕ ਝੋਲੀਆਂ ਭਰ ਭਰ ਵਰਤ ਰਹੀਆਂ ਸਨ। ਦੂਸਰੇ ਪਾਸੇ ਲੋਕ ਝੋਲੀਆਂ ਭਰ-ਭਰ ਕੇ ਵਾਪਿਸ ਜਾ ਰਹੇ ਸਨ। ਉਧਰ ਭਗਤ ਕਬੀਰ ਜੀ ਅਤੇ ਮਾਤਾ ਲੋਈ ਜੀ ਨਗਰ ਤੋਂ ਬਾਹਰ ਬੈਠੇ ਸੋਚ ਰਹੇ ਸਨ ਕਿ ਉਹਨਾਂ ਦੇ ਘਰ ਵਿਚ ਕੀ ਬੀਤੀ ਹੋਵੇਗੀ? ਲੋਕ ਤਾਂ ਉਹਨਾਂ ਨੂੰ ਚੰਗਾ-ਮੰਦਾ ਬੋਲ ਕੇ ਗਏ ਹੋਣਗੇ। ਦੋਵੇਂ ਜੀਅ ਸੋਚ ਹੀ ਰਹੇ ਸਨ ਕਿ ਕਬੀਰ ਜੀ ਦੀ ਜੈ-ਜੈਕਾਰ ਬਲਾਉਂਦੀ ਹੋਈ ਇਕ ਜਮਾਤ ਉੱਥੋਂ ਦੀ ਲੰਘ ਰਹੀ ਸੀ। ਉਸ ਜਮਾਤ ਦੀ ਆਵਾਜ ਸੁਣ ਕੇ ਕਬੀਰ ਜੀ ਦੇ ਕੰਨ ਖੜੇ ਹੋ ਗਏ ਅਤੇ ਜਦੋਂ ਆਪਣੀ ਜੈ-ਜੈਕਾਰ ਹੁੰਦੀ ਸੁਣੀ ਤਾਂ ਸਭ ਕੁਝ ਸਮਝ ਗਏ। ਪਰ ਫਿਰ ਵੀ ਤਸੱਲੀ ਕਰਨ ਲਈ ਉਸ ਜਾ ਰਹੀ ਜਮਾਤ ਨੂੰ ਪੁੱਛਣ ਲੱਗੇ ਕਿ ਕਿਉਂ ਭਾਈ ਕੀ ਗੱਲ ਹੈ? ਤੁਸੀਂ ਕਬੀਰ ਜੀ ਦੀ ਜੈ-ਜੈਕਾਰ ਕਿਉਂ ਬੁਲਾ ਰਹੇ ਹੋ? ਤਾਂ ਉਹਨਾਂ ਵਿਚੋਂ ਇਕ ਬੋਲਿਆ ਕਿ ਤੁਹਾਨੂੰ ਨਹੀਂ ਪਤਾ। ਤਾਂ ਕਬੀਰ ਜੀ ਕਹਿਣ ਲੱਗੇ, "ਨਹੀਂ ਭਾਈ ! ਮੈਨੂੰ ਤਾਂ ਕੁਝ ਨਹੀਂ ਪਤਾ।" ਤਾਂ ਉਹ ਕਹਿਣ ਲੱਗਾ ਕਿ

ਕਬੀਰ ਸਾਹਿਬ ਜੀ ਦੇ ਘਰ ਮਠਿਆਈਆਂ ਦਾ ਜਗ ਲੱਗਾ ਹੋਇਆ ਹੈ ਅਤੇ ਢਾਈ-ਢਾਈ ਸੇਰ ਪੱਕੀ ਮਠਿਆਈ ਹਰ ਇਕ ਜੀਅ ਨੂੰ ਮਿਲ ਰਹੀ ਹੈ। ਉਹਨਾਂ ਸਾਰਿਆਂ ਨੇ ਭਗਤ ਕਬੀਰ ਜੀ ਘਰੋਂ ਲਿਆਂਦੀ ਹੋਈ ਮਠਿਆਈ ਦਿਖਾਈ ਤੇ ਕਿਹਾ ਕਿ ਤੁਸੀਂ ਵੀ ਜਾ ਕੇ ਕਬੀਰ ਜੀ ਦੇ ਘਰੋਂ ਪੱਕਾ ਹੋਇਆ ਭੋਜਨ ਛਕੋ। ਇਸ ਸਾਰੀ ਗੱਲ ਨੂੰ ਸੁਣ ਕੇ ਭਗਤ ਕਬੀਰ ਜੀ ਨੇ ਮਾਤਾ ਲੋਈ ਜੀ ਨੂੰ ਕਿਹਾ, "ਭਲੀਏ ਲੋਕੇ! ਉਹ ਸਾਡੇ ਘਰ ਆ ਕੇ ਮਠਿਆਈਆਂ ਵੰਡ ਰਹੇ ਹਨ।" ਤਾਂ ਮਾਤਾ ਜੀ ਹੈਰਾਨੀ ਨਾਲ ਪੁੱਛਣ ਲੱਗੇ, "ਜੀ ! ਕੌਣ ਆ ਗਿਆ ਹੈ?" ਤਾਂ ਕਬੀਰ ਜੀ ਨੇ ਹੱਸ ਕੇ ਉੱਤਰ ਦਿੱਤਾ ਕਿ ਹੋਰ ਕਿਸਨੇ ਆਉਣਾ ਹੈ। ਇਕ ਰਾਮ ਜੀ ਹੀ ਸਾਡੇ ਘਰ ਆਏ ਹੋਏ ਹਨ ਅਤੇ ਢਾਈ-ਢਾਈ ਸੇਰ ਮਠਿਆਈ ਵੰਡ ਰਹੇ ਹਨ। ਇਸ ਤਰ੍ਹਾਂ ਗੱਲਾਂ ਕਰਦੇ ਹੋਏ ਦੋਵੇਂ ਜੀਅ ਜਦੋਂ ਘਰ ਪਹੁੰਚੇ ਤਾਂ ਜਗ ਅਜੇ ਵੀ ਚੱਲ ਰਿਹਾ ਸੀ। ਇਹ ਕੌਤਕ ਵੇਖ ਕੇ ਮਾਤਾ ਲੋਈ ਜੀ ਬਹੁਤ ਹੈਰਾਨ ਹੋਏ। ਪਰ ਭਗਤ ਕਬੀਰ ਜੀ ਨੂੰ ਕੋਈ ਹੈਰਾਨੀ ਨਹੀਂ ਹੋਈ। ਉਹ ਆਪਣਾ ਮੂੰਹ ਸਿਰ ਢੱਕ ਕੇ ਪੰਗਤ ਵਿਚ ਜਾ ਬੈਠੇ। ਜਦੋਂ ਭਗਤ ਕਬੀਰ ਜੀ ਦੇ ਭੇਸ ਵਿਚ ਪ੍ਰਮੇਸਰ ਨੇ ਕਬੀਰ ਜੀ ਨੂੰ ਪੰਗਤ ਵਿਚ ਬੈਠਿਆਂ ਦੇਖਿਆ ਤਾਂ ਦੇਖ ਕੇ ਮੁਸਕਰਾ ਪਏ ਅਤੇ ਕਬੀਰ ਜੀ ਨੂੰ ਬਾਂਹ ਤੋਂ ਪਕੜ ਘਰ ਦੇ ਅੰਦਰ ਲਿਜਾ ਕੇ ਮਠਿਆਈਆਂ ਦੇ ਭੰਡਾਰ ਦਿਖਾਉਣ ਲੱਗ ਪਏ ਅਤੇ ਕਹਿਣ ਲੱਗੇ, "ਭਗਤਾ ! ਹੁਣ ਤੈਨੂੰ ਕਿਸੇ ਵੀ ਚੀਜ ਦੀ ਕੋਈ ਕਮੀ ਨਹੀਂ ਆਉਂਣੀ ਭਾਵੇਂ ਖੁੱਲਾ ਵਰਤਾਈ ਜਾ।" ਇਹ ਕਹਿ ਕੇ ਜਦੋਂ ਪ੍ਰਮੇਸਰ ਨੇ ਭਗਤ ਕਬੀਰ ਜੀ ਨੂੰ ਆਪਣੀ ਗਲਵਕੜੀ ਵਿਚ ਲੈ ਲਿਆ। ਤਾਂ ਕਬੀਰ ਜੀ ਦੀਆਂ ਅੱਖਾਂ ਪ੍ਰਭੂ ਮਿਲਣ ਦੀ ਮਸਤੀ ਨਾਲ ਮੀਟੀਆਂ ਗਈਆਂ। ਜਦੋਂ ਭਗਤ ਜੀ ਨੇ ਅੱਖਾਂ ਖੋਲ੍ਹੀਆਂ ਤਾਂ ਉੱਥੇ ਕੋਈ ਵੀ ਨਹੀਂ ਸੀ। ਉਸ ਦਿਨ ਤੋਂ ਲੈ ਕੇ ਸੱਤ ਦਿਨਾਂ ਤੱਕ ਭਗਤ ਕਬੀਰ ਦੇ ਘਰ ਭੰਡਾਰਾ ਚੱਲਦਾ ਰਿਹਾ ਪਰ ਘਰ ਵਿਚ ਮਠਿਆਈਆਂ ਵਿਚ ਕੋਈ ਘਾਟ ਨਹੀਂ ਆਈ। ਉਸ ਵਕਤ ਘਰ ਵਿਚ ਆਏ ਲੋਕ ਭਗਤ ਕਬੀਰ ਨੂੰ ਕਹਿਣ ਲੱਗੇ ਕਿ ਤੁਹਾਡੇ ਵਰਗਾ ਜਗ ਤਾਂ ਅੱਜ ਤੱਕ ਕਿਸੇ ਨੇ ਵੀ ਕੀਤਾ ਨਹੀਂ ਹੋਣਾ। ਇਹ ਸੁਣ ਕੇ ਭਗਤ ਕਬੀਰ ਜੀ ਕਹਿਣ ਲੱਗੇ :

**ਕਬੀਰ ਨਾ ਹਮ ਕੀਆ ਨਾ ਕਰਹਿਗੇ ਨਾ ਕਰਿ ਸਕੈ ਸਰੀਰੁ ॥**
**ਕਿਆ ਜਾਨਉ ਕਿਛੁ ਹਰਿ ਕੀਆ ਭਇਓ ਕਬੀਰੁ ਕਬੀਰੁ ॥** (ਅੰਗ : ੧੩੬੭)

ਕਹਿਣ ਲੱਗੇ ਕਿ ਜੋ ਕੁਝ ਵੀ ਕੀਤਾ ਉਹ ਤਾਂ ਅਕਾਲ ਪੁਰਖ ਵਾਹਿਗੁਰੂ ਜੀ ਨੇ ਹੀ ਕੀਤਾ ਹੈ। ਮੇਰੀ ਮਾਂ ਕਮਲੀ ਸੀ ਜਿਸਨੇ ਮੇਰਾ ਨਾਮ ਕਬੀਰ ਰੱਖ ਦਿੱਤਾ। ਕਬੀਰ ਨਾਮ ਤਾਂ ਵੱਡੇ ਦਾ ਹੈ। ਵੱਡਾ ਪ੍ਰਮੇਸਰ ਹੈ। ਇਸ ਲਈ ਕਬੀਰ ਨਾਮ ਤਾਂ ਪ੍ਰਮੇਸਰ ਦਾ ਸੀ। ਇਸ ਲਈ ਉਸਦੇ ਨਾਮ ਕਰਕੇ ਹੀ ਸਾਰੇ ਪਾਸੇ ਕਬੀਰ ਕਬੀਰ ਹੋ ਰਿਹਾ ਹੈ।

ਇਸ ਪ੍ਰਕਾਰ ਪ੍ਰਮੇਸਰ ਆਪਣੇ ਜਨਾ ਦੀ ਲੱਜਾ ਰੱਖਦਾ ਹੈ।

## ਅਪਨੇ ਸੇਵਕ ਕੀ; ਸਰਪਰ ਰਾਖੈ ॥

ਉਹ ਪ੍ਰਮੇਸਰ ਆਪਣੇ ਸੇਵਕਾਂ ਦੀ ਲੋੜ ਪੈਣ 'ਤੇ (ਸਰਪਰ) ਜਰੂਰ ਬਰ ਜਰੂਰ ਰੱਖਿਆ ਕਰਦਾ ਹੈ।

## ਅਪਨੇ ਦਾਸ ਕਉ; ਦੇਇ ਵਡਾਈ ॥

ਉਹ ਆਪਣੇ ਦਾਸਾਂ, ਸੇਵਕਾਂ ਨੂੰ ਜੀਵਨ ਮੁਕਤੀ ਦੀ ਵਡਿਆਈ **ਵਾ:** ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ਰੂਪ ਵਡਿਆਈ (ਦੇਇ) ਬਖਸ਼ ਦਿੰਦਾ ਹੈ।

## ਅਪਨੇ ਸੇਵਕ ਕਉ; ਨਾਮੁ ਜਪਾਈ ॥

ਉਹ ਪ੍ਰਮੇਸਰ (ਅਪਨੇ) ਆਪਣਿਆਂ ਸੇਵਕਾਂ (ਕਉ) ਨੂੰ ਆਪ ਹੀ ਕਿਰਪਾ ਕਰਕੇ ਅੰਮ੍ਰਿਤ ਨਾਮ (ਜਪਾਈ) ਜਪਾਉਂਦਾ ਹੈ।

## ਅਪਨੇ ਸੇਵਕ ਕੀ; ਆਪਿ ਪਤਿ ਰਾਖੈ ॥

ਜੋ ਪ੍ਰਮੇਸਰ ਆਪਣੇ ਸੇਵਕਾਂ ਦੀ (ਪਤਿ) ਇੱਜਤ, ਪਤ ਪਤਿਸ਼ਠਾ ਨੂੰ ਆਪ ਹੀ (ਰਾਖੈ) ਰੱਖਦਾ ਹੈ। ਜਿਸ ਵਿਚ ਕੋਈ ਵੀ ਫਰਕ ਨਹੀਂ ਪਾ ਸਕਦਾ।

## ਤਾ ਕੀ ਗਤਿ ਮਿਤਿ; ਕੋਇ ਨ ਲਾਖੈ ॥

(ਤਾ ਕੀ) ਉਸ ਪ੍ਰਮੇਸਰ ਦੀ (ਗਤਿ) ਪ੍ਰਾਪਤੀ ਦੀ (ਮਿਤਿ) ਮਰਿਆਦਾ ਨੂੰ (ਕੋਇ) ਕੋਈ ਵੀ ਨਹੀਂ (ਲਾਖੈ) ਜਾਣ ਸਕਦਾ।

## ਪ੍ਰਭ ਕੇ ਸੇਵਕ ਕਉ; ਕੋ ਨ ਪਹੂਚੈ ॥

ਜੋ ਮਾਨ ਅਭਿਮਾਨ ਤੋਂ ਰਹਿਤ ਹੋ ਕੇ ਪ੍ਰਮੇਸਰ ਦੇ ਸੇਵਕ ਬਣੇ ਹਨ। ਉਨ੍ਹਾਂ ਦੇ ਬਰਾਬਰ ਦੁਨੀਆਂ ਦਾ (ਕੋ) ਕੋਈ ਵੀ ਤਾਕਤ ਵਾਲਾ ਰਾਜਾ ਜਾਂ ਕੋਈ ਵੀ ਪੀਰ ਪੈਗੰਬਰ ਨਹੀਂ (ਪਹੂਚੈ) ਪਹੁੰਚ ਸਕਦਾ।

**ਪੰਡਿਤ ਸੂਰ ਛਤ੍ਰਪਤਿ ਰਾਜਾ ਭਗਤ ਬਰਾਬਰਿ ਅਉਰੁ ਨ ਕੋਇ ॥** *(ਅੰਗ : ੮੫੮)*

## ਪ੍ਰਭ ਕੇ ਸੇਵਕ; ਊਚ ਤੇ ਊਚੇ ॥

(ਪ੍ਰਭ) ਪ੍ਰਮੇਸਰ (ਕੇ) ਦੇ ਸੇਵਕ (ਊਚ) ਉਚੀਆਂ ਪਦਵੀਆਂ ਦੇ ਮਾਲਕ ਬ੍ਰਹਮਾਂ ਆਦਿਕਾਂ (ਤੇ) ਤੋਂ ਵੀ ਉੱਚੇ ਹੁੰਦੇ ਹਨ। ਜਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਾਈ ਲਾਲੋ ਦੇ ਕੋਧਰੇ ਵਿਚੋਂ ਦੁੱਧ ਕੱਢ ਕੇ ਉਸਨੂੰ ਉਚਿਆਂ ਤੋਂ ਉਚਾ ਕਰ ਦਿੱਤਾ ਸੀ।

## ਜੋ ਪ੍ਰਭਿ; ਅਪਨੀ ਸੇਵਾ ਲਾਇਆ ॥

(ਜੋ) ਜਿਹੜਾ ਪੁਰਖ (ਪ੍ਰਭਿ) ਪ੍ਰਮੇਸਰ ਨੇ ਆਪਣੀ ਸੇਵਾ ਵਿਚ (ਲਾਇਆ) ਲਾ ਲਿਆ ਹੈ।

## ਨਾਨਕ ਸੋ ਸੇਵਕੁ; ਦਹ ਦਿਸਿ ਪ੍ਰਗਟਾਇਆ ॥੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਪ੍ਰਮੇਸਰ ਨੇ (ਸੋ) ਉਸ ਸੇਵਕ ਨੂੰ (ਦਹ ਦਿਸਿ) ਦਸੋ ਦਿਸ਼ਾਵਾਂ ਵਿਚ ਸੂਰਜ ਦੀ ਨਿਆਈਂ ਰੌਸ਼ਨ ਕਰਕੇ (ਪ੍ਰਗਟਾਇਆ) ਪ੍ਰਗਟ ਕਰ ਦਿੱਤਾ ਹੈ।

## ਨੀਕੀ ਕੀਰੀ ਮਹਿ; ਕਲ ਰਾਖੈ ॥ ਭਸਮ ਕਰੈ; ਲਸਕਰ ਕੋਟਿ ਲਾਖੈ ॥

ਜੇ ਅਕਾਲ ਪੁਰਖ ਵਾਹਿਗੁਰੂ ਜੀ ਆਪਣੀ ਮਰਜੀ ਅਨੁਸਾਰ (ਨੀਕੀ) ਨਿੱਕੀ ਭੂਰੀ (ਕੀਰੀ) ਕੀੜੀ ਵਿਚ (ਕਲ) ਸ਼ਕਤੀ (ਰਾਖੈ) ਰੱਖ ਦੇਵੇ ਭਾਵ ਉਸਨੂੰ ਤਾਕਤਵਰ ਬਣਾ ਦੇਵੇ। ਤਾਂ ਉਹ ਕੀੜੀ ਲੱਖਾਂ ਕਿਲਿਆਂ ਅਤੇ ਕਰੋੜਾਂ ਫੌਜਾਂ ਵਾਲੇ ਰਾਜੇ ਦੇ ਲਸ਼ਕਰ ਨੂੰ ਵੀ ਸੁਆਹ ਕਰ ਦਿੰਦੀ ਹੈ।

ਇਸੇ ਪ੍ਰਕਾਰ ਜੇਕਰ ਅਕਾਲ ਪੁਰਖ ਵਾਹਿਗੁਰੂ ਨਿੱਕੀ ਜਿਹੀ (ਕੀਰੀ) ਕੀੜੀ ਦੀ ਨਿਆਈਂ ਨਿਮਰਤਾ ਵਾਲੀ ਬਿਰਤੀ ਵਿਚ ਸਿਮਰਨ ਰੂਪ (ਕਲ) ਸ਼ਕਤੀ ਰੱਖ ਦੇਣ ਭਾਵ ਬਿਰਤੀ ਨੂੰ ਬ੍ਰਹਮਾਕਾਰ ਕਰ ਦੇਣ **ਵਾ:** ਰਿਤੰਬਰਾ ਬਿਰਤੀ ਵਿਚ ਗਿਆਨ ਦੀ ਸ਼ਕਤੀ ਰੱਖ ਦੇਣ ਤਾਂ ਉਹ ਰਿਤੰਬਰਾ ਬਿਰਤੀ ਭਾਵ ਬ੍ਰਹਮਾਕਾਰ ਬਿਰਤੀ ਅਗਿਆਨ ਰੂਪ ਰਾਜੇ ਦੇ ਦੇਹ ਅਧਿਆਸ ਰੂਪ ਕਿਲ੍ਹੇ **ਵਾ:** *ਅਭਾਨਾਪਾਦਕ ਤੇ **ਅਸਤ੍ਵਾਪਾਦਕ

---

* **ਅਭਾਨਾਪਾਦਕ ਆਵਰਨ :** "ਬ੍ਰਹਮ ਭਾਸਦਾ ਨਹੀਂ", ਇਸ ਰੀਤੀ ਨਾਲ ਜੋ ਬ੍ਰਹਮ ਦੀ ਆਪ੍ਰਤੀਤੀ ਹੁੰਦੀ ਹੈ। ਉਸ ਦਾ ਨਿਰਵਾਹ ਕਰਨ ਵਾਲੇ ਪੜਦੇ ਨੂੰ ਅਭਾਨਾਪਾਦਕ ਆਵਰਨ ਕਹਿੰਦੇ ਹਨ।

** **ਅਸਤ੍ਵਾਪਾਦਕ ਆਵਰਨ :** "ਬ੍ਰਹਮ ਨਹੀਂ ਹੈ", ਇਸ ਰੀਤੀ ਦਾ ਨਿਰਵਾਹ ਕਰਨ ਵਾਲਾ ਆਵਰਨ ਅਸਤ੍ਵਾਪਾਦਕ ਆਵਰਨ ਹੈ।

ਸ਼ਕਤੀ ਰੂਪ ਦੋਹਰੇ (ਕੋਟਿ) ਕਿਲ੍ਹੇ ਨੂੰ ਅਤੇ ਲੱਖਾਂ ਦੀ ਗਿਣਤੀ ਵਾਲੇ *ਆਸੁਰੀ ਸੰਪਦਾ ਰੂਪ ਲਸਕਰ ਨੂੰ ਸਾੜ ਕੇ ਸੁਆਹ ਕਰ ਦਿੰਦੀ ਹੈ। ਭਾਵ ਸਾਰਿਆਂ ਦਾ ਅਭਾਵ ਕਰ ਦਿੰਦੀ ਹੈ।

## ਜਿਸ ਕਾ ਸਾਸੁ; ਨ ਕਾਢਤ ਆਪਿ ॥

ਪਰਮੇਸਰ ਆਪ ਜਿਸ ਜੀਵ ਦਾ (ਸਾਸੁ) ਸਾਹ ਨਹੀਂ ਕੱਢਣਾ ਚਾਹੁੰਦਾ। ਭਾਵ ਜਿਸ ਨੂੰ ਉਹ ਨਹੀਂ ਮਾਰਨਾ ਚਾਹੁੰਦਾ।

## ਅੰਗ : ੨੯੬

## ਤਾ ਕਉ; ਰਾਖਤ ਦੇ ਕਰਿ ਹਾਥ ॥

(ਤਾ) ਉਸ (ਕਉ) ਨੂੰ ਪ੍ਰਮੇਸਰ ਆਪਣਾ ਕਿਰਪਾ ਰੂਪ (ਕਰਿ) ਹੱਥ ਦੇ ਕੇ (ਰਾਖਤ) ਰੱਖ ਲੈਂਦਾ ਹੈ।

## ਮਾਨਸ ਜਤਨ; ਕਰਤ ਬਹੁ ਭਾਤਿ ॥

ਭਾਵੇਂ (ਮਾਨਸ) ਮਨੁੱਖ ਉਹਨਾਂ ਨੂੰ ਮਾਰਨ ਦਾ (ਬਹੁ ਭਾਤਿ) ਅਨੇਕਾਂ ਤਰੀਕਿਆਂ ਨਾਲ ਬਹੁਤ ਜਤਨ ਕਰਦੇ ਹਨ।

## ਤਿਸ ਕੇ ਕਰਤਬ; ਬਿਰਥੇ ਜਾਤਿ ॥

ਪਰ ਉਹਨਾਂ (ਕੇ) ਦੇ ਕੀਤੇ ਹੋਏ ਸਾਰੇ (ਕਰਤਬ) ਕੰਮ (ਕਿਸੇ ਨੂੰ ਜਹਿਰ ਦੇ ਕੇ ਜਾਂ ਸ਼ਸਤ੍ਰ ਨਾਲ ਮਾਰਨਾ ) (ਬਿਰਥੇ) ਵਿਅਰਥ ਹੀ ਜਾਂਦੇ ਹਨ। ਭਾਵ ਵਾਹਿਗੁਰੂ ਜੀ ਦੇ ਪਿਆਰਿਆਂ ਦਾ ਕੋਈ ਵਾਲ ਵੀ ਵਿੰਗਾ ਨਹੀਂ ਕਰ ਸਕਦਾ।

**ਜਾਮਿ ਗੁਰੂ ਹੋਇ ਵਲਿ ਲਖ ਬਾਹੇ ਕਿਆ ਕਿਜਇ ॥** *(ਅੰਗ : ੧੩੯੯)*

ਜਿਵੇਂ ਹਰਨਾਖਸ਼ ਨੇ ਪ੍ਰਹਿਲਾਦ ਨੂੰ ਮਾਰਨ ਦੇ ਬਹੁਤ ਜਤਨ ਕੀਤੇ ਸਨ, ਜਿਵੇਂ ਕੰਸ ਨੇ ਕ੍ਰਿਸ਼ਨ ਨੂੰ ਮਾਰਨ ਦੇ ਬਹੁਤ ਜਤਨ ਕੀਤੇ ਸਨ, ਪਰ ਸਾਰੇ ਵਿਅਰਥ ਹੀ ਗਏ ਸਨ।

## ਮਾਰੈ ਨ ਰਾਖੈ; ਅਵਰੁ ਨ ਕੋਇ ॥

ਗੁਰਮੁਖਾਂ ਦਾ ਤਾਂ ਇਹ ਨਿਸ਼ਚਾ ਹੈ ਕਿ ਉਸ ਪ੍ਰਮੇਸਰ ਤੋਂ ਇਲਾਵਾ ਨਾ ਤਾਂ (ਅਵਰੁ) ਹੋਰ ਕੋਈ ਮਾਰਨ ਵਾਲਾ ਹੈ ਤੇ ਨਾ ਹੀ ਕੋਈ (ਰਾਖੈ) ਰੱਖਿਆ ਕਰਨ ਵਾਲਾ ਹੈ। ਭਾਵ ਉਹ ਇਕੋ-ਇਕ ਪ੍ਰਮੇਸਰ ਹੀ ਸਰਬ ਕਲਾ ਸਮਰੱਥ ਹੈ।

**ਹਰਿ ਬਿਨੁ ਕੋਈ ਮਾਰਿ ਜੀਵਾਲਿ ਨ ਸਕੈ ਮਨ ਹੋਇ ਨਿਚਿੰਦ ਨਿਸਲੁ ਹੋਇ ਰਹੀਐ ॥** *(ਅੰਗ : ੫੯੪)*

**ਬਿਨੁ ਭਗਵੰਤ ਨਾਹੀ ਅਨ ਕੋਇ ॥ ਮਾਰੈ ਰਾਖੈ ਏਕੋ ਸੋਇ ॥** *(ਅੰਗ : ੧੯੨)*

## ਸਰਬ ਜੀਆ ਕੇ; ਰਾਖਾ ਸੋਇ ॥

ਕਿਉਕਿ ਸਾਰਿਆਂ ਜੀਵਾਂ ਦਾ ਰਾਖਾ (ਸੋਇ) ਉਹ ਪ੍ਰਮੇਸਰ ਆਪ ਹੈ। ਭਾਵ ਜਦੋਂ ਪ੍ਰਲੱਬਧ ਪੂਰੀ ਹੋ ਜਾਂਦੀ ਹੈ, ਦੇਸ਼, ਕਾਲ, ਵਸਤੂ ਤਿੰਨੇ ਕਾਰਣ ਵੀ ਇਕੱਠੇ ਹੋ ਜਾਂਦੇ ਹਨ ਤਾਂ ਉਦੋਂ ਜੀਵ ਦੇ ਸਰੀਰ ਦਾ ਅੰਤ ਹੋ ਜਾਂਦਾ ਹੈ। ਪਰ ਜਦੋਂ ਦੇਸ, ਕਾਲ, ਵਸਤੂ ਤਿੰਨੇ ਇਕੱਠੇ ਨਾ ਹੋਣ। ਉਦੋਂ ਤੱਕ ਪ੍ਰਮੇਸਰ ਜੀਵ ਦੀ ਰੱਖਿਆ ਕਰਦਾ ਹੈ।

---

* **ਆਸੁਰੀ ਸੰਪਦਾ** : ਕਾਮ, ਕ੍ਰੋਧ ਆਦਿਕ ਪੰਜਾਂ ਵਿਕਾਰਾਂ ਨੂੰ ਆਸੁਰੀ ਸੰਪਦਾ ਕਿਹਾ ਜਾਂਦਾ ਹੈ।

## ਕਾਹੇ ਸੋਚ ਕਰਹਿ; ਰੇ ਪ੍ਰਾਣੀ ॥

(ਰੇ) ਹੇ ਪ੍ਰਾਣਧਾਰੀ ਜੀਵ ! ਤੂੰ (ਕਾਹੇ) ਕਿਸ ਵਾਸਤੇ (ਸੋਚ) ਚਿੰਤਾਂ, ਫਿਕਰ (ਕਰਹਿ) ਕਰਦਾ ਰਹਿੰਦਾ ਹੈਂ। ਭਾਵ ਤੂੰ ਸੋਚਾਂ ਚਿੰਤਾਂ ਵਿਚ ਨਾ ਪੈਣਾ ਕਰ।

## ਜਪਿ ਨਾਨਕ ਪ੍ਰਭ; ਅਲਖ ਵਿਡਾਣੀ ॥੫॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਥੇ ਸੋਚਾਂ ਚਿੰਤਾਵਾਂ ਵਿਚ ਪਿਆ ਰਹਿੰਦਾ ਹੈਂ ਉਥੇ ਅਸ਼ੁੱਧ ਮਨ ਕਰਕੇ (ਅਲਖ) ਲਖਣ ਤੋਂ ਰਹਿਤ, (ਵਿਡਾਣੀ) ਅਸਚਰਜ ਕੌਤਕਾਂ ਵਾਲੇ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਜੀ ਨੂੰ ਸ਼ੁੱਧ ਮਨ ਕਰਕੇ ਜਪਣਾ ਕਰ।

## ਬਾਰੰ ਬਾਰ; ਬਾਰ ਪ੍ਰਭੁ ਜਪੀਐ ॥

ਹੇ ਭਾਈ ! (ਬਾਰ) ਹਰੇਕ ਵਾਰ ਭਾਵ ਹਰ ਦਿਨ ਵਿਚ (ਬਾਰੰ ਬਾਰ) ਬਾਰ-ਬਾਰ, ਵਾਰੀ-ਵਾਰੀ, ਪੁਨਾ-ਪੁਨਾ, **ਵਾ:** (ਬਾਰੰ ਬਾਰ) ਰੋਮ-ਰੋਮ ਕਰਕੇ ਆਉਂਦੇ ਜਾਂਦੇ ਸਵਾਸ ਨਾਲ (ਪ੍ਰਭੁ) ਪ੍ਰਮੇਸਰ ਦੇ ਨਾਮ ਨੂੰ ਜਪਣਾ ਕਰੀਏ।

**ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ ॥** *(ਅੰਗ : ੯੪੧)*

**ਅਥਵਾ :** ਮਨ, ਬਾਣੀ, ਸਰੀਰ ਕਰਕੇ ਪ੍ਰਭੂ ਦਾ ਨਾਮ ਜਪਣਾ ਕਰੀਏ।

**ਅਥਵਾ :** ਸਾਰੀਆਂ (ਬਾਰ) ਵਾਰੀਆਂ ਵਿਚੋਂ ਸ੍ਰੇਸ਼ਟ ਜੋ ਮਨੁੱਖਾ ਜਨਮ ਦੀ (ਬਾਰ) ਵਾਰੀ ਹੈ। ਇਸ ਵਿਚ ਆਪਣੇ ਆਪ ਨੂੰ (ਬਾਰੰ ਬਾਰ) ਵਾਰ-ਵਾਰ ਕੁਰਬਾਨ ਕਰਕੇ ਅਕਾਲ ਪੁਰਖ ਵਾਹਿਗੁਰੂ ਦੇ ਨਾਮ ਨੂੰ ਜਪਣਾ ਕਰੀਏ।

**ਅਥਵਾ :** ਸਤਸੰਗਤ ਰੂਪ ਦਰਵਾਜੇ 'ਤੇ ਜਾ ਕੇ (ਬਾਰੰ ਬਾਰ) ਵਾਰ-ਵਾਰ ਪ੍ਰਮੇਸਰ ਨੂੰ ਜੱਪਣਾ ਕਰੀਏ।

**ਅਥਵਾ :** (ਬਾਰ) ਬਾਲਣ ਭਾਵ ਸਾੜਨ ਵਾਲੇ ਕਾਮ, ਕ੍ਰੋਧ ਆਦਿਕਾਂ ਨੂੰ ਬ੍ਰਹਮ ਅਭਿਆਸ ਰੂਪ ਅੱਗ ਨਾਲ (ਬਾਰੰ ਬਾਰ) ਬਾਲ-ਬਾਲ ਕੇ ਭਾਵ ਸਾੜ-ਸਾੜ ਕੇ ਪ੍ਰਮੇਸਰ ਦੇ ਨਾਮ ਨੂੰ ਜਪਣਾ ਕਰੀਏ।

**ਅਥਵਾ :** ਜਿਹੜੇ ਗੁਰਮੁਖ ਜਨ ਅਕਾਲ ਪੁਰਖ ਵਾਹਿਗੁਰੂ ਜੀ ਤੋਂ (ਬਾਰ) ਬਲਿਹਾਰ ਜਾਂਦੇ ਹਨ। ਉਹਨਾਂ ਤੋਂ ਆਪਣਾ ਆਪ ਵਾਰ-ਵਾਰ ਕੇ ਪ੍ਰਮੇਸਰ ਦਾ ਨਾਮ ਜਪਣਾ ਕਰੀਏ।

**ਅਥਵਾ :** ਆਪਣੇ ਆਪ ਨੂੰ ਹੰਗਤਾ ਦੀ (ਬਾਰ) ਵਾੜ ਤੋਂ ਵਰਜ ਕੇ (ਬਾਰੰ ਬਾਰ) ਪੁਨਾ ਪੁਨਾ ਪ੍ਰਮੇਸਰ ਦੇ ਨਾਮ ਦਾ ਜਾਪ ਕਰੀਏ।

**ਅਥਵਾ :** ਜਿਸ ਪ੍ਰਮੇਸਰ ਨੇ ਹਾਥੀ ਦੇ ਬੰਧਨਾਂ ਨੂੰ ਤੋੜ ਕੇ ਉਸ ਨੂੰ (ਬਾਰ) ਪਾਣੀ ਵਿਚੋਂ ਬਚਾ ਲਿਆ ਸੀ। ਉਸ ਪ੍ਰਮੇਸਰ ਦੇ ਨਾਮ ਨੂੰ ਵਾਰ ਵਾਰ ਜਪਣਾ ਕਰੀਏ।

**ਕਰ ਧਰੇ ਚਕ੍ਰ ਬੈਕੁੰਠ ਤੇ ਆਏ ਗਜ ਹਸਤੀ ਕੇ ਪ੍ਰਾਨ ਉਧਾਰੀਅਲੇ ॥** *(ਅੰਗ : ੯੮੮)*

## ਪੀ ਅੰਮ੍ਰਿਤੁ; ਇਹੁ ਮਨੁ ਤਨੁ ਧ੍ਰਪੀਐ ॥

ਪ੍ਰਮੇਸਰ ਦੇ ਇਸ ਅੰਮ੍ਰਿਤ ਨਾਮ ਨੂੰ (ਪੀ) ਪੀਣ ਦੇ ਨਾਲ ਇਹ ਮਨ ਤੇ ਤਨ ਦੋਵੇਂ (ਧ੍ਰਪੀਐ) ਰਜ ਜਾਂਦੇ ਹਨ ਤੇ ਤ੍ਰਿਸ਼ਨਾ ਰੂਪ ਸਾਰੀ ਭੁੱਖ-ਪਿਆਸ ਮਿਟ ਜਾਂਦੀ ਹੈ। ਇਸ ਕਰਕੇ ਅੰਮ੍ਰਿਤ ਨਾਮ ਨੂੰ ਪੀਣਾ ਕਰੀਏ।

## ਨਾਮ ਰਤਨੁ; ਜਿਨਿ ਗੁਰਮੁਖਿ ਪਾਇਆ ॥

(ਜਿਨਿ) ਜਿਸ ਨੇ ਗੁਰਮੁਖ ਬਣ ਕੇ ਗੁਰਾਂ ਦੁਆਰਾ ਨਾਮ ਰੂਪ ਰਤਨ ਨੂੰ (ਪਾਇਆ) ਪ੍ਰਾਪਤ ਕੀਤਾ ਹੈ।

## ਤਿਸੁ ਕਿਛੁ; ਅਵਰੁ ਨਾਹੀ ਦ੍ਰਿਸਟਾਇਆ ॥

(ਤਿਸੁ) ਉਸ ਦੀ ਦ੍ਰਿਸਟੀ ਵਿਚ ਪਰਮੇਸਰ ਤੋਂ ਬਗੈਰ (ਕਿਛੁ) ਕੋਈ (ਅਵਰੁ) ਹੋਰ (ਦ੍ਰਿਸਟਾਇਆ) ਦੇਖਣ

ਵਿਚ ਨਹੀਂ ਆਇਆ। ਭਾਵ ਉਸਨੂੰ ਸਾਰਿਆਂ ਵਿਚ ਇਕ ਅਕਾਲ ਪੁਰਖ ਵਾਹਿਗੁਰੂ ਜੀ ਦੀ ਜੋਤ ਹੀ ਦਿਖਦੀ ਹੈ।

**ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ ॥**
**ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ ॥** *(ਅੰਗ : ੮੪੬)*

## ਨਾਮੁ ਧਨੁ; ਨਾਮੋ ਰੂਪੁ ਰੰਗੁ ॥

ਹੇ ਭਾਈ! ਉਹਨਾਂ ਗੁਰਮੁਖਾਂ ਨੇ ਪ੍ਰਮੇਸਰ ਦੇ ਨਾਮ ਨੂੰ ਹੀ (ਧਨੁ) ਰੋਕੜੀ ਸਮਝਿਆ ਹੈ, ਪ੍ਰਮੇਸਰ ਦੇ ਨਾਮ ਨੂੰ ਹੀ ਸੁੰਦਰ ਰੂਪ ਅਤੇ ਸੁਨਿਹਰੀ ਰੰਗ ਸਮਝਿਆ ਹੈ।

**ਅਥਵਾ :** ਜਿਸ ਪ੍ਰਮੇਸਰ ਦਾ ਸਾਰਿਆਂ ਰੂਪਾਂ ਤੇ ਰੰਗਾ ਵਿਚ ਨਿਵਾਸ ਹੈ। ਉਸ ਪ੍ਰਮੇਸਰ ਦਾ ਨਾਮ ਹੀ ਲੋਕ ਪ੍ਰਲੋਕ ਵਾਸਤੇ (ਧਨੁ) ਦੌਲਤ ਹੈ। **ਵਾ:** ਉਸਦੇ ਨਾਮ ਨੂੰ ਜਪਣੇ ਕਰਕੇ ਹੀ ਉਸ ਦਾ ਸਰਗੁਣ ਸਰੂਪ ਪ੍ਰਾਪਤ ਹੁੰਦਾ ਹੈ ਤੇ ਨਾਮ ਕਰਕੇ ਹੀ ਨਿਰਗੁਣ ਸਰੂਪ ਦਾ (ਰੰਗੁ) ਅਨੰਦ ਪ੍ਰਾਪਤ ਹੁੰਦਾ ਹੈ।

**ਅਥਵਾ :** ਪ੍ਰਮੇਸਰ ਦਾ ਨਾਮ ਹੀ (ਧਨੁ) ਧੰਨਤਾ ਦੇ ਜੋਗ ਕਰਨ ਵਾਲਾ ਹੈ, ਪ੍ਰਮੇਸਰ ਦਾ ਨਾਮ ਹੀ ਦਿਲ ਦੀ ਸਫਾਈ ਕਰਨ ਵਾਲਾ **ਵਾ:** (ਰੂਪੁ) ਸਰੂਪ ਦੀ ਪ੍ਰਾਪਤੀ ਕਰਾਉਣ ਵਾਲਾ ਹਿਰਦੇ ਨੂੰ (ਰੰਗੁ) ਪ੍ਰੇਮ ਰੂਪ ਰੰਗ ਚਾੜ੍ਹਨ ਵਾਲਾ ਅਨੰਦ ਸਰੂਪ ਹੈ।

## ਨਾਮੋ ਸੁਖੁ; ਹਰਿ ਨਾਮ ਕਾ ਸੰਗੁ ॥

ਉਹਨਾਂ ਮਹਾਪੁਰਖਾਂ ਨੇ (ਹਰਿ) ਪ੍ਰਮੇਸਰ ਦੇ (ਨਾਮੋ) ਨਾਮ ਨੂੰ ਹੀ (ਸੁਖੁ) ਪਰਮ ਸੁਖ ਸਮਝਿਆ ਹੈ ਅਤੇ ਉਹ ਹਮੇਸ਼ਾ ਨਾਮ ਦਾ ਹੀ ਸੰਗ ਕਰਦੇ ਹਨ। ਭਾਵ ਨਾਮ ਜੱਪਣ ਵਾਲਿਆ ਦੀ ਹੀ ਸਤਸੰਗਤ ਕਰਦੇ ਹਨ, ਕਦੇ ਵੀ ਕੁਸੰਗਤ ਵਿਚ ਨਹੀਂ ਵੜਦੇ। **ਵਾ:** ਉਹਨਾਂ ਨੇ ਹਰੀ ਦੇ ਨਾਮ ਨੂੰ ਹੀ ਲੋਕ-ਪ੍ਰਲੋਕ ਦਾ (ਸੰਗੁ) ਸਾਥੀ ਸਮਝਿਆ ਹੈ।

## ਨਾਮ ਰਸਿ; ਜੋ ਜਨ ਤ੍ਰਿਪਤਾਨੇ ॥

(ਜੋ) ਜਿਹੜੇ ਗੁਰਮੁਖ ਜਨ (ਨਾਮ) ਪ੍ਰਮੇਸਰ ਦੇ ਨਾਮ ਰਸ ਦੁਆਰਾ (ਤ੍ਰਿਪਤਾਨੇ) ਤ੍ਰਿਪਤ ਭਾਵ ਰੱਜੇ ਹੋਏ ਹਨ।

## ਮਨ ਤਨ ਨਾਮਹਿ; ਨਾਮਿ ਸਮਾਨੇ ॥

ਉਹ ਮਨ ਅਤੇ ਤਨ ਕਰਕੇ (ਨਾਮਹਿ) ਨਾਮੀ ਪ੍ਰਮੇਸਰ ਦੇ (ਨਾਮਿ) ਵਿਚ ਹੀ (ਸਮਾਨੇ) ਸਮਾ ਗਏ ਹਨ ਭਾਵ ਅਭੇਦ ਹੋ ਗਏ ਹਨ।

## ਊਠਤ ਬੈਠਤ; ਸੋਵਤ ਨਾਮ ॥

ਹੇ ਭਾਈ! (ਊਠਤ) ਉਠਦਿਆਂ (ਬੈਠਤ) ਬੈਠਦਿਆਂ ਅਤੇ (ਸੋਵਤ) ਸੌਂਦਿਆਂ ਹੋਇਆ ਵੀ ਪ੍ਰਮੇਸਰ ਦੇ ਨਾਮ ਨੂੰ ਚੇਤੇ ਕਰਨਾ ਚਾਹੀਦਾ ਹੈ।

**ਅਥਵਾ :** (ਊਠਤ) ਦੁਨੀਆਂ ਤੋਂ ਉਪਰਾਮ ਹੁੰਦਿਆਂ (ਬੈਠਤ) ਸਮਾਧੀ ਵਿਚ ਬੈਠਦਿਆਂ ਅਤੇ (ਸੋਵਤ) ਨਿਰਵਿਕਲਪ ਹੁੰਦਿਆਂ ਹੋਇਆਂ ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਮ ਵਿਚ ਜੁੜੇ ਰਹਿਣਾ ਚਾਹੀਦਾ ਹੈ।

**ਊਠਤ ਬੈਠਤ ਸੋਵਤ ਜਾਗਤ ਸਦਾ ਸਦਾ ਹਰਿ ਧਿਆਈਐ ॥** *(ਅੰਗ : ੩੨੯)*

**ਊਠਤ ਬੈਠਤ ਸੋਵਤ ਧਿਆਈਐ ॥ ਮਾਰਗਿ ਚਲਤ ਹਰੇ ਹਰਿ ਗਾਈਐ ॥** *(ਅੰਗ : ੩੮੬)*

## ਕਹੁ ਨਾਨਕ; ਜਨ ਕੈ ਸਦ ਕਾਮ ॥੬॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਗੁਰਮੁਖ ਜਨਾਂ ਦੇ ਵਾਸਤੇ ਸਦਾ ਹੀ (ਕਾਮ) ਕੰਮ ਆਉਣ ਵਾਲੀ ਚੀਜ ਇਕ ਪ੍ਰਮੇਸਰ ਦਾ ਨਾਮ ਹੀ ਹੈ। ਇਸ ਕਰਕੇ ਇਕ ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਮ ਨੂੰ ਜਪਣਾ ਹੀ ਆਪਣਾ ਕੰਮ ਸਮਝਣਾ ਚਾਹੀਦਾ ਹੈ।

## ਬੋਲਹੁ ਜਸੁ ਜਿਹਬਾ; ਦਿਨੁ ਰਾਤਿ ॥

ਇਸ ਲਈ ਹੇ ਭਰਾਵੋ! ਅਕਾਲ ਪੁਰਖ ਵਾਹਿਗੁਰੂ ਜੀ ਦੇ ਜਸ, ਵਡਿਆਈ, ਕੀਰਤਨ ਨੂੰ ਆਪਣੀ (ਜਿਹਬਾ) ਰਸਨਾ ਦੇ ਨਾਲ ਰਾਤ ਦਿਨੇ (ਬੋਲਹੁ) ਉਚਾਰਦੇ ਰਹੋ। ਭਾਵ ਹਰ ਵਕਤ ਪ੍ਰਮੇਸਰ ਦੇ ਨਾਮ ਨੂੰ ਜਪਣਾ ਕਰੋ।

## ਪ੍ਰਭਿ ਅਪਨੈ; ਜਨ ਕੀਨੀ ਦਾਤਿ ॥

ਕਿਉਂਕਿ (ਪ੍ਰਭਿ) ਅਕਾਲ ਪੁਰਖ ਵਾਹਿਗੁਰੂ ਨੇ (ਅਪਨੈ) ਆਪਣੇ ਪਿਆਰੇ ਜਾਣ ਕੇ ਭਗਤ ਜਨਾਂ ਨੂੰ ਆਪਣੀ ਭਜਨ ਬੰਦਗੀ ਦੀ ਦਾਤ ਦੇਣਾ (ਕੀਨੀ) ਕੀਤੀ ਹੈ।

## ਕਰਹਿ ਭਗਤਿ; ਆਤਮ ਕੈ ਚਾਇ ॥

ਜਿਹੜੇ (ਆਤਮ) ਮਨ (ਕੈ) ਦੇ (ਚਾਇ) ਚਾਅ ਨਾਲ ਪ੍ਰਮੇਸਰ ਦੀ ਭਗਤੀ ਕਰਦੇ ਹਨ। ਉਹਨਾਂ ਦਾ ਆਤਮਾ ਸਰੂਪ ਦੇ ਪ੍ਰਕਾਸ਼ ਨਾਲ (ਚਾਇ) ਪਿਆਰ ਹੁੰਦਾ ਹੈ।

## ਪ੍ਰਭ ਅਪਨੇ ਸਿਉ; ਰਹਹਿ ਸਮਾਇ ॥

ਉਹ ਸਦਾ ਵਾਸਤੇ ਆਪਣੇ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਜੀ ਦੇ (ਸਿਉ) ਨਾਲ (ਸਮਾਇ) ਅਭੇਦ ਹੋ ਕੇ (ਰਹਹਿ) ਰਹਿੰਦੇ ਹਨ। ਭਾਵ ਇਕ ਰੂਪ ਹੋ ਕੇ ਮਿਲੇ ਰਹਿੰਦੇ ਹਨ। ਅਤੇ

## ਜੋ ਹੋਆ; ਹੋਵਤ ਸੋ ਜਾਨੈ ॥

ਜੋ ਭੂਤਕਾਲ ਵਿਚ ਪਿੱਛੇ (ਹੋਆ) ਹੋਇਆ ਹੈ ਅਤੇ (ਹੋਵਤ) ਵਰਤਮਾਨ ਵਿਚ ਹੋ ਰਿਹਾ ਹੈ, (ਸੋ) ਉਸ ਨੂੰ ਵਾਹਿਗੁਰੂ ਜੀ ਵੱਲੋਂ ਹੀ ਕੀਤਾ ਹੋਇਆ (ਜਾਨੈ) ਜਾਣਦੇ ਹਨ।

**ਅਥਵਾ :** ਜੋ ਅੱਗੇ (ਹੋਵਤ) ਹੋਣਾ ਹੈ (ਸੋ) ਉਹ ਵੀ ਉਸ ਵੱਲੋਂ ਹੀ ਕੀਤਾ (ਹੋਆ) ਹੋਇਆ ਜਾਣਦੇ ਹਨ।

**ਅਥਵਾ :** ਜੋ ਹੁਣ (ਹੋਵਤ) ਹੁੰਦਾ ਹੈ। ਜੋ ਪਿੱਛੇ ਹੋਇਆ ਹੈ ਅਤੇ ਜੋ ਅੱਗੇ ਨੂੰ ਹੋਵੇਗਾ। (ਸੋ) ਉਹ ਅੰਤਰਜਾਮੀ ਹੋ ਕੇ ਸਭ ਕੁਝ ਜਾਣਦੇ ਹਨ।

**ਅਥਵਾ :** ਜੋ ਸਾਰਾ ਸੰਸਾਰ ਪਹਿਲਾਂ (ਹੋਆ) ਹੋ ਚੁੱਕਾ ਹੈ। ਹੁਣ ਉਤਪੰਨ ਹੋ (ਹੋਵਤ) ਰਿਹਾ ਹੈ ਅਤੇ ਜਿਹੜਾ ਅੱਗੇ ਹੋਣਾ ਹੈ (ਸੋ) ਉਹ ਵੀ ਉਸੇ ਪ੍ਰਮੇਸਰ ਵੱਲੋਂ ਕੀਤਾ ਹੋਇਆ ਜਾਣਦੇ ਹਨ।

**ਅਥਵਾ :** (ਸੋ) ਉਹ (ਜਾਨੈ) ਜਾਣਦੇ ਹਨ ਕਿ ਜੋ ਅਸੀਂ ਪਿਛੇ ਪਾਪ ਕਰਮ ਕੀਤੇ ਸਨ ਉਹਨਾਂ ਦਾ ਫਲ ਸਾਨੂੰ ਦੁਖ ਪ੍ਰਾਪਤ (ਹੋਆ) ਹੋ ਕੇ ਨਵਿਰਤ (ਹੋਵਤ) ਹੋਇਆ ਹੈ ਅਤੇ ਜੋ ਪਿੱਛੇ ਪੁੰਨ ਕਰਮ ਕੀਤੇ ਹਨ ਉਹਨਾਂ ਪੁੰਨ ਕਰਮਾਂ ਕਰਕੇ ਸੁੱਖ ਪ੍ਰਾਪਤ ਹੋਇਆ ਹੈ। ਇਸ ਪ੍ਰਕਾਰ ਗੁਰਮੁਖ ਜਨ ਪ੍ਰਮੇਸਰ ਵੱਲੋਂ ਕੀਤੇ ਹੋਏ ਦੁਖ ਸੁਖ ਵਿੱਚ ਬੰਧਨ ਨਹੀਂ ਪਾਉਂਦੇ ਹਨ। ਸਗੋਂ ਸਾਰਾ ਕੁਝ ਵਾਹਿਗੁਰੂ ਜੀ ਦੀ ਰਜ਼ਾ ਵਿੱਚ ਹੋਇਆ ਸਮਝਦੇ ਹਨ।

## ਪ੍ਰਭ ਅਪਨੇ ਕਾ; ਹੁਕਮੁ ਪਛਾਨੈ ॥

ਉਹ ਆਪਣੇ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਜੀ ਦਾ ਹੁਕਮ ਪਛਾਣਦੇ ਹਨ। ਭਾਵ ਉਸਦੀ ਰਜ਼ਾ ਵਿਚ ਚਲਦੇ ਹਨ।

**ਜੋ ਜੋ ਹੁਕਮੁ ਭਇਓ ਸਾਹਿਬ ਕਾ ਸੋ ਮਾਥੈ ਲੇ ਮਾਨਿਓ ॥** (ਅੰਗ : ੧੦੦੦)

## ਤਿਸ ਕੀ ਮਹਿਮਾ; ਕਉਨ ਬਖਾਨਉ ॥

ਉਹਨਾਂ ਪ੍ਰਮੇਸਰ ਦੇ ਪਿਆਰੇ ਗੁਰਮੁਖਾਂ ਦੀ (ਮਹਿਮਾ) ਵਡਿਆਈ ਨੂੰ (ਕਉਨ) ਕੌਣ (ਬਖਾਨਉ) ਕਥਨ ਕਰ ਸਕਦਾ ਹੈ। ਭਾਵ ਕੋਈ ਵੀ ਉਹਨਾਂ ਦੀ ਵਡਿਆਈ ਨੂੰ ਕਥਨ ਕਰਨ ਵਿਚ ਕੋਈ ਵੀ ਸਮਰੱਥ ਨਹੀਂ ਹੈ।

**ਅਥਵਾ :** ਅਸੀਂ ਉਨ੍ਹਾਂ ਗੁਰਮੁਖਾਂ ਪਿਆਰਿਆਂ ਦੀ (ਕਉਨ) ਕਿਹੜੀ ਮਹਿਮਾ ਕਥਨ ਕਰੀਏ। ਕਿਉਂਕਿ

## ਤਿਸ ਕਾ ਗੁਨੁ ਕਹਿ; ਏਕ ਨ ਜਾਨਉ ॥

ਉਨ੍ਹਾਂ ਗੁਰਮੁਖਾਂ ਨੂੰ ਪਰਉਪਕਾਰ ਰੂਪ ਐਸੇ ਗੁਣ ਪ੍ਰਾਪਤ ਹੋਏ ਹਨ ਕਿ ਅਸੀਂ (ਤਿਸ) ਉਹਨਾਂ ਦਾ (ਏਕ) ਇਕ ਵੀ ਗੁਣ (ਕਹਿ) ਕਹਿਣਾ ਨਹੀਂ (ਜਾਨਉ) ਜਾਣਦੇ ਹਾਂ।

## ਆਠ ਪਹਰ; ਪ੍ਰਭ ਬਸਹਿ ਹਜੂਰੇ ॥

ਜਿਹੜੇ ਗੁਰਮੁਖ ਜਨ ਅੱਠੇ ਪਹਰ ਭਾਵ ਰਾਤ ਦਿਨ ਅਕਾਲ ਪੁਰਖ ਵਾਹਿਗੁਰੂ ਜੀ ਦੇ (ਹਜੂਰੇ) ਨਿਕਟਵਰਤੀ ਹੋ ਕੇ (ਬਸਹਿ) ਵਸਦੇ ਹਨ।

## ਕਹੁ ਨਾਨਕ; ਸੇਈ ਜਨ ਪੂਰੇ ॥੭॥

ਸਤਿਗੁਰੂ ਸਾਹਿਬ ਜੀ ਫੁਰਮਾਨ ਕਰਦੇ ਹਨ ਕਿ (ਸੇਈ) ਉਹ ਗੁਰਮੁਖ ਜਨ (ਪੂਰੇ) ਪੂਰਨ ਪੁਰਖ ਹਨ।

**ਅਥਵਾ :** ਪੰਜਾਂ ਵਿਕਾਰਾਂ ਨੂੰ ਮਾਰ ਕੇ ਮਨ ਨੂੰ ਜਿੱਤਣ ਵਾਲੇ (ਸੇਈ) ਉਹ ਪੁਰਖ ਪੂਰੇ ਸੂਰਮੇ, ਬਹਾਦਰ ਹੁੰਦੇ ਹਨ। ਯਥਾ:

**ਜਿਨਿ ਮਿਲਿ ਮਾਰੇ ਪੰਚ ਸੂਰਬੀਰ ਐਸੋ ਕਉਨੁ ਬਲੀ ਰੇ ॥**
**ਜਿਨਿ ਪੰਚ ਮਾਰਿ ਬਿਦਾਰਿ ਗੁਦਾਰੇ ਸੋ ਪੂਰਾ ਇਹ ਕਲੀ ਰੇ ॥** (ਅੰਗ : ੪੦੪)

## ਮਨ ਮੇਰੇ; ਤਿਨ ਕੀ ਓਟ ਲੇਹਿ ॥

ਹੇ ਮੇਰੇ ਪਿਆਰੇ ਮਨਾ ! ਆਪਣੇ ਹਿਰਦੇ ਵਿਚ (ਤਿਨ) ਉਹਨਾਂ ਪਿਆਰੇ ਭਗਤ ਜਨਾਂ (ਕੀ) ਦੀ (ਓਟ) ਟੇਕ, ਆਸਰਾ ਲੈਣਾ ਕਰ।

## ਮਨੁ ਤਨੁ ਅਪਨਾ; ਤਿਨ ਜਨ ਦੇਹਿ ॥

**ਮਨੁ ਅਰਪਉ ਧਨੁ ਰਾਖਉ ਆਗੈ ਮਨ ਕੀ ਮਤਿ ਮੋਹਿ ਸਗਲ ਤਿਆਗੀ ॥** (ਅੰਗ : ੨੦੪)

ਇਉਂ ਆਪਣਾ ਮਨ ਤੇ ਤਨ (ਤਿਨ) ਉਹਨਾਂ ਗੁਰਮੁਖ ਜਨਾਂ ਦੀ ਸੇਵਾ ਵਿਚ (ਦੇਹਿ) ਦੇਣਾ ਕਰ।

## ਜਿਨਿ ਜਨਿ; ਅਪਨਾ ਪ੍ਰਭੂ ਪਛਾਤਾ ॥

ਜਿਸ (ਜਨਿ) ਗੁਰਮੁਖ ਪਿਆਰੇ ਨੇ ਆਪਣੇ (ਪ੍ਰਭੂ) ਅਕਾਲ ਪੁਰਖ ਵਾਹਿਗੁਰੂ ਨੂੰ (ਪਛਾਤਾ) ਪਛਾਣ ਲਿਆ ਹੈ। ਭਾਵ ਉਸ ਦੀ ਪ੍ਰਾਪਤੀ ਕਰ ਲਈ ਹੈ।

## ਸੋ ਜਨੁ; ਸਰਬ ਥੋਕ ਕਾ ਦਾਤਾ ॥

(ਸੋ) ਉਹ (ਜਨੁ) ਗੁਰਮੁਖ ਪਿਆਰਾ ਧਰਮ, ਅਰਥ, ਕਾਮ, ਮੋਖ ਆਦਿਕ (ਸਰਬ) ਸਾਰੇ (ਥੋਕ) ਪਦਾਰਥਾਂ ਦਾ ਦਾਤਾ ਹੈ। ਭਾਵ ਦਾਤਾਂ ਨੂੰ ਦੇਣ ਵਾਲਾ ਹੈ।

## ਤਿਸ ਕੀ ਸਰਨਿ; ਸਰਬ ਸੁਖ ਪਾਵਹਿ ॥

ਹੇ ਮਨਾ ! ਤੂੰ ਉਸ ਪਿਆਰੇ ਦੀ ਸ਼ਰਨ ਵਿਚ ਪੈ ਕੇ ਆਤਮਾਨੰਦ ਸਹਿਤ (ਸਰਬ) ਸਾਰੇ ਸੁਖਾਂ ਨੂੰ (ਪਾਵਹਿ) ਪ੍ਰਾਪਤ ਕਰ ਲਵੇਂਗਾ।

## ਤਿਸ ਕੈ ਦਰਸਿ; ਸਭ ਪਾਪ ਮਿਟਾਵਹਿ ॥

ਤੂੰ (ਤਿਸ) ਉਹਨਾਂ ਗੁਰਮੁਖਾਂ (ਕੈ) ਦੇ (ਦਰਸਿ) ਦਰਸ਼ਨ ਕਰਕੇ ਆਪਣੇ ਜਨਮਾਂ ਜਨਮਾਂਤਰਾਂ ਦੇ ਕੀਤੇ ਹੋਏ (ਸਭ) ਸਾਰੇ ਪਾਪਾਂ ਨੂੰ (ਮਿਟਾਵਹਿ) ਮੇਟ ਲਵੇਂਗਾ।

## ਅਵਰ ਸਿਆਨਪ; ਸਗਲੀ ਛਾਡੁ ॥

ਆਪਣੇ ਅੰਦਰੋਂ (ਅਵਰ) ਹੋਰ ਬੁਧੀ ਦੀਆਂ (ਸਗਲੀ) ਸਾਰੀਆਂ ਸਿਆਣਪਾਂ, ਚਤੁਰਾਈਆਂ ਨੂੰ (ਛਾਡੁ) ਛੱਡ ਦੇਣਾ ਕਰ। ਕਿਉਂਕਿ ਇਹ ਤੇਰੇ ਚਿਤ ਨੂੰ ਇਕਾਗਰ ਨਹੀਂ ਹੋਣ ਦਿੰਦੀਆਂ। ਸਗੋਂ ਚੰਚਲ ਕਰਦੀਆਂ ਰਹਿੰਦੀਆਂ ਹਨ।

## ਤਿਸ ਜਨ ਕੀ; ਤੂ ਸੇਵਾ ਲਾਗੁ ॥

ਇਸ ਲਈ (ਤੂ) ਤੂੰ ਨਿਸ਼ਕਪਟ ਹੋ ਕੇ (ਤਿਸ) ਉਹਨਾਂ ਪਿਆਰੇ ਭਗਤ ਜਨਾਂ (ਕੀ) ਦੀ (ਸੇਵਾ) ਟਹਲ ਵਿਚ (ਲਾਗੁ) ਲੱਗ ਜਾਣਾ ਕਰ।

## ਆਵਨੁ ਜਾਨੁ; ਨ ਹੋਵੀ ਤੇਰਾ ॥

ਜੇ ਤੂੰ ਗੁਰਮੁਖ ਜਨਾਂ ਦੀ ਸੇਵਾ ਵਿਚ ਲੱਗ ਜਾਵੇਂਗਾ ਤਾਂ ਤੇਰਾ ਦੁਬਾਰਾ ਜਨਮ ਧਾਰ ਕੇ (ਆਵਨੁ) ਆਉਣ ਅਤੇ ਮਰ ਕੇ ਮੌਤ ਦੇ ਮੂੰਹ ਵਿਚ (ਜਾਨੁ) ਜਾਣਾ ਨਹੀਂ (ਹੋਵੀ) ਹੋਵੇਗਾ। ਯਥਾ:

**ਆਵਣ ਜਾਣ ਰਹੇ ਮਿਲੇ ਸਾਧਾ ॥** *(ਅੰਗ : ੬੮੭)*

## ਨਾਨਕ ਤਿਸੁ ਜਨ ਕੇ; ਪੂਜਹੁ ਸਦ ਪੈਰਾ ॥੮॥੧੭॥

ਸਤਿਗੁਰੂ ਸਹਿਬ ਜੀ ਕਹਿੰਦੇ ਹਨ ਕਿ ਜਿਹੜਾ ਗੁਰਮੁਖ ਜਨਾਂ ਦੀ ਸੰਗਤ ਕਰਦਾ ਹੈ (ਤਿਸੁ) ਉਸ ਗੁਰਮੁਖ ਜਨ ਦੇ (ਪੈਰਾ) ਚਰਨਾਂ ਨੂੰ ਸਦਾ ਵਾਸਤੇ (ਪੂਜਹੁ) ਪੂਜਣਾ ਕਰੋ।

**ਤਿਸੁ ਜਨ ਕੇ ਪਗ ਨਿਤ ਪੂਜੀਅਹਿ ਮੇਰੀ ਜਿੰਦੁੜੀਏ ਜੋ ਮਾਰਗਿ ਧਰਮ ਚਲੇਸਹਿ ਰਾਮ ॥** *(ਅੰਗ : ੫੪੦)*

## ਸਲੋਕੁ ॥

**ਪ੍ਰਸ਼ਨ :** ਸਿੱਖਾਂ ਨੇ ਬੇਨਤੀ ਕੀਤੀ ਕਿ ਮਹਾਰਾਜ! ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਕੈਸੇ ਹਨ? **ਵਾ:** ਸਤਿਗੁਰਾਂ ਦੇ ਲੱਛਣ ਕਿਹੜੇ ਹੁੰਦੇ ਹਨ? **ਵਾ:** ਸਤਿਗੁਰੂ ਕਿਸਨੂੰ ਕਹਿੰਦੇ ਹਨ? ਤਾਂ ਹਜ਼ੂਰ ਉੱਤਰ ਦਿੰਦੇ ਹਨ।

## ਸਤਿ ਪੁਰਖੁ ਜਿਨਿ ਜਾਨਿਆ; ਸਤਿਗੁਰੁ ਤਿਸ ਕਾ ਨਾਉ ॥

**ਉੱਤਰ :** ਹੇ ਭਾਈ! ਜਿੰਨ੍ਹਾਂ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੁਆਰਾ ਅਸੀਂ (ਸਤਿ ਪੁਰਖੁ) ਸੱਚੇ ਅਕਾਲ ਪੁਰਖ ਵਾਹਿਗੁਰੂ ਜੀ ਨੂੰ ਜਾਣਿਆ ਹੈ। (ਤਿਸ) ਉਹਨਾਂ (ਕਾ) ਦਾ (ਨਾਉ) ਨਾਮ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਗੁਰਤਾ ਗੱਦੀ ਦੇ ਮਾਲਕ ਬਣਾ ਕੇ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਰੱਖਿਆ ਹੈ। **ਵਾ:** ਉਹਨਾਂ ਦਾ ਨਾਮ ਹੀ ਸਤਿਗੁਰੂ ਹੈ।

**ਅਥਵਾ :** ਜਿੰਨ੍ਹਾਂ ਨੇ ਜਾਣਿਆ ਹੈ ਕਿ ਸਤ ਪੁਰਖ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਹਨ। ਉਹਨਾਂ ਦਾ ਨਾਮ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਹੈ।

## ਤਿਸ ਕੈ ਸੰਗਿ ਸਿਖੁ ਉਧਰੈ; ਨਾਨਕ ਹਰਿ ਗੁਨ ਗਾਉ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਹੜੇ ਸਿੱਖ ਉਹਨਾਂ ਸਤਿਗੁਰਾਂ ਦੀ ਸੰਗਤ ਦੁਆਰਾ (ਹਰਿ) ਪ੍ਰਮੇਸਰ ਦੇ ਗੁਣਾਂ ਨੂੰ ਗਾਉਂਦੇ ਹਨ ਉਹਨਾਂ ਦਾ (ਤਿਸ) ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ (ਸੰਗਿ) ਸੰਗਤ ਕਰਨੇ ਕਰਕੇ ਉਧਾਰ ਹੁੰਦਾ ਹੈ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ:**

**ਸਤਿ ਪੁਰਖੁ ਜਿਨਿ ਜਾਨਿਆ; ਸਤਿਗੁਰੁ ਤਿਸ ਕਾ ਨਾਉ ॥**

(ਜਿਨਿ) ਜਿੰਨ੍ਹਾਂ ਨੇ ਬ੍ਰਹਮ ਨੇਸ਼ਠੀ, ਬ੍ਰਹਮ ਸ੍ਰੋਤਰੀ ਗੁਰਾਂ ਦੁਆਰਾ **ਵਾ:** ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੁਆਰਾ (ਸਤਿ) ਸਤ ਸਰੂਪ (ਪੁਰਖੁ) ਪੂਰਨ ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਜਾਨਿਆ) ਜਾਣਿਆ ਹੈ। (ਤਿਸ) ਉਹਨਾਂ (ਕਾ) ਦਾ (ਨਾਉ) ਨਾਮ ਸਤਿਗੁਰੂ ਹੈ।

**ਅਥਵਾ :** ਜਿੰਨ੍ਹਾਂ ਨੇ (ਸਤਿ ਪੁਰਖੁ) ਅਕਾਲ ਪੁਰਖ ਨੂੰ ਜਣਾਇਆ ਹੈ ਉਹਨਾਂ ਦਾ ਨਾਮ ਸਤਿਗੁਰੂ ਹੈ।

**ਤਿਸ ਕੈ ਸੰਗਿ ਸਿਖੁ ਉਧਰੈ; ਨਾਨਕ ਹਰਿ ਗੁਨ ਗਾਉ ॥੧॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜੋ ਸਿੱਖ (ਤਿਸ) ਉਹਨਾਂ ਸਤਿਗੁਰਾਂ (ਕੈ) ਦੇ (ਸੰਗਿ) ਨਾਲ ਮਿਲ ਕੇ ਹਰੀ ਅਕਾਲ ਪੁਰਖ ਦੇ ਗੁਣਾਂ ਨੂੰ (ਗਾਉ) ਗਾਉਂਦਾ ਹੈ। ਉਸ ਸਿਖ ਦਾ ਵੀ ਉਧਾਰ ਹੋ ਜਾਂਦਾ ਹੈ।

## ਅਸਟਪਦੀ ॥

ਹੁਣ ਸਤਿਗੁਰੂ ਤੇ ਸਿੱਖ ਦੇ ਲੱਖਣ ਕਥਨ ਕਰਦੇ ਹਨ।

## ਸਤਿਗੁਰੁ; ਸਿਖ ਕੀ ਕਰੈ ਪ੍ਰਤਿਪਾਲ ॥

ਸਤਿਗੁਰੂ ਸਾਹਿਬ ਜੀ ਆਪਣੇ ਸਿੱਖ ਦੇ (ਪ੍ਰਤਿ) ਤਾਈਂ ਬ੍ਰਹਮ ਗਿਆਨ ਦੀ ਬਖਸ਼ਿਸ਼ ਕਰਕੇ (ਪ੍ਰਤਿਪਾਲ) ਪਾਲਣਾ ਕਰਦੇ ਹਨ।

## ਸੇਵਕ ਕਉ; ਗੁਰੁ ਸਦਾ ਦਇਆਲ ॥

ਫਿਰ (ਗੁਰੁ) ਸਤਿਗੁਰੂ ਸਾਹਿਬ ਜੀ ਆਪਣੇ ਸੇਵਕਾ (ਕਉ) ਦੇ ਉੱਪਰ ਸਦਾ ਹੀ (ਦਇਆਲ) ਦਇਆਲੂ ਰਹਿੰਦੇ ਹਨ।

## ਸਿਖ ਕੀ ਗੁਰੁ; ਦੁਰਮਤਿ ਮਲੁ ਹਿਰੈ ॥

(ਗੁਰੁ) ਸਤਿਗੁਰੁ ਸਾਹਿਬ ਜੀ ਆਪਣੇ ਸਿੱਖ ਦੀ (ਦੁਰਮਤਿ) ਖੋਟੀ ਮਤ ਦੀ ਮੈਲ ਨੂੰ (ਹਿਰੈ) ਨਾਸ਼ ਕਰ ਦਿੰਦੇ ਹਨ।

**ਪ੍ਰਸ਼ਨ :** ਮਹਾਰਾਜ ! ਗੁਰਸਿੱਖ ਕੌਣ ਹੈ?

## ਗੁਰ ਬਚਨੀ; ਹਰਿ ਨਾਮੁ ਉਚਰੈ ॥

**ਉੱਤਰ :** ਉਹ ਗੁਰਸਿੱਖ ਹੈ ਜੋ ਆਪਣੇ (ਗੁਰ) ਸਤਿਗੁਰੂ ਸਾਹਿਬ ਜੀ ਦੇ ਬਚਨਾਂ ਦੁਆਰਾ (ਹਰਿ) ਪ੍ਰਮੇਸਰ ਦਾ ਨਾਮ (ਉਚਰੈ) ਉਚਾਰਨ ਕਰਦਾ ਹੈ।

**ਅਥਵਾ :** ਸਿੱਖ ਨੂੰ ਚਾਹੀਦਾ ਹੈ ਕਿ ਉਹ ਗੁਰਾਂ ਦੇ ਬਚਨਾਂ ਦੁਆਰਾ ਪ੍ਰਮੇਸਰ ਦਾ ਨਾਮ ਉਚਾਰੇ।

## ਸਤਿਗੁਰੁ; ਸਿਖ ਕੇ ਬੰਧਨ ਕਾਟੈ ॥

ਹੇ ਭਾਈ! ਸਤਿਗੁਰ ਸਾਹਿਬ ਜੀ ਆਪਣੇ ਸਿੱਖ ਦੇ ਪ੍ਰਤੱਖ ਬੰਧਨ **ਵਾ:** ਜੰਮਣ-ਮਰਣ ਦੇ ਬੰਧਨ (ਕਾਟੈ) ਕੱਟ ਦਿੰਦੇ ਹਨ। ਜਿਵੇਂ ਸਤਿਗੁਰੂ ਸਾਹਿਬ ਜੀ ਨੇ ਜਨਮਾਸੇ ਦੇ ਰਾਜੇ ਬਾਲੇ ਰਾਓ ਅਤੇ ਰੁਸਤਮ ਰਾਓ ਦੀਆਂ ਬੇੜੀਆਂ ਕੱਟ ਕੇ ਉਹਨਾਂ ਨੂੰ ਸਤਾਰੇ ਦੇ ਕਿਲ੍ਹੇ ਵਿਚੋਂ ਕੱਢ ਕੇ ਸੁਤੰਤਰ ਕਰ ਦਿੱਤਾ ਸੀ।

## ਗੁਰ ਕਾ ਸਿਖੁ; ਬਿਕਾਰ ਤੇ ਹਾਟੈ ॥

ਜੋ ਸਤਿਗੁਰੂ ਸਾਹਿਬ ਜੀ ਦਾ ਸਿੱਖ ਹੈ। ਉਸ ਨੂੰ ਚਾਹੀਦਾ ਹੈ ਕਿ ਉਹ (ਬਿਕਾਰ) ਵਿਕਾਰਾਂ ਵੱਲੋਂ (ਹਾਟੈ) ਹੱਟ ਕੇ ਗੁਰੂ ਸਾਹਿਬ ਜੀ ਦੇ ਉਪਦੇਸ਼ ਨੂੰ ਕਮਾਉਣਾ ਕਰੇ।

**ਸ਼ੰਕਾ :** ਮਹਾਰਾਜ! ਜੇ ਗੁਰੂ ਸਾਹਿਬ ਜੀ ਦਾ ਸਿੱਖ ਵਿਕਾਰਾਂ ਵੱਲੋਂ ਆਪ ਹੀ ਹਟ ਗਿਆ। ਫੇਰ ਤਾਂ ਉਸਦੇ ਬੰਧਨ ਵੀ ਨਾਲ ਹੀ ਕੱਟੇ ਜਾਣਗੇ, ਕਿਉਂਕਿ ਸਾਰੇ ਬੰਧਨ ਤਾਂ ਵਿਕਾਰਾਂ ਕਰਕੇ ਹੀ ਸਨ।

**ਉੱਤਰ :** ਹੇ ਭਾਈ! ਵਿਕਾਰਾਂ ਵੱਲੋਂ ਵੀ ਆਪ ਹੀ ਨਹੀਂ ਹਟਿਆ ਜਾਂਦਾ। ਸਤਿਗੁਰੂ ਸਾਹਿਬ ਜੀ ਹੀ ਕਿਰਪਾ ਕਰਕੇ ਸਿੱਖ ਨੂੰ ਵਿਕਾਰਾਂ ਵੱਲੋਂ ਹਟਾ ਕੇ ਉਸ ਦੇ ਜੰਮਣ-ਮਰਣ ਦੇ ਬੰਧਨ ਕੱਟ ਦਿੰਦੇ ਹਨ। ਜੇਕਰ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਕਿਰਪਾ ਕਰਕੇ ਹੁਸ਼ਿਆਰਪੁਰ ਵੇਸਵਾ ਦੇ ਬੂਹੇ ਅੱਗੇ ਪਹਿਰਾ ਨਾ ਦਿੰਦੇ ਤਾਂ ਭਾਈ ਜੋਗਾ ਸਿੰਘ ਦਾ ਜੀਵਨ ਤਾਂ ਗਲ਼ ਹੀ ਗਿਆ ਸੀ। ਪਰ ਸਤਿਗੁਰੂ ਸਾਹਿਬ ਜੀ ਨੇ ਪਹਿਰੇਦਾਰ ਬਣ ਕੇ ਸਿੱਖ ਨੂੰ ਵਿਕਾਰਾਂ ਵੱਲੋਂ ਹਟਾਇਆ ਸੀ। ਇਸ ਪ੍ਰਕਾਰ ਸਤਿਗੁਰੂ ਸਾਹਿਬ ਜੀ ਦੀ ਕ੍ਰਿਪਾ ਕਰਕੇ ਹੀ ਸਿੱਖ ਵਿਕਾਰਾਂ ਵੱਲੋਂ ਹਟ ਸਕਦਾ ਹੈ ਤੇ ਵਿਕਾਰਾਂ ਵੱਲੋਂ ਹਟਣ ਕਰਕੇ ਹੀ ਬੰਧਨ ਕੱਟੇ ਜਾਂਦੇ ਹਨ।

## ਸਤਿਗੁਰੁ ਸਿਖ ਕਉ; ਨਾਮ ਧਨੁ ਦੇਇ ॥

ਸਤਿਗੁਰੂ ਸਾਹਿਬ ਜੀ ਆਪਣੇ ਸਿੱਖ ਨੂੰ ਨਾਮ ਰੂਪ ਧਨ ਬਖਸ਼ ਦਿੰਦੇ ਹਨ।

## ਗੁਰ ਕਾ ਸਿਖੁ; ਵਡਭਾਗੀ ਹੇ ॥

ਹੇ ਭਾਈ! ਇਸ ਲਈ ਸਤਿਗੁਰੂ ਸਾਹਿਬ ਜੀ ਦਾ ਸਿੱਖ (ਵਡਭਾਗੀ) ਵੱਡਿਆਂ ਭਾਗਾਂ ਵਾਲਾ ਹੁੰਦਾ ਹੈ।

## ਸਤਿਗੁਰੁ ਸਿਖ ਕਾ; ਹਲਤੁ ਪਲਤੁ ਸਵਾਰੈ ॥

ਸਤਿਗੁਰੂ ਸਾਹਿਬ ਜੀ ਆਪਣੇ ਸਿਖ ਦਾ ਲੋਕ-ਪ੍ਰਲੋਕ ਸਵਾਰ ਦਿੰਦੇ ਹਨ।

## ਨਾਨਕ ਸਤਿਗੁਰੁ ਸਿਖ ਕਉ; ਜੀਅ ਨਾਲਿ ਸਮਾਰੈ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿੰਨ੍ਹਾਂ ਸਿੱਖਾਂ ਦੇ ਹਿਰਦੇ ਵਿੱਚ ਸਤਿਗੁਰੂ ਸਾਹਿਬ ਜੀ ਨੇ ਨਾਮ ਦੀ ਦਾਤ ਦਿੱਤੀ ਹੈ। ਉਹਨਾਂ ਨੂੰ ਗੁਰੂ ਸਾਹਿਬ ਜੀ ਹਰ ਵਕਤ ਆਪਣੇ ਹਿਰਦੇ ਨਾਲ (ਸਮਾਰੈ) ਚੇਤੇ ਕਰਦੇ ਹਨ, **ਵਾ:** ਸੰਭਾਲ ਕੇ ਉਹਨਾਂ ਦੀ ਲੋਕ-ਪ੍ਰਲੋਕ ਵਿੱਚ ਰੱਖਿਆ ਕਰਦੇ ਹਨ।

**ਜੈਸੀ ਗਗਨਿ ਫਿਰੰਤੀ ਊਡਤੀ ਕਪਰੇ ਬਾਗੇ ਵਾਲੀ ॥**

**ਓਹ ਰਾਖੈ ਚੀਤੁ ਪੀਛੈ ਬਿਚਿ ਬਚਰੇ ਨਿਤ ਹਿਰਦੈ ਸਾਰਿ ਸਮਾਲੀ ॥** *(ਅੰਗ : ੧੬੮)*

ਜਿਵੇਂ ਕੂੰਜਾਂ ਆਪਣੇ ਬੱਚਿਆਂ ਨੂੰ ਚੇਤੇ ਰੱਖਦੀਆਂ ਹਨ। ਇਸੇ ਪ੍ਰਕਾਰ ਸਤਿਗੁਰੂ ਸਾਹਿਬ ਜੀ ਆਪਣੇ ਸਿੱਖਾਂ ਨੂੰ ਸਦਾ ਹੀ ਚੇਤੇ ਕਰਕੇ ਉਹਨਾਂ ਦੀ ਲੋਕ-ਪ੍ਰਲੋਕ ਵਿਚ ਰੱਖਿਆ ਕਰਦੇ ਹਨ। ਜਿਵੇਂ ਇਕ ਦਿਨ ਕਲਗੀਧਰ ਪਾਤਸ਼ਾਹ ਜੀ ਨੂੰ ਸਿਮਰਨ ਕਰਦਿਆਂ ਦੇਖ ਕੇ ਭਾਈ ਦਇਆ ਸਿੰਘ ਜੀ ਨੇ ਬੇਨਤੀ ਕੀਤੀ, "ਮਹਾਰਾਜ!

ਸਾਰਾ ਸੰਸਾਰ ਤੁਹਾਡਾ ਸਿਮਰਨ ਕਰਦਾ ਹੈ ਪਰ ਆਪ ਜੀ ਕਿਸਦਾ ਸਿਮਰਨ ਕਰਦੇ ਹੋ।" ਤਾਂ ਸਤਿਗੁਰੂ ਸਾਹਿਬ ਜੀ ਨੇ ਕਿਹਾ, "ਜਿਹੜੇ ਸਿੱਖ ਮੈਨੂੰ ਯਾਦ ਕਰਦੇ ਹਨ, ਮੇਰਾ ਸਿਮਰਨ ਕਰਦੇ ਹਨ, ਮੈਂ ਉਹਨਾਂ ਨੂੰ ਚੇਤੇ ਕਰਦਾ ਹਾਂ। ਜੈਸਾ ਕਿ ਭਾਈ ਗੁਰਦਾਸ ਜੀ ਕਥਨ ਕਰਦੇ ਹਨ ਕਿ :

**ਏਕ ਬਾਰ ਸਤਿਗੁਰ ਮੰਤ੍ਰ ਸਿਮਰਨ ਮਾਤ੍ਰ ਸਿਮਰਨ ਤਾਹਿ ਬਾਰੰਬਾਰ ਗੁਰ ਹੇਤ ਹੈ।**

*(ਕਬਿੱਤ, ਭਾਈ ਗੁਰਦਾਸ ਜੀ)*

ਹੁਣ ਸੇਵਕ ਦੇ ਲੱਛਣ ਦੱਸਦੇ ਹਨ।

## ਗੁਰ ਕੈ ਗ੍ਰਿਹਿ; ਸੇਵਕੁ ਜੋ ਰਹੈ ॥

ਹੇ ਭਾਈ! ਜਿਹੜਾ ਸਤਿਗੁਰੂ ਸਾਹਿਬ ਜੀ ਦੇ (ਗ੍ਰਿਹਿ) ਸਤਸੰਗਤ ਰੂਪ ਘਰ ਵਿਚ ਸੇਵਕ ਬਣ ਕੇ ਰਹਿੰਦਾ ਹੈ।

## ਗੁਰ ਕੀ ਆਗਿਆ; ਮਨ ਮਹਿ ਸਹੈ ॥

ਉਸ ਨੂੰ ਚਾਹੀਦਾ ਹੈ ਕਿ ਉਹ ਗੁਰੂ ਸਾਹਿਬ ਜੀ ਦੀ ਆਗਿਆ ਨੂੰ, ਹੁਕਮ ਨੂੰ, ਭਾਣੇ ਨੂੰ ਮਨ ਵਿਚ (ਸਹੈ) ਸਹਾਰਨਾ ਕਰੇ। ਭਾਵ ਜੋ ਗੁਰੂ ਸਾਹਿਬ ਜੀ ਦੀ ਮਰਿਯਾਦਾ ਰੂਪ ਆਗਿਆ ਹੈ ਕਿ ਸਦਾ "ਗੁਰਮੁਖਿ ਨਾਮੁ ਦਾਨੁ ਇਸਨਾਨੁ॥" ਦੀ ਇੱਛਾ ਕਰਨੀ ਹੈ ਅਤੇ ਧਰਮ ਦੀ ਮਰਿਆਦਾ ਵਿਚ ਰਹਿਣਾ ਹੈ। ਫੇਰ

**ਦੇਖਿ ਪਰਾਈਆਂ ਚੰਗੀਆ ਮਾਵਾਂ ਭੈਣਾਂ ਧੀਆਂ ਜਾਣੈ॥** *(ਵਾਰ ੨੯, ਪਉੜੀ ੧੧)*

ਇਉਂ ਜਤ, ਸਤ ਵਿਚ ਪੱਕੇ ਰਹਿਣਾ ਹੈ, ਧਰਮ ਦੀ ਕਿਰਤ ਕਰਨੀ ਹੈ। ਇੰਨ੍ਹਾਂ ਹੁਕਮਾਂ ਨੂੰ ਮਨ ਵਿਚ ਸਹਾਰਨਾ ਭਾਵ ਧਾਰਨਾ ਕਰੇ।

## ਆਪਸ ਕਉ; ਕਰਿ ਕਛੁ ਨ ਜਨਾਵੈ ॥

ਜੇ ਉਸਦੀ ਵਡਿਆਈ ਵੀ ਹੁੰਦੀ ਹੋਵੇ ਤਾਂ ਉਹ (ਆਪਸ) ਆਪਣੇ ਆਪ ਨੂੰ (ਕਛੁ) ਕੁਝ ਵੀ (ਕਰਿ) ਕਰਕੇ (ਜਨਾਵੈ) ਜਤਾਉਣਾ ਨਾ ਕਰੇ ਭਾਵ ਆਪਣੇ ਆਪ ਕੁਝ ਬਣ ਕੇ ਬੈਠ ਨਾ ਜਾਵੇ ਕਿ ਮੈਂ ਕੁਝ ਵੀ ਹਾਂ।

**ਪ੍ਰਸ਼ਨ :** ਮਹਾਰਾਜ! ਆਪਾ ਭਾਵ ਕਿਵੇਂ ਮਿਟਦਾ ਹੈ?

## ਹਰਿ ਹਰਿ ਨਾਮੁ; ਰਿਦੈ ਸਦ ਧਿਆਵੈ ॥

**ਉੱਤਰ :** ਪ੍ਰਮੇਸਰ ਦਾ ਸੇਵਕ ਆਪਾ ਭਾਵ ਨੂੰ ਮਿਟਾਉਣ ਵਾਸਤੇ (ਹਰਿ) ਹਰੀ (ਹਰਿ) ਪ੍ਰਮੇਸਰ ਦੇ ਨਾਮ ਨੂੰ ਆਪਣੇ ਹਿਰਦੇ ਵਿਚ ਧਿਆਨ ਨਾਲ ਸਦਾ ਹੀ (ਧਿਆਵੈ) ਧਿਆਉਣਾ ਕਰੇ।

## ਮਨੁ ਬੇਚੈ; ਸਤਿਗੁਰ ਕੈ ਪਾਸਿ ॥

ਅਤੇ ਆਪਣੇ ਮਨ ਨੂੰ ਸਤਿਗੁਰੂ ਸਾਹਿਬ ਜੀ ਦੇ ਚਰਨਾਂ ਕੋਲ (ਬੇਚੈ) ਵੇਚ ਦੇਵੇ।

**ਮੁਲ ਖਰੀਦੀ ਲਾਲਾ ਗੋਲਾ ਮੇਰਾ ਨਾਉ ਸਭਾਗਾ॥**

**ਗੁਰ ਕੀ ਬਚਨੀ ਹਾਟਿ ਬਿਕਾਨਾ ਜਿਤੁ ਲਾਇਆ ਤਿਤੁ ਲਾਗਾ॥** *(ਅੰਗ : ੯੯੧)*

ਇਸ ਪ੍ਰਕਾਰ ਮੁੱਲ ਖਰੀਦਿਆ ਗੋਲਾ ਬਣ ਜਾਵੇ।

## ਤਿਸੁ ਸੇਵਕ ਕੇ; ਕਾਰਜ ਰਾਸਿ ॥

ਫਿਰ ਸਤਿਗੁਰੂ ਸਾਹਿਬ ਜੀ (ਤਿਸੁ) ਉਸ ਸੇਵਕ (ਕੇ) ਦੇ ਲੋਕ-ਪ੍ਰਲੋਕ ਦੇ ਸਾਰੇ ਕਾਰਜ (ਰਾਸਿ) ਪੂਰੇ ਕਰ ਦਿੰਦੇ ਹਨ। ਯਥਾ :

**ਕਾਜ ਹਮਾਰੇ ਪੂਰੇ ਸਤਗੁਰ ॥ ਬਾਜੇ ਅਨਹਦ ਤੂਰੇ ਸਤਗੁਰ ॥** *(ਅੰਗ : ੮੮੭)*

**ਥਿਰੁ ਘਰਿ ਬੈਸਹੁ ਹਰਿ ਜਨ ਪਿਆਰੇ ॥ ਸਤਿਗੁਰਿ ਤੁਮਰੇ ਕਾਜ ਸਵਾਰੇ ॥** *(ਅੰਗ : ੨੦੧)*

**ਸਭੇ ਕਾਜ ਸੁਹੇਲੜੇ ਥੀਏ ਗੁਰੁ ਨਾਨਕੁ ਸਤਿਗੁਰੁ ਤੁਠਾ ॥** *(ਅੰਗ : ੩੨੨)*

## ਸੇਵਾ ਕਰਤ; ਹੋਇ ਨਿਹਕਾਮੀ ॥

ਹੇ ਭਾਈ! ਜਿਹੜਾ ਸਤਿਗੁਰੂ ਸਾਹਿਬ ਜੀ ਦੀ (ਸੇਵਾ) ਟਹਿਲ (ਕਰਤ) ਕਰਦਾ ਹੈ ਉਹ (ਨਿਹਕਾਮੀ) ਕਾਮਨਾਵਾਂ ਤੋਂ ਰਹਿਤ (ਹੋਇ) ਹੋ ਜਾਂਦਾ ਹੈ।

## ਤਿਸ ਕਉ ਹੋਤ; ਪਰਾਪਤਿ ਸੁਆਮੀ ॥

ਉਸ ਸੇਵਕ (ਕਉ) ਨੂੰ (ਸੁਆਮੀ) ਮਾਲਕ ਅਕਾਲ ਪੁਰਖ ਵਾਹਿਗੁਰੂ ਪ੍ਰਾਪਤ (ਹੋਤ) ਹੋ ਜਾਂਦਾ ਹੈ।

## ਅੰਗ : ੨੮੭

## ਅਪਨੀ ਕ੍ਰਿਪਾ; ਜਿਸੁ ਆਪਿ ਕਰੇਇ ॥

ਜਿਸ ਉੱਤੇ ਮੇਰਾ ਅਕਾਲ ਪੁਰਖ ਵਾਹਿਗੁਰੂ ਆਪਣੀ ਕ੍ਰਿਪਾ ਦ੍ਰਿਸ਼ਟੀ ਆਪ (ਕਰੇਇ) ਕਰ ਦਿੰਦਾ ਹੈ।

## ਨਾਨਕ ਸੋ ਸੇਵਕੁ; ਗੁਰ ਕੀ ਮਤਿ ਲੇਇ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਸੋ) ਉਹ ਸੇਵਕ ਗੁਰੂ ਸਾਹਿਬ ਜੀ ਦੀ (ਮਤਿ) ਸਿਧਾਂਤ, ਸਿਖਿਆ ਨੂੰ (ਲੇਇ) ਪ੍ਰਾਪਤ ਕਰਦਾ ਹੈ।

## ਬੀਸ ਬਿਸਵੇ; ਗੁਰ ਕਾ ਮਨੁ ਮਾਨੈ ॥

ਜਿਸ ਸੇਵਕ ਉੱਤੇ ਸਤਿਗੁਰੂ ਸਾਹਿਬ ਜੀ ਦਾ [੧](ਬੀਸ ਬਿਸਵੇ) ਨਿਸ਼ਚੇ ਕਰਕੇ, ਪੱਕੀ ਤਰ੍ਹਾਂ ਮਨ (ਮਾਨੈ) ਮੰਨ ਜਾਵੇ।

**ਅਥਵਾ :** ਜਿਸ ਨੇ (ਬੀਸ) ਵੀਹ ਭਾਵ [੨]ਪੰਜ ਗਿਆਨ ਇੰਦਰੇ, [੩]ਪੰਜ ਕਰਮ ਇੰਦਰੇ, [੪]ਪੰਜ ਵਿਸ਼ੇ, [੫]ਪੰਜ ਵਿਕਾਰ ਰੋਕ ਲਏ ਹਨ। **ਵਾ:** ਜਿਸ ਸੇਵਕ ਕੋਲ (ਬੀਸ) ਵੀਹ ਭਾਵ [੬]ਪੰਜ ਤੱਤ ਦੀ ਧਾਰਨਾ ਹੋਵੇ, [੭]ਪੰਜ ਸਤ, ਸੰਤੋਖ ਆਦਿਕ ਗੁਣ ਹੋਣ, [੮]ਪੰਜੇ ਪ੍ਰਾਣ ਰੁਕੇ ਹੋਣ ਅਤੇ [੯]ਪੰਜੇ ਕਲੇਸ਼ ਮਿਟੇ ਹੋਏ ਹੋਣ। ਉਸ ਉੱਤੇ ਸਤਿਗੁਰੂ ਸਾਹਿਬ ਜੀ ਦਾ ਮਨ (ਮਾਨੈ) ਮੰਨ ਜਾਵੇ ਤਾਂ

---

੧. **ਬੀਸ ਬਿਸਵੇ :** ਪੰਜਾਬ ਦੇ ੫ ਮਰਲੇ ਦਾ ਇਕ ਬਿਸਵਾ ਹੁੰਦਾ ਹੈ, ੨੦ ਬਿਸਵੇ ਦਾ ਇਕ ਵਿਘਾ ਹੁੰਦਾ ਹੈ। **ਵਾ:** ਜਿਵੇਂ ਸੋਲਾਂ ਆਨੇ ਦਾ ਇਕ ਰੁਪਇਆ ਹੁੰਦਾ ਹੈ, ਤਿਵੇਂ ਹੀ ੨੦ ਬਿਸਵੇ ਦਾ ਇਕ ਵਿਘਾ ਹੁੰਦਾ ਹੈ। ੨੦ ਬਿਸਵੇ ਮਿਣਤੀ ਵਿਚ ਪੂਰੇ ਉਤਰਨ ਤਾਂ ਨਿਸ਼ਚੈ ਵਿਘਾ ਮੰਨਦੇ ਹਨ ਇਸ ਤੋਂ ਬੀਸ ਬਿਸਵੇ ਦਾ ਮੁਹਾਵਰਾ ਅਰਥ ਨਿਸ਼ਚੈ ਹੈ।

੨. **ਪੰਜ ਗਿਆਨ ਇੰਦਰੇ :** ਕੰਨ, ਤ੍ਵਚਾ, ਅੱਖਾਂ, ਰਸਨਾ, ਨੱਕ।

੩. **ਪੰਜ ਕਰਮ ਇੰਦਰੇ :** ਵਾਕ (ਜੁਬਾਨ), ਹੱਥ, ਪੈਰ, ਲਿੰਗ, ਗੁਦਾ।

੪. **ਪੰਜ ਵਿਸ਼ੇ :** ਸਬਦ, ਸ਼ਪਰਸ਼, ਰੂਪ, ਰਸ, ਗੰਧ।

੫. **ਪੰਚ ਵਿਕਾਰ :** ਕਾਮ, ਕ੍ਰੋਧ, ਲੋਭ, ਮੋਹ, ਹੰਕਾਰ।

੬. **ਪੰਜਾਂ ਤੱਤਾਂ ਦੀ ਧਾਰਨਾ :** ਅਕਾਸ਼ ਤੋਂ ਨਿਰਖੋਭਤਾ, ਵਾਯੂ ਤੋਂ ਸਮਾਨਤਾ, ਅਗਨੀ ਤੋਂ ਗਿਆਨ ਦਾ ਪ੍ਰਕਾਸ਼, ਜਲ ਤੋਂ ਅਸੰਗਤਾ ਅਤੇ ਪ੍ਰਿਥਵੀ ਤੋਂ ਖਿਮਾ।

੭. **ਪੰਜ ਗੁਣ :** ਸਤ, ਸੰਤੋਖ, ਦਇਆ, ਧਰਮ, ਧੀਰਜ ਜਾਂ ਵੀਚਾਰ।

੮. **ਪੰਜ ਪ੍ਰਾਣ :** ਪ੍ਰਾਨ, ਅਪਾਨ, ਸਮਾਨ, ਬਯਾਨ ਤੇ ਉਦਾਨ।

੯. **ਪੰਜ ਕਲੇਸ਼ :** ਅਵਿਦਿਆ, ਅਸੰਮਤਾ, ਰਾਗ, ਦ੍ਵੈਸ਼ (ਵੈਰ ਵਿਰੋਧ), ਅਭਿਨਿਵੇਸ਼।

## ਸੋ ਸੇਵਕੁ; ਪਰਮੇਸੁਰ ਕੀ ਗਤਿ ਜਾਨੈ ॥

ਹੇ ਭਾਈ ! ਉਹ ਸਤਿਗੁਰੂ ਸਾਹਿਬ ਜੀ ਦਾ ਸੇਵਕ ਬਣ ਕੇ ਪ੍ਰਮੇਸਰ ਦੀ ਪ੍ਰਾਪਤੀ ਦੀ ਗਤੀ ਨੂੰ (ਜਾਨੈ) ਜਾਣ ਲੈਂਦਾ ਹੈ।

## ਸੋ ਸਤਿਗੁਰੁ; ਜਿਸੁ ਰਿਦੈ ਹਰਿ ਨਾਉ ॥

(ਸੋ) ਉਹ ਸਾਡੇ ਸਤਿਗੁਰੂ ਗੁਰੂ ਰਾਮਦਾਸ ਸਾਹਿਬ ਜੀ ਹਨ (ਜਿਸੁ) ਜਿੰਨ੍ਹਾਂ ਦੇ ਹਿਰਦੇ ਵਿਚ ਹਰ ਵਕਤ ਪ੍ਰਮੇਸਰ ਦੇ ਅੰਮ੍ਰਿਤ ਨਾਮ ਦਾ ਨਿਵਾਸ ਹੈ।

**ਅਥਵਾ :** ਜਿੰਨ੍ਹਾਂ ਦੇ ਹਿਰਦੇ ਵਿੱਚ (ਨਾਉ) ਪ੍ਰਸਿੱਧ ਬ੍ਰਹਮ ਹੈ, **ਵਾ:** ਜਿੰਨ੍ਹਾਂ ਦੇ ਹਿਰਦੇ ਵਿੱਚ ਪ੍ਰਮੇਸਰ ਦਾ ਨਾਮ ਸਫੁਰਨ ਹੈ। ਉਹ ਸਤਿਗੁਰੂ ਰਾਮਦਾਸ ਸਾਹਿਬ ਜੀ ਹਨ।

**ਅਥਵਾ :** (ਸੋ) ਉਹ ਤਤ ਪਦ ਦਾ ਲਖ ਅਰਥ ਸ਼ੁੱਧ ਬ੍ਰਹਮ ਸਤਿਗੁਰੂ ਜੀ ਹਨ, ਜਿੰਨ੍ਹਾਂ ਦੇ ਹਿਰਦੇ ਵਿੱਚ ਪ੍ਰਮੇਸਰ ਦੇ ਨਾਮ ਦਾ ਪ੍ਰਵਾਹ ਵਗ ਰਿਹਾ ਹੈ।

## ਅਨਿਕ ਬਾਰ; ਗੁਰ ਕਉ ਬਲਿ ਜਾਉ ॥

ਐਸੇ ਸਤਿਗੁਰੂ ਸਾਹਿਬ ਜੀ ਤੋਂ ਅਸੀਂ ਅਨੇਕਾਂ (ਬਾਰ) ਵਾਰ (ਬਲਿ) ਬਲਿਹਾਰ, ਕੁਰਬਾਨ (ਜਾਉ) ਜਾਂਦੇ ਹਾਂ। ਯਥਾ :

**ਨਾਰਾਇਨ ਨਰਪਤਿ ਨਮਸਕਾਰੈ ॥**

**ਐਸੇ ਗੁਰ ਕਉ ਬਲਿ ਬਲਿ ਜਾਈਐ ਆਪਿ ਮੁਕਤੁ ਮੋਹਿ ਤਾਰੈ ॥** *(ਅੰਗ : ੧੩੦੧)*

## ਸਰਬ ਨਿਧਾਨ; ਜੀਅ ਕਾ ਦਾਤਾ ॥

ਜਿਤਨੇ ਵੀ ਰਿਧੀਆਂ-ਸਿਧੀਆਂ ਤੋਂ ਲੈ ਕੇ ਨਾਮ, ਬ੍ਰਹਮ ਗਿਆਨ, ਮੁਕਤੀ ਆਦਿਕਾਂ ਦੇ ਖਜਾਨੇ ਹਨ। ਪ੍ਰਮੇਸਰ ਉਹਨਾਂ (ਸਰਬ ਨਿਧਾਨ) ਸਾਰੇ ਖਜ਼ਾਨਿਆਂ ਨੂੰ ਜੀਵਾਂ ਦੇ ਤਾਈਂ ਦੇਣ ਵਾਲਾ ਦਾਤਾ ਹੈ। **ਵਾ:** ਜੀਵਾਂ ਦੇ ਤਾਈਂ ਜੀਵਨ ਮੁਕਤੀ ਦਾ ਦਾਨ ਦੇਵ ਵਾਲਾ ਦਾਤਾ ਹੈ।

## ਆਠ ਪਹਰ; ਪਾਰਬ੍ਰਹਮ ਰੰਗਿ ਰਾਤਾ ॥

ਸਤਿਗੁਰੂ ਸਾਹਿਬ ਜੀ ਆਪ ਅੱਠੇ ਪਹਿਰ (ਪਾਰਬ੍ਰਹਮ) ਅਕਾਲ ਪੁਰਖ ਵਾਹਿਗੁਰੂ ਜੀ ਦੇ (ਰੰਗਿ) ਪ੍ਰੇਮ ਵਿਚ (ਰਾਤਾ) ਰੰਗੇ ਹੋਏ ਹਨ।

## ਬ੍ਰਹਮ ਮਹਿ ਜਨੁ; ਜਨ ਮਹਿ ਪਾਰਬ੍ਰਹਮੁ ॥

ਬ੍ਰਹਮ ਵਿਚ (ਜਨੁ) ਗੁਰੂ ਸਾਹਿਬ ਜੀ ਮਿਲੇ ਹੋਏ ਹਨ ਅਤੇ (ਜਨ) ਗੁਰੂ ਸਾਹਿਬ ਜੀ ਵਿੱਚ ਪਾਰਬ੍ਰਹਮ ਪ੍ਰਮੇਸਰ ਮਿਲਿਆ ਹੋਇਆ ਹੈ।

**ਅਥਵਾ :** ਸਤਿਗੁਰੂ ਸਾਹਿਬ ਜੀ ਆਪਣੇ ਜਨਾਂ ਨੂੰ ਬ੍ਰਹਮ ਵਿਚ ਮੇਲ ਦਿੰਦੇ ਹਨ ਅਤੇ ਪ੍ਰਮੇਸਰ ਦੇ ਜਨ ਆਪ ਪਾਰਬ੍ਰਹਮ ਪ੍ਰਮੇਸਰ ਵਿਚ ਅਭੇਦ ਹੋ ਜਾਂਦੇ ਹਨ, ਇਕੋ ਹੀ ਰੂਪ ਹੋ ਜਾਂਦੇ ਹਨ।

## ਏਕਹਿ ਆਪਿ; ਨਹੀ ਕਛੁ ਭਰਮੁ ॥

ਉਸ ਪ੍ਰਮੇਸਰ ਵਿਚ ਮਿਲ ਕੇ ਆਪ ਹੀ (ਏਕਹਿ) ਇਕ ਪ੍ਰਮੇਸਰ ਸਰੂਪ ਹੀ ਹੋ ਜਾਈਦਾ ਹੈ ਕਿਉਂਕਿ ਉਥੇ (ਕਛੁ) ਕੋਈ ਭਰਮ ਨਹੀਂ ਰਹਿੰਦਾ।

**ਅਥਵਾ :** ਉੱਥੇ ਇੱਕ ਪ੍ਰਮੇਸਰ ਆਪ ਹੀ ਹੈ, ਬ੍ਰਹਮ ਤੇ ਜਨ ਦਾ ਵੱਖ-ਵੱਖ ਹੋਣ ਰੂਪ ਕੋਈ ਵੀ ਭਰਮ ਨਹੀਂ ਹੈ।

**ਗੁਰੂ ਸਿਖੁ, ਸਿਖੁ ਗੁਰੂ ਹੈ ਏਕੋ ਗੁਰ ਉਪਦੇਸੁ ਚਲਾਏ ॥**
**ਰਾਮ ਨਾਮ ਮੰਤੁ ਹਿਰਦੈ ਦੇਵੈ ਨਾਨਕ ਮਿਲਣੁ ਸੁਭਾਏ ॥** *(ਅੰਗ : ੪੪੪)*

## ਸਹਸ ਸਿਆਨਪ; ਲਇਆ ਨ ਜਾਈਐ ॥

ਹੇ ਭਾਈ ! ਉਸ ਪ੍ਰਮੇਸਰ ਨੂੰ (ਸਹਸ) ਹਜ਼ਾਰਾਂ ਪੁਸਤਕਾਂ ਦੀਆਂ (ਸਿਆਨਪ) ਸਿਆਣਪਾਂ, ਚਤੁਰਾਈਆਂ ਚੇਤੇ ਕਰਨ ਨਾਲ ਵੀ (ਲਇਆ) ਲਿਆ ਭਾਵ ਪ੍ਰਾਪਤ ਨਹੀਂ ਕੀਤਾ (ਜਾਈਐ) ਜਾ ਸਕਦਾ।

**ਸਹਸ ਸਿਆਣਪ ਨਹ ਮਿਲੈ ਮੇਰੀ ਜਿੰਦੁੜੀਏ ਜਨ ਨਾਨਕ ਗੁਰਮੁਖਿ ਜਾਤਾ ਰਾਮ ॥** *(ਅੰਗ : ੫੪੧)*

## ਨਾਨਕ, ਐਸਾ ਗੁਰੁ; ਬਡਭਾਗੀ ਪਾਈਐ ॥੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! "ਆਪ ਮੁਕਤੁ ਮੋਹਿ ਤਾਰੈ ॥" ਰੂਪ ਸਤਿਗੁਰੂ ਸਾਹਿਬ ਜੀ (ਬਡਭਾਗੀ) ਵੱਡਿਆਂ ਭਾਗਾਂ ਕਰਕੇ ਹੀ (ਪਾਈਐ) ਪ੍ਰਾਪਤ ਹੁੰਦੇ ਹਨ।

## ਸਫਲ ਦਰਸਨੁ; ਪੇਖਤ ਪੁਨੀਤ ॥

ਫੇਰ ਸਤਿਗੁਰੂ ਸਾਹਿਬ ਜੀ ਦੇ ਦਰਸ਼ਨ ਐਸੇ (ਸ+ਫਲ) ਗਿਆਨ ਫਲ ਦੇ ਸਹਿਤ ਹੈ। ਜਿੰਨ੍ਹਾਂ ਨੂੰ (ਪੇਖਤ) ਦੇਖਣ ਦੇ ਨਾਲ ਹੀ (ਪੁਨੀਤ) ਪਵਿੱਤਰ ਹੋ ਜਾਈਦਾ ਹੈ। ਭਾਵ ਸਤਿਗੁਰਾਂ ਦੇ ਦਰਸ਼ਨ ਕਰਕੇ ਸਾਰੇ ਪਾਪ ਲਹਿ ਜਾਂਦੇ ਹਨ।

**ਦਰਸਨੁ ਪੇਖਤ ਭਏ ਪੁਨੀਤਾ ॥ ਸਗਲ ਉਧਾਰੇ ਭਾਈ ਮੀਤਾ ॥** *(ਅੰਗ : ੧੦੧)*

## ਪਰਸਤ ਚਰਨ ਗਤਿ; ਨਿਰਮਲ ਰੀਤਿ ॥

ਉਹਨਾਂ ਸਤਿਗੁਰੂ ਸਾਹਿਬ ਜੀ ਦੇ ਚਰਨਾਂ ਤੇ (ਪਰਸਤ) ਲੱਗਣ, ਛੂਹਣ ਦੇ ਨਾਲ (ਗਤਿ) ਮੁਕਤੀ ਹੋ ਜਾਂਦੀ ਹੈ ਅਤੇ ਨਿਰਮਲ (ਰੀਤਿ) ਮਰਿਆਦਾ ਪ੍ਰਾਪਤ ਹੋ ਜਾਂਦੀ ਹੈ। **ਵਾ:** ਮਰਿਆਦਾ ਦੀ (ਨਿਰਮਲ) ਉੱਜਲ ਰੀਤੀ (ਗਤਿ) ਪ੍ਰਾਪਤ ਹੋ ਜਾਂਦੀ ਹੈ।

## ਭੇਟਤ ਸੰਗਿ; ਰਾਮ ਗੁਨ ਰਵੇ ॥

ਫਿਰ ਜਿਹੜਾ ਸਿੱਖ ਸਤਿਗੁਰੂ ਸਾਹਿਬ ਜੀ ਦੇ (ਸੰਗਿ) ਨਾਲ (ਭੇਟਤ) ਮਿਲਣੇ ਕਰਕੇ (ਰਾਮ) ਪ੍ਰਮੇਸਰ ਦੇ ਗੁਣਾਂ ਨੂੰ (ਰਵੇ) ਉਚਾਰਨ ਕਰਨ ਲੱਗ ਜਾਂਦਾ ਹੈ।

## ਪਾਰਬ੍ਰਹਮ ਕੀ; ਦਰਗਹ ਗਵੇ ॥

ਉਸ (ਕੀ) ਦੀ ਪਾਰਬ੍ਰਹਮ ਪ੍ਰਮੇਸਰ ਦੀ ਦਰਗਾਹ ਸਚਖੰਡ ਵਿਚ (ਗਵੇ) ਗੰਮਤਾ ਹੋ ਜਾਂਦੀ ਹੈ। **ਵਾ:** ਉਸਦਾ ਜਸ (ਗਵੇ) ਗਾਇਆ ਜਾਂਦਾ ਹੈ।

## ਸੁਨਿ ਕਰਿ ਬਚਨ; ਕਰਨ ਆਘਾਨੇ ॥

ਫਿਰ ਉਹਨਾਂ ਦੇ (ਕਰਨ) ਕੰਨ ਸਤਿਗੁਰੂ ਸਾਹਿਬ ਜੀ ਦੇ ਬਚਨ (ਸੁਨਿ) ਸੁਣਨੇ ਕਰਕੇ ਉਸਤਤ ਨਿੰਦਾ ਸੁਣਨ ਵੱਲੋਂ (ਆਘਾਨੇ) ਰੱਜ ਜਾਂਦੇ ਹਨ। ਭਾਵ ਫਿਰ ਨਾ ਉਹ ਕਿਸੇ ਦੀ ਉਸਤਤ ਸੁਣਨ ਦੀ ਇੱਛਾ ਰੱਖਦੇ ਹਨ ਅਤੇ ਨਾ ਹੀ ਕਿਸੇ ਦੀ ਨਿੰਦਿਆ ਸੁਣਦੇ ਹਨ। ਉਹ ਜਾਣਦੇ ਹਨ ਕਿ :

**ਤੇ ਸ੍ਰਵਨ ਭਲੇ ਸੋਭਨੀਕ ਹਹਿ ਮੇਰੀ ਜਿੰਦੁੜੀਏ ਹਰਿ ਕੀਰਤਨੁ ਸੁਣਹਿ ਹਰਿ ਤੇਰੇ ਰਾਮ ॥** *(ਅੰਗ: ੫੪੦)*

**ਸ੍ਰਵਣ ਸ੍ਰੋਤ ਰਜੇ ਗੁਰਬਾਣੀ ਜੋਤੀ ਜੋਤਿ ਮਿਲਾਈ ਹੇ ॥** *(ਅੰਗ : ੧੦੨੩)*

ਇਸ ਪ੍ਰਕਾਰ ਉਹ ਪ੍ਰਮੇਸਰ ਦਾ ਜਸ ਸੁਨਣ ਕਰਕੇ ਤ੍ਰਿਪਤ ਹੋ ਜਾਂਦੇ ਹਨ ਅਤੇ

## ਮਨਿ ਸੰਤੋਖੁ; ਆਤਮ ਪਤੀਆਨੇ ॥

ਉਹਨਾਂ ਦਾ ਮਨ ਸੰਤੋਖ ਦੇ ਸਹਿਤ ਹੋ ਕੇ ਆਤਮ ਸਰੂਪ ਵਿਚ (ਪਤੀਆਨੇ) ਪਤੀਜ ਜਾਂਦਾ ਹੈ। **ਵਾ:** (ਆਤਮ ਪਤੀਆਨੇ) ਆਤਮ ਸਰੂਪ ਦੀ ਪ੍ਰਤੀਤੀ ਆ ਜਾਂਦੀ ਹੈ, ਨਿਸ਼ਚਾ ਹੋ ਜਾਂਦਾ ਹੈ।

**ਅਥਵਾ :** ਉਹਨਾਂ ਦਾ ਮਨ ਆਪਣੇ ਆਪ ਰੂਪ ਪ੍ਰਮੇਸਰ ਵਿਚ (ਪਤੀਆਨੇ) ਭਰੋਸਾ ਕਰਨ ਨਾਲ ਸੰਤੋਖ ਦੇ ਸਹਿਤ ਹੋ ਜਾਂਦਾ ਹੈ।

## ਪੂਰਾ ਗੁਰੁ; ਅਖ੍ਹਓ ਜਾ ਕਾ ਮੰਤ੍ਰ ॥

*(ਅਖਿਅਓ ਬੋਲੋ)*

ਜੋ ਪੂਰਨ (ਗੁਰੁ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦਾ (ਅਖ੍ਹਓ) (ਖ੍ਹਓ) ਨਾਸ਼ ਤੋਂ (ਅ) ਰਹਿਤ (ਮੰਤ੍ਰ) ਉਪਦੇਸ਼ ਹੈ।

## ਅੰਮ੍ਰਿਤ ਦ੍ਰਿਸਟਿ ਪੇਖੈ; ਹੋਇ ਸੰਤ ॥

ਉਹ ਸਤਿਗੁਰੂ ਸਾਹਿਬ ਜੀ ਜਿੰਨ੍ਹਾਂ ਉੱਤੇ ਅੰਮ੍ਰਿਤ ਭਰੀ (ਦ੍ਰਿਸਟਿ) ਦ੍ਰਿਸ਼ਟੀ ਨਾਲ (ਪੇਖੈ) ਦੇਖਦੇ ਹਨ। ਉਹਨਾਂ ਸਾਰਿਆਂ ਦੇ ਚਿਤ (ਸੰਤ) ਸ਼ਾਂਤ (ਹੋਇ) ਹੋ ਜਾਂਦੇ ਹਨ। ਸਾਰੀਆਂ ਵਾਸ਼ਨਾਵਾਂ ਦੀ ਤੜਪ ਹਟ ਜਾਂਦੀ ਹੈ। **ਵਾ:** ਉਹ ਸ਼ਾਂਤ ਚਿਤ ਵਾਲੇ ਸੰਤ ਹੋ ਜਾਂਦੇ ਹਨ।

**ਅਮਿਅ ਦ੍ਰਿਸਟਿ ਸੁਭ ਕਰੈ ਹਰੈ ਅਘ ਪਾਪ ਸਕਲ ਮਲ ॥** *(ਅੰਗ : ੧੩੯੨)*

## ਗੁਣ ਬਿਅੰਤ; ਕੀਮਤਿ ਨਹੀ ਪਾਇ ॥

ਸਤਿਗੁਰੂ ਸਾਹਿਬ ਜੀ ਦੇ ਬੇਅੰਤ ਗੁਣਾਂ ਦੀ ਕੀਮਤ ਨਹੀਂ (ਪਾਇ) ਪਾਈ ਜਾ ਸਕਦੀ।

**ਹਮਰੀ ਜਿਹਬਾ ਏਕ ਪ੍ਰਭ ਹਰਿ ਕੇ ਗੁਣ ਅਗਮ ਅਥਾਹ ॥** *(ਅੰਗ : ੧੩੧੪)*

## ਨਾਨਕ, ਜਿਸੁ ਭਾਵੈ; ਤਿਸੁ ਲਏ ਮਿਲਾਇ ॥੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਸ ਦੀ ਸ਼ਰਧਾ ਅਤੇ ਭਗਤੀ ਪ੍ਰਮੇਸਰ ਨੂੰ (ਭਾਵੈ) ਭਾਅ ਜਾਂਦੀ ਹੈ। ਉਸ ਨੂੰ ਆਪਣੇ ਵਿਚ (ਮਿਲਾਇ) ਮੇਲ ਲੈਂਦੇ ਹਨ।

## ਜਿਹਬਾ ਏਕ; ਉਸਤਤਿ ਅਨੇਕ ॥

ਹੇ ਭਾਈ ! ਸਾਡੀ (ਜਿਹਬਾ) ਜੀਭ ਇਕ ਹੈ ਅਤੇ ਸਤਿਗੁਰੂ ਸਾਹਿਬ ਜੀ ਦੀ ਉਸਤਤ ਅਨੇਕਾਂ ਗੁਣਾਂ ਹੈ। ਇਸ ਲਈ ਅਸੀਂ ਸਤਿਗੁਰੂ ਸਾਹਿਬ ਜੀ ਦੀ ਮਹਿਮਾ ਕੀ ਕਹਿ ਸਕਦੇ ਹਾਂ? ਭਾਵ ਨਹੀਂ ਕਰ ਸਕਦੇ। ਯਥਾ :

**ਜਿਹਵਾ ਏਕ ਕਵਨ ਗੁਨ ਕਹੀਐ ॥**

**ਬੇਸੁਮਾਰ ਬੇਅੰਤ ਸੁਆਮੀ ਤੇਰੋ ਅੰਤੁ ਨ ਕਿਨ ਹੀ ਲਹੀਐ ॥** *(ਅੰਗ : ੬੭੪)*

**ਹਰਿ ਕੇ ਗੁਨ ਬਹੁਤ ਬਹੁਤ ਬਹੁ ਸੋਭਾ ਹਮ ਤੁਛ ਕਰਿ ਕਰਿ ਬਰਨਥੇ ॥** *(ਅੰਗ : ੧੩੨੦)*

## ਸਤਿ ਪੁਰਖ; ਪੂਰਨ ਬਿਬੇਕ ॥

ਅਕਾਲ ਪੁਰਖ ਦੇ ਸਰੂਪ (ਸਤਿ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਸਾਰਿਆਂ ਥਾਵਾਂ ਵਿਚ (ਪੁਰਖ) ਪੂਰਨ ਹਨ ਅਤੇ (ਬਿਬ+ਏਕ) (ਬਿਬ) ਦੋ ਭਾਵ ਜੀਵ ਤੇ ਈਸ਼ ਦੀ (ਏਕ) ਏਕਤਾ ਕਰਾਉਣ ਵਾਲੇ ਬਿਬੇਕੀ ਹਨ।

**ਅਥਵਾ :** ਸਤਿਗੁਰੂ ਜੀ ਪੂਰਨ (ਬਿਬੇਕ) ਗਿਆਨ ਦੇ ਸਹਿਤ ਹੋਣ ਕਰਕੇ ਸਤ ਪੁਰਖ ਕਹੇ ਜਾਂਦੇ ਹਨ।

## ਕਾਹੂ ਬੋਲ; ਨ ਪਹੁਚਤ ਪ੍ਰਾਨੀ ॥

ਇਹ ਪ੍ਰਾਣੀ (ਕਾਹੂ) ਕਿਸੇ ਵੀ (ਬੋਲ) ਬਚਨਾਂ ਕਰਕੇ ਪ੍ਰਮੇਸਰ ਦੇ ਗੁਣਾਂ ਅਤੇ ਸਤਿਗੁਰੂ ਸਾਹਿਬ ਜੀ ਦੇ ਪਰਉਪਕਾਰ ਬਰਾਬਰ (ਨ ਪਹੁਚਤ) ਨਹੀਂ ਪਹੁੰਚ ਸਕਦਾ।

**ਇਕਸੁ ਨ ਪੁਜਹਿ ਬੋਲ ਜੇ ਪੂਰੇ ਪੂਰਾ ਕਰਿ ਮਿਲੈ ॥** *(ਅੰਗ : ੧੨੩੯)*

**ਅਥਵਾ :** ਇਹ ਪ੍ਰਾਣਾਧਾਰੀ ਜੀਵ (ਕਾਹੂ) ਕਿਸੇ ਵੀ ਸਾਧਨਾ ਦੇ ਬੋਲਣੇ ਕਰਕੇ ਕਿ ਮੈਂ ਇਤਨੇ ਸਾਧਨ ਕੀਤੇ ਹਨ, ਪ੍ਰਮੇਸਰ ਦੇ ਪਾਸ (ਨ ਪਹੁਚਤ) ਨਹੀਂ ਪਹੁੰਚ ਸਕਦਾ ਭਾਵ ਪ੍ਰਮੇਸਰ ਦੀ ਪ੍ਰਾਪਤੀ ਨਹੀਂ ਕਰ ਸਕਦਾ।

## ਅਗਮ ਅਗੋਚਰ; ਪ੍ਰਭ ਨਿਰਬਾਨੀ ॥

ਉਹ (ਪ੍ਰਭ) ਪ੍ਰਮੇਸਰ (ਅਗਮ) ਗੰਮਤਾ ਤੋਂ ਪਰੇ (ਅਗੋਚਰ) ਇੰਦਰੀਆਂ ਦੇ ਵਿਸ਼ਿਆਂ ਤੋਂ ਅਵਿਸ਼ਾ ਅਤੇ (ਨਿਰਬਾਨੀ) ਬੰਧਨਾਂ ਤੋਂ ਰਹਿਤ ਨਿਰਬਾਨ ਰੂਪ ਹੈ।

## ਨਿਰਾਹਾਰ; ਨਿਰਵੈਰ ਸੁਖਦਾਈ ॥

ਉਹ ਪ੍ਰਮੇਸਰ (ਨਿਰਾਹਾਰ) ਅਹਾਰ ਤੋਂ ਰਹਿਤ ਹੈ। ਭਾਵ ਜਿਵੇਂ ਸਾਡੀ ਖੁਰਾਕ ਰੋਟੀ ਆਦਿਕ ਭੋਜਨ ਹੈ ਤਿਵੇਂ ਉਹ ਐਹੋ ਜਿਹੀਆਂ ਖੁਰਾਕਾਂ ਖਾਣ ਵਾਲਾ ਨਹੀਂ ਹੈ। ਕਈ ਸਾਧੂ ਨਿਰਾਹਾਰੀ ਬਣ ਕੇ ਬੈਠ ਜਾਂਦੇ ਹਨ ਅਤੇ ਆਪਣੇ ਆਪ ਨੂੰ ਨਿਰਾਹਾਰੀ ਅਖਵਾਉਂਦੇ ਹਨ। ਇਸ ਪ੍ਰਕਾਰ ਦਾ ਵੀ ਉਹ ਨਿਰਾਹਾਰੀ ਨਹੀਂ ਹੈ। ਫਿਰ ਉਹ (ਨਿਰਵੈਰ) ਵੈਰ ਤੋਂ ਰਹਿਤ ਹੈ ਅਤੇ (ਸੁਖਦਾਈ) ਸੁੱਖਾਂ ਨੂੰ ਦੇਣ ਵਾਲਾ ਹੈ।

## ਸਾਖੀ—ਨਿਰਾਹਾਰੀ ਸਾਧੂ ਦੀ

ਇਸ ਉੱਪਰ ਦਮਦਮੀ ਟਕਸਾਲ ਦੇ ਗਿਆਰਵੇਂ ਮੁਖੀ ਬ੍ਰਹਮ ਗਿਆਨੀ ਸੰਤ ਗਿਆਨੀ ਸੁੰਦਰ ਸਿੰਘ ਜੀ ਖਾਲਸਾ ਭਿੰਡਰਾਂਵਾਲੇ ਮਹਾਂਪੁਰਖ ਇਹ ਸਾਖੀ ਸੁਣਾਇਆ ਕਰਦੇ ਸਨ, ਕਿ ਇੱਕ ਸਾਧ ਸਮਾਧੀ ਲਾ ਕੇ ਬੈਠ ਜਾਇਆ ਕਰੇ। ਇਕ ਰਾਜਾ ਉਸ ਸਾਧੂ ਦੇ ਦਰਸ਼ਨ ਕਰਨ ਲਈ ਆਉਣ ਲੱਗ ਪਿਆ। ਜਦੋਂ ਰਾਜੇ ਨੇ ਦਰਸ਼ਨ ਕਰ ਲਏ ਤਾਂ ਸਾਧੂ ਨੇ ਫਿਰ ਛੇ ਮਹੀਨੇ ਦੀ ਅਡੋਲ ਸਮਾਧੀ ਲਾ ਲਈ। ਜਦੋਂ ਸਮਾਧੀ ਖੁੱਲਣ ਵਿਚ ਸਿਰਫ ਇਕ ਹੀ ਦਿਨ ਰਹਿ ਗਿਆ ਤਾਂ ਰਾਜੇ ਨੂੰ ਇਕ ਪੂਰਨ ਮਹਾਤਮਾ ਮਿਲੇ। ਰਾਜਾ ਕਹਿਣ ਲੱਗਾ ਕਿ ਮਹਾਰਾਜ! ਮੇਰੇ ਗੁਰੂ ਜੀ ਬੜੇ ਤਕੜੇ ਜੋਗੀ ਹਨ। ਉਹਨਾਂ ਨੂੰ ਸਮਾਧੀ ਵਿਚ ਬੈਠਿਆਂ ਹੋਇਆ ਨੂੰ ਛੇ ਮਹੀਨੇ ਹੋ ਚੁੱਕੇ ਹਨ ਤਾਂ ਮਹਾਤਮਾ ਕਹਿਣ ਲੱਗੇ ਕਿ ਹੇ ਰਾਜਨ! ਫਿਰ ਤੂੰ ਉਹਨਾਂ ਦੇ ਦਰਸ਼ਨ ਕਰਨ ਕਿਵੇਂ ਜਾਂਦਾ ਹੈ। ਤਾਂ ਰਾਜਾ ਕਹਿਣ ਲੱਗਾ, "ਜੀ ਜਾਹੋ-ਜਲਾਲ ਨਾਲ ਜਾਂਦਾ ਹਾਂ।" ਮਹਾਤਮਾ ਕਹਿਣ ਲੱਗੇ ਜਦੋਂ ਐਂਤਕੀ ਜਾਵੇਗਾਂ ਤਾਂ ਮੈਨੂੰ ਵੀ ਨਾਲ ਲੈ ਕੇ ਜਾਵੀਂ। ਜਦੋਂ ਦੂਸਰੇ ਦਿਨ ਸਮਾਧੀ ਖੋਲਣ ਦਾ ਸਮਾਂ ਆਇਆ। ਤਾਂ ਮਹਾਤਮਾ ਨੇ ਰਾਜੇ ਨੂੰ ਆਪਣੇ ਕੋਲ ਹੀ ਬਿਠਾ ਰੱਖਿਆ, ਸਾਧੂ ਕੋਲ ਜਾਣ ਹੀ ਨਾ ਦਿੱਤਾ। ਉਧਰ ਉਹ ਸਾਧੂ ਸਮਾਧੀ ਖੋਲਣ ਤੋਂ ਬਾਅਦ ਆਪਣੀ ਪੂਜਾ ਨਾ ਹੁੰਦੀ ਦੇਖ ਕੇ ਬਹੁਤ ਦੁਖੀ ਹੋਇਆ ਅਤੇ ਹਉਕੇ ਨਾਲ ਹੀ ਮਰ ਗਿਆ। ਫਿਰ ਜਦੋਂ ਕੁਝ ਸਮੇਂ ਪਿੱਛੋਂ ਰਾਜਾ ਮਹਾਤਮਾ ਨੂੰ ਲੈ ਕੇ ਉਸ ਜਗ੍ਹਾ ਪਹੁੰਚਿਆ ਜਿੱਥੇ ਸਾਧੂ ਸਮਾਧੀ ਲਾ ਕੇ ਬੈਠਾ ਹੋਇਆ ਸੀ। ਤਾਂ ਅੱਗੋਂ ਸਾਧੂ ਮਰਿਆ ਹੋਇਆ ਦੇਖਿਆ। ਇਹ ਦੇਖ ਕੇ ਰਾਜਾ ਬਹੁਤ ਦੁਖੀ ਹੋਇਆ ਤਾਂ ਰਾਜੇ ਨੂੰ ਦੁਖੀ ਹੋਇਆ ਦੇਖ ਕੇ ਮਹਾਤਮਾ ਕਹਿਣ ਲੱਗੇ ਕਿ ਹੇ ਰਾਜਨ! ਤੂੰ ਤਾਂ ਕਹਿੰਦਾ ਸੀ ਕਿ ਇਹ ਕੋਈ ਵੀ ਖੁਰਾਕ ਨਹੀਂ ਖਾਂਦਾ। ਪਰ

ਇਹ ਮਾਣ ਦੀ ਖੁਰਾਕ ਖਾਂਦਾ ਸੀ। ਇਹ ਚਾਹੁੰਦਾ ਸੀ ਕਿ ਲੋਕ ਮੇਰੀ ਪੂਜਾ ਕਰਨ, ਮੇਰੇ ਉੱਤੇ ਫੁੱਲਾਂ ਦੀ ਵਰਖਾ ਹੋਵੇ, ਪਰ ਜਦੋਂ ਇਹ ਸਭ ਕੁਝ ਹੁੰਦਾ ਨਾ ਦੇਖਿਆ ਤਾਂ ਦੁਖੀ ਹੋ ਕੇ ਮਰ ਗਿਆ। ਇਸ ਲਈ ਹੇ ਰਾਜਨ ! ਕੋਈ ਵੀ ਪੂਰੀ ਤਰ੍ਹਾਂ ਨਿਰਾਹਾਰੀ ਨਹੀਂ ਹੈ। ਕੇਵਲ ਪ੍ਰਮੇਸਰ ਹੀ ਅਸਲੀ ਨਿਰਾਹਾਰੀ ਹੈ। ਬਾਕੀ ਸਾਰੇ ਤਾਂ ਕੋਈ ਨਾ ਕੋਈ ਚੀਜ ਦੀ ਖੁਰਾਕ ਖਾਂਦੇ ਹਨ।

ਇਸ ਪ੍ਰਕਾਰ ਉਹ ਪ੍ਰਮੇਸਰ ਇਹੋ ਜਿਹੀ ਖੁਰਾਕ ਖਾਣ ਵਾਲਾ ਨਹੀਂ ਹੈ, ਉਹ ਨਿਰਾਹਾਰ ਹੈ। ਪਰ ਜੇਕਰ ਕੋਈ ਭਗਤ ਭਾਵਨਾ ਸਹਿਤ ਭੋਜਨ ਅਰਪਣਾ ਕਰੇ ਤਾਂ ਉਸ ਨੂੰ ਗ੍ਰਹਿਣ ਵੀ ਕਰ ਲੈਂਦਾ ਹੈ।

## ਤਾ ਕੀ ਕੀਮਤਿ; ਕਿਨੈ ਨ ਪਾਈ ॥

(ਤਾ) ਉਸ ਪ੍ਰਮੇਸਰ (ਕੀ) ਦੀ ਕੀਮਤ (ਕਿਨੈ) ਕਿਸੇ ਨੇ ਵੀ (ਪਾਈ) ਪਾਉਣਾ ਨਹੀਂ ਕੀਤੀ। ਉਹ ਪ੍ਰਮੇਸਰ ਬੇਅੰਤ ਹੈ।

**ਕੀਮਤਿ ਪਾਇ ਨ ਕਹਿਆ ਜਾਇ॥ ਕਹਣੈ ਵਾਲੇ ਤੇਰੇ ਰਹੇ ਸਮਾਇ॥** *(ਅੰਗ : ੯)*

## ਅਨਿਕ ਭਗਤ; ਬੰਦਨ ਨਿਤ ਕਰਹਿ ॥

ਅਨੇਕਾਂ ਭਗਤ ਉਸ ਅਕਾਲ ਪੁਰਖ ਵਾਹਿਗੁਰੂ ਜੀ ਨੂੰ ਨਿਤਾਪ੍ਰਤੀ (ਬੰਦਨ) ਨਮਸਕਾਰਾਂ ਕਰਦੇ ਹਨ।

## ਚਰਨ ਕਮਲ; ਹਿਰਦੈ ਸਿਮਰਹਿ ॥

ਅਤੇ ਉਹਨਾਂ ਦੇ ਚਰਨਾਂ ਕਮਲਾਂ ਨੂੰ ਆਪਣੇ ਹਿਰਦੇ ਵਿਚ ਵਸਾ ਕੇ (ਸਿਮਰਹਿ) ਸਿਮਰਦੇ ਰਹਿੰਦੇ ਹਨ।

## ਸਦ ਬਲਿਹਾਰੀ; ਸਤਿਗੁਰ ਅਪਨੇ ॥

ਹੇ ਭਾਈ ! ਆਪਣੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਤੋਂ (ਸਦ) ਸੈਂਕੜੇ ਵਾਰੀ **ਵਾ:** ਸਦਾ-ਸਦਾ ਬਲਿਹਾਰ, ਕੁਰਬਾਨ ਜਾਣਾ ਕਰੀਏ।

**ਨਾਰਾਇਨ ਨਰਪਤਿ ਨਮਸਕਾਰੈ ॥**
**ਐਸੇ ਗੁਰ ਕਉ ਬਲਿ ਬਲਿ ਜਾਈਐ ਆਪਿ ਮੁਕਤੁ ਮੋਹਿ ਤਾਰੈ ॥** *(ਅੰਗ : ੧੩੦੧)*

## ਨਾਨਕ, ਜਿਸੁ ਪ੍ਰਸਾਦਿ; ਐਸਾ ਪ੍ਰਭੁ ਜਪਨੇ ॥੫॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਜਿਸੁ) ਜਿੰਨ੍ਹਾਂ ਸਤਿਗੁਰਾਂ ਦੀ (ਪ੍ਰਸਾਦਿ) ਕ੍ਰਿਪਾ ਕਰਕੇ ਐਸਾ ਪ੍ਰਮੇਸਰ (ਜਪਨੇ) ਜਪਣ ਵਿਚ ਆਉਂਦਾ ਹੈ ਭਾਵ ਜਪੀਦਾ ਹੈ **ਵਾ:** (ਜਪਨੇ) ਜਾਣਿਆ ਜਾਂਦਾ ਹੈ।

## ਇਹੁ ਹਰਿ ਰਸੁ; ਪਾਵੈ ਜਨੁ ਕੋਇ ॥

ਹੇ ਭਾਈ ! (ਹਰਿ) ਪ੍ਰਮੇਸਰ ਦੇ ਅੰਮ੍ਰਿਤ ਨਾਮ ਦੇ ਰਸ ਨੂੰ **ਵਾ:** (ਰਸੁ) ਅਨੰਦ ਨੂੰ ਕਰੋੜਾਂ ਵਿਚੋਂ (ਕੋਇ) ਕੋਈ ਵਿਰਲਾ (ਜਨੁ) ਪੁਰਖ ਹੀ ਪ੍ਰਾਪਤ ਕਰ ਸਕਦਾ ਹੈ।

## ਅੰਮ੍ਰਿਤੁ ਪੀਵੈ; ਅਮਰੁ ਸੋ ਹੋਇ ॥

ਜਿਹੜਾ ਗੁਰਮੁਖ ਸਤਿਗੁਰਾਂ ਦੇ ਅੰਮ੍ਰਿਤ ਨਾਮ ਨੂੰ (ਪੀਵੈ) ਪੀਂਦਾ ਹੈ (ਸੋ) ਉਹ (ਅਮਰੁ) ਮਰਨ ਤੋਂ ਰਹਿਤ ਹੋ ਜਾਂਦਾ ਹੈ। ਯਥਾ :

**ਪੀ ਅੰਮ੍ਰਿਤੁ ਆਘਾਨਿਆ ਗੁਰਿ ਅਮਰੁ ਕਰਾਇਆ ॥** *(ਅੰਗ : ੮੦੮)*

## ਉਸੁ ਪੁਰਖ ਕਾ; ਨਾਹੀ ਕਦੇ ਬਿਨਾਸ ॥

ਉਸ ਪੁਰਖ ਦਾ ਕਿਸੇ ਵੀ ਪ੍ਰਕਾਰ ਟੇਢੀਆਂ ਜੂਨਾਂ ਵਿਚ ਪੈ ਕੇ ਕਦੇ ਵੀ (ਬਿਨਾਸ) ਨਾਸ਼ ਨਹੀਂ ਹੁੰਦਾ ਅਤੇ ਕਾਲ ਵੀ ਉਸ ਦੀ ਰੂਹ ਦਾ ਭੱਖਨ ਨਹੀਂ ਕਰਦਾ।

## ਜਾ ਕੈ ਮਨਿ; ਪ੍ਰਗਟੇ ਗੁਨਤਾਸ ॥

(ਜਾ) ਜਿਸ ਦੇ ਮਨ ਵਿਚ (ਗੁਨਤਾਸ) ਗੁਣਾਂ ਦਾ ਪਾਤਰ ਖਜ਼ਾਨਾ ਰੂਪ ਪ੍ਰਮੇਸਰ ਆਪ ਪ੍ਰਗਟ ਹੋ ਗਿਆ ਹੈ।

## ਆਠ ਪਹਰ; ਹਰਿ ਕਾ ਨਾਮੁ ਲੇਇ ॥

ਸਤਿਗੁਰੂ ਸਾਹਿਬ ਜੀ ਆਪ ਵੀ ਅੱਠੇ ਪਹਰ ਪ੍ਰਮੇਸਰ ਦਾ ਨਾਮ (ਲੇਇ) ਉਚਾਰਨ ਕਰਦੇ ਹਨ ਅਤੇ

## ਸਚੁ ਉਪਦੇਸੁ; ਸੇਵਕ ਕਉ ਦੇਇ ॥

ਆਪਣੇ ਸੇਵਕਾਂ (ਕਉ) ਨੂੰ ਵੀ ਸੱਚੇ ਨਾਮ ਦਾ ਉਪਦੇਸ਼ (ਦੇਇ) ਦਿੰਦੇ ਹਨ। ਕੋਈ ਅਧੂਰਾ ਉਪਦੇਸ਼ ਨਹੀਂ ਦਿੰਦੇ।

## ਮੋਹ ਮਾਇਆ ਕੈ; ਸੰਗਿ ਨ ਲੇਪੁ ॥

ਉਹ ਸਾਡੇ ਸਤਿਗੁਰੂ ਸਾਹਿਬ ਜੀ ਮਾਇਆ ਦੇ ਮੋਹ ਅਤੇ (ਸੰਗਿ) ਸੰਗ ਦੋਸ਼ ਵਿਚ (ਲੇਪੁ) ਲਿਪਾਇਮਾਨ ਨਹੀਂ ਹੁੰਦੇ ਹਨ। **ਵਾ:** ਪਦਾਰਥਾਂ ਦੇ ਮੋਹ ਤੋਂ ਨਿਰਲੇਪ ਹਨ। ਯਥਾ :

**ਬ੍ਰਹਮ ਗਿਆਨੀ ਸਦਾ ਨਿਰਲੇਪ ॥ ਜੈਸੇ ਜਲ ਮਹਿ ਕਮਲ ਅਲੇਪ ॥** *(ਅੰਗ : ੨੭੨)*

## ਮਨ ਮਹਿ ਰਾਖੈ; ਹਰਿ ਹਰਿ ਏਕੁ ॥

ਫਿਰ ਸਤਿਗੁਰੂ ਸਾਹਿਬ ਜੀ ਦਾ ਸਿੱਖ ਵੀ ਆਪਣੇ ਮਨ ਵਿਚ ਇਕ (ਹਰਿ) ਹਰੀ (ਹਰਿ) ਪ੍ਰਮੇਸਰ ਨੂੰ ਹੀ ਚੇਤੇ ਰੱਖਦਾ ਹੈ।

## ਅੰਧਕਾਰ; ਦੀਪਕ ਪਰਗਾਸੇ ॥

ਜਿੰਨ੍ਹਾਂ ਦੇ ਹਿਰਦੇ ਅੰਦਰ ਸਤਿਗੁਰੂ ਸਾਹਿਬ ਜੀ ਅਗਿਆਨ ਦੇ ਹਨੇਰੇ ਨੂੰ ਦੂਰ ਕਰਨ ਲਈ ਗਿਆਨ ਦੇ 'ਸ਼ਮਾਦਾਨ' ਭਾਵ ਦੀਵੇ ਨੂੰ (ਪਰਗਾਸੇ) ਪ੍ਰਕਾਸ਼ ਦੇ ਭਾਵ ਜਗਾਉਂਦੇ ਹਨ।

## ਨਾਨਕ, ਭਰਮ ਮੋਹ; ਦੁਖ ਤਹ ਤੇ ਨਾਸੇ ॥੬॥

(ਤਹ) ਉਹਨਾਂ ਦੇ ਹਿਰਦਿਆਂ ਵਿਚੋਂ ਭਰਮ, ਮੋਹ, ਦੁੱਖ ਆਦਿਕ ਸਾਰੇ ਨਾਸ਼ ਹੋ ਜਾਂਦੇ ਹਨ।

## ਤਪਤਿ ਮਾਹਿ; ਠਾਢਿ ਵਰਤਾਈ ॥

ਸਤਿਗੁਰੂ ਸਾਹਿਬ ਜੀ ਐਸੇ ਉਪਕਾਰੀ ਹਨ ਕਿ ਆਪ ਤਪਸ਼ ਦੇ ਵਿਚ ਵੀ (ਠਾਢਿ) ਠੰਢ (ਵਰਤਾਈ) ਵਰਤਾ ਦਿੰਦੇ ਹਨ।

## ਸਾਖੀ—ਦਸਮੇਸ਼ ਪਿਤਾ ਜੀ ਦੀ

ਜਦੋਂ ਕਲਗੀਧਰ ਪਾਤਸ਼ਾਹ ਜੀ ਰੋਪੜ ਵਿਚ ਭੱਠਾ ਸਾਹਿਬ ਵਾਲੇ ਅਸਥਾਨ ਤੇ ਆਏ ਸਨ। ਉੱਥੇ ਰੋਪੜ ਦੇ ਪਠਾਨ ਨਿਹੰਗ ਖਾਂ ਦਾ ਰੋੜਾਂ ਦਾ ਭੱਠਾ ਲੱਗਾ ਹੋਇਆ ਸੀ। ਜਦੋਂ ਸਤਿਗੁਰੂ ਸਾਹਿਬ ਜੀ ਵੀਹ ਕੋਹ ਵਿਚ ਜੰਗ ਕਰਦੇ

ਹੋਏ ਉੱਥੇ ਪੁੱਜੇ, ਤਾਂ ਨਿਹੰਗ ਖਾਂ ਦੇ ਮਜਦੂਰਾਂ ਨੇ ਮਖੌਲ ਕੀਤਾ ਕਿ ਲਉ ਭਾਈ! 'ਦਸ਼ਮੇਸ਼ ਪਾਤਸ਼ਾਹ ਜੀ' ਆ ਗਏ ਹਨ। ਸਤਿਗੁਰੂ ਸਾਹਿਬ ਜੀ ਨੇ ਉਹਨਾਂ ਮਜਦੂਰਾਂ ਨੂੰ ਕਹਿਣਾ ਕੀਤਾ, "ਭਾਈ! ਸਾਰੀ ਦਿਹਾੜੀ ਜੰਗ ਕਰਦੇ ਰਹੇ ਹਾਂ। ਆਸਾ ਦੀ ਵਾਰ ਦਾ ਕੀਰਤਨ ਸਰਸਾ ਦੀ ਨਦੀ 'ਤੇ ਕਰ ਆਏ ਹਾਂ, ਹੁਣ ਰਹਿਰਾਸ ਸਾਹਿਬ ਦਾ ਪਾਠ ਕਰਨ ਦਾ ਸਮਾਂ ਹੋਇਆ ਹੈ, ਅਸੀਂ ਰਹਿਰਾਸ ਸਾਹਿਬ ਦਾ ਪਾਠ ਕਰਨਾ ਹੈ, ਇਥੇ ਬੈਠਣ ਲਈ ਕੋਈ ਟਿਕਾਣਾ ਹੈ? ਤਾਂ ਉਹਨਾਂ ਨੌਕਰਾਂ ਨੇ ਸਤਿਗੁਰੂ ਸਾਹਿਬ ਜੀ ਨੂੰ ਮਸ਼ਕਰੀ ਕੀਤੀ ਕਿ ਮਹਾਰਾਜ! ਤੁਸੀਂ ਵੀਹ ਕੋਹਾਂ ਵਿਚ ਜੰਗ ਮਚਾ ਕੇ ਖਲਕਤ ਮਾਰ ਦਿੱਤੀ ਹੈ। ਹੁਣ ਤੁਸੀਂ ਇੱਥੇ ਰੋੜਾਂ ਦੇ ਭੱਠੇ ਤੇ ਬੈਠ ਕੇ ਰਹਿਰਾਸ ਪੜ੍ਹੋਗੇ। ਤਾਂ ਉਹਨਾਂ ਦੀ ਗੱਲ ਸੁਣਕੇ ਮਹਾਰਾਜ ਜੀ ਆਪਣੇ ਨੀਲੇ ਘੋੜੇ ਨੂੰ ਕਹਿਣ ਲੱਗੇ ਕਿ ਚੱਲ ਭਈ ਨੀਲਿਆ! ਜਿੱਥੇ ਜੁਲਮ ਦੀ ਭੱਠੀ ਨੂੰ ਠੰਡਾ ਕੀਤਾ ਹੈ ਉੱਥੇ ਹੁਣ ਰੋੜਾਂ ਦੀ ਭੱਠੀ ਠੰਡੀ ਕਰਨੀ ਕੀ ਔਖੀ ਹੈ। ਜਦੋਂ ਨੀਲੇ ਘੋੜੇ ਨੇ ਆਪਣਾ ਪਵਿੱਤਰ ਸੁੰਮ (ਪੈਰ) ਭੱਠੀ ਉੱਤੇ ਰੱਖਿਆ ਤਾਂ ਘੋੜੇ ਦੇ ਸੁੰਮ (ਪੈਰ) ਪਾਉਣ ਨਾਲ ਹੀ ਰੋੜਾਂ ਦਾ ਸਾਰਾ ਭੱਠਾ ਠੰਡਾ ਹੋ ਗਿਆ।

ਤਦੋਂ ਭਾਈ ਦਇਆ ਸਿੰਘ ਜੀ ਨੇ ਸਤਿਗੁਰੂ ਸਾਹਿਬ ਜੀ ਵਾਸਤੇ ਦੁਸ਼ਾਲਾ ਵਿਛਾ ਦਿੱਤਾ। ਜਦੋਂ ਗੁਰੂ ਸਾਹਿਬ ਜੀ ਨੇ ਉਸ ਦੁਸ਼ਾਲੇ ਉਪਰ ਬੈਠ ਕੇ ਕੰਘਾ ਕੀਤਾ ਤੇ ਕੰਘੇ ਵਿਚਲੇ ਰੋਮ ਆਪਣੇ ਅੰਗੂਠੇ ਨਾਲ ਭੱਠੇ ਵਿਚ ਦਬਾਏ ਤਾਂ ਭੱਠੇ ਵਿਚ ਤ੍ਰੇੜ ਆ ਗਈ। ਉਸ ਵੇਲੇ ਜਦੋਂ ਪਠਾਨ ਨਿਹੰਗ ਖਾਂ ਨੂੰ ਪਤਾ ਲੱਗਾ ਕਿ ਸਤਿਗੁਰੂ ਸਾਹਿਬ ਜੀ ਆਏ ਹਨ ਤਾਂ ਉਹ ਭੱਜਾ-ਭੱਜਾ ਆਇਆ। ਆ ਕੇ ਗੁਰੂ ਸਾਹਿਬ ਜੀ ਦੇ ਚਰਨ ਪਕੜ ਲਏ ਅਤੇ ਕਹਿਣ ਲੱਗਾ ਮਹਾਰਾਜ ਜੀ! ਬਖਸ਼ ਲਉ ਮੇਰੇ ਨੌਕਰਾਂ ਤੋਂ ਗਲਤੀ ਹੋ ਗਈ ਹੈ ਤਾਂ ਸਤਿਗੁਰੂ ਸਾਹਿਬ ਜੀ ਕਹਿਣ ਲੱਗੇ, "ਨਿਹੰਗ ਖਾਂ ਤੂੰ ਸਾਡੀਆਂ ਦੋ ਕਟਾਰਾਂ ਤੇ ਕਿਰਪਾਨਾਂ ਲੈ ਲੈਣਾ ਕਰ। ਜਿਤਨਾ ਚਿਰ ਤੂੰ ਇਹਨਾਂ ਸ਼ਾਸਤਰਾਂ ਦਾ ਸਤਿਕਾਰ ਕਰੇਂਗਾ ਤਾਂ ਤੇਰਾ ਦੁਨੀਆਂ ਵਿਚ ਦਬਦਬਾ ਬਣਿਆ ਰਹੇਗਾ। ਇਹ ਕਹਿ ਕੇ ਗੁਰੂ ਸਾਹਿਬ ਜੀ ਨੇ ਉਸ ਨੂੰ ਆਪਣੀ ਰੱਖਿਆ ਵਾਲੀ ਕਿਰਪਾਨ, ਦੋ ਕਟਾਰਾਂ ਅਤੇ ਇਕ ਢਾਲ ਦੇ ਦਿੱਤੀ। ਪਠਾਨ ਨਿਹੰਗ ਖਾਂ ਸਤਿਗੁਰੂ ਸਾਹਿਬ ਜੀ ਪਾਸੋਂ ਬਖਸ਼ਿਸ਼ਾਂ ਲੈ ਕੇ ਸ਼ਸਤਰਾਂ ਨੂੰ ਪਲੰਘ ਤੇ ਸਜਾ ਕੇ ਪੂਜਾ ਕਰਦਾ ਰਿਹਾ। ਉਸ ਦੀ ਮੌਤ ਤੋਂ ਬਾਅਦ ਉਸ ਦੀ ਕੁਲ ਨੇ ਪੀੜੀ ਦਰ ਪੀੜੀ ਮਹਾਰਾਜ ਸਾਹਿਬ ਜੀ ਦੇ ਸ਼ਸਤਰਾਂ ਦੀ ਸੇਵਾ ਕੀਤੀ। ਜਦੋਂ ੧੯੪੭ ਵਿਚ ਭਾਰਤ-ਪਾਕਿਸਤਾਨ ਦੀ ਵੰਡ ਹੋਈ ਤਾਂ ਉਹ ਪਰਿਵਾਰ ਸ਼ਸਤਰਾਂ ਨੂੰ ਭੱਠਾ ਸਾਹਿਬ ਗੁਰਦੁਆਰਾ ਸਾਹਿਬ ਦੇ ਗਏ ਸਨ। ਜੋ ਕਿ ਹੁਣ ਵੀ ਸ਼ੁਸੋਭਿਤ ਹਨ ਜਿੰਨ੍ਹਾਂ ਦੇ ਸੰਗਤਾਂ ਹੁਣ ਵੀ ਦਰਸ਼ਨ ਕਰਦੀਆਂ ਹਨ।

**ਅਥਵਾ :** ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਤਪ ਰਹੇ ਕਲਜੁਗ ਵਿਚ ਨਾਮ ਦੀ ਵਰਖਾ ਕਰਕੇ ਠੰਡ ਵਰਤਾ ਦਿੱਤੀ ਹੈ।

**ਅਥਵਾ :** ਜਿੰਨ੍ਹਾਂ ਦੇ ਕਾਮ-ਕ੍ਰੋਧ ਤੇ ਈਰਖਾ ਅੰਦਰ ਤਪ ਰਹੇ ਹਿਰਦਿਆਂ ਵਿੱਚ ਸਤਿਗੁਰੂ ਸਾਹਿਬ ਜੀ ਨੇ ਠੰਡ ਵਰਤਾ ਦਿੱਤੀ ਹੈ, ਸ਼ਾਂਤੀ ਪਾ ਦਿੱਤੀ ਹੈ।

## ਅਨਦੁ ਭਇਆ; ਦੁਖ ਨਾਠੇ ਭਾਈ ॥

ਹੇ (ਭਾਈ) ਭਰਾਵੋ! ਉਹਨਾਂ ਨੂੰ ਪ੍ਰਮੇਸਰ ਦੀ ਪ੍ਰਾਪਤੀ ਨਾਲ ਅਨੰਦ ਪ੍ਰਾਪਤ ਹੋ ਗਿਆ ਹੈ ਅਤੇ ਜੰਮਣ-ਮਰਨ ਆਦਿ ਸਾਰੇ ਦੁੱਖ ਨੱਠ ਗਏ ਭਾਵ ਨਿਵਿਰਤ ਹੋ ਗਏ ਹਨ।

**ਠਾਢਿ ਪਾਈ ਕਰਤਾਰੇ ॥ ਤਾਪੁ ਛੋਡਿ ਗਇਆ ਪਰਵਾਰੇ ॥** *(ਅੰਗ : ੬੨੨)*

## ਜਨਮ ਮਰਨ ਕੇ; ਮਿਟੇ ਅੰਦੇਸੇ ॥

ਹੇ ਭਾਈ! ਸਤਿਗੁਰੂ ਸਾਹਿਬ ਜੀ ਦੀ ਕਿਰਪਾ ਨਾਲ ਉਸ ਸੇਵਕ ਦੇ ਜਨਮ-ਮਰਣ ਦੇ ਸਾਰੇ (ਅੰਦੇਸੇ) ਸੰਸੇ ਮਿਟ ਗਏ ਹਨ।

## ਸਾਧੂ ਕੇ; ਪੂਰਨ ਉਪਦੇਸੇ ॥

ਉਸ ਨੂੰ ਇਹ ਸਾਧੂ ਸੰਤਾਂ ਦੇ ਪੂਰਨ ਉਪਦੇਸ ਦਾ ਫਲ ਪ੍ਰਾਪਤ ਹੋਇਆ ਹੈ।

## ਭਉ ਚੂਕਾ; ਨਿਰਭਉ ਹੋਇ ਬਸੇ ॥

ਹੇ ਭਾਈ! ਜਿਸ ਸੇਵਕ ਦਾ ਜੰਮਣ-ਮਰਨ ਦਾ ਭੈ ਚੁੱਕਿਆ ਗਿਆ ਹੈ ਅਤੇ ਜੋ ਨਿਰਭਉ ਸਰੂਪ ਵਿੱਚ ਇਸਥਿਤ ਹੋ ਕੇ ਵੱਸਦਾ ਹੈ।

## ਸਗਲ ਬਿਆਧਿ; ਮਨ ਤੇ ਖੈ ਨਸੇ ॥

ਉਸ ਦੇ ਮਨ ਨੂੰ (ਖੈ) ਨਾਸ਼ ਕਰਨ ਵਾਲੀ ਤ੍ਰਿਸ਼ਨਾ ਤੇ ਹੋਰ (ਬਿਆਧਿ) *ਬਿਆਧੀ ਆਦਿਕ ਸਾਰੇ ਰੋਗ (ਨਸੇ) ਭੱਜ ਗਏ ਹਨ **ਵਾ**: (ਖੈ) ਨਾਸ਼ ਹੋ ਗਏ ਹਨ।

**ਅਥਵਾ :** ਉਸ ਦੇ (ਸਗਲ ਬਿਆਧਿ) ਸਰੀਰ ਦੇ ਸਾਰੇ ਰੋਗ (ਖੈ) ਨਾਸ਼ ਹੋ ਗਏ ਹਨ ਅਤੇ ਮਨ ਦੇ ਸਾਰੇ ਰੋਗ (ਨਸੇ) ਨੱਸ ਗਏ ਹਨ।

## ਜਿਸ ਕਾ ਸਾ; ਤਿਨਿ ਕਿਰਪਾ ਧਾਰੀ ॥

ਇਹ ਜੀਵ ਜਿਸ ਪ੍ਰਮੇਸਰ ਦਾ ਸੇਵਕ ਬਣਿਆ (ਸਾ) ਸੀ (ਤਿਨਿ) ਉਸ ਵਾਹਿਗੁਰੂ ਜੀ ਨੇ ਜਦੋਂ ਇਸ ਨੂੰ ਆਪਣਾ ਜਾਣ ਕੇ ਕਿਰਪਾ ਦ੍ਰਿਸ਼ਟੀ (ਧਾਰੀ) ਧਾਰਨ ਕੀਤੀ।

## ਸਾਧਸੰਗਿ; ਜਪਿ ਨਾਮੁ ਮੁਰਾਰੀ ॥

ਤਾਂ ਉਦੋਂ ਇਹ ਸੇਵਕ ਸਾਧਸੰਗਤ ਵਿਚ ਮਿਲ ਕਰਕੇ (ਮੁਰਾਰੀ) ਪ੍ਰਮੇਸਰ ਦਾ ਨਾਮ ਹੀ (ਜਪਿ) ਜੱਪਦਾ ਹੈ।

## ਥਿਤਿ ਪਾਈ; ਚੂਕੇ ਭ੍ਰਮ ਗਵਨ ॥

ਹੇ ਭਾਈ! ਉਸ ਦੇ ਚਿਤ ਨੇ ਸਰੂਪ ਵਿਚ (ਥਿਤਿ) ਇਸਥਿਤੀ ਪਾ ਲਈ ਹੈ ਅਤੇ ਉਸ ਦਾ ਭਰਮ ਕਰਕੇ ਚੌਰਾਸੀ ਦੇ ਗੇੜੇ ਵਿਚ (ਗਵਨ) ਵਿਚਰਨਾ ਵੀ ਸਭ (ਚੂਕੇ) ਚੁੱਕਿਆ ਗਿਆ ਹੈ ਭਾਵ ਦੂਰ ਹੋ ਗਿਆ ਹੈ।

**ਮਿਟਿ ਗਏ ਗਵਨ ਪਾਏ ਬਿਸ੍ਰਾਮ ॥** *(ਅੰਗ : ੨੭੮)*

## ਸੁਨਿ ਨਾਨਕ; ਹਰਿ ਹਰਿ ਜਸੁ ਸ੍ਰਵਨ ॥੭॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜੋ ਸੇਵਕ ਹਰ ਵਕਤ (ਹਰਿ) ਹਰੀ (ਹਰਿ) ਪ੍ਰਮੇਸਰ ਦੇ ਜਸ ਨੂੰ (ਸ੍ਰਵਨ) ਕੰਨਾਂ ਨਾਲ ਸੁਣਦਾ ਹੈ।

## ਨਿਰਗੁਨੁ ਆਪਿ; ਸਰਗੁਨੁ ਭੀ ਓਹੀ ॥

ਉਹ (ਨਿਰਗੁਨੁ) ਰੰਗ ਰੂਪ ਤੋਂ ਰਹਿਤ ਬ੍ਰਹਮ ਵੀ ਆਪ ਹੈ ਅਤੇ ਮਾਇਆ ਸਬਲ ਹੋਣ ਕਰਕੇ ਸਰਗੁਣ ਸਰੂਪ ਵੀ ਆਪ ਹੀ ਹੈ।

**ਅਥਵਾ :** (ਨਿਰਗੁਨੁ) ਤਿੰਨਾਂ ਗੁਣਾਂ ਤੋਂ ਅਤੀਤ ਹੋਣ ਕਰਕੇ ਨਿਰਾਕਾਰ ਵੀ ਆਪ ਹੀ ਹੈ ਅਤੇ ਆਪਣੀ ਸ਼ਕਤੀ ਨੂੰ ਆਪਣੇ ਆਸਰੇ ਧਾਰਨ ਕਰਨੇ ਕਰਕੇ ਸਰਗੁਣ ਸਰੂਪ ਵੀ ਆਪ ਹੀ ਹੈ।

---

* **ਤਿੰਨ ਪ੍ਰਕਾਰ ਦੇ ਰੋਗ :**

੧. **ਆਧੀ :** ਮਨ ਦੇ ਆਸਰੇ ਵਿਕਾਰ ਪੈਦਾ ਹੋਣੇ ਜਿਵੇਂ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿ।

੨. **ਬਿਆਧੀ :** ਵਾਏ, ਪਿਤ, ਰੁਧਰ, ਕਫ ਦੇ ਵਿਗੜ ਕਰਕੇ ਰੋਗ ਪੈਦਾ ਹੋਣੇ।

੩. **ਉਪਾਧੀ :** ਕਿਸੇ ਨਾਲ ਲੜਾਈ ਝਗੜਾ ਹੋ ਜਾਣਾ ਭਾਵ ਬਾਹਰੋਂ ਮੁਸੀਬਤ ਪੈ ਜਾਣੀ।

## ਕਲਾ ਧਾਰਿ; ਜਿਨਿ ਸਗਲੀ ਮੋਹੀ ॥

ਜਿਸ ਪ੍ਰਮੇਸਰ ਨੇ ਆਪਣੀ ਕਲਾ ਭਾਵ ਸ਼ਕਤੀ ਧਾਰ ਕੇ ਸਾਰੀ ਦੁਨੀਆਂ ਨੂੰ (ਮੋਹੀ) ਮੋਹਿਤ ਕਰਕੇ ਅਧੀਨ ਰੱਖਿਆ ਹੋਇਆ ਹੈ।

## ਅਪਨੇ ਚਰਿਤ; ਪ੍ਰਭਿ ਆਪਿ ਬਨਾਏ ॥

ਉਸ ਅਕਾਲ ਪੁਰਖ ਵਾਹਿਗੁਰੂ ਜੀ ਨੇ ਆਪਣੇ (ਚਰਿਤ) ਚਰਿੱਤਰ, ਕੌਤਕਾਂ ਨੂੰ ਆਪ ਹੀ (ਬਨਾਏ) ਬਨਾਉਣਾ ਕੀਤਾ ਹੈ ਅਤੇ

## ਅਪੁਨੀ ਕੀਮਤਿ; ਆਪੇ ਪਾਏ ॥

ਉਹ ਆਪਣੀ (ਕੀਮਤਿ) ਮੁੱਲ ਨੂੰ ਆਪ ਹੀ (ਪਾਏ) ਪਾਉਂਦਾ ਭਾਵ ਜਾਣਦਾ ਹੈ ਕਿ ਹੋਰ ਕੋਈ ਵੀ ਉਸਦੀ ਕੀਮਤ ਨੂੰ ਜਾਣ ਨਹੀਂ ਸਕਦਾ ਹੈ।

(ਅੰਗ : ੨੬੮)

**ਤੁਮਰੀ ਗਤਿ ਮਿਤਿ ਤੁਮ ਹੀ ਜਾਨੀ ॥**

## ਹਰਿ ਬਿਨੁ; ਦੂਜਾ ਨਾਹੀ ਕੋਇ ॥

ਉਸ ਅਕਾਲ ਪੁਰਖ ਵਾਹਿਗੁਰੂ ਜੀ ਤੋਂ ਬਿਨਾਂ ਐਸੇ ਗੁਣਾਂ ਵਾਲਾ ਦੂਸਰਾ ਹੋਰ ਕੋਈ ਵੀ ਨਹੀਂ ਹੈ। ਯਥਾ :

(ਅੰਗ : ੩੫੧)

**ਤੁਝ ਬਿਨੁ ਦੂਜਾ ਨਾਹੀ ਕੋਇ ॥**

## ਸਰਬ ਨਿਰੰਤਰਿ; ਏਕੋ ਸੋਇ ॥

ਮਾਇਆ ਕਰਕੇ ਪ੍ਰਤੀਤ ਹੋਣ ਵਾਲੇ (ਸਰਬ) ਸਾਰੇ ਅਕਾਰਾਂ ਵਿਚ (ਨਿਰੰਤਰਿ) ਅੰਤਰੇ ਤੋਂ ਰਹਿਤ, ਭੇਦ ਤੋਂ ਰਹਿਤ ਇਕ ਰਸ ਇੱਕੋ ਇਕ (ਸੋਇ) ਉਹ ਪ੍ਰਮੇਸਰ ਆਪ ਹੀ ਹੈ।

## ਓਤਿ ਪੋਤਿ; ਰਵਿਆ ਰੂਪ ਰੰਗ ॥

ਉਹ ਪ੍ਰਮੇਸਰ (ਓਤਿ ਪੋਤਿ) ਤਾਣੇ-ਪੇਟੇ ਦੇ ਵਤ ਇਸ ਸੰਸਾਰ ਵਿੱਚ ਪਰੋਤਾ ਹੈ ਅਤੇ ਸੰਸਾਰ ਉਸ ਵਿੱਚ ਪਰੋਇਆ ਹੋਇਆ ਹੈ। ਫਿਰ ਉਹ ਪ੍ਰਮੇਸਰ ਸਾਰੇ ਰੂਪਾਂ ਤੇ ਰੰਗਾਂ ਵਿੱਚ ਵੀ (ਰਵਿਆ) ਵਿਆਪਕ ਹੋ ਰਿਹਾ ਹੈ।

**ਅਥਵਾ :** (ਓਤਿ ਪੋਤਿ) ਤਾਣੇ-ਪੇਟੇ ਦੇ ਵਤ ਉਹ ਭਗਤ ਜਨ ਵਾਹਿਗੁਰੂ ਜੀ ਵਿਚ ਪਰੋਤੇ ਹੋਏ ਹਨ ਅਤੇ ਪ੍ਰਮੇਸਰ ਉਹਨਾਂ ਭਗਤ ਜਨਾਂ ਵਿਚ ਪਰੋਇਆ ਹੋਇਆ ਹੈ।

**ਓਤਿ ਪੋਤਿ ਮਿਲਿਓ ਭਗਤਨ ਕਉ ਜਨ ਸਿਉ ਪਰਦਾ ਲਾਹਿਓ ॥** (ਅੰਗ : ੧੨੯੯)

**ਵਾ:** ਜਿਹੜਾ ਪ੍ਰਮੇਸਰ (ਓਤਿ ਪੋਤਿ) ਤਾਣੇ ਪੇਟੇ ਵਾਂਗ ਸਾਰਿਆਂ ਰੂਪਾਂ ਅਤੇ (ਰੰਗ) ਅਕਾਰਾਂ ਵਿਚ (ਰਵਿਆ) ਮਿਲਿਆ ਹੋਇਆ ਹੈ।

**ਵਾ:** ਫਿਰ ਉਹ ਇੱਕੋ ਹੀ ਪ੍ਰਮੇਸਰ (ਰੂਪ) ਦਿਲ ਦੀ ਸਫਾਈ ਵਾਲਿਆਂ ਵਿੱਚ ਤੇ (ਰੰਗ) ਪ੍ਰੇਮ ਕਰਨ ਵਾਲੇ ਪ੍ਰੇਮੀਆਂ ਵਿੱਚ (ਰਵਿਆ) ਵਿਆਪਕ ਹੋ ਰਿਹਾ ਹੈ।

**ਜਿਉ ਪਸਰੀ ਸੂਰਜ ਕਿਰਣਿ ਜੋਤਿ ॥ ਤਿਉ ਘਟਿ ਘਟਿ ਰਮਈਆ ਓਤਿ ਪੋਤਿ ॥** (ਅੰਗ : ੧੧੭੭)

## ਭਏ ਪ੍ਰਗਾਸ; ਸਾਧ ਕੈ ਸੰਗ ॥

ਹੇ ਭਾਈ ! ਉਸ ਪ੍ਰਮੇਸਰ ਦਾ (ਸਾਧ) ਸਾਧੂਆਂ ਦੀ (ਸੰਗ) ਸੰਗਤ ਕਰਨੇ (ਕੈ) ਕਰਕੇ (ਪ੍ਰਗਾਸ) ਪ੍ਰਕਾਸ਼ (ਭਏ)

ਹੋ ਜਾਂਦਾ ਹੈ। ਭਾਵ ਸਾਰੀਆਂ ਥਾਵਾਂ ਵਿਚ ਪ੍ਰਾਪਤ ਹੁੰਦਾ ਹੈ ਐਸੀ ਕੋਈ ਵੀ ਜਗ੍ਹਾ ਨਹੀਂ ਹੈ ਜਿੱਥੇ ਉਸਦਾ ਦਰਸ਼ਨ ਨਾ ਹੋਵੇ।

## ਅੰਗ : ੨੮੮

### ਰਚਿ ਰਚਨਾ; ਅਪਨੀ ਕਲ ਧਾਰੀ ॥

ਜਿਸ ਪ੍ਰਮੇਸਰ ਨੇ ਸੂਖਮ ਤੱਤਾ ਦੁਆਰਾ ਸੂਖਮ ਤੇ ਸਥੂਲ ਤੱਤਾਂ ਦੁਆਰਾ ਸਥੂਲ ਰਚਨਾ ਰਚ ਕੇ ਉਸ ਵਿਚ ਆਪਣੀ (ਕਲ) ਸ਼ਕਤੀ ਭਾਵ ਚੇਤਨ ਸੱਤਾ ਧਾਰੀ ਹੋਈ ਹੈ ਭਾਵ ਜਿਸ ਪ੍ਰਮੇਸਰ ਦੀ ਚੇਤਨ ਸੱਤਾ ਦੇ ਆਸਰੇ ਹੀ ਸਾਰਾ ਪ੍ਰਬੰਧ ਚੱਲ ਰਿਹਾ ਹੈ।

### ਅਨਿਕ ਬਾਰ; ਨਾਨਕ ਬਲਿਹਾਰੀ ॥੮॥੧੮॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਸ ਵਾਹਿਗੁਰੂ ਪ੍ਰਮੇਸਰ ਤੋਂ (ਅਨਿਕ) ਅਨੇਕਾਂ (ਬਾਰ) ਵਾਰ ਭਾਵ ਬਾਰ-ਬਾਰ (ਬਲਿਹਾਰੀ) ਕੁਰਬਾਨ ਜਾਣਾ ਕਰੀਏ।

### ਸਲੋਕੁ ॥

ਇਸ ਅਸਟਪਦੀ ਵਿਚ ਪ੍ਰਮੇਸਰ ਦੇ ਅੰਮ੍ਰਿਤ ਨਾਮ ਨੂੰ ਹੀ ਅਸਲੀ ਧਨ ਦੱਸਦੇ ਹਨ।

### ਸਾਥਿ ਨ ਚਾਲੈ ਬਿਨੁ ਭਜਨ; ਬਿਖਿਆ ਸਗਲੀ ਛਾਰੁ ॥

ਹੇ ਭਾਈ! ਇਕ ਅਕਾਲ ਪੁਰਖ ਵਾਹਿਗੁਰੂ ਜੀ ਦੇ ਭਜਨ ਸਿਮਰਨ ਤੋਂ (ਬਿਨੁ) ਬਿਨਾਂ ਕੋਈ ਵੀ ਪਦਾਰਥ, ਸੰਬੰਧੀ ਆਦਿਕ ਅੱਗੇ ਪ੍ਰਲੋਕ ਵਿਚ (ਸਾਥਿ) ਨਾਲ ਨਹੀਂ (ਚਾਲੈ) ਚੱਲੇਗਾ। ਇਹ ਸਾਰੀ (ਬਿਖਿਆ) ਮਾਇਆ ਏਥੇ ਹੀ (ਛਾਰੁ) ਸਵਾਹ ਹੋ ਜਾਣੀ ਹੈ। **ਵਾ:** ਇਹ ਸਾਰੀ ਸ੍ਰਿਸਟੀ ਮਾਇਆ ਵਿਚ ਲੱਗ ਕੇ (ਛਾਰੁ) ਸੁਆਹ ਹੋ ਜਾਣੀ ਹੈ। **ਵਾ:** (ਬਿਖਿਆ) ਵਿਸ਼ਿਆਂ ਵਿਚ ਲੱਗੀ ਹੋਈ ਸਾਰੀ ਸ਼੍ਰਿਸਟੀ ਲਾਹਨਤਾ ਪੈਣ ਕਰਕੇ (ਛਾਰੁ) ਖਾਕ ਰੂਪ ਹੋ ਰਹੀ ਹੈ।

### ਹਰਿ ਹਰਿ ਨਾਮੁ ਕਮਾਵਨਾ; ਨਾਨਕ ਇਹੁ ਧਨੁ ਸਾਰੁ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜੋ (ਹਰਿ) ਹਰੇਕ ਨੂੰ ਹਰੇ-ਭਰੇ ਕਰਨ ਵਾਲੇ **ਵਾ:** ਸਾਰਿਆਂ ਨੂੰ ਚੇਤਨ ਸੱਤਾ ਦੁਆਰਾ ਸਰ-ਸਬਜ਼ਤਾ ਦੇਣ ਵਾਲੇ (ਹਰਿ) ਪ੍ਰਮੇਸਰ ਦੇ ਅੰਮ੍ਰਿਤ ਨਾਮ ਨੂੰ (ਕਮਾਵਨਾ) ਕਮਾਉਣਾ ਹੈ। ਭਾਵ ਜਿਹੜੀ ਉਸਦੀ ਜੀਵਨ ਵਿਚ ਕਮਾਈ ਕਰਨੀ ਹੈ। ਇਹੋ ਹੀ (ਸਾਰੁ) ਸ੍ਰੇਸ਼ਟ ਭਾਵ ਅਸਲੀ ਧਨ ਹੈ। ਇਸ ਨਾਮ ਧਨ ਦੀ ਕਮਾਈ ਕਰਨਾ ਕਰੋ।

**ਅਥਵਾ :** ਜੋ (ਹਰਿ) ਤਤ ਪਦ ਦੇ ਲਖ ਅਰਥ ਰੂਪ ਤੇ (ਹਰਿ) ਤੂੰ ਪਦ ਦੇ ਲਖ ਅਰਥ ਰੂਪ ਹਰੀ ਪ੍ਰਮੇਸਰ ਦੇ ਨਾਮ ਦੀ ਕਰਨੀ ਹੈ। ਇਹੋ ਹੀ ਸ੍ਰੇਸ਼ਟ ਧਨ ਹੈ ਅਤੇ ਇਹੋ ਹੀ ਪ੍ਰਲੋਕ ਵਿਚ ਅੰਗ ਸੰਗ ਹੋ ਕੇ ਸਹਾਇਤਾ ਕਰਨ ਵਾਲਾ ਹੈ।

### ਅਸਟਪਦੀ ॥
### ਸੰਤ ਜਨਾ ਮਿਲਿ; ਕਰਹੁ ਬੀਚਾਰੁ ॥

ਹੇ ਪਿਆਰਿਓ ਭਰਾਵੋ! ਸਾਸ ਗਿਰਾਸ ਨਾਮ ਜਪਣ ਵਾਲੇ ਸੰਤਾਂ ਭਗਤਾਂ ਨਾਲ ਮਿਲ ਕੇ ਨਾਮ ਧਨ ਦੀ (ਬੀਚਾਰੁ) ਵਿਚਾਰ (ਕਰਹੁ) ਕਰਨੀ ਕਰੋ।

## ਏਕੁ ਸਿਮਰਿ; ਨਾਮ ਆਧਾਰੁ ॥

ਇਕ ਪ੍ਰਮੇਸਰ ਦੇ ਨਾਮ ਦਾ (ਸਿਮਰਿ) ਸਿਮਰਨ ਕਰਨਾ ਕਰੋ ਅਤੇ ਆਪਣੇ ਹਿਰਦੇ ਵਿਚ ਲੋਕ-ਪ੍ਰਲੋਕ ਵਾਸਤੇ ਉਸੇ ਦਾ ਹੀ (ਆਧਾਰੁ) ਆਸਰਾ ਲੈਣਾ ਕਰੋ। ਵਾ: ਬੁੱਧੀ ਕਰਕੇ ਵੀ ਇਕੋ ਪ੍ਰਮੇਸਰ ਦਾ ਸਿਮਰਨ ਕਰੋ ਅਤੇ ਮਨ ਕਰਕੇ ਵੀ ਉਸੇ ਦਾ ਆਸਰਾ ਲੈਣਾ ਕਰੋ। ਕਿਉਂਕਿ ਸੰਸਾਰ ਵਿਚ ਉਸ ਦੇ ਨਾਮ ਤੋਂ ਬਿਨਾ ਹੋਰ ਕੋਈ ਵੀ ਚੀਜ ਆਸਰਾ ਦੇਣ ਵਾਲੀ ਨਹੀਂ ਹੈ।

## ਅਵਰਿ ਉਪਾਵ; ਸਭਿ ਮੀਤ ਬਿਸਾਰਹੁ ॥

ਹੇ (ਮੀਤ) ਮਿੱਤਰੋ ! ਜੇਕਰ ਆਪਣਾ ਛੁਟਕਾਰਾ ਚਾਹੁੰਦੇ ਹੋ ਤਾਂ ਹੋਰ ਜਿਤਨੇ ਵੀ ਛਲ, ਫਰੇਬ ਕਰਨ ਦੇ (ਉਪਾਵ) ਯਤਨ ਹਨ। ਉਨਾਂ ਸਾਰਿਆਂ ਨੂੰ (ਬਿਸਾਰਹੁ) ਭੁਲਾ ਦੇਣਾ ਕਰੋ।

## ਚਰਨ ਕਮਲ; ਰਿਦ ਮਹਿ ਉਰਿ ਧਾਰਹੁ ॥

ਉਸ ਪ੍ਰਮੇਸਰ ਦੇ ਕਮਲ ਸਰੀਖੇ ਚਰਨਾਂ ਨੂੰ (ਰਿਦ) ਹਿਰਦੇ (ਉਰਿ) ਅੰਦਰ ਧਾਰਨ ਕਰਨਾ ਕਰੋ।

**ਅਥਵਾ :** (ਕਮਲ) ਕਮਲ ਦੀ ਨਿਆਈਂ ਨਿਰਲੇਪ ਰਹਿਣ ਵਾਲੇ (ਚਰਨ) ਪੂਜਨੀਕ ਪ੍ਰਮੇਸਰ ਦੇ ਸਰੂਪ ਨੂੰ ਹਿਰਦੇ ਅੰਦਰ (ਧਾਰਹੁ) ਵਸਾਉਣਾ ਕਰੋ।

**ਅਥਵਾ :** ਉਸ ਵਾਹਿਗੁਰੂ ਦੇ ਚਰਨਾਂ ਕਮਲਾਂ ਨੂੰ ਸਾਰਿਆ ਤੋਂ (ਉਰਿ) ਅਧਿਕ ਉੱਤਮ ਜਾਣ ਕਰਕੇ ਹਿਰਦੇ ਦੇ ਵਿਚ ਧਾਰਨਾ ਕਰੋ।

## ਕਰਨ ਕਾਰਨ; ਸੋ ਪ੍ਰਭੁ ਸਮਰਥੁ ॥

ਉਹ ਪ੍ਰਮੇਸਰ (ਕਰਨ ਕਾਰਨ) ਸਾਰੇ ਕਾਰਜਾਂ ਨੂੰ ਕਰਨ ਕਰਵਾਉਣ ਵਾਲਾ (ਸਮਰਥੁ) ਸਰਬ ਕਲਾ ਸਮਰੱਥ ਹੈ।

## ਦ੍ਰਿੜੁ ਕਰਿ ਗਹਹੁ; ਨਾਮੁ ਹਰਿ ਵਥੁ ॥

ਉਸ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦੀ ਨਾਮ ਰੂਪ ਅਸਲੀ (ਵਥੁ) ਵਸਤੂ ਨੂੰ ਮਨ ਵਿਚ ਪੱਕੀ ਤਰ੍ਹਾਂ ਦ੍ਰਿੜ (ਕਰਿ) ਕਰਕੇ (ਗਹਹੁ) ਪਕੜ ਲਵੋ ਭਾਵ ਧਾਰਨ ਕਰੋ। ਇਸ ਨੂੰ ਕਦੇ ਵੀ ਛੱਡਿਓ ਨਾ, ਕਿਉਂਕਿ ਇਹ ਨਾਮ ਰੂਪ ਵਸਤੂ ਲੋਕ-ਪ੍ਰਲੋਕ ਵਿਚ ਸਦਾ ਨਾਲ ਰਹਿਣ ਵਾਲੀ ਹੈ।

## ਇਹੁ ਧਨੁ ਸੰਚਹੁ; ਹੋਵਹੁ ਭਗਵੰਤ ॥

ਹੇ ਭਾਈ ! ਇਹ ਨਾਮ ਰੂਪ ਧਨ ਹੀ ਅਸਲੀ ਧਨ ਹੈ। ਇਸ ਨੂੰ (ਸੰਚਹੁ) ਇਕੱਤਰ ਕਰਨ ਨਾਲ ਤੁਸੀਂ ਵੀ (ਭਗਵੰਤ) ਭਾਗਾਂ ਵਾਲੇ (ਹੋਵਹੁ) ਹੋ ਜਾਵੋਗੇ। ਵਾ: (ਭਗਵੰਤ) ਪ੍ਰਮੇਸਰ ਦਾ ਰੂਪ ਹੀ ਹੋ ਜਾਵੋਗੇ।

## ਸੰਤ ਜਨਾ ਕਾ; ਨਿਰਮਲ ਮੰਤ ॥

ਇਹੁ ਹੀ ਸੰਤ ਜਨਾਂ (ਕਾ) ਦਾ (ਨਿਰਮਲ) ਉਜਲ (ਮੰਤ) ਮੰਤਰ ਹੈ।

**ਅਥਵਾ :** ਇਹ ਹੀ (ਸੰਤ) ਧੰਨ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਧੰਨ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ, ਧੰਨ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ, ਧੰਨ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦਾ (ਨਿਰਮਲ) ਉੱਜਲ ਮੰਤਰ ਭਾਵ ਉਪਦੇਸ਼ ਹੈ।

**ਅਥਵਾ :** ਇਹੋ ਹੀ ਭਾਈ ਬੁੱਢਾ ਸਾਹਿਬ ਜੀ ਆਦਿਕ ਮਹਾਂਪੁਰਖਾਂ ਸੰਤਾਂ ਦਾ ਉੱਜਲ ਮੰਤਰ, ਮਤਾ, ਰਾਏ, ਸਲਾਹ ਹੈ। ਇਸ ਨੂੰ ਆਪਣੇ ਹਿਰਦੇ ਵਿਚ ਧਾਰਨ ਕਰਨਾ ਕਰੋ।

## ਏਕ ਆਸ; ਰਾਖਹੁ ਮਨ ਮਾਹਿ ॥

ਉਸ ਇੱਕ ਅਕਾਲ ਪੁਰਖ ਵਾਹਿਗੁਰੂ ਜੀ ਦੀ ਆਸ ਨੂੰ ਹੀ ਆਪਣੇ ਮਨ ਵਿਚ ਰੱਖਣਾ ਕਰੋ। ਕਿਉਂਕਿ ਹੋਰ ਦੁਨੀਆਂ ਦੀਆਂ ਸਾਰੀਆਂ ਆਸਾਂ ਝੂਠੀਆਂ ਹਨ।

**ਅਵਰਨ ਕੀ ਆਸਾ ਕਿਛੁ ਨਾਹੀ ॥ ਏਕੈ ਆਸ ਧਰੋਂ ਮਨ ਮਾਂਹੀਂ ॥** *(ਬਚਿੱਤਰ ਨਾਟਕ)*

## ਸਰਬ ਰੋਗ; ਨਾਨਕ ਮਿਟਿ ਜਾਹਿ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਫਿਰ ਤੁਹਾਡੇ ਅਗਿਆਨ ਜਨ ਹੰਕਾਰ ਆਦਿਕ (ਸਰਬ) ਸਾਰੇ ਰੋਗ ਮਿਟ ਜਾਣਗੇ।

## ਜਿਸੁ ਧਨ ਕਉ; ਚਾਰਿ ਕੁੰਟ ਉਠਿ ਧਾਵਹਿ ॥

ਹੇ ਭਾਈ! ਜਿਸ ਦੁਨਿਆਵੀ (ਧਨ) ਰੋਕੜੀ, ਮਾਇਆ ਨੂੰ ਪ੍ਰਾਪਤ ਕਰਨ ਵਾਸਤੇ ਤੂੰ ਉੱਤਰ ਦੱਖਣ ਪੂਰਬ ਪੱਛਮ (ਚਾਰਿ ਕੁੰਟ) ਚਾਰੇ ਦਿਸਾਵਾਂ ਵਿਚ ਉੱਠ-ਉੱਠ ਕੇ (ਧਾਵਹਿ) ਦੌੜਦਾ ਫਿਰਦਾ ਹੈਂ ਕਿ ਮੈਨੂੰ ਇਥੋਂ ਵੀ ਧਨ ਪ੍ਰਾਪਤ ਹੋ ਜਾਵੇ। ਮੈਨੂੰ ਉਥੋਂ ਵੀ ਧਨ ਪ੍ਰਾਪਤ ਹੋ ਜਾਵੇ ਆਦਿ।

## ਸੋ ਧਨੁ; ਹਰਿ ਸੇਵਾ ਤੇ ਪਾਵਹਿ ॥

ਤੂੰ ਉਸ ਧਨ ਨੂੰ **ਵਾ:** ਨਾਮ ਰੂਪ ਧਨ ਨੂੰ ਪ੍ਰਮੇਸਰ ਦੀ ਸੇਵਾ ਭਗਤੀ ਕਰਨ (ਤੇ) ਤੋਂ ਹੀ (ਪਾਵਹਿ) ਪ੍ਰਾਪਤ ਕਰ ਸਕਦਾ ਹੈਂ। ਭਾਵ ਹੋਰ ਕਿਸੇ ਵੀ ਯਤਨ ਨਾਲ ਤੈਨੂੰ ਪ੍ਰਾਪਤ ਨਹੀਂ ਹੋਣਾ।

## ਜਿਸੁ ਸੁਖ ਕਉ; ਨਿਤ ਬਾਛਹਿ ਮੀਤ ॥

ਹੇ ਪਿਆਰਿਆ (ਮੀਤ) ਮਿੱਤਰਾ! ਜਿਸ ਸਦਾ ਰਹਿਣ ਵਾਲੇ ਸੁੱਖ (ਕਉ) ਨੂੰ ਤੂੰ (ਨਿਤ) ਨਿਤਾਪ੍ਰਤੀ (ਬਾਛਹਿ) ਚਾਹੁੰਦਾ ਹੈ ਕਿ ਮੈਨੂੰ ਸਦੀਵੀ ਸੁਖ ਪ੍ਰਾਪਤ ਹੋ ਜਾਵੇ।

## ਸੋ ਸੁਖੁ; ਸਾਧੂ ਸੰਗਿ ਪਰੀਤਿ ॥

(ਸੋ) ਉਹ ਸੁੱਖ ਪ੍ਰਮੇਸਰ ਦੀ ਪ੍ਰਾਪਤੀ ਵਿਚ ਹੈ ਭਾਵ ਪ੍ਰਮੇਸਰ ਦੀ ਪ੍ਰਾਪਤੀ ਕਰਨੇ ਕਰਕੇ ਤੈਨੂੰ ਸਦੀਵੀ ਸੁਖ ਪ੍ਰਾਪਤ ਹੋਵੇਗਾ। **ਵਾ:** ਉਹ ਸੁਖ (ਸਾਧੂ) ਸਾਧੂਆਂ ਦੀ ਸੰਗਤ ਨਾਲ ਪ੍ਰੀਤੀ ਕਰਨੇ ਕਰਕੇ ਪ੍ਰਾਪਤ ਹੋਵੇਗਾ ਭਾਵ ਜਦੋਂ ਸਾਧਸੰਗਤ ਵਿਚ ਮਿਲ ਕਰਕੇ ਹਿਰਦੇ ਅੰਦਰੋਂ ਆਪਾ ਭਾਵ ਮੇਟ ਲਈਦਾ ਹੈ ਤਾਂ ਉਦੋਂ ਸਾਰੇ ਦੁਖਾਂ, ਕਲੇਸ਼ਾਂ, ਚਿੰਤਾਵਾਂ ਤੋ ਰਹਿਤ ਹੋ ਜਾਈਦਾ ਹੈ। ਜਿਸ ਕਰਕੇ ਪਰਮ ਸੁਖ ਦੀ ਪ੍ਰਾਪਤੀ ਹੁੰਦੀ ਹੈ।

**ਅਥਵਾ :** ਉਸ ਸੁੱਖ ਦੀ ਪ੍ਰਾਪਤੀ ਸਾਧ ਸੰਗਤ ਨਾਲ ਮਿਲ ਕੇ ਅਤੇ ਪ੍ਰਮੇਸਰ ਦੇ ਨਾਲ ਪ੍ਰੀਤੀ ਕਰਨੇ ਕਰਕੇ ਹੁੰਦੀ ਹੈ।

## ਜਿਸੁ ਸੋਭਾ ਕਉ; ਕਰਹਿ ਭਲੀ ਕਰਨੀ ॥

ਜਿਸ ਸੋਭਾ ਦੇ ਵਾਸਤੇ ਤੂੰ ਸ੍ਰੇਸ਼ਟ (ਕਰਨੀ) ਕਰਨੀਆਂ, ਕਮਾਈਆਂ (ਕਰਹਿ) ਕਰਦਾ ਹੈਂ।

**ਅਥਵਾ :** ਜਿਸ (ਸੋਭਾ) ਵਡਿਆਈ (ਕਉ) ਨੂੰ ਪ੍ਰਾਪਤ ਕਰਨ ਵਾਸਤੇ ਤੂੰ ਕਦੇ ਧਨ ਖਰਚ ਕੇ, ਕਦੇ ਵੋਟਾਂ ਪਵਾ ਕੇ ਅਤੇ ਕਦੇ ਹੋਰ (ਭਲੀ ਕਰਨੀ) ਚੰਗੀਆਂ ਚੰਗੀਆਂ ਕਰਨੀਆਂ ਕਰਕੇ ਲੋਕਾਂ ਨੂੰ ਦਿਖਾਉਂਦਾ ਹੈ।

**ਅਥਵਾ :** ਆਪਣੀ ਵਡਿਆਈ ਕਰਾਉਣ ਵਾਸਤੇ ਲੋਕਾਂ ਸਾਹਮਣੇ ਚੰਗਾ ਬਣ ਕੇ ਜਾਂ ਚੰਗੀਆਂ-ਚੰਗੀਆਂ ਦਿਖਾਵੇ ਦੀਆਂ ਕਰਤੂਤਾਂ ਕਰਦਾ ਹੈਂ।

## ਸਾ ਸੋਭਾ; ਭਜੁ ਹਰਿ ਕੀ ਸਰਨੀ ॥

(ਸਾ) ਉਹ (ਸੋਭਾ) ਵਡਿਆਈ ਦੀ ਪ੍ਰਾਪਤੀ ਵਾਸਤੇ (ਭਜੁ) ਭੱਜ ਕਰਕੇ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ (ਕੀ) ਦੀ ਸ਼ਰਨ ਵਿਚ ਪੈਣਾ ਕਰ। **ਵਾ:** ਹਰੀ ਅਕਾਲ ਪੁਰਖ ਵਾਹਿਗੁਰੂ ਜੀ ਦੀ ਸ਼ਰਨੀ ਪੈ ਕੇ (ਭਜੁ) ਭਜਨ ਸਿਮਰਨ ਕਰਿਆ ਕਰ। ਜਿਸ ਕਰਕੇ ਤੈਨੂੰ ਲੋਕ-ਪ੍ਰਲੋਕ ਵਿਚ ਭਾਰੀ ਸੋਭਾ ਪ੍ਰਾਪਤ ਹੋਵੇਗੀ।

## ਅਨਿਕ ਉਪਾਵੀ; ਰੋਗੁ ਨ ਜਾਇ ॥

ਹੇ ਭਾਈ! ਜਿਹੜਾ ਜੰਮਣ-ਮਰਣ ਦਾ ਰੋਗ (ਅਨਿਕ) ਅਨੇਕਾਂ (ਉਪਾਵੀ) ਯਤਨਾਂ ਕਰਕੇ ਵੀ ਨਹੀਂ (ਜਾਇ) ਜਾਂਦਾ ਹੈ।

## ਰੋਗੁ ਮਿਟੈ; ਹਰਿ ਅਵਖਧੁ ਲਾਇ ॥

ਉਹ ਜੰਮਣ-ਮਰਨ ਦਾ ਸਾਰਾ ਰੋਗ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਮ ਰੂਪ (ਅਵਖਧੁ) ਦਵਾਈ ਲਾਉਣ ਨਾਲ (ਮਿਟੈ) ਮਿਟ ਜਾਂਦਾ, ਕਟਿਆ ਜਾਂਦਾ ਹੈ।

## ਸਰਬ ਨਿਧਾਨੁ ਮਹਿ; ਹਰਿ ਨਾਮੁ ਨਿਧਾਨੁ ॥

ਹੇ ਭਾਈ! ਫਿਰ ਸਾਰੇ (ਨਿਧਾਨੁ) ਖਜਾਨਿਆ (ਮਹਿ) ਵਿਚੋਂ (ਹਰਿ) ਪ੍ਰਮੇਸਰ ਦਾ ਨਾਮ ਹੀ ਅਸਲੀ (ਨਿਧਾਨੁ) ਖਜ਼ਾਨਾ ਹੈ। **ਵਾ:** ਪ੍ਰਮੇਸ਼ਰ ਦਾ ਨਾਮ (ਨਿਧ+ਆਨੁ) (ਨਿਧ) ਖਜਾਨਿਆਂ ਦਾ (ਆਨੁ) ਘਰ ਹੈ।
ਜਿਹੜੇ ਲੋਕ ਯਤਨ ਕਰਦੇ ਰਹਿੰਦੇ ਹਨ ਕਿ ਸਾਨੂੰ ਰਿਧੀਆਂ-ਸਿਧੀਆਂ ਦੇ ਖਜ਼ਾਨੇ ਪ੍ਰਾਪਤ ਹੋ ਜਾਣ। ਉਹਨਾਂ ਨੂੰ ਨਾਮ ਰੂਪ ਖਜ਼ਾਨੇ ਦੀ ਪ੍ਰਾਪਤੀ ਕਰਨੀ ਚਾਹੀਦੀ ਹੈ। ਜਿਸ ਨਾਲ ਸਾਰੇ ਹੀ ਖਜ਼ਾਨੇ ਪ੍ਰਾਪਤ ਹੋ ਜਾਂਦੇ ਹਨ।

## ਜਪਿ ਨਾਨਕ; ਦਰਗਹਿ ਪਰਵਾਨੁ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਸ ਪ੍ਰਮੇਸਰ ਦੇ ਅੰਮ੍ਰਿਤ ਨਾਮ ਨੂੰ (ਜਪਿ) ਜਪਣਾ ਕਰ। ਜਿਸ ਨਾਲ ਤੂੰ ਅਕਾਲ ਪੁਰਖ ਵਾਹਿਗੁਰੂ ਜੀ ਦੀ ਸਚਖੰਡ ਰੂਪ ਦਰਗਾਹ ਵਿਚ (ਪਰਵਾਨੁ) ਪ੍ਰਮਾਣਨੀਕ ਹੋ ਜਾਵੇਗਾ।

**ਪ੍ਰਸ਼ਨ :** ਮਹਾਰਾਜ! ਮਨ ਨੂੰ ਕਿਵੇਂ ਸਮਝਾਈਏ?

## ਮਨੁ ਪਰਬੋਧਹੁ; ਹਰਿ ਕੈ ਨਾਇ ॥

**ਉੱਤਰ :** ਹੇ ਭਾਈ! ਇਸ ਮਨ ਨੂੰ (ਹਰਿ) ਪ੍ਰਮੇਸਰ ਦੇ ਨਾਮ ਵਿਚ ਜੋੜ ਕੇ (ਪਰਬੋਧਹੁ) ਸਮਝਾਉਣਾ ਕਰੋ।

## ਦਹ ਦਿਸਿ ਧਾਵਤ; ਆਵੈ ਠਾਇ ॥

ਫਿਰ ਪਦਾਰਥਾਂ ਪਿੱਛੇ (ਦਹ ਦਿਸਿ) ਦਸਾਂ ਦਿਸ਼ਾਵਾਂ ਵਿਚ ਦੌੜਦਾ ਹੋਇਆ ਇਹ ਮਨ ਸ਼ਾਂਤ ਹੋ ਕੇ (ਠਾਇ) ਇਸਥਿਤ ਹੋ (ਆਵੈ) ਆਵੇਗਾ।

**ਅਥਵਾ :** ਜੋ ਮਨ (ਦਿਸਿ) ਦਸੇ ਇੰਦਰੀਆਂ ਦੇ ਵਿਸ਼ਿਆਂ ਦਾ (ਦਹ) ਸਾੜਿਆ ਹੋਇਆ ਅਤੇ ਪਰਵਾਨੇ ਦੀ ਨਿਆਈਂ ਦੌੜਦਾ ਫਿਰਦਾ ਹੈ। ਜਦੋਂ ਇਸ ਨੂੰ ਪ੍ਰਮੇਸਰ ਦੇ ਨਾਮ ਦੀ ਸਮਝ ਪਵੇਗੀ ਤਾਂ ਇਹ ਹਿਰਦੇ ਰੂਪ (ਠਾਇ) ਟਿਕਾਣੇ ਵਿਚ **ਵਾ:** ਸਰੂਪ ਰੂਪ ਥਾਂ ਵਿਚ **ਵਾ:** ਤੁਰੀਆ ਪਦ ਰੂਪ ਥਾਂ ਵਿਚ ਆ ਕੇ ਟਿਕ ਜਾਵੇਗਾ।

## ਤਾ ਕਉ; ਬਿਘਨੁ ਨ ਲਾਗੈ ਕੋਇ ॥

ਉਨ੍ਹਾਂ ਪੁਰਖਾਂ (ਕਉ) ਨੂੰ ਕਿਸੇ ਪ੍ਰਕਾਰ ਦਾ (ਕੋਇ) ਕੋਈ ਵਿਘਨ ਨਹੀਂ (ਲਾਗੈ) ਲੱਗਦਾ।

## ਜਾ ਕੈ ਰਿਦੈ; ਬਸੈ ਹਰਿ ਸੋਇ ॥

ਜਿਨ੍ਹਾਂ ਦੇ (ਰਿਦੈ) ਹਿਰਦੇ ਵਿਚ ਪ੍ਰੋਖ ਹੋ ਕੇ ਪਾਲਣਾ ਕਰਨ ਵਾਲਾ, ਵੇਦਾਂ ਸ਼ਾਸਤਰਾਂ ਕਰਕੇ ਪ੍ਰਤਿਪਾਦਯ ਰੂਪ (ਸੋਇ) ਉਹ (ਹਰਿ) ਹਰੀ ਪ੍ਰਮੇਸਰ (ਬਸੈ) ਵੱਸ ਜਾਂਦਾ ਹੈ।

## ਕਲਿ ਤਾਤੀ; ਠਾਂਢਾ ਹਰਿ ਨਾਉ ॥

ਇਸ (ਕਲਿ) ਕਲਜੁਗ ਦੀ ਕਿਰਿਆ (ਤਾਤੀ) ਅਗਨੀ ਦੀ ਨਿਆਈਂ (ਤਾਤੀ) ਤੱਤੀ ਹੈ, ਦੁੱਖ ਦੇਣ ਵਾਲੀ ਹੈ।

**ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ ॥**

**ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ ॥** *(ਅੰਗ : ੧੪੫)*

**ਵਾ:** (ਕਲਿ) ਕਲਜੁਗ ਦੀ ਅਵਿਦਿਆ ਵਾਲੀ **ਵਾ:** (ਕਲਿ) ਕਲਪਨਾ ਵਾਲੀ **ਵਾ:** (ਕਲਿ) ਲੜਾਈ ਵਾਲੀ ਕਿਰਿਆ ਅੱਗ ਦੀ ਨਿਆਈਂ ਸਾੜਨ ਵਾਲੀ ਤੇ ਤੱਤੀ ਹੈ, ਦੁਖਦਾਇਕ ਹੈ ਭਾਵ ਤੜਫਾਉਣ ਵਾਲੀ ਹੈ।

**ਕਲਹਿ ਬੁਰੀ ਸੰਸਾਰਿ ਵਾਦੇ ਖਪੀਐ ॥** *(ਅੰਗ : ੧੪੨)*

ਅਤੇ ਇਸ ਨੂੰ ਬਝਾਉਣ ਵਾਲਾ, (ਠਾਂਢਾ) ਠੰਢਾ ਕਰਨ ਵਾਲਾ ਇਕ ਪ੍ਰਮੇਸਰ ਦਾ ਨਾਮ ਹੀ ਠੰਡਾ ਹੈ। ਭਾਵ ਜਿਹੜਾ ਵੀ ਪ੍ਰਮੇਸਰ ਦੇ ਨਾਮ ਦਾ ਸਿਮਰਨ ਕਰਦਾ ਹੈ ਹਰੀ ਦਾ ਨਾਮ ਉਸ ਦੇ ਹਿਰਦੇ ਦੀ ਸਾਰੀ ਤਪਸ਼ ਮੇਟ ਕੇ ਠੰਡ ਪਾ ਦਿੰਦਾ ਹੈ।

## ਸਿਮਰਿ ਸਿਮਰਿ; ਸਦਾ ਸੁਖ ਪਾਉ ॥

ਹੇ ਭਾਈ ! ਉਸ (ਸਿਮਰਿ) ਸਿਮਰਨੇ ਯੋਗ ਪ੍ਰਮੇਸਰ ਦੇ ਤਾਈਂ ਸਿਮਰਨ ਭਾਵ ਯਾਦ ਕਰ ਕੇ ਸਦਾ ਸੁਖ ਨੂੰ (ਪਾਉ) ਪਾਉਣਾ ਕਰ।

## ਭਉ ਬਿਨਸੈ; ਪੂਰਨ ਹੋਇ ਆਸ ॥

ਜਿਸ ਕਰਕੇ ਤੇਰਾ (ਭਉ) ਜੰਮਣ ਮਰਣ ਦਾ ਸਾਰਾ ਭੈ (ਬਿਨਸੈ) ਨਾਸ਼ ਹੋ ਜਾਵੇਗਾ ਅਤੇ ਤੇਰੀਆਂ ਸਾਰੀਆਂ (ਆਸ) ਇੱਛਾਵਾਂ ਪੂਰੀਆਂ ਹੋ ਜਾਣਗੀਆਂ।

## ਭਗਤਿ ਭਾਇ; ਆਤਮ ਪਰਗਾਸ ॥

ਜੇ ਤੂੰ (ਭਗਤਿ ਭਾਇ) ਪ੍ਰੇਮਾ ਭਗਤੀ ਕਰੇਗਾ ਤਾਂ ਤੇਰੇ (ਆਤਮ) ਮਨ ਅੰਦਰ ਆਤਮ ਸਰੂਪ ਦਾ (ਪਰਗਾਸ) ਪ੍ਰਕਾਸ਼ ਹੋ ਜਾਵੇਗਾ **ਵਾ:** ਤੈਨੂੰ ਗਿਆਨ ਦਾ ਨਿਰਾਵਰਣ ਪ੍ਰਕਾਸ਼ ਹੋ ਜਾਵੇਗਾ।

## ਤਿਤੁ ਘਰਿ; ਜਾਇ ਬਸੈ ਅਬਿਨਾਸੀ ॥

ਫਿਰ ਤੂੰ (ਤਿਤੁ) ਉਸ ਅਕਾਲ ਪੁਰਖ ਵਾਹਿਗੁਰੂ ਜੀ ਦੇ (ਅਬਿਨਾਸੀ) ਨਾਸ਼ ਤੋਂ ਰਹਿਤ ਜੋਤੀ ਸਰੂਪ ਘਰ ਵਿਚ ਜਾ ਕੇ (ਬਸੈ) ਵੱਸ ਜਾਵੇਂਗਾ ਭਾਵ ਅਭੇਦ ਹੋ ਜਾਵੇਂਗਾ, ਜਿੱਥੇ ਕਾਲ ਵੀ ਨਹੀਂ ਪਹੁੰਚ ਸਕਦਾ।

## ਕਹੁ ਨਾਨਕ; ਕਾਟੀ ਜਮ ਫਾਸੀ ॥੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਥੇ ਤੇਰੀ ਜਮਾਂ ਦੀ (ਫਾਸੀ) ਫਾਹੀ ਵੀ ਕੱਟੀ ਜਾਵੇਗੀ। **ਵਾ:** ਨਾ (ਜਮ) ਜਨਮ ਧਾਰ ਕੇ ਆਉਣਾ ਪਵੇਗਾ ਤੇ ਨਾ ਹੀ ਗਲ ਵਿਚ ਜਮਾਂ ਦੀ ਫਾਹੀ ਪਵੇਗੀ।

## ਤਤੁ ਬੀਚਾਰੁ; ਕਹੈ ਜਨੁ ਸਾਚਾ ॥

ਪ੍ਰਮੇਸਰ ਦੇ (ਤਤੁ) ਸਿਧਾਂਤ ਦੀ (ਬੀਚਾਰੁ) ਵਿਚਾਰ ਨੂੰ (ਕਹੈ) ਕਹਿਣ ਵਾਲਾ (ਜਨੁ) ਪੁਰਖ (ਸਾਚਾ) ਸੱਚਾ ਹੈ।

**ਅਥਵਾ :** ਜਿਹੜੇ ਅਕਾਲ ਪੁਰਖ ਵਾਹਿਗੁਰੂ ਜੀ ਦੇ (ਜਨੁ) ਭਗਤ ਜਨ, ਸੰਤ ਜਨ ਹਨ ਉਹ ਤੱਤ ਸਰੂਪ ਸੱਚੇ ਪ੍ਰਮੇਸਰ ਦਾ ਵਿਚਾਰ ਹੀ ਕਰਦੇ ਹਨ ਭਾਵ ਉਹ ਹਰ ਵਕਤ ਸੱਚੇ ਵਾਹਿਗੁਰੂ ਵਿਚ ਜੁੜਨ ਵਾਸਤੇ ਹੀ ਕਹਿੰਦੇ ਰਹਿੰਦੇ ਹਨ।

**ਅਥਵਾ :** ਜੋ ਤੱਤ ਸਰੂਪ ਦੀ ਵਿਚਾਰ ਦੱਸਦੇ ਹਨ। ਉਹ ਸੱਚੇ ਪ੍ਰਮੇਸਰ ਦੀ ਪ੍ਰਾਪਤੀ ਵਾਲੇ ਜਨ ਹਨ।

## ਜਨਮਿ ਮਰੈ; ਸੋ ਕਾਚੋ ਕਾਚਾ ॥

ਪਰ ਜਿਹੜਾ (ਜਨਮਿ) ਜੰਮਣ (ਮਰੈ) ਮਰਨ ਵਾਲਿਆਂ ਦੀ ਉਪਾਸ਼ਨਾ ਦੱਸ ਕੇ ਉਪਦੇਸ ਦਿੰਦਾ ਹੈ (ਸੋ) ਉਹ ਆਪ ਵੀ (ਕਾਚੋ) ਕੱਚਾ ਹੈ ਅਤੇ ਉਸਦਾ ਉਪਦੇਸ਼ ਵੀ (ਕਾਚਾ) ਕੱਚਾ ਹੈ।

**ਅਥਵਾ :** ਜੋ ਕੱਚੇ ਪੁਰਖ ਹਨ ਭਾਵ ਜੋ ਆਪਣੇ ਆਪ ਨੂੰ 'ਸਣ ਟੋਪੀ ਸਣ ਕੱਪੜੀਂ ਜੁੱਤੇ ਸਣੇ ਖ਼ੁਦਾ' ਮੰਨੀ ਬੈਠੇ ਹਨ। ਉਨ੍ਹਾਂ ਕੱਚੇ ਪੁਰਖਾਂ ਦਾ ਕੱਚਾ ਹੀ ਉਪਦੇਸ਼ ਹੈ ਅਤੇ ਉਹ ਸੰਸਾਰ ਦੇ ਵਿਚ ਜੰਮਦੇ ਮਰਦੇ ਰਹਿੰਦੇ ਹਨ।

**ਅਥਵਾ :** ਜੋ ਕੱਚੇ ਵਿਸ਼ਿਆਂ ਵਿੱਚ ਲੱਗਾ ਹੋਇਆ ਹੈ (ਸੋ) ਉਹ ਕੱਚ ਤੋਂ ਵੀ ਕੱਚਾ ਪੁਰਖ ਹੈ ਅਤੇ ਜੰਮਣ-ਮਰਣ ਵਿੱਚ ਪਿਆ ਰਹਿੰਦਾ ਹੈ।

**ਅਥਵਾ :** ਇਹ ਜੀਵ ਜੰਮਣ ਮਰਣ ਦੇ ਆਵਾਗਵਨ ਵਿਚ ਪੈ ਕੇ (ਕਾਚੋ) ਕੱਚੇ ਵਿਸ਼ਿਆਂ ਵਿਚ ਲੱਗ ਕੇ (ਕਾਚਾ) ਕੱਚਾ ਹੋ ਰਿਹਾ ਹੈ।

**ਅਥਵਾ :** ਜੋ ਜੰਮਣ-ਮਰਣ ਵਾਲੇ ਸਰੀਰ ਵਿਚ ਫਸ ਰਿਹਾ ਹੈ। **ਵਾ:** ਜਿਸਨੇ ਜੰਮਣ-ਮਰਣ ਵਾਲੇ ਇਸ ਸਰੀਰ ਦੀ ਓਟ ਲਈ ਹੋਈ ਹੈ, ਉਹ ਕੱਚ ਦੀ ਤਰ੍ਹਾਂ ਕੱਚਾ ਹੈ। ਪਿਚਕ ਜਾਣ ਵਾਲਾ ਹੈ। **ਵਾ:** ਉਹ ਕੱਚ ਤੋਂ ਵੀ ਕੱਚਾ ਹੈ।

**ਜੋ ਮਰਿ ਜੰਮੇ ਸੁ ਕਚੁਨਿ ਕਚੁ ॥** *(ਅੰਗ : ੪੬੩)*

**ਪ੍ਰਸ਼ਨ :** ਮਹਾਰਾਜ ! ਇਹ ਆਵਾਗਵਨ ਕਿਵੇਂ ਮਿਟ ਸਕਦਾ ਹੈ?

## ਆਵਾ ਗਵਨੁ; ਮਿਟੈ ਪ੍ਰਭ ਸੇਵ ॥

**ਉੱਤਰ :** ਹੇ ਭਾਈ ! ਉਸ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਜੀ ਦੀ (ਸੇਵ) ਸਿਮਰਨ ਭਗਤੀ ਰੂਪ ਸੇਵਾ ਕਰਕੇ ਹੀ ਪੁਰਸ਼ ਦਾ ਆਵਾ ਗਉਣ ਭਾਵ ਜਨਮ ਧਾਰ ਕੇ ਆਉਣਾ ਅਤੇ ਮਰ ਕੇ (ਗਵਨੁ) ਜਾਣਾ ਮਿਟ ਸਕਦਾ ਹੈ।

## ਆਪੁ ਤਿਆਗਿ; ਸਰਨਿ ਗੁਰਦੇਵ ॥

ਇਸ ਕਰਕੇ ਤੂੰ ਆਪਾ ਭਾਵ ਤਿਆਗ ਕੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸਰਨ ਪੈਣਾ ਕਰ। ਭਾਵ ਜਿਹੜੀ ਤੇਰੇ ਅੰਦਰ ਹਉਮੈ ਹੈ, ਕਿ ਮੈਂ ਗਿਆਨੀ ਹਾਂ, ਮੈਂ ਵਿਦਵਾਨ ਹਾਂ, ਮੈਂ ਸਾਧੂ ਹਾਂ। ਇਸਨੂੰ ਛੱਡ ਕੇ ਸਤਿਗੁਰਾਂ ਦੇ ਚਰਨੀ ਪੈਣਾ ਕਰ।

## ਇਉ ਰਤਨ ਜਨਮ ਕਾ; ਹੋਇ ਉਧਾਰੁ ॥

ਇਸ ਪ੍ਰਕਾਰ ਕਉਡੀਆਂ ਦੇ ਭਾਅ ਨਾਸ਼ ਹੁੰਦੇ ਜਾ ਰਹੇ ਤੇਰੇ (ਰਤਨ) ਹੀਰੇ ਵਰਗੇ ਅਮੋਲਕ ਜਨਮ ਦਾ ਉਧਾਰ ਹੋ ਜਾਵੇਗਾ।

## ਹਰਿ ਹਰਿ ਸਿਮਰਿ; ਪ੍ਰਾਨ ਆਧਾਰੁ ॥

ਪਰ ਪਹਿਲਾਂ (ਹਰਿ) ਹਰੇਕ ਨੂੰ (ਹਰਿ) ਹਰੇ ਭਰੇ ਕਰਨ ਵਾਲੇ ਹਰੀ ਪ੍ਰਮੇਸਰ ਨੂੰ ਆਪਣੇ ਪ੍ਰਾਣਾਂ ਦਾ (ਆਧਾਰੁ) ਆਸਰਾ ਸਮਝ ਕੇ ਉਸਦਾ (ਸਿਮਰਿ) ਸਿਮਰਨ ਕਰ ਭਾਵ ਉਸ ਨੂੰ ਯਾਦ ਕਰ।

**ਅਥਵਾ :** ਹੇ ਭਾਈ ! ਜਿਸ ਦੇ (ਆਧਾਰੁ) ਆਸਰੇ ਇਹ ਪ੍ਰਾਣ ਚਲ ਰਹੇ ਹਨ। (ਹਰਿ) ਹਰੇਕ ਦੇ ਪਾਪਾਂ ਨੂੰ (ਹਰਿ) ਹਰਨ ਵਾਲੇ ਭਾਵ ਨਾਸ਼ ਕਰਨ ਵਾਲੇ ਪ੍ਰਮੇਸ਼ਰ ਦਾ ਸਿਮਰਨ ਕਰ।

**ਅਨਿਕ ਉਪਾਵ; ਨ ਛੂਟਨਹਾਰੇ ॥**

ਇਕ ਪ੍ਰਮੇਸਰ ਦੇ ਨਾਮ ਦੇ ਆਸਰੇ ਤੋਂ ਬਿਨਾਂ ਇਹ ਜੀਵ ਅਨੇਕਾਂ (ਉਪਾਵ) ਯਤਨ ਕਰਨੇ ਕਰਕੇ ਵੀ (ਛੂਟਨਹਾਰੇ) ਛੁੱਟਣ ਵਾਲੇ ਨਹੀਂ ਹੋ ਸਕਦੇ।

**ਸਿੰਮ੍ਰਿਤਿ ਸਾਸਤ; ਬੇਦ ਬੀਚਾਰੇ ॥**

ਇਹ (ਸਿੰਮ੍ਰਿਤਿ) ੨੭ ਸਿੰਮ੍ਰਿਤੀਆਂ, (ਸਾਸਤ) ੬ ਸ਼ਾਸਤਰਾਂ ਅਤੇ (ਬੇਦ) ੪ ਵੇਦਾਂ ਦੀ (ਬੀਚਾਰੇ) ਵੀਚਾਰ ਹੈ, ਇਸ ਨੂੰ ਵਿਚਾਰ-ਵਿਚਾਰ ਕੇ, ਨਿਰਣਾ ਕਰਕੇ ਦੇਖ ਲਉ।

**ਹਰਿ ਕੀ ਭਗਤਿ; ਕਰਹੁ ਮਨੁ ਲਾਇ ॥**

ਹੇ ਭਾਈ ! ਮਨ ਲਾ ਕੇ (ਹਰਿ) ਪ੍ਰਮੇਸਰ (ਕੀ) ਦੀ ਭਾਉ ਭਗਤੀ (ਕਰਹੁ) ਕਰਨਾ ਕਰੋ।

**ਮਨਿ ਬੰਛਤ; ਨਾਨਕ ਫਲ ਪਾਇ ॥੪॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਫਿਰ ਜੋ ਵੀ ਤੁਸੀਂ ਇਛਾ ਕਰੋਗੇ ਉਸ ਮਨ ਇੱਛਤ ਧਰਮ, ਅਰਥ, ਕਾਮ, ਮੋਖ ਆਦਿਕ ਸਾਰੇ ਫਲਾਂ ਨੂੰ ਪਾ ਲਵੋਗੇ।

**ਸੰਗਿ ਨ ਚਾਲਸਿ; ਤੇਰੈ ਧਨਾ ॥**

ਹੇ ਭਾਈ ! ਜਿਸ ਦੁਨਿਆਵੀ ਧਨ ਪਦਾਰਥਾਂ ਨੂੰ ਤੂੰ ਆਪਣਾ ਸਮਝਦਾ ਹੈਂ। ਇਹ (ਧਨਾ) ਧਨ ਦੌਲਤ ਤੇਰੇ (ਸੰਗਿ) ਨਾਲ ਨਹੀਂ (ਚਾਲਸਿ) ਚੱਲੇਗਾ। ਭਾਵ ਦੁਨਿਆਵੀ ਧਨ ਇੱਥੇ ਹੀ ਰਹਿ ਜਾਣੇ ਹਨ।

**ਤੂੰ ਕਿਆ ਲਪਟਾਵਹਿ; ਮੂਰਖ ਮਨਾ ॥**

ਹੇ (ਮੂਰਖ) ਬੇਸਮਝ, ਸ਼ਾਸਤਰ ਗਿਆਤ ਤੋਂ ਹੀਣੇ ਮਨਾ ! ਫਿਰ ਤੂੰ (ਕਿਆ) ਕਿਸ ਵਾਸਤੇ ਇੰਨ੍ਹਾਂ ਪਦਾਰਥਾਂ ਵਿਚ (ਲਪਟਾਵਹਿ) ਲਪਟ ਰਿਹਾ ਹੈ, ਫਸ ਰਿਹਾ ਹੈਂ।

**ਸੁਤ ਮੀਤ; ਕੁਟੰਬ ਅਰੁ ਬਨਿਤਾ ॥**

ਹੇ ਜੀਵ ! ਜਿਹੜਾ ਤੂੰ ਮੋਹ ਵਿਚ ਫਸ ਕੇ (ਸੁਤ) ਪੁੱਤਰ, (ਮੀਤ) ਮਿੱਤਰ, ਸੱਜਣ, (ਕੁਟੰਬ) ਇਸਤਰੀ ਤੋਂ ਵਧੇ ਹੋਏ ਪਰਿਵਾਰ ਅਤੇ (ਬਨਿਤਾ) ਇਸਤਰੀ ਨੂੰ ਆਪਣਾ ਮੰਨੀ ਬੈਠਾ ਹੈਂ।

**ਇਨ ਤੇ ਕਹਹੁ ਤੁਮ; ਕਵਨ ਸਨਾਥਾ ॥**

(ਤੁਮ) ਤੂੰ (ਕਹਹੁ) ਦੱਸਣਾ ਕਰ ਕਿ (ਇਨ ਤੇ) ਇੰਨ੍ਹਾਂ ਤੋਂ (ਕਵਨ) ਕਿਸ ਨੇ (ਸਨਾਥਾ) ਕਲਿਆਣ ਪਾਈ ਹੈ? **ਵਾ:** ਇੰਨ੍ਹਾਂ ਤੋਂ (ਕਵਨ) ਕਿਹੜਾ (ਸਨਾਥਾ) ਸਫਲਾ ਹੋਇਆ ਹੈ। ਭਾਵ ਜਿਸ ਕਿਸੀ ਨੇ ਵੀ ਇੰਨ੍ਹਾਂ ਦੇ ਨਾਲ ਮੋਹ ਕੀਤਾ ਹੈ ਉਹਨਾਂ ਵਿਚੋਂ ਕਿਸੇ ਦੀ ਵੀ ਕਲਿਆਣ ਨਹੀਂ ਹੋਈ। ਕੋਈ ਵੀ ਸਫਲਾ ਨਹੀਂ ਹੋਇਆ।

**ਰਾਜ ਰੰਗ; ਮਾਇਆ ਬਿਸਥਾਰ ॥**

ਇਹ ਜੋ ਦੁਨੀਆਂ ਦਾ ਰਾਜ ਭਾਗ ਤੇ (ਰੰਗ) ਅਨੰਦ ਹੈ। **ਵਾ:** ਜੋ ਸੰਸਾਰ ਦੇ (ਰੰਗ) ਕੌਤਕ, ਤਮਾਸ਼ੇ ਅਤੇ ਮਾਇਆ ਦਾ ਵਿਸਥਾਰ ਹੈ।

## ਇਨ ਤੇ ਕਹਹੁ; ਕਵਨ ਛੁਟਕਾਰ ॥

(ਕਹਹੁ) ਦੱਸਣਾ ਕਰੋ ਕਿ ਇੰਨ੍ਹਾਂ ਦੀ ਸੰਗਤ ਕਰਨੇ ਕਰਕੇ ਹੁਣ ਤੱਕ (ਕਵਨ) ਕਿਸ ਦਾ ਛੁਟਕਾਰਾ ਹੋਇਆ ਹੈ? ਭਾਵ ਕਿਸੇ ਦਾ ਵੀ ਛੁਟਕਾਰਾ ਨਹੀਂ ਹੋਇਆ ਹੈ।

## ਅਸੁ ਹਸਤੀ; ਰਥ ਅਸਵਾਰੀ ॥

ਫਿਰ ਇਹ ਜਿਹੜੀਆਂ (ਅਸੁ) ਘੋੜਿਆਂ, ਹਾਥੀਆਂ ਤੇ ਰੱਥਾਂ ਦੀਆਂ ਅਸਵਾਰੀਆਂ, ਸੁੱਖ ਪਾਲਕੀਆਂ ਦੀਆਂ ਅਸਵਾਰੀਆਂ ਹਨ।

## ਝੂਠਾ ਡੰਫੁ; ਝੂਠੁ ਪਾਸਾਰੀ ॥

ਇਹ ਤੇਰਾ ਝੂਠਾ ਹੀ (ਡੰਫੁ) ਪਖੰਡ ਹੈ ਅਤੇ ਤੂੰ ਇਸ ਝੂਠੇ (ਪਾਸਾਰੀ) ਪਸਾਰੇ ਨੂੰ ਪਸਾਰਨ ਵਾਲਾ ਬਣ ਰਿਹਾ ਹੈਂ। ਅਰਥਾਤ ਜਦੋਂ ਤੂੰ ਇਸ ਸੰਸਾਰ ਤੋਂ ਜਾਣਾ ਹੈ ਤਾਂ ਉਦੋਂ ਇੰਨ੍ਹਾਂ ਅਸਵਾਰੀਆਂ ਨੇ, ਸੁੱਖ ਪਾਲਕੀਆਂ ਨੇ ਤੈਨੂੰ ਵਿਦਾ ਕਰਨ ਵਾਸਤੇ ਇੱਕ ਪੈਰ ਵੀ ਤੇਰੇ ਨਾਲ ਨਹੀਂ ਤੁਰਨਾ ਹੈ।

**ਜਬ ਤੇ ਹੋਈ ਲਾਂਮੀ ਧਾਈ ਚਲਹਿ ਨਾਹੀ ਇਕ ਪੈਰੇ ॥** *(ਅੰਗ : ੪੯੧)*

## ਜਿਨਿ ਦੀਏ; ਤਿਸੁ ਬੁਝੈ ਨ ਬਿਗਾਨਾ ॥

ਹੇ ਜੀਵ ! ਤੂੰ ਐਸਾ (ਬਿਗਾਨਾ) ਬੇ-ਗਿਆਤਾ ਹੋ ਰਿਹਾ ਹੈਂ ਕਿ ਜਿਸ ਅਕਾਲ ਪੁਰਖ ਵਾਹਿਗੁਰੂ ਜੀ ਨੇ ਤੈਨੂੰ ਸਾਰੇ ਪਦਾਰਥ ਦਿੱਤੇ ਹਨ। ਤੂੰ (ਤਿਸੁ) ਉਸ ਵਾਹਿਗੁਰੂ ਜੀ ਨੂੰ (ਬੁਝੈ ਨ) ਸਮਝਦਾ ਹੀ ਨਹੀਂ ਹੈ। **ਵਾ:** ਆਪਣੇ ਸਰੂਪ ਨੂੰ ਛੱਡ ਕੇ ਬਿਗਾਨਾ ਭਾਵ ਵਿਕਾਰਾਂ ਦਾ ਜਮਦੂਤਾਂ ਦਾ, ਕਾਲ ਦਾ ਹੋ ਰਿਹਾ ਹੈਂ। ਭਾਵ ਜੇਕਰ ਪਾਣੀ ਦੇ ਅੜਿੱਕੇ ਆ ਜਾਵੇਂ ਤਾਂ ਤੈਨੂੰ ਪਾਣੀ ਡੋਬ ਦਿੰਦਾ ਹੈ, ਜੇਕਰ ਅੱਗ ਦੇ ਅੜਿੱਕੇ ਆ ਜਾਵੇਂ ਤਾ ਅੱਗ ਸਾੜ ਦਿੰਦੀ ਹੈ। ਇਸ ਪ੍ਰਕਾਰ ਤੂੰ ਬਿਗਾਨਾ ਹੋ ਰਿਹਾ ਹੈਂ। **ਵਾ:** (ਬਿ+ਗਾਨਾ) ਵਾਹਿਗੁਰੂ ਦੇ ਗੁਣਾਂ ਨੂੰ (ਗਾਨਾ) ਗਉਣ ਤੋਂ (ਬਿ) ਬਿਨਾ ਹੋ ਰਿਹਾ ਹੈ। **ਵਾ:** (ਬਿ) ਦ੍ਵੈਤ ਦੇ (ਗਾਨਾ) ਗਾਉਣ ਵਿੱਚ ਲੱਗਾ ਹੋਇਆ ਹੈਂ।

## ਨਾਮੁ ਬਿਸਾਰਿ; ਨਾਨਕ ਪਛੁਤਾਨਾ ॥੫॥

ਸਤਿਗੁਰੂ ਸਾਹਿਬ ਜੀ ਫੁਰਮਾਨ ਕਰਦੇ ਹਨ ਕਿ ਪ੍ਰਮੇਸਰ ਦੇ ਨਾਮ ਨੂੰ (ਬਿਸਾਰਿ) ਭੁਲਾ ਕੇ ਤੈਨੂੰ ਪਛੁਤਾਉਣਾ ਪੈਂਦਾ ਹੈ। ਭਾਵ ਤੇਰੇ ਪੱਲੇ ਕੇਵਲ ਪਛੁਤਾਵਾ ਹੀ ਰਹਿ ਜਾਂਦਾ ਹੈ।

## ਗੁਰ ਕੀ ਮਤਿ; ਤੂੰ ਲੇਹਿ ਇਆਨੇ ॥

ਹੇ (ਇਆਨੇ) ਬੱਚਿਆਂ ਦੀ ਨਿਆਈਂ ਇਆਣਪੁਣਾ ਕਰਨ ਵਾਲੇ ਜੀਵ! ਤੂੰ ਸਤਿਗੁਰੂ ਸਾਹਿਬ ਜੀ ਦੀ (ਮਤਿ) ਸਿੱਖਿਆ ਨੂੰ ਲੈਣਾ ਕਰ।

**ਜਗਿਆਸੂ ਵੱਲੋਂ ਬੇਨਤੀ** : ਮਹਾਰਾਜ! ਆਪ ਜੀ ਕਿਰਪਾ ਕਰਕੇ ਸਾਨੂੰ ਸਿੱਖਿਆ ਦਿਉ। ਅਸੀਂ ਆਪ ਜੀ ਦੇ ਪਾਸੋਂ ਸਿੱਖਿਆ ਲੈਂਦੇ ਹਾਂ।

## ਭਗਤਿ ਬਿਨਾ; ਬਹੁ ਡੂਬੇ ਸਿਆਨੇ ॥

ਹੇ ਭਾਈ ! ਭਗਤੀ ਤੋਂ ਬਗੈਰ (ਬਹੁ) ਬਹੁਤ (ਸਿਆਨੇ) ਸਿਆਣੇ-ਸਿਆਣੇ ਵੀ ਸੰਸਾਰ ਸਮੁੰਦਰ ਵਿਚ (ਡੂਬੇ) ਡੁੱਬ ਗਏ ਹਨ। ਭਾਵ ਜੋ ਆਪਣੇ ਆਪ ਨੂੰ ਵੱਡੇ-ਵੱਡੇ ਵਿਦਵਾਨ ਕਹਾਉਂਦੇ ਸਨ। ਉਹ ਵੀ ਬੰਦਗੀ ਕਰਨ ਤੋਂ ਬਗੈਰ ਮੋਹ ਤੋਂ ਪਾਰ ਨਹੀਂ ਹੋ ਸਕੇ। ਅਰਥਾਤ ਉਹਨਾਂ ਕੋਲੋਂ ਵੀ ਮੋਹ ਉੱਤੇ ਕਾਬੂ ਨਹੀਂ ਪਾਇਆ ਜਾ ਸਕਿਆ।

## ਹਰਿ ਕੀ ਭਗਤਿ; ਕਰਹੁ ਮਨ ਮੀਤ ॥

ਹੇ ਮੇਰੇ ਪਿਆਰੇ (ਮੀਤ) ਮਿੱਤਰੋ, ਸਜਣੋ! ਮਨ ਨਾਲ (ਹਰਿ) ਹਰੀ ਪ੍ਰਮੇਸਰ ਦੀ ਭਗਤੀ ਕਰਨਾ ਕਰੋ।

## ਨਿਰਮਲ ਹੋਇ; ਤੁਮਾਰੋ ਚੀਤ ॥

ਫਿਰ (ਤੁਮਾਰੋ) ਤੁਹਾਡਾ (ਚੀਤ) ਚਿੱਤ (ਨਿਰਮਲ) ਉੱਜਲ (ਹੋਇ) ਹੋ ਜਾਵੇਗਾ। ਭਾਵ ਜਿਹੜੀ ਤੁਹਾਡੇ ਚਿੱਤ ਵਿਚ ਹਰ ਵਕਤ ਘਾਟੇ ਵਾਧੇ ਦੀ ਚਿਤਵਨੀ ਪਈ ਰਹਿੰਦੀ ਹੈ। ਇਨ੍ਹਾਂ ਸਾਰੀਆਂ ਚਿਤਵਨੀਆਂ ਵਲੋਂ ਮਨ ਸ਼ਾਂਤ ਹੋ ਜਾਵੇਗਾ।

## ਚਰਨ ਕਮਲ; ਰਾਖਹੁ ਮਨ ਮਾਹਿ ॥

ਉਸ ਪ੍ਰਮੇਸਰ ਦੇ ਕਮਲ ਵਤ ਪ੍ਰਕਾਸ਼ਮਯ ਚਰਨਾਂ ਕਮਲਾਂ ਨੂੰ ਹਰ ਵਕਤ ਆਪਣੇ ਮਨ ਵਿਚ ਧਾਰਨ ਕਰਕੇ ਰੱਖਣਾ ਕਰੋ।

## ਅੰਗ : ੨੮੯

## ਜਨਮ ਜਨਮ ਕੇ; ਕਿਲਬਿਖ ਜਾਹਿ ॥

ਜਿਸ ਕਰਕੇ ਤੁਹਾਡੇ ਜਨਮਾਂ ਜਨਮਾਂਤਰਾਂ (ਕੇ) ਦੇ ਕੀਤੇ ਹੋਏ ਸਾਰੇ (ਕਿਲਬਿਖ) ਪਾਪ ਵੀ ਨਾਸ਼ ਹੋ (ਜਾਹਿ) ਜਾਣਗੇ।

## ਆਪਿ ਜਪਹੁ; ਅਵਰਾ ਨਾਮੁ ਜਪਾਵਹੁ ॥

ਹੇ ਭਾਈ! ਆਪ ਵੀ ਪ੍ਰਮੇਸਰ ਦਾ ਨਾਮ ਜਪਿਆ ਕਰੋ ਅਤੇ (ਅਵਰਾ) ਹੋਰਨਾਂ ਸੰਬੰਧੀਆਂ, ਨੂੰ ਵੀ ਪ੍ਰੇਰ ਕੇ (ਜਪਾਵਹੁ) ਜਪਾਉਣਾ ਕਰੋ।

**ਸਿਖ ਸਿਖਣੀ ਮਿਲ ਬਹਹਿੰ ਚਰਚਾ ਕਰਹਿ ਅਪਾਰ।**
**ਭਜਨ ਸਿਖਾਵਹਿ ਪੁਤ੍ਰ ਕਉ ਹਰਿ ਭਜ ਬਾਰੰ ਬਾਰ।** *(ਰਹਿਤਨਾਮਾ ਭਾਈ ਸਾਹਿਬ ਸਿੰਘ ਜੀ)*

ਇਸ ਪ੍ਰਕਾਰ ਆਪ ਵੀ ਨਾਮ ਜਪੋ ਅਤੇ ਗੁਰਮਤ ਦੁਆਰਾ ਆਪਣੇ ਧੀਆਂ-ਪੁੱਤਰ, ਇਸਤਰੀ ਆਦਿਕ ਸਾਰਿਆਂ ਨੂੰ ਸਿਮਰਨ ਵਿਚ ਜੋੜ ਕੇ ਸਿੱਖੀ ਦਾ ਦਾਨ ਦੇਣਾ ਕਰੋ।

## ਸੁਨਤ ਕਹਤ; ਰਹਤ ਗਤਿ ਪਾਵਹੁ ॥

ਜੇ ਤੁਸੀਂ ਪ੍ਰਮੇਸਰ ਦੇ ਨਾਮ ਨੂੰ ਸ਼ਰਧਾ ਤੇ ਭਰੋਸੇ ਰੂਪ ਕੰਨਾਂ ਨਾਲ (ਸੁਨਤ) ਸ੍ਰਵਣ ਕਰੋਗੇ। ਪ੍ਰੀਤੀ ਰੂਪ ਜਬਾਨ ਨਾਲ (ਕਹਤ) ਕਹੋਗੇ ਅਤੇ ਸਤਿਗੁਰੂ ਸਾਹਿਬ ਜੀ ਦੀ ਆਗਿਆ ਅਨੁਸਾਰ ਪੂਰਨ (ਰਹਤ) ਰਹਿਣੀ ਵਿਚ ਰਹੋਗੇ ਤਾਂ (ਗਤਿ ਪਾਵਹੁ) ਮੁਕਤੀ ਪ੍ਰਾਪਤ ਕਰ ਲਵੋਗੇ।

**ਅਥਵਾ :** ਸਤਿਗੁਰੂ ਜੀ ਦੇ ਉਪਦੇਸ਼ ਨੂੰ (ਸੁਨਤ) ਸੁਣ ਕੇ, ਉਸ ਅਨੁਸਾਰ (ਰਹਤ) ਰਹਿਣੀ ਰੱਖ ਕੇ ਅਤੇ ਉਸ ਉਪਦੇਸ਼ ਨੂੰ ਅੱਗੇ ਹੋਰ ਗੁਰਸਿੱਖਾਂ ਤਾਈਂ (ਕਹਤ) ਕਹਿ ਕੇ (ਗਤਿ) ਮੁਕਤੀ ਪ੍ਰਾਪਤ ਕਰ ਲਈਦੀ ਹੈ।

**ਅਥਵਾ :** ਮਹਾਰਾਜ ਦੇ ਉਪਦੇਸ਼ ਨੂੰ ਸੁਣਨ ਵਾਲੇ ਵੀ ਨਿਹਾਲ ਹੋਣਗੇ, ਕਹਿਣ ਵਾਲੇ ਵੀ ਪਵਿੱਤਰ ਹੋਣਗੇ। ਪਰ ਮੁਕਤੀ ਤਾਂ ਪ੍ਰਾਪਤ ਹੋਵੇਗੀ ਜੇਕਰ ਉਸ ਉਪਦੇਸ਼ ਅਨੁਸਾਰ ਰਹਿਣੀ ਵਿੱਚ ਰਹਿਣਗੇ।

## ਸਾਰ ਭੂਤ; ਸਤਿ ਹਰਿ ਕੋ ਨਾਉ ॥

ਹੇ ਭਾਈ! ਇਸ ਸੰਸਾਰ ਵਿਚ (ਹਰਿ) ਹਰੀ ਪ੍ਰਮੇਸਰ ਦਾ (ਸਤਿ) ਸੱਚਾ (ਨਾਉ) ਨਾਮ ਹੀ (ਸਾਰ ਭੂਤ) ਸਾਰ ਰੂਪ ਹੈ।

**ਅਥਵਾ :** (ਸਾਰ) ਸਾਰਿਆਂ (ਭੂਤ) ਪ੍ਰਾਣੀਆਂ **ਵਾ:** ਤੱਤਾਂ ਦੇ ਅੰਦਰ ਅਕਾਲ ਪੁਰਖ ਵਾਹਿਗੁਰੂ ਦਾ ਸਤਿਨਾਮ ਹੀ ਸਾਰ ਰੂਪ ਹੈ।

## ਸਹਜਿ ਸੁਭਾਇ; ਨਾਨਕ ਗੁਨ ਗਾਉ ॥੬॥

ਸਤਿਗੁਰੂ ਸਾਹਿਬ ਜੀ ਫੁਰਮਾਨ ਕਰਦੇ ਹਨ ਕਿ (ਸਹਜਿ ਸੁਭਾਇ) ਸੁਤੇ ਸਿਧ ਹੀ ਉਸ ਅਕਾਲ ਪੁਰਖ ਵਾਹਿਗੁਰੂ ਦੇ ਗੁਣਾਂ ਨੂੰ (ਗਾਉ) ਗਾਇਆ ਕਰੋ।

## ਗੁਨ ਗਾਵਤ; ਤੇਰੀ ਉਤਰਸਿ ਮੈਲੁ ॥

ਹੇ ਮੇਰੇ ਪਿਆਰਿਆ! ਅਕਾਲ ਪੁਰਖ ਵਾਹਿਗੁਰੂ ਜੀ ਦੇ ਗੁਣਾਂ ਨੂੰ (ਗਾਵਤ) ਗਾਉਣੇ ਕਰਕੇ ਤੇਰੀ ਪਾਪਾਂ, ਅਵਿਦਿਆ ਅਤੇ ਮਾਇਆ ਆਦਿਕਾਂ ਦੀ ਇੱਛਾ ਰੂਪ ਸਾਰੀ ਮੈਲ (ਉਤਰਸਿ) ਉਤਰ ਜਾਵੇਗੀ।

## ਬਿਨਸਿ ਜਾਇ; ਹਉਮੈ ਬਿਖੁ ਫੈਲੁ ॥

ਫਿਰ ਜਿਹੜੀ ਤੇਰੇ ਅੰਦਰ ਹਉਮੈ ਤੇ ਮਾਇਆ ਦੀ (ਬਿਖੁ) ਵਿਹੁ ਭਾਵ ਜ਼ਹਿਰ (ਫੈਲੁ) ਫੈਲੀ ਹੋਈ ਹੈ। ਇਹ ਵੀ (ਬਿਨਸਿ) ਨਾਸ਼ ਹੋ (ਜਾਇ) ਜਾਵੇਗੀ।

**ਅਥਵਾ :** ਜਿਹੜਾ ਤੂੰ ਹਉਮੈ ਤੇ (ਬਿਖੁ) ਵਿਸ਼ਿਆਂ ਵਿੱਚ ਫੈਲ ਰਿਹਾ ਹੈਂ। **ਵਾ:** ਇੰਨਾਂ ਦੀ (ਫੈਲੁ) ਫੈਲਾਵਟ ਵਿੱਚ ਲੱਗਾ ਹੋਇਆ ਹੈਂ। **ਵਾ:** ਜਿਹੜਾ ਤੂੰ ਸ਼ਬਦ, ਸਪਰਸ਼ ਆਦਿਕ (ਬਿਖੁ) ਵਿਸ਼ਿਆਂ ਦੇ ਸਵਾਦ ਲੈਣ ਵਾਸਤੇ (ਫੈਲੁ) ਕਰਤੂਤ ਕਰਦਾ ਹੈਂ। ਇਹ ਵੀ ਸਾਰੀ (ਬਿਨਸਿ ਜਾਇ) ਨਾਸ਼ ਹੋ ਜਾਵੇਗੀ।

## ਹੋਹਿ ਅਚਿੰਤੁ; ਬਸੈ ਸੁਖ ਨਾਲਿ ॥

ਹੇ ਭਾਈ! ਫਿਰ ਤੂੰ ਸਾਰੀਆਂ (ਅਚਿੰਤੁ) ਚਿੰਤਾਵਾਂ ਤੋਂ ਰਹਿਤ ਹੋ ਕੇ ਸੁੱਖ ਸਰੂਪ ਵਿਚ ਅਭੇਦ ਹੋ ਕੇ ਸੁੱਖਾਂ ਦੇ ਨਾਲ ਵੱਸਣਾ ਕਰੇਂਗਾ।

## ਸਾਸਿ ਗ੍ਰਾਸਿ; ਹਰਿ ਨਾਮੁ ਸਮਾਲਿ ॥

ਇਸ ਲਈ ਇੱਕ ਹੀ ਯਤਨ ਕਰ ਕਿ ਆਉਂਦੇ-ਜਾਂਦੇ (ਸਾਸਿ) ਸਵਾਸਾਂ ਨਾਲ ਅਤੇ (ਗ੍ਰਾਸਿ) ਗਰਾਹੀ ਖਾਂਦਿਆਂ ਹੋਇਆਂ ਪ੍ਰਮੇਸਰ ਦੇ ਨਾਮ ਨੂੰ ਹੀ (ਸਮਾਲਿ) ਯਾਦ ਕਰ।

## ਛਾਡਿ ਸਿਆਨਪ; ਸਗਲੀ ਮਨਾ ॥

ਹੇ ਮੇਰੇ ਪਿਆਰੇ ਮਨਾ! ਤੂੰ ਆਪਣੀ ਬੁੱਧੀ ਦੀਆਂ (ਸਗਲੀ) ਸਾਰੀਆਂ (ਸਿਆਨਪ) ਸਿਆਣਪਾਂ, ਚਤੁਰਾਈਆਂ (ਛਾਡਿ) ਛੱਡ ਦੇਣਾ ਕਰ।

**ਸਸਾ ਸਿਆਨਪ ਛਾਡੁ ਇਆਨਾ॥ ਹਿਕਮਤਿ ਹੁਕਮਿ ਨ ਪ੍ਰਭੁ ਪਤੀਆਨਾ॥** *(ਅੰਗ : ੨੬੦)*

## ਸਾਧਸੰਗਿ; ਪਾਵਹਿ ਸਚੁ ਧਨਾ ॥

ਫਿਰ ਤੂੰ ਅਕਾਲ ਪੁਰਖ ਵਾਹਿਗੁਰੂ ਜੀ ਦੀ ਸਾਧਸੰਗਤ ਵਿਚ ਮਿਲ ਕੇ ਨਾਮ ਰੂਪ ਸੱਚੇ ਧਨ ਨੂੰ (ਪਾਵਹਿ) ਪ੍ਰਾਪਤ ਕਰ ਲਵੇਂਗਾ।

## ਹਰਿ ਪੂੰਜੀ ਸੰਚਿ; ਕਰਹੁ ਬਿਉਹਾਰੁ ॥

ਪ੍ਰਮੇਸਰ ਦੇ ਨਾਮ ਦੀ ਸ਼ਰਧਾ ਰੂਪ (ਪੂੰਜੀ) ਧਨ, ਦੌਲਤ ਨੂੰ (ਸੰਚਿ) ਇਕੱਠੀ ਕਰ ਅਤੇ ਗੁਰੂ ਘਰ ਦਾ ਸ਼ਰਧਾਲੂ ਬਣ ਕੇ ਹੋਰਨਾਂ ਦੇ ਜੀਵਨ ਨੂੰ ਸ਼ਰਧਾ ਵਾਲੇ ਬਣਾਉਣ ਰੂਪ (ਬਿਉਹਾਰੁ) ਵਿਹਾਰ ਨੂੰ ਕਰਨਾ ਕਰ।

## ਈਹਾ ਸੁਖੁ; ਦਰਗਹ ਜੈਕਾਰੁ ॥

ਫਿਰ ਤੈਨੂੰ (ਈਹਾ) ਇਸ ਮਾਤਲੋਕ ਵਿਚ ਸੁਖ ਦੀ ਪ੍ਰਾਪਤੀ ਹੋ ਜਾਵੇਗੀ ਅਤੇ (ਦਰਗਹ) ਦਰਗਾਹ ਸਚਖੰਡ ਵਿਚ ਵੀ ਤੇਰਾ ਜੈ-ਜੈਕਾਰ ਹੋਵੇਗਾ।

## ਸਰਬ ਨਿਰੰਤਰਿ; ਏਕੋ ਦੇਖੁ ॥

ਹੇ ਭਾਈ ! (ਸਰਬ) ਸਾਰਿਆਂ ਜੀਵਾਂ ਦੇ ਅੰਦਰ (ਨਿਰੰਤਰਿ) ਭੇਦ ਤੋਂ ਰਹਿਤ ਇਕ ਰਸ (ਏਕੋ) ਇਕ ਅਕਾਲ ਪੁਰਖ ਵਾਹਿਗੁਰੂ ਜੀ ਦੀ ਜੋਤ ਨੂੰ ਵੇਖਣਾ ਕਰ।

**ਅਥਵਾ :** ਉਹ ਸਾਧਸੰਗਤ ਦੁਆਰਾ ਨਾਮ ਜਪ ਕੇ, ਬੁੱਧੀ ਨਿਰਮਲ ਕਰਕੇ (ਸਰਬ) ਸਾਰਿਆਂ ਅੰਦਰ ਇੱਕ ਅਕਾਲ ਪੁਰਖ ਦੀ ਜੋਤ ਨੂੰ (ਨਿਰੰਤਰਿ) ਇੱਕ ਰਸ ਵੇਖਦੇ ਹਨ।

## ਕਹੁ ਨਾਨਕ; ਜਾ ਕੈ ਮਸਤਕਿ ਲੇਖੁ ॥੭॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿੰਨ੍ਹਾਂ ਦੇ ਮੱਥੇ 'ਤੇ ਪੂਰਬਲੇ ਨਿਸ਼ਕਾਮ ਕਰਮਾਂ ਦੇ ਲੇਖ ਲਿਖੇ ਹੋਏ ਹਨ।

## ਏਕੋ ਜਪਿ; ਏਕੋ ਸਾਲਾਹਿ ॥

ਇਕੋ ਅਕਾਲ ਪੁਰਖ ਵਾਹਿਗੁਰੂ ਜੀ ਦਾ (ਜਪਿ) ਜਾਪ ਕਰਿਆ ਕਰ। ਭਾਵ ਜਦੋਂ ਵੀ ਤੇਰੇ ਮੁੱਖੋਂ ਨਿਕਲੇ ਤਾਂ ਸਤਿਨਾਮ ਸ੍ਰੀ ਵਾਹਿਗੁਰੂ ਜੀ ਦਾ ਜਾਪ ਹੀ ਨਿਕਲੇ ਅਤੇ ਫਿਰ ਇਕ ਪ੍ਰਮੇਸਰ ਦੀ ਹੀ (ਸਾਲਾਹਿ) ਸਿਫਤਿ ਸਲਾਹ, ਭਗਤੀ ਕਰਿਆ ਕਰ। ਭਾਵ ਜਦੋਂ ਤੇਰਾ ਪ੍ਰਮੇਸਰ ਦੀ ਸਿਫਤ ਕਰਨ ਨੂੰ ਚਿਤ ਕਰੇ ਤਾਂ ਇਕ ਪ੍ਰਮੇਸਰ ਦਾ ਹੀ ਕੀਰਤਨ ਕਰਿਆ ਕਰ।

## ਏਕੁ ਸਿਮਰਿ; ਏਕੋ ਮਨ ਆਹਿ ॥

ਫਿਰ ਬਾਣੀ ਕਰਕੇ, ਸਵਾਸਾਂ ਕਰਕੇ ਇਕੋ ਪ੍ਰਮੇਸਰ ਨੂੰ (ਸਿਮਰਿ) ਸਿਮਰਿਆ, ਯਾਦ ਕਰਿਆ ਕਰ ਅਤੇ ਮਨ ਵਿਚ ਵੀ ਇਕੋ ਅਕਾਲ ਪੁਰਖ ਵਾਹਿਗੁਰੂ ਜੀ ਨੂੰ ਪ੍ਰਾਪਤ ਕਰਨ ਦੀ (ਆਹਿ) ਚਾਹ ਭਾਵ ਇੱਛਾ ਕਰਿਆ ਕਰ।

## ਏਕਸ ਕੇ; ਗੁਨ ਗਾਉ ਅਨੰਤ ॥

ਆਪਣੀ ਰਸਨਾ ਨੂੰ ਪਵਿੱਤਰ ਕਰਨ ਵਾਸਤੇ (ਏਕਸ) ਇਕ ਅਕਾਲ ਪੁਰਖ ਵਾਹਿਗੁਰੂ ਜੀ ਦੇ (ਅਨੰਤ) ਅੰਤ ਤੋਂ ਰਹਿਤ ਭਾਵ ਬੇਅੰਤ ਗੁਣਾਂ ਨੂੰ (ਗਾਉ) ਗਾਇਆ ਕਰ।

**ਵਾ:** ਅਨੰਤ ਮੂੰਹਾਂ ਵਾਲੇ ਸ਼ੇਸਨਾਗ ਦੀ ਤਰ੍ਹਾਂ ਪ੍ਰਮੇਸਰ ਦੇ ਗੁਣਾਂ ਨੂੰ ਗਾਉਣਾ ਕਰੋ।

## ਮਨਿ ਤਨਿ ਜਾਪਿ; ਏਕ ਭਗਵੰਤ ॥

ਮਨ ਅਤੇ (ਤਨਿ) ਸਰੀਰ ਵਿਚ (ਏਕ) ਨਿਰੰਤਰ ਇਕ ਰਸ (ਭਗਵੰਤ) ਪ੍ਰਮੇਸਰ ਦਾ ਹੀ ਜਾਪ ਕਰਿਆ ਕਰ।

## ਏਕੋ ਏਕੁ; ਏਕੁ ਹਰਿ ਆਪਿ ॥

(ਏਕੋ) ਇਕੋ ਹੀ ਪ੍ਰਮੇਸਰ ਸਤਜੁਗ ਵਿਚ ਸੀ, (ਏਕੁ) ਇਕੋ ਤ੍ਰੇਤੇ ਵਿਚ ਸੀ, (ਏਕੁ) ਇਕੋ ਦੁਆਪਰ ਵਿਚ ਸੀ ਅਤੇ ਹੁਣ ਕਲਜੁਗ ਵਿਚ ਵੀ ਇਕ ਪ੍ਰਮੇਸਰ ਆਪ ਹੀ ਹੈ।

**ਅਥਵਾ :** ਉਹ ਇਕੋ ਪ੍ਰਮੇਸਰ, ਆਸਤਿਕਾ ਵਿਚ ਹੈ, ਇਕੋ ਹੀ ਨਾਸਤਿਕਾ ਵਿਚ ਹੈ, ਇਕੋ ਬ੍ਰਹਮ ਬੇਤਿਆਂ ਵਿਚ ਹੈ ਅਤੇ ਇੱਕੋ ਹੀ ਆਪ ਸਾਰੇ ਸੰਸਾਰ ਵਿਚ ਹੈ।

**ਅਥਵਾ :** ਉਹ ਇਕੋ ਪ੍ਰਮੇਸਰ ਆਪ ਹੀ ਭੂਤਕਾਲ ਵਿਚ ਸੀ। ਇਕੋ ਹੀ ਹੁਣ ਵਰਤਮਾਨ ਕਾਲ ਵਿਚ ਹੈ ਅਤੇ ਇਕੋ ਹੀ ਭਵਿਖ ਕਾਲ ਵਿਚ ਹੋਵੇਗਾ।

## ਪੂਰਨ ਪੂਰਿ ਰਹਿਓ; ਪ੍ਰਭੁ ਬਿਆਪਿ ॥

ਜੋ ਰੋਜ਼ੀ ਦੁਆਰਾ ਸਾਰਿਆਂ ਦੀ (ਪੂਰਨ) ਪੂਰਤੀ ਕਰਨ ਵਾਲਾ (ਬਿਆਪਿ) ਬਿਆਪਕ ਰੂਪ (ਪ੍ਰਭੁ) ਪ੍ਰਮੇਸਰ ਹੈ ਉਹ ਸਾਰੇ ਥਾਵਾਂ ਵਿਚ (ਪੂਰਿ) ਪੂਰਨ ਹੋ (ਰਹਿਓ) ਰਿਹਾ ਹੈ।

**ਅਥਵਾ :** 'ਪੂਰਨ' ਨਾਮ ਅਕਾਸ਼ ਦਾ ਹੈ। ਅਕਾਸ਼ ਦੀ ਨਿਆਈਂ (ਬਿਆਪਿ) ਵਿਆਪਕ ਪ੍ਰਮੇਸਰ ਸਾਰੇ ਸੰਸਾਰ ਵਿਚ (ਪੂਰਿ ਰਹਿਓ) ਪੂਰਨ ਹੋ ਰਿਹਾ ਹੈ ਅਤੇ ਸਾਰਾ ਸੰਸਾਰ ਉਸ (ਪ੍ਰਭੁ) ਵਾਹਿਗੁਰੂ ਵਿਚ ਹੀ (ਬਿਆਪਿ) ਵਿਆਪਿਆ ਹੋਇਆ ਹੈ।

## ਅਨਿਕ ਬਿਸਥਾਰ; ਏਕ ਤੇ ਭਏ ॥

ਜਿਹੜੇ ਪੰਜ ਤੱਤ, ਤਿੰਨ ਗੁਣ, ਸੂਖਮ ਸ੍ਰਿਸ਼ਟੀ, ਸਥੂਲ ਸ੍ਰਿਸ਼ਟੀ, ਚਾਰੇ ਦਿਸ਼ਾਵਾਂ, ਚਾਰ ਖਾਣੀਆਂ, ਖੰਡਾਂ ਬ੍ਰਹਮੰਡਾਂ ਅਤੇ ਰਾਜਸੀ, ਸਾਂਤਕੀ, ਤਾਮਸੀ ਸੁਭਾਅ ਆਦਿਕ ਅਨੇਕਾਂ ਤਰ੍ਹਾਂ ਦੇ ਵਿਸਥਾਰ ਹਨ। ਇਹ ਸਾਰੇ ਇਕ ਅਕਾਲ ਪੁਰਖ ਵਾਹਿਗੁਰੂ ਜੀ ਤੋਂ ਹੀ (ਭਏ) ਹੋਏ ਹਨ।

## ਏਕੁ ਅਰਾਧਿ; ਪਰਾਛਤ ਗਏ ॥

ਜਿੰਨ੍ਹਾਂ ਨੇ (ਏਕੁ) ਇਕ ਅਕਾਲ ਪੁਰਖ ਵਾਹਿਗੁਰੂ ਜੀ ਨੂੰ ਦਿਲ ਦੀ ਭਾਵਨਾ ਨਾਲ (ਅਰਾਧਿ) ਅਰਾਧਿਆ ਭਾਵ ਯਾਦ ਕੀਤਾ ਹੈ। ਉਹਨਾਂ ਦੇ ਸਾਰੇ *(ਪਰਾਛਤ) ਪਾਪ (ਗਏ) ਚਲੇ ਗਏ ਹਨ ਭਾਵ ਨਾਸ਼ ਹੋ ਗਏ ਹਨ।

**ਕਉਨ ਕੋ ਕਲੰਕੁ ਰਹਿਓ ਰਾਮ ਨਾਮੁ ਲੇਤ ਹੀ ॥**
**ਪਤਿਤ ਪਵਿਤ ਭਏ ਰਾਮੁ ਕਹਤ ਹੀ ॥** *(ਅੰਗ : ੭੧੮)*

## ਮਨ ਤਨ ਅੰਤਰਿ; ਏਕੁ ਪ੍ਰਭੁ ਰਾਤਾ ॥

ਜਿੰਨ੍ਹਾਂ ਦਾ ਮਨ ਅਤੇ ਤਨ ਅੰਦਰੋਂ ਇਕ ਪ੍ਰਮੇਸਰ ਵਿੱਚ **ਵਾ:** ਇੱਕ ਪ੍ਰਮੇਸਰ ਦੇ ਨਾਮ ਵਿਚ (ਰਾਤਾ) ਰੰਗਿਆ ਗਿਆ ਹੈ।

## ਗੁਰ ਪ੍ਰਸਾਦਿ; ਨਾਨਕ ਇਕੁ ਜਾਤਾ ॥੮॥੧੯॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹਨਾਂ ਨੇ (ਗੁਰ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ (ਪ੍ਰਸਾਦਿ) ਕਿਰਪਾ ਕਰਕੇ ਇਕ ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਜਾਤਾ) ਜਾਣ ਲਿਆ ਹੈ।

## ਸਲੋਕੁ ॥

ਹੁਣ ਮਹਾਰਾਜ ਜੀ ਜਗਿਆਸੂ ਨੂੰ ਬੇਨਤੀ ਕਰਨੀ ਦੀ ਜਾਚ ਦੱਸਦੇ ਹਨ ਕਿ ਪ੍ਰਮੇਸਰ ਅੱਗੇ ਇਸ ਤਰ੍ਹਾਂ ਬੇਨਤੀ ਕਰਨੀ ਹੈ ਕਿ

## ਫਿਰਤ ਫਿਰਤ ਪ੍ਰਭ ਆਇਆ; ਪਰਿਆ ਤਉ ਸਰਨਾਇ ॥

ਹੇ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਜੀ! ਮੈਂ ਚੌਰਾਸੀ ਲੱਖ ਜੂਨਾਂ ਵਿਚ (ਫਿਰਤ ਫਿਰਤ) ਫਿਰਦਾ-ਫਿਰਦਾ ਆਇਆਂ ਹਾਂ।

---

* **ਪਰਾਛਤ :** ਪਾਪਾਂ ਦੀ ਨਵਿਰਤੀ ਵਾਸਤੇ ਜੋ ਕੰਮ ਕੀਤਾ ਜਾਂਦਾ ਹੈ ਉਸ ਨੂੰ ਪਰਾਛਤ ਕਿਹਾ ਜਾਂਦਾ ਹੈ। ਪਰ ਇੱਥੇ ਪਰਾਛਤ ਦਾ ਅਰਥ ਪਾਪ ਕਰਨਾ ਹੈ।

**ਕਈ ਜਨਮ ਭਏ ਕੀਟ ਪਤੰਗਾ ॥ ਕਈ ਜਨਮ ਗਜ ਮੀਨ ਕੁਰੰਗਾ ॥**
**ਕਈ ਜਨਮ ਪੰਖੀ ਸਰਪ ਹੋਇਓ ॥ ਕਈ ਜਨਮ ਹੈਵਰ ਬ੍ਰਿਖ ਜੋਇਓ ॥**
**ਮਿਲੁ ਜਗਦੀਸ ਮਿਲਨ ਕੀ ਬਰੀਆ ॥ ਚਿਰੰਕਾਲ ਇਹ ਦੇਹ ਸੰਜਰੀਆ ॥** (ਅੰਗ : ੧੭੬)

ਅਤੇ ਇਸ ਮਨੁੱਖਾ ਦੇਹ ਨੂੰ ਪ੍ਰਾਪਤ ਹੋ ਕੇ (ਤਉ) ਤੁਹਾਡੀ (ਸਰਨਾਇ) ਸ਼ਰਨ ਵਿਚ ਆ ਕੇ (ਪਰਿਆ) ਪਿਆ ਹਾਂ।

## ਨਾਨਕ ਕੀ ਪ੍ਰਭ ਬੇਨਤੀ; ਅਪਨੀ ਭਗਤੀ ਲਾਇ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਅਕਾਲ ਪੁਰਖ ਵਾਹਿਗੁਰੂ ਜੀ! ਸਾਡੀ ਜਨਾਂ (ਕੀ) ਦੀ ਇਹ ਬੇਨਤੀ ਸੁਣਨਾ ਕਰੋ ਕਿ ਤੁਸੀਂ ਸਾਨੂੰ ਜਿੱਥੇ ਹੋਰ ਪਦਾਰਥ ਦਿੱਤੇ ਹਨ। ਉੱਥੇ ਹੀ ਕਿਰਪਾ ਕਰਕੇ ਆਪਣੀ ਪ੍ਰੇਮਾ ਭਗਤੀ ਵਿਚ ਵੀ (ਲਾਇ) ਲਾ ਲੈਣਾ ਕਰੋ।

**ਨਿਥਾਵੇ ਕਉ ਤੁਮ੍ ਥਾਨਿ ਬੈਠਾਵਹੁ ॥ ਦਾਸ ਅਪਨੇ ਕਉ ਭਗਤੀ ਲਾਵਹੁ ॥** (ਅੰਗ : ੧੧੪੬)
**ਸੇਵੀਲੇ ਗੋਪਾਲ ਰਾਇ ਅਕੁਲ ਨਿਰੰਜਨ ॥ ਭਗਤਿ ਦਾਨੁ ਦੀਜੈ ਜਾਚਹਿ ਸੰਤ ਜਨ ॥** (ਅੰਗ : ੧੨੯੨)
**ਆਇ ਪਇਆ ਤੇਰੀ ਸਰਣਾਈ ॥ ਜਿਉ ਭਾਵੈ ਤਿਉ ਲੈਹਿ ਮਿਲਾਈ ॥**
**ਕਰਿ ਕਿਰਪਾ ਪ੍ਰਭੁ ਭਗਤੀ ਲਾਵਹੁ ਸਚੁ ਨਾਨਕ ਅੰਮ੍ਰਿਤੁ ਪੀਏ ਜੀਉ ॥** (ਅੰਗ : ੧੦੪)

## ਅਸਟਪਦੀ ॥

ਇਸ ਅਸਟਪਦੀ ਵਿਚ ਦਾਨ ਮੰਗਣ ਦੀ ਜਾਚ ਦੱਸਦੇ ਹਨ।

## ਜਾਚਕ ਜਨੁ; ਜਾਚੈ ਪ੍ਰਭ ਦਾਨੁ ॥

ਹੇ (ਪ੍ਰਭ) ਅਕਾਲ ਪੁਰਖ ਜੀ! ਮੈਂ ਆਪ ਜੀ ਦਾ (ਜਨੁ) ਸੇਵਕ (ਜਾਚਕ) ਮੰਗਤਾ ਹੋ ਕੇ ਤੁਹਾਡੇ ਪਾਸੋਂ ਇਹ ਦਾਨ (ਜਾਚੈ) ਮੰਗਦਾ ਹਾਂ ਕਿ,

**ਪ੍ਰਭ ਦਇਆਲ ਮੋਹਿ ਦੇਵਹੁ ਦਾਨ ॥** (ਅੰਗ : ੮੮੭)
**ਜਾਚਕੁ ਮੰਗੈ ਦਾਨੁ ਦੇਹਿ ਪਿਆਰਿਆ ॥ ਦੇਵਣਹਾਰੁ ਦਾਤਾਰੁ ਮੈ ਨਿਤ ਚਿਤਾਰਿਆ ॥** (ਅੰਗ : ੩੨੦)

ਨੋਟ : 'ਦਾਨ' ਨਾਮ ਗਿਆਨ ਦਾ ਵੀ ਹੈ, ਜਾਚਨਾ ਦਾ ਵੀ ਹੈ ਪਰ ਇਥੇ ਦਾਨ ਦਾ ਹੀ ਵਾਚਕ ਸਮਝਣਾ।

## ਕਰਿ ਕਿਰਪਾ; ਦੇਵਹੁ ਹਰਿ ਨਾਮੁ ॥

ਹੇ (ਹਰਿ) ਵਾਹਿਗੁਰੂ ਜੀ! ਜਿਥੇ ਆਪ ਜੀ ਨੇ ਮੈਨੂੰ ਧਾਮ ਭਾਵ ਘਰ, ਇਸਤਰੀ, ਸੋਹਣਾ ਸਰੂਪ ਆਦਿਕ ਸਾਰੇ ਪਦਾਰਥ ਦਿੱਤੇ ਹਨ, ਉੱਥੇ ਹੀ ਹੁਣ ਕਿਰਪਾ ਕਰਕੇ ਆਪਣਾ ਨਾਮ ਵੀ (ਦੇਵਹੁ) ਦੇਣਾ ਕਰੋ।

**ਭਗਤ ਅਪੁਨੇ ਕਉ ਦੇਵਹੁ ਨਾਮ ॥** (ਅੰਗ : ੧੧੪੬)

## ਸਾਧ ਜਨਾ ਕੀ; ਮਾਗਉ ਧੂਰਿ ॥

ਹੇ ਪ੍ਰਮੇਸਰ! ਤੇਰਾ ਨਾਮ ਤਾਂ ਹੀ ਜਪਿਆ ਜਾਂਦਾ ਹੈ ਜੇ ਹਿਰਦੇ ਵਿਚ ਗ਼ਰੀਬੀ ਆ ਜਾਵੇ ਤੇ ਹਿਰਦੇ ਵਿਚ ਗ਼ਰੀਬੀ ਸੰਤਾਂ ਮਹਾਪੁਰਖਾਂ ਦੀ ਚਰਨ ਧੂੜੀ ਪ੍ਰਾਪਤ ਹੋਣ ਨਾਲ ਹੀ ਆਉਂਦੀ ਹੈ, ਇਸ ਲਈ ਅਸੀਂ ਤੁਹਾਡੇ ਪਾਸੋਂ ਆਪ ਜੀ ਦੇ (ਸਾਧ) ਸੰਤ ਜਨਾਂ ਦੇ ਚਰਨਾਂ ਦੀ (ਧੂਰਿ) ਧੂੜ (ਮਾਗਉ) ਮੰਗਦੇ ਹਨ।

**ਧੂਰਿ ਸੰਤਨ ਕੀ ਨਾਨਕ ਦੀਜੈ ॥** (ਅੰਗ : ੧੯੧)
**ਕਰਿ ਕਿਰਪਾ ਧੂਰਿ ਦੇਹੁ ਸੰਤਨ ਕੀ ਸੁਖੁ ਨਾਨਕੁ ਇਹੁ ਬਾਛੈ ॥** (ਅੰਗ : ੨੦੭)

## ਪਾਰਬ੍ਰਹਮੁ; ਮੇਰੀ ਸਰਧਾ ਪੂਰਿ ॥

ਹੇ ਪਾਰਬ੍ਰਹਮ ਪ੍ਰਮੇਸਰ! ਕਿਰਪਾ ਕਰਕੇ ਮੇਰੀ ਇਸ ਸ਼ਰਧਾ ਨੂੰ (ਪੂਰਿ) ਪੂਰੀ ਕਰ ਦੇਣਾ ਕਰੋ।

**ਤੇਰੇ ਦਾਸ ਕੀ ਹੋਵਾ ਧੂਰਿ ॥ ਨਾਨਕ ਕੀ ਪ੍ਰਭ ਸਰਧਾ ਪੂਰਿ ॥** *(ਅੰਗ : ੮੧੩)*

## ਸਦਾ ਸਦਾ; ਪ੍ਰਭ ਕੇ ਗੁਨ ਗਾਵਉ ॥

ਹੇ ਪ੍ਰਭੂ ਪ੍ਰਮੇਸਰ! ਅਸੀਂ ਇਕ ਹੋਰ ਦਾਤ ਮੰਗਦੇ ਹਾਂ ਕਿ ਸਦਾ-ਸਦਾ ਆਪ ਜੀ ਦੇ ਗੁਣਾਂ ਨੂੰ ਹੀ (ਗਾਵਉ) ਗਾਉਂਦੇ ਰਹੀਏ।

**ਬਾਰ ਬਾਰ ਹਰਿ ਕੇ ਗੁਨ ਗਾਵਉ ॥** *(ਅੰਗ : ੩੪੪)*

## ਸਾਸਿ ਸਾਸਿ; ਪ੍ਰਭ ਤੁਮਹਿ ਧਿਆਵਉ ॥

ਹੇ (ਸਾਸਿ ਸਾਸਿ) ਸਵਾਸਾਂ ਦੇ ਸਵਾਸ ਰੂਪ (ਪ੍ਰਭ) ਪ੍ਰਮੇਸਰ ਜੀ! ਅਸੀਂ (ਸਾਸਿ ਸਾਸਿ) ਆਉਂਦੇ ਜਾਂਦੇ ਸਵਾਸਾਂ ਨਾਲ ਇਕ ਚਿਤ ਹੋ ਕੇ (ਤੁਮਹਿ) ਤੁਹਾਨੂੰ ਹੀ ਧਿਆਉਂਦੇ ਰਹੀਏ। ਸਾਡੇ ਉੱਤੇ ਐਸੀ ਕਿਰਪਾ ਕਰਨੀ ਕਰੋ।

**ਸਾਸਿ ਸਾਸਿ ਤੇਰਾ ਨਾਮੁ ਸਮਾਰਉ ਤੁਮ ਹੀ ਕਉ ਪ੍ਰਭ ਆਹੀ ॥** *(ਅੰਗ : ੪੯੯)*

**ਸਾਸਿ ਸਾਸਿ ਪ੍ਰਭ ਤੁਝਹਿ ਚਿਤਾਰੀ ॥** *(ਅੰਗ : ੮੨੬)*

## ਚਰਨ ਕਮਲ ਸਿਉ; ਲਾਗੈ ਪ੍ਰੀਤਿ ॥

ਹੇ ਮਹਾਰਾਜ! ਐਸੀ ਕਿਰਪਾ ਕਰੋ ਕਿ ਸਾਡੀ ਆਪ ਜੀ ਦੇ (ਚਰਨ) ਪੂਜਨੀਕ ਕਮਲ ਵਤ ਪ੍ਰਕਾਸ਼ਮਈ ਚਰਨਾਂ ਦੇ (ਸਿਉ) ਨਾਲ (ਪ੍ਰੀਤਿ) ਪ੍ਰੀਤੀ (ਲਾਗੈ) ਲੱਗ ਜਾਵੇ।

## ਭਗਤਿ ਕਰਉ; ਪ੍ਰਭ ਕੀ ਨਿਤ ਨੀਤਿ ॥

ਹੇ ਨਿਤ ਰੂਪ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਜੀ! ਅਸੀਂ ਆਪ ਜੀ ਦੀ (ਨੀਤਿ) ਨਿਤਾਪ੍ਰਤੀ ਭਗਤੀ ਕਰਦੇ ਰਹੀਏ ਅਤੇ

## ਏਕ ਓਟ; ਏਕੋ ਆਧਾਰੁ ॥

ਹੇ ਪ੍ਰਮੇਸਰ ਜੀ! ਅਸੀਂ ਸਰੀਰ ਕਰਕੇ ਵੀ ਇਕ ਆਪ ਜੀ ਦੀ (ਓਟ) ਟੇਕ ਰੱਖੀਏ ਅਤੇ ਮਨ ਕਰਕੇ ਵੀ ਇਕ ਆਪ ਜੀ ਦਾ ਹੀ (ਆਧਾਰੁ) ਆਸਰਾ ਰੱਖਣਾ ਕਰੀਏ।

## ਨਾਨਕੁ ਮਾਗੈ; ਨਾਮੁ ਪ੍ਰਭ ਸਾਰੁ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ (ਪ੍ਰਭ) ਅਕਾਲ ਪੁਰਖ ਜੀ! ਅਸੀਂ ਤਾਂ ਆਪ ਜੀ ਦੇ ਨਾਮ ਨੂੰ ਹੀ (ਮਾਗੈ) ਮੰਗਦੇ ਹਾਂ। ਕਿਉਂਕਿ ਸਾਰੀ ਦੁਨੀਆਂ ਵਿਚ ਕੇਵਲ ਇਕ ਆਪ ਜੀ ਦਾ ਨਾਮ ਹੀ ਸਾਰ ਰੂਪ ਹੈ। **ਵਾ:** (ਸਾਰੁ) ਅਸਲੀ ਤੱਤ ਰੂਪ ਹੈ।

## ਪ੍ਰਭ ਕੀ ਦ੍ਰਿਸਟਿ; ਮਹਾ ਸੁਖੁ ਹੋਇ ॥

(ਪ੍ਰਭ) ਅਕਾਲ ਪੁਰਖ ਵਾਹਿਗੁਰੂ ਜੀ (ਕੀ) ਦੀ ਕਿਰਪਾ ਦ੍ਰਿਸ਼ਟੀ ਦੁਆਰਾ (ਮਹਾ ਸੁਖੁ) ਭਾਰੀ ਸੁੱਖ ਭਾਵ ਬ੍ਰਹਮਾਨੰਦ ਦਾ ਸੁਖ ਪ੍ਰਾਪਤ (ਹੋਇ) ਹੋ ਜਾਂਦਾ ਹੈ। **ਵਾ:** ਆਤਮ ਸਰੂਪ ਦਾ ਅਨੰਦ ਪ੍ਰਾਪਤ ਹੋ ਜਾਂਦਾ ਹੈ।

## ਹਰਿ ਰਸੁ ਪਾਵੈ; ਬਿਰਲਾ ਕੋਇ ॥

ਪਰ (ਹਰਿ) ਪ੍ਰਮੇਸਰ ਦੇ ਬ੍ਰਹਮਾਨੰਦ ਰੂਪ ਰਸ ਨੂੰ ਕਰੋੜਾਂ ਵਿਚੋਂ (ਕੋਇ) ਕੋਈ (ਬਿਰਲਾ) ਵਿਰਲਾ ਪੁਰਖ ਹੀ (ਪਾਵੈ) ਪ੍ਰਾਪਤ ਕਰਦਾ ਹੈ।

**ਅੰਮ੍ਰਿਤ ਰਸੁ ਹਰਿ ਕੀਰਤਨੋ ਕੋ ਵਿਰਲਾ ਪੀਵੈ ॥** *(ਅੰਗ : ੪੦੦)*

## ਜਿਨ ਚਾਖਿਆ; ਸੇ ਜਨ ਤ੍ਰਿਪਤਾਨੇ ॥

ਜਿੰਨ੍ਹਾਂ ਪੁਰਖਾਂ ਨੇ ਬ੍ਰਹਮਾਨੰਦ ਰੂਪ ਰਸ ਨੂੰ (ਚਾਖਿਆ) ਚੱਖ ਲਿਆ ਭਾਵ ਧਾਰ ਲਿਆ ਹੈ। (ਸੇ) ਉਹ (ਜਨ) ਪੁਰਖ ਅਤਿਅੰਤ ਹੀ ਤ੍ਰਿਪਤ ਹੋ ਗਏ ਹਨ। ਉਹਨਾਂ ਨੂੰ ਹੋਰ ਕਿਸੇ ਪਦਾਰਥ ਦੀ ਕੋਈ ਭੁੱਖ ਨਹੀਂ ਰਹੀ।

**ਜਿਨਾ ਗੁਰਮੁਖਿ ਅੰਮ੍ਰਿਤੁ ਚਾਖਿਆ ਸੇ ਜਨ ਤ੍ਰਿਪਤਾਤਾ ॥** *(ਅੰਗ : ੫੧੪)*

## ਪੂਰਨ ਪੁਰਖ; ਨਹੀ ਡੋਲਾਨੇ ॥

ਉਹ ਪੂਰਨ ਮਹਾਤਮਾ ਪੁਰਖ ਕਦੇ ਵੀ ਪਦਾਰਥਾਂ ਵਿਚ ਪੈ ਕੇ ਨਹੀਂ (ਡੋਲਾਨੇ) ਡੋਲਦੇ।

## ਸੁਭਰ ਭਰੇ; ਪ੍ਰੇਮ ਰਸ ਰੰਗਿ ॥

ਉਹ ਗੁਰਮੁਖ ਜਨ ਪ੍ਰੇਮ ਰਸ ਵਿਚ (ਰੰਗਿ) ਅਨੰਦਿਤ ਹੋ ਕੇ ਗੁਣਾਂ ਨਾਲ (ਸੁਭਰ) ਲਬਾ-ਲਬ (ਭਰੇ) ਭਰ ਗਏ ਹਨ।

**ਸੁਭਰ ਭਰੇ ਨ ਹੋਵਹਿ ਊਣੇ ਜੋ ਰਾਤੇ ਰੰਗੁ ਲਾਈ ਰੇ ॥** *(ਅੰਗ : ੧੫੬)*

## ਉਪਜੈ ਚਾਉ; ਸਾਧ ਕੈ ਸੰਗਿ ॥

ਜਿੰਨ੍ਹਾਂ ਨੂੰ (ਸਾਧ) ਸਾਧੂਆਂ ਦੀ (ਸੰਗਿ) ਸੰਗਤ ਕਰਨੇ (ਕੈ) ਕਰਕੇ ਪ੍ਰਮੇਸਰ ਦੇ ਨਾਲ ਮਿਲਣ ਦਾ (ਚਾਉ) ਚਾਅ (ਉਪਜੈ) ਪੈਦਾ ਹੁੰਦਾ ਹੈ। ਜਿਵੇਂ ਵਿਕਾਰੀਆਂ ਦੀ ਸੰਗਤ ਕਰਨੇ ਕਰਕੇ ਵਿਕਾਰ ਫੁਰਦਾ ਹੈ। ਧੋਖੇਬਾਜਾਂ ਦੀ ਸੰਗਤ ਕਰਨੇ ਕਰਕੇ ਚਿੱਤ ਵਿਚ ਧੋਖੇ ਕਰਨ ਦਾ ਫੁਰਨਾ ਫੁਰਦਾ ਹੈ। ਤਮਾਸ਼ਬੀਨ ਦੀ ਸੰਗਤ ਕਰਨੇ ਕਰਕੇ ਤਮਾਸ਼ਬੀਨ ਹੋ ਜਾਈਦਾ ਹੈ। ਮਸ਼ਕਰੀਆਂ ਕਰਨ ਵਾਲਿਆਂ ਦੀ ਸੰਗਤ ਕਰਨੇ ਕਰਕੇ ਮਸ਼ਕਰੀਆਂ ਕਰਨੀਆਂ ਸਿੱਖ ਜਾਈਦੀਆਂ ਹਨ। ਇਉਂ ਹੀ ਸਾਧਸੰਗਤ ਕਰਨੇ ਕਰਕੇ ਮਨ ਵਿਚ ਵਾਹਿਗੁਰੂ ਜੀ ਦਾ ਪਿਆਰ ਪੈਦਾ ਹੁੰਦਾ ਹੈ, ਪ੍ਰੀਤ ਪੈਦਾ ਹੁੰਦੀ ਹੈ।

## ਪਰੇ ਸਰਨਿ; ਆਨ ਸਭ ਤਿਆਗਿ ॥

ਹੇ ਅਕਾਲ ਪੁਰਖ ਵਾਹਿਗੁਰੂ ਜੀ! ਅਸੀਂ ਸਾਰੀ (ਆਨ) ਦ੍ਵੈਤ ਭਾਵਨਾ ਨੂੰ ਛੱਡ ਕੇ ਆਪ ਜੀ ਦੀ ਸ਼ਰਨ ਵਿਚ ਆ ਕੇ ਪਏ ਹਾਂ।

## ਅੰਤਰਿ ਪ੍ਰਗਾਸ; ਅਨਦਿਨੁ ਲਿਵ ਲਾਗਿ ॥

ਹੇ ਅਕਾਲ ਪੁਰਖ ਵਾਹਿਗੁਰੂ ਜੀ! ਜਿੰਨ੍ਹਾਂ ਦੀ ਤੁਸੀਂ (ਅਨਦਿਨੁ) ਰਾਤ ਦਿਨੇ ਲਿਵ ਲਗਾ ਦਿੱਤੀ ਹੈ, ਉਹਨਾਂ ਪੁਰਖਾਂ ਦੇ ਅੰਦਰ ਰਾਤ ਦਿਨੇ ਹੀ ਤੁਹਾਡੇ ਕਰੋੜਾਂ ਸੂਰਜਾਂ ਵਰਗੇ ਦਿਬ ਸਰੂਪ ਦਾ (ਪ੍ਰਗਾਸ) ਪ੍ਰਕਾਸ਼ ਹੋ ਗਿਆ ਹੈ।

## ਬਡਭਾਗੀ; ਜਪਿਆ ਪ੍ਰਭੁ ਸੋਇ ॥

ਹੇ (ਪ੍ਰਭੁ) ਅਕਾਲ ਪੁਰਖ ਵਾਹਿਗੁਰੂ ਜੀ! ਜਿੰਨ੍ਹਾਂ ਨੇ ਆਪ ਜੀ ਦੇ ਨਾਮ ਨੂੰ ਜਪਿਆ ਹੈ ਭਾਵ ਤੁਹਾਡਾ ਸਿਮਰਨ ਕੀਤਾ ਹੈ (ਸੋਇ) ਉਹ ਬਹੁਤ ਵੱਡਿਆਂ ਭਾਗਾਂ ਵਾਲੇ ਹਨ ਅਤੇ

## ਨਾਨਕ, ਨਾਮਿ ਰਤੇ; ਸੁਖੁ ਹੋਇ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹਨਾਂ ਨੂੰ ਨਾਮ ਵਿਚ ਰੰਗੇ ਜਾਣ ਕਰਕੇ ਸੁੱਖਾਂ ਦੀ ਪ੍ਰਾਪਤੀ (ਹੋਇ) ਹੁੰਦੀ ਹੈ।

## ਸੇਵਕ ਕੀ ਮਨਸਾ; ਪੂਰੀ ਭਈ ॥

ਉਹਨਾਂ ਸੇਵਕਾਂ ਦੀ ਅਕਾਲ ਪੁਰਖ ਵਾਹਿਗੁਰੂ ਜੀ ਦੀ ਕਿਰਪਾ ਨਾਲ (ਮਨਸਾ) ਇੱਛਾ, ਜਗਿਆਸਾ ਪੂਰੀ (ਭਈ) ਹੋ ਜਾਂਦੀ ਹੈ।

**ਨੋਟ :** ਪ੍ਰਮੇਸਰ ਦੇ ਜੋ ਸੰਤ ਮਹਾਤਮਾ ਹਨ ਉਹਨਾਂ ਨੂੰ ਪ੍ਰਮੇਸਰ ਦੀ ਪ੍ਰਾਪਤੀ ਤੋਂ ਬਾਅਦ ਕੋਈ ਇੱਛਾ ਬਾਕੀ ਨਹੀਂ ਰਹਿੰਦੀ ਪਰ ਵਾਹਿਗੁਰੂ ਜੀ ਦੀ ਪ੍ਰਾਪਤੀ ਤੋਂ ਪਹਿਲਾਂ ਜੋ ਜਗਿਆਸੂ ਅਵਸਥਾ ਵਿਚ ਇੱਛਾਵਾਂ ਸਨ ਉਹ ਸਾਰੀਆਂ ਪੂਰੀਆਂ ਹੋ ਜਾਂਦੀਆਂ ਹਨ।

## ਸਤਿਗੁਰ ਤੇ; ਨਿਰਮਲ ਮਤਿ ਲਈ ॥

ਜਿੰਨ੍ਹਾਂ ਨੇ ਸਤਿਗੁਰੂ ਸਾਹਿਬ ਜੀ ਪਾਸੋਂ ਪਾਪਾਂ ਵਾਲੀ ਮੈਲ ਤੋਂ (ਨਿਰਮਲ) ਉੱਜਲ ਕਰਨ ਵਾਲੀ ਗੁਰਮਤਿ ਦੀ (ਮਤਿ) ਸਿੱਖਿਆ ਪ੍ਰਾਪਤ ਕੀਤੀ ਹੈ।

## ਜਨ ਕਉ; ਪ੍ਰਭੁ ਹੋਇਓ ਦਇਆਲੁ ॥

ਉਹਨਾਂ ਪਿਆਰੇ ਗੁਰਮੁਖ ਜਨਾਂ ਦੇ (ਕਉ) ਤਾਈਂ ਉਹ (ਪ੍ਰਭੁ) ਅਕਾਲ ਪੁਰਖ ਵਾਹਿਗੁਰੂ ਅਤਿਅੰਤ ਦਿਆਲੂ ਕਿਰਪਾਲੂ (ਹੋਇਓ) ਹੋਇਆ ਹੈ। ਅਤੇ

## ਸੇਵਕੁ ਕੀਨੋ; ਸਦਾ ਨਿਹਾਲੁ ॥

ਉਸ ਪ੍ਰਮੇਸਰ ਨੇ ਵੀ ਉਹਨਾਂ ਆਪਣੇ ਸੇਵਕਾਂ ਨੂੰ ਸਦਾ ਵਾਸਤੇ (ਨਿਹਾਲੁ) ਦੁੱਖਾਂ ਤੋਂ ਰਹਿਤ ਕਰ ਦਿੱਤਾ ਹੈ।

**ਪਾਰਬ੍ਰਹਮ ਪ੍ਰਭ ਭਏ ਕ੍ਰਿਪਾਲ ॥**

**ਕਾਰਜ ਸਗਲ ਸਵਾਰੇ ਸਤਿਗੁਰ ਜਪਿ ਜਪਿ ਸਾਧੂ ਭਏ ਨਿਹਾਲ ॥** *(ਅੰਗ : ੮੨੬)*

## ਬੰਧਨ ਕਾਟਿ; ਮੁਕਤਿ ਜਨੁ ਭਇਆ ॥

ਉਹ (ਜਨੁ) ਪੁਰਖ ਜਨਮ-ਮਰਨ, ਹਉਮੈ, ਮਮਤਾ, ਅਗਿਆਨ, ਕਰਤਾ-ਭੋਗਤਾ ਆਦਿਕ ਸਾਰੇ ਬੰਧਨ ਕੱਟੇ ਜਾਣ ਕਰਕੇ ਸੰਸਾਰ ਤੋਂ ਮੁਕਤ (ਭਇਆ) ਹੋ ਗਿਆ ਹੈ।

## ਜਨਮ ਮਰਨ; ਦੂਖੁ ਭ੍ਰਮੁ ਗਇਆ ॥

ਉਹਨਾਂ ਦਾ (ਜਨਮ ਮਰਨ) ਜੰਮਣ-ਮਰਣ, (ਦੂਖੁ) ਅਗਿਆਨ ਦਾ ਦੁੱਖ ਅਤੇ (ਭ੍ਰਮੁ) ਪੰਜ ਪ੍ਰਕਾਰ ਦਾ ਭਰਮ ਆਦਿਕ ਸਭ ਚਲਿਆ ਗਿਆ ਭਾਵ ਕੱਟਿਆ ਗਿਆ ਹੈ।

**ਅਥਵਾ :** ਜੰਮਣ-ਮਰਣ ਦਾ ਦੁਖ ਅਤੇ ਜੂਨਾਂ ਵਿਚ (ਭ੍ਰਮੁ) ਭਰਮਣ ਦਾ ਦੁੱਖ ਚਲਿਆ ਗਿਆ ਹੈ।

## ਇਛ ਪੁਨੀ; ਸਰਧਾ ਸਭ ਪੂਰੀ ॥

ਉਸ (ਇਛ ਪੁਨੀ) ਇੱਛਾਵਾਂ ਪੂਰੀਆਂ ਕਰਨ ਵਾਲੇ ਪ੍ਰਮੇਸਰ ਨੇ ਆਪਦੇ ਪਿਆਰਿਆਂ ਦੀ ਸਾਰੀ ਸ਼ਰਧਾ ਪੂਰੀ ਕਰ ਦਿੱਤੀ ਹੈ।

**ਅਥਵਾ :** ਉਸ ਪ੍ਰਮੇਸਰ ਨੇ ਆਪਦੇ ਪਿਆਰੇ ਸੇਵਕ ਦੀ ਜੋ ਪਹਿਲੀ ਕੋਈ ਇੱਛਾ ਸੀ ਉਹ ਵੀ (ਪੁਨੀ) ਪੂਰੀ ਕਰ ਦਿੱਤੀ

ਹੈ ਅਤੇ ਸਾਧਸੰਗਤ ਦੇ ਦਰਸ਼ਨ ਕਰਨ ਦੀ ਸਾਰੀ ਸ਼ਰਧਾ ਵੀ ਪੂਰੀ ਕਰ ਦਿੱਤੀ ਹੈ। **ਵਾ:** ਆਪਣੀ ਪ੍ਰਾਪਤੀ ਦੀ ਸਾਰੀ ਸ਼ਰਧਾ ਵੀ ਪੂਰੀ ਕਰ ਦਿੱਤੀ ਹੈ। **ਵਾ:** ਮਨ ਤੇ ਤਨ ਦੀ ਸ਼ਰਧਾ ਅਤੇ ਇੱਛਾ ਪੂਰੀ ਕਰ ਦਿੱਤੀ ਹੈ।

**ਅਥਵਾ :** ਉਸ ਪ੍ਰਮੇਸ਼ਰ ਨੇ ਆਪਣੇ ਪਿਆਰਿਆਂ ਦੀ ਇਸ ਲੋਕ ਦੀ ਇੱਛਾ ਤੇ ਪ੍ਰਲੋਕ ਦੀ ਸਾਰੀ ਸ਼ਰਧਾ ਪੂਰੀ ਕਰ ਦਿੱਤੀ ਹੈ।

**ਅਥਵਾ :** ਜੋ ਪੂਰੀ ਸ਼ਰਧਾ ਵਾਲੇ ਹਨ, ਉਹਨਾਂ ਦੀ ਸਭ ਇੱਛਾ ਪੂਰੀ ਹੋ ਗਈ ਹੈ।

**ਨੋਟ :** (ਇਛ ਪੁਨੀ) ਸਭ ਇੱਛਾਵਾਂ ਪੂਰਨ ਕਰਨ ਵਾਲੇ ਪ੍ਰਮੇਸਰ ਦਾ ਕਿਰਤਮ ਨਾਮ ਹੈ।

## ਰਵਿ ਰਹਿਆ; ਸਦ ਸੰਗਿ ਹਜੂਰੀ ॥

ਉਹ ਪ੍ਰਮੇਸਰ ਸਾਰੇ ਹੀ (ਰਵਿ) ਵਿਆਪਕ ਹੋ (ਰਹਿਆ) ਰਿਹਾ ਹੈ ਅਤੇ ਸਦਾ ਹੀ (ਸੰਗਿ) ਸੰਗੀ ਤੇ (ਹਜੂਰੀ) ਹਾਜ਼ਰ ਨਾਜਰ ਹੈ। **ਵਾ:** ਨਿਕਟਵਰਤੀ ਹੋ ਕੇ ਦੀਦਾਰ ਬਖਸ਼ਦਾ ਹੈ।

**ਅਥਵਾ :** ਜੋ ਨਾਮ ਨੂੰ (ਰਵਿ) ਉਚਾਰਦਾ ਰਹਿੰਦਾ ਹੈ, ਉਹ ਪ੍ਰਮੇਸਰ ਦੀ ਹਜੂਰੀ ਦਾ ਸਦਾ ਹੀ ਸੰਗੀ ਹੈ।

**ਅਥਵਾ :** ਜੋ ਪ੍ਰਮੇਸਰ ਦਾ ਸਦਾ ਹੀ ਸੰਗੀ ਹੈ ਉਹ ਸਾਰਿਆਂ ਦੇ (ਹਜੂਰੀ) ਪਾਸ ਹੋ ਕੇ ਮਿਲ ਰਿਹਾ ਹੈ।

## ਜਿਸ ਕਾ ਸਾ; ਤਿਨਿ ਲੀਆ ਮਿਲਾਇ ॥

ਜਿਸ ਅਕਾਲ ਪੁਰਖ ਵਾਹਿਗੁਰੂ ਜੀ ਦਾ (ਸਾ) ਉਹ ਸੇਵਕ ਬਣਿਆ ਹੋਇਆ ਸੀ, (ਤਿਨਿ) ਉਸੇ ਪ੍ਰਮੇਸਰ ਨੇ ਕਿਰਪਾ ਕਰਕੇ ਆਪਦੇ ਵਿਚ ਮੇਲ ਲਿਆ ਹੈ।

## ਨਾਨਕ; ਭਗਤੀ ਨਾਮਿ ਸਮਾਇ ॥੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਜੋ ਪ੍ਰਮੇਸਰ ਦੀ ਭਗਤੀ ਕਰਦੇ ਹਨ, ਉਹ ਨਾਮ ਵਿਚ ਹੀ (ਸਮਾਇ) ਅਭੇਦ ਹੋ ਜਾਂਦੇ ਹਨ। ਇਸ ਪ੍ਰਕਾਰ ਕੀਤੀ ਭਗਤੀ ਦਾ ਪ੍ਰਮੇਸਰ ਵਿਚ ਅਭੇਦਤਾ ਰੂਪ ਫਲ ਪ੍ਰਾਪਤ ਹੋ ਜਾਂਦਾ ਹੈ।

## ਸੋ ਕਿਉ ਬਿਸਰੈ; ਜਿ ਘਾਲ ਨ ਭਾਨੈ ॥

ਫਿਰ (ਸੋ) ਉਹ ਪ੍ਰਮੇਸਰ ਸਾਨੂੰ ਕਿਉਂ (ਬਿਸਰੈ) ਭੁੱਲੇ ਭਾਵ ਨਹੀਂ ਭੁੱਲਣਾ ਚਾਹੀਦਾ। (ਜਿ) ਜਿਹੜਾ ਕਿਸੇ ਦੀ ਵੀ ਕੀਤੀ ਹੋਈ ਚੰਗੀ ਮਾੜੀ (ਘਾਲ) ਕਮਾਈ ਨੂੰ (ਭਾਨੈ) ਭੰਨਦਾ ਨਹੀਂ ਹੈ ਭਾਵ ਅਜਾਈਂ ਨਹੀਂ ਜਾਣ ਦਿੰਦਾ।

**ਹਰਿ ਜਾਣੈ ਸਭੁ ਕਿਛੁ ਜੋ ਜੀਇ ਵਰਤੈ**
**ਪ੍ਰਭੁ ਘਾਲਿਆ ਕਿਸੈ ਕਾ ਇਕੁ ਤਿਲੁ ਨ ਗਵਾਈ ॥** *(ਅੰਗ : ੮੫੯)*

**ਅਥਵਾ :** ਜੋ ਵਾਹਿਗੁਰੂ ਕਿਸੇ ਦੀ ਕੀਤੀ ਹੋਈ ਭਗਤੀ ਰੂਪ ਕਮਾਈ ਨੂੰ ਕਦੇ ਵੀ ਭੰਨਦਾ ਨਹੀਂ ਹੈ। ਉਸ ਨੂੰ ਕਿਉਂ ਭੁੱਲਦੇ ਹੋ। ਭਾਵ ਨਾ ਭੁੱਲਣਾ ਕਰੋ।

## ਸੋ ਕਿਉ ਬਿਸਰੈ; ਜਿ ਕੀਆ ਜਾਨੈ ॥

(ਸੋ) ਉਹ ਪ੍ਰਮੇਸਰ ਸਾਨੂੰ ਕਿਉਂ (ਬਿਸਰੈ) ਭੁੱਲੇ (ਜਿ) ਜਿਹੜਾ (ਕੀਆ) ਕੀਤੇ ਹੋਏ ਸਾਰੇ ਸੰਸਾਰ, **ਵਾ:** ਜੀਵਾਂ ਦੀ ਅੰਦਰਲੀ ਹਾਲਤ (ਜਾਨੈ) ਜਾਣਦਾ ਹੈ ਕਿ ਹੁਣ ਇਸ ਮਨ ਵਿਚ ਇਹ ਸੰਕਲਪ ਹੈ, ਇਹ ਫੁਰਨਾ ਫੁਰ ਰਿਹਾ ਹੈ ਭਾਵ ਆਪਣੇ ਕੀਤੇ ਹੋਏ ਸਾਰੇ ਪਸਾਰੇ ਨੂੰ ਜਾਣਦਾ ਹੈ ਉਸ ਨੂੰ ਆਪਾਂ ਕਿਉਂ ਭੁਲਾ ਦੇਈਏ।

**ਸਦ ਸੁਣਦਾ ਸਦ ਵੇਖਦਾ ਸਬਦਿ ਰਹਿਆ ਭਰਪੂਰਿ ॥** *(ਅੰਗ : ੪੨੯)*

**ਅਥਵਾ :** ਜੋ (ਕੀਆ) ਕੀਤੇ ਹੋਏ ਸਾਰੇ ਸੰਸਾਰ ਦਾ ਪਾਲਣ ਪੋਸ਼ਣ ਕਰਨਾ (ਜਾਨੈ) ਜਾਣਦਾ ਹੈ (ਸੋ) ਉਹ ਸਾਨੂੰ ਕਿਉਂ ਭੁੱਲ ਜਾਵੇ? ਭਾਵ ਭੁਲਾਉਣਾ ਨਹੀਂ ਚਾਹੀਦਾ।

## ਅੰਗ : ੨੯੦

## ਸੋ ਕਿਉ ਬਿਸਰੈ; ਜਿਨਿ ਸਭੁ ਕਿਛੁ ਦੀਆ ॥

ਹੇ ਭਾਈ ! (ਸੋ) ਉਹ ਅਕਾਲ ਪੁਰਖ ਜੀ ਸਾਨੂੰ ਕਿਉਂ (ਬਿਸਰੈ) ਭੁੱਲ ਜਾਵੇ ਭਾਵ ਨਹੀਂ ਭੁੱਲਣਾ ਚਾਹੀਦਾ। ਜਿਸਨੇ ਸਾਨੂੰ ਧਨ ਪਦਾਰਥ ਆਦਿਕ ਸਭ (ਕਿਛੁ) ਕੁਝ ਦਿੱਤਾ ਹੈ। **ਵਾ:** ਲੋਕ ਪ੍ਰਲੋਕ ਦੇ ਪਦਾਰਥ ਅਤੇ ਸਾਰੇ ਸੁੱਖ ਦਿੱਤੇ ਹਨ।

## ਸੋ ਕਿਉ ਬਿਸਰੈ; ਜਿ ਜੀਵਨ ਜੀਆ ॥

ਉਹ ਅਕਾਲ ਪੁਰਖ ਵਾਹਿਗੁਰੂ ਜੀ ਸਾਨੂੰ ਕਿਉਂ ਭੁੱਲ ਜਾਵੇ (ਜਿ) ਜਿਹੜਾ ਸਾਰੇ ਜੀਆਂ ਦਾ ਜੀਵਨ ਰੂਪ ਹੈ, ਚੇਤਨ ਸਰੂਪ ਹੈ। **ਵਾ:** ਜਿਹੜਾ ਜੀਆਂ ਦੇ ਤਾਈਂ ਜੀਵਨ ਭਾਵ ਜ਼ਿੰਦਗੀ ਦਿੰਦਾ ਹੈ। **ਵਾ:** ਜੋ ਸਾਰਿਆਂ ਭਗਤਾਂ ਦੇ ਤਾਈਂ (ਜੀਆ) ਪਿਆਰਾ ਹੈ।

**ਜੀਆ ਅੰਦਰਿ ਜੀਉ ਸਭੁ ਕਿਛੁ ਜਾਣਲਾ ॥** *(ਅੰਗ : ੬੬੫)*

**ਅਥਵਾ :** ਜਿਹੜਾ ਸਾਰੇ ਜੀਆਂ ਦੇ ਅੰਦਰ ਆਪਣੀ ਚੇਤਨ ਸੱਤਾ ਪਾ ਕੇ ਜੀਵਨ ਦੇਣ ਵਾਲਾ ਹੈ। ਜਿਸ ਦੀ ਚੇਤਨ ਸੱਤਾ ਤੋਂ ਬਿਨਾਂ ਸਾਰੇ ਮੁਰਦੇ ਕਹਾਉਂਦੇ ਹਨ। (ਸੋ) ਉਹ ਪ੍ਰਮੇਸਰ ਸਾਨੂੰ ਕਿਉਂ (ਬਿਸਰੈ) ਭੁੱਲੇ? ਭਾਵ ਨਹੀਂ ਭੁੱਲਣਾ ਚਾਹੀਦਾ।

## ਸੋ ਕਿਉ ਬਿਸਰੈ; ਜਿ ਅਗਨਿ ਮਹਿ ਰਾਖੈ ॥

(ਸੋ) ਉਹ ਅਕਾਲ ਪੁਰਖ ਵਾਹਿਗੁਰੂ ਜੀ ਸਾਨੂੰ ਕਿਉਂ ਭੁੱਲ ਜਾਵੇ ਭਾਵ ਨਹੀਂ ਭੁੱਲਣਾ ਚਾਹੀਦਾ। (ਜਿ) ਜਿਹੜਾ ਸਾਡੀ ਮਾਤਾ ਦੇ ਪੇਟ ਦੀ ਜਠਰ ਅਗਨੀ ਵਿਚ ਵੀ (ਰਾਖੈ) ਰੱਖਿਆ ਕਰਦਾ ਹੈ ਭਾਵ ਮਾਤਾ ਦੇ ਪੇਟ ਦੀ ਜਠਰ ਅਗਨੀ ਵਿਚ ਸੇਕ ਵੀ ਨਹੀਂ ਲੱਗਣ ਦਿੰਦਾ।

**ਦੇਇ ਅਹਾਰੁ ਅਗਨਿ ਮਹਿ ਰਾਖੈ ਐਸਾ ਖਸਮੁ ਹਮਾਰਾ ॥** *(ਅੰਗ : ੪੮੮)*

**ਜੇਨ ਕਲਾ ਮਾਤ ਗਰਭ ਪ੍ਰਤਿਪਾਲੰ ਨਹ ਛੇਦੰਤ ਜਠਰ ਰੋਗਣਹ ॥** *(ਅੰਗ : ੧੩੫੯)*

**ਅਥਵਾ :** ਅਸੀਂ (ਸੋ) ਉਸ ਅਕਾਲ ਪੁਰਖ ਨੂੰ ਕਿਉਂ ਭੁੱਲੀਏ ਜਿਹੜਾ ਮਾਇਆ ਦੀ ਅੱਗ ਵਿਚ ਵੀ ਰੱਖਿਆ ਕਰਨ ਵਾਲਾ ਹੈ।

## ਗੁਰ ਪ੍ਰਸਾਦਿ; ਕੋ ਬਿਰਲਾ ਲਾਖੈ ॥

ਇਸ ਸੰਸਾਰ ਵਿਚ ਐਸਾ (ਕੋ) ਕੋਈ ਵਿਰਲਾ ਗੁਰਮੁਖ ਜਨ ਹੀ ਹੈ ਜਿਹੜਾ ਗੁਰੂ ਸਾਹਿਬ ਜੀ ਦੀ ਕਿਰਪਾ ਨਾਲ ਪ੍ਰਮੇਸਰ ਨੂੰ (ਲਾਖੈ) ਜਾਣਦਾ ਹੈ।

## ਸੋ ਕਿਉ ਬਿਸਰੈ; ਜਿ ਬਿਖੁ ਤੇ ਕਾਢੈ ॥

ਹੇ ਭਾਈ ! (ਸੋ) ਉਹ ਪ੍ਰਮੇਸਰ ਸਾਨੂੰ ਕਿਉਂ ਭੁੱਲ ਜਾਵੇ ਜਿਹੜਾ ਸਾਨੂੰ (ਬਿਖੁ) ਵਿਹੁ ਭਾਵ ਜ਼ਹਿਰ ਰੂਪ ਸੰਸਾਰ ਵਿਚੋਂ ਕੱਢ ਕੇ ਮੁਕਤੀ ਰੂਪ ਕਿਨਾਰੇ 'ਤੇ ਪਹੁੰਚਾ ਦਿੰਦਾ ਹੈ। **ਵਾ:** ਸਬਦ, ਸਪਰਸ਼, ਰੂਪ, ਰਸ, ਗੰਧ ਰੂਪ ਜ਼ਹਿਰ ਵਿਚੋਂ ਕੱਢ ਕੇ ਬੈਰਾਗ ਰੂਪ ਕਿਨਾਰੇ 'ਤੇ ਪਹੁੰਚਾਉਣ ਵਾਲਾ ਹੈ।

**ਪੰਕਜ ਮੋਹ ਨਿਘਰਤੁ ਹੈ ਪ੍ਰਾਨੀ ਗੁਰੁ ਨਿਘਰਤ ਕਾਢਿ ਕਢਾਵੈਗੋ ॥**
**ਤ੍ਰਾਹਿ ਤ੍ਰਾਹਿ ਸਰਨਿ ਜਨ ਆਏ ਗੁਰੁ ਹਾਥੀ ਦੇ ਨਿਕਲਾਵੈਗੋ ॥** *(ਅੰਗ : ੧੩੧੧)*

## ਜਨਮ ਜਨਮ ਕਾ; ਟੂਟਾ ਗਾਢੈ ॥

ਜਿਹੜਾ ਮਨ (ਜਨਮ ਜਨਮ) ਜਨਮਾਂ ਜਨਮਾਂਤਰਾਂ (ਕਾ) ਦਾ ਪ੍ਰਮੇਸਰ ਦੀ ਲਿਵ ਵੱਲੋਂ (ਟੂਟਾ) ਟੁੱਟਿਆ ਹੋਇਆ ਹੈ। ਉਸ ਟੁੱਟੇ ਹੋਏ ਮਨ ਨੂੰ ਆਪ ਹੀ ਆਪਣੀ ਪ੍ਰੀਤੀ ਨਾਲ (ਗਾਢੈ) ਗੰਢ ਲੈਂਦਾ ਹੈ। ਭਾਵ ਆਪਣੀ ਲਿਵ ਵਿਚ ਲਾ ਲੈਂਦਾ ਹੈ। **ਵਾ:** ਚੌਰਾਸੀ ਲੱਖ ਜੂਨਾਂ ਵਿਚ ਫਿਰਦੇ ਹੋਏ ਜੀਵਾਂ ਨੂੰ ਮਨੁੱਖਾ ਜਨਮ ਦੇ ਕੇ ਆਪਦੀ ਸਤਸੰਗਤ ਬਖਸ਼ ਕੇ ਆਪਣੀ ਪ੍ਰੀਤ ਨਾਲ ਗੰਢ ਲੈਂਦਾ ਹੈ।

**ਟੂਟੀ ਗਾਢਨਹਾਰ ਗੋੁਪਾਲ ॥ ਸਰਬ ਜੀਆ ਆਪੇ ਪ੍ਰਤਿਪਾਲ ॥** *(ਅੰਗ : ੨੮੨)*

## ਗੁਰਿ ਪੂਰੈ; ਤਤੁ ਇਹੈ ਬੁਝਾਇਆ ॥

ਹੇ ਗੁਰਸਿੱਖੋ ! ਪੂਰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਸਾਨੂੰ ਇਹ ਅਸਲੀ ਤੱਤ ਸਿਧਾਂਤ (ਬੁਝਾਇਆ) ਸਮਝਾ ਦਿੱਤਾ ਹੈ।

## ਪ੍ਰਭੁ ਅਪਨਾ; ਨਾਨਕ ਜਨ ਧਿਆਇਆ ॥੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਸ (ਪ੍ਰਭੁ) ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਜਨ) ਭਗਤ ਜਨਾ ਨੇ ਆਪਣਾ ਜਾਣ ਕੇ ਧਿਆਉਣਾ ਕੀਤਾ ਹੈ। ਭਾਵ ਉਹਨਾਂ ਵਾਸਤੇ ਪ੍ਰਮੇਸਰ ਕੋਈ ਬਿਗਾਨਾ ਨਹੀਂ ਹੈ।

## ਸਾਜਨ ਸੰਤ; ਕਰਹੁ ਇਹੁ ਕਾਮੁ ॥

ਹੇ ਪਿਆਰੇ (ਸਾਜਨ) ਸੱਜਣੋ (ਸੰਤ) ਸਾਂਤ ਆਤਮਾ ਵਾਲੇ ਪੁਰਖੋ ! ਸਾਰਿਆਂ ਕੰਮਾਂ ਨੂੰ ਛੱਡ ਕੇ ਇਹ ਕੰਮ ਜ਼ਰੂਰ ਕਰਨਾ ਕਰੋ।

**ਪ੍ਰਸ਼ਨ :** ਕਿਹੜਾ ਕੰਮ?

## ਆਨ ਤਿਆਗਿ; ਜਪਹੁ ਹਰਿ ਨਾਮੁ ॥

**ਉੱਤਰ :** (ਆਨ) ਹੋਰ ਸਾਰੀਆਂ ਚੀਜਾਂ **ਵਾ:** ਹੋਰਨਾਂ ਗੱਲਾਂ **ਵਾ:** ਦ੍ਵੈਤ ਨੂੰ ਛੱਡ ਕੇ ਇਕ ਪ੍ਰਮੇਸਰ ਦੇ ਨਾਮ ਦਾ ਹੀ ਜਾਪ ਕਰਨਾ ਕਰੋ। ਭਾਵ ਹੋਰ ਸਾਰੀਆਂ ਚੀਜਾਂ ਛੁੱਟ ਜਾਣ ਤਾਂ ਛੁੱਟ ਜਾਣ, ਭਾਵੇਂ ਘਿਉ ਦੇ ਘੜੇ ਹੀ ਮੂਧੇ ਕਿਉਂ ਨਾ ਹੋ ਜਾਣ ਕੋਈ ਪਰਵਾਹ ਨਹੀਂ ਕਰਨੀ ਚਾਹੀਦੀ। ਪ੍ਰਮੇਸਰ ਦਾ ਨਾਮ ਜ਼ਰੂਰ ਜਪਣਾ ਚਾਹੀਦਾ ਹੈ।

## ਸਿਮਰਿ ਸਿਮਰਿ; ਸਿਮਰਿ ਸੁਖ ਪਾਵਹੁ ॥

ਹੇ ਭਾਈ (ਸਿਮਰਿ) ਸਿਮਰਨੇ ਯੋਗ ਪ੍ਰਮੇਸਰ ਦੇ (ਸਿਮਰਿ) ਸਿਮਰਨ ਨੂੰ (ਸਿਮਰਿ) ਸਿਮਰਨੇ ਕਰਕੇ ਸੁੱਖ (ਪਾਵਹੁ) ਪ੍ਰਾਪਤ ਕਰਨਾ ਕਰੋ।

**ਅਥਵਾ :** ਉਸ ਪ੍ਰਮੇਸਰ ਨੂੰ ਮਨ ਦੁਆਰਾ ਸਿਮਰ ਕੇ, ਬਾਣੀ ਦੁਆਰਾ ਸਿਮਰ ਕੇ ਤੇ ਸਰੀਰ ਦੁਆਰਾ ਸਿਮਰ ਕੇ ਸੁੱਖ ਪਾਉਣਾ ਕਰੋ।

**ਸਿਮਰਉ ਸਿਮਰਿ ਸਿਮਰਿ ਸੁਖ ਪਾਵਉ ਸਾਸਿ ਸਾਸਿ ਸਮਾਲੇ ॥** *(ਅੰਗ : ੬੭੯)*

**ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ ॥ ਕਲਿ ਕਲੇਸ ਤਨ ਮਾਹਿ ਮਿਟਾਵਉ ॥** *(ਅੰਗ : ੨੬੨)*

## ਆਪਿ ਜਪਹੁ; ਅਵਰਹ ਨਾਮੁ ਜਪਾਵਹੁ ॥

ਹੇ ਭਾਈ ! ਫਿਰ ਉਸ ਪ੍ਰਮੇਸਰ ਦੇ ਨਾਮ ਨੂੰ ਆਪ ਵੀ ਜਪਣਾ ਕਰੋ ਤੇ (ਅਵਰਹ) ਹੋਰਨਾਂ ਨੂੰ ਵੀ ਜਪਾਉਣਾ ਕਰੋ। ਭਾਵ ਲੋਕਾਂ ਦੇ ਗੁਰੂ ਬਣ ਕੇ ਉਹਨਾਂ ਨੂੰ ਉਪਦੇਸ਼ ਦੇ ਕੇ ਚੇਲੇ ਹੀ ਨਹੀਂ ਬਣਾਈ ਜਾਣਾ। ਐਸੇ ਪਾਖੰਡ ਨੂੰ ਛੱਡ ਕੇ ਆਪ ਨਾਮ ਜਪਣਾ ਹੈ ਤੇ ਹੋਰਨਾਂ ਨੂੰ ਵੀ ਜਪਾਉਣਾ ਹੈ।

## ਭਗਤਿ ਭਾਇ; ਤਰੀਐ ਸੰਸਾਰੁ ॥

ਉਸ ਅਕਾਲ ਪੁਰਖ ਵਾਹਿਗੁਰੂ ਜੀ ਦੀ (ਭਾਇ) ਪ੍ਰੇਮਾ ਭਗਤੀ ਕਰਨ ਦੇ ਨਾਲ ਹੀ ਸੰਸਾਰ ਤੋਂ (ਤਰੀਐ) ਤਰਨਾ ਹੁੰਦਾ ਹੈ। **ਵਾ:** ਜਿਵੇਂ ਸ਼ਹਿਦ ਵਾਲੀਆਂ ਮੱਖੀਆਂ ਦਾ ਸੁਭਾਅ ਕੌੜਾ ਹੁੰਦਾ ਹੈ ਪਰ ਫਿਰ ਵੀ ਉਹ ਅੱਕ, ਧਤੂਰਾ, ਗੁਲਾਬ ਵਿਚੋਂ ਹਰ ਪ੍ਰਕਾਰ ਦੇ ਕੌੜੇ ਮਿੱਠੇ ਰਸ ਨੂੰ ਲਿਆ ਕੇ ਸ਼ਹਿਦ ਵਿਚ ਜ਼ਹਿਰ ਨੂੰ ਤਿਆਗ ਕੇ ਕੇਵਲ ਮਿਠਾਸ ਹੀ ਪੈਦਾ ਕਰਦੀਆਂ ਹਨ ਇਉਂ ਅਸੀਂ ਵੀ ਮੱਖੀਆਂ ਦੀ ਨਿਆਈਂ ਸਾਧਸੰਗਤ ਵਿਚ ਜੁੜ ਕੇ ਆਪਣੇ ਕੜੱਤਣ ਵਾਲੇ ਸੁਭਾਅ ਨੂੰ ਛੱਡ ਕੇ ਸਾਰਿਆਂ ਵਿਚੋਂ ਗੁਣਾਂ ਨੂੰ ਗ੍ਰਹਿਣ ਕਰਕੇ ਅਕਾਲ ਪੁਰਖ ਵਾਹਿਗੁਰੂ ਜੀ ਦਾ ਪ੍ਰੇਮ ਰੂਪ ਰਸ ਪੈਦਾ ਕਰੀਏ। ਤਾਂ ਸੰਸਾਰ ਸਮੁੰਦਰ ਤੋਂ ਤਰ ਜਾਈਦਾ ਹੈ।

## ਬਿਨੁ ਭਗਤੀ; ਤਨੁ ਹੋਸੀ ਛਾਰੁ ॥

ਪ੍ਰਮੇਸਰ ਦੀ ਭਾਉ ਭਗਤੀ ਤੋਂ ਬਿਨਾਂ ਇਹ ਸਾਰੇ ਸਰੀਰ ਅੰਤ ਨੂੰ (ਛਾਰੁ) ਸੁਆਹ, ਖਾਕ (ਹੋਸੀ) ਹੋ ਜਾਣੇ ਹਨ।

**ਅਥਵਾ :** ਅਕਾਲ ਪੁਰਖ ਦੀ ਭਾਉ ਭਗਤੀ ਤੋਂ ਬਗੈਰ ਇਹ ਸਾਰੇ ਜੀਵ ਵਿਸ਼ਿਆਂ ਵਿਕਾਰਾਂ ਦੀ ਸੰਗਤ ਕਰਨੇ ਕਰਕੇ ਸੁਆਹ ਹੋਏ ਫਿਰਦੇ ਹਨ।

## ਸਰਬ ਕਲਿਆਣ; ਸੂਖ ਨਿਧਿ ਨਾਮੁ ॥

ਸਾਰੀਆਂ (ਕਲਿਆਣ) ਮੁਕਤੀਆਂ (ਸੂਖ) ਚੱਕਰਵਰਤੀ ਰਾਜੇ ਤੋਂ ਲੈ ਕੇ ਬ੍ਰਹਮਾ ਦੇ ਦਰਜੇ ਤੱਕ ਦੇ ਸਾਰੇ ਸੁੱਖ ਅਤੇ (ਨਿਧਿ) ਨੌਂ ਨਿਧੀਆਂ, ਅਠਾਰਾਂ ਸਿਧੀਆਂ, ਇਕ ਨਾਮ ਕਰਕੇ ਹੀ ਪ੍ਰਾਪਤ ਹੁੰਦੇ ਹਨ।

## ਬੂਡਤ ਜਾਤ; ਪਾਏ ਬਿਸ੍ਰਾਮੁ ॥

**ਜੇਤੇ ਜਤਨ ਕਰਤ ਤੇ ਡੂਬੇ ਭਵ ਸਾਗਰੁ ਨਹੀ ਤਾਰਿਓ ਰੇ ॥** (ਅੰਗ : ੩੩੫)

ਜਿਹੜੇ ਲੋਕ ਸੰਸਾਰ ਸਮੁੰਦਰ ਵਿਚ (ਬੂਡਤ) ਡੁਬਦੇ (ਜਾਤ) ਜਾ ਰਹੇ ਹਨ। ਉਹਨਾਂ ਦਾ ਜੀਵਨ ਵੀ ਇਕ ਨਾਮ ਦੇ ਕਰਕੇ (ਬਿਸ੍ਰਾਮੁ) ਵਿਸ਼ਰਾਮ, ਟਿਕਾਅ (ਪਾਏ) ਪਾ ਲੈਂਦਾ ਹੈ। ਭਾਵ ਉਹ ਸੰਸਾਰ ਸਮੁੰਦਰ ਵਿਚ ਡੁੱਬਣ ਤੋਂ ਰਹਿਤ ਹੋ ਕੇ ਮੁਕਤ ਹੋ ਜਾਂਦੇ ਹਨ।

**ਊਪਰਿ ਭੁਜਾ ਕਰਿ ਮੈ ਗੁਰ ਪਹਿ ਪੁਕਾਰਿਆ ਤਿਨਿ ਹਉ ਲੀਆ ਉਬਾਰੀ ॥** (ਅੰਗ : ੭੯੩)

## ਸਗਲ ਦੂਖ ਕਾ; ਹੋਵਤ ਨਾਸੁ ॥

ਫਿਰ ਇਕ ਨਾਮ ਦੇ ਕਰਕੇ ਚਾਰ-ਚੁਫੇਰੇ ਚਿੰਬੜੇ ਹੋਏ (ਸਗਲ) ਸਾਰੇ (ਦੂਖ) ਦੁੱਖਾਂ ਦਾ ਨਾਸ਼ ਵੀ (ਹੋਵਤ) ਹੋ ਜਾਂਦਾ ਹੈ।

## ਨਾਨਕ, ਨਾਮੁ ਜਪਹੁ; ਗੁਨਤਾਸੁ ॥੫॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਇਸ ਲਈ (ਗੁਨਤਾਸੁ) ਗੁਣਾਂ ਦੇ ਖਜ਼ਾਨੇ **ਵਾ:** ਪਾਤਰ ਰੂਪ ਪ੍ਰਮੇਸਰ ਦੇ ਅੰਮ੍ਰਿਤ ਨਾਮ ਨੂੰ ਗੁਰਮਤਿ ਦੁਆਰਾ ਜਪਣਾ ਕਰੋ।

## ਉਪਜੀ ਪ੍ਰੀਤਿ; ਪ੍ਰੇਮ ਰਸੁ ਚਾਉ ॥

ਜਿੰਨ੍ਹਾਂ ਦੇ ਸਰੀਰ ਵਿਚ ਪਹਿਲਾਂ ਪ੍ਰੀਤੀ (ਉਪਜੀ) ਪੈਦਾ ਹੋਈ ਹੈ, ਫਿਰ ਬਾਣੀ ਕਰਕੇ ਕੀਰਤਨ ਗਾਉਣ ਦਾ ਪ੍ਰੇਮ ਪੈਦਾ ਹੋਇਆ ਹੈ। ਉਹਨਾਂ ਦੇ ਮਨ ਵਿਚ ਪ੍ਰਮੇਸਰ ਦੇ ਅੰਮ੍ਰਿਤ ਨਾਮ ਰਸ ਦਾ (ਚਾਉ) ਚਾਅ ਪੈਦਾ ਹੋ ਜਾਂਦਾ ਹੈ ਕਿ ਸਾਨੂੰ ਇਹ ਰਸ ਪ੍ਰਾਪਤ ਹੋ ਜਾਵੇ।

**ਅਥਵਾ :** ਜਿੰਨ੍ਹਾਂ ਨੂੰ ਪਹਿਲਾਂ ਕੰਨਾਂ ਨਾਲ ਪ੍ਰਮੇਸਰ ਦੀ ਵਡਿਆਈ ਸੁਣਨ ਦਾ ਪ੍ਰੇਮ ਪੈਦਾ ਹੋਇਆ ਹੈ। ਫਿਰ ਨੇਤ੍ਰਾਂ ਨਾਲ ਪ੍ਰਮੇਸਰ ਦੇ ਦਰਸ਼ਨ ਕਰਨ ਦੀ ਪ੍ਰੀਤੀ ਪੈਦਾ ਹੋਈ ਹੈ। ਫਿਰ ਰਸਨਾ ਕਰਕੇ ਪ੍ਰਮੇਸਰ ਦੇ ਗੁਣ ਗਾਉਣ ਦਾ ਰਸ ਪੈਦਾ ਹੋਇਆ ਹੈ। ਉਹਨਾਂ ਨੂੰ ਮਨ ਵਿਚ ਪ੍ਰਮੇਸਰ ਦੇ ਮਿਲਣ ਦਾ ਉਤਸ਼ਾਹ ਹੈ। **ਵਾ:** ਤੁਰੀਆ ਪਦ ਦੇ ਦਰਸ਼ਨ ਦਾ ਉਤਸ਼ਾਹ ਹੈ।

**ਅਥਵਾ :** ਜਿੰਨ੍ਹਾਂ ਦੇ ਅੰਦਰ ਪਹਿਲਾਂ ਸੰਗਤ ਕਰਨ ਦੀ ਪ੍ਰੀਤੀ ਪੈਦਾ ਹੋਈ, ਫਿਰ ਪ੍ਰਮੇਸਰ ਦੇ ਗੁਣ ਸੁਨਣ ਦਾ ਪ੍ਰੇਮ ਰਸ ਪੈਦਾ ਹੋਇਆ ਤੇ ਫਿਰ ਸਾਧ ਸੰਗਤ ਵਿਚ ਮਿਲ ਕੇ ਵਾਹਿਗੁਰੂ ਜੀ ਦਾ ਪ੍ਰੇਮ ਰਸ ਪੈਦਾ ਹੋਇਆ ਹੈ। ਉਹਨਾਂ ਨੂੰ ਪ੍ਰਮੇਸਰ ਦੇ ਮਿਲਣ ਦਾ ਉਤਸ਼ਾਹ ਪੈਦਾ ਹੋ ਗਿਆ। ਉਹਨਾਂ ਦੇ ਚਾਅ ਨੂੰ ਪੂਰਾ ਕਰਨ ਲਈ ਅੰਤਰਜਾਮੀ ਅਕਾਲ ਪੁਰਖ ਉਹਨਾਂ ਨੂੰ ਪ੍ਰਾਪਤ ਹੋ ਜਾਂਦਾ ਹੈ।

**ਅਥਵਾ :** ਜਿਸ ਦੇ ਅੰਦਰ ਸਾਧਸੰਗਤ ਵਿਚ ਮਿਲਣ ਦੀ ਪ੍ਰੀਤੀ ਪੈਦਾ ਹੋਈ ਹੈ, ਉਸ ਦਾ ਪਹਿਲਾਂ ਮਨ ਭਾਉਂਦੀ ਚੀਜ ਸਾਧਸੰਗਤ ਨਾਲ ਪ੍ਰੇਮ ਲਗਦਾ ਹੈ, ਫਿਰ ਉਸ ਨੂੰ ਸਾਧਸੰਗਤ ਵਿਚ ਜਾ ਕੇ (ਰਸੁ) ਅਨੰਦ ਆਉਣ ਲੱਗ ਪੈਂਦਾ ਹੈ। ਫਿਰ ਪ੍ਰਮੇਸਰ ਦੇ ਮਿਲਣ ਦਾ ਉਤਸ਼ਾਹ ਪੈਦਾ ਹੁੰਦਾ ਹੈ ਤੇ ਅਖ਼ੀਰ ਪ੍ਰਮੇਸਰ ਦੀ ਪ੍ਰਾਪਤੀ ਹੋ ਜਾਂਦੀ ਹੈ।

**ਅਥਵਾ :** ਜਦੋਂ ਮਨ ਕਰਕੇ ਪ੍ਰੀਤੀ ਪੈਦਾ ਹੋਈ, ਬਾਣੀ ਕਰਕੇ ਪ੍ਰੇਮ ਲੱਗ ਗਿਆ ਤੇ ਸਰੀਰ ਕਰਕੇ ਚਾਅ ਪੈਦਾ ਹੋ ਗਿਆ ਤਦੋਂ ਰਸ ਰੂਪ ਪ੍ਰਮੇਸਰ ਦੀ ਪ੍ਰਾਪਤੀ ਹੋ ਗਈ।

**ਅਥਵਾ :** ਪ੍ਰਮੇਸਰ ਦੇ ਪ੍ਰੇਮ ਰਸ ਦੇ ਚਾਅ ਕਰਕੇ ਹਿਰਦੇ ਵਿਚ ਵਾਹਿਗੁਰੂ ਦੀ ਪ੍ਰੀਤੀ ਪੈਦਾ ਹੋ ਜਾਂਦੀ ਹੈ।

## ਮਨ ਤਨ ਅੰਤਰਿ; ਇਹੀ ਸੁਆਉ ॥

ਇਸ ਪ੍ਰਕਾਰ ਉਹਨਾਂ ਨੇ ਆਪਣੇ ਮਨ ਅਤੇ ਸਰੀਰ ਦੇ ਅੰਦਰ ਇਹੀ (ਸੁਆਉ) ਪ੍ਰਯੋਜਨ **ਵਾ:** ਲਾਭ **ਵਾ:** ਸਵਾਦ **ਵਾ:** ਰਸ ਪ੍ਰਾਪਤ ਕੀਤਾ ਹੈ।

## ਨੇਤ੍ਰਹੁ ਪੇਖਿ ਦਰਸੁ; ਸੁਖੁ ਹੋਇ ॥

ਹੇ ਭਾਈ ! ਸਾਧਸੰਗਤ ਵਿਚ ਜਾ ਕੇ ਇੰਨ੍ਹਾਂ (ਨੇਤ੍ਰਹੁ) ਨੇਤ੍ਰਾਂ ਦੁਆਰਾ ਸੱਚੇ ਪਾਤਸ਼ਾਹ ਜੀ ਦੇ (ਦਰਸੁ) ਦਰਸ਼ਨ (ਪੇਖਿ) ਦੇਖਣ ਦੇ ਨਾਲ ਪੂਰਨ ਸੁੱਖ ਦੀ ਪ੍ਰਾਪਤੀ (ਹੋਇ) ਹੁੰਦੀ ਹੈ।

ਜਿਸ ਪ੍ਰਕਾਰ ਭਾਈ ਗੁਰਦਾਸ ਜੀ ਨੂੰ ਛੇਵੇਂ ਪਾਤਸ਼ਾਹ ਜੀ ਨੇ ਕਾਂਸ਼ੀ ਵਿਚੋਂ ਵਾਪਸ ਬੁਲਾ ਲਿਆ ਸੀ ਤਾਂ ਭਾਈ ਗੁਰਦਾਸ ਜੀ ਨੇ ਸਤਿਗੁਰੂ ਸਾਹਿਬ ਜੀ ਦੇ ਦਰਸ਼ਨਾ ਨੂੰ ਦੇਖ ਕਿ ਕਿਹਾ ਕਿ : "ਦਰਸਨ ਦੇਖਤ ਹੀ ਸੁਧਿ ਕੀ ਨ ਸੁਧਿ ਰਹੀ ਬੁਧਿ ਕੀ ਨ ਬੁਧਿ ਰਹੀ ਮਤਿ ਮੈ ਨ ਮਤਿ ਹੈ ॥" ਐਸਾ ਕਹਿਣ ਨਾਲ ਪਾਰਾਵਾਰ ਤੋਂ ਰਹਿਤ ਅਨੰਦ ਪ੍ਰਾਪਤ ਹੋਇਆ ਸੀ।

## ਮਨੁ ਬਿਗਸੈ; ਸਾਧ ਚਰਨ ਧੋਇ ॥

ਉਸ ਪ੍ਰਮੇਸਰ ਦੇ (ਸਾਧ) ਪਿਆਰਿਆਂ ਸੰਤਾਂ ਭਗਤਾਂ ਦੇ ਚਰਨਾਂ ਨੂੰ (ਧੋਇ) ਧੋ-ਧੋ ਕੇ ਮਨ ਵੀ (ਬਿਗਸੈ)

ਖਿੜਾਅ ਵਿਚ ਆ ਜਾਂਦਾ ਹੈ। ਇਤਨਾਂ ਖਿੜ ਜਾਂਦਾ ਹੈ ਕਿ ਮਨ ਵਿਚੋਂ ਜਨਮਾਂ-ਜਨਮਾਂਤਰਾਂ ਦੇ ਸਾਰੇ ਸ਼ੋਕ ਮਿਟ ਜਾਂਦੇ ਹਨ।

## ਭਗਤ ਜਨਾ ਕੈ; ਮਨਿ ਤਨਿ ਰੰਗੁ ॥

ਉਹਨਾਂ ਭਗਤ ਜਨਾਂ ਦੇ ਮਨ ਅਤੇ ਤਨ ਵਿਚ ਵੀ ਪ੍ਰਮੇਸਰ ਦੇ ਪ੍ਰੇਮ ਦਾ ਰੰਗ ਚੜ੍ਹਿਆ ਰਹਿੰਦਾ ਹੈ।

**ਅਥਵਾ :** ਜਿਸ ਪ੍ਰਕਾਰ ਮੱਟੀ ਵਿਚ ਰੰਗ ਪਾ ਕੇ ਉਸ ਵਿਚ ਬਸਤਰ ਪਾ ਦੇਈਏ ਤਾਂ ਉਸ ਬਸਤਰ ਨੂੰ ਰੰਗ ਚੜ੍ਹ ਜਾਂਦਾ ਹੈ। ਤਿਵੇਂ ਹੀ ਜੋ ਪੁਰਖ ਆਪਣੇ ਮਨ ਰੂਪ ਬਸਤਰ ਨੂੰ ਸੰਤਾਂ ਦੀ ਸੰਗਤ ਰੂਪ ਮੱਟੀ ਵਿਚ ਪਾ ਦੇਵੇ, ਉਸਦੇ ਮਨ ਤੇ ਤਨ ਨੂੰ ਵਾਹਿਗੁਰੂ ਜੀ ਦੇ ਪ੍ਰੇਮ ਤੇ ਅਨੰਦ ਦਾ ਗੂੜ੍ਹਾ ਰੰਗ ਚੜ੍ਹ ਜਾਂਦਾ ਹੈ।

## ਬਿਰਲਾ ਕੋਊ; ਪਾਵੈ ਸੰਗੁ ॥

ਪਰ ਐਸੇ ਸੰਤਾਂ ਮਹਾਪੁਰਖਾਂ ਦੀ (ਸੰਗੁ) ਸੰਗਤ ਨੂੰ (ਕੋਊ) ਕੋਈ (ਬਿਰਲਾ) ਵਿਰਲਾ ਪੁਰਖ ਹੀ (ਪਾਵੈ) ਪ੍ਰਾਪਤ ਕਰਦਾ ਹੈ।

**ਗੁਣ ਨਿਧਾਨ ਭਗਤਨ ਕਉ ਬਰਤਨਿ ਬਿਰਲਾ ਪਾਵੈ ਕੋਈ ॥** *(ਅੰਗ : ੬੧੭)*

## ਏਕ ਬਸਤੁ; ਦੀਜੈ ਕਰਿ ਮਇਆ ॥

ਸੰਗਤ ਅੱਗੇ ਬੇਨਤੀ ਕਰੀਏ ਕਿ ਹੇ ਪ੍ਰਮੇਸਰ! ਸਾਨੂੰ (ਮਇਆ) ਕਿਰਪਾ (ਕਰਿ) ਕਰਕੇ (ਏਕ) ਇਕ ਨਾਮ ਰੂਪ (ਬਸਤੁ) ਵਸਤੂ (ਦੀਜੈ) ਦੇਣਾ ਕਰੋ।

**ਅਥਵਾ :** ਹੇ ਅਕਾਲ ਪੁਰਖ ਜੀ! ਆਪ ਜੀ ਕਿਰਪਾ ਦ੍ਰਿਸ਼ਟੀ ਕਰਕੇ ਸਾਨੂੰ ਇਕ ਇਹ ਵਸਤੂ ਦੇਣਾ ਕਰੋ ਕਿ,

## ਗੁਰ ਪ੍ਰਸਾਦਿ; ਨਾਮੁ ਜਪਿ ਲਇਆ ॥

ਅਸੀਂ ਸਤਿਗੁਰੂ ਸਾਹਿਬ ਜੀ ਦੀ (ਪ੍ਰਸਾਦਿ) ਕਿਰਪਾ ਕਰਕੇ ਪ੍ਰਾਪਤ ਹੋਏ ਅੰਮ੍ਰਿਤ ਨਾਮ ਨੂੰ ਜਪ ਲਿਆ ਕਰੀਏ, ਧਾਰਨ ਕਰ ਲਿਆ ਕਰੀਏ।

## ਤਾ ਕੀ ਉਪਮਾ; ਕਹੀ ਨ ਜਾਇ ॥

ਜਿੰਨ੍ਹਾਂ ਨੇ ਪ੍ਰਮੇਸਰ ਤੋਂ ਇਕ ਨਾਮ ਰੂਪ ਵਸਤੂ ਨੂੰ ਮੰਗਿਆ ਹੈ ਅਤੇ ਗੁਰੂ ਸਾਹਿਬ ਜੀ ਦੀ ਕਿਰਪਾ ਨਾਲ ਨਾਮ ਨੂੰ ਜਪਿਆ ਹੈ। ਤਾਂ ਉਹਨਾਂ (ਕੀ) ਦੀ ਉਪਮਾ ਕਿਸੇ ਪ੍ਰਕਾਰ ਵੀ ਕਹੀ ਨਹੀਂ (ਜਾਇ) ਜਾ ਸਕਦੀ। **ਵਾ:** ਉਹ ਪ੍ਰਮੇਸਰ ਉਹਨਾਂ ਨੂੰ ਪ੍ਰਾਪਤ ਹੋਇਆ ਹੈ ਜਿੰਨ੍ਹਾਂ ਦੀ ਉਪਮਾ ਕਿਸੇ ਪ੍ਰਕਾਰ ਵੀ ਕਹੀ ਨਹੀਂ ਜਾ ਸਕਦੀ।

**ਪ੍ਰਸ਼ਨ :** ਮਹਾਰਾਜ! ਉਹ ਪ੍ਰਮੇਸਰ ਰਹਿੰਦਾ ਕਿੱਥੇ ਹੈ? ਅਤੇ ਕੀ ਉਹ ਇਕ ਦੇਸੀ ਹੈ?

## ਨਾਨਕ; ਰਹਿਆ ਸਰਬ ਸਮਾਇ ॥੬॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਉਹ ਪ੍ਰਮੇਸਰ ਸਾਰਿਆਂ ਵਿਚ ਸਮਾ ਰਿਹਾ ਹੈ।

**ਕਿ ਸਰਬਤ੍ਰ ਦੇਸੈ ॥ ਕਿ ਸਰਬਤ੍ਰ ਭੇਸੈ ॥** *(ਜਾਪੁ ਸਾਹਿਬ)*

**ਅਥਵਾ :** ਗੁਰਮੁਖ ਪਿਆਰਿਆਂ ਦੀ ਪ੍ਰਮੇਸਰ ਵਿਚ ਐਸੀ ਲਿਵ ਲੱਗੀ ਹੋਈ ਹੈ ਕਿ ਉਹਨਾਂ ਨੂੰ ਸਾਰਿਆਂ ਥਾਵਾਂ ਵਿਚ ਇਕ ਅਕਾਲ ਪੁਰਖ ਵਾਹਿਗੁਰੂ ਹੀ ਸਮਾ ਰਿਹਾ ਦਿਸਦਾ ਹੈ।

**ਸਭ ਮਹਿ ਰਵਿ ਰਹਿਆ ਪ੍ਰਭੁ ਏਕੈ ਪੇਖਿ ਪੇਖਿ ਨਾਨਕ ਬਿਗਸਾਈ ॥** *(ਅੰਗ : ੧੨੯੯)*

## ਪ੍ਰਭ ਬਖਸੰਦ; ਦੀਨ ਦਇਆਲ ॥

ਉਹ ਮੇਰਾ (ਪ੍ਰਭ) ਅਕਾਲ ਪੁਰਖ ਵਾਹਿਗੁਰੂ (ਬਖਸੰਦ) ਬਖਸ਼ਿਸ਼ਾਂ ਦੇ ਕਰਨ ਵਾਲਾ ਬਖਸ਼ਿੰਦ ਅਤੇ (ਦੀਨ) ਗਰੀਬਾਂ ਉੱਤੇ ਦਿਆਲਤਾ ਕਰਨ ਵਾਲਾ ਹੈ।

## ਭਗਤਿ ਵਛਲ; ਸਦਾ ਕਿਰਪਾਲ ॥

ਉਹ ਆਪਣੇ ਭਗਤਾਂ ਦਾ (ਵਛਲ) ਪਿਆਰਾ ਹੈ। **ਵਾ:** ਭਗਤਾਂ ਨੂੰ ਪਿਆਰ ਕਰਨ ਵਾਲਾ ਹੈ ਅਤੇ ਸਦਾ ਹੀ (ਕਿਰਪਾਲ) ਕਿਰਪਾ ਦਾ ਘਰ ਹੈ।

## ਅਨਾਥ ਨਾਥ; ਗੋਬਿੰਦ ਗੁਪਾਲ ॥

ਉਹ (ਅਨਾਥ) ਅਨਾਥਾ ਦਾ ਵੀ (ਨਾਥ) ਮਾਲਕ ਹੈ। ਭਾਵ ਜਿੰਨ੍ਹਾਂ ਅਨਾਥਾਂ ਦਾ ਕੋਈ ਵੀ ਮਾਲਕ ਨਹੀਂ ਬਣਦਾ, ਉਹਨਾਂ ਦਾ ਵੀ ਸੁਆਮੀ ਬਣਦਾ ਹੈ। (ਗੋਬਿੰਦ) ਪ੍ਰਿਥਵੀ ਦੀ ਰੱਖਿਆ ਕਰਨ ਵਾਲਾ ਹੈ। **ਵਾ:** ਇੰਦਰੀਆਂ ਦਾ ਪ੍ਰਕਾਸ਼ਕ ਹੈ ਅਤੇ (ਗੁਪਾਲ) ਪ੍ਰਿਥਵੀ ਦੀ ਪਾਲਣਾ ਕਰਨ ਵਾਲਾ ਹੈ।

## ਸਰਬ ਘਟਾ; ਕਰਤ ਪ੍ਰਤਿਪਾਲ ॥

ਉਹ ਪ੍ਰਮੇਸਰ ਸਾਰਿਆਂ (ਘਟਾ) ਸਰੀਰਾਂ ਵਿਚ ਵੀ ਆਪ ਵਿਆਪਕ ਹੈ ਅਤੇ ਸਾਰਿਆਂ ਸਰੀਰਾਂ ਦੀ ਪ੍ਰਤਿਪਾਲਣਾ ਵੀ ਆਪ ਹੀ ਕਰਦਾ ਹੈ।

## ਆਦਿ ਪੁਰਖ; ਕਾਰਣ ਕਰਤਾਰ ॥

ਉਹ ਪ੍ਰਮੇਸਰ ਸਾਰੇ ਜਗਤ ਦਾ (ਆਦਿ) ਮੁੱਢ ਰੂਪ (ਪੁਰਖ) ਸਾਰਿਆਂ ਵਿਚ ਪੂਰਨ ਅਤੇ ਸਾਰਿਆਂ ਕਾਰਣਾ ਨੂੰ ਕਰਨ ਵਾਲਾ ਕਰਤਾਰ ਹੈ।

**ਅਥਵਾ :** ਜਿਸ ਦੇ ਹੱਥ ਵਿਚ ਸਾਰਿਆਂ ਦੀ ਰੋਜੀ, ਚੇਤਨ ਸੱਤਾ ਅਤੇ ਪ੍ਰਾਲਬਧ ਰੂਪ ਤਾਰ ਹੈ। ਉਹ ਅਕਾਲ ਪੁਰਖ ਸਾਰਿਆਂ ਦਾ ਆਦਿ ਰੂਪ ਹੈ, (ਪੁਰਖ) ਪਰਸ਼ਾਰਥ ਦੇਣ ਵਾਲਾ ਹੈ। **ਵਾ:** ਪੂੰ ਆਦਿਕ ਨਰਕਾਂ ਤੋਂ ਰੱਖਿਆ ਕਰਨ ਵਾਲਾ ਹੈਂ ਅਤੇ ਸਾਰਿਆਂ ਦਾ ਕਾਰਨ ਰੂਪ ਹੈ।

## ਭਗਤ ਜਨਾ ਕੇ; ਪ੍ਰਾਨ ਅਧਾਰ ॥

ਫਿਰ ਉਹ ਅਕਾਲ ਪੁਰਖ ਆਪਣੇ ਪਿਆਰੇ ਭਗਤ ਜਨਾਂ ਦੇ ਪ੍ਰਾਣਾਂ ਦਾ (ਅਧਾਰ) ਆਸਰਾ ਰੂਪ ਹੈ।

## ਜੋ ਜੋ ਜਪੈ; ਸੁ ਹੋਇ ਪੁਨੀਤ ॥

ਜਿਹੜਾ ਜਿਹੜਾ ਉਸ ਅਕਾਲ ਪੁਰਖ ਵਾਹਿਗੁਰੂ ਜੀ ਦਾ (ਜਪੈ) ਜਾਪ ਕਰੇਗਾ (ਸੁ) ਉਹੀ ਕੀਤੇ ਹੋਏ ਪਾਪਾਂ ਤੋਂ ਰਹਿਤ ਹੋ ਕੇ (ਪੁਨੀਤ) ਪਵਿੱਤਰ (ਹੋਇ) ਹੋਵੇਗਾ। **ਵਾ:** ਉਸ ਦਾ ਜੀਵਨ ਪਵਿੱਤਰ ਹੋ ਜਾਵੇਗਾ।

## ਭਗਤਿ ਭਾਇ; ਲਾਵੈ ਮਨ ਹੀਤ ॥

ਜਿਹੜਾ (ਭਗਤਿ ਭਾਇ) ਪ੍ਰੇਮਾ ਭਗਤੀ ਨਾਲ ਆਪਣੇ ਮਨ ਦਾ (ਹੀਤ) ਹਿਤ ਭਾਵ ਪ੍ਰੇਮ ਨਾਲ (ਲਾਵੈ) ਲਾ ਲੈਂਦਾ ਹੈ। ਉਹ ਮੁਕਤ ਹੋ ਜਾਂਦਾ ਹੈ।

**ਅਥਵਾ :** ਜਿਹੜਾ ਮਨ ਦਾ ਹਿੱਤ ਲਾ ਕੇ ਪ੍ਰੇਮਾ ਭਗਤੀ ਕਰੇਗਾ ਉਹ ਨਾਮ ਜਪਣ ਵਾਲਾ ਪਵਿੱਤਰ ਹੋ ਜਾਵੇਗਾ। ਫਿਰ ਉਹ ਹੰਕਾਰ ਤੋਂ ਰਹਿਤ ਹੋ ਕੇ ਨਿਮਰਤਾ ਦੇ ਸਾਹਿਤ ਇਉਂ ਬੇਨਤੀਆਂ ਕਰਦਾ ਹੈ ਕਿ,

## ਹਮ ਨਿਰਗੁਨੀਆਰ; ਨੀਚ ਅਜਾਨ ॥

ਹੇ ਪ੍ਰਮੇਸਰ! ਅਸੀਂ (ਨਿਰਗੁਨੀਆਰ) ਸਭ ਗੁਣਾਂ ਤੋਂ ਰਹਿਤ ਨੀਚ ਕਰਮਾਂ ਨੂੰ ਕਰਨ ਵਾਲੇ ਅਤੇ ਤੁਹਾਡੇ ਗਿਆਨ ਵੱਲੋਂ (ਅਜਾਨ) ਅਣਜਾਣ ਅਗਿਆਤ ਹਾਂ।

**ਨੀਚੁ ਅਨਾਥੁ ਅਜਾਨੁ ਮੈ ਨਿਰਗੁਨੁ ਗੁਣਹੀਨੁ ॥**
**ਨਾਨਕ ਕਉ ਕਿਰਪਾ ਭਈ ਦਾਸੁ ਅਪਨਾ ਕੀਨੁ ॥** *(ਅੰਗ : ੮੧੪)*

## ਨਾਨਕ, ਤੁਮਰੀ ਸਰਨਿ; ਪੁਰਖ ਭਗਵਾਨ ॥੭॥

ਸਤਿਗੁਰੂ ਸਾਹਿਬ ਜੀ ਫੁਰਮਾਨ ਕਰਦੇ ਹਨ ਕਿ ਉਹ ਗੁਰਮੁਖ ਪਿਆਰੇ ਇਸ ਪ੍ਰਕਾਰ ਬੇਨਤੀਆਂ ਕਰਦੇ ਹਨ ਕਿ ਹੇ (ਪੁਰਖ) ਪੂਰਨ (ਭਗਵਾਨ) ਖਟ ਭਗਾ ਸੰਪੰਨ ਪ੍ਰਮੇਸਰ "ਈਸੂਰ ਕੇ ਖਟ ਗੁਨ ਕੋ ਜਾਨ। ਜਾਤੇ ਕਹਿਯਤ ਹੈ ਭਗਵਾਨ।" ਅਸੀਂ ਤੇਰੀ ਸ਼ਰਨ ਵਿਚ ਆਏ ਹਾਂ।

## ਸਰਬ ਬੈਕੁੰਠ; ਮੁਕਤਿ ਮੋਖ ਪਾਏ ॥

ਉਹ (ਸਰਬ) ਸਾਰੇ ਪੁਰਖ ਬੈਕੁੰਠ ਦੀਆਂ *ਚਾਰੇ (ਮੁਕਤਿ) ਮੁਕਤੀਆਂ 'ਤੇ (ਮੋਖ) ਕੈਵਲ ਮੁਕਤੀ ਨੂੰ ਵੀ ਪਾ ਲੈਂਦੇ ਹਨ।

**ਅਥਵਾ :** ਉਹਨਾਂ ਨੇ ਜੀਵ ਦੇ ਰਾਜ ਤੋਂ ਲੈ ਕੇ ਬੈਕੁੰਠ ਤੱਕ ਦੇ (ਸਰਬ) ਸਾਰੇ ਸੁੱਖ (ਮੁਕਤਿ) ਬੈਕੁਠ ਦੀਆਂ ਚਾਰੇ ਮੁਕਤੀਆਂ ਤੇ ਕੈਵਲ ਮੁਕਤੀ ਨੂੰ ਪਾ ਲਿਆ ਹੈ। **ਵਾ:** ਉਹਨਾਂ ਨੇ (ਬੈ+ਕੁੰਠ) ਆਪਣੇ ਚਿੱਤ ਨੂੰ (ਬੈ) ਦ੍ਵੈਤ ਵੱਲੋਂ (ਕੁੰਠ) ਰੋਕ ਕੇ ਕੈਵਲ ਮੁਕਤੀ ਨੂੰ ਪ੍ਰਾਪਤ ਕੀਤਾ ਹੈ।

**ਪ੍ਰਸ਼ਨ :** ਮਹਾਰਾਜ! ਇਹ ਦਾਤ ਕਿੱਥੋਂ ਮਿਲਦੀ ਹੈ?

## ਏਕ ਨਿਮਖ; ਹਰਿ ਕੇ ਗੁਨ ਗਾਏ ॥

**ਉੱਤਰ :** ਜਿਨ੍ਹਾਂ ਨੇ (ਏਕ) ਇਕ ਨਿਮਖ ਮਾਤਰ ਸਮੇਂ ਵਿਚ ਹੀ (ਹਰਿ) ਅਕਾਲ ਪੁਰਖ (ਕੇ) ਦੇ (ਗੁਨ) ਗੁਣ ਗਾਏ ਹਨ।

**ਅਥਵਾ :** ਜਦੋਂ ਰੋਮ ਰੋਮ ਵਿਚੋਂ ਪ੍ਰਮੇਸਰ ਦੇ ਨਾਮ ਦਾ ਸਿਮਰਨ ਹੋਣ ਲੱਗ ਜਾਏ ਤਦੋਂ (ਹਰਿ) ਪ੍ਰਮੇਸਰ ਦੇ ਗੁਣਾਂ ਨੂੰ (ਏਕ ਨਿਮਖ) ਅੱਖ ਖੋਲ੍ਹਣ ਮੀਚਣ ਜਿੰਨ੍ਹੇਂ ਚਿਰ ਗਾਉਣ ਨਾਲ ਹੀ ਬੈਕੁੰਠ ਦੀਆਂ ਸਾਰੀਆਂ ਮੁਕਤੀਆਂ ਅਤੇ ਕੈਵਲਯ ਮੋਖ ਦਾ ਅਨੰਦ ਪ੍ਰਾਪਤ ਹੁੰਦਾ ਹੈ।

---

* **ਚਾਰ ਪ੍ਰਕਾਰ ਦੀਆਂ ਮੁਕਤੀਆਂ :** ੧. ਸਾਲੋਕ, ੨. ਸਾਮੀਪ, ੩. ਸਾਰੂਪ, ੪. ਸਾਯੁਜ।
**੧. ਸਾਲੋਕ :** ਉਪਾਸ਼ਕ ਨੂੰ ਆਪਣੇ ਉਪਾਸਯ ਦਾ ਲੋਕ ਪ੍ਰਾਪਤ ਹੋ ਜਾਣਾ।
**੨. ਸਾਮੀਪ :** ਉਪਾਸ਼ਕ ਦਾ ਆਪਣੇ ਉਪਾਸਯ ਦੇ ਨਿਕਟਵਰਤੀ ਹੋ ਜਾਣਾ।
**੩. ਸਾਰੂਪ :** ਉਪਾਸ਼ਕ ਦਾ ਆਪਣੇ ਉਪਾਸਯ ਵਰਗਾ ਹੀ ਸਰੂਪ ਹੋ ਜਾਣਾ ਭਾਵ ਆਪਣੇ ਇਸ਼ਟ ਦੇ ਤੁਲ ਸਕਲ ਦਾ ਹੋਣਾ।
**੪. ਸਾਯੁਜ :** ਜਿਸਦੀ ਉਪਾਸ਼ਨਾ ਕਰਦੇ ਹਾਂ ਉਸਦੀ ਪ੍ਰਾਪਤੀ ਹੋ ਜਾਣਾ। ਇਸ ਵਿਚ ਜੀਵ ਇਕੋ ਵੇਲੇ ਹਜ਼ਾਰ ਰੂਪ ਧਾਰ ਕੇ ਹਜ਼ਾਰ ਕੰਮ ਵੱਖੋ-ਵੱਖਰੇ ਤਾਂ ਕਰ ਸਕਦਾ ਹੈ। ਪਰ ਉਤਪਤੀ, ਪਾਲਣਾ, ਲੈਅਤਾ ਦੀ ਸ਼ਕਤੀ ਪ੍ਰਮੇਸਰ ਨੇ ਆਪਣੇ ਅਧੀਨ ਰੱਖੀ ਹੋਈ ਹੈ। ਭਾਵ ਕਿ ਸਾਯੁਜ ਮੁਕਤੀ ਦੀ ਪ੍ਰਾਪਤੀ ਕਰਕੇ ਉਤਪਤੀ, ਪਾਲਣਾ, ਲੈਅਤਾ ਇੰਨ੍ਹਾਂ ਤਿੰਨਾਂ ਨੂੰ ਛੱਡ ਕੇ ਬਾਕੀ ਸਭ ਕੁਝ ਕਰ ਸਕਦਾ ਹੈ। ਇਹ ਸਾਯੁਜ ਮੁਕਤੀ ਹੈ। ਫਿਰ ਜਿਵੇਂ ਪਾਣੀ ਵਿਚ ਲੂਣ ਦੀ ਡਲੀ ਖੁਰ ਕੇ ਪਾਣੀ ਵਿਚ ਹੀ ਮਿਲ ਜਾਂਦੀ ਹੈ ਇਕ ਰੂਪ ਹੋ ਜਾਂਦੀ ਹੈ। ਪਰ ਜਦੋਂ ਪਾਣੀ ਮੂੰਹ ਨੂੰ ਲਾਇਆ ਤਾਂ ਉਸ ਵਿਚੋਂ ਲੂਣ ਦਾ ਸਵਾਦ ਆਉਂਦਾ ਹੈ ਤਾਂ ਸਮਝੀਦਾ ਹੈ ਕਿ ਇਸ ਵਿਚ ਲੂਣ ਹੈ। ਇਉਂ ਹੀ ਸਾਯੁਜ ਮੁਕਤੀ ਵਾਲਾ ਆਪਣੇ ਉਪਾਸ਼ਯ ਦੀ ਪ੍ਰਾਪਤੀ ਕਰਕੇ ਵੀ ਸੂਖਮ ਰੂਪ ਵਿਚ ਥੋੜਾ ਵੱਖਰਾ ਹੁੰਦਾ ਹੈ। ਭਾਵ ਉਸ ਕੋਲ ਆਪਣੇ ਉਪਾਸ਼ਯ ਵਾਂਗ ਸਾਰੀਆਂ ਸ਼ਕਤੀਆਂ ਤਾਂ ਹਨ ਪਰ ਉਤਪਤੀ, ਪਾਲਣਾ ਲੈਅਤਾ ਦੀ ਸ਼ਕਤੀ ਨਹੀਂ ਹੈ।

**ਨੋਟ :** ਕੈਵਲ ਮੋਖ ਸਾਖਿਆਤ ਭਾਵ ਅਪ੍ਰੋਖ ਫਲ ਹੈ ਅਤੇ ਬੈਕੁੰਠ ਦੀਆਂ ਸਾਰੀਆਂ ਮੁਕਤੀਆਂ ਪ੍ਰੋਖ ਫਲ ਹਨ ਕਿਉਂਕਿ ਇੰਨ੍ਹਾਂ ਨੂੰ ਸਰੀਰ ਤਿਆਗ ਕੇ ਦੇਖਣਾ ਪੈਂਦਾ ਹੈ।

**ਪ੍ਰਸ਼ਨ :** ਇਹ ਵਡਿਆਈਆਂ ਤੇ ਸੁੱਖ ਕਿਸ ਨੂੰ ਪ੍ਰਾਪਤ ਹੁੰਦੇ ਹਨ?

## ਅਨਿਕ ਰਾਜ; ਭੋਗ ਬਡਿਆਈ ॥

**ਉੱਤਰ :** ਉਹਨਾਂ ਨੂੰ ਅਨੇਕ ਪ੍ਰਕਾਰ ਦੇ ਰਾਜ ਦੇ ਭੋਗਾਂ ਦੀ ਪ੍ਰਾਪਤੀ ਰੂਪ ਵਡਿਆਈ ਪ੍ਰਾਪਤ ਹੋਈ ਹੈ।

**ਅਥਵਾ :** ਉਹਨਾਂ ਨੂੰ ਸਾਰਿਆਂ ਮੁਲਕਾਂ ਦੇ ਰਾਜ, ਅਨੇਕਾਂ ਭੋਗ ਪਦਾਰਥ ਤੇ ਅਨੇਕ ਪ੍ਰਕਾਰ ਦੀਆਂ ਵਡਿਆਈਆਂ ਪ੍ਰਾਪਤ ਹੋ ਗਈਆਂ ਹਨ।

**ਅਥਵਾ :** ਉਹਨਾਂ ਨੂੰ ਅਨੇਕਾਂ ਦੁਨੀਆਂ **ਵਾ:** ਚੱਕਵਰਤੀ ਪਾਤਸ਼ਾਹੀਆਂ ਦੇ ਸਾਰੇ ਰਾਜਾਂ ਦੇ ਸੁੱਖ, (ਭੋਗ) ਖਾਣ ਵਾਲੇ ਸਾਰੇ ਭੋਗ ਪਦਾਰਥ ਅਤੇ ਬ੍ਰਹਮਾ, ਵਿਸ਼ਨੂੰ, ਸ਼ਿਵ **ਵਾ:** ਹਿਰਨਗਰਭ, ਵੈਰਾਟ, ਅਬਿਆਕ੍ਰਿਤ ਆਦਿਕ ਸਾਰਿਆਂ ਦੀਆਂ ਵਡਿਆਈਆਂ ਪ੍ਰਾਪਤ ਹੋ ਜਾਂਦੀਆਂ ਹਨ।

## ਹਰਿ ਕੇ ਨਾਮ ਕੀ ਕਥਾ; ਮਨਿ ਭਾਈ ॥

ਜਿੰਨ੍ਹਾਂ ਦੇ ਮਨ ਵਿਚ ਪ੍ਰਮੇਸਰ ਦੇ ਨਾਮ ਦੀ ਕਥਾ ਭਾਅ ਜਾਂਦੀ ਹੈ।

## ਬਹੁ ਭੋਜਨ; ਕਾਪਰ ਸੰਗੀਤ ॥

ਫਿਰ ਉਹਨਾਂ ਨੇ (ਬਹੁ) ਅਨੇਕਾਂ ਤਰ੍ਹਾਂ ਦੇ ਭੋਜਨ ਵੀ ਛਕ ਲਏ ਹਨ। ਅਨੇਕ ਪ੍ਰਕਾਰ ਦੇ (ਕਾਪਰ) ਬਸਤਰ ਵੀ ਪਹਿਨ ਲਏ ਹਨ ਅਤੇ ਸਾਰਿਆਂ ਗਵੱਈਆਂ ਦੁਆਰਾ ਗਾਏ (ਸੰਗੀਤ) ਰਾਗ ਵੀ ਸੁਣ ਲਏ ਹਨ **ਵਾ:** ਸਾਰੇ ਰਾਗ ਆਪ ਵੀ ਗਾ ਲਏ ਹਨ।

**ਨੋਟ :** ਇੱਥੇ ਕਈ ਸੱਜਣ ਪਿਆਰੇ ਪਾਠ "ਬਹੁ ਭੋਜਨ ਕਾ ਪਰ ਸੰਗੀਤ" ਕਰਦੇ ਹਨ ਕਿ ਬਹੁਤੇ ਭੋਜਨਾਂ ਦੀ ਪ੍ਰਾਪਤੀ ਪਰ ਵਿਸ਼ੇਸ਼ ਕਰਕੇ (ਸੰਗੀਤ) ਸੰਗਤ ਕਰਕੇ ਹੀ ਹੋਣੀ ਹੈ। **ਵਾ:** ਬਹੁਤੇ ਭੋਜਨਾਂ ਦਾ ਵਿਸ਼ੇਸ਼ ਕਰਕੇ ਸੰਗੀ ਹੋ ਜਾਂਦਾ ਹੈ। **ਵਾ:** ਵਿਸ਼ੇਸ਼ ਕਰਕੇ ਸੰਗੀਤ ਦਾ ਜਾਣੂ ਹੋ ਜਾਂਦਾ ਹੈ। ਪਰ ਅਸਲ ਪਾਠ "ਬਹੁ ਭੋਜਨ ਕਾਪਰ ਸੰਗੀਤ" ਹੀ ਕਰਨਾ ਹੈ।

## ਰਸਨਾ ਜਪਤੀ; ਹਰਿ ਹਰਿ ਨੀਤ ॥

ਜਿੰਨ੍ਹਾਂ ਦੀ ਰਸਨਾ (ਹਰਿ) ਹਰੀ (ਹਰਿ) ਪ੍ਰਮੇਸਰ ਦੇ ਨਾਮ ਨੂੰ (ਨੀਤ) ਨਿਤਾਪ੍ਰਤੀ ਜਪਦੀ ਰਹਿੰਦੀ ਹੈ।

## ਭਲੀ ਸੁਕਰਨੀ; ਸੋਭਾ ਧਨਵੰਤ ॥

ਉਹ ਸਾਰੀ ਦੁਨੀਆਂ ਨਾਲੋਂ (ਭਲੀ) ਚੰਗੀ (ਸੁਕਰਨੀ) ਸ੍ਰੇਸ਼ਟ ਕਰਨੀ (ਸੋਭਾ) ਲੋਕਾਂ ਵਿਚ ਚੰਗੀ ਸੋਭਾ ਅਤੇ (ਧਨਵੰਤ) ਧਨ ਵਾਲੇ ਧਨਵੰਤ ਹੋਏ ਹਨ।

**ਅਥਵਾ :** ਉਹਨਾਂ ਦੀ (ਸੁਕਰਨੀ) ਸ੍ਰੇਸ਼ਟੀ ਕਰਨੀ ਭਗਤੀ ਵੀ ਚੰਗੀ ਹੈ, ਲੋਕ ਪ੍ਰਲੋਕ ਵਿਚ ਚੰਗੀ ਸੋਭਾ ਹੈ ਅਤੇ ਉਹ (ਧਨਵੰਤ) ਨਾਮ ਰੂਪ ਧਨ ਵਾਲੇ ਹਨ।

## ਹਿਰਦੈ ਬਸੇ; ਪੂਰਨ ਗੁਰ ਮੰਤ ॥

ਜਿੰਨ੍ਹਾਂ ਦੇ ਹਿਰਦਿਆਂ ਵਿਚ ਪੂਰਨ (ਗੁਰ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦਾ (ਮੰਤ) ਵਾਹਿਗੁਰੂ ਮੰਤਰ ਵੱਸ ਜਾਂਦਾ ਹੈ। ਭਾਵ ਜਿਸਦੇ ਹਿਰਦੇ ਵਿਚ ਸਤਿਗੁਰੂ ਸਾਹਿਬ ਜੀ ਦਾ ਸ੍ਰੇਸ਼ਟ ਉਪਦੇਸ਼

ਵੱਸ ਜਾਂਦਾ ਹੈ ਉਸਦੀ ਸਾਰਿਆਂ ਨਾਲੋਂ ਚੰਗੀ ਕਮਾਈ ਹੈ, ਚੰਗੀ ਵਡਿਆਈ ਹੈ ਅਤੇ ਉਹ ਸਾਰਿਆਂ ਨਾਲੋਂ ਵੱਧ ਧਨ ਵਾਲੇ ਹਨ।

**ਪ੍ਰਸ਼ਨ :** ਇਹ ਗੁਣ ਕਿੱਥੋਂ ਮਿਲਦੇ ਹਨ?

**ਉੱਤਰ :** ਹੇ ਭਾਈ! ਇਉਂ ਬੇਨਤੀ ਕਰੀਏ।

## ਸਾਧਸੰਗਿ; ਪ੍ਰਭ ਦੇਹੁ ਨਿਵਾਸ ॥

ਹੇ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਜੀ ਸਾਨੂੰ ਆਪ ਦੀ ਸਾਧਸੰਗਤ ਵਿਚ ਨਿਵਾਸ ਬਖਸ਼ ਦੇਣਾ ਕਰੋ। ਤਾਂ ਜੋ ਸਾਡਾ ਮਨ ਸਾਧਸੰਗਤ ਵਿਚ ਟਿਕ ਕੇ ਕਥਾ ਕੀਰਤਨ ਸੁਣਨ ਵਿਚ ਲੱਗ ਜਾਵੇ। **ਵਾ:** ਸਾਨੂੰ (ਨਿ+ਵਾਸ) (ਵਾਸ) ਵਾਸ਼ਨਾਵਾਂ ਤੋਂ (ਨਿ) ਰਹਿਤ ਕਰਕੇ ਸਾਧ ਸੰਗਤ ਵਿਚ ਟਿਕਾਉਣਾ ਕਰੋ।

ਹੇ ਭਾਈ! ਇਸ ਪ੍ਰਕਾਰ ਬੇਨਤੀ ਕਰਕੇ ਜਦੋਂ ਸਾਡਾ ਮਨ ਟਿਕ ਗਿਆ ਤਾਂ ਸਾਰੇ ਗੁਣਾਂ ਦੀ ਪ੍ਰਾਪਤੀ ਸਾਧਸੰਗਤ ਵਿਚ ਹੀ ਹੋ ਜਾਂਦੀ ਹੈ।

## ਸਰਬ ਸੂਖ; ਨਾਨਕ ਪਰਗਾਸ ॥੮॥੨੦॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਦੋਂ ਮਨ ਦਾ ਸਾਧਸੰਗਤ ਵਿਚ ਨਿਵਾਸ ਹੋ ਜਾਂਦਾ ਹੈ ਤਾਂ ਸਾਰੇ ਸੁੱਖ (ਪਰਗਾਸ) ਪਰਗਟ ਹੋ ਜਾਂਦੇ ਹਨ। **ਵਾ:** ਹਿਰਦੇ ਅੰਦਰ ਗਿਆਨ ਦਾ ਪ੍ਰਕਾਸ਼ ਹੋ ਆਉਂਦਾ ਹੈ। ਪ੍ਰਮੇਸਰ ਦੇ ਨਾਮ ਵਿਚ ਜੁੜਨ ਤੇ ਸਾਧਸੰਗਤ ਕਰਨ ਦਾ ਇਤਨਾ ਵੱਡਾ ਫਲ ਹੈ।

## ਸਲੋਕੁ ॥
## ਸਰਗੁਨ ਨਿਰਗੁਨ ਨਿਰੰਕਾਰ; ਸੁੰਨ ਸਮਾਧੀ ਆਪਿ ॥

ਜੋ (ਨਿਰੰਕਾਰ) ਮਾਇਕੀ ਅਕਾਰਾਂ ਤੋਂ ਰਹਿਤ ਪ੍ਰਮੇਸਰ ਹੈ, ਉਹ ਆਪ ਹੀ (ਨਿਰਗੁਨ) ਤਿੰਨਾਂ ਗੁਣਾਂ ਤੋ ਅਤੀਤ ਹੈ, ਆਪ ਹੀ (ਸੁੰਨ) ਅਫੁਰ ਰੂਪ ਹੈ ਅਤੇ ਆਪ ਹੀ ਸਮਾਧੀ ਲਾਉਣ ਵਾਲਾ ਸਰਗੁਣ ਸਰੂਪ ਹੈ।

**ਅਥਵਾ :** (ਸੁੰਨ) ਅਫੁਰ ਰੂਪ ਸਮਾਧੀ ਲਾਉਣ ਵਾਲਾ ਨਿਰਗੁਣ ਸਰੂਪ (ਨਿਰੰਕਾਰ) ਪ੍ਰਮੇਸਰ ਜਦੋਂ ਸਰਗੁਣ ਸਰੂਪ ਧਾਰ ਕੇ ਪਰਲੋ ਕਰਦਾ ਹੈ, ਉਸ ਵਕਤ ਸਮਾਧੀ ਲਾ ਕੇ ਬੈਠਣ ਵਾਲਾ ਵੀ ਉਹ ਆਪ ਹੀ ਹੈ।

**ਅਥਵਾ :** ਉਹ ਨਿਰਗੁਣ ਨਿਰੰਕਾਰ ਪ੍ਰਮੇਸਰ (ਸੁੰਨ) ਅਫੁਰ ਰੂਪ ਹੈ, ਭਾਵ ਉਸ ਵਿਚ ਕਿਸੇ ਪ੍ਰਕਾਰ ਦਾ ਕੋਈ ਫੁਰਨਾ ਨਹੀਂ ਹੈ। ਫਿਰ ਉਹ ਸਾਰੇ ਜਗਤ ਨੂੰ ਰਚ ਕੇ ਲੀਨ ਕਰਨ ਵਾਲਾ ਸਰਗੁਣ ਸਰੂਪ ਵਿਚ ਵੀ ਆਪ ਹੀ ਹੈ **ਵਾ:** (ਸੁੰਨ) ਅਫੁਰ ਰੂਪ ਸਮਾਧੀ ਵਿਚ ਵੀ ਉਹ ਆਪ ਹੀ ਹੈ।

ਜਦੋਂ ਚਿਤ ਦੀ ਬਿਰਤੀ ਵਿਚ ਸਮਾਧੀ ਜੁੜ ਜਾਵੇ ਤਾਂ ਉਸ ਵਕਤ ਨਿਰਗੁਣ ਤੇ ਸਰਗੁਣ ਇੱਕੋ ਹੀ ਸਰੂਪ ਹੋ ਜਾਂਦੇ ਹਨ। ਮਾਇਆ ਸਬਲ ਕਰਕੇ ਉਸ ਨੂੰ ਸਰਗੁਣ ਕਿਹਾ ਜਾਂਦਾ ਹੈ ਅਤੇ ਤਿੰਨਾਂ ਗੁਣਾਂ ਤੋਂ ਅਤੀਤ ਹੋਣ ਕਰਕੇ ਉਸ ਨੂੰ ਨਿਰਗੁਣ ਨਿਰੰਕਾਰ ਕਿਹਾ ਜਾਂਦਾ ਹੈ।

## ਆਪਨ ਕੀਆ ਨਾਨਕਾ; ਆਪੇ ਹੀ ਫਿਰਿ ਜਾਪਿ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਹ ਸਾਰੇ ਜਗਤ ਦੀ ਵਾਹਿਗੁਰੂ ਨੇ ਆਪ ਹੀ ਰਚਨਾ (ਕੀਆ) ਕੀਤੀ ਹੈ ਅਤੇ ਉਹ ਆਪ ਹੀ ਇਸ ਦੀ ਪਾਲਣਾ, ਪੋਸ਼ਣਾ ਨੂੰ (ਜਾਪਿ) ਜਾਨਣ ਵਾਲਾ ਹੈ। **ਵਾ:** ਆਪ ਹੀ ਰਾਜਸੀ, ਸਾਂਤਕੀ, ਤਾਮਸੀ ਸੰਸਾਰ ਦੇ ਸੁਭਾਵਾਂ ਨੂੰ ਜਾਣਦਾ ਹੈ। **ਵਾ:** ਆਪਣੇ ਆਪ ਨੂੰ ਆਪ ਹੀ ਜਾਣਦਾ ਹੈ। **ਵਾ:** ਆਪਣੇ ਜਾਪ ਨੂੰ ਆਪ ਹੀ ਜਪਦਾ ਹੈ।

**ਅਥਵਾ :** ਜਿਸ ਦੇ ਤਾਈਂ ਉਸ ਨੇ ਆਪਣਾ ਬਨਾਉਣਾ ਕੀਤਾ ਹੈ ਉਸ ਤੋਂ ਆਪ ਹੀ ਆਪਣਾ ਨਾਮ ਜਪਾਉਣਾ ਕੀਤਾ ਹੈ।

## ਅਸਟਪਦੀ ॥

ਇਸ ਅਸਟਪਦੀ ਦੇ ਵਿਚ ਮਹਾਂ ਪਰਲੋ ਦੀ ਰੀਤੀ ਦਾ ਵਰਨਣ ਕਰਦੇ ਹਨ।

ਪਰਲੋ ਪੰਜ ਪ੍ਰਕਾਰ ਦੀ ਹੁੰਦੀ ਹੈ।

੧. ਨਿੱਤ ਪਰਲੋ, ੨. ਨਮਿੱਤ ਪਰਲੋ, ੩. ਅਵਾਂਤ੍ਰ ਭਾਵ ਪ੍ਰਾਕ੍ਰਿਤਕ ਪਰਲੋ, ੪. ਮਹਾਂ ਪਰਲੋ, ੫. ਗਿਆਨ ਪਰਲੋ।

**੧. ਨਿੱਤ ਪਰਲੋ :** ਜਦੋਂ ਅਸੀਂ ਸੌਂ ਜਾਂਦੇ ਹਾਂ ਤਾਂ ਉਸ ਵੇਲੇ ਸਾਨੂੰ ਕੋਈ ਵੀ ਹੋਸ਼ ਨਹੀਂ ਰਹਿੰਦੀ ਭਾਵੇਂ ਕੋਈ ਆ ਕੇ ਸਾਡੀ ਪੱਗੜੀ, ਜੁੱਤੀ ਜਾਂ ਕੋਈ ਹੋਰ ਵਸਤੂ ਆਦਿਕ ਲੈ ਜਾਵੇ। ਇਸ ਨੂੰ ਨਿੱਤ ਦੀ ਪਰਲੋ ਕਿਹਾ ਜਾਂਦਾ ਹੈ।

**੨. ਨਮਿੱਤ ਪਰਲੋ :** ਕਰਤਾ ਪੁਰਖ ਨੇ ਜੋ ਉਮਰ ਇਸ ਮਨੁੱਖ ਨੂੰ ਦਿੱਤੀ ਹੈ। ਜਦੋਂ ਪ੍ਰਾਲਬਧ ਪੂਰੀ ਹੋ ਜਾਂਦੀ ਹੈ ਤਾਂ ਮਨੁੱਖ ਇਸ ਸਰੀਰ ਨੂੰ ਛੱਡ ਦਿੰਦਾ ਹੈ, ਭਾਵ ਸਰੀਰ ਦਾ ਅੰਤ ਹੋ ਜਾਂਦਾ ਹੈ। ਇਸ ਨੂੰ ਨਮਿੱਤ ਪਰਲੋ ਕਿਹਾ ਜਾਂਦਾ ਹੈ।

**੩. ਅਵਾਂਤ੍ਰ ਪਰਲੋ ਭਾਵ ਪ੍ਰਾਕ੍ਰਿਤਕ ਪਰਲੋ :** ਜਦੋਂ ਬ੍ਰਹਮਾ ਜੀ ਦਾ ਦਿਨ ਗੁਜਰ ਜਾਂਦਾ ਹੈ। ਬ੍ਰਹਮਾ ਰਾਤ ਨੂੰ ਸੌਂ ਜਾਂਦਾ ਹੈ। ਉਸ ਵੇਲੇ ਕਦੇ ਪਾਣੀ ਦੀ ਪਰਲੋ, ਕਦੇ ਅਗਨੀ ਦੀ ਪਰਲੋ ਆਦਿ ਇੰਨ੍ਹਾਂ ਸਥੂਲ ਤੱਤਾਂ ਦੀ ਪਰਲੋ ਹੋ ਜਾਂਦੀ ਹੈ। ਫਿਰ ਦਿਨ ਚੜ੍ਹੇ ਤੋਂ ਬ੍ਰਹਮਾ ਜਗਤ ਦੀ ਰਚਨਾ ਕਰਨ ਲੱਗ ਜਾਂਦਾ ਹੈ ਅਤੇ ਜਦੋਂ ਫੇਰ ਸੌਂ ਜਾਂਦਾ ਹੈ, ਉਸ ਸਮੇਂ ਫਿਰ ਪਰਲੋ ਹੋ ਜਾਂਦੀ ਹੈ।

**੪. ਮਹਾਂ ਪਰਲੋ :** ਜਦੋਂ ਬ੍ਰਹਮਾ, ਵਿਸ਼ਨੂੰ, ਸ਼ਿਵ ਜੀ ਤਿੰਨਾਂ ਦੀਆਂ ਉਮਰਾਂ ਪੂਰੀਆਂ ਹੋ ਜਾਂਦੀਆਂ ਹਨ ਤਾਂ ਜਿਵੇਂ ਕੋਈ ਮਦਾਰੀ ਸਾਰੀਆਂ ਚੀਜਾਂ ਨੂੰ ਝੋਲੀ ਵਿਚ ਪਾ ਲੈਂਦਾ ਹੈ। ਇਸੇ ਪ੍ਰਕਾਰ ਉਹ ਅੰਤਰਜਾਮੀ ਪ੍ਰਮੇਸ਼ਰ ਉਸ ਵੇਲੇ ਸਾਰੀ ਸ੍ਰਿਸ਼ਟੀ ਦੀ ਰਚਨਾ ਨੂੰ ਆਪਣੀ ਇੱਛਾ ਰੂਪ ਝੋਲੀ ਵਿਚ ਪਾ ਕੇ ਸਾਰੇ ਜਗਤ ਦੀ ਪਰਲੋ ਕਰ ਦਿੰਦਾ ਹੈ। ਫਿਰ ਉਹ ਇਕ ਆਪ ਹੀ ਰਹਿ ਜਾਂਦਾ ਹੈ। ਉਸ ਇਕ ਤੋਂ ਬਗੈਰ ਹੋਰ ਕੋਈ ਰਚਨਾ ਨਹੀਂ ਹੁੰਦੀ। ਨਾ ਹੀ ਪੰਜ ਸਥੂਲ ਤੱਤ, ਨਾ ਹੀ ਸੂਖਮ ਤੱਤ ਹੁੰਦੇ ਹਨ।

**ਬ੍ਰਹਮਾ ਬਿਸਨੁ ਮਹੇਸੁ ਨ ਕੋਈ ॥ ਅਵਰੁ ਨ ਦੀਸੈ ਏਕੋ ਸੋਈ ॥** *(ਅੰਗ : ੧੦੩੫)*

**ਬ੍ਰਹਮਾ ਜੂ ਕੇ ਜਨਮ ਤੇ ਪ੍ਰਗਟ ਹੋਤ ਸੰਸਾਰ।**
**ਮਹਾਂ ਪ੍ਰਲਯ ਹ੍ਵੈ ਮਰਨ ਤੇ ਯਹੈ ਬਾਤ ਨਿਰਧਾਰ ॥੪੫॥** *(ਅਧਿਆਤਮ ਪ੍ਰਕਾਸ਼)*

ਭਾਵ ਜਦੋਂ ਕੋਈ ਵੀ ਰਚਨਾ ਨਹੀਂ ਹੁੰਦੀ, ਉਸ ਨੂੰ ਮਹਾਂ ਪਰਲੋ ਕਿਹਾ ਜਾਂਦਾ ਹੈ।

**੫. ਗਿਆਨ ਪਰਲੋ :** ਜਿਤਨਾ ਵੀ ਅਗਿਆਨ ਜਨਤ ਭਾਵ ਅਵਿੱਦਿਆ ਕਰਕੇ ਸੰਸਾਰ ਬਣਿਆ ਹੋਇਆ ਹੈ। ਇਸ ਸਾਰੇ ਦੀ ਬ੍ਰਹਮ ਗਿਆਨ ਕਰਕੇ ਪਰਲੋ ਹੋ ਜਾਣੀ, ਭਾਵ ਕੇਵਲ ਇਕ ਅਦ੍ਵੈਤ ਰੂਪ ਨੂੰ ਦੇਖ ਲੈਣਾ, ਇਸ ਨੂੰ ਗਿਆਨ ਪਰਲੋ ਕਿਹਾ ਜਾਂਦਾ ਹੈ।

ਇਸ ਅਸਟਪਦੀ ਵਿਚ ਸਾਰੇ ਪ੍ਰਕਾਰ ਦੀ ਪਰਲੋ ਕਥਨ ਕੀਤੀ ਹੈ।

**ਚਉਦਹ ਇੰਦ੍ਰ ਵਿਣਾਸੁਕਾਲਿ ਬ੍ਰਹਮੇ ਦਾ ਇਕੁ ਦਿਵਸੁ ਵਿਹਾਵੈ ॥**
**ਧੰਧੇ ਹੀ ਬ੍ਰਹਮਾ ਮਰੈ ਲੋਮਸ ਦਾ ਇਕੁ ਰੋਮ ਛਿਜਾਵੈ ॥** *(ਵਾਰ ੧੨, ਪਉੜੀ ੧੦)*

**ਬ੍ਰਹਮਾ ਹੀ ਕੇ ਦਿਵਸ ਕੇ ਕਲਪ ਕਹੇਂ ਸਭ ਤਾਤ।**
**ਜਾਮਹ ਚੌਦਹਿ ਇੰਦ੍ਰ ਹਵੈ ਰਾਜ ਕਰਤ ਮਿਟ ਜਾਤ।** *(ਅਧਿਆਤਮ ਪ੍ਰਕਾਸ਼)*

**ਨੋਟ :** ਹਰੇਕ ਪੰਗਤੀ ਦਾ ਅਰਥ ਲਾਉਣ ਵਾਸਤੇ ਪਹਿਲਾਂ ਅਗਲੀ ਪੰਗਤੀ ਦਾ ਪ੍ਰਸ਼ਨ ਬਣਾਉਣਾ ਹੈ।

**ਪ੍ਰਸ਼ਨ :** ਹੇ ਸੱਚੇ ਪਾਤਸ਼ਾਹ! ਉਦੋਂ ਕੋਈ ਅਕਾਰ ਤਾਂ ਰਹਿੰਦਾ ਹੀ ਹੋਣਾ ਹੈ? ਤਾਂ ਗੁਰੂ ਸਾਹਿਬ ਜੀ ਕਹਿੰਦੇ ਹਨ ਕਿ :

## ਜਬ ਅਕਾਰੁ; ਇਹੁ ਕਛੁ ਨ ਦ੍ਰਿਸਟੇਤਾ ॥

**ਉੱਤਰ :** ਹੇ ਗੁਰਸਿੱਖੋ! ਜਿੰਨਾਂ ਵੀ (ਅਕਾਰੁ) ਪਸਾਰਾ ਬਣਿਆ ਹੋਇਆ ਹੈ। (ਜਬ) ਜਦੋਂ ਇਹ (ਕਛੁ) ਕੁਝ ਵੀ (ਦ੍ਰਿਸਟੇਤਾ) ਦਿਸਣ ਵਾਲਾ (ਨ) ਨਹੀਂ ਆ ਰਿਹਾ ਸੀ। ਫਿਰ ਉਦੋਂ ਕਿਹੜਾ ਅਕਾਰ ਕਹਿਣਾ ਕਰੀਏ ਕਿ ਬਣਿਆ ਹੋਇਆ ਸੀ ਭਾਵ ਕੋਈ ਵੀ ਅਕਾਰ ਨਹੀਂ ਸੀ।

**ਅਥਵਾ :** ਜਦੋਂ ਬ੍ਰਹਮਾ, ਵਿਸ਼ਨੂੰ, ਸ਼ਿਵਜੀ ਦੇ ਅਕਾਰ **ਵਾ:** ਬ੍ਰਹਮੰਡ ਦੇ ਅਕਾਰ ਆਦਿਕ ਕੁਝ ਵੀ ਦਿੱਸਣ ਵਿਚ ਨਹੀਂ ਆਉਂਦਾ ਸੀ।

**ਪ੍ਰਸ਼ਨ :** ਮਹਾਰਾਜ! ਪਾਪ-ਪੁੰਨ ਤਾਂ ਜੰਮਣ-ਮਰਨ ਦੇ ਬੀਜ ਹਨ। ਇਹ ਤਾਂ ਰਹਿੰਦੇ ਹੀ ਹੋਣਗੇ?

## ਪਾਪ ਪੁੰਨ; ਤਬ ਕਹ ਤੇ ਹੋਤਾ ॥

**ਉੱਤਰ :** ਹੇ ਭਾਈ! ਅਕਾਲ ਪੁਰਖ ਦੁਆਰਾ ਗਿਆਨ ਪਰਲੋ ਜਾਂ ਮਹਾਂ ਪਰਲੋ ਹੋਣੇ ਕਰਕੇ ਜਦੋਂ ਅਕਾਰ ਹੀ ਨਹੀਂ ਦਿਸਣ ਵਿਚ ਆ ਰਿਹਾ ਸੀ ਤਾਂ ਫਿਰ (ਤਬ) ਉਦੋਂ *ਪਾਪ ਅਤੇ **ਪੁੰਨ (ਕਹ ਤੇ) ਕਿਸ ਦੇ ਪਾਸੋਂ (ਹੋਤਾ) ਹੋਣਾ ਸੀ? ਭਾਵ ਨਹੀਂ ਹੋਣਾ ਸੀ ਕਿਉਂਕਿ ਅਕਾਰਾਂ ਕਰਕੇ ਹੀ ਪਾਪ ਪੁੰਨ ਹੁੰਦੇ ਹਨ ਅਤੇ ਇੰਨ੍ਹਾਂ ਕਰਕੇ ਹੀ ਮਿਸ਼ਰਤ ਕੰਮ ਭਾਵ ਅੱਧੇ ਪੁੰਨ ਅਤੇ ਅੱਧੇ ਪਾਪ ਹੁੰਦੇ ਹਨ।

**ਅਥਵਾ :** ਜਦੋਂ ਸਰੀਰ ਹੀ ਨਹੀਂ ਸੀ ਤਾਂ ਇਹ ਵੇਦਾਂ, ਸ਼ਾਸਤਰਾਂ ਦੁਆਰਾ ਜੋ ਪਾਪ-ਪੁੰਨ ਦਾ ਮਸਲਾ ਹੈ, ਜਾਂ ਪਾਪ-ਪੁੰਨ ਕਰਨ ਵਾਲੇ ਜੀਵਾਂ ਦਾ ਜੋ ਸੁਭਾਅ ਹੈ। ਇਹ ਕਿੱਥੋਂ ਹੋ ਸਕਣਾ ਸੀ? ਭਾਵ ਨਹੀਂ ਹੋਣਾ ਸੀ।

**ਪ੍ਰਸ਼ਨ :** ਮਹਾਰਾਜ! ਉਦੋਂ ਵੈਰ ਵਿਰੋਧ ਤਾਂ ਹੁੰਦੇ ਹੋਣਗੇ?

## ਜਬ ਧਾਰੀ ; ਆਪਨ ਸੁੰਨ ਸਮਾਧਿ ॥

**ਉੱਤਰ :** (ਜਬ) ਜਦੋਂ ਆਪ (ਸੁੰਨ) ਅਫੁਰ ਰੂਪ ਪ੍ਰਮੇਸਰ ਨੇ ਸਰਗੁਣ ਸਰੂਪ ਤੋਂ ਆਪਣੇ ਨਿਰਗੁਣ ਸਰੂਪ ਵਿਚ (ਸਮਾਧਿ) ਸਮਾਧੀ (ਧਾਰੀ) ਧਾਰ ਕੇ ਏਕਤਾ ਪ੍ਰਾਪਤ ਕੀਤੀ ਸੀ ਭਾਵ ਲੀਨ ਹੋਇਆ ਸੀ।

**ਅਥਵਾ :** (ਜਬ) ਜਦੋਂ (ਆਪਨ) ਆਪਣੇ (ਸੁੰਨ) ਅਫੁਰ ਸਰੂਪ ਵਿਚ (ਸਮਾਧਿ) ਸਮਾਧੀ (ਧਾਰੀ) ਲਾਈ ਹੋਈ ਸੀ।

## ਤਬ ਬੈਰ ਬਿਰੋਧ; ਕਿਸੁ ਸੰਗਿ ਕਮਾਤਿ ॥

(ਤਬ) ਉਦੋਂ ਕੋਈ ***(ਬੈਰ) ਪੁਰਾਣਾ ਵੈਰ ਅਤੇ ****(ਬਿਰੋਧ) ਕੋਈ ਨਵਾਂ ਝਗੜਾ ਕਿਸ ਦੇ (ਸੰਗਿ) ਨਾਲ (ਕਮਾਤਿ) ਕਮਾਉਂਣਾ ਸੀ? ਭਾਵ ਜਦੋਂ ਕੋਈ ਹੈ ਹੀ ਨਹੀਂ ਸੀ ਤਾਂ ਵੈਰ ਵਿਰੋਧ ਕਿਸ ਦੇ ਨਾਲ ਕਮਾਉਣਾ ਸੀ।

---

* **ਪਾਪ :** "ਬ੍ਰਹਮਣ ਕੈਲੀ ਘਾਤੁ ਕੰਞਕਾ" ਆਦਿ ਵੇਦ ਵਿਧੀ ਤੋਂ ਵਿਰੁੱਧ ਕਰਮ ਕਰਨੇ, ਪਾਪ ਕਹਾਉਂਦੇ ਹਨ।

** **ਪੁੰਨ :** ਵੇਦ ਵਿਧੀ ਦੇ ਅਨੁਸਾਰ ਕਰਮ ਕਰਨੇ ਪੁੰਨ ਕਹਾਉਂਦੇ ਹਨ ਜਿਵੇਂ ਨਿੱਤ, ਨਮਿੱਤ, ਕਾਮੁਕ ਅਤੇ ਪ੍ਰਾਛਤ ਆਦਿ।

*** **ਵੈਰ :** ਬਿੱਲੀ ਅਤੇ ਚੂਹਿਆਂ ਦਾ, ਕਸਾਈ ਅਤੇ ਬੱਕਰਿਆਂ ਦਾ ਆਪਸ ਵਿਚ ਜੋ ਪੁਰਾਣੇ ਸਮੇਂ ਤੋਂ ਦ੍ਵੈਸ਼ ਚੱਲਦਾ ਆ ਰਿਹਾ ਹੈ। ਉਸਨੂੰ 'ਵੈਰ' ਕਿਹਾ ਜਾਂਦਾ ਹੈ ਅਤੇ

**** **ਵਿਰੋਧ :** ਭਰਾਵਾਂ ਦੇ ਆਪਸ ਵਿਚ ਜਮੀਨ ਆਦਿਕ ਮਸਲਿਆਂ ਤੋਂ ਪਏ ਹੋਏ ਨਵੇਂ ਟੰਟੇ, ਫਸਾਦ ਜਾਂ ਝਗੜੇ ਆਦਿਕ ਨੂੰ 'ਵਿਰੋਧ' ਕਿਹਾ ਜਾਂਦਾ ਹੈ।

**ਪ੍ਰਸ਼ਨ :** ਮਹਾਰਾਜ! ਹਰਖ ਸੋਗ ਤਾਂ ਰਹਿੰਦੇ ਹੀ ਹੋਣਗੇ?

## ਜਬ ਇਸ ਕਾ; ਬਰਨੁ ਚਿਹਨੁ ਨ ਜਾਪਤ ॥

**ਉੱਤਰ :** ਹੇ ਭਾਈ! (ਜਬ) ਜਦੋਂ ਇਸ ਜੀਵ (ਕਾ) ਦਾ ਖੱਤਰੀ, ਬ੍ਰਾਹਮਣ, ਸ਼ੂਦਰ ਅਤੇ ਵੈਸ਼ ਆਦਿ ਕੋਈ ਵਰਨ ਅਤੇ ਕੰਠੀ, ਰੁਦਰਾਖੀ ਮਾਲਾ ਅਤੇ ਭ੍ਰਿਗੂ ਪਾਦ ਆਦਿਕ ਕੋਈ ਵੀ (ਚਿਹਨੁ) ਚਿੰਨ੍ਹ (ਨ) ਨਹੀਂ (ਜਾਪਤ) ਜਾਣਿਆ ਜਾਂਦਾ ਸੀ।

## ਤਬ ਹਰਖ ਸੋਗ; ਕਹੁ ਕਿਸਹਿ ਬਿਆਪਤ ॥

ਫਿਰ (ਕਹੁ) ਦੱਸਣਾ ਕਰੋ ਕਿ (ਤਬ) ਉਦੋਂ (ਹਰਖ) ਖੁਸ਼ੀ ਅਤੇ ਸੋਗ (ਕਿਸਹਿ) ਕਿਸਨੂੰ (ਬਿਆਪਤ) ਵਿਆਪਣਾ ਭਾਵ ਹੋਣਾ ਸੀ।

**ਅਥਵਾ :** (ਕਹੁ) ਦੱਸੋ ਕਿ (ਤਬ) ਉਦੋਂ ਪਦਾਰਥ ਦੇ ਮਿਲਣੇ ਕਰਕੇ ਖ਼ੁਸ਼ੀ ਤੇ ਪਦਾਰਥ ਦੇ ਵਿਛੜਣੇ ਕਰਕੇ ਸੋਗ (ਕਿਸਹਿ) ਕਿਸਨੂੰ (ਬਿਆਪਤ) ਵਿਆਪਣਾ ਸੀ? ਭਾਵ ਕਿਸੇ ਨੂੰ ਵੀ ਨਹੀਂ ਹੋਣਾ ਸੀ।

**ਪ੍ਰਸ਼ਨ :** ਮਹਾਰਾਜ! ਉਦੋਂ ਮੋਹ ਅਤੇ ਭਰਮ ਤਾਂ ਹੋਣਗੇ?

## ਜਬ ਆਪਨ ਆਪ; ਆਪਿ ਪਾਰਬ੍ਰਹਮ ॥

**ਉੱਤਰ :** ਹੇ ਭਾਈ! (ਜਬ) ਜਦੋਂ (ਆਪਨ) ਆਪਣਾ ਆਪ ਰੂਪ ਪਾਰਬ੍ਰਹਮ ਪ੍ਰਮੇਸਰ ਆਪ ਹੀ ਹੈ **ਵਾ:** ਜਦੋਂ (ਪਾਰ+ਬ੍ਰਹਮ) (ਪਾਰ) ਪਾਪਾਂ-ਪੁੰਨਾਂ ਤੋਂ ਪਾਰ (ਬ੍ਰਹਮ) ਵਿਆਪਕ ਪ੍ਰਮੇਸਰ ਜੀਵ ਈਸ਼ ਦੇ ਭੇਦ ਤੋਂ ਰਹਿਤ ਸ਼ੁੱਧ ਸਰੂਪ ਆਪ ਹੀ ਹੈ।

## ਤਬ ਮੋਹ ਕਹਾ; ਕਿਸੁ ਹੋਵਤ ਭਰਮ ॥

(ਤਬ) ਉਦੋਂ ਮੋਹ (ਕਹਾ) ਕਿੱਥੇ ਹੈ। **ਵਾ:** (ਮੋਹ ਕਹਾ) ਮੋਹ ਕਿਸਨੂੰ ਹੋਣਾ ਅਤੇ ਸਰੂਪ ਦਾ ਭਰਮ ਕਿਸਨੂੰ (ਹੋਵਤ) ਹੋਣਾ ਹੈ? ਅਰਥਾਤ ਜਦੋਂ ਸੰਸਾਰ ਹੀ ਨਹੀਂ ਸੀ ਤਾਂ ਇਹ ਸਭ ਕੁਝ ਕਿੱਥੋਂ ਹੋਣਾ ਸੀ? ਭਾਵ ਨਹੀਂ ਹੋਣਾ ਸੀ।

## ਅੰਗ : ੨੯੧

## ਆਪਨ ਖੇਲੁ; ਆਪਿ ਵਰਤੀਜਾ ॥

ਇਹ ਸੰਸਾਰ ਉਸ ਪ੍ਰਮੇਸਰ ਦਾ (ਆਪਨ) ਆਪਣਾ ਖੇਲ ਹੈ ਅਤੇ ਉਸਨੇ ਆਪ ਹੀ ਇਸ ਨੂੰ (ਵਰਤੀਜਾ) ਵਰਤਾਉਣਾ ਕੀਤਾ ਹੈ। **ਵਾ:** ਆਪ ਹੀ ਇਸ ਵਿਚ ਵਰਤ ਰਿਹਾ ਹੈ।

**ਅਥਵਾ :** ਇਹ ਪ੍ਰਲੈ ਰੂਪ ਖੇਲ, **ਵਾ:** (ਖੇਲੁ) ਸੰਸਾਰ ਦਾ ਖੇਲ ਉਸਦਾ (ਆਪਨ) ਆਪਣਾ ਹੀ ਸੀ ਅਤੇ ਉਹ ਆਪ ਹੀ ਇਸ ਵਿਚ (ਵਰਤੀਜਾ) ਵਰਤ ਰਿਹਾ ਸੀ।

## ਨਾਨਕ; ਕਰਨੈਹਾਰੁ ਨ ਦੂਜਾ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਮਹਾਂ ਪਰਲੋ ਨੂੰ (ਕਰਨੈਹਾਰੁ) ਕਰਨ ਵਾਲਾ **ਵਾ:** ਸੰਸਾਰ ਦੇ ਤਾਈਂ ਪਰਲੋ (ਕਰਨੈਹਾਰੁ) ਕਰਨ ਵਾਲਾ (ਦੂਜਾ) ਦੂਸਰਾ ਹੋਰ ਕੋਈ (ਨ) ਨਹੀਂ ਹੈ ਭਾਵ ਸਾਰਿਆਂ ਨੂੰ ਲੈ ਕਰਨ ਵਾਲਾ ਵੀ ਉਹ ਆਪ ਹੀ ਹੈ।

**ਪ੍ਰਸ਼ਨ :** ਮਹਾਰਾਜ! ਉਦੋਂ ਬੰਧਨ ਅਤੇ ਮੁਕਤ ਤਾਂ ਕਹੇ ਜਾਂਦੇ ਹੋਣਗੇ?

## ਜਬ ਹੋਵਤ; ਪ੍ਰਭ ਕੇਵਲ ਧਨੀ ॥

**ਉੱਤਰ :** ਹੇ ਭਾਈ! (ਜਬ) ਜਦੋਂ ਕੇਵਲ ਇਕੋ-ਇਕ (ਧਨੀ) ਮਾਲਕ (ਪ੍ਰਭ) ਪ੍ਰਭੂ ਪ੍ਰਮੇਸਰ ਹੀ (ਹੋਵਤ) ਹੁੰਦਾ

ਆਇਆ ਹੈ, ਹੋਣੇ ਅੰਦਰ ਹੈ। **ਵਾ:** ਕੇਵਲ ਪ੍ਰਭੂ ਹੀ ਆਪਣੀ ਸ੍ਵੈ ਮਹਿਮਾ ਵਿਚ ਇਸਥਿਤ ਹੋ ਰਿਹਾ ਹੈ।

## ਤਬ ਬੰਧ ਮੁਕਤਿ; ਕਹੁ ਕਿਸ ਕਉ ਗਨੀ ॥

(ਕਹੁ) ਦੱਸਣਾ ਕਰੋ ਕਿ (ਤਬ) ਉਦੋਂ (ਗਨੀ) ਗਿਣਤੀ ਕਰਕੇ, ਵਿਚਾਰ ਕੇ (ਕਿਸ ਕਉ) ਕਿਸਨੂੰ ਪਾਪਾਂ ਕਰਕੇ ਬੰਧਨ ਕਹੀਏ **ਵਾ:** ਕਰਤਾ ਭੁਗਤਾ ਦੇ ਬੰਧਨ ਕਹੀਏ ਅਤੇ ਕਿਸ ਨੂੰ ਗਿਆਨ ਕਰਕੇ ਮੁਕਤ ਕਹਿਣਾ ਕਰੀਏ? ਭਾਵ ਨਹੀਂ ਕਿਹਾ ਜਾਂਦਾ ਹੈ।

**ਸ਼ੰਕਾ :** ਮਹਾਰਾਜ! ਉਦੋਂ ਨਰਕ-ਸਵਰਗ ਤਾਂ ਹੋਣਗੇ?

## ਜਬ ਏਕਹਿ; ਹਰਿ ਅਗਮ ਅਪਾਰ ॥

**ਉੱਤਰ :** ਹੇ ਭਾਈ! (ਜਬ) ਜਦੋਂ (ਏਕਹਿ) ਇਕੋ (ਹਰਿ) ਪ੍ਰਮੇਸਰ ਹੀ (ਅਗਮ) ਮਨ ਦੀ ਗੰਮਤਾ ਤੋਂ ਪਰ੍ਹੇ ਅਤੇ (ਅਪਾਰ) ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਸੀ।

## ਤਬ ਨਰਕ ਸੁਰਗ; ਕਹੁ ਕਉਨ ਅਉਤਾਰ ॥

(ਕਹੁ) ਦੱਸਣਾ ਕਰੋ ਕਿ (ਤਬ) ਤਦੋਂ ਫਿਰ ਨਰਕ ਅਤੇ (ਸੁਰਗ) ਸਵਰਗ ਵਿਚ (ਕਉਨ) ਕੌਣ (ਅਉਤਾਰ) ਉਤਰਦਾ ਸੀ? ਭਾਵ ਕੋਈ ਵੀ ਨਹੀਂ ਉਤਰਦਾ ਸੀ।

**ਅਥਵਾ :** ਜਦੋਂ ਕੋਈ ਮੰਦ ਕਰਮ ਹੀ ਨਹੀਂ ਕਰਦਾ ਸੀ ਤਾਂ ਫਿਰ ਨਰਕ ਵਿਚ ਕਿਸਨੇ ਉਤਰਨਾ ਸੀ ਤੇ ਜਦੋਂ ਕੋਈ ਸਕਾਮ ਕਰਮ ਹੀ ਨਹੀਂ ਕਰਦਾ ਤਾਂ ਸਵਰਗ ਆਦਿਕਾਂ ਦੀ ਪ੍ਰਾਪਤੀ ਕੀ ਹੋਣੀ ਹੈ? ਭਾਵ ਨਹੀਂ ਹੋਣੀ।

**ਸ਼ੰਕਾ :** ਮਹਾਰਾਜ! ਉਦੋਂ ਸਤੋਗੁਣ, ਤਮੋਗੁਣ, ਸਿਵ ਅਤੇ ਪਾਰਬਤੀ ਤਾਂ ਹੋਣਗੇ?

## ਜਬ ਨਿਰਗੁਨ; ਪ੍ਰਭ ਸਹਜ ਸੁਭਾਇ ॥

**ਉੱਤਰ :** ਹੇ ਭਾਈ! (ਜਬ) ਜਦੋਂ ਨਿਰਗੁਣ (ਪ੍ਰਭ) ਪ੍ਰਭੂ ਪ੍ਰਮੇਸਰ (ਸਹਜ) ਸਹਿਜੇ ਹੀ ਆਪਣੇ (ਸੁਭਾਇ) ਸੁਭਾਅ ਦੇ ਵਿਚ ਪ੍ਰਕਾਸ਼ਮਾਨ ਸੀ।

**ਅਥਵਾ :** (ਜਬ) ਜਦੋਂ ਨਿਰਗੁਣ ਪ੍ਰਭੂ (ਸਹਜ ਸੁਭਾਇ) ਸੁਤੇ ਪ੍ਰਕਾਸ਼ ਸਰੂਪ ਆਪ ਹੀ ਸੀ।

## ਤਬ ਸਿਵ ਸਕਤਿ; ਕਹਹੁ ਕਿਤੁ ਠਾਇ ॥

(ਤਬ) ਤਦੋਂ (ਸਿਵ) ਸਿਵ ਜੀ (ਸਕਤਿ) ਪਾਰਬਤੀ (ਕਹਹੁ) ਦੱਸੋ (ਕਿਤੁ) ਕਿਸ (ਠਾਇ) ਜਗ੍ਹਾ ਸਨ?

**ਅਥਵਾ :** ਫਿਰ (ਕਹਹੁ) ਦੱਸਣਾ ਕਰੋ ਕਿ (ਤਬ) ਉਦੋਂ ਸ਼ਿਵ ਜੀ ਅਤੇ (ਸਕਤਿ) ਪਾਰਬਤੀ ਦੀ ਪੂਜਾ (ਕਿਤੁ) ਕਿਸ (ਠਾਇ) ਥਾਂ ਉਤੇ ਹੋਣੀ ਸੀ ਭਾਵ ਜਦੋਂ ਸ਼ਿਵ ਜੀ ਤੇ ਪਾਰਬਤੀ ਉੱਥੇ ਪੈਦਾ ਹੀ ਨਹੀਂ ਹੋਏ ਤਾਂ ਉਹਨਾਂ ਨੇ ਰਹਿਣਾ ਕਿੱਥੇ ਸੀ ਅਤੇ ਪੂਜਾ ਕਿੱਥੇ ਹੋਣੀ ਸੀ ਭਾਵ ਨਹੀਂ ਹੋਣੀ ਸੀ।

**ਅਥਵਾ :** (ਸਿਵ) ਸਤੋਗੁਣ (ਸਕਤਿ) ਤਮੋਗੁਣ ਅਤੇ ਇੰਨਾਂ ਵਿਚ *ਉਪਲਖਿਤ ਰਜੋਗੁਣ ਲੈ ਲੈਣਾ। ਸੋ ਇਸ ਪ੍ਰਕਾਰ ਜਦੋਂ ਨਿਰਾਕਾਰ ਸਰੂਪ ਆਪਣਾ ਆਪ ਰੂਪ ਸੀ, (ਕਹਹੁ) ਦੱਸਣਾ ਕਰੋ ਕਿ (ਤਬ) ਉਦੋਂ ਰਜੋਗੁਣ, ਸਤੋਗੁਣ ਆਦਿਕ (ਕਿਤੁ) ਕਿਸ (ਠਾਇ) ਥਾਂ ਰਹਿਣੇ ਸੀ? ਭਾਵ ਉਸ ਸਮੇਂ ਇਹ ਤਿੰਨ ਗੁਣ ਵੀ ਨਹੀਂ ਸਨ।

---

* **ਉਪਲਖਿਤ :** ਅਨੁਮਾਨ ਕੀਤਾ, ਜਣਾਇਆ ਹੋਇਆ, ਬੋਧ ਕਰਾਇਆ।

**ਅਥਵਾ :** (ਤਬ) ਉਸ ਵੇਲੇ (ਸਿਵ) ਪੁਰਖ ਅਤੇ (ਸਕਤਿ) ਪ੍ਰਕਿਰਤੀ (ਕਹਹੁ) ਕਹੁ (ਕਿਤੁ) ਕਿਹੜੀ (ਠਾਇ) ਜਗ੍ਹਾ ਤੇ ਰਹਿਣੇ ਸੀ? ਭਾਵ ਇਹ ਵੀ ਨਹੀਂ ਸਨ।

**ਅਥਵਾ :** (ਤਬ) ਉਦੋ (ਸਿਵ) ਸ਼ਿਵ ਜੀ ਅਤੇ (ਸਕਤਿ) ਪਾਰਬਤੀ ਆਦਿਕ ਇਸਤਰੀ ਪੁਰਖ ਦਾ ਜਿਹੜਾ ਦ੍ਵੰਦਵਾਦ ਹੈ। (ਕਹਹੁ) ਦੱਸਣਾ ਕਰੋ ਕਿ ਇਹ (ਕਿਤੁ) ਕਿਹੜੀ (ਠਾਇ) ਥਾਂ ਰਹਿਣਾ ਸੀ?

**ਸ਼ੰਕਾ :** ਮਹਾਰਾਜ ! ਉੱਥੇ ਕਈ ਨਿਡਰ ਅਤੇ ਕਈ ਡਰਨ ਵਾਲੇ ਤਾਂ ਹੋਣਗੇ?

## ਜਬ ਆਪਹਿ ਆਪਿ; ਅਪਨੀ ਜੋਤਿ ਧਰੈ ॥

**ਉੱਤਰ :** (ਜਬ) ਜਦੋਂ ਪ੍ਰਮੇਸਰ ਆਪ ਆਪਣੇ (ਜੋਤਿ) ਪ੍ਰਕਾਸ਼ ਨੂੰ ਆਪ ਹੀ (ਧਰੈ) ਧਾਰਨ ਕਰ ਰਿਹਾ ਹੈ ਭਾਵ ਸ੍ਵੈ ਪ੍ਰਕਾਸ਼ ਸਰੂਪ ਹੈ। **ਵਾ:** (ਜਬ) ਜਦੋਂ ਪ੍ਰਲੈ ਕਾਲ ਵਿਚ ਆਪਣੇ ਆਪ ਵਿਚ ਆਪਣੀ ਹੀ ਜੋਤ ਨੂੰ ਧਾਰਨ ਕਰ ਰਿਹਾ ਹੈ।

## ਤਬ ਕਵਨ ਨਿਡਰੁ; ਕਵਨ ਕਤ ਡਰੈ ॥

ਦੱਸਣਾ ਕਰੋ ਕਿ (ਤਬ) ਉਦੋਂ (ਕਵਨ) ਕਿਸਨੂੰ ਨਿਡਰ ਕਹਾਂਗੇ? ਅਤੇ (ਕਵਨ) ਕਿਹੜਾ (ਕਤ) ਕਿਸ ਦੇ ਪਾਸੋਂ (ਡਰੈ) ਡਰਦਾ ਕਹਾਂਗੇ? ਕਿਉਂਕਿ ਤਦੋਂ ਨਾ ਤਾਂ ਕੋਈ ਕਿਸੇ ਤੋਂ ਡਰਦਾ ਹੈ ਅਤੇ ਨਾ ਹੀ ਕਿਸੇ ਨੂੰ ਨਿਡਰ ਕਹਿਣਾ ਬਣਦਾ ਹੈ ਭਾਵ ਉਸ ਵਿਚ ਇਹ ਦ੍ਵੰਦਵਾਦ ਵੀ ਨਹੀਂ ਹੈ।

## ਆਪਨ ਚਲਿਤ; ਆਪਿ ਕਰਨੈਹਾਰ ॥

ਹੇ ਭਾਈ ! ਇਹ (ਚਲਿਤ) ਚਲਿੱਤਰ ਭਾਵ ਕੌਤਕ ਉਸਦੇ (ਆਪਨ) ਆਪਣੇ ਹਨ ਅਤੇ ਉਹ ਪ੍ਰਮੇਸਰ ਆਪ ਹੀ ਇੰਨ੍ਹਾਂ ਨੂੰ (ਕਰਨੈਹਾਰ) ਕਰਨ ਵਾਲਾ ਹੈ।

**ਨਹ ਕਿਛੁ ਜਨਮੈ ਨਹ ਕਿਛੁ ਮਰੈ ॥ ਆਪਨ ਚਲਿਤੁ ਆਪ ਹੀ ਕਰੈ ॥** *(ਅੰਗ : ੨੮੧)*

## ਨਾਨਕ ਠਾਕੁਰ; ਅਗਮ ਅਪਾਰ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ (ਠਾਕੁਰ) ਮਾਲਕ ਪ੍ਰਮੇਸਰ (ਅਗਮ) ਮਨ ਦੀ ਗਮਤਾ ਤੋਂ ਪਰੇ ਅਤੇ (ਅਪਾਰ) ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੈ।

**ਸ਼ੰਕਾ :** ਮਹਾਰਾਜ ! ਉੱਥੇ ਜੰਮਣ-ਮਰਨ ਦਾ ਮਸਲਾ ਤਾਂ ਹੋਵੇਗਾ?

## ਅਬਿਨਾਸੀ ਸੁਖ; ਆਪਨ ਆਸਨ ॥

**ਉੱਤਰ :** ਜਦੋਂ ਉਹ ਪ੍ਰਮੇਸਰ ਆਪਣੇ ਆਪ ਦੇ ਵਿਚ ਹੀ ਸ੍ਵੈ ਅਧਿਸ਼ਠਾਨ ਹੋ ਕੇ (ਆਸਨ) ਇਸਥਿਤ ਸੀ। ਉਦੋਂ ਉਹ (ਅਬਿਨਾਸੀ) ਨਾਸ਼ ਤੋਂ ਰਹਿਤ (ਸੁਖ) ਅਨੰਦ ਰੂਪ ਸੀ। **ਵਾ:** (ਆਪਨ ਆਸਨ) ਉਸਦੇ ਆਪਣੇ ਸਰੂਪ ਵਿਚ (ਆਸ+ਨ) ਆਸਾ ਆਦਿਕ ਕੁਝ ਵੀ ਨਹੀਂ ਸੀ ਅਤੇ ਨਾ ਹੀ ਕਿਸੇ ਪ੍ਰਕਾਰ ਦੀ (ਆਸਨ) ਭੋਜਨ ਆਦਿਕਾਂ ਦੀ ਜਰੂਰਤ ਸੀ।

**ਅਥਵਾ :** ਜਦ ਅਸੀਂ ਆਪਣੇ ਸਰੂਪ ਵਿੱਚ ਇਸਥਿਤੀ ਕਰਨ ਰੂਪ ਆਸਣ ਲਾਇਆ ਤਾਂ ਸਾਨੂੰ ਅਬਿਨਾਸੀ ਸੁੱਖ ਦੀ ਪ੍ਰਾਪਤੀ ਹੋ ਗਈ।

**ਅਥਵਾ :** ਜਿਥੇ (ਅਬਿਨਾਸੀ) ਨਾਸ਼ ਤੋਂ ਰਹਿਤ ਸੁੱਖ ਸਰੂਪ ਪ੍ਰਮੇਸਰ (ਆਪਨ) ਆਪਣੇ ਆਪ ਦੇ ਸਰੂਪ ਵਿਚ (ਆਸਨ) ਇਸਥਿਤ ਸੀ। **ਵਾ:** ਆਪ ਹੀ ਸ੍ਵੈ ਮਹਿਮਾ ਵਿੱਚ ਇਸਥਿਤ ਸੀ।

## ਤਹ ਜਨਮ ਮਰਨ; ਕਹੁ ਕਹਾ ਬਿਨਾਸਨ ॥

(ਕਹੁ) ਦੱਸਣਾ ਕਰੋ ਕਿ ਫਿਰ (ਤਹ) ਉੱਥੇ (ਜਨਮ ਮਰਨ) ਜੰਮਣਾ-ਮਰਨਾ ਕਿਸਦਾ ਹੋਣਾ ਸੀ? ਅਤੇ (ਬਿਨਾਸਨ) ਅਸਨ ਭਾਵ ਭੋਜਨ ਤੋਂ ਬਿਨਾ **ਵਾ:** (ਬਿਨਾਸਨ) ਆਸਾਂ ਤੋ ਬਿਨਾਂ (ਕਹਾ) ਕਿਸਨੇ ਹੋਣਾ ਸੀ? **ਵਾ:** *(ਬਿਨਾਸਨ) ਬਿਨਾਸ ਭਾਵ ਤਬਦੀਲੀ (ਕਹਾ) ਕਿਸ ਦੇ ਤਾਈਂ ਹੋਣੀ ਸੀ? ਭਾਵ ਕਿਸੇ ਪ੍ਰਕਾਰ ਵੀ ਨਹੀਂ ਹੋਣੀ ਸੀ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

### ਅਬਿਨਾਸੀ ਸੁਖ; ਆਪਨ ਆਸਨ ॥

ਗੁਰਮੁਖਾਂ ਨੂੰ (ਆਪਨ) ਆਪਣੇ ਸਰੂਪ ਵਿਚ ਇਸਥਿਤੀ ਕਰਨ ਰੂਪ (ਆਸਨ) ਆਸਣ ਲਗਾਉਣ ਕਰਕੇ ਅਬਿਨਾਸੀ ਸੁੱਖ ਦੀ ਪ੍ਰਾਪਤੀ ਹੋ ਗਈ।

### ਤਹ ਜਨਮ ਮਰਨ; ਕਹੁ ਕਹਾ ਬਿਨਾਸਨ ॥

(ਕਹੁ) ਕਹਿਣਾ ਕਰੋ ਕਿ (ਤਹ) ਉੱਥੇ ਗੁਰਮੁਖਾਂ ਦੇ ਸਰੂਪ ਵਿਚ ਜਨਮ ਮਰਨ ਤੇ (ਬਿਨਾਸਨ) ਨਾਸ਼ਪੁਣਾ (ਕਹਾ) ਕਿੱਥੇ ਹੈ? ਭਾਵ ਨਹੀਂ ਹੈ।

**ਸ਼ੰਕਾ :** ਓਥੇ ਜਮਾਂ ਦਾ ਡਰ ਤਾਂ ਹੋਵੇਗਾ?

## ਜਬ ਪੂਰਨ ਕਰਤਾ; ਪ੍ਰਭੁ ਸੋਇ ॥

(ਜਬ) ਜਦੋਂ ਸਰਬ ਦਾ ਕਰਤਾ ਅਕਾਲ ਪੁਰਖ ਵਾਹਿਗੁਰੂ ਪੂਰਨ (ਪ੍ਰਭੁ) ਪ੍ਰਮੇਸਰ ਆਪ ਹੀ ਆਪਣੀ (ਸੋਇ) ਸੋਭਾ ਦੇ ਵਿਚ ਸੰਯੁਕਤ ਹੈ।

## ਤਬ ਜਮ ਕੀ ਤ੍ਰਾਸ; ਕਹਹੁ ਕਿਸੁ ਹੋਇ ॥

ਹੇ ਭਾਈ! ਫਿਰ (ਕਹਹੁ) ਦੱਸਣਾ ਕਰੋ ਕਿ (ਤਬ) ਤਦੋਂ (ਜਮ ਕੀ ਤ੍ਰਾਸ) ਜਮਾਂ ਦੀ ਖੌਫਤਾਈ ਕਿਸ ਨੂੰ (ਹੋਇ) ਹੋਣੀ ਹੈ?

**ਸ਼ੰਕਾ :** ਮਹਾਰਾਜ! ਹਿਸਾਬ-ਕਿਤਾਬ ਕਰਨ ਵਾਲੇ ਚਿੱਤਰ ਗੁਪਤ ਤਾਂ ਹੋਣਗੇ?

## ਜਬ ਅਬਿਗਤ ਅਗੋਚਰ; ਪ੍ਰਭ ਏਕਾ ॥

**ਉੱਤਰ :** (ਜਬ) ਜਦੋਂ ਕੇਵਲ **(ਅਬਿਗਤ) ਵਿਅਕਤੀ ਭਾਵ ਦੇਹ ਤੋਂ ਰਹਿਤ **ਵਾ:** (ਅਬਿਗਤ) ਪ੍ਰਾਪਤ ਰੂਪ **ਵਾ:** (ਅਬਿਗਤ) 'ਅ' ਵਿਸ਼ੇਸ ਕਰਕੇ 'ਗਤ' ਗਿਆਨ ਸਰੂਪ, (ਅਗੋਚਰ) ਇੰਦ੍ਰੀਆਂ ਦਾ ਅਵਿਸ਼ੇ (ਏਕਾ) ਇਕੋਂ ਇਕ (ਪ੍ਰਭ) ਸਮਰੱਥ ਅਕਾਲ ਪੁਰਖ ਹੀ ਹੈ।

## ਤਬ ਚਿਤ੍ਰ ਗੁਪਤ; ਕਿਸੁ ਪੂਛਤ ਲੇਖਾ ॥

(ਤਬ) ਤਦੋਂ ਫਿਰ ਚਿੱਤ ਦੇ ਅੰਦਰ ਹੀ ਗੁਪਤ ਸੰਕਲਪਾਂ ਆਦਿ ਨੂੰ ਚਿੱਤਰਣ ਵਾਲੇ ਚਿੱਤਰ ਗੁਪਤ ਇਹ ਕਿਸ ਦੇ ਪਾਸੋਂ ਲੇਖਾ (ਪੂਛਤ) ਪੁੱਛਦੇ ਭਾਵ ਨਹੀਂ ਪੁੱਛ ਸਕਦੇ ਸੀ। ਕਿਉਂਕਿ ਚਿੱਤਰ ਗੁਪਤ ਤਾਂ ਅਜੇ ਘੜੇ ਹੀ ਨਹੀਂ ਸਨ, ਭਾਵ ਬਣਾਏ ਹੀ ਨਹੀਂ ਸਨ, ਤਾਂ ਪੁੱਛਣਾ ਕਿੰਨੇ ਸੀ।

---

* **ਬਿਨਾਸਨ :** ਜਨਮ ਧਾਰਨ ਕਰਨ ਤੋਂ ਬਾਅਦ ਬਾਲਕ ਅਵਸਥਾ ਆਉਂਦੀ ਹੈ, ਫਿਰ ਬਾਲਕ ਅਵਸਥਾ ਬਿਨਾਸ ਹੋਣ ਤੇ ਜੁਵਾ ਅਵਸਥਾ, ਕਿਸ਼ੋਰ ਅਵਸਥਾ, ਪ੍ਰੌਢ ਅਵਸਥਾ ਭਾਵ ਢਲਦੀ ਜੁਆਨੀ, ਬਿਰਧ ਅਵਸਥਾ, ਮੌਤ ਆਦਿਕ ਦੀ ਜੋ ਤਬਦੀਲੀ ਹੁੰਦੀ ਹੈ, ਇਸ ਨੂੰ ਬਿਨਾਸ ਭਾਵ ਕਿਹਾ ਜਾਂਦਾ ਹੈ।

** **ਅਬਿਗਤ :** ਸੰ. ਅਵ੍ਯਕਤ ਵਿ- ਵ੍ਯਕਿਤ (ਦੇਹ) ਬਿਨਾ।

**ਸ਼ੰਕਾ :** ਮਹਾਰਾਜ ! ਬੰਧਨ ਤਾਂ ਹੋਣਗੇ? ਅਤੇ ਜੀਵ ਬੰਧਨਾਂ ਵਿਚ ਬੱਝਦੇ ਵੀ ਹੋਣਗੇ? ਅਤੇ ਬੰਧਨਾਂ ਵਿਚੋਂ ਛੁੱਟਦੇ ਵੀ ਹੋਣਗੇ।

## ਜਬ ਨਾਥ ਨਿਰੰਜਨ; ਅਗੋਚਰ ਅਗਾਧੇ ॥

**ਉੱਤਰ :** ਹੇ ਭਾਈ ! (ਜਬ) ਜਦੋਂ ਕੇਵਲ (ਨਾਥ) ਸੁਆਮੀ ਪ੍ਰਮੇਸਰ ਹੀ (ਨਿਰ+ਅੰਜਨ) ਮਾਇਆ ਰੂਪ ਸੁਰਮੇ ਭਾਵ ਮਾਇਆ ਦੀ ਕਾਲਖ ਤੋਂ ਰਹਿਤ, (ਅਗੋਚਰ) ਇੰਦ੍ਰੀਆਂ ਦਾ ਅਵਿਸ਼ੇ ਅਤੇ (ਅਗਾਧੇ) ਸਮੁੰਦਰ ਦੀ ਨਿਆਈਂ ਡੂੰਘੇ ਸਰੂਪ ਵਾਲਾ **ਵਾ:** ਹੋਛੇਪੁਣੇ ਤੋਂ ਰਹਿਤ, **ਵਾ:** ਲੱਖਾਂ ਪਾਤਾਲਾਂ ਦਾ ਵੀ ਪਤਾਲ ਰੂਪ ਹੈ।

## ਤਬ ਕਉਨ ਛੁਟੇ; ਕਉਨ ਬੰਧਨ ਬਾਧੇ ॥

(ਤਬ) ਤਦੋਂ (ਕਉਨ) ਕਿਸਨੇ (ਛੁਟੇ) ਛੁੱਟਣਾ ਹੈ ਅਤੇ (ਕਉਨ) ਕਿਸ ਨੇ ਬੰਧਨਾ ਵਿਚ (ਬਾਧੇ) ਬੱਝਣਾ ਹੈ। ਭਾਵ ਨਾ ਕੋਈ ਬੱਝਦਾ ਹੈ ਅਤੇ ਨਾ ਹੀ ਕੋਈ ਛੁੱਟਦਾ ਹੈ। ਕਿਉਂਕਿ ਉਹ ਅਦ੍ਵੈਤ ਸਰੂਪ ਪ੍ਰਮੇਸਰ ਆਪੇ ਆਪ ਹੀ ਹੈ।

## ਆਪਨ ਆਪ; ਆਪ ਹੀ ਅਚਰਜਾ ॥

ਉਹ ਵਾਹਿਗੁਰੂ ਆਪਣੇ-ਆਪ ਆਪ ਹੀ ਅਸਚਰਜ ਰੂਪ ਹੋ ਰਿਹਾ ਹੈ।

**ਅਥਵਾ :** ਉਹ ਪਿੱਛੇ ਵੀ ਆਪਣਾ ਆਪ ਰੂਪ ਸੀ, ਹੁਣ ਵੀ ਆਪਣਾ ਆਪ ਰੂਪ ਹੈ, ਅਤੇ ਅੱਗੇ ਵੀ ਆਪ ਹੀ (ਅਚਰਜਾ) ਵਿਸਮਾਦ ਰੂਪ ਹੋਵੇਗਾ।

**ਅਥਵਾ :** ਉਹ ਜੀਵ ਈਸ਼ ਰੂਪ ਧਾਰਨ ਕਰਨ ਵਾਲਾ ਸਰਗੁਣ ਸਰੂਪ ਵਿਚ ਆਪਣਾ ਆਪ ਰੂਪ ਵੀ ਆਪ ਹੀ ਹੈ ਅਤੇ ਨਿਰਗੁਣ ਸਰੂਪ ਕਰਕੇ ਸਾਰਿਆਂ ਦਾ (ਅਚਰਜਾ) ਵਿਸਮਾਦ ਰੂਪ ਆਤਮਾ ਵੀ ਉਹ ਆਪ ਹੀ ਹੈ।

## ਨਾਨਕ ਆਪਨ ਰੂਪ; ਆਪ ਹੀ ਉਪਰਜਾ ॥੩॥

*(ਉ-ਪਰਜਾ ਉਚਾਰਨ ਕਰੋ)*

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਥੇ ਉਸ ਪ੍ਰਮੇਸਰ ਦਾ ਆਪਣਾ ਰੂਪ ਹੀ ਹੈ ਅਤੇ ਉਹ ਆਪਣੇ ਆਪ ਤੋਂ ਹੀ ਸਾਰੀ ਸ੍ਰਿਸ਼ਟੀ ਨੂੰ ਪੈਦਾ ਕਰਨ ਵਾਲਾ ਹੈ।

**ਅਥਵਾ :** ਜਿੱਥੇ ਉਸ ਪ੍ਰਮੇਸਰ ਨੇ (ਆਪਨ ਰੂਪ) ਆਪਣੇ ਸਰੂਪ ਵਿਚੋਂ ਆਪ ਹੀ ਸ੍ਰਿਸ਼ਟੀ ਨੂੰ (ਉਪਰਜਾ) ਪੈਦਾ ਕੀਤਾ ਹੈ। ਉੱਥੇ ਮਹਾਂ ਪਰਲੋ ਦੇ ਤਾਈਂ ਉਤਪੰਨ ਕਰਨ ਵਾਲਾ ਵੀ ਉਹ ਆਪ ਹੀ ਹੈ। **ਵਾ:** ਜਿਸ਼ਨੇ ਹੁਣ ਸ੍ਰਿਸ਼ਟੀ ਪੈਦਾ ਕੀਤੀ ਹੈ ਅਤੇ ਸ੍ਰਿਸਟੀ ਦੀ ਪਾਲਣਾ ਕਰ ਰਿਹਾ ਹੈ, ਉਹ ਪਰਲੋ ਦੇ ਸਮੇਂ ਨੂੰ ਵੀ ਆਪ ਹੀ (ਉਪਰਜਾ) ਉਤਪੰਨ ਕਰਦਾ ਹੈ।

**ਸ਼ੰਕਾ :** ਮਹਾਰਾਜ ! ਉੱਥੇ ਕਈ ਮੈਲ ਵਾਲੇ ਅਤੇ ਕਈ ਬਿਨਾ ਮੈਲ ਤੋਂ ਤਾਂ ਹੋਣਗੇ?

## ਜਹ ਨਿਰਮਲ; ਪੁਰਖੁ ਪੁਰਖ ਪਤਿ ਹੋਤਾ ॥

**ਉੱਤਰ :** (ਜਹ) ਜਿੱਥੇ (ਨਿਰਮਲ) ਉੱਜਲ ਤੋਂ ਉੱਜਲ (ਪੁਰਖੁ) ਪੂਰਨ ਪ੍ਰਮੇਸਰ ਪੁਰਖਾਂ ਦਾ ਪਤੀ ਆਪ ਹੀ (ਹੋਤਾ) ਹੁੰਦਾ ਹੈ।

## ਤਹ ਬਿਨੁ ਮੈਲੁ; ਕਹਹੁ ਕਿਆ ਧੋਤਾ ॥

(ਤਹ) ਉੱਥੇ ਮੈਲ ਤੋਂ (ਬਿਨੁ) ਬਿਨਾ ਨਿਰਮਲ ਕੌਣ ਹੈ ਅਤੇ (ਕਹਹੁ) ਦੱਸਣਾ ਕਰੋ ਕਿ (ਕਿਆ) ਕੌਣ ਮੈਲ ਨੂੰ (ਧੋਤਾ) ਧੋਣ ਵਾਲਾ ਹੈ ਭਾਵ ਕੋਈ ਵੀ ਨਹੀਂ ਹੈ।

**ਸ਼ੰਕਾ :** ਉੱਥੇ ਮਾਨ ਅਭਿਮਾਨ ਤਾਂ ਹੋਣਗੇ?

## ਜਹ ਨਿਰੰਜਨ; ਨਿਰੰਕਾਰ ਨਿਰਬਾਨ ॥

**ਉੱਤਰ :** (ਜਹ) ਜਿੱਥੇ (ਨਿਰੰਜਨ) ਸ਼ੁੱਧ ਭਾਵ ਮਾਇਆ ਕਾਲਖ ਤੋਂ ਰਹਿਤ, (ਨਿਰੰਕਾਰ) ਮਾਇਕੀ ਅਕਾਰਾਂ ਤੋਂ ਰਹਿਤ, ਤ੍ਰਿਗੁਣ, ਅਤੀਤ, (ਨਿਰਬਾਨ) ਬੰਧਨਾਂ ਤੋਂ ਰਹਿਤ ਪ੍ਰਮੇਸਰ ਹੈ।

## ਤਹ ਕਉਨ ਕਉ ਮਾਨ; ਕਉਨ ਅਭਿਮਾਨ ॥

ਹੇ ਭਾਈ! ਉੱਥੇ (ਕਉਨ ਕਉ) ਕਿਸ ਦੇ ਤਾਈਂ (ਮਾਨ) ਸਤਿਕਾਰ ਦੇਣਾ ਹੈ ਅਤੇ (ਕਉਨ) ਕਿਸ ਦਾ ਹੰਕਾਰ ਕਰਨਾ ਹੈ ਕਿ ਮੇਰੇ ਵਿਚ ਇਤਨੇ ਗੁਣ ਹਨ, ਮੇਰੀ ਇਤਨੀ ਵਡਿਆਈ ਹੈ।

**ਨੋਟ :** ਮਾਨ ਤੇ ਅਭਿਮਾਨ ਦੇ ਮੁਕਾਬਲੇ ਵਿਚ ਅਪਮਾਨ ਦਾ ਅਰਥ ਵੀ ਕਰ ਲੈਣਾ।

**ਅਥਵਾ :** (ਤਹ) ਉੱਥੇ ਆਪਣੇ ਹੰਕਾਰ ਵਿਚ ਆ ਕੇ (ਕਉਨ) ਕਿਸੇ ਦਾ ਅਪਮਾਨ ਭਾਵ ਨਿਰਾਦਰੀ ਕਰਨੀ ਅਤੇ (ਕਉਨ) ਕਿਸੇ (ਕਉ) ਦਾ (ਮਾਨ) ਮਾਣ ਕਰਨਾ, ਇਹ ਦੋਵੇਂ ਹੀ ਨਹੀਂ ਹਨ।

**ਸ਼ੰਕਾ :** ਮਹਾਰਾਜ! ਉੱਥੇ ਛਲ ਅਤੇ ਦੋਸ਼ ਤਾਂ ਹੋਣਗੇ?

## ਜਹ ਸਰੂਪ; ਕੇਵਲ ਜਗਦੀਸ ॥

**ਉੱਤਰ :** (ਜਹ) ਜਿੱਥੇ ਕੇਵਲ ਇਕੋ ਇਕ (ਜਗਦੀਸ) ਜਗਤ ਦੇ ਈਸ਼ਰ ਪ੍ਰਮੇਸਰ ਦਾ ਸਰੂਪ ਹੈ।

## ਤਹ ਛਲ ਛਿਦ੍ਰ; ਲਗਤ ਕਹੁ ਕੀਸ ॥

(ਕਹੁ) ਦੱਸਣਾ ਕਰੋ ਕਿ (ਤਹ) ਉੱਥੇ ਕਿਸੇ ਨੇ ਕੀ ਛਲ ਕਰਨਾ ਹੈ ਅਤੇ *(ਕੀਸ) ਕਿਸ ਦੇ ਤਾਈਂ (ਛਿਦ੍ਰ) ਦੋਸ਼, (ਲਗਤ) ਲੱਗਣੇ ਹਨ **ਵਾ:** ਕਿਸੇ ਨੂੰ ਕੀ (ਛਿਦ੍ਰ) ਦੋਸ਼ (ਲਗਤ) ਲੱਗਣੇ ਹਨ। **ਵਾ:** (ਤਹ) ਉੱਥੇ (ਕੀਸ) ਬਾਂਦਰ ਦੀ ਨਿਆਈਂ ਚੰਚਲਤਾਈ ਕਿਸਦੀ ਹੈ? ਭਾਵ ਕਿਸੇ ਦੀ ਵੀ ਨਹੀਂ ਹੈ।

**ਸ਼ੰਕਾ :** ਮਹਾਰਾਜ! ਉੱਥੇ ਭੁੱਖੇ ਅਤੇ ਰੱਜੇ ਤਾਂ ਹੋਣਗੇ?

## ਜਹ ਜੋਤਿ ਸਰੂਪੀ; ਜੋਤਿ ਸੰਗਿ ਸਮਾਵੈ ॥

**ਉੱਤਰ :** (ਜਹ) ਜਿੱਥੇ (ਜੋਤਿ ਸਰੂਪੀ) ਸ੍ਵੈ ਪ੍ਰਕਾਸ਼ ਸਰੂਪ ਬ੍ਰਹਮ ਪ੍ਰਮੇਸਰ ਆਪਣੀ ਜੋਤ ਦੇ (ਸੰਗਿ) ਨਾਲ ਹੀ ਸਾਰੇ ਥਾਂ (ਸਮਾਵੈ) ਸਮਾਇਆ ਹੋਇਆ ਹੈ, ਵਿਆਪਕ ਹੈ।

**ਅਥਵਾ :** (ਜਹ) ਜਿੱਥੇ (ਜੋਤਿ) ਸਾਰੀਆਂ ਪ੍ਰਤਯਕ ਜੋਤਾਂ, ਅਦਵੈਤਾਨੰਦ (ਜੋਤਿ) ਜੋਤੀ ਸਰੂਪ ਪ੍ਰਮੇਸਰ ਦੇ ਨਾਲ ਮਿਲ ਕੇ (ਸਮਾਵੈ) ਸਮਾ ਜਾਂਦੀਆਂ ਹਨ।

## ਤਹ ਕਿਸਹਿ ਭੂਖ; ਕਵਨੁ ਤ੍ਰਿਪਤਾਵੈ ॥

ਹੇ ਭਾਈ! ਦੱਸਣਾ ਕਰੋ ਕਿ (ਤਹ) ਉੱਥੇ ਕਿਸ ਨੂੰ ਭੁੱਖ ਹੈ ਤੇ ਕਿਹੜਾ ਤ੍ਰਿਪਤੀ ਵਿੱਚ ਆਉਂਦਾ ਹੈ। **ਵਾ:** ਉਥੇ (ਕਿਸਹਿ) ਕਿਸੇ ਨੂੰ ਕਿਹੜੇ ਪਦਾਰਥਾਂ ਦੀ ਆਸਾ ਤੇ ਭੁੱਖ ਹੈ ਅਤੇ (ਕਵਨੁ) ਕਿਹੜਾ ਕਿਸ ਦੀ ਤ੍ਰਿਪਤੀ ਕਰਵਾਉਣ ਵਾਲਾ ਹੈ। ਭਾਵ ਉਥੇ ਨਾ ਤਾਂ ਕੋਈ ਆਸਾ ਹੈ ਅਤੇ ਨਾ ਹੀ ਆਸਾ ਦੀ ਨਵਿਰਤੀ ਰੂਪ ਤ੍ਰਿਪਤੀ ਹੈ। ਅਰਥਾਤ ਉੱਥੇ ਭੁੱਖ ਅਤੇ ਤ੍ਰਿਪਤੀ ਰੂਪ ਦੁੰਦਵਾਦ ਨਹੀਂ ਹੈ।

---

* **ਕੀਸ :** ਇੱਥੇ 'ਕਿਸ ਦਾ ਅਰਥ ਕਰਨਾ ਹੈ।

**ਕਰਨ ਕਰਾਵਨ; ਕਰਨੈਹਾਰੁ ॥**

ਤਿੰਨ ਗੁਣ, ਪੰਜ ਸੂਖਮ ਤੱਤ ਆਦਿਕ ਜਿੰਨੇ ਵੀ ਜਗਤ ਦੇ ਕਾਰਨ ਮੰਨੇ ਹਨ ਇਹਨਾਂ ਨੂੰ ਕਰਨ ਵਾਲਾ ਅਤੇ ਪ੍ਰੇਰ ਕੇ (ਕਰਾਵਨ) ਕਰਾਉਣ ਵਾਲਾ ਵੀ ਪ੍ਰਮੇਸਰ ਆਪ ਹੀ ਹੈ।

**ਨਾਨਕ; ਕਰਤੇ ਕਾ ਨਾਹਿ ਸੁਮਾਰੁ ॥੪॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਸ ਕਰਤਾ ਪੁਰਖ ਦੀ ਕਿਸੇ ਪ੍ਰਕਾਰ ਵੀ ਕੋਈ (ਸੁਮਾਰੁ) ਗਿਣਤੀ ਨਹੀਂ ਕਰ ਸਕਦਾ।

**ਜਬ ਅਪਨੀ ਸੋਭਾ; ਆਪਨ ਸੰਗਿ ਬਨਾਈ ॥**

(ਜਬ) ਪ੍ਰਮੇਸਰ ਨੇ ਆਪਣੀ (ਸੋਭਾ) ਵਡਿਆਈ ਸ੍ਵੈ ਮਹਿਮਾ ਦੇ ਸਹਿਤ ਆਪ ਹੀ (ਬਨਾਈ) ਬਣਾਈ ਹੋਈ ਹੈ।

**ਤਬ ਕਵਨ ਮਾਇ ਬਾਪ; ਮਿਤ੍ਰ ਸੁਤ ਭਾਈ ॥**

ਤਦੋਂ ਫਿਰ ਉਸਦੇ (ਮਾਇ) ਮਾਂ-ਬਾਪ, ਮਿੱਤਰ (ਸੁਤ) ਪੁੱਤਰ ਅਤੇ (ਭਾਈ) ਭਰਾ (ਕਵਨ) ਕਿਹੜੇ ਕਹਿਣਾ ਕਰੀਏ?

**ਨਾ ਤਿਸੁ ਬਾਪੁ ਨ ਮਾਇ ਕਿਨਿ ਤੂ ਜਾਇਆ ॥** *(ਅੰਗ : ੧੨੭੯)*

**ਸ਼ੰਕਾ :** ਮਹਾਰਾਜ! ਉੱਥੇ ਬੇਦ ਕਤੇਬ ਤਾਂ ਹੋਣਗੇ?

**ਜਹ ਸਰਬ ਕਲਾ; ਆਪਹਿ ਪਰਬੀਨ ॥**

**ਉੱਤਰ :** ਜਿੱਥੇ ਸਾਰੀਆਂ ਸ਼ਕਤੀਆਂ ਕਰਕੇ ਉਹ ਪ੍ਰਮੇਸਰ ਆਪ ਹੀ (ਪਰਬੀਨ) ਚਤੁਰ ਹੈ, **ਵਾ:** ਅੰਤਰਜਾਮੀ ਹੈ।

**ਤਹ ਬੇਦ ਕਤੇਬ; ਕਹਾ ਕੋਊ ਚੀਨ੍ ॥**

(ਕਹਾ) ਦੱਸਣਾ ਕਰੋ! (ਤਹ) ਉੱਥੇ "ਏਕਮੇਵਾਦੁਤੀਬ੍ਰਹਮ" ਦਾ ਕਥਨ ਕਰਨੇ ਵਾਲੇ (ਬੇਦ) ਵੇਦ, ਅਤੇ (ਕਤੇਬ) ਮੁਸਲਮਾਨਾ ਦੀਆਂ ਚਾਰ ਕਿਤਾਬਾਂ ਅੰਜੀਲ, ਤੌਰੇਤ, ਕੁਰਾਨ ਤੇ ਜੰਬੂਰ ਆਦਿਕ ਇਹ ਕਿੱਥੇ ਰਹਿਣੀਆਂ ਹਨ ਅਤੇ ਇੰਨ੍ਹਾਂ ਨੂੰ (ਚੀਨ੍) ਜਾਨਣ ਵਾਲਾ (ਕੋਊ) ਕੌਣ ਹੈ? ਭਾਵ ਕੋਈ ਵੀ ਨਹੀਂ ਹੈ।

**ਸ਼ੰਕਾ :** ਮਹਾਰਾਜ! ਉੱਤੇ ਸਗਨ-ਅਪਸਗਨ ਦੀ ਵਿਚਾਰ ਤਾਂ ਹੋਵੇਗੀ?

**ਜਬ ਆਪਨ ਆਪੁ; ਆਪਿ ਉਰਿ ਧਾਰੈ ॥**

**ਉੱਤਰ :** (ਜਬ) ਜਦੋਂ ਵਾਹਿਗੁਰੂ ਆਪਣੇ ਸਰੂਪ ਨੂੰ ਆਪ ਹੀ ਆਪਣੇ (ਉਰਿ) ਅੰਦਰ (ਧਾਰੈ) ਧਾਰਨ ਕਰ ਰਿਹਾ ਹੋਵੇ।

**ਤਉ ਸਗਨ ਅਪਸਗਨ; ਕਹਾ ਬੀਚਾਰੈ ॥**

(ਤਉ) ਤਦੋਂ ਉਥੇ *ਸਗਨ **ਅਪਸਗਨ ਦੀ (ਕਹਾ) ਕੀ (ਬੀਚਾਰੈ) ਵਿਚਾਰ ਹੁੰਦੀ ਹੈ। ਭਾਵ ਇਹ ਜੋਤਿਸ਼ ਵਿਦਿਆ ਦੀ ਵੀਚਾਰ ਵੀ ਉੱਥੇ ਨਹੀਂ ਹੈ।

**ਸ਼ੰਕਾ :** ਮਹਾਰਾਜ! ਉੱਥੇ ਠਾਕੁਰਪੁਣਾ ਤੇ ਦਾਸਾਪੁਣਾ ਵੀ ਹੋਵੇਗਾ?

**ਜਹ ਆਪਨ ਊਚ; ਆਪਨ ਆਪਿ ਨੇਰਾ ॥**

**ਉੱਤਰ :** ਇਹ (ਨੇਰਾ) ਨਿਰਣਾ ਕੀਤਾ ਹੈ ਕਿ (ਜਹ) ਜਿੱਥੇ ਆਪਣਾ ਆਪ ਹੀ (ਊਚ) ਤਿੰਨਾਂ ਗੁਣਾਂ ਤੋਂ ਅਤੀਤ ਹੈ ਅਤੇ ਆਪਣਾ ਆਪ ਆਤਮਾ ਹੋਣ ਕਰਕੇ (ਨੇਰਾ) ਨੇੜੇ ਹੈ।

---

* **ਸਗਨ :** ਸੱਜਾ ਅੰਗ ਫਰਕਣਾ, ਖੱਬਾ ਅੰਗ ਫਰਕਣਾ ਆਦਿ। ਸ਼ੁਭ ਅਸ਼ੁਭ ਫਲ ਦੱਸਣ ਵਾਲੇ ਚਿੰਨ੍ਹ।

** **ਅਪਸਗਨ :** ਮੰਦੀ ਘਟਨਾ ਦੇ ਆਉਣ ਦੀ ਨਿਸ਼ਾਨੀ। ਕੁੱਤੇ ਨੇ ਕੰਨ ਛਿਣਕੇ ਆਦਿ (ਅਪਸਗਨ)।

**ਅਥਵਾ :** ਜਿੱਥੇ ਆਪਣੇ ਆਪ ਹੀ ਉੱਚਾ ਹੋ ਰਿਹਾ ਹੈ ਅਤੇ ਆਪਣੇ ਆਪ ਹੀ (ਨੇਰਾ) ਨੇੜੇ ਭਾਵ ਨੀਵਾਂ ਹੋ ਰਿਹਾ ਹੈ।

## ਤਹ ਕਉਨ ਠਾਕੁਰੁ; ਕਉਨੁ ਕਹੀਐ ਚੇਰਾ ॥

(ਤਹ) ਉੱਥੇ (ਕਉਨ) ਕਿਸ ਨੂੰ (ਠਾਕੁਰੁ) ਸੁਆਮੀ ਅਤੇ (ਕਉਨੁ) ਕਿਸ ਨੂੰ (ਚੇਰਾ) ਦਾਸ (ਕਹੀਐ) ਕਹਿਣਾ ਕਰੇ।

**ਅਥਵਾ :** (ਠਾਕੁਰੁ) ਗੁਰੂ (ਚੇਰਾ) ਸਿੱਖ **ਵਾ:** (ਠਾਕੁਰੁ) ਈਸ਼ਰ ਅਤੇ (ਚੇਰਾ) ਜੀਵ ਕਿਸਨੂੰ (ਕਹੀਐ) ਕਹੀਏ? ਭਾਵ ਉੱਥੇ ਇਹ ਜੀਵ ਈਸ਼ ਦਾ ਭੇਦ ਵੀ ਨਹੀਂ ਕਿਹਾ ਜਾਂਦਾ ਸੀ।

## ਬਿਸਮਨ; ਬਿਸਮ ਰਹੇ ਬਿਸਮਾਦ ॥

ਜੋ ਪ੍ਰਮੇਸਰ (ਬਿਸਮਨ) ਅਸਚਰਜ ਤੋਂ ਵੀਂ (ਬਿਸਮ) ਅਸਚਰਜ ਹੈ, ਉਹ ਉਥੇ ਆਪਣੇ (ਬਿਸਮਾਦ) ਅਸਚਰਜ ਸਰੂਪ ਵਿਚ ਹੀ ਇਸਥਿਤ ਹੋ (ਰਹੇ) ਰਿਹਾ ਹੈ।

**ਅਥਵਾ :** ਜਿੰਨ੍ਹਾਂ (ਬਿਸ+ਮਨ) ਮਨ ਦੇ (ਬਿਸ) ਵਿਸ਼ਿਆਂ ਦਾ (ਬਿਸਮ) ਵਿਸ਼ੇਸ਼ ਕਰਕੇ ਸ਼ਮਨ ਕੀਤਾ ਹੈ ਭਾਵ ਨਾਸ਼ ਕੀਤਾ ਹੈ, ਉਹ (ਬਿਸਮਾਦ) ਅਸਚਰਜ ਰੂਪ ਨੂੰ ਪਾ ਕੇ ਅਸਚਰਜ ਰੂਪ ਹੀ ਹੋ ਰਹੇ ਹਨ।

**ਅਥਵਾ :** (ਬਿਸਮਨ) ਅਸਚਰਜ ਸਰੂਪ ਪ੍ਰਮੇਸਰ ਅਸਚਰਜ ਪਰਲੋ ਨੂੰ ਦੇਖ ਕੇ ਅਸਚਰਜ ਹੋ ਰਿਹਾ ਹੈ।

**ਅਥਵਾ :** ਗੁਰਮੁਖ ਪੁਰਖ ਅਸਚਰਜ ਸਰੂਪ ਪ੍ਰਮੇਸਰ ਨੂੰ **ਵਾ:** ਸਰੂਪ ਨੂੰ ਪ੍ਰਾਪਤ ਕਰਕੇ ਅਸਚਰਜ ਤੋਂ ਅਸਚਰਜ ਹੋ ਗਏ ਹਨ।

## ਨਾਨਕ ਅਪਨੀ ਗਤਿ; ਜਾਨਹੁ ਆਪਿ ॥੫॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉੱਥੇ ਆਪਣੀ (ਗਤਿ) ਰੀਤੀ ਨੂੰ ਮਰਿਆਦਾ ਨੂੰ ਪ੍ਰਮੇਸਰ ਆਪ ਹੀ (ਜਾਨਹੁ) ਜਾਣਦਾ ਹੈ।

## ਜਹ ਅਛਲ ਅਛੇਦ; ਅਭੇਦ ਸਮਾਇਆ ॥

(ਜਹ) ਜਿੱਥੇ (ਅਛਲ) ਕਿਸੇ ਵੀ ਸਾਧਨਾ, ਗਿਆਨ, ਧਿਆਨ, ਇਸ਼ਨਾਨ ਆਦਿਕਾਂ ਕਰਕੇ ਛਲਣ ਤੋਂ ਰਹਿਤ (ਅਛੇਦ) ਸ਼ਸਤਰ ਦੁਆਰਾ ਕੱਟਣ ਤੋਂ ਰਹਿਤ, ਅੱਗ ਦੁਆਰਾ ਸਾੜਨ ਤੋਂ ਰਹਿਤ ਅਤੇ (ਅਭੇਦ) ਭੇਦ ਪਾਉਣ ਤੋਂ ਰਹਿਤ **ਵਾ:** (ਅਭੇਦ) ਭੇਦ ਭਰਮ, ਕਰਤੱਤ ਭਰਮ ਆਦਿਕ ਤੋਂ ਰਹਿਤ ਪ੍ਰਮੇਸਰ ਅਭੇਦ ਹੋ ਕੇ ਸਾਰਿਆਂ ਵਿਚ ਸਮਾਇਆ ਹੋਇਆ ਹੈ, ਮਿਲਿਆ ਹੋਇਆ ਹੈ।

## ਊਹਾ; ਕਿਸਹਿ ਬਿਆਪਤ ਮਾਇਆ ॥

(ਊਹਾ) ਉਸ ਅਸਥਾਨ ਵਿਚ ਮਾਇਆ (ਕਿਸਹਿ) ਕਿਸ ਨੂੰ (ਬਿਆਪਤ) ਚਿੰਬੜਨੀ ਸੀ? ਭਾਵ ਉੱਥੇ ਕਿਸੇ ਨੂੰ ਮਾਇਆ ਨਹੀਂ ਵਿਆਪਦੀ।

## ਆਪਸ ਕਉ; ਆਪਹਿ ਆਦੇਸੁ ॥

ਉੱਥੇ (ਆਪਸ ਕਉ) ਆਪਣੇ ਆਪ ਨੂੰ ਆਪ ਹੀ (ਆਦੇਸੁ) ਨਮਸਕਾਰ ਕਰਦਾ ਹੈ।

**ਅਥਵਾ :** ਜੋ (ਆ+ਦੇਸੁ) ਦੇਸ਼ ਆਦਿਕਾਂ ਦੇ ਅੰਦਰ (ਆ) ਆਇਆ ਹੋਇਆ ਹੈ। **ਵਾ:** ਜੋ ਦੇਸ਼ ਆਦਿਕਾਂ ਤੋਂ (ਆ) ਰਹਿਤ ਹੈ। ਉਹ ਅਕਾਲ ਪੁਰਖ ਆਪਣੇ ਆਪ ਨੂੰ ਆਪ ਹੀ ਨਮਸਕਾਰ ਕਰਦਾ ਹੈ।

## ਤਿਹੁ ਗੁਣ ਕਾ; ਨਾਹੀ ਪਰਵੇਸੁ ॥

ਉਥੇ (ਤਿਹੁ) ਤਿੰਨਾਂ ਗੁਣਾਂ (ਕਾ) ਦਾ (ਪਰਵੇਸੁ) ਪ੍ਰਵੇਸ਼ ਨਹੀਂ ਹੈ ਭਾਵ ਰਾਜਸੀ, ਤਾਮਸੀ ਅਤੇ ਸਾਂਤਕੀ ਸੁਭਾਅ ਨਹੀਂ ਕਹੇ ਜਾਂਦੇ।

**ਰੂਪੁ ਨ ਰੇਖ ਨ ਰੰਗੁ ਕਿਛੁ ਤ੍ਰਿਹੁ ਗੁਣ ਤੇ ਪ੍ਰਭ ਭਿੰਨ॥** *(ਅੰਗ : ੨੮੩)*

## ਜਹ ਏਕਹਿ ਏਕ; ਏਕ ਭਗਵੰਤਾ ॥

(ਜਹ) ਜਿਥੇ (ਏਕਹਿ ਏਕ) ਇਕੋ ਇਕ (ਭਗਵੰਤਾ) ਖਟ ਭਗਾਂ ਸੰਪੰਨ (ਏਕ) ਅਦ੍ਵੈਤ ਰੂਪ ਪ੍ਰਮੇਸਰ ਆਪ ਹੀ ਹੈ।

## ਤਹ ਕਉਨੁ ਅਚਿੰਤੁ; ਕਿਸੁ ਲਾਗੈ ਚਿੰਤਾ ॥

ਦੱਸਣਾ ਕਰੋ (ਤਹ) ਉੱਥੇ ਕੌਣ (ਅਚਿੰਤੁ) ਚਿੰਤਾ ਤੋਂ ਰਹਿਤ ਹੈ ਅਤੇ ਕਿਸਨੂੰ ਚਿੰਤਾ (ਲਾਗੈ) ਲੱਗੀ ਹੋਈ ਹੈ। ਭਾਵ ਉਹ ਪ੍ਰਮੇਸਰ ਇੰਨ੍ਹਾਂ ਦੋਵੇ ਦੁੰਦਵਾਦਾਂ ਤੋਂ ਰਹਿਤ ਹੈ।

**ਸ਼ੰਕਾ :** ਮਹਾਰਾਜ! ਉਥੇ ਕਥਾ ਨੂੰ ਕਥਨ ਵਾਲੇ ਅਤੇ ਸੁਣਨ ਵਾਲੇ ਤਾਂ ਹੋਣਗੇ?

## ਜਹ ਆਪਨ ਆਪੁ; ਆਪਿ ਪਤੀਆਰਾ ॥

**ਉੱਤਰ :** (ਜਹ) ਜਿਥੇ ਪ੍ਰਮੇਸਰ ਆਪਣੇ ਆਪ ਤੇ ਆਪ ਹੀ (ਪਤੀਆਰਾ) ਪਤੀਜਦਾ ਸੰਤੁਸ਼ਟ ਹੁੰਦਾ ਹੈ।
**ਵਾ:** ਆਪਣੇ ਆਪ ਨੂੰ ਆਪ ਹੀ ਅਜਮਾਇਸ਼ ਕਰਦਾ ਹੈ, ਜਾਣਦਾ ਹੈ।

## ਤਹ ਕਉਨੁ ਕਥੈ; ਕਉਨੁ ਸੁਨਨੈਹਾਰਾ ॥

(ਤਹ) ਉੱਥੇ (ਕਥੈ) ਕਥਨ ਕਰਨ ਵਾਲਾ ਬਕਤਾ, (ਕਉਨੁ) ਕੌਣ ਹੈ ਅਤੇ (ਸੁਨਨੈਹਾਰਾ) ਸੁਨਣਵਾਲਾ ਸ੍ਰੋਤਾ (ਕਉਨੁ) ਕੌਣ ਹੈ?

## ਬਹੁ ਬੇਅੰਤ; ਊਚ ਤੇ ਊਚਾ ॥

ਉਹ ਪ੍ਰਮੇਸਰ (ਬਹੁ) ਬਹੁਤ ਹੀ ਬੇਅੰਤ ਭਾਵ ਅੰਤ ਤੋਂ ਰਹਿਤ ਹੈ, ਅਤੇ (ਊਚ ਤੇ ਊਚਾ) ਉਚਿਆਂ ਤੋਂ ਵੀ ਉੱਚਾ ਹੈ। **ਵਾ:** ਜਿਤਨੇ ਵੀ ਬ੍ਰਹਮਾ, ਵਿਸ਼ਨੂੰ, ਸ਼ਿਵ ਜੀ, ਹਿਰਨ ਗਰਭ ਆਦਿਕ ਉੱਚੇ ਮੰਨੇ ਹਨ, ਇੰਨ੍ਹਾਂ ਸਾਰਿਆਂ ਤੋਂ ਵੀ ਉੱਚਾ ਹੈ।

## ਨਾਨਕ, ਆਪਸ ਕਉ; ਆਪਹਿ ਪਹੂਚਾ ॥੬॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਪ੍ਰਮੇਸਰ ਆਪਣੇ ਆਪ ਦੀ ਪਹੁੰਚ ਵਾਲਾ ਆਪ ਹੀ ਹੈ। **ਵਾ:** ਆਪਣੇ ਆਪ ਵਿਚ ਆਪ ਹੀ ਪਹੁੰਚਿਆ ਹੋਇਆ ਹੈ। ਦੂਸਰਾ ਬਣ ਕੇ ਉੱਥੇ ਨਹੀਂ ਜਾਇਆ ਜਾਂਦਾ। **ਵਾ:** ਉਹ ਆਪਣੇ ਸਰੂਪ ਵਿੱਚ ਆਪ ਹੀ ਪਹੁੰਚ ਰਿਹਾ ਹੈ।

ਇੱਥੋਂ ਤੱਕ ੬ ਪਉੜੀਆਂ ਵਿਚ ਸਤਿਗੁਰੂ ਸਾਹਿਬ ਜੀ ਨੇ ਸ਼੍ਰਿਸਟੀ ਦੀ ਪਰਲੋ, ਮਹਾਂ ਪਰਲੋ, ਗਿਆਨ ਪਰਲੋ, ਨਿਤ ਪਰਲੋ, ਨਮਿੱਤ ਪਰਲੋ, ਪ੍ਰਕ੍ਰਿਤਕ ਪਰਲੋ ਕਥਨ ਕੀਤੀ ਹੈ। ਹੁਣ ਸ੍ਰਿਸ਼ਟੀ ਦੀ ਉਤਪਤੀ ਬਾਬਤ ਸੱਤਵੀ ਪਾਉੜੀ ਵਿਚ ਦੱਸਦੇ ਹਨ।

## ਜਹ ਆਪਿ ਰਚਿਓ; ਪਰਪੰਚੁ ਅਕਾਰੁ ॥

(ਜਹ) ਜਿਥੇ ਪ੍ਰਮੇਸਰ ਨੇ ਆਪ ਹੀ (ਪਰਪੰਚੁ) ਅਸਤੀ, ਭਾਤੀ, ਪ੍ਰਿਅਤਾ, ਨਾਮ, ਰੂਪ ਇੰਨ੍ਹਾਂ ਪੰਜਾ ਕਰਕੇ ਬਣੇ ਸੰਸਾਰ ਦੇ ਅਕਾਰ ਨੂੰ ਰਚਨਾ ਕੀਤਾ ਹੈ।

**ਅਥਵਾ :** ਜਿਸ ਵਕਤ ਜੀਵਾਂ ਦੇ ਕਰਮ ਫਲ ਦੇਣ ਵਾਸਤੇ ਅਭਿਮੁਖ ਭਾਵ ਸਨਮੁਖ ਹੋਏ ਤਾਂ ਆਪ ਹੀ ਪ੍ਰਮੇਸਰ ਨੇ (ਪਰਪੰਚੁ) ਸੰਸਾਰ ਦਾ ਅਕਾਰ ਰਚ ਦਿੱਤਾ।

**ਨੋਟ :** 'ਨਾਮ ਅਤੇ ਰੂਪ' ਦੋ ਮਾਇਆਂ ਦੀਆਂ ਅੰਸ਼ਾਂ ਹਨ। ਅਸਤੀ, ਭਾਤੀ, ਪ੍ਰਿਅਤਾ ਜਾਂ ਸੱਤ, ਚਿਤ ਅਨੰਦ ਤਿੰਨੇ ਬ੍ਰਹਮਾ ਦੀਆਂ ਅੰਸਾਂ ਹਨ।

**ਅਸਤੀ ਭਾਤੀ ਪ੍ਰਿਅਤਾ ਨਾਮ ਰੂਪ ਪ੍ਰਪੰਚ ॥**
**ਸੰਤ ਦੋਨੋ ਕੋ ਪਰਹਰੇ ਇਨ ਤੀਨੋ ਕੋ ਸੰਚ ॥** *(ਸ਼ਾਸਤਰ ਪ੍ਰਮਾਣ)*

ਸੰਤ ਮਾਇਆ ਦੀਆਂ ਦੋ ਅੰਸ਼ਾਂ ਛੱਡ ਕੇ ਬ੍ਰਹਮ ਦੀਆਂ ਤਿੰਨ ਅੰਸ਼ਾਂ ਨੂੰ ਗ੍ਰਹਿਣ ਕਰਦੇ ਹਨ।

## ਤਿਹੁ ਗੁਣ ਮਹਿ; ਕੀਨੋ ਬਿਸਥਾਰੁ ॥

(ਤਿਹੁ ਗੁਣ) ਰਾਜਸੀ, ਤਾਮਸੀ, ਸਾਂਤਕੀ ਤਿੰਨ ਗੁਣਾਂ (ਮਹਿ) ਵਿਚ ਹੀ ਸੰਸਾਰ ਦਾ ਵਿਸਥਾਰ (ਕੀਨੋ) ਕੀਤਾ ਹੈ।

## ਪਾਪੁ ਪੁੰਨੁ; ਤਹ ਭਈ ਕਹਾਵਤ ॥

ਫਿਰ (ਤਹ) ਉੱਥੇ ਪਾਪ ਤੋਂ ਪੁੰਨ ਦੀ ਕਹਾਵਤ (ਭਈ) ਹੋ ਗਈ ਕਿ ਇਹ ਕੰਮ ਕਰਨ 'ਤੇ ਪਾਪ ਹੁੰਦਾ ਅਤੇ ਇਹ ਕੰਮ ਕਰਨ 'ਤੇ ਪੁੰਨ ਹੁੰਦਾ ਹੈ।

**ਅਥਵਾ :** ਫਿਰ ਉੱਥੇ ਪਾਪ ਕਰਨ ਵਾਲੇ ਅਤੇ ਪੁੰਨ ਕਰਨ ਵਾਲੇ ਜੀਵ ਵੀ (ਕਹਾਵਤ) ਕਹਿਣ ਦੇ ਵਿਚ ਆ ਗਏ। ਮੰਦ ਕਰਮ ਕਰਨ ਵਾਲਾ ਪਾਪੀ ਹੈ ਅਤੇ *ਵਿਹਿਤ ਕੰਮ ਕਰਨ ਵਾਲਾ ਪੁੰਨੀ ਹੈ।

## ਅੰਗ : ੨੯੨

## ਕੋਊ ਨਰਕ; ਕੋਊ ਸੁਰਗ ਬੰਛਾਵਤ ॥

ਫਿਰ (ਕੋਊ) ਕੋਈ ਨਰਕ ਅਤੇ ਕੋਈ (ਸੁਰਗ) ਸਵਰਗ ਦੀ (ਬੰਛਾਵਤ) ਇੱਛਾ ਕਰਦਾ ਹੈ ਭਾਵ ਜਿਹੜਾ ਪਾਪ ਕਰਦਾ ਹੈ, ਉਹ ਕਹਿੰਦਾ ਹੈ ਕਿ ਮੈਂ ਨਰਕਾਂ ਵਿਚ ਜਾਣਾ ਹੈ ਅਤੇ ਜਿਹੜਾ ਪੁੰਨ ਕਰਦਾ ਹੈ ਉਹ ਸਵਰਗ ਦੀ ਇੱਛਾ ਰੱਖਦਾ ਹੈ ਕਿ ਮੈਨੂੰ ਸਵਰਗ ਦੀ ਪ੍ਰਾਪਤੀ ਹੋਵੇ।

## ਆਲ ਜਾਲ; ਮਾਇਆ ਜੰਜਾਲ ॥

ਫਿਰ ਮਾਇਆ ਨੇ ਐਸੇ (ਜੰਜਾਲ) ਬੰਧਨ ਪਾਏ ਕਿ (ਆਲ) ਘਰਾਂ ਦੇ (ਜਾਲ) ਬੰਧਨ ਪੈ ਗਏ।

**ਅਥਵਾ:** **(ਆਲ) ਔਲਾਦ ਆਦਿਕ ਜਿਹੜੇ (ਜਾਲ) ਬੰਧਨ ਪਏ ਹਨ, ਇਹ ਸਭ ਮਾਇਆ ਦੇ (ਜੰਜਾਲ) ਬੰਧਨ ਹਨ।

**ਅਥਵਾ :** (ਆਲ) ਘਰ ਭਾਵ ਸਰੀਰ ਆਦਿਕਾਂ ਦੇ ਜਿਹੜੇ ਬੰਧਨ ਹਨ ਇਹ ਸਾਰੇ (ਜੰਜਾਲ) ਬੰਧਨ ਵੀ ਮਾਇਆ ਕਰਕੇ ਪਏ ਹਨ।

**ਅਥਵਾ :** ਜੋ (ਆਲ) ਘਰਾਂ ਦੇ (ਜਾਲ) ਸਮੂਹ ਬੰਧਨ ਹਨ। ਇਹ ਸਭ ਵੀ ਮਾਇਆ ਦੇ ਹੀ ਜੰਜਾਲ ਹਨ।

**ਅਥਵਾ :** ਸੰਸਾਰ (ਆਲ) ਆਲ੍ਹਾ ਹੈ, ਜੀਵ ਰੂਪ ਪੰਛੀ ਬਿਸੇ ਰੂਪ ਚੋਗੇ ਵਿੱਚ ਫਸ ਗਿਆ ਹੈ, ਮਾਇਆ ਰੂਪ ਸ਼ਿਕਾਰੀ ਨੇ ਕਾਲ ਰੂਪ ਜਾਲ ਪਾ ਕੇ ਜੀਵ ਰੂਪ ਪੰਛੀ ਨੂੰ (ਜੰਜਾਲ) ਬੰਧਨਾਂ ਵਿੱਚ ਬੰਨ੍ਹ ਲਿਆ ਹੈ ਤੇ ਅੰਤ ਨੂੰ ਨਾਸ਼ ਕਰ ਦਿੱਤਾ ਹੈ।

---

* **ਵਿਹਿਤ ਕਰਮ :** ਵਿਧਿ ਨਾਲ ਸਮਝਾਇਆ ਹੋਇਆ ਤੇ ਕਰਨ ਜੋਗ ਠਹਿਰਾਇਆ ਹੋਇਆ ਕਰਮ।

** **ਆਲ :** ਜੋ ਲੜਕੀ ਕਰਕੇ ਔਲਾਦ ਵਧੇ ਉਸਨੂੰ ਆਲ ਕਿਹਾ ਜਾਂਦਾ ਹੈ, ਦੋਹਤੇ ਆਦਿਕ ਅਤੇ ਜੋ ਲੜਕੇ ਕਰਕੇ ਵਧੇ ਉਸ ਨੂੰ ਔਲਾਦ ਕਿਹਾ ਜਾਂਦਾ ਹੈ ਜਿਵੇਂ ਪੋਤਰੇ ਆਦਿਕ।

## ਹਉਮੈ ਮੋਹ; ਭਰਮ ਭੈ ਭਾਰ ॥

ਘਰ, ਸਰੀਰ ਅਤੇ ਮਾਇਆ ਆਦਿਕਾਂ ਦੇ ਬੰਧਨ ਪੈਣ ਕਰਕੇ ਹਉਮੈ ਅਤੇ ਮੋਹ ਆਦਿਕ ਵੀ ਫੁਰ ਆਏ ਹਨ ਅਤੇ ਭਰਮ, (ਭੈ) ਡਰ ਤੇ ਪਾਪਾਂ ਦਾ (ਭਾਰ) ਬੋਝ ਆਦਿਕ ਸਾਰੀਆਂ ਚੀਜਾਂ ਵੀ ਚਿੰਬੜ ਗਈਆਂ ਹਨ।

**ਅਥਵਾ :** ਇਸ ਜੀਵ ਦੇ ਤਾਈਂ ਦੇਹ ਦੀ ਹਉਮੈ, ਸੰਬੰਧੀਆਂ ਦਾ ਮੋਹ, ਸਰੂਪ ਦਾ ਭਰਮ, ਜਮਾਂ ਦਾ ਭੈ ਅਤੇ ਪਾਪਾਂ ਦਾ ਭਾਰ ਪੈ ਗਿਆ ਹੈ।

**ਅਥਵਾ :** ਇਸ ਜੀਵ ਨੂੰ ਸਰੀਰਾਂ ਦਾ ਮੋਹ ਪੈ ਗਿਆ ਹੈ, ਭਰਮ ਪੈ ਗਿਆ ਹੈ ਕਿ ਇਹ ਮੇਰੇ ਹਨ, ਹਉਮੈ ਕਰ ਲਈ ਹੈ ਕਿ ਮੇਰੇ ਵਰਗਾ ਕੋਈ ਨਹੀਂ ਹੈ, ਫਿਰ ਇਸ ਦੇ ਸਿਰ ਉੱਤੇ ਪਾਪਾਂ ਦਾ ਭਾਰ ਪੈ ਗਿਆ ਹੈ। ਇਸ ਕਰਕੇ ਇਸ ਨੂੰ ਹੁਣ ਜਮਾਂ ਦੇ ਡੰਡ ਦਾ ਭੈਅ ਹੋ ਰਿਹਾ ਹੈ।

## ਦੂਖ ਸੂਖ; ਮਾਨ ਅਪਮਾਨ ॥

ਫਿਰ ਕਿਸੇ ਨੂੰ (ਦੂਖ) ਦੁੱਖ ਹੁੰਦਾ ਹੈ, ਕਿਸੇ ਨੂੰ (ਸੂਖ) ਸੁੱਖ ਹੁੰਦਾ ਹੈ। ਕਿਸੇ ਦਾ (ਮਾਨ) ਸਤਿਕਾਰ ਅਤੇ ਕਿਸੇ ਦੀ (ਅਪਮਾਨ) ਨਿਰਾਦਰੀ ਹੁੰਦੀ ਹੈ।

## ਅਨਿਕ ਪ੍ਰਕਾਰ; ਕੀਓ ਬਖ੍ਯਾਨ ॥

ਸਾਰੇ ਹੀ ਵੇਦਾਂ-ਸ਼ਾਸਤਰਾਂ, ਤੱਤ-ਬੇਤਿਆਂ ਨੇ ਇਹ ਸੰਸਾਰ (ਅਨਿਕ) ਅਨੇਕਾਂ ਪ੍ਰਕਾਰ ਦਾ (ਬਖ੍ਯਾਨ) ਕਥਨ (ਕੀਓ) ਕੀਤਾ ਹੈ।

## ਆਪਨ ਖੇਲੁ; ਆਪਿ ਕਰਿ ਦੇਖੈ ॥

ਇਹ ਸਾਰਾ ਖੇਲ ਉਸ ਪ੍ਰਮੇਸਰ ਦਾ ਆਪਣਾ ਹੀ ਹੈ ਅਤੇ ਆਪ ਹੀ ਇਸ ਖੇਲ ਨੂੰ (ਕਰਿ) ਕਰਦਾ ਹੈ ਆਪ ਹੀ ਪਾਲਣਾ, ਆਪ ਹੀ ਪਰਲੋ ਕਰਦਾ ਹੈ। ਫਿਰ ਆਪ ਹੀ ਦ੍ਰਿਸ਼ਟਾ ਹੋ ਕੇ ਸਾਰਿਆਂ ਦੇ ਚੰਗੇ-ਮੰਦੇ ਕਰਮਾਂ ਨੂੰ (ਦੇਖੈ) ਦੇਖਦਾ ਹੈ।

## ਖੇਲੁ ਸੰਕੋਚੈ; ਤਉ ਨਾਨਕ ਏਕੈ ॥੭॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਜਦੋਂ ਉਹ ਆਪਣੇ ਇਸ ਰਚਨਾ ਦੇ (ਖੇਲੁ) ਤਮਾਸ਼ੇ ਨੂੰ ਸੰਕੋਚ ਲੈਂਦਾ ਹੈ ਭਾਵ ਜਦੋਂ ਪਰਲੋ ਕਰ ਲੈਂਦਾ ਹੈ। (ਤਉ) ਤਦੋਂ ਉਹ ਇਕੋ ਇਕ ਪ੍ਰਮੇਸਰ ਆਪ ਹੀ ਰਹਿ ਜਾਂਦਾ ਹੈ।

**ਖੇਲ ਖੇਲ ਅਖੇਲ ਖੇਲਨ ਅੰਤ ਕੋ ਫਿਰ ਏਕ ॥** *(ਜਾਪੁ ਸਾਹਿਬ)*

## ਜਹ ਅਬਿਗਤੁ; ਭਗਤੁ ਤਹ ਆਪਿ ॥

(ਜਹ) ਜਿਸ ਵਕਤ ਅਕਾਲ ਪੁਰਖ ਅਕਾਰ ਦੇ ਸਹਿਤ ਸਰਗੁਣ ਸਰੂਪ ਵਿੱਚ ਹੁੰਦਾ ਹੈ। ਤਦੋਂ ਉਸ ਦੇ ਭਗਤ ਵੀ ਉਸੇ ਦਾ ਹੀ ਰੂਪ ਹੁੰਦੇ ਹਨ ਅਤੇ ਜਿੱਥੇ ਪ੍ਰਮੇਸਰ (ਅਬਿਗਤੁ) ਵਿਅਕਤੀ ਤੋਂ ਰਹਿਤ ਪ੍ਰਾਪਤ ਰੂਪ ਆਪ ਹੈਂ, ਉਥੇ ਭਗਤ ਵੀ ਪ੍ਰਮੇਸਰ ਦੇ ਆਪਣਾ ਆਪ ਰੂਪ ਹਨ। ਭਾਵ ਭਗਤ ਅਕਾਲ ਪੁਰਖ ਵਿੱਚ ਅਭੇਦ ਹਨ।

**ਅਥਵਾ :** (ਜਹ) ਜਿਥੇ (ਅਬਿਗਤੁ) ਵਿਅਕਤੀ ਰਹਿਤ ਵਾਹਿਗੁਰੂ ਹੈ, (ਤਹ) ਉਥੇ ਭਗਤ ਵੀ ਹਨ ਅਤੇ ਜਿੱਥੇ ਭਗਤ ਜਨ ਹਨ, ਉੱਥੇ ਪ੍ਰਮੇਸਰ ਆਪ ਵੀ ਹੈ। ਇਉਂ ਭਗਤ ਜਨ ਅਕਾਲ ਪੁਰਖ ਵਿੱਚ ਮਿਲ ਕੇ ਇਕ ਰੂਪ ਹੀ ਹੋ ਗਏ ਹਨ।

**ਅਥਵਾ :** (ਜਹ) ਜਿੱਥੇ (ਅਬਿਗਤੁ) ਵਿਅਕਤੀ ਭਾਵ ਦੇਹ ਤੋਂ ਰਹਿਤ **ਵਾ:** (ਅਬਿਗਤੁ) ਪ੍ਰਾਪਤ ਰੂਪ **ਵਾ:** (ਅਬਿਗਤੁ) ਗਿਆਨ ਸਰੂਪ ਪ੍ਰਮੇਸਰ ਆਪ ਹੀ ਹੈ। (ਤਹ) ਉੱਥੇ ਭਗਤ ਵੀ ਆਪਣਾ ਆਪ ਰੂਪ ਹੀ ਹਨ ਭਾਵ ਮਹਾਰਾਜ ਦੇ ਭਗਤ ਉਸ ਦੇ ਸਰੂਪ ਤੋਂ ਵੱਖਰੇ ਨਹੀਂ ਹਨ।

## ਜਹ ਪਸਰੈ ਪਾਸਾਰੁ; ਸੰਤ ਪਰਤਾਪਿ ॥

(ਜਹ) ਜਿਥੇ ਪ੍ਰਮੇਸਰ ਪੰਜਾਂ ਤੱਤਾਂ ਦੇ ਪਸਾਰੇ ਦੁਆਰਾ ਕ੍ਰੋੜਾਂ ਬ੍ਰਹਮੰਡਾਂ ਦਾ, ਸੰਸਾਰ ਦੇ ਪਸਾਰੇ ਨੂੰ ਪਸਾਰਦਾ ਹੈ। ਉੱਥੇ ਨਾਲ ਹੀ ਸੰਤਾਂ ਦਾ (ਪਰਤਾਪਿ) ਪ੍ਰਤਾਪ ਵੀ ਪਸਾਰ ਦਿੰਦਾ ਹੈ।

**ਅਥਵਾ :** (ਜਹ) ਜਿੱਥੋਂ ਤੱਕ ਉਹ ਪਸਾਰਾ ਪਸਾਰਦਾ ਹੈ, ਉੱਥੋਂ ਤੱਕ ਸਾਸ ਗਿਰਾਸ ਨਾਲ ਜੱਪਣ ਵਾਲੇ ਆਪਣੇ ਸੰਤਾਂ ਦਾ ਪ੍ਰਤਾਪ ਵੀ ਪਸਾਰ ਦਿੰਦਾ ਹੈ।

## ਦੁਹੂ ਪਾਖ ਕਾ; ਆਪਹਿ ਧਨੀ ॥

ਉਹ ਪ੍ਰਮੇਸਰ (ਦੁਹੂ ਪਾਖ) ਨਿਰਗੁਣ ਸਰੂਪ ਦਾ ਤੇ ਸਰਗੁਣ ਸਰੂਪ ਧਾਰਨ ਦਾ, **ਵਾ:** ਲੋਕ ਅਤੇ ਪ੍ਰਲੋਕ ਦਾ, **ਵਾ:** ਗਿਆਨੀ-ਅਗਿਆਨੀ ਦਾ **ਵਾ:** ਗੁਰਮੁਖ-ਮਨਮੁਖ ਦਾ, **ਵਾ:** ਪਾਪੀਆਂ-ਪੁੰਨੀਆਂ ਦਾ, **ਵਾ:** ਆਸਤਿਕਾਂ-ਨਾਸਤਿਕਾਂ ਆਦਿ ਦੋਹਾਂ ਦਾ ਆਪ ਹੀ (ਧਨੀ) ਮਾਲਕ ਹੈ।

## ਉਨ ਕੀ ਸੋਭਾ; ਉਨਹੂ ਬਨੀ ॥

(ਉਨ) ਉਸ ਪ੍ਰਮੇਸਰ (ਕੀ) ਦੀ (ਸੋਭਾ) ਵਡਿਆਈ (ਉਨਹੂ) ਉਸੇ ਨੂੰ ਹੀ ਬਣ ਆਉਂਦੀ ਹੈ।

## ਆਪਹਿ ਕਉਤਕ ਕਰੈ; ਅਨਦ ਚੋਜ ॥

ਉਹ ਆਪ ਹੀ (ਅਨਦ) ਅਨੰਦਦਾਇਕ ਚੋਜਾਂ ਵਾਲਾ ਕੌਤਕ ਕਰਦਾ ਹੈ।

**ਅਥਵਾ :** ਉਹ ਪ੍ਰਮੇਸਰ ਆਪ ਹੀ ਜਗਤ ਦਾ (ਕਉਤਕ) ਤਮਾਸ਼ਾ (ਕਰੈ) ਕਰਦਾ ਹੈ, ਜਿਸਦੇ (ਅਨਦ) ਅਨੰਦਦਾਇਕ ਅਸਚਰਜ (ਚੋਜ) ਕੌਤਕ ਹਨ।

## ਆਪਹਿ ਰਸ ਭੋਗਨ; ਨਿਰਜੋਗ ॥

ਉਹ ਪ੍ਰਮੇਸਰ (ਆਪਹਿ) ਆਪ ਹੀ ਸਾਰਿਆਂ ਰਸਾਂ ਨੂੰ (ਭੋਗਨ) ਭੋਗਣ ਵਾਲਾ ਹੈ ਅਤੇ ਆਪ ਹੀ (ਨਿਰਜੋਗ) ਕਰਤਾ-ਭੋਗਤਾ ਆਦਿਕ ਬੰਧਨਾਂ ਤੋਂ ਰਹਿਤ ਹੈ।

**ਅਥਵਾ :** ਆਪ ਹੀ ਰਾਜਾ ਬਣ ਕੇ ਰਸਾਂ ਨੂੰ (ਭੋਗਨ) ਭੋਗਦਾ ਹੈ ਅਤੇ ਆਪ ਹੀ (ਨਿਰ) ਵਿਸ਼ੇਸ਼ ਕਰਕੇ (ਜੋਗ) ਜੁੜਨ ਵਾਲਾ ਹੈ।

## ਜਿਸੁ ਭਾਵੈ; ਤਿਸੁ ਆਪਨ ਨਾਇ ਲਾਵੈ ॥

ਜਿਸ ਦੀ ਸ਼ਰਧਾ ਪ੍ਰਮੇਸਰ ਨੂੰ (ਭਾਵੈ) ਭਾਅ ਜਾਂਦੀ ਹੈ, ਉਸ ਨੂੰ ਉਹ (ਆਪਨ) ਆਪਣੇ ਅੰਮ੍ਰਿਤ (ਨਾਇ) ਨਾਮ ਵਿਚ (ਲਾਵੈ) ਲਾ ਲੈਂਦਾ ਹੈ।

## ਜਿਸੁ ਭਾਵੈ; ਤਿਸੁ ਖੇਲ ਖਿਲਾਵੈ ॥

ਜਿਸ ਦੀ ਵਾਸ਼ਨਾ ਉਸਨੂੰ (ਭਾਵੈ) ਭਾਅ ਜਾਂਦੀ ਹੈ ਕਿ ਇਹ ਦੁਨੀਆਂ ਦੇ ਵਿਚ ਖੇਲਣ ਵਾਲਾ ਹੈ, **ਵਾ:** (ਤਿਸੁ) ਉਸ ਨੂੰ ਪੰਜਾਂ ਤੱਤਾਂ ਦੀ ਰਚਨਾ ਰਚ ਕੇ ਅਨੇਕਾਂ ਜੂਨਾਂ ਦੇ ਖੇਲ ਵਿਚ ਖਿਲਾਉਂਦਾ ਰਹਿੰਦਾ ਹੈ।

**ਅਥਵਾ :** ਜਿਸ ਦੀ ਮਾਇਆ ਵਿੱਚ (ਭਾਵੈ) ਭਾਵਨਾ ਹੈ, ਉਸ ਨੂੰ ਦੁਨੀਆਂ ਦੀ ਚੌਰਾਸੀ ਲੱਖ ਜੂਨ ਰੂਪ ਖੇਲ ਵਿੱਚ ਖਿਲਾਉਂਦਾ ਹੈ।

## ਬੇਸੁਮਾਰ ਅਥਾਹ; ਅਗਨਤ ਅਤੋਲੈ ॥

ਉਹ ਪ੍ਰਮੇਸਰ (ਬੇਸੁਮਾਰ) ਗਿਣਤੀ ਤੋਂ ਰਹਿਤ ਹੈ ਭਾਵ ਵੇਦਾਂ ਸ਼ਾਸਤਰਾਂ ਦੁਆਰਾ ਵੀ ਉਸਦੀ ਗਿਣਤੀ ਨਹੀਂ ਕੀਤੀ ਜਾ ਸਕਦੀ, (ਅਥਾਹ) ਥਾਹ ਤੋਂ ਰਹਿਤ ਹੈ ਭਾਵ ਉਸਦੀ ਬੁੱਧੀ ਕਰਕੇ ਥਾਹ ਨਹੀਂ ਪਾਈ ਜਾ ਸਕਦੀ। **ਵਾ:** (ਅਥਾਹ) ਹੱਥ ਪਾਉਣ ਤੋਂ ਰਹਿਤ ਹੈ। ਫਿਰ ਉਹ (ਅਗਨਤ) ਗਿਣਤੀ ਤੋਂ ਰਹਿਤ ਹੈ, **ਵਾ:** ਸੰਚਿਤ; ਪ੍ਰਾਲਬਧ ਕਰਮਾਂ ਦੀ ਗਿਣਤੀ ਤੋਂ ਰਹਿਤ ਹੈ ਅਤੇ ਉਸਨੂੰ (ਅਤੋਲੈ) ਸ਼ਾਸਤਰ ਪ੍ਰਮਾਣ ਰੂਪ ਵੱਟਿਆਂ ਨਾਲ ਤੋਲਿਆ ਨਹੀਂ ਜਾ ਸਕਦਾ।

## ਜਿਉ ਬੁਲਾਵਹੁ; ਤਿਉ ਨਾਨਕ ਦਾਸ ਬੋਲੈ ॥੮॥੨੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਸੱਚੇ ਪਾਤਸ਼ਾਹ! (ਜਿਉ) ਜਿਵੇਂ ਆਪ ਜੀ ਸਾਨੂੰ (ਬੁਲਾਵਹੁ) ਬੁਲਾਉਂਦੇ ਹੋ। ਅਸੀਂ ਆਪ ਜੀ ਦੇ (ਦਾਸ) ਸੇਵਕ ਦਾਸਾ ਭਾਵ ਧਾਰ ਕੇ (ਤਿਉ) ਤਿਵੇਂ ਹੀ (ਬੋਲੈ) ਬੋਲਦੇ ਹਾਂ। ਇਸ ਪ੍ਰਕਾਰ ਸਤਿਗੁਰੂ ਸਾਹਿਬ ਜੀ ਨੇ ਗਿਆਨ ਪਰਲੋ, ਮਹਾਂ ਪਰਲੋ, ਉਤਪਤੀਵਾਦ ਸੰਕੋਚਵੇਂ ਭਾਵ ਸੰਖੇਪ ਕਰਕੇ ਇੰਨ੍ਹਾਂ ਪਉੜੀਆਂ ਵਿਚ ਉਚਾਰਨ ਕੀਤੇ ਹਨ।

## ਸਲੋਕੁ ॥
## ਜੀਅ ਜੰਤ ਕੇ ਠਾਕੁਰਾ; ਆਪੇ ਵਰਤਣਹਾਰ ॥

ਹੇ (ਜੀਅ) ਵੱਡੇ ਬ੍ਰਹਮਾ ਆਦਿਕ ਤੋਂ ਲੈ ਕੇ (ਜੰਤ) ਛੋਟੇ ਮੱਛਰ ਆਦਿਕ ਤੱਕ ਸਾਰਿਆਂ ਦੇ (ਠਾਕੁਰਾ) ਮਾਲਕ ਪ੍ਰਮੇਸਰ! ਤੂੰ ਆਪ ਹੀ ਸਾਰਿਆਂ ਵਿੱਚ (ਵਰਤਣਹਾਰ) ਵਰਤਣ ਵਾਲਾ ਹੋ ਰਿਹਾ ਹੈ। **ਵਾ:** ਰੋਜੀ ਦੇਣ, ਸਾਰਿਆਂ ਦੀ ਸਾਂਭ-ਸੰਭਾਲ ਕਰਨ ਆਦਿਕ ਸਾਰੇ ਵਰਤਾਰੇ ਵਿਚ (ਵਰਤਣਹਾਰ) ਵਰਤਣ ਵਾਲਾ ਵੀ ਤੂੰ ਆਪ ਹੀ ਹੈਂ।

**ਸਭਿ ਆਏ ਹੁਕਮਿ ਖਸਮਾਹੁ ਹੁਕਮਿ ਸਭ ਵਰਤਨੀ ॥** *(ਅੰਗ : ੭੨੩)*

## ਨਾਨਕ ਏਕੋ ਪਸਰਿਆ; ਦੂਜਾ ਕਹ ਦ੍ਰਿਸਟਾਰ ॥੧॥

ਸਤਿਗੁਰੂ ਸਾਹਿਬ ਜੀ (ਕਹ) ਕਹਿੰਦੇ ਹਨ ਕਿ ਹੇ ਪ੍ਰਭੂ ਜੀ! ਇਕ ਤੂੰ ਹੀ ਸਾਰਿਆਂ ਥਾਵਾਂ ਵਿਚ (ਪਸਰਿਆ) ਫੈਲਿਆ ਹੋਇਆ ਹੈਂ। (ਦੂਜਾ) ਦੂਸਰਾ ਹੋਰ ਕੋਈ ਵੀ ਸਾਡੇ ਦੇਖਣ ਵਿੱਚ ਨਹੀਂ ਆਉਂਦਾ।

**ਅਥਵਾ :** ਜਿਵੇਂ ਕਿਸੇ ਦੀ ਨਿਗ੍ਹਾ ਵਿਚ ਦੋਸ਼ ਹੋਵੇ, ਉਸ ਨੂੰ ਅਕਾਸ਼ ਦੇ ਵਿਚ ਦੋ ਚੰਦਰਮਾ ਪ੍ਰਤੀਤ ਹੁੰਦੇ ਹਨ ਅਤੇ ਜਿਸਦੀ ਨਿਗ੍ਹਾ ਸਾਫ ਹੋਵੇ, ਉਸ ਨੂੰ ਸਾਫ ਹੀ ਚੰਦਰਮਾ ਚੜ੍ਹਿਆ ਦਿਸਦਾ ਹੈ। ਇਸੇ ਪ੍ਰਕਾਰ ਜਿੰਨ੍ਹਾਂ ਦੇ ਅੰਦਰ ਦ੍ਵੈਤ ਹੈ, ਉਹਨਾਂ ਨੂੰ ਦ੍ਵੈਤਪੁਣਾ ਪ੍ਰਤੀਤ ਹੋ ਰਿਹਾ ਹੈ ਅਤੇ ਜਿੰਨ੍ਹਾਂ ਦੀ ਸੱਚੇ ਪਾਤਸ਼ਾਹ ਜੀ ਨੇ ਵਿਚਾਰ ਰੂਪ ਨਿਗ੍ਹਾ ਭਾਵ ਬਿਰਤੀ ਸਾਫ ਕਰ ਦਿੱਤੀ ਹੈ, ਉਹਨਾਂ ਬ੍ਰਹਮ ਬੇਤਿਆਂ ਨੇ (ਦੂਜਾ) ਦਵੈਤਪੁਣਾ (ਕਹ) ਕਿੱਥੇ (ਦ੍ਰਿਸਟਾਰ) ਦੇਖਣਾ ਸੀ ਭਾਵ ਉਹ ਤਾਂ ਕੇਵਲ ਇੱਕ ਵਾਹਿਗੁਰੂ ਦੇ ਕੌਤਕਾਂ ਨੂੰ ਹੀ ਦੇਖਦੇ ਹਨ।

## ਅਸਟਪਦੀ ॥
## ਆਪਿ ਕਥੈ; ਆਪਿ ਸੁਨਨੈਹਾਰੁ ॥

ਜਿਵੇਂ ਆਪਣੀ ਜਬਾਨ ਤੋਂ ਆਪ ਹੀ ਕਥਨ ਕਰੀਦਾ ਹੈ ਅਤੇ ਆਪਣੇ ਕੰਨਾਂ ਨਾਲ ਆਪ ਹੀ ਸੁਣੀਦਾ ਹੈ।

ਤਿਵੇਂ ਹੀ ਵਾਹਿਗੁਰੂ ਪ੍ਰਮੇਸਰ ਆਪ ਹੀ ਗੁਰੂ ਸਰੂਪ ਹੋ ਕੇ (ਕਥੈ) ਕਥਨ ਕਰਨ ਵਾਲਾ ਹੈ ਅਤੇ ਆਪ ਹੀ ਸਿੱਖ ਹੋ ਕੇ ਭਾਵ ਸਿੱਖ ਦੇ ਹਿਰਦੇ ਵਿਚ ਬੈਠ ਕੇ (ਸੁਨਨੈਹਾਰੁ) ਸੁਣਨ ਵਾਲਾ ਹੈ।

**ਅਥਵਾ :** ਆਪ ਹੀ ਸਾਰਿਆਂ ਦੀ ਰਸਨਾ ਵਿੱਚ ਕਥਨ ਕਰਨ ਵਾਲਾ ਹੈ ਅਤੇ ਆਪ ਹੀ ਸਾਰਿਆਂ ਦੇ ਕੰਨਾਂ, ਮਨਾਂ ਵਿੱਚ ਸੁਣਨ ਵਾਲਾ ਹੈ।

**ਅਥਵਾ :** ਆਪ ਹੀ ਈਸ਼ਰ ਹੋ ਕੇ ਕਥਨ ਕਰਨ ਵਾਲਾ ਹੈ ਅਤੇ ਆਪ ਹੀ ਜੀਵ ਹੋ ਕੇ ਸੁਣਨ ਵਾਲਾ ਹੈ।

## ਆਪਹਿ ਏਕੁ; ਆਪਿ ਬਿਸਥਾਰੁ ॥

ਉਹ (ਆਪਹਿ) ਆਪ ਹੀ (ਏਕੁ) ਅਦ੍ਵੈਤ ਸਰੂਪ ਹੈ ਅਤੇ ਆਪ ਹੀ (ਬਿਸਥਾਰੁ) ਵਿਸਥਾਰ ਕਰਨ ਵਾਲਾ ਹੈ।

**ਅਥਵਾ :** ਇਕ ਆਪ ਹੀ ਨਿਰਗੁਣ ਸਰੂਪ ਹੈ ਅਤੇ ਆਪ ਹੀ ਵਿਸਥਾਰ ਵਾਲਾ ਸਰਗੁਣ ਸਰੂਪ ਹੈ।

## ਜਾ ਤਿਸੁ ਭਾਵੈ; ਤਾ ਸ੍ਰਿਸਟਿ ਉਪਾਏ ॥

(ਜਾ) ਜਦੋਂ (ਤਿਸੁ) ਉਸ ਵਾਹਿਗੁਰੂ ਨੂੰ (ਭਾਵੈ) ਭਾਉਂਦਾ ਹੈ, (ਤਾ) ਤਦੋਂ ਸ੍ਰਿਸ਼ਟੀ ਨੂੰ (ਉਪਾਏ) ਪੈਦਾ ਕਰ ਲੈਂਦਾ ਹੈ।

## ਆਪਨੈ ਭਾਣੈ; ਲਏ ਸਮਾਏ ॥

ਫਿਰ (ਆਪਨੈ) ਆਪਣੇ (ਭਾਣੈ) ਹੁਕਮ, ਰਜਾ ਅਨੁਸਾਰ ਆਪ ਹੀ ਸਾਰੀ ਸ੍ਰਿਸ਼ਟੀ ਨੂੰ ਆਪਣੇ ਵਿਚ ਹੀ (ਸਮਾਏ) ਸਮਾਂ (ਲਏ) ਲੈਂਦਾ ਹੈ।

**ਅਥਵਾ :** ਜਿਹੜੇ ਉਸ ਪ੍ਰਮੇਸਰ ਦੇ ਭਾਣੇ ਨੂੰ ਮੰਨਦੇ ਹਨ, ਉਹਨਾਂ ਨੂੰ ਉਹ ਆਪਣੇ (ਭਾਣੈ) ਭਾਣੇ ਅਨੁਸਾਰ ਆਪ ਹੀ ਆਪਣੇ ਵਿਚ (ਸਮਾਏ) ਸਮਾ (ਲਏ) ਲੈਂਦਾ ਹੈ, ਅਭੇਦ ਕਰ ਲੈਂਦਾ ਹੈ।

**ਜਬ ਆਕਰਖ ਕਰਤ ਹੋ ਕਬਹੂੰ ॥ ਤੁਮ ਮੈਂ ਮਿਲਤ ਦੇਹ ਧਰ ਸਭਹੂੰ ॥** *(ਚੌਪਈ ਸਾਹਿਬ)*

**ਕਈ ਕੋਟਿ ਕੀਨੇ ਬਹੁ ਭਾਤਿ ॥ ਪ੍ਰਭ ਤੇ ਹੋਏ ਪ੍ਰਭ ਮਾਹਿ ਸਮਾਤਿ ॥** *(ਅੰਗ : ੨੭੬)*

## ਤੁਮ ਤੇ ਭਿੰਨ; ਨਹੀ ਕਿਛੁ ਹੋਇ ॥

ਹੇ ਪ੍ਰਮੇਸਰ ! (ਤੁਮ) ਤੁਹਾਡੇ (ਤੇ) ਤੋਂ (ਭਿੰਨ) ਵੱਖਰਾ (ਕਿਛੁ) ਕੁੱਝ ਵੀ ਨਹੀਂ ਹੋ ਸਕਦਾ।

**ਅਥਵਾ :** (ਤੁਮ) ਤੁਹਾਡੇ (ਤੇ) ਤੋਂ (ਭਿੰਨ) ਵੱਖਰਾ ਹੋ ਕੇ ਕੋਈ ਆਦਮੀ ਕੁੱਝ ਕਰਨ ਦੇ ਸਮਰੱਥ ਨਹੀਂ (ਹੋਇ) ਹੋ ਸਕਦਾ।

**ਤੁਧੁ ਬਿਨੁ ਦੂਜਾ ਨਾਹੀ ਕੋਇ ॥ ਤੂ ਕਰਤਾਰੁ ਕਰਹਿ ਸੋ ਹੋਇ ॥** *(ਅੰਗ : ੭੨੩)*

## ਆਪਨ ਸੂਤਿ; ਸਭੁ ਜਗਤੁ ਪਰੋਇ ॥

ਤੁਸੀਂ ਆਪਣੇ (ਸੂਤਿ) ਹੁਕਮ ਰੂਪ, ਸੂਤਰ ਵਿਚ ਵਾ: ਚੇਤਨ ਸੱਤਾ ਰੂਪ ਸੂਤਰ ਵਿਚ ਵਾ: ਕਲਾ ਰੂਪ ਸੂਤਰ ਵਿਚ (ਸਭੁ) ਸਾਰੇ ਜਗਤ ਨੂੰ (ਪਰੋਇ) ਪਰੋਇਆ ਹੋਇਆ ਹੈ।

## ਜਾ ਕਉ ਪ੍ਰਭ ਜੀਉ; ਆਪਿ ਬੁਝਾਏ ॥

ਹੇ (ਪ੍ਰਭ) ਅਕਾਲ ਪੁਰਖ ਵਾਹਿਗੁਰੂ (ਜੀਉ) ਜੀ ! (ਜਾ ਕਉ) ਜਿੰਨ੍ਹਾਂ ਨੂੰ ਤੁਸੀਂ ਸਤਿਗੁਰਾਂ ਦੁਆਰਾ ਆਪਣਾ ਸਰੂਪ (ਬੁਝਾਏ) ਸਮਝਾ ਦਿੰਦੇ ਹੋ।

## ਸਚੁ ਨਾਮੁ; ਸੋਈ ਜਨੁ ਪਾਏ ॥

(ਸੋਈ) ਉਹ (ਜਨੁ) ਪ੍ਰੇਮੀ ਆਪ ਜੀ ਦੇ ਸੱਚੇ ਨਾਮ ਨੂੰ (ਪਾਏ) ਪ੍ਰਾਪਤ ਕਰ ਲੈਂਦੇ ਹਨ।

**ਜਿਸੁ ਆਪਿ ਬੁਝਾਏ ਸੋ ਬੁਝਸੀ ਆਪੇ ਨਾਇ ਲਾਈਅਨੁ ॥** *(ਅੰਗ : ੯੫੬)*

## ਸੋ ਸਮਦਰਸੀ; ਤਤ ਕਾ ਬੇਤਾ ॥

(ਸੋ) ਉਹ ਹੀ (ਸਮਦਰਸੀ) ਸਮਕ ਦਰਸੀ ਭਾਵ ਸਾਰਿਆਂ ਵਿਚ ਵਾਹਿਗੁਰੂ ਦੀ ਜੋਤ ਨੂੰ ਵੇਖਣ ਵਾਲਾ ਹੈ ਅਤੇ ਤੱਤ ਸਰੂਪ (ਕਾ) ਦਾ (ਬੇਤਾ) ਜਾਣੂ ਹੈ।

## ਨਾਨਕ; ਸਗਲ ਸ੍ਰਿਸਟਿ ਕਾ ਜੇਤਾ ॥੧॥

ਸਤਿਗੁਰੂ ਸਾਹਿਬ ਜੀ ਫੁਰਮਾਉਂਦੇ ਹਨ ਕਿ ਉਹ ਸਾਰੀ ਸ੍ਰਿਸਟੀ ਦੇ ਤਾਈਂ (ਜੇਤਾ) ਜਿੱਤਣ ਵਾਲਾ ਪੁਰਖ ਹੈ। ਭਾਵ ਸ੍ਰਿਸਟੀ ਦੇ ਅੰਦਰ ਬਾਕੀ ਤਾਂ ਸਾਰੇ ਹਾਰ ਕੇ ਹੀ ਜਾਂਦੇ ਹਨ, ਪਰ ਜਿਹੜਾ ਸਾਰਿਆਂ ਵਿਚ ਵਾਹਿਗੁਰੂ ਦੀ ਜੋਤ ਨੂੰ ਦੇਖਦਾ ਹੈ, ਉਸ ਦੀ ਜਿੱਤ ਹੁੰਦੀ ਹੈ।

## ਜੀਅ ਜੰਤ੍ਰ; ਸਭ ਤਾ ਕੈ ਹਾਥ ॥

ਜਿਤਨੇ ਵੀ (ਜੀਅ ਜੰਤ੍ਰ) ਛੋਟੇ ਵੱਡੇ ਜੀਵ ਜੰਤ **ਵਾ:** ਸੂਖਮ ਅਸਥੂਲ **ਵਾ:** ਜੀਵਾਂ ਰੂਪ (ਜੰਤ੍ਰ) ਵਾਜੇ ਹਨ, (ਸਭ) ਸਾਰੇ (ਤਾ) ਉਸ ਪ੍ਰਮੇਸਰ (ਕੈ) ਦੇ ਹੱਥ ਵਿਚ ਹਨ, ਭਾਵ ਉਸਦੇ ਅਧੀਨ ਹਨ।

## ਦੀਨ ਦਇਆਲ; ਅਨਾਥ ਕੋ ਨਾਥੁ ॥

ਉਹ ਪ੍ਰਮੇਸਰ (ਦੀਨ) ਗਰੀਬਾਂ 'ਤੇ (ਦਇਆਲ) ਦਇਆ ਕਰਨ ਵਾਲਾ ਹੈ ਅਤੇ (ਅਨਾਥ) ਯਤੀਮਾਂ (ਕੋ) ਦਾ (ਨਾਥੁ) ਸੁਆਮੀ ਹੈ।

## ਜਿਸੁ ਰਾਖੈ; ਤਿਸੁ ਕੋਇ ਨ ਮਾਰੈ ॥

ਜਿਸਦੀ ਮੇਰਾ ਵਾਹਿਗੁਰੂ (ਰਾਖੈ) ਰੱਖਿਆ ਕਰਨੀ ਚਾਹੁੰਦਾ ਹੈ, ਉਹਨਾਂ ਨੂੰ (ਕੋਇ) ਕੋਈ ਵੀ ਮਾਰ ਨਹੀਂ ਸਕਦਾ। ਜਿਵੇਂ ਹਰਨਾਖਸ ਤਲਵਾਰ ਨੂੰ ਪ੍ਰਹਿਲਾਦ ਦੇ ਗਲ ਤੱਕ ਨਹੀਂ ਲਿਆ ਸਕਿਆ ਸੀ।

## ਸਾਖੀ—ਹਿਰਨੀ ਦੀ

ਇਕ ਹਰਨੀ ਗਰਭਵਤੀ ਜੰਗਲ ਵਿਚ ਆਪਣੇ ਸੁੱਖ ਦੀ ਨੀਂਦ ਵਿਚ ਸੁੱਤੀ ਪਈ ਸੀ। ਜਦ ਸ਼ਿਕਾਰੀ ਨੇ ਦੂਰੋਂ ਆ ਕੇ ਵੇਖਿਆ ਕਿ ਹਿਰਨੀ ਸੁੱਤੀ ਹੋਈ ਹੈ ਤਾਂ ਉਸਨੇ ਹਰਨੀ ਦੇ ਚਾਰੇ ਰਸਤੇ ਬੰਦ ਕਰ ਦਿੱਤੇ। ਇਕ ਪਾਸੇ ਜਾਲ ਤਾਣ ਦਿੱਤਾ। ਦੂਜੇ ਪਾਸੇ ਅੱਗ ਬਾਲ ਦਿੱਤੀ। ਤੀਜੇ ਪਾਸੇ ਸ਼ਿਕਾਰੀ ਕੁੱਤਾ ਖੜ੍ਹਾ ਕਰ ਦਿੱਤਾ ਅਤੇ ਚੌਥੇ ਪਾਸੇ ਧਨੁਸ਼ ਬਾਣ ਖਿੱਚੇ ਕੇ ਆਪ ਖਲੋ ਗਿਆ। ਅੱਗ ਦਾ ਸੇਕ ਲੱਗਣ ਕਰਕੇ ਜਦੋਂ ਹਰਨੀ ਉੱਠ ਕੇ ਦੌੜੀ ਤਾਂ ਕੀ ਵੇਖਿਆ ਕਿ ਅੱਗੇ ਜਾਲ ਤਾਣਿਆ ਹੋਇਆ ਹੈ, ਦੂਜੇ ਪਾਸੇ ਗਈ ਤਾਂ ਕੁੱਤਾ ਖਲੋਤਾ ਹੈ, ਤੀਜੇ ਪਾਸੇ ਬਾਣ ਖਿੱਚ ਕੇ ਸ਼ਿਕਾਰੀ ਆਪ ਖਲੋਤਾ ਹੈ। ਸਭ ਰਸਤੇ ਬੰਦ ਵੇਖ ਕੇ ਉਸ ਵੇਲੇ ਨਿਰਾਸ਼ ਹੋ ਕੇ ਪ੍ਰਭੂ ਨੂੰ ਯਾਦ ਕਰਦੀ ਹੋਈ ਇਸ ਤਰ੍ਹਾਂ ਬੇਨਤੀ ਕਰਨ ਲੱਗੀ :

**ਸੰਕਟ ਕਟੋ ਮੁਰਾਰੀ ਹਮਰਾ ਸੰਕਟ ਕਟੋ ਮੁਰਾਰੀ।**

**ਸੰਕਟ ਮਹਿ ਇਕ ਸੰਕਟ ਬਨਿਓ ਅਰਜ਼ ਕਰੇ ਮ੍ਰਿਗ ਨਾਰੀ।**

**ਏਕ ਓਰ ਲੈ ਵਾਵਰ ਗਾਡੀ ਏਕ ਓਰ ਅੱਗ ਜਾਰੀ।**

**ਏਕ ਓਰ ਸੁਆਨ ਕੀਓ ਠਾਂਢੋ ਏਕ ਓਰ ਫੰਧਕਾਰੀ।**

ਉਸੇ ਵੇਲੇ ਭਗਵਾਨ ਨੇ ਆਪਣੇ ਸੰਕਲਪ ਮਾਤ੍ਰ ਨਾਲ ਉਸ ਦੇ ਚਾਰੇ ਰਸਤੇ ਖੋਲ੍ਹ ਦਿੱਤੇ।

**ਉਲਟਤ ਪਵਨ ਲੈ ਵਾਵਰ ਜਾਰੀ ਸੁਆਨ ਗਹਿਓ ਸਸਕਾਰੀ।**

**ਭੂਮਿ ਹੀ ਤੇ ਸਰਪ ਜੋ ਨਿਕਸਿਓ ਜਾਇ ਡਸਿਓ ਫੰਧਕਾਰੀ।**
**ਕੂਦਤ ਫਾਧਤ ਮ੍ਰਿਗਨੀ ਨਿਕਸੀ ਉਬਰੀ ਸਰਨ ਤਿਹਾਰੀ।** (ਪ੍ਰਮਾਣ)

ਪਹਿਲੇ ਬੜੇ ਜੋਰ ਦੀ ਹਨੇਰੀ ਚੱਲੀ ਜਿਸਨੇ ਜਾਲ ਤੋੜ ਅੱਗ ਵਿਚ ਪਾ ਦਿੱਤਾ ਤੇ ਨਾਲ ਹੀ ਵਰਖਾ ਦੇ ਪੈਣ ਕਰਕੇ ਅੱਗ ਵੀ ਬੁਝ ਗਈ। ਜਦੋਂ ਸ਼ਿਕਾਰੀ ਬਾਣ ਮਾਰਨ ਲੱਗਾ ਤਾਂ ਐਨ ਉਸੇ ਵੇਲੇ ਖੁੱਡ ਵਿਚੋਂ ਨਿਕਲ ਕੇ ਕਾਲੇ ਸੱਪ ਨੇ ਸ਼ਿਕਾਰੀ ਦੇ ਪੈਰ ਉੱਤੇ ਡੰਗ ਮਾਰਿਆ। ਇਸ ਕਰਕੇ ਸ਼ਿਕਾਰੀ ਦਾ ਹੱਥ ਹਿੱਲ ਗਿਆ ਤੇ ਬਾਣ ਹਿਰਨੀ ਦੀ ਬਜਾਏ ਕੁੱਤੇ ਨੂੰ ਜਾ ਵੱਜਾ ਤੇ ਕੁੱਤਾ ਅਤੇ ਸ਼ਿਕਾਰੀ ਦੋਵਾਂ ਦੀ ਮ੍ਰਿਤੂ ਹੋ ਗਈ। ਇਸ ਤਰ੍ਹਾਂ ਭਗਵਾਨ ਨੇ ਹਰਨੀ ਦੇ ਚਾਰੇ ਰਸਤੇ ਖੋਲ੍ਹ ਦਿੱਤੇ ਤੇ ਹਰਨੀ ਬੜੇ ਅਨੰਦ ਨਾਲ ਜੰਗਲ ਵਿਖੇ ਵਿਚਰਨ ਲੱਗ ਪਈ।

## ਸੋ ਮੂਆ; ਜਿਸੁ ਮਨਹੁ ਬਿਸਾਰੈ ॥

(ਸੋ) ਉਹ ਜੀਵ (ਮੂਆ) ਮਰਿਆ ਸਮਝਣਾ ਕਰੋ। ਜਿਸ ਨੂੰ ਪ੍ਰਮੇਸਰ (ਮਨਹੁ) ਮਨ ਵਿਚੋਂ (ਬਿਸਾਰੈ) ਭੁਲਾ ਦਿੰਦਾ ਹੈ।

**ਅਥਵਾ :** ਜਿਸਨੇ (ਮਨਹੁ) ਮਨ ਵਿਚੋਂ ਵਾਹਿਗੁਰੂ ਨੂੰ (ਬਿਸਾਰੈ) ਵਿਸਾਰ ਦਿੱਤਾ ਹੈ, ਉਹ ਜੀਵ (ਮੂਆ) ਮਰਿਆ ਹੋਇਆ ਹੈ ਭਾਵ ਉਹ ਜੰਮਣ-ਮਰਣ ਵਿਚ ਆਉਂਦਾ ਜਾਂਦਾ ਰਹਿੰਦਾ ਹੈ।

## ਤਿਸੁ ਤਜਿ; ਅਵਰ ਕਹਾ ਕੋ ਜਾਇ ॥

(ਤਿਸੁ) ਉਸ ਪ੍ਰਮੇਸਰ ਨੂੰ (ਤਜਿ) ਛੱਡ ਕੇ ਭਾਵ ਬੇਮੁਖ ਹੋ ਕੇ ਜੀਵ (ਅਵਰ) ਹੋਰ ਅਸਥਾਨ ਵਿਚ ਕੋਈ (ਕਹਾ) ਕਿੱਥੇ ਭਾਵ ਕਿੱਧਰ ਨੂੰ (ਜਾਇ) ਜਾਵੇਗਾ? ਭਾਵ ਕਿਤੇ ਵੀ ਨਹੀਂ ਜਾ ਸਕਦਾ। ਕਿਉਂਕਿ

## ਸਭ ਸਿਰਿ; ਏਕੁ ਨਿਰੰਜਨ ਰਾਇ ॥

(ਸਭ) ਸਾਰਿਆਂ ਦੇ ਸਿਰ 'ਤੇ (ਰਾਇ) ਰਾਜਾ ਰੂਪ **ਵਾ:** ਪ੍ਰਕਾਸ਼ ਰੂਪ (ਨਿਰੰਜਨ) ਸ਼ੁੱਧ ਸਰੂਪ ਸ਼੍ਰੋਮਣੀ ਪ੍ਰਮੇਸਰ ਆਪ ਹੀ ਵਰਤਦਾ ਹੈ।

## ਜੀਅ ਕੀ ਜੁਗਤਿ; ਜਾ ਕੈ ਸਭ ਹਾਥਿ ॥

ਸਾਰਿਆਂ ਜੀਵਾਂ ਦੀ ਪੈਦਾ ਕਰਨ ਦੀ, ਪਾਲਣ-ਪੋਸ਼ਣ ਦੀ, ਵੱਸ ਕਰਕੇ ਰੱਖਣ ਦੀ, ਰੋਜੀ ਦੇਣ ਦੀ, ਲੈ ਕਰਨ ਦੀ, ਜੁਗਤ (ਜਾ ਕੈ) ਜਿਸ ਵਾਹਿਗੁਰੂ ਦੇ ਆਪਣੇ ਹੱਥ ਵਿਚ ਰੱਖੀ ਹੋਈ ਹੈ।

## ਅੰਤਰਿ ਬਾਹਰਿ; ਜਾਨਹੁ ਸਾਥਿ ॥

ਹੇ ਪਿਆਰਿਓ! ਸਾਹ ਦੇ (ਅੰਤਰਿ) ਅੰਦਰ ਜਾਂਦਿਆ ਤੇ (ਬਾਹਰਿ) ਬਾਹਰ ਆਉਂਦਿਆਂ **ਵਾ:** ਸਰੀਰ ਦੇ ਅੰਦਰ ਅਤੇ (ਬਾਹਰਿ) ਸੰਸਾਰ ਦੇ ਵਿਚ **ਵਾ:** (ਅੰਤਰਿ) ਘਰ ਵਿਚ ਅਤੇ ਬਾਹਰ ਸੰਸਾਰ ਵਿੱਚ ਸਦਾ ਹੀ ਉਸ ਪ੍ਰਮੇਸਰ ਨੂੰ (ਸਾਥਿ) ਨਾਲ (ਜਾਨਹੁ) ਜਾਨਣਾ ਕਰੋ।

**ਸਦ ਹਜੂਰਿ ਹਾਜਰੁ ਹੈ ਨਾਜਰੁ ਕਤਹਿ ਨ ਭਇਓ ਦੂਰਾਈ॥** (ਅੰਗ : ੧੦੦੦)

## ਗੁਨ ਨਿਧਾਨ; ਬੇਅੰਤ ਅਪਾਰ ॥

ਉਹ ਪ੍ਰਮੇਸਰ ਸਾਰਿਆਂ ਗੁਣਾਂ ਦਾ (ਨਿਧਾਨ) ਖਜ਼ਾਨਾ ਹੈ, (ਬੇਅੰਤ) ਅੰਤ ਤੋਂ ਰਹਿਤ ਹੈ ਭਾਵ ਕਿਸੇ ਵੀ ਸਾਧਨ ਕਰਕੇ ਉਸਦਾ ਅੰਤ ਨਹੀਂ ਪਾਇਆ ਜਾ ਸਕਦਾ ਅਤੇ (ਅਪਾਰ) ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੈ। **ਵਾ:** (ਅਪਾਰ) ਸਾਰਿਆਂ ਥਾਵਾਂ ਵਿੱਚ ਭਰਿਆ ਹੋਇਆ ਹੈ।

## ਨਾਨਕ ਦਾਸ; ਸਦਾ ਬਲਿਹਾਰ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਅਸੀਂ ਦਾਸਾ ਭਾਵ ਧਾਰ ਕੇ ਸਦਾ-ਸਦਾ ਉਸ ਅਕਾਲ ਪੁਰਖ 'ਤੋਂ (ਬਲਿਹਾਰ) ਕੁਰਬਾਨ ਜਾਣਾ ਕਰੀਏ।

## ਪੂਰਨ, ਪੂਰਿ ਰਹੇ; ਦਇਆਲ ॥

ਉਹ ਪ੍ਰਮੇਸਰ ਅਕਾਸ਼ ਦੀ ਨਿਆਈਂ ਸਾਰੇ ਥਾਵਾਂ 'ਤੇ (ਪੂਰਨ) ਵਿਆਪਕ ਹੈ। ਚੇਤਨ ਸੱਤਾ ਕਰ ਕੇ (ਪੂਰਿ) ਪੂਰਨ ਹੋ ਰਿਹਾ ਹੈ। ਸਾਰਿਆਂ ਦੇ ਪੇਟਾਂ ਦੀ ਪਾਲਣਾ ਕਰਨ ਵਾਲਾ ਹੈ, ਅਤੇ ਹਰ ਵਕਤ (ਦਇਆਲ) ਦਿਆਲਤਾ ਦਾ ਘਰ ਹੈ।

## ਸਭ ਊਪਰਿ; ਹੋਵਤ ਕਿਰਪਾਲ ॥

ਉਹ (ਸਭ) ਸਾਰਿਆਂ (ਊਪਰਿ) ਉੱਤੇ ਕਿਰਪਾਲੂ (ਹੋਵਤ) ਹੋਣ ਵਾਲਾ ਹੈ। ਭਾਵ ਜਿਵੇਂ ਪੁੱਤਰਾਂ ਉੱਤੇ ਪਿਤਾ ਦੀ ਖੁਸ਼ੀ ਹੁੰਦੀ ਹੈ ਪਰ ਜਿਹੜੇ ਨਾਲਾਇਕ ਪੁੱਤਰ ਹੁੰਦੇ ਹਨ, ਉਹਨਾਂ ਉੱਤੇ ਪਿਤਾ ਨਰਾਜ ਹੋ ਜਾਂਦਾ ਹੈ, ਪਰ ਵਾਹਿਗੁਰੂ ਦਾ ਐਸਾ ਸੁਭਾਅ ਨਹੀਂ ਹੈ। ਉਹ ਤਾਂ ਸਾਰਿਆਂ ਉੱਤੇ ਕਿਰਪਾ ਕਰਨ ਵਾਲਾ ਹੈ। ਅਕਿਰਤਘਣਾਂ ਦੀ ਵੀ ਪਾਲਣਾ ਕਰਨ ਵਾਲਾ ਹੈ।

**ਅਕਿਰਤਘਣਾ ਨੋ ਪਾਲਦਾ ਪ੍ਰਭ ਨਾਨਕ ਸਦ ਬਖਸਿੰਦੁ ॥** *(ਅੰਗ : ੪੭)*

**ਰੋਜੀ ਹੀ ਰਾਜ ਬਿਲੋਕਤ ਰਾਜਕ ਰੋਖ ਰੂਹਾਨ ਕੀ ਰੋਜੀ ਨ ਟਾਰੈ ॥** *(ਅਕਾਲ ਉਸਤਤ)*

## ਅਪਨੇ ਕਰਤਬ; ਜਾਨੈ ਆਪਿ ॥

ਉਹ ਪ੍ਰਮੇਸਰ (ਅਪਨੇ) ਆਪਣੇ (ਕਰਤਬ) ਕੌਤਕਾਂ ਨੂੰ ਆਪ ਹੀ (ਜਾਨੈ) ਜਾਣਦਾ ਹੈ ਭਾਵ ਜਗਤ ਦੀ ਪਾਲਣਾ-ਪੋਸਣਾਂ ਕਰਨੀ, ਜਗਤ ਦਾ ਪ੍ਰਬੰਧ ਚਲਾਉਣਾ ਆਦਿਕ ਜਿਤਨੇ ਵੀ ਕਰਤੱਬ ਹਨ, ਇੰਨ੍ਹਾ ਨੂੰ ਉਹ ਆਪ ਹੀ ਜਾਣਦਾ ਹੈ।

## ਅੰਤਰਜਾਮੀ; ਰਹਿਓ ਬਿਆਪਿ ॥

ਉਹ ਪ੍ਰਮੇਸਰ ਸਾਰਿਆਂ ਦੇ (ਅੰਤਰਜਾਮੀ) ਅੰਦਰਲਾ ਪ੍ਰੇਰਕ ਹੈ, **ਵਾ:** ਘਟਾਂ-ਘਟਾਂ ਦੀਆਂ ਜਾਨਣਵਾਲਾ ਹੈ ਅਤੇ ਸਾਰਿਆਂ ਥਾਵਾਂ ਵਿਚ (ਬਿਆਪਿ) ਵਿਆਪਕ ਹੋ ਰਿਹਾ ਹੈ।

## ਪ੍ਰਤਿਪਾਲੈ ਜੀਅਨ; ਬਹੁ ਭਾਤਿ ॥

ਉਹ ਸਾਰਿਆਂ ਜੀਵਾਂ ਨੂੰ (ਬਹੁ) ਬਹੁਤ (ਭਾਤਿ) ਤਰੀਕਿਆਂ ਦੇ ਨਾਲ (ਪ੍ਰਤਿਪਾਲੈ) ਪਾਲਣਾ ਕਰਦਾ ਹੈ।

## ਜੋ ਜੋ ਰਚਿਓ; ਸੁ ਤਿਸਹਿ ਧਿਆਤਿ ॥

ਪ੍ਰਮੇਸਰ ਨੇ ਜੋ ਜੋ ਵੀ ਸੰਸਾਰ ਵਿਚ (ਰਚਿਓ) ਰਚਿਆ ਹੈ, ਉਹ ਸਾਰੇ (ਤਿਸਹਿ) ਉਸੇ ਨੂੰ (ਧਿਆਤਿ) ਧਿਆਉਂਦੇ ਹਨ।

## ਜਿਸੁ ਭਾਵੈ; ਤਿਸੁ ਲਏ ਮਿਲਾਇ ॥

ਉਸ ਪ੍ਰਮੇਸਰ ਨੂੰ ਜਿਸ ਦੀ ਸ਼ਰਧਾ (ਭਾਵੈ) ਭਾਅ ਜਾਂਦੀ ਹੈ, (ਤਿਸੁ) ਉਸ ਨੂੰ ਆਪਣੇ ਨਾਲ ਮੇਲ ਲੈਂਦਾ ਹੈ।

**ਪ੍ਰਸ਼ਨ :** ਉਹ ਪ੍ਰਮੇਸਰ ਆਪਣੇ ਨਾਲ ਕਿੰਨ੍ਹਾਂ ਨੂੰ ਮੇਲਦਾ ਹੈ?

## ਭਗਤਿ ਕਰਹਿ; ਹਰਿ ਕੇ ਗੁਣ ਗਾਇ ॥

**ਉੱਤਰ :** ਜੋ (ਭਗਤਿ ਕਰਹਿ) ਭਗਤੀ ਕਰਦੇ ਅਤੇ (ਹਰਿ) ਪ੍ਰਮੇਸਰ ਦੇ ਗੁਣਾਂ ਨੂੰ (ਗਾਇ) ਗਾਉਂਦੇ ਹਨ। ਉਹਨਾਂ ਵਿਚੋਂ ਜਿਸਦੀ ਭਗਤੀ ਭਾਅ ਜਾਂਦੀ ਹੈ, ਉਸਨੂੰ ਉਹ ਆਪਣੇ ਨਾਲ ਮੇਲ ਲੈਂਦਾ ਹੈ।

## ਮਨ ਅੰਤਰਿ; ਬਿਸ੍ਵਾਸੁ ਕਰਿ ਮਾਨਿਆ ॥

ਜਿੰਨ੍ਹਾਂ ਨੇ ਮਨ ਦੇ (ਅੰਤਰਿ) ਅੰਦਰ (ਬਿਸ੍ਵਾਸੁ) ਭਰੋਸਾ ਕਰਕੇ ਉਸ ਵਾਹਿਗੁਰੂ ਨੂੰ ਪ੍ਰਕਾਸ਼ਤਾ ਰੂਪ (ਕਰਿ) ਕਰਕੇ (ਮਾਨਿਆ) ਮੰਨ ਲਿਆ ਹੈ। **ਵਾ:** ਆਪਣਾ ਮੰਨ ਲਿਆ ਹੈ।

ਜਿਵੇਂ ਮਨ, ਇੰਦ੍ਰੀਆਂ ਦੇ ਅੰਦਰ ਰਹਿੰਦਾ ਹੋਇਆ ਇੰਨ੍ਹਾਂ ਇੰਦ੍ਰੀਆਂ ਨੂੰ ਜਾਣਦਾ ਵੀ ਹੈ ਅਤੇ ਪ੍ਰੇਰਦਾ ਵੀ ਹੈ, ਪਰ ਉਸ ਮਨ ਨੂੰ ਅੱਖਾਂ, ਕੰਨ, ਨੱਕ, ਆਦਿਕ ਇੰਦ੍ਰੀਆਂ ਨਹੀਂ ਜਾਣ ਸਕਦੀਆਂ। ਇਸੇ ਪ੍ਰਕਾਰ ਇਹ ਮਨ ਉਸ ਪ੍ਰਮੇਸਰ ਨੂੰ ਨਹੀਂ ਜਾਣ ਸਕਦਾ, ਪਰ ਮਨ ਦੇ ਅੰਦਰ ਜੋ ਚੰਚਲਤਾਈ ਹੈ ਜਾਂ ਟਿਕਾਅ ਹੈ। ਉਸ ਨੂੰ ਉਹ ਪ੍ਰਮੇਸਰ ਜਾਣਦਾ ਹੈ।

## ਕਰਨਹਾਰੁ; ਨਾਨਕ ਇਕੁ ਜਾਨਿਆ ॥੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹਨਾਂ ਨੇ ਇਕ ਅਕਾਲ ਪੁਰਖ ਨੂੰ ਹੀ ਸਾਰੇ ਜਗਤ ਨੂੰ (ਕਰਨਹਾਰੁ) ਕਰਨ ਵਾਲਾ (ਜਾਨਿਆ) ਜਾਣ ਲਿਆ ਹੈ।

## ਜਨੁ ਲਾਗਾ; ਹਰਿ ਏਕੈ ਨਾਇ ॥

ਜਿਹੜਾ ਇਕ ਪ੍ਰਮੇਸਰ ਦੇ ਨਾਮ ਵਿਚ ਲੱਗਾ ਹੋਇਆ ਹੈ, ਉਸਦਾ ਨਾਮ ਜਨ ਹੈ **ਵਾ:** ਉਹ ਪ੍ਰਮੇਸਰ ਦਾ (ਜਨੁ) ਪਿਆਰਾ ਭਗਤ ਹੈ।

## ਤਿਸ ਕੀ ਆਸ; ਨ ਬਿਰਥੀ ਜਾਇ ॥

(ਤਿਸ) ਉਸ (ਕੀ) ਦੀ ਕੋਈ ਵੀ (ਆਸ) ਆਸਾ (ਬਿਰਥੀ) ਵਿਅਰਥ ਨਹੀਂ (ਜਾਇ) ਜਾਂਦੀ। ਭਾਵ ਉਸ ਦੀਆਂ ਦਰਸ਼ਨ ਕਰਨੇ ਕਰਕੇ ਤਾਂ ਸਾਰੀਆਂ ਹੀ ਆਸਾਂ ਮਿਟ ਜਾਂਦੀਆਂ ਹਨ, ਪਰ ਜਿਹੜੀ ਪ੍ਰਮੇਸਰ ਦੇ ਨਾਮ ਵਿਚ ਲੱਗਣ ਵੇਲੇ ਭਾਵ ਪਹਿਲਾਂ ਕੋਈ ਆਸਾ ਹੁੰਦੀ ਹੈ। ਉਸ ਦੀ ਉਹ ਆਸ ਵੀ (ਬਿਰਥੀ) ਵਿਅਰਥ ਨਹੀਂ ਜਾਂਦੀ। ਪ੍ਰਮੇਸਰ ਉਸ ਦੀਆਂ ਉਹ ਸਾਰੀਆਂ ਆਸਾਂ ਪੂਰੀਆਂ ਕਰ ਦਿੰਦਾ ਹੈ।

## ਸੇਵਕ ਕਉ; ਸੇਵਾ ਬਨਿ ਆਈ ॥

ਸਾਨੂੰ ਸੇਵਕ ਭਾਵ ਧਾਰ ਕੇ ਉਸ ਵਾਹਿਗੁਰੂ ਦੀ ਸੇਵਾ ਕਰਨੀ (ਬਨਿ) ਬਣ (ਆਈ) ਆਉਂਦੀ ਹੈ। **ਵਾ:** ਆਪ ਨਾਮ ਜਪਣਾ ਤੇ ਹੋਰਨਾਂ ਨੂੰ ਜਪਾਉਣ ਰੂਪ ਸੇਵਾ ਹੀ ਬਣ ਆਉਂਦੀ ਹੈ। **ਵਾ:** ਜੋ ਪ੍ਰਮੇਸਰ ਦੀ ਬੰਦਗੀ ਕਰਨੀ ਹੈ ਇਹ ਬੰਦਗੀ ਰੂਪ ਸੇਵਾ ਹੀ ਸਾਨੂੰ ਭਾਉਂਦੀ ਹੈ।

## ਹੁਕਮੁ ਬੂਝਿ; ਪਰਮ ਪਦੁ ਪਾਈ ॥

ਜਿਹੜੇ ਪ੍ਰਮੇਸਰ ਦੇ ਹੁਕਮ ਨੂੰ (ਬੂਝਿ) ਸਮਝ ਲੈਂਦੇ ਹਨ ਉਹ (ਪਰਮ ਪਦੁ) ਬ੍ਰਹਮ ਸਰੂਪ ਪਦਵੀ (ਜਿਸ ਪਦਵੀ ਤੋਂ ਪਰ੍ਹੇ ਹੋਰ ਕੋਈ ਪਦਵੀ ਨਹੀਂ) ਨੂੰ (ਪਾਈ) ਪ੍ਰਾਪਤ ਕਰ ਲੈਂਦੇ ਹਨ। **ਵਾ:** ਵਾਹਿਗੁਰੂ ਵਿਚ ਏਕਤਾ ਰੂਪ ਪਰਮ ਪਦਵੀ ਨੂੰ (ਪਾਈ) ਪਾ ਲੈਂਦੇ ਹਨ।

## ਇਸ ਤੇ ਊਪਰਿ; ਨਹੀ ਬੀਚਾਰੁ ॥

ਹੇ ਗੁਰਸਿੱਖੋ! ਸੰਮਵਾਏ ਗਿਆਨ, ਸੰਬੰਧ ਗਿਆਨ, ਤੱਤ ਗਿਆਨ, ਪ੍ਰਾਕਿਰਤਿਕ ਗਿਆਨ ਆਦਿਕ ਵਿਚਾਰਾਂ ਤਾਂ ਭਾਵੇਂ ਬੇਅੰਤ ਹਨ, ਪਰ ਇਸ ਤੋਂ ਉੱਪਰ ਹੋਰ ਕੋਈ ਵਿਚਾਰ ਨਹੀਂ ਹੈ, ਇਹ ਨਿਸ਼ਚਾ ਕਰਨਾ ਕਰੋ।

## ਜਾ ਕੈ ਮਨਿ; ਬਸਿਆ ਨਿਰੰਕਾਰੁ ॥

(ਜਾ ਕੈ) ਜਿੰਨ੍ਹਾਂ ਦੇ ਮਨ ਵਿਚ (ਨਿਰੰਕਾਰੁ) ਮਾਇਕੀ ਅਕਾਰਾਂ ਤੋਂ ਰਹਿਤ ਪ੍ਰਮੇਸਰ ਵੱਸ ਗਿਆ ਹੈ। ਉਹ ਨਿਰੰਕਾਰ ਦਾ ਰੂਪ ਹੀ ਹੋ ਗਏ ਹਨ।

## ਬੰਧਨ ਤੋਰਿ; ਭਏ ਨਿਰਵੈਰ ॥

ਉਹ ਜੰਮਣ-ਮਰਣ ਦੇ ਬੰਧਨਾਂ ਨੂੰ (ਤੋਰਿ) ਤੋੜ ਕਰਕੇ (ਨਿਰਵੈਰ) ਵੈਰ ਤੋਂ ਰਹਿਤ (ਭਏ) ਹੋਏ ਹਨ ਭਾਵ ਉਹਨਾਂ ਦਾ ਕਿਸੇ ਨਾਲ ਵੀ ਵੈਰ ਨਹੀਂ ਹੈ। ਉਹ ਸਾਰਿਆਂ ਵਿਚ ਇਕ ਆਤਮਾ ਨੂੰ ਹੀ ਵੇਖਦੇ ਹਨ।

## ਅਨਦਿਨੁ ਪੂਜਹਿ; ਗੁਰ ਕੇ ਪੈਰ ॥

ਗੁਰਾਂ ਦੀ ਕਿਰਪਾ ਨਾਲ ਜਿੰਨ੍ਹਾਂ ਗੁਰਸਿੱਖਾਂ ਦੇ ਬੰਧਨ ਟੁੱਟੇ ਹਨ ਅਤੇ ਵੈਰ ਤੋਂ ਰਹਿਤ ਹੋਏ ਹਨ ਉਹ ਗੁਰੂ ਸਾਹਿਬ ਜੀ ਦਾ ਉਪਕਾਰ ਜਾਣ ਕੇ (ਅਨਦਿਨੁ) ਰਾਤ ਦਿਨ ਸਤਿਗੁਰਾਂ (ਕੇ) ਦੇ (ਪੈਰ) ਚਰਨਾਂ ਕਮਲਾਂ ਨੂੰ (ਪੂਜਹਿ) ਪੂਜਦੇ ਹਨ।

## ਅੰਗ : ੨੯੩

## ਇਹ ਲੋਕ ਸੁਖੀਏ; ਪਰਲੋਕ ਸੁਹੇਲੇ ॥

ਉਹ (ਇਹ) ਇਸ ਲੋਕ ਵਿਚ ਵੀ (ਸੁਖੀਏ) ਸੁੱਖ ਵਾਲੇ ਹਨ ਅਤੇ ਪ੍ਰਲੋਕ ਵਿਚ ਵੀ (ਸੁਹੇਲੇ) ਸੁੱਖੀ ਹਨ।

## ਨਾਨਕ, ਹਰਿ ਪ੍ਰਭਿ; ਆਪਹਿ ਮੇਲੇ ॥੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹਨਾਂ ਨੂੰ ਹਰੀ ਪ੍ਰਭੂ ਅਕਾਲ ਪੁਰਖ ਵਾਹਿਗੁਰੂ ਨੇ ਕਿਰਪਾ ਕਰਕੇ ਆਪ ਹੀ ਆਪਣੇ ਨਾਲ (ਮੇਲੇ) ਮੇਲ ਲਿਆ ਹੈ।

## ਸਾਧਸੰਗਿ ਮਿਲਿ; ਕਰਹੁ ਅਨੰਦ ॥

ਹੇ ਪਿਆਰਿਓ! (ਸਾਧਸੰਗਿ) ਸਤਸੰਗ ਨਾਲ ਮਿਲ ਕਰਕੇ ਪ੍ਰਮੇਸਰ ਦੇ ਸਿਮਰਨ-ਭਜਨ ਦਾ ਅਨੰਦ ਮਾਨਣਾ (ਕਰਹੁ) ਕਰੋ।

## ਗੁਨ ਗਾਵਹੁ; ਪ੍ਰਭ ਪਰਮਾਨੰਦ ॥

ਹੇ ਭਾਈ! ਉਹ (ਪਰਮਾਨੰਦ) ਪਰਮ ਅਨੰਦ ਸਰੂਪ (ਪ੍ਰਭ) ਪ੍ਰਮੇਸਰ ਦੇ ਗੁਣਾਂ ਨੂੰ (ਗਾਵਹੁ) ਗਾਉਣਾ ਕਰੋ। ਜਿਸ ਕਰਕੇ ਤੁਸੀਂ ਵੀ ਪਰਮ ਅਨੰਦ ਸਰੂਪ ਨੂੰ ਪ੍ਰਾਪਤ ਹੋ ਜਾਵੋਗੇ।

## ਰਾਮ ਨਾਮ; ਤਤੁ ਕਰਹੁ ਬੀਚਾਰੁ ॥

ਹੇ ਭਾਈ! ਸਾਰਿਆਂ ਤੱਤਾਂ ਵਿਚੋਂ ਵਾ: (ਤਤੁ) ਸਿਧਾਂਤਾਂ ਵਿਚੋਂ ਸਿਧਾਂਤ ਰੂਪ (ਰਾਮ) ਪ੍ਰਮੇਸਰ ਦੇ ਨਾਮ ਦੀ (ਬੀਚਾਰੁ) ਵੀਚਾਰ ਕਰਨਾ ਕਰੋ। ਜਿਸ ਕਰਕੇ ਪ੍ਰਮੇਸਰ ਦਾ ਨਾਮ ਤੁਹਾਡੇ ਹਿਰਦੇ ਵਿੱਚ ਵੱਸ ਜਾਵੇ।

**ਦੂਲਭ ਦੇਹ ਕਾ; ਕਰਹੁ ਉਧਾਰੁ ॥**

ਫਿਰ ਵਾਹਿਗੁਰੂ ਦਾ ਸਿਮਰਨ ਕਰਕੇ ਇਸ (ਦੂਲਭ) ਕਠਿਨਾਈ ਨਾਲ ਲੱਭਣ ਵਾਲੀ ਦੇਹੀ (ਕਾ) ਦਾ ਉਧਾਰ (ਕਰਹੁ) ਕਰਨਾ ਕਰੋ। ਇਸ ਦੇਹੀ ਨੂੰ ਅਜਾਈਂ ਹੀ ਨਾ ਗਵਾਉਣਾ ਕਰੋ।

**ਅੰਮ੍ਰਿਤ ਬਚਨ; ਹਰਿ ਕੇ ਗੁਨ ਗਾਉ ॥**

ਇਹ ਸਤਿਗੁਰੂ ਸਾਹਿਬ ਜੀ ਦੇ ਅੰਮ੍ਰਿਤ ਰੂਪ **ਵਾ:** (ਅੰਮ੍ਰਿਤ) ਮ੍ਰਿਤੂ ਤੋਂ ਰਹਿਤ ਭਾਵ ਅਮਰ ਕਰਨ ਵਾਲੇ ਅੰਮ੍ਰਿਤ ਬਚਨ ਹਨ ਕਿ "(ਹਰਿ) ਹਰੀ ਅਕਾਲ ਪੁਰਖ ਦੇ (ਗੁਨ) ਗੁਣਾਂ ਨੂੰ ਗਾਉਣਾ ਕਰੋ।"

**ਅਥਵਾ :** ਐਸੇ ਅੰਮ੍ਰਿਤ ਰੂਪ ਬਚਨਾਂ ਨੂੰ ਮੰਨਣਾ ਕਰੋ। **ਵਾ:** ਮੁਖ ਤੋਂ ਅੰਮ੍ਰਿਤ ਰੂਪ ਬਚਨਾਂ ਨੂੰ ਬੋਲਣਾ ਕਰੋ ਅਤੇ ਹਰੀ ਦੇ ਗੁਣਾਂ ਨੂੰ, ਕੀਰਤਨ ਨੂੰ (ਗਾਉ) ਗਾਉਣਾ ਕਰੋ। ਕਿਉਂਕ

**ਪ੍ਰਾਨ ਤਰਨ ਕਾ; ਇਹੈ ਸੁਆਉ ॥**

ਹੇ ਪ੍ਰਾਣੀ! ਪਛਾਨਣਾ ਕਰ ਇਹ ਜਿੰਨੇ ਵੀ (ਪ੍ਰਾਨ) ਪ੍ਰਾਣਾਧਾਰੀ ਜੀਵ ਹਨ ਇੰਨ੍ਹਾਂ ਸਾਰਿਆਂ ਦੇ ਤਰਨ ਦਾ (ਇਹੈ) ਇਹੋ ਹੀ ਅਸਲੀ (ਸੁਆਉ) ਪ੍ਰਯੋਜਨ ਹੈ। **ਵਾ:** (ਸੁਆਉ) ਲਾਭ ਹੈ **ਵਾ:** ਸੁਆਦ ਹੈ।

**ਆਠ ਪਹਰ; ਪ੍ਰਭ ਪੇਖਹੁ ਨੇਰਾ ॥**

ਹੇ ਭਾਈ! (ਆਠ ਪਹਰ) ਅੱਠੇ ਪਹਿਰ ਹੀ ਉਸ (ਪ੍ਰਭ) ਵਾਹਿਗੁਰੂ ਨੂੰ ਅਤਿਅੰਤ (ਨੇਰਾ) ਨੇੜੇ (ਪੇਖਹੁ) ਵੇਖਿਆ ਕਰੋ। **ਵਾ:** ਆਪਣੇ ਹਿਰਦੇ ਵਿਚ ਇਹ (ਨੇਰਾ) ਨਿਰਣਾ ਕਰੋ ਕਿ ਸਾਡੀਆਂ ਕਰਤੂਤਾਂ ਨੂੰ ਜਾਨਣ ਵਾਲਾ ਅਤਿਅੰਤ ਹੀ ਨੇੜੇ ਹੈ।

**ਮਿਟੈ ਅਗਿਆਨੁ; ਬਿਨਸੈ ਅੰਧੇਰਾ ॥**

ਜੇਕਰ ਤੁਸੀਂ ਇਸ ਉਪਦੇਸ਼ ਨੂੰ ਕਮਾਉਗੇ। ਹਰ ਵਕਤ ਪ੍ਰਮੇਸਰ ਨੂੰ ਅੰਗ ਸੰਗ ਸਮਝੋਗੇ। ਤਾਂ ਫਿਰ ਤੁਹਾਡੇ ਅੰਦਰੋਂ ਅਗਿਆਨ ਦਾ (ਅੰਧੇਰਾ) ਹਨੇਰਾ ਵੀ ਮਿਟ ਜਾਵੇਗਾ ਅਤੇ ਅਗਿਆਨ ਦੀਆਂ *ਆਵਰਨ ਤੇ **ਵਿਖੇਪ ਦੋਵੇਂ ਸ਼ਕਤੀਆਂ (ਬਿਨਸੈ) ਨਾਸ਼ ਹੋ ਜਾਣਗੀਆਂ। ਜਿੰਨ੍ਹਾਂ ਕਰਕੇ ਇਹ ਹਨੇਰਾ ਪ੍ਰਤੀਤ ਹੋ ਰਿਹਾ ਸੀ।

**ਸੁਨਿ ਉਪਦੇਸੁ; ਹਿਰਦੈ ਬਸਾਵਹੁ ॥**

ਮਹਾਰਾਜ ਜੀ ਦੇ ਉਪਦੇਸ਼ ਨੂੰ ਸੁਣ ਕਰਕੇ ਹਿਰਦੇ ਵਿਚ ਵਸਾਉਣਾ ਕਰੋ।

**ਮਨ ਇਛੇ; ਨਾਨਕ ਫਲ ਪਾਵਹੁ ॥੫॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਫਿਰ ਤੁਸੀਂ ਧਰਮ, ਅਰਥ, ਕਾਮ, ਮੋਖ ਆਦਿਕ ਮਨ (ਇਛੇ) ਇੱਛਤ ਫਲਾਂ ਨੂੰ (ਪਾਵਹੁ) ਪ੍ਰਾਪਤ ਕਰ ਲਵੋਗੇ।

**ਹਲਤੁ ਪਲਤੁ ਦੁਇ; ਲੇਹੁ ਸਵਾਰਿ ॥**

ਹੇ ਭਾਈ! ਇਸ ਪ੍ਰਕਾਰ (ਹਲਤੁ) ਇਸ ਲੋਕ, (ਪਲਤੁ) ਪ੍ਰਲੋਕ ਦੋਹਾਂ ਨੂੰ ਸਵਾਰ ਲੈਣਾ ਕਰੋ।

---

* **ਆਵਰਨ :** ਜੋ ਸਰੂਪ ਨੂੰ ਢੱਕ ਲੈਂਦੀ ਹੈ ਉਹ ਆਵਰਨ ਸ਼ਕਤੀ ਹੈ।

** **ਵਿਖੇਪ :** ਜਿਸ ਕਰਕੇ ਨਾਨਾਪੁਣਾ ਪ੍ਰਤੀਤ ਹੁੰਦਾ ਹੈ, ਉਹ ਵਿਖੇਪ ਸ਼ਕਤੀ ਹੈ।

## ਰਾਮ ਨਾਮੁ; ਅੰਤਰਿ ਉਰਿ ਧਾਰਿ ॥

ਹੇ ਭਾਈ ! (ਰਾਮ) ਪ੍ਰਮੇਸਰ ਦੇ ਨਾਮ ਨੂੰ (ਉਰਿ) ਹਿਰਦੇ ਦੇ (ਅੰਤਰਿ) ਅੰਦਰ (ਧਾਰਿ) ਧਾਰੋ ਭਾਵ ਵਸਾ ਕਰਕੇ ਰੱਖਣਾ ਕਰੋ।

## ਪੂਰੇ ਗੁਰ ਕੀ; ਪੂਰੀ ਦੀਖਿਆ ॥

ਇਹ (ਪੂਰੇ) ਪੂਰਨ (ਗੁਰ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸੱਚੇ ਪਾਤਸ਼ਾਹ ਜੀ ਦੀ ਪੂਰੀ (ਦੀਖਿਆ) ਸਿੱਖਿਆ ਹੈ, ਮੰਤਰ ਹੈ।

## ਜਿਸੁ ਮਨਿ ਬਸੈ; ਤਿਸੁ ਸਾਚੁ ਪਰੀਖਿਆ ॥

ਗੁਰੂ ਸਾਹਿਬ ਜੀ ਦਾ ਦਿੱਤਾ ਹੋਇਆ ਮੰਤਰ ਜਿੰਨ੍ਹਾਂ ਦੇ ਮਨ ਵਿਚ (ਬਸੈ) ਵੱਸ ਗਿਆ ਹੈ, ਉਹਨਾਂ ਨੇ (ਸਾਚੁ) ਸੱਚੇ ਨੂੰ (ਪਰੀਖਿਆ) ਪਰਖ ਲਿਆ ਹੈ। **ਵਾ:** ਮਹਾਰਾਜ ਜੀ ਨੇ ਉਹਨਾਂ ਨੂੰ ਸੱਚੇ ਸਰੂਪ ਦਾ ਅਨੰਦ (ਪਰੀਖਿਆ) ਪਰੋਸ ਕੇ ਦਿੱਤਾ ਹੈ।

**ਅਥਵਾ :** ਉਹਨਾਂ ਨੇ ਸੱਚੇ ਨਾਮ ਨੂੰ ਆਪਣੇ ਮਨ ਵਿੱਚ (ਪਰੀਖਿਆ) ਪਰੋ ਲਿਆ ਹੈ, ਜਿੰਨ੍ਹਾਂ ਦੇ ਮਨ ਵਿੱਚ ਸੱਚਾ ਪ੍ਰਮੇਸਰ ਵੱਸਿਆ ਹੈ।

## ਮਨਿ ਤਨਿ; ਨਾਮੁ ਜਪਹੁ ਲਿਵ ਲਾਇ ॥

ਹੇ ਭਾਈ ! ਮਨ ਕਰਕੇ ਤੇ ਤਨ ਕਰਕੇ, (ਲਿਵ) ਬਿਰਤੀ ਨੂੰ (ਲਾਇ) ਲਾ ਕੇ ਭਾਵ ਹਿਰਦੇ ਨੂੰ ਜੋੜ ਕੇ ਪ੍ਰਮੇਸਰ ਦੇ ਨਾਮ ਦਾ (ਜਪਹੁ) ਜਾਪ ਕਰੋ।

## ਦੂਖੁ ਦਰਦੁ; ਮਨ ਤੇ ਭਉ ਜਾਇ ॥

ਫਿਰ ਤੁਹਾਡਾ ਜੰਮਣ ਮਰਨ ਦਾ ਦੁੱਖ, ਅਵਿੱਦਿਆ ਦੀਆਂ (ਦਰਦੁ) ਪੀੜਾਂ ਅਤੇ ਮਨ ਤੋਂ ਸੱਤ ਪ੍ਰਕਾਰ ਦਾ (ਭਉ) ਡਰ ਸਭ (ਜਾਇ) ਚਲਿਆ ਜਾਵੇਗਾ।

## ਸਚੁ ਵਾਪਾਰੁ ਕਰਹੁ; ਵਾਪਾਰੀ ॥

ਹੇ ਪਿਆਰਿਓ ! ਤਨ, ਮਨ, ਧਨ ਦੇ ਕੇ ਸੱਚੇ ਨਾਮ ਨੂੰ ਖ਼ੀਦਣ ਰੂਪ ਵਪਾਰ ਕਰਨਾ ਕਰੋ ਤੇ ਆਪ ਨਾਮ ਦੇ ਵਪਾਰੀ ਬਣ ਕੇ ਹੋਰਨਾਂ ਨੂੰ ਪ੍ਰਮੇਸਰ ਦੇ ਨਾਮ ਦਾ ਸਿਮਰਨ ਕਰਾਉ। **ਵਾ:** ਸੱਚੇ ਨਾਮ ਦਾ ਆਪ ਵਪਾਰ (ਕਰਹੁ) ਕਰੋ ਅਤੇ ਹੋਰਨਾਂ ਨੂੰ ਨਾਮ ਦੇ ਵਪਾਰੀ ਬਣਾਉਣਾ ਕਰੋ।

## ਦਰਗਹ ਨਿਬਹੈ; ਖੇਪ ਤੁਮਾਰੀ ॥

ਫੇਰ ਤੁਹਾਡੀ ਜੀਵਨ ਰੂਪ, ਭਗਤੀ ਰੂਪ, ਕਰਨੀ ਰੂਪ (ਖੇਪ) ਪੂੰਜੀ ਪ੍ਰਮੇਸਰ ਦੀ ਦਰਗਾਹ ਵਿਚ ਸਿਰ ਤੋੜ (ਨਿਬਹੈ) ਨਿਭ ਜਾਵੇਗੀ, ਪੂਰੀ ਉਤਰੇਗੀ।

**ਅਥਵਾ :** ਤੁਹਾਡੀ ਮਨੁੱਖਾ ਜਨਮ ਦੀ ਸਫਲਤਾ ਰੂਪ ਪੂੰਜੀ **ਵਾ:** ਸ਼ਰਧਾ ਰੂਪ ਪੂੰਜੀ **ਵਾ:** ਨਾਮ ਰੂਪ ਪੂੰਜੀ ਦਰਗਾਹ ਤੱਕ ਸਿਰਤੋੜ ਨਿਭੇਗੀ।

## ਏਕਾ ਟੇਕ; ਰਖਹੁ ਮਨ ਮਾਹਿ ॥

ਹੇ ਭਾਈ ! (ਏਕਾ) ਇਕ ਅਕਾਲ ਪੁਰਖ ਵਾਹਿਗੁਰੂ ਜੀ ਦੀ (ਟੇਕ) ਓਟ ਨੂੰ ਹੀ ਹਰ ਵਕਤ ਆਪਣੇ ਮਨ (ਮਾਹਿ) ਵਿਚ (ਰਖਹੁ) ਰੱਖਣਾ ਕਰੋ।

## ਨਾਨਕ; ਬਹੁਰਿ ਨ ਆਵਹਿ ਜਾਹਿ ॥੬॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! (ਬਹੁਰਿ) ਫਿਰ ਤੁਸੀਂ ਨਾ ਤਾਂ ਜਨਮ ਧਾਰ ਕੇ (ਆਵਹਿ) ਆਉਗੇ ਅਤੇ ਨਾ ਹੀ ਮਰ ਕੇ (ਜਾਹਿ) ਜਾਉਗੇ ਭਾਵ ਮੁਕਤ ਹੋ ਜਾਉਗੇ।

## ਤਿਸ ਤੇ ਦੂਰਿ; ਕਹਾ ਕੋ ਜਾਇ ॥

(ਤਿਸ) ਉਸ ਪ੍ਰਮੇਸਰ ਤੋਂ ਦੂਰ ਹੋ ਕੇ (ਕੋ) ਕੋਈ (ਕਹਾ) ਕਿੱਥੇ (ਜਾਇ) ਜਾ ਸਕਦਾ ਹੈ ਭਾਵ ਨਹੀਂ ਜਾ ਸਕਦਾ।

**ਅਥਵਾ :** ਕਾਲ ਤੋਂ ਬਚ ਕੇ ਕੋਈ ਕਿੱਥੇ ਦੌੜ ਜਾਵੇਗਾ? ਭਾਵ ਕਿਤੇ ਵੀ ਨਹੀਂ ਜਾ ਸਕਦਾ।

## ਉਬਰੈ; ਰਾਖਨਹਾਰੁ ਧਿਆਇ ॥

ਜਿਹੜਾ (ਰਾਖਨਹਾਰੁ) ਰੱਖਿਆ ਕਰਨ ਵਾਲੇ ਪ੍ਰਮੇਸਰ ਨੂੰ (ਧਿਆਇ) ਧਿਆਉਂਦਾ ਹੈ, ਉਹ (ਉਬਰੈ) ਬਚ ਜਾਂਦਾ ਹੈ।

## ਨਿਰਭਉ ਜਪੈ; ਸਗਲ ਭਉ ਮਿਟੈ ॥

ਜੋ ਨਿਰਭਉ ਸਰੂਪ ਦਾ (ਜਪੈ) ਜਾਪ ਕਰਦਾ ਹੈ ਉਸਦੇ ਜਨਮ-ਮਰਣ ਆਦਿਕ (ਸਗਲ) ਸਾਰੇ (ਭਉ) ਭੈ (ਮਿਟੈ) ਮਿਟ ਜਾਂਦੇ ਹਨ।

**ਸਭ ਭੈ ਮਿਟਹਿ ਤੁਮਾਰੈ ਨਾਇ ॥ ਭੇਟਤ ਸੰਗਿ ਹਰਿ ਹਰਿ ਗੁਨ ਗਾਇ ॥** *(ਅੰਗ : ੨੦੧)*

## ਪ੍ਰਭ ਕਿਰਪਾ ਤੇ; ਪ੍ਰਾਣੀ ਛੁਟੈ ॥

(ਪ੍ਰਭ) ਵਾਹਿਗੁਰੂ ਦੀ ਕਿਰਪਾਲਤਾ ਕਰਕੇ ਹੀ ਇਹ (ਪ੍ਰਾਣੀ) ਪ੍ਰਾਣਾਧਾਰੀ ਜੀਵ ਜੰਮਣ-ਮਰਨ ਤੋਂ (ਛੁਟੈ) ਛੁਟਕਾਰਾ ਪਾਉਂਦਾ ਹੈ।

## ਜਿਸੁ ਪ੍ਰਭੁ ਰਾਖੈ; ਤਿਸੁ ਨਾਹੀ ਦੂਖ ॥

ਜਿਸ ਦੀ (ਪ੍ਰਭੁ) ਅਕਾਲ ਪੁਰਖ ਵਾਹਿਗੁਰੂ ਆਪ (ਰਾਖੈ) ਰੱਖਿਆ ਕਰਦਾ ਹੈ। (ਤਿਸੁ) ਉਸਨੂੰ ਕੋਈ ਵੀ (ਦੂਖ) ਦੁੱਖ ਨਹੀਂ ਚਿੰਬੜਦਾ।

## ਨਾਮੁ ਜਪਤ; ਮਨਿ ਹੋਵਤ ਸੂਖ ॥

ਜੇਕਰ ਕੋਈ ਪ੍ਰਮੇਸਰ ਦੇ ਨਾਮ ਨੂੰ (ਜਪਤ) ਜੱਪਣਾ ਕਰੇ ਤਾਂ ਉਸ ਨੂੰ ਮਨ ਦੇ ਅੰਦਰੋਂ ਹੀ (ਸੂਖ) ਸੁੱਖ ਪ੍ਰਗਟ (ਹੋਵਤ) ਹੋ ਜਾਂਦਾ ਹੈ।

## ਚਿੰਤਾ ਜਾਇ; ਮਿਟੈ ਅਹੰਕਾਰੁ ॥

ਜਦੋਂ ਅੰਦਰੋਂ (ਅਹੰਕਾਰੁ) ਹੰਕਾਰ (ਮਿਟੈ) ਮਿਟ ਜਾਂਦਾ ਹੈ ਤਦੋਂ ਸਾਰੀ *ਚਿੰਤਾ (ਜਾਇ) ਚਲੀ ਜਾਂਦੀ ਹੈ। ਕਿਉਂਕਿ ਜੀਵ ਨੂੰ ਹਉਮੈ ਕਰਕੇ ਹੀ ਸਾਰੀ ਚਿੰਤਾ ਚਿੰਬੜੀ ਹੋਈ ਹੈ।

**ਚਿੰਤ ਅਚਿੰਤਾ ਸਗਲੀ ਗਈ ॥ ਪ੍ਰਭ ਨਾਨਕ ਨਾਨਕ ਨਾਨਕ ਮਈ ॥** *(ਅੰਗ : ੧੧੫੭)*

## ਤਿਸੁ ਜਨ ਕਉ; ਕੋਇ ਨ ਪਹੁਚਨਹਾਰੁ ॥

ਜਿਸ ਪੁਰਖ ਦੀ ਸਾਰੀ ਚਿੰਤਾ ਮਿਟ ਜਾਂਦੀ ਹੈ। (ਤਿਸੁ) ਉਸ ਜਨ ਦੇ ਬਰਾਬਰ ਕੋਈ ਵੀ (ਪਹੁਚਨਹਾਰੁ) ਪਹੁੰਚਣ ਵਾਲਾ ਨਹੀਂ ਹੁੰਦਾ। ਉਹ ਸਭ ਤੋਂ ਉੱਚਾ ਤੇ ਸੁੱਚਾ ਹੈ।

---

* **ਚਿੰਤਾ :** ਬਿਪਤਾ ਪਏ ਤੋਂ ਚਿਤ ਦੀ ਬਿਹਬਲ ਹਾਲਤ ਹੋਣਾ, ਇਸ ਅਵਸਥਾ ਦਾ ਨਾਮ 'ਚਿੰਤਾ' ਹੈ।

## ਸਿਰ ਊਪਰਿ; ਠਾਢਾ ਗੁਰੁ ਸੂਰਾ ॥

ਜਿੰਨ੍ਹਾਂ ਨੇ ਜਾਣਿਆ ਹੈ ਕਿ ਸਾਡੇ ਸਿਰ ਦੇ (ਊਪਰਿ) ਉੱਤੇ ਇਸ ਲੋਕ ਵਿਚ ਵਿਕਾਰਾਂ ਤੋਂ ਫਤਹਿ ਕਰਾਉਣ ਵਾਲੇ ਅਤੇ ਪਰਲੋਕ ਵਿਚ ਜਮਾਂ ਤੋਂ ਛੁਡਾਉਣ ਵਾਲੇ (ਸੂਰਾ) ਸੂਰਮੇ (ਗੁਰੁ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਸੱਚੇ ਪਾਤਸ਼ਾਹ ਹਰ ਵਕਤ (ਠਾਢਾ) ਇਸਥਿਤ ਹਨ।

## ਨਾਨਕ; ਤਾ ਕੇ ਕਾਰਜ ਪੂਰਾ ॥੭॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਤਾ) ਉਹਨਾਂ (ਕੇ) ਦੇ ਸਾਰੇ ਕਾਰਜ (ਪੂਰਾ) ਪੂਰੇ ਹੋ ਜਾਂਦੇ ਹਨ, ਕੋਈ ਵੀ ਕਾਰਜ ਅਧੂਰਾ ਨਹੀਂ ਰਹਿ ਜਾਂਦਾ।

**ਸਭੇ ਕਾਜ ਸੁਹੇਲੜੇ ਥੀਏ ਗੁਰੁ ਨਾਨਕੁ ਸਤਿਗੁਰੁ ਤੁਠਾ॥** *(ਅੰਗ : ੩੨੨)*

**ਪ੍ਰਸ਼ਨ :** ਮਹਾਰਾਜ! ਸਤਿਗੁਰੂ ਸਾਹਿਬ ਜੀ ਕਿਹੋ ਜਿਹੇ ਹਨ?

## ਮਤਿ ਪੂਰੀ; ਅੰਮ੍ਰਿਤੁ ਜਾ ਕੀ ਦ੍ਰਿਸਟਿ ॥

**ਉੱਤਰ :** ਜਿੰਨ੍ਹਾਂ ਦੀ (ਮਤਿ) ਸਰੂਪ ਦੀ ਸਖਿਆਤਤਾ ਕਰਵਾਉਣ ਵਾਲੀ ਸਿੱਖਿਆ ਵੀ (ਪੂਰੀ) ਪੂਰਨ ਹੈ ਅਤੇ (ਜਾ) ਜਿੰਨ੍ਹਾਂ (ਕੀ) ਦੀ (ਦ੍ਰਿਸਟਿ) ਦ੍ਰਿਸ਼ਟੀ ਵਿਚ ਵੀ ਅੰਮ੍ਰਿਤ ਭਰਿਆ ਹੋਇਆ ਹੈ। **ਵਾ:** ਜੋ ਆਪਣੀ ਦ੍ਰਿਸ਼ਟੀ ਦੇ ਨਾਲ ਹੀ (ਅੰਮ੍ਰਿਤੁ) ਅਮਰ ਕਰ ਦਿੰਦੇ ਹਨ। **ਵਾ:** ਜਿੰਨ੍ਹਾਂ ਦੀ ਅੰਮ੍ਰਿਤ ਭਰੀ ਕਿਰਪਾ ਦ੍ਰਿਸ਼ਟੀ ਹੈ।

## ਦਰਸਨੁ ਪੇਖਤ; ਉਧਰਤ ਸ੍ਰਿਸਟਿ ॥

ਉਹਨਾਂ ਦੇ ਦਰਸ਼ਨ (ਪੇਖਤ) ਦੇਖਣ ਨਾਲ ਹੀ ਸਾਰੀ (ਸ੍ਰਿਸਟਿ) ਸ੍ਰਿਸ਼ਟੀ (ਉਧਰਤ) ਉਧਰ ਭਾਵ ਮੁਕਤ ਹੋ ਜਾਂਦੀ ਹੈ।

**ਅਥਵਾ :** ਜਿਹੜੇ ਸ੍ਰਿਸਟੀ ਦੇ ਲੋਕ ਸਤਿਗੁਰੂ ਸਾਹਿਬ ਜੀ ਦਾ ਦਰਸ਼ਨ (ਪੇਖਤ) ਦੇਖਦੇ ਹਨ ਭਾਵ ਦਰਸ਼ਨ ਕਰਦੇ ਹਨ, ਉਹ ਸਾਰੇ (ਉਧਰਤ) ਉਧਰ ਜਾਂਦੇ ਹਨ, ਸ੍ਰੇਸ਼ਟ ਗੁਣਾਂ ਦੇ ਸਹਿਤ ਹੋ ਜਾਂਦੇ ਹਨ।

## ਚਰਨ ਕਮਲ; ਜਾ ਕੇ ਅਨੂਪ ॥

ਜਿੰਨ੍ਹਾਂ ਸਤਿਗੁਰਾਂ ਦੇ ਚਰਨ (ਕਮਲ) ਕਵਲਾਂ ਦੀ ਨਿਆਈਂ (ਅਨੂਪ) ਉਪਮਾਂ ਤੋਂ ਰਹਿਤ ਹਨ।

## ਸਫਲ ਦਰਸਨੁ; ਸੁੰਦਰ ਹਰਿ ਰੂਪ ॥

ਉਹਨਾਂ ਸਤਿਗੁਰਾਂ ਦੇ ਦਰਸ਼ਨ (ਸਫਲ) ਸਹਿਤ ਗਿਆਨ ਫਲ ਦੇ ਹਨ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਹਰੀ ਅਕਾਲ ਪੁਰਖ ਦਾ ਹੀ ਸੁੰਦਰ ਰੂਪ ਹਨ। **ਵਾ:** (ਸੁੰਦਰ) ਸਤ, ਚਿਤ, ਅਨੰਦ ਰੂਪ ਪ੍ਰਮੇਸਰ ਦਾ ਹੀ ਸਰੂਪ ਹਨ।

## ਧੰਨੁ ਸੇਵਾ; ਸੇਵਕੁ ਪਰਵਾਨੁ ॥

ਉਹਨਾਂ ਸੇਵਕਾਂ ਦੀ ਸੇਵਾ ਧੰਨ ਹੈ ਅਤੇ ਉਹ ਸੇਵਕ ਮਹਾਰਾਜ ਜੀ ਦੇ ਦਰ ਵਿਚ (ਪਰਵਾਨੁ) ਪ੍ਰਵਾਣਨੀਕ, ਹੋ ਗਏ ਹਨ, ਸਫਲੇ ਹੋ ਗਏ ਹਨ।

## ਅੰਤਰਜਾਮੀ; ਪੁਰਖੁ ਪ੍ਰਧਾਨੁ ॥

ਜਿੰਨ੍ਹਾਂ ਨੂੰ (ਅੰਤਰਜਾਮੀ) ਅੰਦਰ ਦਾ ਪ੍ਰੇਰਕ, (ਪੁਰਖੁ) ਪੂਰਨ (ਪ੍ਰਧਾਨੁ) ਮੁਖੀ ਪ੍ਰਮੇਸਰ ਪ੍ਰਾਪਤ ਹੋ ਗਿਆ ਹੈ।

## ਜਿਸੁ ਮਨਿ ਬਸੈ; ਸੁ ਹੋਤ ਨਿਹਾਲੁ ॥

ਹੇ ਗੁਰਸਿੱਖੋ ! ਜਿਸ ਦੇ ਵੀ ਮਨ ਵਿਚ ਵਾਹਿਗੁਰੂ ਦਾ ਨਾਮ (ਬਸੈ) ਵੱਸ ਜਾਵੇਗਾ। (ਸੁ) ਉਹ (ਨਿਹਾਲੁ) ਸਭ ਦੁੱਖਾਂ ਤੋਂ ਰਹਿਤ ਹੋ ਜਾਵੇਗਾ।

## ਤਾ ਕੈ ਨਿਕਟਿ; ਨ ਆਵਤ ਕਾਲੁ ॥

ਫਿਰ (ਤਾ ਕੈ) ਉਸ ਦੇ (ਨਿਕਟਿ) ਨੇੜੇ ਕਾਲ ਨਹੀਂ (ਆਵਤ) ਆਉਂਦਾ। **ਵਾ:** ਨਹੀਂ (ਆਵਤ) ਆਵੇਗਾ।

## ਅਮਰ ਭਏ; ਅਮਰਾ ਪਦੁ ਪਾਇਆ ॥

ਉਹ (ਅਮਰਾ) ਮਰਨ ਤੋਂ ਰਹਿਤ (ਪਦੁ) ਪਦਵੀ ਨੂੰ (ਪਾਇਆ) ਪ੍ਰਾਪਤ ਕਰਕੇ ਅਮਰ (ਭਏ) ਹੋ ਗਏ ਹਨ।

## ਸਾਧਸੰਗਿ; ਨਾਨਕ ਹਰਿ ਧਿਆਇਆ ॥੮॥੨੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿੰਨ੍ਹਾਂ ਨੇ (ਸਾਧਸੰਗਿ) ਸਾਧ ਸੰਗਤ ਵਿਚ ਮਿਲ ਕੇ ਇਕ ਚਿੱਤ ਹੋ ਕੇ ਕਰਕੇ ਹਰੀ ਅਕਾਲ ਪੁਰਖ ਨੂੰ (ਧਿਆਇਆ) ਧਿਆਉਣਾ ਕੀਤਾ ਹੈ।

## ਸਲੋਕੁ ॥
## ਗਿਆਨ ਅੰਜਨੁ ਗੁਰਿ ਦੀਆ; ਅਗਿਆਨ ਅੰਧੇਰ ਬਿਨਾਸੁ ॥

ਸਤਿਗੁਰੂ ਸਾਹਿਬ ਜੀ ਦੇ ਪਾਸ ਗਿਆਨ ਰੂਪ (ਅੰਜਨੁ) ਸੁਰਮਾ ਹੈ। ਜਿੰਨ੍ਹਾਂ ਦੇ ਤਾਈਂ ਗੁਰੂ ਸਾਹਿਬ ਜੀ ਨੇ ਸ਼ਰਧਾ ਰੂਪ ਸੁਰਮੇਦਾਨੀ ਵਿਚੋਂ, ਜੁਗਤੀ ਰੂਪ ਸਲਾਈਆਂ ਦੁਆਰਾ, ਮਨ-ਬੁੱਧੀ ਰੂਪ ਨੇਤਰਾਂ ਵਿਚ ਗਿਆਨ ਰੂਪ ਸੁਰਮਾ (ਦੀਆ) ਦੇ ਦਿੱਤਾ, ਪਾ ਦਿੱਤਾ ਹੈ। ਉਸਦੇ ਅੰਦਰੋਂ ਅਗਿਆਨ ਦਾ ਸਾਰਾ (ਅੰਧੇਰ) ਹਨੇਰਾ (ਬਿਨਾਸੁ) ਨਾਸ਼ ਹੋ ਗਿਆ ਹੈ।

ਜਿਵੇਂ ਜਿਹੜੇ ਪੁਰਖ *ਲੋਕਾਂਜਨ ਪਾ ਲੈਂਦੇ ਹਨ, ਉਹ ਆਪ ਦਿਸਣ ਤੋਂ ਰਹਿਤ ਹੋ ਜਾਂਦੇ ਹਨ, ਪਰ ਨ੍ਹੇਰ ਤੇ ਗੁਫਾ ਆਦਿਕ ਵਿਚ ਸਾਰੀਆਂ ਵਸਤੂਆਂ ਨੂੰ ਦੇਖ ਲੈਂਦੇ ਹਨ। ਇਸੇ ਤਰ੍ਹਾਂ ਜਿੰਨ੍ਹਾਂ ਨੂੰ ਗੁਰੂ ਸਾਹਿਬ ਜੀ ਗਿਆਨ ਰੂਪ ਸੁਰਮਾ ਪਾ ਦਿੰਦੇ ਹਨ, ਉਹਨਾਂ ਦੇ ਅੰਦਰੋਂ ਹੰਕਾਰ ਮਿਟ ਜਾਂਦਾ ਹੈ ਫਿਰ ਉਨ੍ਹਾਂ ਨੂੰ ਫੋਲਿਆਂ ਦੀ ਨਿਆਈਂ ਜੋ ਅਗਿਆਨ ਦਾ ਹਨੇਰਾ ਪਿਆ ਹੁੰਦਾ ਹੈ, ਇਹ ਸਾਰਾ ਨਾਸ਼ ਹੋ ਜਾਂਦਾ ਹੈ ਅਤੇ ਸਾਰਿਆਂ ਵਿਚ ਵਾਹਿਗੁਰੂ ਦਿਸ ਆਉਂਦਾ ਹੈ।

**ਗੁਰ ਗਿਆਨ ਅੰਜਨੁ ਸਤਿਗੁਰੂ ਪਾਇਆ ਅਗਿਆਨ ਅੰਧੇਰ ਬਿਨਾਸੇ ॥**
**ਸਤਿਗੁਰ ਸੇਵਿ ਪਰਮ ਪਦੁ ਪਾਇਆ ਹਰਿ ਜਪਿਆ ਸਾਸ ਗਿਰਾਸੇ ॥** *(ਅੰਗ : ੫੭੩)*

## ਹਰਿ ਕਿਰਪਾ ਤੇ ਸੰਤ ਭੇਟਿਆ; ਨਾਨਕ ਮਨਿ ਪਰਗਾਸੁ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹਰੀ ਅਕਾਲ ਪੁਰਖ ਦੀ ਕਿਰਪਾ ਕਰਕੇ (ਸੰਤ) ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਰਾਮਦਾਸ ਸਾਹਿਬ ਜੀ, (ਭੇਟਿਆ) ਮਿਲੇ ਹਨ, ਇੰਨਾਂ ਸੰਤਾਂ ਭਾਵ ਗੁਰਾਂ ਦੇ ਨਾਲ ਮਿਲਣੇ ਕਰਕੇ (ਮਨਿ) ਮਨ ਵਿਚ ਅਪਰੋਖ ਗਿਆਨ ਦਾ (ਪਰਗਾਸੁ) ਪ੍ਰਕਾਸ਼ ਹੋਇਆ ਹੈ, **ਵਾ:** ਨਿਰਾਵਰਨ ਪ੍ਰਕਾਸ਼ ਦਾ ਆਨੰਦ ਪ੍ਰਾਪਤ ਹੋਇਆ ਹੈ।

---

* **ਲੋਕਾਂਜਨ :** 'ਲੋਕ+ਅੰਜਨ' ਜੋ ਲੁਕਾ ਦੇਣ ਵਾਲਾ ਭਾਵ ਗੁਪਤ ਕਰ ਦੇਣ ਵਾਲਾ ਸੁਰਮਾ ਹੈ। ਉਸਨੂੰ ਲੋਕਾਂਜਨ ਕਹਿੰਦੇ ਹਨ।

## ਅਸਟਪਦੀ ॥

## ਸੰਤਸੰਗਿ; ਅੰਤਰਿ ਪ੍ਰਭੁ ਡੀਠਾ ॥

ਜਿੰਨ੍ਹਾਂ ਨੇ ਪ੍ਰਮੇਸਰ ਦੇ ਪਿਆਰੇ ਸੰਤਾਂ ਦੀ ਸੰਗਤ ਕੀਤੀ ਹੈ, ਉਹਨਾਂ ਨੇ ਕਰੋੜਾਂ ਬ੍ਰਹਿਮੰਡ ਰਚ ਕੇ, ਫਿਰ ਵੀ ਗੁਪਤ ਰਹਿਣ ਵਾਲੇ ਉਸ (ਪ੍ਰਭੁ) ਵਾਹਿਗੁਰੂ ਨੂੰ ਅੰਦਰੋਂ ਹੀ ਪ੍ਰਗਟ ਕਰਕੇ, ਹਿਰਦੇ ਦਾ ਸਾਖੀ ਰੂਪ ਕਰਕੇ (ਡੀਠਾ) ਵੇਖ ਲਿਆ ਹੈ।

## ਨਾਮੁ ਪ੍ਰਭੁ ਕਾ; ਲਾਗਾ ਮੀਠਾ ॥

ਉਹਨਾਂ ਨੂੰ ਉਸ ਪ੍ਰਭੂ ਦਾ ਨਾਮ ਹੀ (ਮੀਠਾ) ਮਿੱਠਾ ਭਾਵ ਪਿਆਰਾ (ਲਾਗਾ) ਲੱਗਦਾ ਹੈ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ ਅੰਨਵੈ ਰੀਤੀ ਅਨੁਸਾਰ :**

**ਪ੍ਰਸ਼ਨ :** ਮਹਾਰਾਜ! ਕਿੰਨ੍ਹਾਂ ਨੇ ਦੇਖਿਆ ਹੈ?

**ਸੰਤਸੰਗਿ; ਅੰਤਰਿ ਪ੍ਰਭੁ ਡੀਠਾ ॥ ਨਾਮੁ ਪ੍ਰਭੁ ਕਾ; ਲਾਗਾ ਮੀਠਾ ॥**

**ਉੱਤਰ :** (ਸੰਤਸੰਗਿ ਨਾਮੁ ਪ੍ਰਭੁ ਕਾ ਲਾਗਾ ਮੀਠਾ) ਜਿੰਨ੍ਹਾਂ ਨੂੰ ਸਤਸੰਗਤ ਨਾਲ ਮਿਲਕੇ (ਪ੍ਰਭੂ) ਵਾਹਿਗੁਰੂ (ਕਾ) ਦਾ ਨਾਮ (ਮੀਠਾ) ਪਿਆਰਾ (ਲਾਗਾ) ਲੱਗ ਆਇਆ ਹੈ।

**ਮਨ ਜਾਗੇ ਕੀ ਇਹੈ ਨੀਸਾਨੀ ਲਾਗੇ ਪ੍ਰਿਅ ਸ੍ਰੀ ਗੁਰਬਾਨੀ ॥** *(ਇਤਿਹਾਸਕ ਪ੍ਰਮਾਣ)*

**ਸਾਧਸੰਗਿ ਮਨ ਸੋਵਤ ਜਾਗੇ ॥ ਤਬ ਪ੍ਰਭ ਨਾਨਕ ਮੀਠੇ ਲਾਗੇ ॥** *(ਅੰਗ : ੩੮੬)*

ਉਹਨਾਂ ਨੇ ਹੀ (ਅੰਤਰਿ ਪ੍ਰਭੁ ਡੀਠਾ) ਆਪਣੇ ਹਿਰਦੇ ਦੇ (ਅੰਤਰਿ) ਅੰਦਰ ਪ੍ਰਭੂ ਪ੍ਰਮੇਸਰ ਨੂੰ ਦੇਖ ਲਿਆ ਹੈ।

## ਸਗਲ ਸਮਿਗ੍ਰੀ; ਏਕਸੁ ਘਟ ਮਾਹਿ ॥

ਫਿਰ ਉਹਨਾਂ ਮਹਾਂਪੁਰਖਾਂ ਨੂੰ ਸਤਿਗੁਰੂ ਜੀ ਐਸੀ ਦਿਬ ਦ੍ਰਿਸ਼ਟੀ ਬਖਸ਼ਿਸ਼ ਕਰਦੇ ਹਨ ਕਿ ਉਹਨਾਂ ਨੂੰ (ਸਗਲ) ਸਾਰਾ ਜਿੰਨਾਂ ਵੀ (ਸਮਿਗ੍ਰੀ) ਪਦਾਰਥਾਂ ਦੇ ਸਮੁਦਾਇ ਹੈ ਭਾਵ ਖੰਡਾਂ-ਬ੍ਰਹਮੰਡਾਂ ਦੀ ਜਿਤਨੀ ਰਚਨਾ ਹੈ, ਮਹਾਰਾਜ (ਏਕਸੁ) ਇਕ (ਘਟ) ਹਿਰਦੇ ਵਿਚ, **ਵਾ:** (ਏਕਸੁ) ਇਕ (ਘਟ) ਦੇਹੀ ਦੇ ਅੰਦਰ ਹੀ ਪ੍ਰਗਟ ਕਰਕੇ ਦਿਖਾ ਦਿੰਦੇ ਹਨ। **ਵਾ:** ਸੂਖਮ ਦੇਹ ਦੇ ਅੰਦਰ ਸਥੂਲ ਰੂਪ ਸਾਰਾ ਬ੍ਰਹਮੰਡ ਦਿਖਾ ਦਿੰਦੇ ਹਨ।

**ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ॥**

**ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ ॥** *(ਅੰਗ : ੬੯੫)*

ਜੋਗੀ ਇਹ ਸਾਰਾ ਪਦਾਰਥਾਂ ਦਾ ਸਮੁਦਾਅ ਕੁਝ ਧਿਆਨ ਨਾਲ ਦੇਖਦੇ ਹਨ, ਜੋ ਗੋਡਿਆਂ ਤੱਕ ਧਰਤੀ ਦਾ ਧਿਆਨ ਕਰਦੇ ਹਨ, ਉਹਨਾਂ ਨੂੰ ਧਰਤੀ ਦੀਆਂ ਸਾਰੀਆਂ ਵਸਤੂਆਂ ਦਿਸਦੀਆਂ ਹਨ। ਜੋ ਲੱਕ ਤੱਕ ਪਾਣੀ ਦਾ ਧਿਆਨ ਕਰਦੇ ਹਨ, ਉਹਨਾਂ ਨੂੰ ਪਾਣੀ ਦੀਆਂ ਵਸਤੂਆਂ ਦਿੱਸਦੀਆਂ ਹਨ। ਜੋ ਲੱਕ ਤੋਂ ਲੈ ਕੇ ਨਾਭੀ ਤੱਕ ਅਗਨੀ ਦਾ ਧਿਆਨ ਕਰਦੇ ਹਨ, ਉਹਨਾਂ ਨੂੰ ਅੱਗ ਦੇ ਚਮਤਕਾਰ, ਕ੍ਰਿਸ਼ਮੇ ਦਿਖਦੇ ਹਨ। ਜੋ ਨਾਭੀ ਤੋਂ ਲੈ ਕੇ ਗਲ ਤੱਕ ਹਵਾ ਦਾ ਧਿਆਨ ਕਰਦੇ ਹਨ, ਉਹਨਾਂ ਨੂੰ ਹਵਾ ਦੇ ਅੰਦਰਲੀਆਂ ਸਾਰੀਆਂ ਅਵਾਜਾਂ ਬਿਨਾਂ ਰੇਡੀਓ ਤੋਂ ਸੁਣਦੀਆਂ ਹਨ। ਜੋ ਗਲ ਤੋਂ ਲੈ ਕੇ ਸਿਰ ਤੱਕ ਅਕਾਲ ਦਾ ਧਿਆਨ ਕਰਦੇ ਹਨ। ਤਾਂ ਉਹਨਾਂ ਦੇ ਤਾਈਂ ਅਕਾਸ਼ ਵਿਚਲੀਆਂ ਸਾਰੀਆਂ ਗੁਪਤ ਰੂਹਾਂ ਪ੍ਰਗਟ ਹੋ ਜਾਂਦੀਆਂ ਹਨ, ਇਸ ਪ੍ਰਕਾਰ ਜੋਗੀਆਂ ਨੂੰ ਸਾਰੀ ਸਮੱਗਰੀ ਇਕ ਦੇਹ ਦੇ ਵਿਚ ਹੀ ਦਿੱਸਦੀ ਹੈ।

ਜੋ ਗਿਆਨਵਾਨ ਹੁੰਦੇ ਹਨ, ਉਹ ਇਹ ਸਾਰਾ ਕੁੱਝ ਬੁੱਧੀ ਵਿਚ ਦੇਖਦੇ ਹਨ। ਬੁੱਧੀ ਦੇ ਅੰਦਰ ਜੋ-ਜੋ ਫੁਰਨਾ

ਕਰੀਏ, ਉਹੋ ਹੀ ਵਸਤੂ ਪ੍ਰਗਟ ਤੌਂ ਆਉਂਦੀ ਹੈ। ਜਿਸ ਤਰ੍ਹਾਂ ਜਿੰਨੀਆਂ ਵੀ ਅੰਗਰੇਜੀ, ਉਰਦੂ , ਅਰਬੀ, ਗੁਰਮੁਖੀ ਆਦਿਕ ਵਿੱਦਿਆ ਹਨ, ਇੰਨ੍ਹਾਂ ਵਿਚੋਂ ਜਿਸਦੀ ਵੀ ਕਿਸੇ ਦੇ ਅੰਦਰ ਲਾਗ ਲੱਗ ਜਾਵੇ, ਉਹ ਸਾਰੀ ਉਸਦੇ ਅੰਦਰ ਹੀ ਪ੍ਰਗਟ ਹੋ ਆਉਂਦੀ ਹੈ।

ਮਨ ਦੇ ਅੰਦਰ ਇਕ ਅਜਿਹੀ ਅਵਸਥਾ ਹੈ ਕਿ ਜਦੋਂ ਸਾਰੇ ਵੇਦ, ਸ਼ਾਸਤਰ, ਸੁਨਹਿਰੀ ਅੱਖਰਾਂ ਵਿਚ ਪ੍ਰਗਟ ਹੋ ਕੇ ਦਿੱਸਣ ਲੱਗੇ ਜਾਂਦੇ ਹਨ। ਇਹ ਇਕ ਸਿੱਧੀ ਹੈ, ਜਿਹੜਾ ਇਸ ਵਿਚ ਪਰਚ ਜਾਂਦਾ ਹੈ, ਉਸਨੂੰ ਵਿੱਦਿਆ ਦਾ ਗਿਆਨ ਤਾਂ ਹੋ ਜਾਂਦਾ ਹੈ, ਪਰ ਉਸ ਨੂੰ ਪ੍ਰਮਾਰਥ ਵੱਲੋਂ ਟਿਕਾਅ ਨਹੀਂ ਰਹਿੰਦਾ।

ਭਿੰਡਰਾਂ ਵਿਖੇ ਮਹਾਂਪੁਰਖਾਂ ਦੇ ਪਾਸ ਇਕ ਸਿੰਘ ਆਇਆ ਕਹਿਣ ਲੱਗਾ ਕਿ ਮਹਾਰਾਜ! ਸਾਰੇ ਵੇਦ, ਸ਼ਾਸਤਰ ਆਦਿਕ ਸੋਨੇ ਦੇ ਅੱਖਰਾਂ ਵਿਚ ਰੂਪ ਧਾਰ ਕੇ ਸਾਹਮਣੇ ਆ ਕੇ ਮੈਨੂੰ ਦਿੱਸਦੇ ਹਨ। ਇਸਦਾ ਕੀ ਕਾਰਨ ਹੈ? ਮਹਾਂਪੁਰਖ ਹੱਸ ਕੇ ਕਹਿਣ ਲੱਗੇ, "ਤੂੰ ਪਿੱਛੇ ਇਹ ਵਿੱਦਿਆ ਪੜ੍ਹੀ ਹੋਣੀ ਹੈ, ਇਸ ਕਰਕੇ ਤੈਨੂੰ ਦਿੱਸਦੇ ਹਨ, ਪਰ ਇਸ ਦੇ ਵਿਚ ਪਰਚਣਾ ਨਹੀਂ ਚਾਹੀਦਾ। ਇਹ ਮਨ ਦੇ ਵਿਚ ਸਿਧੀਆਂ ਦਾ ਇਕ ਖਿੜਾ ਹੈ, ਜੋ ਪ੍ਰਮੇਸਰ ਦਾ ਸਿਮਰਨ ਭੁਲਾ ਦਿੰਦਾ ਹੈ। ਇਸ ਵਾਸਤੇ ਭਾਈ! ਨਾਮ ਵਿਚ ਜੁੜਨਾ ਕਰੋ। ਫਿਰ ਸੰਤਾਂ ਨੇ ਪੁੱਛਿਆ ਕਿ ਦੱਸੋ ਤੁਹਾਨੂੰ ਕੀ ਫੁਰਿਆ ਹੈ? ਉਸ ਵੇਲੇ ਉਸ ਸਿੰਘ ਨੇ ਦੱਸਿਆ ਕਿ ਉਸਨੂੰ 'ਬ੍ਰਹਮ ਰਵੀ ਬ੍ਰਹਮ ਅਰਪਣ' ਸੁਨਹਿਰੀ ਅੱਖਰਾਂ ਵਿਚ ਇਹ ਗੀਤਾ ਦਾ ਸਲੋਕ ਦਿੱਸਿਆ ਹੈ। ਮਹਾਂਪੁਰਖ ਹੱਸ ਕੇ ਕਹਿਣ ਲੱਗੇ ਕਿ ਇਹੋ ਜਿਹੀਆਂ ਗੱਲਾਂ ਵਿਚ ਨਹੀਂ ਪਰਚੀਦਾ। ਵਾਹਿਗੁਰੂ ਦੇ ਸਿਮਰਨ ਵਿਚ ਜੁੜਨਾ ਚਾਹੀਦਾ ਹੈ।

**ਨੋਟ :** ਇਹ ਅਨੁਭਵ ਵਿਦਿਆਰਥੀ ਕਾਲ ਵਿੱਚ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਨਾਲ ਵਰਤਿਆ ਸੀ। ਪਰ ਨਿੰਮ੍ਰਤਾ ਧਾਰਨੀ ਹੋਣ ਕਰਕੇ, ਮਹਾਂਪੁਰਖਾਂ ਨੇ ਕਥਾ ਦੌਰਾਨ ਆਪਣਾ ਨਾਮ ਗੁਪਤ ਰੱਖ ਕੇ ਅਨੁਭਵ ਦਾ ਬਚਨ ਸੁਣਾਇਆ ਹੈ।

## ਅਨਿਕ ਰੰਗ; ਨਾਨਾ ਦ੍ਰਿਸਟਾਹਿ ॥

ਇਹਨਾਂ ਤੱਤਾਂ ਦੇ (ਅਨਿਕ) ਅਨੇਕਾਂ ਰੰਗ ਦੇਹ ਵਿਚ (ਦ੍ਰਿਸਟਾਹਿ) ਦਿੱਸਣ ਲੱਗ ਜਾਂਦੇ ਹਨ। ਹਵਾ ਦਾ ਹਰਾ ਰੰਗ, ਪਾਣੀ ਦਾ ਚਿੱਟਾ ਰੰਗ, ਅਕਾਸ਼ ਦਾ ਨੀਲਾ ਰੰਗ, ਅੱਗ ਦਾ ਲਾਲ ਰੰਗ, ਧਰਤੀ ਦਾ ਪੀਲਾ ਰੰਗ। ਇਹਨਾਂ ਰੰਗਾਂ ਦੇ ਹੱਡੀਆਂ ਦੇ ਅੰਦਰ ਚਮਕਾਰੇ ਪੈਣ ਲੱਗ ਜਾਂਦੇ ਹਨ। **ਵਾ:** ਅਨੇਕ ਤਰ੍ਹਾਂ (ਰੰਗ) ਕੌਤਕ ਵੀ (ਦ੍ਰਿਸਟਾਹਿ) ਦਿੱਸਣ ਲੱਗ ਜਾਂਦੇ ਹਨ ਅਤੇ ਨਾਨਾ ਤਰ੍ਹਾਂ ਦੀ ਸ੍ਰਿਸਟੀ ਵੀ ਭਾਸਣ ਲੱਗ ਜਾਂਦੀ ਹੈ। ਇਸ ਪ੍ਰਕਾਰ ਸਥੂਲ ਸ੍ਰਿਸ਼ਟੀ ਸੂਖਮ ਦੇਹ ਵਿਚ ਭਾਸਣ ਲੱਗ ਜਾਂਦੀ ਹੈ, ਪ੍ਰਤੀਤ ਹੋਣ ਲੱਗ ਜਾਂਦੀ ਹੈ।

**ਅਥਵਾ :** ਜਿਸ ਪ੍ਰਮੇਸਰ ਨੇ ਅਨੇਕਾਂ ਹੀ ਰੰਗ ਕੀਤੇ ਹਨ, ਉਹ ਨਾਨਾ ਰੂਪਾਂ ਵਿਚ ਵੀ (ਦ੍ਰਿਸਟਾਹਿ) ਦੇਖਣ ਵਿਚ ਆ ਜਾਂਦਾ ਹੈ।

## ਨਉ ਨਿਧਿ ਅੰਮ੍ਰਿਤੁ; ਪ੍ਰਭ ਕਾ ਨਾਮੁ ॥

ਹੇ ਭਾਈ! (ਨਉ ਨਿਧਿ) ਨੌਂ ਨਿਧੀਆਂ ਦੇ ਦੇਣ ਵਾਲਾ, (ਅੰਮ੍ਰਿਤੁ) ਅਮਰ ਕਰਨ ਵਾਲਾ (ਪ੍ਰਭ) ਵਾਹਿਗੁਰੂ ਦਾ ਨਾਮ ਹੈ, ਉਸ ਦੇ ਵਿਚ ਇਹ ਸਾਰੀਆਂ ਵਡਿਆਈਆਂ ਹਨ।

## ਦੇਹੀ ਮਹਿ; ਇਸ ਕਾ ਬਿਸ੍ਰਾਮੁ ॥

ਇਸ ਦੇਹ ਦੇ ਅੰਦਰ ਨਾਮ ਦਾ **ਵਾ:** ਪ੍ਰਮੇਸਰ ਦਾ (ਬਿਸ੍ਰਾਮੁ) ਵਿਸਰਾਮ, ਟਿਕਾਉ ਹੈ।

ਜਿਵੇਂ ਧਰਤੀ ਦੇ ਅੰਦਰ ਜਿਤਨੇ ਡੂੰਘੇ ਦਰਿਆ ਚਲਦੇ ਹਨ, ਜੇਕਰ ਬੋਰ ਕਰਕੇ ਉਤਨਾ ਡੂੰਘਾ ਨਲਕਾ ਲਾਇਆ ਗਿਆ ਹੋਵੇ, ਤਾਂ ਫਿਰ ਉਸ ਵਿਚੋਂ ਪਾਨੀ ਆਪਣੇ ਆਪ ਹੀ ਬਾਹਰ ਨਿਕਲ ਕੇ ਧਰਤੀ 'ਤੇ ਵਗਣ ਲੱਗ ਜਾਂਦਾ ਹੈ। ਇਸ ਪ੍ਰਕਾਰ ਜਿਹੜਾ ਆਪਣੀ ਬਿਰਤੀ ਨੂੰ ਡੂੰਘੀ ਕਰ ਲਵੇ, ਜਿਸਦਾ ਚਿੱਤ ਜੁੜ ਜਾਵੇ। ਉਸਦੇ ਅੰਦਰੋਂ ਹੀ ਅਕਾਲ ਪੁਰਖ ਵਾਹਿਗੁਰੂ ਪ੍ਰਮੇਸਰ ਪ੍ਰਗਟ ਹੋ ਆਉਂਦਾ, ਸਖਿਆਤ ਹੋ ਆਉਂਦਾ ਹੈ।

**ਅਥਵਾ :** ਅਜਪਾ ਜਾਪ ਸਾਰਿਆਂ ਦੀ ਦੇਹੀ (ਮਹਿ) ਅੰਦਰ ਹੁੰਦਾ ਹੈ, ਪਰ ਸਾਡੇ ਮਨ ਚੰਚਲ ਹਨ, ਉਸ ਜਾਪ ਵਿਚ ਜੁੜੇ ਨਹੀਂ ਹਨ। ਜਿੰਨ੍ਹਾਂ ਦਾ ਮਨ ਪਰਾ ਬਾਣੀ ਵਿਚ (ਬਿਸ੍ਰਾਮੁ) ਟਿਕਾ ਪਾ ਲਵੇ, ਉਹਨਾਂ ਦੇ ਅੰਦਰ ਇਹ ਅਜਪਾ ਜਾਪ ਪ੍ਰਗਟ ਹੋ ਜਾਂਦਾ ਹੈ।

**ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ ਮਨਮੁਖਾ ਸਾਦੁ ਨ ਪਾਇਆ ॥** *(ਅੰਗ : ੬੪੪)*

**ਬਾਹਰਿ ਢੂਢਨ ਤੇ ਛੂਟਿ ਪਰੇ ਗੁਰਿ ਘਰ ਹੀ ਮਾਹਿ ਦਿਖਾਇਆ ਥਾ ॥** *(ਅੰਗ : ੧੦੦੨)*

## ਸੁੰਨ ਸਮਾਧਿ; ਅਨਹਤ ਤਹ ਨਾਦ ॥

ਜਿੰਨ੍ਹਾਂ ਦੀ ਬਿਰਤੀ (ਸੁੰਨ) ਅਫੁਰ ਰੂਪ ਪ੍ਰਮੇਸਰ ਵਿੱਚ ਸਮਾ ਗਈ ਹੈ, ਉਸ ਅਫੁਰ ਸਰੂਪ ਵਿੱਚ ਲੱਗ ਕੇ, ਐਸੀ ਅਫੁਰ ਅਵਸਥਾ ਪ੍ਰਾਪਤ ਕਰਦੇ ਹਨ, ਜਿੱਥੇ ਉਹਨਾਂ ਦੇ ਸਾਰੇ ਫੁਰਨੇ ਮਿਟ ਜਾਂਦੇ ਹਨ ਅਤੇ ਛੇ ਪ੍ਰਕਾਰ ਦੀਆਂ ਸਮਾਧੀਆਂ ਵੀ ਸਮਾ ਜਾਂਦੀਆਂ ਹਨ। ਫਿਰ (ਤਹ) ਉੱਥੇ ਉਸ ਅਵਸਥਾ ਵਿੱਚ (ਅਨਹਤ) ਨਾਸ਼ ਤੋਂ ਰਹਿਤ 'ਸਤਿਨਾਮ ਸ੍ਰੀ ਵਾਹਿਗੁਰੂ' ਸ਼ਬਦ ਦਾ (ਨਾਦ) ਵਾਜਾ ਵੱਜਦਾ ਹੈ।

## ਕਹਨੁ ਨ ਜਾਈ; ਅਚਰਜ ਬਿਸਮਾਦ ॥

ਹੇ ਗੁਰਸਿੱਖੋ ! ਉਹ ਪ੍ਰਮੇਸਰ (ਅਚਰਜ) ਅਸਚਰਜ ਤੋਂ ਵੀ (ਬਿਸਮਾਦ) ਅਸਚਰਜ ਹੈ। ਉਸਦੇ ਮੁਤੱਲਕ ਕੁੱਝ ਵੀ (ਕਹਨੁ) ਕਥਨ ਨਹੀਂ ਕੀਤਾ (ਜਾਈ) ਜਾ ਸਕਦਾ।

**ਉਪੋਰਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਸੁੰਨ ਸਮਾਧਿ; ਅਨਹਤ ਤਹ ਨਾਦ ॥ ਕਹਨੁ ਨ ਜਾਈ; ਅਚਰਜ ਬਿਸਮਾਦ ॥**

ਜਿਹੜੇ ਗੁਰਮੁਖ ਗੁਰਾਂ ਦੀ ਕਿਰਪਾ ਕਰਕੇ (ਅਨ+ਹਤ) (ਹਤ) ਨਾਸ਼ ਤੋਂ (ਅਨ) ਰਹਿਤ, (ਸੁੰਨ) ਅਫੁਰ ਰੂਪ ਬ੍ਰਹਮ ਵਿੱਚ (ਸਮਾ+ਧਿ) (ਧਿ) ਬੁੱਧੀ ਕਰਕੇ ਸਮਾ ਗਏ ਹਨ। ਉਹ ਅਸਚਰਜ ਰੂਪ ਪ੍ਰਮੇਸਰ ਨੂੰ ਪਾ ਕੇ ਬਿਸਮਾਦ ਹੋ ਗਏ। ਕਿਉਂਕਿ ਉਸ ਵਾਹਿਗੁਰੂ ਜੀ ਦੀ ਪ੍ਰਾਪਤੀ ਵਾਲੀ ਪਦਵੀ ਬਾਰੇ ਕੁੱਝ ਵੀ (ਕਹਨੁ) ਕਥਨ ਨਹੀਂ ਕੀਤਾ ਜਾ ਸਕਦਾ, ਬਿਆਨ ਨਹੀਂ ਕੀਤਾ ਜਾ ਸਕਦਾ।

**ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ ॥** *(ਅੰਗ : ੩੩੪)*

**ਬਿਸਮਨ ਬਿਸਮ ਰਹੇ ਬਿਸਮਾਦ ॥ ਨਾਨਕ ਅਪਨੀ ਗਤਿ ਜਾਨਹੁ ਆਪਿ ॥** *(ਅੰਗ : ੨੯੧)*

**ਨਾਨਕ ਅਚਰਜੁ ਅਚਰਜ ਸਿਉ ਮਿਲਿਆ ਕਹਣਾ ਕਛੂ ਨ ਜਾਏ ॥** *(ਅੰਗ : ੮੦੩)*

**ਪ੍ਰਭ ਕੀ ਅਗਮ ਅਗਾਧਿ ਕਥਾ ॥**

**ਸੁਨੀਐ ਅਵਰ ਅਵਰ ਬਿਧਿ ਬੁਝੀਐ ਬਕਨ ਕਥਨ ਰਹਤਾ ॥** *(ਅੰਗ : ੪੯੮)*

## ਤਿਨਿ ਦੇਖਿਆ; ਜਿਸੁ ਆਪਿ ਦਿਖਾਏ ॥

(ਤਿਨਿ) ਉਸ ਨੇ ਹੀ ਉਸ ਅਨੰਦ ਸਰੂਪ ਨੂੰ ਦੇਖਿਆ ਹੈ, (ਜਿਸੁ) ਜਿਸ ਨੂੰ ਮਹਾਰਾਜ ਆਪ ਪਰਗਟ ਕਰਕੇ (ਦਿਖਾਏ) ਦਿਖਾ ਦਿੰਦੇ ਹਨ।

## ਨਾਨਕ; ਤਿਸੁ ਜਨ ਸੋਝੀ ਪਾਏ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਮਹਾਰਾਜ ਸਾਹਿਬ ਜੀ ਕਿਰਪਾ ਕਰਕੇ (ਤਿਸੁ) ਉਸ (ਜਨ) ਪੁਰਖ ਨੂੰ (ਸੋਝੀ) ਸਮਝ (ਪਾਏ) ਪਾ ਦਿੰਦੇ ਹਨ, ਫਿਰ ਉਹ ਮਸਤ ਹੋ ਕੇ ਅਨੰਦ ਸਰੂਪ ਵਿਚ ਹੀ ਜੁੜਿਆ ਰਹਿੰਦਾ ਹੈ।

**ਪ੍ਰਸ਼ਨ :** ਮਹਾਰਾਜ! ਉਹ ਪਰਗਟ ਕਿਸ ਤਰ੍ਹਾਂ ਦਾ ਹੁੰਦਾ ਹੈ? ਭਾਵ ਜਿੰਨ੍ਹਾਂ ਗੁਰਮੁਖਾਂ ਨੂੰ ਸਾਖਿਆਤਕਾਰ ਹੁੰਦਾ ਹੈ, ਉਹਨਾਂ ਨੂੰ ਪ੍ਰਮੇਸਰ ਕਿਸ ਪ੍ਰਕਾਰ ਦ੍ਰਿਸ਼ਟੀ ਵਿੱਚ ਆਉਂਦਾ ਹੈ?

## ਸੋ ਅੰਤਰਿ; ਸੋ ਬਾਹਰਿ ਅਨੰਤ ॥

**ਉੱਤਰ :** ਹੇ ਭਾਈ! ਉਹਨਾ ਨੂੰ (ਸੋ) ਉਹ ਪ੍ਰਮੇਸਰ ਆਪਣੇ ਅੰਦਰ ਵੀ ਦਿੱਸਦਾ ਹੈ ਅਤੇ (ਸੋ) ਉਹ ਬਾਹਰ ਸੰਸਾਰ ਵਿੱਚ ਵੀ ਦਿੱਸਦਾ ਹੈ, ਪਰ (ਅਨੰਤ) ਅੰਤ ਤੋਂ ਰਹਿਤ ਹੈ ਭਾਵ ਅੰਦਰ-ਬਾਹਰ ਕਰਕੇ ਉਸਦਾ ਅੰਤ ਨਹੀਂ ਪਾਇਆ ਜਾ ਸਕਦਾ।

**ਅੰਤਰਿ ਬਸੇ ਬਾਹਰਿ ਭੀ ਓਹੀ ॥ ਨਾਨਕ ਦਰਸਨੁ ਦੇਖਿ ਸਭ ਮੋਹੀ ॥** *(ਅੰਗ : ੨੯੪)*

## ਘਟਿ ਘਟਿ; ਬਿਆਪਿ ਰਹਿਆ ਭਗਵੰਤ ॥

ਖਟ ਭਗਾ ਸੰਪੰਨ (ਭਗਵੰਤ) ਪ੍ਰਮੇਸਰ (ਘਟਿ ਘਟਿ) ਘਟਾਂ-ਘਟਾਂ ਅੰਦਰ ਵੀ ਆਪ ਹੀ (ਬਿਆਪਿ) ਵਿਆਪਕ ਹੋ (ਰਹਿਆ) ਰਿਹਾ ਹੈ।

**ਘਟਿ ਘਟਿ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ ॥** *(ਅੰਗ : ੧੪੨੭)*

**ਆਪੇ ਘਟਿ ਘਟਿ ਰਹਿਆ ਬਿਆਪਿ ॥** *(ਅੰਗ : ੮੯੦)*

## ਧਰਨਿ ਮਾਹਿ; ਆਕਾਸ ਪਇਆਲ ॥

ਉਹ ਪ੍ਰਮੇਸਰ ਇਤਨਾ ਵੱਡਾ ਸਮਰੱਥ ਹੈ ਕਿ (ਧਰਨਿ) ਧਰਤੀ ਵਿਚ, (ਆਕਾਸ) ਅਕਾਸ਼ ਵਿਚ, (ਪਇਆਲ) ਪਤਾਲ ਵਿਚ ਵੀ ਆਪ ਹੀ ਵਿਆਪਕ ਹੋ ਕੇ ਵਰਤਦਾ ਹੈ।

**ਅਥਵਾ :** ਜਿੰਨ੍ਹਾਂ ਦੀ (ਧਰਨਿ) ਧਰਤੀ ਦੀ ਨਿਆਈਂ ਨਿਮਰਤਾ ਵਾਲੀ ਬੁੱਧੀ ਹੈ, **ਵਾ:** ਜਿੰਨ੍ਹਾਂ ਦੀ ਪਤਾਲ ਦੀ ਨਿਆਈਂ ਗਰੀਬੀ ਵਾਲੀ (ਧਰਨਿ) ਬੁੱਧੀ ਹੈ, ਉਹਨਾਂ ਦੇ ਅੰਦਰ ਅਕਾਸ਼ ਦੀ ਨਿਆਈਂ ਚਿਦਾਕਾਸ਼ ਪਰਗਟ ਹੋ ਜਾਂਦਾ ਹੈ। ਫਿਰ ਉਹ ਧਰਤੀ, ਅਕਾਸ਼ ਤੇ ਪਤਾਲ ਵਿਚ ਉਸੇ ਨੂੰ ਹੀ ਵੇਖਦੇ ਹਨ। ਭਾਵ ਜਿਸ ਅੰਦਰਲੀ ਸੱਤਾ ਨਾਲ ਇਹਨਾਂ ਸਾਰੀਆਂ ਵਸਤੂਆਂ ਦਾ ਗਿਆਨ ਹੁੰਦਾ ਹੈ, ਉਹ ਜੋਤੀ ਸਰੂਪ ਅੰਦਰ ਹੀ ਦਿਸ ਆਉਂਦਾ ਹੈ।

# ਅੰਗ : ੨੯੪

## ਸਰਬ ਲੋਕ; ਪੂਰਨ ਪ੍ਰਤਿਪਾਲ ॥

ਉਹ ਪ੍ਰਮੇਸਰ (ਸਰਬ) ਸਾਰਿਆਂ ਲੋਕਾਂ ਵਿਚ (ਪੂਰਨ) ਵਿਆਪਕ ਹੈ ਅਤੇ ਸਾਰਿਆਂ ਦੇ (ਪ੍ਰਤਿ) ਤਾਈਂ (ਪਾਲ) ਪਾਲਣ ਵਾਲਾ ਹੈ।

## ਬਨਿ ਤਿਨਿ ਪਰਬਤਿ ਹੈ; ਪਾਰਬ੍ਰਹਮੁ ॥

ਜਦੋਂ ਦਿੱਬ ਦ੍ਰਿਸ਼ਟੀ ਜਾਗ ਪੈਂਦੀ ਹੈ, ਉਦੋਂ (ਬਨਿ) ਜੰਗਲਾਂ ਵਿਚ, (ਤਿਨਿ) ਕੱਖਾਂ ਵਿਚ, (ਪਰਬਤਿ)

ਪਹਾੜਾਂ ਵਿਚ **ਵਾ**: (ਬਨਿ) ਸਰੀਰਾਂ ਵਿਚ, (ਤਿਨਿ) ਇੰਦ੍ਰੀਆਂ ਵਿਚ, (ਪਰਬਤਿ) ਅਸਥਾਂ ਭਾਵ ਹੱਡੀਆਂ ਵਿਚ, **ਵਾ**: ਪੰਜਾਂ ਕੋਸ਼ਾਂ ਰੂਪ ਪਹਾੜਾਂ ਵਿੱਚ ਵੀ ਉਹ ਪਾਰਬ੍ਰਹਮ ਪ੍ਰਮੇਸਰ ਦਿੱਸ ਆਉਂਦਾ ਹੈ।

## ਜੈਸੀ ਆਗਿਆ; ਤੈਸਾ ਕਰਮੁ ॥

ਉਹ ਪ੍ਰਮੇਸਰ ਆਪ ਸੁਤੰਤਰ ਹੈ, (ਜੈਸੀ) ਜਿਸ ਤਰ੍ਹਾਂ ਉਸ ਦੀ ਆਗਿਆ ਹੁੰਦੀ ਹੈ, ਉਸੇ ਤਰ੍ਹਾਂ ਦਾ (ਕਰਮੁ) ਕਰਤੱਬ ਹੋ ਰਿਹਾ ਹੈ। ਜਿਵੇਂ ਇਹ ਤੱਤ ਭਾਵੇਂ ਜੜ੍ਹ ਹਨ, ਪਰ ਉਸਦੀ ਚੇਤਨ ਸੱਤਾ ਨੂੰ ਪਾ ਕੇ ਪੱਚੀ ਪ੍ਰਕਿਰਤੀਆਂ ਰੂਪ ਹੋ ਕਰਕੇ ਉਸ ਦੀ ਆਗਿਆ ਵਿਚ ਕੰਮ ਕਰਦੇ ਹਨ। ਸਰੀਰ ਦੀਆਂ ਸਾਰੀਆਂ ਖਿਲਤਾਂ ਵਿਚ ਰਸ ਪਹੁੰਚਾਉਂਦੇ ਹਨ।

## ਪਉਣ ਪਾਣੀ; ਬੈਸੰਤਰ ਮਾਹਿ ॥

ਉਹ ਪ੍ਰਮੇਸਰ *(ਪਉਣ) ਹਵਾ, **ਪਾਣੀ, ***(ਬੈਸੰਤਰ) ਅੱਗ ਆਦਿਕ ਸਾਰਿਆਂ ਦੇ (ਮਾਹਿ) ਵਿਚ ਵਿਆਪਕ ਹੈ।

**ਅਥਵਾ** : (ਪਉਣ) ਰਜੋਗੁਣੀਆਂ ਵਿਚ, (ਪਾਣੀ) ਸਤੋਗੁਣੀਆਂ ਵਿਚ (ਬੈਸੰਤਰ) ਤਮੋਗੁਣੀਆਂ ਵਿਚ ਵੀ ਉਹ ਆਪ ਹੈ।

**ਅਥਵਾ** : ਉਹ ਵਾਹਿਗੁਰੂ (ਪਉਣ) ਪੌਣ ਦੀ ਨਿਆਈਂ ਸਾਰਿਆਂ ਵਿਚ ਸਾਹ ਰੂਪ, ਪਾਣੀ ਦੀ ਨਿਆਈਂ ਸਾਰਿਆਂ ਦੇ ਚਿੱਤ ਵਿਚ ਸ਼ਾਂਤੀ ਰੂਪ (ਬੈਸੰਤਰ) ਅੱਗ ਦੀ ਨਿਆਈਂ ਪ੍ਰਕਾਸ਼ਤਾ ਰੂਪ ਹੋ ਕੇ ਵਰਤ ਰਿਹਾ ਹੈ।
ਇਸ ਪ੍ਰਕਾਰ ਸਾਰੇ ਤੱਤਾਂ ਵਿਚ ਵੀ ਉਹ ਪ੍ਰਮੇਸਰ ਆਪ ਹੈ ਅਤੇ ਸਾਰੇ ਤੱਤਾਂ ਦਾ ਪ੍ਰਕਾਸ਼ਤਾ ਵੀ ਆਪ ਹੀ ਹੈ।

## ਚਾਰਿ ਕੁੰਟ; ਦਹ ਦਿਸੇ ਸਮਾਹਿ ॥

ਉਹ ਪ੍ਰਮੇਸਰ (ਚਾਰਿ ਕੁੰਟ) ਉੱਤਰ, ਦੱਖਣ, ਪੂਰਬ, ਪੱਛਮ ਰੂਪ ਚਾਰੇ ਦਿਸ਼ਾਵਾਂ ਅਤੇ ਇਹਨਾਂ ਸਮੇਤ ਨੈਰਤ, ਵੈਵ, ਅਗਨਿ, ਈਸਾਨ, ਧਰਤੀ ਅਤੇ ਅਕਾਸ਼ (ਦਹ ਦਿਸੇ) ਦਸ਼ਾਂ-ਦਿਸ਼ਾਵਾਂ ਵਿਚ (ਸਮਾਹਿ) ਸਮਾਇਆ ਹੋਇਆ ਹੈ **ਵਾ**: (ਸਮਾਹਿ) ਅਨੰਦ ਸਰੂਪ ਹੈ।

**ਅਥਵਾ** : (ਚਾਰਿ ਕੁੰਟ) ਚਾਰ ਖਾਣੀਆਂ ਵਿਚ **ਵਾ**: (ਚਾਰਿ ਕੁੰਟ) ਚਾਰੇ ਅੰਤਹਕਰਣਾ ਭਾਵ ਮਨ, ਬੁੱਧ, ਚਿਤ, ਹੰਕਾਰ ਵਿੱਚ ਅਤੇ (ਦਹ ਦਿਸੇ) ਦਸ ਇੰਦਰੀਆਂ ਰੂਪ ਦਿਸ਼ਾਵਾਂ ਵਿਚ ਉਹ ਵਾਹਿਗੁਰੂ ਸਮਾਇਆ ਹੋਇਆ ਹੈ।

**ਦਸੇ ਦਿਸਾ ਰਵਿਆ ਪ੍ਰਭੁ ਏਕੁ ॥**
**ਧਰਨਿ ਅਕਾਸ ਸਭ ਮਹਿ ਪ੍ਰਭ ਪੇਖੁ ॥** *(ਅੰਗ : ੨੯੯)*

## ਤਿਸ ਤੇ ਭਿੰਨ; ਨਹੀ ਕੋ ਠਾਉ ॥

ਹੇ ਭਾਈ ! (ਤਿਸ) ਉਸ ਵਾਹਿਗੁਰੂ (ਤੇ) ਤੋਂ (ਭਿੰਨ) ਵੱਖਰਾ ਹੋਰ (ਕੋ) ਕੋਈ (ਠਾਉ) ਥਾਂ ਨਹੀਂ ਹੈ, ਉਹ ਪ੍ਰਮੇਸਰ ਸਾਰਿਆਂ ਥਾਵਾਂ ਵਿਚ ਵਿਆਪਕ ਹੈ।

---

* **ਪਉਣ** : ਵਾਯੂ ਇਹ ਦੋ ਪ੍ਰਕਾਰ ਦੀ ਹੁੰਦੀ ਹੈ
  ੧. **ਸਪੰਧ ਵਾਯੂ** : ਚੱਲਣ ਵਾਲੀ ਵਾਯੂ ਸਪੰਧ ਵਾਯੂ ਕਹਾਉਂਦੀ ਹੈ।
  ੨. **ਨਿਸਪੰਧ ਵਾਯੂ** : ਜੋ ਵਾਯੂ ਖੜੀ ਹੋਵੇ, ਉਸਨੂੰ ਨਿਸਪੰਧ ਵਾਯੂ ਕਿਹਾ ਜਾਂਦਾ ਹੈ।
** **ਪਾਣੀ** : ਮਿੱਠਾ, ਕੌੜਾ, ਕਾਲਾ, ਚਿੱਟਾ, ਆਦਿਕ।
*** **ਬੈਸੰਤਰ** : ਚਾਰ ਪ੍ਰਕਾਰ ਦੀ ਅੱਗ : ਬੜਵਾਨਲ, ਡੌਂ ਅਗਨੀ, ਗਰਭ ਦੀ ਅੱਗ, ਸਮਾਨਯ ਅਗਨੀ।

## ਗੁਰ ਪ੍ਰਸਾਦਿ; ਨਾਨਕ ਸੁਖੁ ਪਾਉ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਗੁਰਾਂ ਦੀ (ਪ੍ਰਸਾਦਿ) ਕਿਰਪਾ ਦੁਆਰਾ ਇਸ ਗਿਆਨ ਰੂਪ ਸੁਰਮੇ ਨੂੰ ਪ੍ਰਾਪਤ ਕਰਕੇ ਉਸ ਸੁਖ ਸਰੂਪ ਪ੍ਰਮੇਸਰ ਦੇ ਦਰਸ਼ਨ ਨੂੰ (ਪਾਉ) ਪਾਉਣਾ ਕਰ। ਫਿਰ ਤੈਨੂੰ ਕਦੇ ਵੀ ਦੁੱਖ ਨਹੀਂ ਹੋਵੇਗਾ।

## ਬੇਦ ਪੁਰਾਨ; ਸਿੰਮ੍ਰਿਤਿ ਮਹਿ ਦੇਖੁ ॥

ਚਾਰੇ ਵੇਦਾਂ, (ਪੁਰਾਨ) ਪੁਰਾਣਾਂ ਤੇ ਸਿੰਮ੍ਰਿਤੀਆਂ (ਮਹਿ) ਵਿਚ ਵੀ ਇਹੀ ਕਥਨ ਹੈ ਕਿ ਸਾਰੇ ਥਾਂ ਹਰੀ ਵਾਹਿਗੁਰੂ ਨੂੰ (ਦੇਖੁ) ਦੇਖਣਾ ਕਰੋ।

**ਅਥਵਾ :** ਜਿਸੁ ਪ੍ਰਮੇਸਰ ਨੂੰ (ਬੇਦ) ਵੇਦ ਨੇਤ-ਨੇਤ ਕਰਕੇ ਕਹਿੰਦੇ ਹਨ, ਪੁਰਾਣ ਸਰਗੁਨ ਸਰੂਪ ਕਰਕੇ ਕਥਨ ਕਰਦੇ ਹਨ ਅਤੇ (ਸਿੰਮ੍ਰਿਤਿ) ਸਿਮਰਤੀਆਂ ਵਿਧੀ ਪੱਖ ਆਦਿਕ ਦੁਆਰਾ ਕਥਨ ਕਰਦੀਆਂ ਹਨ। ਉਸ ਪ੍ਰਮੇਸਰ ਨੂੰ ਸਾਰਿਆਂ (ਮਹਿ) ਵਿਚ ਵਿਆਪਕ (ਦੇਖੁ) ਦੇਖਣਾ ਕਰੋ।

**ਅਥਵਾ :** ਜੋ (ਬੇਦ) ਗਿਆਨ ਸਰੂਪ, (ਪੁਰਾਨ) ਪੁਰਾਤਨ ਸਰੂਪ ਹੈ। ਉਸ ਦਾ (ਸਿੰਮ੍ਰਿਤਿ) ਸਿਮਰਨ ਕਰਕੇ ਸਾਰੀ (ਮਹਿ) ਧਰਤੀ ਅੰਦਰ **ਵਾ:** (ਮਹਿ) ਆਪਨੀ ਬੁੱਧੀ ਰੂਪ ਧਰਤੀ ਅੰਦਰ ਉਸ ਪ੍ਰਮੇਸਰ ਨੂੰ (ਦੇਖੁ) ਦੇਖਣਾ ਕਰ।

## ਸਸੀਅਰ ਸੂਰ; ਨਖ੍ਯ੍ਰ ਮਹਿ ਏਕੁ ॥

*(ਨਖਿਅਤ੍ਰ ਬੋਲੋ)*

(ਸਸੀਅਰ) 'ਸਸੀ' ਚੰਦਰਮਾਂ ਵਿਚ, (ਅਰ) ਰਾਹੂ, ਕੇਤੂ ਆਦਿਕਾਂ ਵਿਚ (ਸੂਰ) ਸੂਰਜ ਵਿਚ ਅਤੇ (ਨਖ੍ਯ੍ਰ) ਤਾਰੇ ਮੰਡਲ (ਮਹਿ) ਵਿਚ (ਏਕੁ) ਇਕੋ ਹੀ ਪ੍ਰਮੇਸਰ ਹੈ।

**ਅਥਵਾ :** (ਸਸੀਅਰ) ਚੰਦਰਮਾਂ ਦੀ ਨਿਆਈਂ ਵੈਰਾਗ ਵਾਲੇ ਪੁਰਖ, (ਸੂਰ) ਸੂਰਜ ਦੀ ਨਿਆਈਂ ਬਿਬੇਕੀ ਪੁਰਖ, (ਨਖ੍ਯ੍ਰ) ਤਾਰਿਆਂ ਦੀ ਨਿਆਈਂ ਵੈਰਾਗ ਵਿਚ ਤਾਰਕ ਭਾਵ ਜਿੰਨ੍ਹਾਂ ਦੇ ਹਿਰਦੇ ਰੂਪ ਅਕਾਸ਼ ਵਿੱਚ ਵੈਰਾਗ ਦੇ ਤਾਰੇ ਚੜ੍ਹੇ ਰਹਿੰਦੇ ਹਨ, ਉਹ ਸਾਰਿਆਂ ਵਿਚ ਇਕ ਪ੍ਰਮੇਸਰ ਨੂੰ ਹੀ ਦੇਖਦੇ ਹਨ।

## ਬਾਣੀ ਪ੍ਰਭ ਕੀ; ਸਭੁ ਕੋ ਬੋਲੈ ॥

ਹੇ ਭਾਈ! ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਨੀ ਹੈ, ਇਹ ਪ੍ਰਭੂ ਅਕਾਲ ਪੁਰਖ ਦੀ ਆਪਣੀ ਭੇਜੀ ਹੋਈ ਧੁਰ ਕੀ ਬਾਨੀ ਹੈ ਅਤੇ ਇਹ (ਸਭੁ ਕੋ) ਸਾਰਿਆਂ ਮਜ਼ਹਬਾਂ, ਕੌਮਾਂ ਅਤੇ ਜਾਤੀਆਂ ਦੇ ਲੋਕਾਂ ਦੇ ਤਾਈਂ (ਬੋਲੈ) ਬੋਲ ਕੇ ਸਾਂਝਾ ਉਪਦੇਸ਼ ਦੇ ਰਹੀ ਹੈ।

ਜਿਸ ਤਰ੍ਹਾਂ ਹਵਾ ਸਾਰੀ ਸ੍ਰਿਸ਼ਟੀ ਦਾ ਸਾਹ ਬਣੀ ਹੋਈ ਹੈ ਅਤੇ ਜਿਸ ਤਰ੍ਹਾਂ ਅੰਨ ਸਾਰੀ ਲੋਕਾਈ ਦੀ ਖੁਰਾਕ ਬਣਿਆ ਹੋਇਆ ਹੈ, ਇਸੇ ਤਰ੍ਹਾਂ ਗੁਰਬਾਣੀ ਸਾਰੇ ਜਗਤ ਲਈ ਸਾਂਝਾ ਉਪਦੇਸ਼ ਹੈ। ਪਰ ਜੀਵ ਆਪੋ-ਆਪਣੀ ਇੱਛਾ ਅਤੇ ਬਿਰਤੀ, ਪ੍ਰਵਿਰਤੀ ਅਨੁਸਾਰ ਉਪਦੇਸ਼ ਗ੍ਰਹਿਣ ਕਰਦੇ ਹਨ। ਜਿਸ ਤਰ੍ਹਾਂ ਇੱਕ ਰਾਗੀ, ਇੱਕ ਵਿਆਕਰਨੀ ਅਤੇ ਇੱਕ ਤਬਲਾਵਾਦਕ ਨੇ ਸ਼ਿਵ ਦੀ ਤਪੱਸਿਆ ਕੀਤੀ। ਸ਼ਿਵ ਨੇ ਪ੍ਰਸੰਨ ਹੋ ਕੇ, ਇੰਨ੍ਹਾਂ ਸਾਹਮਣੇ ਪ੍ਰਗਟ ਹੋ ਕੇ ਡਮਰੂ ਵਜਾਇਆ। ਉਸ ਡਮਰੂ ਦੀ ਅਵਾਜ ਤੋਂ ਤਬਲਾਵਾਦਕ ਨੇ ਤੀਹ ਤਾਲ, ਰਾਗੀ ਨੇ ਛੇ ਰਾਗ, ਤੀਹ ਰਾਗਣੀਆਂ ਤੇ ੪੮ ਰਾਗਾਂ ਦੇ ਪੁੱਤਰ ਰਾਗ ਬਣਾਏ ਅਤੇ ਵਿਆਕਰਨੀਏ ਨੇ ਅਗਣ, ਭਗਣ ਆਦਿਕ ਨੌਂ ਗਣ ਕੱਢ ਕੇ ਵਿਆਕਰਨ ਬਣਾ ਲਈ। ਸ਼ਿਵ ਨੇ ਤਾਂ ਕੇਵਲ ਡਮਰੂ ਹੀ ਵਜਾਇਆ ਸੀ, ਪਰ ਤਿੰਨਾਂ ਨੇ ਆਪੋ ਆਪਣੀ ਬਿਰਤੀ ਅਨੁਸਾਰ ਭਾਵ ਕੱਢੇ ਸਨ। ਇਸੇ ਤਰ੍ਹਾਂ ਗੁਰਬਾਣੀ ਤਾਂ ਕੇਵਲ ਇੱਕ ਪਾਰਬ੍ਰਹਮ ਦਾ ਕਥਨ ਕਰਦੀ ਹੈ ਅਤੇ ਸਭ ਨੂੰ ਉਸ ਦੇ ਨਾਲ ਜੁੜਨ ਦਾ

ਹੀ ਉਪਦੇਸ਼ ਕਰਦੀ ਹੈ। ਪਰ ਜੀਵ ਆਪੋ ਆਪਣੀ ਇੱਛਾ ਅਨੁਸਾਰ ਗੁਰਬਾਣੀ ਤੋਂ ਭਾਵ ਅਤੇ ਉਪਦੇਸ਼ ਗ੍ਰਹਿਣ ਕਰਦੇ ਹਨ।

## ਆਪਿ ਅਡੋਲੁ; ਨ ਕਬਹੂ ਡੋਲੈ ॥

ਉਹ ਪ੍ਰਮੇਸਰ ਆਪ ਅਡੋਲ ਹੈ, ਆਪਣੀ ਪਦਵੀ ਤੋਂ (ਕਬਹੂ) ਕਦੇ ਵੀ (ਡੋਲੈ) ਡੋਲਦਾ ਨਹੀਂ ਹੈ। ਸਦਾ ਇਕ ਰਸ ਰਹਿੰਦਾ ਹੈ। ਮਾਇਆ ਅਤੇ ਕਾਲ ਉਸ ਵਾਹਿਗੁਰੂ ਨੂੰ ਉਸਦੀ ਪਦਵੀ ਤੋਂ ਡੁਲਾ ਨਹੀਂ ਸਕਦੇ।

## ਸਰਬ ਕਲਾ ਕਰਿ; ਖੇਲੈ ਖੇਲ ॥

ਉਹ ਪ੍ਰਮੇਸਰ (ਸਰਬ) ਸਾਰੀਆਂ (ਕਲਾ) ਸ਼ਕਤੀਆਂ ਨੂੰ ਰਚ (ਕਰਿ) ਕਰਕੇ, ਆਪ ਹੀ ਖੇਲਾਂ ਨੂੰ (ਖੇਲੈ) ਖੇਡ ਰਿਹਾ ਹੈ, ਅਤੇ ਖਿਡਾ ਰਿਹਾ ਹੈ। ਇਸ ਪ੍ਰਕਾਰ ਸਾਰੀਆ ਸ਼ਕਤੀਆਂ ਉਸ ਪ੍ਰਮੇਸਰ ਨੇ ਹੀ ਕੀਤੀਆਂ ਹੋਈਆਂ ਹਨ। ਕਿਸੇ ਵਿਚ ੬੪ ਕਲਾ, ਕਿਸੇ ਵਿਚ ੧੪ ਕਲਾ, ਕਿਸੇ ਵਿਚ ੧੬ ਕਲਾ ਹਨ, ਪਰ ਉਹ ਪ੍ਰਮੇਸਰ ਆਪ ਸਰਬ ਕਲਾ ਸਮਰੱਥ ਹੈ।

**ਅਨਤ ਕਲਾ ਹੋਇ ਠਾਕੁਰੁ ਚੜਿਆ ॥** *(ਅੰਗ : ੧੦੮੧)*

**ਸਰਬ ਕਲਾ ਭਰਪੂਰ ਪ੍ਰਭ ਬਿਰਥਾ ਜਾਨਨਹਾਰ ॥**
**ਜਾ ਕੈ ਸਿਮਰਨਿ ਉਧਰੀਐ ਨਾਨਕ ਤਿਸੁ ਬਲਿਹਾਰ ॥** *(ਅੰਗ : ੨੮੨)*

## ਮੋਲਿ ਨ ਪਾਈਐ; ਗੁਣਹ ਅਮੋਲ ॥

ਹੇ ਪਿਆਰਿਓ ! ਉਹ ਪ੍ਰਮੇਸਰ ਕਿਸੇ ਸਾਧਨ ਰੂਪ (ਮੋਲਿ) ਮੁੱਲ ਦੇ ਵੱਟੇ ਨਹੀਂ (ਪਾਈਐ) ਪਾਇਆ ਜਾਂਦਾ ਕਿਉਂਕਿ ਉਸਦੇ (ਅਮੋਲ) ਅਮੋਲਕ (ਗੁਣਹ) ਗੁਣ ਹਨ ਅਤੇ ਉਸਦਾ ਵਪਾਰ ਵੀ ਅਮੁੱਲ ਹੈ।

**ਅਮੁਲ ਗੁਣ ਅਮੁਲ ਵਾਪਾਰ ॥** *(ਅੰਗ : ੫)*

**ਪ੍ਰਸ਼ਨ :** ਮਹਾਰਾਜ ! ਉਹ ਪ੍ਰਮੇਸਰ ਕਿਹੋ ਜਿਹਾ ਹੈ?

## ਸਰਬ ਜੋਤਿ ਮਹਿ; ਜਾ ਕੀ ਜੋਤਿ ॥

**ਉੱਤਰ :** ਚੰਦਰਮਾ, ਸੂਰਜ, ਬਿਜਲੀ, ਤਾਰੇ, ਅਗਨੀ ਆਦਿਕ (ਸਰਬ) ਸਾਰੀਆਂ ਜੋਤੀਆਂ (ਮਹਿ) ਵਿਚ (ਜਾ ਕੀ) ਜਿਸਦੀ ਜੋਤ, ਪ੍ਰਕਾਸ਼ ਹੈ ਅਰਥਾਤ ਜਿਸ ਦੇ ਪ੍ਰਕਾਸ਼ ਨਾਲ ਇਹ ਸਾਰੇ ਚੰਦ, ਸੂਰਜ ਆਦਿ ਪ੍ਰਕਾਸ਼ਮਾਨ ਹੋ ਰਹੇ ਹਨ।

**ਸਭ ਮਹਿ ਜੋਤਿ ਜੋਤਿ ਹੈ ਸੋਇ ॥**
**ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ ॥** *(ਅੰਗ : ੧੩)*

## ਧਾਰਿ ਰਹਿਓ; ਸੁਆਮੀ ਓਤਿ ਪੋਤਿ ॥

ਇਹਨਾਂ ਸਾਰੀਆਂ ਜੋਤੀਆਂ ਨੂੰ ਉਹ (ਸੁਆਮੀ) ਮਾਲਕ ਵਾਹਿਗੁਰੂ ਆਪਣੇ ਆਸਰੇ (ਧਾਰਿ) ਧਾਰਨ ਕਰ (ਰਹਿਓ) ਰਿਹਾ ਹੈ, ਤੇ ਸਾਰਿਆਂ ਦੇ ਵਿਚ (ਓਤਿ ਪੋਤਿ) ਤਾਣੇ ਪੇਟੇ ਵਤ ਮਿਲਿਆ ਹੋਇਆ ਹੈ। ਸਾਰਿਆਂ ਦਾ ਪ੍ਰਕਾਸ਼ਕ ਹੈ।

**ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ ॥**
**ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ ॥** *(ਅੰਗ : ੬੮੪)*

**ਪ੍ਰਸਨ :** ਮਹਾਰਾਜ ! ਭਰਮ ਕਿਵੇਂ ਨਾਸ਼ ਹੁੰਦਾ ਹੈ?

## ਗੁਰ ਪਰਸਾਦਿ; ਭਰਮ ਕਾ ਨਾਸੁ ॥

**ਉੱਤਰ :** ਹੇ ਭਾਈ ! ਸਤਿਗੁਰਾਂ ਦੀ (ਪਰਸਾਦਿ) ਕਿਰਪਾ ਨਾਲ ਭਰਮ ਦਾ ਨਾਸ਼ ਹੁੰਦਾ ਹੈ। **ਵਾ:** ਜਿੰਨ੍ਹਾਂ ਸੰਤਾਂ ਦੇ ਅੰਦਰੋਂ ਗੁਰੂ ਸਾਹਿਬ ਜੀ ਦੇ ਬਚਨਾਂ ਅਨੁਸਾਰ ਭਰਮ ਦਾ ਨਾਸ਼ ਹੋਇਆ ਹੈ।

## ਨਾਨਕ ਤਿਨ ਮਹਿ; ਏਹੁ ਬਿਸਾਸੁ ॥੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਤਿਨ) ਉਹਨਾਂ ਦੇ ਹਿਰਦੇ (ਮਹਿ) ਵਿਚ (ਏਹੁ) ਇਹ (ਬਿਸਾਸੁ) ਭਰੋਸਾ ਹੋ ਗਿਆ ਹੈ। ਕਿ ਇਹ ਸੰਸਾਰ ਮਿਥਿਆ, ਪ੍ਰਮੇਸਰ ਸੱਤ ਹੈ। ਇਹ ਸੰਸਾਰ ਉਸ ਵਾਹਿਗੁਰੂ ਦੀ ਖੇਡ ਹੈ ਤੇ ਉਹ ਆਪ ਹੀ ਇਸ ਵਿੱਚ ਸਰਬ ਕਲਾ ਸਹਿਤ ਹੋ ਕੇ ਖੇਡ ਰਿਹਾ ਹੈ। ਇਸ ਤਰ੍ਹਾਂ ਜਾਣ ਕੇ ਉਹ ਹਰ ਵਕਤ ਪ੍ਰਮੇਸਰ ਦੇ ਵਿਆਪਕ ਸਰੂਪ ਦੇ ਨਜ਼ਾਰੇ ਵਿੱਚ ਜੁੜੇ ਰਹਿੰਦੇ ਹਨ।

**ਪ੍ਰਸ਼ਨ :** ਉਹ ਨਿਗ੍ਹਾ ਨਾਲ ਕੀ ਵੇਖਦੇ ਹਨ?

## ਸੰਤ ਜਨਾ ਕਾ; ਪੇਖਨੁ ਸਭੁ ਬ੍ਰਹਮ ॥

**ਉੱਤਰ :** ਸੰਤ ਜਨਾਂ ਦਾ (ਪੇਖਨੁ) ਵੇਖਣਾ ਇਹੋ ਹੀ ਹੈ ਕਿ (ਸਭੁ) ਸਾਰੇ ਥਾਂ ਉਹ ਬ੍ਰਹਮ ਪ੍ਰਮੇਸਰ ਵਿਆਪਕ ਹੈ। ਭਾਵ ਉਹ ਹਰ ਵੇਲੇ, ਹਰ ਥਾਂ ਵਾਹਿਗੁਰੂ ਨੂੰ ਹੀ ਵੇਖਦੇ ਹਨ।

## ਸੰਤ ਜਨਾ ਕੈ; ਹਿਰਦੈ ਸਭਿ ਧਰਮ ॥

ਦੁਨੀਆਂ ਦੇ ਜਿਤਨੇ ਵੀ ਧਰਮ ਹਨ, ਉਹ (ਸਭਿ) ਸਾਰੇ ਹੀ ਸੰਤ ਜਨਾਂ (ਕੈ) ਦੇ ਹਿਰਦੇ ਵਿਚ ਹਨ। ਉਹ ਸਾਰਿਆਂ ਧਰਮਾਂ ਦੇ ਸਾਂਝੇ ਹਨ। ਉਹ ਕਿਸੇ ਨੂੰ ਵੀ ਬੁਰਾ ਨਹੀਂ ਕਹਿੰਦੇ, ਸਾਰਿਆਂ ਵਿਚ ਧਰਮ ਰੂਪ ਪ੍ਰਮੇਸਰ ਨੂੰ ਹੀ ਜਾਣਦੇ ਹਨ। ਉਨ੍ਹਾਂ ਵਿਚ ਕਿਸੇ ਪ੍ਰਕਾਰ ਦਾ ਕੋਈ ਅਧਰਮਪੁਣਾ, ਪਾਪ ਜਾਂ ਨਾਸਤਕਤਾਈ ਨਹੀਂ ਹੁੰਦੀ।

**ਧਧੈ ਧਰਮੁ ਧਰੇ ਧਰਮਾ ਪੁਰਿ ਗੁਣਕਾਰੀ ਮਨੁ ਧੀਰਾ ॥** (ਅੰਗ : ੯੩੦)

**ਅਥਵਾ :** (ਸਭਿ) ਸਾਰਿਆਂ ਧਰਮਾਂ ਵਿਚ ਜੋ ਪ੍ਰਮੇਸਰ ਵਿਆਪਕ ਹੈ ਉਹ ਸੰਤ ਜਨਾਂ ਦੇ ਹਿਰਦੇ ਵਿਚ ਵਸਿਆ ਹੋਇਆ ਹੈ।

**ਅਥਵਾ :** ਜੋ ਪ੍ਰਮੇਸਰ ਦਾ ਭਜਨ ਕਰਨ ਰੂਪ, ਸਭ ਧਰਮਾਂ ਤੋਂ ਉੱਤਮ ਧਰਮ ਹੈ। ਸੰਤਾਂ ਨੇ ਇਸ ਧਰਮ ਨੂੰ ਹਿਰਦੇ ਵਿੱਚ ਧਾਰਨ ਕੀਤਾ ਹੈ। ਯਥਾ :

**ਤਜਿ ਸਭਿ ਭਰਮ ਭਜਿਓ ਪਾਰਬ੍ਰਹਮੁ ॥ ਕਹੁ ਨਾਨਕ ਅਟਲ ਇਹੁ ਧਰਮੁ ॥** (ਅੰਗ : ੧੯੬)

## ਸੰਤ ਜਨਾ; ਸੁਨਹਿ ਸੁਭ ਬਚਨ ॥

ਸੰਤ ਮਹਾਤਮਾ ਜਨਾਂ ਦਾ ਇਹ ਸੁਭਾਅ ਹੈ ਕਿ ਉਹ ਮਹਾਰਾਜ ਜੀ ਦੇ ਨਾਮ ਦੇ (ਸੁਭ) ਸ੍ਰੇਸ਼ਟ ਬਚਨ ਹੀ (ਸੁਨਹਿ) ਸੁਣਦੇ ਹਨ, ਕਿਸੇ ਦੀ ਨਿੰਦਿਆ ਚੁਗਲੀ ਨਹੀਂ ਸੁਣਦੇ।

**ਅਥਵਾ :** ਹੇ ਭਾਈ ! ਸੰਤ ਜਨਾਂ ਨਾਲ ਮਿਲ ਕਰਕੇ ਮਹਾਰਾਜ ਜੀ ਦੇ ਜਸ ਵਾਲੇ, ਭਜਨ ਵਾਲੇ (ਸੁਭ) ਸ੍ਰੇਸ਼ਟ ਸੋਹਣੇ ਬਚਨ (ਸੁਨਹਿ) ਸੁਣਨਾ ਕਰੀਏ।

**ਸੁਭ ਬਚਨ ਬੋਲਿ ਗੁਨ ਅਮੋਲ ॥** (ਅੰਗ : ੧੨੨੯)

## ਸਰਬ ਬਿਆਪੀ; ਰਾਮ ਸੰਗਿ ਰਚਨ ॥

ਹੇ ਭਾਈ ! ਜੋ (ਰਾਮ) ਪ੍ਰਮੇਸਰ (ਸਰਬ) ਸਾਰਿਆਂ ਵਿਚ (ਬਿਆਪੀ) ਵਿਆਪਕ ਹੈ, ਸੰਤ ਉਸਦੇ (ਸੰਗਿ) ਨਾਲ ਰਚੇ ਰਹਿੰਦੇ ਹਨ। ਇਸ ਲਈ ਆਪਾਂ ਨੂੰ ਵੀ ਉਸ ਨਾਲ ਰਚਨਾ ਚਾਹੀਦਾ ਹੈ।

**ਬ੍ਰਹਮ ਮਹਿ ਜਨੁ ਜਨ ਮਹਿ ਪਾਰਬ੍ਰਹਮੁ ॥ ਏਕਹਿ ਆਪਿ ਨਹੀ ਕਛੁ ਭਰਮੁ ॥** *(ਅੰਗ : ੨੮੭)*

## ਜਿਨਿ ਜਾਤਾ; ਤਿਸ ਕੀ ਇਹ ਰਹਤ ॥

ਹੇ ਗੁਰਸਿੱਖੋ ! (ਜਿਨਿ) ਜਿੰਨ੍ਹਾਂ ਨੇ ਵਾਹਿਗੁਰੂ ਨੂੰ ਪ੍ਰਤੱਖ (ਜਾਤਾ) ਜਾਣ ਲਿਆ ਹੈ, (ਤਿਸ) ਉਹਨਾਂ (ਕੀ) ਦੀ ਅਸੀਂ ਇਹ ਰਹਿਤ ਦੱਸੀ ਹੈ, ਮਰਿਯਾਦਾ ਦੱਸੀ ਹੈ ਕਿ ਉਹਨਾਂ ਦਾ ਐਹੋ ਜਿਹਾ ਜੀਵਨ ਹੈ।

## ਸਤਿ ਬਚਨ; ਸਾਧੂ ਸਭਿ ਕਹਤ ॥

ਜਿੰਨ੍ਹਾਂ ਨੇ ਪ੍ਰਮੇਸਰ ਨੂੰ ਸਿੱਧ ਕਰ ਲਿਆ ਹੈ, ਪ੍ਰਾਪਤ ਕਰ ਲਿਆ ਹੈ। ਉਹ (ਸਭਿ) ਸਾਰੇ ਸਾਧੂ ਮਹਾਤਮਾ (ਸਤਿ ਬਚਨ) ਸੱਚੇ ਬਚਨ ਹੀ (ਕਹਤ) ਕਹਿੰਦੇ ਹਨ। ਮਹਾਤਮਾ ਛਲ ਵਾਸਤੇ ਕਦੇ ਝੂਠ ਨਹੀਂ ਬੋਲਦੇ।

## ਸਾਖੀ—ਰਾਧਾ ਸੁਆਮੀਆਂ ਦੇ ਮੁਖੀ ਜੈਮਲ ਸਿੰਘ ਦੀ

ਰਾਧਾ ਸੁਆਮੀਆਂ ਦਾ ਮੁਖੀ ਜੈਮਲ ਸਿੰਘ ਲੋਕਾਂ ਨੂੰ ਆਖਦਾ ਸੀ ਕਿ ਮੈਨੂੰ ਖਜੂਰਾਂ ਦੀ ਨਿਆਈਂ ਬਹੁਤ ਸਾਰੇ ਸੂਰਜ ਦਿਸਦੇ ਹਨ। ਇੱਕ ਗੁਰੂ ਕਾ ਸਿੱਖ, ਇਸਦਾ ਪਾਜ ਉਘਾਰਨ ਲਈ ਇਸਦੇ ਪਾਸ ਗਿਆ। ਇਸ ਨੇ ਉਸ ਸਿੱਖ ਨਾਲ ਵੀ ਉਹੀ ਗੱਲ ਕੀਤੀ। ਉਹ ਸਿੱਖ ਚੁੱਪ ਕਰਕੇ ਸੁਣਦਾ ਰਿਹਾ। ਜਦੋਂ ਜੈਮਲ ਸਿੰਘ ਨੇ ਅੱਖਾ ਬੰਦ ਕੀਤੀਆਂ, ਤਾਂ ਉਸ ਸਿੱਖ ਨੇ ਇਸ ਦੀ ਘੜੀ ਚੁੱਕ ਕੇ ਪਿੱਛੇ ਉਸਦੇ ਪਲੰਘੇ ਦੀ ਨਵਾਰ ਵਿੱਚ ਲੁਕਾ ਦਿੱਤੀ। ਉਹ ਘੜੀ ਨਾ ਲੱਭਣ ਤੋਂ ਕਾਹਲਾ ਪੈ ਗਿਆ। ਇਹ ਵੇਖ ਕੇ ਸਿੱਖ ਹੱਸ ਕੇ ਕਹਿਣ ਲੱਗਾ ਕਿ ਤੂੰ ਤਾਂ ਕਹਿੰਦਾ ਸੀ ਕਿ ਮੈਨੂੰ ਅੰਦਰ ਖਜੂਰਾਂ ਵਾਂਗ ਸੂਰਜ ਦਿੱਸਦੇ ਹਨ। ਇਤਨੇ ਸੂਰਜਾਂ ਦੇ ਚਾਨਣ ਵਿਚ ਕੀ ਤੈਨੂੰ ਘੜੀ ਨਹੀਂ ਦਿਸੀ? ਜੋ ਤੇਰੇ ਪਿਛਲੇ ਪਾਸੇ ਹੀ ਪਈ ਹੈ। ਤੂੰ ਕਿਤਨਾ ਝੂਠ ਬੋਲਦਾ ਹੈਂ। ਇਸ ਤਰ੍ਹਾਂ ਸਿੱਖ ਨੇ ਇਸਦਾ ਪਾਜ ਉਘਾੜਿਆ ਸੀ।

ਸੋ ਇਸ ਪ੍ਰਕਾਰ ਅਸਲ ਸਾਧੂ ਤਾਂ ਕਦੇ ਵੀ ਝੂਠ ਨਹੀਂ ਬੋਲਦੇ ਤੇ ਝੂਠ ਬੋਲਣ ਵਾਲੇ ਸਾਧੂ ਨਹੀਂ ਹੁੰਦੇ।

## ਜੋ ਜੋ ਹੋਇ; ਸੋਈ ਸੁਖੁ ਮਾਨੈ ॥

ਉਹ ਮਹਾਂਪੁਰਖ ਰਿਧੀਆਂ-ਸਿਧੀਆਂ ਆਦਿਕ ਸਭ ਪ੍ਰਕਾਰ ਦੀਆਂ ਤਾਕਤਾਂ ਦੇ ਮਾਲਕ ਹੋ ਕੇ ਵੀ ਮਹਾਰਾਜ ਜੀ ਦੀ ਰਜਾ ਵਿਚ ਇਸ ਪ੍ਰਕਾਰ ਚਲਦੇ ਹਨ ਕਿ ਜੋ ਜੋ ਵੀ (ਹੋਇ) ਹੁੰਦਾ ਹੈ (ਸੋਈ) ਉਸ ਨੂੰ ਵਾਹਿਗੁਰੂ ਦਾ ਭਾਣਾ ਜਾਣ ਕੇ ਸੁੱਖ ਰੂਪ ਕਰਕੇ (ਮਾਨੈ) ਮੰਨਦੇ ਹਨ ਅਤੇ ਉਸਦੇ ਭਾਣੇ ਵਿਚ ਪ੍ਰਸੰਨ ਰਹਿੰਦੇ ਹਨ।

**ਜੋ ਜੋ ਹੁਕਮੁ ਭਇਓ ਸਾਹਿਬ ਕਾ ਸੋ ਮਾਥੈ ਲੇ ਮਾਨਿਓ ॥** *(ਅੰਗ : ੧੦੦੦)*

## ਕਰਨ ਕਰਾਵਨਹਾਰੁ; ਪ੍ਰਭੁ ਜਾਨੈ ॥

ਉਹ ਸਾਰੇ ਕਾਰਜਾਂ ਦੇ ਕਰਨ ਵਾਲੇ ਅਤੇ (ਕਰਾਵਨਹਾਰੁ) ਕਰਾਉਣ ਵਾਲੇ (ਪ੍ਰਭੁ) ਵਾਹਿਗੁਰੂ ਜੀ ਨੂੰ ਹੀ (ਜਾਨੈ) ਜਾਣਦੇ ਹਨ।

## ਅੰਤਰਿ ਬਸੇ; ਬਾਹਰਿ ਭੀ ਓਹੀ ॥

(ਓਹੀ) ਉਹ ਪ੍ਰਮੇਸਰ ਸਾਰਿਆਂ ਦੇ (ਅੰਤਰਿ) ਅੰਦਰ ਵੀ (ਬਸੇ) ਵੱਸ ਰਿਹਾ ਹੈ ਅਤੇ ਬਾਹਰ (ਭੀ) ਵੀ ਸਾਰੇ ਸੰਸਾਰ ਦਾ ਪ੍ਰਬੰਧ ਚਲਾਉਣ ਵਾਲਾ ਆਪ ਹੀ ਹੈ।

## ਨਾਨਕ ਦਰਸਨੁ ਦੇਖਿ; ਸਭ ਮੋਹੀ ॥੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਸਾਰੀ ਭਗਤਾਂ ਦੀ ਸ਼੍ਰਿਸਟੀ ਉਸਦੇ ਦਰਸ਼ਨ ਦੇਖ ਕੇ (ਮੋਹੀ) ਮੋਹਿਤ ਹੋ ਗਈ ਹੈ **ਵਾ:** ਉਸ ਮਾਇਆ ਦੇ ਜਲਵੇ ਦੇ ਦਰਸ਼ਨ ਨੇ ਸਾਰੀ ਦੁਨੀਆਂ ਮੋਹਿਤ ਕਰ ਲਈ ਹੈ। ਪਰ ਜਿਹੜੇ ਮਹਾਰਾਜ ਜੀ ਦੇ ਪਿਆਰੇ ਸਰੂਪ ਵਿੱਚ ਲਿਵ ਲਾਉਣ ਵਾਲੇ ਹਨ, ਉਹਨਾਂ ਦੇ ਚਿਤ ਦੀ ਬਿਰਤੀ ਵਾਹਿਗੁਰੂ ਜੀ ਦੇ ਸਰੂਪ ਦਾ ਦਰਸ਼ਨ (ਦੇਖਿ) ਦੇਖਣ ਕਰਕੇ ਉਹਨਾਂ ਦੇ ਦਰਸ਼ਨਾਂ ਵਿੱਚ ਹੀ ਮੋਹੀ ਗਈ ਹੈ। ਫੇਰ ਉਹਨਾਂ ਨੂੰ ਕੁਝ ਹੋਰ ਵੇਖਣ ਦੀ ਇੱਛਾ ਨਹੀਂ ਰਹੀ।

*(ਵੈਰਾਗ ਸ਼ਤਕ)*

**ਏਕ ਬਾਰ ਹੋਇ ਦਰਸਨ ਜਾ ਕੋ ਦੇਖਨ ਯੋਗ ਰਹ ਪੁਨ ਨਾ ਕੋ ॥**

## ਆਪਿ ਸਤਿ; ਕੀਆ ਸਭੁ ਸਤਿ ॥

ਹੁਣ ਇੱਥੇ ਵਿਵਰਤਵਾਦ ਕਥਨ ਕਰਦੇ ਹਨ।

ਵਾਹਿਗੁਰੂ ਆਪ ਵੀ ਸੱਤ ਸਰੂਪ ਹੈ ਅਤੇ ਉਸ ਦਾ ਕੀਤਾ ਹੋਇਆ (ਸਭੁ) ਸਾਰਾ ਕੁਝ ਵੀ ਸਤ ਸਰੂਪ ਹੀ ਹੈ। ਜਿਵੇਂ ਸੋਨਾ ਗਹਿਣਾ ਬਣ ਕੇ ਸੋਨਾ, ਪਾਣੀ ਲਹਿਰ ਬਣ ਕੇ ਪਾਣੀ, ਧਾਗੇ ਬਸਤਰ ਬਣ ਕੇ ਧਾਗੇ ਤੇ ਮਿੱਟੀ ਭਾਂਡਾ ਬਣ ਕੇ ਮਿੱਟੀ ਹੀ ਰਹਿੰਦੀ ਹੈ। ਤਿਵੇਂ ਹੀ ਉਸ ਅੰਤਰਜਾਮੀ ਦੀ ਸੱਤਾ ਸਾਰਿਆਂ ਵਿਚ ਹੈ ਅਤੇ ਉਸ ਦੀ ਸੱਤਾ ਨੂੰ ਪਾ ਕਰਕੇ ਹੀ ਇਹ ਸਾਰਾ ਸੰਸਾਰ ਸੱਤ ਪ੍ਰਤੀਤ ਹੋ ਰਿਹਾ ਹੈ। ਉਹ ਸੱਤ ਸਰੂਪ ਪ੍ਰਮੇਸਰ ਆਪ ਹੀ ਜਾਗ੍ਰਿਤ, ਸੁਪਨ, ਸੁਖੋਪਤ ਦੇ ਸਾਰੇ ਜੀਵਾਂ, ਥਾਵਾਂ ਵਿਚ ਸਾਖੀ ਰੂਪ ਹੋ ਕੇ ਬਿਰਾਜ ਰਿਹਾ ਹੈ।

## ਤਿਸੁ ਪ੍ਰਭ ਤੇ; ਸਗਲੀ ਉਤਪਤਿ ॥

(ਤਿਸੁ) ਉਸ (ਪ੍ਰਭ) ਵਾਹਿਗੁਰੂ (ਤੇ) ਤੋਂ ਹੀ (ਸਗਲੀ) ਸਾਰੀ (ਉਤਪਤਿ) ਉਤਪਤੀ ਹੋ ਰਹੀ ਹੈ।

## ਤਿਸੁ ਭਾਵੈ; ਤਾ ਕਰੇ ਬਿਸਥਾਰੁ ॥

ਜਦੋਂ (ਤਿਸੁ) ਉਸ ਵਾਹਿਗੁਰੂ ਨੂੰ (ਭਾਵੈ) ਭਾਉਂਦਾ ਹੈ ਤਾਂ ਇਤਨਾ (ਬਿਸਥਾਰੁ) ਫੈਲਾਵ ਕਰ ਲੈਂਦਾ ਹੈ ਕਿ ਕਰੋੜਾਂ ਖੰਡ-ਬ੍ਰਹਮੰਡ ਆਦਿਕ ਰੋਮ-ਰੋਮ ਵਿਚ ਰੱਖ ਲੈਂਦਾ ਹੈ ਅਤੇ

## ਤਿਸੁ ਭਾਵੈ; ਤਾ ਏਕੰਕਾਰੁ ॥

ਜਦੋਂ (ਤਿਸੁ) ਉਸ ਵਾਹਿਗੁਰੂ ਜੀ ਨੂੰ (ਭਾਵੈ) ਭਾਉਂਦਾ ਹੈ ਤਾਂ ਉਹ ਆਪ (ਏਕੰਕਾਰੁ) ਇਕੋ ਅਦ੍ਵੈਤ ਰੂਪ ਹੀ ਰਹਿ ਜਾਂਦਾ ਹੈ। ਹੋਰ ਕੋਈ ਵੀ ਪਸਾਰਾ ਨਹੀਂ ਰੱਖਦਾ। ਜਿਵੇਂ ਮੱਕੜੀ ਆਪਣੇ ਬਣਾਏ ਜਾਲੇ ਨੂੰ ਆਪਣੇ ਮੂੰਹ ਵਿਚ ਹੀ ਸੰਕੋਚ ਲੈਂਦੀ ਹੈ। ਇਉਂ ਸਾਰੀ ਸ੍ਰਿਸ਼ਟੀ ਨੂੰ ਸੰਕੋਚ ਕੇ ਇਕ ਅਦ੍ਵੈਤ ਰੂਪ ਹੀ ਰਹਿ ਜਾਂਦਾ ਹੈ।

## ਅਨਿਕ ਕਲਾ; ਲਖੀ ਨਹ ਜਾਇ ॥

ਉਸ ਦੀਆਂ ਜੋ (ਅਨਿਕ) ਅਨੇਕਾਂ (ਕਲਾ) ਸ਼ਕਤੀਆਂ ਹਨ, ਇਹ ਕਿਸੇ ਪਾਸੋਂ (ਲਖੀ) ਜਾਣੀਆਂ ਨਹੀਂ (ਜਾਇ) ਜਾਂਦੀਆਂ ਹਨ।

**ਅਨਿਕ ਮਾਇਆ ਜਾ ਕੀ ਲਖੀ ਨ ਜਾਇ ॥ ਅਨਿਕ ਕਲਾ ਖੇਲੈ ਹਰਿ ਰਾਇ ॥** *(ਅੰਗ : ੧੨੩੬)*

## ਜਿਸੁ ਭਾਵੈ; ਤਿਸੁ ਲਏ ਮਿਲਾਇ ॥

ਵਾਹਿਗੁਰੂ ਜੀ ਨੂੰ ਜਿੰਨ੍ਹਾਂ ਦੀ ਭਗਤੀ ਰੂਪ ਕਰਨੀ (ਭਾਵੈ) ਭਾਅ ਜਾਂਦੀ ਹੈ। **ਵਾ:** (ਭਾਵੈ) ਭਾਵਨਾ ਭਾਅ ਜਾਂਦੀ ਹੈ। (ਤਿਸੁ) ਉਹਨਾਂ ਨੂੰ ਸੱਚੇ ਪਾਤਸ਼ਾਹ ਆਪਣੇ ਨਾਲ (ਮਿਲਾਇ) ਮੇਲ (ਲਏ) ਲੈਂਦੇ ਹਨ।

## ਕਵਨ ਨਿਕਟਿ; ਕਵਨ ਕਹੀਐ ਦੂਰਿ ॥

ਹੇ ਭਾਈ! ਉਸ ਵਾਹਿਗੁਰੂ ਦੇ (ਕਵਨ) ਕੌਣ (ਨਿਕਟਿ) ਨੇੜੇ ਅਤੇ ਕੌਣ ਦੂਰ (ਕਹੀਐ) ਦੱਸੀਏ।

**ਅਥਵਾ :** (ਕਵਨ) ਕੌਣ ਤੱਤ ਬੇਤਾ (ਨਿਕਟਿ) ਨੇੜੇ ਕਹੀਏ ਤੇ (ਕਵਨ) ਕਿਹੜੇ ਅਗਿਆਨੀ ਨੂੰ ਦੂਰ ਕਹਿਣਾ ਕਹੀਏ?

**ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸਾਫੀ ਮਾਨਸ ਕੀ ਜਾਤ ਸਬੈ ਏਕੈ ਪਹਚਾਨਬੋ ॥** *(ਅਕਾਲ ਉਸਤਤ)*

**ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥**

**ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥** *(ਅੰਗ : ੧੩੪੯)*

## ਆਪੇ ਆਪਿ; ਆਪ ਭਰਪੂਰਿ ॥

ਜਦੋਂ ਉਹ ਪ੍ਰਮੇਸਰ (ਆਪੇ) ਆਪ ਹੀ ਜੀਵ ਰੂਪ ਹੈ, ਆਪ ਹੀ ਈਸ਼ਰ ਰੂਪ ਹੈ ਅਤੇ ਆਪ ਹੀ ਸਰਬ ਕਾ ਆਤਮਾ ਸ਼ੁੱਧ ਸਰੂਪ ਹੋ ਕੇ (ਭਰਪੂਰਿ) ਵਿਆਪਕ ਹੋ ਰਿਹਾ ਹੈ। ਭਾਵ ਜਦੋਂ ਸਾਰਿਆਂ ਦੇ ਵਿਚ ਉਹ ਆਪ ਹੀ ਹੈ, ਫਿਰ ਕਿਸਨੂੰ ਨੇੜੇ ਤੇ ਕਿਸਨੂੰ ਦੂਰ ਕਹਿਣਾ ਕਰੀਏ।

## ਅੰਤਰਗਤਿ; ਜਿਸੁ ਆਪਿ ਜਨਾਏ ॥

ਜਿਸ ਨੂੰ ਵਾਹਿਗੁਰੂ ਆਪਣੇ (ਅੰਤਰ) ਅੰਦਰ ਦੀ, ਗਿਆਨ ਰੂਪ ਗੁਪਤ (ਗਤਿ) ਸ਼ਕਤੀ ਆਪ ਹੀ (ਜਨਾਏ) ਜਣਾ ਦਿੰਦਾ ਹੈ।

**ਅਥਵਾ :** ਜਿਸਦੇ (ਅੰਤਰ) ਅੰਦਰੋਂ ਅਗਿਆਨ ਦਾ ਪੜਦਾ (ਗਤਿ) ਨਾਸ਼ ਕਰਕੇ, ਪ੍ਰਮੇਸਰ ਅੰਤਰ ਆਤਮੇ ਨੂੰ ਆਪਣਾ ਸਰੂਪ (ਜਨਾਏ) ਜਣਾ ਦੇਵੇ।

## ਨਾਨਕ, ਤਿਸੁ ਜਨ; ਆਪਿ ਬੁਝਾਏ ॥੫॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹਨਾਂ ਜਨਾਂ ਨੂੰ ਵਾਹਿਗੁਰੂ ਨੇ ਆਪ ਹੀ ਇਹ (ਬੁਝਾਏ) ਬੂਝ, ਸਮਝ ਭਾਵ ਸਿੱਖਿਆ ਸਮਝਾ ਦਿੱਤੀ ਹੈ ਕਿ ਉਸ ਵਾਹਿਗੁਰੂ ਨੇ ਆਪ ਹੀ ਗੁਰੂ ਸਰੂਪ ਧਾਰ ਕੇ ਸਾਨੂੰ (ਬੁਝਾਏ) ਨਿੱਜ ਸਰੂਪ ਦਾ ਗਿਆਨ ਸਮਝਾਇਆ ਹੈ। ਉੱਥੇ ਹੋਰ ਦੂਸਰਾ ਸਮਝਾਉਣ ਵਾਲਾ ਕੋਈ ਨਹੀਂ ਹੈ।

**ਆਪਣਾ ਆਪੁ ਪਛਾਣਹਿ ਆਪੇ ਗੁਰਮਤੀ ਆਪਿ ਬੁਝਾਇਦਾ ॥** *(ਅੰਗ : ੧੦੬੦)*

**ਪ੍ਰਸ਼ਨ :** ਵਾਹਿਗੁਰੂ ਜੀ ਨੇ ਗੁਰੂ ਸਰੂਪ ਧਾਰ ਕੇ ਸਿੱਖਾਂ ਨੂੰ ਕਿਸ ਤਰ੍ਹਾਂ **ਵਾ:** ਕੀ ਸਮਝਾਇਆ ਹੈ?

**ਉੱਤਰ :** ਸਤਿਗੁਰੂ ਜੀ ਗੁਰਸਿੱਖਾਂ ਦੇ ਤਾਈਂ ਸਮਝਾਉਂਦੇ ਹਨ ਕਿ

## ਸਰਬ ਭੂਤ; ਆਪਿ ਵਰਤਾਰਾ ॥

ਹੇ ਗੁਰਸਿਖੋ! ਸਾਰਿਆਂ (ਭੂਤ) ਤੱਤਾਂ ਵਿਚ **ਵਾ:** (ਭੂਤ) ਪ੍ਰਾਣੀਆਂ ਵਿਚ **ਵਾ:** (ਭੂਤ) ਰੂਪਾਂ ਵਿਚ ਉਸ ਪ੍ਰਮੇਸਰ ਨੇ ਆਪ ਹੀ ਵਰਤਾਰਾ ਵਰਤਾਅ ਰੱਖਿਆ ਹੈ।

## ਸਰਬ ਨੈਨ; ਆਪਿ ਪੇਖਨਹਾਰਾ ॥

ਆਪਣੀ ਹਉਮੈ ਛੱਡ ਕੇ ਇਸ ਪ੍ਰਕਾਰ ਦੇਖਣਾ ਕਰੋ ਕਿ (ਸਰਬ) ਸਾਰੀਆਂ (ਨੈਨ) ਅੱਖਾਂ ਵਿਚ ਉਹ ਜੋਤ ਰੂਪ ਹੋ ਕੇ ਵੱਸ ਕੇ ਸਭ ਕੌਤਕਾਂ ਨੂੰ ਆਪ ਹੀ (ਪੇਖਨਹਾਰਾ) ਵੇਖਣਵਾਲਾ ਹੈ। **ਵਾ:** ਉਹ ਪ੍ਰਮੇਸਰ ਸਾਰਿਆਂ ਦਾ (ਪੇਖਨਹਾਰਾ) ਦ੍ਰਿਸ਼ਟਾ ਰੂਪ ਆਪ ਹੀ ਹੈ।

**ਸਭੁ ਕਿਛੁ ਸੁਣਦਾ ਵੇਖਦਾ ਕਿਉ ਮੁਕਰਿ ਪਇਆ ਜਾਇ ॥** *(ਅੰਗ : ੩੯)*

## ਸਗਲ ਸਮਗ੍ਰੀ; ਜਾ ਕਾ ਤਨਾ ॥

ਇਹ ਸਾਰੇ ਸੰਸਾਰ ਦੇ ਪਦਾਰਥਾਂ ਰੂਪ ਰਚੀ ਹੋਈ (ਸਗਲ) ਸਾਰੀ (ਸਮਗ੍ਰੀ) ਸਮਗਰੀ (ਜਾ) ਜਿਸ ਵਾਹਿਗੁਰੂ (ਕਾ) ਦਾ (ਤਨਾ) ਪੁੱਤਰ ਹੈ। **ਵਾ:** ਉਸਦਾ ਆਪਣਾ ਸਰੀਰ ਹੈ। **ਵਾ:** ਉਸਦਾ ਹੀ (ਤਨਾ) ਰੂਪ ਹੈ **ਵਾ:** ਜਿਸ ਵਾਹਿਗੁਰੂ ਦਾ (ਤਨਾ) ਤਾਣਿਆ ਹੋਇਆ ਇਹ ਪਸਾਰਾ ਹੈ।

## ਆਪਨ ਜਸੁ; ਆਪ ਹੀ ਸੁਨਾ ॥

ਉਹ ਆਪ ਹੀ ਆਪਣੇ ਜਸ ਨੂੰ ਗਾਉਣ ਵਾਲਾ ਹੈ ਤੇ ਆਪ ਹੀ ਸਰੋਤਾ ਹੋ ਕੇ (ਸੁਨਾ) ਸੁਨਣ ਵਾਲਾ ਹੈ।

**ਪ੍ਰਸ਼ਨ :** ਮਹਾਰਾਜ ! ਇਹ ਜੀਵ ਜੰਮਦੇ ਮਰਦੇ ਕਿਉਂ ਹਨ?

## ਆਵਨ ਜਾਨੁ; ਇਕੁ ਖੇਲੁ ਬਨਾਇਆ ॥

**ਉੱਤਰ :** ਜਨਮ ਧਾਰ ਕੇ ਆਉਣਾ ਤੇ ਮਰ ਕੇ ਜਾਣਾ। ਇਹ ਤਾਂ ਉਸ ਪ੍ਰਮੇਸਰ ਨੇ ਇਕ (ਖੇਲੁ) ਕੌਤਕ ਬਣਾਇਆ ਹੋਇਆ। ਇਕ ਖੇਡ ਰਚਨਾ ਕੀਤੀ ਹੈ।

**ਪ੍ਰਸ਼ਨ :** ਮਹਾਰਾਜ ! ਫਿਰ ਉਹ ਪ੍ਰਮੇਸਰ ਆਪ ਵੀ ਆਉਂਦਾ ਜਾਂਦਾ ਹੋਵੇਗਾ?

## ਆਗਿਆਕਾਰੀ; ਕੀਨੀ ਮਾਇਆ ॥

**ਉੱਤਰ :** ਜੋ ਆਗਿਆਕਾਰੀ ਮਾਇਆ ਪ੍ਰਮੇਸਰ ਨੇ ਪ੍ਰਵਿਰਤ (ਕੀਨੀ) ਕੀਤੀ ਹੋਈ ਹੈ, ਇਹ ਜੋ ਵੀ ਕਰਦੀ ਹੈ ਉਸ ਪ੍ਰਮੇਸਰ ਦੀ ਆਗਿਆ ਨਾਲ ਹੀ ਕਰਦੀ ਹੈ ਅਤੇ ਆਉਣ ਜਾਣ ਦਾ ਸਾਰਾ ਮਸਲਾ ਉਸ ਵਿਚ ਹੀ ਕੀਤਾ ਹੋਇਆ ਹੈ। ਇਹ ਸਾਰੀ ਰਚਨਾ ਮਾਇਆ ਵਿਚ ਹੀ ਹੈ। ਪਰ ਉਹ ਪ੍ਰਮੇਸਰ ਆਪ ਸੁਤੰਤਰ ਹੈ।

## ਸਭ ਕੈ ਮਧਿ; ਅਲਿਪਤੋ ਰਹੈ ॥

ਉਹ (ਸਭ) ਸਾਰਿਆਂ (ਕੈ) ਦੇ ਹਿਰਦਿਆਂ ਦੇ (ਮਧਿ) ਵਿਚ ਹੈ, ਪਰ ਸਾਰਿਆਂ ਤੋਂ (ਅਲਿਪਤੋ) ਨਿਰਲੇਪ (ਰਹੈ) ਰਹਿੰਦਾ ਹੈ।

## ਜੋ ਕਿਛੁ ਕਹਣਾ; ਸੁ ਆਪੇ ਕਹੈ ॥

ਉਸ ਪ੍ਰਮੇਸਰ ਨੇ ਜੋ (ਕਿਛੁ) ਕੁਝ ਵੀ ਕਹਿਣਾ ਹੁੰਦਾ ਹੈ, (ਸੁ) ਉਹ ਆਪ ਹੀ (ਕਹੈ) ਕਹਿੰਦਾ ਹੈ ਭਾਵ ਆਪਣੇ ਹੁਕਮ ਦੁਆਰਾ ਹੀ ਸਾਰੇ ਕਾਰਜ ਕਰਵਾਉਂਦਾ ਹੈ। ਪਰ ਫਿਰ ਵੀ ਸਾਰਿਆਂ ਤੋਂ ਨਿਰਲੇਪ ਰਹਿੰਦਾ ਹੈ।

## ਆਗਿਆ ਆਵੈ; ਆਗਿਆ ਜਾਇ ॥

ਉਸ ਪ੍ਰਮੇਸਰ ਦੀ ਆਗਿਆ ਵਿਚ ਸੰਸਾਰ ਜਨਮ ਧਾਰ ਕੇ (ਆਵੈ) ਆਉਂਦਾ ਹੈ ਅਤੇ ਆਗਿਆ ਵਿਚ ਹੀ ਕੂਚ ਕਰਕੇ ਚਲਿਆ (ਜਾਇ) ਜਾਂਦਾ ਹੈ। **ਵਾ:** ਸਾਰਾ ਸੰਸਾਰ ਆਗਿਆ ਵਿਚ ਹੀ ਕਾਲ ਦੇ ਵੱਸ ਜਾ ਪੈਂਦਾ ਹੈ।

## ਨਾਨਕ ਜਾ ਭਾਵੈ; ਤਾ ਲਏ ਸਮਾਇ ॥੬॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਜਾ) ਜਦੋਂ ਪ੍ਰਮੇਸਰ ਨੂੰ (ਭਾਵੈ) ਭਾਉਂਦਾ ਹੈ, (ਤਾ) ਤਦੋਂ ਉਹ ਆਪ ਹੀ ਸੇਵਕਾਂ ਨੂੰ ਆਪਣੇ ਵਿਚ (ਸਮਾਇ) ਅਭੇਦ ਕਰ (ਲਏ) ਲੈਂਦਾ ਹੈ।

**ਅਥਵਾ :** ਜਿੰਨ੍ਹਾਂ ਨੂੰ ਉਹ ਪ੍ਰਮੇਸਰ ਗੁਰਾਂ ਦੁਆਰਾ (ਭਾਵੈ) ਭਾਵਨਾ ਬਖਸ਼ ਦਿੰਦਾ ਹੈ ਤਾਂ ਉਹ ਆਪ ਹੀ ਭਾਉ ਭਗਤੀ ਦੁਆਰਾ ਬ੍ਰਹਮ ਗਿਆਨ ਦੇ ਕੇ ਉਹਨਾਂ ਨੂੰ ਆਪਣੇ ਵਿਚ (ਸਮਾਇ) ਅਭੇਦ ਕਰ (ਲਏ) ਲੈਂਦਾ ਹੈ, ਮੇਲ ਲੈਂਦਾ ਹੈ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਆਗਿਆ ਆਵੈ; ਆਗਿਆ ਜਾਇ ॥ ਨਾਨਕ ਜਾ ਭਾਵੈ; ਤਾ ਲਏ ਸਮਾਇ ॥੬॥**

ਸਤਿਗੁਰੂ ਜੀ ਦੀ ਆਗਿਆ ਨੂੰ ਮੰਨਣ ਕਰਕੇ ਹੀ ਜਗਿਆਸੂ ਸਿੱਖ ਦੇ ਹਿਰਦੇ ਵਿੱਚ ਗਿਆਨ ਆਉਂਦਾ ਹੈ ਅਤੇ ਆਗਿਆ ਨੂੰ ਮੰਨਣ ਕਰਕੇ ਹੀ ਹਿਰਦੇ ਵਿੱਚੋਂ ਅਗਿਆਨ (ਜਾਇ) ਚਲਿਆ ਜਾਂਦਾ, ਨਵਿਰਤ ਹੋ ਜਾਂਦਾ ਹੈ। ਜੇਕਰ ਐਸਾ ਸਿੱਖ ਮਹਾਰਾਜ ਸਾਹਿਬ ਜੀ ਦੇ ਮਨ ਨੂੰ ਭਾਅ ਜਾਵੇ ਤਾਂ ਸਤਿਗੁਰੂ ਜੀ ਉਸ ਨੂੰ ਆਪਣੇ ਸਰੂਪ ਵਿੱਚ (ਸਮਾਇ ਲਏ) ਸਮਾ ਲੈਂਦੇ, ਅਭੇਦ ਕਰ ਲੈਂਦੇ ਹਨ।

## ਇਸ ਤੇ ਹੋਇ; ਸੁ ਨਾਹੀ ਬੁਰਾ ॥

ਇਸ ਵਿਚਾਰੇ ਅਲਪੱਗ ਜੀਵ ਤੋਂ ਆਪਣੇ ਆਪ ਕੁਝ ਵੀ ਬੁਰਾ ਨਹੀਂ (ਹੋਇ) ਹੁੰਦਾ। ਇਸ ਪਾਸੋਂ ਤਾਂ ਸਭ ਕੁਝ ਉਹ ਪ੍ਰਮੇਸਰ ਹੀ ਪ੍ਰਾਲਬਧ ਅਨੁਸਾਰ ਕਰਮ ਹੀ ਕਰਵਾਉਂਦਾ ਹੈ।

**ਅਥਵਾ :** (ਇਸ ਤੇ) ਇਹ ਜੋ ਈਸ਼ਰ ਹੈ, ਉਸ ਤੋਂ ਤਾਂ ਬੁਰਾ ਨਹੀਂ ਹੋ ਸਕਦਾ, (ਸੁ) ਉਹ ਤਾਂ ਭਲਾ ਹੀ ਕਰਦਾ ਹੈ। ਭਾਵ ਈਸ਼ਰ ਤਾਂ ਜੀਵਾਂ ਦੇ ਕਰਮਾਂ ਦਾ ਫਲ ਪ੍ਰਦਾਤਾ ਹੈ, ਜੀਵਾਂ ਨੂੰ ਉਹਨਾਂ ਦੇ ਕਰਮਾਂ ਅਨੁਸਾਰ ਹੀ ਫਲ ਦਿੰਦਾ ਹੈ, ਕਿਸੇ ਦਾ ਬੁਰਾ ਨਹੀਂ ਕਰਦਾ।

**ਪ੍ਰਸ਼ਨ :** ਫਿਰ ਜੀਵ ਦਾ ਬੁਰਾ ਭਲਾ ਕਿਵੇਂ ਵਰਤਦਾ ਹੈ?

**ਉੱਤਰ :** ਇਸ ਜੀਵ ਦੇ ਮਨ ਵਿੱਚ ਹੀ ਬੁਰਾ ਭਲਾ ਸੁਭਾਅ ਹੈ। ਜਿੱਥੇ ਮੋਹ ਹੋਵੇ, ਉੱਥੇ ਸਭ ਨੂੰ ਭਲਾ ਆਖਦਾ ਹੈ ਅਤੇ ਜਿਸ ਦੇ ਨਾਲ ਮੋਹ ਨਾ ਹੋਵੇ, ਉਸ ਨੂੰ ਬੁਰਾ ਆਖਦਾ ਹੈ। ਜਿਸ ਦੇ ਨਾਲ ਜਾਣ-ਪਛਾਣ ਨਾ ਹੋਵੇ ਉਸ ਤੋਂ ਉਦਾਸ ਰਹਿੰਦਾ ਹੈ।

## ਓਰੈ ਕਹਹੁ; ਕਿਨੈ ਕਛੁ ਕਰਾ ॥

(ਕਹਹੁ) ਦੱਸਣਾ ਕਰੋ ਕਿ ਉਸ ਪ੍ਰਮੇਸਰ ਤੋਂ (ਓਰੈ) ਉਰੇ (ਕਿਨੈ) ਕਿਸੇ ਨੇ (ਕਛੁ) ਕੁਝ (ਕਰਾ) ਕੀਤਾ ਹੈ? ਭਾਵ ਕਿਸੇ ਨੇ ਕੁਝ ਨਹੀਂ ਕੀਤਾ। ਇਹ ਸਭ ਉਸੇ ਦਾ ਹੀ ਖੇਲ ਹੈ।

## ਆਪਿ ਭਲਾ; ਕਰਤੂਤਿ ਅਤਿ ਨੀਕੀ ॥

ਮੇਰਾ ਵਾਹਿਗੁਰੂ ਆਪ ਭਲਾ ਸ੍ਰੇਸ਼ਟ ਹੈ ਅਤੇ ਉਸ ਦੀ (ਕਰਤੂਤਿ) ਕਰਨੀ ਵੀ (ਅਤਿ) ਅਤਿਅੰਤ ਹੀ (ਨੀਕੀ) ਚੰਗੀ ਹੈ, ਅਸਚਰਜ ਹੈ।

## ਆਪੇ ਜਾਨੈ; ਅਪਨੇ ਜੀ ਕੀ ॥

ਮਹਾਰਾਜ ਸਾਹਿਬ ਜੀ ਨੇ ਆਪਣੇ (ਜੀ) ਹਿਰਦੇ ਦੇ ਅੰਦਰ, ਜੋ ਸਿਧਾਂਤ ਰੱਖਿਆ ਹੋਇਆ ਹੈ (ਕਿ ਕਦੋਂ, ਕਿੱਥੇ, ਕਿਵੇਂ ਕੀ ਕਰਨਾ ਹੈ) ਉਸਨੂੰ ਉਹ ਆਪ ਹੀ (ਜਾਨੈ) ਜਾਣਦੇ ਹਨ।

**ਅਥਵਾ :** ਜੋ ਆਪਣੇ (ਜੀ) ਹਿਰਦੇ ਦੀ ਗੱਲ ਹੈ, ਭਾਵ ਜੋ ਕੁਝ ਉਸ ਨੇ ਕਰਨਾ ਹੈ, ਉਸ ਨੂੰ ਉਹ ਆਪ ਹੀ ਜਾਣਦਾ ਹੈ।

## ਆਪਿ ਸਾਚੁ; ਧਾਰੀ ਸਭ ਸਾਚੁ ॥

ਹੇ ਗੁਰਸਿੱਖੋ! ਇਸ ਪ੍ਰਕਾਰ ਜਾਨਣਾ ਕਰੋ ਕਿ ਉਹ ਆਪ ਵੀ ਸੱਚ ਸਰੂਪ ਹੈ ਅਤੇ ਜਿਹੜੀ ਇਹ ਸ੍ਰਿਸ਼ਟੀ ਆਪਣੇ ਆਸਰੇ ਧਾਰੀ ਹੈ, ਉਹ ਵੀ ਸਭ ਸੱਤ ਸਰੂਪ ਆਪ ਹੀ ਹੈ।

## ਓਤਿ ਪੋਤਿ; ਆਪਨ ਸੰਗਿ ਰਾਚੁ ॥

ਜਿਹੜੇ (ਓਤਿ ਪੋਤਿ) ਤਾਣੇ ਪੇਟੇ ਵੱਤ ਮਿਲੇ ਹੋਏ ਹਨ, ਆਪਣੇ ਉਹਨਾਂ ਪਿਆਰਿਆਂ ਦੇ (ਸੰਗਿ) ਨਾਲ ਆਪ ਹੀ (ਰਾਚੁ) ਰਚਿਆ ਹੋਇਆ ਹੈ। **ਵਾ:** (ਆਪਨ) ਆਪਣੇ (ਸੰਗਿ) ਸਾਥ ਆਪ ਹੀ (ਰਾਚੁ) ਰਚਿਆ ਹੋਇਆ ਹੈ।

## ਤਾ ਕੀ ਗਤਿ ਮਿਤਿ; ਕਹੀ ਨ ਜਾਇ ॥

(ਤਾ ਕੀ) ਉਸ ਵਾਹਿਗੁਰੂ ਦੀ (ਗਤਿ) ਪ੍ਰਾਪਤੀ ਦੀ (ਮਿਤਿ) ਮਰਿਯਾਦਾ ਕਿਸੇ ਦੇ ਪਾਸੋਂ ਦੂਸਰਾ ਬਣ ਕੇ ਕਹੀ ਨਹੀਂ (ਜਾਇ) ਜਾਂਦੀ ਹੈ।

**ਹਰਿ ਕੀ ਗਤਿ ਨਹਿ ਕੋਊ ਜਾਨੈ ॥**
**ਜੋਗੀ ਜਤੀ ਤਪੀ ਪਚਿ ਹਾਰੇ ਅਰੁ ਬਹੁ ਲੋਗ ਸਿਆਨੇ ॥** *(ਅੰਗ : ੫੩੭)*

## ਦੂਸਰ ਹੋਇ; ਤ ਸੋਝੀ ਪਾਇ ॥

ਜੇ ਕੋਈ (ਦੂਸਰ) ਦੂਜਾ (ਹੋਇ) ਹੋਵੇ ਤਾਂ ਉਸਦੀ ਮਰਿਆਦਾ ਦੀ ਸੋਝੀ ਪਾ ਸਕਦਾ ਹੈ। ਪਰ ਉਸ ਵਾਹਿਗੁਰੂ ਤੋਂ ਬਿਨਾਂ ਦੂਜਾ ਤਾਂ ਕੋਈ ਹੈ ਹੀ ਨਹੀਂ।

**ਦੂਜਾ ਹੋਇ ਤ ਸੋਝੀ ਪਾਇ ॥**
**ਤਿਸ ਤੇ ਦੂਜਾ ਨਾਹੀ ਕੋਇ ॥** *(ਅੰਗ : ੧੯੭)*

## ਤਿਸ ਕਾ ਕੀਆ; ਸਭੁ ਪਰਵਾਨੁ ॥

ਹੇ ਭਾਈ ! (ਤਿਸ ਕਾ) ਉਸ ਵਾਹਿਗੁਰੂ ਦਾ (ਕੀਆ) ਕੀਤਾ ਹੋਇਆ ਸਭ (ਪਰਵਾਨੁ) ਪ੍ਰਵਾਣਨੀਕ ਕਰਕੇ ਮੰਨਣਾ ਚਾਹੀਦਾ ਹੈ।

## ਗੁਰ ਪ੍ਰਸਾਦਿ; ਨਾਨਕ ਇਹੁ ਜਾਨੁ ॥੭॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰਿਓ ! ਗੁਰਾਂ ਦੀ (ਪ੍ਰਸਾਦਿ) ਕਿਰਪਾ ਦੁਆਰਾ ਇਸ ਸਿਧਾਂਤ ਨੂੰ (ਜਾਨੁ) ਜਾਨਣਾ ਕਰੋ, ਤੁਸੀਂ ਆਵਾਗਉਣ ਤੋਂ ਰਹਿਤ ਹੋ ਜਾਉਗੇ।

## ਜੋ ਜਾਨੈ; ਤਿਸੁ ਸਦਾ ਸੁਖੁ ਹੋਇ ॥

"ਉਸ ਵਾਹਿਗੁਰੂ ਦਾ ਕੀਤਾ ਹੋਇਆ ਸਭ ਪ੍ਰਵਾਨ ਹੈ" (ਜੋ) ਜਿਹੜਾ ਇਸ ਨੂੰ ਭਲਾ ਕਰਕੇ (ਜਾਨੈ) ਜਾਣਦਾ ਹੈ, ਮੰਨਦਾ ਹੈ, ਕਦੇ ਨਾਸ਼ ਨਾ ਹੋਣ ਵਾਲਾ ਸਦਾ ਸੁੱਖ (ਤਿਸੁ) ਉਸਦੇ ਹਿਰਦੇ ਵਿਚ ਪਰਗਟ (ਹੋਇ) ਹੋ ਜਾਂਦਾ ਹੈ। ਜਿਸ ਸੁੱਖ ਨੂੰ ਬੰਦ-ਬੰਦ ਕੱਟਣ ਵਾਲੇ ਜਲਾਦ ਵੀ ਨਸ਼ਟ ਨਹੀਂ ਕਰ ਸਕੇ ਸਨ। ਇਹੋ ਜਿਹਾ ਸੁੱਖ ਪ੍ਰਾਪਤ ਹੁੰਦਾ ਹੈ।

## ਆਪਿ ਮਿਲਾਏ ਲਏ; ਪ੍ਰਭੁ ਸੋਇ ॥

(ਸੋਇ) ਉਸ (ਪ੍ਰਭੁ) ਵਾਹਿਗੁਰੂ ਨੇ ਉਹ ਪਿਆਰੇ ਆਪ ਹੀ ਆਪਣੇ ਨਾਲ (ਮਿਲਾਏ) ਮੇਲ ਲਏ ਹਨ।

## ਓਹੁ ਧਨਵੰਤੁ; ਕੁਲਵੰਤੁ ਪਤਿਵੰਤੁ ॥

ਉਹ (ਧਨਵੰਤੁ) ਪੂਰਨ ਨਾਮ ਰੂਪ ਧਨ ਵਾਲੇ ਹਨ, (ਕੁਲਵੰਤੁ) ਅਚੁੱਤ ਕੁਲ ਵਾਲੇ **ਵਾ:** ਦੈਵੀ ਗੁਣਾਂ ਵਾਲੀ ਕੁਲ ਵਾਲੇ ਤੇ ਵਿਕਾਰਾਂ ਤੋਂ ਰਹਿਤ (ਪਤਿਵੰਤੁ) ਇੱਜਤ ਵਾਲੇ ਹਨ ਭਾਵ ਜੋ ਕਾਮ, ਕ੍ਰੋਧ ਆਦਿਕਾਂ ਕਰਕੇ ਬੇਪਤ ਨਹੀਂ ਹੁੰਦੇ ਅਤੇ ਉਹਨਾਂ ਦਾ ਹੀ ਲੋਕ-ਪ੍ਰਲੋਕ ਵਿਚ ਸਤਿਕਾਰ ਹੁੰਦਾ ਹੈ।

## ਜੀਵਨ ਮੁਕਤਿ; ਜਿਸੁ ਰਿਦੈ ਭਗਵੰਤੁ ॥

ਜਿੰਨ੍ਹਾਂ ਦੇ ਹਿਰਦੇ ਵਿਚ (ਭਗਵੰਤੁ) ਪ੍ਰਮੇਸਰ ਵੱਸਦਾ ਹੈ, ਉਹ ਮਹਾਂਪੁਰਖ ਤਾਂ ਸਦਾ (ਜੀਵਨ ਮੁਕਤਿ) ਜਿਉਂਦੇ ਹੀ ਮੁਕਤ ਹਨ।

## ਧੰਨੁ ਧੰਨੁ; ਧੰਨੁ ਜਨੁ ਆਇਆ ॥

ਉਹ ਪੁਰਖ ਧੰਨ ਹਨ, ਉਹਨਾਂ ਦੇ ਗੁਰੂ ਵੀ ਧੰਨ ਹਨ, ਉਹਨਾਂ ਦੇ ਮਾਤਾ-ਪਿਤਾ ਵੀ ਧੰਨ ਹਨ ਅਤੇ ਪਰਉਪਕਾਰ ਵਾਸਤੇ ਉਹਨਾਂ ਜਨਾਂ ਦਾ (ਆਇਆ) ਆਉਣਾ ਵੀ ਧੰਨ ਹੈ।

**ਆਤਮ ਰਸੁ ਜਿਹ ਜਾਨਿਆ ਹਰਿ ਰੰਗ ਸਹਜੇ ਮਾਣੁ ॥**
**ਨਾਨਕ ਧਨਿ ਧਨਿ ਧੰਨਿ ਜਨ ਆਏ ਤੇ ਪਰਵਾਣੁ ॥** *(ਅੰਗ : ੨੫੨)*

## ਅੰਗ : ੨੯੫

## ਜਿਸੁ ਪ੍ਰਸਾਦਿ; ਸਭੁ ਜਗਤੁ ਤਰਾਇਆ ॥

(ਜਿਸੁ) ਜਿੰਨ੍ਹਾਂ ਦੀ (ਪ੍ਰਸਾਦਿ) ਕਿਰਪਾ ਨਾਲ (ਸਭੁ) ਸਾਰਾ (ਜਗਤੁ) ਸੰਸਾਰ (ਤਰਾਇਆ) ਤਰ ਗਿਆ ਹੈ। ਭਾਵ ਜਿੰਨ੍ਹਾਂ ਦੇ ਪਿੱਛੇ ਸਾਰੀ ਸ੍ਰਿਸ਼ਟੀ ਪਾਪਾਂ, ਵਿਕਾਰਾਂ, ਗੁਨਾਹਾਂ ਵੱਲੋਂ ਬਖਸੀ ਗਈ ਹੈ, ਉਹਨਾਂ ਦਾ ਆਉਣਾ ਧੰਨਤਾ ਦੇ ਯੋਗ ਹੈ।

## ਜਨ ਆਵਨ ਕਾ; ਇਹੈ ਸੁਆਉ ॥

ਅਕਾਲ ਪੁਰਖ ਵਾਹਿਗੁਰੂ ਦੇ ਜਨ ਭਾਵ ਸਤਿਗੁਰੂ ਸਾਹਿਬ ਜੀ ਦੇ (ਆਵਨ) ਆਉਣ (ਕਾ) ਦਾ ਇਹੋ ਹੀ (ਸੁਆਉ) ਪ੍ਰਯੋਜਨ ਹੈ, ਲਾਭ ਹੈ ਕਿ

## ਜਨ ਕੈ ਸੰਗਿ; ਚਿਤਿ ਆਵੈ ਨਾਉ ॥

(ਜਨ) ਸਤਿਗੁਰੂ (ਕੈ) ਦੇ (ਸੰਗਿ) ਨਾਲ ਮਿਲ ਕਰਕੇ ਪ੍ਰਮੇਸਰ ਦਾ (ਨਾਉ) ਨਾਮ (ਚਿਤਿ) ਚੇਤੇ ਆਵੇ। ਪ੍ਰਮੇਸਰ ਤੋਂ ਭੁੱਲੇ ਹੋਏ ਜੀਵਾਂ ਨੂੰ ਭਾਉ-ਭਗਤੀ ਦੇ ਰਸਤੇ ਪਾਉਣਾ, ਵਾਹਿਗੁਰੂ ਦਾ ਨਾਮ ਚੇਤੇ ਕਰਾਉਣਾ ਹੀ ਸਤਿਗੁਰਾਂ ਦਾ ਦੇਹ ਧਾਰ ਕੇ ਆਉਣ ਦਾ ਮੁੱਖ ਪ੍ਰਯੋਜਨ ਹੈ।

## ਆਪਿ ਮੁਕਤੁ; ਮੁਕਤੁ ਕਰੈ ਸੰਸਾਰੁ ॥

ਸਤਿਗੁਰੂ ਸਾਹਿਬ ਜੀ ਆਪ ਮੁਕਤ ਰੂਪ ਹਨ ਅਤੇ ਕੁਲ ਸੰਸਾਰ ਦੀ (ਮੁਕਤੁ) ਕਲਿਆਣ (ਕਰੈ) ਕਰਨ ਵਾਲੇ ਹਨ।

**ਆਪਿ ਮੁਕਤੁ ਅਵਰਾ ਮੁਕਤੁ ਕਰਾਵੈ ॥ ਹਰਿ ਨਾਮੁ ਜਪੈ ਹਰਿ ਤੇ ਸੁਖੁ ਪਾਵੈ ॥** *(ਅੰਗ : ੬੬੪)*

## ਨਾਨਕ ਤਿਸੁ ਜਨ ਕਉ; ਸਦਾ ਨਮਸਕਾਰੁ ॥੮॥੨੩॥

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਕਹਿੰਦੇ ਹਨ ਕਿ (ਤਿਸੁ) ਉਹਨਾਂ (ਜਨ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਸ੍ਰੀ ਗੁਰੂ ਰਾਮਦਾਸ ਸਾਹਿਬ ਸੱਚੇ ਪਾਤਸ਼ਾਹ ਜੀ (ਕਉ) ਦੇ ਤਾਈਂ ਸਦਾ-ਸਦਾ ਨਮਸਕਾਰ ਹੈ, ਬੰਦਨਾ ਹੈ।

**ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ ਗੁਰਦੇਵ ਨਾਨਕ ਹਰਿ ਨਮਸਕਰਾ ॥** *(ਅੰਗ : ੨੫੦)*

**ਸਤਿਗੁਰ ਦਇਆ ਨਿਧਿ ਮਹਿਮਾ ਅਗਾਧਿ ਬੋਧਿ ਨਮੋ ਨਮੋ ਨਮੋ ਨਮੋ ਨੇਤ ਨੇਤ ਨੇਤ ਹੈ।** *(ਕਬਿਤ: ੧੧੧)*

**ਸਦਾ ਸਦਾ ਸਤਿਗੁਰ ਨਮਸਕਾਰ ॥ ਗੁਰ ਕਿਰਪਾ ਤੇ ਗੁਨ ਗਾਇ ਅਪਾਰ ॥** *(ਅੰਗ : ੧੨੩੫)*

**ਗੁਰੁ ਪੂਰਾ ਨਮਸਕਾਰੇ ॥ ਪ੍ਰਭਿ ਸਭੇ ਕਾਜ ਸਵਾਰੇ ॥** *(ਅੰਗ : ੬੨੫)*

## ਸਲੋਕੁ ॥

## ਪੂਰਾ ਪ੍ਰਭੁ ਆਰਾਧਿਆ; ਪੂਰਾ ਜਾ ਕਾ ਨਾਉ ॥

ਹੇ ਭਾਈ! ਜਿੰਨ੍ਹਾਂ ਨੇ (ਪੂਰਾ) ਪੂਰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੂੰ (ਪ੍ਰਭੁ) ਸਮਰੱਥ ਜਾਣ ਕੇ ਦਿਲ ਦੀ ਭਾਵਨਾ ਨਾਲ (ਆਰਾਧਿਆ) ਚੇਤੇ ਕੀਤਾ ਹੈ। (ਜਾ ਕਾ) ਜਿੰਨ੍ਹਾਂ ਦਾ (ਨਾਉ) ਨਾਮ ਵੀ (ਪੂਰਾ) ਪੂਰਨ ਹੈ ਅਤੇ ਜੋ ਸਤਿਗੁਰੂ ਜੀ "ਸਤਿ ਨਾਮੁ ਤੇਰਾ ਪਰਾ ਪੂਰਬਲਾ" ਦੀ ਦਾਤ ਵੀ ਬਖਸ਼ਣ ਵਾਲੇ ਹਨ।

## ਨਾਨਕ ਪੂਰਾ ਪਾਇਆ; ਪੂਰੇ ਕੇ ਗੁਨ ਗਾਉ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹਨਾਂ ਭਾਵਨਾ ਵਾਲੇ ਸੇਵਕਾਂ ਨੇ ਪ੍ਰਮੇਸਰ ਦੇ ਗੁਣਾਂ ਨੂੰ (ਗਾਉ) ਗਾ ਕੇ ਗੁਰਾਂ ਦੁਆਰਾ (ਪੂਰਾ) ਪੂਰਨ ਪ੍ਰਮੇਸਰ ਨੂੰ (ਪਾਇਆ) ਪਾ ਲਿਆ ਹੈ। ਇਸ ਪ੍ਰਕਾਰ ਉਹ ਨਿਹਾਲ ਹੋਏ ਹਨ। **ਵਾ:** ਉਹਨਾਂ ਨੇ ਪੂਰਨ ਗਿਆਨ ਨੂੰ (ਪਾਇਆ) ਪ੍ਰਾਪਤ ਕੀਤਾ ਹੈ। **ਵਾ:** ਉਹਨਾਂ ਨੇ ਉਸ ਪ੍ਰਮੇਸਰ ਨੂੰ ਸਾਰੇ ਜਗਤ ਵਿੱਚ (ਪੂਰਾ) ਪੂਰਿਆ ਭਾਵ ਵਿਆਪਕ ਜਾਣ ਲਿਆ ਹੈ।

## ਅਸਟਪਦੀ ॥

## ਪੂਰੇ ਗੁਰ ਕਾ; ਸੁਨਿ ਉਪਦੇਸੁ ॥

ਹੇ ਪਿਆਰੇ! ਸੱਚੇ ਪਾਤਸਾਹ ਸ੍ਰੀ ਗੁਰੂ ਨਾਨਕ ਦੇਵ ਜੀ ਅਗਿਆਨ ਦਾ ਨਾਸ਼ ਕਰਕੇ ਗਿਆਨ ਦਾ ਪ੍ਰਕਾਸ਼ ਕਰਨ ਵਾਲੇ ਪੂਰਨ ਸਤਿਗੁਰੂ ਹਨ, ਉਹਨਾਂ ਪੂਰਿਆਂ ਸਤਿਗੁਰਾਂ ਦੇ ਉਪਦੇਸ਼ ਨੂੰ (ਸੁਨਿ) ਸੁਨਣਾ ਕਰ। ਇਸ ਦੁਨੀਆਂ ਤੇ ਅਧੂਰੇ ਗੁਰੂ ਤਾਂ ਬਹੁਤ ਸਾਰੇ ਹਨ, ਜੋ ਥਾਂ-ਥਾਂ ਤੇ ਆਪਣੀਆਂ ਦੁਕਾਨਾਂ ਖੋਲੀ ਬੈਠੇ ਹਨ, ਪਰ ਜਿੰਨ੍ਹਾਂ ਨੇ ਮੁਕੰਮਲ ਤੌਰ 'ਤੇ ਪੰਜਾਂ ਵਿਕਾਰਾਂ ਨੂੰ ਮਾਰ ਲਿਆ ਹੈ, ਉਹ ਪੂਰਨ ਹਨ। ਯਥਾ :

**ਜਿਨਿ ਮਿਲਿ ਮਾਰੇ ਪੰਚ ਸੂਰਬੀਰ ਐਸੋ ਕਉਨੁ ਬਲੀ ਰੇ ॥**
**ਜਿਨਿ ਪੰਚ ਮਾਰਿ ਬਿਦਾਰਿ ਗੁਦਾਰੇ ਸੋ ਪੂਰਾ ਇਹ ਕਲੀ ਰੇ ॥** *(ਅੰਗ : ੪੦੪)*

ਜਿੰਨ੍ਹਾਂ ਨੇ ਦਸ ਸਰੂਪਾਂ ਨੂੰ ਧਾਰ ਕੇ ਇੰਨ੍ਹਾਂ ਪੰਜਾਂ ਵਿਸ਼ੇ ਵਿਕਾਰਾਂ ਨੂੰ ਆਪ ਵੀ ਵੱਸ ਵਿਚ ਕੀਤਾ ਹੈ ਅਤੇ ਸ਼ਰਨ ਵਿਚ ਆਉਣ ਵਾਲੇ ਗੁਰਸਿੱਖਾਂ ਦੇ ਵੀ ਕਾਮ ਆਦਿਕ ਵਿਕਾਰ ਮੁਕੰਮਲ ਵੱਸ ਵਿਚ ਕਰ ਦਿੱਤੇ ਹਨ। ਇਹੋ ਜਿਹੇ ਗੁਣ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਤੋਂ ਬਿਨਾਂ ਕਿਸੇ ਹੋਰ ਵਿਚ ਨਹੀਂ ਮਿਲਦੇ।

ਜੋ ਪਾਖੰਡੀ ਕੱਚੇ ਗੁਰੂ ਬਣ ਕੇ ਬੈਠੇ ਹਨ, ਜਿਹੜਾ ਉਹਨਾਂ ਦੀ ਸ਼ਰਨ ਪੈਂਦਾ ਹੈ, ਉਹ ਉਸਨੂੰ ਵਾਹਿਗੁਰੂ ਦੇ ਰਸਤੇ ਤੋਂ ਭੁਲਾ ਦਿੰਦੇ ਹਨ। ਇਸ ਕਰਕੇ ਪੂਰਨ ਸਤਿਗੁਰਾਂ ਦੇ ਚਰਨਾਂ ਨਾਲ ਜੁੜ ਕੇ ਭਾਉ-ਭਗਤੀ ਦਾ ਉਪਦੇਸ਼ ਗ੍ਰਹਿਣ ਕਰਨਾ ਚਾਹੀਦਾ ਹੈ।

**ਪ੍ਰਸ਼ਨ :** ਪੂਰਨ ਸਤਿਗੁਰਾਂ ਦਾ ਕੀ ਉਪਦੇਸ਼ ਹੈ?

## ਪਾਰਬ੍ਰਹਮੁ; ਨਿਕਟਿ ਕਰਿ ਪੇਖੁ ॥

**ਉੱਤਰ :** ਹੇ ਗੁਰਸਿੱਖ! ਜੋ (ਪਾਰਬ੍ਰਹਮੁ) ਪ੍ਰਮੇਸਰ ਪਾਪਾਂ ਪੁੰਨਾਂ ਤੋਂ ਪਾਰ (ਬ੍ਰਹਮੁ) ਵਿਆਪਕ ਹੈ। ਉਸ ਨੂੰ (ਨਿਕਟਿ) ਨੇੜੇ (ਕਰਿ) ਕਰਕੇ (ਪੇਖੁ) ਵੇਖਣਾ ਕਰ ਭਾਵ ਹਰ ਵਕਤ ਪ੍ਰਮੇਸਰ ਨੂੰ ਅੰਗ-ਸੰਗ ਜਾਨਣਾ ਕਰ।

**ਸਦਾ ਨਿਕਟਿ ਨਿਕਟਿ ਹਰਿ ਜਾਨੁ ॥ ਸੋ ਦਾਸੁ ਦਰਗਹ ਪਰਵਾਨੁ ॥** (ਅੰਗ : ੨੭੫)

**ਸਦ ਹੀ ਨਿਕਟਿ ਜਾਨਉ ਪ੍ਰਭ ਸੁਆਮੀ ਸਗਲ ਰੇਣ ਹੋਇ ਰਹੀਐ ॥** (ਅੰਗ : ੭੧੩)

**ਪ੍ਰਸ਼ਨ :** ਮਹਾਰਾਜ! ਉਹ ਪ੍ਰਮੇਸਰ ਨੂੰ ਨੇੜੇ ਕਿਵੇਂ ਦੇਖਣਾ ਕਰੀਏ?

## ਸਾਸਿ ਸਾਸਿ; ਸਿਮਰਹੁ ਗੋਬਿੰਦ ॥

**ਉੱਤਰ :** ਹੇ ਭਾਈ! (ਸਾਸਿ ਸਾਸਿ) ਸੁਆਸ-ਸੁਆਸ (ਗੋਬਿੰਦ) ਪ੍ਰਮੇਸਰ ਦਾ (ਸਿਮਰਹੁ) ਸਿਮਰਨ ਕਰੋ। ਇਹ ਮਨ ਬੁੱਧੀ ਰੂਪ ਅੱਖਾਂ ਵਿਚੋਂ ਭਰਮ ਦੇ ਫੋਲੇ ਚੁੱਕਣ ਵਾਸਤੇ ਦਵਾਈ ਹੈ। ਜਦੋਂ ਅੱਖਾਂ ਵਿਚੋਂ ਭਰਮ ਦੇ ਫੋਲੇ ਚੁੱਕੇ ਜਾਣਗੇ ਤਾਂ ਉਹ ਪ੍ਰਮੇਸਰ ਵੀ ਨੇੜੇ ਕਰਕੇ ਦੇਖਿਆ ਜਾਵੇਗਾ।

**ਮਨ ਸਾਸਿ ਸਾਸਿ ਸਿਮਰਹੁ ਪ੍ਰਭ ਊਚੇ ॥** (ਅੰਗ : ੨੭੦)

**ਪ੍ਰਭੁ ਅਪੁਨਾ ਸਾਸਿ ਸਾਸਿ ਸਮਾਰਉ ॥** (ਅੰਗ : ੧੦੪)

## ਮਨ ਅੰਤਰ ਕੀ; ਉਤਰੈ ਚਿੰਦ ॥

ਫਿਰ ਤੁਹਾਡੇ ਮਨ ਦੇ ਅੰਦਰਲੀ (ਚਿੰਦ) ਚਿੰਤਾ ਵੀ (ਉਤਰੈ) ਉੱਤਰ ਜਾਵੇਗੀ, ਮਿਟ ਜਾਵੇਗੀ।

## ਆਸ ਅਨਿਤ; ਤਿਆਗਹੁ ਤਰੰਗ ॥

ਹੇ ਭਾਈ! (ਅਨਿਤ) ਨਿੱਤ ਨਾ ਰਹਿਣ ਵਾਲੇ ਝੂਠੇ ਪਦਾਰਥਾਂ ਦੀ ਆਸਾ ਨੂੰ (ਤਿਆਗਹੁ) ਛੱਡਣਾ ਕਰੋ। ਫਿਰ ਜੋ ਇਹ ਤੁਹਾਡੇ ਅੰਦਰ (ਤਰੰਗ) ਫੁਰਨੇ ਫੁਰ ਰਹੇ ਹਨ, ਜਿਸ ਕਰਕੇ ਮਨ ਦੀਆਂ ਚਿਤਵਨੀਆਂ ਬਣੀਆਂ ਰਹਿੰਦੀਆਂ ਹਨ, ਤੁਸੀਂ ਇਹਨਾਂ ਫੁਰਨਿਆਂ ਤੋਂ ਵੀ ਰਹਿਤ ਹੋ ਜਾਉਗੇ।

**ਬੇਨਤੀ :** ਮਹਾਰਾਜ! ਸਾਡੇ ਮਨ ਵਿੱਚੋਂ ਤਾਂ ਪਦਾਰਥਾਂ ਦੀ ਆਸ ਮੁੱਕਦੀ ਨਹੀਂ। ਇਸ ਆਸਾ ਨੂੰ ਮਿਟਾਉਣ ਲਈ ਕੀ ਕਰੀਏ?

## ਸੰਤ ਜਨਾ ਕੀ; ਧੂਰਿ ਮਨ ਮੰਗ ॥

**ਉਪਦੇਸ਼ :** ਹੇ ਭਾਈ! ਮਨ ਕਰਕੇ ਭਾਵ ਦਿਲੋਂ ਸੰਤ ਜਨਾ (ਕੀ) ਦੀ, ਸਾਧ ਸੰਗਤ ਦੀ (ਧੂਰਿ) ਧੂੜ ਨੂੰ (ਮੰਗ) ਮੰਗਿਆ ਕਰ ਕਿ ਮਹਾਰਾਜ ਮੈਨੂੰ ਸਾਧ ਸੰਗਤ ਦੀ ਧੂੜ ਬਣਾ ਦੇਣਾ ਕਰੋ। ਫਿਰ :

## ਆਪੁ ਛੋਡਿ; ਬੇਨਤੀ ਕਰਹੁ ॥

ਸਾਧਸੰਗਤ ਵਿਚ ਮਿਲਕੇ ਕਦੇ ਵੀ ਹੰਕਾਰ ਨਹੀਂ ਕਰਨਾ। ਆਪਾ ਭਾਵ ਹੰਕਾਰ (ਛੋਡਿ) ਛੱਡ ਕੇ ਮਹਾਰਾਜ ਅੱਗੇ (ਬੇਨਤੀ) ਬੇਨਤੀਆਂ (ਕਰਹੁ) ਕਰੋ।

## ਸਾਧਸੰਗਿ; ਅਗਨਿ ਸਾਗਰੁ ਤਰਹੁ ॥

ਹੇ ਭਾਈ! (ਸਾਧਸੰਗਿ) ਸਾਧਸੰਗਤ ਨਾਲ ਮਿਲ ਕਰਕੇ (ਅਗਨਿ) ਕਾਲ ਰੂਪ, **ਵਾ:** ਈਰਖਾ ਰੂਪ, **ਵਾ:** ਵਿਕਾਰਾਂ ਰੂਪ ਅੱਗ ਦੇ (ਸਾਗਰੁ) ਸਮੁੰਦਰ ਅਤੇ ਹਿੰਸਾ, ਮੋਹ, ਲੋਭ, ਕ੍ਰੋਧ ਆਦਿਕ ਚਾਰ ਨਦੀਆਂ ਤੋਂ (ਤਰਹੁ) ਤਰ ਜਾਉਗੇ।

## ਹਰਿ ਧਨ ਕੇ; ਭਰਿ ਲੇਹੁ ਭੰਡਾਰ ॥

ਹੇ ਭਾਈ! (ਹਰਿ) ਹਰੀ ਪ੍ਰਮੇਸਰ ਦੇ ਨਾਮ ਰੂਪ ਧਨ ਨਾਲ ਆਪਣੇ ਹਿਰਦੇ ਰੂਪ ਭੰਡਾਰਿਆਂ ਨੂੰ ਭਰ ਲੈਣਾ ਕਰੋ।

## ਨਾਨਕ; ਗੁਰ ਪੂਰੇ ਨਮਸਕਾਰ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਪੂਰੇ) ਪੂਰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਤਾਈਂ ਨਮਸਕਾਰ ਹੈ, ਬੰਦਨਾ ਹੈ।

## ਖੇਮ ਕੁਸਲ; ਸਹਜ ਆਨੰਦ ॥

ਹੇ ਗੁਰਸਿੱਖੋ! ਤੁਹਾਡੇ ਰੱਖਿਆ ਵੀ ਹੋਵੇਗੀ, ਤੁਹਾਨੂੰ ਸੁੱਖ ਵੀ ਪ੍ਰਾਪਤ ਹੋਵੇਗਾ ਅਤੇ ਸਹਿਜੇ ਅਨੰਦ ਵੀ ਪ੍ਰਾਪਤ ਹੋਵੇਗਾ।

**ਅਥਵਾ :** (ਖੇਮ ਕੁਸਲ) ਅਪ੍ਰਾਪਤੀ ਦੀ ਪ੍ਰਾਪਤੀ ਹੋਵੇਗੀ ਭਾਵ ਜੋ ਪ੍ਰਮੇਸਰ ਦਾ ਅਨੰਦ ਸਰੂਪ ਪ੍ਰਾਪਤ ਨਹੀਂ ਹੋਇਆ ਉਸ ਦੀ ਪ੍ਰਾਪਤੀ ਹੋਵੇਗੀ। ਜੋ ਪ੍ਰਾਪਤ ਹੋਵੇਗਾ ਉਸਦੀ ਰੱਖਿਆ ਹੋਵੇਗੀ ਅਤੇ ਫਿਰ (ਸਹਜ) ਨਿਰਯਤਨ ਹੀ ਅਨੰਦ ਦੀ ਪ੍ਰਾਪਤੀ ਹੋਵੇਗੀ। **ਵਾ:** ਫਿਰ (ਸਹਜ) ਸਰੂਪ ਦਾ ਅਨੰਦ, ਬ੍ਰਹਮਾਨੰਦ ਪਰਗਟ ਹੋਵੇਗਾ। **ਵਾ:** ਤੁਰੀਆ ਸਰੂਪ ਦਾ ਅਨੰਦ ਪ੍ਰਾਪਤ ਹੋਵੇਗਾ। **ਵਾ:** ਦੁਨੀਆਂ ਦੇ ਪਦਾਰਥਾਂ ਦਾ ਅਨੰਦ ਵੀ ਪ੍ਰਾਪਤ ਹੋਵੇਗਾ।

## ਸਾਧਸੰਗਿ; ਭਜੁ ਪਰਮਾਨੰਦ ॥

ਤੁਸੀਂ (ਸਾਧਸੰਗਿ) ਸਾਧ ਸੰਗਤ ਵਿਚ ਮਿਲ ਕੇ (ਪਰਮ+ਅਨੰਦ) ਪਰਮ ਅਨੰਦ ਸਰੂਪ ਵਾਹਿਗੁਰੂ ਦਾ (ਭਜੁ) ਭਜਨ ਕਰੋ।

## ਨਰਕ ਨਿਵਾਰਿ; ਉਧਾਰਹੁ ਜੀਉ ॥

ਹੇ (ਜੀਉ) ਜੀਵ! ਆਪਣੇ ਆਪ ਨੂੰ ਕੁਸੰਗਤ ਰੂਪ ਨਰਕ ਵੱਲੋਂ (ਨਿਵਾਰਿ) ਨਵਿਰਤ ਕਰਕੇ ਭਾਵ ਬਚਾ ਕੇ (ਉਧਾਰਹੁ) ਉਧਾਰਨਾ ਕਰੋ।

**ਅਥਵਾ :** ਮਾਤਾ ਦੇ ਗਰਭ ਰੂਪ ਨਰਕ ਨੂੰ (ਨਿਵਾਰਿ) ਨਵਿਰਤ ਕਰਕੇ ਆਪਣੇ ਆਪ ਦਾ (ਉਧਾਰਹੁ) ਉਧਾਰ ਕਰਨਾ ਕਰੋ।

**ਅਥਵਾ :** ਹੇ ਭਾਈ! ਆਪਣੇ ਜੀਵ ਆਤਮਾ ਨੂੰ ਨਰਕ ਵੱਲੋਂ (ਨਿਵਾਰਿ) ਨਵਿਰਤ ਕਰਕੇ ਉਧਾਰਨਾ ਕਰੋ।

## ਗੁਨ ਗੋਬਿੰਦ; ਅੰਮ੍ਰਿਤ ਰਸੁ ਪੀਉ ॥

ਹੇ ਭਾਈ! (ਗੋ+ਬਿੰਦ) (ਗੋ) ਪ੍ਰਿਥਵੀ ਦੀ (ਬਿੰਦ) ਰੱਖਿਆ ਕਰਨ ਵਾਲੇ ਪ੍ਰਮੇਸਰ ਦੇ (ਗੁਨ) ਗੁਣਾਂ ਨੂੰ ਗਾਉਣਾ ਕਰੋ ਤੇ (ਅੰਮ੍ਰਿਤ ਰਸੁ) ਮ੍ਰਿਤੂ ਤੋਂ ਰਹਿਤ ਭਾਵ ਅਮਰ ਕਰਨ ਵਾਲੇ ਨਾਮ ਰਸ ਨੂੰ (ਪੀਉ) ਪੀਣਾ ਕਰੋ।

**ਅਥਵਾ :** (ਗੋਬਿੰਦ) ਪ੍ਰਮੇਸਰ ਦੇ ਗੁਣਾਂ ਨੂੰ ਗਾ ਕੇ (ਅੰਮ੍ਰਿਤ) ਆਤਮਾਨੰਦ ਰੂਪ ਰਸ ਨੂੰ (ਪੀਉ) ਪੀਣਾ ਕਰੋ।

## ਚਿਤਿ ਚਿਤਵਹੁ; ਨਾਰਾਇਣ ਏਕ ॥

ਹੇ ਭਾਈ! ਉਸ ਇੱਕ ਪ੍ਰਮੇਸਰ ਨੂੰ ਹਰ ਵਕਤ (ਚਿਤਿ) ਚਿੱਤ ਵਿਚ (ਚਿਤਵਹੁ) ਚਿਤਵਦੇ ਰਹੋ, ਯਾਦ ਕਰਦੇ ਰਹੋ।

## ਏਕ ਰੂਪ; ਜਾ ਕੇ ਰੰਗ ਅਨੇਕ ॥

ਜੋ ਇਕ ਅਦ੍ਵੈਤ ਰੂਪ ਹੈ ਅਤੇ (ਜਾ ਕੇ) ਜਿਸ ਦੇ ਅਨੇਕਾਂ ਪ੍ਰਕਾਰ ਦੇ (ਰੰਗ) ਕੌਤਕ ਹਨ।

## ਗੋਪਾਲ *ਦਾਮੋਦਰ; ਦੀਨ ਦਇਆਲ ॥

ਜੋ (ਦੀਨ) ਗਰੀਬਾਂ 'ਤੇ (ਦਇਆਲ) ਦਿਆਲਤਾ ਕਰਨ ਵਾਲਾ (ਗੋਪਾਲ) ਪ੍ਰਿਥਵੀ ਦਾ ਪਾਲਕ (ਦਾਮੋਦਰ) ਪ੍ਰਮੇਸਰ ਹੈ।

## ਦੁਖ ਭੰਜਨ; ਪੂਰਨ ਕਿਰਪਾਲ ॥

ਉਹ ਜੰਮਣ-ਮਰਨ ਦੇ ਦੁੱਖਾਂ ਨੂੰ (ਭੰਜਨ) ਭੰਨਣ ਵਾਲਾ (ਪੂਰਨ) ਸਾਰਿਆਂ ਥਾਵਾਂ ਵਿਚ ਵਿਆਪਕ ਅਤੇ (ਕਿਰਪਾਲ) ਕਿਰਪਾ ਦਾ ਘਰ ਹੈ।

## ਸਿਮਰਿ ਸਿਮਰਿ; ਨਾਮੁ ਬਾਰੰ ਬਾਰ ॥

ਹੇ ਭਾਈ ! (ਸਿਮਰਿ) ਸਿਮਰਨੇ ਯੋਗ ਪ੍ਰਮੇਸਰ ਦੇ ਨਾਮ ਨੂੰ (ਬਾਰੰ ਬਾਰ) ਵਾਰ-ਵਾਰ, **ਵਾ:** ਰੋਮ-ਰੋਮ ਕਰਕੇ (ਸਿਮਰਿ) ਸਿਮਰਨਾ ਕਰੋ। **ਵਾ:** (ਬਾਰੰ ਬਾਰ) ਹਰੇਕ ਦਿਨ ਵਿਚ ਸਿਮਰਨਾ ਕਰੋ। **ਵਾ:** ਜੋ ਸਾਰੀਆਂ ਵਾਰੀਆਂ ਵਿਚੋਂ ਮਨੁੱਖਾ ਜਨਮ ਰੂਪ ਵਾਰੀ ਮਿਲੀ ਹੈ, ਇਸ ਵਿਚ (ਬਾਰੰ ਬਾਰ) ਪੁਨਾ-ਪੁਨਾ ਸਿਮਰਨਾ ਕਰੋ। **ਵਾ:** (ਬਾਰੰ) ਇੰਦ੍ਰੀਆਂ ਨੂੰ ਵਿਸ਼ਿਆਂ ਵਲੋਂ (ਬਾਰ) ਵਰਜ ਕੇ ਉਸ ਦੇ ਨਾਮ ਦਾ ਸਿਮਰਨ ਕਰੋ।

## ਨਾਨਕ; ਜੀਅ ਕਾ ਇਹੈ ਅਧਾਰ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਸਾਡੇ (ਜੀਅ) ਹਿਰਦੇ (ਕਾ) ਦਾ ਇਹ ਨਾਮ ਹੀ (ਅਧਾਰ) ਆਸਰਾ ਹੋਣਾ ਚਾਹੀਦਾ ਹੈ। ਇਸ ਦੇ ਆਸਰੇ ਹੀ ਅਸੀਂ ਜਿਉਂਦੇ ਹੋ ਸਕਦੇ ਹਾਂ।

## ਉਤਮ ਸਲੋਕ; ਸਾਧ ਕੇ ਬਚਨ ॥

ਜੋ (ਸਾਧ) ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ (ਕੇ) ਦੇ ਬਚਨ ਹਨ, ਇਹ ਸ੍ਰੀ ਸੁਖਮਨੀ ਸਾਹਿਬ ਜੀ ਦੇ ਉੱਤਮ ਸਲੋਕ ਹਨ।

**ਅਥਵਾ :** ਇਹ ਜੋ (ਸਾਧ) ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ, ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਬਚਨ ਹਨ, ਇਹ ਉਤਮ ਪਦਵੀਆਂ ਸਲੋਕ, ਸਮੀਪ ਆਦਿਕਾਂ ਦੀ ਪ੍ਰਾਪਤੀ ਕਰਾਉਣ ਵਾਲੇ ਹਨ। **ਵਾ:** ਉੱਤਮ ਜਸ ਰੂਪ ਹਨ। **ਵਾ:** ਸਲੋਕ, ਸਮੀਪ, ਸਾਰੂਪ, ਸਾਯੁਜ ਬੈਕੁੰਠ ਦੀਆਂ ਮੁਕਤੀਆਂ ਨਾਲੋਂ ਉੱਤਮ ਮੁਕਤੀ ਭਾਵ ਕੈਵਲ ਮੋਖ ਦੇ ਦੇਣ ਵਾਲੇ ਹਨ।

**ਅਥਵਾ :** (ਸਾਧ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ (ਕੇ) ਦੇ ਬਚਨ ਉੱਤਮ (ਸਲੋਕ) ਜੱਸ ਦੇ ਦੇਣ ਵਾਲੇ ਹਨ।

**ਅਥਵਾ :** (ਸ੍ਵੈ+ਲੋ+ਕ) (ਸ੍ਵੈ) ਜੋ ਆਪਣਾ (ਲੋ) ਪ੍ਰਕਾਸ਼ ਸਰੂਪ ਬ੍ਰਹਮ ਹੈ, ਉਸਦੇ ਉੱਤਮ ਸਰੂਪ ਦੇ ਤਾਈਂ ਸਾਖਿਆਤ (ਕ) ਕਰਨ ਵਾਲੇ, (ਸਾਧ) ਸ੍ਰੇਸ਼ਟ ਗੁਰਾਂ (ਕੇ) ਦੇ ਬਚਨ ਹਨ।

## ਅਮੁਲੀਕ ਲਾਲ; ਏਹਿ ਰਤਨ ॥

ਜੋ ਗੁਰੂ ਸਾਹਿਬ ਜੀ ਦੇ (ਅਮੁਲੀਕ) ਅਮੋਲਕ ਬਚਨ ਹਨ (ਏਹਿ) ਇਹ (ਲਾਲ) ਪ੍ਰੇਮ ਅਤੇ (ਰਤਨ) ਵੈਰਾਗ ਦੇ ਦੇਣ ਵਾਲੇ ਹਨ।

**ਅਥਵਾ :** ਸਤਿਗੁਰੂ ਸਾਹਿਬ ਜੀ ਦੇ ਇਹ ਪ੍ਰੇਮ ਦੇ ਬਚਨ ਲਾਲਾਂ ਦੀ ਨਿਆਈਂ ਤੇ ਵੈਰਾਗ ਦੇ ਬਚਨ ਰਤਨਾਂ ਦੀ ਨਿਆਈਂ (ਅਮੁਲੀਕ) ਅਮੋਲਕ ਹਨ।

---

* **ਦਾਮੋਦਰ :** ਸ਼੍ਰੋਮਣੀ ਦਮਦਮੀ ਸਟੀਕ ਦੀ ਤੀਸਰੀ ਪੋਥੀ ਨੰ. ੬੭੬ 'ਤੇ ਵੇਖੋ।

(ਅਮੁਲੀਕ) ਅਮੋਲਕ ਹਨ ਭਾਵ ਇਹ ਰਤਨ,

**ਅਥਵਾ :** ਗੁਰੂ ਜੀ ਦੇ ਇਹ ਬਚਨ ਲਾਲਾਂ ਅਤੇ ਰਤਨਾਂ ਨਾਲੋਂ ਵੀ (ਅਮੁਲੀਕ) ਅਮੋਲਕ ਹਨ ਭਾਵ ਇਹ ਰਤਨ, ਲਾਲ ਆਦਿਕ ਤਾਂ ਮਿਲ ਸਕਦੇ ਹਨ, ਪਰ ਗੁਰੂ ਸਾਹਿਬ ਜੀ ਦੇ ਬਚਨ ਕਿਤਿਓਂ ਵੀ ਨਹੀਂ ਮਿਲ ਸਕਦੇ, ਇਹ ਸਿਰਫ ਸਤਿਗੁਰਾਂ ਦੇ ਮੁਖਾਰਬਿੰਦ ਤੋਂ ਹੀ ਮਿਲਦੇ ਹਨ।

**ਅਥਵਾ :** (ਅਮੁਲੀ ਕਲਾ ਲਏ ਹਿਰ ਤਨ) ਗੁਰੂ ਸਾਹਿਬ ਜੀ ਦੇ ਇਹ ਬਚਨ (ਅਮੁਲੀ) ਅਮੋਲਕ (ਕਲਾ) ਸ਼ਕਤੀ ਵਾਲੇ ਹਨ, ਜਿੰਨ੍ਹਾਂ ਕਰਕੇ (ਤਨ) ਸਰੀਰ ਦਾ ਜੋ ਦੇਹ ਅਭਿਮਾਨ ਹੈ, ਇਸ ਨੂੰ (ਹਿਰ) ਨਾਸ਼ ਕਰ (ਲਏ) ਲਈਦਾ ਹੈ, ਮੇਟ ਲਈਦਾ ਹੈ।

**ਅਥਵਾ :** ਇਹਨਾਂ ਬਚਨਾਂ ਵਿਚ ਐਸੀ ਅਮੋਲਕ (ਕਲਾ) ਸ਼ਕਤੀ ਹੈ ਕਿ (ਤਨ) ਸਰੀਰ ਦੇ ਅੰਦਰ ਹੀ ਪ੍ਰਮੇਸਰ ਦੇ ਸਰੂਪ ਨੂੰ (ਹਿਰ) ਦੇਖ (ਲਏ) ਲਈਦਾ ਹੈ।

**ਨੋਟ :** ਮੁੱਖ ਪਾਠ "ਅਮੁਲੀਕ ਲਾਲ ਏਹਿ ਰਤਨ" ਹੀ ਕਰਨਾ ਹੈ।

## ਸੁਨਤ ਕਮਾਵਤ; ਹੋਤ ਉਧਾਰ ॥

ਜਿਹੜਾ ਜਿਹੜਾ ਵੀ ਇਹਨਾਂ ਬਚਨਾਂ ਨੂੰ (ਸੁਨਤ) ਸ੍ਰਵਣ ਕਰੇਗਾ ਅਤੇ ਸ੍ਰਵਣ ਕਰਕੇ (ਕਮਾਵਤ) ਕਮਾਏਗਾ, ਉਹਨਾਂ ਸਾਰਿਆਂ ਦਾ ਉਧਾਰ (ਹੋਤ) ਹੋ ਜਾਵੇਗਾ।

**ਭਗਤਿ ਭੰਡਾਰ ਗੁਰਬਾਣੀ ਲਾਲ ॥ ਗਾਵਤ ਸੁਨਤ ਕਮਾਵਤ ਨਿਹਾਲ ॥** *(ਅੰਗ : ੩੭੬)*

## ਆਪਿ ਤਰੈ; ਲੋਕਹ ਨਿਸਤਾਰ ॥

ਉਹ ਪੁਰਖ ਆਪ ਵੀ (ਤਰੈ) ਤਰ ਜਾਵੇਗਾ ਭਾਵ ਮੁਕਤ ਹੋ ਜਾਵੇਗਾ ਅਤੇ ਜਿਹੜੇ ਉਸਦੇ ਸੰਗੀ ਹੋਣਗੇ, ਉਹਨਾਂ (ਲੋਕਹ) ਲੋਕਾਂ ਦਾ ਵੀ ਨਿਸਤਾਰਾ ਕਰ ਦੇਵੇਗਾ ਅਰਥਾਤ ਉਧਾਰ ਕਰ ਦੇਵੇਗਾ।

## ਸਫਲ ਜੀਵਨੁ; ਸਫਲੁ ਤਾ ਕਾ ਸੰਗੁ ॥

ਉਹਨਾਂ ਦਾ ਜੀਵਨ (ਸਫਲ) ਸਹਿਤ ਗਿਆਨ ਫਲ ਦੇ ਹੈ ਅਤੇ (ਤਾ ਕਾ) ਉਹਨਾਂ ਦਾ ਸੰਗ ਕਰਨਾ ਵੀ (ਸਫਲੁ) ਸਫਲਾ ਹੈ।

## ਜਾ ਕੈ ਮਨਿ; ਲਾਗਾ ਹਰਿ ਰੰਗੁ ॥

(ਜਾ ਕੈ) ਜਿੰਨ੍ਹਾਂ ਦੇ ਮਨ ਵਿਚ ਹਰੀ ਦਾ (ਰੰਗੁ) ਪ੍ਰੇਮ (ਲਾਗਾ) ਲੱਗ ਗਿਆ ਹੈ।

## ਜੈ ਜੈ ਸਬਦੁ; ਅਨਾਹਦੁ ਵਾਜੈ ॥

ਜਿਸ ਦੇ ਅੰਦਰ ਅਨਾਹਦ ਸਬਦ (ਵਾਜੈ) ਵੱਜ ਆਉਂਦਾ ਹੈ ਭਾਵ ਵਾਹਿਗੁਰੂ ਦੇ ਸ਼ਬਦ ਦਾ ਇਕ ਰਸ ਉਚਾਰਨ ਹੁੰਦਾ ਹੈ। ਸਾਰੀ ਦੁਨੀਆਂ ਉਸਦਾ (ਜੈ ਜੈ) ਜੈ ਜੈਕਾਰ ਕਰਨ ਲੱਗ ਜਾਂਦੀ ਹੈ। **ਵਾ:** ਉਹ ਪੁਰਸ਼ ਮਨ, ਇੰਦ੍ਰੀਆਂ ਦੇ ਵਿਸ਼ੇ ਆਦਿਕਾਂ ਨੂੰ (ਜੈ) ਜਿੱਤ ਕੇ ਸਾਰੀ ਦੁਨੀਆਂ ਵਿਚ (ਜੈ) ਜਿੱਤ ਵਾਲਾ ਹੋ ਜਾਂਦਾ ਹੈ।

**ਜੈ ਜੈ ਕਾਰੁ ਭਇਆ ਜਗ ਅੰਤਰਿ ਲਾਥੇ ਸਗਲ ਵਿਸੂਰੇ ॥** *(ਅੰਗ : ੭੮੩)*

**ਅਥਵਾ :** ਸਬਦ ਰੂਪ ਬ੍ਰਹਮ ਦੇ (ਅਨਾਹਦੁ) ਇਕ ਰਸ ਉਚਾਰਨ ਤੋਂ ਜੈ ਜੈ ਦੇ (ਵਾਜੈ) ਵਾਜੇ ਅੰਦਰੋਂ (ਵਾਜੈ) ਵੱਜ ਆਉਂਦੇ ਹਨ ਭਾਵ ਪ੍ਰਗਟ ਹੋ ਆਉਂਦੇ ਹਨ।

**ਅਥਵਾ :** (ਅਨਾਹਦੁ) ਹੱਦ ਤੋਂ ਰਹਿਤ (ਸਬਦੁ) ਬ੍ਰਹਮ ਜਿੰਨ੍ਹਾਂ ਦੇ ਅੰਦਰ (ਵਾਜੈ) ਪ੍ਰਗਟ ਹੋ ਜਾਂਦਾ ਹੈ, ਉਹਨਾਂ ਦੀ ਲੋਕ-ਪ੍ਰਲੋਕ ਵਿਚ ਜੈ ਜੈਕਾਰ ਹੁੰਦੀ ਹੈ, **ਵਾ:** ਉਹ ਇਸ ਦੁਨੀਆਂ ਨੂੰ ਵੀ ਜਿੱਤ ਲੈਂਦੇ ਹਨ ਅਤੇ ਜਮ ਲੋਕ ਨੂੰ ਵੀ ਜਿੱਤ ਲੈਂਦੇ ਹਨ।

**ਅਥਵਾ :** ਜਿਹੜੇ ਅਕਾਲ ਪੁਰਖ ਦੇ ਸ਼ਬਦ ਨੂੰ (ਅਨਾਹਦੁ) ਇਕ ਰਸ (ਵਾਜੈ) ਵਜਾਉਂਦੇ ਭਾਵ ਉਚਾਰਦੇ ਹਨ, ਕਦੇ ਭੁੱਲਣ ਨਹੀਂ ਦਿੰਦੇ। ਉਹਨਾਂ ਦੇ ਪ੍ਰੇਮ ਨਾਲ ਕੀਤੇ ਸਿਮਰਨ ਨੂੰ ਵਾਹਿਗੁਰੂ ਜੀ ਆਪ ਸੁਣਦੇ ਹਨ।

**ਅਥਵਾ :** ਜੋ (ਅਨਾਹਦੁ) ਹੱਦ ਤੋਂ ਰਹਿਤ (ਸਬਦੁ) ਬ੍ਰਹਮ ਦਾ ਜੈ ਜੈਕਾਰ (ਵਾਜੈ) ਉਚਾਰਦਾ ਹੈ।

## ਸੁਨਿ ਸੁਨਿ ਅਨਦ ਕਰੇ; ਪ੍ਰਭੁ ਗਾਜੈ ॥

ਉਹ (ਪ੍ਰਭੁ) ਪ੍ਰਮੇਸਰ ਆਪਣਾ ਜਸ ਸੁਣ ਕੇ ਉਸ ਨੂੰ (ਅਨਦ) ਅਨੰਦ ਦੇ ਸਹਿਤ (ਕਰੇ) ਕਰ ਦਿੰਦਾ ਹੈ ਅਤੇ ਉਸ ਦੇ ਹਿਰਦੇ ਅੰਦਰ (ਗਾਜੈ) ਪ੍ਰਗਟ ਹੋ ਆਉਂਦਾ ਹੈ।

**ਅਥਵਾ :** ਜਿਹੜੇ ਪ੍ਰਮੇਸਰ ਦੇ ਜਸ ਨੂੰ (ਸੁਨਿ) ਸਤ ਸਾਸ਼ਤਰਾਂ ਦੁਆਰਾ (ਸੁਨਿ) ਸ਼ਰਧਾ ਤੇ ਭਰੋਸੇ ਰੂਪ ਕੰਨਾਂ ਦੁਆਰਾ **ਵਾ:** ਵਿਚਾਰ ਰੂਪ ਕੰਨਾਂ ਦੁਆਰਾ ਸੁਣਦੇ ਹਨ, ਉਹਨਾਂ ਦੇ ਤਾਈਂ ਅਕਾਲ ਪੁਰਖ ਜੀ (ਅਨਦ) ਅਨੰਦ ਪਰਗਟ (ਕਰੇ) ਕਰ ਦਿੰਦੇ ਹਨ ਅਤੇ ਉਹਨਾਂ ਦੇ ਅੰਦਰੋਂ ਹੀ (ਗਾਜੈ) ਪ੍ਰਗਟ ਹੋ ਆਉਂਦੇ ਹਨ।

**ਅਥਵਾ :** ਜਿਹੜਾ ਪ੍ਰਮੇਸਰ ਦੇ ਜਸ ਨੂੰ ਅਨੰਦ ਦੇ ਸਹਿਤ ਸੁਣ-ਸੁਣ ਕੇ (ਪ੍ਰਭੁ) ਪ੍ਰਮੇਸਰ ਨੂੰ (ਗਾਜੈ) ਗੱਜ ਕੇ ਉਚਾਰਨ (ਕਰੇ) ਕਰਦਾ ਹੈ, ਉਸ ਦੇ ਅੰਦਰ ਵਾਹਿਗੁਰੂ (ਗਾਜੈ) ਪਰਗਟ ਹੋ ਜਾਂਦਾ ਹੈ।

**ਉਪਰੋਕਤ ਦੋ ਪੰਕਤੀਆਂ ਦਾ ਅੰਨਵੈ ਰੀਤੀ ਅਨੁਸਾਰ ਅਰਥ :**

**ਜੈ ਜੈ ਸਬਦੁ; ਅਨਾਹਦੁ ਵਾਜੈ ॥ ਸੁਨਿ ਸੁਨਿ ਅਨਦ ਕਰੇ; ਪ੍ਰਭੁ ਗਾਜੈ ॥**

ਜੋ (ਜੈ ਜੈ) ਜੈ ਜੈਕਾਰ ਕਰਕੇ (ਪ੍ਰਭੁ) ਪ੍ਰਮੇਸਰ ਦਾ (ਗਾਜੈ) ਉਚਾਰਨ ਕਰਦਾ ਹੈ ਤੇ ਮਨ ਦੁਆਰਾ (ਸੁਨਿ ਸੁਨਿ) ਸੁਣ-ਸੁਣ ਕੇ (ਅਨਦ) ਅਨੰਦ ਪ੍ਰਾਪਤ ਕਰਦਾ ਹੈ। ਉਸ ਦੇ ਅੰਦਰ (ਅਨਾਹਦੁ) ਹੱਦ ਤੋਂ ਰਹਿਤ (ਸਬਦੁ) ਬ੍ਰਹਮ (ਵਾਜੈ) ਪ੍ਰਗਟ ਹੋ ਆਉਂਦਾ ਹੈ।

## ਪ੍ਰਗਟੇ ਗੁਪਾਲ; ਮਹਾਂਤ ਕੈ ਮਾਥੇ ॥

ਜੋ (ਮਹਾਂਤ) ਮਹੱਤ ਭਾਵ ਵੱਡਿਆਂ ਤੋਂ ਵੱਡੇ (ਗੁਪਾਲ) ਪ੍ਰਿਥਵੀ ਦੇ ਪਾਲਕ ਪ੍ਰਮੇਸਰ ਦਾ ਸਿਮਰਨ ਕਰਨ ਵਾਲੇ ਪੂਜਨੀਕ (ਮਹਾਂਤ) ਮਹਾਤਮਾ ਹਨ। ਉਹਨਾਂ ਦੇ (ਮਾਥੇ) ਮੱਥੇ ਭਾਵ ਅੰਤਹਕਰਣ ਵਿਚ ਪ੍ਰਮੇਸਰ ਪ੍ਰਗਟ ਹੋ ਆਉਂਦਾ ਹੈ। **ਵਾ:** ਜਿੰਨ੍ਹਾਂ ਦੇ ਮੱਥੇ ਦੇ (ਮਹਾਂਤ) ਵੱਡੇ ਕਰਮ ਹਨ, ਉਹਨਾਂ ਦੇ ਤਾਈਂ (ਗੁਪਾਲ) ਪ੍ਰਮੇਸਰ ਪ੍ਰਗਟ ਹੋ ਆਇਆ ਹੈ।

## ਨਾਨਕ; ਉਧਰੇ ਤਿਨ ਕੈ ਸਾਥੇ ॥੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਤਿਨ) ਉਹਨਾਂ (ਕੈ) ਦੇ (ਸਾਥੇ) ਨਾਲ ਸੰਗ ਕਰਨ ਵਾਲੇ ਵੀ (ਉਧਰੇ) ਮੁਕਤ ਹੋ ਗਏ ਹਨ।

## ਸਰਨਿ ਜੋਗੁ ਸੁਨਿ; ਸਰਨੀ ਆਏ ॥

ਜਿਹੜੇ ਇਸ ਪ੍ਰਕਾਰ ਗੁਰਾਂ ਦੁਆਰਾ ਸੁਣ ਕਰਕੇ ਆਪ ਜੀ ਦੀ (ਸਰਨੀ) ਸ਼ਰਨ ਵਿਚ (ਆਏ) ਆ ਗਏ ਹਨ ਕਿ ਅਕਾਲ ਪੁਰਖ ਸ਼ਰਨ ਵਿਚ ਆਇਆ ਨੂੰ ਰੱਖਣ ਦੇ ਯੋਗ ਹੈ।

## ਕਰਿ ਕਿਰਪਾ; ਪ੍ਰਭ ਆਪ ਮਿਲਾਏ ॥

ਹੇ ਪ੍ਰਭੂ ! ਆਪ ਜੀ ਨੇ ਉਹਨਾਂ ਤੇ ਕਿਰਪਾ ਦ੍ਰਿਸ਼ਟੀ ਕਰਕੇ ਉਹਨਾਂ ਨੂੰ ਆਪਣੇ ਨਾਲ (ਮਿਲਾਏ) ਮੇਲ ਲਿਆ ਹੈ।

## ਮਿਟਿ ਗਏ ਬੈਰ; ਭਏ ਸਭ ਰੇਨ ॥

ਉਹਨਾਂ ਦੇ ਸਾਰੇ (ਬੈਰ) ਵੈਰ ਕਰਨ ਵਾਲੇ ਵੀ ਮਿਟ ਗਏ ਹਨ ਅਤੇ ਉਹਨਾਂ ਦੇ ਚਰਨਾਂ ਦੀ ਧੂੜ ਹੋ ਗਏ ਹਨ।

**ਅਥਵਾ :** ਉਹਨਾਂ ਦੇ ਅੰਦਰੋਂ ਸਾਰੇ ਵੈਰ ਵਿਰੋਧ ਮਿਟ ਗਏ ਹਨ ਅਤੇ ਉਹ ਸਾਰਿਆਂ ਦੀ (ਰੇਨ) ਧੂੜ ਹੋ ਗਏ ਹਨ।

## ਅੰਮ੍ਰਿਤ ਨਾਮੁ; ਸਾਧਸੰਗਿ ਲੈਨ ॥

ਜਿਹੜੇ (ਅੰਮ੍ਰਿਤ) ਮ੍ਰਿਤੂ ਤੋਂ ਰਹਿਤ ਭਾਵ ਅਮਰ ਕਰਨ ਵਾਲੇ ਅੰਮ੍ਰਿਤ ਨਾਮ ਨੂੰ (ਸਾਧਸੰਗਿ) ਸਾਧ ਸੰਗਤ ਵਿਚ (ਲੈਨ) ਲੈਣਾ ਕਰਦੇ ਹਨ।

## ਸੁਪ੍ਰਸੰਨ; ਭਏ ਗੁਰਦੇਵ ॥

ਜਿੰਨ੍ਹਾਂ 'ਤੇ (ਗੁਰਦੇਵ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ (ਸੁ+ਪ੍ਰਸੰਨ) (ਸੁ) ਭਲੀ ਪ੍ਰਕਾਰ ਪ੍ਰਸੰਨ (ਭਏ) ਹੋਏ ਹਨ।

## ਪੂਰਨ ਹੋਈ; ਸੇਵਕ ਕੀ ਸੇਵ ॥

ਉਹਨਾਂ ਸੇਵਕਾਂ (ਕੀ) ਦੀ ਭਾਉ-ਭਗਤੀ ਰੂਪ (ਸੇਵ) ਟਹਿਲ, ਪੂਰਨ ਹੋਈ ਹੈ ਭਾਵ ਸਿਰੇ ਚੜ੍ਹੀ ਹੈ। ਅਰਥਾਤ ਉਸ ਸੇਵਾ ਨੇ ਉਹਨਾਂ ਦੇ ਤਾਈਂ ਬ੍ਰਹਮ ਗਿਆਨ ਦੀ ਪ੍ਰਾਪਤੀ ਕਰਵਾ ਦਿੱਤੀ ਹੈ।

## ਆਲ ਜੰਜਾਲ; ਬਿਕਾਰ ਤੇ ਰਹਤੇ ॥

ਉਹ ਪੁੱਤ-ਪੋਤਰੇ ਆਦਿਕ (ਆਲ) ਔਲਾਦਾਂ ਦੇ ਜੰਜਾਲਾਂ ਤੋਂ **ਵਾ:** ਆਪ ਦੇ (ਆਲ) ਘਰ ਦੇ ਪੁੱਤ-ਪੋਤਰੇ ਤੇ ਦੋਹਤੇ ਆਦਿਕਾਂ ਦੇ ਜੰਜਾਲਾਂ ਤੋਂ **ਵਾ:** ਸਰੀਰ ਰੂਪ (ਆਲ) ਘਰ ਦੇ (ਜੰਜਾਲ) ਬੰਧਨਾਂ ਤੋਂ **ਵਾ:** ਸੰਸਾਰ ਰੂਪ (ਆਲ) ਘਰ ਦੇ (ਜੰਜਾਲ) ਬੰਧਨਾਂ ਤੋਂ **ਵਾ:** (ਆਲ) ਸਮੂਹ (ਜੰਜਾਲ) ਬੰਧਨਾਂ ਅਤੇ ਵਿਕਾਰਾਂ ਤੋਂ (ਰਹਤੇ) ਰਹਿਤ ਹੋ ਗਏ ਹਨ।

## ਰਾਮ ਨਾਮ ਸੁਨਿ; ਰਸਨਾ ਕਹਤੇ ॥

ਜੋ ਹਰ ਵਕਤ (ਰਾਮ) ਪ੍ਰਮੇਸਰ ਦੇ ਨਾਮ ਨੂੰ (ਸੁਨਿ) ਸਰਵਣ ਕਰਦੇ ਹਨ ਅਤੇ ਰਸਨਾ ਨਾਲ (ਕਹਤੇ) ਉਚਾਰਦੇ ਹਨ।

## ਕਰਿ ਪ੍ਰਸਾਦੁ; ਦਇਆ ਪ੍ਰਭਿ ਧਾਰੀ ॥

ਜਦੋਂ ਸਤਿਗੁਰੂ ਸਾਹਿਬ ਜੀ ਨੇ (ਪ੍ਰਸਾਦੁ) ਕਿਰਪਾ ਕੀਤੀ ਤਾਂ ਉਦੋਂ (ਪ੍ਰਭਿ) ਵਾਹਿਗੁਰੂ ਨੇ ਵੀ ਦਿਆਲਤਾ (ਧਾਰੀ) ਧਾਰ ਦਿੱਤੀ। **ਵਾ:** ਜਦੋਂ (ਪ੍ਰਸਾਦੁ) ਕਿਰਪਾ ਕਰਨ ਵਾਲੇ ਪ੍ਰਮੇਸਰ ਨੇ ਦਿਆਲਤਾ ਧਾਰੀ।

## ਨਾਨਕ ਨਿਬਹੀ; ਖੇਪ ਹਮਾਰੀ ॥੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਤਾਂ (ਹਮਾਰੀ) ਸਾਡੀ ਭਾਉ ਭਗਤੀ ਰੂਪ (ਖੇਪ) ਪੂੰਜੀ **ਵਾ:** ਮਨੁੱਖਾ ਜਨਮ ਰੂਪ (ਖੇਪ) ਪੂੰਜੀ ਸਿਰ ਤੋੜ (ਨਿਬਹੀ) ਨਿਭ ਗਈ। **ਵਾ:** ਸ੍ਰੀ ਸੁਖਮਨੀ ਸਾਹਿਬ ਰੂਪ (ਖੇਪ) ਪੂੰਜੀ ਜੋ ਜੀਵਾਂ ਦੇ ਉਧਾਰ ਵਾਸਤੇ ਸਵਾਸ-ਸਵਾਸ ਦਾ ਭਜਨ ਤਿਆਰ ਕੀਤਾ ਹੈ, **ਵਾ:** ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰੂਪ ਪੂੰਜੀ **ਵਾ:** ਸ੍ਰੀ ਹਰਿਮੰਦਰ ਸਾਹਿਬ ਜੀ ਦੀ ਸੇਵਾ ਰੂਪ ਪੂੰਜੀ ਪੂਰੀ ਹੋਣ ਰੂਪ ਸਿਰੇ ਤੱਕ (ਨਿਬਹੀ) ਨਿਭ ਗਈ ਹੈ।

## ਪ੍ਰਭ ਕੀ ਉਸਤਤਿ; ਕਰਹੁ ਸੰਤ ਮੀਤ ॥

ਸਤਿਗੁਰੂ ਸਾਹਿਬ ਜੀ ਸਿੱਖਿਆ ਦਿੰਦੇ ਹਨ ਕਿ ਹੇ ਪਿਆਰੇ (ਮੀਤ) ਮਿੱਤਰ ਤੇ ਸੰਤ ਜਨੋਂ! ਹਰ ਵਕਤ (ਪ੍ਰਭ) ਵਾਹਿਗੁਰੂ (ਕੀ) ਦੀ ਉਸਤਤ ਕਰਦੇ ਰਿਹਾ ਕਰੋ।

## ਸਾਵਧਾਨ; ਏਕਾਗਰ ਚੀਤ ॥

ਸਾਵਧਾਨ ਹੋ ਕੇ (ਏਕ+ਆਗਰ) ਇਕ ਵਾਹਿਗੁਰੂ ਦੇ (ਆਗਰ) ਅੱਗੇ ਭਾਵ ਸਨਮੁਖ (ਚੀਤ) ਚਿੱਤ ਨੂੰ ਜੋੜ ਕੇ ਉਸਦੀ ਸਿਫਤ ਕਰੋ। ਉਸਤਤ ਕਰਨ ਵੇਲੇ ਮੂੜ੍ਹ ਬਿਰਤੀ ਨਹੀ ਰੱਖਣੀ ਚਾਹੀਦੀ।

**ਮੂੜ੍ਹ ਬਿਰਤੀ** : ਮੂੜ੍ਹ ਬਿਰਤੀ ਵਾਲੇ ਵਿਖਈ ਪੁਰਸ਼ ਹੁੰਦੇ ਹਨ, ਉਹਨਾਂ ਦੇ ਅੰਦਰ ਵਿਸ਼ਿਆਂ ਦੀ ਇੱਛਾ ਬਣੀ ਹੀ ਰਹਿੰਦੀ ਹੈ। ਭਾਵ ਉਹ ਖਾਣ-ਪੀਣ ਅਤੇ ਕੁਝ ਨਾ ਕੁਝ ਪ੍ਰਾਪਤ ਕਰਨ ਵਿਚ ਲੱਗੇ ਹੀ ਰਹਿੰਦੇ ਹਨ।

**ਪਾਮਰ ਬਿਰਤੀ** : ਜਿਹੜੇ ਪਾਮਰ ਪੁਰਖ ਹੁੰਦੇ ਹਨ, ਉਹਨਾਂ ਦੀ ਬਿਰਤੀ ਮੱਸਿਆ ਦੀ ਰਾਤ ਵਾਂਗ ਹੁੰਦੀ ਹੈ ਤੇ ਘੋਰ ਪਾਪਾਂ ਵਿਚ ਖਚਤ ਰਹਿੰਦੀ ਹੈ। ਉਹਨਾਂ ਦੇ ਅੰਦਰ ਅਗਿਆਨ ਹੁੰਦਾ ਹੈ।

**ਵਿਖਿਪਤ ਬਿਰਤੀ** : ਜਿਹੜੇ ਜਗਿਆਸੂ ਹੁੰਦੇ ਹਨ, ਉਹਨਾਂ ਦੀ ਬਿਰਤੀ ਵਿਖਛਿਪਤ ਹੁੰਦੀ ਹੈ ਭਾਵ ਵਿਖੇਪ ਦੇ ਸਹਿਤ ਹੁੰਦੀ ਹੈ। ਭਾਵ ਕਦੇ ਕਦੇ ਚਿੱਤ ਟਿੱਕ ਜਾਂਦਾ ਹੈ ਤੇ ਕਦੇ ਉੱਕਾ ਹੀ ਨਹੀ ਟਿਕਦਾ। ਕਦੇ ਚਿੱਤ ਵਿਚ ਪ੍ਰਕਾਸ਼ ਹੋ ਜਾਂਦਾ ਹੈ, ਕਦੇ ਕਾਲੀ ਬੋਲ਼ੀ ਰਾਤ ਵਰਗੀ ਹਾਲਤ ਹੋ ਜਾਂਦੀ ਹੈ, ਕਦੇ ਸੂਰਜ ਦੇ ਚੜ੍ਹਨ ਵਾਂਗ ਰੋਸ਼ਨੀ ਭਾਸਣ ਲੱਗ ਜਾਂਦੀ ਹੈ। ਇਸ ਪ੍ਰਕਾਰ ਜਗਿਆਸੂ ਦੀ ਬਿਰਤੀ ਵਿਖੇਪ ਦੇ ਸਹਿਤ ਹੁੰਦੀ ਹੈ।

**ਅਨੁਰੁਧ ਬਿਰਤੀ** : ਜਿਹੜੇ ਜੋਗੀ ਹੁੰਦੇ ਹਨ, ਉਹਨਾਂ ਦੀ ਅਨੁਰੁਧ ਬਿਰਤੀ ਹੁੰਦੀ ਹੈ। ਜੋਗੀ ਆਪਣੇ ਸੰਕਲਪ ਨਾਲ ਚਿੱਤ ਦੀ ਬਿਰਤੀ ਨੂੰ ਨਿਰੰਤਰ ਇਕ ਰਸ ਰੋਕ ਲੈਂਦੇ ਹਨ।

**ਇਕਾਗਰ ਬਿਰਤੀ** : ਜਿਹੜੇ ਬ੍ਰਹਮ ਗਿਆਨੀ ਹੁੰਦੇ ਹਨ, ਉਹਨੀਂ ਦੀ ਬਿਰਤੀ ਇਕਾਗਰ ਹੁੰਦੀ ਹੈ। ਇਕ ਅਦ੍ਵੈਤ ਰੂਪ ਬ੍ਰਹਮ ਅੱਗੇ ਜੁੜੀ ਰਹਿੰਦੀ ਹੈ। ਜਿੰਨ੍ਹਾਂ ਦੇ ਅੰਦਰ ਹੋਰ ਕਿਸੇ ਪ੍ਰਕਾਰ ਦਾ ਕੋਈ ਫੁਰਨਾ ਨਹੀਂ ਫੁਰਦਾ, ਉਹ ਸਾਵਧਾਨ ਪੁਰਖ ਹਨ। ਸੋ ਇੱਥੇ ਸਤਿਗੁਰੂ ਸਾਹਿਬ ਜੀ ਨੇ ਬ੍ਰਹਮ ਬੇਤੇ ਦੀ ਬਿਰਤੀ ਕਹੀ ਹੈ।

## ਸੁਖਮਨੀ ਸਹਜ; ਗੋਬਿੰਦ ਗੁਨ ਨਾਮ ॥

ਹੇ ਭਾਈ! ਜੋ ਸੁੱਖਾਂ ਦੀ ਮਣੀ ਰੂਪ ਇਹ ਸੁਖਮਨੀ ਸਾਹਿਬ ਬਾਣੀ ਹੈ, ਇਸ ਦੇ ਵਿਚ (ਸਹਜ) ਸਹਿਜੇ ਹੀ (ਗੋਬਿੰਦ) ਪ੍ਰਮੇਸਰ ਦੇ (ਗੁਨ) ਗੁਣ ਤੇ ਨਾਮ ਕਥਨ ਕੀਤੇ ਹੋਏ ਹਨ।

## ਜਿਸੁ ਮਨਿ ਬਸੈ; ਸੁ ਹੋਤ ਨਿਧਾਨ ॥

ਜਿਸਦੇ ਮਨ ਵਿਚ ਇਹ ਸੁਖਮਨੀ ਸਾਹਿਬ ਬਾਣੀ (ਬਸੈ) ਵੱਸ ਜਾਵੇਗੀ, (ਸੁ) ਉਹ ਨਿਧੀਆਂ ਦਾ ਘਰ (ਹੋਤ) ਹੋ ਜਾਵੇਗਾ, **ਵਾ:** (ਨਿਧਾਨ) ਸਾਰਿਆਂ ਗੁਣਾਂ ਦਾ ਖਜ਼ਾਨਾ ਬਣ ਜਾਵੇਗਾ।

## ਸਰਬ ਇਛਾ; ਤਾ ਕੀ ਪੂਰਨ ਹੋਇ ॥

ਇਸ ਅੰਮ੍ਰਿਤ ਰੂਪ ਬਾਣੀ ਦੇ ਮਨ ਵਿਚ ਵੱਸਣ ਨਾਲ (ਤਾ) ਉਸ ਪੁਰਖ ਦੀਆਂ (ਸਰਬ) ਸਾਰੀਆਂ ਇੱਛਾਂ ਪੂਰਨ (ਹੋਇ) ਹੋ ਜਾਣਗੀਆਂ।

## ਪ੍ਰਧਾਨ ਪੁਰਖੁ; ਪ੍ਰਗਟੁ ਸਭ ਲੋਇ ॥

ਉਹ ਮਹਾਤਮਾ ਪੁਰਖ ਸ਼ਬਦ, ਸਪਰਸ਼ ਆਦਿਕ ਵਿਸ਼ਿਆਂ ਅਤੇ ਕਾਮ, ਕ੍ਰੋਧ ਆਦਿਕ ਪੰਜਾਂ ਵਿਕਾਰਾਂ ਨੂੰ

ਰੋਕ ਕੇ ਕੁਲ ਦੁਨੀਆਂ ਵਿਚ ਪ੍ਰਧਾਨ ਭਾਵ ਮੁਖੀ ਹੋਵੇਗਾ ਅਤੇ (ਸਭ) ਸਾਰਿਆਂ (ਲੋਇ) ਲੋਕਾਂ ਵਿਚ (ਪ੍ਰਗਟੁ) ਪਰਗਟ ਹੋਵੇਗਾ।

**ਅਥਵਾ :** ਉਹਨਾਂ ਨੂੰ (ਸਭ) ਸਾਰਿਆਂ (ਲੋਇ) ਲੋਕਾਂ ਵਿਚ ਪ੍ਰਧਾਨ ਪੁਰਖ ਪ੍ਰਮੇਸਰ ਦਾ ਸਰੂਪ, (ਪ੍ਰਗਟੁ) ਪਰਗਟ ਹੋ ਜਾਏਗਾ।

## ਸਭ ਤੇ ਊਚ; ਪਾਏ ਅਸਥਾਨੁ ॥

ਉਹ (ਸਭ) ਸਾਰਿਆਂ ਨਾਲੋਂ (ਊਚ) ਉੱਚੇ ਤੁਰੀਆ ਪਦ ਰੂਪ (ਅਸਥਾਨੁ) ਥਾਂ ਨੂੰ (ਪਾਏ) ਪ੍ਰਾਪਤ ਕਰ ਲਵੇਗਾ।

## ਬਹੁਰਿ ਨ ਹੋਵੈ; ਆਵਨ ਜਾਨੁ ॥

ਜਿਹੜਾ ਇਸ ਬਾਣੀ ਨੂੰ ਪੜ੍ਹ ਕੇ ਆਪਣੇ ਨਿੱਜ ਸਰੂਪ ਨਾਲ ਜੁੜ ਜਾਵੇਗਾ, ਉਸ ਦਾ ਫਿਰ ਮਾਤਾ ਦੇ ਗਰਭ ਦੁਆਰਾ ਜਨਮ ਧਾਰ ਕੇ (ਆਵਨ) ਆਉਣ ਤੇ ਮਰ ਕੇ ਮੌਤ ਦੇ ਮੂੰਹ ਵਿੱਚ (ਜਾਨੁ) ਜਾਣਾ ਨਹੀਂ ਹੋਵੇਗਾ।

## ਹਰਿ ਧਨੁ; ਖਾਟਿ ਚਲੈ ਜਨੁ ਸੋਇ ॥

(ਸੋਇ) ਉਹ (ਜਨੁ) ਪੁਰਖ ਇਸ ਸੰਸਾਰ ਵਿਚੋਂ ਹਰੀ ਦੇ ਨਾਮ ਰੂਪ ਧਨ ਦੀ ਖੱਟੀ ਨੂੰ (ਖਾਟਿ) ਖੱਟ ਕੇ ਭਾਵ ਕਮਾ ਕੇ (ਚਲੈ) ਚੱਲਦਾ ਹੈ ਅਤੇ ਫਿਰ ਉਹ ਹੀ ਪਰਮਾਰਥ ਦੇ ਅਨੰਦ ਰੂਪ ਲਾਭ ਨੂੰ ਪ੍ਰਾਪਤ ਕਰਦਾ ਹੈ।

## ਨਾਨਕ; ਜਿਸਹਿ ਪਰਾਪਤਿ ਹੋਇ ॥੫॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿੰਨ੍ਹਾਂ ਨੂੰ ਗੁਰਾਂ ਦੁਆਰਾ ਨਾਮ ਰੂਪ ਧਨ ਪ੍ਰਾਪਤ (ਹੋਇ) ਹੋ ਜਾਂਦਾ ਹੈ।

**ਪ੍ਰਸ਼ਨ :** ਮਹਾਰਾਜ! ਜਿਹੜੇ ਇਕ ਚਿੱਤ ਹੋ ਕੇ ਸ੍ਰੀ ਸੁਖਮਨੀ ਸਾਹਿਬ ਜੀ ਦਾ ਪਾਠ ਕਰਨਗੇ, ਉਹਨਾਂ ਨੂੰ ਕੀ-ਕੀ ਫਲ ਪ੍ਰਾਪਤ ਹੋਵੇਗਾ?

## ਖੇਮ ਸਾਂਤਿ; ਰਿਧਿ ਨਵ ਨਿਧਿ ॥

**ਉੱਤਰ :** ਉਸ ਦੇ ਤਾਈਂ (ਖੇਮ) ਰੱਖਿਆ, (ਸਾਂਤਿ) ਸਾਰੀਆਂ ਵਾਸ਼ਨਾਵਾਂ ਦਾ ਅਭਾਵ ਹੋਣ ਰੂਪ ਸ਼ਾਂਤੀ, (ਰਿਧਿ) ਅੰਨ ਦੀ ਅਤੋਟਤਾ, (ਨਵ ਨਿਧਿ) ਅਸਨ, ਬਸਨ ਆਦਿਕ ਨੌਂ ਨਿਧੀਆਂ ਆਦਿਕ ਸਭ ਕੁਝ ਪ੍ਰਾਪਤ ਹੋ ਜਾਵੇਗਾ।

**ਰਿਧਿ ਸਿਧਿ ਬੁਧਿ ਗਿਆਨੁ ਗੁਰੂ ਤੇ ਪਾਇਆ ਮੁਕਤਿ ਪਦਾਰਥੁ ਸਰਣਿ ਪਇਆ ॥** *(ਅੰਗ : ੯੦੭)*

## ਬੁਧਿ ਗਿਆਨੁ; ਸਰਬ ਤਹ ਸਿਧਿ ॥

ਉਸ ਦੀ (ਬੁਧਿ) ਬੁੱਧੀ ਗਿਆਨ ਵਾਲੀ ਹੋਵੇਗੀ, **ਵਾ:** ਉਸ ਨੂੰ (ਬੁਧਿ ਗਿਆਨੁ) ਗਿਆਨ ਸਰੂਪ ਦਾ ਬੋਧ ਹੋਵੇਗਾ ਅਤੇ (ਤਹ) ਉਸ ਦੇ ਤਾਈਂ ਸਾਰੀਆਂ ਅਠਾਰਾਂ (ਸਿਧਿ) ਸਿਧੀਆਂ **ਵਾ:** (ਸਰਬ ਸਿਧਿ) ਸਾਰੀਆਂ ਮੁਕਤੀਆਂ ਪ੍ਰਾਪਤ ਹੋਣਗੀਆਂ।

## ਬਿਦਿਆ ਤਪੁ; ਜੋਗੁ ਪ੍ਰਭ ਧਿਆਨੁ ॥

ਉਸਦੇ ਅੰਦਰ ਸਾਰੀਆਂ ਹੀ (ਬਿਦਿਆ) ਵਿਦਿਆ ਦਾ ਗਿਆਨ ਸਫੁਰਨ ਹੋ ਜਾਵੇਗਾ ਭਾਵ ਦੁਨੀਆਂ ਉੱਤੇ ਜਿਤਨੀਆਂ ਵੀ ਬ੍ਰਹਮ ਵਿਦਿਆ, ਜੋਗ ਵਿਦਿਆ, ਤੰਤਰ ਵਿਦਿਆ, ਸ਼ਾਸਤਰ ਵਿਦਿਆ ਆਦਿਕ ਵਿਦਿਆ ਹਨ। ਉਹਨਾਂ ਨੂੰ ਸਾਰੀਆਂ ਹੀ ਆ ਜਾਣਗੀਆਂ। (ਤਪੁ) ਧੂਣੀਆਂ ਨੂੰ ਤਪਾਉਣ ਤੇ ਜਲ ਧਾਰੇ

ਕਰਨ ਰੂਪ ਤਾਮਸੀ ਤਪ, ਇੰਦ੍ਰੀਆਂ ਦਾ ਨਿਰੋਧ ਕਰਨ ਰੂਪ ਰਾਜਸੀ ਤਪ ਅਤੇ ਚਿਤ ਦੀ ਇਕਾਗਰਤਾ ਰੂਪ ਸਾਂਤਕੀ ਤਪ ਆਦਿਕ ਸਾਰੇ ਤਪ ਵੀ ਉਹਨਾਂ ਨੂੰ ਪ੍ਰਾਪਤ ਹੋ ਜਾਣਗੇ। (ਜੋਗੁ) ਮੰਤ੍ਰ ਜੋਗ, ਲੈ ਜੋਗ, ਹਠ ਜੋਗ, ਰਾਜ ਜੋਗ ਆਦਿਕ ਸਾਰੇ ਜੋਗ ਵੀ ਪ੍ਰਾਪਤ ਹੋ ਜਾਣਗੇ। (ਪ੍ਰਭ ਧਿਆਨੁ) ਅਤੇ ਉਹਨਾਂ ਦੇ ਅੰਦਰ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਦਾ ਧਿਆਨ ਜੁੜ ਜਾਵੇਗਾ ਭਾਵ ਉਹ ਪ੍ਰਮੇਸਰ ਨੂੰ ਸਾਰੇ ਥਾਂ ਵਿਆਪਕ ਜਾਣ ਕੇ ਧਿਆਉਣਗੇ।

## ਅੰਗ : ੨੯੬

### ਗਿਆਨੁ ਸ੍ਰੇਸਟ; ਊਤਮ ਇਸਨਾਨੁ ॥

ਪਦਾਰਥਕ ਗਿਆਨ, ਸਮਵਾਯ ਗਿਆਨ, ਸੰਬੰਧ ਗਿਆਨ ਆਦਿਕ ਸਾਰਿਆਂ ਗਿਆਨਾਂ ਵਿਚੋਂ ਪਰਮਾਰਥ ਦੇ ਸਰੂਪ ਦਾ ਸ੍ਰੇਸਟ ਅਪਰੋਖ ਗਿਆਨ ਉਹਨਾਂ ਦੇ ਤਾਈਂ ਪ੍ਰਾਪਤ ਹੋਵੇਗਾ ਅਤੇ ਤੈਨੂੰ ਸਾਰੇ ਤੀਰਥਾਂ ਦੇ ਇਸ਼ਨਾਨਾਂ ਤੋ ਵੀ (ਊਤਮ) ਉੱਤਮ ਇਸ਼ਨਾਨ ਪ੍ਰਾਪਤ ਹੋਵੇਗਾ। ਜਿਵੇਂ *ਪਰੂਰਵ ਰਾਜੇ ਨੂੰ ਪ੍ਰਾਪਤ ਹੋਇਆ ਸੀ। **ਵਾ:** (ਊਤਮ ਇਸਨਾਨੁ) ਗਿਆਨ ਰੂਪ (ਊਤਮ) ਸ੍ਰੇਸਟ ਇਸ਼ਨਾਨ ਪ੍ਰਾਪਤ ਹੋਵੇਗਾ।

**ਨੋਟ :** ਚਾਰ ਪ੍ਰਕਾਰ ਦੇ ਇਸ਼ਨਾਨ : ੧. ਸਰੀਰ ਦਾ ਇਸ਼ਨਾਨ, ੨. ਸਣੇ ਕੇਸੀ ਇਸ਼ਨਾਨ, ੩. ਸਣੇ ਬਸਤਰਾਂ ਦੇ ਇਸ਼ਨਾਨ, ੪. ਗਿਆਨ ਰੂਪ ਇਸ਼ਨਾਨ ਭਾਵ ਅੰਤਹਕਰਨ ਦੀਆਂ ਰਾਗ, ਦ੍ਵੈਸ਼, ਮਲ, ਵਿਖੇਧ ਆਦਿਕ ਸਾਰੀਆਂ ਮੈਲਾ ਮਿਟ ਜਾਣੀਆਂ। ਇਸ ਨੂੰ ਗਿਆਨ ਰੂਪ ਇਸ਼ਨਾਨ ਕਿਹਾ ਜਾਂਦਾ ਹੈ।

### ਚਾਰਿ ਪਦਾਰਥ; ਕਮਲ ਪ੍ਰਗਾਸ ॥

ਉਹਨਾਂ ਦੇ ਤਾਂਈ (ਚਾਰਿ ਪਦਾਰਥ) ਧਰਮ, ਅਰਥ, ਕਾਮ, ਮੋਖ ਵੀ ਪ੍ਰਾਪਤ ਹੋਣਗੇ ਅਤੇ ਰਿਦਾ ਕਮਲ ਵੀ ਅੰਦਰੋਂ (ਪ੍ਰਗਾਸ) ਖਿੜ ਆਵੇਗਾ ਭਾਵ ਜਿਵੇਂ ਸੂਰਜ ਦੇ ਚੜ੍ਹਨ ਤੇ ਕਮਲ ਫੁੱਲ ਖਿੜ ਜਾਂਦੇ ਹਨ, ਇਸੇ ਪ੍ਰਕਾਰ ਜਦੋਂ ਬ੍ਰਹਮ ਰੂਪ ਸੂਰਜ ਦੁਆਰਾ ਗਿਆਨ ਦੇ ਪ੍ਰਕਾਸ਼ ਕਰਕੇ ਗਿਆਨ ਰੂਪ ਕਿਰਨ ਪਵੇਗੀ, ਉਸ ਵਕਤ ਹਿਰਦਾ ਰੂਪ ਕਮਲ ਦੀਆਂ ਕਰੁਣਾ, ਮੈਤਰੀ, ਮੁਦਤਾ ਆਦਿਕ ਪੰਖੜੀਆਂ ਖਿੜ ਆਉਣਗੀਆਂ।

### ਸਭ ਕੈ ਮਧਿ; ਸਗਲ ਤੇ ਉਦਾਸ ॥

ਉਹ ਉਪਰੋਂ ਤਾਂ (ਸਭ) ਸਾਰਿਆਂ ਪਰਿਵਾਰਾਂ (ਕੈ) ਦੇ, ਲੋਕਾਂ ਦੀ ਸਭਾ ਦੇ (ਮਧਿ) ਵਿਚ ਬੈਠਾ ਦਿਸੇਗਾ, ਪਰ ਅੰਦਰੋਂ (ਸਗਲ ਤੇ ਉਦਾਸ) ਸਾਰਿਆਂ ਤੋਂ ਉਪਰਾਮ ਹੋਵੇਗਾ। ਪ੍ਰਮੇਸਰ ਵਿਚ ਜੁੜਿਆ ਹੋਵੇਗਾ।

### ਸੁੰਦਰੁ ਚਤੁਰੁ; ਤਤ ਕਾ ਬੇਤਾ ॥

ਉਸਦਾ ਸਰੂਪ ਵੀ ਸੁੰਦਰ ਹੋਵੇਗਾ **ਵਾ:** ਸਤ, ਚਿਤ, ਅਨੰਦ ਸਰੂਪ ਦੀ ਪ੍ਰਾਪਤੀ ਵਾਲਾ (ਸੁੰਦਰੁ) ਸੋਹਣਾ ਜੀਵਨ ਵੀ ਹੋਵੇਗਾ। ਫਿਰ ਉਹ ਵਾਕਾਂ ਕਰਕੇ ਵੀ ਚਤੁਰ ਹੋਵੇਗਾ ਅਤੇ ਤਤ ਸਰੂਪ (ਕਾ) ਦਾ (ਬੇਤਾ) ਜਾਣੂ ਹੋਵੇਗਾ।

### ਸਮਦਰਸੀ; ਏਕ ਦ੍ਰਿਸਟੇਤਾ ॥

ਉਹ ਰਾਗ-ਦ੍ਵੈਸ ਤੋਂ ਰਹਿਤ ਹੋ ਕੇ ਸਾਰਿਆਂ ਵਿਚ (ਏਕ) ਇਕ ਅਕਾਲ ਪੁਰਖ ਵਾਹਿਗੁਰੂ ਦਾ ਦਰਸ਼ਨ ਕਰਨ ਵਾਲਾ (ਦ੍ਰਿਸਟ+ਏਤਾ) (ਦ੍ਰਿਸਟ) ਸਮਕ ਦਰਸ਼ੀ ਹੋਵੇਗਾ। (ਏਤਾ) ਇਸ ਪ੍ਰਕਾਰ ਦਾ ਉਸਦਾ ਜੀਵਨ ਬਣ ਜਾਵੇਗਾ।

---

* ਪਰੂਰਵ ਰਾਜੇ ਦੀ ਸਾਖੀ ਵੇਖਣ ਲਈ ਵੇਖੋ 'ਸ਼੍ਰੋਮਣੀ ਦਮਦਮੀ ਸਟੀਕ' ਪੋਥੀ ਪਹਿਲੀ, ਪੰਨਾ ਨੰ : ੨੫੯

## ਇਹ ਫਲ; ਤਿਸੁ ਜਨ ਕੈ ਮੁਖਿ ਭਨੇ ॥

ਪਿੱਛੇ ਕਹੇ ਇਹ ਫਲ (ਤਿਸੁ ਜਨ ਕੈ) ਉਸ ਜਨ ਦੇ ਤਾਈਂ (ਮੁਖਿ ਭਨੇ) ਮੂੰਹੋਂ ਕਹੇ ਭਾਵ ਮੂੰਹੋਂ ਮੰਗੇ ਮਿਲਣਗੇ। ਜੋ ਅਸੀਂ (ਮੁਖਿ ਭਨੇ) ਮੁਖੋਂ ਉਚਾਰ ਰਹੇ ਹਾਂ। ਇਹ ਫਲ (ਤਿਸੁ ਜਨ ਕੈ) ਉਸ ਜਨ ਤੇ ਤਾਈਂ ਪ੍ਰਾਪਤ ਹੋਣਗੇ।

**ਅਥਵਾ :** ਜੋ ਅਸੀਂ (ਮੁਖਿ ਭਨੇ) ਮੁਖੋਂ ਉਚਾਰ ਰਹੇ ਹਾਂ। ਇਹ ਫਲ (ਤਿਸੁ ਜਨ ਕੈ) ਉਸ ਜਨ ਤੇ ਤਾਈਂ ਪ੍ਰਾਪਤ ਹੋਣਗੇ।

## ਗੁਰ ਨਾਨਕ; ਨਾਮ ਬਚਨ ਮਨਿ ਸੁਨੇ ॥੬॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜੋ ਸ੍ਰੀ ਸੁਖਮਨੀ ਸਾਹਿਬ ਵਿੱਚ ਆਏ ਪ੍ਰਮੇਸਰ ਨਾਮ ਅਤੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਉਪਦੇਸ਼ ਰੂਪ ਬਚਨਾਂ ਨੂੰ ਮਨ ਕਰਕੇ ਸੁਣੇਗਾ।

**ਉਪਰੋਕਤ ਦੋ ਪੰਕਤੀਆਂ ਦੇ ਅੰਨਵੇ ਰੀਤੀ ਅਨੁਸਾਰ ਅਰਥ :**

**ਇਹ ਫਲ; ਤਿਸੁ ਜਨ ਕੈ ਮੁਖਿ ਭਨੇ ॥ ਗੁਰ ਨਾਨਕ; ਨਾਮ ਬਚਨ ਮਨਿ ਸੁਨੇ ॥੬॥**

ਜਿਹੜਾ-ਜਿਹੜਾ ਵੀ ਗੁਰੂ ਨਾਨਕ ਦੇਵ ਜੀ ਦੇ (ਨਾਮ) ਨਾਵਾਂ ਵਾਲੇ (ਬਚਨ) ਬਚਨਾਂ ਨੂੰ ਮਨ ਕਰਕੇ (ਸੁਨੇ) ਸੁਣੇਗਾ (ਤਿਸੁ) ਉਸ ਜਨ (ਕੈ) ਦੇ ਤਾਂਈ ਇਹ ਸਾਰੇ ਫਲ ਪ੍ਰਾਪਤ ਹੋਣਗੇ। ਜੋ ਅਸੀਂ (ਮੁਖਿ) ਮੁੱਖ ਤੋਂ (ਭਨੇ) ਉਚਾਰਨ ਕੀਤੇ ਹਨ।

**ਅਥਵਾ :** ਜੋ ਜੋ ਵੀ ਸ੍ਰੀ ਸੁਖਮਨੀ ਸਾਹਿਬ ਵਿੱਚ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਨਾਮ ਦੇ ਉੱਤੇ ਕਥਨ ਕੀਤੇ ਹੋਏ ਬਚਨਾਂ ਨੂੰ ਆਪਣੇ (ਮੁਖਿ ਭਨੇ) ਮੁੱਖ ਤੋਂ ਉਚਾਰਨ ਕਰੇਗਾ ਅਤੇ (ਮਨਿ ਸੁਨੇ) ਮਨ ਨਾਲ ਸੁਣੇਗਾ। (ਇਹ ਫਲ ਤਿਸੁ ਜਨ ਕੈ) ਇਹ ਜਿੰਨੇ ਵੀ ਫਲ ਦੱਸੇ ਹਨ, ਸਾਰੇ ਹੀ ਉਸ ਨੂੰ ਪ੍ਰਾਪਤ ਹੋ ਜਾਣਗੇ। ਸਤਿਗੁਰੂ ਸਾਹਿਬ ਜੀ ਨੇ ਸ੍ਰੀ ਸੁਖਮਨੀ ਸਾਹਿਬ ਜੀ ਦੀ ਬਾਣੀ ਦਾ ਮਹਾਤਮਾ ਇਸ ਇਕ ਪਉੜੀ ਵਿਚ ਕਥਨ ਕੀਤਾ ਹੈ।

## ਇਹੁ ਨਿਧਾਨੁ; ਜਪੈ ਮਨਿ ਕੋਇ ॥

(ਇਹੁ) ਸੁਖਮਨੀ ਸਾਹਿਬ ਜੀ ਦੀ ਬਾਣੀ ਨਾਮ ਦਾ (ਨਿਧਾਨੁ) ਖਜ਼ਾਨਾ ਹੈ ਅਤੇ ਜਿਹੜਾ ਵੀ (ਕੋਇ) ਕੋਈ ਇਸ ਨੂੰ ਮਨ ਦੇ ਨਾਲ (ਜਪੈ) ਜਪੇਗਾ।

## ਸਭ ਜੁਗ ਮਹਿ; ਤਾ ਕੀ ਗਤਿ ਹੋਇ ॥

(ਤਾ) ਉਸ (ਕੀ) ਦੀ ਇਕੱਲੇ ਕਲਜੁਗ ਵਿੱਚ ਹੀ ਨਹੀਂ ਸਗੋਂ (ਸਭ) ਸਾਰਿਆਂ (ਜੁਗ) ਜੁਗਾਂ ਵਿੱਚ (ਗਤਿ) ਮੁਕਤੀ (ਹੋਇ) ਹੋ ਜਾਵੇਗੀ।

**ਅਥਵਾ :** ਜੋ ਸਤਜੁਗ, ਤ੍ਰੇਤਾ, ਦੁਆਪਰ ਆਦਿਕ (ਸਭ) ਸਾਰੇ ਜੁਗਾਂ ਦੇ ਵਿਛੁੜੇ ਹੋਏ ਜੀਵ-ਜੰਤ ਹਨ। (ਤਾ ਕੀ) ਉਹਨਾਂ ਸਾਰਿਆਂ ਦੀ ਇਸ ਬਾਣੀ ਕਰਕੇ (ਗਤਿ) ਕਲਿਆਣ ਹੋ ਜਾਵੇਗੀ ਭਾਵ ਉਹ ਸਾਰੇ ਮੁਕਤ ਹੋ ਜਾਣਗੇ।

## ਗੁਣ ਗੋਬਿੰਦ; ਨਾਮ ਧੁਨਿ ਬਾਣੀ ॥

ਇਹ (ਗੋਬਿੰਦ) ਪ੍ਰਮੇਸਰ ਦੇ ਗੁਣ ਤੇ ਨਾਮ ਦੀ (ਧੁਨਿ) ਧੁਨੀ ਵਾਲੀ ਬਾਣੀ (ਧੁਨਿ) ਉਚਾਰਨ ਕੀਤੀ ਹੈ।

**ਅਥਵਾ :** ਇਸ ਸੁਖਮਨੀ ਸਾਹਿਬ ਜੀ ਦੀ ਬਾਣੀ ਵਿਚ (ਗੋਬਿੰਦ) ਪ੍ਰਮੇਸਰ ਦੇ ਗੁਣ ਕਥਨ ਕੀਤੇ ਹੋਏ ਹਨ। **ਵਾ:** (ਗੁਣ) ਗਿਆਨ ਕਥਨ ਕੀਤਾ ਹੋਇਆ ਹੈ ਅਤੇ ਨਾਮ ਦੀ ਧੁਨੀ ਦਾ (ਧੁਨਿ) ਸੁੰਦਰ (ਧੁਨਿ) ਉਚਾਰਨ ਹੈ। **ਵਾ:** ਇਸ ਬਾਣੀ ਵਿੱਚ ਨਾਮ ਦੀ ਐਸੀ ਧੁਨ ਬੱਝੀ ਹੋਈ ਹੈ ਕਿ ਇਕ ਰਸ ਨਾਮ ਦੀ ਲਿਵ (ਬਾਣੀ) ਬਣਾਈ ਹੋਈ ਹੈ। **ਵਾ:** ਏਸ ਸੁੰਦਰ ਬਾਣੀ ਦੇ ਪੜ੍ਹਨ ਨਾਲ ਪ੍ਰਮੇਸਰ ਅੰਦਰ ਹੀ (ਧੁਨਿ) ਪ੍ਰਗਟ ਹੋ ਜਾਂਦਾ ਹੈ।

**ਅਥਵਾ :** ਇਸ ਬਾਣੀ ਵਿਚਲੇ ਸਾਰੇ ਗੁਣ ਪ੍ਰਮੇਸਰ ਦਾ ਹੀ (ਧੁਨਿ) ਉਚਾਰਨ ਕਰਦੇ ਹਨ।

## ਸਿਮ੍ਰਿਤਿ ਸਾਸਤ੍ਰ ; ਬੇਦ ਬਖਾਣੀ ॥

ਜਿਸ ਪ੍ਰਮੇਸਰ ਦੇ ਜਸ ਨੂੰ ਸਤਾਈ (ਸਿਮ੍ਰਿਤਿ) ਸਿਮ੍ਰਿਤੀਆਂ, ਛੇ ਸ਼ਾਸ਼ਤਰ, ਚਾਰੇ ਵੇਦ (ਬਖਾਣੀ) ਵਖਿਆਨ ਕਰਦੇ ਹਨ ਉਸ ਪ੍ਰਮੇਸਰ ਦੇ ਨਾਮ ਅਤੇ ਗੁਣਾਂ ਨੂੰ ਇਸ ਬਾਣੀ ਵਿਚ ਕਥਨ ਕੀਤਾ ਹੈ। ਭਾਵ ਇਹ ਬਾਣੀ ਉਸ ਪ੍ਰਮੇਸਰ ਦੀ ਜਣਾਇਕ ਹੈ।

**ਅਥਵਾ :** ਇਸ ਬਾਣੀ ਵਿੱਚ ਸਤਾਈ ਸਿਮ੍ਰਿਤੀਆਂ, ਛੇ ਸ਼ਾਸਤਰਾਂ ਤੇ ਚਾਰ ਵੇਦਾਂ ਦੇ ਵਖਿਆਨਾਂ ਦਾ ਵੀ (ਬਖਾਣੀ) ਵਖਿਆਨ ਕਥਨ ਕੀਤਾ ਹੋਇਆ ਹੈ।

**ਅਥਵਾ :** ਸਿਮ੍ਰਿਤੀਆਂ ਸ਼ਾਸਤਰ ਤੇ ਬੇਦ ਇਹੀ ਕਥਨ ਕਰਦੇ ਹਨ ਕਿ ਸਾਰਿਆਂ ਤੋਂ ਉੱਤਮ ਨਾਮ ਹੀ ਹੈ।

**ਅਥਵਾ :** ਜਿਸ ਦੇ ਹਿਰਦੇ ਵਿੱਚ ਬਾਣੀ ਦਾ ਨਿਵਾਸ ਹੈ, ਉਸ ਨੇ ਸਿਮ੍ਰਿਤੀਆਂ, ਸ਼ਾਸਤਰਾਂ ਤੇ ਵੇਦਾਂ ਦੇ ਸਿਧਾਂਤ ਨੂੰ ਜਾਣ ਲਿਆ ਹੈ।

ਜਿਸ ਪ੍ਰਕਾਰ ਗੀਤਾ ਦੇ ਵਿਚ ਸੌ ਉਪਨਿਸ਼ਦਾਂ ਨੂੰ ਸ੍ਰੇਸ਼ਟ ਉਪਨਿਸ਼ਦ ਮੰਨਿਆ ਹੈ। ਉਸ ਵਿਚ ਲਿਖਿਆ ਹੈ ਕਿ ਹੇ ਅਰਜਨ ! ਕਰਮ ਕਰਦਾ ਹੋਇਆ ਕਰਮਾ ਦੀ ਵਾਸ਼ਨਾ ਤੋਂ ਰਹਿਤ ਹੋ। ਇੱਧਰ ਗੁਰਬਾਣੀ ਵਿਚ ਮਹਾਰਾਜ ਜੀ ਕਹਿੰਦੇ ਹਨ ਕਿ: "ਕਰਮ ਕਰਤ ਹੋਵੈ ਨਿਹਕਰਮ ॥" ਇਸ ਪ੍ਰਕਾਰ ਇਕ ਤੁਕ ਵਿਚ ਹੀ ਗੁਰੂ ਸਾਹਿਬ ਜੀ ਨੇ ਗੀਤਾ ਦਾ ਸਾਰਾ ਸਿਧਾਂਤ ਦਾ ਕਥਨ ਕੀਤਾ ਹੈ।

ਜਿਵੇਂ ਵੇਦ ਅਦ੍ਵੈਤ ਨੂੰ ਕਥਨ ਕਰਦੇ ਹਨ ਕਿ "ਏਕ ਮੇਵਾ ਦੁਤੀਆ ਬ੍ਰਹਮ" ਪਰ ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ "ਏਕੋ ਜਪਿ ਏਕੋ ਸਾਲਾਹਿ ॥" ਸ਼ਾਸਤਰ ਵੀ ਉਸ ਬ੍ਰਹਮ ਦਾ ਕਥਨ ਕਰਦੇ ਹਨ ਅਤੇ ਸਿਮ੍ਰਿਤੀਆਂ ਵੀ ਉਸ ਪ੍ਰਮੇਸਰ ਦੀ ਆਗਿਆ ਨੂੰ ਕਥਨ ਕਰਦੀਆਂ ਹਨ। ਸੋ ਇਸ ਪ੍ਰਕਾਰ ਇਹ ਸਾਰਾ ਵਖਿਆਨ ਇਸ ਬਾਣੀ ਵਿਚ ਹੀ ਕਥਨ ਕੀਤਾ ਹੈ।

**ਵਾ:** ਸੱਤ ਸਰੂਪ ਪ੍ਰਮੇਸਰ ਨੂੰ (ਸਿਮ੍ਰਿਤਿ) ਸਿਮਰਨਾ ਕਰੋ, (ਬੇਦ) ਗਿਆਨ ਦੁਆਰਾ ਉਸ ਦਾ ਇੱਥੇ ਵਖਿਆਨ ਕੀਤਾ ਹੈ।

## ਸਗਲ ਮਤਾਂਤ ; ਕੇਵਲ ਹਰਿ ਨਾਮ ॥

(ਸਗਲ) ਸਾਰੇ (ਮਤਾਂਤ) ਮੱਤਾਂ ਦਾ ਅੰਤ ਸਿਧਾਂਤ, ਤੱਤ ਇਸ ਬਾਣੀ ਵਿਚ ਹੀ ਹੈ ਤੇ ਇਸ ਵਿੱਚ ਕੇਵਲ ਕੈਵਲ ਮੁਕਤੀ ਨੂੰ ਦੇਣ ਵਾਲਾ (ਹਰਿ) ਪ੍ਰਮੇਸਰ ਦਾ ਨਾਮ ਕਥਨ ਕੀਤਾ ਹੈ।

**ਅਥਵਾ :** (ਸਗਲ) ਸਾਰਿਆਂ (ਮਤਾਂਤ) ਮੱਤਾਂ ਦਾ ਅੰਤ ਭਾਵ ਸਿਧਾਂਤ, ਸਿੱਟਾ ਤੱਤ ਇਹ ਹੈ ਕਿ ਕੇਵਲ ਇੱਕੋ-ਇਕ (ਹਰਿ) ਪ੍ਰਮੇਸਰ ਦਾ ਨਾਮ ਜਪ ਕੇ ਹੀ ਮੁਕਤ ਹੋਈਦਾ ਹੈ। ਇਸ ਲਈ ਏਸੇ ਨੂੰ ਹੀ ਜਪੋ।

**ਅਥਵਾ :** (ਸਗਲ) ਸਾਰਿਆਂ (ਮਤਾਂਤ) ਮੱਤਾਂ ਦਾ ਅੰਤ ਭਾਵ ਸਿਧਾਂਤ ਇਹੀ ਹੈ ਕਿ ਕੇਵਲ (ਹਰਿ) ਹਰੀ ਵਾਹਿਗੁਰੂ ਦਾ ਨਾਮ ਹੀ ਅਸਲੀ ਹੈ, ਇਸ ਨੂੰ ਜਪਣਾ ਕਰੋ।

## ਗੋਬਿੰਦ ਭਗਤ ਕੈ ; ਮਨਿ ਬਿਸ੍ਰਾਮ ॥

ਅਕਾਲ ਪੁਰਖ ਵਾਹਿਗੁਰੂ ਦਾ ਨਾਮ (ਗੋਬਿੰਦ) ਪ੍ਰਮੇਸਰ ਦੇ ਭਗਤਾਂ (ਕੈ) ਦੇ ਮਨ ਵਿਚ ਹੀ (ਬਿਸ੍ਰਾਮ) ਬਿਸਰਾਮ ਕਰਦਾ ਹੈ ਭਾਵ ਇਸਥਿਤ ਹੁੰਦਾ ਹੈ, ਟਿਕਦਾ ਹੈ।

**ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ ॥ ਭਗਤ ਜਨਾ ਕੈ ਮਨਿ ਬਿਸ੍ਰਾਮ ॥** (ਅੰਗ : ੨੬੨)

## ਚੌਵੀ ਅਸਟਪਦੀਆਂ ਦਾ ਮੁੱਖ ਭਾਵ

੧. ਸਤਿਗੁਰੂ ਸਾਹਿਬ ਜੀ ਨੇ ਪਹਿਲੀ ਅਸਟਪਦੀ ਵਿਚ ਪ੍ਰਮੇਸਰ ਦੇ ਸਿਮਰਨ ਕਰਨ ਦੀ ਆਗਿਆ ਦਿੱਤੀ ਹੈ। ਫਿਰ ਸਿਮਰਨ ਦਾ ਅਭਿਆਸ ਤੇ ਨਾਮ ਸਿਮਰਨ ਦੀ ਵਡਿਆਈ ਕਥਨ ਕੀਤੀ ਹੈ।

੨. ਦੂਸਰੀ ਅਸਟਪਦੀ ਵਿਚ ਕਿਹਾ ਹੈ ਕਿ ਜਿੱਥੇ ਮਾਤਾ-ਪਿਤਾ, ਪੁੱਤਰ-ਭਰਾ ਤੇ ਮਿੱਤਰ ਆਦਿਕ ਕੋਈ ਵੀ ਜੀਵ ਦੀ ਰੱਖਿਆ ਕਰਨ ਵਾਲਾ ਨਹੀਂ ਹੈ। ਓਥੇ ਪ੍ਰਮੇਸਰ ਦਾ ਨਾਮ ਇਸ ਜੀਵ ਦੀ ਰੱਖਿਆ ਕਰਨ ਵਾਲਾ ਹੈ।

੩. ਤੀਸਰੀ ਅਸਟਪਦੀ ਵਿਚ ਪ੍ਰਮੇਸਰ ਦੇ ਨਾਮ ਦੀ ਅਮੋਲਕਤਾ ਦੱਸੀ ਹੈ ਕਿ ਜੇਕਰ ਗੁਰਮੁਖ ਬਣ ਕੇ ਇਕ ਵਾਰ ਵਾਹਿਗੁਰੂ ਦੇ ਨਾਮ ਨੂੰ ਜੱਪਣਾ ਕਰੀਏ ਤਾਂ ਉਸਦਾ ਨਾਮ ਇਤਨਾ ਕੀਮਤੀ ਹੈ ਕਿ ਜਪ, ਤਪ, ਗਿਆਨ ਅਤੇ ਧਿਆਨ ਆਦਿਕ ਹੋਰ ਜਿਤਨੇ ਵੀ ਸਾਧਨ ਹਨ, ਉਸਦੇ ਬਰਾਬਰ ਨਹੀਂ ਪਹੁੰਚ ਸਕਦੇ।

੪. ਚੌਥੀ ਅਸਟਪਦੀ ਵਿਚ ਜੀਵ ਦੇ ਤਾਈਂ ਵਾਹਿਗੁਰੂ ਜੀ ਦੇ ਉਪਕਾਰ ਜਣਾਏ ਹਨ ਤੇ ਅਰਦਾਸ ਕੀਤੀ ਹੈ ਕਿ ਮਹਾਰਾਜ ਸਾਹਿਬ ਜੀ ਜੀਵ ਦੇ ਅਉਗਣ ਭੁਲਾ ਕੇ ਉਸ ਨੂੰ ਬਖਸ਼ ਲੈਣ।

੫. ਪੰਜਵੀਂ ਅਸਟਪਦੀ ਵਿਚ ਕਿਹਾ ਹੈ ਕਿ ਹੇ ਜੀਵ! ਤੂੰ ਵਾਹਿਗੁਰੂ ਦੀਆਂ ਦਿੱਤੀਆਂ ਦਾਤਾਂ ਨੂੰ ਲੈ ਕੇ ਜਮਾਂ ਕਰੀ ਜਾਂਦਾ ਹੈਂ। ਤੂੰ ਦਸਵਾਂ ਹਿੱਸਾ ਮਹਾਰਾਜ ਦੇ ਨਮਿੱਤ ਦੇਣਾ ਕਰ। ਤੂੰ ਦਸੇ ਇੰਦ੍ਰੀਆਂ ਲੈ ਕੇ ਜਮਾਂ ਕਰ ਲਈਆਂ ਹਨ, ਤੂੰ ਇਕ ਮਨ ਨੂੰ ਭੇਟਾ ਨਹੀਂ ਕਰਦਾ। ਜੇਕਰ ਤੇਰੇ ਕੋਲੋਂ ਸਭ ਕੁਝ ਖੋਹ ਲਿਆ ਜਾਵੇ ਤਾਂ ਹੇ ਜੀਵ! ਤੂੰ ਕੀ ਕਰੇਗਾ? ਇਸ ਕਰਕੇ ਜਿਸ ਵਾਹਿਗੁਰੂ ਨੇ ਦਾਤਾਂ ਦਿੱਤੀਆਂ ਹਨ, ਉਸਦੇ ਸਨਮੁਖ ਰਹਿਣਾ ਕਰ ਭਾਵ ਉਸਦੀ ਰਜਾ ਵਿਚ ਚੱਲਣਾ ਕਰ। ਉਹ ਤੈਨੂੰ ਚੌਗੁਣਾਂ ਨਿਹਾਲ ਕਰੇਗਾ।

੬. ਛੇਵੀਂ ਅਸਟਪਦੀ ਵਿਚ ਕਿਹਾ ਕਿ ਹੇ ਜੀਵ! ਜਿਸ ਦੀ ਕਿਰਪਾ ਨਾਲ ਤੈਨੂੰ ਸਭ ਕੁਝ ਮਿਲਿਆ ਹੈ, ਬਖਸ਼ਿਸ਼ਾਂ ਪ੍ਰਾਪਤ ਹੋਈਆਂ ਹਨ, ਉਸ ਵਾਹਿਗੁਰੂ ਨੂੰ ਸਿਮਰਨਾ ਕਰ।

੭. ਸੱਤਵੀ ਅਸਟਪਦੀ ਵਿਚ ਸੰਤਾਂ ਦੇ ਲੱਖਣ ਕਹੇ ਹਨ ਕਿ ਸਾਧੂਆਂ ਦੀ ਸੰਗਤ ਕਰਕੇ ਮੁੱਖ ਉੱਜਲ ਹੋ ਜਾਂਦਾ ਹੈ। ਕਾਮ ਆਦਿਕ ਪੰਜੇ ਵੱਸ ਵਿਚ ਆ ਜਾਂਦੇ ਹਨ ਅਤੇ ਕਦੇ ਵੀ ਨਾਸ਼ ਨਾ ਹੋਣ ਵਾਲੇ ਸੁੱਖ ਦੀ ਪ੍ਰਾਪਤੀ ਹੁੰਦੀ ਹੈ।

੮. ਅੱਠਵੀਂ ਅਸਟਪਦੀ ਵਿਚ ਬ੍ਰਹਮ ਗਿਆਨੀਆਂ ਦੇ ਲੱਛਣ ਕਹੇ ਹਨ ਕਿ ਬ੍ਰਹਮ ਗਿਆਨੀ ਕਮਲ ਦੀ ਨਿਆਈਂ ਸਦਾ ਹੀ ਨਿਰਲੇਪ ਰਹਿੰਦਾ ਹੈ। ਉਹ ਮਿੱਤਰ ਤੇ ਵੈਰੀ ਨੂੰ ਇਕ ਸਮਾਨ ਹੀ ਜਾਣਦਾ ਹੈ। ਉਸ ਦੀ ਸਾਰਿਆਂ ਉੱਤੇ ਕਿਰਪਾ ਦ੍ਰਿਸਟੀ ਹੁੰਦੀ ਹੈ।

੯. ਨੌਵੀਂ ਅਸਟਪਦੀ ਵਿਚ ਅਪਰਸ, ਪੰਡਿਤ, ਵੈਸਨਵ, ਭਗਉਤੀ, ਦਾਸ ਅਤੇ ਜੀਵਨ ਮੁਕਤ ਪੁਰਖਾਂ ਦੇ ਲੱਖਣ ਕਹੇ ਹਨ।

੧੦. ਦਸਵੀਂ ਅਸਟਪਦੀ ਵਿਚ ਅਨੰਤ ਪ੍ਰਕਾਰ ਦੀ ਸ੍ਰਿਸ਼ਟੀ ਦਾ ਕਥਨ ਕੀਤਾ ਹੈ। ਕਰੋੜਾਂ ਹੀ ਪ੍ਰਮੇਸਰ ਦੀ ਪੂਜਾ ਕਰਨ ਵਾਲੇ ਪੁਜਾਰੀ ਹਨ, ਕਰੋੜਾਂ ਹੀ ਤੀਰਥਾਂ ਉੱਤੇ ਵੱਸਣ ਵਾਲੇ ਹਨ, ਕਰੋੜਾਂ ਹੀ ਸੂਰਜ, ਚੰਦਰਮਾ ਤੇ ਤਾਰੇ ਹਨ। ਕਰੋੜਾਂ ਹੀ ਰਜੋਗੁਣੀ, ਤਮੋਗੁਣੀ ਤੇ ਸਤੋਗੁਣੀ ਹਨ।

੧੧. ਗਿਆਰਵੀਂ ਅਸਟਪਦੀ ਵਿਚ ਵਾਹਿਗੁਰੂ ਨੂੰ ਸੁਤੰਤਰ ਤੇ ਕਰਨ, ਕਾਰਨ ਸਮਰਥ ਦੱਸਿਆ ਹੈ ਕਿ ਉਸ ਦੀ ਸੁਤੰਤਰਤਾ ਵਿਚ ਕਿਸੇ ਦਾ ਵੀ ਜੋਰ ਨਹੀ ਚੱਲ ਸਕਦਾ ਕਿਉਂਕਿ ਉਹ ਸਰਬ ਕਲਾ ਸਮਰੱਥ ਹੈ।

੧੨. ਬਾਰਵੀਂ ਅਸਟਪਦੀ ਵਿਚ ਕਿਹਾ ਕਿ ਜੇਕਰ ਕੋਈ ਹੰਕਾਰ ਦੇ ਸਹਿਤ ਹੋ ਕੇ ਕਹੇ ਕਿ ਮੈਂ ਰਾਜਾ ਹਾਂ, ਉਹ ਕੁੱਤੇ ਦੀ ਜੂਨ ਵਿਚ ਪੈ ਕੇ ਸੁਆਨ ਮੁੱਖ ਨਰਕਾਂ ਵਿਚ ਡਿੱਗੇਗਾ ਤੇ ਜਿਹੜਾ ਆਪਣੇ ਆਪ ਨੂੰ ਬਲ ਵਾਲਾ ਸਮਝਦਾ, ਉਹ ਅੰਤ ਨੂੰ ਖਿਨ ਦੇ ਵਿਚ ਹੀ ਸਵਾਹ ਹੋ ਜਾਂਦਾ ਹੈ।

੧੩. ਤੇਰਵੀਂ ਅਸਟਪਦੀ ਵਿਚ ਕਿਹਾ ਹੈ ਕਿ ਜਿਹੜੇ ਸੰਤਾਂ 'ਤੇ ਦੂਸ਼ਣ ਲਾਉਣ ਵਾਲੇ ਹਨ, ਉਹਨਾਂ ਦੀ ਉਮਰ ਘਟ ਜਾਂਦੀ ਹੈ। ਉਹਨਾਂ ਦੇ ਸਾਰੇ ਸੁੱਖ ਨਾਸ਼ ਹੋ ਜਾਂਦੇ ਹਨ। ਨਿੰਦਾ ਕਰਨੀ ਯੋਗ ਕੰਮ ਨਹੀਂ ਹੈ। ਨਿੰਦਕ ਨੂੰ ਬਖਸ਼ਣ ਵਾਸਤੇ ਕੋਈ ਵੀ ਸਮਰੱਥ ਨਹੀਂ।

**ਅਵਖਧ ਸਭੇ ਕੀਤਿਅਨੁ ਨਿੰਦਕ ਕਾ ਦਾਰੂ ਨਾਹਿ ॥** *(ਅੰਗ : ੩੧੫)*

ਸਿਰਫ ਇਕੋ ਹੀ ਉਪਾਅ ਹੈ ਕਿ ਜਿੰਨ੍ਹਾਂ ਦੀ ਉਹ ਨਿੰਦਿਆ ਕਰਦਾ ਹੈ, ਜੇਕਰ ਉਹਨਾਂ ਨੂੰ ਭਾਅ ਜਾਵੇ ਕਿ ਇਸਨੂੰ ਬਖਸ਼ ਦੇਈਏ ਤਾਂ ਉਸਦੀ ਮੁਕਤੀ ਹੋ ਸਕਦੀ ਹੈ।

**ਨਾਨਕ ਸੰਤ ਭਾਵੈ ਤਾ ਓਇ ਭੀ ਗਤਿ ਪਾਹਿ ॥** *(ਅੰਗ : ੨੮੦)*

੧੪. ਚੌਦਵੀਂ ਅਸਟਪਦੀ ਵਿਚ ਕਿਹਾ ਹੈ ਕਿ ਆਪਣੀ ਸਿਆਣਪ ਨੂੰ ਛੱਡ ਕੇ ਪ੍ਰਮੇਸਰ ਦਾ ਸਿਮਰਨ ਕਰੋ ਅਤੇ ਮਨੁੱਖ ਦੀ ਓਟ ਨੂੰ ਵਿਅਰਥ ਜਾਣ ਕੇ ਇਕ ਪ੍ਰਮੇਸਰ ਨੂੰ ਹੀ ਦਾਤਾ ਜਾਨਣਾ ਕਰੋ।

੧੫. ਪੰਦਰਵੀਂ ਅਸਟਪਦੀ ਵਿਚ ਕਿਹਾ ਹੈ ਕਿ ਉਹ ਪ੍ਰਮੇਸਰ ਟੁੱਟੀ ਗੰਢਣ ਵਾਲਾ ਹੈ। ਜਿਵੇਂ ਭਾਈ ਮਹਾਂ ਸਿੰਘ ਜੀ ਨੇ ਆਪਣਾ ਸੀਸ ਕੁਰਬਾਨ ਕਰਕੇ ਮਾਈ ਭਾਗੋ ਜੀ ਅਤੇ ੪੦ ਸਿੰਘਾਂ ਸਮੇਤ ਸਾਰੇ ਮਾਝੇ ਦੀ ਟੁੱਟੀ ਗੰਢਾਈ ਸੀ। ਇਸੇ ਪ੍ਰਕਾਰ ਉਹ ਪ੍ਰਮੇਸਰ ਟੁੱਟੀ ਸੁਰਤ, ਟੁੱਟੀ ਉਮਰ ਨੂੰ ਵੀ ਗੰਢਣ ਵਾਲਾ ਹੈ ਅਤੇ ਟੁੱਟੀ ਹੋਈ ਬਿਰਤੀ ਨੂੰ ਵੀ ਆਪਣੇ ਨਾਲ ਜੋੜਨ ਵਾਲਾ ਹੈ। ਉਸ ਦਾ ਸਿਮਰਨ ਕਰਨਾ ਕਰੋ।

੧੬. ਸੋਲਵੀਂ ਅਸਟਪਦੀ ਵਿਚ ਕਿਹਾ ਹੈ ਕਿ ਹਰ ਵਕਤ ਅਬਿਨਾਸੀ ਪ੍ਰਮੇਸਰ ਨੂੰ ਮਨ ਵਿਚ ਰੱਖਣਾ ਕਰੋ ਅਤੇ ਮਨੁੱਖਾਂ ਦੀ ਪ੍ਰੀਤੀ ਨੂੰ ਛੱਡਣਾ ਕਰੋ।

੧੭. ਸਤਾਰਵੀਂ ਅਸਟਪਦੀ ਵਿਚ ਸਤਿਗੁਰੂ ਸਾਹਿਬ ਜੀ ਨੇ ਸੱਚ ਸਰੂਪ ਦਾ ਕਥਨ ਕੀਤਾ ਹੈ ਕਿ ਉਹ ਤਿੰਨਾਂ ਕਾਲਾਂ ਵਿਚ ਸੱਚਾ ਹੈ।

੧੮. ਅਠਾਰਵੀਂ ਅਸਟਪਦੀ ਵਿਚ ਸਤਿਗੁਰੂ ਸਾਹਿਬ ਜੀ ਨੇ ਸਤਿਗੁਰੂ ਅਤੇ ਸਿੱਖ ਦੇ ਲੱਖਣ ਕਹੇ ਹਨ ਕਿ ਸਤਿਗੁਰੂ ਆਪਣੇ ਸਿੱਖ ਦੀ ਪ੍ਰਤਿਪਾਲਨਾ ਕਰਦਾ ਹੈ ਤੇ ਉਸਦੇ ਬੰਧਨ ਵੀ ਕੱਟ ਦਿੰਦਾ ਹੈ ਅਤੇ ਜਿਹੜਾ ਆਪਣੇ ਮਨ ਨੂੰ ਭੇਟਾ ਕਰਨ ਰੂਪ ਸਤਿਗੁਰਾਂ ਦੇ ਚਰਨਾਂ ਕੋਲ ਵੇਚ ਦਿੰਦਾ ਹੈ, ਉਸ ਸੇਵਕ ਦੇ ਸਾਰੇ ਕਾਰਜ ਰਾਸ ਆ ਜਾਂਦੇ ਹਨ।

੧੯. ਉੱਨੀਵੀਂ ਅਸਟਪਦੀ ਵਿਚ ਸੱਚੇ ਨਾਮ ਨੂੰ ਸ੍ਰੇਸ਼ਟ ਦੱਸਿਆ ਹੈ ਤੇ ਸਾਧਸੰਗਤ ਨਾਲ ਮਿਲ ਕੇ ਇਕ ਨਾਮ ਧਨ ਨੂੰ ਪ੍ਰਾਪਤ ਕਰਨ ਲਈ ਕਿਹਾ ਹੈ।

੨੦. ਵੀਹਵੀਂ ਅਸਟਪਦੀ ਵਿਚ ਕਿਹਾ ਹੈ ਕਿ ਜਾਚਕ ਬਣ ਕੇ ਵਾਹਿਗੁਰੂ ਦੇ ਪਾਸੋਂ ਨਾਮ ਦਾ ਦਾਨ ਮੰਗਣਾ ਕਰੋ। ਵਾਹਿਗੁਰੂ ਦੀ ਕਿਰਪਾ ਦ੍ਰਿਸ਼ਟੀ ਕਰਕੇ ਹੀ ਭਾਰੀ ਸੁੱਖ ਦੀ ਪ੍ਰਾਪਤੀ ਹੁੰਦੀ ਹੈ।

੨੧. ਇਕਵੀਂ ਅਸਟਪਦੀ ਵਿਚ ਨਿੱਤ ਪਰਲੋ, ਨਮਿੱਤ ਪਰਲੋ, ਪ੍ਰਾਕਿਰਤਕ ਪਰਲੋ, ਮਹਾਂ ਪਰਲੋ ਅਤੇ ਗਿਆਨ ਪਰਲੋ ਦਾ ਕਥਨ ਕੀਤਾ ਹੈ।

੨੨. ਬਾਈਵੀਂ ਅਸਟਪਦੀ ਵਿਚ ਕਿਹਾ ਹੈ ਕਿ ਪ੍ਰਮੇਸਰ ਸਾਰੇ ਜੀਵਾਂ ਦਾ ਠਾਕੁਰ ਹੈ। ਉਹ ਆਪ ਹੀ ਵਰਤਣ ਵਾਲਾ, ਆਪ ਹੀ ਕਥਨ ਕਰਨ ਵਾਲਾ, ਤੇ ਆਪ ਹੀ ਸੁਨਣ ਵਾਲਾ ਹੈ। ਉਸ ਪ੍ਰਮੇਸਰ ਨੂੰ ਸਰਵ ਵਿਆਪੀ ਜਾਨਣਾ ਕਰੋ।

੨੩. ਤੇਈਵੀਂ ਅਸਟਪਦੀ ਵਿਚ ਕਿਹਾ ਹੈ ਕਿ ਮਹਾਰਾਜ ਜੀ ਨੇ ਜਿੰਨ੍ਹਾਂ ਨੂੰ ਗਿਆਨ ਰੂਪ (ਅੰਜਨ) ਸੁਰਮਾ ਦਿੱਤਾ ਹੈ। ਉਨ੍ਹਾਂ ਨੇ ਸੰਤਾਂ ਦੀ ਸੰਗਤ ਕਰਕੇ ਵਾਹਿਗੁਰੂ ਨੂੰ ਅੰਦਰੋਂ ਹੀ ਦੇਖ ਲਿਆ ਹੈ।

੨੪. ਚੌਵੀਵੀਂ ਅਸਟਪਦੀ ਵਿਚ ਕਿਹਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਪੂਰਨ ਸਤਿਗੁਰੂ ਹਨ ਅਤੇ ਉਹਨਾਂ ਦਾ ਪੂਰਨ ਹੀ ਉਪਦੇਸ਼ ਹੈ। ਜਿੰਨ੍ਹਾਂ ਨੇ ਪੂਰਨ ਉਪਦੇਸ਼ ਨੂੰ ਪਾ ਲਿਆ ਹੈ, ਉਹਨਾਂ ਪੂਰਨ ਪ੍ਰਮੇਸਰ ਦੇ ਗੁਣਾਂ ਨੂੰ ਗਾ ਕੇ ਪੂਰਨ ਬ੍ਰਹਮ ਨੂੰ ਪਾ ਲਿਆ ਹੈ। ਪੂਰੇ ਗੁਰਾਂ ਦਾ ਉਪਦੇਸ਼ ਹੈ ਕਿ ਵਾਹਿਗੁਰੂ ਨੂੰ ਨਿਕਟ ਕਰਕੇ ਦੇਖਣਾ ਕਰੋ ਅਤੇ ਨਾਲ ਹੀ ਸੁਖਮਨੀ ਸਾਹਿਬ ਜੀ ਦੀ ਮਹਿਮਾ ਕਹੀ ਹੈ।

ਇਸ ਪ੍ਰਕਾਰ ਸਤਿਗੁਰੂ ਸਾਹਿਬ ਜੀ ਨੇ ਚੌਵੀ ਅਸਟਪਦੀਆਂ ਵਾਲੀ ਸ੍ਰੀ ਸੁਖਮਨੀ ਸਾਹਿਬ ਬਾਣੀ ਦਾ ਉਚਾਰਨ ਕੀਤਾ ਹੈ ਜੋ ਸਵਾਸ-ਸਵਾਸ ਦਾ ਭਜਨ ਹੈ।

ਨੋਟ : ਜੇਕਰ ਕੋਈ ਸ਼੍ਰੇਸਟ ਪ੍ਰਾਨੀ ਚੜ੍ਹਾਈ ਕਰਨ ਲੱਗੇ, ਉਸ ਦੇ ਸਵਾਸਾਂ ਦੇ ਹੁੰਦਿਆਂ-ਹੁੰਦਿਆਂ ਇਕੀਵੀਂ ਅਸਟਪਦੀ ਦਾ ਪਾਠ ਜਰੂਰ ਸੁਣਾਉਣਾ ਚਾਹੀਦਾ ਹੈ ਤਾਂ ਕਿ ਉਸਦੀ ਸੁਰਤ ਵਾਹਿਗੁਰੂ ਵਿਚ ਜੁੜ ਜਾਵੇ ਅਤੇ ਜੇਕਰ ਕੋਈ ਪ੍ਰਾਨੀ ਬਹੁਤਾ ਹੀ ਉਪੱਦਰਵ ਕਰਨ ਵਾਲਾ ਹੋਵੇ ਅਤੇ ਉਸਦਾ ਅੰਤਿਮ ਸਮਾਂ ਆ ਜਾਵੇ ਤਾਂ ਉਸਨੂੰ ਦੂਸਰੀ ਅਸਟਪਦੀ ਦਾ ਪਾਠ ਸੁਣਾ ਦੇਣਾ ਚਾਹੀਦਾ ਹੈ। ਵੈਸੇ ਜਿਸ ਪ੍ਰਾਣੀ ਦਾ ਸਰੀਰ ਛੁੱਟਦਾ ਹੋਵੇ, ਉਸਨੂੰ ਸ੍ਰੀ ਸੁਖਮਨੀ ਸਾਹਿਬ ਜੀ ਦੀ ਸੰਪੂਰਨ ਬਾਣੀ ਦਾ ਪਾਠ ਬੋਲ ਕੇ ਸੁਣਾਉਣਾ ਚਾਹੀਦਾ ਹੈ, ਜੇਕਰ ਬਾਣੀ ਪੜ੍ਹਦਿਆਂ ਉਹ ਚੜ੍ਹਾਈ ਵੀ ਕਰ ਜਾਵੇ ਤਾਂ ਵੀ ਉਸਦੇ ਮ੍ਰਿਤਕ ਸਰੀਰ ਕੋਲ ਇਹ ਬਾਣੀ ਸੰਪੂਰਨ ਪੜ੍ਹ ਦੇਣੀ ਚਾਹੀਦੀ ਹੈ। ਇਸ ਨਾਲ ਉਸ ਮ੍ਰਿਤਕ ਪ੍ਰਾਣੀ ਦਾ ਭਲਾ ਹੋ ਜਾਂਦਾ ਹੈ।

**ਇਸ ਬਾਣੀ ਦਾ ਮਹਾਤਮ :**

ਸਿੱਖਾਂ ਨੇ ਸਤਿਗੁਰੂ ਜੀ ਅੱਗੇ ਬੇਨਤੀ ਕੀਤੀ ਸੀ ਕਿ ਮਹਾਰਾਜ! ਕਲਜੁਗੀ ਜੀਵ ਤਾਂ ਅੱਠੇ ਪਹਿਰ ਸੰਸਾਰੀ ਧੰਧਿਆਂ ਵਿੱਚ ਹੀ ਖਚਿਤ ਰਹਿੰਦੇ ਹਨ। ਜਿਸ ਕਰਕੇ ਇੰਨ੍ਹਾਂ ਦੇ ਸਾਰੇ ਸਵਾਸ ਵਿਅਰਥ ਹੀ ਤੁਰੇ ਜਾ ਰਹੇ ਹਨ। ਆਪ ਜੀ ਕਿਰਪਾ ਕਰਕੇ ਕੋਈ ਐਸੀ ਬਾਣੀ ਉਚਾਰਨ ਕਰੋ। ਜਿਸ ਨੂੰ ਪੜ੍ਹ ਕੇ ਜੀਵਾਂ ਦੇ ਸਾਰੇ ਸਵਾਸ ਸਫਲ ਹੋ ਸਕਣ। ਗੁਰਸਿੱਖਾਂ ਦੀ ਇਹ ਬੇਨਤੀ ਸੁਣ ਕੇ ਗਰੀਬ ਨਿਵਾਜ ਸਤਿਗੁਰੂ ਸਾਹਿਬ ਜੀ ਨੇ ਇਹ ਪਾਵਨ ਸ੍ਰੀ ਸੁਖਮਨੀ ਸਾਹਿਬ ਜੀ ਦੀ ਬਾਣੀ ਰਚਨਾ ਕੀਤੀ ਜਿਸ ਨੂੰ ਪੜ੍ਹ ਕੇ ਜੀਵ ਦੇ ਅੱਠੇ ਪਹਿਰਾਂ ਦੇ ਸਵਾਸ ਸਫਲੇ ਹੋ ਜਾਂਦੇ ਹਨ।

ਜੋਗੀਆਂ ਦੇ ਮੱਤ ਅਨੁਸਾਰ ਸਮਾਨ ਕਿਰਿਆ ਵਾਲੇ ਪੁਰਖ ਅੱਠਾਂ ਪਹਿਰਾਂ ਵਿਚ ੨੧੬੨੪ ਅਤੇ ਵਿਵਹਾਰੀ ਪੁਰਖ ਅੱਠਾਂ ਪਹਿਰਾਂ ਵਿਚ ੨੪੦੦੦ ਸਵਾਸ ਲੈਂਦੇ ਹਨ। ਇਸ ਮੱਤ ਅਨੁਸਾਰ ਸ੍ਰੀ ਸੁਖਮਨੀ ਸਾਹਿਬ ਵਿਚ ਕੁਲ ਅੱਖਰਾਂ ਦੀ ਗਿਣਤੀ ੨੧੬੨੪ ਹੈ। ਜੇਕਰ *ਪੈਰਾਂ ਵਾਲੇ ੨੩੭੩ ਅੱਖਰਾਂ ਨੂੰ ਨਾਲ ਰਲਾ ਕੇ ਵੇਖੀਏ ਤਾਂ ਇਹ ਗਿਣਤੀ ੨੩੯੯੭ ਤੱਕ ਪਹੁੰਚ ਜਾਂਦੀ ਹੈ। ਜੋ ਤਿੰਨ ਅੱਖਰ ਘੱਟਦੇ ਹਨ। ਉਹ ਸਤਿਗੁਰੂ ਸਾਹਿਬ ਜੀ ਨੇ ਤੇਰ੍ਹਵੀਂ ਅਸਟਪਦੀ ਦੀ ਦੂਸਰੀ ਪਉੜੀ ਵਿਚ ਸ਼ਾਮਿਲ ਕੀਤੇ ਹਨ। ਯਥਾ :

**ਸੰਤਨ ਕੈ ਦੂਖਨਿ ਕਾਗ ਜਿਉ ਲਵੈ ॥ ਸੰਤਨ ਕੈ ਦੂਖਨਿ ਸਰਪ ਜੋਨਿ ਪਾਇ ॥...**

**ਸੰਤਨ ਕੈ ਦੂਖਨਿ ਤ੍ਰਿਸਨਾ ਮਹਿ ਜਲੈ ॥** *(ਅੰਗ : ੨੭੯)*

ਬਾਕੀ ਸਾਰੀ ਅਸਟਪਦੀ ਵਿਚ 'ਸੰਤ' ਪਦ ਹੈ, ਪਰ ਸਤਿਗੁਰੂ ਸਾਹਿਬ ਜੀ ਨੇ ਇਨ੍ਹਾਂ ਤਿੰਨਾਂ ਤੁਕਾਂ ਵਿਚ 'ਸੰਤਨ' ਪਦ ਲਿਖ ਕੇ, ਤਿੰਨ 'ਨੰਨੇ' ਅੱਖਰ ਵਧਾ ਕੇ ੨੪੦੦੦ ਅੱਖਰ ਪੂਰੇ ਕਰ ਦਿੱਤੇ ਹਨ। ਇਸ ਪ੍ਰਕਾਰ ਜੋ ਵੀ ਪ੍ਰਾਣੀ ਇਸ ਬਾਣੀ ਦਾ ਰੋਜ਼ਾਨਾ ਨਿੱਤਨੇਮ ਕਰਦਾ ਹੈ। ਉਸ ਦੇ ਸਾਰੇ ਸਵਾਸ ਸਫਲੇ ਹੋ ਜਾਂਦੇ ਹਨ।

---

* ਜਿਵੇਂ 'ਪ੍ਰਭ' ਅੱਖਰ ਦੇ 'ਪੱਪੇ' ਦੇ ਪੈਰ ਵਿਚ 'ਰਾਰਾ' ਅੱਖਰ ਹੈ। ਯਥਾ :

**ਪ੍ਰਭ ਕੈ ਸਿਮਰਨਿ ਗਰਭਿ ਨ ਬਸੈ ॥ ਪ੍ਰਭ ਕੈ ਸਿਮਰਨਿ ਦੂਖੁ ਜਮੁ ਨਸੈ ॥** (ਅੰਗ : ੨੬੨)

# ਥਿਤੀ ਗਉੜੀ ਮਹਲਾ ੫ ਸਲੋਕੁ

**ਪਹਿਲੀ ਉਥਾਨਕਾ :**

ਇਕ ਬ੍ਰਾਹਮਣ ਜੋਤਿਸ਼ ਵਿੱਦਿਆ ਦਾ ਬੜਾ ਮਾਹਿਰ ਸੀ ਅਤੇ ਥਿੱਤਾਂ ਦੀ ਬਹੁਤ ਵੀਚਾਰ ਕਰਿਆ ਕਰਦਾ ਸੀ। ਇਕ ਦਿਨ ਸਿੱਖਾਂ ਨੂੰ ਕਹਿਣ ਲੱਗਾ, "ਹੇ ਸਿੱਖੋ! ਤਹਾਨੂੰ ਥਿੱਤਾਂ ਪੜ੍ਹਨੀਆਂ ਚਾਹੀਦੀਆਂ ਹਨ। ਜਿੰਨਾਂ ਚਿਰ ਤੱਕ ਥਿੱਤਾਂ ਨਾ ਪੜ੍ਹੀਏ ਉਤਨੇ ਚਿਰ ਤੱਕ ਗਿਆਨ ਨਹੀਂ ਹੁੰਦਾ। ਤੁਸੀਂ ਕਦੇ ਸਤਿਗੁਰਾਂ ਪਾਸੋਂ ਥਿੱਤਾਂ ਬਾਰੇ ਪੁੱਛਿਆ ਵੀ ਹੈ ਕਿ ਨਹੀਂ? ਸਿੱਖ ਕਹਿਣ ਲੱਗੇ ਕਿ ਸਤਿਗੁਰਾਂ ਤੋਂ ਅਸੀਂ ਆਪ ਹੀ ਪੁੱਛ ਲਵਾਂਗੇ।

ਇਕ ਦਿਨ ਸ੍ਰੀ ਮੰਜੀ ਸਾਹਿਬ ਦੀਵਾਨ ਲੱਗਾ ਹੋਇਆ ਸੀ, ਸਿੱਖਾਂ ਨੇ ਜਾ ਕੇ ਸਤਿਗੁਰੂ ਸਾਹਿਬ ਜੀ ਦੇ ਚਰਨਾਂ ਪਾਸ ਬੇਨਤੀ ਕੀਤੀ ਕਿ ਮਹਾਰਾਜ! ਥਿੱਤਾਂ ਦੀ ਵਿਚਾਰ ਵਾਲਾ ਇਕ ਜੋਤਸ਼ੀ ਪੰਡਿਤ ਹੈ, ਉਹ ਆਪਣੀ ਵਿੱਦਿਆ ਦਾ ਬੜਾ ਹੰਕਾਰ ਕਰ ਰਿਹਾ ਹੈ। ਆਪ ਜੀ ਕਿਰਪਾ ਕਰੋ ਸਾਨੂੰ ਥਿੱਤਾਂ ਦੁਆਰਾ ਬ੍ਰਹਮ ਗਿਆਨ ਦਾ ਉਪਦੇਸ਼ ਬਖਸ਼ੋ। **ਵਾ:** ਮਹਾਰਾਜ! ਆਪ ਕ੍ਰਿਪਾ ਕਰਕੇ ਦੱਸੋ ਕਿ ਅਸੀਂ ਪੰਦਰਾਂ ਥਿੱਤਾਂ ਵਿਚ ਕਿਸ ਨੂੰ ਪੂਜੀਏ? **ਵਾ:** ਕ੍ਰਿਪਾ ਕਰਕੇ ਐਸੀ ਬਾਣੀ ਉਚਾਰਨ ਕਰੋ। ਜਿਸ ਦੁਆਰਾ ਇਹ ਪੰਦਰਾਂ ਥਿੱਤਾਂ ਸਫਲੀਆਂ ਹੋ ਜਾਣ। ਤਾਂ ਜਿਵੇਂ ਸਤਿਗੁਰੂ ਸਾਹਿਬ ਜੀ ਨੇ ਬਾਵਨ ਅੱਖਰੀ ਵਿਚ ਉਪਦੇਸ਼ ਬਖਸ਼ਿਆ ਹੈ। ਇਸੇ ਪ੍ਰਕਾਰ ਸਿੱਖਾਂ ਦੀ ਬੇਨਤੀ ਨੂੰ ਸੁਣ ਕੇ ਸਤਿਗੁਰੂ ਸਾਹਿਬ ਥਿੱਤਾਂ ਰਾਹੀਂ ਗੂੜ੍ਹ ਵਿਚਾਰ ਬਖਸ਼ਿਸ ਕਰਦੇ ਹਨ ਕਿ ਵਹਿਮ ਵਿਚ ਨਹੀਂ ਪੈਣਾ ਚਾਹੀਦਾ ਕਿ ਇਸ ਥਿੱਤ ਵਿਚ ਇਹ ਕਰਨਾ ਚਾਹੀਦਾ ਹੈ, ਦੂਸਰੀ ਥਿੱਤ ਵਿਚ ਹੋਰ ਕੁਝ ਕਰਨਾ ਚਾਹੀਦਾ ਹੈ। ਇਸ ਥਿਤੀ ਬਾਣੀ ਵਿਚ ਮੱਸਿਆ ਤੱਕ ੧੫ ਥਿੱਤਾਂ ਕਹੀਆਂ ਗਈਆਂ ਹਨ ਅਤੇ ਸੋਲ੍ਹਵੀਂ ਥਿੱਤ ਪੂਰਨਮਾਸੀ ਦੀ ਕਹੀ ਹੈ, ਇਉਂ ਸੋਲ੍ਹਾਂ ਪਉੜੀਆਂ ਅਤੇ ਸੋਲ੍ਹਾਂ ਹੀ ਸਲੋਕ ਆਉਣਗੇ। ਸਤਾਰਵੀਂ ਪਉੜੀ ਵਿਚ **"ਕੋਈ ਗਾਵੈ ਕੋ ਸੁਣੈ ਕੋਈ ਕਰੈ ਬੀਚਾਰੁ ॥"** ਇਸ ਪ੍ਰਕਾਰ ਨਿਰਣਾ ਕਰਕੇ ਥਿਤੀ ਬਾਣੀ ਦਾ ਮਹਾਤਮ ਦੱਸਿਆ ਹੈ।

**ਦੂਸਰੀ ਉਥਾਨਕਾ :**

ਇਕ ਪੰਡਿਤ ਸਿੱਖਾਂ ਨੂੰ ਕਹਿ ਕੇ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੇ ਅੱਗੇ ਭਾਗਵਤ ਦੀ ਕਥਾ ਸੁਣਾਉਣ ਲੱਗ ਪਿਆ। ਜਦੋਂ ਇਕਾਦਸੀ ਦਾ ਦਿਨ ਆਇਆ ਤਾਂ ਕਹਿਣ ਲੱਗਾ ਕਿ ਅੱਜ ਮੇਰੇ ਪਾਸੋਂ ਇਕਾਦਸੀ ਦੇ ਵਰਤ ਦਾ ਮਹਾਤਮ ਸੁਣੋ। ਸਤਿਗੁਰੂ ਸਾਹਿਬ ਜੀ ਕਹਿਣ ਲੱਗੇ ਕਿ ਜੇ ਇਕ ਦਿਨ ਦਾ ਫਲ ਸੁਣੀਏ ਤਾਂ ਚੌਦਾਂ ਦਿਨ ਅ-ਫਲ ਭਾਵ ਫਲ ਤੋਂ ਰਹਿਤ ਹੋ ਜਾਣਗੇ। ਅਸੀਂ ਇਹ ਵਰਤ ਨਹੀਂ ਰੱਖਦੇ। ਪੰਦਰਾਂ ਦਿਨਾਂ ਦੇ ਪੰਦਰਾਂ ਵਰਤ ਹੋਰ ਹਨ, ਸੋ ਸਾਡੇ ਪਾਸੋਂ ਸੁਣੋ। ਪੰਡਿਤ ਨੇ ਕਿਹਾ ਕਿ ਸੁਣਾਵੋ ਜੀ। ਤਾਂ ਗਰੀਬ ਨਿਵਾਜ ਸਤਿਗੁਰੂ ਸਾਹਿਬ ਜੀ ਥਿਤੀ ਬਾਣੀ ਦੁਆਰਾ ਉਪਦੇਸ਼ ਬਖਸ਼ਦੇ ਹਨ।

*(ਸਰੋਤ: ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

(**ਥਿਤੀ ਗਉੜੀ ਮਹਲਾ ੫**) ਇਸ ਬਾਣੀ ਵਿਚ ਥਿੱਤਾਂ ਦੁਆਰਾ ਉਪਦੇਸ਼ ਹੋਣੇ ਕਰਕੇ ਇਸ ਬਾਣੀ ਦਾ ਨਾਮ ਥਿਤੀ ਰੱਖਿਆ ਹੈ। ਸੋ ਪੰਜਵੇਂ ਪਾਤਿਸ਼ਾਹ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਗਉੜੀ ਰਾਗਣੀ ਵਿਚ ਥਿਤੀ ਬਾਣੀ ਉਚਾਰਨ ਕਰਦੇ ਹਨ।

(**ਸਲੋਕੁ**) 'ਸਲੋਕ' ਨਾਮ ਸਬਦ **ਵਾ:** *ਛੰਦ ਦਾ ਹੈ। ਸਤਿਗੁਰੂ ਸਾਹਿਬ ਜੀ ਨੇ ਸੰਗੀਤ ਅਤੇ ਕਾਵਿ ਰਲਾ ਕੇ ਇਹ ਸਲੋਕ ਉਚਾਰਨ ਕੀਤਾ ਹੈ। ਸੰਸਕ੍ਰਿਤ ੩੨-੩੨ ਅੱਖਰਾਂ ਦੇ ਸਲੋਕ ਕਾਵਿ ਦੀ ਰੀਤੀ ਤੋਂ ਰਹਿਤ ਹੁੰਦੇ ਹਨ। ਪਰ ਸਤਿਗੁਰੂ ਸਾਹਿਬ ਜੀ ਨੇ ਇਸ ਸਲੋਕ ਅੰਦਰ ਕਾਵਿ ਦੀ ਝਲਕ ਵੀ ਪਾਈ ਹੈ।

---

**ਛੰਦ** : ਜੋ ਸੰਗੀਤ ਤੇ ਕਾਵਿ ਨੂੰ ਰਲਾ ਕੇ ਉਚਾਰਿਆ ਜਾਵੇ, ਉਹ ਛੰਦ ਹੁੰਦਾ ਹੈ।

## ੧ਓ ਸਤਿਗੁਰ ਪ੍ਰਸਾਦਿ ॥

(੧) ਇਕ ਅਦ੍ਵੈਤ ਸਰੂਪ ਪ੍ਰਮੇਸਰ (ਓ) ਸਾਰਿਆਂ ਦਾ ਪ੍ਰਕਾਸ਼ਕ ਹੈ ਅਤੇ (ਸਤਿਗੁਰ) ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਜਲਿ ਥਲਿ ਮਹੀਅਲਿ ਪੂਰਿਆ; ਸੁਆਮੀ ਸਿਰਜਨਹਾਰੁ ॥

*(ਦੂਸਰਾ ਪਾਠ: ਮਹੀ ਅਲਿ)*

ਹੇ ਗੁਰਸਿਖੋ! ਸਰਬ ਦਾ ਸੁਆਮੀ, ਜਗਤ ਨੂੰ (ਸਿਰਜਨਹਾਰੁ) ਰਚਨ ਵਾਲਾ ਪ੍ਰਮੇਸਰ ਜਲਾਂ ਵਿਚ, ਥਲਾਂ ਵਿਚ, (ਮਹੀ) ਧਰਤੀ ਵਿਚ, (ਅਲਿ) ਅਕਾਸ਼ ਵਿਚ ਸਾਰਿਆਂ ਥਾਵਾਂ ਵਿਚ (ਪੂਰਿਆ) ਪੂਰਨ ਹੈ।

**ਅਥਵਾ :** ਸਿਰਜਨਹਾਰ (ਸੁਆਮੀ) ਮਾਲਕ ਪ੍ਰਮੇਸਰ ਜਲਾਂ ਵਿਚ ਦ੍ਰਵਤਾ ਰੂਪ, ਥਲਾਂ ਵਿਚ ਇਸਥਿਤ ਰੂਪ, (ਮਹੀ) ਪ੍ਰਿਥਵੀ ਵਿਚ ਖਿਮਾ ਰੂਪ ਅਤੇ (ਅਲਿ) ਅਕਾਸ਼ ਵਿਚ ਵਿਹਲ ਰੂਪ, ਨਿਰਖੋਭ ਰੂਪ ਹੈ, ਇਉਂ ਸਾਰਿਆਂ ਥਾਵਾਂ ਤੋਂ (ਪੂਰਿਆ) ਪੂਰਨ ਹੋ ਰਿਹਾ ਹੈ।

**ਅਥਵਾ :** ਜਲ ਦੀ ਨਿਆਈਂ ਜਿਨ੍ਹਾਂ ਉੱਤਮ ਅਧਿਕਾਰੀਆਂ ਦੇ ਚਿਤ ਪਾਣੀ ਵਾਂਗ ਢਲਣ ਵਾਲੇ ਹਨ, ਉਹਨਾਂ ਦੇ ਹਿਰਦੇ ਵਿਚ ਪ੍ਰਮੇਸਰ ਪ੍ਰੇਮ ਰੂਪ ਹੋ ਕੇ ਪ੍ਰਤੀਤ ਹੋ ਰਿਹਾ ਹੈ। **ਵਾ:** ਅਨੰਦ ਸਰੂਪ ਦਾ ਪ੍ਰਤਿਬਿੰਬ ਰੂਪ ਹੋ ਕੇ ਬਿਰਾਜਮਾਨ ਹੋ ਰਿਹਾ ਹੈ, ਥਲ ਦੀ ਨਿਆਈਂ ਜਿਹੜੇ ਕਨਿਸ਼ਟ ਅਧਿਕਾਰੀ ਆਪਣੀਆਂ ਕਾਮਨਾਵਾਂ, ਇੱਛਾਵਾਂ ਪੂਰੀਆਂ ਕਰਨੀਆਂ ਚਾਹੁੰਦੇ ਹਨ, ਉਹ ਪ੍ਰਮੇਸਰ ਉਹਨਾਂ ਦੀਆਂ ਮਨ ਬਾਂਛਤ ਕਾਮਨਾਵਾਂ ਪੂਰੀਆਂ ਕਰਨ ਵਿਚ ਅਤੇ ਉਹਨਾਂ ਦੇ ਔਗੁਣਾਂ ਨੂੰ ਵੇਖ ਕੇ ਖਿਮਾ ਕਰਨ ਵਿਚ ਇਸਥਿਤ ਹੋ ਰਿਹਾ ਹੈ। ਪ੍ਰਿਥਵੀ ਦੀ ਨਿਆਈਂ ਜਿਹੜੇ ਬੁੱਧੀ ਵਾਲੇ ਪੁਰਖ ਹਨ, ਉਹਨਾਂ ਦੀ ਨਿਰਮਲ ਬੁੱਧੀ ਦਾ ਸਾਖੀ ਰੂਪ ਹੋ ਕੇ ਬਿਰਾਜਮਾਨ ਹੋ ਰਿਹਾ ਹੈ। (ਅਲਿ) ਅਕਾਸ਼ ਦੀ ਨਿਆਈਂ ਜਿਹੜਾ ਹਿਰਦਾ ਹੈ, ਉਸ ਵਿਚ ਪ੍ਰਮੇਸਰ ਨਿਰਖੋਭ ਰੂਪ ਹੋ ਕੇ, ਰਾਗ ਦਵੈਖ ਦੇ ਖੋਭ ਤੋ ਰਹਿਤ ਹੋ ਕੇ ਇਕ ਰਸ ਬਿਰਾਜ ਰਿਹਾ ਹੈ। ਇਸ ਪ੍ਰਕਾਰ ਸਾਰਿਆਂ ਦਾ (ਸੁਆਮੀ) ਮਾਲਕ, ਜਗਤ ਨੂੰ ਰਚਨ ਵਾਲਾ ਪ੍ਰਮੇਸਰ ਸਾਰਿਆਂ ਵਿਚ (ਪੂਰਿਆ) ਪੂਰਨ ਹੋ ਰਿਹਾ ਹੈ।

## ਅਨਿਕ ਭਾਂਤਿ ਹੋਇ ਪਸਰਿਆ; ਨਾਨਕ ਏਕੰਕਾਰੁ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਏਕੰਕਾਰੁ) ਇਕ ਓਅੰਕਾਰ ਪ੍ਰਮੇਸਰ ਆਪ ਹੀ (ਅਨਿਕ) ਅਨੇਕਾਂ (ਭਾਂਤਿ) ਤਰ੍ਹਾਂ (ਹੋਇ) ਹੋ ਕੇ (ਪਸਰਿਆ) ਫੈਲਿਆ ਹੋਇਆ ਹੈ **ਵਾ:** ਉਸ ਦਾ (ਏਕੰਕਾਰੁ) ਇਕੋ ਹੀ ਅਕਾਰ, ਸਰੂਪ ਹੈ।

ਜਿਵੇਂ ਬੀਜ ਪਹਿਲਾਂ ਅੰਕੁਰ ਰੂਪ ਹੋ ਜਾਂਦਾ ਹੈ ਫਿਰ ਪੱਤਰੇ ਰੂਪ ਹੋ ਜਾਂਦਾ ਹੈ, ਫਿਰ ਟਾਹਣੀਆਂ ਰੂਪ ਹੋ ਜਾਂਦਾ ਹੈ ਅਤੇ ਫਿਰ ਫਲ-ਫੁੱਲ ਹੋ ਕੇ ਅਖੀਰ ਫਲ ਦੇ ਅੰਦਰ ਬੀਜ ਰੂਪ ਹੋ ਜਾਂਦਾ ਹੈ। ਇਸੇ ਪ੍ਰਕਾਰ ਜਿਹੜਾ ਭੂਮਾ ਰੂਪ ਸ਼ੁੱਧ ਬ੍ਰਹਮ ਹੈ, ਉਹ ਧਰਤੀ ਦੀ ਨਿਆਈਂ ਹੈ, ਈਸ਼ਰ ਬੀਜ ਦੀ ਨਿਆਈਂ ਹੈ। ਹਿਰਨ ਗਰਭ ਅੰਕੂਰ ਦੀ ਨਿਆਈਂ ਹੈ। ਵੈਰਾਟ ਮੂਲ ਦੀ ਨਿਆਈਂ ਹੈ। ਸਤ, ਸੰਤੋਖ ਆਦਿਕ ਗੁਣ ਜਾਂ ਤਿੰਨ ਗੁਣ ਪੱਤਰਿਆਂ ਦੀ ਨਿਆਈਂ ਹਨ। ਬ੍ਰਹਮਾ ਪੱਤਿਆਂ ਦੀ ਨਿਆਈਂ ਹੈ, ਵਿਸ਼ਨੂੰ ਟਾਹਣੀਆਂ ਦੀ ਨਿਆਈਂ ਹੈ, ਸ਼ਿਵ ਜੀ ਫੁੱਲਾਂ ਦੀ ਨਿਆਈਂ ਹੈ ਅਤੇ ਬ੍ਰਹਮ ਗਿਆਨੀ ਫਲ ਦੀ ਨਿਆਈਂ ਹੈ।

**ਬੀਜੁ ਬੀਜਿ ਦੇਖਿਓ ਬਹੁ ਪਰਕਾਰਾ ॥ ਫਲ ਪਾਕੇ ਤੇ ਏਕੰਕਾਰਾ ॥੨॥** *(ਅੰਗ : ੭੩੬)*

ਇਸ ਪ੍ਰਕਾਰ ਪ੍ਰਮੇਸਰ ਅਨੇਕਾਂ ਤਰ੍ਹਾਂ ਹੋ ਕੇ ਫੈਲਿਆ ਹੋਇਆ ਹੈ।

**ਨੋਟ :** ਸਤਿਗੁਰੂ ਸਾਹਿਬ ਜੀ ਨੇ ਇਹ ਮੰਗਲ ਕੀਤਾ ਹੈ। ਹੁਣ ਪਉੜੀ ਵਿਚ ਪਹਿਲੀ ਥਿਤ ਆਰੰਭ ਕਰਦੇ ਹਨ।

## ਪਉੜੀ ॥

## ਏਕਮ, ਏਕੰਕਾਰੁ ਪ੍ਰਭੁ; ਕਰਉ ਬੰਦਨਾ ਧਿਆਇ ॥

ਸਤਿਗੁਰੂ ਸਾਹਿਬ ਜੀ ਏਕਮ ਥਿਤ ਦੁਆਰਾ ਸਿੱਖਿਆ ਦਿੰਦੇ ਹਨ ਕਿ ਹੇ ਗੁਰਸਿੱਖੋ! ਇਕੋ ਹੀ ਓਅੰਕਾਰ (ਪ੍ਰਭੁ) ਸਮਰੱਥ ਵਾਹਿਗੁਰੂ ਨੂੰ ਜਾਨਣਾ ਕਰੋ ਤੇ ਉਸ ਨੂੰ *(ਬੰਦਨਾ) ਨਮਸਕਾਰ ਕਰਨਾ (ਕਰਉ) ਕਰੋ।

**ਨਮਸਤ੍ਵੰ ਅਕਾਲੇ ॥ ਨਮਸਤ੍ਵੰ ਕ੍ਰਿਪਾਲੇ ॥** *(ਜਾਪੁ ਸਾਹਿਬ)*

ਅਤੇ ਚਿਤ ਦੇ ਨਾਲ ਧਿਆਉਣਾ ਕਰੋ। **ਵਾ:** ਚਿਤ ਦੇ ਵਿਚ ਧਿਆਤਾ ਤੇ ਧਿਆਨ ਪੁਣੇ ਦਾ ਹੰਕਾਰ ਛੱਡ ਕੇ ਧੇਯ ਰੂਪ ਦਾ ਅਕਾਰ ਬਣ ਕੇ ਉਸ ਪ੍ਰਮੇਸਰ ਨੂੰ (ਧਿਆਇ) ਧਿਆਉਣਾ ਕਰੋ। ਭਗਤ ਕਬੀਰ ਸਾਹਿਬ ਜੀ ਧਿਆਨ ਦਾ ਲੱਛਣ ਇਸ ਪ੍ਰਕਾਰ ਕਰਦੇ ਹਨ।

**ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ ॥** *(ਅੰਗ : ੧੩੭੫)*

## ਗੁਣ ਗੋਬਿੰਦ ਗੁਪਾਲ ਪ੍ਰਭ; ਸਰਨਿ ਪਰਉ ਹਰਿ ਰਾਇ ॥

ਹੇ ਭਾਈ! ਭਗਤ ਵਛਲ, ਪਤਿਤ ਪਾਵਨ, ਦੀਨ ਦਇਆਲ ਆਦਿ ਇਸ ਪ੍ਰਕਾਰ (ਗੋਬਿੰਦ) ਪ੍ਰਮੇਸਰ ਦੇ ਗੁਣਾਂ ਨੂੰ ਜਾਨਣਾ ਕਰੋ।

**ਸਰਬ ਪਾਲਕ ਸਰਬ ਘਾਲਕ ਸਰਬ ਕੋ ਪੁਨਿ ਕਾਲ ॥** *(ਜਾਪੁ ਸਾਹਿਬ)*

**ਵਾ:** (ਗੁਣ) ਗਿਆਨ ਨੂੰ ਪ੍ਰਾਪਤ ਕਰਨਾ ਕਰੋ ਅਤੇ ਜੋ ਪ੍ਰਮੇਸਰ (ਗੋਬਿੰਦ) ਪ੍ਰਿਥਵੀ ਦੀ ਰੱਖਿਆ ਕਰਨ ਵਾਲਾ ਹੈ, **ਵਾ:** (ਗੋ) ਇੰਦ੍ਰੀਆਂ ਦਾ (ਬਿੰਦ) ਪ੍ਰਕਾਸ਼ਕ ਸਾਖੀ ਰੂਪ ਚੇਤਨ, (ਗੋਪਾਲ) ਸ੍ਰਿਸ਼ਟੀ ਦਾ ਪਾਲਣਾ ਕਰਨ ਵਾਲਾ (ਪ੍ਰਭ) ਸਮਰੱਥ ਹੈ। ਉਸ (ਰਾਇ) ਰਾਜਾ ਰੂਪ ਹਰੀ ਅਕਾਲ ਪੁਰਖ ਵਾਹਿਗੁਰੂ ਦੀ ਸ਼ਰਣ (ਪਰਉ) ਪੈਣਾ ਕਰੋ।

## ਤਾ ਕੀ ਆਸ ਕਲਿਆਣ ਸੁਖ; ਜਾ ਤੇ ਸਭੁ ਕਛੁ ਹੋਇ ॥

ਹੇ ਪਿਆਰਿਓ! (ਤਾ ਕੀ) ਉਸ ਪ੍ਰਮੇਸਰ ਦੀ ਆਸ ਰੱਖਣੇ ਕਰਕੇ (ਕਲਿਆਣ) ਮੁਕਤੀ ਪ੍ਰਾਪਤ ਹੋਵੇਗੀ, ਅਤੇ ਲੋਕ-ਪ੍ਰਲੋਕ ਵਿਚ ਸੁੱਖਾਂ ਦੀ ਪ੍ਰਾਪਤੀ ਹੋਵੇਗੀ। **ਵਾ:** (ਸੁਖ) ਆਤਮਾਨੰਦ ਦੀ ਪ੍ਰਾਪਤੀ ਹੋਵੇਗੀ। (ਜਾ ਤੇ) ਜਿਸ ਪ੍ਰਮੇਸਰ ਵੱਲੋਂ ਸਭ (ਕਛੁ) ਕੁਝ (ਹੋਇ) ਹੋ ਸਕਦਾ ਹੈ **ਵਾ:** ਜਿਸ ਵਾਹਿਗੁਰੂ ਤੋਂ ਧਰਮ, ਅਰਥ, ਕਾਮ, ਮੋਖ ਆਦਿਕ ਸਭ ਕੁਝ ਹੀ ਪ੍ਰਾਪਤ (ਹੋਇ) ਹੋ ਜਾਂਦਾ ਹੈ।

## ਚਾਰਿ ਕੁੰਟ ਦਹ ਦਿਸਿ ਭ੍ਰਮਿਓ; ਤਿਸੁ ਬਿਨੁ ਅਵਰੁ ਨ ਕੋਇ ॥

ਅਸੀਂ (ਚਾਰਿ ਕੁੰਟ) ਉੱਤਰ, ਦੱਖਣ, ਪੂਰਬ, ਪੱਛਮ ਦੇ ਸਹਿਤ ਅਗਨ ਕੋਣ, ਨੈਰਤ ਕੋਣ, ਵਾਇਵ ਕੋਣ, ਈਸਾਨ ਕੋਣ, ਧਰਤੀ ਅਤੇ ਅਸਮਾਨ (ਦਹ ਦਿਸਿ) ਦੱਸ ਦਿਸ਼ਾਵਾਂ ਆਦਿਕ ਸਾਰੇ (ਭ੍ਰਮਿਓ) ਵਿਚਰ ਕੇ ਦੇਖਿਆ ਹੈ ਕਿ (ਤਿਸੁ) ਉਸ ਵਾਹਿਗੁਰੂ ਤੋਂ ਬਿਨਾਂ ਅਵਰ ਅਸਥਾਨ ਵਿਚ ਹੋਰ ਕੋਈ ਵੀ ਨਹੀਂ ਨਿਕਲਿਆ ਹੈ। ਇਕੋ ਇਕ ਅਦ੍ਵੈਤ ਸਰੂਪ ਪ੍ਰਮੇਸਰ ਹੈ।

**ਅਥਵਾ :** ਅਸੀਂ ਮਨ, ਬੁੱਧ, ਚਿਤ, ਹੰਕਾਰ (ਚਾਰਿ ਕੁੰਟ) ਚਾਰੇ ਅੰਤਹਕਰਣ ਅਤੇ ਦਸ ਇੰਦ੍ਰੀਆਂ ਦੀ ਦਿਸ਼ਾ ਤਰਫ ਵੀ (ਭ੍ਰਮਿਓ) ਭਰਮ ਕੇ ਵੇਖਿਆ ਹੈ ਪਰ (ਤਿਸੁ) ਉਸ ਵਾਹਿਗੁਰੂ ਤੋਂ (ਬਿਨੁ) ਬਗੈਰ ਅਵਰ ਅਸਥਾਨ ਵਿਚ ਕੋਈ ਵੀ ਨਹੀਂ ਹੈ।

---

* **ਬੰਦਨਾ :** ਹੱਥ ਜੋੜ ਕੇ ਮੱਥਾ ਟੇਕਣ ਦਾ ਨਾਮ ਬੰਦਨਾ ਹੈ।

## ਬੇਦ ਪੁਰਾਨ ਸਿਮ੍ਰਿਤਿ ਸੁਨੇ; ਬਹੁ ਬਿਧਿ ਕਰਉ ਬੀਚਾਰੁ ॥

ਫਿਰ ਚਾਰ ਵੇਦ, ਅਠਾਰਾਂ ਪੁਰਾਣ ਤੇ ਸਤਾਈ ਸਿਮ੍ਰਿਤੀਆਂ ਆਦਿਕ ਸਾਰਿਆਂ ਨੂੰ (ਸੁਨੇ) ਸੁਣ ਕੇ ਦੇਖਿਆ ਹੈ। ਉਹ ਵੀ (ਬਹੁ) ਬਹੁਤੀ (ਬਿਧਿ) ਤਰੀਕਿਆਂ ਨਾਲ ਵਿਚਾਰ (ਕਰਉ) ਕਰਦੇ ਹਨ। **ਵਾ:** ਉਹਨਾਂ ਵਿਚ (ਬਹੁ) ਬਹੁਤੀਆਂ (ਬਿਧਿ) ਵਿਧੀਆਂ ਦੀ ਕਿਰਿਆ ਦੇ ਵਿਚਾਰ ਹਨ। ਜਿਵੇਂ ਦਾਤਣ ਸੱਜੇ ਜਬਾੜੇ ਨਾਲ ਪਾੜਨੀ ਚਾਹੀਦੀ ਹੈ, ਲਘੂ-ਸ਼ੰਕਾ ਚੜ੍ਹਦੇ ਸੂਰਜ ਵੱਲ ਨੂੰ ਮੂੰਹ ਕਰਕੇ ਨਹੀਂ ਕਰਨੀ ਚਾਹੀਦੀ। **ਵਾ:** ਇਹ ਤੁਸੀਂ (ਬੀਚਾਰੁ) ਨਿਰਣਾ (ਕਰਉ) ਕਰਕੇ ਦੇਖ ਲੈਣਾ ਕਰੋ।

## ਪਤਿਤ ਉਧਾਰਨ ਭੈ ਹਰਨ; ਸੁਖ ਸਾਗਰ ਨਿਰੰਕਾਰ ॥

ਹੇ ਭਾਈ! ਉਹ ਪ੍ਰਮੇਸਰ ਪਤਿਤਾਂ ਦਾ ਉਧਾਰ ਕਰਨ ਵਾਲਾ, ਜੰਮਣ-ਮਰਨ ਦੇ ਭੈ ਨੂੰ (ਹਰਨ) ਮੇਟਣ ਵਾਲਾ, ਸੁੱਖਾਂ ਦਾ (ਸਾਗਰ) ਸਮੁੰਦਰ ਅਤੇ (ਨਿਰੰਕਾਰ) ਮਾਇਕੀ ਅਕਾਰਾਂ ਤੋਂ ਰਹਿਤ ਹੈ।

## ਦਾਤਾ ਭੁਗਤਾ ਦੇਨਹਾਰ; ਤਿਸੁ ਬਿਨੁ ਅਵਰੁ ਨ ਜਾਇ ॥

ਫਿਰ ਉਹ ਸਾਰਿਆਂ ਨੂੰ ਦਾਤਾਂ ਦੇ ਦੇਣ ਵਾਲਾ ਦਾਤਾ ਵੀ ਹੈ ਅਤੇ ਸਾਰਿਆਂ ਦੇ ਅੰਦਰ ਭਾਵਨਾ ਪੂਰੀ ਕਰਨ ਵਾਸਤੇ ਭੋਗ ਲਗਾਉਣ ਵਾਲਾ ਭੁਗਤਾ ਵੀ ਆਪ ਹੀ ਹੈ। ਸਾਡੇ ਤਾਈਂ (ਤਿਸੁ) ਉਸ ਵਾਹਿਗੁਰੂ ਦੀ ਓਟ ਤੋਂ (ਬਿਨੁ) ਬਿਨਾਂ (ਅਵਰੁ) ਹੋਰ ਕੋਈ ਵੀ (ਜਾਇ) ਜਗ੍ਹਾ ਨਹੀਂ ਹੈ।

## ਸਾਖੀ—ਸ੍ਰੀ ਗੁਰੂ ਅਮਰਦਾਸ ਸਾਹਿਬ ਅਤੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ

ਸ੍ਰੀ ਗੁਰੂ ਰਾਮਦਾਸ ਜੀ ਦੇ ਪਾਸ ਇਕ ਬੜਾ ਹੀ ਕੀਮਤੀ ਬੇਰੁੱਤਾ ਅੰਬ ਸੀ। ਜਦੋਂ ਉਹ ਲਾਹੌਰ ਤੋਂ ਵਾਪਸ ਆਉਂਦਿਆਂ ਭਰੋਵਾਲ ਦੇ ਕੋਲ ਆਏ ਤਾਂ ਉਹ ਅੰਬ (ਗਰਮੈਸ਼) ਗਰਮੀਂ ਕਾਰਨ ਫੁੱਟ ਗਿਆ। ਉਹਨਾਂ ਨੇ ਸ੍ਰੀ ਗੁਰੂ ਅਮਰਦਾਸ ਜੀ ਦੇ ਚਰਨਾਂ ਦਾ ਧਿਆਨ ਧਾਰ ਕੇ ਅਰਦਾਸ ਕੀਤੀ ਸੀ ਕਿ ਮਹਾਰਾਜ! ਇਹ ਅੰਬ ਗੋਇੰਦਵਾਲ ਸਾਹਿਬ ਨਗਰ ਵਿਖੇ ਆਪ ਜੀ ਦੇ ਪਾਸ ਤਾਂ ਪਹੁੰਚ ਨਹੀਂ ਸਕਦਾ, ਇਸ ਲਈ ਆਪ ਜੀ ਨੂੰ ਇੱਥੋਂ ਹੀ ਅਰਪਨਾ ਕਰਦੇ ਹਾਂ, ਆਪ ਜੀ ਪਰਵਾਨ ਕਰਕੇ ਭੋਗ ਲਾਓ। ਇਸ ਪ੍ਰਕਾਰ ਅਰਪਣ ਕਰਕੇ ਸ੍ਰੀ ਗੁਰੂ ਰਾਮਦਾਸ ਜੀ ਨੇ ਆਪ ਹੀ ਉਹ ਅੰਬ ਚੂਪ ਲਿਆ ਸੀ। ਉਸ ਵਕਤ ਸ੍ਰੀ ਗੁਰੂ ਅਮਰਦਾਸ ਜੀ ਨੇ ਵੀ ਦਰਬਾਰ ਵਿਚ ਬੈਠਿਆਂ ਹੋਇਆ ਸਾਰੀ ਸੰਗਤ ਦੇ ਵਿਚ ਅੰਬ ਨੂੰ ਚੂਪਿਆ ਸੀ ਅਤੇ ਅੰਬ ਚੂਪ ਕੇ ਭਾਈ ਬੱਲੂ ਨੂੰ ਕਿਹਾ ਸੀ ਕਿ ਹੇ ਭਾਈ! ਇਸ ਗਿਟਕ ਨੂੰ ਤਾਕੀ ਵਿਚ ਰੱਖਣਾ ਕਰੋ। ਜਦੋਂ ਲੋੜ ਪਵੇਗੀ ਅਸੀਂ ਤੁਹਾਡੇ ਪਾਸੋਂ ਮੰਗ ਲਵਾਂਗੇ। ਜਦੋਂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਲਾਹੌਰ ਤੋਂ ਵਾਪਸ ਆਏ ਤਾਂ ਸਤਿਗੁਰੂ ਸਾਹਿਬ ਜੀ ਕਹਿਣ ਲੱਗੇ ਕਿ ਤੁਸੀਂ ਇਤਨੇ ਵੱਡੇ ਸ਼ਹਿਰ ਗਏ ਸੀ। ਸਾਨੂੰ ਉੱਥੋਂ ਕੀ ਅਰਪਿਆ ਸੀ? ਕਹਿਣ ਲੱਗੇ, "ਮਹਾਰਾਜ! ਮੈਂ ਆਪ ਜੀ ਵਾਸਤੇ ਅੰਬ ਲੈ ਕੇ ਆਇਆ ਸੀ ਪਰ ਬਹੁਤ ਗਰਮੀ ਦੇ ਕਾਰਨ ਰਸਤੇ ਵਿਚ ਹੀ ਫੁੱਟ ਪਿਆ ਉਸ ਵਕਤ ਮੈਂ ਆਪ ਜੀ ਦਾ ਧਿਆਨ ਕਰਕੇ ਉਸ ਅੰਬ ਨੂੰ ਆਪ ਜੀ ਦੇ ਤਾਈਂ ਅਰਪਿਆ ਸੀ ਉਸ ਵੇਲੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਭਾਈ ਬੱਲੂ ਜੀ ਨੂੰ ਕਹਿਕੇ ਤਾੱਕੀ ਵਿਚੋਂ ਉਸ ਅੰਬ ਦੀ ਗਿਟਕ ਕੱਢ ਕੇ ਵਿਖਾਈ ਕਿ ਵੇਖੋ ਤੁਹਾਡੀ ਅਰਪੀ ਹੋਈ ਵਸਤੂ ਨੂੰ ਅਸੀਂ ਅੰਗੀਕਾਰ ਕੀਤਾ ਹੈ।

**ਨੋਟ :** ਇਹ ਪ੍ਰਸੰਗ ਗੁਰ ਪ੍ਰਤਾਪ ਸੂਰਜ ਗ੍ਰੰਥ ਦੇ ਵਿਚ ਆਉਂਦਾ ਹੈ, ਪਰ ਜੋ ਰੰਗ ਦਿਖਾਉਣ ਵਾਲਾ ਪ੍ਰਸੰਗ ਹੈ ਉਹ ਹਿੰਦੀ ਤਾਰੀਖ ਵਿਚ ਲਿਖਿਆ ਹੋਇਆ ਮਿਲਦਾ ਹੈ। ਉੱਥੇ ਇਹ ਪ੍ਰਸੰਗ "ਪੁਸ਼ਾਕੇ ਦਾ ਰੰਗ ਵੇਖਣਾ" ਨਾਮ ਕਰਕੇ ਆਉਂਦਾ ਹੈ। ਜਦੋਂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਸ੍ਰੀ ਗੋਇੰਦਵਾਲ ਸਾਹਿਬ ਵਾਪਿਸ ਆਏ ਸਨ ਤਾਂ ਗੁਰਸਿੱਖਾਂ ਨੇ

ਕਿਹਾ ਕਿ ਮਹਾਰਾਜ! ਆਪ ਜੀ ਦੇ ਜਾਣ ਪਿੱਛੋਂ ਇਕ ਦਿਨ ਸ੍ਰੀ ਗੁਰੂ ਅਮਰਦਾਸ ਜੀ ਆਪਣੇ ਸਰੀਰ ਨੂੰ ਹਿੱਲਾ ਰਹੇ ਸਨ। ਜਦੋਂ ਅਸੀਂ ਪੁੱਛਿਆ ਕਿ ਮਹਾਰਾਜ! ਹਿੱਲਣ ਦਾ ਕੀ ਕਾਰਨ ਹੈ ਤਾਂ ਸ੍ਰੀ ਗੁਰੂ ਅਮਰਦਾਸ ਜੀ ਕਹਿਣ ਲੱਗੇ ਕਿ ਗੁਰੂ ਰਾਮਦਾਸ ਜੀ ਬਜਾਰ ਵਿਚ ਖੜੇ ਹੋ ਕੇ ਸ਼ਰਧਾ ਨਾਲ ਸਾਨੂੰ ਰੇਸ਼ਮ ਦੇ ਸੋਹਣੇ-ਸੋਹਣੇ ਬਸਤਰ ਪਹਿਨਾ ਰਹੇ ਹਨ ਤੇ ਅਸੀਂ ਉਹਨਾਂ ਬਸਤਰਾਂ ਨੂੰ ਸਰੀਰ ਉੱਤੇ ਪਹਿਨ ਕੇ ਵੇਖ ਰਹੇ ਹਾਂ। ਹਿੰਦੀ ਤਵਾਰੀਖ ਵਿਚ ਇਹ ਵੀ ਲਿਖਿਆ ਹੈ ਕਿ ਜਿਸ ਰੰਗ ਦੇ ਬਸਤਰ ਸ੍ਰੀ ਗੁਰੂ ਰਾਮਦਾਸ ਜੀ ਨੇ ਪਹਿਨੇ ਸਨ, ਉਹਨਾਂ ਬਸਤਰਾਂ ਦਾ ਸ੍ਰੀ ਗੁਰੂ ਅਮਰਦਾਸ ਜੀ ਨੇ ਚਮਕਾਰਾ ਵੀ ਦਿਖਾਇਆ ਸੀ।

**ਜੋ ਚਾਹਹਿ ਸੋਈ ਮਿਲੈ; ਨਾਨਕ ਹਰਿ ਗੁਨ ਗਾਇ ॥੧॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਜੋ ਵੀ (ਚਾਹਹਿ) ਇੱਛਾ ਕਰੀਏ (ਸੋਈ) ਉਹੀ ਸਾਰੇ ਪਦਾਰਥ (ਮਿਲੈ) ਮਿਲ ਜਾਂਦੇ ਹਨ। ਜੇਕਰ (ਹਰਿ) ਹਰੀ ਅਕਾਲ ਪੁਰਖ ਦੇ ਗੁਣਾਂ ਨੂੰ (ਗਾਇ) ਗਾਉਣਾ ਕਰੀਏ।

**ਗੋਬਿੰਦ ਜਸੁ; ਗਾਈਐ ਹਰਿ ਨੀਤ ॥**

ਹੇ ਭਾਈ! (ਗੋਬਿੰਦ) ਪ੍ਰਿਥਵੀ ਦੀ ਰੱਖਿਆ ਕਰਨ ਵਾਲੇ ਹਰੀ ਪ੍ਰਮੇਸਰ ਦੇ (ਜਸੁ) ਕੀਰਤਨ ਨੂੰ (ਨੀਤ) ਨਿਤਾਪ੍ਰਤੀ (ਗਾਈਐ) ਗਾਉਣਾ ਕਰੀਏ।

**ਮਿਲਿ ਭਜੀਐ; ਸਾਧਸੰਗਿ ਮੇਰੇ ਮੀਤ ॥੧॥ ਰਹਾਉ ॥**

ਹੇ ਮੇਰੇ (ਮੀਤ) ਸੱਜਣ ਜਨੋ! ਸਾਧਸੰਗਤ ਵਿਚ ਮਿਲ ਕਰਕੇ ਉਸ ਪ੍ਰਮੇਸਰ ਦਾ (ਭਜੀਐ) ਭਜਨ ਕਰੀਏ।

**ਸਲੋਕੁ ॥**

**ਕਰਉ ਬੰਦਨਾ ਅਨਿਕ ਵਾਰ; ਸਰਨਿ ਪਰਉ ਹਰਿ ਰਾਇ ॥**

ਹੇ ਭਾਈ! ਉਸ ਪ੍ਰਮੇਸਰ ਨੂੰ (ਅਨਿਕ) ਅਨੇਕਾਂ ਵਾਰੀ ਸਿਰ ਝੁਕਾ-ਝੁਕਾ ਕੇ (ਬੰਦਨਾ) ਨਮਸਕਾਰ ਕਰਨਾ (ਕਰਉ) ਕਰੋ ਅਤੇ (ਰਾਇ) ਰਾਜਾ ਰੂਪ (ਹਰਿ) ਹਰੀ ਅਕਾਲ ਪੁਰਖ ਦੀ ਸ਼ਰਣ (ਪਰਉ) ਪੈਣਾ ਕਰੋ।

**ਭ੍ਰਮੁ ਕਟੀਐ ਨਾਨਕ ਸਾਧਸੰਗਿ; ਦੁਤੀਆ ਭਾਉ ਮਿਟਾਇ ॥੨॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਸਾਧਸੰਗਤ ਵਿਚ ਮਿਲ ਕਰਕੇ ਤੁਹਾਡਾ ਭਰਮ ਵੀ ਕੱਟਿਆ ਜਾਵੇਗਾ ਅਤੇ ਸੰਗਤ ਨੂੰ ਪ੍ਰਮੇਸਰ ਦਾ, ਗੁਰੂ ਦਾ ਰੂਪ ਜਾਣ ਕੇ ਦ੍ਵੈਤ (ਭਾਉ) ਭਾਵ ਵੀ (ਮਿਟਾਇ) ਮਿਟ ਜਾਵੇਗਾ।

**ਪਉੜੀ ॥**

**ਦੁਤੀਆ, ਦੁਰਮਤਿ ਦੂਰਿ ਕਰਿ; ਗੁਰ ਸੇਵਾ ਕਰਿ ਨੀਤ ॥**

(ਦੁਤੀਆ) ਦੂਜ ਥਿਤ ਦੁਆਰਾ ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਜੀਵ! ਜੋ ਤੇਰੇ ਅੰਦਰ (ਦੁਤੀਆ) ਦ੍ਵੈਤ ਭਾਵ ਅਤੇ ਪਰਾਏ ਘਰਾਂ ਨੂੰ ਤੱਕਣਾ, ਸ਼ਰਾਬ ਪੀਣੀ, ਭੈੜੇ ਕੰਮ ਕਰਨੇ, ਚੋਰੀ-ਯਾਰੀ ਕਰਨੀ ਆਦਿ (ਦੁਰਮਤਿ) ਖੋਟੀ ਮਤ ਹੈ ਇਸ ਨੂੰ ਦੂਰ (ਕਰਿ) ਕਰਨਾ ਕਰ ਤੇ (ਨੀਤ) ਨਿਤਾਪ੍ਰਤੀ (ਗੁਰ) ਸਤਿਗੁਰਾਂ ਦੀ (ਸੇਵਾ) ਟਹਿਲ (ਕਰਿ) ਕਰਿਆ ਕਰ।

## ਰਾਮ ਰਤਨੁ ਮਨਿ ਤਨਿ ਬਸੈ; ਤਜਿ ਕਾਮੁ ਕ੍ਰੋਧੁ ਲੋਭੁ ਮੀਤ ॥

ਹੇ (ਮੀਤ) ਮਿੱਤਰ ! ਤੇਰੇ ਮਨ ਅਤੇ ਤਨ ਵਿਚ ਰਾਮ ਰੂਪ ਅਮੋਲਕ ਰਤਨ (ਬਸੈ) ਵੱਸਦਾ ਹੈ। ਜਦੋਂ ਸਤਿਗੁਰੂ ਸਾਹਿਬ ਜੀ ਇਸ ਰਤਨ ਨੂੰ ਕੱਢ ਕੇ ਤੇਰੇ ਹਿਰਦੇ ਵਿਚ ਪ੍ਰਕਾਸ਼ ਕਰ ਦੇਣਗੇ, ਤਾਂ ਫਿਰ ਜਿੰਨ੍ਹਾਂ ਕਾਮ, ਕ੍ਰੋਧ, ਲੋਭ ਆਦਿਕ ਵਿਕਾਰਾਂ ਨੂੰ ਆਪਣਾ ਮਿੱਤਰ ਬਣਾਈ ਬੈਠਾ ਹੈ। ਇਹ ਤੈਨੂੰ (ਤਜਿ) ਛੱਡ ਦੇਣਗੇ।

**ਅਥਵਾ :** ਜਿੰਨ੍ਹਾਂ ਕਾਮ, ਕ੍ਰੋਧ, ਲੋਭ ਆਦਿਕਾਂ ਨੂੰ ਤੂੰ ਮਿੱਤਰ ਬਣਾਈ ਬੈਠਾ ਹੈਂ। ਜੇਕਰ ਇਹਨਾਂ ਨੂੰ ਤੂੰ (ਤਜਿ) ਛੱਡ ਦੇਵੇਂ ਤਾਂ ਤੇਰੇ ਮਨ ਤੇ ਤਨ ਅੰਦਰ ਰਾਮ ਰੂਪ ਅਮੋਲਕ ਰਤਨ (ਬਸੈ) ਵੱਸ ਜਾਵੇਗਾ।

## ਮਰਣੁ ਮਿਟੈ ਜੀਵਨੁ ਮਿਲੈ; ਬਿਨਸਹਿ ਸਗਲ ਕਲੇਸ ॥

ਹੇ ਜੀਵ ! ਤੇਰੀ ਮੌਤ ਜੋ ਤੇਰੇ ਸਿਰ ਉੱਤੇ ਖੜੀ ਹੈ, "ਮਿਰਤੁ ਹਸੈ ਸਿਰ ਊਪਰੇ" ਇਹ ਤੇਰਾ ਮਰਣਾ ਵੀ (ਮਿਟੈ) ਮਿੱਟ ਜਾਵੇਗਾ ਅਤੇ ਤੈਨੂੰ ਚੇਤਨ ਜੀਵਨ (ਮਿਲੈ) ਮਿਲ ਜਾਵੇਗਾ, ਜਿਹੜਾ ਕਦੇ ਵੀ ਨਹੀਂ ਮਰਦਾ। ਫਿਰ ਤੇਰੇ ਜੰਮਣ-ਮਰਣ ਦੇ (ਸਗਲ) ਸਾਰੇ ਕਲੇਸ਼ ਵੀ (ਬਿਨਸਹਿ) ਨਾਸ਼ ਹੋ ਜਾਣਗੇ।

## ਆਪੁ ਤਜਹੁ ਗੋਬਿੰਦ ਭਜਹੁ; ਭਾਉ ਭਗਤਿ ਪਰਵੇਸ ॥

ਹੇ ਭਾਈ ! ਹਿਰਦੇ ਦੇ ਅੰਦਰੋਂ ਆਪਾ ਭਾਵ (ਹੰਕਾਰ) ਛੱਡ ਦੇਣਾ ਕਰੋ।

**ਪ੍ਰਸ਼ਨ :** ਮਹਾਰਾਜ ! ਇਹ ਹੰਕਾਰ ਨਹੀਂ ਮਿਟਦਾ?

**ਉੱਤਰ :** (ਗੋਬਿੰਦ ਭਜਹੁ) ਪ੍ਰਮੇਸਰ ਦਾ ਭਜਨ ਕਰਨਾ ਕਰੋ ਅਤੇ (ਭਾਉ) ਪ੍ਰੇਮਾ ਭਗਤੀ ਵਿਚ ਪ੍ਰਵੇਸ਼ ਹੋਣਾ ਕਰੋ, ਜਦੋਂ ਪ੍ਰੇਮਾ ਭਗਤੀ ਵਿਚ ਪ੍ਰਵੇਸ਼ ਹੋ ਜਾਵੋਗੇ, ਉਸ ਵੇਲੇ ਤੁਹਾਡੇ ਅੰਦਰੋਂ ਆਪਾ ਭਾਵ, ਹੰਕਾਰ ਮਿਟ ਜਾਵੇਗਾ।

### ਅੰਗ : ੨੯੭

## ਲਾਭੁ ਮਿਲੈ ਤੋਟਾ ਹਿਰੈ; ਹਰਿ ਦਰਗਹ ਪਤਿਵੰਤ ॥

ਤੁਹਾਡੇ ਤਾਈਂ ਕੈਵਲ ਮੋਖ ਰੂਪ ਲਾਭ ਮਿਲੇਗਾ। ਜੰਮਣ-ਮਰਨ ਦੇ ਦੇਣ ਵਾਲਾ ਵਿਕਾਰਾਂ ਦਾ (ਤੋਟਾ) ਘਾਟਾ ਵੀ ਸਭ (ਹਿਰੈ) ਨਾਸ਼ ਹੋ ਜਾਵੇਗਾ ਅਤੇ ਤੁਸੀਂ ਹਰੀ ਦੀ ਦਰਗਾਹ ਵਿਚ, ਪ੍ਰਲੋਕ ਵਿਚ (ਪਤਿਵੰਤ) ਇੱਜਤ ਵਾਲੇ ਹੋਵੋਗੇ।

## ਰਾਮ ਨਾਮ ਧਨੁ ਸੰਚਵੈ; ਸਾਚ ਸਾਹ ਭਗਵੰਤ ॥

ਹੇ ਭਾਈ ! ਜੇ ਤੁਸੀਂ (ਰਾਮ) ਪ੍ਰਮੇਸਰ ਦਾ ਨਾਮ ਧਨ (ਸੰਚਵੈ) ਇਕੱਤਰ ਕਰੋਗੇ ਭਾਵ ਸਵਾਸ-ਸਵਾਸ ਨਾਮ ਜਪੋਗੇ ਤਾਂ ਤੁਸੀਂ (ਸਾਚ) ਸੱਚੇ ਸ਼ਾਹੂਕਾਰ ਤੇ (ਭਗਵੰਤ) ਭਾਗਾਂ ਵਾਲੇ ਬਣ ਜਾਉਗੇ **ਵਾ:** ਭਾਗਾਂ ਵਾਲੇ ਸੱਚੇ ਸ਼ਾਹੂਕਾਰ ਬਣ ਜਾਉਗੇ। **ਵਾ:** (ਭਗਵੰਤ) ਪ੍ਰਮੇਸਰ ਦਾ ਸਰੂਪ ਹੀ ਬਣ ਜਾਉਗੇ।

## ਊਠਤ ਬੈਠਤ ਹਰਿ ਭਜਹੁ; ਸਾਧੂ ਸੰਗਿ ਪਰੀਤਿ ॥

ਹੇ ਭਾਈ ! (ਊਠਤ) ਉੱਠਣ ਲੱਗੇ (ਬੈਠਤ) ਬੈਠਣ ਲੱਗੇ ਪ੍ਰਮੇਸਰ ਦਾ ਸਿਮਰਨ-ਭਜਨ ਕਰਿਆ ਕਰੋ **ਵਾ:** (ਊਠਤ) ਦੁਨੀਆਂ ਤੋਂ ਉਪਰਾਮ ਹੁੰਦੇ ਹੋਏ ਅਤੇ (ਬੈਠਤ) ਸਮਾਧੀ ਵਿਚ ਬੈਠਦਿਆਂ ਹੋਰ ਸੰਕਲਪਾਂ ਨੂੰ ਛੱਡ ਕੇ ਹਰੀ ਦਾ ਭਜਨ ਕਰਿਆ ਕਰੋ। ਜਿੰਨ੍ਹਾਂ ਦਾ ਮਨ ਪ੍ਰਮੇਸਰ ਦੇ ਭਜਨ ਵਿਚ ਜੁੜਿਆ ਹੋਇਆ ਹੈ, ਉਹਨਾਂ ਦਾ ਨਾਉਂ ਸਾਧੂ ਹੈ, ਉਹਨਾਂ ਦੀ (ਸੰਗਿ) ਸੰਗਤ ਵਿਚ (ਪਰੀਤਿ) ਪ੍ਰੀਤੀ ਕਰਿਆ ਕਰੋ। ਤੁਹਾਡਾ ਸੰਗ ਦੋਸ਼ ਮਿਟ ਜਾਵੇਗਾ।

## ਨਾਨਕ ਦੁਰਮਤਿ ਛੁਟਿ ਗਈ; ਪਾਰਬ੍ਰਹਮ ਬਸੇ ਚੀਤਿ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਇਉਂ ਜਿੰਨ੍ਹਾਂ ਦੀ (ਦੁਰਮਤਿ) ਖੋਟੀ ਮੱਤ ਛੁੱਟ ਗਈ ਹੈ, ਉਹਨਾਂ ਦੇ (ਚੀਤਿ) ਚਿੱਤ ਵਿਚ ਪਾਰਬ੍ਰਹਮ ਪ੍ਰਮੇਸਰ (ਬਸੇ) ਵੱਸ ਗਿਆ ਹੈ।

## ਸਲੋਕ ॥

## ਤੀਨਿ ਬਿਆਪਹਿ ਜਗਤ ਕਉ; ਤੁਰੀਆ ਪਾਵੈ ਕੋਇ ॥

(ਤੀਨਿ) ਤਿੰਨ ਗੁਣ ਸਾਰੇ ਜਗਤ ਨੂੰ (ਬਿਆਪਹਿ) ਵਿਆਪਦੇ ਹਨ ਭਾਵ ਕੋਈ ਰਜੋਗੁਣੀ, ਕੋਈ ਤਮੋਗੁਣੀ, ਕੋਈ ਸਤੋਗੁਣੀ ਹੈ। ਪਰ ਤੁਰੀਆ ਅਵਸਥਾ ਨੂੰ ਕੋਈ ਵਿਰਲਾ ਹੀ (ਪਾਵੈ) ਪਾਉਂਦਾ ਹੈ।

**ਅਥਵਾ :** "ਸੁਤ ਬਿਤ ਲੋਕ ਈਖਨਾ ਤੀਨੀ" ਤਿੰਨ ਪ੍ਰਕਾਰ ਦੀ ਵਾਸ਼ਨਾ ਸਾਰੇ ਜਗਤ ਨੂੰ (ਬਿਆਪਹਿ) ਵਿਆਪਦੀ ਹੈ। **ਵਾ:** ਜਾਗ੍ਰਿਤ, ਸੁਪਨ, ਸੁਖੋਪਤ ਅਵਸਥਾਵਾਂ ਸਾਰੇ ਸੰਸਾਰ ਨੂੰ ਬਿਆਪ ਰਹੀਆਂ ਹਨ, ਲੱਗ ਰਹੀਆਂ ਹਨ। ਪਰ ਚੌਥੀ ਭੂਮਿਕਾ ਭਾਵ ਤੁਰੀਆ ਅਵਸਥਾ ਨੂੰ ਕੋਈ ਵਿਰਲਾ ਹੀ ਪ੍ਰਾਪਤ ਕਰਦਾ ਹੈ।

**ਅਥਵਾ :** ਸੂਖਮ, ਸਥੂਲ, ਕਾਰਨ ਤਿੰਨੇ ਦੇਹਾਂ ਦਾ ਹੰਕਾਰ ਸਾਰੇ ਸੰਸਾਰ ਨੂੰ ਬਿਆਪ ਰਿਹਾ ਹੈ। ਪਰ ਜਿਹੜਾ ਇੰਨ੍ਹਾਂ ਤਿੰਨਾਂ ਦਾ ਸਾਖੀ ਰੂਪ ਤੁਰੀਆ ਅਵਸਥਾ ਹੈ। ਉਸ ਨੂੰ ਕੋਈ ਵਿਰਲਾ ਪੁਰਖ ਹੀ (ਪਾਵੈ) ਪਾ ਸਕਦਾ ਹੈ।

## ਨਾਨਕ ਸੰਤ ਨਿਰਮਲ ਭਏ; ਜਿਨ ਮਨਿ ਵਸਿਆ ਸੋਇ ॥੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਸੰਤ-ਭਗਤ (ਨਿਰਮਲ) ਤਿੰਨਾਂ ਗੁਣਾਂ ਦੀ ਮੈਲ ਤੋਂ, ਤਿੰਨਾਂ ਵਾਸ਼ਨਾ ਦੀ ਮੈਲ ਤੋਂ ਰਹਿਤ (ਨਿਰਮਲ) ਉੱਜਲ (ਭਏ) ਹੋ ਗਏ ਹਨ, (ਜਿਨ) ਜਿੰਨ੍ਹਾਂ ਦੇ ਮਨ ਵਿਚ (ਸੋਇ) ਉਹ ਪ੍ਰਮੇਸਰ ਆਪ (ਵਸਿਆ) ਵੱਸ ਗਿਆ ਹੈ।

## ਪਉੜੀ ॥

## ਤ੍ਰਿਤੀਆ, ਤ੍ਰੈ ਗੁਣ ਬਿਖੈ ਫਲ; ਕਬ ਉਤਮ ਕਬ ਨੀਚੁ ॥

(ਤ੍ਰਿਤੀਆ) ਤੀਜ ਥਿਤ ਦੁਆਰਾ ਹਜ਼ੂਰ ਫਰਮਾਉਂਦੇ ਹਨ ਕਿ ਇੰਨ੍ਹਾਂ (ਤ੍ਰੈ ਗੁਣ) ਤਿੰਨਾਂ ਗੁਣਾਂ ਵਿਚ (ਬਿਖੈ) ਵਿਸ਼ਿਆਂ ਰੂਪ ਫਲ ਪ੍ਰਾਪਤ ਹੁੰਦੇ ਹਨ। **ਵਾ:** ਇਹ ਜੀਵ ਤਿੰਨਾਂ ਗੁਣਾਂ ਕਰਕੇ ਵਿਸ਼ੇ ਰੂਪ ਫਲਾਂ ਵਿੱਚ ਲੱਗੇ ਰਹਿੰਦੇ ਹਨ ਅਤੇ ਉਹਨਾਂ ਫਲਾਂ ਨੂੰ ਪਾ ਕੇ (ਕਬ) ਕਦੇ ਉੱਤਮ ਤੇ (ਕਬ) ਕਦੇ ਨੀਚ ਗਤੀ ਨੂੰ ਪ੍ਰਾਪਤ ਹੁੰਦੇ ਹਨ ਭਾਵ ਕਦੇ ਸਤੋਗੁਣ ਦੇ ਪ੍ਰਤਾਪ ਕਰਕੇ ਦੇਵ ਦੇਹੀ ਨੂੰ ਪਾ ਕੇ ਉੱਤਮ ਬਣ ਜਾਂਦੇ ਹਨ ਕਦੇ ਤਮੋਗੁਣ ਦੇ ਪ੍ਰਤਾਪ ਕਰਕੇ ਕਿਸੇ ਦਾ ਘਾਤ ਕਰਕੇ ਸੱਪ, ਕਿਰਲੀਆਂ ਆਦਿਕ ਨੀਚ ਜੂਨਾਂ ਨੂੰ ਪ੍ਰਾਪਤ ਹੋ ਜਾਂਦੇ ਹਨ। ਅਰਥਾਤ ਸਤੋਗੁਣੀ ਪੁਰਖ ਰਿਧੀਆਂ-ਸਿਧੀਆਂ ਦੀ ਇੱਛਾ ਰੱਖਦੇ ਹਨ, ਰਜੋਗੁਣੀ ਪੁਰਖ ਪਦਾਰਥ ਇਕੱਠੇ ਕਰਨਾ ਚਾਹੁੰਦੇ ਹਨ ਅਤੇ ਤਮੋਗੁਣੀ ਪੁਰਖ ਘੋਰ ਮੰਤ੍ਰ ਸਿੱਧ ਕਰਕੇ ਭੂਤਾਂ, ਪ੍ਰੇਤਾਂ ਨੂੰ ਵੱਸ ਕਰਨਾ ਚਾਹੁੰਦੇ ਹਨ।

**ਅਥਵਾ :** ਤ੍ਰਿਗੁਣੀ ਜੀਵ ਵਿਸ਼ਿਆਂ ਰੂਪ ਫਲਾਂ ਵਿੱਚ ਲੱਗੇ ਰਹਿੰਦੇ ਹਨ ਅਤੇ ਪੁੰਨ, ਕਰਮ ਕਰਨੇ ਕਰਕੇ ਕਦੇ ਸੁਰਗ ਵਿੱਚ ਚਲੇ ਜਾਂਦੇ ਹਨ, ਕਦੇ ਪਾਪ ਕਰਮ ਕਰਨੇ ਕਰਕੇ ਪਤਾਲ ਵਿੱਚ, ਨਰਕਾਂ ਵਿੱਚ ਡਿੱਗ ਪੈਂਦੇ ਹਨ। ਜਿਵੇਂ ਨੌਖ ਰਾਜਾ ਸੱਪ ਬਣ ਕੇ ਡਿੱਗਿਆ ਸੀ।

## ਨਰਕ ਸੁਰਗ ਭ੍ਰਮਤਉ ਘਣੋ; ਸਦਾ ਸੰਘਾਰੈ ਮੀਚੁ ॥

ਇਹ ਜੀਵ ਪਾਪਾਂ ਦੇ ਫਲ ਕਰਕੇ ਕਦੇ (ਨਰਕ) ਨਰਕਾਂ ਨੂੰ ਚਲਿਆ ਜਾਂਦਾ ਹੈ ਅਤੇ ਪੁੰਨਾਂ ਦੇ ਫਲ ਕਰਕੇ

ਕਦੇ ਸਵਰਗਾਂ ਵਿਚ ਚਲਿਆ ਜਾਂਦਾ ਹੈ। ਇਉਂ (ਘਣੋ) ਬਹੁਤਾ (ਭ੍ਰਮਤਉ) ਭਰਮਦਾ ਰਹਿੰਦਾ ਹੈ ਪਰ (ਮੀਚੁ) ਮੌਤ ਇਸ ਜੀਵ ਨੂੰ ਸਾਰਿਆਂ ਥਾਵਾਂ ਵਿਚ (ਸਦਾ) ਹਰ ਵਕਤ (ਸੰਘਾਰੈ) ਨਾਸ਼ ਕਰਦੀ ਰਹਿੰਦੀ ਹੈ, ਮਾਰਦੀ ਰਹਿੰਦੀ ਹੈ।

**ਹਰਖ ਸੋਗ ਸਹਸਾ ਸੰਸਾਰੁ; ਹਉ ਹਉ ਕਰਤ ਬਿਹਾਇ ॥**

ਇਹ ਜੀਵ ਪਦਾਰਥਾਂ ਦੀ ਪ੍ਰਾਪਤੀ ਹੋਣ ਤੇ (ਹਰਖ) ਖੁਸ਼ ਹੋ ਜਾਂਦਾ ਹੈ ਅਤੇ ਪਦਾਰਥਾਂ ਦੇ ਵਿਛੜਨੇ ਕਰਕੇ ਸੋਗ ਦੇ ਸਹਿਤ ਹੋ ਜਾਂਦਾ ਹੈ। ਫਿਰ ਇਸ ਦੇ ਤਾਈਂ ਸੰਸਾਰ ਦੇ ਵਿਚ (ਸਹਸਾ) ਪਰਮਾਣਗਤ, ਪਰਮੇਯਗਤ, ਵਿਪਰਜੈ ਆਦਿਕ ਸੰਸਾ ਬਣਿਆ ਹੀ ਰਹਿੰਦਾ ਹੈ ਅਤੇ ਹਉਮੈ (ਕਰਤ) ਕਰਦਿਆਂ-ਕਰਦਿਆਂ ਇਸ ਜੀਵ ਦੀ ਸਾਰੀ ਉਮਰ (ਬਿਹਾਇ) ਗੁਜਰ ਜਾਂਦੀ ਹੈ।

**ਅਥਵਾ :** ਜੋ (ਸਹਸਾ) ਸੰਸਾ ਰੂਪ ਸੰਸਾਰ ਹੈ, ਇਸ ਦੇ ਵਿੱਚ ਹਰਖ-ਸੋਗ ਦੇ ਸਹਿਤ (ਹਉ ਹਉ) ਮੈਂ-ਮੈਂ ਭਾਵ ਹਉਮੈ ਕਰਦਿਆਂ ਹੀ ਜੀਵ ਦੀ ਸਾਰੀ ਉਮਰ ਬਤੀਤ ਹੋ ਜਾਂਦੀ ਹੈ।

**ਜਿਨਿ ਕੀਏ ਤਿਸਹਿ ਨ ਜਾਣਨੀ; ਚਿਤਵਹਿ ਅਨਿਕ ਉਪਾਇ ॥**

(ਜਿਨਿ) ਜਿਸ ਵਾਹਿਗੁਰੂ ਨੇ ਸਾਰਿਆਂ ਨੂੰ ਪੈਦਾ (ਕੀਏ) ਕੀਤਾ ਹੈ, ਸਰੀਰ ਦਿੱਤੇ ਹਨ। ਇਹ ਅਗਿਆਨੀ ਜੀਵ (ਤਿਸਹਿ) ਉਸ ਪ੍ਰਮੇਸਰ ਨੂੰ (ਜਾਣਨੀ) ਜਾਣਦੇ ਹੀ ਨਹੀਂ ਹਨ। ਸਗੋਂ ਸੰਸਾਰ ਦੇ ਵਿਚ ਅਨੇਕ ਪ੍ਰਕਾਰ ਦੇ ਛਲ-ਵਲ ਕਰਨ ਦੇ (ਉਪਾਇ) ਯਤਨਾਂ ਨੂੰ (ਚਿਤਵਹਿ) ਚਿਤਵਦੇ ਰਹਿੰਦੇ ਹਨ।

**ਆਧਿ ਬਿਆਧਿ ਉਪਾਧਿ ਰਸ; ਕਬਹੁ ਨ ਤੂਟੈ ਤਾਪ ॥**

(ਆਧਿ) ਮਨ ਦੇ ਆਸਰੇ ਹੋਣ ਵਾਲੇ ਕਾਮ, ਕ੍ਰੋਧ ਆਦਿਕ, (ਬਿਆਧਿ) ਸਰੀਰ ਕਰਕੇ ਹੋਣ ਵਾਲੇ ਵਾਏ, ਪਿਤ, ਕਫ, ਰੁਧਰ, ਵਿਗਾੜ ਆਦਿਕ ਭਾਵ ਤੱਤਾਂ ਦੀਆਂ ਖਿਲਤਾਂ ਦੇ ਵਿਗੜਨ ਕਰਕੇ ਹੋਣ ਵਾਲੇ, (ਉਪਾਧਿ) ਕਿਸੇ ਦੇ ਡਾਂਗ ਮਾਰ ਦੇਣੀ, ਕਿਸੇ ਤੋਂ ਡਾਂਗ-ਸੋਟਾ ਖਾ ਲੈਣਾ ਜਾਂ ਭੂਤ-ਪ੍ਰੇਤਾਂ ਦੀ ਪੀੜਾਂ ਆਦਿਕ ਇਹ ਸਾਰੇ ਰੋਗ ਇਸ ਜੀਵ ਨੂੰ ਚਿੰਬੜੇ ਰਹਿੰਦੇ ਹਨ। ਫਿਰ ਉਪਾਧੀਆਂ ਵਿਚ ਪਏ ਹੋਏ ਨੂੰ ਰਸਾਂ-ਕਸਾਂ ਦੀ ਇੱਛਾ ਬਣੀ ਹੀ ਰਹਿੰਦੀ ਹੈ। **ਵਾ:** (ਰਸ) ਪ੍ਰੇਮ ਨਾਲ ਪਾਰੇ ਆਦਿਕ ਰਸਾਂ ਨੂੰ ਖਾਂਦਾ ਹੀ ਰਹਿੰਦਾ ਹੈ। **ਵਾ:** ਸਬਦ, ਸਪਰਸ਼, ਰੂਪ, ਰਸ ਆਦਿਕ ਵਿਸ਼ਿਆਂ ਵਿਚ ਚਿੰਬੜਿਆ ਹੀ ਰਹਿੰਦਾ ਹੈ। ਇਸ ਪ੍ਰਕਾਰ ਜਿੰਨਾਂ ਚਿਰ ਜੀਵ ਵਿਸ਼ਿਆਂ ਵਿੱਚ ਲੱਗਾ ਰਹਿੰਦਾ ਹੈ, ਓਨਾ ਚਿਰ ਇਸ ਦੇ ਆਧੀ, ਬਿਆਧੀ, ਉਪਾਧੀ ਰੂਪ ਤਾਪ **ਵਾ:** ਅਧਿਆਤਮ, ਅਧਿਦੈਵ, ਅਧਿਭੂਤ ਤਿੰਨੋਂ ਤਾਪ ਕਦੇ ਵੀ (ਤੂਟੈ) ਟੁੱਟਦੇ ਨਹੀਂ ਹਨ, ਮਿਟਦੇ ਨਹੀਂ ਹਨ। ਭਾਵ ਚੜ੍ਹੇ ਹੀ ਰਹਿੰਦੇ ਹਨ।

**ਨੋਟ :** ਪੰਡਿਤ ਵਿਦਵਾਨਾਂ ਨੂੰ ਚਾਰ ਹੋਰ ਤਾਪ ਚੜ੍ਹੇ ਰਹਿੰਦੇ ਹਨ। ੧. ਕਿ ਮੇਰਾ ਮਾਣ ਭੰਗ ਨਾ ਹੋ ਜਾਵੇ, ੨. ਨਿਰਾਦਰੀ ਨਾ ਹੋ ਜਾਵੇ, ੩. ਵਿੱਦਿਆ ਨਾ ਭੁੱਲ ਜਾਵੇ, ੪. ਸਭਾ ਵਿੱਚ ਉੱਤਰ ਤੇ ਸ਼ੰਕਾ ਸੋਚਦੇ ਰਹਿਣਾ।

**ਪਾਰਬ੍ਰਹਮ ਪੂਰਨ ਧਨੀ; ਨਹ ਬੂਝੈ ਪਰਤਾਪ ॥**

ਇਹ ਜੀਵ ਸਾਰਿਆਂ ਪਦਾਰਥਾਂ ਦੇ (ਧਨੀ) ਮਾਲਕ ਪੂਰਨ (ਪਾਰਬ੍ਰਹਮ) ਪ੍ਰਮੇਸਰ ਦੇ (ਪਰਤਾਪ) ਪ੍ਰਤਾਪ ਨੂੰ (ਬੂਝੈ) ਬੁੱਝਦਾ ਨਹੀਂ, ਸਮਝਦਾ ਨਹੀਂ ਹੈ।

**ਮੋਹ ਭਰਮ ਬੂਡਤ ਘਣੋ; ਮਹਾ ਨਰਕ ਮਹਿ ਵਾਸ ॥**

ਇਹ ਸ੍ਰਿਸ਼ਟੀ ਮੋਹ ਤੇ ਭਰਮ ਕਰਕੇ (ਘਣੋ) ਬਹੁਤੀ (ਬੂਡਤ) ਡੁੱਬ ਰਹੀ ਹੈ। **ਵਾ:** ਇਹ ਜੀਵ ਹਰ ਵਕਤ

ਸਰੀਰ ਦਾ ਮੋਹ ਕਰਦਾ ਰਹਿੰਦਾ ਹੈ ਤੇ ਭਰਮ ਵਿਚ (ਘਣੋ) ਬਹੁਤਾ ਹੀ (ਬੂਡਤ) ਡੁਬਿਆ ਰਹਿੰਦਾ ਹੈ, ਜਿਸ ਕਰਕੇ ਇਸਦਾ (ਮਹਾ ਨਰਕ) ਗਰਭ ਦੇ ਵਿਚ, **ਵਾ:** ਕੁੰਭੀ ਆਦਿਕ ਵੱਡੇ ਨਰਕਾਂ ਵਿਚ (ਵਾਸ) ਵਾਸਾ ਹੁੰਦਾ ਹੈ।

## ਕਰਿ ਕਿਰਪਾ ਪ੍ਰਭ ਰਾਖਿ ਲੇਹੁ; ਨਾਨਕ ਤੇਰੀ ਆਸ ॥੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਸੰਤ ਜਨੋ! ਇਸ ਪ੍ਰਕਾਰ ਬੇਨਤੀ ਕਰੋ ਕਿ ਹੇ ਮੇਰੇ (ਪ੍ਰਭ) ਵਾਹਿਗੁਰੂ! ਆਪ ਜੀ ਕਿਰਪਾ ਦ੍ਰਿਸ਼ਟੀ ਕਰਕੇ ਸਾਨੂੰ (ਰਾਖਿ) ਰੱਖ (ਲੇਹੁ) ਲਉ। ਸਾਨੂੰ ਤਾਂ ਇਕ (ਤੇਰੀ) ਆਪ ਜੀ ਦੀ ਹੀ ਆਸ ਹੈ।

## ਸਲੋਕੁ ॥

## ਚਤੁਰ ਸਿਆਣਾ ਸੁਘੜੁ ਸੋਇ; ਜਿਨਿ ਤਜਿਆ ਅਭਿਮਾਨੁ ॥

ਹੇ ਭਾਈ! ਵਾਕਾਂ ਕਰਕੇ ਸ਼ਾਸਤਰ ਗਿਆਨ ਦੇ ਕਥਨ ਕਰਨ ਵਿਚ ਚਤੁਰ, ਬੁੱਧੀ ਕਰਕੇ ਪਰਮਾਰਥ ਦੇ ਜਾਨਣ ਵਿਚ ਸਿਆਣਾ, ਅਤੇ (ਸੁ+ਘੜੁ) ਸ਼ੁਭ ਗੁਣਾਂ ਦੀਆਂ (ਸੁ) ਸ਼੍ਰੇਸ਼ਟ ਘਾੜਤਾਂ ਨੂੰ (ਘੜੁ) ਘੜਨ ਵਾਲਾ ਸੁਘੜ (ਸੋਇ ) ਉਹੀ ਹੈ। (ਜਿਨਿ) ਜਿਸਨੇ ਆਪਣੇ ਹਿਰਦੇ ਵਿਚੋਂ (ਅਭਿਮਾਨੁ) ਹੰਕਾਰ (ਤਜਿਆ) ਛੱਡ ਦਿੱਤਾ ਹੈ। ਜਿਸਦੇ ਅੰਦਰ ਹੰਕਾਰ ਹੈ, ਉਹ ਚਤੁਰ ਨਹੀਂ ਸਗੋਂ ਮੂਰਖ ਹੈ, ਸੁਘੜ ਨਹੀਂ ਸਗੋਂ ਕਮਲਾ ਹੈ, ਸਿਆਣਾ ਨਹੀਂ ਸਗੋਂ ਮੂੜ ਹੈ।

## ਚਾਰਿ ਪਦਾਰਥ ਅਸਟ ਸਿਧਿ; ਭਜੁ ਨਾਨਕ ਹਰਿ ਨਾਮੁ ॥੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਜੀਵ! ਜੇਕਰ ਤੂੰ ਧਰਮ, ਅਰਥ, ਕਾਮ, ਮੋਖ, ਇਹ ਚਾਰੇ ਪਦਾਰਥ ਅਤੇ ਅਨਿਮਾਂ, ਮਹਿਮਾਂ ਆਦਿਕ *(ਅਸਟ ਸਿਧਿ) ਅੱਠ ਮੁੱਖ ਸਿਧੀਆਂ ਨੂੰ ਪ੍ਰਾਪਤ ਕਰਨਾ ਚਾਹੁੰਦਾ ਹੈ ਤਾਂ ਹਰੀ ਦੇ ਨਾਮ ਦਾ ਭਜਨ ਕਰਨਾ ਕਰ।

**ਅਥਵਾ :** ਹਰੀ ਦੇ ਨਾਮ ਦਾ ਭਜਨ ਕਰਨਾ ਕਰੋ, ਉਸਦਾ ਭਜਨ ਕਰਨੇ ਕਰਕੇ ਧਰਮ, ਅਰਥ, ਕਾਮ, ਮੋਖ ਚਾਰੇ ਪਦਾਰਥ ਵੀ ਪ੍ਰਾਪਤ ਹੋ ਜਾਂਦੇ ਹਨ। ਵੈਰਾਗ, ਖੱਟ ਸੰਪਤੀ, ਮੋਖ ਇੱਛਾ, ਸ੍ਰਵਣ, ਮੰਨਣ, ਨਿਧਿਆਸਣ, ਤੱਤ-ਤ੍ਵੰ ਦਾ ਸੋਧਨ, ਇੰਨ੍ਹਾਂ (ਅਸਟ) ਅੱਠਾਂ ਸਾਧਨਾਂ ਦੀ ਸਿੱਧੀ ਵੀ ਹੋ ਜਾਂਦੀ ਹੈ। ਭਾਵ ਇਹ ਅੱਠੇ ਸਾਧਨ ਪ੍ਰਾਪਤ ਵੀ ਹੋ ਜਾਂਦੇ ਹਨ। **ਵਾ:** ਚਾਰ ਬੈਕੁੰਠ ਦੀਆਂ ਮੁਕਤੀਆਂ ਅਤੇ ਤਿੰਨ ਸੱਚਖੰਡ ਦੀਆਂ ਮੁਕਤੀਆਂ ਜੀਵਨ ਮੁਕਤੀ, ਵਿਦੇਹ ਮੁਕਤੀ, ਕੈਵਲ ਮੁਕਤੀ ਤੇ ਨਿਰਾਵਰਨ ਸਰੂਪ ਦੀ ਸਖਿਆਤਤਾ, ਇਹ ਅੱਠੇ ਹੀ (ਸਿਧਿ) ਪ੍ਰਾਪਤ ਹੋ ਜਾਂਦੀਆਂ ਹਨ।

## ਪਉੜੀ ॥

## ਚਤੁਰਥਿ, ਚਾਰੇ ਬੇਦ ਸੁਣਿ; ਸੋਧਿਓ ਤਤੁ ਬੀਚਾਰੁ ॥

(ਚਤੁਰਥਿ) ਚੌਥੀ ਥਿੱਤ ਦੁਆਰਾ ਸਤਿਗੁਰੂ ਸਾਹਿਬ ਜੀ ਫੁਰਮਾਉਂਦੇ ਹਨ ਕਿ ਚਾਰੇ ਵੇਦਾਂ ਨੂੰ ਸੁਣ ਕਰਕੇ, ਫਿਰ ਅਖੀਰ (ਸੋਧਿਓ) ਸੋਧ ਕੇ, ਖੋਜ ਕੇ ਵੇਖਿਆ ਹੈ, ਕਿ ਇਹ ਸਾਨੂੰ ਤੱਤ ਸਰੂਪ ਦਾ (ਬੀਚਾਰੁ) ਨਿਰਣਾ ਦੱਸਦੇ ਹਨ।

---

* **ਅਸਟ ਸਿਧਿ :** ਅੱਠ ਮੁੱਖ ਸਿਧੀਆਂ ਹਨ ਅਤੇ ਬਾਕੀ ਦਸ ਗੌਣ ਸਿਧੀਆਂ ਹਨ। ਵਿਸਥਾਰ ਪੂਰਵਕ ਵੇਖਣ ਲਈ ਵੇਖੋ ਪੋਥੀ ਪਹਿਲੀ, ਪੰਨਾ : ੫੧੯

**ਅਥਵਾ :** ਚਾਰੇ ਵੇਦਾਂ ਨੂੰ ਸੁਣ ਕੇ, (ਸੋਧਿਓ) ਖੋਜ ਕੇ ਤਤ ਸਰੂਪ ਦਾ (ਬੀਚਾਰੁ) ਨਿਰਣਾ ਕੀਤਾ ਹੈ।

**ਅਥਵਾ :** ਚਾਰੇ ਵੇਦਾਂ ਨੂੰ ਸੁਣ ਕੇ ਖੋਜਿਆ ਹੈ ਤੇ ਸੰਤਾਂ ਦੀ ਸੰਗਤ ਦੁਆਰਾ ਸ਼ਾਸਤਰਾਂ ਨੂੰ ਵਿਚਾਰਿਆ ਹੈ ਕਿ

## ਸਰਬ ਖੇਮ ਕਲਿਆਣ ਨਿਧਿ; ਰਾਮ ਨਾਮੁ ਜਪਿ ਸਾਰੁ ॥

ਸਭ ਤਰ੍ਹਾਂ ਕਰਕੇ (ਖੇਮ) ਰੱਖਿਆ ਅਤੇ ਸਾਰੀਆਂ (ਕਲਿਆਣ) ਮੁਕਤੀਆਂ ਤੇ (ਨਿਧਿ) ਨਿਧੀਆਂ ਵਿਚੋਂ (ਰਾਮ) ਪ੍ਰਮੇਸਰ ਦਾ ਨਾਮ ਹੀ (ਸਾਰੁ) ਸ੍ਰੇਸ਼ਟ ਹੈ। **ਵਾ:** ਨਾਮ ਜਪਣੇ ਕਰਕੇ ਸਾਰੀਆਂ ਚੀਜਾਂ ਪ੍ਰਾਪਤ ਹੋ ਜਾਂਦੀਆਂ ਹਨ। ਇਸ ਕਰਕੇ ਪ੍ਰਮੇਸਰ ਦੇ ਨਾਮ ਨੂੰ (ਜਪਿ) ਜੱਪਣਾ ਕਰੋ।

**ਅਥਵਾ :** ਹੇ ਭਾਈ ! ਜੇਕਰ ਤੁਸੀਂ ਸਭ ਤਰ੍ਹਾਂ ਦੀ (ਖੇਮ) ਰੱਖਿਆ, ਸਾਰੀਆਂ ਮੁਕਤੀਆਂ ਤੇ ਨਿਧੀਆਂ ਚਾਹੁੰਦੇ ਹੋ ਤਾਂ ਜਿਹੜਾ ਇੰਨ੍ਹਾਂ ਦਾ (ਨਿਧਿ) ਖਜ਼ਾਨਾ **ਵਾ:** ਕਲਿਆਣ ਦਾ (ਨਿਧਿ) ਖਜ਼ਾਨਾ ਪ੍ਰਮੇਸਰ ਦਾ ਨਾਮ ਹੈ। ਉਸ ਨੂੰ (ਸਾਰੁ) ਸ੍ਰੇਸ਼ਟ ਜਾਣ ਕੇ (ਜਪਿ) ਜੱਪਣਾ ਕਰੋ। ਉਸ ਨੂੰ ਜੱਪਣੇ ਕਰਕੇ ਤੁਹਾਨੂੰ ਸਭ ਕੁਝ ਹੀ ਪ੍ਰਾਪਤ ਹੋ ਜਾਵੇਗਾ।

**ਅਥਵਾ :** ਜੋ (ਸਰਬ ਖੇਮ) ਸਾਰਿਆਂ ਦੀ ਰੱਖਿਆ ਕਰਨ ਵਾਲਾ, ਮੁਕਤੀ ਕਰਨ ਵਾਲਾ, ਨਿਧੀਆਂ ਨੂੰ ਦੇਣ ਵਾਲਾ ਸਾਰ ਰੂਪ (ਰਾਮ) ਪ੍ਰਮੇਸਰ ਹੈ। ਉਸ ਦਾ ਨਾਮ ਜਪਣਾ ਕਰੋ। ਜਿਸ ਨਾਮ ਨੂੰ ਜਪਣੇ ਕਰਕੇ ਤੁਸੀਂ ਨਰਕਾਂ ਤੋਂ ਅਤੇ ਦੁੱਖਾਂ ਤੋਂ ਛੁੱਟ ਜਾਵੋਗੇ।

## ਨਰਕ ਨਿਵਾਰੈ ਦੁਖ ਹਰੈ; ਤੂਟਹਿ ਅਨਿਕ ਕਲੇਸ ॥

ਵਾਹਿਗੁਰੂ ਦਾ ਨਾਮ ਐਸਾ ਹੈ ਕਿ ਤੁਹਾਡੇ ਨਰਕ ਵੀ ਨਵਿਰਤ ਕਰ ਦੇਵੇਗਾ, ਜੰਮਣ-ਮਰਨ ਦੇ ਦੁੱਖਾਂ ਨੂੰ ਵੀ (ਹਰੈ) ਹਰ ਦੇਵੇਗਾ ਭਾਵ ਮੇਟ ਦੇਵੇਗਾ ਅਤੇ ਜਿਹੜੇ ਤੁਹਾਡੇ ਜਨਮਾਂ-ਜਨਮਾਂ ਦੇ ਅਵਿੱਦਿਆ, ਅਸਮਿਤਾ, ਰਾਗ, ਦ੍ਵੈਸ਼, ਅਭਿਨਿਵੇਸ ਆਦਿਕ ਅਨੇਕਾਂ ਪ੍ਰਕਾਰ ਦੇ ਕਲੇਸ਼ ਹਨ। ਇਹ ਵੀ ਸਾਰੇ (ਤੂਟਹਿ) ਟੁੱਟ ਜਾਣਗੇ। ਇਸ ਕਰਕੇ

## ਮੀਚੁ ਹੁਟੈ ਜਮ ਤੇ ਛੁਟੈ; ਹਰਿ ਕੀਰਤਨ ਪਰਵੇਸ ॥

ਹੇ ਭਾਈ ! ਤੁਸੀਂ (ਹਰਿ) ਹਰੀ ਪ੍ਰਮੇਸਰ ਦੇ ਕੀਰਤਨ ਵਿਚ ਚਿੱਤ ਨੂੰ (ਪਰਵੇਸ) ਪ੍ਰਵੇਸ਼ ਕਰਨਾ ਕਰੋ, ਮਿਲਾਉਣਾ ਕਰੋ। ਜਿਸ ਕਰਕੇ ਤੁਹਾਡੇ ਵੱਲੋਂ ਮੌਤ ਵੀ (ਹੁਟੈ) ਹਟ ਜਾਵੇਗੀ, ਹੰਭ ਜਾਵੇਗੀ ਅਤੇ ਤੁਸੀਂ ਜਮਾਂ (ਤੇ) ਤੋਂ ਵੀ ਛੁਟਕਾਰਾ ਪਾ ਲਵੋਂਗੇ।

## ਭਉ ਬਿਨਸੈ ਅੰਮ੍ਰਿਤੁ ਰਸੈ; ਰੰਗਿ ਰਤੇ ਨਿਰੰਕਾਰ ॥

ਤੁਹਾਡਾ ਜੰਮਣ-ਮਰਨ ਦਾ (ਭਉ) ਭੈ ਵੀ (ਬਿਨਸੈ) ਨਾਸ਼ ਹੋ ਜਾਵੇਗਾ ਅਤੇ ਅੰਮ੍ਰਿਤ ਨਾਮ ਵਿਚ ਚਿੱਤ ਵੀ (ਰਸੈ) ਰਸ ਜਾਵੇਗਾ। ਫਿਰ ਤੁਸੀਂ ਨਿਰੰਕਾਰ ਦੇ ਰੰਗ ਵਿਚ ਰੱਤੇ ਜਾਉਗੇ। ਇਸ ਪ੍ਰਕਾਰ ਇਹ ਸਾਰੇ ਲਾਭ ਤੁਹਾਡੇ ਤਾਈਂ ਪ੍ਰਾਪਤ ਹੋਣਗੇ।

**ਅਥਵਾ :** ਜਿੰਨ੍ਹਾਂ ਨੂੰ ਅੰਮ੍ਰਿਤ ਨਾਮ ਦਾ (ਰਸੈ) ਰਸ ਆਇਆ ਹੈ, ਉਹਨਾਂ ਦਾ (ਭਉ) ਭੈ (ਬਿਨਸੈ) ਨਾਸ਼ ਹੋ ਗਿਆ ਹੈ ਅਤੇ ਉਹ ਨਿਰੰਕਾਰ ਦੇ ਰੰਗ ਵਿਚ (ਰਤੇ) ਰੰਗੇ ਗਏ ਹਨ।

## ਦੂਖ ਦਾਰਿਦ ਅਪਵਿਤ੍ਰਤਾ; ਨਾਸਹਿ ਨਾਮ ਅਧਾਰ ॥

ਹੇ ਭਾਈ ! ਜਦੋਂ ਤੁਸੀਂ ਪ੍ਰਮੇਸਰ ਦੇ ਨਾਮ ਦਾ (ਅਧਾਰ) ਆਸਰਾ ਲਉਗੇ ਤਾਂ ਉਸ ਵਕਤ ਜੰਮਣ-ਮਰਨ ਦਾ

ਦੁੱਖ, ਅਵਿੱਦਿਆ ਦੀ ਦਲਿੱਦਰਤਾ **ਵਾ:** ਮਾਇਆ ਦੀ ਥੁੜ ਰੂਪ ਦਲਿੱਦਰਤਾ **ਵਾ:** (ਦਾਰਿਦ) ਸਾਧਨ ਨਾ ਕਰਨ ਰੂਪ, ਸਿਮਰਨ ਨਾ ਕਰਨ ਰੂਪ ਦਲਿੱਦਰਤਾ ਅਤੇ (ਅਪਵਿਤ੍ਰਤਾ) ਵਿਸ਼ਿਆਂ ਦੀ ਅਪਵਿੱਤਰਤਾ, ਗਲੀਚਤਾ ਆਦਿ ਸਭ ਕੁਝ (ਨਾਸਹਿ) ਨਾਸ਼ ਹੋ ਜਾਵੇਗਾ।

**ਨੋਟ :** "ਮਨ ਵਿਚ ਵਿਸ਼ੇ ਫੁਰਦੇ ਰਹਿਣੇ" ਇਹ ਵਿਸ਼ਿਆਂ ਦੀ ਗਲੀਚਤਾ ਹੈ।

## ਸੁਰਿ ਨਰ ਮੁਨਿ ਜਨ ਖੋਜਤੇ; ਸੁਖ ਸਾਗਰ ਗੋਪਾਲ ॥

ਦੈਵੀ ਗੁਣਾਂ ਵਾਲੇ (ਸੁਰਿ) ਦੇਵਤੇ, ਜੰਗ ਵਿਚ ਵੈਰੀ ਦੇ ਸਾਹਮਣੇ ਹੋ ਕੇ ਮੱਥੇ ਵਿਚ ਜਾਂ ਛਾਤੀ ਆਦਿਕ ਤੇ ਵਾਰ ਖਾਣ ਕਰਕੇ ਮੌਤ ਤੋਂ ਬਾਅਦ ਦੇਵ ਪਦਵੀ ਨੂੰ ਪ੍ਰਾਪਤ ਹੋਏ (ਨਰ) ਮਰਦ, (ਮੁਨਿ) ਮੰਨਣਸ਼ੀਲ ਮਹਾਤਮਾ ਅਤੇ ਭਗਤ ਜਨ, ਸਾਰੇ ਹੀ ਜਿਸ ਪ੍ਰਮੇਸਰ ਦੇ ਅੰਮ੍ਰਿਤ ਨਾਮ ਨੂੰ ਖੋਜਦੇ ਹਨ। ਉਹ ਪ੍ਰਮੇਸਰ ਸੁੱਖਾਂ ਦਾ (ਸਾਗਰ) ਸਮੁੰਦਰ ਅਤੇ (ਗੋ+ਪਾਲ) (ਗੋ) ਪ੍ਰਿਥਵੀ ਦਾ (ਪਾਲ) ਪਾਲਕ ਹੈ।

## ਮਨੁ ਨਿਰਮਲੁ, ਮੁਖੁ ਊਜਲਾ; ਹੋਇ ਨਾਨਕ ਸਾਧ ਰਵਾਲ ॥੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਦੋਂ ਮਨ ਨਿਰਮਲ ਹੋ ਜਾਂਦਾ ਹੈ। ਉਦੋਂ ਲੋਕ-ਪ੍ਰਲੋਕ ਵਿਚ ਮੁਖ (ਊਜਲਾ) ਉੱਜਲਾ ਹੁੰਦਾ ਹੈ। ਪਰ ਇਹ ਦਾਤ ਉਸ ਦੇ ਤਾਈਂ ਪ੍ਰਾਪਤ ਹੁੰਦੀ ਹੈ। ਜੋ (ਸਾਧ) ਸਾਧਸੰਗਤ ਦੀ (ਰਵਾਲ) ਧੂੜ (ਹੋਇ) ਬਣ ਜਾਂਦਾ ਹੈ ਜਾਂ ਜਿਹੜਾ ਸਾਧਸੰਗਤ ਦੀ (ਰਵਾਲ) ਧੂੜੀ ਨੂੰ ਪ੍ਰਾਪਤ ਕਰ ਲੈਂਦਾ ਹੈ।

## ਸਲੋਕੁ ॥

## ਪੰਚ ਬਿਕਾਰ ਮਨ ਮਹਿ ਬਸੇ; ਰਾਚੇ ਮਾਇਆ ਸੰਗਿ ॥

ਹੇ ਪਿਆਰਿਓ ! ਜਿਹੜੇ ਕਾਮ, ਕ੍ਰੋਧ ਆਦਿਕ ਪੰਜ ਵਿਕਾਰ ਮਨ (ਮਹਿ) ਵਿਚ (ਬਸੇ) ਵੱਸਦੇ ਹਨ। ਇਹਨਾਂ ਦੀ ਸੰਗਤ ਕਰਕੇ ਇਹ ਜੀਵ ਮਾਇਆ ਦੇ (ਸੰਗਿ) ਨਾਲ (ਰਾਚੇ) ਰਚੇ ਰਹਿੰਦੇ ਹਨ, ਹਰ ਵਕਤ ਫਸੇ ਰਹਿੰਦੇ ਹਨ।

**ਅਥਵਾ :** ਜੋ ਮਾਇਆ ਵਿੱਚ ਰਚੇ ਹੋਏ ਹਨ, ਉਹਨਾਂ ਦੇ ਮਨ ਵਿੱਚ ਵਿਕਾਰ (ਬਸੇ) ਵੱਸਦੇ ਹਨ।

## ਸਾਧਸੰਗਿ ਹੋਇ ਨਿਰਮਲਾ; ਨਾਨਕ ਪ੍ਰਭ ਕੈ ਰੰਗਿ ॥੫॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਸਾਧਸੰਗਤ ਵਿਚ ਮਿਲਣੇ ਕਰਕੇ ਮਨ ਨਿਰਮਲ (ਹੋਇ) ਹੋ ਜਾਂਦਾ ਹੈ ਭਾਵ ਵਿਕਾਰਾਂ ਦੀ ਮੈਲ ਲਹਿ ਜਾਂਦੀ ਹੈ ਅਤੇ (ਪ੍ਰਭ) ਵਾਹਿਗੁਰੂ (ਕੈ) ਦੇ (ਰੰਗਿ) ਪ੍ਰੇਮ ਕਰਕੇ ਮਾਇਆ ਦੇ ਸਾਥ ਤੋਂ ਛੁੱਟ ਜਾਈਦਾ ਹੈ।

## ਪਉੜੀ ॥

## ਪੰਚਮਿ, ਪੰਚ ਪ੍ਰਧਾਨ ਤੇ ; ਜਿਹ ਜਾਨਿਓ ਪਰਪੰਚੁ ॥

ਸਤਿਗੁਰੂ ਸਾਹਿਬ ਜੀ (ਪੰਚਮਿ) ਪੰਜਵੀਂ ਥਿੱਤ ਦੁਆਰਾ ਫੁਰਮਾਉਂਦੇ ਹਨ ਕਿ ਜਿੰਨ੍ਹਾਂ ਨੇ (ਪੰਚ) ਪੰਜਾਂ ਵਿਕਾਰਾਂ ਨੂੰ ਜਿੱਤ ਲਿਆ ਹੈ। (ਤੇ) ਉਹ (ਪ੍ਰਧਾਨ) ਮੁਖੀ ਹਨ **ਵਾ:** (ਤੇ) ਉਹੋ ਹੀ (ਪੰਚ) ਮੁਖੀ, **ਵਾ:** (ਪੰਚ) ਚੇਤਨ ਪ੍ਰਮੇਸਰ ਦਾ ਰੂਪ ਹਨ, **ਵਾ:** ਸੱਤ, ਸੰਤੋਖ, ਦਇਆ, ਧਰਮ, ਧੀਰਜ, ਪੰਜ ਗੁਣਾਂ ਦੇ ਸਮੇਤ ਪ੍ਰਧਾਨ ਹਨ, (ਜਿਹ) ਜਿੰਨ੍ਹਾਂ ਨੇ ਇਸ ਜਗਤ ਨੂੰ (ਪਰਪੰਚੁ) ਛਲ ਰੂਪ (ਜਾਨਿਓ) ਜਾਣਿਆ ਹੈ, ਸਮਝਿਆ ਹੈ।

**ਵਾ:** ਜਿੰਨ੍ਹਾਂ ਨੇ ਇਸ (ਪਰਪੰਚੁ) ਜਗਤ ਨੂੰ ਪੰਜਾਂ (ਅਸਤੀ, ਭਾਤੀ, ਪ੍ਰਿਅਤਾ, ਨਾਮ ਤੇ ਰੂਪ) ਕਰਕੇ ਬਣਿਆ ਜਾਣਿਆ ਹੈ।

**ਅਸਤੀ, ਭਾਤੀ, ਪ੍ਰਿਅਤਾ ਨਾਮ ਰੂਪ ਪ੍ਰਪੰਚ ॥ ਸੰਤ ਦੋਨੋ ਕੋ ਪਰਹਰੈ ਇਨ ਤੀਨੋ ਕੋ ਸੰਚ ॥** (ਪ੍ਰਮਾਣ)

**ਅਥਵਾ :** (ਤੇ) ਉਹ (ਪੰਚ) ਚੇਤਨ ਨੂੰ ਪਾ ਕੇ (ਪ੍ਰਧਾਨ) ਮੁਖੀ ਹਨ। ਜਿਸ ਨੇ (ਪਰਪੰਚੁ) ਸੰਸਾਰ ਨੂੰ ਛਲ ਰੂਪ ਜਾਣਿਆ ਹੈ।

**ਅਥਵਾ :** ਜਿੰਨ੍ਹਾਂ ਨੇ (ਪਰ+ਪੰਚੁ) (ਪਰ) ਵਿਸ਼ੇਸ਼ ਕਰਕੇ ਪੰਜਾਂ ਵਿਚੋਂ ਅਸਤੀ, ਭਾਤੀ, ਪ੍ਰਿਅਤਾ ਰੂਪ ਨੂੰ ਸੱਤ ਅਤੇ ਨਾਮ-ਰੂਪ ਨੂੰ ਮਿਥਿਆ ਜਾਣ ਲਿਆ ਹੈ। (ਤੇ) ਉਹ (ਪੰਚ) ਮੁਖੀ ਜਨ ਲੋਕ-ਪ੍ਰਲੋਕ ਵਿਚ ਪ੍ਰਧਾਨ ਹਨ।

## ਕੁਸਮ ਬਾਸ ਬਹੁ ਰੰਗੁ ਘਣੋ; ਸਭ ਮਿਥਿਆ ਬਲ ਬੰਚੁ ॥

ਹੇ ਜੀਵ ! ਜਿਵੇਂ (ਕੁਸਮ) ਫੁੱਲ ਦੇ (ਬਹੁ) ਬਹੁਤੇ ਘਣੇ ਰੰਗ ਤੇ (ਬਾਸ) ਵਾਸ਼ਨਾ, ਸੁਗੰਧੀ ਥੋੜ੍ਹੇ ਸਮੇਂ ਵਾਸਤੇ ਹੀ ਹੁੰਦੀ ਹੈ। ਇਸੇ ਪ੍ਰਕਾਰ ਇਸ ਜਗਤ ਵਿੱਚ ਜੋ ਕਿਸੇ ਨਾਲ ਬਲ ਕਰਕੇ (ਬੰਚੁ) ਠੱਗੀ ਮਾਰਨੀ ਹੈ। ਇਹ ਵੀ ਸਭ (ਮਿਥਿਆ) ਝੂਠੀ ਹੀ ਹੈ।

**ਅਥਵਾ :** ਜਿਹੜੇ ਮਾਇਆ ਦੇ (ਬਹੁ) ਬਹੁਤੇ (ਘਣੋ) ਘਣੇ (ਰੰਗੁ) ਅਨੰਦ ਹਨ। ਉਹ (ਕੁਸਮ) ਕਸੁੰਭੇ ਦੇ ਰੰਗ **ਵਾ:** (ਕੁਸਮ) ਫੁੱਲਾਂ ਦੀ (ਬਾਸ) ਬਾਸ਼ਨਾ ਦੀ ਨਿਆਈਂ ਨਾਸ਼ਵੰਤ ਹਨ ਅਤੇ ਜਿਹੜਾ ਤੂੰ ਬਲ ਕਰਕੇ ਕਿਸੇ ਨਾਲ (ਬੰਚੁ) ਠੱਗੀ ਮਾਰਕੇ, ਧੋਖਾ, ਫਰੇਬ ਕਰਕੇ ਮਾਇਕੀ ਪਦਾਰਥ ਇਕੱਠੇ ਕੀਤੇ ਹਨ। ਇਹ ਵੀ ਸਭ (ਮਿਥਿਆ) ਝੂਠੇ ਹੀ ਹਨ ਭਾਵ ਅਣਹੋਏ ਹੀ ਪ੍ਰਤੀਤ ਹੋ ਰਹੇ ਹਨ।

**ਅਥਵਾ :** ਜਿਵੇਂ ਕਸੁੰਭੇ ਦਾ ਫੁੱਲ ਬਹੁਤੇ ਘਣੇ ਰੰਗ ਵਾਲਾ ਪ੍ਰਤੀਤ ਹੁੰਦਾ ਹੈ। ਪਰ ਪਾਣੀ ਪੈਣ ਤੋਂ ਛੇਤੀ ਹੀ ਲਹਿ ਜਾਂਦਾ ਹੈ ਅਤੇ ਜਿਵੇਂ ਸਰੀਰ ਉੱਤੇ ਲਾਈ ਫੁੱਲਾਂ ਦੀ ਵਾਸ਼ਨਾ ਭਾਵ ਖੁਸ਼ਬੂ, ਬਦਬੂ ਫੈਲਣ ਕਰਕੇ ਛੇਤੀ ਹੀ ਲਹਿ ਜਾਂਦੀ ਹੈ। ਇਸੇ ਪ੍ਰਕਾਰ ਜੋ ਫੁੱਲਾਂ ਦੀ ਨਿਆਈਂ ਜਵਾਨੀ ਵਿੱਚੋਂ ਘਣੇ ਰੰਗ ਦੀ ਨਿਆਈਂ ਸੁੰਦਰ ਰੂਪ ਪ੍ਰਤੀਤ ਹੁੰਦਾ ਹੈ। ਇਹ ਰੋਗ ਰੂਪ, ਬੁਢੇਪੇ ਰੂਪ ਪਾਣੀ ਪੈਣ ਤੋਂ ਝੱਟ ਹੀ ਨਾਸ਼ ਹੋ ਜਾਵੇਗਾ ਅਤੇ ਜੋ ਇਸ ਵਿਚੋਂ ਬਲ ਦੀ ਨਿਆਈਂ ਮਹਿਕ ਆਉਂਦੀ ਹੈ। ਜਦੋਂ ਬੁਢੇਪਾ ਆ ਗਿਆ ਤਾਂ ਉਦੋਂ ਇਹ ਵੀ ਸਦਾ ਨਹੀਂ ਰਹੇਗੀ। ਫਿਰ ਜਿਹੜਾ ਜੀਵ ਕਿਸੇ ਨਾਲ ਬਲ ਪਾ ਕੇ (ਬੰਚੁ) ਠੱਗੀ ਕਰਦਾ ਹੈਂ ਜਾਂ ਕਿਸੇ ਪਾਸੋਂ ਚੋਰੀ ਕਰਕੇ ਖੋਹ ਲੈਂਦਾ ਹੈਂ। ਇਹ ਸਭ (ਮਿਥਿਆ) ਅਣਹੋਏ ਪ੍ਰਤੀਤ ਹੋ ਰਹੇ ਹਨ। ਅੰਤ ਨੂੰ ਇਹ ਸਭ ਕੁਝ ਇੱਥੇ ਹੀ ਛੱਡ ਜਾਵੇਗਾ।

## ਨਹ ਜਾਪੈ ਨਹ ਬੂਝੀਐ; ਨਹ ਕਛੁ ਕਰਤ ਬੀਚਾਰੁ ॥

ਹੇ ਜੀਵ ! (ਨਹ ਜਾਪੈ) ਤੂੰ ਨਹੀਂ ਜਾਣਦਾ ਕਿ ਤੇਰੇ ਮਾਤਾ-ਪਿਤਾ ਕਿਧਰ ਗਏ ਹਨ। (ਨਹ ਬੂਝੀਐ) ਤੂੰ ਨਹੀਂ ਸਮਝਦਾ ਕਿ ਪਿਛਲੇ ਰਾਜੇ ਮਹਾਰਾਜੇ ਕਿਧਰ ਗਏ ਹਨ। **ਵਾ:** ਤੂੰ (ਕਛੁ) ਕੁਝ ਵੀ (ਬੀਚਾਰੁ) ਵਿਚਾਰ ਨਹੀਂ (ਕਰਤ) ਕਰਦਾ ਹੈਂ ਕਿ ਮੈਂ ਕਿੱਧਰ ਨੂੰ ਜਾਣਾ ਹੈ? **ਵਾ:** ਤੂੰ (ਕਛੁ) ਕੁਝ ਵੀ ਵਿਚਾਰ ਨਹੀਂ (ਕਰਤ) ਕਰਦਾ ਹੈਂ ਕਿ ਬਾਲਕ, ਯੁਵਾ ਤੇ ਬਿਰਧ ਅਵਸਥਾ ਤੋਂ ਬਾਅਦ ਸਰੀਰ ਨੇ ਇਕ ਦਿਨ ਨਾਸ਼ ਹੋ ਜਾਣਾ ਹੈ।

**ਅਥਵਾ :** ਨਾ ਹੀ ਤੂੰ ਉਸ ਪ੍ਰਮੇਸਰ ਦੇ ਨਾਮ ਦਾ ਜਾਪ ਕਰਨਾ ਜਾਣਦਾ ਹੈਂ, ਨਾ ਹੀ ਗੁਰਾਂ ਪਾਸੋਂ ਨਾਮ ਬਾਰੇ (ਬੂਝੀਐ) ਪੁੱਛਦਾ ਹੈਂ ਅਤੇ ਨਾ ਹੀ ਸ਼ਾਸਤਰਾਂ ਦੁਆਰਾ ਉਸ ਪ੍ਰਮੇਸਰ ਦੀ (ਕਛੁ) ਕੁਝ (ਬੀਚਾਰੁ) ਵਿਚਾਰ (ਕਰਤ) ਕਰਦਾ ਹੈਂ।

**ਅਥਵਾ :** ਨਾ ਹੀ ਤੂੰ ਨਾਮ ਨੂੰ (ਜਾਪੈ) ਜੱਪਣ ਦੀ, ਨਾ ਹੀ ਸਮਝਣ ਦੀ ਅਤੇ ਨਾ ਹੀ ਨਾਮ ਨੂੰ ਸੰਭਾਲਣ ਭਾਵ ਯਾਦ ਕਰਨ ਦੀ ਕੁਝ ਵਿਚਾਰ ਕਰਦਾ ਹੈਂ।

**ਅਥਵਾ :** ਨਾ ਹੀ ਤੂੰ ਇਸ ਲੋਕ ਦੀ ਹਾਲਤ ਨੂੰ ਜਾਣਦਾ ਹੈ ਅਤੇ ਨਾ ਹੀ ਪ੍ਰਲੋਕ ਦੀ ਕੁਝ ਵਿਚਾਰ ਕਰਦਾ ਹੈ ਕਿ ਕੀਤੇ ਹੋਏ ਮੰਦੇ ਕਰਮਾਂ ਦੀ ਅੱਗੇ ਪ੍ਰਲੋਕ ਵਿੱਚ ਜਮਾਂ ਕੋਲੋਂ ਸਜ਼ਾ ਮਿਲੇਗੀ ਅਤੇ ਨਾ ਹੀ ਤੂੰ ਪ੍ਰਲੋਕ ਦੀ ਹਾਲਤ ਨੂੰ ਜਾਣਦਾ ਹੈਂ।

**ਅਥਵਾ :** ਨਾ ਹੀ ਤੂੰ ਮਹਾਤਮਾ ਦੇ ਦੁਆਰੇ ਜਾ ਕੇ ਨਾਮ ਨੂੰ ਜਪਦਾ ਹੈਂ। ਨਾ ਹੀ ਗੁਰਦੁਆਰੇ ਜਾ ਕੇ ਨਾਮ ਨੂੰ ਬੁੱਝਦਾ ਹੈਂ ਅਤੇ ਨਾ ਹੀ ਤੂੰ ਸਤ-ਅਸੱਤ ਦੀ ਕੁਝ ਵਿਚਾਰ ਕਰਦਾ ਹੈਂ।

**ਅਥਵਾ :** ਤੂੰ ਨਹੀਂ ਜਾਣਦਾ ਕਿ 'ਜਾਗ੍ਰਿਤ ਅਵਸਥਾ' ਸੁਪਨ ਅਵਸਥਾ ਵਿਚ ਨਹੀਂ ਹੁੰਦੀ, (ਨਹ ਬੂਝੀਐ) ਤੂੰ ਨਹੀਂ ਸਮਝਦਾ ਕਿ ਸੁਪਨਾ ਜਾਗਣ ਤੋਂ ਬਾਅਦ ਨਹੀਂ ਰਹਿੰਦਾ। ਨਾ ਹੀ ਤੂੰ ਕੁਝ ਵਿਚਾਰ ਕਰਦਾ ਹੈਂ ਕਿ ਸੁਖੋਪਤ ਅਵਸਥਾ ਵਿਚ ਦੇਹ ਦਾ ਵੀ ਚੇਤਾ ਭੁੱਲ ਜਾਂਦਾ ਹੈ। ਇਉਂ ਜਿਵੇਂ ਇਹ ਜਾਗ੍ਰਿਤ, ਸੁਪਨ, ਸੁਖੋਪਤ ਤਿੰਨੇ ਅਵਸਥਾਵਾਂ ਬਦਲ ਜਾਣ ਵਾਲੀਆਂ ਹਨ, ਇਵੇਂ ਤੇਰਾ ਸਰੀਰ ਵੀ ਨਾਸ਼ਵੰਤ ਹੈ, ਤੂੰ ਇਸ ਦੀ ਕੁਝ ਵੀ ਵੀਚਾਰ ਨਹੀਂ ਕਰਦਾ।

**ਅਥਵਾ :** (ਨਹਿ ਜਾਪੈ) ਤੂੰ ਸਭ ਕੁਝ (ਜਾਪੈ) ਜਾਣ ਕਰਕੇ ਵੀ ਸ੍ਰਵਣ ਨਹੀਂ ਕਰਦਾ। (ਨਹ ਬੂਝੀਐ) ਨਾ ਹੀ ਮੰਨਣ ਕਰਦਾ ਹੈਂ ਅਤੇ ਨਾ ਹੀ ਨਿਧਿਆਸਣ ਦੀ ਕੁਝ ਵੀਚਾਰ ਕਰਦਾ ਹੈਂ।

**ਅਥਵਾ :** ਨਾ ਹੀ ਤੂੰ ਸਰੀਰ ਕਰਕੇ ਜਾਣਦਾ ਹੈ, ਨਾ ਹੀ ਮਨ ਕਰਕੇ ਬੁੱਝਦਾ ਹੈਂ। **ਵਾ:** ਨਾ ਹੀ ਤੂੰ ਮਨ ਕਰਕੇ ਜਾਣਦਾ ਹੈਂ, ਨਾ ਹੀ ਸਰੀਰ ਕਰਕੇ ਬੁੱਝਦਾ ਹੈਂ ਅਤੇ ਨਾ ਹੀ ਕੁਝ ਬਾਣੀ ਕਰਕੇ ਵਿਚਾਰ ਕਰਦਾ ਹੈਂ।

**ਅਥਵਾ :** ਨਾ ਹੀ ਤੂੰ ਤੱਤ ਪਦ ਨੂੰ ਜਾਣਦਾ ਹੈਂ ਨਾ ਹੀ ਤੈਨੂੰ ਤ੍ਵੰ ਪਦ ਦੀ ਬੂਝ ਹੈ ਅਤੇ ਨਾ ਹੀ ਤੂੰ ਅਸ ਪਦ ਦੀ ਕੁਝ ਵਿਚਾਰ ਕਰਦਾ ਹੈਂ **ਵਾ:** ਨਾ ਹੀ ਤੂੰ ਤੱਤ-ਤ੍ਵੰ ਦਾ ਸੋਧਨ ਕਰਨ ਰੂਪ ਕੁਝ ਵਿਚਾਰ ਕਰਦਾ ਹੈਂ।

**ਅਥਵਾ :** ਨਾ ਹੀ ਤੂੰ ਜਾਣਦਾ ਹੈ ਕਿ ਨਿਸ਼ਕਾਮ ਕਰਮ ਕਿਵੇਂ ਕਰੀਦੇ ਹਨ? ਨਾ ਹੀ ਤੂੰ ਬੁੱਝਦਾ ਹੈ ਕਿ ਉਪਾਸ਼ਨਾ ਕਿਵੇਂ ਕਰੀਦੀ ਹੈ ਅਤੇ ਨਾ ਹੀ ਤੂੰ ਗਿਆਨ ਦੀ ਕੁਝ ਵਿਚਾਰ ਕਰਦਾ ਹੈ।

**ਅਥਵਾ :** ਨਾ ਹੀ ਤੂੰ ਸਕਾਮ ਕਰਮਾਂ ਨੂੰ ਜਾਣਦਾ ਹੈਂ ਨਾ ਹੀ ਨਿਸ਼ਕਾਮ ਕਰਮਾਂ ਨੂੰ ਬੁੱਝਦਾ ਹੈ, ਤੇ ਨਾ ਹੀ ਜੀਵਨ ਮੁਕਤ ਪੁਰਖਾਂ ਦੀ ਵੀਚਾਰ ਕਰਦਾ ਹੈਂ।

**ਅਥਵਾ :** ਨਾ ਹੀ ਤੂੰ ਉੱਤਮ ਅਧਿਕਾਰੀਆਂ ਨੂੰ ਜਾਣਦਾ ਹੈਂ, ਨਾ ਹੀ ਮੱਧਮ ਅਧਿਕਾਰੀਆਂ ਨੂੰ (ਬੂਝੀਐ) ਸਮਝਦਾ ਹੈਂ ਅਤੇ ਨਾ ਹੀ ਕਨਿਸ਼ਟ ਅਧਿਕਾਰੀਆਂ ਦੀ ਕੁਝ ਵਿਚਾਰ ਕਰਦਾ ਹੈਂ।

**ਅਥਵਾ :** ਨਾ ਹੀ ਤੂੰ ਤਿੰਨਾ ਗੁਣਾ (ਰਜੋਗੁਣ ਤਮੋਗੁਣ ਸਤੋਗੁਣ) ਨੂੰ (ਜਾਪੈ) ਜਾਣਦਾ ਹੈਂ ਨਾ ਹੀ ਸਮਝਦਾ ਹੈਂ ਅਤੇ ਨਾ ਹੀ ਉਨ੍ਹਾਂ ਦੀ ਕੁਝ ਵਿਚਾਰ ਕਰਦਾ ਹੈਂ ।

**ਅਥਵਾ :** ਨਾ ਹੀ ਤੂੰ ਸੱਤ ਸਰੂਪ ਨੂੰ ਜਾਣਦਾ ਹੈ, ਨਾ ਹੀ ਚੇਤਨ ਸਰੂਪ ਨੂੰ ਬੁੱਝਦਾ ਹੈ ਅਤੇ ਨਾ ਹੀ ਅਨੰਦ ਸਰੂਪ ਦੀ ਕੁਝ ਵਿਚਾਰ ਕਰਦਾ ਹੈ। ਇਸ ਪ੍ਰਕਾਰ ਸਤਿਗੁਰੂ ਸਾਹਿਬ ਜੀ ਨੇ ਇਕ ਅਰਥ ਵਿਚੋਂ ਹੀ ਇਹ ਧੁਨੀਆਂ ਕੱਢ ਕੇ ਦਿਖਾਈਆਂ ਹਨ।

## ਸੁਆਦ ਮੋਹ ਰਸ ਬੇਧਿਓ; ਅਗਿਆਨਿ ਰਚਿਓ ਸੰਸਾਰੁ ॥

ਤੂੰ ਆਪਣੇ ਮਨ ਨੂੰ ਦੁਨੀਆਂ ਦੇ ਸੁਆਦਾਂ ਵਿਚ, ਵਿਸ਼ਿਆਂ ਦੇ ਸੁਆਦਾਂ ਵਿਚ, ਮੋਹ ਵਿਚ ਅਤੇ ਜੁਬਾਨ ਦੇ ਰਸ ਵਿਚ (ਬੇਧਿਓ) ਵਿੰਨ ਲਿਆ ਹੈ ਭਾਵ ਮੇਲ ਲਿਆ ਹੈ। ਹੇ (ਅਗਿਆਨਿ) ਅਗਿਆਨੀ ਜੀਵ! ਇਸ ਪ੍ਰਕਾਰ ਤੂੰ ਗਿਆਨ ਤੋਂ ਰਹਿਤ ਹੋਣ ਕਰਕੇ ਅਗਿਆਨ ਦੁਆਰਾ (ਰਚਿਓ) ਰਚੇ ਹੋਏ ਸੰਸਾਰ ਵਿਚ ਹੀ (ਰਚਿਓ) ਰਚਿਆ ਹੋਇਆ ਹੈ, ਫਸਿਆ ਹੋਇਆ ਹੈ।

**ਅਥਵਾ :** ਅਗਿਆਨ ਵਿਚ (ਰਚਿਓ) ਰਚਿਆ ਹੋਇਆ ਸਾਰਾ ਸੰਸਾਰ ਸ਼ਬਦ, ਸਪਰਸ਼, ਰੂਪ, ਰਸ ਆਦਿ ਵਿਸ਼ਿਆਂ ਦੇ ਸੁਆਦਾਂ ਦੇ ਮੋਹ ਵਿੱਚ (ਬੇਧਿਓ) ਫਸ ਰਿਹਾ ਹੈ। **ਵਾ:** (ਅਗਿਆਨਿ ਰਚਿਓ ਸੰਸਾਰੁ) ਇਹ ਸੰਸਾਰ ਅਗਿਆਨ ਨੇ ਹੀ ਰਚਿਆ ਹੋਇਆ ਹੈ। **ਵਾ:** ਅਗਿਆਨੀ ਪੁਰਖ ਇਸ ਸੰਸਾਰ ਵਿੱਚ ਰਚ ਰਹੇ ਹਨ।

## ਜਨਮ ਮਰਣ ਬਹੁ ਜੋਨਿ ਭ੍ਰਮਣ; ਕੀਨੇ ਕਰਮ ਅਨੇਕ ॥

ਹੇ ਜੀਵ ! ਤੂੰ ਅਗਿਆਨ ਦੀ ਸੰਗਤ ਕਰਕੇ ਜੰਮਦਾ-ਮਰਦਾ ਰਹਿੰਦਾ ਹੈ ਅਤੇ ਤੈਨੂੰ ਬਹੁਤੀਆਂ (ਜੋਨਿ) ਜੂਨਾਂ ਵਿਚ ਭਰਮਣਾਂ ਪੈਂਦਾ ਹੈ। ਕਿਉਂਕਿ ਤੂੰ ਹੰਗਤਾ ਦੇ ਸਹਿਤ ਹੋ ਕੇ ਨਿੱਤ, ਨਮਿੱਤ, ਪ੍ਰਾਸਚਿਤ, ਕਾਮੁਕ, ਨਿਖਿੱਧ ਆਦਿਕ ਅਨੇਕਾਂ ਪ੍ਰਕਾਰ ਦੇ ਕਰਮ ਵੀ (ਕੀਨੇ) ਕੀਤੇ ਹਨ।

**ਅਥਵਾ :** ਕੀਤੇ ਹੋਏ ਅਨੇਕਾਂ ਕਰਮਾਂ ਕਰਕੇ (ਬਹੁ) ਬਹੁਤੀਆਂ (ਜੋਨਿ) ਜੂਨਾਂ ਵਿਚ ਭਰਮਦਾ ਹੋਇਆ (ਜਨਮ ਮਰਣ) ਜੰਮਣ-ਮਰਨ ਦਾ ਦੁੱਖ ਸਹਾਰਦਾ ਹੈਂ।

**ਅਥਵਾ :** ਤੂੰ ਹੰਕਾਰ ਦੇ ਸਹਿਤ (ਕੀਨੇ) ਕੀਤੇ ਹੋਏ ਅਨੇਕਾਂ ਕਰਮਾਂ ਅਨੁਸਾਰ ਜੰਮਣ-ਮਰਣ ਰੂਪ (ਬਹੁ) ਬਹੁਤੀਆਂ (ਜੋਨਿ) ਜੂਨਾਂ ਵਿਚ (ਭ੍ਰਮਣ) ਭਰਮਦਾ ਰਹਿੰਦਾ ਹੈ।

## ਰਚਨਹਾਰੁ ਨਹ ਸਿਮਰਿਓ; ਮਨਿ ਨ ਬੀਚਾਰਿ ਬਿਬੇਕ ॥

ਹੇ ਜੀਵ ! ਤੂੰ ਜਗਤ ਨੂੰ (ਰਚਨਹਾਰੁ) ਰਚਨ ਵਾਲੇ ਪ੍ਰਮੇਸਰ ਦਾ (ਨਹ ਸਿਮਰਿਓ) ਸਿਮਰਨ ਨਹੀਂ ਕੀਤਾ ਅਤੇ ਨਾ ਹੀ ਤੇਰੇ ਮਨ ਵਿਚ (ਬਿਬੇਕ) ਗਿਆਨ ਦੀ **ਵਾ:** (ਬਿਬ+ਏਕ) ਜੀਵ-ਈਸ਼ ਦੀ ਏਕਤਾ ਕਰਨ ਵਾਲੀ ਵੀਚਾਰ ਆਈ ਹੈ। **ਵਾ:** ਨਾ ਹੀ ਤੂੰ ਅਸ ਪਦ ਦੀ (ਬੀਚਾਰਿ) ਵਿਚਾਰ ਕੀਤੀ ਹੈ।

## ਭਾਉ ਭਗਤਿ ਭਗਵਾਨ ਸੰਗਿ; ਮਾਇਆ ਲਿਪਤ ਨ ਰੰਚ ॥

ਹੇ ਜੀਵ ! ਜੇ ਤੂੰ (ਭਗਵਾਨ) ਪ੍ਰਮੇਸਰ ਦੀ (ਭਾਉ ਭਗਤਿ) ਪ੍ਰੇਮਾ-ਭਗਤੀ ਦੇ (ਸੰਗਿ) ਸਹਿਤ ਹੁੰਦਾ ਭਾਵ ਜੇਕਰ ਤੂੰ ਵਾਹਿਗੁਰੂ ਪ੍ਰਮੇਸਰ ਨਾਲ ਮਿਲਣ ਵਾਸਤੇ ਪ੍ਰੇਮਾ-ਭਗਤੀ ਕੀਤੀ ਹੁੰਦੀ ਤਾਂ ਵਾਹਿਗੁਰੂ ਨੇ ਹਰ ਵਕਤ ਤੇਰੇ ਅੰਗ-ਸੰਗ ਰਹਿਣਾ ਸੀ ਅਤੇ ਮਾਇਆ ਨੇ ਤੈਨੂੰ (ਰੰਚ) ਰੱਤੀ ਭਰ ਵੀ (ਲਿਪਤ) ਲਿਪਾਏਮਾਨ ਨਹੀਂ ਕਰ ਸਕਣਾ ਸੀ। ਅਰਥਾਤ ਤੂੰ ਵਿਕਾਰਾਂ ਵਿੱਚ ਖਚਤ ਨਹੀਂ ਹੋਣਾ ਸੀ।

## ਨਾਨਕ ਬਿਰਲੇ ਪਾਈਅਹਿ; ਜੋ ਨ ਰਚਹਿ ਪਰਪੰਚ ॥੫॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! ਸੰਸਾਰ ਦੇ ਵਿਚ ਪ੍ਰੇਮਾ ਭਗਤੀ ਕਰਨ ਵਾਲੇ ਅਤੇ ਮਾਇਆ ਤੋਂ ਨਿਰਲੇਪ ਰਹਿਣ ਵਾਲੇ ਕੋਈ ਵਿਰਲੇ ਹੀ ਪੁਰਖ (ਪਾਈਅਹਿ) ਪਾਈਦੇ ਹਨ, (ਜੋ) ਜਿਹੜੇ (ਪਰਪੰਚ) ਛਲ ਰੂਪ ਸੰਸਾਰ ਦੇ ਵਿਚ ਨਹੀਂ (ਰਚਹਿ) ਪਰਚਦੇ ਹਨ।

## ਸਲੋਕੁ ॥

## ਖਟ ਸਾਸਤ੍ਰ ਊਚੌ ਕਹਹਿ; ਅੰਤੁ ਨ ਪਾਰਾਵਾਰ ॥

ਸਾਂਖਯ, ਨਿਆਇ ਆਦਿਕ (ਖਟ) ਛੇ ਸ਼ਾਸਤਰਾਂ ਨੂੰ ਮੰਨਣ ਵਾਲੇ ਸਾਰੇ ਹੀ ਜਿਸ ਵਾਹਿਗੁਰੂ ਨੂੰ (ਊਚੌ) ਤ੍ਰਿਗੁਣ ਅਤੀਤ (ਕਹਹਿ) ਦੱਸਦੇ ਹਨ, ਉਸ ਪ੍ਰਮੇਸਰ ਦਾ ਕਿਸੇ ਪ੍ਰਕਾਰ ਵੀ (ਪਾਰਾ) ਲੋਕ (ਵਾਰ) ਪਰਲੋਕ ਕਰਕੇ ਅੰਤ ਨਹੀਂ ਪਾਇਆ ਜਾ ਸਕਦਾ।

## ਭਗਤ ਸੋਹਹਿ ਗੁਣ ਗਾਵਤੇ; ਨਾਨਕ ਪ੍ਰਭ ਕੈ ਦੁਆਰ ॥੬॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਪ੍ਰਮੇਸਰ ਦੇ ਭਗਤ (ਪ੍ਰਭ) ਅਕਾਲ ਪੁਰਖ (ਕੈ) ਦੇ ਦਰਬਾਰ ਵਿਚ, **ਵਾ:** ਸਾਧਸੰਗਤ ਰੂਪ ਦਰਵਾਜੇ ਵਿਚ, ਸੱਚਖੰਡ ਰੂਪ ਦਰਵਾਜੇ ਵਿੱਚ **ਵਾ:** ਪ੍ਰੋਖ-ਅਪ੍ਰੋਖ ਗਿਆਨ ਰੂਪ ਦਰਵਾਜੇ ਵਿਚ ਇਸਥਿਤ ਹੋ ਕਰਕੇ ਗੁਣ ਗਾਉਂਦੇ ਹੋਏ ਬੜੀ (ਸੋਹਹਿ) ਸੋਭਾ ਨੂੰ ਪਾਉਂਦੇ ਹਨ।

## ਪਉੜੀ ॥

## ਖਸਟਮਿ, ਖਟ ਸਾਸਤ੍ਰ ਕਹਹਿ; ਸਿੰਮ੍ਰਿਤਿ ਕਥਹਿ ਅਨੇਕ ॥

(ਖਸਟਮਿ) ਛੇਵੀਂ ਥਿਤ ਦੁਆਰਾ ਸਤਿਗੁਰੂ ਸਾਹਿਬ ਜੀ ਫੁਰਮਾਉਂਦੇ ਹਨ ਕਿ (ਖਟ) ਛੇ ਸ਼ਾਸਤਰ ਵੀ ਉਸ ਪ੍ਰਮੇਸਰ ਨੂੰ (ਕਹਹਿ) ਕਹਿ ਰਹੇ ਹਨ ਅਤੇ (ਸਿੰਮ੍ਰਿਤਿ) ਸਤਾਈ ਸਿਮ੍ਰਿਤੀਆਂ ਵੀ ਅਨੇਕਾਂ ਪ੍ਰਕਾਰ ਨਾਲ ਉਸ ਨੂੰ (ਕਥਹਿ) ਕਥਨ ਕਰਦੀਆਂ ਹਨ।

## ਅੰਗ : ੨੯੮

## ਊਤਮੁ ਊਚੌ ਪਾਰਬ੍ਰਹਮੁ; ਗੁਣ ਅੰਤੁ ਨ ਜਾਣਹਿ ਸੇਖ ॥

ਉੱਤਮ ਤੋਂ ਉੱਤਮ ਜਿੰਨ੍ਹੇ ਵੀ ਅਵਤਾਰ, ਰਿਖੀ, ਮੁਨੀ, ਪੈਗੰਬਰ, ਦੇਵਤੇ ਆਦਿਕ ਹਨ, ਉਹ (ਪਾਰਬ੍ਰਹਮੁ) ਪ੍ਰਮੇਸਰ ਉਹਨਾਂ ਸਾਰਿਆਂ ਤੋਂ (ਊਚੌ) ਉੱਚਾ ਹੈ ਅਤੇ ਉਸ ਦੇ ਗੁਣਾਂ ਦਾ (ਸੇਖ) ਸ਼ੇਸ਼ਨਾਗ ਵੀ ਅੰਤ ਨਹੀਂ (ਜਾਣਹਿ) ਜਾਣ ਸਕਦਾ। ਸ਼ੇਸ਼ਨਾਗ ਹਰ ਰੋਜ਼ ਹਜਾਰਾਂ ਨਾਮ ਉਚਾਰਨ ਕਰਦਾ ਹੈ, ਪਰ ਫਿਰ ਵੀ ਉਸ ਪ੍ਰਮੇਸਰ ਦੇ ਨਾਵਾਂ ਦਾ ਅੰਤ ਨਹੀਂ ਪਾ ਸਕਦਾ।

**ਸੇਸਨਾਗ ਸਿਰ ਸਹਸ ਬਨਾਈ॥ ਦ੍ਵੈ ਸਹੰਸ ਰਸਨਾਹ ਸੁਹਾਈ॥**
**ਰਟਤ ਅਬ ਲਗੇ ਨਾਮ ਅਪਾਰਾ ॥ ਤੁਮਰੋ ਤਊ ਨ ਪਾਵਤ ਪਾਰਾ ॥੬॥** *(ਬਚਿਤ੍ਰ ਨਾਟਕ)*

## ਨਾਰਦ ਮੁਨਿ ਜਨ ਸੁਕ ਬਿਆਸ; ਜਸੁ ਗਾਵਤ ਗੋਬਿੰਦ ॥

ਨਾਰਦ ਮੁਨੀ, (ਸੁਕ) ਸੁਕਦੇਵ ਅਤੇ ਇਸਦਾ ਪਿਤਾ ਬਿਆਸ ਆਦਿਕ ਸਾਰੇ ਹੀ ਰਿਸ਼ੀ-ਮੁਨੀ ਜਨ (ਗੋਬਿੰਦ) ਪ੍ਰਮੇਸਰ ਦਾ ਜਸ, (ਗਾਵਤ) ਗਾਉਂਦੇ ਹਨ। ਨਾਰਦ ਮੁਨੀ ਨੂੰ ਈਸ਼ਰ ਦੇ ਵੈਰਾਟ ਰੂਪ ਦਾ ਮਨ ਮੰਨਿਆ ਗਿਆ ਹੈ। ਇਹ ਵੀ ਉਸ ਪ੍ਰਮੇਸਰ ਦਾ ਅੰਤ ਨਹੀਂ ਪਾ ਸਕਿਆ।

### *ਸਾਖੀ—ਸੁਕਦੇਵ ਮੁਨੀ ਦੀ

## ਰਸ ਗੀਧੇ ਹਰਿ ਸਿਉ ਬੀਧੇ; ਭਗਤ ਰਚੇ ਭਗਵੰਤ ॥

ਇਹਨਾਂ ਦੇ ਚਿੱਤ (ਹਰਿ) ਹਰੀ ਦੇ (ਰਸ) ਪ੍ਰੇਮ ਵਿਚ (ਗੀਧੇ) ਗਿੱਝ ਗਏ ਹਨ ਅਤੇ ਇੰਨ੍ਹਾਂ ਦੇ ਮਨ ਵੀ ਪ੍ਰੇਮ ਦੁਆਰਾ ਹਰੀ ਦੇ (ਸਿਉ) ਨਾਲ (ਬੀਧੇ) ਵਿੰਨੇ ਗਏ ਹਨ। ਇਸ ਪ੍ਰਕਾਰ ਇਹ (ਭਗਵੰਤ) ਪ੍ਰਮੇਸਰ ਦੀ ਭਗਤੀ ਵਿਚ (ਰਚੇ) ਰਚਣ ਕਰਕੇ ਮੁਕਤ ਹੋਏ ਹਨ।

## ਮੋਹ ਮਾਨ ਭ੍ਰਮੁ ਬਿਨਸਿਓ; ਪਾਈ ਸਰਨਿ ਦਇਆਲ ॥

ਜਦੋਂ ਇਹਨਾਂ ਨੇ (ਦਇਆਲ) ਅਕਾਲ ਪੁਰਖ ਦੀ ਸ਼ਰਨ (ਪਾਈ) ਪਾਉਣਾ ਕੀਤੀ, ਭਾਵ ਜਦੋਂ ਇਹਨਾਂ

---

* ਇਹ ਸਾਖੀ ਪੰਨਾ ਨੰ. ੯੬੮ 'ਤੇ ਦੇਖੋ ਜੀ।

ਨੂੰ ਪ੍ਰਮੇਸਰ ਦੀ ਸ਼ਰਨ ਪ੍ਰਾਪਤ ਹੋਈ, ਉਦੋਂ ਪ੍ਰਮੇਸਰ ਦੇ ਨਾਮ ਦੇ ਪ੍ਰਤਾਪ ਕਰਕੇ ਇਹਨਾਂ ਦਾ ਮੋਹ, ਮਾਨ ਅਤੇ ਭਰਮ ਆਦਿਕ ਸਭ (ਬਿਨਸਿਓ) ਨਾਸ਼ ਹੋ ਗਿਆ।

**ਚਰਨ ਕਮਲ ਮਨਿ ਤਨਿ ਬਸੇ; ਦਰਸਨੁ ਦੇਖਿ ਨਿਹਾਲ ॥**

ਇਸ ਪ੍ਰਕਾਰ ਪ੍ਰਮੇਸਰ ਦੇ ਚਰਨ ਕਮਲ ਇਹਨਾਂ ਪ੍ਰੇਮੀਆਂ ਦੇ ਮਨ, ਤਨ ਅੰਦਰ ਵੱਸ ਗਏ ਅਤੇ ਇਹ ਸਾਰੇ ਦੇਵਤੇ, ਰਿਸ਼ੀ, ਮੁਨੀ ਆਦਿਕ ਸੱਚੇ ਪਾਤਸ਼ਾਹ ਦੇ ਦਰਸ਼ਨ (ਦੇਖਿ) ਦੇਖ ਕੇ ਨਿਹਾਲ ਹੋਏ ਹਨ।

**ਲਾਭੁ ਮਿਲੈ ਤੋਟਾ ਹਿਰੈ; ਸਾਧਸੰਗਿ ਲਿਵ ਲਾਇ ॥**

ਹੇ ਭਾਈ! ਜੇ ਤੁਸੀਂ ਸਾਧਸੰਗਤ ਵਿਚ ਚਿਤ ਦੀ (ਲਿਵ) ਬਿਰਤੀ ਨੂੰ (ਲਾਇ) ਲਾ ਕੇ ਰੱਖੋਗੇ, ਪ੍ਰਮੇਸਰ ਦੀ ਬੰਦਗੀ ਕਰੋਗੇ, ਤਾਂ ਤੁਹਾਨੂੰ ਵੀ ਪਰਮਾਨੰਦ ਸਰੂਪ ਦੀ ਪ੍ਰਾਪਤੀ ਰੂਪ ਲਾਭ (ਮਿਲੈ) ਮਿਲੇਗਾ ਅਤੇ ਤੁਹਾਡੇ ਜੰਮਣ-ਮਰਨ ਦਾ (ਤੋਟਾ) ਘਾਟਾ ਵੀ (ਹਿਰੈ) ਹਟ ਜਾਵੇਗਾ।

**ਖਾਟਿ ਖਜਾਨਾ ਗੁਣ ਨਿਧਿ ਹਰੇ; ਨਾਨਕ ਨਾਮੁ ਧਿਆਇ ॥੬॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਜੋ (ਹਰੇ) ਹਰੀ ਅਕਾਲ ਪੁਰਖ ਵਾਹਿਗੁਰੂ ਗੁਣਾਂ ਦਾ (ਨਿਧਿ) ਸਮੁੰਦਰ ਹੈ, ਉਸ ਨੂੰ ਪ੍ਰਾਪਤ ਕਰਨਾ ਕਰੋ। ਉਸ ਦੇ ਨਾਮ ਰੂਪ ਖਜਾਨੇ ਦੀ ਖੱਟੀ ਨੂੰ (ਖਾਟਿ) ਖੱਟਣਾ ਕਰੋ ਅਤੇ ਉਸਦੇ ਨਾਮ ਨੂੰ (ਧਿਆਇ) ਧਿਆ ਕੇ ਨਿਹਾਲ ਹੋ ਜਾਉ।

**ਸਲੋਕੁ ॥**

**ਸੰਤ ਮੰਡਲ ਹਰਿ ਜਸੁ ਕਥਹਿ; ਬੋਲਹਿ ਸਤਿ ਸੁਭਾਇ ॥**

ਜਿੰਨ੍ਹਾਂ ਵੀ ਸੰਤਾਂ ਮਹਾਤਮਾਂ ਦਾ (ਮੰਡਲ) ਸਮੂਹ, ਸੰਗਤਾਂ ਦਾ ਸਮੁਦਾਉ ਹੈ, ਉਹ ਹਰੀ ਦੇ ਜਸ ਦਾ (ਕਥਹਿ) ਕਥਨ ਕਰਦਾ ਹੈ ਅਤੇ ਉਹ ਮਹਾਤਮਾ (ਸਤਿ) ਭਲੀ ਪ੍ਰਕਾਰ, (ਸੁਭਾਇ) ਸੁਤੇ ਸਿੱਧ, (ਸੁਭਾਇ) ਪ੍ਰੇਮ ਨਾਲ (ਸਤਿ) ਸੱਚ ਨੂੰ ਹੀ (ਬੋਲਹਿ) ਬੋਲਦੇ ਹਨ। **ਵਾ:** (ਸੁਭਾਇ) ਸੁਭਾਵਿਕ ਹੀ (ਸਤਿ) ਸਤਿਨਾਮ ਵਾਹਿਗੁਰੂ ਦਾ ਉਚਾਰਨ ਕਰਦੇ ਹਨ।

**ਨਾਨਕ ਮਨੁ ਸੰਤੋਖੀਐ; ਏਕਸੁ ਸਿਉ ਲਿਵ ਲਾਇ ॥੭॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਏਕਸੁ) ਇਕ ਅਕਾਲ ਪੁਰਖ (ਸਿਉ) ਨਾਲ (ਲਿਵ) ਬਿਰਤੀ ਨੂੰ (ਲਾਇ) ਲਾਉਣ ਕਰਕੇ ਉਹਨਾਂ ਦਾ ਮਨ (ਸੰਤੋਖੀਐ) ਸੰਤੁਸ਼ਟ ਹੋ ਜਾਂਦਾ ਹੈ।

**ਪਉੜੀ ॥**

**ਸਪਤਮਿ, ਸੰਚਹੁ ਨਾਮ ਧਨੁ; ਟੂਟਿ ਨ ਜਾਹਿ ਭੰਡਾਰ ॥**

ਸਤਿਗੁਰੂ ਸਾਹਿਬ ਜੀ (ਸਪਤਮਿ) ਸੱਤਵੀਂ ਥਿਤ ਦੁਆਰਾ ਕਹਿੰਦੇ ਹਨ ਕਿ ਹੇ ਭਾਈ! ਨਾਮ ਰੂਪ ਧਨ ਨੂੰ (ਸੰਚਹੁ) ਇਕੱਤਰ ਕਰਨਾ ਕਰੋ। ਇਹ ਐਸਾ ਭੰਡਾਰਾ ਹੈ, ਜਿਹੜਾ ਕਦੇ ਵੀ (ਟੂਟਿ) ਤੁੱਟ (ਨ ਜਾਹਿ) ਨਹੀਂ ਜਾਵੇਗਾ ਭਾਵ ਦੁਨਿਆਵੀ ਧਨ, ਦੌਲਤ ਆਦਿਕ ਤਾਂ ਮੁੱਕ ਜਾਂਦੇ ਹਨ, ਤੁੱਟ ਜਾਂਦੇ ਹਨ, ਪਰ ਇਸ ਨਾਮ ਦੇ ਭੰਡਾਰੇ ਨੂੰ ਖਰਚਣੇ ਕਰਕੇ ਭਾਵ ਆਪ ਨਾਮ ਜਪਣ ਅਤੇ ਹੋਰਾਂ ਨੂੰ ਜਪਾਉਣ ਕਰਕੇ ਕਦੇ ਤੋਟ ਨਹੀਂ ਆਵੇਗੀ।

ਖਾਵਹਿ ਖਰਚਹਿ ਰਲਿ ਮਿਲਿ ਭਾਈ॥ ਤੋਟਿ ਨ ਆਵੈ ਵਧਦੋ ਜਾਈ॥ (ਅੰਗ : ੧੮੬)

## ਸੰਤਸੰਗਤਿ ਮਹਿ ਪਾਈਐ; ਅੰਤੁ ਨ ਪਾਰਾਵਾਰ ॥

ਜਿਸ ਪ੍ਰਮੇਸਰ ਦੇ ਗੁਣਾਂ ਦੇ ਪਾਰਾਵਾਰ ਦਾ ਅੰਤ ਨਹੀਂ ਪਾਇਆ ਜਾ ਸਕਦਾ। ਸੰਤਾਂ-ਮਹਾਤਮਾ ਦੀ ਸੰਗਤ (ਮਹਿ) ਵਿਚੋਂ ਉਸ ਵਾਹਿਗੁਰੂ ਦੇ ਨਾਮ ਦਾ ਭੰਡਾਰਾ (ਪਾਈਐ) ਪਾਈਦਾ ਹੈ।

## ਆਪੁ ਤਜਹੁ ਗੋਬਿੰਦ ਭਜਹੁ; ਸਰਨਿ ਪਰਹੁ ਹਰਿ ਰਾਇ ॥

ਹੇ ਭਾਈ! ਆਪਾ ਭਾਵ ਹੰਕਾਰ (ਤਜਹੁ) ਛੱਡ ਕੇ (ਗੋਬਿੰਦ) ਪ੍ਰਮੇਸਰ ਦਾ ਭਜਨ ਕਰੋ ਅਤੇ ਜੋ ਸਾਰਿਆਂ ਦਾ (ਰਾਇ) ਰਾਜਾ, ਪਾਤਸ਼ਾਹ ਰੂਪ ਹਰੀ ਪ੍ਰਮੇਸਰ ਹੈ ਉਸ ਦੀ ਸ਼ਰਨ (ਪਰਹੁ) ਪੈਣਾ ਕਰੋ।

## ਦੂਖ ਹਰੈ ਭਵਜਲੁ ਤਰੈ; ਮਨ ਚਿੰਦਿਆ ਫਲੁ ਪਾਇ ॥

ਉਹ ਪ੍ਰਮੇਸਰ ਤੁਹਾਡੇ ਜੰਮਣ-ਮਰਨ ਦੇ ਦੁੱਖਾਂ ਨੂੰ (ਹਰੈ) ਹਰ ਦੇਵੇਗਾ, ਮੇਟ ਦੇਵੇਗਾ ਤੇ ਤੁਸੀਂ ਸੰਸਾਰ ਸਮੁੰਦਰ ਤੋਂ ਤਰ ਜਾਉਗੇ ਅਤੇ ਮਨ (ਚਿੰਦਿਆ) ਇੱਛਤ ਫਲ ਨੂੰ (ਪਾਇ) ਪਾ ਲਵੋਗੇ।

## ਆਠ ਪਹਰ ਮਨਿ ਹਰਿ ਜਪੈ; ਸਫਲੁ ਜਨਮੁ ਪਰਵਾਣੁ ॥

ਜਿੰਨ੍ਹਾਂ ਦਾ ਮਨ (ਆਠ ਪਹਰ) ਅੱਠੇ ਪਹਿਰ ਭਾਵ ਹਰ ਵੇਲੇ (ਹਰਿ) ਹਰੀ ਪ੍ਰਮੇਸਰ ਦੇ ਨਾਮ ਨੂੰ (ਜਪੈ) ਜਪਦਾ ਹੈ, ਉਹਨਾਂ ਦਾ ਜਨਮ ਸਫਲਾ ਹੋ ਗਿਆ ਅਤੇ ਉਹ ਪ੍ਰਲੋਕ ਵਿਚ ਵੀ (ਪਰਵਾਣੁ) ਪ੍ਰਵਾਣਨੀਕ ਹੋ ਗਏ ਹਨ।

## ਅੰਤਰਿ ਬਾਹਰਿ ਸਦਾ ਸੰਗਿ; ਕਰਨੈਹਾਰੁ ਪਛਾਣੁ ॥

ਜਿੰਨ੍ਹਾਂ ਨੇ (ਕਰਨੈਹਾਰੁ) ਕਰਨਹਾਰ ਪ੍ਰਮੇਸਰ ਨੂੰ ਪਛਾਣ ਲਿਆ ਹੈ। ਵਾਹਿਗੁਰੂ ਪ੍ਰਮੇਸਰ ਹਰ ਵਕਤ ਉਹਨਾਂ ਦੇ ਹਿਰਦੇ (ਅੰਤਰਿ) ਅੰਦਰ ਵੀ ਅਤੇ (ਬਾਹਰਿ) ਸੰਸਾਰ ਵਿਚ ਵੀ ਸਦਾ ਅੰਗ-ਸੰਗ ਰਹਿੰਦਾ ਹੈ। **ਵਾ:** (ਅੰਤਰਿ) ਅੰਦਰ ਸਵਾਸ-ਸਵਾਸ ਕਰਕੇ, (ਬਾਹਰਿ) ਬਾਹਰ ਰੋਮ-ਰੋਮ ਕਰਕੇ ਸਿਮਰਨ ਰੂਪ ਵਿਚ ਵਾਹਿਗੁਰੂ ਉਹਨਾਂ ਦੇ (ਸੰਗਿ) ਨਾਲ ਹੀ ਰਹਿੰਦਾ ਹੈ।

## ਸੋ ਸਾਜਨੁ ਸੋ ਸਖਾ ਮੀਤੁ; ਜੋ ਹਰਿ ਕੀ ਮਤਿ ਦੇਇ ॥

ਹੇ ਭਾਈ! (ਸੋ) ਉਹੋ ਹੀ ਸਾਡਾ ਇਸ ਲੋਕ ਦਾ (ਸਾਜਨੁ) ਸੱਜਣ, (ਸੋ) ਓਹੋ ਹੀ ਪਰਲੋਕ ਦਾ ਸਖਾ ਅਤੇ ਮਾਤਾ ਦੇ ਗਰਭ ਦਾ (ਮੀਤੁ) ਮਿੱਤਰ ਹੈ। **ਵਾ:** (ਸੋ) ਉਹ ਹੀ ਸਾਡੇ ਮਨ ਦਾ ਸੱਜਣ, (ਸੋ) ਉਹੋ ਹੀ ਬਾਣੀ ਦਾ ਸਖਾ ਅਤੇ ਸਰੀਰ ਦਾ ਮਿੱਤਰ ਹੈ, (ਜੋ) ਜਿਹੜਾ (ਹਰਿ) ਹਰੀ ਪ੍ਰਮੇਸਰ ਦੀ ਪ੍ਰਾਪਤੀ ਦੀ (ਮਤਿ) ਸਿੱਖਿਆ (ਦੇਇ) ਦੇਣਾ ਕਰੇ।

**ਨੋਟ :** "ਸੱਜਣ' ਉਹ ਹੁੰਦਾ ਹੈ, ਜਿਸਨੂੰ ਆਪ ਵੀ ਪਿਆਰ ਕਰੀਏ ਅਤੇ ਉਹ ਵੀ ਅੱਗੋਂ ਪਿਆਰ ਕਰੇ। 'ਸੱਜਣ ਸਖਾ' ਉਹ ਹੁੰਦਾ ਹੈ ਜਿਸ ਨਾਲ ਭਾਵੇਂ ਪ੍ਰੇਮ ਨਾ ਕਰੀਏ ਪਰ ਫਿਰ ਵੀ ਉਹ ਪ੍ਰੇਮ ਕਰੇ। ਤੀਜੇ ਦਰਜੇ ਵਿਚ 'ਮਿਤਰ ਸੱਜਣ ਸਖਾ' ਉਹ ਹੁੰਦਾ ਹੈ ਜਿਸ ਨਾਲ ਵੈਰ ਕਰਨ 'ਤੇ ਵੀ ਉਹ ਅੱਗੋਂ ਪਿਆਰ ਹੀ ਕਰੇ, ਭਲਾ ਹੀ ਲੋੜੇ।

## ਨਾਨਕ ਤਿਸੁ ਬਲਿਹਾਰਣੈ; ਹਰਿ ਹਰਿ ਨਾਮੁ ਜਪੇਇ ॥੭॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਸ ਤੋਂ ਬਲਿਹਾਰ ਕੁਰਬਾਨ ਜਾਣਾ ਕਰੀਏ, ਜੋ ਆਪ (ਹਰਿ ਹਰਿ) ਪ੍ਰਮੇਸਰ ਦੇ ਨਾਮ ਨੂੰ ਜਪਦੇ ਹਨ ਅਤੇ ਹੋਰਨਾਂ ਨੂੰ (ਜਪੇਇ) ਜਪਾਉਂਦੇ ਹਨ।

## ਸਲੋਕੁ ॥

## ਆਠ ਪਹਰ ਗੁਨ ਗਾਈਅਹਿ; ਤਜੀਅਹਿ ਅਵਰਿ ਜੰਜਾਲ ॥

ਹੇ ਭਾਈ ! ਅੱਠੇ ਪਹਰ ਪ੍ਰਮੇਸਰ ਦੇ ਗੁਣ (ਗਾਈਅਹਿ) ਗਾਉਣਾ ਕਰੀਏ। ਜਿਹੜੇ (ਅਵਰਿ) ਹੋਰ ਧੰਧੇ ਆਦਿਕਾਂ ਦੇ (ਜੰਜਾਲ) ਬੰਧਨ ਗਲ ਵਿਚ ਪਏ ਹੋਏ ਹਨ, ਉਹਨਾਂ ਨੂੰ (ਤਜੀਅਹਿ) ਛੱਡ ਦੇਣਾ ਕਰੀਏ।

## ਜਮਕੰਕਰੁ ਜੋਹਿ ਨ ਸਕਈ; ਨਾਨਕ ਪ੍ਰਭੂ ਦਇਆਲ ॥੮॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਪ੍ਰਭੂ) ਵਾਹਿਗੁਰੂ ਦੀ ਤੁਹਾਡੇ ਉੱਤੇ ਐਸੀ ਦਿਆਲਤਾ ਹੋਵੇਗੀ ਕਿ (ਜਮਕੰਕਰੁ) ਜਮਾਂ ਦੇ ਦੂਤ ਕਦੇ ਵੀ ਤਹਾਨੂੰ (ਜੋਹਿ) ਤਾੜ (ਨ ਸਕਈ) ਨਹੀਂ ਸਕਣਗੇ, **ਵਾ:** ਕਿਸੇ ਪ੍ਰਕਾਰ ਵੀ (ਜੋਹਿ) ਦੇਖ (ਨ) ਨਹੀਂ (ਸਕਈ) ਸਕਣਗੇ।

## ਪਉੜੀ ॥

## ਅਸਟਮੀ; ਅਸਟ ਸਿਧਿ ਨਵ ਨਿਧਿ ॥

(ਅਸਟਮੀ) ਅੱਠਵੀਂ ਥਿਤ ਦੁਆਰਾ ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! ਤੁਹਾਨੂੰ ਅਣਮਾ, ਮਹਿਮਾ ਆਦਿਕ (ਅਸਟ) ਅੱਠ ਸਿਧੀਆਂ ਅਤੇ ਅਸਨ, ਬਸਨ ਆਦਿਕ (ਨਵ) ਨੌਂ ਨਿਧੀਆਂ ਸਭ ਪ੍ਰਾਪਤ ਹੋ ਜਾਣਗੀਆਂ।

## ਸਗਲ ਪਦਾਰਥ; ਪੂਰਨ ਬੁਧਿ ॥

ਤੁਹਾਨੂੰ ਧਰਮ, ਅਰਥ, ਕਾਮ, ਮੋਖ (ਸਗਲ) ਸਾਰੇ ਪਦਾਰਥ ਪ੍ਰਾਪਤ ਹੋ ਜਾਣਗੇ ਅਤੇ ਤੁਹਾਡੀ ਬੁੱਧੀ ਵੀ ਪੂਰਨ ਬੋਧ, ਗਿਆਨ ਵਾਲੀ ਹੋ ਜਾਵੇਗੀ।

## ਕਵਲ ਪ੍ਰਗਾਸ; ਸਦਾ ਆਨੰਦ ॥

ਪ੍ਰਮੇਸਰ ਦੇ ਨਾਮ ਕਰਕੇ ਤੁਹਾਡਾ ਹਿਰਦਾ ਕਵਲ (ਪ੍ਰਗਾਸ) ਖਿੜ ਆਵੇਗਾ ਅਤੇ ਤੁਹਾਡੇ ਵਿਚੋਂ ਸਦਾ ਅਨੰਦ ਰੂਪ ਮਹਿਕ ਨਿਕਲੇਗੀ।

**ਅਥਵਾ :** ਆਨੰਦ ਸਰੂਪ ਨੂੰ ਪ੍ਰਾਪਤ ਕਰਕੇ ਤੁਹਾਡਾ ਰਿਦਾ ਕਵਲ ਸਦਾ ਹੀ ਖਿੜਿਆ ਰਹੇਗਾ। ਜਿਸ ਵਿਚੋਂ ਸਭ ਨੂੰ ਭਗਤੀ ਰੂਪ **ਵਾ:** ਸ਼ੁੱਭ ਗੁਣਾਂ ਰੂਪ ਮਹਿਕ ਪ੍ਰਾਪਤ ਹੋਵੇਗੀ।

## ਨਿਰਮਲ ਗੀਤਿ; ਨਿਰੋਧਰ ਮੰਤ ॥

ਹੇ ਭਾਈ ! ਆਪਣੇ ਸਤਿਗੁਰੂ ਜੀ ਨੇ ਜੋ (ਨਿਰੋਧਰ) ਨਿਰਾ ਉਧਾਰ ਕਰਨ ਵਾਲੇ ਪ੍ਰਮੇਸਰ ਦਾ ਨਾਮ ਰੂਪ (ਮੰਤ) ਗੁਰਮੰਤਰ ਦਿੱਤਾ ਹੈ। ਇਹ ਮੰਤਰ ਇੰਦ੍ਰੀਆਂ ਨੂੰ (ਨਿਰੋਧਰ) ਨਿਰੋਧ ਕਰਨ ਵਾਲਾ ਭਾਵ ਵਿਸ਼ਿਆਂ ਤੋਂ ਰੋਕਣ ਵਾਲਾ ਅਤੇ (ਨਿਰ) ਵਿਸ਼ੇਸ਼ ਕਰਕੇ ਜੀਵਾਂ ਦਾ (ਓਧਰ) ਉਧਾਰ ਭਾਵ ਭਲਾ ਕਰਨ ਵਾਲਾ ਹੈ। ਇਸ ਕਰਕੇ ਇਸ ਨਾਮ ਨੂੰ ਜਪਨਾ ਬਹੁਤ (ਨਿਰਮਲ) ਉੱਜਲ (ਗੀਤਿ) ਮਰਿਆਦਾ ਹੈ। ਇਸ ਨਾਮ ਦੇ ਜਪਣ ਕਰਕੇ,

## ਸਗਲ ਧਰਮ; ਪਵਿਤ੍ਰ ਇਸਨਾਨੁ ॥

ਤੁਹਾਡੇ ਜੱਗ ਆਦਿਕ ਕਰਨ ਦੇ (ਸਗਲ) ਸਾਰੇ (ਧਰਮ) ਪੁੰਨ ਅਤੇ ਤੀਰਥਾਂ ਦੇ ਇਸ਼ਨਾਨ ਵੀ ਹੋ ਜਾਣਗੇ। ਜਿਸ ਕਰਕੇ ਤੁਸੀਂ ਪਵਿੱਤਰ ਹੋ ਜਾਵੋਗੇ। **ਵਾ:** (ਪਵਿਤ੍ਰ ਇਸਨਾਨੁ) ਤੁਹਾਨੂੰ ਤੀਰਥਾਂ ਦੇ ਪੁਰਬਾਂ ਦੇ ਇਸ਼ਨਾਨਾਂ ਦੀ ਪਵਿੱਤਰਤਾ ਵੀ ਪ੍ਰਾਪਤ ਹੋ ਜਾਵੇਗੀ। **ਵਾ:** (ਪਵਿਤ੍ਰ ਇਸਨਾਨੁ) ਤੁਸੀਂ ਤੀਰਥਾਂ ਨੂੰ ਵੀ ਪਵਿੱਤਰ ਕਰਨ ਵਾਲੇ ਇਸ਼ਨਾਨੀ ਹੋ ਜਾਉਗੇ।

## ਸਭ ਮਹਿ ਊਚ; ਬਿਸੇਖ ਗਿਆਨੁ ॥

ਤੁਸੀਂ (ਸਭ) ਸਾਰਿਆਂ (ਮਹਿ) ਵਿਚੋਂ (ਊਚ) ਉੱਚੀ ਪਦਵੀ ਨੂੰ ਪ੍ਰਾਪਤ ਹੋਵੋਗੇ ਅਤੇ ਤੁਹਾਨੂੰ (ਬਿਸੇਖ) ਵਿਸ਼ੇਸ ਭਾਵ ਵੱਡਾ ਗਿਆਨ, ਅਪ੍ਰੋਖ ਗਿਆਨ ਪ੍ਰਾਪਤ ਹੋਵੇਗਾ, ਪਰ ਇਹ ਤਾਂ ਪ੍ਰਾਪਤ ਹੋਵੇਗਾ ਜੇਕਰ ਪ੍ਰਮੇਸਰ ਦਾ ਭਜਨ ਕਰੋਗੇ। ਇਸ ਲਈ

## ਹਰਿ ਹਰਿ ਭਜਨੁ; ਪੂਰੇ ਗੁਰ ਸੰਗਿ ॥

ਹੇ ਭਾਈ ! (ਪੂਰੇ) ਪੂਰਨ (ਗੁਰ) ਸਤਿਗੁਰਾਂ ਦੀ (ਸੰਗਿ) ਸੰਗਤ ਵਿਚ ਮਿਲ ਕਰਕੇ (ਹਰਿ ਹਰਿ) ਹਰੀ ਪ੍ਰਮੇਸਰ ਦਾ ਭਜਨ ਕਰੋ।

## ਜਪਿ ਤਰੀਐ ਨਾਨਕ; ਨਾਮ ਹਰਿ ਰੰਗਿ ॥੮॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! ਇਉਂ ਜੇਕਰ ਹਰੀ ਦੇ (ਰੰਗਿ) ਪ੍ਰੇਮ ਕਰਕੇ ਨਾਮ ਨੂੰ (ਜਪਿ) ਜਪਣਾ ਕਰੀਏ ਤਾਂ ਸੰਸਾਰ-ਸਮੁੰਦਰ ਤੋਂ (ਤਰੀਐ) ਤਰ ਜਾਈਦਾ ਹੈ, ਮੁਕਤ ਹੋ ਜਾਈਦਾ ਹੈ। ਸਤਿਗੁਰੂ ਸਾਹਿਬ ਜੀ ਨੇ ਸੰਸਾਰ ਸਮੁੰਦਰ ਤੋਂ ਉਧਰਨ ਦਾ ਇਹ ਉਪਾਅ ਦੱਸਿਆ ਹੈ।

## ਸਲੋਕੁ ॥

## ਨਾਰਾਇਣੁ ਨਹ ਸਿਮਰਿਓ; ਮੋਹਿਓ ਸੁਆਦ ਬਿਕਾਰ ॥

ਹੇ ਗੁਰਸਿੱਖੋ ! ਜਿਸ ਪ੍ਰਮੇਸਰ ਦਾ (ਨਾਰਾਇਣੁ) ਨਰਾਂ-ਨਰਾਂ ਵਿਚ (ਆਇਣੁ) ਘਰ ਹੈ। **ਵਾ:** ਜੋ (ਨਰ+ਆਇਣੁ) (ਨਰ) ਨਿਅੰਤਾ, ਪ੍ਰੇਰਕ ਤੇ ਸਾਰਿਆਂ ਦਾ (ਆਇਣੁ) ਘਰ ਰੂਪ ਹੈ, **ਵਾ:** (ਨ+ਅਰ+ਆਇਣੁ) ਜਿਸ ਵਿਚ ਪਾਪਾਂ ਰੂਪ ਕਾਮ, ਕ੍ਰੋਧ ਆਦਿਕ (ਅਰ) ਦੁਸ਼ਮਣਾਂ ਦਾ (ਆਇਣੁ) ਘਰ (ਨ) ਨਹੀਂ ਹੈ।

**ਨ ਕਾਮੰ ਨ ਕ੍ਰੋਧੰ ਨ ਲੋਭੰ ਨ ਮੋਹੰ॥** *(ਅਕਾਲ ਉਸਤਤ)*

**ਵਾ:** (ਨਰ+ਆਇਣੁ) ਜੋ ਪਾਣੀ ਵਿਚ ਘਰ ਕਰਨ ਵਾਲਾ ਹੈ **ਵਾ:** (ਨ+ਰਾਇਣ) ਜਿਸ ਵਿਚ ਅਵਿੱਦਿਆ ਰੂਪ ਰਾਤ ਨਹੀਂ ਹੈ। ਜਿਸਨੇ ਐਸੇ ਪ੍ਰਮੇਸਰ ਦਾ ਸਿਮਰਨ ਨਹੀਂ ਕੀਤਾ। ਉਹ ਸ਼ਬਦ, ਸਪਰਸ਼, ਰੂਪ, ਰਸ, ਗੰਧ ਵਿਸ਼ਿਆਂ ਦੇ ਸੁਆਦਾਂ ਵਿਚ ਅਤੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿਕ ਵਿਕਾਰਾਂ ਵਿਚ (ਮੋਹਿਓ) ਮੋਹਿਤ ਹੋ ਗਿਆ ਹੈ। **ਵਾ:** ਉਹ ਜ਼ੁਬਾਨ ਦੇ ਸੁਆਦਾਂ ਨੂੰ ਭੋਗਣ ਵਿਚ ਫਸ ਕੇ (ਬਿਕਾਰ) ਵਿਕਾਰੀ ਹੋ ਗਿਆ ਹੈ।

## ਨਾਨਕ ਨਾਮ ਬਿਸਾਰਿਐ; ਨਰਕ ਸੁਰਗ ਅਵਤਾਰ ॥੯॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਸੱਚੇ ਪਾਤਸ਼ਾਹ ਦੇ ਨਾਮ ਨੂੰ (ਬਿਸਾਰਿਐ) ਵਿਸਾਰਨੇ ਕਰਕੇ ਸਕਾਮੀ ਪੁਰਖ ਪੁੰਨਾਂ ਦੇ ਕਰਨੇ ਕਰਕੇ ਸਵਰਗ ਆਦਿਕਾਂ ਵਿਚ (ਅਵਤਾਰ) ਜਨਮ ਧਾਰਦਾ ਹੈ ਅਤੇ ਪਾਪੀ ਪੁਰਖ ਪਾਪ ਕਰਨੇ ਕਰਕੇ, ਨਰਕੀ ਜੀਵ ਬਣ ਕੇ ਨਰਕ ਆਦਿਕਾਂ ਵਿਚ ਜਨਮ ਧਾਰਦਾ ਹੈ। ਇਸ ਪ੍ਰਕਾਰ ਇਹ ਜੀਵ ਰਾਤ-ਦਿਨ ਵਿਕਾਰਾਂ ਦੇ ਸਵਾਦਾਂ ਵਿਚ ਮੋਹਿਤ ਹੋਇਆ ਰਹਿੰਦਾ ਹੈ।

## ਪਉੜੀ ॥

## ਨਉਮੀ; ਨਵੇ ਛਿਦ੍ਰ ਅਪਵੀਤ ॥

(ਨਉਮੀ) ਨੌਵੀਂ ਥਿਤ ਦੁਆਰਾ ਹਜ਼ੂਰ ਫੁਰਮਾਉਂਦੇ ਹਨ ਕਿ ਜਿਹੜੇ ਸਰੀਰ ਦੇ (ਨਵੇ ਛਿਦ੍ਰ) ਨੌਂ ਛੇਕ ਭਾਵ ਨੌਂ ਗੋਲਕਾਂ ਹਨ, ਇਹ ਤਾਂ ਹਰ ਵਕਤ ਮੈਲ ਦੇ ਨਾਲ (ਅਪਵੀਤ) ਅਪਵਿੱਤਰ ਹੀ ਰਹਿੰਦੀਆਂ ਹਨ। ਜਿਵੇਂ

ਅੱਖਾਂ ਵਿਚੋਂ ਗਿੱਡ ਤੇ ਕੰਨਾਂ ਵਿਚ ਮੈਲ ਆਉਂਦੀ ਰਹਿੰਦੀ ਹੈ। ਇਸ ਪ੍ਰਕਾਰ ਸਾਰੀਆਂ ਇੰਦ੍ਰੀਆਂ ਅਪਵਿੱਤਰ ਹੀ ਰਹਿੰਦੀਆਂ ਹਨ।

## ਹਰਿ ਨਾਮੁ ਨ ਜਪਹਿ; ਕਰਤ ਬਿਪਰੀਤ ॥ *(ਬਿਪ-ਰੀਤ ਬੋਲੋ)*

ਇਹ ਜੀਵ ਹਰ ਵਕਤ ਨੌਂ ਗੋਲਕਾਂ ਦੀ ਅਪਵਿੱਤਰਤਾਈ ਵਿਚ ਹੀ ਫਸਿਆ ਰਹਿੰਦਾ ਹੈ, ਪ੍ਰਮੇਸਰ ਦਾ ਨਾਮ ਨਹੀਂ (ਜਪਹਿ) ਜਪਦਾ ਸਗੋਂ ਧਰਮ ਤੋਂ (ਬਿਪਰੀਤ) ਉਲਟੇ ਕੰਮ, ਉਲਟੀਆਂ ਰੀਤਾਂ ਹੀ (ਕਰਤ) ਕਰਦਾ ਰਹਿੰਦਾ ਹੈ।

**ਪ੍ਰਸ਼ਨ :** ਉਹ ਧਰਮ ਤੋਂ ਉਲਟ ਕਿਹੜੇ ਕੰਮ ਕਰਦੇ ਹਨ?

## ਪਰ ਤ੍ਰਿਅ ਰਮਹਿ; ਬਕਹਿ ਸਾਧ ਨਿੰਦ ॥

**ਉੱਤਰ :** ਵਿਸ਼ਈ ਪੁਰਸ਼ (ਪਰ) ਪਰਾਈਆਂ (ਤ੍ਰਿਅ) ਇਸਤਰੀਆਂ ਨਾਲ (ਰਮਹਿ) ਗ੍ਰਿਹਸਤ ਕਰਦੇ ਹਨ ਅਤੇ (ਸਾਧ) ਸਾਧਸੰਗਤ ਦੀ (ਨਿੰਦ ਬਕਹਿ) ਨਿੰਦਿਆ ਕਰਨ ਰੂਪ ਬਕਵਾਸ ਕਰਦੇ ਹਨ।

## ਕਰਨ ਨ ਸੁਨਹੀ; ਹਰਿ ਜਸੁ ਬਿੰਦ ॥

(ਕਰਨ) ਕੰਨਾਂ ਦੇ ਨਾਲ ਹਰੀ ਦੇ ਜਸ ਨੂੰ (ਬਿੰਦ) ਥੋੜ੍ਹਾ ਮਾਤਰ ਵੀ ਕਦੇ (ਸੁਨਹੀ) ਸ੍ਰਵਣ ਨਹੀਂ ਕਰਦੇ, ਸੁਣਦੇ ਨਹੀਂ ਹਨ ਭਾਵ ਜਿੱਥੇ ਸਤਸੰਗਤ ਹੋ ਰਹੀ ਹੋਵੇ, ਉੱਥੋਂ ਕੰਨਾਂ ਵਿਚ ਉਂਗਲੀਆਂ ਦੇ ਕੇ ਲੰਘ ਜਾਂਦੇ ਹਨ। **ਵਾ:** (ਬਿੰਦ) ਗਿਆਤ ਪੂਰਵਕ ਹਰੀ ਦੇ ਜੱਸ ਨੂੰ ਸ੍ਰਵਣ ਨਹੀਂ ਕਰਦੇ ਹਨ।

## ਹਿਰਹਿ ਪਰ ਦਰਬੁ; ਉਦਰ ਕੈ ਤਾਈ ॥

ਉਹ ਹਰ ਵਕਤ ਆਪਣੇ (ਉਦਰ) ਪੇਟ (ਕੈ) ਦੇ ਤਾਈਂ ਭਰਨ ਵਾਸਤੇ (ਪਰ) ਪਰਾਇਆ (ਦਰਬੁ) ਧਨ (ਹਿਰਹਿ) ਚੋਰੀ ਕਰਦੇ ਰਹਿੰਦੇ ਹਨ।

## ਅਗਨਿ ਨ ਨਿਵਰੈ; ਤ੍ਰਿਸਨਾ ਨ ਬੁਝਾਈ ॥

ਇਹਨਾਂ ਦੀ ਕਾਲ ਦੀ (ਅਗਨਿ) ਅੱਗ (ਨਿਵਰੈ) ਨਵਿਰਤ ਨਹੀਂ ਹੁੰਦੀ।

**ਪ੍ਰਸ਼ਨ :** ਕਿਉਂ ਨਹੀਂ ਨਵਿਰਤ ਹੁੰਦੀ?

ਕਿਉਂਕਿ ਇਹਨਾਂ ਨੇ ਆਪਣੀ ਤ੍ਰਿਸ਼ਨਾ ਰੂਪ ਅੱਗ ਨਹੀਂ ਬੁਝਾਈ। ਜੇਕਰ ਤ੍ਰਿਸ਼ਨਾ ਬੁੱਝ ਜਾਂਦੀ ਤਾਂ ਇਹਨਾਂ ਨੇ ਕਾਲ ਤੋਂ ਬਚ ਜਾਣਾ ਸੀ। **ਵਾ:** ਇਹਨਾਂ ਦੀ ਤ੍ਰਿਸ਼ਨਾ ਦੀ ਅੱਗ ਕਿਉਂ ਨਹੀਂ ਬੁਝਦੀ? ਕਿਉਂਕਿ ਇਹਨਾਂ ਨੂੰ (ਨ) ਨਿਸ਼ਚੇ ਕਰਕੇ ਸਰੂਪ ਦੀ (ਬੁਝਾਈ) ਬੂਝ, ਸਮਝ ਨਹੀਂ ਆਈ।

**ਅਥਵਾ :** ਇਹਨਾਂ ਨੇ ਸ਼ਾਂਤੀ ਰੂਪ ਪਾਣੀ ਪਾ ਕੇ ਕ੍ਰੋਧ ਦੀ ਅੱਗ ਵੀ ਨਵਿਰਤ ਨਹੀਂ ਕੀਤੀ ਅਤੇ ਸੰਤੋਖ ਰੂਪ ਜਲ ਪਾ ਕੇ ਤ੍ਰਿਸ਼ਨਾ ਦੀ ਅੱਗ ਵੀ ਬੁਝਾਉਣਾ ਨਹੀਂ ਕੀਤੀ।

**ਅਥਵਾ :** ਇੰਨ੍ਹਾਂ ਨੇ ਸੰਤੋਖ ਰੂਪ ਜਲ ਦੇ ਨਾਲ ਰਸਾਂ-ਕਸਾਂ ਦੀ ਤ੍ਰਿਸ਼ਨਾ ਰੂਪ ਅੱਗ ਨਹੀਂ ਬੁਝਾਈ, ਜਿਸ ਕਰਕੇ ਇਹਨਾਂ ਦੀ ਕਾਲ ਦੀ (ਅਗਨਿ) ਅੱਗ, **ਵਾ:** ਕ੍ਰੋਧ ਦੀ ਅੱਗ, **ਵਾ:** ਈਰਖਾ ਦੀ ਅੱਗ, **ਵਾ:** ਮਾਇਆ ਦੀ ਇੱਛਾ ਰੂਪ ਅੱਗ (ਨਿਵਰੈ) ਨਵਿਰਤ ਨਹੀਂ ਹੁੰਦੀ। ਇਸੇ ਕਰਕੇ ਇਹ ਜੀਵ ਮਾਤਾ ਦੇ ਗਰਭ ਆਦਿਕ ਨਰਕਾਂ ਦੀ ਅੱਗ ਵਿਚੋਂ ਨਵਿਰਤ ਨਹੀਂ ਹੋ ਸਕਦੇ ਭਾਵ ਬਚ ਨਹੀਂ ਸਕਦੇ।

**ਹਰਿ ਸੇਵਾ ਬਿਨੁ; ਏਹ ਫਲ ਲਾਗੇ ॥**

(ਹਰਿ) ਹਰੀ ਪ੍ਰਮੇਸਰ ਦੀ (ਸੇਵਾ) ਭਗਤੀ ਤੋਂ (ਬਿਨੁ) ਬਗੈਰ ਇਹਨਾਂ ਜੀਵਾਂ ਨੂੰ (ਏਹ) ਇਹ ਫਲ (ਲਾਗੇ) ਲੱਗੇ ਹਨ।

**ਨਾਨਕ ਪ੍ਰਭ ਬਿਸਰਤ; ਮਰਿ ਜਮਹਿ ਅਭਾਗੇ ॥੯॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਹ ਜੀਵ (ਪ੍ਰਭ) ਅਕਾਲ ਪੁਰਖ ਦੇ (ਬਿਸਰਤ) ਵਿਸਰਨੇ ਕਰਕੇ (ਅਭਾਗੇ) ਭਾਗਾਂ ਤੋਂ ਹੀਣੇ ਹੋ ਕੇ (ਜਮਹਿ) ਜੰਮਦੇ-ਮਰਦੇ ਰਹਿੰਦੇ ਹਨ।

**ਸਲੋਕੁ ॥**

**ਦਸ ਦਿਸ ਖੋਜਤ ਮੈ ਫਿਰਿਓ; ਜਤ ਦੇਖਉ ਤਤ ਸੋਇ ॥**

(ਮੈ) ਅਸੀਂ ਦਸਾਂ (ਦਿਸ) ਦਿਸ਼ਾਵਾਂ ਦੇ ਵਿਚ (ਫਿਰਿਓ) ਫਿਰ ਕੇ (ਖੋਜਤ) ਖੋਜਿਆ ਹੈ। ਇਹ ਮਨ (ਜਤ) ਜਿੱਥੇ ਵੀ (ਦੇਖਉ) ਦੇਖੀਦਾ ਹੈ (ਤਤ) ਉੱਥੇ (ਸੋਇ) ਉਹੋ ਜਿਹਾ ਚੰਚਲ ਹੀ ਰਹਿੰਦਾ ਹੈ। ਤੀਰਥਾਂ ਤੇ ਜਾ ਕੇ, ਚੰਗੇ ਵਿਦਵਾਨਾਂ ਵਿਚ ਜਾ ਕੇ, ਸਾਧੂਆਂ ਮਹਾਤਮਾ ਦੇ ਕੋਲ ਜਾ ਕੇ ਵੀ ਇਹ ਮਨ ਟਿਕਦਾ ਨਹੀਂ, ਚੰਚਲ ਹੀ ਰਹਿੰਦਾ ਹੈ। ਜਿਸ ਤਰ੍ਹਾਂ ਕਿਸੇ ਨੇ ਕੁੱਤੇ ਦੀ ਪੂਛ ਨੂੰ ਬਾਰ੍ਹਾਂ ਸਾਲ ਵੰਝਲੀ ਵਿੱਚ ਪਾਈ ਰੱਖਿਆ ਸੀ। ਪਰ ਜਦੋਂ ਕੱਢੀ ਤਾਂ ਉਸ ਨੇ ਉਸੇ ਵੇਲੇ ਫਿਰ ਤਿੰਨ ਵਲ ਪਾ ਲਏ ਸਨ। ਇਸ ਤਰ੍ਹਾਂ ਭਾਵੇਂ ਕੋਈ ਕਿਤਨਾ ਹੀ ਸਮਾਂ ਮਨ ਨੂੰ ਹਠ ਜੋਗ ਆਦਿਕ ਸਾਧਨਾਂ ਰੂਪ **ਵਾ:** ਭੇਖਾਂ ਰੂਪ ਵੰਝਲੀ ਵਿੱਚ ਪਾਈ ਰੱਖੇ, ਪਰ ਫਿਰ ਵੀ ਜਦੋਂ ਹੀ ਇਸ ਨੂੰ ਮੌਕਾ ਮਿਲੇ, ਉਸੇ ਵੇਲੇ ਹੀ ਇਹ ਤਿੰਨਾਂ ਗੁਣਾਂ ਰੂਪ ਵਲ ਪਾ ਲੈਂਦਾ ਹੈ।

**ਪ੍ਰਸ਼ਨ :** ਮਹਾਰਾਜ! ਮਨ ਕਿਵੇਂ ਵੱਸ ਵਿਚ ਆਉਂਦਾ ਹੈ?

**ਮਨੁ ਬਸਿ ਆਵੈ ਨਾਨਕਾ; ਜੇ ਪੂਰਨ ਕਿਰਪਾ ਹੋਇ ॥੧੦॥**

**ਉੱਤਰ :** ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਇਹ ਮਨ ਤਾਂ (ਬਸਿ) ਵੱਸ ਵਿਚ (ਆਵੈ) ਆ ਸਕਦਾ ਹੈ, ਜੇ ਪੂਰਨ ਪ੍ਰਮੇਸਰ ਦੀ ਕਿਰਪਾ (ਹੋਇ) ਹੋਵੇ। **ਵਾ:** ਜੇ ਪ੍ਰਮੇਸਰ ਦੀ ਪੂਰਨ ਕਿਰਪਾ ਹੋਵੇ।

**ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ ॥**
**ਨਾਨਕੁ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ ॥** *(ਅੰਗ : ੪੬੬)*

ਵਾਹਿਗੁਰੂ ਦੀ ਕਿਰਪਾ ਤੋਂ ਬਿਨਾਂ ਬਹੁਤ ਸਾਰੇ ਵੱਡੇ-ਵੱਡੇ ਯੋਧਿਆਂ ਨੇ, ਚੰਗੇ-ਚੰਗੇ ਵਿਦਵਾਨਾਂ ਨੇ, ਤਪੱਸਵੀਆਂ ਨੇ ਅਨੇਕਾਂ ਪ੍ਰਕਾਰ ਦੇ ਯਤਨ ਕੀਤੇ ਹਨ, ਪਰ ਕਿਸੇ ਦਾ ਵੀ ਮਨ ਵੱਸ ਵਿਚ ਨਹੀਂ ਆ ਸਕਿਆ। ਵੱਡੇ-ਵੱਡੇ ਮੋਨੀ ਮੋਨ ਧਾਰ ਕੇ ਥੱਕ ਗਏ ਹਨ, ਵੇਦ ਪਾਠੀ ਵੇਦਾਂ ਨੂੰ ਪੜ੍ਹ-ਪੜ੍ਹ ਕੇ ਥੱਕ ਗਏ ਹਨ, ਸਾਧਨਾ ਕਰਨ ਵਾਲੇ ਤਪੀ ਤਪ ਕਰ-ਕਰ ਕੇ ਹੰਭ ਗਏ ਹਨ। ਤੀਰਥ ਯਾਤਰੂ ਤੀਰਥਾਂ ਦੀ ਯਾਤਰਾ ਕਰ-ਕਰ ਕੇ ਹਟ ਗਏ। ਪਰ ਇਹ ਮਨ ਫਿਰ ਵੀ ਵੱਸ ਵਿਚ ਨਹੀਂ ਆਇਆ। ਸੋ ਸਾਰਿਆਂ ਦੀ ਐਸੀ ਹਾਲਤ ਹੋ ਰਹੀ ਹੈ।

**ਪੰਜ ਪ੍ਰਕਾਰ ਦੀਆਂ ਕਿਰਪਾ ਮੰਨੀਆ ਹਨ :**

੧. **ਪ੍ਰਮੇਸਰ ਦੀ ਕਿਰਪਾ :** ਜਿਸ ਨਾਲ ਮਨੁੱਖਾ ਜਨਮ ਮਿਲਦਾ ਹੈ।

੨. **ਕਰਮਾਂ ਦੀ ਕਿਰਪਾ :** ਜਿਸ ਨਾਲ ਬੁੱਧੀ ਨਿਰਮਲ ਹੋ ਜਾਂਦੀ ਹੈ।

**੩. ਸੰਗਤ ਦੀ ਕਿਰਪਾ :** ਜਿਸ ਨਾਲ ਵਿਕਾਰਾਂ ਤੋ ਬਚ ਜਾਈਦਾ ਹੈ।

**੪. ਸਤਿਗੁਰਾਂ ਦੀ ਕਿਰਪਾ :** ਜਿਸ ਨਾਲ ਨਾਮ ਦੀ ਦਾਤ ਪ੍ਰਾਪਤ ਹੋ ਜਾਂਦੀ ਹੈ।

**੫. ਆਪਣੇ ਆਪ ਦੀ ਕਿਰਪਾ :** ਪਰਮਾਰਥ ਦੀ ਕਮਾਈ ਕਰਨ ਲੱਗ ਜਾਣਾ।

ਇਸ ਪ੍ਰਕਾਰ ਜਦੋਂ ਇਹ ਜੀਵ ਆਪਣੇ ਆਪ ਉੱਤੇ ਕਿਰਪਾ ਕਰਕੇ ਕਮਾਈ ਕਰਨ ਲੱਗ ਜਾਂਦਾ ਹੈ ਤਾਂ ਇਸ ਨੂੰ ਪ੍ਰਮੇਸਰ ਦੀ ਪ੍ਰਾਪਤੀ ਹੋ ਸਕਦੀ ਹੈ ਤੇ ਸਾਰੀਆਂ ਹੀ ਕਿਰਪਾ ਸਫਲ ਹੋ ਜਾਂਦੀਆਂ ਹਨ। ਇਸ ਪ੍ਰਕਾਰ ਸਾਰੀਆਂ ਕਿਰਪਾ ਤੋਂ ਆਪ ਦੀ ਕਿਰਪਾ ਨੂੰ ਪੂਰਨ ਕਿਰਪਾ ਮੰਨਿਆ ਹੈ।

ਜਿਸ ਤਰ੍ਹਾਂ ਪੁਰਾਣੇ ਜਮਾਨੇ ਵਿਚ ਜਦੋਂ ਵਪਾਰੀ ਲੋਕ ਸਮੁੰਦਰੀ ਸਫਰ ਕਰਦੇ ਸਨ, ਤਾਂ ਆਪਣੇ ਸਮੁੰਦਰੀ ਬੇੜੇ ਜਾਂ ਜਹਾਜ ਉੱਤੇ ਕਾਂ ਨੂੰ ਬਿਠਾ ਲਿਆ ਕਰਦੇ ਸਨ। ਰਾਹ ਵਿਚ ਜਾਂਦਿਆਂ ਜਦੋਂ ਦਿਸ਼ਾ ਭਰਮ ਹੋ ਜਾਂਦਾ ਸੀ, ਭਾਵ ਜਦ ਸਮੁੰਦਰ ਵਿੱਚ ਰਾਹ ਭਟਕ ਜਾਇਆ ਕਰਦੇ ਸਨ, ਤਾਂ ਕਾਂ ਨੂੰ ਉਡਾ ਦਿੰਦੇ ਸਨ। ਕਾਂ ਹਮੇਸ਼ਾਂ ਉਸ ਤਰਫ ਉੱਡਦਾ ਸੀ, ਜਿਸ ਪਾਸਿਓਂ ਜਹਾਜ ਆਇਆ ਹੁੰਦਾ ਸੀ, ਇਸ ਕਰਕੇ ਰਾਹ ਦਾ ਪਤਾ ਲੱਗ ਜਾਂਦਾ ਸੀ ਅਤੇ ਕਾਂ ਵੀ ਚਾਰ-ਚੁਫੇਰੇ ਦੂਰ ਤੱਕ ਸਿਰਫ ਪਾਣੀ ਵੇਖ ਕੇ ਮੁੜ ਕੇ ਜਹਾਜ ਉੱਤੇ ਹੀ ਆ ਕੇ ਬੈਠ ਜਾਂਦਾ ਸੀ। ਇਸੇ ਪ੍ਰਕਾਰ ਬ੍ਰਹਮ ਰੂਪ ਸਮੁੰਦਰ ਹੈ, ਨਾਮ ਰੂਪ ਜਹਾਜ਼ ਹੈ ਅਤੇ ਮਨ ਰੂਪ ਕਾਂ ਹੈ। ਜਦੋਂ ਦ੍ਵੈਤ ਪੈਦਾ ਹੋਣ ਰੂਪ ਦਿਸ਼ਾ ਭਰਮ ਹੋ ਜਾਵੇ, ਤਾਂ ਮਨ ਰੂਪ ਕਾਂ ਨਾਮ ਜਹਾਜ ਤੋਂ ਉੱਡ ਪੈਂਦਾ ਹੈ ਤੇ ਸਰਬ ਥਾਂ ਬ੍ਰਹਮ ਰੂਪ ਪਾਣੀ ਹੀ ਪਾਣੀ ਦੇਖ ਕੇ ਮੁੜ ਪੈਂਦਾ ਹੈ ਅਤੇ ਆ ਕੇ ਨਾਮ ਰੂਪ ਜਹਾਜ ਉੱਤੇ ਹੀ ਆ ਕੇ ਬੈਠ ਜਾਂਦਾ ਹੈ। ਇਸ ਪ੍ਰਕਾਰ ਦ੍ਵੈਤ ਦੇ ਸੰਕਲਪਾਂ ਰੂਪ ਦਿਸ਼ਾ ਭਰਮ ਨਵਿਰਤ ਹੋ ਜਾਂਦਾ ਹੈ।

## ਪਉੜੀ ॥

## ਦਸਮੀ; ਦਸ ਦੁਆਰ ਬਸਿ ਕੀਨੇ ॥

ਦਸਮੀ ਥਿਤ ਦੁਆਰਾ ਹਜ਼ੂਰ ਫੁਰਮਾਉਂਦੇ ਹਨ ਕਿ ਜਿੰਨ੍ਹਾਂ ਨੇ ਨੌਂ ਗੋਲਕਾਂ ਵਿਚਲੇ *(ਦਸ ਦੁਆਰ) ਪੰਜ ਗਿਆਨ ਇੰਦ੍ਰਿਆਂ ਅਤੇ ਪੰਜ ਕਰਮ ਇੰਦ੍ਰਿਆਂ ਰੂਪ ਦਸ ਦੁਆਰਿਆਂ ਨੂੰ ਚੰਗੇ ਪਾਸੇ ਲਾ ਕਰਕੇ (ਬਸਿ) ਵੱਸ ਵਿਚ ਕਰ ਲਿਆ ਹੈ।

ਰਾਧਾ ਸੁਆਮੀਏ ਕੰਨਾਂ ਵਿਚ ਉਗਲਾਂ ਦੇ ਕੇ ਪੈਰਾਂ ਭਾਰ ਬੈਠ ਜਾਂਦੇ ਹਨ ਜਿਵੇਂ ਧਾਰ ਚੋਈਦੀ ਹੈ। ਫਿਰ ਨਾਸਕਾਂ ਨੂੰ ਉਂਗਲਾਂ ਨਾਲ ਬੰਦ ਕਰ ਲੈਂਦੇ ਹਨ। ਅੱਖਾਂ ਨੂੰ ਵੀ ਬੰਦ ਕਰ ਲੈਂਦੇ ਹਨ, ਪਰ ਇਹ ਇੰਦ੍ਰੇ ਇਸ ਪ੍ਰਕਾਰ ਬੰਦ ਕਰਨ ਨਾਲ ਵੱਸ ਵਿਚ ਨਹੀਂ ਹੁੰਦੇ। ਕਿਉਂਕਿ ਜਿਹੜੇ ਸੂਰਮੇ (ਅੰਨ੍ਹੇ) ਹੁੰਦੇ ਹਨ ਉਹਨਾਂ ਦੀਆਂ ਅੱਖਾਂ ਨਹੀਂ ਹੁੰਦੀਆਂ ਭਾਵ ਉਹਨਾਂ ਨੂੰ ਦਿਸਦਾ ਨਹੀਂ। ਪਰ ਉਹਨਾਂ ਨੂੰ ਰੂਪ ਦੇਖਣ ਦਾ ਭਰਮ ਰਹਿੰਦਾ ਹੈ। ਅਸੀਂ ਰੂਪ ਨਹੀਂ ਦੇਖਿਆ ਕਿ ਕਿਹੋ ਜਿਹਾ ਹੁੰਦਾ ਹੈ। ਬੋਲ਼ੇ ਲੋਕ ਹੋਰਾਂ ਦੇ ਬੁੱਲ ਹਿਲਦੇ ਦੇਖ ਕੇ ਸੰਕਲਪ ਕਰ ਲੈਂਦੇ ਹਨ ਕਿ ਕਿਤੇ ਇਹ ਸਾਡੀਆਂ ਚੁਗਲੀਆਂ ਨਾ ਕਰਦੇ ਹੋਣ। ਇਸ ਪ੍ਰਕਾਰ ਬੋਲ਼ਿਆਂ ਨੂੰ ਵੀ ਬਹੁਤਾ ਵਹਿਮ ਪਇਆ ਰਹਿੰਦਾ ਹੈ।

ਪਿੰਗਲਿਆਂ ਦਾ ਪੈਰਾਂ ਨਾਲ ਤੁਰਨ ਦਾ ਸੰਕਲਪ ਬਣਿਆ ਰਹਿੰਦਾ ਹੈ। ਟੁੰਡਿਆਂ ਦਾ ਹੱਥਾਂ ਨਾਲ ਕਰਤੱਬ ਕਰਨ ਦਾ ਸੰਕਲਪ ਬਣਿਆ ਰਹਿੰਦਾ ਹੈ। ਗੂੰਗਿਆਂ ਦਾ ਬੋਲਣ ਦਾ ਸੰਕਲਪ ਬਣਿਆ ਰਹਿੰਦਾ ਹੈ। ਇਸ

---

* **ਦਸ ਦੁਆਰ :** ਜੁਬਾਨ ਰਸ ਲੈਣ ਦਾ ਕੰਮ ਵੀ ਕਰਦੀ ਹੈ ਅਤੇ ਬੋਲਣ ਦਾ ਕੰਮ ਵੀ ਕਰਦੀ ਹੈ। ਇਸ ਕਰਕੇ ਨੌਂ ਗੋਲਕਾਂ ਵਿਚ ਦਸ ਇੰਦ੍ਰੀਏ ਮੰਨੇ ਹਨ।

ਪ੍ਰਕਾਰ ਇੰਦਰੀਏ ਮਰ ਵੀ ਜਾਣ, ਤਾਂ ਵੀ ਇਹ ਸੰਕਲਪਾਂ ਵੱਲੋਂ ਬੰਦ ਨਹੀਂ ਹੁੰਦੇ। ਇੰਨ੍ਹਾਂ ਨੂੰ ਚੰਗੇ ਪਾਸੇ ਲਾਉਣ ਦੇ ਨਾਲ ਬੰਦ ਕਰੀਦਾ ਹੈ। ਇਸ ਲਈ ਅੱਖਾਂ ਨਾਲ ਸਾਧਸੰਗਤ ਦੇ ਦਰਸ਼ਨ ਕਰੀਏ ਤੇ ਕੰਨਾਂ ਨਾਲ ਪ੍ਰਮੇਸਰ ਦਾ ਜਸ ਸੁਣੀਏ, ਨਾਮ ਜਪ ਕਰਕੇ ਮਨ ਵਿਚ ਸੰਤੋਖ ਰੱਖੀਏ। ਰਸਨਾ ਨਾਲ ਪ੍ਰਮੇਸਰ ਦੇ ਗੁਣ ਗਾਉਣਾ ਕਰੀਏ।

**ਅੰਤਰਿ ਗੁਰ ਆਰਾਧਣਾ ਜਿਹਵਾ ਜਪਿ ਗੁਰ ਨਾਉ ॥**
**ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ ॥** *(ਅੰਗ : ੫੧੭)*

ਇਸ ਪ੍ਰਕਾਰ ਜਿੰਨ੍ਹਾਂ ਨੇ ਚੰਗੇ ਪਾਸੇ ਲਾ ਕੇ ਦਸੇ ਇੰਦ੍ਰੀਏ ਵੱਸ ਵਿਚ ਕਰ ਲਏ ਹਨ। ਅਤੇ

## ਮਨਿ ਸੰਤੋਖੁ; ਨਾਮ ਜਪਿ ਲੀਨੇ ॥

ਪ੍ਰਮੇਸਰ ਦੇ ਨਾਮ ਨੂੰ ਜਪ (ਲੀਨੇ) ਲੈਣਾ ਕੀਤਾ ਹੈ, ਉਹਨਾਂ ਦੇ ਮਨ ਨੂੰ ਸੰਤੋਖ ਹੋ ਗਿਆ ਹੈ।

## ਕਰਨੀ ਸੁਨੀਐ; ਜਸੁ ਗੋਪਾਲ ॥

ਹੇ ਭਾਈ! (ਕਰਨੀ) ਕੰਨਾਂ ਨਾਲ ਹੋਰਾਂ ਦੀ ਨਿੰਦਿਆ ਤੇ ਆਪਣੀ ਉਸਤਤ ਸੁਨਣ ਦੀ ਥਾਂ (ਗੋਪਾਲ) ਪ੍ਰਮੇਸਰ ਦਾ (ਜਸੁ) ਕੀਰਤਨ, (ਸੁਨੀਐ) ਸੁਨਣਾ ਕਰੀਏ। ਜਿਹੜੇ ਕੰਨ ਪ੍ਰਮੇਸਰ ਦਾ ਜਸ ਨਹੀਂ ਸੁਣਦੇ, ਉਹ ਕੰਨ ਸਿੱਕਾ ਢਾਲ ਕੇ ਪਾ ਦੇਣ ਦੇ ਯੋਗ ਹਨ।

**ਕਰਨ ਨ ਸੁਨਹੀ ਨਾਦੁ ਕਰਨ ਮੁੰਦਿ ਘਾਲਿਆ ॥** *(ਅੰਗ : ੧੩੬੨)*

## ਨੈਨੀ ਪੇਖਤ; ਸਾਧ ਦਇਆਲ ॥

(ਨੈਨੀ) ਅੱਖਾਂ ਦੇ ਨਾਲ ਸਾਧਸੰਗਤ ਦੇ ਦਰਸ਼ਨ (ਪੇਖਤ) ਦੇਖਣਾ ਕਰੀਏ, **ਵਾ:** (ਦਇਆਲ) ਪ੍ਰਮੇਸਰ ਦੇ ਸੰਤ ਜੋ ਦਇਆ ਦੇ ਘਰ ਹਨ, ਉਹਨਾਂ ਦੇ ਦਰਸ਼ਨ ਦੇਖਣਾ ਕਰੀਏ, ਜਿਹੜੇ ਨੇਤਰ ਸੰਤਾ ਦੇ ਦਰਸ਼ਨ ਨਹੀਂ ਦੇਖਦੇ ਉਹ ਦੁਖੀ ਹੀ ਰਹਿੰਦੇ ਹਨ।

**ਨੈਣ ਨ ਦੇਖਹਿ ਸਾਧ ਸਿ ਨੈਣ ਬਿਹਾਲਿਆ ॥** *(ਅੰਗ : ੧੩੬੨)*

## ਰਸਨਾ; ਗੁਨ ਗਾਵੈ ਬੇਅੰਤ ॥

ਹੇ ਭਾਈ! (ਰਸਨਾ) ਜ਼ੁਬਾਨ ਕਰਕੇ (ਬੇਅੰਤ) ਅੰਤ ਤੋਂ ਰਹਿਤ ਪ੍ਰਮੇਸਰ ਦੇ (ਗੁਨ) ਗੁਣਾਂ ਨੂੰ (ਗਾਵੈ) ਗਾਉਣਾ ਕਰੀਏ ਤੇ ਰਸਨਾ ਕਰਕੇ ਰਸ ਲੈਣਾ ਕਰੀਏ।

ਜਦੋਂ ਅਸੀਂ ਬੇਅੰਤ ਪ੍ਰਮੇਸਰ ਦੇ ਗੁਣਾਂ ਨੂੰ ਗਾਉਣਾ ਕਰਾਂਗੇ, ਉਦੋਂ ਸਾਡੇ ਤਾਈਂ ਰਸਨਾ ਕਰਕੇ ਨਾਮ ਦਾ ਰਸ ਆਉਣਾ ਕਰੇਗਾ ਅਤੇ ਮਿੱਠਾ ਖਾਧੇ ਤੋਂ ਬਿਨਾਂ ਹੀ ਮਨ ਵਿਚ ਐਸੀ ਮਿਠਾਸ ਭਰ ਜਾਵੇਗੀ, ਜੋ ਮਿਠਾਸ ਦੁਨੀਆਵੀ ਪਦਾਰਥਾਂ ਵਿਚੋਂ ਵੀ ਪ੍ਰਾਪਤ ਨਹੀਂ ਹੁੰਦੀ। ਫਿਰ ਜਦੋਂ ਗੁਰਬਾਨੀ ਪੜ੍ਹਦਿਆਂ ਰਸਨਾ ਵਿਚ ਰਸ ਆਉਣ ਲੱਗ ਜਾਵੇ, ਗੁਰਬਾਨੀ ਪਿਆਰੀ ਲੱਗਣ ਲੱਗ ਜਾਵੇ ਤਾਂ ਸਮਝੋ ਉਸ ਵਕਤ ਮਨ ਜਾਗਿਆ ਹੁੰਦਾ ਹੈ।

## ਮਨ ਮਹਿ ਚਿਤਵੈ; ਪੂਰਨ ਭਗਵੰਤ ॥

ਮਨ ਦੇ (ਮਹਿ) ਵਿਚ (ਚਿਤਵੈ) ਚਿਤਵਨੀ ਕਰੀਏ ਕਿ ਪੂਰਨ (ਭਗਵੰਤ) ਪ੍ਰਮੇਸਰ ਸਾਰਿਆਂ ਥਾਵਾਂ ਵਿਚ ਵਿਆਪਕ ਹੈ।

## ਅੰਗ : ੨੯੯

## ਹਸਤ ਚਰਨ; ਸੰਤ ਟਹਲ ਕਮਾਈਐ ॥

(ਹਸਤ) ਹੱਥਾਂ ਦੇ ਨਾਲ ਸੰਤਾਂ ਮਹਾਂਪੁਰਖਾਂ ਦੀ ਸਾਧਸੰਗਤ ਦੀ ਟਹਿਲ ਨੂੰ ਕਮਾਉਣਾ ਕਰੀਏ ਭਾਵ ਸੇਵਾ ਕਰੀਏ ਅਤੇ ਚਰਨਾਂ ਨਾਲ ਤੁਰ ਕੇ ਸੰਗਤਾਂ ਵਿਚ ਮਿਲੀਏ।

ਜਿਸ ਤਰ੍ਹਾਂ ਇਕੱਲਾ ਜਿਮੀਂਦਾਰ ਬਹੁਤਾ ਕੰਮ ਨਹੀਂ ਨਿਬੇੜ ਸਕਦਾ, ਪਰ ਜੇ ਨਾਲ ਕਾਮੇ ਲਾ ਲਵੇ, ਤਾਂ ਕੰਮ ਛੇਤੀ ਪੂਰੇ ਹੋ ਜਾਂਦੇ ਹਨ। ਇਸੇ ਤਰ੍ਹਾਂ ਇਕੱਲਾ ਸਰੀਰ ਬਹੁਤੀ ਸੇਵਾ ਭਜਨ, ਸਿਮਰਨ ਨਹੀਂ ਕਰਦਾ ਸਕਦਾ। ਪਰ ਜੇ ਸਾਰੇ ਇੰਦ੍ਰਿਆਂ ਨੂੰ ਨਾਲ ਲਾ ਲਵੇ, ਯਥਾ :

**ਸ੍ਰਵਣੀ ਸੁਣੀਐ ਰਸਨਾ ਗਾਈਐ ਹਿਰਦੈ ਧਿਆਈਐ ਸੋਈ ॥** *(ਅੰਗ : ੬੧੧)*

ਇਸ ਤਰ੍ਹਾਂ ਮੁਕਤੀ ਜਾਂ ਬ੍ਰਹਮ ਗਿਆਨ ਦੀ ਪ੍ਰਾਪਤੀ ਰੂਪ ਕਾਰਜ ਛੇਤੀ ਹੀ ਪੂਰਾ ਹੋ ਜਾਂਦਾ ਹੈ।

## ਨਾਨਕ, ਇਹੁ ਸੰਜਮੁ; ਪ੍ਰਭ ਕਿਰਪਾ ਪਾਈਐ ॥੧੦॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਪ੍ਰਭੂ ਦੀ ਕਿਰਪਾ ਕਰਕੇ (ਇਹੁ) ਇਹ (ਸੰਜਮੁ) ਇਹ ਸਾਧਨ (ਪਾਈਐ) ਪਾਈਦੇ ਹਨ।

**ਅਥਵਾ :** ਜਿਹੜੇ ਇਹ (ਸੰਜਮੁ) ਸਾਧਨ ਕਰਦੇ ਹਨ ਵਾਹਿਗੁਰੂ ਦੀ ਕਿਰਪਾ ਕਰਕੇ ਉਹਨਾਂ ਨੂੰ ਪ੍ਰਮੇਸਰ ਦੀ ਪ੍ਰਾਪਤੀ ਹੋ ਜਾਂਦੀ ਹੈ। ਸੰਜਮ ਦਾ ਮਤਲਬ ਬਗਲੇ ਵਾਂਗ ਸਮਾਧੀ ਲਾਉਣਾ ਨਹੀਂ ਸਗੋਂ ਨੇਤਰਾਂ ਨਾਲ ਸਤਸੰਗਤ ਦੇ ਦਰਸ਼ਨ ਕਰਨੇ, ਕੰਨਾਂ ਨਾਲ ਕੀਰਤਨ ਸੁਣਨਾ, ਹੱਥਾਂ ਨਾਲ ਟਹਿਲ ਕਰਨੀ, ਪੈਰਾਂ ਨਾਲ ਚੱਲ ਕੇ ਸੰਗਤ ਵਿਚ ਮਿਲਣਾ, ਇਹ ਸੰਜਮ ਹੈ। ਇਸੇ ਕਰਕੇ ਹੀ ਸਫਲਤਾ ਹੈ।

ਸੰਤ ਬਿਸ਼ਨ ਸਿੰਘ ਜੀ ਮੁਰਾਲੇ ਵਾਲੇ ਕਿਹਾ ਕਰਦੇ ਸਨ ਕਿ ਇਹ ਮਨ ਸਿਮਰਨ ਕਰਨ ਨਾਲ ਪਵਿੱਤਰ ਹੁੰਦਾ ਹੈ, ਨਿਰਮਲ ਹੁੰਦਾ ਹੈ ਅਤੇ ਜਿਹੜਾ ਸਰੀਰ ਵਿਹਲਾ ਰਹਿੰਦਾ, ਉਹ ਸਫਲ ਨਹੀਂ ਹੁੰਦਾ। ਇਸ ਸਰੀਰ ਦੀ ਸਫਲਤਾ ਤਾਂ ਹੀ ਹੈ ਜੇਕਰ ਸੇਵਾ ਕਰੀਏ। ਇਸੇ ਕਰਕੇ ਉਹ ਆਪ ਗੁਰੂ ਸਾਹਿਬ ਜੀ ਦੇ ਲੰਗਰ ਵਾਸਤੇ ਚੱਕੀ ਪੀਸਿਆ ਕਰਦੇ ਸਨ। ਮਹਾਂਪੁਰਖ ਰਾਤ ਨੂੰ ਸੌਂਦੇ ਨਹੀਂ ਸਨ। ਦਿਨ ਵਿਚ ੧ ਵਜੇ ਸਿਰਫ ਘੰਟਾ ਕੁ ਬਿਰਾਜਦੇ ਸਨ। ਇਸ ਪ੍ਰਕਾਰ ਉਹਨਾਂ ਨੇ ੨੩ ਘੰਟਿਆਂ ਨੀਂਦ ਨੂੰ ਜਿੱਤਿਆ ਹੋਇਆ ਸੀ। ਫਿਰ ਜਦੋਂ ਸਿੰਘ ਰਾਤ ਨੂੰ ਸੌਂ ਜਾਂਦੇ ਸਨ ਤਾਂ ਇਕ ਵਜੇ ਤੱਕ ਇਸ਼ਨਾਨ ਕਰਨ ਤੋਂ ਪਹਿਲਾਂ ਹੀ ੧੫੦ ਗਾਗਰ ਪਾਣੀ ਦੇ ਨਾਲ ਟੈਂਕੀ ਨੂੰ ਭਰ ਦਿਆ ਕਰਦੇ ਸਨ।

## ਸਲੋਕੁ ॥

## ਏਕੋ ਏਕੁ ਬਖਾਨੀਐ; ਬਿਰਲਾ ਜਾਣੈ ਸ੍ਵਾਦੁ ॥

ਹੇ ਭਾਈ ! ਇਕੋ ਇਕ ਅਦ੍ਵੈਤ ਰੂਪ ਪ੍ਰਮੇਸਰ ਦਾ (ਬਖਾਨੀਐ) ਕਥਨ ਕਰੀਏ। ਜਿਸ ਦੇ (ਸ੍ਵਾਦੁ) ਰਸ ਨੂੰ ਕੋਈ (ਬਿਰਲਾ) ਵਿਰਲਾ ਪੁਰਖ ਹੀ (ਜਾਣੈ) ਜਾਣਦਾ ਹੈ।

**ਅਥਵਾ :** ਵੇਦ, ਸ਼ਾਸਤਰ, ਮਹਾਤਮਾ, ਪੰਡਿਤ, ਵਿਦਵਾਨ ਜਿਸ ਕੋਲ ਵੀ ਪੁੱਛੀਏ ਸਾਰੇ "ਏਕਮੇਵਾਦੁਤੀਯ ਬ੍ਰਹਮ" ਇੱਕੋ ਇਕ ਪ੍ਰਮੇਸਰ ਦਾ ਹੀ ਕਥਨ ਕਰਦੇ ਹਨ ਪਰ ਉਸਦੇ (ਸ੍ਵਾਦੁ) ਰਸ ਨੂੰ ਵਿਰਲਾ-ਵਿਰਲਾ ਹੀ ਜਾਣਦਾ ਹੈ। ਭਾਵ ਭਾਣਾ ਮੰਨ ਕੇ ਉਸਦੇ ਅਨੰਦ ਵਿਚ ਲੀਨ ਹੋਣ ਵਾਲਾ ਕੋਈ ਵਿਰਲਾ ਹੀ ਹੈ।

## ਗੁਣ ਗੋਬਿੰਦ ਨ ਜਾਣੀਐ; ਨਾਨਕ ਸਭੁ ਬਿਸਮਾਦੁ ॥੧੧॥

ਸਤਿਗੁਰੂ ਸਾਹਿਬ ਜੀ ਫੁਰਮਾਉਂਦੇ ਹਨ ਕਿ ਜਿੰਨਾ ਚਿਰ ਪ੍ਰੇਮ ਕਰਕੇ (ਗੋਬਿੰਦ) ਪ੍ਰਮੇਸਰ ਦੇ ਗੁਣਾਂ ਨੂੰ ਨਹੀਂ ਜਾਣੀਦਾ **ਵਾ:** ਗਉਣਾ ਨਹੀਂ ਜਾਣੀਦਾ। ਓਨਾ ਚਿਰ (ਸਭੁ) ਸਾਰਿਆਂ ਨੂੰ (ਬਿਸਮਾਦੁ) ਹੈਰਾਨ ਹੀ ਹੋਣਾ ਪੈਂਦਾ ਹੈ। **ਵਾ:** ਹੈਰਾਨਗੀ ਵਿਚ ਪੈ ਕੇ (ਬਿਸਮਾਦੁ) ਦੁਖੀ ਹੋਣਾ ਪੈਂਦਾ ਹੈ। **ਵਾ:** (ਬਿਸ+ਮ+ਆਦੁ) ਆਦਿ ਤੋਂ ਹੀ (ਮ) ਮਾਇਆ (ਬਿਸ) ਵਿਹੁ ਰੂਪ ਹੋ ਕੇ ਚਿੰਬੜੀ ਹੋਈ ਸਾਰਿਆਂ ਨੂੰ ਦੁਖੀ ਕਰ ਰਹੀ ਹੈ। **ਵਾ:** ਮਾਇਆ ਦੀ ਬਿਸਮਾਦਤਾ ਕਰਕੇ (ਸਭੁ) ਸਾਰਿਆਂ ਨੂੰ ਦੁਖੀ ਹੋਣਾ ਪੈਂਦਾ ਹੈ। **ਵਾ:** ਜੋ ਮਾਇਆ ਚਲੀ ਜਾਣ ਤੋਂ ਸੋਗ ਹੋਣਾ ਹੈ ਤੇ ਮਾਇਆ ਦੀ ਪ੍ਰਾਪਤੀ ਕਰਕੇ ਖੁਸ਼ ਹੋਣਾ ਹੈ। ਇਹ ਸਾਰੀ ਮਾਇਆ ਦੀ ਬਿਸਮਾਦਤਾ ਹੈ।

**ਨੋਟ :** ਪ੍ਰਜਾਵਾਂ ਵਾਲਿਆਂ ਨੇ ਬਿਸਮਾਦ ਦਾ ਅਰਥ ਦੁੱਖ ਕੀਤਾ ਹੈ।

## ਪਉੜੀ ॥

## ਏਕਾਦਸੀ; ਨਿਕਟਿ ਪੇਖਹੁ ਹਰਿ ਰਾਮੁ ॥

ਏਕਾਦਸੀ ਥਿੱਤ ਦੁਆਰਾ ਹਜ਼ੂਰ ਫੁਰਮਾਉਂਦੇ ਹਨ ਕਿ ਹੇ ਭਾਈ! ਜੋ ਹਰੀ ਪ੍ਰਮੇਸਰ ਸਾਰਿਆਂ ਵਿਚ (ਰਾਮੁ) ਰਮਿਆ ਹੋਇਆ ਹੈ, ਉਸ ਨੂੰ (ਨਿਕਟਿ) ਨੇੜੇ ਕਰਕੇ (ਪੇਖਹੁ) ਵੇਖਣਾ ਕਰੋ ਅਤੇ

## ਇੰਦ੍ਰੀ ਬਸਿ ਕਰਿ; ਸੁਣਹੁ ਹਰਿ ਨਾਮੁ ॥

(ਇੰਦ੍ਰੀ) ਪੰਜ ਗਿਆਨ ਇੰਦ੍ਰੇ, ਪੰਜ ਕਰਮ ਇੰਦ੍ਰੇ ਤੇ ਗਿਆਰਵੇਂ ਮਨ ਨੂੰ (ਬਸਿ) ਵੱਸ ਕਰਕੇ ਭਾਵ ਅੱਖਾਂ ਨੂੰ ਬੇਗਾਨਾ ਰੂਪ ਦੇਖਣ ਵੱਲੋਂ, ਕੰਨਾਂ ਨੂੰ ਬੇਗਾਨੀ ਨਿੰਦਿਆ ਸੁਣਨ ਵੱਲੋਂ, ਪੈਰਾਂ ਨੂੰ ਕੁਸੰਗਤ ਵਿਚ ਮਿਲਣ ਵੱਲੋਂ, ਹੱਥਾਂ ਨੂੰ ਚੋਰੀ-ਯਾਰੀ ਕਰਨ ਵੱਲੋਂ ਰੋਕ ਕੇ (ਹਰਿ) ਹਰੀ ਦੇ ਨਾਮ ਨੂੰ (ਸੁਣਹੁ) ਸੁਣਨਾ ਕਰੋ, ਇਹੋ ਹੀ ਇਕਾਦਸੀ ਦਾ ਵਰਤ ਹੈ।

## ਮਨਿ ਸੰਤੋਖੁ; ਸਰਬ ਜੀਅ ਦਇਆ ॥

ਫਿਰ ਤੁਹਾਡੇ ਮਨ ਦੇ ਅੰਦਰ ਸੰਤੋਖ ਆ ਜਾਵੇਗਾ ਅਤੇ (ਸਰਬ) ਸਾਰਿਆਂ (ਜੀਅ) ਜੀਵਾਂ 'ਤੇ (ਦਇਆ) ਦਇਆ ਕਰਨ ਵਾਲਾ ਤੁਹਾਡਾ ਸੁਭਾਅ ਬਣ ਜਾਵੇਗਾ।

## ਇਨ ਬਿਧਿ; ਬਰਤੁ ਸੰਪੂਰਨ ਭਇਆ ॥

(ਇਨ) ਇਸ (ਬਿਧਿ) ਤਰੀਕੇ ਨਾਲ ਤੁਹਾਡਾ ਏਕਾਦਸੀ ਦਾ (ਬਰਤੁ) ਵਰਤ ਸੰਪੂਰਨ ਹੋਵੇਗਾ।

**ਅਥਵਾ :** ਜਿੰਨ੍ਹਾਂ ਨੇ ਇਸ ਪ੍ਰਕਾਰ (ਬਰਤੁ) ਵਰਤਣਾ ਕੀਤਾ ਹੈ, ਉਹਨਾਂ ਦਾ ਨਿਰਵਿਕਾਰ ਰਹਿਣ ਰੂਪ ਵਰਤ ਸੰਪੂਰਨ (ਭਇਆ) ਹੋ ਗਿਆ ਹੈ। **ਵਾ:** ਉਹਨਾਂ ਨੂੰ ਅੰਤਹਕਰਣ ਦੀ ਸ਼ੁੱਧੀ ਰੂਪ ਵਰਤ ਦੁਆਰਾ ਸੰਪੂਰਨ ਫਲ ਪ੍ਰਾਪਤ (ਭਇਆ) ਹੋਇਆ ਹੈ।

## ਧਾਵਤ ਮਨੁ ਰਾਖੈ; ਇਕ ਠਾਇ ॥

ਜਿਹੜਾ ਪੁਰਖ ਦਸੋਂ ਦਿਸ਼ਾਵਾਂ ਵਿਚ (ਧਾਵਤ) ਦੌੜਦੇ ਹੋਏ ਮਨ ਨੂੰ ਇਕ ਪ੍ਰਮੇਸਰ ਦੇ ਨਾਮ ਰੂਪ (ਠਾਇ) ਥਾਂ ਵਿਚ (ਰਾਖੈ) ਰੱਖਣਾ ਕਰੇ। **ਵਾ:** ਇਕ ਅੰਤਰਮੁਖ ਬਿਰਤੀ ਕਰਨੇ ਰੂਪ (ਠਾਇ) ਥਾਂ ਵਿਚ ਰੱਖਣਾ ਕਰੇ।

## ਮਨੁ ਤਨੁ ਸੁਧੁ; ਜਪਤ ਹਰਿ ਨਾਇ ॥

(ਹਰਿ) ਹਰੀ ਪ੍ਰਮੇਸਰ ਦਾ (ਨਾਇ) ਨਾਮ (ਜਪਤ) ਜਪਣੇ ਕਰਕੇ ਉਸਦਾ ਮਨ ਤੇ ਤਨ ਸ਼ੁੱਧ ਹੋ ਜਾਂਦਾ ਹੈ।

## ਸਭ ਮਹਿ; ਪੂਰਿ ਰਹੇ ਪਾਰਬ੍ਰਹਮ ॥

(ਸਭ) ਸਾਰਿਆਂ ਦੇ (ਮਹਿ) ਵਿਚ (ਪਾਰਬ੍ਰਹਮ) ਪ੍ਰਮੇਸਰ (ਪੂਰਿ) ਪੂਰਨ ਹੋ (ਰਹੇ) ਰਿਹਾ ਹੈ, ਵਿਆਪਕ ਹੋ ਰਿਹਾ ਹੈ।

## ਨਾਨਕ ਹਰਿ ਕੀਰਤਨੁ ਕਰਿ; ਅਟਲ ਏਹੁ ਧਰਮ ॥੧੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਹਰੀ ਪ੍ਰਮੇਸਰ ਦਾ ਕੀਰਤਨ (ਕਰਿ) ਕਰਿਆ ਕਰੋ। ਕਿਉਂਕਿ ਕਲਜੁਗ ਦੇ ਵਿਚ ਇਹ (ਅਟਲ) ਨਾ ਟਲਣ ਵਾਲਾ ਭਾਵ ਸਦਾ ਅਚੱਲ ਰਹਿਣ ਵਾਲਾ ਅਟਲ ਧਰਮ ਹੈ। **ਵਾ:** (ਧਰਮ) ਪੁੰਨ ਹੈ।

**ਕਲਿ ਮਹਿ ਏਹੋ ਪੁੰਨੁ ਗੁਣ ਗੋਵਿੰਦ ਗਾਹਿ ॥** *(ਅੰਗ : ੯੬੨)*

## ਸਲੋਕੁ ॥

## ਦੁਰਮਤਿ ਹਰੀ ਸੇਵਾ ਕਰੀ; ਭੇਟੇ ਸਾਧ ਕ੍ਰਿਪਾਲ ॥

ਹੇ ਭਾਈ! ਜਿੰਨ੍ਹਾਂ ਨੇ ਗੁਰੂ ਸਾਹਿਬ ਜੀ ਦੇ ਘਰ ਦੀ ਸੇਵਾ (ਕਰੀ) ਕੀਤੀ ਹੈ। ਪ੍ਰਮੇਸਰ ਨੇ ਉਹਨਾਂ ਦੀ (ਦੁਰਮਤਿ) ਖੋਟੀ ਮਤ (ਹਰੀ) ਮੇਟ ਦਿੱਤੀ ਹੈ ਅਤੇ ਉਹਨਾਂ ਨੂੰ (ਸਾਧ) ਸਾਧ ਸੰਗਤ ਦੁਆਰਾ ਕ੍ਰਿਪਾਲੂ ਪ੍ਰਮੇਸਰ ਮਿਲ ਗਿਆ ਹੈ। **ਵਾ:** (ਸਾਧ ਕ੍ਰਿਪਾਲ) ਕਿਰਪਾ ਦੇ ਘਰ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਮਿਲ ਗਏ ਹਨ। **ਵਾ:** ਜਿੰਨ੍ਹਾਂ ਨੂੰ ਵਾਹਿਗੁਰੂ ਦੇ ਕ੍ਰਿਪਾਲੂ ਸੰਤ ਮਿਲ ਗਏ ਹਨ, ਉਹਨਾਂ ਨੂੰ (ਕ੍ਰਿਪਾਲ) ਕਿਰਪਾ ਦਾ ਘਰ ਅਕਾਲ ਪੁਰਖ (ਭੇਟੇ) ਮਿਲ ਗਿਆ ਹੈ।

**ਨੋਟ :** ਸ਼ਰਾਬ ਪੀਣੀ, ਬਦਫੈਲੀਆਂ ਕਰਨੀਆਂ, ਮਾੜੇ ਆਦਮੀਆਂ ਨਾਲ ਮਿਲਣਾ, ਚੋਰੀ-ਯਾਰੀ ਕਰਨੀ ਆਦਿ ਇਹ ਖੋਟੀ ਮੱਤ ਹੈ।

**ਦੁਰਮਤਿ ਮਦੁ ਜੋ ਪੀਵਤੇ ਬਿਖਲੀਪਤਿ ਕਮਲੀ ॥** *(ਅੰਗ : ੩੯੯)*

## ਨਾਨਕ ਪ੍ਰਭ ਸਿਉ ਮਿਲਿ ਰਹੇ; ਬਿਨਸੇ ਸਗਲ ਜੰਜਾਲ ॥੧੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ (ਪ੍ਰਭ) ਵਾਹਿਗੁਰੂ ਦੇ (ਸਿਉ) ਨਾਲ (ਮਿਲਿ) ਮਿਲੇ ਹੀ (ਰਹੇ) ਰਹਿੰਦੇ ਹਨ ਅਤੇ ਉਹਨਾਂ ਦੇ (ਸਗਲ) ਸਾਰੇ (ਜੰਜਾਲ) ਬੰਧਨ ਵੀ ਨਾਸ਼ ਹੋ ਗਏ ਹਨ।

## ਪਉੜੀ ॥

## ਦੁਆਦਸੀ; ਦਾਨੁ ਨਾਮੁ ਇਸਨਾਨੁ ॥

(ਦੁਆਦਸੀ) ਬਾਰ੍ਹਵੀਂ ਥਿਤ ਦੁਆਰਾ ਹਜ਼ੂਰ ਫੁਰਮਾਉਂਦੇ ਹਨ ਕਿ ਹੇ ਭਾਈ! ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਕਰਿਆ ਕਰੋ। ਪ੍ਰਮੇਸਰ ਦੇ ਨਾਮ ਦਾ ਸਿਮਰਨ ਕਰਿਆ ਕਰੋ ਅਤੇ ਧਰਮ ਦੀ ਕਿਰਤ ਕਰਕੇ ਦਾਨ ਕਰਿਆ ਕਰੋ ਤੇ ਵੰਡ ਕੇ ਖਾਇਆ ਕਰੋ।

ਸਤਿਗੁਰੂ ਸਾਹਿਬ ਜੀ ਨੇ ਗੁਰਸਿੱਖੀ ਦਾਨ ਵਿਚ ਨਾਮੁ, ਦਾਨ, ਇਸ਼ਨਾਨ ਇਹ ਨਿਯਮ ਦਿੱਤੇ ਹਨ।

## ਹਰਿ ਕੀ ਭਗਤਿ ਕਰਹੁ; ਤਜਿ ਮਾਨੁ ॥

ਹੇ ਭਾਈ ! (ਮਾਨੁ) ਹੰਕਾਰ (ਤਜਿ) ਛੱਡ ਕੇ (ਹਰਿ) ਹਰੀ (ਕੀ) ਦੀ ਭਗਤੀ ਕਰਿਆ ਕਰੋ।

## ਹਰਿ ਅੰਮ੍ਰਿਤ ਪਾਨ ਕਰਹੁ; ਸਾਧ ਸੰਗਿ ॥

ਸਾਧਸੰਗਤ ਵਿਚ ਮਿਲਕੇ (ਅੰਮ੍ਰਿਤ) ਮ੍ਰਿਤੂ ਤੋਂ ਰਹਿਤ ਭਾਵ ਅਮਰ ਕਰਨ ਵਾਲੇ ਹਰੀ ਦੇ ਅੰਮ੍ਰਿਤ ਨਾਮ ਨੂੰ (ਪਾਨ) ਪੀਣਾ ਕਰੋ। **ਵਾ:** ਸਾਧਸੰਗਤ ਵਿਚ ਮਿਲ ਕੇ ਅੰਮ੍ਰਿਤ ਛਕੋ, ਗੁਰੂ ਸਾਹਿਬ ਜੀ ਦੀ ਰਹਿਤ ਰੱਖੋ ਅਤੇ ਗੁਰਸਿੱਖੀ ਨੂੰ ਕਮਾਉਣਾ ਕਰੋ।

## ਮਨ ਤ੍ਰਿਪਤਾਸੈ; ਕੀਰਤਨ ਪ੍ਰਭ ਰੰਗਿ ॥

ਤੁਹਾਡਾ ਮਨ (ਤ੍ਰਿਪਤ+ਆਸੈ) ਦੁਨੀਆਂ ਦੀਆਂ (ਆਸੈ) ਆਸਾਂ ਵੱਲੋਂ ਅਤਿਸ਼ੈ ਕਰਕੇ (ਤ੍ਰਿਪਤ) ਤ੍ਰਿਪਤ ਹੋ ਜਾਵੇਗਾ ਅਤੇ ਜਦੋਂ ਪ੍ਰੇਮ ਨਾਲ ਪ੍ਰਭੂ ਦਾ ਕੀਰਤਨ ਕਰੋਗੇ ਤਾਂ ਚਿਤ ਵਿਚ (ਰੰਗਿ) ਪ੍ਰੇਮ ਦਾ ਗੂੜਾ ਰੰਗ ਚੜ੍ਹ ਜਾਵੇਗਾ।

## ਕੋਮਲ ਬਾਨੀ; ਸਭ ਕਉ ਸੰਤੋਖੈ ॥

ਹੇ ਭਾਈ ! ਸਾਰਿਆਂ ਨੂੰ (ਕੋਮਲ) ਨਰਮ ਬਾਨੀ, ਮਿੱਠੀ ਬਾਨੀ ਬੋਲਿਆ ਕਰੋ। ਜਿਸ ਕਰਕੇ (ਸਭ) ਸਾਰਿਆਂ ਦੇ ਚਿੱਤ (ਕਉ) ਨੂੰ ਸੰਤੋਖ ਹੋ ਜਾਵੇ ਭਾਵ ਉਹ ਸੰਤੁਸ਼ਟ ਹੋ ਜਾਣ। ਐਸੀ ਕਰੜੀ, ਕਠੋਰ ਬਾਨੀ ਨਾ ਬੋਲਣਾ ਕਰੋ, ਜਿਸ ਕਰਕੇ ਕਿਸੇ ਦਾ ਚਿੱਤ ਸੜ ਜਾਵੇ ਭਾਵ ਕਿਸੇ ਦੇ ਚਿੱਤ ਨੂੰ ਦੁੱਖ ਹੋਵੇ।

**ਦੋਹਰਾ ॥ ਪ੍ਰਿਯ ਬਚਨਨ ਕੇ ਬੋਲਤੇ ਹੋਤ ਪ੍ਰਮੋਦ ਤ੍ਰਿਭੌਨ ॥**
**ਤਾਂ ਤੇ ਪ੍ਰਿਯ ਬਾਨੀ ਭਨੌ ਯਾ ਮੈਂ ਕ੍ਰਿਪਣਤਾ ਕੌਨ ॥੧੦॥** *(ਸਾਰੁਕਤਾਵਲੀ)*

## ਪੰਚਭੂਆਤਮਾ; ਹਰਿ ਨਾਮ ਰਸਿ ਪੋਖੈ ॥

*('ਪੰਚ-ਭੂ-ਆਤਮਾ' ਬੋਲੋ)*

ਜੋ *(ਪੰਚ ਭੂ ਆਤਮਾ) ਪੰਜਾਂ (ਭੂ) ਤੱਤਾਂ ਦਾ ਕਾਰਜ (ਆਤਮਾ) ਮਨ ਹੈ। ਉਸ ਨੂੰ ਹਰੀ ਦੇ ਨਾਮ ਰਸ ਕਰਕੇ (ਪੋਖੈ) ਪਾਲਣਾ ਕਰੋ, ਪੂਰਤੀ ਕਰੋ।

**ਸਤੋ ਅੰਸ ਭੂਤਨ ਕੀ ਜੋ ਹੈ ਤਾ ਤੇ ਅੰਤਹਕਰਣ ਭਇਓ ਹੈ।** *(ਵੈਰਾਗ ਸ਼ੱਤਕ)*
**ਇਹੁ ਮਨੁ ਪੰਚ ਤਤੁ ਤੇ ਜਨਮਾ ॥** *(ਅੰਗ : ੪੧੫)*

## ਗੁਰ ਪੂਰੇ ਤੇ; ਏਹ ਨਿਹਚਉ ਪਾਈਐ ॥

ਹੇ ਭਾਈ ! ਪੂਰੇ (ਗੁਰ) ਸਤਿਗੁਰਾਂ (ਤੇ) ਤੋਂ (ਏਹ) ਇਹ (ਨਿਹਚਉ) ਨਿਸ਼ਚਾ (ਪਾਈਐ) ਪ੍ਰਾਪਤ ਕਰੀਦਾ ਹੈ।

## ਨਾਨਕ ਰਾਮ ਰਮਤ; ਫਿਰਿ ਜੋਨਿ ਨ ਆਈਐ ॥੧੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜੇਕਰ (ਰਾਮ) ਪ੍ਰਮੇਸਰ ਦੇ ਨਾਮ ਨੂੰ (ਰਮਤ) ਉਚਾਰਦੇ ਰਹੀਏ ਤਾਂ ਮੁੜ ਕੇ ਫਿਰ (ਜੋਨਿ) ਜੂਨਾਂ ਵਿਚ ਨਹੀਂ (ਆਈਐ) ਆਈਦਾ ਭਾਵ ਮੁਕਤ ਹੋ ਜਾਈਦਾ ਹੈ।

---

* **ਪੰਚ ਭੂ ਆਤਮਾ :** ਪੰਜਾ ਤੱਤਾਂ ਦਾ ਆਤਮਜ ਭਾਵ ਪੁੱਤਰ ਮਨ ਹੈ।

## ਸਲੋਕੁ ॥

## ਤੀਨਿ ਗੁਣਾ ਮਹਿ ਬਿਆਪਿਆ; ਪੂਰਨ ਹੋਤ ਨ ਕਾਮ ॥

ਇਹ ਸਾਰਾ ਸੰਸਾਰ ਰਾਜਸੀ, ਤਾਮਸੀ, ਸਾਤਕੀ (ਤੀਨਿ) ਤਿੰਨਾਂ ਗੁਣਾਂ (ਮਹਿ) ਵਿਚ ਹੀ (ਬਿਆਪਿਆ) ਵਿਆਪ ਰਿਹਾ ਹੈ। ਜਿਸ ਕਰਕੇ ਜੀਵਾਂ ਦਾ ਕੈਵਲ ਮੁਕਤੀ ਦੀ ਪ੍ਰਾਪਤੀ ਰੂਪ, ਪ੍ਰਮਾਰਥ ਦੀ ਪ੍ਰਾਪਤੀ ਰੂਪ, ਕਾਰਜ ਪੂਰਾ ਨਹੀਂ ਹੁੰਦਾ। **ਵਾ:** ਜਿਸ ਕਰਕੇ ਜੀਵਾਂ ਦੇ ਪ੍ਰਮਾਰਥਕ ਤੇ ਵਿਵਹਾਰਕ ਕਾਰਜ ਪੂਰੇ ਨਹੀਂ ਹੁੰਦੇ। **ਵਾ:** ਜਿਸ ਕਰਕੇ ਜੀਵਾਂ ਦੀ (ਕਾਮ) ਕਾਮਨਾ ਪੂਰੀ ਨਹੀਂ ਹੁੰਦੀ। ਰਜੋਗੁਣੀ ਉੱਦਮ ਕਰਕੇ ਆਪਣਾ ਲੋਭ ਪੂਰਾ ਕਰਨ ਵਿਚ ਲੱਗੇ ਰਹਿੰਦੇ ਹਨ। ਤਮੋਗੁਣੀ ਪੁਰਖ ਭੁੱਖੇ ਰਹਿਣ, ਬਹੁਤਾ ਸੌਣ ਤੇ ਬਹੁਤਾ ਭੋਜਨ ਖਾਣ ਵਿਚ ਹੀ ਲੱਗੇ ਰਹਿੰਦੇ ਹਨ। ਸਤੋਗੁਣੀ ਪੁਰਸ਼ਾਂ ਵਿਚ ਨਿਰਮਾਈ ਤਾਂ ਹੁੰਦੀ ਹੈ ਪਰ ਉਹ ਰਿਧੀਆਂ-ਸਿਧੀਆਂ ਪ੍ਰਾਪਤ ਕਰਨ ਤੇ ਆਪਣਾ ਜਸ ਕਰਵਾਉਣ ਦੀ ਇੱਛਾ ਵਿਚ ਹੀ ਲੱਗੇ ਰਹਿੰਦੇ ਹਨ। ਇਉਂ ਤਿੰਨਾਂ ਗੁਣਾ ਵਿਚ ਲੱਗੇ ਹੋਣ ਕਰਕੇ ਇੰਨ੍ਹਾਂ ਦੇ ਕੰਮ ਪੂਰੇ ਨਹੀਂ ਹੁੰਦੇ।

## ਪਤਿਤ ਉਧਾਰਣੁ ਮਨਿ ਬਸੈ; ਨਾਨਕ ਛੂਟੈ ਨਾਮ ॥੧੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਦੋਂ (ਪਤਿਤ ਉਧਾਰਣੁ) ਪਾਪੀਆਂ ਦਾ ਉਧਾਰ ਕਰਨ ਵਾਲਾ ਪ੍ਰਮੇਸਰ **ਵਾ:** ਪ੍ਰਮੇਸਰ ਦਾ ਨਾਮ ਇਸ ਜੀਵ ਦੇ ਮਨ ਵਿਚ (ਬਸੈ) ਵੱਸ ਜਾਂਦਾ ਹੈ ਤਾਂ ਇਹ ਨਾਮ ਰੂਪ ਪ੍ਰਪੰਚ ਤੋਂ (ਛੂਟੈ) ਛੁੱਟ ਜਾਂਦਾ ਹੈ ਤੇ ਅਸਤੀ, ਭਾਤੀ, ਪ੍ਰਿਅਤਾ ਰੂਪ ਹੋ ਜਾਂਦਾ ਹੈ ਭਾਵ ਮੁਕਤ ਹੋ ਜਾਂਦਾ ਹੈ।

## ਪਉੜੀ ॥

## ਤ੍ਰਉਦਸੀ; ਤੀਨਿ ਤਾਪ ਸੰਸਾਰ ॥

(ਤ੍ਰਉਦਸੀ) ਤੇਰ੍ਹਵੀਂ ਥਿਤ ਦੁਆਰਾ ਹਜ਼ੂਰ ਫੁਰਮਾਉਂਦੇ ਹਨ ਕਿ ਸਾਰੇ ਸੰਸਾਰ ਨੂੰ (ਤੀਨਿ) ਤਿੰਨ ਪ੍ਰਕਾਰ ਦੇ ਰਾਜਸੀ, ਤਾਮਸੀ, ਸਾਂਤਕੀ **ਵਾ:** ਆਧੀ, ਬਿਆਧੀ, ਉਪਾਧੀ **ਵਾ:** ਅਧਿਆਤਮ, ਅਧਿਦੈਵ, ਅਧਿਭੂਤ ਤਾਪ ਲੱਗੇ ਹੋਏ ਹਨ ਅਤੇ

## ਆਵਤ ਜਾਤ; ਨਰਕ ਅਵਤਾਰ ॥

ਇਹਨਾਂ ਵਿਚ ਲੱਗਾ ਹੋਣ ਕਰਕੇ ਜੀਵ (ਆਵਤ) ਆਉਂਦਾ (ਜਾਤ) ਜਾਂਦਾ ਰਹਿੰਦਾ ਹੈ। ਕਦੇ ਪ੍ਰੇਤਾਂ ਦੀਆਂ ਜੂਨਾਂ ਵਿਚ ਤੇ ਕਦੇ ਨਰਕ ਆਦਿਕਾਂ ਵਿਚ (ਅਵਤਾਰ) ਜਨਮ ਧਾਰਦਾ ਹੈ। ਨਰਕੀ ਜੀਵ ਬਣਦਾ ਹੈ ਭਾਵ ਇਸ ਨੂੰ ਲਹੂ, ਪਾਕ ਆਦਿਕਾਂ ਵਿਚ ਸੁੱਟਿਆ ਜਾਂਦਾ ਹੈ।

## ਹਰਿ ਹਰਿ ਭਜਨੁ; ਨ ਮਨ ਮਹਿ ਆਇਓ ॥

ਜਿੰਨ੍ਹਾਂ ਦੇ ਮਨ (ਮਹਿ) ਵਿਚ (ਹਰਿ) ਹਰੇਕ ਨੂੰ (ਹਰਿ) ਹਰੇ-ਭਰੇ ਕਰਨ ਵਾਲੇ ਹਰੀ ਪ੍ਰਮੇਸਰ ਦਾ ਭਜਨ (ਆਇਓ) ਆ ਕੇ ਨਹੀਂ ਵੱਸਿਆ ਹੈ।

## ਸੁਖ ਸਾਗਰ ਪ੍ਰਭੁ; ਨਿਮਖ ਨ ਗਾਇਓ ॥

ਉਹਨਾਂ ਜੀਵਾਂ ਨੇ ਸੁੱਖਾਂ ਦੇ (ਸਾਗਰ) ਸਮੁੰਦਰ, (ਪ੍ਰਭੁ) ਪ੍ਰਮੇਸਰ ਨੂੰ ਨਿਮਖ ਮਾਤਰ ਵੀ (ਗਾਇਓ) ਗਾਉਣਾ ਨਹੀਂ ਕੀਤਾ ਭਾਵ ਉਸਦਾ ਸਿਮਰਨ ਭਜਨ ਨਹੀਂ ਕੀਤਾ ਹੈ ਅਤੇ

## ਹਰਖ ਸੋਗ ਕਾ; ਦੇਹ ਕਰਿ ਬਾਧਿਓ ॥

ਇਸ ਜੀਵ ਨੇ ਹਰਖ-ਸੋਗ ਰੂਪ ਰੱਸਿਆਂ (ਕਰਿ) ਕਰਕੇ ਦੇਹ ਦਾ (ਬਾਧਿਓ) ਬੰਧਨ ਕੀਤਾ ਹੋਇਆ ਹੈ। ਭਾਵ ਆਪਣੀ ਦੇਹ ਨੂੰ ਬੰਨ੍ਹ ਲਿਆ ਹੈ।

**ਅਥਵਾ :** ਇਹ ਜੀਵ ਪਦਾਰਥਾਂ ਦੇ ਆਉਣ ਤੋਂ ਜਾਂ ਬੱਚੇ ਦੇ ਪੈਦਾ ਹੋਣ ਤੋਂ ਖ਼ੁਸ਼ ਹੋ ਜਾਂਦਾ ਹੈ ਅਤੇ ਪਦਾਰਥਾਂ ਦੇ ਵਿਛੜਨੇ ਕਰਕੇ ਜਾਂ ਕਿਸੇ ਦੇ ਮਰਨੇ ਕਰਕੇ ਸੋਗ ਕਰਨ ਲੱਗ ਜਾਂਦਾ ਹੈ, ਰੋਣ ਲੱਗ ਜਾਂਦਾ ਹੈ। ਇਸ ਪ੍ਰਕਾਰ ਇਸਨੇ ਹਰਖ-ਸੋਗ ਦੁਆਰਾ ਦੇਹ ਦੇ ਹੰਕਾਰ (ਕਰਿ) ਕਰਕੇ ਮਨ ਨੂੰ ਦੇਹ ਵਿਚ ਹੀ (ਬਾਧਿਓ) ਬੰਨ ਛੱਡਿਆ ਹੈ, ਕੈਦੀ ਕਰ ਛੱਡਿਆ ਹੈ।

**ਆਵਤ ਕਉ ਹਰਖ ਜਾਤ ਕਉ ਰੋਵਹਿ ਇਹੁ ਦੁਖੁ ਸੁਖੁ ਨਾਲੇ ਲਾਗਾ॥** (ਅੰਗ : ੫੯੮)

## ਦੀਰਘ ਰੋਗੁ; ਮਾਇਆ ਆਸਾਧਿਓ ॥

ਫਿਰ ਇਸ ਨੂੰ ਹਉਮੈ ਦਾ (ਦੀਰਘ) ਵੱਡਾ ਰੋਗ, ਕੋਹੜ ਰੋਗ ਅਤੇ ਮਾਇਆ ਦੀ ਇੱਛਾ ਰੂਪ ਅਸਾਧ ਰੋਗ ਚਿੰਬੜਿਆ ਹੋਇਆ ਹੈ। ਜਿਹੜਾ ਕਿਸੇ ਕੋਲੋਂ ਵੀ (ਆਸਾਧਿਓ) ਸਾਧਿਆ ਨਹੀਂ ਜਾਂਦਾ ਹੈ।

**ਅਥਵਾ :** ਇਸ ਨੂੰ (ਆਸਾਧਿਓ) ਨਾ ਸਾਧਿਆ ਜਾਣ ਵਾਲਾ ਮਾਇਆ ਦੀ ਇੱਛਾ ਰੂਪ (ਦੀਰਘ) ਵੱਡਾ ਰੋਗ ਲੱਗਿਆ ਹੋਇਆ ਹੈ। ਰਾਵਣ ਵਰਗੇ ਵੱਡੇ-ਵੱਡੇ ਰਾਜੇ-ਮਹਾਰਾਜੇ ਸੋਨੇ ਦੀ ਲੰਕਾ ਬਣਾ ਕੇ ਥੱਕ ਗਏ, ਪਰ ਜਾਂਦੀ ਵਾਰੀ ਆਪਣੀ ਇੱਛਾ ਨਹੀਂ ਪੂਰੀ ਕਰ ਸਕੇ। ਹਿੰਦੂਆਂ ਵਿਚ ਇਹ ਰੀਤੀ ਹੈ ਕਿ ਮਰਨ ਸਮੇਂ ਮੁਰਦੇ ਦੇ ਮੁਖ ਵਿਚ ਸੋਨਾ ਪਾਇਆ ਜਾਂਦਾ ਹੈ। ਰਾਵਣ ਦੇ ਮੌਤ ਵੇਲੇ ਇਸਦੇ ਮੂੰਹ ਵਿਚ ਪਾਉਣ ਵਾਸਤੇ ਚਾਰ ਰੱਤੀਆਂ ਸੋਨਾ ਵੀ ਨਹੀਂ ਮਿਲ ਸਕਿਆ ਸੀ। ਕਿਉਂਕਿ ਜਿਸ ਵੇਲੇ ਰਾਵਨ ਦੇ ਦੂਤਾਂ ਨੇ ਰਾਮਚੰਦਰ ਜੀ ਦੇ ਪਾਸ ਆ ਕੇ ਕਿਹਾ ਕਿ ਰਾਵਣ ਦੇ ਮੂੰਹ ਵਿਚ ਪਾਉਣ ਵਾਸਤੇ ਚਾਰ ਰੱਤੀਆਂ ਸੋਨਾ ਚਾਹੀਦਾ ਹੈ ਤਾਂ ਰਾਮਚੰਦਰ ਜੀ ਨੇ ਕਿਹਾ ਕਿ ਅਸੀਂ ਲੰਕਾਂ ਬਭੀਖਣ ਨੂੰ ਦਾਨ ਵਿਚ ਦੇ ਦਿੱਤੀ ਹੈ, ਤੁਸੀਂ ਜਾ ਕੇ ਉਸ ਪਾਸੋਂ ਲੈ ਲਵੋ ਤਾਂ ਉਹ ਬਭੀਖਣ ਨੂੰ ਸ਼ਰੀਕ ਜਾਣ ਕੇ ਉਸ ਪਾਸੋਂ ਸੋਨਾ ਨਹੀਂ ਮੰਗ ਸਕੇ ਸੀ।

## ਦਿਨਹਿ ਬਿਕਾਰ ਕਰਤ; ਸ੍ਰਮੁ ਪਾਇਓ ॥

ਇਹ ਜੀਵ (ਦਿਨਹਿ) ਦਿਨੇ ਤਾਂ ਹਰ ਵਕਤ (ਬਿਕਾਰ) ਖੋਟੀਆਂ ਕਾਰਾਂ ਭਾਵ ਖੋਟੇ ਕੰਮਾਂ ਨੂੰ ਕਰਦਾ ਹੋਇਆ ਬੜੀ (ਸ੍ਰਮੁ) ਥਕਾਵਟ ਨੂੰ ਪ੍ਰਾਪਤ ਕਰਦਾ ਹੈ। ਅਰਥਾਤ ਕਦੇ ਕਿਸੇ ਨੂੰ ਮਾਰ ਦਿੰਦਾ ਹੈ, ਕਿਸੇ ਕੋਲੋਂ ਪੈਸੇ ਖੋਹ ਲੈਂਦਾ ਹੈ, ਕਿਸੇ ਦਾ ਕੁਝ ਭੰਨ ਦਿੰਦਾ ਹੈ ਆਦਿ।

## ਨੈਨੀ ਨੀਦ; ਸੁਪਨ ਬਰੜਾਇਓ ॥

ਫਿਰ ਜਦੋਂ ਰਾਤ ਨੂੰ (ਨੈਨੀ) ਨੇਤਰਾਂ ਵਿਚ ਨੀਂਦ ਆਉਂਦੀ ਹੈ ਤਾਂ ਉਦੋ ਸੁਪਨੇ ਵਿਚ (ਬਰੜਾਇਓ) ਬਰੜਾ-ਬਰੜਾ ਕੇ ਓਹੀ ਕੰਮ ਕਰਦਾ ਹੈ, ਜੋ ਜਾਗ੍ਰਿਤ ਵਿਚ ਕੀਤੇ ਹੁੰਦੇ ਹਨ।

## ਸਾਖੀ—ਬਾਣੀਏ ਦੀ

ਇਕ ਬਾਣੀਆ ਸੀ, ਉਸ ਕੋਲੋਂ ਕੋਈ ਕੱਪੜਾ ਖਰੀਦਣ ਵਾਸਤੇ ਆਇਆ। ਬਾਣੀਆ ਉਸ ਨੂੰ ਕਹਿਣ ਲੱਗਾ ਕਿ ਮੈਂ ਤਾਂ ਅੱਠ ਆਨੇ ਗਜ ਦੇਵਾਂਗਾ। ਗਾਹਕ ਕਹਿਣ ਲੱਗਾ ਕਿ ਛੇ ਆਨੇ ਗਜ ਦੇ ਦਿਉ। ਇਸ ਤਰ੍ਹਾਂ ਕਰਦੇ-ਕਰਦੇ ਗਾਹਕ ਤਾਂ ਅੱਗੇ ਚਲਿਆ ਗਿਆ ਤੇ ਬਾਣੀਆਂ ਉੱਥੇ ਹੀ ਸੌਂ ਗਿਆ ਤੇ ਸੁਪਨੇ ਦੇ ਵਿਚ ਬਾਣੀਏ ਕੋਲ ਗਾਹਕ ਫਿਰ

ਆ ਕੇ ਕਹਿਣ ਲੱਗਾ ਕਿ ਮੈਂ ੬ ਆਨੇ ਗਜ ਕੱਪੜਾ ਲੈਣਾ ਹੈ। ਬਾਣੀਆਂ ਕਹਿੰਦਾ ਠੀਕ ਹੈ, ਲੈ ਜਾ। ਇਸ ਤਰ੍ਹਾਂ ਜਦੋਂ ਕੱਪੜਾ ਦੇਣ ਲੱਗਾ ਤਾਂ ਬਾਣੀਏ ਨੇ ਸੁਪਨੇ ਵਿਚ ਆਪਣੀ ਧੋਤੀ ਹੀ ਪਾੜ ਦਿੱਤੀ। ਜਦੋਂ ਸੁਪਨੇ ਵਿਚੋਂ ਬਾਹਰ ਆਇਆ, ਅੱਖਾਂ ਖੁੱਲੀਆਂ ਤਾਂ ਝੂਰਦਾ ਹੋਇਆ ਕਹਿਣ ਲੱਗਾ ਕਿ ਮੈਂ ਤਾਂ ਸੁਪਨੇ ਵਿਚ ਵਪਾਰ ਕਰਦਿਆਂ ਆਪਣੀ ਧੋਤੀ ਹੀ ਪਾੜ ਦਿੱਤੀ ਹੈ।

## ਹਰਿ ਬਿਸਰਤ; ਹੋਵਤ ਏਹ ਹਾਲ ॥

ਹੇ ਭਾਈ! ਹਰੀ ਵਾਹਿਗੁਰੂ ਦੇ ਵਿਸਰਨੇ ਕਰਕੇ ਜੀਵਾਂ ਦੀ ਇਹ (ਹਾਲ) ਹਾਲਤ (ਹੋਵਤ) ਹੋ ਰਹੀ ਹੈ।

## ਸਰਨਿ ਨਾਨਕ; ਪ੍ਰਭ ਪੁਰਖ ਦਇਆਲ ॥੧੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ (ਦਇਆਲ) ਦਇਆ ਦੇ ਘਰ (ਪੁਰਖ) ਪੂਰਨ (ਪ੍ਰਭ) ਪ੍ਰਮੇਸਰ! ਆਪ ਜੀ ਦੀ ਸ਼ਰਨ ਵਿਚ ਪੈਣੇ ਕਰਕੇ ਹੀ ਬਚਿਆ ਜਾ ਸਕਦਾ ਹੈ। ਕਿਉਂਕਿ ਆਪ ਜੀ ਤੋਂ ਬਿਨਾਂ ਹੋਰ ਕੋਈ ਵੀ ਬਚਾਉਣ ਵਾਲਾ ਨਹੀਂ ਹੈ।

**ਅਥਵਾ :** ਹੇ (ਪ੍ਰਭ) ਸਰਬ ਕਲਾ ਸਮਰੱਥ, (ਪੁਰਖ) ਅਕਾਸ਼ ਦੀ ਨਿਆਈਂ ਪੂਰਨ ਦਿਆਲੂ ਪ੍ਰਮੇਸਰ ਆਪ ਜੀ ਦੀ ਸ਼ਰਨ ਵਿੱਚ ਪੈਣ ਕਰਕੇ ਸਾਰੇ ਦੁੱਖ ਦੂਰ ਹੋ ਜਾਂਦੇ ਹਨ।

## ਸਲੋਕੁ ॥

## ਚਾਰਿ ਕੁੰਟ ਚਉਦਹ ਭਵਨ; ਸਗਲ ਬਿਆਪਤ ਰਾਮ ॥

(ਚਾਰਿ ਕੁੰਟ) ਉੱਤਰ, ਦੱਖਣ, ਪੂਰਬ ਅਤੇ ਪੱਛਮ ਵਿਚ **ਵਾ:** ਚਾਰ ਖਾਣੀਆਂ ਰੂਪ ਕੁੰਟਾਂ ਵਿਚ ਤੇ (ਚਉਦਹ ਭਵਨ) ਚੌਦਾਂ ਲੋਕਾਂ ਵਿੱਚ **ਵਾ:** (ਚਾਰਿ ਕੁੰਟ) ਮਨ, ਬੁੱਧ, ਚਿਤ, ਹੰਕਾਰ ਰੂਪ ਚਾਰੇ ਕੁੰਟਾਂ ਵਿਚ ਤੇ (ਚਉਦਹ ਭਵਨ) ਇੰਦ੍ਰਿਆਂ ਰੂਪ ਚੌਦਾਂ ਭਵਨਾਂ ਵਿਚ ਭਾਵ ਪੰਜ ਗਿਆਨ ਇੰਦ੍ਰੇ, ਪੰਜ ਕਰਮ ਇੰਦ੍ਰੇ ਤੇ ਮਨ, ਬੁੱਧ, ਚਿਤ, ਹੰਕਾਰ (ਸਗਲ) ਸਾਰਿਆਂ ਵਿਚ (ਰਾਮ) ਪ੍ਰਮੇਸਰ ਆਪ ਹੀ (ਬਿਆਪਤ) ਵਿਆਪਕ ਹੈ।

## ਨਾਨਕ ਊਨ ਨ ਦੇਖੀਐ; ਪੂਰਨ ਤਾ ਕੇ ਕਾਮ ॥੧੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਸ ਤੋਂ ਬਗੈਰ ਕਿਤੇ ਵੀ (ਊਨ) ਊਣਤਾਈ ਨਹੀਂ (ਦੇਖੀਐ) ਦੇਖੀ ਜਾਂਦੀ, **ਵਾ:** ਉਸ ਪ੍ਰਮੇਸਰ ਨੂੰ (ਊਨ) ਊਣਤਾਈ ਨਾਲ ਨਾ ਦੇਖੋ। ਜੋ ਕੁਝ ਉਹ ਪ੍ਰਮੇਸਰ ਕਰਦਾ ਹੈ (ਤਾ ਕੇ) ਉਸਦੇ ਸਾਰੇ ਕੰਮ ਪੂਰਨ ਹਨ।

**ਅਥਵਾ :** ਜਿਹੜਾ ਕਿਸੇ ਵੀ ਥਾਂ ਊਣਤਾਈ ਨਹੀਂ ਦੇਖਦਾ ਭਾਵ ਵਾਹਿਗੁਰੂ ਨੂੰ ਸਾਰੇ ਥਾਵਾਂ ਵਿਚ ਪੂਰਨ ਦੇਖਦਾ ਹੈ। (ਤਾ ਕੇ) ਉਸਦੇ ਸਾਰੇ ਕਾਰਜ ਪ੍ਰਮੇਸਰ ਆਪ ਪੂਰੇ ਕਰਦਾ ਹੈ।

## ਪਉੜੀ ॥

## ਚਉਦਹਿ; ਚਾਰਿ ਕੁੰਟ ਪ੍ਰਭ ਆਪ ॥

(ਚਉਦਹਿ) ਚੌਦਸ ਥਿਤ ਦੁਆਰਾ ਹਜ਼ੂਰ ਫੁਰਮਾਉਂਦੇ ਹਨ ਕਿ (ਚਾਰਿ ਕੁੰਟ) ਉੱਤਰ, ਦੱਖਣ, ਪੂਰਬ, ਪੱਛਮ ਚਾਰੇ ਕੁੰਟਾਂ ਵਿਚ **ਵਾ:** ਮਨ, ਬੁੱਧ, ਚਿਤ, ਹੰਕਾਰ ਰੂਪ ਚਾਰੇ ਕੁੰਟਾਂ ਵਿੱਚ, **ਵਾ:** ਚਾਰੇ ਵਰਣਾਂ ਰੂਪ ਕੁੰਟਾਂ ਵਿੱਚ **ਵਾ:** ਚਾਰੇ ਮਜ਼ਬਾਂ ਰੂਪ ਕੁੰਟਾਂ ਵਿੱਚ, **ਵਾ:** ਉੱਤਮ, ਮੱਧਮ, ਅਧਮ ਤੇ ਕਨਿਸ਼ਟ ਚਾਰੇ ਪੁਰਖਾਂ ਰੂਪ ਕੁੰਟਾਂ ਵਿਚ (ਪ੍ਰਭ) ਪ੍ਰਮੇਸਰ ਆਪ ਵਿਆਪਕ ਹੋ ਰਿਹਾ ਹੈ।

## ਸਗਲ ਭਵਨ; ਪੂਰਨ ਪਰਤਾਪ ॥

(ਸਗਲ) ਸਾਰਿਆਂ (ਭਵਨ) ਲੋਕਾਂ ਵਿਚ, ਪਾਤਾਲਾਂ ਵਿਚ, ਅਕਾਸ਼ਾਂ ਵਿਚ ਉਸਦਾ ਪੂਰਨ ਤੇਜ (ਪਰਤਾਪ) ਪ੍ਰਤਾਪ ਹੈ।

## ਦਸੇ ਦਿਸਾ; ਰਵਿਆ ਪ੍ਰਭੁ ਏਕੁ ॥

(ਦਸੇ ਦਿਸਾ) *ਦਸੋਂ ਦਿਸ਼ਾਵਾਂ ਵਿਚ ਇਕ ਅਦ੍ਵੈਤ ਰੂਪ (ਪ੍ਰਭੁ) ਪ੍ਰਮੇਸਰ (ਰਵਿਆ) ਰਮਿਆ ਹੋਇਆ ਹੈ।

## ਧਰਨਿ ਅਕਾਸ; ਸਭ ਮਹਿ ਪ੍ਰਭ ਪੇਖੁ ॥

ਚਾਰ ਦਿਸ਼ਾਵਾਂ, ਚਾਰ ਉਪਦਿਸ਼ਾਵਾਂ, ਧਰਤੀ ਅਤੇ ਅਕਾਸ਼ ਆਦਿਕ (ਸਭ) ਸਾਰਿਆਂ (ਮਹਿ) ਵਿਚ **ਵਾ:** (ਧਰਨਿ) ਬੁੱਧੀ ਰੂਪ ਧਰਤੀ ਅੰਦਰ, **ਵਾ:** (ਧਰਨਿ) ਦੇਹ ਰੂਪ ਧਰਤੀ ਅੰਦਰ (ਅਕਾਸ) ਅੰਤਹਕਰਣ ਰੂਪ ਅਕਾਸ਼ ਆਦਿਕ ਸਾਰਿਆਂ ਵਿਚ ਇਕੋ ਹੀ ਪ੍ਰਭੂ ਹੈ, ਉਸ ਨੂੰ (ਪੇਖੁ) ਵੇਖਣਾ ਕਰੋ।

## ਜਲ ਥਲ ਬਨ; ਪਰਬਤ ਪਾਤਾਲ ॥

ਉਹ ਪ੍ਰਮੇਸਰ ਜਲਾਂ, ਥਲਾਂ, (ਬਨ) ਜੰਗਲਾਂ, (ਪਰਬਤ) ਪਹਾੜਾਂ ਤੇ ਪਤਾਲਾਂ ਆਦਿ ਵਿਚ ਸਾਰੇ ਥਾਂ ਵਿਆਪਕ ਹੈ।

**ਅਥਵਾ :** ਜੋ (ਜਲ) ਜਲਾਂ ਵਾਲੀਆਂ (ਥਲ) ਥਾਵਾਂ, (ਥਲ) ਖੁਸ਼ਕ ਥਾਵਾਂ, (ਬਨ) ਬਨਾਂ ਦੇ ਬ੍ਰਿਛ (ਪਰਬਤ) ਪਹਾੜ ਤੇ ਪਾਤਾਲ ਆਦਿਕ ਹਨ।

**ਅਥਵਾ :** ਜੋ (ਜਲ) ਜਲਾਂ ਦੀ ਨਿਆਈਂ ਉੱਤਮ ਅਧਿਕਾਰੀ (ਥਲ) ਥਲਾਂ ਦੀ ਕਨਿਸ਼ਟ ਅਧਿਕਾਰੀ, (ਬਨ) ਬਨਾਂ ਦੀ ਨਿਆਈਂ ਬਾਨਪ੍ਰਸਤੀ, ਦਸਵੇਂ ਦੁਆਰ ਰੂਪ ਪਰਬਤ ਵਿਚ ਇਸਥਿਤ ਰਹਿਣ ਵਾਲੇ, ਪਤਾਲ ਦੀ ਨਿਆਈਂ ਨਿਮਰਤਾ ਵਾਲੇ ਹਨ।

**ਅਥਵਾ :** ਜੋ ਜਲ ਦੀ ਨਿਆਈਂ ਪ੍ਰੇਮੀ, ਥਲ ਦੀ ਨਿਆਈਂ ਨਾਸਤਕ, (ਬਨ) ਜੰਗਲਾਂ ਵਿੱਚ ਰਹਿਣ ਵਾਲੇ ਮੁਨੀ (ਪਰਬਤ) ਪੰਜਾਂ ਕੋਸਾਂ ਰੂਪ ਪਰਬਤ ਵਾਲੇ ਤੇ ਪਾਤਾਲ ਦੀ ਨਿਆਈਂ ਨਿਮਰਤਾ ਵਾਲੇ ਹਨ।

## ਪਰਮੇਸੁਰ; ਤਹ ਬਸਹਿ ਦਇਆਲ ॥

(ਤਹ) ਉਹਨਾਂ ਸਾਰਿਆਂ ਵਿਚ (ਦਇਆਲ) ਦਇਆ ਦਾ ਘਰ ਪ੍ਰਮੇਸਰ ਸਾਖਿਆਤ ਹੋ ਕੇ (ਬਸਹਿ) ਵੱਸ ਰਿਹਾ ਹੈ।

## ਸੂਖਮ ਅਸਥੂਲ; ਸਗਲ ਭਗਵਾਨ ॥

(ਸੂਖਮ) ਮੱਛਰ ਆਦਿਕ ਤੇ (ਅਸਥੂਲ) ਹਾਥੀ ਆਦਿਕ (ਸਗਲ) ਸਾਰਿਆਂ ਵਿਚ (ਭਗਵਾਨ) ਪ੍ਰਮੇਸਰ ਪੂਰਨ ਹੈ।

**ਅਥਵਾ :** (ਸੂਖਮ) ਹਿਰਨ ਗਰਭ ਰੂਪ, (ਅਸਥੂਲ) ਵੈਰਾਟ ਰੂਪ ਸਾਰਿਆਂ ਵਿਚ (ਭਗਵਾਨ) ਪ੍ਰਮੇਸਰ ਹੀ ਹੈ।

**ਅਥਵਾ :** ਜੋ (ਸੂਖਮ) ਨਿਰਗੁਣ ਰੂਪ ਤੇ (ਅਸਥੂਲ) ਸਰਗੁਣ ਰੂਪ ਹਨ। ਇਹ ਸਾਰੇ ਭਗਵਾਨ ਦੇ ਸਰੂਪ ਹੀ ਹਨ।

---

* **ਦਸ ਦਿਸ਼ਾਵਾ :** ਪੂਰਬ, ਪੱਛਮ, ਉੱਤਰ, ਦੱਖਣ, ਅਗਨਿ ਕੋਣ, ਵੈਵ ਕੋਣ, ਨੈਰਤ ਕੋਣ, ਈਸਾਨ ਕੋਣ, ਅਕਾਸ਼ ਤੇ ਪਤਾਲ।

## ਨਾਨਕ; ਗੁਰਮੁਖਿ ਬ੍ਰਹਮੁ ਪਛਾਨ ॥੧੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਗੁਰਮੁਖਾਂ ਦੀ ਸੰਗਤ ਦੁਆਰਾ **ਵਾ:** ਗੁਰਮੁਖ ਬਣ ਕੇ ਉਸ ਵਿਆਪਕ ਬ੍ਰਹਮ ਦੇ ਤਾਈਂ (ਪਛਾਨ) ਪਛਾਨਣਾ ਕਰੋ।

## ਸਲੋਕੁ ॥

## ਆਤਮੁ ਜੀਤਾ ਗੁਰਮਤੀ; ਗੁਣ ਗਾਏ ਗੋਬਿੰਦ ॥

ਜਿੰਨ੍ਹਾਂ ਨੇ (ਗੁਰਮਤੀ) ਗੁਰਾਂ ਦੀ ਸਿੱਖਿਆ ਭਾਵ ਗੁਰਮਤਿ ਨੂੰ ਧਾਰ ਕੇ ਆਪਣੇ (ਆਤਮੁ) ਮਨ ਨੂੰ (ਜੀਤਾ) ਜਿੱਤਿਆ ਹੈ ਅਤੇ ਜੋ ਪੁਰਖ (ਗੋਬਿੰਦ) ਪ੍ਰਮੇਸਰ ਦੇ ਗੁਣਾਂ ਨੂੰ (ਗਾਏ) ਗਾ ਕੇ ਨਿਹਾਲ ਹੋਏ ਹਨ।

**ਅਥਵਾ :** ਜਿੰਨ੍ਹਾਂ ਨੇ ਗੁਰਮਤਿ ਨੂੰ ਧਾਰ ਕੇ (ਗੋਬਿੰਦ) ਪ੍ਰਮੇਸਰ ਗੁਣਾਂ ਨੂੰ ਗਾ ਕੇ ਆਪਣੇ ਮਨ ਨੂੰ ਜਿੱਤ ਲਿਆ ਹੈ।

## ਸੰਤ ਪ੍ਰਸਾਦੀ ਭੈ ਮਿਟੇ; ਨਾਨਕ ਬਿਨਸੀ ਚਿੰਦ ॥੧੫॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਸੰਤ) ਸਾਸ-ਗਿਰਾਸ ਨਾਮ ਜਪਣ ਵਾਲੇ ਸੰਤਾਂ ਦੀ **ਵਾ:** (ਸੰਤ) ਗੁਰਾਂ ਦੀ (ਪ੍ਰਸਾਦੀ) ਕਿਰਪਾ ਕਰਕੇ ਉਹਨਾਂ ਦੇ ਜੰਮਣ-ਮਰਨ ਦੇ ਸਾਰੇ ਭੈਅ **ਵਾ:** ਸੱਤ ਪ੍ਰਕਾਰ ਦੇ ਸਾਰੇ ਭੈ ਵੀ (ਮਿਟੇ) ਮਿਟ ਗਏ ਹਨ ਅਤੇ ਸਾਰੀ (ਚਿੰਦ) ਚਿੰਤਾ ਵੀ (ਬਿਨਸੀ) ਨਾਸ਼ ਹੋ ਗਈ ਹੈ।

**ਨੋਟ :** ਆਈ ਹੋਈ ਬਿਪਤਾ ਨੂੰ ਨਾ ਸਹਾਰ ਸਕਣਾ, ਧੀਰਜ ਨਾ ਰਹਿਣੀ। ਚਿਤ ਦੀ ਇਸ ਬਿਹਬਲ ਹਾਲਤ ਨੂੰ ਚਿੰਤਾ ਕਹਿੰਦੇ ਹਨ।

## ਪਉੜੀ ॥

## ਅਮਾਵਸ, ਆਤਮ ਸੁਖੀ ਭਏ; ਸੰਤੋਖੁ ਦੀਆ ਗੁਰਦੇਵ ॥

(ਅਮਾਵਸ) ਮੱਸਿਆ ਦੁਆਰਾ ਹਜ਼ੂਰ ਫੁਰਮਾਉਂਦੇ ਹਨ ਕਿ ਉਹ (ਆਤਮ) ਮਨ ਕਰਕੇ ਸੁਖੀ (ਭਏ) ਹੋ ਗਏ ਹਨ। ਜਿੰਨ੍ਹਾਂ ਨੂੰ (ਗੁਰਦੇਵ) ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਸੰਤੋਖ (ਦੀਆ) ਦਿੱਤਾ ਹੈ, ਬਖਸ਼ਿਆ ਹੈ।

### ਅੰਗ : ੩੦੦

## ਮਨੁ ਤਨੁ ਸੀਤਲੁ ਸਾਂਤਿ ਸਹਜ; ਲਾਗਾ ਪ੍ਰਭ ਕੀ ਸੇਵ ॥

ਉਸ ਦਾ ਮਨ ਵੀ ਸੀਤਲ ਹੋ ਗਿਆ ਹੈ ਅਤੇ ਤਨ ਵਿਚ ਵੀ ਸਹਿਜੇ ਹੀ ਸ਼ਾਂਤੀ ਆ ਗਈ ਹੈ। **ਵਾ:** ਸੀਤਲ ਰੂਪ ਨੂੰ ਪਾ ਕੇ ਉਸਦੇ ਮਨ ਅਤੇ ਤਨ ਦੇ ਅੰਦਰ ਸਹਿਜੇ ਹੀ ਸ਼ਾਂਤੀ ਪ੍ਰਾਪਤ ਹੋ ਗਈ ਹੈ ਤੇ ਉਹ ਪੁਰਖ ਪ੍ਰਭੂ ਅਕਾਲ ਪੁਰਖ ਦੀ ਭਗਤੀ ਰੂਪ (ਸੇਵ) ਟਹਿਲ ਵਿਚ (ਲਾਗਾ) ਲੱਗ ਗਿਆ ਹੈ।

## ਟੂਟੇ ਬੰਧਨ ਬਹੁ ਬਿਕਾਰ; ਸਫਲ, ਪੂਰਨ ਤਾ ਕੇ ਕਾਮ ॥

ਉਹਨਾਂ ਦੇ ਕਰਤਾ-ਭੋਗਤਾ ਦੇ ਬੰਧਨ ਅਤੇ ਕਾਮ ਆਦਿਕ ਬਹੁਤੇ ਵਿਕਾਰ **ਵਾ:** ਵਿਕਾਰਾਂ ਰੂਪ ਬਹੁਤੇ ਬੰਧਨ ਸਾਰੇ ਹੀ (ਟੂਟੇ) ਟੁੱਟ ਗਏ ਹਨ, ਨਾਸ਼ ਹੋ ਗਏ ਹਨ। ਜਿਸ ਕਰਕੇ ਉਹ (ਸਫਲ) ਗਿਆਨ ਫਲ ਦੇ ਸਹਿਤ ਹੋ ਗਏ ਹਨ।

**ਪ੍ਰਸ਼ਨ :** ਮਹਾਰਾਜ! ਗਿਆਨ ਫਲ ਦੇ ਸਹਿਤ ਕਿਵੇਂ ਹੋਏ ਹਨ?

**ਉੱਤਰ :** ਹੇ ਭਾਈ! ਉਹਨਾਂ ਨੂੰ ਨਾਮ ਰੂਪ ਬੀਜ ਪ੍ਰਾਪਤ ਹੋ ਕੇ ਪ੍ਰੇਮ ਰੂਪ ਅੰਕੂਰ ਦੁਆਰਾ ਸ਼ਰਧਾ ਰੂਪ ਜੜ੍ਹ ਲੱਗੀ ਹੈ।

ਫਿਰ ਸ੍ਰਵਣ, ਮੰਨਣ ਆਦਿਕ ਟਾਹਣੀਆਂ ਤੇ ਸਤ, ਸੰਤੋਖ ਰੂਪ ਪੱਤੇ ਨਿਕਲੇ ਹਨ ਅਤੇ ਬ੍ਰਹਮ ਗਿਆਨ ਰੂਪ ਫਲ ਲੱਗਾ ਹੈ। ਇਉਂ ਉਹ ਗਿਆਨ ਫਲ ਦੇ ਸਹਿਤ ਹੋਏ ਹਨ ਅਤੇ (ਤਾ ਕੇ) ਉਹਨਾਂ ਦਾ ਸਾਰੇ (ਕਾਮ) ਕੰਮ ਵੀ ਪੂਰੇ ਹੋ ਗਏ ਹਨ। ਜਿਵੇਂ ਨਾਮਦੇਵ ਜੀ ਦੀ ਛੱਪਰੀ ਬੰਨ੍ਹੀ ਸੀ, ਕਬੀਰ ਜੀ ਦਾ ਜੱਗ ਪੂਰਾ ਕੀਤਾ ਸੀ। **ਵਾ:** ਉਹਨਾਂ ਦੇ ਬ੍ਰਹਮ ਗਿਆਨ ਰੂਪ, ਮੁਕਤੀ ਰੂਪ ਕਾਰਜ ਵੀ ਪੂਰੇ ਹੋ ਗਏ ਹਨ।

**ਦੁਰਮਤਿ ਮਿਟੀ ਹਉਮੈ ਛੁਟੀ; ਸਿਮਰਤ ਹਰਿ ਕੋ ਨਾਮ ॥**

(ਹਰਿ) ਹਰੀ ਪ੍ਰਮੇਸਰ ਦਾ ਨਾਮ (ਸਿਮਰਤ) ਸਿਮਰਦਿਆਂ ਹੋਇਆ ਉਹਨਾਂ ਦੇ ਅੰਦਰੋਂ (ਦੁਰਮਤਿ) ਖੋਟੀ ਮੱਤ (ਮਿਟੀ) ਮਿਟ ਗਈ ਹੈ ਅਤੇ ਹਉਮੈ (ਛੁਟੀ) ਛੁੱਟ ਗਈ ਹੈ।

**ਸਰਨਿ ਗਹੀ ਪਾਰਬ੍ਰਹਮ ਕੀ; ਮਿਟਿਆ ਆਵਾ ਗਵਨ ॥**

ਜਿਨ੍ਹਾਂ ਨੇ (ਪਾਰਬ੍ਰਹਮ) ਪ੍ਰਮੇਸਰ (ਕੀ) ਦੀ ਸ਼ਰਨ (ਗਹੀ) ਗ੍ਰਹਿਣ ਕੀਤੀ ਹੈ। ਉਹਨਾਂ ਦਾ ਜਨਮ ਧਾਰ ਕੇ ਮਾਤਾ ਦੇ ਗਰਭ ਵਿਚ (ਆਵਾ) ਆਉਣਾ ਅਤੇ ਮਰ ਕੇ ਜਮ ਲੋਕ ਨੂੰ (ਗਵਨ) ਜਾਣਾ ਸਾਰਾ (ਮਿਟਿਆ) ਮਿਟ ਗਿਆ ਹੈ। **ਵਾ:** ਉਹਨਾਂ ਦਾ ਚੌਰਾਸੀ ਦਾ ਆਵਾ-ਗਉਣ ਵੀ ਸਾਰਾ ਮਿਟ ਗਿਆ ਹੈ।

**ਆਪਿ ਤਰਿਆ ਕੁਟੰਬ ਸਿਉ; ਗੁਣ ਗੁਬਿੰਦ ਪ੍ਰਭ ਰਵਨ ॥**

ਜੋ ਪੁਰਖ (ਗੁਬਿੰਦ) ਪ੍ਰਿਥਵੀ ਦੀ ਰੱਖਿਆ ਕਰਨ ਵਾਲੇ (ਪ੍ਰਭ) ਪ੍ਰਮੇਸਰ ਦੇ ਗੁਣਾਂ ਨੂੰ (ਰਵਨ) ਉਚਾਰਨ ਕਰਦਾ ਹੈ, ਉਹ ਆਪ (ਕੁਟੰਬ) ਪਰਿਵਾਰ ਦੇ (ਸਿਉ) ਸਮੇਤ ਸੰਸਾਰ ਸਮੁੰਦਰ ਤੋਂ (ਤਰਿਆ) ਤਰ ਜਾਂਦਾ ਹੈ।

**ਹਰਿ ਕੀ ਟਹਲ ਕਮਾਵਣੀ; ਜਪੀਐ ਪ੍ਰਭ ਕਾ ਨਾਮੁ ॥**

ਹੇ ਭਾਈ! (ਪ੍ਰਭ) ਵਾਹਿਗੁਰੂ ਪ੍ਰਮੇਸਰ ਦੀ ਭਗਤੀ ਰੂਪ ਟਹਿਲ ਨੂੰ (ਕਮਾਵਣੀ) ਕਮਾਉਣਾ ਕਰੀਏ ਅਤੇ ਪ੍ਰਮੇਸਰ ਦਾ ਨਾਮ (ਜਪੀਐ) ਜਪਣਾ ਕਰੀਏ।

**ਗੁਰ ਪੂਰੇ ਤੇ ਪਾਇਆ; ਨਾਨਕ ਸੁਖ ਬਿਸ੍ਰਾਮੁ ॥੧੫॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਨ੍ਹਾਂ ਨੇ ਪੂਰੇ (ਗੁਰ) ਸਤਿਗੁਰਾਂ (ਤੇ) ਤੋਂ ਭਗਤੀ ਤੇ ਨਾਮ ਦੀ ਦਾਤ ਨੂੰ (ਪਾਇਆ) ਪ੍ਰਾਪਤ ਕੀਤਾ ਹੈ ਉਹਨਾਂ ਦਾ ਸੁੱਖ ਵਿਚ, (ਬਿਸ੍ਰਾਮੁ) ਟਿਕਾਅ ਹੋ ਜਾਂਦਾ ਹੈ, ਇਸਥਿਤੀ ਹੋ ਜਾਂਦੀ ਹੈ।

**ਸਲੋਕੁ ॥**

**ਪੂਰਨੁ ਕਬਹੁ ਨ ਡੋਲਤਾ; ਪੂਰਾ ਕੀਆ ਪ੍ਰਭ ਆਪਿ ॥**

ਉਹ ਗੁਣਾਂ ਕਰਕੇ ਪੂਰਨ, ਗਿਆਨ ਸਹਿਤ ਪੂਰਨ ਪੁਰਖ ਦਾ ਮਨ (ਕਬਹੁ) ਕਦੇ ਵੀ ਵਿਕਾਰਾਂ ਤੇ ਔਗੁਣਾਂ ਵਿਚ (ਨ ਡੋਲਤਾ) ਨਹੀਂ ਡੋਲਦਾ ਹੈ। ਜਿਸ ਨੂੰ ਪ੍ਰਮੇਸਰ ਨੇ ਆਪ ਬ੍ਰਹਮ ਗਿਆਨ ਦੇ ਕੇ (ਪੂਰਾ ਕੀਆ) ਪੂਰਨ ਕਰ ਦਿੱਤਾ ਹੈ। **ਵਾ:** ਪੂਰਨ ਬ੍ਰਹਮਾਨੰਦ, ਪੂਰਨ ਜੀਵਨ ਮੁਕਤੀ, ਪੂਰਨ ਬਿਦੇਹ ਮੁਕਤੀ ਦਾ ਅਨੰਦ ਬਖਸ਼ ਕੇ ਪੂਰਨ ਕੀਤਾ ਹੈ।

**ਦਿਨੁ ਦਿਨੁ ਚੜੈ ਸਵਾਇਆ; ਨਾਨਕ ਹੋਤ ਨ ਘਾਟਿ ॥੧੬॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹਨਾਂ ਨੂੰ ਪਹਿਲੀ ਭੂਮਿਕਾ ਤੋਂ ਲੈ ਕੇ ਸੱਤਵੀਂ ਭੂਮਿਕਾ ਤੱਕ ਦਿਨੋਂ-

ਦਿਨ (ਸਵਾਇਆ) ਦੂਣਾ-ਚੌਣਾ ਅਨੰਦ (ਚੜੈ) ਚੜ੍ਹਦਾ ਜਾਂਦਾ ਹੈ ਅਤੇ ਉਹਨਾਂ ਦੀ ਅਵਸਥਾ ਏਨੀ ਗਾੜ੍ਹੀ ਹੁੰਦੀ ਜਾਂਦੀ ਹੈ ਕਿ ਉਹਨਾਂ ਦੇ ਅੰਦਰ ਗਿਆਨ ਕਦੇ ਵੀ (ਹੋਤ ਨ ਘਾਟਿ) ਘੱਟ ਨਹੀਂ ਹੁੰਦਾ, ਹਰ ਵਕਤ ਪਰਪੱਕ ਹੋ ਕੇ ਵੱਧਦਾ ਹੀ ਰਹਿੰਦਾ ਹੈ।

ਗਿਆਨ ਦੀਆਂ ਸੱਤ ਭੂਮਿਕਾਵਾਂ ਮੰਨੀਆਂ ਹਨ- ੧. ਸ਼ੁੱਭ ਇੱਛਾ, ੨. ਸੁਵਿਚਾਰਨਾ, ੩. ਤਨੁਮਾਨਸਾ, ੪. ਸਤੁਆਪਤਿ, ੫. ਅਸੰਸਕਤ, ੬. ਪਦਾਰਥਾਭਾਵਨੀ, ੭. ਤੁਰੀਆ।

ਪਹਿਲੀਆਂ ਤਿੰਨ ਸ੍ਰਵਣ, ਮੰਨਣ, ਨਿਧਿਆਸਣ ਰੂਪ ਸਾਧਕ ਦੀਆਂ ਅਵਸਥਾਵਾਂ ਹਨ। ਉਸ ਤੋਂ ਬਾਅਦ ਵਾਲੀਆਂ ਗਿਆਨ ਦੀ ਪ੍ਰਪੱਕਤਾ ਵਾਲੀਆਂ ਅਵਸਥਾਵਾਂ ਹਨ। ਚੌਥੀ ਅਵਸਥਾ (ਸਤੁਆਪਤ) ਵਿਚ ਸਤ ਸਰੂਪ ਦੇ ਯਥਾਰਥ ਗਿਆਨ ਦੀ (ਆਪਤੀ) ਪ੍ਰਾਪਤੀ ਹੋ ਜਾਂਦੀ ਹੈ। ਪੰਜਵੀਂ ਅਵਸਥਾ (ਅਸੰਸਕਤ) ਵਿਚ (ਅਸੰ) ਹੰਕਾਰ ਅਤੇ (ਸਕਤ) ਮੋਹ ਦੀ ਨਵਿਰਤੀ ਹੋ ਜਾਂਦੀ ਹੈ। ਛੇਵੀਂ ਅਵਸਥਾ (ਪਦਾਰਥਾਭਾਵਨੀ) ਵਿਚ ਸੱਤ ਪ੍ਰਤੀਤ ਹੋਣ ਵਾਲੇ ਪਦਾਰਥ ਮਿਥਿਆ ਪ੍ਰਤੀਤ ਹੋਣ ਲੱਗ ਜਾਂਦੇ ਹਨ। ਜਿਵੇਂ ਜਾਗਣ ਤੇ ਸੁਪਨੇ ਨੂੰ ਝੂਠਾ ਮੰਨ ਲਈਦਾ ਹੈ। ਸੱਤਵੀਂ ਅਵਸਥਾ (ਤੁਰੀਆ) ਵਿਚ ਜਾਗ੍ਰਿਤ, ਸੁਪਨ, ਸੁਖੋਪਤ ਇੰਨਾਂ ਤਿੰਨਾਂ ਅਵਸਥਾਵਾਂ ਦਾ ਹੋਣਾ ਜਾਂ ਨਾ ਹੋਣਾ ਨਵਿਰਤ ਹੋ ਜਾਂਦਾ ਹੈ। ਭਾਵ-ਅਭਾਵ ਕੁਝ ਵੀ ਪ੍ਰਤੀਤ ਨਹੀਂ ਹੁੰਦਾ।

**ਭਾਵਾਭਾਵ ਨਾ ਤਹਾ ਕਿਛੁ ਸਪਤਮ ਤੁਰੀਆ ਮਾਹਿ ॥**

ਨੋਟ : ਗਿਆਨ ਦੀਆਂ ਸੱਤ ਅਵਸਥਾਵਾਂ ਨੂੰ ਵਿਸਥਾਰਪੂਰਵਕ ਪੜ੍ਹਨ ਲਈ ਵੇਖੋ ਪੋਥੀ ਪਹਿਲੀ ਵਿਚ ਪੰਨਾ-੫੪੫

## ਪਉੜੀ ॥

## ਪੂਰਨਮਾ, ਪੂਰਨ ਪ੍ਰਭ ਏਕੁ; ਕਰਣ ਕਾਰਣ ਸਮਰਥੁ ॥

(*ਪੂਰਨਮਾ) ਪੁੰਨਿਆਂ ਦੁਆਰਾ ਹਜ਼ੂਰ ਫੁਰਮਾਉਂਦੇ ਹਨ ਕਿ ਉਹ ਇੱਕੋ ਹੀ ਵਾਹਿਗੁਰੂ ਸਾਰਿਆਂ ਥਾਵਾਂ ਵਿਚ (ਪੂਰਨ) ਵਿਆਪਕ ਹੈ ਅਤੇ ਸਾਰਿਆਂ ਕਾਰਜਾਂ ਨੂੰ ਕਰਨ ਵਾਲਾ ਸਰਬ ਕਲਾ ਸਮਰੱਥ ਹੈ।

## ਜੀਅ ਜੰਤ ਦਇਆਲ ਪੁਰਖੁ; ਸਭ ਊਪਰਿ ਜਾ ਕਾ ਹਥੁ ॥

(ਜਾ ਕਾ) ਜਿਸਦਾ (ਸਭ) ਸਾਰਿਆਂ ਦੇ (ਊਪਰਿ) ਉੱਤੇ ਕਿਰਪਾ ਰੂਪ ਹੱਥ ਹੈ। ਉਹ (ਪੁਰਖੁ) ਪੂਰਨ ਪ੍ਰਮੇਸਰ ਸਾਰੇ (ਜੀਅ) ਵੱਡੇ, (ਜੰਤ) ਛੋਟੇ ਜੀਵਾਂ 'ਤੇ ਦਿਆਲਤਾ ਕਰਦਾ ਹੈ।

## ਗੁਣ ਨਿਧਾਨ ਗੋਬਿੰਦ ਗੁਰ; ਕੀਆ ਜਾ ਕਾ ਹੋਇ ॥

(ਜਾ ਕਾ) ਜਿਸਦਾ (ਕੀਆ) ਕੀਤਾ ਹੋਇਆ ਸਭ ਕੁਝ (ਹੋਇ) ਹੁੰਦਾ ਹੈ। ਉਹ (ਗੋ) ਪ੍ਰਿਥਵੀ ਦੀ (ਬਿੰਦ) ਰੱਖਿਆ ਕਰਨ ਵਾਲਾ ਪ੍ਰਮੇਸਰ ਗੁਣਾਂ ਦਾ (ਨਿਧਾਨ) ਖਜ਼ਾਨਾ ਹੈ ਅਤੇ ਆਪ ਹੀ ਗੁਰੂ ਰੂਪ ਹੈ।

## ਅੰਤਰਜਾਮੀ ਪ੍ਰਭੁ ਸੁਜਾਨੁ; ਅਲਖ ਨਿਰੰਜਨ ਸੋਇ ॥

(ਸੋਇ) ਉਹ (ਪ੍ਰਭੁ) ਸਮਰੱਥ ਪ੍ਰਮੇਸਰ (ਅੰਤਰਜਾਮੀ) ਸਾਰਿਆਂ ਦੇ ਅੰਦਰ ਦੀ ਜਾਨਣ ਵਾਲਾ ਅੰਤਰਜਾਮੀ ਹੈ ਅਤੇ ਸਭ ਵਿਹਾਰਾਂ ਦੇ ਚਲਾਉਣ ਨੂੰ (ਸੁਜਾਨੁ) ਚਤੁਰ ਹੈ। ਗੁਰਾਂ ਤੋਂ ਬਿਨਾਂ ਅਸ਼ੁੱਧ ਮਨ ਕਰਕੇ ਅਲੱਖ ਹੈ ਭਾਵ ਲਖਿਆ ਨਹੀਂ ਜਾਂਦਾ, ਜਾਣਿਆ ਨਹੀਂ ਜਾਂਦਾ। (ਨਿਰੰਜਨ) ਮਾਇਆ ਦੀ ਕਾਲਖ ਤੋਂ ਰਹਿਤ ਹੈ ਅਤੇ (ਸੋਇ) ਸੋਭਾ ਰੂਪ ਹੈ।

---

* **ਪੂਰਨਮਾ** : (ਪੂਰਨ+ਮਾ) ਜਿਸ ਦਿਨ ਪੂਰਨ (ਮਾ) ਮਾਸ ਭਾਵ ਮਹੀਨਾ ਪੂਰਾ ਹੋਵੇ ਉਦੋਂ ਪੂਰਨਮਾਸੀ ਹੁੰਦੀ ਹੈ। 'ਪੁੰਨਿਆ' ਚਾਨਣ ਦੇ ਪੱਖ ਦਾ ਨਾਮ ਹੈ।

**ਪਾਰਬ੍ਰਹਮੁ ਪਰਮੇਸਰੋ; ਸਭ ਬਿਧਿ ਜਾਨਣਹਾਰ ॥**

ਉਹ ਪ੍ਰਮੇਸਰ (ਪਾਰ+ਬ੍ਰਹਮੁ) ਪਾਪਾਂ-ਪੁੰਨਾਂ ਤੋਂ ਪਾਰ, (ਬ੍ਰਹਮੁ) ਵਿਆਪਕ ਹੈ। (ਪਰਮੇਸਰੋ) ਪਰਮ-ਐਸ਼੍ਵਰਜ਼ ਬਿਭੂਤੀ ਵਾਲਾ ਹੈ ਅਤੇ ਦੁਨੀਆਂ ਦੇ ਪਾਲਣ ਪੋਸਣ ਦੇ ਸਭ (ਬਿਧਿ) ਤਰੀਕਿਆਂ ਨੂੰ (ਜਾਨਣਹਾਰ) ਜਾਨਣ ਵਾਲਾ ਹੈ।

**ਸੰਤ ਸਹਾਈ ਸਰਨਿ ਜੋਗੁ; ਆਠ ਪਹਰ ਨਮਸਕਾਰ ॥**

ਜੋ ਪ੍ਰਮੇਸਰ ਸਾਸ-ਗਿਰਾਸ ਸਿਮਰਨ ਕਰਨ ਵਾਲੇ ਪਿਆਰੇ ਸੰਤਾਂ ਦੀ ਸਹਾਇਤਾ ਕਰਨ ਵਾਲਾ ਹੈ ਅਤੇ ਸ਼ਰਨ ਆਇਆਂ ਨੂੰ ਰੱਖਣ ਦੇ (ਜੋਗੁ) ਲਾਇਕ ਹੈ ਭਾਵ ਆਪ ਦੇ ਨਾਲ ਜੋੜ ਲੈਂਦਾ ਹੈ। ਉਸ ਪ੍ਰਮੇਸਰ ਨੂੰ ਸਾਡੀ (ਆਠ) ਅੱਠੇ ਪਹਿਰ ਨਮਸਕਾਰ ਹੈ, ਬੰਦਨਾ ਹੈ।

**ਅਕਥ ਕਥਾ ਨਹ ਬੂਝੀਐ; ਸਿਮਰਹੁ ਹਰਿ ਕੇ ਚਰਨ ॥**

ਉਸ ਵਾਹਿਗੁਰੂ ਦੀ (ਅਕਥ) ਕਥਨ ਭਾਵ ਕਹਿਣ ਤੋਂ ਰਹਿਤ ਕਥਾ ਹੈ, ਜੋ ਕਿਸੇ ਨੂੰ (ਬੂਝੀਐ) ਸਮਝ ਨਹੀਂ ਪੈਂਦੀ। ਇਸ ਲਈ ਇਕ ਚਿੱਤ ਹੋ ਕੇ ਹਰੀ ਦੇ ਚਰਨਾਂ ਕਮਲਾਂ ਦਾ (ਸਿਮਰਹੁ) ਸਿਮਰਨ ਕਰੋ, ਕਿ ਹੇ ਪ੍ਰਮੇਸਰ ! ਆਪ ਜੀ ਦੇ ਚਰਨ ਸਾਡੇ ਹਿਰਦੇ ਵਿਚ ਵੱਸ ਜਾਣ।

**ਪਤਿਤ ਉਧਾਰਨ ਅਨਾਥ ਨਾਥ; ਨਾਨਕ ਪ੍ਰਭ ਕੀ ਸਰਨ ॥੧੬॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਪਾਪੀਆਂ ਦਾ ਉਧਾਰ ਕਰਨ ਵਾਲਾ ਅਤੇ (ਅਨਾਥ) ਗਰੀਬਾਂ ਦਾ (ਨਾਥ) ਸੁਆਮੀ ਹੈ। ਉਸ (ਪ੍ਰਭ) ਅਕਾਲ ਪੁਰਖ ਦੀ ਸ਼ਰਨ ਪੈਣਾ ਕਰੋ।
ਇਥੋਂ ਤੱਕ ਸਤਿਗੁਰੂ ਸਾਹਿਬ ਜੀ ਨੇ ੧੬ ਥਿਤਾਂ ਉਚਾਰਨ ਕੀਤੀਆਂ ਹਨ। ਮੱਸਿਆਂ ਤੱਕ ੧੫ ਹਨ, ਅਤੇ ੧੬ ਵੀਂ ਪੁੰਨਿਆ ਦੀ ਹੈ। ਹੁਣ ਅੱਗੇ ਇਸ ਬਾਣੀ ਦਾ ਮਹਾਤਮ ਦੱਸਦੇ ਹਨ।

**ਸਲੋਕੁ ॥**

**ਦੂਖ ਬਿਨਸੇ ਸਹਸਾ ਗਇਓ; ਸਰਨਿ ਗਹੀ ਹਰਿ ਰਾਇ ॥**

ਹੇ ਭਾਈ ! ਉਹਨਾਂ ਪੁਰਖਾਂ ਦੇ ਜੰਮਣ-ਮਰਨ ਦੇ ਸਾਰੇ ਦੁੱਖ (ਬਿਨਸੇ) ਨਾਸ਼ ਹੋ ਗਏ ਹਨ ਅਤੇ (ਸਹਸਾ) ਪ੍ਰਮਾਣਗਤਿ, ਪ੍ਰਮੇਯਗਤਿ, ਵਿਪਰਜੈ ਸਾਰਾ ਆਦਿਕ ਸਭ ਸੰਸਾ ਚਲਿਆ ਗਿਆ ਹੈ, ਜਿੰਨ੍ਹਾਂ ਨੇ (ਰਾਇ) ਰਾਜਾ ਰੂਪ ਹਰੀ ਪ੍ਰਮੇਸਰ ਦੀ ਸਰਨ (ਗਹੀ) ਗ੍ਰਹਿਣ ਕੀਤੀ ਹੈ।

**ਮਨਿ ਚਿੰਦੇ ਫਲ ਪਾਇਆ; ਨਾਨਕ ਹਰਿ ਗੁਨ ਗਾਇ ॥੧੭॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹਨਾਂ ਨੇ ਮਨ ਬਾਂਛਤ ਸਾਰੇ ਫਲਾਂ ਨੂੰ (ਪਾਇਆ) ਪਾ ਲਿਆ ਹੈ। ਜੋ ਹਰੀ ਪ੍ਰਮੇਸਰ ਦੇ ਗੁਣਾਂ ਨੂੰ ਗਾਉਂਦੇ ਹਨ।

**ਪਉੜੀ ॥**

**ਕੋਈ ਗਾਵੈ ਕੋ ਸੁਣੈ; ਕੋਈ ਕਰੈ ਬੀਚਾਰੁ ॥**

ਹੇ ਭਾਈ ! ਚਾਹੇ ਕੋਈ ਇਸ ਅੰਮ੍ਰਿਤ ਰੂਪ ਬਾਣੀ ਨੂੰ ਕੀਰਤਨ ਵਿਚ ਪਾ ਕੇ ਗਾਵੇ, ਚਾਹੇ (ਕੋ) ਕੋਈ ਸਰੋਤਾ ਬਣ ਕੇ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਨਾਲ ਸੁਣੇ, ਚਾਹੇ ਕੋਈ ਇਸ ਬਾਣੀ ਦੀ ਕਥਾ ਕਰਕੇ (ਬਿਚਾਰ) ਨਿਰਣਾ ਕਰੇ।

## ਕੋ ਉਪਦੇਸੈ ਕੋ ਦ੍ਰਿੜੈ; ਤਿਸ ਕਾ ਹੋਇ ਉਧਾਰੁ ॥

ਚਾਹੇ ਕੋਈ ਇਸ ਬਾਣੀ ਨੂੰ ਆਪ ਕਮਾ ਕੇ ਹੋਰਨਾਂ ਨੂੰ ਉਪਦੇਸ਼ ਦੇਵੇ ਅਤੇ ਚਾਹੇ ਕੋਈ ਜਗਿਆਸੂ ਹੋ ਕੇ ਇਸ ਨੂੰ ਦ੍ਰਿੜ ਕਰੇ ਭਾਵ ਧਾਰਨ ਕਰੇ। (ਤਿਸ ਕਾ) ਉਹਨਾਂ ਸਾਰਿਆਂ ਦਾ ਉਧਾਰ ਹੋ ਜਾਵੇਗਾ ਭਾਵ ਉਹ ਸਾਰੇ ਮੁਕਤ ਹੋ ਜਾਣਗੇ।

**ਅਥਵਾ :** ਇਸ ਬਾਣੀ ਨੂੰ ਗਾਉਣ ਵਾਲੇ, ਸੁਣਨ ਵਾਲੇ, ਕਥਨ ਕਰਨ ਵਾਲੇ, ਉਪਦੇਸ਼ ਦੇਣ ਵਾਲੇ ਅਤੇ ਧਾਰਨ ਕਰਨ ਵਾਲੇ ਸਾਰਿਆਂ ਦਾ ਉਧਾਰ ਹੋ ਜਾਵੇਗਾ ਭਾਵ ਸਾਰੇ ਮੁਕਤ ਹੋ ਜਾਣਗੇ।

## ਕਿਲਬਿਖ ਕਾਟੈ ਹੋਇ ਨਿਰਮਲਾ; ਜਨਮ ਜਨਮ ਮਲੁ ਜਾਇ ॥

ਉਹਨਾਂ ਦੇ ਸਾਰੇ (ਕਿਲਬਿਖ) ਪਾਪ (ਕਾਟੈ) ਕੱਟੇ ਜਾਣਗੇ। ਮਨ ਵੀ (ਨਿਰਮਲਾ) ਸ਼ੁੱਧ, ਉੱਜਲ (ਹੋਇ) ਹੋ ਜਾਵੇਗਾ ਅਤੇ ਹਿਰਦੇ ਦੇ ਅੰਦਰੋਂ ਜਨਮਾਂ-ਜਨਮਾਂਤਰਾਂ ਦੀ ਮੈਲ ਵੀ ਚਲੀ (ਜਾਇ) ਜਾਵੇਗੀ।
ਕਈ ਚਿੱਟੇ ਕੱਪੜੇ ਪਾਉਣ ਕਰਕੇ ਆਪਣੇ ਆਪ ਨੂੰ ਨਿਰਮਲੇ ਕਹਾਉਂਦੇ ਹਨ। ਕੋਈ ਭਗਵੇਂ ਬਸਤਰ ਪਾ ਕੇ ਨਿਰਮਲੇ ਕਹਾਉਂਦੇ ਹਨ, ਪਰ ਸਤਿਗੁਰੂ ਸਾਹਿਬ ਜੀ ਮਨ ਦੀ ਨਿਰਮਲਤਾ ਵਾਲੇ ਨੂੰ ਨਿਰਮਲਾ ਕਹਿੰਦੇ ਹਨ ਭਾਵ ਜਿਹੜਾ ਮਲ, ਵਿਖੇਪ, ਆਵਰਨ ਆਦਿਕ ਮੈਲਾਂ ਤੋ ਰਹਿਤ ਹੋਵੇ, ਮੋਹ ਤੋ ਰਹਿਤ ਹੋਵੇ, ਉਹ ਨਿਰਮਲਾ ਹੈ।

## ਹਲਤਿ ਪਲਤਿ ਮੁਖੁ ਊਜਲਾ; ਨਹ ਪੋਹੈ ਤਿਸੁ ਮਾਇ ॥

ਉਹਨਾਂ ਦਾ (ਹਲਤਿ) ਇਸ ਲੋਕ ਵਿਚ ਤੇ ਉਸ (ਪਲਤਿ) ਪਰਲੋਕ ਵਿਚ ਮੁਖ ਉੱਜਲਾ ਹੋਵੇਗਾ ਅਤੇ (ਤਿਸੁ) ਉਹਨਾਂ ਨੂੰ (ਮਾਇ) ਮਾਇਆ (ਪੋਹੈ) ਪੋਹ ਨਹੀਂ ਸਕੇਗੀ ਭਾਵ ਉਹ ਮਾਇਆ ਤੋਂ ਨਿਰਲੇਪ ਹੀ ਰਹਿਣਗੇ।

**ਗੁਰਸਿਖ ਜੋਗੀ ਜਾਗਦੇ ਮਾਇਆ ਅੰਦਰਿ ਕਰਨਿ ਉਦਾਸੀ ॥** *(ਵਾਰ ਭਾਈ ਗੁਰਦਾਸ ਜੀ)*

## ਸੋ ਸੁਰਤਾ ਸੋ ਬੈਸਨੋ; ਸੋ ਗਿਆਨੀ ਧਨਵੰਤੁ ॥

(ਸੋ) ਉਹੋ ਹੀ (ਸੁਰਤਾ) ਸ੍ਰੇਸ਼ਟ ਗਿਆਤ ਵਾਲਾ ਪੰਡਿਤ ਹੈ। (ਸੋ ਬੈਸਨੋ) ਉਹੋ ਹੀ ਵਿਸ਼ਨੂੰ ਜੀ ਦਾ **ਵਾ:** (ਬੈਸਨੋ) ਪ੍ਰਮੇਸਰ ਦਾ ਉਪਾਸ਼ਕ ਹੈ, (ਸੋ ਗਿਆਨੀ) ਉਹੋ ਹੀ ਦੁੱਖ-ਸੁੱਖ ਵਿਚ ਇਕੋ ਜਿਹੀ ਬਿਰਤੀ ਰੱਖਣ ਵਾਲਾ ਗਿਆਨਵਾਨ ਹੈ ਅਤੇ ਪ੍ਰਮੇਸਰ ਦੇ ਨਾਮ ਰੂਪ ਧਨ ਵਾਲਾ ਵੀ ਉਹੋ ਹੀ ਹੈ।

## ਸੋ ਸੂਰਾ ਕੁਲਵੰਤੁ ਸੋਇ; ਜਿਨਿ ਭਜਿਆ ਭਗਵੰਤੁ ॥

ਫਿਰ ਮਨ ਨੂੰ, ਵਿਕਾਰਾਂ ਨੂੰ ਜਿੱਤਣ ਵਾਲਾ (ਸੂਰਾ) ਸੂਰਮਾ, ਬਹਾਦਰ ਵੀ (ਸੋ) ਉਹੋ ਹੀ ਹੈ ਅਤੇ ਚੰਗੀ ਅਚੁਤ ਕੁਲ ਵਾਲਾ ਵੀ (ਸੋਇ) ਉਹੋ ਹੀ ਹੈ। (ਜਿਨਿ) ਜਿਸ ਨੇ (ਭਗਵੰਤੁ) ਪ੍ਰਮੇਸਰ ਦਾ ਭਜਨ ਕੀਤਾ ਹੈ। ਜਿੰਨ੍ਹਾਂ ਨੇ ਪ੍ਰਮੇਸਰ ਦਾ ਭਜਨ ਨਹੀਂ ਕੀਤਾ, ਉਹਨਾਂ ਦੇ ਵਿਚ ਕੋਈ ਗੁਣ ਨਹੀਂ ਸਮਝਣਾ ਚਾਹੀਦਾ, ਉਹ ਤਾਂ ਸਾਰੇ ਕਾਇਰ ਹੀ ਹਨ।

## ਖਤ੍ਰੀ ਬ੍ਰਾਹਮਣੁ ਸੂਦੁ ਬੈਸੁ; ਉਧਰੈ ਸਿਮਰਿ ਚੰਡਾਲ ॥

ਜੇਕਰ ਕੋਈ ਖੱਤਰੀ, ਬ੍ਰਾਹਮਣ, ਸ਼ੂਦਰ, (ਬੈਸੁ) ਜਿਮੀਂਦਾਰ, (ਚੰਡਾਲ) ਚੂਹੜਾ ਆਦਿਕ ਪ੍ਰਮੇਸਰ ਦੀ ਬਾਣੀ ਦਾ ਸਿਮਰਨ ਕਰੇਗਾ, ਉਹ ਵੀ (ਉਧਰੈ) ਮੁਕਤ ਹੋ ਜਾਵੇਗਾ। ਜਿਵੇਂ ਪ੍ਰਮੇਸਰ ਦਾ ਭਜਨ ਕਰਕੇ ਬਾਲਮੀਕ ਦਾ ਉਧਾਰ ਹੋਇਆ ਸੀ।

**ਬਾਲਮੀਕੁ ਸੁਪਚਾਰੋ ਤਰਿਓ ਬਧਿਕ ਤਰੇ ਬਿਚਾਰੇ ॥** *(ਅੰਗ : ੯੯੯)*

**ਰੇ ਚਿਤ ਚੇਤਿ ਚੇਤ ਅਚੇਤ ॥ ਕਾਹੇ ਨ ਬਾਲਮੀਕਹਿ ਦੇਖ ॥**

**ਕਿਸੁ ਜਾਤਿ ਤੇ ਕਿਹ ਪਦਹਿ ਅਮਰਿਓ ਰਾਮ ਭਗਤਿ ਬਿਸੇਖ ॥** *(ਅੰਗ : ੧੧੨੪)*

ਕ੍ਰਿਸ਼ਨ ਜੀ ਬਾਲਮੀਕ ਨਾਲ ਬੜਾ ਹਿਤ ਕਰਿਆ ਕਰਦੇ ਸਨ। ਜਦੋਂ ਉਹਨਾਂ ਨੇ ਪਾਡਵਾਂ ਦੇ ਯੱਗ ਵਿਚ ਬਾਲਮੀਕ ਦੇ ਚਰਨ ਧੋਤੇ ਸਨ, ਉਦੋਂ ਯੱਗ ਸੰਪੂਰਨ ਹੋਇਆ ਸੀ। ਇਸ ਪ੍ਰਕਾਰ ਸਿਮਰਨ ਕਰਨ ਨਾਲ ਚੰਡਾਲ ਵੀ ਉਧਰ ਜਾਂਦੇ ਹਨ।

## ਜਿਨਿ ਜਾਨਿਓ ਪ੍ਰਭੁ ਆਪਨਾ; ਨਾਨਕ ਤਿਸਹਿ ਰਵਾਲ ॥੧੭॥

ਸਤਿਗੁਰੂ ਸਾਹਿਬ ਜੀ ਫੁਰਮਾਉਂਦੇ ਹਨ ਕਿ ਹੇ ਭਾਈ! ਜਿੰਨ੍ਹਾਂ ਨੇ ਆਪਣੇ (ਪ੍ਰਭੁ) ਵਾਹਿਗੁਰੂ ਦੇ ਤਾਈਂ (ਜਾਨਿਓ) ਜਾਣ ਲਿਆ ਹੈ, ਅਸੀਂ (ਤਿਸਹਿ) ਉਹਨਾਂ ਦੇ ਚਰਨਾਂ ਦੀ (ਰਵਾਲ) ਧੂੜ ਹੋਣਾ ਕਰੀਏ, ਜਿਸ ਕਰਕੇ ਆਪਾਂ ਵੀ ਮੁਕਤ ਹੋ ਜਾਵਾਂਗੇ।

**ਨੋਟ :** ਸਤਿਗੁਰੂ ਜੀ ਨੇ ਇਸ ਬਾਣੀ ਦੀਆਂ ਪੰਦਰਾਂ ਪਉੜੀਆਂ ਵਿੱਚ ਪੰਦਰਾਂ ਥਿੱਤਾਂ ਕਥਨ ਕੀਤੀਆਂ ਹਨ। ਸੋਲਵੀਂ ਪਉੜੀ ਵਿੱਚ ਪੂਰਨਮਾਸੀ ਤੇ ਇਸ ਬਾਣੀ ਦਾ ਮਹਾਤਮ ਕਥਨ ਕੀਤਾ ਹੈ।

## ਗਉੜੀ ਕੀ ਵਾਰ ਮਹਲਾ ੪ ॥

ਗਉੜੀ ਥਿਤੀ ਦੀ ਸਮਾਪਤੀ ਤੋਂ ਬਾਅਦ ਸਤਿਗੁਰੂ ਸਾਹਿਬ ਜੀ ਹੁਣ ਗਉੜੀ ਕੀ ਵਾਰ ਅਰੰਭ ਕਰਦੇ ਹਨ। ਵਾਰ ਨਾਮ ਪਉੜੀਆਂ ਦਾ ਹੈ, **ਵਾ:** ਜੱਸ ਦਾ ਹੈ, **ਵਾ:** ਦੋ ਸੂਰਮਿਆਂ ਦੇ ਮੁਕਾਬਲੇ ਦਾ ਹੈ, **ਵਾ:** ਆਹਮੋ-ਸਾਹਮਣੇ ਵਾਰ ਹੋਣ ਦਾ ਹੈ। ਇਸ ਵਿਚ ਮਨਮੁਖਾਂ ਅਤੇ ਗੁਰਮੁਖਾਂ ਦਾ, ਸ਼ੁਭ ਗੁਣਾਂ ਅਤੇ ਆਸੁਰੀ ਸੰਪਦਾ ਦਾ, ਬਿਬੇਕ ਅਤੇ ਮੋਹ ਦਾ, ਬ੍ਰਹਮ ਗਿਆਨ ਅਤੇ ਅਗਿਆਨ ਦਾ ਮੁਕਾਬਲਾ ਹੈ। ਜਿਸ ਵਿਚ ਗੁਰਮੁਖਾਂ ਅਤੇ ਸ਼ੁੱਭ ਗੁਣਾਂ ਦੀ, ਬਿਬੇਕ ਅਤੇ ਬ੍ਰਹਮ ਗਿਆਨ ਦੀ ਜਿੱਤ ਹੁੰਦੀ ਹੈ।

ਸਤਿਗੁਰੂ ਸਾਹਿਬ ਜੀ ਨੇ ਇਹ ਵਾਰਾਂ ਸਲੋਕ ਤੇ ਮਹਲੇ ਰਲਾ ਕੇ ਲਿਖੀਆਂ ਹਨ। ਇਸ ਗਉੜੀ ਦੀ ਵਾਰ ਵਿਚ ਜਿੰਨੀਆਂ ਪਉੜੀਆਂ ਆਉਣਗੀਆਂ, ਚੌਥੇ ਪਾਤਸ਼ਾਹ ਦੀਆਂ ਹੀ ਆਉਣਗੀਆਂ। ਜਿੱਥੇ ਪੰਜਵੇਂ ਪਾਤਸ਼ਾਹ ਦੀ ਪਉੜੀ ਆਵੇਗੀ ਉਥੇ ਮਹਲਾ ੫, ਪਉੜੀ ਨਵੀਂ ਮਹਲਾ ੫ ਜਾਂ ਕੇਵਲ ੫ ਲਿਖਿਆ ਆਵੇਗਾ।

**ਗਉੜੀ ਦੀ ਵਾਰ ਦਾ ਮਹਾਤਮ :**

ਜਿਸ ਪੁਰਖ ਦੇ ਪਾਸੋਂ ਕੋਈ ਨਿੰਦਿਆਂ ਹੋ ਗਈ ਹੋਵੇ ਉਹ ਪਿਛਲੀ ਕੀਤੀ ਗਈ ਨਿੰਦਿਆ ਦਾ ਪਸ਼ਚਾਤਾਪ ਕਰੇ ਕਿ ਅੱਗੇ ਨੂੰ ਹੋਰ ਨਿੰਦਿਆ ਨਹੀਂ ਕਰਾਂਗਾ, ਮੇਰੇ ਪਾਪ ਬਖਸ਼ੇ ਜਾਣ। ਉਹ ਇਸ ਵਾਰ ਦੇ ਪਾਠ ਨੂੰ ਸ੍ਰਵਣ ਕਰਕੇ ਅਤੇ ਅੱਗੇ ਵਾਸਤੇ ਨੇਮ ਕਰਕੇ ਕਿ ਕਿਸੇ ਦੀ ਨਿੰਦਿਆ ਨਹੀਂ ਕਰਾਂਗਾ। ਤਾਂ ਉਸ ਦੇ ਪਾਪ ਉੱਤਰ ਜਾਣਗੇ। ਇਉਂ ਇਹ ਵਾਰ ਗੁਰੂ ਸਾਹਿਬ ਜੀ ਨੇ ਨਿੰਦਕਾਂ ਦੇ ਪਾਪ ਉਤਾਰਨ ਵਾਸਤੇ ਉਚਾਰਨ ਕੀਤੀ ਹੈ।

**ਉਥਾਨਕਾ :**

ਸਿੱਖਾਂ ਨੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਪਾਸ ਸ੍ਰੀ ਗੋਇੰਦਵਾਲ ਸਾਹਿਬ ਰਹਿੰਦਿਆਂ ਬੇਨਤੀ ਕੀਤੀ ਕਿ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਜੀ ਦੇ ਨਾਲ ਮਰਵਾਹਿਆਂ ਨੇ ਬੜਾ ਵੈਰ ਕੀਤਾ ਸੀ, ਸਿੱਖਾਂ ਦੇ ਭਾਂਡੇ ਭੰਨ ਦਿੰਦੇ ਸਨ, ਬਿਆਸਾ ਵਿਚੋਂ ਪਾਣੀ ਨਹੀਂ ਭਰਨ ਦਿੰਦੇ ਸਨ, ਇਤਨਾ ਵੈਰ ਕਿਉਂ ਕਰਦੇ ਸਨ? ਤੇ ਉਹਨਾਂ ਦੇ ਵੈਰ ਦੇ ਬਦਲੇ ਸਤਿਗੁਰੂ ਜੀ ਕਿਸ ਪ੍ਰਕਾਰ ਵਰਤਦੇ ਰਹੇ ਸਨ? ਇਹ ਸੁਣ ਕੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ, ਸਤਿਗੁਰੂ ਸ੍ਰੀ ਗੁਰੂ

ਅਮਰਦਾਸ ਸਾਹਿਬ ਜੀ ਦਾ ਨਿਰਵੈਰ ਸੁਭਾਅ ਦੱਸਦੇ ਹੋਏ ਬਾਣੀ ਦੀ ਅਰੰਭਤਾ ਕਰਦੇ ਹਨ। **ਵਾ:** ਸਿੱਖਾਂ ਨੇ ਬੇਨਤੀ ਕੀਤੀ ਕਿ ਹੇ ਗੁਰੂ ਸਾਹਿਬ ਜੀ! ਜਿਸ ਪ੍ਰਕਾਰ ਦੁਨੀਆਂ ਦੇ ਲੋਕ ਇਕ ਦੂਜੇ ਦੀ ਨਿੰਦਿਆ ਕਰਨ ਦੇ ਨਾਲ ਕੁਪੁਤ ਹੋ ਜਾਂਦੇ ਹਨ। ਕੀ ਪ੍ਰਮੇਸਰ ਵੀ ਇਹੋ ਜਿਹਾ ਹੀ ਹੁੰਦਾ ਹੈ? ਤਾਂ ਸੁਣ ਹਜ਼ੂਰ ਉਪਦੇਸ਼ ਦਿੰਦੇ ਹਨ।

## ੴ ਸਤਿਗੁਰ ਪ੍ਰਸਾਦਿ ॥

(੧) ਇਕ ਅਦ੍ਵੈਤ ਰੂਪ ਪ੍ਰਮੇਸਰ (ਓ) ਸਾਰਿਆਂ ਦਾ ਪ੍ਰਕਾਸ਼ਕ, (ਸਤਿ) ਤ੍ਰੈ ਕਾਲ ਅਬਾਧ ਰੂਪ, (ਗੁਰ) ਚੇਤਨ ਸਰੂਪ, (ਪ੍ਰਸਾਦਿ) ਅਨੰਦ ਸਰੂਪ ਹੈ, ਜੋ ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

### ਸਲੋਕ ਮਃ ੪ ॥

## ਸਤਿਗੁਰੁ ਪੁਰਖੁ ਦਇਆਲੁ ਹੈ; ਜਿਸਨੋ ਸਮਤੁ ਸਭੁ ਕੋਇ ॥

*(ਸਮੱਤੁ ਨਾ ਬੋਲੋ)*

ਹੇ ਭਾਈ! (ਸਤਿਗੁਰੁ) ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦਾ ਸਰੂਪ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ, ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਦਾ ਸਰੂਪ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਤਾਂ (ਪੁਰਖੁ) ਪੂਰਨ ਹਨ **ਵਾ:** (ਪੁ+ਰਖੁ) (ਪੁ) ਪੂੰ ਆਦਿਕ ਨਰਕਾਂ ਤੋਂ (ਰਖੁ) ਰੱਖਿਆ ਕਰਨ ਵਾਲੇ ਹਨ **ਵਾ:** (ਪੁਰਖੁ) ਪੁਰਸ਼ਾਰਥ ਦੇਣ ਵਾਲੇ ਹਨ। **ਵਾ:** (ਪੁਰ+ਖੁ) (ਪੁਰ) ਪੁਰੀਆਂ-ਪੁਰੀਆਂ ਵਿਚ (ਖੁ) ਅਕਾਸ਼ ਦੀ ਨਿਆਈਂ ਵਿਆਪਕ ਹਨ ਅਤੇ (ਦਇਆਲੁ) ਦਇਆ ਦਾ ਘਰ ਹਨ। (ਜਿਸਨੋ) ਜਿੰਨ੍ਹਾਂ ਦੀ ਨਿਗ੍ਹਾ ਵਿਚ ਸਭ (ਕੋਇ) ਕੋਈ (ਸਮਤੁ) ਸਮਾਨ ਰੂਪ ਹੈ। ਅਰਥਾਤ ਭਾਵੇਂ ਕੋਈ ਵੈਰ ਕਰਦਾ ਹੈ ਅਤੇ ਭਾਵੇਂ ਕੋਈ ਨਿੰਦਿਆ ਕਰਦਾ ਹੈ। ਸਤਿਗੁਰੂ ਸਾਹਿਬ ਜੀ ਇਕੋ ਜਿਹੀ ਨਿਗ੍ਹਾ ਰੱਖਦੇ ਹਨ। ਸਾਰਿਆਂ ਦੇ ਵਿਚ ਸਮਾਨਤਾ ਦੇ ਨਾਲ ਵਰਤਦੇ ਹਨ। **ਵਾ:** ਸਾਰਿਆਂ ਨੂੰ ਸਮ ਦ੍ਰਿਸ਼ਟੀ ਨਾਲ ਦੇਖਦੇ ਹਨ। ਜਿਵੇਂ ਵਲੀ ਕੰਧਾਰੀ ਨੇ ਪਹਾੜ ਰੇੜ੍ਹਿਆ ਸੀ, ਪਰ ਫਿਰ ਵੀ ਉਸ ਨੂੰ ਹੰਕਾਰ ਦੇ ਪਹਾੜ ਤੋਂ ਲਾਹ ਕੇ ਨਿਮਰਤਾ ਰੂਪ ਸਰੋਵਰ ਵਿੱਚ ਇਸ਼ਨਾਨ ਕਰਾ ਕੇ ਪ੍ਰਮੇਸਰ ਵਿੱਚ ਜੋੜ ਦਿੱਤਾ ਸੀ।

## ਏਕ ਦ੍ਰਿਸਟਿ ਕਰਿ ਦੇਖਦਾ; ਮਨ ਭਾਵਨੀ ਤੇ ਸਿਧਿ ਹੋਇ ॥

ਸਤਿਗੁਰੂ ਸਾਹਿਬ ਜੀ ਤਾਂ ਇਕ ਬ੍ਰਹਮ ਦ੍ਰਿਸ਼ਟੀ (ਕਰਿ) ਕਰਕੇ ਸਾਰਿਆਂ ਨੂੰ (ਦੇਖਦਾ) ਦੇਖਦੇ ਹਨ।

**ਪ੍ਰਸ਼ਨ :** ਮਹਾਰਾਜ! ਜੇਕਰ ਇਕ ਦ੍ਰਿਸ਼ਟੀ ਨਾਲ ਵੇਖਦੇ ਹਨ ਤਾਂ ਫਿਰ ਮਰਵਾਹਿਆਂ ਨੂੰ ਦੁੱਖ ਕਿਉਂ ਹੋਇਆ, ਡੰਨ ਕਿਉਂ ਮਿਲਿਆ ਹੈ?

**ਉੱਤਰ :** ਇਹ ਤਾਂ ਮਨ ਦੀ (ਭਾਵਨੀ) ਭਾਵਨਾ (ਤੇ) ਕਰਕੇ ਉਨ੍ਹਾਂ ਨੂੰ ਦੁੱਖ ਅਥਵਾ ਸੁੱਖ (ਸਿਧਿ) ਪ੍ਰਾਪਤ (ਹੋਇ) ਹੋਇਆ ਹੈ।

ਜਿਹੋ ਜਿਹੀ ਕਿਸੇ ਦੀ ਭਾਵਨਾ ਹੁੰਦੀ ਹੈ, ਉਸਨੂੰ ਉਹੋ ਜਿਹਾ ਫਲ ਪ੍ਰਾਪਤ ਹੁੰਦਾ ਹੈ। ਉਹਨਾਂ ਦੀ ਈਰਖਾ ਵਾਲੀ ਭਾਵਨਾ ਸੀ, ਉਹਨਾਂ ਨੂੰ ਤਾਂ ਇਹ ਡੰਨ ਪ੍ਰਾਪਤ ਹੋਇਆ ਹੈ ਅਤੇ ਜਿੰਨ੍ਹਾਂ ਦੀ ਗੁਰੂ ਸਾਹਿਬ ਜੀ ਤੇ ਸ਼ਰਧਾ ਵਾਲੀ ਭਾਵਨਾ ਸੀ, ਉਹਨਾਂ ਨੂੰ ਗਿਆਨ ਦੀ ਪ੍ਰਾਪਤੀ ਹੋਈ ਹੈ।

ਜਿਵੇਂ ਗੀਤਾ ਵਿਚ ਲਿਖਿਆ ਹੈ ਕਿ "ਸਰਧਾਵਨੰ ਲੱਭਤੇ ਗਿਆਨੰ"

**ਵਾ:** ਜੇਕਰ ਮਨ ਦੀ ਭਾਵਨਾ ਸਾਫ ਹੋਵੇਗੀ ਤਾਂ (ਸਿਧਿ) ਮੁਕਤੀ ਪ੍ਰਾਪਤ ਹੋਵੇਗੀ। **ਵਾ:** ਜੇ ਮਨ ਦੀ ਭਾਵਨਾ ਹੋਵੇਗੀ ਤਾਂ ਅਠਾਰਾਂ (ਸਿਧਿ) ਸਿਧੀਆਂ ਵੀ ਪ੍ਰਾਪਤ ਹੋਣਗੀਆਂ। **ਵਾ:** ਮਨ ਦੀ ਸ੍ਰੇਸ਼ਟ ਭਾਵਨਾ ਕਰਕੇ ਹੀ ਉਹ ਪ੍ਰਮੇਸਰ ਗੁਰਾਂ ਦੁਆਰਾ (ਸਿਧਿ) ਪ੍ਰਾਪਤ ਹੁੰਦਾ ਹੈ।

## ਸਤਿਗੁਰ ਵਿਚਿ ਅੰਮ੍ਰਿਤੁ ਹੈ; ਹਰਿ ਉਤਮੁ ਹਰਿ ਪਦੁ ਸੋਇ ॥

ਜੋ (ਹਰਿ) ਹਰੀ ਪ੍ਰਮੇਸਰ ਸਾਰਿਆਂ ਤੋਂ ਉੱਤਮ ਹੈ। (ਸੋਇ) ਉਸ (ਹਰਿ) ਹਰੀ ਅਕਾਲ ਪੁਰਖ ਦੀ ਉੱਤਮ ਪ੍ਰਾਪਤੀ ਵਾਲੇ ਜੋ ਸਤਿਗੁਰੂ ਸਾਹਿਬ ਜੀ ਹਨ, ਉਹਨਾਂ ਸਤਿਗੁਰਾਂ ਦੇ ਹਿਰਦੇ ਵਿੱਚ ਵਾਹਿਗੁਰੂ ਦਾ ਪ੍ਰੇਮ ਰੂਪ ਅੰਮ੍ਰਿਤ ਹੈ। **ਵਾ:** ਅੰਮ੍ਰਿਤ ਰੂਪ ਨਾਮ ਹੈ, **ਵਾ:** ਅੰਮ੍ਰਿਤ ਗਿਆਨ ਹੈ। **ਵਾ:** ਸ਼ਰਧਾ ਰੂਪ ਅੰਮ੍ਰਿਤ ਹੈ। **ਵਾ:** ਜੋ ਗੁਰਾਂ ਦੇ ਸੇਵਕ ਹਨ, (ਸੋਇ) ਉਹ ਪ੍ਰੇਮ ਰੂਪ ਅੰਮ੍ਰਿਤ ਨਾਮ ਕਰਕੇ ਹਰੀ ਦੀ ਉੱਤਮ ਪਦਵੀ ਨੂੰ ਪਾ ਕੇ ਹਰੀ ਦਾ ਰੂਪ ਹੀ ਹੋ ਜਾਂਦੇ ਹਨ। **ਵਾ:** ਜੋ ਗੁਰਾਂ ਦੁਆਰਾ ਨਾਮ ਪ੍ਰਾਪਤ ਕਰਦੇ ਹਨ, ਉਹਨਾਂ ਨੂੰ ਗੁਰੂ ਜੀ ਉੱਤਮ ਪਦਵੀ ਦੀ ਪ੍ਰਾਪਤੀ ਕਰਾ ਦਿੰਦੇ ਹਨ। **ਵਾ:** ਗੁਰੂ ਸਾਹਿਬ ਜੀ ਪ੍ਰਮੇਸਰ (ਸੋਇ) ਸਰੂਪ ਹਨ। **ਵਾ:** ਗੁਰੂ ਸਾਹਿਬ ਜੀ ਸਿੱਖਾਂ ਨੂੰ ਅੰਮ੍ਰਿਤ ਨਾਮ ਦੇ ਕੇ ਉੱਤਮ ਪਦਵੀ ਬਖਸ਼ ਕੇ ਤਤ ਪਦ ਦਾ (ਸੋਇ) ਸਰੂਪ ਬਣਾ ਦਿੰਦੇ ਹਨ।

**ਅਥਵਾ :** ਜਿੰਨ੍ਹਾਂ-ਜਿੰਨ੍ਹਾਂ ਸਿੱਖਾਂ ਨੇ ਗੁਰੂ ਸਾਹਿਬ ਜੀ ਵਿਚ ਸ਼ਰਧਾ ਵਾਲੀ ਭਾਵਨਾ ਰੱਖ ਕੇ ਅੰਮ੍ਰਿਤ ਨਾਮ ਨੂੰ ਜਪਿਆ ਹੈ, ਉਹਨਾਂ ਪੁਰਖਾਂ ਨੂੰ ਪ੍ਰਮੇਸਰ ਦੇ ਸਭ ਤੋਂ ਉੱਤਮ ਹਰੀ ਪਦ ਦੀ ਪ੍ਰਾਪਤੀ ਹੋਈ ਹੈ।

## ਨਾਨਕ ਕਿਰਪਾ ਤੇ ਹਰਿ ਧਿਆਈਐ; ਗੁਰਮੁਖਿ ਪਾਵੈ ਕੋਇ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਗੁਰੂ ਸਾਹਿਬ ਜੀ ਦੀ ਕਿਰਪਾ (ਤੇ) ਕਰਕੇ (ਹਰਿ) ਹਰੀ ਪ੍ਰਮੇਸਰ ਨੂੰ ਧਿਆਇਆ ਜਾਂਦਾ ਹੈ, ਕੋਈ-ਕੋਈ ਗੁਰਮੁਖ ਜਨ ਹੈ, ਜੋ ਸਤਿਗੁਰਾਂ ਦੇ ਪਾਸੋਂ ਪ੍ਰਮੇਸਰ ਦੇ ਨਾਮ ਦਾ ਧਿਆਉਣਾ (ਪਾਵੈ) ਪਾ ਲੈਂਦਾ ਹੈ।

**ਅਥਵਾ :** ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਕਰੋੜਾਂ ਵਿਚੋਂ (ਕੋਇ) ਕੋਈ-ਕੋਈ ਵਿਰਲਾ ਗੁਰਮੁਖ ਪੁਰਖ ਹੀ ਹੈ ਜੋ ਸਤਿਗੁਰੂ ਸਾਹਿਬ ਜੀ ਦੀ ਕਿਰਪਾ ਹੋਣ (ਤੇ) ਕਰਕੇ ਪ੍ਰਮੇਸਰ ਦੇ ਨਾਮ ਨੂੰ (ਧਿਆਈਐ) ਧਿਆਉਣਾ (ਪਾਵੈ) ਪ੍ਰਾਪਤ ਕਰਦਾ ਹੈ। **ਵਾ:** ਉਹ ਕੋਈ ਵਿਰਲਾ ਗੁਰਮੁਖ ਪੁਰਖ ਹੀ ਹੈ ਜੋ ਪ੍ਰਮੇਸਰ ਦੀ (ਪਾਵੈ) ਪ੍ਰਾਪਤੀ ਕਰ ਲੈਂਦਾ ਹੈ।

### ਮ: ੪ ॥

## ਹਉਮੈ ਮਾਇਆ ਸਭ ਬਿਖੁ ਹੈ; ਨਿਤ ਜਗਿ ਤੋਟਾ ਸੰਸਾਰਿ ॥

ਦੇਹ ਦੀ ਹਉਮੈ ਤੇ ਮਾਇਆ ਦੀ ਹੰਗਤਾ, ਸਬਦ, ਸਪਰਸ਼ ਆਦਿਕ (ਸਭ) ਸਾਰੇ (ਬਿਖੁ) ਵਿਸ਼ਿਆਂ ਨੂੰ ਪੈਦਾ ਕਰਨ ਵਾਲੀ ਵਿਹੁ ਰੂਪ ਹੈ। **ਵਾ:** ਜਿੰਨ੍ਹੇ ਵੀ (ਜਗਿ) ਜੀਵ ਸੰਸਾਰ ਤੇ ਆਏ ਹੋਏ ਹਨ, ਉਹਨਾਂ (ਸਭ) ਸਾਰਿਆਂ ਨੂੰ ਹਉਮੈ ਕਰਕੇ ਮਾਇਆ ਦੇ ਮੋਹ ਦੀ (ਬਿਖੁ) ਜ਼ਹਿਰ ਚੜ੍ਹੀ ਰਹਿੰਦੀ ਹੈ, ਜਿਸ ਕਰਕੇ ਉਹ (ਨਿਤ) ਨਿਤਾਪ੍ਰਤੀ (ਤੋਟਾ) ਘਾਟੇ ਵਿਚ ਹੀ ਰਹਿੰਦੇ ਹਨ **ਵਾ:** ਜਿਸ ਕਰਕੇ ਉਹ ਨਿਤਾਪ੍ਰਤੀ ਜੰਮਣ-ਮਰਣ ਦੇ ਘਾਟੇ ਵਿਚ ਹੀ ਪਏ ਰਹਿੰਦੇ ਹਨ। **ਵਾ:** ਮਾਇਆ ਵਿੱਚ ਲੱਗਣੇ ਕਰਕੇ ਜੀਵ ਨੂੰ ਪੈਦਾ ਤੇ ਨਾਸ਼ ਹੋਣ ਵਾਲੇ (ਜਗਿ) ਸੰਸਾਰ ਵਿਚ ਘਾਟਾ ਹੀ ਪਿਆ ਰਹਿੰਦਾ ਹੈ।

## ਲਾਹਾ ਹਰਿ ਧਨੁ ਖਟਿਆ; ਗੁਰਮੁਖਿ ਸਬਦੁ ਵੀਚਾਰਿ ॥

ਜਿੰਨ੍ਹਾਂ ਗੁਰਮੁਖਾਂ ਨੇ (ਸਬਦੁ) ਬ੍ਰਹਮ ਦਾ ਵੀਚਾਰ ਪ੍ਰਾਪਤ ਕੀਤਾ ਹੈ। **ਵਾ:** ਜੋ (ਗੁਰ+ਮੁਖਿ) (ਮੁਖਿ) ਮੁਖੀ (ਗੁਰ) ਗੁਰਾਂ ਦੇ ਸ਼ਬਦ ਨੂੰ ਵੀਚਾਰਦੇ ਹਨ। ਉਹਨਾਂ ਨੇ ਤਨ, ਮਨ, ਧਨ ਦੇ ਕੇ ਗੁਰਾਂ ਪਾਸੋਂ (ਹਰਿ) ਪ੍ਰਮੇਸਰ ਦਾ ਨਾਮ ਰੂਪ ਧਨ ਖੱਟਿਆ ਹੈ। **ਵਾ:** ਜਿੰਨ੍ਹਾਂ ਨੇ ਗੁਰਾਂ ਦੇ ਪਾਸੋਂ ਹਰੀ ਦਾ ਨਾਮ ਰੂਪ ਧਨ ਦਾ ਲਾਹਾ ਖੱਟਿਆ ਹੈ, ਉਹਨਾਂ ਨੂੰ ਮੁਕਤੀ ਰੂਪ ਲਾਭ (ਲਾਹਾ) ਪ੍ਰਾਪਤ ਹੋਇਆ ਹੈ।

## ਹਉਮੈ ਮੈਲੁ ਬਿਖੁ ਉਤਰੈ; ਹਰਿ ਅੰਮ੍ਰਿਤੁ ਹਰਿ ਉਰ ਧਾਰਿ ॥

ਉਹਨਾਂ ਪੁਰਖਾਂ ਦੇ ਅੰਦਰੋਂ ਹਉਮੈ ਦੀ ਮੈਲ ਤੇ (ਬਿਖੁ) ਵਿਸ਼ਿਆਂ **ਵਾ:** ਮਾਇਆ ਦੀ (ਬਿਖੁ) ਜ਼ਹਿਰ (ਉਤਰੈ) ਉੱਤਰ ਜਾਂਦੀ ਹੈ। ਜਿਹੜੇ (ਹਰਿ ਹਰਿ) ਪ੍ਰਮੇਸਰ ਦੇ ਅੰਮ੍ਰਿਤ ਨਾਮ ਨੂੰ (ਉਰ) ਹਿਰਦੇ ਦੇ ਅੰਦਰ (ਧਾਰਿ) ਧਾਰਦੇ ਭਾਵ ਵਸਾਉਂਦੇ ਹਨ।

## ਅੰਗ : ੩੦੧

## ਸਭਿ ਕਾਰਜ ਤਿਨ ਕੇ ਸਿਧਿ ਹਹਿ; ਜਿਨ ਗੁਰਮੁਖਿ ਕਿਰਪਾ ਧਾਰਿ ॥

(ਜਿਨ) ਜਿੰਨ੍ਹਾਂ ਉੱਤੇ (ਗੁਰਮੁਖਿ) ਮੁਖੀ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ **ਵਾ:** ਗੁਰਾਂ ਦੁਆਰਾ ਪ੍ਰਮੇਸਰ ਨੇ ਕਿਰਪਾ (ਧਾਰਿ) ਧਾਰਨ ਕੀਤੀ ਹੈ। ਉਹਨਾਂ ਦੇ ਲੋਕ-ਪ੍ਰਲੋਕ ਦੇ, **ਵਾ:** ਪਰਮਾਰਥ ਅਤੇ ਵਿਵਹਾਰਿਕ (ਸਭਿ) ਸਾਰੇ ਕਾਰਜ (ਸਿਧਿ) ਸੰਪੂਰਨ ਹੋ ਜਾਂਦੇ ਹਨ।

## ਨਾਨਕ ਜੋ ਧੁਰਿ ਮਿਲੇ ਸੇ ਮਿਲਿ ਰਹੇ; ਹਰਿ ਮੇਲੇ ਸਿਰਜਣਹਾਰਿ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜੋ ਪੁਰਖ (ਧੁਰਿ) ਆਦਿ ਤੋਂ ਸਤਿਗੁਰੂ ਸਾਹਿਬ ਜੀ ਦੇ ਨਾਲ ਮਿਲੇ ਹਨ, **ਵਾ:** ਜੋ ਪਹਿਲਾਂ ਤੋਂ ਹੀ ਸ੍ਰੇਸ਼ਟ ਨਿਸ਼ਕਾਮ ਕਰਮਾਂ ਅਨੁਸਾਰ ਸੰਗਤ ਵਿੱਚ ਮਿਲੇ ਹਨ। (ਸੇ) ਉਹ ਹਰ ਵਕਤ ਵਾਹਿਗੁਰੂ ਨਾਲ ਮਿਲਕੇ ਰਹਿੰਦੇ ਹਨ ਅਤੇ ਸ੍ਰਿਸ਼ਟੀ ਦੇ ਸਿਰਜਣਹਾਰ ਹਰੀ ਨੇ ਉਹਨਾਂ ਨੂੰ ਆਪਣੇ ਸਰੂਪ ਨਾਲ ਮੇਲ ਲਿਆ ਹੈ।

**ਅਥਵਾ :** ਜੋ ਪੁਰਖ (ਧੁਰਿ) ਜਨਮ ਤੋਂ ਲੈ ਕੇ ਗੁਰਾਂ ਦੇ ਚਰਨਾਂ ਨਾਲ ਮਿਲੇ ਹਨ, ਉਹ ਯੁਵਾ ਅਵਸਥਾ ਵਿਚ ਵੀ ਮਹਾਰਾਜ ਨਾਲ ਮਿਲੇ ਰਹਿੰਦੇ ਹਨ। **ਵਾ:** ਜਿਹੜੇ ਪੂਰਬਲੇ ਨਿਸ਼ਕਾਮ ਕਰਮਾਂ ਕਰਕੇ ਧੁਰੋਂ ਆਦਿ ਤੋਂ ਪ੍ਰਮੇਸਰ ਨੇ ਗੁਰਾਂ ਨਾਲ ਮਿਲਾਏ ਹਨ, (ਸੇ ਮਿਲਿ ਰਹੇ) ਉਹ ਦੁਨੀਆਂ ਦੇ ਕੁਸੰਗੀਆਂ ਦੇ ਨਾਲ (ਮੇਲੇ) ਮਿਲਣ ਤੋਂ ਰਹਿਤ ਹੋ ਗਏ ਹਨ। **ਵਾ:** ਉਹ ਸੰਸਾਰ ਦੇ ਮਿਲਣ ਤੋਂ ਰਹਿਤ ਹੋ ਗਏ ਹਨ ਅਤੇ ਉਹਨਾਂ ਨੂੰ ਹਰੀ ਸਿਰਜਣਹਾਰ ਨੇ ਆਪਣੇ ਨਾਲ ਮੇਲ ਲਿਆ ਹੈ।

**ਅਥਵਾ :** ਜੋ (ਧੁਰਿ) ਧੁਰੋਂ ਭਾਵ ਪਿਛਲੇ ਜਨਮ ਦੇ ਹੀ ਨਾਮ ਵਿਚ ਮਿਲੇ ਹਨ, ਉਹ ਹੁਣ ਵੀ ਨਾਮ ਵਿੱਚ ਮਿਲ ਰਹੇ ਹਨ, **ਵਾ:** ਜੋ ਆਪਾਂ ਨੂੰ (ਧੁਰਿ) ਧੁਰੋਂ ਹੀ ਬਖਸ਼ਣ ਵਾਸਤੇ ਗੁਰੂ ਸਾਹਿਬ ਜੀ ਮਿਲੇ ਹਨ, ਉਹਨਾਂ ਗੁਰਾਂ ਨਾਲ ਜੋ ਮਿਲ ਰਹੇ ਹਨ, **ਵਾ:** ਜਿਹੜੇ ਸ੍ਰੇਸ਼ਟ ਕਰਮਾਂ ਅਨੁਸਾਰ ਪਹਿਲਾਂ ਤੋਂ ਹੀ ਮੇਲੇ ਹਨ, (ਸੇ) ਉਹ ਗੁਰਾਂ ਨਾਲ ਮਿਲ ਰਹੇ ਹਨ, ਉਹਨਾਂ ਨੂੰ ਸਿਰਜਣਹਾਰ ਹਰੀ ਨੇ ਆਪਣੇ ਨਾਲ ਮੇਲ ਲਿਆ ਹੈ।

## ਪਉੜੀ ॥

## ਤੂ ਸਚਾ ਸਾਹਿਬੁ ਸਚੁ ਹੈ; ਸਚੁ ਸਚਾ ਗੋਸਾਈ ॥

ਹੇ (ਗੋਸਾਈ) ਪ੍ਰਿਥਵੀ ਦੇ ਮਾਲਕ ਵਾਹਿਗੁਰੂ ਤੂੰ ਪਿੱਛੇ ਵੀ ਸੱਚਾ (ਸਾਹਿਬੁ) ਮਾਲਕ ਸੀ। ਹੁਣ ਵਰਤਮਾਨ ਸਮੇਂ ਦੇ ਵਿਚ ਵੀ ਸੱਚ ਸਰੂਪ ਹੈ ਤੇ (ਸਚੁ) ਨਿਸ਼ਚੈ ਕਰਕੇ ਅੱਗੇ ਵੀ ਸੱਚਾ ਹੋਵੇਂਗਾ।

**ਅਥਵਾ :** ਹੇ ਸੱਚੇ ਪਾਤਸ਼ਾਹ ! ਜਦੋਂ ਜਗਤ ਨਹੀਂ ਰਚਿਆ ਸੀ, ਉਦੋਂ ਵੀ ਤੂੰ ਸੱਚਾ ਸਾਹਿਬ ਸੀ, ਤੇ ਹੁਣ ਜਦੋਂ ਜਗਤ ਰਚ ਲਿਆ ਹੈ, ਹੁਣ ਵੀ ਸੱਚ ਸਰੂਪ ਹੈਂ, ਅਤੇ ਅਸੀਂ ਹੇ (ਗੋਸਾਈ) ਪ੍ਰਿਥਵੀ ਦੇ ਮਾਲਕ ਅਕਾਲ ਪੁਰਖ ! (ਸਚੁ) ਨਿਸ਼ਚਾ ਕੀਤਾ ਹੈ ਕਿ ਜਦੋਂ ਤੂੰ ਜਗਤ ਦੀ ਪਰਲੋ ਕਰ ਲਵੇਂਗਾ, ਉਦੋਂ ਵੀ ਤੂੰ ਹੀ ਸੱਚਾ ਹੋਵੇਂਗਾ।

**ਅਥਵਾ :** ਹੇ (ਗੋਸਾਈ) ਵਾਹਿਗੁਰੂ ! ਅਸੀਂ ਇਹ (ਸਚੁ) ਨਿਸ਼ਚੇ ਕੀਤਾ ਹੈ ਕਿ ਤੂੰ ਸਤਿਗੁਰੂ ਸਰੂਪ ਹੋ ਕੇ ਦੁਨੀਆਂ

ਦਾ ਸੱਚਾ ਮਾਲਕ ਹੈਂ ਅਤੇ ਜਿੰਨ੍ਹਾਂ ਨੇ ਸਤਿਗੁਰਾਂ ਦੇ ਸੱਚੇ ਉਪਦੇਸ਼ ਦਾ ਸ੍ਰਵਣ, ਮੰਨਣ ਅਤੇ ਨਿਧਿਆਸਣ ਕੀਤਾ ਹੈ। ਉਹਨਾਂ ਨੂੰ ਤੇਰੇ ਸਰੂਪ ਦਾ ਸੱਚਾ ਸੁਖ ਪ੍ਰਾਪਤ ਹੋਇਆ ਹੈ। **ਵਾ:** ਉਹਨਾਂ ਨੂੰ ਤੂੰ ਪ੍ਰਾਪਤ ਹੋ ਗਿਆ ਹੈਂ, **ਵਾ:** (ਸਚੁ) ਸ਼ਰਧਾ ਵਾਲਿਆਂ (ਸਚੁ) ਨਿਸ਼ਚੇ ਕੀਤਾ ਹੈ ਕਿ ਤੂੰ ਹੀ (ਗੋਸਾਈ) ਪ੍ਰਿਥਵੀ ਦਾ ਮਾਲਕ ਹੈਂ।

## ਤੁਧੁਨੋ ਸਭ ਧਿਆਇਦੀ; ਸਭ ਲਗੈ ਤੇਰੀ ਪਾਈ ॥

ਹੇ ਅੰਤਰਜਾਮੀਂ! (ਸਭ) ਸਾਰੀ ਸ੍ਰਿਸ਼ਟੀ ਆਪ ਜੀ ਨੂੰ (ਧਿਆਇਦੀ) ਧਿਆਉਂਦੀ ਹੈ ਅਤੇ (ਸਭ) ਸਾਰੀ ਸ੍ਰਿਸ਼ਟੀ ਆਪ ਜੀ ਦੇ ਚਰਨਾਂ ਨਾਲ ਹੀ ਲੱਗਦੀ ਹੈ।

## ਤੇਰੀ ਸਿਫਤਿ ਸੁਆਲਿਉ ਸਰੂਪ ਹੈ; ਜਿਨਿ ਕੀਤੀ ਤਿਸੁ ਪਾਰਿ ਲਘਾਈ ॥

ਹੇ ਸੱਚੇ ਪਾਤਸ਼ਾਹ! ਤੇਰੀ ਸਿਫਤ (ਸੁਆਲਿਉ ਸਰੂਪ) ਸਲਾਹੁਣੇ ਯੋਗ ਹੈ। **ਵਾ:** ਤੇਰੀ ਸਿਫਤ ਬੜੇ (ਸੁਆਲਿਉ) ਸੁੰਦਰ ਸਰੂਪ ਵਾਲੀ ਹੈ, **ਵਾ:** ਤੇਰੀ (ਸਿਫਤਿ) ਭਗਤੀ ਕਰਨ ਰੂਪ ਸਿਫਤ (ਸੁਆਲਿਉ) ਸਲਾਹੁਣ ਯੋਗ ਹੈ। **ਵਾ:** ਸਰੂਪ ਦੀ ਸਿਫਤ ਸਲਾਹੁਣੇ ਯੋਗ ਹੈ। **ਵਾ:** ਸਰੂਪ ਦੀ ਪ੍ਰਾਪਤੀ ਕਰਾਉਣ ਵਾਲੀ ਹੈ। **ਵਾ:** (ਸ+ਰੂਪ) (ਸੁ) ਭਲੀ ਪ੍ਰਕਾਰ (ਰੂਪ) ਦਿਲ ਦੀ ਸਫਾਈ ਕਰਨ ਵਾਲੀ ਹੈ। ਜਿੰਨ੍ਹਾਂ-ਜਿੰਨ੍ਹਾਂ ਨੇ ਤੇਰੀ ਐਸੀ ਸਿਫਤ ਕੀਤੀ ਹੈ (ਤਿਸੁ) ਉਹਨਾਂ ਨੂੰ ਤੂੰ ਸੰਸਾਰ ਸਮੁੰਦਰ ਤੋਂ ਪਾਰ (ਲਘਾਈ) ਲੰਘਾਉਣਾ ਕਰਦਾ ਹੈ। **ਵਾ:** ਜਿੰਨ੍ਹਾਂ ਨੇ ਤੇਰੇ ਸਰੂਪ ਦੀ ਸਿਫਤ ਕੀਤੀ ਹੈ, ਉਹਨਾਂ ਦਾ ਜੀਵਨ ਤੂੰ (ਸੁਆਲਿਉ) ਸਵਾਰ ਦਿੱਤਾ ਹੈ।

## ਗੁਰਮੁਖਾ ਨੋ ਫਲੁ ਪਾਇਦਾ; ਸਚਿ ਨਾਮਿ ਸਮਾਈ ॥

ਹੇ ਮਹਾਰਾਜ! ਤੂੰ ਗੁਰਮੁਖਾਂ ਨੂੰ ਬ੍ਰਹਮ ਗਿਆਨ ਰੂਪ ਫਲ (ਪਾਇਦਾ) ਪ੍ਰਾਪਤ ਕਰਵਾ ਦਿੰਦਾ ਹੈ ਤੇ ਸੱਚੇ ਨਾਮ ਦੇ ਜੱਪਣ ਕਰਕੇ ਉਹਨਾਂ ਦਾ ਤੇਰੇ ਵਿਚ (ਸਮਾਈ) ਮਿਲਾਪ ਹੋ ਜਾਂਦਾ ਹੈ।

## ਵਡੇ ਮੇਰੇ ਸਾਹਿਬਾ; ਵਡੀ ਤੇਰੀ ਵਡਿਆਈ ॥੧॥

ਹੇ ਮੇਰੇ ਤ੍ਰੈ ਕਾਲ ਅਬਾਧ ਰੂਪ ਵੱਡੇ (ਸਾਹਿਬਾ) ਮਾਲਕ ਅਕਾਲ ਪੁਰਖ! ਤੇਰੀ ਵਡਿਆਈ ਬਹੁਤ ਵੱਡੀ ਹੈ ਭਾਵ ਆਪ ਜੀ ਦੇ ਤੁੱਲ ਹੋਰ ਕੋਈ ਵਡਿਆਈ ਨਹੀਂ ਹੋ ਸਕਦੀ।

## ਸਲੋਕ ਮः ੪ ॥

## ਵਿਣੁ ਨਾਵੈ ਹੋਰੁ ਸਲਾਹਣਾ; ਸਭੁ ਬੋਲਣੁ ਫਿਕਾ ਸਾਦੁ ॥

ਚੌਥੇ ਪਾਤਸ਼ਾਹ ਜੀ ਫੁਰਮਾਉਂਦੇ ਹਨ ਕਿ ਹੇ ਗੁਰਸਿੱਖੋ! (ਨਾਵੈ) ਨਾਮ ਤੋਂ (ਵਿਣੁ) ਬਿਨਾਂ ਕਿਸੇ ਹੋਰ ਵਸਤੂ ਦੀ (ਸਲਾਹਣਾ) ਸਿਫਤ ਕਰਨੀ ਵੀ ਵਿਅਰਥ ਹੈ, ਜਿੰਨਾ ਵੀ ਬੋਲਣਾ ਹੈ ਸਾਰਾ (ਫਿਕਾ) ਬੇਰਸੀ ਵਾਲਾ ਹੈ ਅਤੇ ਇਸ ਤਰ੍ਹਾਂ ਮਨ ਵਿੱਚ ਵੀ ਫਿੱਕਾ (ਸਾਦੁ) ਸਵਾਦ ਅਉਂਦਾ ਹੈ **ਵਾ:** ਬਾਨੀ ਵਿਚ ਵੀ ਰਸ ਨਹੀਂ ਆਉਂਦਾ।

## ਮਨਮੁਖ ਅਹੰਕਾਰੁ ਸਲਾਹਦੇ; ਹਉਮੈ ਮਮਤਾ ਵਾਦੁ ॥

ਮਨਮੁਖ ਲੋਕ ਆਪਣੇ (ਅਹੰਕਾਰੁ) ਹੰਕਾਰ ਦੀ (ਸਲਾਹਦੇ) ਸਿਫਤ ਕਰਦੇ ਰਹਿੰਦੇ ਹਨ। **ਵਾ:** ਮਨਮੁਖ ਲੋਕ

ਹੰਕਾਰ ਵਾਲੀਆਂ ਗੱਲਾਂ ਨੂੰ ਸਲਾਹੁੰਦੇ ਹਨ। **ਵਾ:** ਹੰਕਾਰ ਕਰਕੇ ਹੰਕਾਰੀਆਂ ਦੀ ਸਿਫਤ ਕਰਦੇ ਰਹਿੰਦੇ ਹਨ। **ਵਾ:** ਜਿੱਥੇ ਹੰਕਾਰ ਹੈ, ਉੱਥੇ ਦੇਹ ਦੀ (ਹਉਮੈ) ਹੰਗਤਾ, ਪਦਾਰਥਾਂ ਦੀ ਮਮਤਾ ਅਤੇ (ਵਾਦੁ) ਝਗੜਾ ਹੀ ਬਣਿਆ ਰਹਿੰਦਾ ਹੈ।

**ਅਥਵਾ :** ਮਨਮੁਖ ਲੋਕ ਹੰਕਾਰ ਕਰਕੇ ਆਪਣੀ ਸਿਫਤ ਕਰਦੇ ਰਹਿੰਦੇ ਹਨ ਫਿਰ ਉਹਨਾਂ ਨੂੰ ਦੇਹ ਦੀ ਹੰਗਤਾ, ਪਦਾਰਥਾਂ ਦੀ ਮਮਤਾ ਪਈ ਹੋਈ ਹੈ ਤੇ ਉਹ (ਵਾਦੁ) ਝਗੜੇ ਹੀ ਕਰਦੇ ਰਹਿੰਦੇ ਹਨ। **ਵਾ:** ਇਹ ਸਭ (ਵਾਦੁ) ਬਿਅਰਥ ਹੀ ਹੈ।

## ਜਿਨ ਸਾਲਾਹਨਿ ਸੇ ਮਰਹਿ; ਖਪਿ ਜਾਵੈ ਸਭੁ ਅਪਵਾਦੁ ॥

ਉਹ (ਜਿਨ) ਜਿੰਨ੍ਹਾਂ ਦੀ ਆਪਣੇ ਵੱਡੇ-ਵਡੇਰੇ, ਮੁਰਸ਼ਦ ਸਮਝ ਕੇ, (ਸਾਲਾਹਨਿ) ਸਿਫਤ ਕਰਦੇ ਹਨ। (ਸੇ) ਉਹ ਵੀ ਅੰਤ ਨੂੰ (ਮਰਹਿ) ਮਰ ਜਾਂਦੇ ਹਨ ਅਤੇ ਫਿਰ ਜੋ ਗੁਰੂ ਘਰ ਦੀ (ਅਪਵਾਦੁ) ਖੋਟੀ ਨਿੰਦਿਆ **ਵਾ:** ਖੋਟਾ ਝਗੜਾ ਕਰਨ ਵਾਲੇ ਨਿੰਦਕ ਹਨ। ਉਹ (ਸਭੁ) ਸਾਰੇ ਨਿੰਦਕ ਵੀ ਖਪ ਭਾਵ ਨਾਸ਼ ਹੋ (ਜਾਵੈ) ਜਾਂਦੇ ਹਨ।

## ਜਨ ਨਾਨਕ ਗੁਰਮੁਖਿ ਉਬਰੇ; ਜਪਿ ਹਰਿ ਹਰਿ ਪਰਮਾਨਾਦੁ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਪਰ ਗੁਰਮੁਖ ਜਨ ਨਿੰਦਿਆ ਨਾ ਕਰਨ ਕਰਕੇ (ਉਬਰੇ) ਬਚ ਗਏ ਹਨ। ਕਿਉਂਕਿ ਉਹਨਾਂ ਨੇ (ਹਰਿ) ਹਰ ਇਕ ਦੇ ਪਾਪਾਂ ਨੂੰ ਨਾਸ਼ ਕਰਨ ਵਾਲੇ (ਹਰਿ) ਹਰੀ ਪ੍ਰਮੇਸਰ ਦੇ ਪਰਮ ਅਨੰਦ ਸਰੂਪ ਨੂੰ (ਜਪਿ) ਜਪਿਆ ਹੈ। **ਵਾ:** ਜਿਹੜਾ ਵਾਹਿਗੁਰੂ (ਪਰਮਾਨਾਦੁ) ਵੱਡੇ ਅਨੰਦ ਨੂੰ ਦੇਣ ਵਾਲਾ ਹੈ ਅਤੇ (ਨ+ਆਦੁ) ਆਦਿ ਤੋਂ ਰਹਿਤ ਹੈ। **ਵਾ:** (ਪਰਮਾਨਾਦੁ) ਪਰਮ ਅਨੰਦ ਸਰੂਪ ਹੈ। ਗੁਰਮੁਖ ਪੁਰਖ ਉਸਦੇ (ਪਰਮਾ) ਵੱਡੇ (ਨਾਦੁ) ਸ਼ਬਦ ਨੂੰ ਵਜਾਉਂਦੇ ਹਨ।
ਸਤਿਗੁਰਾਂ ਪਾਸ ਇਸ ਪ੍ਰਕਾਰ ਬੇਨਤੀ ਕਰੀਏ,

## ਮਃ ੪ ॥
## ਸਤਿਗੁਰ ਹਰਿ ਪ੍ਰਭੁ ਦਸਿ; ਨਾਮੁ ਧਿਆਈ ਮਨਿ ਹਰੀ ॥

ਹੇ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ, ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ, ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ! ਸਾਨੂੰ ਹਰੀ ਪ੍ਰਭੂ ਦੀ (ਦਸਿ) ਦੱਸ ਪਾਉ, ਤਾਂ ਜੋ ਅਸੀਂ ਆਪਣੇ ਮਨ ਵਿੱਚ ਅਕਾਲ ਪੁਰਖ ਦੇ ਨਾਮ ਨੂੰ (ਧਿਆਈ) ਧਿਆ ਕਰਕੇ ਪ੍ਰਮੇਸਰ ਦੀ ਪ੍ਰਾਪਤੀ ਕਰ ਸਕੀਏ। ਤਾਂ ਅੱਗੋਂ ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਗੁਰਸਿਖ! ਆਪਣੇ ਮਨ ਵਿਚ ਹਰੀ ਦੇ ਨਾਮ ਨੂੰ (ਧਿਆਈ) ਧਿਆਇਆ ਕਰ। ਇਉਂ ਉਹ ਪ੍ਰਮੇਸਰ ਪ੍ਰਾਪਤ ਹੋਵੇਗਾ।

**ਪ੍ਰਸ਼ਨ :** ਮਹਾਰਾਜ! ਪਾਪ ਕਿਵੇਂ ਬਖਸ਼ੇ ਜਾਣਗੇ?

## ਨਾਨਕ ਨਾਮੁ ਪਵਿਤੁ ਹਰਿ; ਮੁਖਿ ਬੋਲੀ ਸਭਿ ਦੁਖ ਪਰਹਰੀ ॥੨॥

**ਉੱਤਰ :** ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹਰੀ ਦਾ ਨਾਮ ਐਸਾ (ਪਵਿਤੁ) ਪਵਿੱਤਰ ਹੈ ਜਿਸ ਨੂੰ ਮੁਖ ਤੋਂ (ਬੋਲੀ) ਉਚਾਰਨ ਕਰਨੇ ਕਰਕੇ (ਸਭਿ) ਸਾਰੇ ਪਾਪ ਵੀ ਮਿਟ ਜਾਣਗੇ ਅਤੇ (ਸਭਿ) ਸਾਰੇ ਦੁੱਖ ਵੀ (ਪਰਹਰੀ) ਦੂਰ ਹੋ ਜਾਣਗੇ। **ਵਾ:** ਆਪਣੇ ਮੁਖੋਂ ਪ੍ਰਮੇਸਰ ਦੇ ਨਾਮ ਨੂੰ ਬੋਲਣਾ ਕਰੋ। ਇਹ ਤੁਹਾਡੇ ਅੰਦਰੋਂ ਅਗਿਆਨ

ਦਾ, ਜੰਮਣ-ਮਰਣ ਦਾ ਦੁੱਖ ਮਿਟਾ ਦੇਵੇਗਾ। **ਵਾ:** ਹਰੀ ਦੇ ਨਾਮ ਨੂੰ ਮੁਖੋਂ ਬੋਲਿਆ ਕਰੋ ਗੁਰੂ ਸਾਹਿਬ ਜੀ ਤੁਹਾਡੇ ਸਾਰੇ ਦੁੱਖ ਦੂਰ ਕਰ ਦੇਣਗੇ।

## ਪਉੜੀ ॥

ਹੁਣ ਸਾਰਿਆਂ ਵਿਚ ਪਾਰਬ੍ਰਹਮ ਵਾਹਿਗੁਰੂ ਦੀ ਜੋਤ ਦੀ ਸਾਖਿਆਤਤਾ ਕਰਨ ਲਈ ਫੁਰਮਾਉਂਦੇ ਹਨ।

**ਤੂ ਆਪੇ ਆਪਿ ਨਿਰੰਕਾਰੁ ਹੈ; ਨਿਰੰਜਨ ਹਰਿ ਰਾਇਆ ॥**

ਹੇ (ਰਾਇਆ) ਰਾਜਾ ਰੂਪ (ਹਰਿ) ਅਕਾਲ ਪੁਰਖ! ਤੂੰ ਆਪੇ ਆਪ ਜੀਵ, ਈਸ਼ ਦੇ ਅੰਦਰ (ਨਿਰੰਜਨ) ਨਿਰਾਕਾਰ ਰੂਪ ਹੈ ਅਤੇ ਆਪ ਹੀ (ਨਿਰੰਜਨ) ਮਾਇਆ ਦੀ ਕਾਲਖ ਤੋਂ ਰਹਿਤ ਹੈਂ।

**ਜਿਨੀ ਤੂ ਇਕ ਮਨਿ ਸਚੁ ਧਿਆਇਆ; ਤਿਨ ਕਾ ਸਭੁ ਦੁਖੁ ਗਵਾਇਆ ॥**

ਹੇ ਸੱਚੇ ਪਾਤਸ਼ਾਹ! (ਜਿਨੀ) ਜਿੰਨ੍ਹਾਂ ਨੇ ਇਕ ਮਨ ਹੋ ਕੇ (ਤੂ) ਤੇਰੇ ਤਾਈਂ ਧਿਆਉਣਾ ਕੀਤਾ ਹੈ, (ਤਿਨ) ਉਹਨਾਂ ਦਾ ਜਨਮ-ਮਰਨ ਆਦਿਕ (ਸਭੁ) ਸਾਰਾ ਦੁੱਖ ਤੂੰ (ਗਵਾਇਆ) ਗਵਾ ਦਿੱਤਾ ਹੈ ਭਾਵ ਮੇਟ ਦਿੱਤਾ ਹੈ।

**ਤੇਰਾ ਸਰੀਕੁ ਕੋ ਨਾਹੀ; ਜਿਸ ਨੋ ਲਵੈ ਲਾਇ ਸੁਣਾਇਆ ॥**

ਜਿਵੇਂ ਆਦਮ ਦਾ ਸ਼ਰੀਕ ਸ਼ੈਤਾਨ ਅਤੇ ਵਿਸ਼ਨੂੰ ਦਾ ਸ਼ਰੀਕ ਨਾਰਦ ਬਣਿਆ ਸੀ। ਇਸ ਤਰ੍ਹਾਂ ਤੇਰਾ (ਸਰੀਕੁ) ਬਰਾਬਰੀ ਕਰਨ ਵਾਲਾ (ਕੋ) ਕੋਈ ਨਹੀਂ ਹੈ। ਜਿਸ ਨੂੰ ਤੇਰੇ (ਲਵੈ) ਬਰਾਬਰ (ਲਾਇ) ਲਾ ਕੇ (ਸੁਣਾਇਆ) ਸੁਣਾਉਣਾ ਕਰੀਏ ਕਿ ਤੇਰੇ ਜੈਸਾ ਹੈ, ਤੇਰੀ ਵਡਿਆਈ ਦੇ ਬਰਾਬਰ ਹੈ। ਤੂੰ ਇਕੋ ਇਕ ਅਦ੍ਵੈਤ ਰੂਪ ਆਪ ਹੀ ਹੈ, ਸਰਬ ਕਲਾ ਸਮਰੱਥ ਹੈਂ। **ਵਾ:** ਆਪ ਦੇ (ਲਵੈ) ਸੁਦਰਸ਼ ਕੋਈ ਨਹੀਂ ਹੈ।

**ਜੈਸਾ ਤੂ ਤੈਸਾ ਤੁਹੀ ਕਿਆ ਉਪਮਾ ਦੀਜੈ ॥** *(ਅੰਗ : ੮੫੮)*

## ਸਾਖੀ—ਬਾਬੇ ਆਦਮ ਦੀ

ਇਸਲਾਮ ਵਾਲੇ ਸ੍ਰਿਸ਼ਟੀ ਦੀ ਰਚਨਾ ਖੁਦਾ ਵੱਲੋਂ ਬਾਬਾ ਆਦਮ ਅਤੇ ਅੰਮਾ ਹਵਾ ਤੋਂ ਸ਼ੁਰੂ ਹੋਈ ਮੰਨਦੇ ਹਨ। ਬਾਬਾ ਆਦਮ ਭਿਸਤ (ਸੁਰਗ) ਵਿਚ ਸੀ। ਤਾਂ ਸ਼ੈਤਾਨ ਬੱਚੇ ਦਾ ਰੂਪ ਧਾਰ ਕੇ ਬਿਰਛ ਉਪਰ ਚੜ੍ਹ ਕੇ ਜਾ ਬੈਠ ਗਿਆ ਅਤੇ ਰੋਣ ਲੱਗ ਪਿਆ ਤਾਂ ਅੰਮਾ ਹਵਾ ਨੇ ਪੁੱਛਿਆ ਤੂੰ ਕਿਉਂ ਰੋਂਦਾ ਹੈ। ਤਾਂ ਇਹ ਕਹਿਣ ਲੱਗਾ ਤੁਸੀਂ ਕੱਲ੍ਹ ਨੂੰ ਭਿਸ਼ਤ ਵਿਚੋਂ ਸੁੱਟੇ ਜਾਉਗੇ। ਇਹ ਸੁਣ ਕੇ ਬਾਬਾ ਆਦਮ ਤੇ ਅੰਮਾ ਹਵਾ ਉਦਾਸ ਹੋ ਗਏ ਤੇ ਇਸ ਦਾ ਉਪਾਅ ਪੁੱਛਿਆ। ਇਹ ਕਹਿਣ ਲੱਗਾ ਕਿ ਇਸਦੇ ਬਚਾਉ ਲਈ ਇਕ ਕਣਕ ਦਾ ਦਾਨਾ ਖਾ ਲਉ। ਬੱਚੇ ਦੇ ਕਹਿਣ ਤੋਂ ਬਾਬਾ ਆਦਮ ਅਤੇ ਅੰਮਾਂ ਹਵਾ ਨੇ ਕਣਕ ਦਾ ਦਾਨਾ ਖਾ ਲਿਆ। ਇਹ ਅੰਨ੍ਹ ਖਾਣ ਨਾਲ ਇਹਨਾਂ ਦੇ ਸਰੀਰ ਮੁਸਕ ਆਏ। ਇਹਨਾਂ ਨੂੰ ਦੇਹ ਅਧਿਆਸ ਫੁਰ ਪਿਆ ਕਿ ਅਸੀਂ ਤਾਂ ਨੰਗੇ ਹਾਂ। ਪਹਿਲਾਂ ਇਹਨਾਂ ਨੂੰ ਰੋਜ਼ ਖੁਦਾ ਆਪਣਾ ਜਲਵਾ ਦਿਖਾਇਆ ਕਰਦਾ ਸੀ। ਜਦੋਂ ਖੁਦਾ ਜਲਵਾ ਦਿਖਾਉਣ ਆਇਆ ਤਾਂ ਇਹ ਆਪਣੇ ਆਪ ਨੂੰ ਨੰਗੇ ਸਮਝ ਕੇ ਕੇਲਿਆਂ ਦੇ ਪੱਤਿਆਂ ਵਿਚ ਲੁਕ ਗਏ। ਖੁਦਾ ਨੇ ਲੁਕਣ ਦੇ ਦੋਸ਼ ਵਿਚ ਇਹਨਾਂ ਨੂੰ ਭਿਸ਼ਤ ਵਿਚੋਂ ਸੁੱਟਣ ਦਾ ਹੁਕਮ ਦਿੱਤਾ। ਇਹਨਾਂ ਨੂੰ ਅਦਨ ਦੇ ਟਾਪੂ ਤੇ ਸੁੱਟ ਦਿੱਤਾ ਗਿਆ। ਅਦਨ ਅਰਬ ਦੇ ਨਾਲ ਲਗਦੇ ਸਮੁੰਦਰ ਦੇ ਕਿਨਾਰੇ ਉੱਤੇ ਹੈ। ਇਸ ਕਰਕੇ ਮੁਸਲਮਾਨ ਸ਼ੈਤਾਨ ਨੂੰ ਰੱਬ ਦਾ ਸ਼ਰੀਕ ਮੰਨਦੇ ਹਨ।

**ਬਾਬਾ ਆਦਮ ਕਉ ਕਿਛੁ ਨਦਰਿ ਦਿਖਾਈ ॥**
**ਉਨਿ ਭੀ ਭਿਸਤਿ ਘਨੇਰੀ ਪਾਈ ॥** *(ਅੰਗ : ੧੧੬੧)*

# ਸਾਖੀ—ਨਾਰਦ ਮੁਨੀ ਦੀ

ਇਕ ਸਮੇਂ ਨਾਰਦ ਮੁਨੀ ਜੀ ਤਪੱਸਿਆ ਵਿਚ ਲੀਨ ਹੋਏ ਹਰੀ ਸਿਮਰਨ ਕਰ ਰਹੇ ਸਨ ਤਾਂ ਉਸ ਸਮੇਂ ਕਾਮਦੇਵ ਬਾਲਕ ਰੂਪ ਧਾਰ ਕੇ ਆਪਣੇ ਹਾਵ ਭਾਵ ਦੁਆਰਾ ਮੁਨੀ ਜੀ ਨੂੰ ਭਰਮੌਣ ਲੱਗਾ। ਪਰ ਨਾਰਦ ਜੀ ਉੱਤੇ ਉਸ ਦਾ ਕੋਈ ਅਸਰ ਨਾ ਹੋਇਆ, ਅਖੀਰ ਹਾਰ ਕੇ ਚਲਾ ਗਿਆ। ਨਾਰਦ ਮੁਨੀ ਦੇ ਮਨ ਵਿਚ ਬੜਾ ਮਾਣ ਹੋ ਗਿਆ ਕਿ ਅੱਜ ਮੈਂ ਉਸ ਕਾਮਦੇਵ ਨੂੰ ਕਾਬੂ ਕਰ ਲਿਆ ਹੈ ਅਤੇ ਜਿਸ ਪਾਸੋਂ ਮੇਰਾ ਪਿਤਾ ਬ੍ਰਹਮਾ ਅਤੇ ਸ਼ਿਵ ਜੀ, ਵਿਸ਼ਨੂੰ ਆਦਿ ਵੀ ਨਹੀਂ ਬਚ ਸਕੇ। ਖੁਸ਼ੀ-ਖੁਸ਼ੀ ਬ੍ਰਹਮਾ ਜੀ ਪਾਸ ਪੁੱਜਾ ਤੇ ਆਪਣੇ ਮਨ ਦੀ ਗੱਲ ਸੁਣਾਈ ਕਿ ਮੈਂ ਅੱਜ ਕਾਮਦੇਵ ਨੂੰ ਜਿੱਤ ਲਿਆ ਹੈ। ਬ੍ਰਹਮਾ ਜੀ ਕਾਮ ਦੀ ਤਾਕਤ ਨੂੰ ਚੰਗੀ ਤਰ੍ਹਾਂ ਜਾਣਦੇ ਸਨ ਇਸ ਨੂੰ ਬੜਾ ਸਮਝਾਇਆ ਕੇ ਕਾਮਦੇਵ ਬੜਾ ਪ੍ਰਬਲ ਹੈ ਇਸ ਨੂੰ ਜਿੱਤਣਾ ਕੋਈ ਸੌਖਾ ਨਹੀਂ। ਪਰ ਨਾਰਦ ਮੁਨੀ ਨੇ ਬੜੀ ਜ਼ਿਦ ਕੀਤੀ ਤੇ ਪੁੱਤਰ ਹੋਣ ਦੇ ਨਾਤੇ ਬ੍ਰਹਮਾ ਦੀ ਕੋਈ ਗੱਲ ਨਾ ਮੰਨੀ। ਆਖਰ ਬ੍ਰਹਮਾ ਜੀ ਪਾਸੋਂ ਵਿਦਾ ਹੋ ਕੇ ਨਾਰਦ ਸ਼ਿਵ ਜੀ ਪਾਸ ਚਲਾ ਗਿਆ। ਉਹਨਾਂ ਨੇ ਵੀ ਮੁਨੀ ਦਾ ਸੁਆਗਤ ਕੀਤਾ ਪਰ ਇਸ ਨੇ ਮਾਣ ਨਾਲ ਕਹਿ ਦਿੱਤਾ, ਕਿ ਅੱਜ ਮੈਂ ਕਾਮਦੇਵ ਨੂੰ ਜਿੱਤ ਲਿਆ ਹੈ। ਭਾਵੇਂ ਸ਼ਿਵ ਜੀ ਨੂੰ ਮੋਹਨੀ ਅਵਤਾਰ ਦੇਖਣ ਸਮੇਂ ਕਾਮਦੇਵ ਦੀ ਤਾਕਤ ਦਾ ਚੰਗੀ ਤਰ੍ਹਾਂ ਪਤਾ ਸੀ, ਪਰ ਇਸ ਦਾ ਮਾਣ ਰੱਖਣ ਵਾਸਤੇ ਬੜੀ ਪ੍ਰਸ਼ੰਸਾ ਕੀਤੀ ਤੇ ਨਾਲ ਇਹ ਵੀ ਕਹਿ ਦਿੱਤਾ ਕਿ ਇਹ ਗੱਲ ਵਿਸ਼ਨੂੰ ਜੀ ਪਾਸ ਨਾ ਆਖੀਂ।

ਪਰ ਨਾਰਦ ਮੁਨੀ ਇਸੇ ਮਾਣ ਵਿਚ ਵਿਸ਼ਨੂੰ ਜੀ ਪਾਸ ਚਲੇ ਗਏ। ਅੱਗੋਂ ਵਿਸ਼ਨੂੰ ਜੀ ਨੇ ਕਿਹਾ- ਆਈਏ ਮੁਨੀ ਜੀ ਮਹਾਰਾਜ! ਕੀ ਸਮਾਚਾਰ ਹੈ? ਅੱਜ ਕਿਵੇਂ ਦਰਸ਼ਨ ਹੋਏ? ਨਾਰਦ ਮੁਨੀ ਨੇ ਕਿਹਾ- ਮਹਾਰਾਜ! ਜਿਸ ਕਾਮਦੇਵ ਨੇ ਬੜਿਆਂ-ਬੜਿਆਂ ਨੂੰ ਆਪਣੇ ਵੱਸ ਵਿਚ ਕੀਤਾ ਹੋਇਆ ਹੈ ਉਸ ਕਾਮਦੇਵ ਨੂੰ ਅੱਜ ਮੈਂ ਜਿੱਤ ਆਇਆ ਹਾਂ। ਅੱਗੋਂ ਵਿਸ਼ਨੂੰ ਜੀ ਨੇ ਹੱਸ ਕੇ ਕਿਹਾ ਕਿ ਤੁਹਾਡੇ ਵਰਗੇ ਮੁਨੀ ਰਾਜ, ਕਾਮਦੇਵ ਨੂੰ ਨਾ ਜਿੱਤ ਸਕਣ ਤਾਂ ਹੋਰ ਕਿਸ ਨੇ ਜਿੱਤਣਾ ਹੈ? ਕਾਫੀ ਪ੍ਰਸ਼ੰਸਾ ਕਰਕੇ ਇਸ ਨੂੰ ਹੋਰ ਵੀ ਫੁਲਾ ਦਿੱਤਾ। ਨਾਰਦ ਜੀ ਵਿਸ਼ਨੂੰ ਜੀ ਪਾਸੋਂ ਵਿਦਾ ਹੋ ਕੇ ਅੱਗੇ ਚਲੇ ਗਏ। ਭਗਵਾਨ ਵਿਸ਼ਨੂੰ ਜੀ ਨੇ ਆਪਣੀ ਮਾਇਆ ਨਾਲ ਇਕ ਇਹੋ ਜੇਹੀ ਸੁੰਦਰ ਨਗਰੀ ਰਚੀ ਜਿਸ ਅੱਗੇ ਦੇਵ ਪੁਰੀ, ਵਿਸ਼ਨ ਪੁਰੀ ਤੇ ਬੈਕੁੰਠ ਲੋਕ ਵੀ ਤੁੱਛ ਲੱਗਦੇ ਸਨ। ਨਾਰਦ ਜੀ ਉਸ ਦੀ ਸੁੰਦਰਤਾ ਉੱਤੇ ਮੋਹਤ ਹੋ ਕੇ ਅੰਦਰ ਚਲੇ ਗਏ। ਚੌੜੇ ਬਾਜ਼ਾਰ, ਸੋਹਣੀਆਂ ਸੜਕਾਂ, ਸੁੰਦਰ ਬਗੀਚੇ ਦੇਖਦੇ-ਦੇਖਦੇ ਰਾਜ ਭਵਨ ਪੁੱਜ ਗਏ। ਰਿਖੀ ਜਾਣ ਕੇ ਰਾਜੇ ਨੇ ਬੜਾ ਆਦਰ ਕੀਤਾ ਤੇ ਰਾਜ ਮਹਿਲਾਂ ਵਿਚ ਲਿਜਾ ਕੇ ਰਾਜ ਕੰਨਿਆਂ ਦਾ ਹੱਥ ਅੱਗੇ ਕਰ ਕੇ ਕਿਹਾ, "ਮਹਾਰਾਜ! ਇਸ ਦੀ ਰੇਖਾ ਦੇਖੋ ਕਿਹੋ ਜਿਹਾ ਸੰਜੋਗ ਹੈ? ਅਤੇ ਇਸ ਦਾ ਸੰਜੋਗ ਕਿਹੋ ਜਿਹੇ ਰਾਜ ਕੁਮਾਰ ਨਾਲ ਹੋਵੇਗਾ।"

ਜਦ ਨਾਰਦ ਮੁਨੀ ਜੀ ਨੇ ਰਾਜ ਕੁਮਾਰੀ ਦਾ ਹੱਥ ਆਪਣੇ ਹੱਥ ਵਿਚ ਫੜ ਕੇ ਦੇਖਿਆ ਤਾਂ ਰਿਖੀ ਜੀ ਆਪਣੇ ਮਨ ਨੂੰ ਕਾਬੂ ਵਿਚ ਨਾ ਰੱਖ ਸਕੇ, ਸੋਚਣ ਲੱਗੇ ਕਿ ਇਸ ਨਾਲ ਮੈਂ ਆਪ ਹੀ ਵਿਆਹ ਕਰਵਾ ਲਵਾਂ ਤਾਂ ਚੰਗਾ ਹੈ।

ਹੱਥ ਰੇਖਾ ਵੇਖ ਕੇ ਨਾਰਦ ਜੀ ਨੇ ਕਿਹਾ ਕਿ ਇਸਦਾ ਪਤੀ ਵਿਸ਼ਨੂੰ ਹੋਵੇਗਾ। ਰਾਜੇ ਨੂੰ ਸੁਣ ਕੇ ਬੜੀ ਪ੍ਰਸੰਨਤਾ ਹੋਈ। ਫਿਰ ਨਾਰਦ ਜੀ ਉੱਥੋ ਚੱਲ ਕੇ ਆਪਣਾ ਵਿਸ਼ਨੂੰ ਸਰੂਪ ਬਣਾਉਣ ਲਈ ਸਿੱਧੇ ਵਿਸ਼ਨੂੰ ਜੀ ਪਾਸ ਪੁੱਜੇ, ਆ ਕੇ ਕੇ ਵਿਸ਼ਨੂੰ ਜੀ ਤੋਂ ਹਰਿ ਰੂਪ ਮੰਗਿਆ ਕਿ ਹੁਣ ਮੈਨੂੰ ਹਰਿ ਰੂਪ ਮਿਲਣਾ ਚਾਹੀਦਾ ਹੈ। ਉਸ ਵੇਲੇ ਵਿਸ਼ਨੂੰ ਜੀ ਨੇ ਆਪਣਾ ਵਿਸ਼ਨੂੰ ਸਰੂਪ ਤਾਂ ਨਾ ਦਿੱਤਾ, ਪਰ ਉਸ ਦਾ ਬਾਂਦਰਾਂ ਵਾਂਗੂ ਮੂੰਹ ਬਣਾ ਦਿੱਤਾ ਤੇ ਬੜੀ ਖੁਸ਼ੀ-ਖੁਸ਼ੀ ਓਸੇ ਨਗਰ ਵਿਚ ਆ ਪਹੁੰਚਿਆ।

ਨੀਅਤ ਕੀਤੇ ਦਿਨ ਤੇ ਰਾਜ ਪੁੱਤਰੀ ਦੇ ਸੁਅੰਬਰ ਵਿਚ ਪੁੱਜ ਕੇ ਸਭ ਤੋਂ ਅੱਗੇ ਲੰਘ ਕੇ ਰਾਜ ਕੁਮਾਰਾਂ ਦੀ ਲਾਈਨ ਵਿਚ ਜਾ ਬੈਠਾ।

ਏਧਰੋਂ ਰਾਜ ਕੰਨਿਆ ਵੀ ਹੱਥ ਵਿਚ ਜੈ ਮਾਲਾ ਫੜ ਸਖੀਆਂ ਸਮੇਤ ਸੁਅੰਬਰ ਦੇ ਪੰਡਾਲ ਵਿਚ ਪੁੱਜੀ। ਉਹ

ਜਿਧਰ ਵੀ ਜਾਂਦੀ ਨਾਰਦ ਮੁਨੀ ਅੱਗੇ ਹੋ ਕੇ ਆਪਨਾ ਸਿਰ ਅਗਾਂਹ ਨੂੰ ਕਰਦਾ ਹੈ ਕਿ ਇਹ ਰਾਜ ਲੜਕੀ ਜੈ ਮਾਲਾ ਮੇਰੇ ਗਲ ਵਿਚ ਪਾ ਦੇਵੇ ਪਰ ਉਹ ਨਫਰਤ ਕਰਕੇ ਅੱਗੋਂ ਲੰਘ ਜਾਂਦੀ ਹੈ। ਇਸ ਦੀ ਹਰਕਤ ਤੇ ਰਾਜ ਕੁਮਾਰ ਹੱਸਦੇ ਹਨ ਨਾਰਦ ਮੁਨੀ ਸ਼ਰਮਿੰਦਾ ਹੁੰਦਾ ਹੈ ਪਰ ਇਸ ਨੂੰ ਪੂਰਨ ਵਿਸ਼ਵਾਸ ਸੀ ਕਿ ਮੈਂ ਵਿਸ਼ਨੂੰ ਜੀ ਪਾਸੋਂ ਹਰਿ ਰੂਪ ਲੈ ਕੇ ਆਇਆ ਹਾਂ, ਰਾਜ ਕੰਨਿਆ ਜ਼ਰੂਰ ਹੀ ਮੈਨੂੰ ਵਰੇਗੀ ਪਰ ਇਸ ਦੀ ਇੱਛਾ ਪੂਰੀ ਨਾ ਹੋਈ। ਅਖੀਰ ਨੂੰ ਦੋ ਰਾਜ ਕੁਮਾਰ ਹੱਸ ਕੇ ਕਹਿਣ ਲੱਗੇ ਕਿ ਪਹਿਲੇ ਤੂੰ ਆਪਣੀ ਸ਼ਕਲ ਤਾਂ ਦੇਖ ਫਿਰ ਜੈ ਮਾਲਾ ਪਵਾਉਣ ਲਈ ਸਿਰ ਅੱਗੇ ਕਰੀਂ। ਜਦ ਨਾਰਦ ਜੀ ਨੇ ਨਦੀ ਦੇ ਜਾ ਕੇ ਆਪਣਾ ਮੂੰਹ ਪਾਣੀ ਵਿਚ ਦੇਖਿਆ ਤਾਂ ਬਾਂਦਰ ਦੀ ਸ਼ਕਲ ਵੇਖ ਕੇ ਇਤਨਾ ਕ੍ਰੋਧਿਤ ਹੋ ਗਿਆ ਕਿ ਇਹ ਦੋਨੋਂ ਰਾਜ ਕੁਮਾਰ ਨਾਰਦ ਨੂੰ ਕ੍ਰੋਧਿਤ ਹੋਇਆ ਵੇਖ ਕੇ ਦੌੜ ਗਏ। ਪਰ ਉਸ ਵੇਲੇ ਨਾਰਦ ਨੇ ਕਿਹਾ, "ਜਾਉ ਤੁਸੀਂ ਦੋਵੇਂ ਬਾਂਦਰ ਤੇ ਲੰਗੂਰ ਬਣੋ।" ਨਾਰਦ ਦੇ ਸਰਾਪ ਕਰਕੇ ਉਹ ਦੋਨੋਂ ਨਲ ਤੇ ਨੀਲ ਬਣੇ ਫਿਰ ਵਿਸ਼ਨੂੰ ਜੀ ਪਾਸ ਜਾ ਕੇ ਨਾਰਦ ਨੇ ਬਹੁਤ ਗੁੱਸੇ ਨਾਲ ਸਰਾਪ ਦਿੱਤਾ ਕਿ ਮੈਂ ਤੇਰੇ ਪਾਸੋਂ ਵਿਸ਼ਨੂੰ ਦਾ ਰੂਪ ਮੰਗਿਆ ਸੀ ਪਰ ਤੂੰ ਬਾਂਦਰ ਦਾ ਮੂੰਹ ਦਿੱਤਾ ਹੈ ਜਾਹ ਤੂੰ ਬਾਂਦਰ ਬਣ ਕੇ ਸੇਵਨ ਜੋਗ ਹੋਵੇਂਗਾ ਅਤੇ ਜਿਵੇਂ ਤੂੰ ਮੈਨੂੰ ਰਾਜ ਕੁਮਾਰੀ ਦਾ ਵਿਜੋਗ ਦੇ ਕੇ ਤੜਫਾਇਆ ਹੈ, ਤੂੰ ਭੀ ਆਪਣੀ ਔਰਤ ਦੇ ਵਿਜੋਗ ਕਰ ਕੇ ਤੜਫੇਂਗਾ ਅਤੇ ਤੇਰੀ ਸਹਾਇਤਾ ਇਸੇ ਮੂੰਹ ਵਾਲੇ ਕਰਨਗੇ। ਤ੍ਰੇਤੇ ਜੁਗ ਵਿਚ ਭਗਵਾਨ ਰਾਮ ਚੰਦਰ ਜੀ ਦੀ ਸਹਾਇਤਾ ਕੀਤੀ ਸੀ।

ਇਸ ਪ੍ਰਕਾਰ ਦੁਨੀਆਂ ਦੇ ਅਵਤਾਰਾਂ ਤੇ ਪੈਗੰਬਰਾਂ ਦੇ ਤਾਂ ਸ਼ਰੀਕ ਹਨ, ਪਰ ਪ੍ਰਮੇਸਰ ਦਾ ਕੋਈ ਸ਼ਰੀਕ ਨਹੀਂ ਹੈ।

## ਤੁਧੁ ਜੇਵਡੁ ਦਾਤਾ ਤੂਹੈ ਨਿਰੰਜਨਾ; ਤੂਹੈ ਸਚੁ ਮੇਰੈ ਮਨਿ ਭਾਇਆ ॥

ਹੇ (ਨਿਰੰਜਨਾ) ਸ਼ੁੱਧ ਸਰੂਪ ਪ੍ਰਮੇਸਰ! (ਤੁਧੁ) ਤੇਰੇ (ਜੇਵਡੁ) ਜਿੱਡਾ ਵੱਡਾ ਦਾਤਾ (ਤੂਹੈ) ਤੂੰ ਆਪ ਹੀ ਹੈ। ਫਿਰ (ਤੂਹੈ) ਤੂੰ ਸੱਚ ਸਰੂਪ ਹੈ ਤੇ (ਮੇਰੈ) ਸਾਡੇ ਮਨ ਵਿਚ (ਭਾਇਆ) ਭਾਉਂਦਾ ਹੈ।

## ਸਚੇ ਮੇਰੇ ਸਾਹਿਬਾ; ਸਚੇ ਸਚੁ ਨਾਇਆ ॥੨॥

ਹੇ ਮੇਰੇ ਸੱਚੇ (ਸਾਹਿਬਾ) ਮਾਲਕ ਅਕਾਲ ਪੁਰਖ! ਜਿਹੜੇ (ਸਚੁ) ਨਿਸ਼ਚਾ ਕਰਕੇ ਤੇਰੇ ਸੱਚੇ (ਨਾਇਆ) ਨਾਮ ਨੂੰ ਸਰਵਣ ਕਰਦੇ ਹਨ, ਨਾਮ ਦੁਆਰਾ ਸੱਚ ਦੀ ਪ੍ਰਾਪਤੀ ਕਰਨ ਕਰਕੇ ਉਹਨਾਂ ਦਾ ਨਾਮ ਵੀ ਸੱਚਾ ਹੋ ਜਾਂਦਾ ਹੈ। **ਵਾ:** ਜਿਹੜੇ ਤੇਰੇ ਸੱਚੇ ਨਾਮ ਨੂੰ ਜਪਦੇ ਹਨ, ਉਹ ਸੱਚ ਸਰੂਪ ਹੀ ਹੋ ਜਾਂਦੇ ਹਨ।

### ਸਲੋਕ ਮਃ ੪ ॥

## ਮਨ ਅੰਤਰਿ ਹਉਮੈ ਰੋਗੁ ਹੈ; ਭ੍ਰਮਿ ਭੂਲੇ ਮਨਮੁਖ ਦੁਰਜਨਾ ॥

ਹੇ ਭਾਈ! ਜੀਵਾਂ ਦੇ ਮਨ (ਅੰਤਰਿ) ਅੰਦਰ ਹਉਮੈ ਦਾ ਰੋਗ ਚਿੰਬੜਿਆ ਹੋਇਆ ਹੈ। ਜਿਸ ਕਰਕੇ ਇਹ (ਦੁਰਜਨਾ) ਖੋਟਿਆਂ ਪੁਰਸ਼ਾਂ ਤੇ ਮਨਮੁਖ ਪੁਰਸ਼ਾਂ ਦੀ ਸੰਗਤ ਕਰਨੇ ਕਰਕੇ ਭਰਮ ਦੇ ਭਰਮਾਏ ਹੋਏ ਭੁੱਲੇ ਹੀ ਰਹਿੰਦੇ ਹਨ। **ਵਾ:** ਭਰਮ ਵਿਚ ਭੁੱਲੇ ਹੀ ਰਹਿੰਦੇ ਹਨ। **ਵਾ:** ਖੋਟੇ ਪੁਰਸ਼ਾਂ ਦੀ ਸੰਗਤ ਕਰਨ ਵਾਲੇ ਮਨਮੁਖ ਲੋਕ ਭਰਮ ਵਿੱਚ ਭੁੱਲੇ ਰਹਿੰਦੇ ਹਨ।

## ਨਾਨਕ ਰੋਗੁ ਗਵਾਇ; ਮਿਲਿ ਸਤਿਗੁਰ ਸਾਧੂ ਸਜਨਾ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! (ਸਜਨਾ) ਪਿਆਰੇ ਗੁਰੂ ਸਾਹਿਬ ਜੀ ਦੇ ਸੰਤਾਂ ਨਾਲ ਮਿਲ ਕੇ **ਵਾ:** (ਸਾਧੂ) ਸ੍ਰੇਸ਼ਟ ਸਤਿਗੁਰੂ ਸਾਹਿਬ ਜੀ ਦੇ (ਸਜਨਾ) ਪਿਆਰੇ ਸੰਤਾਂ ਮਹਾਂਪੁਰਖਾਂ ਦੇ ਨਾਲ ਮਿਲ ਕੇ ਆਪਣੇ ਹਉਮੈ ਦੇ ਰੋਗ ਨੂੰ (ਗਵਾਇ) ਗਵਾ ਭਾਵ ਮੇਟ ਲੈਣਾ ਕਰੋ।

**ਅਥਵਾ :** ਜਿਹੜੇ (ਸਜਨਾ) ਸਾਧੂ, ਮਹਾਤਮਾ ਜਨਾਂ ਦੀ ਸੰਗਤ ਕਰਕੇ ਸਤਿਗੁਰਾਂ ਨਾਲ (ਮਿਲਿ) ਮਿਲਦੇ ਹਨ, ਉਹਨਾਂ ਨੇ ਹਉਮੈ ਦਾ ਰੋਗ (ਗਵਾਇ) ਗਵਾ ਲਿਆ ਹੈ।

**ਅਥਵਾ :** ਹੇ ਪਿਆਰੇ ਸੱਜਣਾ! ਜਿਹੜੇ ਸਤਿਗੁਰਾਂ ਨਾਲ (ਮਿਲਿ) ਮਿਲ ਕੇ ਹਉਮੈ ਦਾ ਰੋਗ (ਗਵਾਇ) ਗਵਾ ਲੈਂਦੇ ਹਨ, ਉਹਨਾਂ ਦਾ ਨਾਮ ਹੀ ਸਾਧੂ ਹੈ।

**ਅਥਵਾ :** ਹੇ ਸੱਜਣਾ! ਪਿਆਰੇ ਗੁਰਾਂ ਦੀ ਸੰਗਤ ਵਿੱਚ ਮਿਲ ਕਰਕੇ (ਸਾਧੂ) ਅਧਿਕਾਰੀ ਬਣ ਕੇ ਆਪਣਾ ਹਉਮੈ ਦਾ ਰੋਗ ਗਵਾ ਲੈਣਾ ਕਰੋ।

### ਮਃ ੪ ॥

## ਮਨੁ ਤਨੁ ਰਤਾ ਰੰਗ ਸਿਉ; ਗੁਰਮੁਖਿ ਹਰਿ ਗੁਣਤਾਸੁ ॥

ਜਿੰਨ੍ਹਾਂ ਦਾ ਮਨ ਵੀ ਅਤੇ ਤਨ ਵੀ ਹਰੀ ਦੇ ਪ੍ਰੇਮ ਰੰਗ ਵਿਚ (ਰਤਾ) ਰੰਗਿਆ ਗਿਆ ਹੈ, ਉਹ ਗੁਰਮੁਖ ਹਰੀ ਦੇ ਗੁਣਾਂ ਦੇ (ਤਾਸੁ) ਖਜ਼ਾਨੇ ਬਣ ਗਏ ਹਨ। **ਵਾ:** (ਤਾਸੁ) ਪਾਤਰ ਭਾਵ ਅਧਿਕਾਰੀ ਬਣ ਗਏ ਹਨ।

**ਅਥਵਾ :** ਉਹਨਾਂ ਦਾ ਮਨ ਅਤੇ ਤਨ ਪ੍ਰਮੇਸਰ ਦੇ (ਰੰਗ) ਪ੍ਰੇਮ ਵਿਚ ਰੰਗਿਆ ਗਿਆ ਹੈ, ਜੋ ਗੁਰਮੁਖ ਜਨ (ਤਾਸੁ) ਤਿਸ ਹਰੀ ਪ੍ਰਮੇਸਰ ਦੇ ਗੁਣਾਂ ਨੂੰ ਗਾਉਂਦੇ ਹਨ।

## ਜਨ ਨਾਨਕ ਹਰਿ ਸਰਣਾਗਤੀ; ਹਰਿ ਮੇਲੇ ਗੁਰ ਸਾਬਾਸਿ ॥੨॥

ਸਤਿਗੁਰੂ ਸਾਹਿਬ ਜੀ ਦਾ (ਸਾਬਾਸਿ) ਧੰਨਵਾਦ ਹੈ ਜਿੰਨ੍ਹਾਂ ਦੀ ਕਿਰਪਾ ਨਾਲ ਅਸੀਂ (ਜਨ) ਦਾਸ (ਹਰਿ) ਹਰੀ ਅਕਾਲ ਪੁਰਖ ਜੀ ਦੀ (ਸਰਣਾਗਤੀ) ਸ਼ਰਨ ਨੂੰ ਪ੍ਰਾਪਤ ਹੋਏ ਹਾਂ ਅਤੇ (ਹਰਿ) ਹਰੀ ਪ੍ਰਮੇਸਰ ਨੇ ਸਾਨੂੰ ਆਪਣੇ ਨਾਲ (ਮੇਲੇ) ਮੇਲ ਲਿਆ **ਵਾ:** ਜਿੰਨ੍ਹਾਂ ਨੂੰ ਗੁਰੂ ਸਾਹਿਬ ਹਰੀ ਦੇ ਨਾਲ ਮੇਲ ਦਿੰਦੇ ਹਨ, ਉਹ (ਸਾਬਾਸਿ) ਧੰਨਤਾ ਦੇ ਯੋਗ ਹੁੰਦੇ ਹਨ।

### ਪਉੜੀ ॥

## ਤੂ ਕਰਤਾ ਪੁਰਖੁ ਅਗੰਮੁ ਹੈ; ਕਿਸੁ ਨਾਲਿ ਤੂ ਵੜੀਐ ॥

ਹੇ ਸੱਚੇ ਪਾਤਸ਼ਾਹ ਜੀ! ਤੂੰ (ਕਰਤਾ) ਸਾਰੇ ਜਗਤ ਨੂੰ ਰਚਨ ਵਾਲਾ ਹੈਂ। ਸਭ ਥਾਵਾਂ ਵਿਚ (ਪੁਰਖੁ) ਪੂਰਨ ਹੈਂ ਅਤੇ ਸਾਰਿਆਂ ਦੀ (ਅਗੰਮੁ) ਗੰਮਤਾ ਤੋਂ ਰਹਿਤ ਹੈਂ। ਇਸ ਲਈ (ਤੂ) ਤੈਨੂੰ ਕਿਸ ਦੇ ਨਾਲ (ਵੜੀਐ) ਵਡਿਆਈਏ? ਕਿਉਂਕਿ ਤੇਰੇ ਵਰਗਾ ਕੇਵਲ ਤੂੰ ਹੀ ਹੈਂ।

## ਤੁਧੁ ਜੇਵਡੁ ਹੋਇ ਸੁ ਆਖੀਐ; ਤੁਧੁ ਜੇਹਾ ਤੂਹੈ ਪੜੀਐ ॥

ਜੇਕਰ ਕੋਈ (ਤੁਧੁ) ਤੇਰੇ ਜਿੱਡਾ ਵੱਡਾ ਹੋਵੇ ਤਾਂ ਪ੍ਰਮਾਣ, ਦ੍ਰਿਸ਼ਟਾਂਤ ਦੇ ਕੇ ਕਹਿ ਦੇਈਏ ਕਿ ਉਹ ਪ੍ਰਮੇਸਰ ਇਤਨਾ ਵੱਡਾ ਹੈ, ਪਰ ਜਿਹੋ ਜਿਹਾ ਤੂੰ ਹੈ, ਉਹੋ ਜਿਹਾ ਤੂੰ ਹੀ (ਪੜੀਐ) ਪ੍ਰਾਪਤ ਰੂਪ ਹੈਂ। **ਵਾ:** ਹੇ ਮਹਾਰਾਜ ਅਸੀਂ (ਪੜੀਐ) ਵੇਦਾਂ, ਸ਼ਾਸਤਰਾਂ ਵਿਚ ਪੜ੍ਹਿਆ ਹੈ। **ਵਾ:** ਪੜ੍ਹ ਕੇ ਵੇਖ ਲਿਆ ਹੈ ਕਿ ਜਿਹੋ ਜਿਹਾ ਤੂੰ ਹੈਂ, ਤਿਹੋ ਜਿਹਾ ਕੇਵਲ ਤੂੰ ਹੀ ਹੈਂ।

**ਜੈਸਾ ਤੂ ਤੈਸਾ ਤੁਹੀ ਕਿਆ ਉਪਮਾ ਦੀਜੈ ॥** *(ਅੰਗ : ੮੫੮)*

**ਵਾ:** ਜਿਹੋ ਜਿਹੇ ਆਪ ਹੋ ਤਿਹੋ ਜਿਹਾ ਆਪ ਦਾ ਜਸ ਹੈ, ਵੇਦਾਂ ਸ਼ਾਸਤਰਾਂ ਵਿੱਚ ਪੜ੍ਹਿਆ ਹੈ, **ਵਾ:** ਅਸੀਂ ਸਾਰੇ ਵੇਦ ਪੜ੍ਹੇ ਹਨ। ਤੁਹਾਡੇ ਜੈਸੇ ਕੇਵਲ ਤੁਸੀਂ ਹੀ ਹੋ। **ਵਾ:** ਜਿੰਨ੍ਹਾਂ ਨੇ ਤੁਹਾਡੇ ਜਸ ਨੂੰ ਪੜ੍ਹਿਆ ਹੈ ਭਾਵ

ਵਿਚਾਰਿਆ ਹੈ। ਉਹ ਤੁਹਾਡੇ ਵਰਗੇ ਹੀ ਹੋ ਗਏ ਹਨ। **ਵਾ:** ਉਹਨਾਂ ਦਾ ਨਾਮ ਵੀ "ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥" ਪੈ ਗਿਆ ਹੈ।

## ਤੂ ਘਟਿ ਘਟਿ ਇਕੁ ਵਰਤਦਾ; ਗੁਰਮੁਖਿ ਪਰਗੜੀਐ ॥

ਹੇ ਮਹਾਰਾਜ ! ਤੂੰ (ਘਟਿ ਘਟਿ) ਘਟਾਂ-ਘਟਾਂ ਵਿਚ, **ਵਾ:** ਚਾਰ ਖਾਣੀਆਂ ਵਿਚ (ਇਕੁ) ਅਦ੍ਵੈਤ ਸਰੂਪ ਹੋ ਕੇ (ਵਰਤਦਾ) ਵਰਤ ਰਿਹਾ ਹੈਂ। ਪਰ ਕੇਵਲ ਗੁਰਮੁਖ ਜਨਾਂ ਨੂੰ ਹੀ (ਪਰਗੜੀਐ) ਪਰਗਟ ਹੁੰਦਾ ਹੈਂ।

## ਤੂ ਸਚਾ ਸਭਸਦਾ ਖਸਮੁ ਹੈ; ਸਭਦੂ ਤੂ ਚੜੀਐ ॥

*(ਸਭ-ਦੂ ਬੋਲੋ)*

ਤੂੰ (ਸਚਾ) ਤ੍ਰੈਈ ਕਾਲ ਅਬਾਧ ਰੂਪ ਸੱਚਾ, (ਸਭਸਦਾ) ਸਾਰਿਆਂ ਦਾ (ਖਸਮੁ) ਮਾਲਿਕ ਅਤੇ ਪੀਰ, ਪੈਗੰਬਰ, ਔਲੀਏ, ਅਵਤਾਰ ਬ੍ਰਹਮਾ, ਵਿਸ਼ਨੂੰ, ਸ਼ਿਵ ਜੀ ਆਦਿਕ (ਸਭਦੂ) ਸਾਰਿਆਂ ਤੋਂ (ਚੜੀਐ) ਚੜ੍ਹਦੀਕਲਾ ਵਾਲਾ ਹੈਂ, **ਵਾ:** ਤੂੰ ਹਿਰਨਗਰਭ, ਅਬਿੱਆਕ੍ਰਿਤ, ਵੈਰਾਟ ਆਦਿਕ ਸਾਰਿਆਂ ਨਾਲੋਂ ਚੜ੍ਹਦੀਕਲਾ ਵਿਚ ਹੈਂ। ਭਾਵ ਸਾਰਿਆਂ ਤੋਂ ਉੱਚਾ ਹੈ ਤੇ ਬਾਕੀ ਸਾਰੇ ਥੱਲੇ ਹਨ।

## ਤੂ ਕਰਹਿ ਸੁ ਸਚੇ ਹੋਇਸੀ; ਤਾ ਕਾਇਤੁ ਕੜੀਐ ॥੩॥

ਹੇ ਸੱਚੇ ਪਾਤਸ਼ਾਹ ! ਜੋ ਤੂੰ ਪਿੱਛੇ (ਕਰਹਿ) ਕਰਦਾ ਸੀ, ਉਹ ਹੁੰਦਾ ਸੀ। ਜੋ ਹੁਣ ਕਰ ਰਿਹਾ ਹੈਂ, ਉਹ ਹੋ ਰਿਹਾ ਹੈ ਅਤੇ ਜੋ ਕੁਝ ਅੱਗੇ (ਕਰਹਿ) ਕਰੇਂਗਾ, ਉਹ ਹੀ (ਹੋਇਸੀ) ਹੋਵੇਗਾ। ਇਸ ਲਈ (ਕਾਇਤੁ) ਕਿਸ ਵਾਸਤੇ (ਕੜੀਐ) ਬੱਝਣਾ ਹੈ? **ਵਾ:** ਕਿਸ ਝੋਰੇ ਕਰਕੇ (ਕੜੀਐ) ਝੂਰਨਾ ਹੈ?

## ਸਲੋਕ ਮः ੪ ॥

## ਮੈ ਮਨਿ ਤਨਿ ਪ੍ਰੇਮੁ ਪਿਰੰਮ ਕਾ; ਅਠੇ ਪਹਰ ਲਗੰਨਿ ॥

ਹੇ (ਪਿਰੰਮ) ਪਿਆਰੇ ਪ੍ਰਮੇਸਰ (ਮੈ) ਸਾਡੇ ਮਨ ਵੀ ਤੇ ਤਨ ਵਿਚ ਵੀ ਅੱਠੇ ਪਹਿਰ ਆਪ ਜੀ (ਕਾ) ਦਾ ਪ੍ਰੇਮ (ਲਗੰਨਿ) ਲੱਗਾ ਰਹਿੰਦਾ ਹੈ। **ਵਾ:** ਅੱਠੇ ਪਹਿਰ ਆਪ ਜੀ ਦੀ ਲਗਨ ਲੱਗੀ ਰਹਿੰਦੀ ਹੈ।

## ਜਨ ਨਾਨਕ ਕਿਰਪਾ ਧਾਰਿ ਪ੍ਰਭ; ਸਤਿਗੁਰ ਸੁਖਿ ਵਸੰਨਿ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ (ਪ੍ਰਭ) ਪ੍ਰਮੇਸਰ ! ਐਸੀ ਕਿਰਪਾ ਦ੍ਰਿਸ਼ਟੀ (ਧਾਰਿ) ਧਾਰਨਾ ਕਰੋ ਕਿ ਅਸੀਂ ਸਤਿਗੁਰਾਂ ਨਾਲ ਮਿਲ ਕਰਕੇ ਤੇਰੇ ਸੁੱਖ ਸਰੂਪ ਵਿਚ (ਵਸੰਨਿ) ਵੱਸਣਾ ਕਰੀਏ।

**ਅਥਵਾ :** ਜਿੰਨ੍ਹਾਂ ਦਾਸਾਂ ਤੇ ਤੁਸੀਂ ਸਤਿਗੁਰਾਂ ਦੁਆਰਾ ਕਿਰਪਾ ਦ੍ਰਿਸ਼ਟੀ ਧਾਰਦੇ ਹੋ, ਉਹ ਸੁੱਖ ਸਰੂਪ ਵਿੱਚ ਵੱਸਦੇ ਹਨ।

## ਮः ੪ ॥

## ਜਿਨ ਅੰਦਰਿ ਪ੍ਰੀਤਿ ਪਿਰੰਮ ਕੀ; ਜਿਉ ਬੋਲਨਿ ਤਿਵੈ ਸੋਹੰਨਿ ॥

(ਜਿਨ) ਜਿੰਨ੍ਹਾਂ ਦੇ ਅੰਦਰ (ਪਿਰੰਮ) ਪਿਆਰੇ (ਪਿਰੰਮ) ਅਕਾਲ ਪੁਰਖ ਜੀ (ਕੀ) ਦੀ ਪ੍ਰੀਤੀ ਲੱਗੀ ਹੋਈ ਹੈ। ਉਹ ਗੁਰਮੁਖ ਜਨ (ਜਿਉ) ਜਿਵੇਂ ਵੀ ਸੁਤੇ ਸਿੱਧ (ਬੋਲਨਿ) ਬੋਲਦੇ ਹਨ, (ਤਿਵੈ) ਉਵੇਂ ਹੀ (ਸੋਹੰਨਿ) ਸੋਭਨੀਕ ਹਨ, ਸੱਜਦੇ ਹਨ।

**ਜੇ ਬਾਹਰਹੁ ਭੁਲਿ ਚੁਕਿ ਬੋਲਦੇ ਭੀ ਖਰੇ ਹਰਿ ਭਾਣੇ ॥** *(ਅੰਗ : ੪੫੦)*

## ਸਾਖੀ—ਇਕ ਮਾਈ ਦੀ (ਪਾ: ੧੦ ਵੀਂ)

ਜਿਸ ਪ੍ਰਕਾਰ ਸ੍ਰੀ ਅਨੰਦਪੁਰ ਸਾਹਿਬ ਵਿਖੇ ਕਲਗੀਧਰ ਪਾਤਸ਼ਾਹ ਜੀ ਦੇ ਪਾਸ ਇਕ ਮਾਈ ਨੇ ਆਪਣੇ ਚਾਰ ਪੁੱਤਰ ਸਤਿਗੁਰੂ ਸਾਹਿਬ ਜੀ ਦੇ ਚਰਨਾਂ ਵਿਚ ਭੇਟਾ ਕੀਤੇ ਸਨ। ਪੰਜਵਾਂ ਪੁੱਤਰ ਲੈ ਕੇ ਕਲਗੀਧਰ ਜੀ ਦੇ ਪਾਸ ਆ ਕੇ ਕਹਿਣ ਲੱਗੀ ਕਿ ਇਹ ਮੇਰਾ ਪੁੱਤਰ ਵੀ ਜੰਗ ਵਿਚ ਸ਼ਹੀਦ ਹੋ ਜਾਵੇ। ਇਸ ਨੂੰ ਆਪ ਜੀ ਦੇ ਚਰਨਾਂ ਵਿਚ ਅਰਪਨ ਕਰਨ ਵਾਸਤੇ ਆਈ ਹਾਂ, ਜੇਕਰ ਇਹ ਸ਼ਹੀਦੀ ਪਾਵੇਗਾ ਤਾਂ ਮੈਂ ਆਪਣੀ ਕੁੱਖ ਸਫਲੀ ਸਮਝਾਂਗੀ। ਮਹਾਰਾਜ ਕਹਿਣ ਲੱਗੇ, "ਮਾਤਾ ਤੇਰਾ ਗੁਰੂ ਘਰ ਨਾਲ ਬਹੁਤ ਪਿਆਰ ਹੈ, ਤਾਂ ਉਸ ਮਾਤਾ ਦੇ ਮੂੰਹੋਂ ਨਿਕਲਿਆ ਕਿ ਹੇ ਮਹਾਰਾਜ ! ਤੁਸੀਂ ਦੀਨ ਮੈਂ ਦਿਆਲ, ਮੈਂ ਪਤਿਤ ਪਾਵਨ ਤੁਸੀਂ ਪਤਿਤ। ਜਦੋਂ ਇਹ ਲਫਜ ਕਹੇ ਤਾਂ ਗੁਰੂ ਸਾਹਿਬ ਜੀ ਹੱਸ ਪਏ। ਪਾਸ ਖਲੋਤੇ ਭਾਈ ਦਇਆ ਸਿੰਘ ਜੀ ਕਹਿਣ ਲੱਗੇ, "ਮਾਈ ! ਇਉਂ ਨਾ ਕਹੋ। ਤੁਸੀਂ ਕਹੋ, ਮਹਾਰਾਜ ਮੈਂ ਪਤਿਤ ਹਾਂ ਤੁਸੀਂ ਪਤਿਤ ਪਾਵਨ ਹੋ, ਮੈਂ ਦੀਨ ਤੇ ਤੁਸੀਂ ਦੀਨ ਦਇਆਲ ਹੋ।" ਗੁਰੂ ਸਾਹਿਬ ਜੀ ਕਹਿਣ ਲੱਗੇ, "ਭਾਈ ਦਇਆ ਸਿੰਘ ਜੀ ਇਹ ਮਾਈ ਅੰਦਰੋਂ ਇਸੇ ਤਰ੍ਹਾਂ ਹੀ ਕਹਿ ਰਹੀ ਹੈ, ਇਸ ਨੂੰ ਅਰਥ ਦਾ ਪਤਾ ਨਹੀ, ਇਸ ਕਰਕੇ ਇਹ ਜੋ ਕਹਿ ਰਹੀ ਹੈ, ਅਸੀਂ ਠੀਕ ਹੀ ਸਮਝ ਲਿਆ ਹੈ। ਇਹ ਸਾਨੂੰ ਦੀਨ ਦਇਆਲ, ਪਤਿਤ ਪਾਵਨ ਹੀ ਦੱਸ ਰਹੀ ਹੈ।" ਸੋ ਇਸ ਤਰ੍ਹਾਂ ਸੁਣ ਕੇ ਭਾਈ ਦਇਆ ਸਿੰਘ ਜੀ ਨੇ ਸਮਝ ਕੀਤੀ ਕਿ ਗੁਰੂ ਸਾਹਿਬ ਜੀ ਨੇ ਮਾਤਾ ਦੇ ਪ੍ਰੇਮ ਨੂੰ ਪਰਖਿਆ ਹੈ।

## ਸਾਖੀ—ਆੜਵੰਦ ਭਗਤ ਜੀ ਦੀ

ਇਕ ਭਗਤ ਬੜੇ ਪ੍ਰੇਮ ਨਾਲ ਭਗਤੀ ਕਰਦਾ ਸੀ ਜਿਸ ਦਾ ਨਾਮ ਟਿੱਡਾ ਭਗਤ ਸੀ, ਤੇ ਇਕ ਹੋਰ ਨੇਜਾ ਭਗਤ ਸੀ। ਨੇਜੇ ਭਗਤ ਨੂੰ ਸਾਧ ਨੇ ਉਪਦੇਸ਼ ਦਿੱਤਾ, "ਅਖੇ 'ਓਮ' ਦਾ ਜਾਪ ਕਰਿਆ ਕਰ। ਫੇਰ ਸਰੂਪ ਦਾ ਧਿਆਨ ਕਰਨ ਲਈ ਲਿਬਾਸ ਦੱਸਿਆ ਕਿ ਸਿਰ ਤੇ ਮੁਕਟ, ਗਲ ਵਿਚ ਮਾਲਾ, ਸੋਹਣਾ ਨੱਕ ਤੇ ਤੇੜ ਆੜਵੰਦ ਫਬ ਰਿਹਾ ਹੈ। ਇਹ ਸੁਣਕੇ ਮਸਤ ਹੋ ਗਿਆ। ਜਦੋਂ ਭਜਨ ਕਰਨ ਬੈਠਾ ਤਾਂ ਇਸਨੂੰ 'ਓਮ' ਦਾ ਜਾਪ ਭੁੱਲ ਗਿਆ ਤੇ ਕੇਵਲ ਆੜਵੰਦ ਹੀ ਯਾਦ ਰਹਿ ਗਿਆ। ਇਸ ਨੂੰ ਹੀ ਨਾਮ ਜਾਣ ਕੇ ਪ੍ਰੇਮ ਨਾਲ ਭੁੱਖਣ ਭਾਣਾ ਇਕ ਥਾਂ ਬੈਠ ਕੇ 'ਆੜਵੰਦ' 'ਆੜਵੰਦ' ਜਪਣ ਲੱਗ ਪਿਆ। ਜਦੋਂ ਪ੍ਰੇਮ ਨਾਲ ਜਪਦੇ ਨੂੰ ਕੁਝ ਦਿਨ ਬਤੀਤ ਹੋਏ ਤਾਂ ਪ੍ਰੇਮ ਦੀ ਖਿੱਚ ਵਿਸ਼ਨੂੰ ਜੀ ਨੂੰ ਪਈ। ਵਿਸ਼ਨੂੰ ਜੀ ਅੰਤਰਜਾਮਤਾ ਨਾਲ ਜਾਣ ਕੇ ਹੱਸੇ, ਅਤੇ ਲਛਮੀ ਨੂੰ ਕਹਿਣ ਲੱਗੇ। ਮੇਰਾ ਇਕ ਨਵਾਂ ਭਗਤ ਹੋਇਆ ਹੈ, ਉਸਨੇ ਮੇਰਾ ਨਾਮ ਵੀ ਨਵਾਂ ਹੀ ਰਖਿਆ ਹੈ, ਜਿਸ ਨਾਮ ਦਾ ਸ਼ੇਸ਼ਨਾਗ ਨੂੰ ਵੀ ਨਹੀਂ ਪਤਾ। ਚੱਲ ਉਸ ਪਾਸ ਚੱਲੀਏ। ਲਛਮੀ ਹੈਰਾਨ ਰਹਿ ਗਈ ਤੇ ਬੈਕੁੰਠ ਵਿਚੋਂ ਭਗਤ ਵਲ ਨੂੰ ਚੱਲ ਪਏ। ਜਦੋਂ ਨੇੜੇ ਆਈ ਤਾਂ ਲਛਮੀ ਦੇ ਦਿਲ ਵਿਚ ਆਈ ਕਿ ਪਰਖ ਤਾਂ ਲਈਏ। ਐਂਵੇਂ ਵਿਸ਼ਨੂੰ ਜੀ ਹਾਸਾ ਨਾ ਕਰਦੇ ਹੋਣ। ਵਿਸ਼ਨੂੰ ਜੀ ਨੂੰ ਕਿਹਾ ਤੁਸੀਂ ਐਸ ਖੂਹ ਤੇ ਬੈਠੋ ਜਿਸਦੀ ਮਣ ਢਠੀ ਹੋਈ ਸੀ, ਤੇ ਮੈਂ ਪ੍ਰੀਖਿਆ ਕਰ ਆਵਾਂ। ਵਿਸ਼ਨੂੰ ਜੀ ਬੋਲੇ ਘਬਰਾਵੀਂ ਨਾ। ਲਛਮੀ ਉਸ ਥਾਂ ਗਈ ਜਿਥੇ ਕਈ ਦਿਨ ਦਾ ਭੁੱਖਾ ਬੈਠਾ ਭਜਨ ਕਰਦਾ ਸੀ। ਪੁਛਿਆ ਕਿਸਦਾ ਭਜਨ ਕਰਦਾ ਹੈਂ। ਉਹ ਪਹਿਲਾਂ ਹੀ ਅੱਕਿਆ ਬੈਠਾ ਸੀ। ਖਿਝ ਕੇ ਕਿਹਾ ਤੇਰੇ ਖਸਮ ਦਾ। ਲਛਮੀ ਨੇ ਸੋਚਿਆ ਇਹ ਅੰਤਰਜਾਮੀ ਹੈ, ਹੋਰ ਭੀ ਪ੍ਰੀਖਿਆ ਕਰੀਏ। ਪੁਛਿਆ ਕੇ ਉਹ ਕਿਥੇ ਬੈਠਾ ਹੈ, ਕਹਿੰਦਾ ਢੱਠੇ ਖੂਹ ਤੇ। ਹੈਰਾਨ ਰਹਿ ਗਈ ਕਿ ਇਹ ਤਾਂ ਠੀਕ ਅੰਤਰਜਾਮੀ ਹੈ। ਵਾਪਸ ਆਈ ਤੇ ਕਿਹਾ ਕਿ ਉਹ ਤਾਂ ਤੁਹਾਡਾ ਭਗਤ ਅੰਤਰਜਾਮੀ ਹੈ। ਵਿਸ਼ਨੂੰ ਜੀ ਨੇ ਉੱਥੋਂ ਉਠ ਕੇ ਦਰਸ਼ਨ ਦਿੱਤੇ ਤੇ ਕਿਹਾ ਭਗਤਾ ਤੂੰ ਨਵਾਂ ਹੀ ਨਾਂ ਰੱਖਿਆ ਹੈ। ਜਿਸ ਨਾਮ ਦੇ ਵਸ ਹੋ ਕੇ ਸਾਨੂੰ ਦਰਸ਼ਨ ਦੇਣੇ ਪਏ ਹਨ। ਇਉਂ ਵਾਹਿਗੁਰੂ ਅੰਤਰਜਾਮੀ ਪ੍ਰੇਮ ਦੇ ਵਸ ਹੈ। ਕਿਸੇ ਵੀ ਨਾਮ ਦੁਆਰਾ ਭਜਨ ਕਰਨ ਨਾਲ ਪ੍ਰਾਪਤ ਹੋ ਜਾਂਦਾ ਹੈ।

**ਨੋਟ** : ਆੜਵੰਦ ਭਾਵ ਆਸਰਾ, ਪੜਦਾ 'ਦੇਣ' ਵਾਲਾ।

## ਸਾਖੀ—ਭੱਜ ਜਾ ਲੋਟਾ ਮਾਰਾਂਗੇ

ਸੁਆਮੀ ਰਾਮਾ ਨੰਦ ਜੀ ਦੀ ਮਸ਼ਹੂਰੀ ਬਹੁਤ ਹੋ ਗਈ ਸੀ। ਹਰ ਵੇਲੇ ਆਲੇ ਦੁਆਲੇ ਪਰੇਮੀਆਂ ਦੀ ਭੀੜ ਲੱਗੀ ਰਿਹਾ ਕਰੇ। ਇਕ ਦਿਨ ਇਕ ਗੁਰਮੁਖ ਉਪਦੇਸ਼ ਲੈਣ ਵਾਸਤੇ ਆਇਆ। ਭੀੜ ਦੇਖਕੇ ਉਸਨੇ ਸੋਚਿਆ ਕਿ ਜਦੋਂ ਇਕੱਲੇ ਹੋਣਗੇ ਤਾਂ ਉਪਦੇਸ਼ ਲਵਾਂਗਾ। ਇਉਂ ਕਈ ਦਿਨ ਲੰਘ ਗਏ ਇਕੱਲੇ ਮਿਲੇ ਹੀ ਨਾ। ਅਖੀਰ ਇਕ ਦਿਨ ਜਦੋਂ ਸੌਚਾਚਾਰ ਵਾਸਤੇ ਗਏ ਤਾਂ ਦੋ ਸੇਵਕ ਨਾਲ ਸਨ। ਇਹ ਵੀ ਨਾਲ ਚਲਿਆ ਗਿਆ। ਜਦੋਂ ਸੁਆਮੀ ਜੀ ਲੋਟਾ ਲੈ ਕੇ ਮੈਦਾਨ ਵਾਸਤੇ ਗਏ, ਤਾਂ ਇਸਨੇ ਸੋਚਿਆ ਕਿ ਹੁਣ ਇਕੱਲੇ ਚੱਲੇ ਹਨ। ਜਦੋਂ ਸੇਵਕਾਂ ਤੋਂ ਥੋੜੀ ਵਿਥ ਤੇ ਗਏ ਤਾਂ ਇਸ ਨੇ ਹੌਲੀ ਜਿਹੀ ਜਾ ਕੇ ਬੇਨਤੀ ਕੀਤੀ, ਕਿ ਮਹਾਰਾਜ ਮੈਨੂੰ ਉਪਦੇਸ਼ ਦਿਓ। ਉਹਨਾਂ ਆਖਿਆ ਹੁਣ ਕਿਹੜਾ ਵੇਲਾ ਹੈ। ਇਹ ਘਿਘਿਆ ਕੇ ਚਰਨੀ ਪੈ ਗਿਆ ਤੇ ਚਰਨ ਨਾ ਛੱਡੇ। ਇਸ ਤੇ ਰਾਮਾਨੰਦ ਜੀ ਨੇ ਕਾਹਲੀ ਨਾਲ ਕਿਹਾ, "ਭੱਜ ਜਾ ਲੋਟਾ ਮਾਰਾਂਗੇ।" ਇਹ ਏਸੇ ਨੂੰ ਉਪਦੇਸ਼ ਸਮਝ ਕੇ, ਅਜਿਹਾ ਅਭਿਆਸ ਵਿਚ ਜੁੜਿਆ ਕਿ ਪ੍ਰਮੇਸਰ ਨੇ ਪ੍ਰਸੰਨ ਹੋ ਕੇ ਦਰਸ਼ਨ ਦਿੱਤੇ। ਇਸ ਦੀ ਪ੍ਰਭਤਾ ਬਹੁਤ ਵੱਧ ਗਈ। ਤਾਂ ਰਾਮਾ ਨੰਦ ਜੀ ਦੇ ਦੂਜੇ ਚੇਲੇ ਕਹਿਣ ਲੱਗੇ ਕਿ ਸੁਆਮੀ ਜੀ ਤੁਸੀਂ ਉਸਨੂੰ ਕੋਈ ਚੰਗਾ ਮੰਤਰ ਦਿੱਤਾ ਹੈ ਅਤੇ ਸਾਨੂੰ ਘਟੀਆ। ਉਸਦੀ ਵਡਿਆਈ ਬਹੁਤ ਵੱਧ ਗਈ ਹੈ। ਰਾਮਾਨੰਦ ਜੀ ਨੇ ਕਿਹਾ ਕਿ ਅਸੀਂ ਕੋਈ ਉਪਦੇਸ਼ ਨਹੀਂ ਦਿੱਤਾ ਤੁਹਾਨੂੰ ਭਰਮ ਹੈ। ਪਰ ਇਹ ਨਾ ਮੰਨੇ, ਅਖੀਰ ਇੰਨ੍ਹਾਂ ਦੇ ਭਰਮ ਨੂੰ ਦੂਰ ਕਰਨ ਵਾਸਤੇ ਸੁਆਮੀ ਜੀ ਨੇ ਉਸ ਪ੍ਰੇਮੀ ਨੂੰ ਸੱਦਿਆ ਅਤੇ ਪੁੱਛਿਆ, ਕਿ ਤੈਨੂੰ ਕਿਸਨੇ ਉਪਦੇਸ਼ ਦਿੱਤਾ ਹੈ? ਤਾਂ ਉਸਨੇ ਕਿਹਾ, ਮਹਾਰਾਜ ਆਪ ਜੀ ਨੇ। ਪੁਛਿਆ ਕਿਹੜਾ ਮੰਤ੍ਰ? ਤਾਂ ਦਸਿਆ ਕਿ ਆਪ ਜੀ ਨੇ ਕਿਹਾ ਸੀ 'ਭੱਜ ਜਾ ਲੋਟਾ ਮਾਰਾਂਗੇ'। ਮੈਂ ਇਸਦਾ ਅਰਥ ਇਹ ਸਮਝਿਆ ਕਿ ਦੇਹ ਅਭਿਮਾਨ ਰੂਪੀ ਲੋਟੇ ਵਲੋਂ ਭਜ ਜਾ ਨਹੀਂ ਤਾਂ ਜੂਨਾਂ ਵਿਚ ਪਾ ਕੇ ਮਾਰਦੇ ਰਹਾਂਗੇ। ਸੁਣ ਕੇ ਸਾਰੇ ਹੱਸ ਪਏ। ਰਾਮਾਨੰਦ ਜੀ ਨੇ ਕਿਹਾ, ਭਾਈ ਇਸਦੀ ਸ਼ਰਧਾ, ਭਗਤੀ, ਕਮਾਈ, ਨਿਸਚੇ, ਪ੍ਰੇਮ ਨੂੰ ਇਹ ਫਲ ਲੱਗਾ ਹੈ। ਇਹ ਨਿਹਾਲ ਹੋ ਗਿਆ ਹੈ। ਇਉਂ ਵਾਹਿਗੁਰੂ ਜੀ ਨੂੰ ਕਿਸੇ ਬੋਲੀ ਵਿਚ ਪਿਆਰ ਨਾਲ ਯਾਦ ਕਰੀਏ ਤਾਂ ਬਖਸ਼ਿਸ਼ ਕਰ ਦਿੰਦੇ ਹਨ।

### ਨਾਨਕ ਹਰਿ ਆਪੇ ਜਾਣਦਾ; ਜਿਨਿ ਲਾਈ ਪ੍ਰੀਤਿ ਪਿਰੰਨਿ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਸ ਪ੍ਰਕਾਰ ਜਿੰਨ੍ਹਾਂ ਨੇ (ਪਿਰੰਨਿ) ਪਿਆਰੇ ਪ੍ਰਮੇਸਰ ਦੇ ਨਾਲ ਪ੍ਰੀਤ ਲਾਈ ਹੈ ਜਾਂ ਤਾਂ ਉਹ ਜਾਣਦੇ ਹਨ ਜਾਂ ਹਰੀ ਪ੍ਰਮੇਸਰ ਆਪ ਜਾਣਦਾ ਹੈ। ਦੂਸਰਾ ਹੋਰ ਕੋਈ ਨਹੀਂ ਜਾਣ ਸਕਦਾ।

### ਪਉੜੀ ॥

### ਤੂ ਕਰਤਾ ਆਪਿ ਅਭੁਲੁ ਹੈ; ਭੁਲਣ ਵਿਚਿ ਨਾਹੀ ॥

ਹੇ ਕਰਤਾ ਪੁਰਖ ! ਤੂੰ ਆਪ (ਅਭੁਲੁ) ਭੁੱਲਣ ਤੋਂ ਰਹਿਤ ਹੈ। ਭੁੱਲਣ ਵਿਚ ਆਉਣ ਵਾਲਾ ਨਹੀਂ ਹੈ।

### ਤੂ ਕਰਹਿ ਸੁ ਸਚੇ ਭਲਾ ਹੈ; ਗੁਰ ਸਬਦਿ ਬੁਝਾਹੀ ॥

ਹੇ ਸੱਚੇ ਪਾਤਸ਼ਾਹ ! ਜੋ ਤੁਸੀਂ (ਕਰਹਿ) ਕਰਦੇ ਹੋ (ਸੁ) ਉਹ ਭਲਾ ਹੀ ਹੈ। ਸਾਨੂੰ ਗੁਰੂ ਸਾਹਿਬ ਜੀ ਨੇ ਸਬਦ ਦੁਆਰਾ ਇਹ ਸਿੱਖਿਆ (ਬੁਝਾਹੀ) ਸਮਝਾਉਣਾ ਕੀਤੀ ਹੈ। **ਵਾ:** ਜੋ ਗੁਰਾਂ ਦੇ ਸ਼ਬਦ ਦੀ ਕਮਾਈ ਕਰਦੇ ਹਨ, ਉਹਨਾਂ ਨੂੰ ਮਹਾਰਾਜ ਭਾਣਾ ਮੰਨਣਾ ਬੁਝਾਉਂਦੇ ਹਨ।

### ਤੂ ਕਰਣ ਕਾਰਣ ਸਮਰਥੁ ਹੈ; ਦੂਜਾ ਕੋ ਨਾਹੀ ॥

ਤੂੰ ਸਾਰੇ ਕਾਰਜਾਂ ਨੂੰ ਕਰਨ ਵਿਚ ਸਰਬ ਕਲਾ ਸਮਰੱਥ ਹੈਂ। ਆਪ ਤੋਂ ਬਿਨਾਂ (ਦੂਜਾ) ਦੂਸਰਾ ਹੋਰ ਕੋਈ ਨਹੀਂ ਹੈ।

## ਤੂ ਸਾਹਿਬੁ ਅਗਮੁ ਦਇਆਲੁ ਹੈ; ਸਭਿ ਤੁਧੁ ਧਿਆਹੀ ॥

ਤੂੰ ਸਾਰਿਆਂ ਦਾ (ਸਾਹਿਬੁ) ਮਾਲਕ ਹੈਂ, (ਅਗਮੁ) ਮਨ ਦੀ ਗੰਮਤਾ ਤੋਂ ਪਰ੍ਹੇ ਹੈਂ ਅਤੇ (ਦਇਆਲੁ) ਦਇਆ ਦਾ ਘਰ ਹੈ। ਸਾਰੀ ਸ੍ਰਿਸ਼ਟੀ ਇਕ ਚਿਤ ਹੋ ਕੇ (ਤੁਧੁ) ਤੈਨੂੰ ਹੀ (ਧਿਆਹੀ) ਧਿਆਉਂਦੀ ਹੈ। **ਵਾ:** ਅਸੀਂ ਤਾਂ (ਧਿਆ+ਹੀ) (ਹੀ) ਨਿਸ਼ਚੇ ਕਰਕੇ ਇਕ ਤੈਨੂੰ ਹੀ (ਧਿਆ) ਧਿਆਇਆ ਹੈ।

## ਅੰਗ : ੩੦੨

## ਸਭਿ ਜੀਅ ਤੇਰੇ ਤੂ ਸਭਸਦਾ; ਤੂ ਸਭ ਛਡਾਹੀ ॥੪॥

ਹੇ ਮਹਾਰਾਜ! ਸਾਰੇ ਜੀਵ ਜੰਤ ਤੇਰੇ ਹੀ ਬਣਾਏ ਹੋਏ ਹਨ। ਤੂੰ (ਸਭਸਦਾ) ਸਾਰਿਆਂ ਦਾ ਸੁਆਮੀ ਹੈਂ ਅਤੇ ਤੂੰ ਹੀ ਸਾਰਿਆਂ ਨੂੰ ਬੰਧਨਾਂ ਤੋਂ, ਜਮਾਂ ਤੋਂ (ਛਡਾਹੀ) ਛਡਾਉਂਦਾ ਹੈਂ, ਮੁਕਤ ਕਰਦਾ ਹੈਂ।

## ਸਲੋਕ ਮਃ ੪ ॥

## ਸੁਣਿ ਸਾਜਨ ਪ੍ਰੇਮ ਸੰਦੇਸਰਾ; ਅਖੀ ਤਾਰ ਲਗੰਨਿ ॥

ਹੇ (ਸਾਜਨ) ਪਿਆਰਿਆ (ਸੁਣਿ) ਸੁਣ! ਪ੍ਰੇਮ ਹੀ ਵਾਹਿਗੁਰੂ ਦੇ ਮਿਲਣ ਦਾ (ਸੰਦੇਸਰਾ) ਸੁਨੇਹਾ ਹੈ। ਜੇ ਵਾਹਿਗੁਰੂ ਨੂੰ ਮਿਲਣਾ ਹੈ ਤਾਂ ਪ੍ਰੇਮ ਕਰ।

**ਸਾਚੁ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮੁ ਕੀਓ ਤਿਨ ਹੀ ਪ੍ਰਭੁ ਪਾਇਓ ॥** *(ਅਕਾਲ ਉਸਤਤ)*

**ਵਾ:** ਹੇ (ਸਾਜਨ) ਸਤਿਗੁਰੂ ਜੀ ਸੁਣੋ! ਸਾਨੂੰ ਉਸ ਪ੍ਰਮੇਸਰ ਦੇ ਪ੍ਰੇਮ ਦਾ ਸੁਨੇਹਾ ਦਿਓ। ਸਾਡੇ ਨੇਤਰਾਂ ਦੀਆਂ ਤਾਰੀਆਂ ਤੇਲ ਧਾਰਾ ਵੱਤ (ਲਗੰਨਿ) ਲੱਗੀਆਂ ਹੋਈਆਂ ਹਨ। **ਵਾ:** ਹਰ ਵਕਤ ਸਾਡੀਆਂ ਅੱਖਾਂ ਦੀ (ਤਾਰ) ਸਮਾਧੀ (ਲਗੰਨਿ) ਲੱਗੀ ਹੋਈ ਹੈ ਅਰਥਾਤ *ਤ੍ਰਾਟਕ ਸਾਧਨ ਵਾਂਗ ਸਾਡੀ ਬਿਰਤੀ ਜੁੜੀ ਹੋਈ ਹੈ।

**ਅਥਵਾ :** ਹੇ (ਸਾਜਨ) ਸੱਜਣ ਅਕਾਲ ਪੁਰਖ ਵਾਹਿਗੁਰੂ ਜੀ! ਸਾਡਾ ਪ੍ਰੇਮ ਦਾ ਸੁਨੇਹਾ ਸੁਣਨਾ ਕਰੋ। ਸਾਡੀ ਅੱਖਾਂ ਦੀ ਤਾਰ ਤੁਹਾਡੇ ਵੱਲ ਲੱਗੀ ਹੋਈ ਹੈ ਕਿ ਕਦੋਂ ਆਪ ਜੀ ਸਾਨੂੰ ਦਰਸ਼ਨ ਦਿਉਂਗੇ। **ਵਾ:** ਸਾਡੇ ਮਨ ਬੁਧੀ ਰੂਪ ਨੇਤਰ, ਵਿਵੇਕ ਵੈਰਾਗ ਰੂਪ ਨੇਤਰ ਤੁਹਾਨੂੰ ਤੱਕਦੇ ਰਹਿੰਦੇ ਹਨ, ਕਿ ਕਦੋਂ ਆਪ ਜੀ ਦੇ ਦਰਸ਼ਨ ਹੋਣ।

**ਤੂ ਚਉ ਸਜਣ ਮੈਡਿਆ ਡੇਈ ਸਿਸੁ ਉਤਾਰਿ ॥**
**ਨੈਣ ਮਹਿੰਜੇ ਤਰਸਦੇ ਕਦਿ ਪਸੀ ਦੀਦਾਰ ॥** *(ਅੰਗ : ੧੦੯੪)*

ਹੁਣ ਸਤਿਗੁਰੂ ਸਾਹਿਬ ਜੀ ਉੱਤਰ ਦਿੰਦੇ ਹਨ।

## ਗੁਰਿ ਤੁਠੈ ਸਜਣੁ ਮੇਲਿਆ; ਜਨ ਨਾਨਕ ਸੁਖਿ ਸੁਵੰਨਿ ॥੧॥

ਜਿੰਨ੍ਹਾਂ 'ਤੇ ਸਤਿਗੁਰੂ ਸਾਹਿਬ ਜੀ (ਤੁਠੈ) ਪ੍ਰਸੰਨ ਹੋਏ ਹਨ, ਉਹਨਾਂ ਨੂੰ ਗੁਰੂ ਸਾਹਿਬ ਜੀ ਨੇ (ਸਜਣੁ) ਸੱਜਣ ਅਕਾਲ ਪੁਰਖ ਦੇ ਨਾਲ (ਮੇਲਿਆ) ਮੇਲ ਦਿੱਤਾ ਹੈ। ਸਤਿਗੁਰੂ ਜੀ ਕਹਿੰਦੇ ਹਨ ਕਿ ਉਹ (ਜਨ) ਸੇਵਕ ਨਿਰਵਿਕਲਪ ਸਮਾਧੀ ਦੇ ਸੁੱਖ ਵਿਚ (ਸੁਵੰਨਿ) ਸੌਂਦੇ ਹਨ, ਭਾਵ ਬਿਰਾਜਦੇ ਹਨ।

**ਅਥਵਾ :** ਜਿਹੜਾ ਗੁਰਾਂ ਦੇ ਉਪਦੇਸ਼ ਨੂੰ ਪ੍ਰਾਪਤ ਕਰਕੇ ਉਸ ਦੀ ਕਮਾਈ ਕਰਦਾ ਹੈ, ਗੁਰੂ ਜੀ ਉਸ ਤੋਂ ਪ੍ਰਸੰਨ ਹੋ ਜਾਂਦੇ ਹਨ ਤੇ ਉਸ ਨੂੰ ਸੱਜਣ, ਪ੍ਰਮੇਸਰ ਵਿੱਚ ਮੇਲ ਦਿੰਦੇ ਹਨ। ਇਉਂ ਮਹਾਰਾਜ ਦੇ ਜਨ ਸੁੱਖ ਸਰੂਪ ਵਿੱਚ ਸੌਂਦੇ

---

* **ਤ੍ਰਾਟਕ :** ਨੇਤਰਾਂ ਦੀ ਟਕ ਕਿਸੇ ਖਾਸ ਚਿੰਨ੍ਹ ਉੱਤੇ ਲਾ ਕੇ ਉਸ ਵੇਲੇ ਤਾਈਂ ਇਕਰਸ ਦੇਖਦੇ ਰਹਿਣਾ, ਜਦੋਂ ਤੱਕ ਨੇਤ੍ਰਾਂ ਵਿਚ ਜਲ ਆ ਕੇ ਨਜ਼ਰ ਥੱਕ ਨਾ ਜਾਵੇ। (ਮਹਾਨ ਕੋਸ਼)

ਭਾਵ ਬਿਰਾਜਦੇ ਹਨ। **ਵਾ:** (ਸੁ+ਵੰਨਿ) ਉਹਨਾਂ ਨੂੰ ਤੁਰੀਆ ਪਦ ਦੀ (ਸੁ) ਸੋਹਣੀ (ਵੰਨਿ) ਵੰਨੀ ਭਾਵ ਰੰਗਤ ਚੜ੍ਹੀ ਹੀ ਰਹਿੰਦੀ ਹੈ।

**ਮ: ੪ ॥**

**ਸਤਿਗੁਰੁ ਦਾਤਾ ਦਇਆਲੁ ਹੈ; ਜਿਸ ਨੋ ਦਇਆ ਸਦਾ ਹੋਇ ॥**

ਹੇ ਭਾਈ! ਸਤਿਗੁਰੂ ਸਾਹਿਬ ਜੀ ਸ਼ੁੱਭ ਗੁਣਾਂ ਦੀਆਂ ਦਾਤਾਂ ਦੇ ਦੇਣ ਵਾਲੇ ਦਾਤੇ ਅਤੇ (ਦਇਆਲੁ) ਦਇਆ ਦੇ ਘਰ ਹਨ। (ਜਿਸ ਨੋ) ਜਿੰਨ੍ਹਾਂ ਵੱਲੋਂ (ਸਦਾ) ਹਰ ਵਕਤ ਜੀਵਾਂ ਉੱਤੇ ਦਿਆਲਤਾ (ਹੋਇ) ਹੁੰਦੀ ਹੈ ਭਾਵ ਜਿੰਨ੍ਹਾਂ ਦੇ ਅੰਦਰ ਜੀਵਾਂ ਦੇ ਦੁੱਖਾਂ ਨੂੰ ਦੇਖ ਕੇ ਬਹੁਤ ਤਰਸ ਆਉਂਦਾ ਹੈ।

**ਸਤਿਗੁਰੁ ਅੰਦਰਹੁ ਨਿਰਵੈਰੁ ਹੈ; ਸਭੁ ਦੇਖੈ ਬ੍ਰਹਮੁ ਇਕੁ ਸੋਇ ॥**

ਸਤਿਗੁਰੂ ਸਾਹਿਬ ਜੀ ਅੰਦਰੋਂ ਭਾਵ ਦਿਲੋਂ (ਨਿਰਵੈਰੁ) ਵੈਰ ਤੋਂ ਰਹਿਤ ਹਨ, ਕਿਸੇ ਦੇ ਨਾਲ ਵੀ ਵੈਰ ਨਹੀਂ ਕਰਦੇ। (ਸਭੁ) ਸਾਰਿਆਂ ਵਿਚ (ਸੋਇ) ਉਸ (ਇਕੁ) ਅਦ੍ਵੈਤ ਰੂਪ ਬ੍ਰਹਮ ਨੂੰ ਹੀ (ਦੇਖੈ) ਦੇਖਦੇ ਹਨ।

**ਨਿਰਵੈਰਾ ਨਾਲਿ ਜਿ ਵੈਰੁ ਚਲਾਇਦੇ; ਤਿਨ ਵਿਚਹੁ ਤਿਸਟਿਆ ਨ ਕੋਇ ॥**

(ਜਿ) ਜਿਹੜੇ (ਨਿਰਵੈਰਾ) ਨਿਰਵੈਰ ਸਤਿਗੁਰੂ ਸਾਹਿਬ ਜੀ ਦੇ ਨਾਲ ਵੈਰ ਦੀ ਗੱਲ ਚਲਾਉਂਦੇ ਹਨ, (ਤਿਨ) ਉਹਨਾਂ (ਵਿਚਹੁ) ਵਿਚੋਂ ਕੋਈ ਵੀ (ਤਿਸਟਿਆ) ਇਸਥਿਤ ਨਹੀਂ ਰਹਿੰਦਾ ਹੈ। ਜਿਵੇਂ ਖਡੂਰ ਸਾਹਿਬ ਵਿਖੇ ਗੁਰੂ ਅੰਗਦ ਦੇਵ ਸਾਹਿਬ ਜੀ ਨਾਲ ਵੈਰ ਕਰਨ ਵਾਲਾ ਤਪਾ ਇਸਥਿਤ ਨਹੀਂ ਰਹਿ ਸਕਿਆ ਸੀ।

## ਸਾਖੀ—ਤਪੇ ਦੀ

ਜਿਸ ਵੇਲੇ ਸਤਿਗੁਰੂ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਖਡੂਰ ਸਾਹਿਬ ਵਿਖੇ ਨਿਵਾਸ ਕਰਦੇ ਸਨ ਉਸ ਵੇਲੇ ਇਥੇ ਇਕ ਪਾਖੰਡੀ ਤਪਾ ਵੀ ਰਹਿੰਦਾ ਸੀ, ਜੋ ਗੁਰੂ ਘਰ ਨਾਲ ਬਹੁਤ ਈਰਖਾ ਰੱਖਦਾ ਸੀ। ਇਕ ਸਮੇਂ ਇਸ ਇਲਾਕੇ ਵਿੱਚ ਕਾਫੀ ਲੰਮੇ ਸਮੇਂ ਤੱਕ ਬਾਰਿਸ਼ ਨਾ ਹੋਈ ਤਾਂ ਤਪੇ ਨੇ ਗੁਰੂ ਸਾਹਿਬ ਜੀ ਨਾਲ ਈਰਖਾ ਕਰਦਿਆਂ ਖਡੂਰ ਸਾਹਿਬ ਦੀ ਨਿਵਾਸੀ ਖਹਿਰੇ ਜੱਟਾਂ ਨੂੰ ਕਿਹਾ ਕਿ ਹੇ ਜੱਟੋ! ਤੁਹਾਡੇ ਇਲਾਕੇ ਵਿੱਚ ਇਸ ਕਰਕੇ ਹੀ ਮੀਂਹ ਨਹੀਂ ਪੈਂਦਾ, ਕਿਉਂਕਿ ਗੁਰੂ ਅੰਗਦ ਦੇਵ ਜੀ ਇੱਥੇ ਪਰਿਵਾਰ ਸਮੇਤ ਰਹਿੰਦੇ ਹਨ ਤੇ ਗ੍ਰਿਹਸਥੀ ਹੋ ਕੇ ਆਪਣੀ ਪੂਜਾ ਕਰਵਾਉਂਦੇ ਹਨ। ਦੂਰੋਂ-ਦੂਰੋਂ ਸਿੱਖ ਸੰਗਤਾ ਆ ਕੇ ਉਹਨਾਂ ਨੂੰ ਮੰਨਦੀਆਂ ਹਨ। ਖਹਿਰਿਆਂ ਨੇ ਪੁੱਛਿਆ ਕਿ ਜੋਗੀ ਜੀ! ਹੁਣ ਇਸ ਦਾ ਹੱਲ ਕੀ ਹੈ? ਜੋਗੀ ਕਹਿਣ ਲੱਗਾ ਕਿ ਜੇ ਤੁਸੀਂ ਗੁਰੂ ਜੀ ਨੂੰ ਨਗਰ ਵਿਚੋਂ ਕੱਢ ਦਿਉ ਤਾਂ ਮੈਂ ਮੀਂਹ ਪਵਾ ਦੇਵਾਂਗਾ। ਇਹ ਸੁਣ ਕੇ ਸਾਰੇ ਖਹਿਰੇ ਮਿਲ ਕੇ ਸਤਿਗੁਰੂ ਜੀ ਪਾਸ ਆਏ ਤੇ ਆ ਕੇ ਕਹਿਣ ਲੱਗੇ ਕਿ ਮਹਾਰਾਜ ਆਪ ਜੀ ਨਗਰ ਛੱਡ ਕੇ ਚਲੇ ਜਾਉ, ਕਿਉਂਕਿ ਸਾਡੇ ਗੁਰੂ ਤਪਾ ਜੀ ਨੇ ਬਚਨ ਕੀਤਾ ਹੈ ਕਿ ਜੇਕਰ ਤੁਸੀਂ ਇਥੋਂ ਚਲੇ ਜਾਉ ਤਾਂ ਇਥੇ ਮੀਂਹ ਪੈ ਜਾਵੇਗਾ। ਸਤਿਗੁਰੂ ਜੀ ਨੇ ਉਹਨਾਂ ਸਮਝਾਇਆ ਕਿ ਇਹ ਸਭ ਕੁਝ ਅਕਾਲ ਪੁਰਖ ਵਾਹਿਗੁਰੂ ਜੀ ਦੇ ਭਾਣੇ ਅੰਦਰ ਹੈ। ਪਰ ਜਦੋਂ ਉਹ ਨਾ ਮੰਨੇ ਤਾਂ ਸਤਿਗੁਰੂ ਜੀ ਸਿੱਖਾਂ ਤੋਂ ਆਪਣਾ ਪਲੰਘ ਚੁਕਵਾ ਕੇ ਤੁਰ ਪਏ ਅਤੇ ਨੇੜੇ ਖਾਨਪੁਰ ਨਗਰ ਦੀ ਝਿੜੀ ਵਿੱਚ ਜਾ ਬਿਰਾਜਮਾਨ ਹੋਏ। ਸਤਿਗੁਰਾਂ ਦੇ ਝਿੜੀ ਵਿੱਚ ਆਉਣ ਕਰਕੇ ਖੁਸੀਆਂ ਹੀ ਖੁਸ਼ੀਆਂ ਹੋ ਗਈਆਂ। ਸੰਗਤਾ ਕੀਰਤਨ ਕਰਨ ਲੱਗ ਪਈਆਂ ਅਤੇ ਲੰਗਰ ਚੱਲ ਪਿਆ। ਉਧਰ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਗੋਇੰਦਵਾਲ ਸਾਹਿਬ ਜੀ ਦੀ ਸੇਵਾ ਵਿੱਚ ਲੱਗੇ ਹੋਏ ਸਨ। ਜਦੋਂ ਉਹਨਾਂ ਨੇ ਖਡੂਰ ਸਾਹਿਬ ਆ ਕੇ ਵੇਖਿਆ ਕਿ ਗੁਰੂ ਜੀ ਇੱਥੇ ਨਹੀਂ ਹਨ ਅਤੇ ਨਾ ਹੀ ਕੋਈ ਗੁਰੂ ਜੀ ਦਾ ਸਿੱਖ ਏਥੇ ਨਜਰ ਆਉਂਦਾ ਹੈ। ਤਾਂ ਨਗਰ ਵਿਚੋਂ ਪੁੱਛਣ ਲੱਗੇ

ਕਿ ਸਤਿਗੁਰੂ ਜੀ ਕਿੱਧਰ ਚਲੇ ਗਏ ਹਨ? ਕਿਸੇ ਨੇ ਦੱਸਿਆ ਕਿ ਤਪੇ ਨੇ ਈਰਖਾ ਵੱਸ ਹੋ ਕੇ ਖਹਿਰੇ ਜੱਟਾਂ ਨੂੰ ਕਹਿ ਕੇ ਸਤਿਗੁਰੂ ਜੀ ਨੂੰ ਨਗਰ ਵਿਚੋਂ ਕਢਵਾ ਦਿੱਤਾ ਹੈ ਅਤੇ ਇਹ ਕਿਹਾ ਹੈ ਕਿ ਜੇ ਤੁਸੀਂ ਗੁਰੂ ਜੀ ਨੂੰ ਨਗਰ ਵਿਚੋਂ ਕੱਢ ਦੇਵੋ ਤਾਂ ਮੈਂ ਮੀਂਹ ਪਵਾ ਦੇਵਾਂਗਾ। ਪਰ ਪੰਚਾਇਤ ਸੋਗ ਵਿੱਚ ਹੀ ਬੈਠੀ ਹੈ ਕਿ ਮੀਂਹ ਹਾਲੇ ਵੀ ਨਹੀਂ ਪਿਆ। ਗੁਰੂ ਅਮਰਦਾਸ ਸਾਹਿਬ ਜੀ ਨੇ ਪੰਚਾਇਤ ਨੂੰ ਆ ਕੇ ਕਿਹਾ ਕਿ ਜੱਟੋ! ਤੁਸੀਂ ਤਪੇ ਦੇ ਆਖੇ ਲੱਗ ਕੇ ਗੁਰੂ ਸਾਹਿਬ ਜੀ ਨੂੰ ਤਾਂ ਨਗਰ ਵਿਚੋਂ ਕੱਢ ਦਿੱਤਾ ਹੈ। ਪਰ ਹੁਣ ਕਿਹੜਾ ਮੀਂਹ ਪੈ ਗਿਆ ਹੈ? ਖਹਿਰੇ ਜੱਟ ਕਹਿਣ ਲੱਗੇ, ਜੀ! ਅਸੀਂ ਦਾ ਤਪੇ ਦਾ ਬਚਨ ਮੰਨਿਆ ਹੈ। ਸਤਿਗੁਰੂ ਜੀ ਕਹਿਣ ਲੱਗੇ ਕਿ ਤੁਸੀਂ ਤਾਂ ਕਹਿੰਦੇ ਸੀ ਕਿ ਗੁਰੂ ਅੰਗਦ ਸਾਹਿਬ ਜੀ ਨੇ ਮੀਂਹ ਨਹੀਂ ਪਵਾਇਆ ਮੀਂਹ ਤਾਂ ਗੁਰੂ ਸਾਹਿਬ ਜੀ ਦੇ ਸਿੱਖ ਵੀ ਪਵਾ ਸਕਦੇ ਹਨ। ਖਹਿਰੇ ਜੱਟ ਉਸ ਵੇਲੇ ਕਹਿਣ ਲੱਗੇ ਕਿ ਮਹਾਰਾਜ ਜਿਵੇਂ ਆਪ ਜੀ ਕਹੋ, ਅਸੀਂ ਉਸੇ ਤਰ੍ਹਾਂ ਕਰਨ ਨੂੰ ਤਿਆਰ ਹਾਂ। ਪਰ ਕਿਸੇ ਤਰ੍ਹਾਂ ਮੀਂਹ ਜ਼ਰੂਰ ਪਵਾ ਦਿਉ। ਗੁਰੂ ਜੀ ਨੇ ਕਿਹਾ, "ਤਪੇ ਨੂੰ ਡੇਰਿਉਂ ਬਾਹਰ ਕੱਢੋ, ਤੇ ਹੁਣੇ ਮੀਂਹ ਪੈਣਾ ਸ਼ੁਰੂ ਹੋ ਜਾਵੇਗਾ ਅਤੇ ਫਿਰ ਜਿੱਥੇ-ਜਿੱਥੇ ਤਪੇ ਨੂੰ ਲੈ ਕੇ ਜਾਉਗੇ, ਉੱਥੇ-ਉੱਥੇ ਤੱਕ ਮੀਂਹ ਪਵੇਗਾ।" ਇਹ ਸੁਣ ਕੇ ਜੱਟ ਤਪੇ ਕੋਲ ਗਏ ਤੇ ਜਾ ਕੇ ਕਹਿਣ ਲੱਗੇ, "ਤਪਾ ਜੀ ਬਾਹਰ ਆ ਕੇ ਦਰਸ਼ਨ ਦਿਉ।" ਤਪੇ ਨੂੰ ਮੁਸੀਬਤ ਮਹਿਸੂਸ ਹੋ ਗਈ। ਕਿਉਂਕਿ ਉਹ ਜਾਣਦਾ ਸੀ ਕਿ ਮੀਂਹ ਤਾਂ ਉਹ ਪਵਾ ਨਹੀਂ ਸਕਿਆ ਤੇ ਜੱਟ ਇਸੇ ਗੱਲੋਂ ਅੱਕੇ ਹੋਏ ਸਨ। ਇਸ ਕਰਕੇ ਤਪਾ ਉੱਥੋਂ ਉੱਠੇ ਨਾ। ਆਖਿਰ ਜੱਟਾਂ ਨੇ ਤਪੇ ਨੂੰ ਲੱਤੋਂ ਬਾਹੋਂ ਫੜ ਕੇ ਖਿੱਚ ਲਿਆ ਤੇ ਪਿੰਡੋਂ ਬਾਹਰ ਖੇਤਾਂ ਵੱਲ ਲੈ ਤੁਰੇ। ਜਿਸ-ਜਿਸ ਖੇਤ ਵਿੱਚ ਉਸ ਨੂੰ ਲੈ ਕੇ ਜਾਣ। ਉਥੇ ਹੀ ਮੀਂਹ ਪੈਂਦਾ ਗਿਆ। ਅਖੀਰ ਵਿਚ ਕਹਿੰਦੇ ਕਿ ਇਕ ਦੇ ਮਰਨ ਨਾਲ ਜੇਕਰ ਪਿੰਡ ਵੱਸਦਾ ਹੈ ਤੇ ਇਸ ਤੋਂ ਚੰਗਾ ਕੀ ਹੈ? ਇਹ ਕਹਿ ਕੇ ਖਹਿਰਿਆਂ ਨੇ ਤਪੇ ਦੀਆਂ ਲੱਤਾਂ-ਬਾਹਾਂ ਵੱਖ ਕਰ ਲਈਆਂ ਤੇ ਆਪੋ-ਆਪਣੇ ਖੇਤਾਂ ਵਿਚ ਲੈ ਗਏ। ਇਸ ਤਰ੍ਹਾਂ ਇਹ ਗੁਰੂ ਨਿੰਦਕ ਬੋਟੀ-ਬੋਟੀ ਹੋ ਕੇ ਮਰਿਆ। ਪਰ ਖਹਿਰੇ ਜੱਟ ਖੁਸ਼ ਹੋ ਗਏ ਕਿਉਂਕਿ ਉਹਨਾਂ ਦੇ ਸਾਰੇ ਖੇਤਾਂ ਵਿਚ ਮੀਂਹ ਪੈ ਗਿਆ ਸੀ।

ਜਦੋਂ ਗੁਰੂ ਅਮਰਦਾਸ ਜੀ, ਗੁਰੂ ਅੰਗਦ ਦੇਵ ਸਾਹਿਬ ਜੀ ਵੱਲ ਤੁਰਨ ਲੱਗੇ ਤਾਂ ਖਹਿਰੇ ਜੱਟਾਂ ਨੇ ਵੀ ਨਾਲ ਹੀ ਗੁਰੂ ਜੀ ਨੂੰ ਲਿਆਉਣ ਵਾਸਤੇ ਤਿਆਰੀ ਕਰ ਲਈ। ਜਦੋਂ ਖਾਨਪੁਰ ਦੀ ਢਾਬ ਦੇ ਨੇੜੇ ਪਹੁੰਚੇ ਤਾਂ ਗੁਰੂ ਅੰਗਦ ਦੇਵ ਜੀ ਨੇ ਗੁਰੂ ਅਮਰਦਾਸ ਜੀ ਨੂੰ ਵੇਖ ਕੇ ਚਿਹਰਾ ਦੂਸਰੇ ਪਾਸੇ ਕਰ ਲਿਆ। ਜਦੋਂ ਗੁਰੂ ਅਮਰਦਾਸ ਜੀ ਦੂਸਰੇ ਪਾਸੇ ਹੋਏ ਤਾਂ ਮਹਾਰਾਜ ਜੀ ਨੇ ਉਧਰੋਂ ਵੀ ਚਿਹਰਾ ਤੀਸਰੇ ਪਾਸੇ, ਫਿਰ ਚੌਥੇ ਪਾਸੇ ਕਰ ਲਿਆ ਤਾਂ ਗੁਰੂ ਅਮਰਦਾਸ ਜੀ ਨੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਸਤਿਗੁਰੂ ਜੀ! ਮੇਰੇ ਕੋਲੋਂ ਕੀ ਗਲਤੀ ਹੋਈ ਹੈ। ਤਾਂ ਸਤਿਗੁਰੂ ਸਾਹਿਬ ਜੀ ਕਹਿਣ ਲੱਗੇ ਕਿ ਤੁਸੀਂ ਆਪਣੀ ਤਾਕਤ ਨਾਲ ਤਪੇ ਨੂੰ ਦੰਡ ਕਿਉਂ ਦਿੱਤਾ? ਉਹ ਆਪਣੇ ਕੀਤੇ ਦਾ ਆਪੇ ਹੀ ਦਰਗਾਹ ਵਿੱਚ ਦੁੱਖ ਪਾਉਂਦਾ। ਇਸ ਪ੍ਰਕਾਰ ਗੁਰੂ ਅਮਰਦਾਸ ਜੀ ਨੇ ਮੁਆਫੀ ਮੰਗੀ ਕਿ ਅੱਗੇ ਵਾਸਤੇ ਇਸ ਤਰ੍ਹਾਂ ਨਹੀਂ ਹੋਵੇਗਾ। ਉਸ ਵੇਲੇ ਬਾਬਾ ਬੁੱਢਾ ਜੀ ਨੇ ਬੇਨਤੀ ਕੀਤੀ ਤੇ ਕਿਹਾ ਸੱਚੇ ਪਾਤਸ਼ਾਹ ਜੀ! ਇੰਨ੍ਹਾਂ ਦਾ ਕੀ ਕਸੂਰ ਹੈ? ਮੇਰੇ ਅੰਦਰ ਵੀ ਖਿਆਲ ਆਇਆ ਸੀ ਕਿ ਇਹ ਤਪਾ ਆਪ ਜੀ ਦੀ ਬੇਅਦਬੀ ਕਰਦਾ ਹੈ, ਨਿਰਾਦਰ ਕਰਦਾ ਹੈ ਤਾਂ ਉਸ ਵੇਲੇ ਮਹਾਰਾਜ ਜੀ ਨੇ ਕਿਹਾ ਕਿ "ਮੰਤ੍ਰੀ ਹੋਇ ਅਠੂਹਿਆ ਨਾਗੀ ਲਗੈ ਜਾਇ॥ ਆਪਣ ਹਥੀ ਆਪਣੈ ਦੇ ਕੂਚਾ ਆਪੇ ਲਾਇ॥" ਇਉਂ ਗੁਰੂ ਅੰਗਦ ਦੇਵ ਸਾਹਿਬ ਜੀ ਨਾਲ ਵੈਰ ਕਰੇਕ ਤਪੇ ਨੇ ਆਪਣਾ ਆਪ ਨਾਸ਼ ਕੀਤਾ ਸੀ।

**ਸਤਿਗੁਰੁ ਸਭਨਾ ਦਾ ਭਲਾ ਮਨਾਇਦਾ; ਤਿਸ ਦਾ ਬੁਰਾ ਕਿਉ ਹੋਇ ॥**

ਸਤਿਗੁਰੂ ਸਾਹਿਬ ਜੀ (ਸਭਨਾ) ਸਾਰਿਆਂ ਦਾ ਭਲਾ (ਮਨਾਇਦਾ) ਮਨਾਉਂਦੇ ਹਨ, ਇਸ ਕਰਕੇ (ਤਿਸ) ਉਹਨਾਂ ਸਤਿਗੁਰਾਂ ਦਾ ਬੁਰਾ (ਕਿਉ) ਕਿਵੇਂ (ਹੋਇ) ਹੋ ਸਕਦਾ ਹੈ? ਭਾਵ ਨਹੀਂ ਹੋ ਸਕਦਾ।

**ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬਤ ਦਾ ਭਲਾ।** *(ਅਰਦਾਸ)*

## ਸਤਿਗੁਰ ਨੋ ਜੇਹਾ ਕੋ ਇਛਦਾ; ਤੇਹਾ ਫਲੁ ਪਾਏ ਕੋਇ ॥

ਸਤਿਗੁਰਾਂ ਦੇ ਵਾਸਤੇ (ਜੇਹਾ) ਜਿਹੋ ਜਿਹੀ (ਕੋ) ਕੋਈ (ਇਛਦਾ) ਇੱਛਾ ਕਰਦਾ ਹੈ, ਭਾਵਨਾ ਕਰਦਾ ਹੈ, ਉਹ ਗੁਰੂ ਦੇ ਦਰਬਾਰ ਵਿਚ ਆ ਕੇ (ਤੇਹਾ) ਉਹੋ ਜਿਹਾ (ਕੋਇ) ਕੋਈ, ਫਲ (ਪਾਏ) ਪਾਉਂਦਾ ਹੈ। **ਵਾ:** ਮੁਕਤੀ ਰੂਪ ਫਲ ਪਾ ਲੈਂਦਾ ਹੈ।

## ਨਾਨਕ ਕਰਤਾ ਸਭੁ ਕਿਛੁ ਜਾਣਦਾ; ਜਿਦੂ ਕਿਛੁ ਗੁਝਾ ਨ ਹੋਇ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ (ਕਰਤਾ) ਅਕਾਲ ਪੁਰਖ ਵਾਹਿਗੁਰੂ ਸਭ (ਕਿਛੁ) ਕੁਝ (ਜਾਣਦਾ) ਜਾਣ ਰਿਹਾ ਹੈ, (ਜਿਦੂ) ਜਿਸ ਵਾਹਿਗੁਰੂ ਤੋਂ ਕੁਝ ਵੀ (ਗੁਝਾ) ਛਿਪਿਆ (ਹੋਇ) ਹੋਇਆ ਨਹੀਂ ਹੈ।

## ਪਉੜੀ ॥
## ਜਿਸ ਨੋ ਸਾਹਿਬੁ ਵਡਾ ਕਰੇ; ਸੋਈ ਵਡ ਜਾਣੀ ॥

ਜਿਵੇਂ ਅਕਾਲ ਪੁਰਖ ਵਾਹਿਗੁਰੂ ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਨੂੰ ਵਡਿਆਈ ਦੇ ਕੇ ਵੱਡੇ ਕੀਤਾ ਹੈ, ਫਿਰ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੂੰ ਵਡਿਆਈ ਦੇ ਕੇ ਵੱਡੇ ਕੀਤਾ ਹੈ। ਇਸੇ ਪ੍ਰਕਾਰ (ਜਿਸ ਨੋ) ਜਿਸਨੂੰ ਉਹ (ਸਾਹਿਬੁ) ਮਾਲਕ ਵੱਡਾ (ਕਰੇ) ਕਰ ਦੇਵੇ, (ਸੋਈ) ਉਹੋ ਹੀ ਵੱਡਾ (ਜਾਣੀ) ਜਾਣਿਆ ਜਾ ਸਕਦਾ ਹੈ।

## ਜਿਸੁ ਸਾਹਿਬ ਭਾਵੈ ਤਿਸੁ ਬਖਸਿ ਲਏ; ਸੋ ਸਾਹਿਬ ਮਨਿ ਭਾਣੀ ॥

ਜਿਸ ਨੂੰ (ਸਾਹਿਬ) ਮਾਲਕ ਪ੍ਰਮੇਸਰ ਜੀ (ਭਾਵੈ) ਚਾਹੁੰਦੇ ਹਨ। (ਤਿਸੁ) ਉਸ ਨੂੰ ਬਖਸ਼ (ਲਏ) ਲੈਂਦੇ ਹਨ ਅਤੇ (ਸੋ) ਉਹੋ ਹੀ (ਸਾਹਿਬ) ਅਕਾਲ ਪੁਰਖ ਦੇ ਮਨ ਵਿਚ (ਭਾਣੀ) ਭਾਉਂਦਾ ਹੈ।

## ਜੇ ਕੋ ਓਸ ਦੀ ਰੀਸ ਕਰੇ; ਸੋ ਮੂੜ ਅਜਾਣੀ ॥

(ਜੇ) ਜੇਕਰ (ਕੋ) ਕੋਈ (ਓਸ) ਉਸ ਦੀ ਰੀਸ (ਕਰੇ) ਕਰਦਾ ਹੈ। (ਸੋ) ਉਹ ਵਿਵਹਾਰਾਂ ਵੱਲੋਂ (ਮੂੜ) ਮੂਰਖ ਤੇ ਪਰਮਾਰਥ ਵੱਲੋਂ (ਅਜਾਣੀ) ਅਣਜਾਣ ਹੈ। **ਵਾ:** ਉਹ (ਮੂੜ ਅਜਾਣੀ) ਵਿਹਾਰਾਂ ਤੋਂ ਵੀ ਰਹਿਤ ਹੈ ਤੇ ਸ਼ਾਸਤਰ ਵਿਚਾਰ ਤੋਂ ਵੀ ਹੀਣਾ ਹੈ।

## ਜਿਸ ਨੋ ਸਤਿਗੁਰੁ ਮੇਲੇ ਸੁ ਗੁਣ ਰਵੈ; ਗੁਣ ਆਖਿ ਵਖਾਣੀ ॥

(ਜਿਸ ਨੋ) ਜਿਸ ਨੂੰ ਸਤਿਗੁਰੂ ਸਾਹਿਬ ਜੀ (ਮੇਲੇ) ਮੇਲ ਲੈਂਦੇ ਹਨ, (ਸੁ) ਉਹ ਮਹਾਰਾਜ ਦੇ ਗੁਣਾਂ ਨੂੰ (ਰਵੈ) ਉਚਾਰਨ ਕਰਦਾ ਹੈ ਤੇ ਪ੍ਰਮੇਸਰ ਦੇ ਗੁਣਾਂ ਨੂੰ (ਆਖਿ) ਮੁਖ ਦੁਆਰਾ (ਆਖਿ) ਅਖਿਆਨਾ ਦੁਆਰਾ (ਵਖਾਣੀ) ਕਥਨ ਕਰਦਾ ਹੈ।

## ਨਾਨਕ ਸਚਾ ਸਚੁ ਹੈ; ਬੁਝਿ ਸਚਿ ਸਮਾਣੀ ॥੫॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਪ੍ਰਮੇਸਰ ਪਿੱਛੇ ਵੀ (ਸਚਾ) ਸੱਚਾ ਸੀ, ਹੁਣ ਵੀ (ਸਚੁ) ਸੱਚ ਸਰੂਪ ਹੈ, ਜਿਹੜੇ ਗੁਰਾਂ ਤੋਂ ਨਾਮ ਨੂੰ (ਬੁਝਿ) ਪੁੱਛਣਗੇ, ਪੁੱਛ ਕੇ (ਬੁਝਿ) ਸਮਝਣਗੇ ਉਹਨਾਂ ਦੀ ਬਿਰਤੀ ਸੱਚ ਸਰੂਪ ਵਿਚ (ਸਮਾਣੀ) ਸਮਾ ਜਾਵੇਗੀ। **ਵਾ:** ਉਹ ਸੱਚੇ ਪ੍ਰਮੇਸਰ ਵਿੱਚ ਸਮਾ ਜਾਣਗੇ।

## ਸਲੋਕ ਮਃ ੪ ॥

## ਹਰਿ ਸਤਿ ਨਿਰੰਜਨ ਅਮਰੁ ਹੈ; ਨਿਰਭਉ ਨਿਰਵੈਰੁ ਨਿਰੰਕਾਰੁ ॥

ਹੇ ਭਾਈ! ਜੋ ਹਰੀ ਪ੍ਰਮੇਸਰ (ਸਤਿ) ਸੱਚ ਸਰੂਪ, (ਨਿਰੰਜਨ) ਮਾਇਆ ਦੀ ਕਾਲਖ ਤੋਂ ਰਹਿਤ ਹੈ। ਉਸਦਾ ਸਰੂਪ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਹਨ। ਜੋ (ਨਿਰਭਉ) ਭੈ ਤੋਂ ਰਹਿਤ, (ਨਿਰਵੈਰੁ) ਵੈਰ ਤੋਂ ਰਹਿਤ (ਨਿਰੰਕਾਰੁ) ਤੇ ਮਾਇਕੀ ਅਕਾਰਾਂ ਤੋਂ ਰਹਿਤ ਹਨ।

**ਅਥਵਾ :** ਜੋ (ਸਤਿ) ਸੱਤ ਸਰੂਪ (ਹਰਿ) ਹਰੀ ਪ੍ਰਮੇਸਰ, (ਨਿਰੰਜਨ) ਮਾਇਆ ਦੀ ਕਾਲਖ ਤੋਂ ਰਹਿਤ ਸ਼ੁੱਧ ਸਰੂਪ ਹੈ। ਉਸ ਦਾ (ਅਮਰੁ) ਹੁਕਮ ਸੱਚਾ ਹੈ ਫਿਰ ਉਹ ਆਪ (ਨਿਰਭਉ) ਭੈ ਤੋਂ ਰਹਿਤ, (ਨਿਰਵੈਰੁ) ਵੈਰ ਤੋਂ ਰਹਿਤ (ਨਿਰੰਕਾਰੁ) ਅਕਾਰ ਤੋਂ ਰਹਿਤ ਸਰੂਪ ਵਾਲਾ ਹੈ। **ਵਾ:** ਜੋ ਗੁਰਾਂ ਦੁਆਰਾ ਪ੍ਰਮੇਸਰ ਦਾ ਨਾਮ ਜਪਦੇ ਹਨ। ਉਹ ਨਿਰਭਉ ਸਰੂਪ ਨੂੰ ਪਾ ਕੇ, (ਨਿਰਵੈਰੁ) ਵੈਰ ਤੋਂ ਰਹਿਤ ਤੇ (ਨਿਰੰਕਾਰੁ) ਮਾਇਕੀ ਅਕਾਰਾਂ ਤੋਂ ਰਹਿਤ ਹੋ ਗਏ ਹਨ।

## ਜਿਨ ਜਪਿਆ ਇਕ ਮਨਿ ਇਕ ਚਿਤਿ; ਤਿਨ ਲਥਾ ਹਉਮੈ ਭਾਰੁ ॥

(ਜਿਨ) ਜਿੰਨ੍ਹਾਂ ਨੇ ਸਤਿਗੁਰੂ ਸਾਹਿਬ ਜੀ ਨੂੰ ਇਕ ਚੇਤਨ ਰੂਪ ਜਾਣ ਕੇ ਇਕ ਮਨ ਹੋ ਕੇ, ਇਕਾਗਰ ਚਿੱਤ ਹੋ ਕਰਕੇ ਜਪਿਆ ਹੈ। (ਤਿਨ) ਉਹਨਾਂ ਦੇ ਅੰਦਰੋਂ ਦੇਹ ਦੀ (ਹਉਮੈ) ਹੰਗਤਾ ਦਾ ਅਤੇ ਪਾਪਾਂ ਦਾ ਸਾਰਾ ਭਾਰ (ਲਥਾ) ਲਹਿ ਗਿਆ ਹੈ। **ਵਾ:** ਉਹਨਾਂ ਦਾ ਲੋਕ ਡੰਡ, ਪਿਤਰ ਡੰਡ ਆਦਿਕਾਂ ਦਾ ਭਾਰ ਲਹਿ ਗਿਆ ਹੈ।

## ਜਿਨ ਗੁਰਮੁਖਿ ਹਰਿ ਆਰਾਧਿਆ; ਤਿਨ ਸੰਤ ਜਨਾ ਜੈਕਾਰੁ ॥

ਜਿੰਨ੍ਹਾਂ ਨੇ ਗੁਰਮੁਖਾਂ ਦੀ ਸੰਗਤ ਕਰਕੇ ਹਰੀ ਪ੍ਰਮੇਸਰ ਨੂੰ ਦਿਲ ਦੀ ਭਾਵਨਾ ਨਾਲ (ਆਰਾਧਿਆ) ਯਾਦ ਕੀਤਾ ਹੈ, (ਤਿਨ) ਉਹਨਾਂ ਸੰਤ ਜਨਾਂ ਦਾ ਸਾਰੇ ਸੰਸਾਰ ਵਿਚ (ਜੈਕਾਰੁ) ਜੈ ਜੈਕਾਰ ਹੁੰਦਾ ਹੈ।

## ਕੋਈ ਨਿੰਦਾ ਕਰੇ ਪੂਰੇ ਸਤਿਗੁਰੂ ਕੀ; ਤਿਸ ਨੋ ਫਿਟੁ ਫਿਟੁ ਕਹੈ ਸਭੁ ਸੰਸਾਰੁ ॥

ਮਰਵਾਹਿਆਂ ਦੇ ਗੁਰੂ ਤਪੇ ਵਾਂਗ ਜੇਕਰ ਕੋਈ (ਪੂਰੇ) ਪੂਰਨ ਸਤਿਗੁਰਾਂ ਦੀ ਨਿੰਦਿਆ ਕਰਦਾ ਹੈ, ਤਾਂ (ਤਿਸ) ਉਸ ਨੂੰ ਸਾਰਾ ਸੰਸਾਰ (ਫਿਟੁ ਫਿਟੁ) ਫਿਟੇ ਮੂੰਹ ਭਾਵ ਲਾਹਣਤਾ ਹੀ ਲਾਹਣਤਾ (ਕਹੈ) ਕਹਿੰਦਾ ਹੈ। ਐਸੇ ਪੁਰਖ ਦੇ ਫਿਟਕਾਰ ਯੋਗ ਕਰਮ ਹਨ।

## ਸਤਿਗੁਰ ਵਿਚਿ ਆਪਿ ਵਰਤਦਾ; ਹਰਿ ਆਪੇ ਰਖਣਹਾਰੁ ॥

ਸਤਿਗੁਰੂ ਸਾਹਿਬ ਜੀ ਵਿਚ ਪ੍ਰਮੇਸਰ ਆਪ ਹੀ (ਵਰਤਦਾ) ਵਰਤ ਰਿਹਾ ਹੈ ਅਤੇ ਹਰੀ ਆਪ ਹੀ ਸਤਿਗੁਰੂ ਸਾਹਿਬ ਜੀ ਦੀ (ਰਖਣਹਾਰੁ) ਰੱਖਿਆ ਕਰਨ ਵਾਲਾ ਹੈ।

## ਧਨੁ ਧੰਨੁ ਗੁਰੂ ਗੁਣ ਗਾਵਦਾ; ਤਿਸ ਨੋ ਸਦਾ ਸਦਾ ਨਮਸਕਾਰੁ ॥

ਧੰਨ ਸ੍ਰੀ ਗੁਰੂ ਨਾਨਕ ਦੇਵ ਜੀ, ਧੰਨ ਸ੍ਰੀ ਗੁਰੂ ਅੰਗਦ ਦੇਵ ਜੀ, ਧੰਨ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ, ਜੋ ਸਿੱਖਾਂ ਦੇ ਤਾਈਂ ਪ੍ਰਮੇਸਰ ਦੇ ਗੁਣਾਂ ਨੂੰ ਗਾ ਕੇ ਦੱਸਦੇ ਹਨ (ਤਿਸ) ਉਹਨਾਂ ਸਤਿਗੁਰਾਂ ਨੂੰ ਨਿਮਰਤਾ ਨਾਲ ਸਦਾ-ਸਦਾ ਨਮਸਕਾਰ ਹੈ, ਬੰਦਨਾ ਹੈ।

**ਅਥਵਾ :** ਜੋ ਸਤਿਗੁਰੂ ਸਾਹਿਬ ਜੀ ਦੇ ਗੁਣਾਂ ਨੂੰ (ਗਾਵਦਾ) ਗਾਉਂਦਾ ਹੈ, ਉਹ (ਧਨੁ ਧੰਨੁ) ਧੰਨਤਾ ਦੇ ਯੋਗ ਹੈ, ਧੰਨਤਾ ਦੇ ਯੋਗ ਹੈ। (ਤਿਸ ਨੋ) ਉਸ ਨੂੰ ਅਸੀਂ ਸਦਾ-ਸਦਾ ਨਮਸਕਾਰ ਕਰਦੇ ਹਾਂ।

## ਜਨ ਨਾਨਕ ਤਿਨ ਕਉ ਵਾਰਿਆ; ਜਿਨ ਜਪਿਆ ਸਿਰਜਣਹਾਰੁ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਅਸੀਂ (ਤਿਨ) ਤਿੰਨਾ ਸਤਿਗੁਰਾਂ ਭਾਵ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਤੋਂ (ਵਾਰਿਆ) ਵਾਰਨੇ ਜਾਂਦੇ ਹਾਂ (ਜਿਨ) ਜਿੰਨ੍ਹਾਂ ਦੀ ਕਿਰਪਾ ਕਰਕੇ ਅਸੀਂ ਸਿਰਜਣਹਾਰ ਪ੍ਰਮੇਸਰ ਨੂੰ ਜਪਿਆ ਹੈ। **ਵਾ:** ਜਿੰਨ੍ਹਾਂ ਨੇ ਸਿਰਜਣਹਾਰ ਪ੍ਰਮੇਸਰ ਨੂੰ ਆਪ ਜਪਿਆ ਹੈ ਅਤੇ ਹੋਰਨਾਂ ਨੂੰ ਜਪਾਇਆ ਹੈ।

### ਮਃ ੪ ॥

## ਆਪੇ ਧਰਤੀ ਸਾਜੀਅਨੁ; ਆਪੇ ਆਕਾਸੁ ॥

ਹੇ ਭਾਈ ! ਆਪ ਹੀ ਪ੍ਰਮੇਸਰ ਨੇ ਸ੍ਰਿਸ਼ਟੀ ਨੂੰ ਰਚਣ ਵਾਸਤੇ ਧਰਤੀ (ਸਾਜੀਅਨੁ) ਸਾਜੀ ਹੈ ਅਤੇ ਆਪ ਹੀ ਉਪਰਲੇ ਤਿੰਨ ਲੋਕ (ਬ੍ਰਹਮ ਲੋਕ, ਇੰਦ੍ਰ ਲੋਕ, ਵਿਸ਼ਨੂੰ ਲੋਕ) ਟਿਕਾਉਣ ਵਾਸਤੇ ਆਕਾਸ਼ ਪੈਦਾ ਕੀਤਾ ਹੈ।

## ਵਿਚਿ ਆਪੇ ਜੰਤ ਉਪਾਇਅਨੁ; ਮੁਖਿ ਆਪੇ ਦੇਇ ਗਿਰਾਸੁ ॥

ਆਪ ਹੀ ਸ੍ਰਿਸ਼ਟੀ ਵਿਚ (ਜੰਤ) ਜੀਵ (ਉਪਾਇਅਨੁ) ਪੈਦਾ ਕੀਤੇ ਹਨ ਅਤੇ ਆਪ ਹੀ ਸਾਰਿਆਂ ਦੇ (ਮੁਖਿ) ਮੂੰਹ ਵਿਚ (ਗਿਰਾਸੁ) ਗਰਾਹੀ (ਦੇਇ) ਦਿੰਦਾ ਹੈ ਭਾਵ ਭੋਜਨ ਦੀ ਬੁਰਕੀ ਪਾਉਂਦਾ ਹੈ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਆਪੇ ਧਰਤੀ ਸਾਜੀਅਨੁ; ਆਪੇ ਆਕਾਸੁ ॥**
**ਵਿਚਿ ਆਪੇ ਜੰਤ ਉਪਾਇਅਨੁ; ਮੁਖਿ ਆਪੇ ਦੇਇ ਗਿਰਾਸੁ ॥**

ਆਪ ਹੀ ਪ੍ਰਮੇਸਰ ਨੇ ਨਿਰਮਲ ਬੁੱਧੀ ਰੂਪ ਧਰਤੀ ਸਾਜਨਾ ਕੀਤੀ ਹੈ। ਆਪ ਹੀ ਸ਼ੁੱਧ ਚਿਤ ਰੂਪ ਅਕਾਸ (ਸਾਜੀਅਨੁ) ਸਜਾਇਆ ਹੈ। ਆਪ ਹੀ ਉਸ ਵਿਚ ਵੈਰਾਗ ਵਿਵੇਕ ਤੇ ਸ੍ਰਵਣ ਮੰਨਣ ਆਦਿਕ ਸ਼ੁੱਭ ਗੁਣਾਂ ਰੂਪ ਜੀਵ ਪੈਦਾ ਕੀਤੇ ਹਨ ਅਤੇ ਆਪ ਹੀ ਉਹਨਾਂ ਦੇ ਮੂੰਹ ਵਿਚ ਸ਼ਰਧਾ ਰੂਪ ਗਰਾਹੀ ਪਾਉਂਦਾ ਹੈ, ਜਿਸ ਕਰਕੇ ਸ਼ੁੱਭ ਗੁਣਾਂ ਰੂਪ ਜੀਵ ਪਲਦੇ ਹਨ। **ਵਾ:** ਆਪ ਹੀ ਅੰਤਹਕਰਣ ਰੂਪ ਮੁਖ ਵਿੱਚ, ਸਾਧਨਾ ਦੁਆਰਾ ਬ੍ਰਹਮਾਨੰਦ ਦੀ ਗਰਾਹੀ ਦਿੰਦਾ ਹੈ।

**ਉਪਰੋਕਤ ਦੋ ਪੰਕਤੀਆਂ ਦਾ ਤੀਸਰਾ ਅਰਥ:**

**ਆਪੇ ਧਰਤੀ ਸਾਜੀਅਨੁ; ਆਪੇ ਆਕਾਸੁ ॥**
**ਵਿਚਿ ਆਪੇ ਜੰਤ ਉਪਾਇਅਨੁ; ਮੁਖਿ ਆਪੇ ਦੇਇ ਗਿਰਾਸੁ ॥**

ਮਹਾਰਾਜ ਸਾਹਿਬ ਜੀ ਨੇ ਆਪ ਜੀ ਧਰਤੀ ਦੀ ਨਿਆਈਂ ਗਰੀਬੀ ਵਾਲੇ, ਨਿਮਰਤਾ ਵਾਲੇ ਸਿੱਖ ਸਜਾਏ ਹਨ। ਆਪ ਜੀ ਸਤਿਗੁਰੂ ਜੀ (ਆਕਾਸੁ) ਚਿਦਾਕਾਸ਼ੀ ਹਨ। ਆਪ ਹੀ ਉਹਨਾਂ ਨੇ ਸੰਸਾਰ ਵਿੱਚ ਪੁੰਨੀਂ ਤੋਂ ਪੁੰਨੀ ਜੀਵ ਪੈਦਾ ਕੀਤੇ ਹਨ। ਆਪ ਹੀ ਉਹਨਾਂ ਦੇ ਕਰਮਾਂ ਅਨੁਸਾਰ ਫਲ ਦੇਣ ਰੂਪ ਗਰਾਹੀ ਦਿੰਦੇ ਹਨ। ਜੋ ਪੂਰਬਲੇ ਨਿਸ਼ਕਾਮ ਕਰਮਾਂ ਵਾਲੇ ਪੁੰਨੀ ਜੀਵ ਹਨ। ਉਹ ਮਨੁੱਖਾ ਜਨਮ ਨੂੰ ਧਾਰ ਕੇ ਆਤਮਾਨੰਦ ਨੂੰ ਪਾ ਕੇ ਮੁਕਤ ਹੋ ਜਾਂਦੇ ਹਨ। ਜੋ ਸਕਾਮ ਕਰਮਾਂ ਵਾਲੇ ਪੁੰਨੀ ਜੀਵ ਹਨ ਭਾਵ ਜੋ ਸੁੱਖ ਦੀ ਇੱਛਾ ਕਰਦੇ ਹਨ। ਉਹਨਾਂ ਨੂੰ ਗੁਰੂ ਜੀ ਸੁੱਖ ਭੋਗਾ ਕੇ, ਆਪ ਦੀ ਸ਼ਰਨ ਵਿਚ ਮੇਲ ਕੇ ਮੁਕਤ ਕਰ ਦਿੰਦੇ ਹਨ।

**ਸਭੁ ਆਪੇ ਆਪਿ ਵਰਤਦਾ; ਆਪੇ ਹੀ ਗੁਣਤਾਸੁ ॥**

ਉਹ ਪ੍ਰਮੇਸਰ ਸਾਰਿਆਂ ਦੇ ਅੰਦਰ ਆਪਣਾ ਆਪ ਰੂਪ ਹੋ ਕੇ ਵਰਤ ਰਿਹਾ ਹੈ, ਅਤੇ ਉਹ ਆਪ ਹੀ (ਗੁਣ+ਤਾਸੁ) (ਗੁਣ) ਗੁਣਾਂ ਦਾ (ਤਾਸੁ) ਪਾਤਰ ਰੂਪ, ਖਜ਼ਾਨਾ ਰੂਪ ਹੈ।

**ਜਨ ਨਾਨਕ ਨਾਮੁ ਧਿਆਇ ਤੂ; ਸਭਿ ਕਿਲਵਿਖ ਕਟੇ ਤਾਸੁ ॥੨॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਤੂੰ ਪ੍ਰਮੇਸਰ ਦੇ ਨਾਮ ਨੂੰ (ਧਿਆਇ) ਧਿਆਇਆ ਕਰ, ਕਿਉਂਕਿ ਜਿਹੜਾ ਵੀ ਉਸਦੇ ਨਾਮ ਨੂੰ ਧਿਆਉਂਦਾ ਹੈ, (ਤਾਸੁ) ਉਸਦੇ "ਬ੍ਰਾਹਮਣ ਕੈਲੀ ਘਾਤ" ਆਦਿਕ (ਸਭਿ) ਸਾਰੇ (ਕਿਲਵਿਖ) ਪਾਪ ਕੱਟੇ ਜਾਂਦੇ ਹਨ। **ਵਾ:** ਉਸਦੇ ਜਮਾਂ ਦੇ ਸਾਰੇ (ਤਾਸੁ) ਡਰ ਕੱਟੇ ਜਾਂਦੇ ਹਨ।

**ਪਉੜੀ ॥**

**ਤੂ ਸਚਾ ਸਾਹਿਬੁ ਸਚੁ ਹੈ; ਸਚੁ ਸਚੇ ਭਾਵੈ ॥**

ਹੇ ਪ੍ਰਮੇਸਰ! ਤੂੰ ਪਿੱਛੇ ਵੀ ਸੱਚਾ (ਸਾਹਿਬੁ) ਮਾਲਿਕ ਸੀ, ਹੁਣ ਵਰਤਮਾਨ ਸਮੇਂ ਵਿਚ ਵੀ ਸੱਚ ਸਰੂਪ ਹੈਂ ਅਤੇ ਅੱਗੇ ਵੀ ਸੱਚਾ ਹੋਵੇਗਾ। ਜਿਹੜੇ (ਸਚੁ) ਨਿਸ਼ਚਾ ਕਰਕੇ ਸੱਚੇ ਨਾਮ ਨੂੰ ਜਪਦੇ ਹਨ, ਉਹ ਤੈਨੂੰ (ਭਾਵੈ) ਭਾਉਂਦੇ ਹਨ, **ਵਾ:** ਭਾਉਣਗੇ। **ਵਾ:** ਜਿੰਨ੍ਹਾਂ ਨੇ ਹਿਰਦੇ ਅੰਦਰ (ਸਚੁ) ਸ਼ਰਧਾ ਧਾਰਨ ਕੀਤੀ ਹੈ। ਉਹ ਸੱਚੇ ਪ੍ਰਮੇਸਰ ਨੂੰ ਭਾਅ ਜਾਂਦੇ ਹਨ।

**ਅਥਵਾ :** ਤੂੰ ਆਪ ਹੀ (ਸਚਾ ਸਾਹਿਬੁ) ਸਤਿਗੁਰੂ ਰੂਪ ਹੈਂ, ਆਪ ਹੀ (ਸਚੁ) ਸੱਚਾ ਨਾਮ ਰੂਪ ਹੈਂ, ਆਪ ਹੀ (ਸਚੁ) ਸੱਚਾ ਮੰਨਣ ਰੂਪ ਹੈਂ, ਆਪ ਹੀ ਸੱਚਾ ਨਿਧਿਆਸਣ ਰੂਪ ਹੈਂ ਅਤੇ ਆਪ ਹੀ (ਭਾਵੈ) ਭਾਵਨਾ ਰੂਪ ਤੇ ਗਿਆਨ ਰੂਪ ਹੈਂ।

**ਜੋ ਤੁਧੁ ਸਚੁ ਸਲਾਹਦੇ; ਤਿਨ ਜਮ ਕੰਕਰੁ ਨੇੜਿ ਨ ਆਵੈ ॥**

ਹੇ ਸੱਚੇ ਪਾਤਸ਼ਾਹ! (ਜੋ) ਜਿਹੜੇ (ਸਚੁ) ਨਿਸ਼ਚਾ ਕਰਕੇ (ਤੁਧੁ) ਤੈਨੂੰ (ਸਲਾਹਦੇ) ਸਲਾਹੁੰਦੇ ਹਨ (ਤਿਨ) ਉਹਨਾਂ ਦੇ (ਨੇੜਿ) ਨੇਰੇ ਜਮਾਂ ਦੇ ਦੂਤ ਨਹੀਂ (ਆਵੈ) ਆ ਸਕਦੇ ਹਨ।

**ਤਿਨ ਕੇ ਮੁਖ ਦਰਿ ਉਜਲੇ; ਜਿਨ ਹਰਿ ਹਿਰਦੈ ਸਚਾ ਭਾਵੈ ॥**

(ਤਿਨ) ਉਹਨਾਂ ਦੇ ਮੁਖ (ਦਰਿ) ਦਰਗਾਹ ਦੇ ਵਿਚ, ਲੋਕ-ਪ੍ਰਲੋਕ ਦੇ ਵਿਚ ਉੱਜਲੇ ਹੁੰਦੇ ਹਨ (ਜਿਨ) ਜਿੰਨ੍ਹਾਂ ਦੇ ਹਿਰਦੇ ਵਿਚ ਸੱਚੇ ਹਰੀ ਪ੍ਰਮੇਸਰ ਦਾ ਨਾਮ (ਭਾਵੈ) ਭਾਉਂਦਾ ਹੈ, ਭਾਵ ਚੰਗਾ ਲੱਗਦਾ ਹੈ।

**ਕੂੜਿਆਰ ਪਿਛਾਹਾ ਸਟੀਅਨਿ; ਕੂੜੁ ਹਿਰਦੈ ਕਪਟੁ, ਮਹਾ ਦੁਖੁ ਪਾਵੈ ॥**

(ਕੂੜਿਆਰ) ਝੂਠ ਬੋਲਣ ਵਾਲੇ (ਪਿਛਾਹਾ) ਪਿੱਛੇ ਜੂਨਾਂ ਵਿਚ ਹੀ ਸੁੱਟੇ ਜਾਂਦੇ ਹਨ, ਮੁਕਤ ਨਹੀਂ ਹੁੰਦੇ ਕਿਉਂਕਿ ਉਹਨਾਂ ਦੇ ਹਿਰਦੇ ਅੰਦਰ (ਕੂੜੁ) ਝੂਠ ਹੈ, (ਕਪਟੁ) ਛਲ ਹੈ। ਜਿਸ ਕਰਕੇ ਉਹ ਜੰਮਣ-ਮਰਨ ਦਾ (ਮਹਾ) ਭਾਰੀ ਦੁੱਖ (ਪਾਵੈ) ਪਾਉਂਦੇ ਹਨ।

**ਮੁਹ ਕਾਲੇ ਕੂੜਿਆਰੀਆ; ਕੂੜਿਆਰ ਕੂੜੋ ਹੋਇ ਜਾਵੈ ॥੬॥**

(ਕੂੜਿਆਰੀਆ) ਝੂਠ ਬੋਲਣ ਵਾਲੇ ਪੁਰਖਾਂ ਦੇ (ਮੁਹ) ਮੂੰਹ ਕਾਲੇ ਕੀਤੇ ਜਾਂਦੇ ਹਨ ਅਤੇ (ਕੂੜਿਆਰ) ਝੂਠ

ਬੋਲਣ ਵਾਲੇ ਅੰਤ ਨੂੰ (ਕੂੜੋ) ਝੂਠੇ ਹੀ (ਹੋਇ) ਹੋ (ਜਾਵੈ) ਜਾਂਦੇ ਹਨ। **ਵਾ:** ਟੇਢੀਆਂ ਜੂਨਾਂ ਵਿਚ ਪ੍ਰਾਪਤ ਹੋ ਕੇ ਢਿੱਡ ਘਸਾ-ਘਸਾ ਕੂੜ ਹੀ ਹੋ ਜਾਂਦੇ ਹਨ, ਝੂਠੇ ਹੋ ਜਾਂਦੇ ਹਨ। **ਵਾ:** ਕੂੜੇ ਦੀ ਨਿਆਈਂ ਕੂੜੀਆਂ ਭਾਵ ਨੀਚ ਜੂਨੀਆਂ ਵਿੱਚ ਫਿਰਦੇ ਰਹਿੰਦੇ ਹਨ।

## ਸਲੋਕ ਮਃ ੪ ॥

ਸਿੱਖਾਂ ਨੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਪਾਸ ਬੇਨਤੀ ਕੀਤੀ ਕਿ ਮਹਾਰਾਜ! ਸਤਿਗੁਰੂ ਸਾਹਿਬ ਜੀ ਦਾ ਸੁਭਾਅ ਕਿਸ ਪ੍ਰਕਾਰ ਦਾ ਹੈ ਤਾਂ ਗੁਰੂ ਸਾਹਿਬ ਜੀ ਦੱਸਦੇ ਹਨ ਕਿ,

**ਸਤਿਗੁਰੁ ਧਰਤੀ ਧਰਮ ਹੈ; ਤਿਸੁ ਵਿਚਿ ਜੇਹਾ ਕੋ ਬੀਜੇ, ਤੇਹਾ ਫਲੁ ਪਾਏ ॥**

ਹੇ ਗੁਰਸਿਖੋ! ਸਤਿਗੁਰੂ ਸਾਹਿਬ ਜੀ ਦਾ (ਧਰਮ) ਸੁਭਾਅ ਧਰਤੀ ਦੀ ਨਿਆਈਂ ਹੈ। ਜਿਵੇਂ ਧਰਤੀ ਵਿੱਚ ਜਿਹੋ ਜਿਹਾ ਕੋਈ ਬੀਜ ਬੀਜਦਾ ਹੈ। ਉਹੋ ਜਿਹਾ ਹੀ ਫਲ ਪਾਉਂਦਾ ਹੈ। ਤਿਵੇਂ ਹੀ ਸਤਿਗੁਰੂ ਰੂਪ ਧਰਤੀ ਹੈ। ਉਸ ਵਿੱਚ ਜਿਹੋ ਜਿਹਾ ਕੋਈ ਬੀਜ ਬੀਜੇਗਾ। ਉਸ ਨੂੰ ਉਹੋ ਜਿਹਾ ਫਲ ਪ੍ਰਾਪਤ ਹੋਵੇਗਾ। ਜੇ ਕੋਈ ਨਿੰਦਿਆ ਰੂਪ ਬੀਜ ਬੀਜੇਗਾ, ਉਸ ਨੂੰ ਦੁੱਖ ਰੂਪ ਫਲ ਪ੍ਰਾਪਤ ਹੋਵੇਗਾ। ਜੇਕਰ ਕੋਈ ਸ਼ਰਧਾ ਰੂਪ ਬੀਜ ਬੀਜੇਗਾ। ਉਸ ਨੂੰ ਸੁੱਖ ਰੂਪ ਫਲ ਪ੍ਰਾਪਤ ਹੋਵੇਗਾ। ਅਰਥਾਤ ਜਿਹੜੇ ਸੰਸਾਰੀ ਲੋਕ ਸੁੱਖਾਂ ਨੂੰ ਮੰਗਣਗੇ ਉਹਨਾਂ ਨੂੰ ਸੁੱਖਾਂ ਦੀ ਪ੍ਰਾਪਤੀ ਹੋਵੇਗੀ। ਜਿਹੜੇ ਸਿੱਖ ਸਕਾਮੀ ਹੋਣਗੇ ਉਹਨਾਂ ਨੂੰ ਵਡਿਆਈ ਪ੍ਰਭਤਾ ਆਦਿ ਦੇ ਸੁੱਖ ਦੇ ਕੇ ਗੁਰੂ ਜੀ ਮੁਕਤ ਕਰ ਦੇਣਗੇ। ਜਿਹੜੇ ਸਿੱਖ ਨਿਸ਼ਕਾਮੀ ਹੋਣਗੇ, ਉਹਨਾਂ ਨੂੰ ਆਪਣੇ ਸਰੂਪ ਵਿੱਚ ਮਿਲਾ ਕੇ, ਮਿਲਾਪੀ ਬਣਾ ਕੇ, ਏਕਤਾ ਬਖਸ਼ ਕੇ ਪ੍ਰਮੇਸਰ ਵਿੱਚ ਅਭੇਦ ਕਰ ਦੇਣਗੇ।

**ਅਥਵਾ :** ਗੁਰੂ ਸਾਹਿਬ ਜੀ ਧਰਤੀ ਦੀ ਨਿਆਈਂ ਭੂਮਾ ਰੂਪ ਹਨ। ਜਿਹੋ ਜਿਹਾ ਕੋਈ ਗੁਰੂ ਸਾਹਿਬ ਜੀ ਵਿੱਚ ਸ਼ਰਧਾ ਕਰਨ ਰੂਪ ਬੀਜ ਬੀਜੇਗਾ, ਉਹੋ ਜਿਹੇ ਧਰਮ, ਅਰਥ, ਕਾਮ, ਮੋਖ ਫਲਾਂ ਨੂੰ ਪਾ ਲਵੇਗਾ। ਜਿਵੇਂ ਭਾਈ ਹੇਮੇ ਨੇ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਵਿੱਚ ਸ਼ਰਧਾ ਰੱਖ ਕੇ ਨਾਮ ਸਿਮਰਨ ਰੂਪ ਫਲ ਤੇ ਰਿਧੀਆਂ ਸਿਧੀਆਂ ਨੂੰ ਪ੍ਰਾਪਤ ਕੀਤਾ ਸੀ।

## ਸਾਖੀ—ਭਾਈ ਹੇਮੇ ਦੀ

ਜਦੋਂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਸਰਹਾਲੀ ਚੋਲ੍ਹਾ ਸਾਹਿਬ ਵਿਖੇ ਹੁੰਦੇ ਹੋਏ ਅੱਗੇ ਖਾਨਪੁਰੀ ਖਾਨਛਾਪੜੀ ਸਾਹਿਬ ਆਏ। ਉਸ ਵਕਤ ਵਰਖਾ ਪੈਣ ਲੱਗ ਪਈ। ਸਤਿਗੁਰੂ ਜੀ ਦੇ ਪਾਸ ਭਾਈ ਗੁਰਦਾਸ ਜੀ, ਭਾਈ ਬਿਧੀ ਚੰਦ ਜੀ ਆਦਿਕ ਗੁਰਸਿੱਖਾਂ ਨੇ ਬੇਨਤੀ ਕੀਤੀ ਕਿ ਮਹਾਰਾਜ! ਇਸ ਨਗਰ ਵਿਚ ਚੱਲੀਏ। ਸਤਿਗੁਰੂ ਜੀ ਕਹਿਣ ਲੱਗੇ ਕਿ ਹੇ ਗੁਰਸਿੱਖੋ! ਜਿਥੇ ਸਮਾਂ ਗੁਜਰ ਜਾਵੇ, ਗੁਜਾਰ ਲੈਣਾ ਚਾਹੀਦਾ ਹੈ। ਕੋਈ ਹੋਰ ਖਿਆਲ ਨਹੀਂ ਕਰਨਾ ਚਾਹੀਦਾ। ਸਿੱਖਾਂ ਨੇ ਫਿਰ ਬੇਨਤੀ ਕੀਤੀ ਕਿ ਮਹਾਰਾਜ! ਜੇ ਆਪ ਜੀ ਦੀ ਆਗਿਆ ਹੋਵੇ ਤਾਂ ਅਸੀਂ ਨਗਰ ਵਿਚੋਂ ਠਹਿਰਨ ਵਾਸਤੇ ਕੋਈ ਥਾਂ ਪੁੱਛ ਕੇ ਆਉਂਦੇ ਹਾਂ। ਇਉਂ ਆਗਿਆ ਲੈ ਕੇ ਜਦੋਂ ਨਗਰ ਵਿੱਚ ਗਏ ਤਾਂ ਕੋਈ ਵੀ ਥਾਂ ਖਾਲੀ ਨਾ ਮਿਲਿਆ। ਕਿਸੇ ਨੇ ਦਾਣੇ ਸਾਂਭ ਕੇ ਰੱਖੇ ਹੋਏ ਸਨ, ਕਿਤੇ ਵੇਸਵਾ ਨੱਚ ਰਹੀ ਸੀ, ਕਿਤੇ ਲੋਕ ਸ਼ਰਾਬਾਂ ਪੀ ਰਹੇ ਸਨ, ਕਿਤੇ ਪ੍ਰਾਹੁਣੇ ਆਏ ਹੋਏ ਸਨ। ਜਦੋਂ ਭਾਈ ਬਿਧੀ ਚੰਦ ਆਦਿਕ ਗੁਰਸਿੱਖ ਨਿਰਾਸ਼ ਹੋ ਕੇ ਵਾਪਿਸ ਆਏ ਤਾਂ ਮਹਾਰਾਜ ਕਹਿਣ ਲੱਗੇ ਕਿ ਭਾਈ! ਇਥੋਂ ਥੋੜ੍ਹੀ ਦੂਰ ਉੱਤੇ ਭਾਈ ਹੇਮੇ ਦਾ ਘਰ ਹੈ, ਉਸ ਪਾਸ ਚੱਲਦੇ ਹਾਂ। ਭਾਈ ਹੇਮਾ ਜੀ ਨੇ ਉਜਾੜ ਵਿੱਚ ਛੱਪਰੀ ਪਾਈ ਹੋਈ ਸੀ। ਜਿਸ ਵਿੱਚ ਉਹ ਬੰਦਗੀ ਕਰਦੇ ਹੋਏ ਆਪਣੇ ਹੱਥੀਂ ਚੱਕੀ ਪੀਹ ਕੇ ਆਈ ਹੋਈ ਸੰਗਤ ਨੂੰ ਪ੍ਰਸ਼ਾਦਾ ਛਕਾਉਂਦੇ ਸਨ। ਜਿਸ ਵਕਤ ਸਤਿਗੁਰੂ ਜੀ ਭਾਈ ਹੇਮੇ ਦੀ ਛੱਪਰੀ ਵਿਚ ਪਹੁੰਚੇ ਤਾਂ ਭਾਈ ਹੇਮਾ

ਦਰਸ਼ਨ ਕਰਕੇ ਬੜਾ ਪ੍ਰਸੰਨ ਹੋਇਆ। ਆਪਣੀ ਕੰਬਲੀ ਨਾਲ ਸਤਿਗੁਰਾਂ ਦੇ ਚਰਨ ਝਾੜ ਕੇ ਬੈਠਣ ਵਾਸਤੇ ਆਸਣ ਲਾ ਕੇ ਦਿੱਤਾ। ਫਿਰ ਆਪਣੇ ਹੱਥੀਂ ਦਾਣੇ ਪੀਹ ਕੇ ਸਤਿਗੁਰੂ ਜੀ ਨੂੰ ਪ੍ਰਸ਼ਾਦਾ ਛਕਾਇਆ। ਸਤਿਗੁਰੂ ਜੀ ਨੇ ਪ੍ਰਸੰਨ ਹੋ ਕੇ ਭਾਈ ਹੇਮੇ ਦੇ ਅੱਗੇ ਸਾਰੀਆਂ ਰਿਧੀਆਂ-ਸਿਧੀਆਂ ਖੜੀਆਂ ਕਰ ਦਿੱਤੀਆਂ। ਭਾਈ ਹੇਮਾ ਉੱਤਮ ਅਧਿਕਾਰੀ ਸੀ। ਬੇਨਤੀ ਕਰਕੇ ਕਹਿਣ ਲੱਗਾ ਕਿ ਮਹਾਰਾਜ! ਭਾਵੇਂ ਕਿ ਆਪ ਜੀ ਦੇ ਹੱਥ ਵਿੱਚ ਸਭ ਕੁਝ ਹੈ, ਪਰ ਮੈਨੂੰ ਆਪ ਜੀ ਦੀ ਕਿਰਪਾ ਨਾਲ ਇੰਨ੍ਹਾਂ ਚੀਜਾਂ ਦੀ ਕੋਈ ਭੁੱਖ ਨਹੀਂ ਹੈ। ਜੇ ਆਪ ਜੀ ਤੁੱਠੇ ਹੋ, ਤਾਂ ਮੈਨੂੰ ਸਵਾਸ-ਸਵਾਸ ਸਿਮਰਨ ਦੀ ਦਾਤ ਬਖਸ਼ੋ। ਸਤਿਗੁਰੂ ਜੀ ਕਹਿਣ ਲੱਗੇ ਕਿ ਚਾਹੇ ਤੁਸੀਂ ਇੰਨ੍ਹਾਂ ਨੂੰ ਨਾ ਵਰਤਿਓ, ਪਰ ਇਹ ਸਦਾ ਤੁਹਾਡੇ ਦੁਆਰੇ ਉੱਤੇ ਖੜੀਆਂ ਰਹਿਣਗੀਆਂ।

## ਗੁਰਸਿਖੀ ਅੰਮ੍ਰਿਤੁ ਬੀਜਿਆ; ਤਿਨ ਅੰਮ੍ਰਿਤ ਫਲੁ ਹਰਿ ਪਾਏ ॥

ਜਿੰਨ੍ਹਾਂ ਗੁਰਸਿੱਖਾਂ ਨੇ ਸ਼ਰਧਾ ਰੂਪ ਅੰਮ੍ਰਿਤ ਬੀਜ ਨੂੰ ਬੀਜਿਆ ਹੈ। ਉਹਨਾਂ ਨੇ ਹਰੀ ਪ੍ਰਮੇਸਰ ਦੀ ਕਿਰਪਾ ਦੁਆਰਾ ਅੰਮ੍ਰਿਤ ਨਾਮ ਰੂਪ ਫਲ **ਵਾ:** ਮੁਕਤੀ ਰੂਪ ਅਮਰ ਫਲ **ਵਾ:** ਗਿਆਨ ਰੂਪ ਫਲ ਨੂੰ ਪਾ ਲਿਆ ਹੈ। **ਵਾ:** ਉਹਨਾਂ ਨੇ ਹਰੀ ਪ੍ਰਮੇਸਰ ਨੂੰ ਪਾ ਲਿਆ ਹੈ।

**ਅਥਵਾ :** ਜਿੰਨ੍ਹਾਂ ਗੁਰਸਿੱਖਾਂ ਨੇ ਹਿਰਦੇ ਰੂਪ ਧਰਤੀ ਵਿਚ ਉਪਦੇਸ਼ ਰੂਪ ਬੀਜ ਨੂੰ ਧਾਰਨ ਕਰਨ ਰੂਪ ਬੀਜਿਆ ਹੈ। ਉਹਨਾਂ ਨੇ ਹਰੀ ਦੀ ਕਿਰਪਾ ਦੁਆਰਾ (ਅੰਮ੍ਰਿਤੁ) ਮ੍ਰਿਤੂ ਤੋਂ ਰਹਿਤ ਕਰਨ ਵਾਲਾ ਬ੍ਰਹਮਾਨੰਦ ਰੂਪ ਫਲ ਪਾ ਲਿਆ ਹੈ। **ਵਾ:** ਉਹਨਾਂ ਨੇ ਹਰੀ ਦੀ ਪ੍ਰਾਪਤੀ ਰੂਪ ਅੰਮ੍ਰਿਤ ਫਲ ਨੂੰ ਪਾ ਲਿਆ ਹੈ।

**ਅਥਵਾ :** ਜਿੰਨ੍ਹਾਂ ਗੁਰਸਿੱਖਾਂ ਨੇ ਗੁਰੂ ਸਾਹਿਬ ਜੀ ਤੋਂ ਅੰਮ੍ਰਿਤ ਪ੍ਰਾਪਤ ਕਰਕੇ, ਉਸ ਅੰਮ੍ਰਿਤ ਨਾਲ ਆਪਣੇ ਹਿਰਦੇ ਰੂਪ ਧਰਤੀ ਨੂੰ (ਬੀਜਿਆ) ਸਿੰਜਿਆ ਹੈ। ਜਿਵੇਂ ਕਲਗੀਧਰ ਪਾਤਸ਼ਾਹ ਜੀ ਨੇ ਦਾਨ ਸਿੰਘ ਨੂੰ ਅੰਮ੍ਰਿਤ ਛਕਾਇਆ ਸੀ। **ਵਾ:** ਜਿੰਨ੍ਹਾਂ ਸਿੱਖਾਂ ਦੇ ਹਿਰਦੇ ਰੂਪ ਧਰਤੀ ਵਿਚ ਗੁਰਾਂ ਨੇ ਨਾਮ ਰੂਪ ਬੀਜ ਨੂੰ ਬੀਜ ਦਿੱਤਾ ਹੈ। **ਵਾ:** ਜਿੰਨ੍ਹਾਂ ਗੁਰਸਿੱਖਾਂ ਨੇ ਸਤਿਗੁਰੂ ਰੂਪ ਧਰਤੀ ਵਿਚ ਸ਼ਰਧਾ ਰੂਪ ਅੰਮ੍ਰਿਤ ਬੀਜ ਨੂੰ ਬੀਜਿਆ ਹੈ। ਉਹ ਹਰੀ ਦੀ ਕਿਰਪਾ ਦੁਆਰਾ ਗਿਆਨ ਰੂਪ ਫਲ ਨੂੰ ਪਾ ਕੇ ਅਮਰ ਹੋ ਗਏ ਹਨ। **ਵਾ:** ਉਹਨਾਂ ਨੇ ਹਰੀ ਦੀ ਕਿਰਪਾ ਕਰਕੇ ਮਨੁੱਖਾ ਜਨਮ ਦੀ ਸਫਲਤਾ ਦੇ ਫਲ ਨੂੰ ਪਾ ਲਿਆ ਹੈ।

**ਅਥਵਾ :** ਜਿੰਨ੍ਹਾਂ ਗੁਰਸਿੱਖਾਂ ਨੇ ਹਿਰਦੇ ਅੰਦਰ ਇਹ ਸ਼ਰਧਾ ਰੂਪ ਬੀਜ ਬੀਜਿਆ ਹੈ ਕਿ ਗੁਰੂ ਸਾਹਿਬ ਜੀ (ਅੰਮ੍ਰਿਤੁ) ਮ੍ਰਿਤੂ ਤੋਂ ਰਹਿਤ ਹਨ। ਉਹਨਾਂ ਨੇ (ਹਰਿ) ਪ੍ਰਮੇਸਰ ਸਰੂਪ ਗੁਰਾਂ ਪਾਸੋਂ (ਅੰਮ੍ਰਿਤ) ਮ੍ਰਿਤੂ ਤੋਂ ਰਹਿਤ ਹੋਣ ਰੂਪ ਮੋਖ ਦਾ ਫਲ, ਨਾਮ ਦਾ ਫਲ, ਗਿਆਨ ਦਾ ਫਲ ਪਾ ਲਿਆ ਹੈ।

## ਓਨਾ ਹਲਤਿ ਪਲਤਿ ਮੁਖ ਉਜਲੇ; ਓਇ ਹਰਿ ਦਰਗਹ ਸਚੀ ਪੈਨਾਏ ॥

(ਓਨਾ) ਉਹਨਾਂ ਦੇ ਮੁਖ (ਹਲਤਿ) ਇਸ ਲੋਕ ਵਿਚ ਵੀ ਤੇ ਉਸ (ਪਲਤਿ) ਪ੍ਰਲੋਕ ਵਿਚ ਵੀ ਉਜਲੇ ਹਨ ਅਤੇ (ਓਇ) ਉਹ ਹਰੀ ਦੀ ਦਰਗਾਹ ਵਿਚ ਜਸ ਰੂਪ ਪੁਸ਼ਾਕ ਕਰਕੇ ਸਿਰਪਾਉ ਨਾਲ (ਪੈਨਾਏ) ਪਹਿਨਾਏ ਗਏ ਹਨ।

## ਇਕਨਾ ਅੰਦਰਿ ਖੋਟੁ, ਨਿਤ ਖੋਟੁ ਕਮਾਵਹਿ; ਓਹੁ ਜੇਹਾ ਬੀਜੇ, ਤੇਹਾ ਫਲੁ ਖਾਏ ॥

ਇਕਨਾ ਪੁਰਖਾਂ ਦੇ ਅੰਦਰ (ਖੋਟੁ) ਖੁਟਿਆਈ ਹੈ, ਨਿੱਤ ਹੀ ਮੰਦ ਕਰਮ ਕਰਨ ਰੂਪ ਖੋਟ (ਕਮਾਵਹਿ) ਕਮਾਉਂਦੇ ਹਨ। ਭਾਵ ਹਰ ਵਕਤ ਧਰਮ ਤੋਂ ਹੀਣੇ ਹਨ। ਉਹ (ਜੇਹਾ) ਜਿਹੋ ਜਿਹਾ ਕਰਮਾਂ ਰੂਪ ਬੀਜ ਬੀਜਦੇ ਹਨ, ਅੰਤ ਨੂੰ (ਤੇਹਾ) ਉਹੋ ਜਿਹਾ ਹੀ ਫਲ (ਖਾਏ) ਖਾਂਦੇ ਹਨ, ਭੋਗਦੇ ਹਨ।

## ਅੰਗ : ੩੦੩

### ਜਾ ਸਤਿਗੁਰੁ ਸਰਾਫੁ, ਨਦਰਿ ਕਰਿ ਦੇਖੈ; ਸੁਆਵਗੀਰ ਸਭਿ ਉਘੜਿ ਆਏ ॥

*(ਸੁਆਵ-ਗੀਰ ਬੋਲੋ)*

ਜਦੋਂ ਸੋਨੇ ਨੂੰ ਪਰਖਣ ਵਾਲੇ ਸਰਾਫ ਦੀ ਨਿਆਈਂ, ਹਿਰਦਿਆਂ ਨੂੰ ਪਰਖਣ ਵਾਲੇ ਸਤਿਗੁਰੂ ਸਾਹਿਬ ਜੀ ਆਪਣੀ ਦਿਬ ਦ੍ਰਿਸ਼ਟੀ ਨਾਲ ਨਦਰ (ਕਰਿ) ਕਰਕੇ (ਦੇਖੈ) ਦੇਖਦੇ ਹਨ। ਤਾਂ ਜਿਹੜੇ (ਸੁਆਵਗੀਰ) ਸ੍ਵੈ-ਪ੍ਰਯੋਜਨ ਨੂੰ (ਗੀਰ) ਪਕੜਨ ਵਾਲੇ ਮਤਲਬੀ ਲੋਕ ਹੁੰਦੇ ਹਨ, **ਵਾ:** ਜਿਹੜੇ (ਸੁਆਵਗੀਰ) ਸਵਾਂਗੀ ਉਤੋਂ ਸਾਧਾਂ ਦੇ ਜਾਂ ਸਿੱਖਾਂ ਦੇ ਭੇਖ ਧਾਰ ਲੈਂਦੇ ਹਨ ਅਤੇ ਅੰਦਰੋਂ ਚੋਰੀ, ਯਾਰੀ, ਠੱਗੀ ਆਦਿਕ ਕਰਮ ਕਰਦੇ ਹਨ। ਉਹਨਾਂ (ਸਭਿ) ਸਾਰਿਆਂ ਦਾ ਪੜਦਾ ਉਘੜ (ਆਏ) ਆਉਂਦਾ ਹੈ, ਪ੍ਰਗਟ ਹੋ ਆਉਂਦਾ ਹੈ ਕਿ ਇਹ ਸ਼ਰਧਾਲੂ ਨਹੀਂ ਸਗੋਂ ਕਾਮਨਾ ਦੇ ਬੱਧੇ ਹੋਏ ਮਤਲਬ ਦੇ ਲੋਕ ਹਨ। ਐਸੇ ਭੇਖੀਆਂ ਦਾ ਲੋਕ-ਪ੍ਰਲੋਕ ਵਿਚ ਬਹੁਤਾ ਚਿਰ ਪੜਦਾ ਨਹੀਂ ਰਹਿੰਦਾ। ਜੇ ਇਸ ਲੋਕ ਵਿਚ ਪਾਖੰਡ ਦਾ ਪੜਦਾ ਪਾ ਕੇ ਬਚੇ ਵੀ ਰਹਿਣ, ਤਾਂ ਪ੍ਰਲੋਕ ਵਿਚ ਉਹਨਾਂ ਦੇ ਪਾਜ ਉੱਘੜ ਜਾਂਦੇ ਹਨ। ਯਥਾ :

**ਭੇਖ ਦਿਖਾਇ ਜਗਤ ਕੋ ਲੋਗਨ ਕੋ ਬਸਿ ਕੀਨ ॥ ਅੰਤ ਕਾਲ ਕਾਤੀ ਕਟਯੋ ਬਾਸ ਨਰਕ ਮੋ ਲੀਨ ॥**

*(ਬਚਿਤ੍ਰ ਨਾਟਕ)*

### ਓਇ ਜੇਹਾ ਚਿਤਵਹਿ ਨਿਤ, ਤੇਹਾ ਪਾਇਨਿ; ਓਇ ਤੇਹੋ ਜੇਹੇ ਦਯਿ ਵਜਾਏ ॥

*(ਦਈਇ ਬੋਲੋ)*

(ਓਇ) ਉਹ ਨਿਤ ਹੀ ਜਿਹੋ ਜਿਹਾ ਫੁਰਨਾ (ਚਿਤਵਹਿ) ਚਿਤਵਦੇ ਹਨ, (ਤੇਹਾ) ਉਹੋ ਜਿਹਾ ਹੀ ਫਲ (ਪਾਇਨਿ) ਪਾਉਂਦੇ ਹਨ ਅਤੇ ਉਹੋ ਜਿਹੇ ਹੀ (ਓਇ) ਉਸ (ਦਯਿ) ਪ੍ਰਮੇਸਰ ਨੇ (ਵਜਾਏ) ਪ੍ਰਗਟ ਕਰ ਦਿੱਤੇ ਹਨ **ਵਾ:** ਉਹੋ ਜਿਹੇ ਹੀ ਵਜਾ ਦਿੱਤੇ ਹਨ। **ਵਾ:** ਦੁਨੀਆਂ ਤੇ (ਵਜਾਏ) ਵੱਜ ਗਏ ਹਨ। ਭਾਵ ਦੁਨੀਆਂ ਵਿਚ ਡੰਕੇ ਦੀ ਚੋਟ ਨਾਲ ਪ੍ਰਗਟ ਹੋ ਗਏ ਹਨ। **ਵਾ:** ਜਿਹੋ ਜਿਹੇ ਉਹਨਾਂ ਦੇ ਸੁਭਾਅ ਹਨ, ਉਹੋ ਜਿਹੇ ਹੀ (ਦਯਿ) ਪ੍ਰਮੇਸਰ ਨੇ (ਵਜਾਏ) ਖਰਾਬ ਕੀਤੇ ਹਨ।

### ਨਾਨਕ ਦੁਹੀ ਸਿਰੀ, ਖਸਮੁ ਆਪੇ ਵਰਤੈ;
### ਨਿਤ ਕਰਿ ਕਰਿ, ਦੇਖੈ ਚਲਤ ਸਬਾਏ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਦੁਹੀ ਸਿਰੀ) ਲੋਕ-ਪ੍ਰਲੋਕ ਵਿਚ, ਮਨਮੁਖ ਤੇ ਗੁਰਮੁਖ ਵਿਚ, ਆਸਤਕ-ਨਾਸਤਕ ਦੋਹਾਂ ਸਿਰਿਆਂ ਵਿਚ (ਖਸਮੁ) ਮਾਲਕ ਆਪ ਹੀ (ਵਰਤੈ) ਵਰਤ ਰਿਹਾ ਹੈ ਅਤੇ (ਨਿਤ) ਨਿਤਾਪ੍ਰਤੀ (ਸਬਾਏ) ਸਾਰਿਆਂ (ਚਲਤ) ਚਲਿੱਤਰਾਂ ਭਾਵ ਚੋਜਾਂ ਨੂੰ ਕਰ-ਕਰ ਕੇ ਆਪ ਹੀ (ਦੇਖੈ) ਦੇਖ ਰਿਹਾ ਹੈ।

### ਮਃ ੪ ॥

### ਇਕੁ ਮਨੁ ਇਕੁ ਵਰਤਦਾ; ਜਿਤੁ ਲਗੈ ਸੋ ਥਾਇ ਪਾਇ ॥

ਸਾਰਿਆਂ ਜੀਵਾਂ ਦਾ ਇਕ ਮਨ (ਇਕੁ) ਇੱਕ ਹੀ ਚਿਤਵਨੀ ਵਿਚ ਵਰਤਦਾ ਰਹਿੰਦਾ ਹੈਂ ਅਤੇ (ਜਿਤੁ) ਜਿਸ ਪਾਸੇ ਦ੍ਰਿੜ ਵਿਸ਼ਵਾਸ ਕਰਕੇ (ਲਗੈ) ਲੱਗ ਜਾਵੇ, (ਸੋ) ਉਸ (ਥਾਇ) ਥਾਂ ਵਿੱਚ ਹੀ ਇਸਥਿਤੀ ਪਾ

ਲੈਂਦਾ ਹੈ। ਜੇਕਰ ਚੰਗੇ ਪਾਸੇ ਚਿਤਵਨੀ ਵਿਚ (ਲਗੈ) ਲੱਗ ਜਾਵੇ, ਤਾਂ ਵਾਹਿਗੁਰੂ ਦੇ ਦਰ ਵਿਚ (ਸੋ) ਉਹ (ਥਾਇ) ਥਾਂ, ਲੇਖੇ (ਪਾਇ) ਪੈ ਜਾਂਦਾ ਹੈ ਭਾਵ ਉਸਦੀ ਭਗਤੀ ਪਰਵਾਨ ਹੋ ਜਾਂਦੀ ਹੈ ਅਤੇ ਜਿਹੜਾ ਕੁਸੰਗਤ ਵਿਚ ਵਰਤਦਾ ਰਹੇ, ਲੱਗਾ ਰਹੇ, (ਸੋ) ਉਹ ਕੁਸੰਗਤ, ਨਰਕ, ਜੰਮਣ-ਮਰਨ ਦੇ ਦੁੱਖ ਆਦਿਕ ਇਸ ਲੇਖੇ ਵਿਚ ਪੈ ਜਾਂਦਾ ਹੈ, ਥਾਂ ਪੈ ਜਾਂਦਾ ਹੈ।

## ਕੋਈ ਗਲਾ ਕਰੇ ਘਨੇਰੀਆ; ਜਿ ਘਰਿ ਵਥੁ ਹੋਵੈ ਸਾਈ ਖਾਇ ॥

ਜੇ ਕੋਈ (ਘਨੇਰੀਆ) ਘਣੀਆਂ, ਬਹੁਤੀਆਂ ਗੱਲਾਂ ਕਰਨਾ ਕਰੇ ਕਿ ਮੈਂ ਦੁੱਧ, ਦਹੀ, ਮਠਿਆਈ ਆਦਿਕ ਖਾਧੀ ਹੈ, ਪਰ ਘਰ ਦੇ ਵਿਚ ਖਾਣ ਨੂੰ ਸੁੱਕੀ ਰੋਟੀ ਤੇ ਲੂਣ ਆਦਿਕ ਵੀ ਨਾ ਹੋਵੇ, ਫਿਰ (ਜਿ) ਜਿਹੜੀ ਘਰ ਦੇ ਵਿਚ (ਵਥੁ) ਵਸਤੂ ਹੋਵੇ, ਉਸਨੂੰ (ਸਾਈ) ਉਹੋ ਹੀ (ਖਾਇ) ਖਾਣੀ ਪੈਂਦੀ ਹੈ। ਭਾਵੇਂ ਸੱਥ ਵਿਚ ਬੈਠ ਕੇ ਬਹੁਤੀਆਂ ਗਜ਼ਾਫਾਂ ਮਾਰੇ।

ਇਸੇ ਪ੍ਰਕਾਰ ਜੇਕਰ ਕੋਈ ਕਹੇ ਕਿ ਅਸੀਂ ਤਾਂ ਸੱਤਵੀਂ ਭੂਮਿਕਾ ਤੁਰੀਆ ਪਦ ਵਿਚ ਟਿਕੇ ਰਹਿੰਦੇ ਹਾਂ, ਸਾਨੂੰ ਆਪਣੇ ਆਪ ਦਾ ਵੀ ਚੇਤਾ ਨਹੀਂ ਰਹਿੰਦਾ, ਸੰਸਾਰ ਹੀ ਨਹੀਂ ਫੁਰਦਾ। ਇਸ ਪ੍ਰਕਾਰ ਜੇ ਕੋਈ ਗਿਆਨ ਦੀਆਂ (ਘਨੇਰੀਆ) ਬਹੁਤੀਆਂ ਗੱਲਾ ਕਰਦਾ ਰਹੇ, ਜੇਕਰ ਘਰ ਵਿਚ ਸ਼ੁੱਭ ਗੁਣਾਂ ਰੂਪ ਵਸਤੂ ਹੈ ਤਾਂ ਦੈਵੀ ਗੁਣਾਂ ਦੇ ਪ੍ਰਭਾਵ ਕਰਕੇ ਸ਼ਰਧਾ ਆਦਿਕ ਗੁਣਾਂ ਕਰਕੇ ਸ੍ਰਵਣ ਆਦਿਕਾਂ ਦੇ ਫਲ ਨੂੰ ਖਾਵੇਗਾ ਅਤੇ ਜੇਕਰ ਕੁਸੰਗਤ ਤੇ ਕਾਮ ਆਦਿਕਾਂ ਵਾਲਾ ਸੁਭਾਅ ਹੈ, ਤਾਂ ਨਰਕ ਆਦਿਕਾਂ ਦੇ ਦੁੱਖ ਨੂੰ ਖਾਵੇਗਾ ਭਾਵ ਭੋਗੇਗਾ।

## ਬਿਨੁ ਸਤਿਗੁਰ ਸੋਝੀ ਨਾ ਪਵੈ; ਅਹੰਕਾਰੁ ਨ ਵਿਚਹੁ ਜਾਇ ॥

ਸਤਿਗੁਰੂ ਸਾਹਿਬ ਜੀ ਤੋਂ (ਬਿਨੁ) ਬਗੈਰ ਕਿਸੇ ਨੂੰ ਵੀ (ਸੋਝੀ) ਸਮਝ ਨਹੀਂ (ਪਵੈ) ਪੈਂਦੀ ਅਤੇ ਜੀਵਾਂ ਦੇ (ਵਿਚਹੁ) ਅੰਦਰੋਂ ਹੰਕਾਰ ਨਹੀਂ (ਜਾਇ) ਜਾਂਦਾ।

## ਅਹੰਕਾਰੀਆ ਨੋ ਦੁਖ ਭੁਖ ਹੈ; ਹਥੁ ਤਡਹਿ ਘਰਿ ਘਰਿ ਮੰਗਾਇ ॥

(ਤੱਡਹਿ ਬੋਲੋ)

(ਅੰਹਕਾਰੀਆ) ਹੰਕਾਰੀ ਲੋਕਾਂ ਨੂੰ ਜੰਮਣ-ਮਰਨ ਦਾ ਦੁੱਖ ਅਤੇ ਹਰ ਵਕਤ ਪਦਾਰਥਾਂ ਦੀ ਆਸਾ ਰੂਪ ਭੁੱਖ ਲੱਗੀ ਰਹਿੰਦੀ ਹੈ। ਉਹ ਹੱਥ (ਤਡਹਿ) ਅੱਡ-ਅੱਡ ਕੇ ਘਰਾਂ-ਘਰਾਂ ਵਿਚ (ਮੰਗਾਇ) ਮੰਗਦੇ ਫਿਰਦੇ ਹਨ।

## ਕੂੜੁ ਠਗੀ ਗੁਝੀ ਨਾ ਰਹੈ; ਮੁਲੰਮਾ ਪਾਜੁ ਲਹਿ ਜਾਇ ॥

ਜਿਵੇਂ ਮੁਲੰਮੇ ਵਾਲਾ ਗਹਿਣਾ ਸੋਨੇ ਦਾ ਨਹੀਂ ਬਣ ਸਕਦਾ। ਉਸ ਉੱਪਰ ਕੇਵਲ ਸੋਨੇ ਦਾ ਪਾਣੀ ਚੜ੍ਹਿਆ ਹੁੰਦਾ ਹੈ। ਬਰਸਾਤ ਜਾਂ ਪਾਣੀ ਪੈਣ ਕਰਕੇ ਉਹਨਾਂ ਦੀ ਸਾਰੀ ਚਮਕ-ਡਮਕ ਮਿਟ ਜਾਂਦੀ ਹੈ। ਇਸੇ ਤਰ੍ਹਾਂ (ਕੂੜੁ) ਝੂਠ ਬੋਲਣ ਵਾਲੇ ਦਾ ਝੂਠ ਪਰਗਟ ਹੋ ਜਾਂਦਾ ਹੈ। ਠੱਗੀ ਮਾਰਨ ਵਾਲੇ ਦੀ ਠੱਗ (ਗੁਝੀ) ਗੁਪਤ ਨਹੀਂ (ਰਹੈ) ਰਹਿ ਸਕਦੀ। ਇਵੇਂ ਹੀ ਜੋ *(ਮੁਲੰਮਾ) ਝੂਠ ਦਾ ਦਿਖਾਵਾ ਹੈ, ਉਸ ਦਾ ਸਾਰਾ (ਪਾਜੁ) ਪਖੰਡ ਲਹਿ (ਜਾਇ) ਜਾਵੇਗਾ।

**ਜੋ ਬਿਨੁ ਪਰਤੀਤੀ ਕਪਟੀ ਕੂੜੀ ਕੂੜੀ ਅਖੀ ਮੀਟਦੇ**
**ਉਨ ਕਾ ਉਤਰਿ ਜਾਇਗਾ ਝੂਠ ਗੁਮਾਨੁ ॥** (ਅੰਗ : ੭੩੪)

* **ਮੁਲੰਮਾ :** ਪਿੱਤਲ ਆਦਿ ਧਾਤ ਉਪਰ ਸੋਨੇ ਚਾਂਦੀ ਦਾ ਪਾਣੀ ਜਾਂ ਵਰਕ ਚਾੜ੍ਹਿਆ ਜਾਵੇ ਉਸ ਨੂੰ 'ਮੁਲੰਮਾ' ਆਖਦੇ ਹਨ।

## ਜਿਸੁ ਹੋਵੈ ਪੂਰਬਿ ਲਿਖਿਆ; ਤਿਸੁ ਸਤਿਗੁਰੁ ਮਿਲੈ ਪ੍ਰਭੁ ਆਇ ॥

ਜਿਸ ਨੇ (ਪੂਰਬਿ) ਪਹਿਲਾਂ ਕਮਾਈ ਕੀਤੀ ਹੋਵੇ **ਵਾ:** ਪੂਰਬ ਜਨਮ ਤੋਂ ਲੈ ਕੇ ਗੁਰਾਂ ਦੇ ਉਪਦੇਸ਼ਾਂ ਨੂੰ ਹਿਰਦੇ ਵਿਚ ਲਿਖਿਆ ਹੋਵੇ (ਤਿਸੁ) ਉਹਨਾਂ ਨੂੰ ਪੂਰਬਲੇ ਪੁੰਨਾਂ ਦੇ ਪ੍ਰੇਰੇ ਹੋਇਆਂ ਦੀ ਲਿਖਤ ਅਨੁਸਾਰ ਸਤਿਗੁਰੂ ਸਾਹਿਬ ਜੀ (ਆਇ) ਆ ਕੇ ਇਸੇ ਜਨਮ ਵਿਚ ਮਿਲ ਜਾਂਦੇ ਹਨ।

## ਜਿਉ ਲੋਹਾ ਪਾਰਸਿ ਭੇਟੀਐ; ਮਿਲਿ ਸੰਗਤਿ ਸੁਵਰਨੁ ਹੋਇ ਜਾਇ ॥

(ਜਿਉ) ਜਿਵੇਂ ਲੋਹੇ ਨੂੰ ਪਾਰਸ ਦੇ ਨਾਲ (ਭੇਟੀਐ) ਮਿਲਾਉਣਾ ਕਰੀਏ ਤਾਂ ਪਾਰਸ ਦੀ ਸੰਗਤ (ਮਿਲਿ) ਮਿਲਣੇ ਕਰਕੇ ਉਹ (ਸੁਵਰਨੁ) ਸੋਨਾ (ਹੋਇ) ਹੋ (ਜਾਇ) ਜਾਂਦਾ ਹੈ। ਇਸੇ ਪ੍ਰਕਾਰ ਲੋਹੇ ਦੀ ਨਿਆਈਂ ਜੋ ਲੋਭੀ, ਪਾਪੀ, ਕਾਲਾ ਚਿਤ ਹੈ, ਜਦੋਂ ਉਹ ਗੁਰੂ ਸਾਹਿਬ ਜੀ ਦੇ ਸਬਦ ਨਾਲ (ਭੇਟੀਐ) ਮਿਲਦਾ ਹੈ, ਤਾਂ ਗੁਰੂ ਸਾਹਿਬ ਜੀ ਦੀ ਸੰਗਤ ਨਾਲ (ਮਿਲਿ) ਮਿਲ ਕੇ (ਸੁਵਰਨੁ) ਸ਼ੁੱਧ ਬ੍ਰਹਮ ਰੂਪ ਹੀ ਹੋ ਜਾਂਦਾ ਹੈ। ਸਤਿਗੁਰਾਂ ਨਾਲ ਮਿਲ ਕੇ ਐਸਾ ਉੱਚਾ-ਸੁੱਚਾ ਜੀਵਨ ਹੋ ਜਾਂਦਾ ਹੈ।

## ਜਨ ਨਾਨਕ ਕੇ ਪ੍ਰਭ ਤੂ ਧਣੀ; ਜਿਉ ਭਾਵੈ ਤਿਵੈ ਚਲਾਇ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ (ਪ੍ਰਭ) ਸੱਚੇ ਪਾਤਸ਼ਾਹ! ਤੁਸੀਂ ਸਾਡੇ (ਜਨ) ਦਾਸਾਂ ਦੇ (ਧਣੀ) ਮਾਲਕ ਹੋ। ਸਾਡੇ ਉੱਤੇ ਕਿਰਪਾ ਕਰੋ, (ਜਿਉ) ਜਿਵੇਂ ਆਪ ਜੀ ਨੂੰ (ਭਾਵੈ) ਭਾਉਂਦਾ ਹੈ, (ਤਿਵੈ) ਤਿਵੇਂ ਹੀ ਸਾਨੂੰ ਆਪਣੀ ਰਜਾ ਵਿਚ (ਚਲਾਇ) ਚਲਾਉਣਾ ਕਰੋ।

## ਪਉੜੀ ॥

## ਜਿਨ ਹਰਿ ਹਿਰਦੈ ਸੇਵਿਆ; ਤਿਨ ਹਰਿ ਆਪਿ ਮਿਲਾਏ ॥

(ਜਿਨ) ਜਿੰਨ੍ਹਾਂ ਨੇ ਹਿਰਦੇ ਵਿਚ ਹਰੀ ਅਕਾਲ ਪੁਰਖ ਵਾਹਿਗੁਰੂ ਦਾ (ਸੇਵਿਆ) ਸੇਵਨ ਭਜਨ ਕੀਤਾ ਹੈ, (ਤਿਨ) ਉਹਨਾਂ ਨੂੰ ਹਰੀ ਪ੍ਰਮੇਸਰ ਨੇ ਆਪ ਹੀ ਕਿਰਪਾ ਕਰਕੇ ਆਪਣੇ ਨਾਲ (ਮਿਲਾਏ) ਮਿਲਾ ਲਿਆ ਹੈ, ਅਭੇਦ ਕਰ ਲਿਆ ਹੈ।

## ਗੁਣ ਕੀ ਸਾਝਿ ਤਿਨ ਸਿਉ ਕਰੀ; ਸਭਿ ਅਵਗਣ ਸਬਦਿ ਜਲਾਏ ॥

ਜਿਸ ਤਰ੍ਹਾਂ ਉਹਨਾਂ ਦੇ ਵਿਚ ਸਤ, ਸੰਤੋਖ, ਦਇਆ, ਧਰਮ, ਸ਼ਰਧਾ, ਖਿਮਾ, ਸ਼ਾਂਤੀ ਆਦਿਕ ਗੁਣ ਹਨ। ਇਸੇ ਤਰ੍ਹਾਂ ਉਹਨਾਂ ਦੀ ਸੰਗਤ ਕਰਕੇ ਤਨ, ਮਨ, ਧਨ ਦੇ ਕੇ (ਤਿਨ) ਉਹਨਾਂ (ਸਿਉ) ਨਾਲ ਇਹ (ਗੁਣ ਕੀ ਸਾਝਿ) ਗੁਣ ਧਾਰਨ ਰੂਪ ਸਾਂਝ ਕਰਨੀ ਕਰੀਏ ਅਤੇ ਗੁਰੂ ਸ਼ਬਦ ਰੂਪ ਅਗਨੀ ਕਰਕੇ, ਪ੍ਰਕਾਸ਼ ਕਰਕੇ (ਸਭਿ) ਸਾਰੇ (ਅਵਗਣ) ਔਗੁਣਾਂ ਰੂਪ ਕੂੜੇ ਕਚਰੇ ਨੂੰ (ਜਲਾਏ) ਜਾਲ ਦੇਈਏ, ਸਾੜ ਦੇਈਏ।

## ਅਉਗਣ ਵਿਕਣਿ ਪਲਰੀ; ਜਿਸੁ ਦੇਹਿ ਸੁ ਸਚੇ ਪਾਏ ॥

(ਅਉਗਣ) ਔਗਣਾਂ ਨੂੰ (ਪਲਰੀ) ਪਰਾਲੀ ਦੀ ਨਿਆਈਂ ਫੋਕੇ ਜਾਣ ਕੇ, ਅੰਤਹਕਰਣ ਰੂਪ (ਪਲਰੀ) ਪੱਲੇ ਵਿਚੋਂ ਇੰਨ੍ਹਾਂ ਦੀ (ਵਿਕਣਿ) ਵਿਕਰੀ ਕਰ ਦੇਣਾ ਕਰੀਏ ਭਾਵ ਦੂਰ ਕਰ ਦੇਈਏ, ਛੱਡ ਦੇਈਏ। ਜਿਸ ਨੂੰ ਸੱਚੇ ਪਾਤਸ਼ਾਹ ਨਾਮ ਦੀ ਦਾਤ (ਦੇਹਿ) ਦੇਣਾ ਕਰਦੇ ਹਨ, (ਸੁ) ਉਹੋ ਹੀ ਸੱਚੇ ਨਾਮ ਨੂੰ (ਪਾਏ) ਪਾਉਂਦਾ ਹੈ। **ਵਾ:** ਉਹ ਹੀ ਸੱਚੇ ਸਰੂਪ ਨੂੰ ਪਾਉਂਦਾ ਹੈ।

## ਬਲਿਹਾਰੀ ਗੁਰ ਆਪਣੇ; ਜਿਨਿ ਅਉਗਣ ਮੇਟਿ ਗੁਣ ਪਰਗਟੀਆਏ ॥

ਆਪਣੇ (ਗੁਰ) ਸਤਿਗੁਰਾਂ ਤੋਂ (ਬਲਿਹਾਰੀ) ਬਲਿਹਾਰ ਜਾਈਏ, (ਜਿਨਿ) ਜਿੰਨ੍ਹਾਂ ਨੇ ਸਾਰੇ ਔਗੁਣਾਂ ਨੂੰ ਮੇਟ ਦਿੱਤਾ ਹੈ ਅਤੇ ਜਿੰਨ੍ਹਾਂ ਦੀ ਕਿਰਪਾ ਦ੍ਰਿਸ਼ਟੀ ਕਰਕੇ ਗੁਣ (ਪਰਗਟੀਆਏ) ਪਰਗਟ ਹੋ ਆਏ ਹਨ।

## ਵਡੀ ਵਡਿਆਈ ਵਡੇ ਕੀ; ਗੁਰਮੁਖਿ ਆਲਾਏ ॥੭॥

ਵੱਡੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ **ਵਾ:** (ਵਡੇ) ਤ੍ਰੈ ਕਾਲ ਅਬਾਧ ਸਤਿਗੁਰੂ ਜੀ ਦੀ ਵੱਡੀ ਵਡਿਆਈ ਹੈ, ਜਿਸ ਨੂੰ ਗੁਰਮੁਖਿ ਹੀ (ਆਲਾਏ) ਉਚਾਰਦੇ ਹਨ, ਮਨਮੁਖ ਨਹੀਂ ਉਚਾਰ ਸਕਦੇ।

## ਸਲੋਕ ਮਃ ੪ ॥

**ਉਥਾਨਕਾ :**

ਸ੍ਰੀ ਗੋਇੰਦਵਾਲ ਸਾਹਿਬ ਜੀ ਵਿਚ ਕੁਝ ਮਰਵਾਹੇ ਖੱਤਰੀ ਵੱਸਦੇ ਸਨ, ਜੋ ਗੁਰੂ ਘਰ ਨਾਲ ਈਰਖਾ ਕਰਦੇ ਸਨ। ਇਕ ਵਾਰ ਉਹਨਾਂ ਦੇ ਘਰਾਂ ਵਿਚ ਕੋਈ ਵਣਜਾਰੇ ਆ ਕੇ ਉੱਤਰੇ। ਉਹਨਾਂ ਮਰਵਾਹਿਆਂ ਨੇ ਵਣਜਾਰਿਆਂ ਨੂੰ ਲੁੱਟਿਆ ਅਤੇ ਗੁਰੂ ਘਰ ਉੱਤੇ ਇਲਜਾਮ ਲਾਉਣ ਲਈ ਲੁੱਟ ਦਾ ਮਾਲ ਸ੍ਰੀ ਬਾਉਲੀ ਸਾਹਿਬ ਵਿਚ ਸੁਟਵਾ ਦਿੱਤਾ। ਫਿਰ ਲਾਹੌਰ ਜਾ ਕੇ ਬਾਦਸ਼ਾਹ ਦੇ ਪਾਸ ਫਰਿਆਦ ਕੀਤੀ ਕਿ ਗੁਰੂ ਜੀ ਧਾੜਵੀ ਹਨ, ਉਹਨਾਂ ਨੇ ਸਾਡੇ ਘਰਾਂ ਵਿੱਚ ਆਏ ਵਣਜਾਰਿਆਂ ਦਾ ਮਾਲ ਖੋਹ ਲਿਆ ਹੈ। ਉੱਥੇ ਦਰਬਾਰ ਵਿੱਚ ਗੁਰੂ ਕੇ ਸਿੱਖ ਵੀ ਬੈਠੇ ਸਨ। ਉਹਨਾਂ ਨੇ ਬਾਦਸ਼ਾਹ ਨੂੰ ਆਖਿਆ ਕਿ ਇਹ ਮਰਵਾਹੇ ਗੁਰੂ ਘਰ ਨਾਲ ਈਰਖਾ ਕਰਦੇ ਹਨ, ਇਸ ਕਰਕੇ ਸਤਿਗੁਰੂ ਜੀ ਉੱਤੇ ਇਲਜ਼ਾਮ ਲਾਉਂਦੇ ਹਨ। ਇੰਨ੍ਹਾਂ ਨੂੰ ਛਮਕਾਂ ਦੀ ਮਾਰ ਮਾਰੋ, ਇਹ ਆਪੇ ਮੰਨ ਜਾਣਗੇ। ਇਸੇ ਤਰ੍ਹਾਂ ਕੀਤਾ ਗਿਆ। ਜਦੋਂ ਛਮਕਾਂ ਦੀ ਮਾਰ ਪਈ ਤਾਂ ਮੰਨ ਗਏ ਕਿ ਅਸੀਂ ਗੁਰੂ ਜੀ ਉੱਤੇ ਝੂਠਾ ਇਲਜ਼ਾਮ ਲਾਇਆ ਸੀ। ਜਿਸ ਵੇਲੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ ਇਸ ਘਟਨਾ ਦਾ ਪਤਾ ਲੱਗਾ ਤਾਂ ਹਜ਼ੂਰ ਨੇ ਬਚਨ ਕੀਤਾ ਕਿ ਜਿਹੜਾ ਪੁਰਖ ਪੂਰੇ ਸਤਿਗੁਰਾਂ ਦੀ ਨਿੰਦਿਆ ਕਰਦਾ ਹੈ। ਉਸ ਨੂੰ ਪ੍ਰਮੇਸਰ ਆਪ ਮਾਰ ਪਵਾਉਂਦਾ ਹੈ। ਇਸ ਪ੍ਰਕਾਰ ਦੇ ਬਚਨ ਕਰਦਿਆਂ ਇਹ ਸਲੋਕ ਉਚਾਰਿਆ ਹੈ। *(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

## ਸਤਿਗੁਰ ਵਿਚਿ ਵਡੀ ਵਡਿਆਈ; ਜੋ ਅਨਦਿਨੁ ਹਰਿ ਹਰਿ ਨਾਮੁ ਧਿਆਵੈ ॥

ਹੇ ਭਾਈ! ਸਤਿਗੁਰੂ ਸਾਹਿਬ ਜੀ ਵਿਚ ਬਹੁਤ ਵੱਡੀ (ਵਡਿਆਈ) ਮਹਿਮਾ ਹੈ ਜੋ ਗੁਰਸਿਖ (ਅਨਦਿਨੁ) ਦਿਨ-ਰਾਤ ਗੁਰੂ ਸਾਹਿਬ ਜੀ ਨਾਲ ਮਿਲ ਕੇ (ਹਰਿ ਹਰਿ) ਪ੍ਰਮੇਸਰ ਦੇ ਨਾਮ ਨੂੰ (ਧਿਆਵੈ) ਧਿਆਉਂਦੇ ਹਨ। **ਵਾ:** ਜੋ ਸਤਿਗੁਰੂ ਸਾਹਿਬ ਜੀ ਆਪ ਰਾਤ ਦਿਨੇ ਹਰ ਵਕਤ (ਹਰਿ ਹਰਿ) ਪ੍ਰਮੇਸਰ ਦੇ ਨਾਮ ਨੂੰ ਧਿਆ ਕੇ ਗੁਰਸਿੱਖਾਂ ਨੂੰ ਦ੍ਰਿੜਾਉਂਦੇ ਹਨ।

## ਹਰਿ ਹਰਿ ਨਾਮੁ ਰਮਤ, ਸੁਚ ਸੰਜਮੁ; ਹਰਿ ਨਾਮੇ ਹੀ ਤ੍ਰਿਪਤਾਵੈ ॥

ਸਤਿਗੁਰੂ ਸਾਹਿਬ ਜੀ ਆਪ (ਹਰਿ ਹਰਿ) ਪ੍ਰਮੇਸਰ ਦੇ ਨਾਮ ਨੂੰ (ਰਮਤ) ਉਚਾਰਨ ਕਰਦੇ ਹਨ। ਵਿਸ਼ਿਆਂ ਵੱਲੋਂ (ਸੁਚ) ਸੁੱਚੇ ਰਹਿੰਦੇ ਹਨ ਅਤੇ ਸੰਜਮ ਆਦਿਕ ਗੁਣ ਧਾਰਨ ਕਰਕੇ ਰੱਖਦੇ ਹਨ। **ਵਾ:** ਸਤਿਗੁਰਾਂ ਦੇ ਹਿਰਦੇ ਵਿੱਚ (ਸੰ) ਭਲੀ ਪ੍ਰਕਾਰ ਜਮ ਨੇਮ ਆਦਿਕ ਸਾਧਨ ਪਰਿਪੱਕ ਹਨ।

**ਅਥਵਾ :** ਜਿਹੜੇ ਗੁਰਸਿੱਖ ਮਹਾਰਾਜ ਜੀ ਦੇ ਨਾਮ ਨੂੰ (ਰਮਤ) ਉਚਾਰਦੇ ਹਨ, ਜਿੰਨ੍ਹਾਂ ਦੇ ਮਨ ਵਿਕਾਰਾਂ ਵੱਲੋਂ ਸੁੱਚੇ ਰਹਿੰਦੇ ਹਨ ਅਤੇ (ਸੰਜਮੁ) ਇੰਦ੍ਰੀਆਂ ਦਾ ਦਮਨ ਕਰਦੇ ਹਨ।

**ਦੇਖਿ ਪਰਾਈਆ ਚੰਗੀਆ ਮਾਵਾਂ ਭੈਣਾਂ ਧੀਆਂ ਜਾਣੈ ॥** *(ਵਾਰ ੨੯, ਪਉੜੀ ੧੧)*

ਐਸੇ ਸੰਜਮੀ ਪੁਰਖਾਂ ਨੂੰ ਪ੍ਰਮੇਸਰ ਦੇ ਨਾਮ ਕਰਕੇ ਹੀ (ਤ੍ਰਿਪਤਾਵੈ) ਰੱਜ ਆਉਂਦਾ ਹੈ। ਵਿਸ਼ੇ ਤਾਂ ਅੱਗ ਦੀ ਨਿਆਈਂ ਸਾੜ ਹੀ ਪੈਦਾ ਕਰਨ ਵਾਲੇ ਹਨ। ਇੰਨ੍ਹਾਂ ਵਿਚ ਕਿਸੇ ਪ੍ਰਕਾਰ ਵੀ ਤ੍ਰਿਪਤੀ ਨਹੀਂ ਆਉਂਦੀ।

## ਹਰਿ ਨਾਮੁ ਤਾਣੁ ਹਰਿ ਨਾਮੁ ਦੀਬਾਣੁ; ਹਰਿ ਨਾਮੋ ਰਖ ਕਰਾਵੈ ॥

ਸਤਿਗੁਰੂ ਸਾਹਿਬ ਜੀ ਦਾ (ਤਾਣੁ) ਸਰੀਰਕ ਬਲ ਹਰੀ ਦਾ ਨਾਮੁ ਹੈ ਅਤੇ (ਦੀਬਾਣੁ) ਸਭਾ ਵੀ ਹਰੀ ਪ੍ਰਮੇਸਰ ਦਾ ਨਾਮ ਹੈ। **ਵਾ:** ਗੁਰਸਿੱਖਾਂ ਦਾ (ਤਾਣੁ) ਵਿਵੇਕ ਦਾ ਬਲ ਹਰੀ ਦਾ ਨਾਮ ਹੈ ਅਤੇ (ਦੀਬਾਣੁ) ਆਸਰਾ ਭਾਵ ਸਾਧਸੰਗਤ ਵੀ ਹਰੀ ਪ੍ਰਮੇਸਰ ਦਾ ਨਾਮ ਹੈ। (ਹਰਿ) ਹਰੀ ਦਾ (ਨਾਮੋ) ਨਾਮ ਹੀ ਗੁਰੂ ਸਰੂਪ ਧਾਰ ਕੇ ਗੁਰਸਿੱਖਾਂ ਦੀ (ਰਖ) ਰੱਖਿਆ ਕਰਦਾ, ਕਰਾਉਂਦਾ ਹੈ।

## ਜੋ ਚਿਤੁ ਲਾਏ ਪੂਜੇ ਗੁਰ ਮੂਰਤਿ; ਸੋ ਮਨ ਇਛੇ ਫਲ ਪਾਵੈ ॥

ਹੇ ਭਾਈ! ਜਿਹੜਾ ਚਿੱਤ ਲਾ ਕੇ ਸਤਿਗੁਰੂ ਸਾਹਿਬ ਜੀ ਦੇ (ਮੂਰਤਿ) ਸਤ, ਚਿਤ, ਅਨੰਦ ਸਰੂਪ ਦਾ (ਪੂਜੇ) ਪੂਜਨ ਕਰੇਗਾ (ਸੋ) ਉਹ ਮਨ ਇੱਛਤ ਧਰਮ, ਅਰਥ, ਕਾਮ, ਮੋਖ ਸਾਰੇ ਫਲਾਂ ਨੂੰ (ਪਾਵੈ) ਪਾ ਲਵੇਗਾ।

## ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ; ਤਿਸੁ ਕਰਤਾ ਮਾਰ ਦਿਵਾਵੈ ॥

ਜੋ ਪੂਰੇ ਸਤਿਗੁਰਾਂ ਦੀ ਨਿੰਦਿਆ (ਕਰੇ) ਕਰਦਾ ਹੈ ਭਾਵ ਗੁਰੂ ਸਾਹਿਬ ਜੀ ਵਿਚ ਅਣਹੋਏ ਦੋਸ਼ ਅਰੋਪਦਾ ਹੈ, (ਤਿਸੁ) ਉਸ ਨੂੰ ਕਰਤਾ ਪੁਰਖ ਜਮਾਂ ਦੀ ਮਾਰ (ਦਿਵਾਵੈ) ਦਿਵਾਉਂਦਾ ਹੈ ਭਾਵ ਕੁੱਟ ਪਵਾਉਂਦਾ ਹੈ।

## ਫੇਰਿ ਓਹ ਵੇਲਾ ਓਸੁ ਹਥਿ ਨ ਆਵੈ; ਓਹੁ ਆਪਣਾ ਬੀਜਿਆ ਆਪੇ ਖਾਵੈ ॥

ਜਦੋਂ ਨਿੰਦਿਆ ਕਰਨ ਵਾਲੇ ਦਾ ਮਨੁੱਖਾ ਜਨਮ ਗੁਜਰ ਗਿਆ, (ਫੇਰਿ) ਫਿਰ ਆਪਣੇ ਆਪ ਨੂੰ ਬਖਸ਼ਾਉਣ ਦਾ ਉਹ ਮਨੁੱਖਾ ਜਨਮ ਰੂਪ ਵੇਲਾ ਉਸ ਦੇ ਹੱਥ ਵਿਚ ਨਹੀਂ (ਆਵੈ) ਆਵੇਗਾ ਤੇ ਜੋ ਬੁਰੇ ਕਰਮ ਕਰਨ ਰੂਪ ਆਪਣਾ ਬੀਜ ਬੀਜਿਆ ਹੈ ਉਸਦਾ ਫਲ ਉਹ ਆਪ ਹੀ (ਖਾਵੈ) ਖਾਵੇਗਾ, ਭੋਗੇਗਾ।

## ਨਰਕਿ ਘੋਰਿ ਮੁਹਿ ਕਾਲੈ ਖੜਿਆ; ਜਿਉ ਤਸਕਰੁ ਪਾਇ ਗਲਾਵੈ ॥

ਜਿੰਨ੍ਹਾਂ ਦੇ (ਮੁਹਿ ਕਾਲੈ) ਅੰਤਹਕਰਣ ਰੂਪ ਮੂੰਹ ਕਾਲੇ ਹਨ, ਉਹਨਾਂ ਨੂੰ (ਮੁਹਿ ਕਾਲੈ) ਕਾਲੇ ਮੂੰਹ ਵਾਲੇ ਜਮਦੂਤਾਂ ਵੱਲੋਂ ਭਿਆਨਕ ਨਰਕ ਵਿਚ ਖੜਿਆ, ਲਿਜਾਇਆ ਜਾਵੇਗਾ, (ਜਿਉ) ਜਿਸ ਪ੍ਰਕਾਰ (ਤਸਕਰੁ) ਚੋਰ ਦੇ *(ਗਲਾਵੈ) ਗਲ ਵਿਚ ਫਾਹਾ (ਪਾਇ) ਪਾਈਦਾ ਹੈ। ਇਸ ਤਰ੍ਹਾਂ ਉਹਨਾਂ ਦੇ ਗਲ ਵਿਚ ਵੀ ਫਾਹਾ ਪਾਇਆ ਜਾਵੇਗਾ।

## ਫਿਰਿ ਸਤਿਗੁਰ ਕੀ ਸਰਣੀ ਪਵੈ ਤਾ ਉਬਰੈ; ਜਾ ਹਰਿ ਹਰਿ ਨਾਮੁ ਧਿਆਵੈ ॥

ਜੇ (ਫਿਰਿ) ਫੇਰ ਵੀ (ਸਤਿਗੁਰ) ਸੱਚੇ ਪਾਤਸ਼ਾਹ ਜੀ ਦੀ ਸ਼ਰਨ ਵਿਚ (ਪਵੈ) ਪੈ ਜਾਣ ਤਾਂ ਉਹਨਾਂ ਦਾ (ਉਬਰੈ) ਬਚਾਅ ਹੋ ਸਕਦਾ ਹੈ ਜਾਂ ਗੁਰਾਂ ਦਾ ਉਪਦੇਸ਼ ਲੈ ਕੇ ਹਰਿ ਹਰਿ ਨਾਮ ਨੂੰ (ਧਿਆਵੈ) ਧਿਆਉਣ ਤਾਂ ਉਹਨਾਂ ਦਾ ਬਚਾਅ ਹੋ ਸਕਦਾ ਹੈ।

---

* **ਗਲਾਵੈ** : (ਗਲ+ਆਵੈ) ਜਿਹੜਾ ਗਲ ਵਿਚ ਆ ਜਾਵੇ। ਇਹ ਫਾਹੇ ਦਾ ਵਾਚਕ ਹੈ। ਘੁੰਡੀ ਡੋਡੇ ਵਾਲੇ ਰੱਸੇ ਦਾ ਨਾਮ ਗਲਾਵਾ ਹੈ, ਜੋ ਛੋਟੇ ਪਸ਼ੂਆਂ, ਵੱਛੇ ਆਦਿਕਾਂ ਦੇ ਗਲ ਵਿਚ ਪਾਇਆ ਜਾਂਦਾ ਹੈ।

**ਹਰਿ ਬਾਤਾ ਆਖਿ ਸੁਣਾਏ ਨਾਨਕੁ; ਹਰਿ ਕਰਤੇ ਏਵੈ ਭਾਵੈ ॥੧॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਇਸ ਮਾਤ ਲੋਕ ਦੇ ਜੀਵਾਂ ਦੀ ਕਲਿਆਣ ਕਰਨ ਵਾਸਤੇ ਅਸੀਂ ਹਰੀ ਅਕਾਲ ਪੁਰਖ ਵਾਹਿਗੁਰੂ ਜੀ ਦੀ ਦਰਗਾਹ ਦੀਆਂ ਬਾਤਾਂ ਆਖ ਕੇ (ਸੁਣਾਏ) ਸੁਣਾਉਂਦੇ ਹਾਂ, ਜੋ ਵੀ ਪ੍ਰਲੋਕ ਵਿਚ ਅਗੰਮੀ ਖੇਡ ਵਰਤਦੀ ਹੈ। ਇਹ ਜੋ ਅਗੰਮੀ ਗੱਲ ਹੈ, (ਕਰਤੇ) ਅਕਾਲ ਪੁਰਖ (ਹਰਿ) ਹਰੀ ਪ੍ਰਮੇਸਰ ਨੂੰ (ਏਵੈ) ਇਸ ਪ੍ਰਕਾਰ (ਭਾਵੈ) ਭਾਉਂਦੀ ਹੈ। ਅਸੀਂ ਉਹ ਗੱਲ ਗੁਰਬਾਣੀ ਵਿਚ ਪ੍ਰਗਟ ਕਰਕੇ ਦੱਸ ਰਹੇ ਹਾਂ।

**ਮਃ ੪ ॥**

**ਪੂਰੇ ਗੁਰ ਕਾ ਹੁਕਮੁ ਨ ਮੰਨੈ; ਓਹੁ ਮਨਮੁਖੁ ਅਗਿਆਨੁ ਮੁਠਾ ਬਿਖੁ ਮਾਇਆ ॥**

ਅਕਾਲ ਪੁਰਖ ਦੀ ਇਹ ਆਗਿਆ ਹੈ ਕਿ ਜਿਹੜਾ ਪੂਰੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ (ਹੁਕਮੁ) ਆਗਿਆ ਨਹੀਂ (ਮੰਨੈ) ਮੰਨਦਾ, ਉਹ *ਮਨਮੁਖ ਅਗਿਆਨ ਦੇ ਸਹਿਤ ਹੈ। ਅਗਿਆਨ ਦੁਆਰਾ (ਮੁਠਾ) ਲੁੱਟਿਆ ਹੋਇਆ ਹੈ, ਉਸ ਨੂੰ (ਬਿਖੁ) ਵਿਹੁ ਰੂਪ ਮਾਇਆ ਨੇ ਠੱਗ ਲਿਆ ਹੈ।

**ਪ੍ਰਸ਼ਨ :** ਗੁਰੂ ਨਾਨਕ ਦੇਵ ਜੀ ਦੀ ਕੀ ਆਗਿਆ ਹੈ?

**ਉੱਤਰ :** **ਗੁਰਮੁਖਿ ਨਾਮੁ ਦਾਨੁ ਇਸਨਾਨੁ ॥** *(ਅੰਗ : ੯੪੨)*

ਕਦੇ ਵੀ ਕਿਸੇ ਦੀ ਨਿੰਦਿਆ ਨਾ ਕਰਨੀ, ਝੂਠ ਨਾ ਬੋਲਣਾ, ਕਰੜਾ-ਕਠੋਰ ਵਾਕ ਨਾ ਬੋਲਣਾ, ਇਹ ਸਤਿਗੁਰੂ ਸਾਹਿਬ ਜੀ ਦੀ ਆਗਿਆ ਹੈ, ਹੁਕਮ ਹੈ।

**ਓਸੁ ਅੰਦਰਿ ਕੂੜੁ ਕੂੜੋ ਕਰਿ ਬੁਝੈ;**
**ਅਣਹੋਦੇ ਝਗੜੇ ਦਯਿ ਓਸ ਦੈ ਗਲਿ ਪਾਇਆ ॥**

ਉਸ ਦੇ ਅੰਦਰ (ਕੂੜੁ) ਝੂਠ ਵੱਸਦਾ ਹੈ, ਇਸ ਕਰਕੇ ਸਾਰਿਆਂ ਨੂੰ (ਕੂੜੋ) ਝੂਠੇ ਕਰਕੇ ਹੀ (ਬੁਝੈ) ਬੁੱਝਦਾ, ਸਮਝਦਾ ਹੈ। "ਜੈਸੀ ਦ੍ਰਿਸਟੀ ਤੈਸੀ ਸ੍ਰਿਸਟੀ" ਕੂੜ ਵੱਲ ਨਿਗ੍ਹਾ ਹੋਣ ਕਰਕੇ ਸਾਰਿਆਂ ਨੂੰ ਕੂੜ ਹੀ ਸਮਝਦਾ ਹੈ। (ਦਯਿ) ਪ੍ਰੇਰਕ ਪ੍ਰਮੇਸਰ ਨੇ **(ਅਣਹੋਦੇ) ਕਿਸੇ ਹੋਰ ਦੇ ਝਗੜੇ **ਵਾ:** (ਅਣਹੋਦੇ) ਵਾਧੂ, ਬੇਅੰਤ ਝਗੜੇ ਉਸ ਦੇ ਗਲ (ਪਾਇਆ) ਪਾ ਛੱਡੇ ਹਨ ਕਿ ਉਹ ਹਰ ਵਕਤ ਉਸ ਵਿਚ ਹੀ ਮਰਦਾ-ਖਪਤਾ ਰਹੇ।

**ਓਹੁ ਗਲ ਫਰੋਸੀ ਕਰੇ, ਬਹੁਤੇਰੀ; ਓਸ ਦਾ ਬੋਲਿਆ ਕਿਸੈ ਨ ਭਾਇਆ ॥**

*(ਗੱਲ ਬੋਲੋ)*

ਉਹ ਬਹੁਤ ਸਾਰੀਆਂ ਗੱਲਾਂ ਦੀ (ਫਰੋਸੀ) ਵਿਕਰੀ ਕਰਦੇ ਹਨ। ਪਰ ਉਹਨਾਂ ਨਿੰਦਕਾਂ ਦਾ ਬੋਲਿਆ ਕਿਸੇ ਨੂੰ ਚੰਗਾ ਨਹੀਂ (ਭਾਇਆ) ਲੱਗਦਾ। ਜਿਵੇਂ ਜਿਹੜੇ ਕਿਤਾਬਾਂ ਵੇਚਣ ਵਾਲੇ ਹੁੰਦੇ ਹਨ, ਉਹਨਾਂ ਨੂੰ ਕੁਤਬ-ਫਰੋਸ ਕਿਹਾ ਜਾਂਦਾ ਹੈ, ਇਸੇ ਪ੍ਰਕਾਰ ਜਿਹੜੇ ਗੱਲਾਂ ਦੀ ਵਿਕਰੀ ਕਰਦੇ ਹਨ ਭਾਵ ਜੇਕਰ ਕੋਈ ਚਾਹ ਦੀ ਪਿਆਲੀ ਪਿਆ ਦੇਵੇ ਜਾਂ ਕੋਈ ਪੈਸੇ ਦੇ ਦੇਵੇ ਉਸੇ ਦੀ ਗਵਾਹੀ ਦੇ ਦਿੰਦੇ ਹਨ। ਉਨ੍ਹਾਂ ਗੱਲਾਂ ਵੇਚਣ ਵਾਲਿਆਂ ਨੂੰ ਗਲ ਫਰੋਸੀ ਕਹਿੰਦੇ ਹਨ।

---

* **ਮਨਮੁਖ :** ਮਨ ਦੇ ਆਖੇ ਲੱਗਣ ਵਾਲਾ।

** **ਅਣਹੋਦੇ :** ਜੋ ਕਿਸੇ (ਅਣ) ਹੋਰ ਦੇ (ਹੋਦੇ) ਹੁੰਦੇ ਹਨ।

**ਓਹੁ ਘਰਿ ਘਰਿ ਹੰਢੈ ਜਿਉ ਰੰਨ ਦੋੁਹਾਗਣਿ;**
**ਓਸੁ ਨਾਲਿ ਮੁਹੁ ਜੋੜੇ, ਓਸੁ ਭੀ ਲਛਣੁ ਲਾਇਆ ॥**

ਜਿਵੇਂ (ਦੋੁਹਾਗਣਿ) ਛੁਟੜ ਇਸਤਰੀ, ਜੋ ਪਤੀ ਦੁਆਰਾ ਔਗੁਣਾਂ ਵਾਲੀ ਜਾਣ ਕੇ ਛੱਡੀ ਹੋਵੇ, ਉਹ ਘਰ-ਘਰ ਵਿਚ (ਹੰਢੈ) ਹੰਢਦੀ ਭਾਵ ਦੁਰਾਚਾਰ ਕਰਦੀ ਫਿਰਦੀ ਹੈ ਅਤੇ ਉਸ ਦੇ ਨਾਲ ਜੋ ਕੋਈ ਇਸਤਰੀ ਮੂੰਹ ਜੋੜ ਲਵੇ, ਮਿੱਤਰਤਾ ਆਦਿਕ ਸੰਬੰਧ ਬਣਾ ਲਵੇ, ਉਸ ਦੇ ਅੰਦਰ ਵੀ ਵਿਭਚਾਰ ਦਾ, ਕਲੰਕ ਦਾ ਕੁਲੱਛਣ ਭਾਵ ਖੋਟਾ ਲੱਛਣ ਲੱਗ ਜਾਂਦਾ ਹੈ। ਇਸੇ ਪ੍ਰਕਾਰ ਛੁਟੜ ਇਸਤਰੀ ਦੀ ਨਿਆਈਂ ਨਿੰਦਕ ਮਨਮੁਖ ਪੁਰਸ਼ ਹੋਰਨਾਂ ਦੇਵੀ-ਦੇਵਤੇ ਆਦਿਕਾਂ ਦੇ ਘਰਾਂ-ਘਰਾਂ ਵਿਚ ਫਿਰਦਾ ਰਹਿੰਦਾ ਹੈ। ਐਸੇ ਨਿੰਦਕ ਪੁਰਸ਼ਾਂ ਦੇ ਨਾਲ ਦੇ ਕੋਈ ਮੂੰਹ ਜੋੜੇ ਭਾਵ ਉਹਨਾਂ ਦੀ ਸੰਗਤ ਕਰੇ, ਪ੍ਰੇਮ ਕਰੇ, ਉਸਨੂੰ ਵੀ ਨਿੰਦਕਪੁਣੇ ਦਾ **ਵਾ:** ਮਨਮੁਖਪੁਣੇ ਦਾ ਲੱਛਣ ਲੱਗ ਜਾਂਦਾ ਹੈ। ਲੋਕ ਕਹਿੰਦੇ ਹਨ ਕਿ ਇਹ ਵੀ ਨਿੰਦਕ ਹੀ ਹੈ ਕਿਉਂਕਿ ਇਹ ਨਿੰਦਕ ਪੁਰਸ਼ਾਂ ਦੇ ਨਾਲ ਮਿਲਦਾ ਹੈ।

**ਗੁਰਮੁਖਿ ਹੋਇ ਸੁ ਅਲਿਪਤੋ ਵਰਤੈ;**
**ਓਸ ਦਾ ਪਾਸੁ ਛਡਿ, ਗੁਰ ਪਾਸਿ ਬਹਿ ਜਾਇਆ ॥**

ਜਿਹੜੇ ਗੁਰਮੁਖ (ਹੋਇ) ਹੁੰਦੇ ਹਨ (ਸੁ) ਉਹ ਇੰਨ੍ਹਾਂ ਦੀ ਸੰਗਤ ਤੋਂ (ਅਲਿਪਤੋ) ਨਿਰਲੇਪ ਹੋ ਕੇ (ਵਰਤੈ) ਵਰਤਦੇ ਹਨ, ਜੇਕਰ ਨਿੰਦਕ ਬਹੁਤਾ ਮੋਹ ਕਰੇ ਕਿ ਮੈਂ ਨਿੰਦਿਆ ਕੰਨ ਵਿਚ ਪਾ ਕੇ ਹੀ ਛੱਡਣੀ ਹੈ ਤਾਂ ਗੁਰਮੁਖ ਜਨ ਉਸ ਦੀ (ਪਾਸੁ) ਨਜਦੀਕੀ ਛੱਡ ਕੇ ਗੁਰੂ ਸਾਹਿਬ ਜੀ ਦੀ ਸੰਗਤ ਦੇ ਪਾਸ (ਬਹਿ) ਬੈਠ (ਜਾਇਆ) ਜਾਂਦੇ ਹਨ।

**ਅੰਗ : ੩੦੪**

**ਜੋ ਗੁਰੁ ਗੋਪੇ ਆਪਣਾ, ਸੁ ਭਲਾ ਨਾਹੀ ਪੰਚਹੁ;**
**ਓਨਿ ਲਾਹਾ ਮੂਲੁ ਸਭੁ ਗਵਾਇਆ ॥**

ਹੇ (ਪੰਚਹੁ) ਸੰਤ ਜਨੋ, ਮੁਖੀ ਜਨੋ ! ਤੁਸੀ ਵਿਚਾਰ ਕਰੋ ਕਿ (ਜੋ) ਜਿਹੜਾ ਆਪਣੇ ਗੁਰੂ ਨੂੰ ਹੀ (ਗੋਪੇ) ਛੁਪਾ ਦੇਵੇ, ਗੁਪਤ ਕਰ ਦੇਵੇ ਕਿ ਮੇਰਾ ਕੋਈ ਗੁਰੂ ਨਹੀਂ ਹੈ, ਮੈਂ ਸਭ ਕੁਝ ਆਪਣੇ ਆਪ ਹੀ ਜਾਣਦਾ ਹਾਂ। (ਸੁ) ਉਹ (ਭਲਾ) ਚੰਗਾ ਨਹੀਂ ਹੈ। **ਵਾ:** ਉਸ ਨੇ ਮੁਕਤੀ ਰੂਪ ਲਾਹਾ ਤੇ (ਮੂਲੁ) ਸ੍ਵਾਸਾਂ ਦਾ ਮੂਲ ਆਦਿਕ ਸਭ ਕੁਝ ਗਵਾ ਲਿਆ ਹੈ। **ਵਾ:** ਉਸਨੇ ਪੁੰਨਾਂ ਦਾ ਮੂਲ ਤੇ ਸ਼ਰਧਾ ਦਾ ਲਾਹਾ ਗਵਾ ਲਿਆ ਹੈ। **ਵਾ:** ਉਸ ਨੇ ਆਤਮਾਨੰਦ ਦੀ ਪ੍ਰਾਪਤੀ ਦਾ ਲਾਹਾ ਤੇ ਨਾਮ ਦਾ ਮੂਲ ਗਵਾ ਲਿਆ ਹੈ। **ਵਾ:** ਉਸ ਨੇ ਬ੍ਰਹਮ ਗਿਆਨ ਦੀ ਪ੍ਰਾਪਤੀ ਦਾ ਲਾਭ ਵੀ ਗਵਾ ਲਿਆ ਹੈ। **ਵਾ:** ਉਸ ਨੇ (ਮੂਲੁ) ਕਾਰਣ ਸਰੂਪ ਪ੍ਰਮੇਸਰ ਦੀ ਪ੍ਰਾਪਤੀ ਦਾ ਸਾਰਾ ਲਾਹਾ ਗਵਾ ਲਿਆ ਹੈ। **ਸਾਖੀ-ਮਦਾਰੀ ਤੇ ਜਿਮੀਂਦਾਰ ਦੀ (ਵੇਖੋ ਪੰਨਾ ਨੰ : ੬੦੯ 'ਤੇ)**

**ਪਹਿਲਾ ਆਗਮੁ ਨਿਗਮੁ ਨਾਨਕੁ ਆਖਿ ਸੁਣਾਏ;**
**ਪੂਰੇ ਗੁਰ ਕਾ ਬਚਨੁ ਉਪਰਿ ਆਇਆ ॥**

ਜੋ ਲੋਕ-ਪ੍ਰਲੋਕ ਵਿੱਚ ਵਰਤਣ ਵਾਲੀ ਅਗੰਮੀ ਗੱਲ ਸੀ, ਉਹ ਗੁਰਾਂ ਨੇ (ਆਗਮੁ) ਸ਼ਾਸਤਰਾਂ ਤੇ (ਨਿਗਮੁ) ਵੇਦਾਂ ਦੇ ਕਥਨ ਕਰਨ ਤੋਂ ਪਹਿਲਾਂ ਹੀ ਆਖ ਕੇ (ਸੁਣਾਏ) ਸੁਣਾ ਦਿੱਤੀ ਹੈ। **ਵਾ:** ਜੋ (ਨਿਗਮੁ) ਵੇਦਾਂ ਤੋਂ

ਵੀ (ਆਗਮੁ) ਅਗੰਮ ਗੱਲਾਂ ਸਨ, ਉਹ ਗੁਰੂ ਸਾਹਿਬ ਜੀ ਨੇ ਪਹਿਲਾਂ ਹੀ ਬਾਣੀ ਵਿਚ ਕਥਨ ਕਰਕੇ ਸੁਣਾ ਦਿੱਤੀਆਂ ਹਨ। ਇਸ ਕਰਕੇ ਪੂਰੇ ਸਤਿਗੁਰਾਂ ਦਾ ਬਚਨ ਵੇਦਾਂ ਸ਼ਾਸਤਰਾਂ ਤੋਂ ਵੀ ਉੱਪਰ ਆ ਗਿਆ ਹੈ।

**ਅਥਵਾ :** "ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥" ਇਹ ਜੋ ਵੇਦਾਂ ਕਰਕੇ ਅਗੰਮ ਗੱਲ ਸੀ, ਇਹ ਅਸੀਂ ਪਹਿਲੇ ਹੀ ਆਖ ਕੇ ਸੁਣਾ ਦਿੱਤੀ ਹੈ। ਇਸ ਕਰਕੇ ਗੁਰਾਂ ਦਾ ਬਚਨ ਸਾਰਿਆਂ ਤੋਂ ਉੱਪਰ ਆਇਆ ਹੈ।

**ਅਥਵਾ :** ਜਿਹੜੀ ਗੱਲ ਪਹਿਲਾਂ (ਆਗਮੁ) ਸ਼ਾਸਤਰਾਂ ਤੇ (ਨਿਗਮੁ) ਵੇਦਾਂ ਨੇ ਆਖ ਕੇ ਸੁਣਾਈ ਹੈ ਕਿ ਗੁਰੂ ਨਿੰਦਕ ਦੀ ਇਹ ਹਾਲਤ ਹੋਣੀ ਹੈ। ਹੁਣ ਪੂਰੇ ਗੁਰਾਂ ਦਾ ਬਚਨ ਵੀ ਇਸ ਉੱਤੇ ਪ੍ਰਮਾਣ ਆ ਗਿਆ ਹੈ ਕਿਉਂਕਿ ਪੂਰੇ ਗੁਰੂ ਸਾਹਿਬ ਜੀ ਵੀ ਇਉਂ ਹੀ ਕਹਿੰਦੇ ਹਨ ਕਿ ਗੁਰੂ ਨਿੰਦਕ ਦੀ ਇਹ ਹਾਲਤ ਹੁੰਦੀ ਹੈ। **ਵਾ:** ਪੂਰਨ ਸਤਿਗੁਰਾਂ ਦਾ ਬਚਨ ਸਾਰੀ ਦੁਨੀਆਂ ਵਿਚ ਪਰਗਟ ਹੋ ਆਇਆ ਹੈ।

**ਤੁਮਰੀ ਗਤਿ ਮਿਤਿ ਤੁਮ ਹੀ ਜਾਨੀ ॥** (ਅੰਗ : ੨੯੮)

## ਗੁਰਸਿਖਾ ਵਡਿਆਈ ਭਾਵੈ ਗੁਰ ਪੂਰੇ ਕੀ;
## ਮਨਮੁਖਾ ਓਹ ਵੇਲਾ ਹਥਿ ਨ ਆਇਆ ॥੨॥

ਗੁਰਸਿੱਖਾਂ ਨੂੰ ਪੂਰਨ ਸਤਿਗੁਰਾਂ ਦੀ ਵਡਿਆਈ (ਭਾਵੈ) ਚੰਗੀ ਲੱਗਦੀ ਹੈ। ਜੋ ਗੁਰਾਂ ਨਾਲ ਮਿਲ ਕੇ ਮਨੁੱਖਾ ਜਨਮ ਦਾ ਲਾਭ ਉਠਾ ਲੈਂਦੇ ਹਨ। ਪਰ ਮਨਮੁੱਖ ਲੋਕਾਂ ਨੂੰ ਆਪਣੇ ਆਪ ਨੂੰ ਬਖਸਾਉਣ ਦਾ, ਗੁਰਾਂ ਨਾਲ ਮਿਲਕੇ ਲਾਭ ਉਠਾਉਣ ਦਾ ਉਹ (ਵੇਲਾ) ਵਕਤ ਹੱਥ ਵਿਚ ਨਹੀਂ ਆਇਆ ਹੈ।

## ਪਉੜੀ ॥
## ਸਚੁ ਸਚਾ ਸਭ ਦੂ ਵਡਾ ਹੈ; ਸੋ ਲਏ ਜਿਸੁ ਸਤਿਗੁਰੁ ਟਿਕੇ ॥

ਹੇ ਭਾਈ! ਉਹ ਸੱਚਾ ਪ੍ਰਮੇਸਰ (ਸਚੁ) ਨਿਸ਼ਚੇ ਕਰਕੇ ਪਿੱਛੇ ਵੀ (ਸਭ ਦੂ) ਸਭ ਤੋਂ ਵੱਡਾ ਸੀ, ਹੁਣ ਵੀ ਸਭ ਤੋਂ ਵੱਡਾ ਹੈ ਅਤੇ ਅੱਗੇ ਵੀ ਸਭ ਤੋਂ ਵੱਡਾ ਹੋਵੇਗਾ। **ਵਾ:** (ਸਚੁ) ਨਿਸ਼ਚੇ ਕਰੋ ਕਿ ਸੱਚਾ ਪ੍ਰਮੇਸਰ ਬ੍ਰਹਮਾ ਆਦਿਕ ਸਾਰਿਆਂ ਤੋਂ ਵੱਡਾ ਹੈ। ਜਿਸ ਨੂੰ ਸਤਿਗੁਰੂ ਸਾਹਿਬ ਜੀ ਗੁਰਤਾਗੱਦੀ ਰੂਪ (ਟਿਕੇ) ਤਿਲਕ ਦੇ ਦਿੰਦੇ ਹਨ। (ਸੋ) ਉਹ (ਲਏ) ਲੈ ਲੈਂਦੇ ਹਨ। ਜਿਵੇਂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ ਦਿੱਤਾ ਹੈ। **ਵਾ:** ਸਤਿਗੁਰੂ ਸਾਹਿਬ ਜੀ ਜਿੰਨ੍ਹਾਂ ਦੇ ਮਨ ਨੂੰ (ਟਿਕੇ) ਟਿਕਾ ਦਿੰਦੇ ਹਨ, ਇਸਥਿਤ ਕਰ ਦਿੰਦੇ ਹਨ, **ਵਾ:** ਜਿੰਨਾਂ ਦੇ ਹਿਰਦੇ ਵਿਚ ਸੱਚੇ ਨਾਮ ਨੂੰ ਟਿਕਾ ਦਿੰਦੇ ਹਨ, **ਵਾ:** ਜੋ ਗੁਰੂ ਸਾਹਿਬ ਜੀ ਦੇ (ਟਿਕੇ) ਪੁੱਤਰ ਬਣੇ ਹਨ, ਸਿੱਖ ਬਣੇ ਹਨ। ਉਹ ਇਹ ਮਾਣ ਸਤਿਗੁਰੂ ਜੀ ਦੇ ਦਰ ਤੋਂ ਪ੍ਰਾਪਤ ਕਰਦੇ ਹਨ। **ਵਾ:** ਜਿਸ ਦੇ ਅੰਦਰ ਨਾਮ ਦੀ (ਟਿਕੇ) ਟੇਕ ਆ ਗਈ ਹੈ, ਉਹੀ ਸਤਿਗੁਰਾਂ ਤੋਂ ਇਸ ਦਾਤ ਨੂੰ ਲੈ ਸਕਦਾ ਹੈ। **ਵਾ:** ਜਿਸ ਨੂੰ ਸਤਿਗੁਰੂ ਸਾਹਿਬ ਜੀ ਨੇ ਗੁਰਤਾ ਦਾ **ਵਾ:** ਸਰੂਪ ਦੀ ਪ੍ਰਾਪਤੀ ਦਾ ਟਿੱਕਾ ਦਿੱਤਾ ਹੈ। ਉਹੀ ਇਸ ਦਾਤ ਨੂੰ ਪ੍ਰਾਪਤ ਕਰਦਾ ਹੈ।

## ਸੋ ਸਤਿਗੁਰੁ ਜਿ ਸਚੁ ਧਿਆਇਦਾ ; ਸਚੁ ਸਚਾ ਸਤਿਗੁਰੁ ਇਕੇ ॥

ਸਤਿਗੁਰੂ ਸਾਹਿਬ ਜੀ (ਸੋ) ਉਹ ਹਨ, ਜੋ ਆਪ (ਸਚੁ) ਸਤ ਸਰੂਪ ਨੂੰ (ਧਿਆਇਦਾ) ਧਿਆਉਂਦੇ ਹਨ। ਇਸ ਕਰਕੇ (ਸਚੁ) ਨਿਸ਼ਚੇ ਕਰੋ ਕਿ (ਸਚੁ) ਅਕਾਲ ਪੁਰਖ ਤੇ ਸਤਿਗੁਰੂ ਜੀ ਇਕੋ ਜੋਤ ਹਨ ਭਾਵ ਇਕੋ ਹੀ ਰੂਪ ਹਨ।

## ਸੋਈ ਸਤਿਗੁਰੁ ਪੁਰਖੁ ਹੈ; ਜਿਨਿ ਪੰਜੇ ਦੂਤ ਕੀਤੇ ਵਸਿ ਛਿਕੇ ॥

(ਸੋਈ) ਓਹੀ (ਸਤਿਗੁਰੁ) ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਸਤ ਪੁਰਖ ਹਨ। **ਵਾ:** (ਪੁਰਖੁ) ਪੂਰਨ ਹਨ। ਜਿੰਨ੍ਹਾਂ ਨੇ ਆਪਣੇ ਹਿਰਦੇ ਵਿਚ ਕਾਮ, ਕ੍ਰੋਧ ਆਦਿਕ ਪੰਜ ਦੂਤਾਂ ਨੂੰ (ਛਿਕੇ) ਖਿੱਚ ਕੇ ਵੱਸ ਕਰ ਲਿਆ ਹੈ। **ਵਾ:** ਆਪਣੇ ਗੁਰਸਿੱਖਾਂ ਦੇ ਹਿਰਦਿਆਂ ਵਿਚੋਂ ਕਾਮ ਆਦਿਕ ਪੰਜੇ ਦੂਤ (ਛਿਕੇ) ਖਿੱਚ ਕੇ, ਘੁੱਟ ਕੇ ਵੱਸ ਕਰ ਦਿੱਤੇ ਹਨ, ਭਾਵ ਬਾਹਰ ਕੱਢ ਦਿੱਤੇ ਹਨ। **ਵਾ:** ਪੰਜੇ ਦੂਤ ਅਜਰਾਈਲ, ਮੇਕਾਈਲ ਆਦਿਕ (ਛਿਕੇ) ਖਿੱਚ ਕੇ ਦੂਰ ਕਰ ਦਿੱਤੇ ਹਨ।

## ਜਿ ਬਿਨੁ ਸਤਿਗੁਰ ਸੇਵੇ ਆਪੁ ਗਣਾਇਦੇ;
## ਤਿਨ ਅੰਦਰਿ ਕੂੜੁ ਫਿਟੁ ਫਿਟੁ ਮੁਹ ਫਿਕੇ ॥

ਹੇ ਭਾਈ! (ਜਿ) ਜਿਹੜੇ ਸਤਿਗੁਰਾਂ ਦੀ ਸੇਵਾ ਕਰਨ ਤੋਂ (ਬਿਨੁ) ਬਗੈਰ ਆਪਣੇ ਆਪ ਨੂੰ ਬ੍ਰਹਮ ਗਿਆਨੀ (ਗਣਾਇਦੇ) ਜਤਾਉਂਦੇ ਹਨ, (ਤਿਨ) ਉਹਨਾਂ ਦੇ ਅੰਦਰ (ਕੂੜੁ) ਝੂਠ ਹੈ, ਉਹ ਵਿਸ਼ਿਆਂ ਦੇ (ਫਿਟੁ) ਫਿਟਕਾਰੇ ਹੋਏ ਹਨ, ਉਹਨਾਂ ਨੂੰ (ਫਿਟੁ) ਲਾਹਨਤ ਹੈ ਅਤੇ ਉਹਨਾਂ ਦੇ ਮੂੰਹ (ਫਿਕੇ) ਬੇ-ਰਸੀਆਂ ਗੱਲਾਂ ਕਰਦੇ ਹਨ। **ਵਾ:** ਉਹ (ਫਿਟੁ) ਵਿਸ਼ਿਆਂ ਦੇ ਫਿਟਕਾਰੇ ਹੋਏ ਹਨ, ਇਸ ਲਈ ਉਹਨਾਂ ਦੇ ਮੂੰਹ ਫਿਟਕੇ ਹੋਏ (ਫਿਕੇ) ਬੇਰਸੀ ਵਾਲੇ ਹਨ। **ਵਾ:** ਉਹਨਾਂ ਫਿਟਕਾਰਿਆਂ ਦੇ ਮੂੰਹ ਫਿਕੇ ਹਨ ਇਸ ਕਰਕੇ ਉਹਨਾਂ ਨੂੰ ਫਿੱਟੇ ਮੂੰਹ ਲਾਹਨਤਾਂ ਹਨ।

## ਓਇ ਬੋਲੇ ਕਿਸੈ ਨ ਭਾਵਨੀ; ਮੁਹ ਕਾਲੇ ਸਤਿਗੁਰ ਤੇ ਚੁਕੇ ॥੮॥

ਜਿਵੇਂ ਕਾਂ ਦੇ ਬੋਲ ਕਿਸੇ ਨੂੰ ਵੀ ਪਸੰਦ ਨਹੀਂ। ਇਸੇ ਪ੍ਰਕਾਰ (ਓਇ) ਉਹਨਾਂ ਮਨਮੁਖਾਂ ਦੇ ਬੋਲੇ ਹੋਏ ਬਚਨ ਕਿਸੇ ਨੂੰ ਵੀ (ਭਾਵਨੀ) ਚੰਗੇ ਨਹੀਂ ਲੱਗਦੇ, ਉਹਨਾਂ ਦੇ ਮੂੰਹ ਕਾਲੇ ਹਨ, ਤੇ ਉਹ ਸਤਿਗੁਰੂ ਸਾਹਿਬ ਜੀ ਵਲੋਂ **ਵਾ:** ਗੁਰੂ ਘਰ ਵੱਲੋਂ (ਚੁਕੇ) ਉੱਕ ਗਏ ਹਨ, **ਵਾ:** ਭੁੱਲ ਚੁੱਕੇ ਹਨ, ਉੱਠ ਚੁੱਕੇ ਹਨ। **ਵਾ:** ਗੁਰੂ ਜੀ ਤੋਂ ਉਹਨਾਂ ਦੀ ਸ਼ਰਧਾ, ਭਾਵਨਾ ਚੁੱਕੀ ਗਈ ਹੈ। **ਵਾ:** ਉਹਨਾਂ ਨੂੰ ਜਮਾਂ ਨੇ ਚੁੱਕ ਲਿਆ ਹੈ।

## ਸਲੋਕ ਮ: ੪ ॥
## ਹਰਿ ਪ੍ਰਭ ਕਾ ਸਭੁ ਖੇਤੁ ਹੈ; ਹਰਿ ਆਪਿ ਕਿਰਸਾਣੀ ਲਾਇਆ ॥

ਹੇ ਭਾਈ! ਇਹ ਸਾਰਾ ਸੰਸਾਰ ਹਰੀ ਅਕਾਲ ਪੁਰਖ (ਪ੍ਰਭ) ਵਾਹਿਗੁਰੂ (ਕਾ) ਦਾ ਖੇਤ ਹੈ ਤੇ ਹਰੀ ਪ੍ਰਮੇਸਰ ਨੇ ਆਪ ਹੀ ਜੀਵਾਂ ਦੀ ਵਾਸ਼ਨਾ ਅਨੁਸਾਰ ਉਹਨਾਂ ਨੂੰ ਸ਼ੁੱਭ-ਅਸ਼ੁੱਭ ਕਰਮਾਂ ਰੂਪ, **ਵਾ:** ਕਰਮਾਂ-ਧਰਮਾਂ ਰੂਪ **ਵਾ:** ਸਿਮਰਨ ਭਜਨ ਰੂਪ (ਕਿਰਸਾਣੀ) ਖੇਤੀ ਵਿਚ ਲਾਇਆ ਹੈ।

## ਗੁਰਮੁਖਿ ਬਖਸਿ ਜਮਾਈਅਨੁ; ਮਨਮੁਖੀ ਮੂਲੁ ਗਵਾਇਆ ॥

ਗੁਰਮੁਖ ਜਨ ਵਿਧ-ਨਿਖੇਧ ਕਰਮਾਂ ਤੋ ਰਹਿਤ ਹਨ, ਉਹ ਮਹਾਰਾਜ ਤੋਂ ਮਾਫੀ ਦਾ ਪਟਾ ਲਿਖਾ ਕੇ ਆਏ ਹਨ। ਉਹਨਾਂ ਤੇ ਐਸੀ (ਬਖਸਿ) ਬਖਸ਼ਿਸ਼ ਹੈ ਕਿ ਉਹ ਸ੍ਰਵਣ ਕਰਨ ਰੂਪ ਬੀਜ ਬੀਜਦੇ ਹਨ ਤੇ ਮੰਨਣ ਰੂਪ ਖੇਤੀ (ਜਮਾਈਅਨੁ) ਜਮਾਉਂਦੇ ਹਨ। **ਵਾ:** ਉਹ ਸ਼ੁੱਭ ਗੁਣਾਂ ਰੂਪ ਖੇਤੀ **ਵਾ:** ਰਾਮ ਨਾਮ ਰੂਪ ਖੇਤੀ **ਵਾ:** ਸ਼ਰਧਾ ਤੇ ਵਿਚਾਰ ਰੂਪ ਖੇਤੀ ਨੂੰ ਜਮਾਉਂਦੇ ਹਨ। ਪਰ ਮਨਮੁਖਾਂ ਨੇ ਆਪਣੇ (ਮੂਲੁ) ਮੁੱਢ ਨੂੰ **ਵਾ:** (ਮੂਲੁ) ਪੁੰਨਾਂ ਨੂੰ **ਵਾ:** (ਮੂਲੁ) ਸ਼ਰਧਾ ਨੂੰ **ਵਾ:** (ਮੂਲੁ) ਸਵਾਸਾਂ ਰੂਪ ਮੂਲ ਨੂੰ ਹੀ (ਗਵਾਇਆ) ਗਵਾ ਲਿਆ ਹੈ।

**ਅਥਵਾ :** ਜਿੰਨ੍ਹਾਂ ਗੁਰਮੁਖਾਂ ਨੂੰ ਗੁਰਾਂ ਦੁਆਰਾ ਨਾਮ ਦੀ ਬਖਸ਼ਿਸ਼ ਹੋਈ ਹੈ ਤੇ ਉਹਨਾਂ ਨੇ ਨਾਮ ਨੂੰ ਸ੍ਰਵਣ ਕਰਨ ਰੂਪ ਬੀਜ ਬੀਜਿਆ ਹੈ ਤੇ ਮੰਨਣ ਕਰਨ ਰੂਪ ਜਮਾਇਆ ਹੈ, ਉਹਨਾਂ ਨੂੰ ਇਹ ਲਾਭ ਪ੍ਰਾਪਤ ਹੋਇਆ ਹੈ। **ਵਾ:** ਜੋ ਗੁਰਮੁਖਾਂ ਨੂੰ ਨਾਮ ਦੀ ਬਖਸ਼ਿਸ ਹੋਈ ਹੈ, ਇਹੀ ਉਹਨਾਂ ਨੇ ਬੋਹਲ ਜਮਾਇਆ ਹੈ, ਇਉਂ ਉਹਨਾਂ ਨੇ ਤਾਂ ਲਾਭ ਲੈ ਲਿਆ ਹੈ ਪਰ ਜਿੰਨ੍ਹਾਂ ਮਨਮੁਖਾ ਨੇ ਆਪਣੇ ਹਿਰਦੇ ਵਿੱਚ ਅਸ਼ੁੱਭ ਗੁਣਾਂ ਰੂਪ ਖੇਤੀ ਜਮਾਈ ਹੈ, ਉਹਨਾਂ ਨੇ ਵਿਸ਼ਿਆਂ ਵਿੱਚ ਲੱਗ ਕੇ, ਕੁਸੰਗਤ ਵਿੱਚ ਲੱਗ ਕੇ ਪੁੰਨਾਂ ਰੂਪ ਮੂਲ ਗਵਾ ਲਿਆ ਹੈ। **ਵਾ:** ਮੂਲ ਰੂਪ ਪ੍ਰਮੇਸਰ ਦੀ ਪ੍ਰਾਪਤੀ ਨੂੰ ਗਵਾ ਲਿਆ ਹੈ।

**ਸਭੁ ਕੋ ਬੀਜੇ ਆਪਣੇ ਭਲੇ ਨੋ; ਹਰਿ ਭਾਵੈ ਸੋ ਖੇਤੁ ਜਮਾਇਆ ॥**

ਹੇ ਭਾਈ! ਸਭ (ਕੋ) ਕੋਈ ਆਪਣੇ ਭਲੇ (ਨੋ) ਵਾਸਤੇ ਆਪਣੀ ਸਰੀਰ ਰੂਪ ਧਰਤੀ ਵਿਚ ਕਰਮਾਂ ਧਰਮਾਂ ਨੂੰ ਕਰਨ ਰੂਪ ਬੀਜ ਬੀਜਦੇ ਹਨ। ਪਰ ਜੋ ਹਰੀ ਪ੍ਰਮੇਸਰ ਨੂੰ (ਭਾਵੈ) ਭਾਅ ਜਾਂਦਾ ਹੈ। ਸੋ ਉਹੀ ਖੇਤ ਮਹਾਰਾਜ ਜੀ ਨੇ ਸ਼ੁੱਭ ਗੁਣਾਂ ਦੀ ਹਰਿਆਵਲਤਾ ਸਹਿਤ ਜਮਾਇਆ ਹੈ। **ਵਾ:** ਜਿੰਨ੍ਹਾਂ ਦੀ ਭਾਵਨਾ **ਵਾ:** ਸ਼ਰਧਾ ਪ੍ਰਮੇਸਰ ਨੂੰ ਭਾਅ ਜਾਂਦੀ ਹੈ, ਉਹਨਾਂ ਦੇ ਹਿਰਦੇ ਰੂਪ ਖੇਤ ਵਿੱਚ ਮਹਾਰਾਜ ਨੇ ਨਾਮ ਨੂੰ ਸ੍ਰਵਣ, ਮੰਨਣ ਕਰਾਉਣ ਰੂਪ ਜਮਾ ਦਿੱਤਾ ਹੈ।

**ਗੁਰਸਿਖੀ, ਹਰਿ ਅੰਮ੍ਰਿਤੁ ਬੀਜਿਆ;**
**ਹਰਿ ਅੰਮ੍ਰਿਤ ਨਾਮੁ, ਫਲੁ ਅੰਮ੍ਰਿਤੁ ਪਾਇਆ ॥**

ਸਤਿਗੁਰੂ ਸਾਹਿਬ ਜੀ ਦੇ ਸਿੱਖਾਂ ਨੇ ਗੁਰਾਂ ਦੇ ਪਾਸੋਂ ਹਰੀ ਦੇ ਅੰਮ੍ਰਿਤ ਨਾਮ ਦਾ ਉਪਦੇਸ਼ ਲੈ ਕੇ ਸਰਵਣ ਕਰਨ ਰੂਪ ਬੀਜ ਬੀਜਿਆ ਹੈ ਅਤੇ ਹਰੀ ਦੇ ਨਾਮ ਰੂਪ ਅੰਮ੍ਰਿਤ ਕਰਕੇ (ਅੰਮ੍ਰਿਤੁ) ਮ੍ਰਿਤੂ ਤੋਂ ਰਹਿਤ ਹੋਣ ਰੂਪ ਅਮਰ ਫਲ, ਮੁਕਤੀ ਰੂਪ ਫਲ, (ਪਾਇਆ) ਪ੍ਰਾਪਤ ਕੀਤਾ ਹੈ।

**ਅਥਵਾ :** ਗੁਰੂ ਸਾਹਿਬ ਜੀ ਦੇ ਸਿੱਖਾਂ ਨੇ ਗੁਰਾਂ ਤੋਂ ਹਰੀ ਦਾ ਨਾਮ ਰੂਪ ਅੰਮ੍ਰਿਤ ਪ੍ਰਾਪਤ ਕਰਕੇ ਹਿਰਦੇ ਰੂਪ ਧਰਤੀ ਵਿਚ (ਬੀਜਿਆ) ਬੀਜਣਾ ਕੀਤਾ ਹੈ ਅਤੇ ਹਰੀ ਦੇ ਅੰਮ੍ਰਿਤ ਨਾਮ ਕਰਕੇ (ਫਲੁ ਅੰਮ੍ਰਿਤੁ) ਬ੍ਰਹਮ ਗਿਆਨ ਰੂਪ **ਵਾ:** ਸਰੂਪ ਦੀ ਸਖਿਆਤਤਾ ਰੂਪ ਫਲ (ਪਾਇਆ) ਪਾਉਣਾ ਕੀਤਾ ਹੈ।

**ਅਥਵਾ :** ਗੁਰਸਿੱਖਾਂ ਨੇ ਜੋ ਇਹ ਭਾਵਨਾ ਰੂਪ ਬੀਜ ਬੀਜਿਆ ਹੈ ਕਿ ਗੁਰੂ ਸਾਹਿਬ ਜੀ ਮ੍ਰਿਤੂ ਤੋਂ ਰਹਿਤ ਹਨ। ਇਸ ਬੀਜ ਤੋਂ ਸਿੱਖਾਂ ਨੇ ਹਰੀ ਦਾ ਨਾਮ ਰੂਪ **ਵਾ:** ਮੋਕਸ਼ ਰੂਪ **ਵਾ:** ਗਿਆਨ ਰੂਪ ਫਲ ਪ੍ਰਾਪਤ ਕੀਤਾ ਹੈ।

**ਜਮੁ ਚੂਹਾ ਕਿਰਸ ਨਿਤ ਕੁਰਕਦਾ; ਹਰਿ ਕਰਤੈ, ਮਾਰਿ ਕਢਾਇਆ ॥**

ਜੋ ਸਾਰਿਆਂ ਜੀਵਾਂ ਦੀ ਉਮਰ ਰੂਪ **ਵਾ:** ਸੁਆਸਾਂ ਰੂਪ ਖੇਤੀ ਨੂੰ ਜਮ ਰੂਪ ਚੂਹਾ (ਨਿਤ) ਨਿਤਾਪ੍ਰਤੀ ਹੀ (ਕੁਰਕਦਾ) ਕੁਰਕ ਰਿਹਾ ਹੈ ਭਾਵ ਕੱਟ ਰਿਹਾ ਹੈ। ਇਸ ਨੂੰ (ਹਰਿ) ਹਰੀ ਕਰਤਾਰ ਦੇ ਸਰੂਪ ਸਤਿਗੁਰਾਂ ਨੇ ਉਪਦੇਸ ਦੇ ਕੇ ਇਸ ਨੂੰ ਮਾਰ ਕੇ (ਕਢਾਇਆ) ਕੱਢ ਦਿੱਤਾ ਹੈ।

**ਨਾਮੁ ਸੁਣਤ ਜਮੁ ਦੂਰਹੁ ਭਾਗੈ ॥** *(ਅੰਗ : ੧੧੫੦)*

**ਅਥਵਾ :** ਜਿਹੜੇ ਹਿਰਦੇ ਦੇ ਅੰਦਰ ਸ਼ੁੱਭ ਗੁਣ (ਜਮੁ) ਜੰਮੇ ਹੋਏ ਹਨ, ਉਹਨਾਂ ਸ਼ੁੱਭ ਗੁਣਾਂ ਰੂਪ ਖੇਤੀ ਨੂੰ **ਵਾ:** ਕਰਮਾਂ-ਧਰਮਾਂ ਰੂਪ ਖੇਤੀ ਨੂੰ **ਵਾ:** ਸ਼ਰਧਾ ਰੂਪ ਖੇਤੀ ਨੂੰ ਹੰਕਾਰ ਰੂਪ ਚੂਹਾ ਵਿਸ਼ਿਆਂ ਰੂਪ ਦੰਦਾਂ ਨਾਲ ਨਿਤਪ੍ਰਤੀ (ਕੁਰਕਦਾ) ਕੱਟ ਰਿਹਾ ਹੈ। ਪਰ ਜਿੰਨ੍ਹਾਂ ਨੇ ਸਤਿਗੁਰੂ ਸਾਹਿਬ ਜੀ ਦੀ ਸ਼ਰਨ ਲਈ ਹੈ, ਹਰੀ ਕਰਤਾ ਪੁਰਖ ਨੇ ਉਹਨਾਂ ਦੇ ਹਿਰਦੇ ਵਿਚੋਂ ਹੰਕਾਰ ਰੂਪ ਚੂਹੇ ਨੂੰ ਮਾਰ ਕੇ ਕੱਢ ਦਿੱਤਾ ਹੈ, ਹੁਣ ਉਹਨਾਂ ਦੇ ਅੰਦਰ ਹੰਕਾਰ ਨਹੀਂ ਫੁਰਦਾ ਹੈ। ਸ਼ੁੱਭ ਗੁਣ ਨਾਸ਼ ਨਹੀਂ ਹੁੰਦੇ। ਇਸ ਪ੍ਰਕਾਰ ਉਹਨਾਂ ਦੀ ਰੱਖਿਆ ਹੁੰਦੀ ਹੈ।

**ਅਥਵਾ :** ਜਿਹੜਾ ਅੰਤਹਕਰਣ ਦੇ ਅੰਦਰ ਅਗਿਆਨ ਰੂਪ ਚੂਹਾ (ਜਮੁ) ਜਮਾਂ ਹੋਇਆ ਹੈ, ਇਹ ਭਗਤੀ ਰੂਪ ਖੇਤੀ ਨੂੰ ਨਿਤਾਪ੍ਰਤੀ ਕੁਰਕ ਰਿਹਾ ਹੈ, ਕੱਟ ਰਿਹਾ ਹੈ। ਹਰੀ ਕਰਤਾ ਪੁਰਖ ਦੇ ਰੂਪ ਸਤਿਗੁਰਾਂ ਨੇ ਇਸ ਅਗਿਆਨ ਰੂਪ ਚੂਹੇ ਦੇ ਤਾਈਂ ਗਿਆਨ ਦੁਆਰਾ ਮਾਰ ਕੇ (ਕਢਾਇਆ) ਕੱਢ ਦਿੱਤਾ ਹੈ। **ਵਾ:** ਸਮ-ਦਮ ਸਾਧਨਾ ਦੁਆਰਾ ਕੱਢ ਕੇ ਮਾਰ ਦਿੱਤਾ ਹੈ।

## ਕਿਰਸਾਣੀ ਜੰਮੀ ਭਾਉ ਕਰਿ; ਹਰਿ ਬੋਹਲ ਬਖਸ ਜਮਾਇਆ ॥

ਇਸ ਪ੍ਰਕਾਰ ਸ਼ੁੱਭ ਗੁਣਾਂ ਦੀ (ਕਿਰਸਾਣੀ) ਖੇਤੀ (ਭਾਉ) ਭਾਅ ਕਰਕੇ (ਜੰਮੀ) ਜੰਮ ਪਈ ਹੈ, **ਵਾ:** (ਭਾਉ) ਪ੍ਰੇਮ ਕਰਕੇ ਜੰਮ ਪਈ ਹੈ। (ਜਿਹੜੀ ਖੇਤੀ ਸੰਘਣੀ ਉੱਗੇ ਉਸ ਨੂੰ ਭਾਅ ਕਰਕੇ ਕਹੀਦਾ ਹੈ।) **ਵਾ:** ਮੰਨਣ ਕਰਨੇ ਕਰਕੇ (ਭਾਉ) ਪ੍ਰਮੇਸਰ ਦਾ ਪ੍ਰਕਾਸ਼ ਕਰਨ ਵਾਲੀ ਸ਼ੁੱਭ ਗੁਣਾਂ ਦੀ ਖੇਤੀ ਜੰਮੀ ਹੈ ਅਤੇ ਜੋ ਹਰੀ ਨੇ ਸਰੂਪ ਦੇ ਅਨੰਦ ਦੀ (ਬਖਸ) ਬਖਸਿਸ ਕੀਤੀ ਹੈ, ਇਹ ਬੋਹਲ (ਜਮਾਇਆ) ਜਮ੍ਹਾ ਜਮਾਉਂਣਾ ਕੀਤਾ ਹੈ, ਐਸਾ ਖੇਤ (ਜਮਾਇਆ) ਜਮ੍ਹਾ ਕੀਤਾ ਹੈ। **ਵਾ:** ਐਸੀ ਸ਼ੁੱਭ ਗੁਣਾਂ ਦੀ ਖੇਤੀ ਪ੍ਰਪੱਕ ਹੋਈ ਹੈ ਕਿ ਸੱਚੇ ਪਾਤਸ਼ਾਹ ਨੇ ਹਰੀ ਦਾ ਨਾਮ ਰੂਪ ਬੋਹਲ ਲਾ ਦਿੱਤਾ ਹੈ। **ਵਾ:** ਬ੍ਰਹਮ ਵਿਦਿਆ ਰੂਪ ਬੋਹਲ ਲਾ ਦਿੱਤਾ ਹੈ। **ਵਾ:** ਮੁਕਤੀ ਰੂਪ ਬੋਹਲ ਲਾ ਦਿੱਤਾ ਹੈ।

## ਤਿਨ ਕਾ ਕਾੜਾ ਅੰਦੇਸਾ ਸਭੁ ਲਾਹਿਓਨੁ; ਜਿਨੀ ਸਤਿਗੁਰੁ ਪੁਰਖੁ ਧਿਆਇਆ ॥

ਜਿਸ ਪ੍ਰਕਾਰ ਚੰਗੀ ਖੇਤੀ ਹੋ ਜਾਣ ਨਾਲ ਜਿਮੀਂਦਾਰ ਦਾ ਮਾਮਲਾ ਦੇਣ ਦਾ ਝੋਰਾ ਤੇ ਸੰਸਾ ਲਹਿ ਜਾਂਦਾ ਹੈ। ਤਿਸੀ ਪ੍ਰਕਾਰ ਹੀ ਜਿਨ੍ਹਾਂ ਨੇ ਪੂਰਨ ਸਤਿਗੁਰਾਂ ਦੇ ਤਾਈਂ (ਧਿਆਇਆ) ਧਿਆਉਣਾ ਕੀਤਾ ਹੈ, ਉਹਨਾਂ ਦਾ ਜਿਹੜਾ (ਕਾੜਾ) ਝੋਰਾ ਸੀ ਕਿ ਦਰਗਾਹ ਵਿਚ ਕਿਵੇਂ ਹਿਸਾਬ-ਕਿਤਾਬ ਦੇਵਾਂਗੇ ਅਤੇ ਪ੍ਰਮਾਣਗਤਿ, ਪ੍ਰਮੇਯਗਤਿ ਅਤੇ ਵਿਪਰਜੈ ਆਦਿਕ ਸੰਸੇ ਸੀ, ਇਹ ਸਭ ਮਹਾਰਾਜ ਨੇ (ਲਾਹਿਓਨੁ) ਲਾਹ ਦਿੱਤੇ ਹਨ।

## ਜਨ ਨਾਨਕ ਨਾਮੁ ਅਰਾਧਿਆ; ਆਪਿ ਤਰਿਆ ਸਭੁ ਜਗਤੁ ਤਰਾਇਆ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਨ੍ਹਾਂ (ਜਨ) ਗੁਰਮੁਖ ਜਨਾਂ ਨੇ ਪ੍ਰਮੇਸਰ ਦੇ ਨਾਮ ਨੂੰ ਭਾਵਨਾ ਦੇ ਨਾਲ (ਅਰਾਧਿਆ) ਅਰਾਧਣਾ ਕੀਤਾ ਹੈ। ਉਹ ਗੁਰਮੁਖ ਜਨ ਆਪ ਵੀ ਸੰਸਾਰ ਤੋਂ (ਤਰਿਆ) ਤਰ ਗਏ ਹਨ ਅਤੇ ਉਹਨਾਂ ਨੇ ਸਾਰੇ ਜਗਤ ਨੂੰ ਵੀ (ਤਰਾਇਆ) ਤਾਰ ਦਿੱਤਾ ਹੈ।

## ਮਃ ੪ ॥

## ਸਾਰਾ ਦਿਨੁ ਲਾਲਚਿ ਅਟਿਆ; ਮਨਮੁਖਿ ਹੋਰੇ ਗਲਾ ॥

ਮਨਮੁਖ ਪੁਰਖ ਸਾਰਾ ਦਿਨ ਪਦਾਰਥਾਂ ਦੇ ਖਾਣ, ਭੋਗਣ ਤੇ ਜੋੜਨ ਦੇ ਲਾਲਚ ਵਿਚ (ਅਟਿਆ) ਭਰਿਆ ਰਹਿੰਦਾ, ਪੂਰਿਆ ਰਹਿੰਦਾ ਹੈ। ਇਉਂ ਮਨਮੁੱਖ ਦੀਆਂ ਪ੍ਰਮੇਸਰ ਤੋਂ ਬੇਮੁਖ ਕਰਨ ਵਾਲੀਆਂ (ਹੋਰੇ) ਹੋਰ ਹੀ (ਗਲਾ) ਗੱਲਾਂ ਹਨ, **ਵਾ:** ਹੋਰ ਹੀ ਵਿਸ਼ਿਆਂ ਦੀਆਂ ਗੱਲਾਂ ਕਰਦੇ ਹਨ। **ਵਾ:** ਸ਼ਰਾਬ ਪੀ ਕੇ (ਗਲਾ) ਗਲੀਆਂ ਵਿੱਚ (ਹੋਰੇ) ਹੋਕਰੇ ਮਾਰਦੇ ਫਿਰਦੇ ਹਨ ਭਾਵ ਭੌਂਕਦੇ ਫਿਰਦੇ ਹਨ। **ਵਾ:** ਉਹਨਾਂ ਦੀ ਗੱਲਾਂ ਨੂੰ (ਹੋਰੇ) ਹੋਰ ਦਿਉ, ਰੋਕ ਦਿਉ। **ਵਾ:** ਜਿਵੇਂ ਇਕ ਊਠ ਨੂੰ ਬਿਮਾਰੀ ਲੱਗੀ ਹੋਵੇ ਤਾਂ ਦੂਸਰਿਆਂ ਨੂੰ ਵੀ ਲਾਗ ਲੱਗ ਜਾਂਦੀ ਹੈ। ਇਕ ਭੇਡ ਬਿਮਾਰ ਹੋਵੇ ਤਾਂ ਦੂਜੀਆਂ ਭੇਡਾਂ ਵੀ ਬਿਮਾਰ ਹੋ ਜਾਂਦੀਆਂ ਹਨ। ਇਸੇ ਪ੍ਰਕਾਰ ਇਹਨਾਂ ਮਨਮੁਖ ਪੁਰਖਾਂ ਦਾ ਹੋਰ ਹੀ ਤਰ੍ਹਾਂ ਦਾ (ਗਲਾ) ਟੋਲਾ ਹੈ। **ਵਾ:** ਇਹ ਹੋਰ ਹੀ ਅਗਿਆਨ ਵਾਲੀਆਂ ਗੱਲਾ ਕਰਦੇ ਹਨ। **ਵਾ:** ਇਹ ਅਗਿਆਨ ਕਰਕੇ (ਗਲਾ) ਗਲੇ ਹੋਏ ਹਨ। **ਵਾ:** ਮਨਮੁਖ ਪ੍ਰਮੇਸਰ ਦੇ ਬਚਨ ਬਿਲਾਸਾਂ ਵੱਲੋਂ (ਹੋਰੇ) ਹੋੜਨ ਵਾਲੇ ਹਨ, ਰੋਕਣ ਵਾਲੇ ਹਨ।

## ਰਾਤੀ ਊਘੈ ਦਬਿਆ; ਨਵੇ ਸੋਤ ਸਭਿ ਢਿਲਾ ॥

ਮਨਮੁੱਖ ਦਿਨ ਦਾ ਥੱਕਿਆ ਹੋਇਆ ਰਾਤ ਨੂੰ (ਊਘੈ) ਨੀਦ ਕਰਕੇ ਦੱਬਿਆ ਰਹਿੰਦਾ ਹੈ ਅਤੇ ਇਸਦੇ (ਨਵੇ) ਨੌ (ਸੋਤ) ਸ੍ਰੋਤਰ ਆਦਿਕ (ਸਭਿ) ਸਾਰੇ, (ਢਿਲਾ) ਢਿੱਲੇ ਪੈ ਜਾਂਦੇ ਹਨ। ਭਾਵ ਅੱਖਾਂ, ਕੰਨ, ਨੱਕ ਆਦਿਕ ਇੰਦ੍ਰੀਆਂ ਕਮਜ਼ੋਰ ਹੋ ਜਾਂਦੀਆਂ ਹਨ।

## ਮਨਮੁਖਾ ਦੈ ਸਿਰਿ ਜੋਰਾ ਅਮਰੁ ਹੈ; ਨਿਤ ਦੇਵਹਿ ਭਲਾ ॥

ਮਨਮੁੱਖਾਂ ਦੇ ਸਿਰ 'ਤੇ (ਜੋਰਾ) ਇਸਤਰੀਆਂ ਦਾ (ਅਮਰੁ) ਹੁਕਮ ਚੱਲਦਾ ਹੈ ਭਾਵ ਮਨਮੁਖ ਹਰ ਕੰਮ ਇਸਤਰੀ ਤੋਂ ਪੁੱਛ ਕੇ ਕਰਦੇ ਹਨ ਕਿ ਮੈਂ ਕਿਹੜੀ ਜਮੀਨ ਵਾਹ ਕੇ ਆਵਾਂ? ਕਿਹੜਾ ਕੰਮ ਕਰਾਂ? ਕਿਸ ਥਾਂ ਜਾਵਾਂ? ਅਤੇ ਉਹ ਨਿਤਾਪ੍ਰਤੀ ਇਸਤਰੀ ਨੂੰ (ਭਲਾ) ਭਲੇ ਭਾਵ ਚੰਗੇ-ਚੰਗੇ ਪਦਾਰਥ ਲਿਆ ਕੇ (ਦੇਵਹਿ) ਦਿੰਦੇ ਹਨ **ਵਾ:** ਨਿਤਾਪ੍ਰਤੀ ਹੀ ਪਦਾਰਥ (ਦੇਵਹਿ ਭਲਾ) ਦੇ ਕੇ ਭਲਾ ਜੀ, ਸੱਤ ਬਚਨ ਜੀ ਕਹਿੰਦੇ ਹਨ ਭਾਵ ਸੱਤਬਚਨੀਏ ਬਣ ਕੇ ਰਹਿੰਦੇ ਹਨ, **ਵਾ:** (ਭਲਾ) ਨਿਤਾਪ੍ਰਤੀ ਦਹੀਂ ਭੱਲੇ ਲਿਆ ਕੇ (ਦੇਵਹਿ) ਦਿੰਦੇ ਹਨ। **ਵਾ:** ਇਸਤਰੀਆਂ ਅੱਗੋਂ ਨਿਤਾਪ੍ਰਤੀ ਤਰਕ ਰੂਪ (ਭਲਾ) ਨੇਜਾ (ਦੇਵਹਿ) ਦਿੰਦੀਆਂ ਹਨ ਅਰਥਾਤ ਮਾਰਦੀਆਂ ਹਨ, ਜਿਸ ਕਰਕੇ ਮਨਮੁੱਖ ਦਾ ਚਿਤ ਸੜ ਜਾਂਦਾ ਹੈ ਤੇ ਫਿਰ ਤਰਕ ਦਾ ਮਾਰਿਆ ਹੋਇਆ ਉਸ ਨੂੰ ਛੱਡ ਵੀ ਨਹੀਂ ਸਕਦਾ ਹੈ।

## ਜੋਰਾ ਦਾ ਆਖਿਆ ਪੁਰਖ ਕਮਾਵਦੇ; ਸੇ ਅਪਵਿਤ ਅਮੇਧ ਖਲਾ ॥

(ਖੱਲਾ ਨਾ ਬੋਲੋ)

ਜਿਹੜੇ ਪੁਰਖ ਕੁਸੰਗਣ (ਜੋਰਾ) ਇਸਤਰੀਆਂ ਦਾ ਆਖਿਆ ਹੋਇਆ (ਕਮਾਵਦੇ) ਕਮਾਉਂਦੇ ਹਨ (ਸੇ) ਉਹ ਸਰੀਰ ਕਰਕੇ ਵੀ (ਅਪਵਿਤ) ਅਪਵਿੱਤਰ ਹਨ (ਅਮੇਧ) ਬੁੱਧੀ ਕਰਕੇ ਵੀ ਅਪਵਿੱਤਰ ਹਨ, ਤੇ ਬਾਣੀ ਕਰਕੇ (ਖਲਾ) ਮੂਰਖ ਹਨ। **ਵਾ:** (ਸੇ) ਉਹ (ਖਲਾ) ਮੂਰਖ (ਅਮੇਧ) 'ਮੇਧਾ' ਬੁੱਧੀ ਤੋਂ ਰਹਿਤ ਤੇ (ਅਪਵਿਤ) ਅਪਵਿੱਤਰ ਤੋਂ ਵੀ ਅਪਵਿੱਤਰ ਹਨ। **ਵਾ:** ਜਿਵੇਂ (ਖਲਾ) ਖਲ ਦੀ ਜੁੱਤੀ (ਅਮੇਧ) ਅਪਵਿੱਤਰ ਹੁੰਦੀ ਹੈ, ਤਿਵੇਂ ਹੀ ਉਹ ਅਪਵਿੱਤਰ ਹਨ।

## ਕਾਮਿ ਵਿਆਪੇ ਕੁਸੁਧ ਨਰ; ਸੇ ਜੋਰਾ ਪੁਛਿ ਚਲਾ ॥

ਜਿਹੜੇ (ਕੁਸੁਧ) ਅਪਵਿੱਤਰ (ਨਰ) ਮਨੁੱਖ ਰਾਤ-ਦਿਨ ਕਾਮ ਵਿਚ ਹੀ (ਵਿਆਪੇ) ਲੱਗੇ ਰਹਿੰਦੇ ਹਨ, (ਸੇ) ਉਹ ਹਰ ਵਕਤ (ਜੋਰਾ) ਇਸਤਰੀਆਂ ਨੂੰ ਪੁੱਛ ਕੇ (ਚਲਾ) ਚੱਲਦੇ ਹਨ। ਜਿਵੇਂ

## ਸਾਖੀ—ਕਾਲੀ ਦਾਸ ਅਤੇ ਰਾਜੇ ਭੋਜ ਦੀ

ਇਕ ਸਮੇਂ ਕਾਲੀ ਦਾਸ ਦੀ ਇਸਤ੍ਰੀ 'ਵਿਦਿਆ' ਅਤੇ ਰਾਜੇ ਭੋਜ ਦੀ ਇਸਤ੍ਰੀ 'ਭਾਨੂ ਮਤੀ' ਦੋਨੋਂ ਆਪਸ ਵਿਚ ਰਲਕੇ ਬੈਠੀਆਂ ਹਾਸ ਬਿਲਾਸ ਦੀਆਂ ਗੱਲਾਂ ਕਰ ਰਹੀਆਂ ਸਨ। ਵਿਦਿਆ ਨੇ ਪੁਛਿਆ ਹੇ ਰਾਣੀ ਤੇਰਾ ਪਤੀ ਕਿਸ ਤਰ੍ਹਾਂ ਦਾ ਹੈ? ਤੇਰੇ ਆਖੇ ਲਗਦਾ ਹੈ ਕਿ ਨਹੀਂ? ਭਾਨੂੰ ਮਤੀ ਨੇ ਕਿਹਾ, ਹਾਂ ਜੀ ਮੇਰਾ ਪਤੀ ਤਾਂ ਮੇਰੇ ਅਧੀਨ ਹੈ ਜੋ ਗਲ ਮੈਂ ਕਹਿੰਦੀ ਹਾਂ ਓਹੀ ਕਰਦਾ ਹੈ। ਹੋਰ ਕੀ ਕਹਿਣਾ ਹੈ ਜੇਕਰ ਮੈਂ ਪਤੀ ਨੂੰ ਗਧਾ ਬਣਾਵਾਂ ਤਾਂ ਉਹ ਮੇਰਾ ਕਹਿਣਾ ਮੋੜੇਗਾ ਨਹੀਂ। ਇਹ ਗੱਲ ਸੁਣਕੇ ਕਾਲੀ ਦਾਸ ਦੀ ਇਸਤ੍ਰੀ ਵਿਦਿਆ ਨੇ ਕਿਹਾ, ਪਤੀ ਤਾਂ ਮੇਰੇ ਭੀ ਅਧੀਨ ਹੈ, ਜੇਕਰ ਮੈਂ ਉਸ ਦਾ ਸਿਰ ਮੂੰਹ ਮੁੰਨਣਾ ਚਾਹਵਾਂ ਤਾਂ ਮੁੰਨ ਸਕਦੀ ਹਾਂ। ਇਹ ਗੱਲਾਂ ਕਰਕੇ ਦੋਨੋਂ ਔਰਤਾਂ ਆਪੋ-ਆਪਣੇ ਘਰਾਂ

ਵਿਚ ਚਲੀਆਂ ਗਈਆਂ। ਸੰਧਿਆ ਪਈ ਤਾਂ ਦੋਹਾਂ ਦੇ ਪਤੀ ਘਰਾਂ ਵਿਚ ਆ ਪਹੁੰਚੇ, ਪਹਿਲੇ ਰੋਟੀ ਖੁਆ ਕੇ ਮਗਰੋਂ ਸੌਣ ਵੇਲੇ ਭਾਨੂ ਮਤੀ ਨੇ ਕਿਹਾ ਕਿ ਹੇ ਰਾਜਨ! ਆਪ ਜੀ ਦੇ ਰਾਜ ਭਾਗ ਦਾ ਸਾਨੂੰ ਕੀ ਸੁੱਖ ਹੈ? ਸੌ ਸਤਰਾਂ ਭਾਵ ਸੌ ਪੜਦਿਆਂ ਦੇ ਵਿਚ ਹੀ ਰਹਿੰਦੀਆਂ ਹਾਂ ਤੁਹਾਡੇ ਘਰ ਵਿਚ ਆ ਕੇ ਅੱਜ ਤੱਕ ਅਸਾਂ ਨੇ ਗਧਾ ਭੀ ਨਹੀਂ ਦੇਖਿਆ। ਰਾਜੇ ਭੋਜ ਨੇ ਕਿਹਾ ਹੇ ਸੁਭਦ੍ਰੇ! ਫਿਕਰ ਨਾ ਕਰ ਸਵੇਰੇ ਤੈਨੂੰ ਕਈ ਗਧੇ ਵਿਖਾ ਦਿਆਂਗਾ। ਭਾਨੂ ਮਤੀ ਨੇ ਕਿਹਾ ਕਿ ਸੁਆਮੀ ਜੀ! ਹੁਣੇ ਦੇਖਣਾ ਹੈ ਆਪ ਗਧਾ ਬਣ ਕੇ ਵਿਖਾਓ ਗਧੇ ਕਿਸ ਤਰ੍ਹਾਂ ਦੇ ਹੁੰਦੇ ਹਨ, ਉਸ ਵੇਲੇ ਰਾਜਾ ਭੋਜ ਇਸਤ੍ਰੀ ਦੀ ਪ੍ਰਸੰਨਤਾ ਲੈਣ ਪਿੱਛੇ ਆਪ ਗਧਾ ਬਣਕੇ ਨਚਣੇ ਟਪਣੇ ਲੱਗ ਪਿਆ ਤੇ ਔਰਤ ਰਾਜੇ ਉੱਚੇ ਚੜ੍ਹਕੇ ਹੱਸਣ ਲੱਗ ਪਈ ਅਤੇ ਆਖਦੀ ਹੈ, "ਹੇ ਰਾਜਨ! ਹੁਣ ਤਾਂ ਆਪ ਗਧੇ ਬਣ ਗਏ। ਨਾਲੇ ਇਹ ਗੱਲ ਭੀ ਆਖ ਦਿੱਤੀ ਕਿ ਅਜ ਦੀ ਰਾਤ ਕਾਲੀ ਦਾਸ ਦੀ ਔਰਤ ਨੇ ਆਪਣੇ ਪਤੀ ਕਾਲੀ ਦਾਸ ਦਾ ਸਿਰ ਮੂੰਹ ਮੁੰਨ ਦੇਣਾ ਹੈ," ਰਾਜਾ ਸੁਣਕੇ ਅਚੰਭਤ (ਅਸਚਰਜ) ਹੋ ਗਿਆ।

ਉਸ ਤਰਫ ਜਦ ਕਾਲੀ ਦਾਸ ਘਰ ਆਇਆ, ਤਾਂ ਔਰਤ ਨੇ ਰੋਟੀ ਖੁਆਈ। ਰੋਟੀ ਖਾ ਕੇ ਜਿਸ ਵੇਲੇ ਔਰਤ ਨੂੰ ਆਪਣੇ ਪਾਸ ਬੁਲਾਇਆ ਤਾਂ ਇਸਤ੍ਰੀ ਨੇ ਇਸ ਵਲ ਰੁਖ ਨਾ ਕੀਤਾ, ਕਾਲੀ ਦਾਸ ਨੇ ਬੜੇ ਪਿਆਰ ਨਾਲ ਪੁੱਛਿਆ ਕਿ ਸੁਭੱਦਰੇ ਕੀ ਗੱਲ ਹੈ? ਕਿਸ ਚੀਜ਼ ਦੀ ਥੁੜ ਆਈ ਹੈ, ਜੋ ਅੱਜ ਨਾਰਾਜ ਹੋ ਗਈ ਹੈਂ। ਵਿਦਿਆ ਨੇ ਕਿਹਾ ਹੋਰ ਕੋਈ ਗੱਲ ਨਹੀਂ ਤੇਰੇ ਰੋਮ ਮੈਨੂੰ ਬੜੇ ਚੁਭਦੇ ਹਨ ਇਹ ਨਹੀਂ ਹੋਣੇ ਚਾਹੀਦੇ, ਕਾਲੀ ਦਾਸ ਨੇ ਕਿਹਾ ਜੇਕਰ ਤੇਰੀ ਪ੍ਰਸੰਨਤਾ ਇਸੇ ਗੱਲ ਵਿਚ ਹੈ ਤਾਂ ਮੈਂ ਦਿਨੇ ਸਾਫ ਕਰਵਾ ਦਿਆਂਗਾ। ਔਰਤ ਨੇ ਕਿਹਾ ਨਹੀਂ ਜੇਕਰ ਮੇਰੇ ਨਾਲ ਪਿਆਰ ਹੈ ਤਾਂ ਹੁਣੇ ਸਾਫ ਕਰਵਾ, ਕਾਲੀ ਦਾਸ ਨੇ ਕਿਹਾ ਇਸ ਵੇਲੇ ਕਿਹੜਾ ਨਾਈ ਬੈਠਾ ਹੈ। ਔਰਤ ਨੇ ਕਿਹਾ ਮੈਂ ਜੁ ਬੈਠੀ ਹਾਂ। ਇਹ ਗੱਲ ਸੁਣ ਕੇ ਕਾਲੀ ਦਾਸ ਚੁਪ ਕਰਕੇ ਅਗੇ ਬੈਠ ਗਿਆ ਤੇ ਵਿਦਿਆ ਨੇ ਉਸਤਰਾ ਫੇਰ ਕੇ ਸਿਰ ਮੂੰਹ ਮੁੰਨ ਦਿੱਤਾ। ਪਰ ਨਾਲ ਹੀ ਇਕ ਹਾਸੀ ਦੀ ਗੱਲ ਸੁਣਾ ਦਿੱਤੀ ਕਿ ਅੱਜ ਦੀ ਰਾਤ ਭਾਨੂ ਮਤੀ ਨੇ ਆਪਣੇ ਪਤੀ ਰਾਜੇ ਭੋਜ ਨੂੰ ਗਧਾ ਬਣਾ ਕੇ ਉਸ ਉੱਤੇ ਚੜ੍ਹਨਾ ਹੈ। ਇਹ ਗੱਲ ਸੁਣ ਕੇ ਕਾਲੀ ਦਾਸ ਅਸਚਰਜ ਹੋ ਗਿਆ। ਜਦ ਰਾਤ ਬੀਤ ਗਈ ਦਿਨ ਉਦੇ ਹੋਣ ਨਾਲ ਕਾਲੀ ਦਾਸ ਰਾਜ ਸਭਾ ਵਿਚ ਪਹੁੰਚਿਆ ਤਦ ਰਾਜੇ ਭੋਜ ਨੇ ਵੇਖ ਕੇ ਕਿਹਾ:

**ਕਾਲੀ ਦਾਸਾ ਕਵੀ ਸ੍ਰੇਸਟਾਂ ਕਸਮਈ ਪ੍ਰਵਣੰ ਮੁੰਡਤ ਹੈ।**

ਉਹ ਕਹਿਣ ਲੱਗਾ ਕਿ

**ਜਸ ਪ੍ਰਵਣੰ ਗਰਧਭ ਗੱਛਤੀ ਤਸ ਪ੍ਰਵਣੰ ਮੁੰਡਤ ਹੈ।**

## ਸਤਿਗੁਰ ਕੈ ਆਖਿਐ ਜੋ ਚਲੈ; ਸੋ ਸਤਿ ਪੁਰਖੁ ਭਲ ਭਲਾ ॥

ਹੇ ਭਾਈ! (ਜੋ) ਜਿਹੜੇ ਸਤਿਗੁਰੁ ਸਾਹਿਬ ਜੀ ਦੇ (ਆਖਿਐ) ਆਖੇ ਵਿਚ (ਚਲੈ) ਚਲਦੇ ਹਨ ਭਾਵ ਹੁਕਮ ਵਿਚ ਚਲਦੇ ਹਨ, (ਸੋ) ਸਤ ਪੁਰਸ਼ ਵਾਹਿਗੁਰੂ ਦੀ ਪ੍ਰਾਪਤੀ ਕਰਦੇ ਹਨ ਅਤੇ ਉਹਨਾਂ ਦੇ ਅੰਦਰ ਭਲਿਆਂ ਤੋਂ ਭਲੇ ਗੁਣ ਹੁੰਦੇ ਹਨ। **ਵਾ:** ਉਹ (ਭਲ) ਭਲੇ ਗੁਣਾਂ ਵਾਲੇ ਹਨ ਅਤੇ ਹੋਰਨਾਂ ਨੂੰ ਵੀ ਭਲਾ ਉਪਦੇਸ਼ ਦੇਣ ਵਾਲੇ ਹਨ। **ਵਾ:** ਉਹ (ਭਲ ਭਲਾ) ਭਲਿਆ ਤੋਂ ਭਲੇ ਹਨ।

## ਜੋਰਾ ਪੁਰਖ ਸਭਿ ਆਪਿ ਉਪਾਇਅਨੁ; ਹਰਿ ਖੇਲ ਸਭਿ ਖਿਲਾ ॥

ਉਸ ਪ੍ਰਮੇਸਰ ਨੇ (ਜੋਰਾ) ਇਸਤਰੀਆਂ ਤੇ ਪੁਰਖ (ਸਭਿ) ਸਾਰੇ ਆਪ (ਉਪਾਇਅਨੁ) ਪੈਦਾ ਕੀਤੇ ਹਨ ਤੇ ਇਸਤਰੀ ਪੁਰਖ ਬਣਾ ਕੇ ਹਰੀ ਪ੍ਰਮੇਸਰ ਨੇ ਆਪ ਹੀ (ਸਭਿ) ਖੇਲ (ਖਿਲਾ) ਖੇਲਣਾ ਕੀਤਾ ਹੈ।

## ਸਭ ਤੇਰੀ ਬਣਤ ਬਣਾਵਣੀ; ਨਾਨਕ ਭਲ ਭਲਾ ॥੨॥

('ਭਲ ਭਲਾ' ਪੋਲਾ ਬੋਲੋ)

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਮਹਾਰਾਜ! ਸਾਰੇ ਸੰਸਾਰ ਦੀ (ਬਣਤ) ਬਣਾਵਟ ਤੇਰੀ ਹੀ ਬਣਾਈ ਹੋਈ ਹੈ ਤੇ ਤੂੰ ਭਲਿਆਂ ਤੋ ਵੀ ਭਲਾ ਹੈਂ, **ਵਾ:** ਜਿੰਨ੍ਹਾਂ ਨੇ ਆਪ ਜੀ ਦਾ ਭਾਣਾ ਮੰਨਿਆ ਹੈ ਉਹ ਭਲੇ ਤੋਂ ਭਲੇ ਹਨ। **ਵਾ:** ਜਿੰਨ੍ਹਾਂ ਨੇ ਤੇਰਾ ਭਲਾ ਨਾਮ ਜਪਿਆ ਹੈ, ਉਹ ਤੇਰੇ ਭਲੇ ਸਰੂਪ ਨੂੰ ਪ੍ਰਾਪਤ ਹੋ ਗਏ ਹਨ। ਭਾਵ ਉਹਨਾਂ ਨੇ ਤੇਰੇ ਸਰੂਪ ਨੂੰ ਪ੍ਰਾਪਤ ਕਰ ਲਿਆ ਹੈ।

**ਅਥਵਾ :** ਹੇ ਭਲਿਆਂ ਤੋਂ ਭਲੇ ਪ੍ਰਮੇਸਰ! ਇਹ ਸਾਰੀ ਬਣਤ ਆਪ ਜੀ ਦੀ ਹੀ ਬਣਾਈ ਹੋਈ ਹੈ। **ਵਾ:** ਤੁਸੀਂ ਪਿੱਛੇ ਵੀ ਭਲੇ ਸੀ, ਹੁਣ ਵੀ ਭਲੇ ਹੋ ਅਤੇ ਅੱਗੇ ਵੀ ਭਲੇ ਹੋਵੋਗੇ।

## ਪਉੜੀ ॥

## ਤੂ ਵੇਪਰਵਾਹੁ ਅਥਾਹੁ ਹੈ; ਅਤੁਲੁ ਕਿਉ ਤੁਲੀਐ ॥

ਹੇ ਪ੍ਰਮੇਸਰ! ਤੂੰ ਬੇਪਰਵਾਹ ਹੈ ਭਾਵ ਤੈਨੂੰ ਕਿਸੇ ਦੀ ਵੀ ਪਰਵਾਹ ਨਹੀਂ ਹੈ, **ਵਾ:** (ਵੇਪਰਵਾਹੁ) ਬੇਖਵਾਹਿਸ਼ ਹੈਂ, (ਅਥਾਹੁ) ਥਾਹ ਪਾਉਣ ਤੋਂ ਰਹਿਤ **ਵਾ:** (ਅਥਾਹੁ) ਹੱਥ ਆਉਣ ਤੋਂ ਰਹਿਤ ਹੈ। ਫਿਰ (ਅਤੁਲੁ) ਤੋਲਣ ਤੋਂ ਰਹਿਤ ਹੈਂ। ਤੇਰੀ ਵਿਚਾਰ (ਕਿਉ) ਕਿਵੇਂ ਤੋਲੀ ਜਾਵੇ, ਵਿਚਾਰੀ ਜਾਵੇ? ਭਾਵ ਨਹੀਂ ਵੀਚਾਰੀ ਜਾ ਸਕਦੀ।

## ਸੇ ਵਡਭਾਗੀ ਜਿ ਤੁਧੁ ਧਿਆਇਦੇ; ਜਿਨ ਸਤਿਗੁਰੁ ਮਿਲੀਐ ॥

(ਸੇ) ਉਹ ਬਹੁਤ (ਵਡਭਾਗੀ) ਵੱਡਿਆਂ ਭਾਗਾਂ ਵਾਲੇ ਹਨ (ਜਿ) ਜਿਹੜੇ (ਤੁਧੁ) ਤੈਨੂੰ (ਧਿਆਇਦੇ) ਧਿਆਉਂਦੇ ਹਨ ਅਤੇ (ਜਿਨ) ਜਿੰਨ੍ਹਾਂ ਨੂੰ ਸਤਿਗੁਰੂ ਸਾਹਿਬ ਜੀ (ਮਿਲੀਐ) ਮਿਲੇ ਹਨ।

## ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ; ਗੁਰ ਬਾਣੀ ਬਣੀਐ ॥

ਹੇ ਭਾਈ! ਸਤਿਗੁਰੂ ਸਾਹਿਬ ਜੀ ਦੀ ਬਾਣੀ (ਸਤਿ) ਸੱਚੇ ਅਕਾਲ ਪੁਰਖ ਵਾਹਿਗੁਰੂ ਦਾ ਸਰੂਪ ਹੈ ਅਤੇ ਗੁਰੂ ਸਾਹਿਬ ਜੀ ਆਪ ਗੁਰਬਾਣੀ ਰੂਪ (ਬਣੀਐ) ਬਣੇ ਹੋਏ ਹਨ।

**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥** (ਅੰਗ : ੯੮੨)

**ਵਾ:** ਜਿਹੜੇ ਗੁਰਸਿੱਖ ਗੁਰਬਾਣੀ ਨੂੰ ਚਿਤ ਵਿਚ ਵਸਾਉਂਦੇ ਹਨ, ਮੰਨਦੇ ਹਨ ਉਹ ਪ੍ਰਮੇਸਰ ਦਾ ਰੂਪ ਹੀ (ਬਣੀਐ) ਬਣ ਜਾਂਦੇ ਹਨ। **ਵਾ:** ਗੁਰਾਂ ਦੀ ਬਾਣੀ ਕਰਕੇ ਸ੍ਰੇਸਟ ਤੱਤ ਬੇਤੇ, ਗਿਆਨਵਾਨ (ਬਣੀਐ) ਬਣ ਜਾਈਦਾ ਹੈ। **ਵਾ:** ਜਿੰਨ੍ਹਾਂ ਨੇ ਗੁਰੂ ਦੀ ਬਾਣੀ ਮੰਨੀ ਹੈ, ਉਹ ਗੁਰੂ ਦਾ ਰੂਪ ਹੀ ਬਣ ਗਏ ਹਨ। ਜਿਵੇਂ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦਾ ਰੂਪ ਹੀ ਬਣ ਗਏ ਹਨ। **ਵਾ:** ਜਿੰਨ੍ਹਾਂ ਦਾ ਜੀਵਨ ਗੁਰਬਾਣੀ ਅਨੁਸਾਰ ਬਣਿਆ ਹੋਇਆ ਹੈ ਉਹ ਬਾਣੀ ਦਾ ਰੂਪ ਹੀ ਬਣ ਗਏ ਹਨ। **ਵਾ:** ਗੁਰਬਾਣੀ ਪੜ੍ਹ ਕੇ ਗੁਰਸਿੱਖ ਬਣਨਾ ਕਰੀਏ। **ਵਾ:** ਜੋ ਗੁਰਬਾਣੀ ਅਕਾਲ ਪੁਰਖ ਦਾ ਸਰੂਪ ਹੈ, ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਉਸੇ ਗੁਰਬਾਣੀ ਦਾ ਹੀ ਸਰੂਪ ਬਣੇ ਹੋਏ ਹਨ। **ਵਾ:** (ਗੁਰ+ਬਾਣੀ) ਬਾਣੀ ਕਰਕੇ ਹੀ (ਗੁਰ) ਚੇਤਨ ਸਰੂਪ ਬਣ ਜਾਈਦਾ ਹੈ। **ਵਾ:** ਬਾਣੀ ਦੁਆਰਾ ਹੀ (ਗੁਰ) ਪੂਜਨੀਕ ਬਣ ਜਾਈਦਾ ਹੈ।

## ਸਤਿਗੁਰ ਕੀ ਰੀਸੈ ਹੋਰਿ ਕਚੁ ਪਿਚੁ ਬੋਲਦੇ; ਸੇ ਕੂੜਿਆਰ ਕੂੜੇ ਝੜਿ ਪੜੀਐ ॥

ਜੋ ਸਤਿਗੁਰਾਂ ਦੀ ਰੀਸ ਨਾਲ ਕਿ ਅਸੀਂ ਕਿਸੇ ਤੋਂ ਘੱਟ ਨਹੀਂ, ਅਸੀਂ ਵੀ ਰਚਨਾ ਕਰ ਸਕਦੇ ਹਾਂ। ਇਸ ਪ੍ਰਕਾਰ ਕੱਚੀਆਂ (ਪਿਚੁ) ਪਿਚਕ ਜਾਣ ਵਾਲੀਆਂ **ਵਾ:** (ਕਚੁ ਪਿਚੁ) ਝੂਠੀਆਂ ਅਤੇ ਸ਼ਰਧਾ ਤੋਂ ਰਹਿਤ ਕਰਨ ਵਾਲੀਆਂ **ਵਾ:** ਕੱਚ ਵਰਗੀਆਂ ਕੱਚੀਆਂ ਅਤੇ (ਪਿਚੁ) ਨਿੰਮ ਵਰਗੀਆਂ ਕੌੜੀਆਂ ਦੁਖਦਾਇਕ ਗੱਲਾਂ ਬੋਲਦੇ ਹਨ। **ਵਾ:** ਅਸਤ ਬਿਅਸਤ ਬੋਲਦੇ ਹਨ। (ਸੇ) ਉਹ (ਕੂੜਿਆਰ) ਝੂਠ ਬੋਲਣ ਵਾਲੇ ਅੰਤ ਨੂੰ ਕੂੜੇ ਪਦਾਰਥਾਂ ਵਿਚ ਪੈ ਕੇ (ਝੜਿ ਪੜੀਐ) ਝੜ ਪੈਂਦੇ ਹਨ। ਭਾਵ ਡਿੱਗ ਪੈਂਦੇ ਹਨ **ਵਾ:** (ਝੜਿ ਪੜੀਐ) ਨਰਕਾਂ ਵਿਚ ਡਿੱਗ ਪੈਂਦੇ ਹਨ।

## ਓਨ੍ਾ ਅੰਦਰਿ ਹੋਰੁ ਮੁਖਿ ਹੋਰੁ ਹੈ; ਬਿਖੁ ਮਾਇਆ ਨੋ ਝਖਿ ਮਰਦੇ ਕੜੀਐ ॥੯॥

ਉਹਨਾਂ ਦੇ ਅੰਦਰ ਕੁਝ ਹੋਰ ਅਤੇ ਮੁਖ ਵਿਚ ਕੁਝ ਹੋਰ ਹੈ **ਵਾ:** ਹਿਰਦੇ ਅੰਦਰ (ਹੋਰੁ) ਲਾਲਚ ਹੈ ਅਤੇ (ਮੁਖਿ) ਮੁਖ ਤੋਂ (ਹੋਰੁ) ਮਿੱਠੀਆਂ-ਮਿੱਠੀਆਂ ਗੱਲਾਂ ਕਰਦੇ ਹਨ। ਫਿਰ ਉਹ (ਬਿਖੁ) ਵਿਹੁ ਰੂਪ ਮਾਇਆ ਦੇ ਤਾਈਂ ਪ੍ਰਾਪਤ ਕਰਨ ਵਾਸਤੇ (ਝਖਿ) ਝੱਖਾਂ ਮਾਰ-ਮਾਰ ਕੇ (ਕੜੀਐ) ਝੁਰ-ਝੁਰ ਕੇ (ਮਰਦੇ) ਮਰ ਰਹੇ ਹਨ।

## ਸਲੋਕ ਮਃ ੪ ॥

## ਸਤਿਗੁਰ ਕੀ ਸੇਵਾ ਨਿਰਮਲੀ; ਨਿਰਮਲ ਜਨੁ ਹੋਇ ਸੁ ਸੇਵਾ ਘਾਲੇ ॥

ਹੇ ਗੁਰਸਿਖੋ ! ਸਤਿਗੁਰੂ ਸਾਹਿਬ ਜੀ ਦੀ ਸੇਵਾ ਮਨ ਨੂੰ (ਨਿਰਮਲੀ) ਉੱਜਲ ਕਰਨ ਵਾਲੀ ਹੈ ਅਤੇ ਜਿਹੜਾ (ਨਿਰਮਲ) ਉੱਜਲ ਪੁਰਖ ਹੁੰਦਾ ਹੈ, ਉਹੀ ਸਤਿਗੁਰੂ ਸਾਹਿਬ ਜੀ ਦੀ ਸੇਵਾ ਨੂੰ (ਘਾਲੇ) ਘਾਲਦਾ ਹੈ, ਕਮਾਉਂਦਾ ਹੈ।

## ਜਿਨ੍ ਅੰਦਰਿ ਕਪਟੁ, ਵਿਕਾਰੁ ਝੂਠੁ; ਓਇ ਆਪੇ ਸਚੈ, ਵਖਿ ਕਢੇ ਜਜਮਾਲੇ ॥

(ਜਿਨ੍) ਜਿੰਨ੍ਹਾਂ ਦੇ ਅੰਦਰ ਬਹੁਤਾ (ਕਪਟੁ) ਛਲ, (ਵਿਕਾਰੁ) ਕਾਮ ਆਦਿਕ ਹਨ ਅਤੇ ਰਾਤ ਦਿਨੇ ਝੂਠ ਬੋਲਦੇ ਹਨ ਅਤੇ ਜੋ (ਜਜ+ਮਾਲੇ) (ਜਜ) ਪੂਜਾ ਦਾ (ਮਾਲੇ) ਮਾਲ ਖਾਣ ਵਾਲੇ ਪੁਜਾਰੀ ਬਣੇ ਹੋਏ ਹਨ, **ਵਾ:** (ਜਜ+ਮਾ+ਲੇ) (ਜਜ) ਪੂਜਾ ਦੀ (ਮਾ) ਮਾਇਆ (ਲੇ) ਲੈਣ ਵਾਲੇ ਮਸੰਦ ਬਣੇ ਹੋਏ ਹਨ। **ਵਾ:** (ਜਜਮਾਲੇ) ਰੰਙਾਣੇ ਹੋਏ ਭਾਵ ਜਿਹੜੇ ਪਾਪਾਂ ਕਰਕੇ ਦਬਾਏ ਹੋਏ, ਮਧੋਲੇ ਹੋਏ ਹਨ, (ਓਇ ਆਪੇ ਸਚੈ) ਉਹ ਸੱਚੇ ਪਾਤਸ਼ਾਹ ਜੀ ਨੇ ਆਪ ਹੀ ਚੁਣ ਕੇ (ਵਖਿ) ਵੱਖਰੇ (ਕਢੇ) ਕੱਢ ਦਿੱਤੇ ਹਨ।

### ਅੰਗ : ੩੦੫

## ਸਚਿਆਰ ਸਿਖ ਬਹਿ ਸਤਿਗੁਰ ਪਾਸਿ ਘਾਲਨਿ; ਕੂੜਿਆਰ ਨ ਲਭਨੀ ਕਿਤੈ ਥਾਇ ਭਾਲੇ ॥

(ਸਚਿਆਰ) ਸਚਿਆਈ ਵਾਲੇ ਸਿੱਖ ਸਤਿਗੁਰੂ ਸਾਹਿਬ ਜੀ ਪਾਸ (ਬਹਿ) ਬੈਠ ਕੇ ਸੇਵਾ ਸਿਮਰਨ ਦੀ (ਘਾਲਨਿ) ਘਾਲ ਕਮਾਈ ਕਰਦੇ ਹਨ। (ਕੂੜਿਆਰ) ਝੂਠ ਬੋਲਣ ਵਾਲੇ, ਪਰਖਣ ਵੇਲੇ (ਭਾਲੇ) ਭਾਲਿਆਂ

ਹੋਇਆਂ ਵੀ (ਕਿਤੈ) ਕਿਸੇ (ਥਾਇ) ਥਾਂ ਤੋਂ (ਲਭਨੀ) ਲੱਭਦੇ ਨਹੀਂ ਹਨ। ਜਿਵੇਂ ਜਦੋਂ ਕਲਗੀਧਰ ਪਾਤਸ਼ਾਹ ਜੀ ਨੇ ਪੰਜਾ ਪਿਆਰਿਆਂ ਤੋਂ ਸੀਸ ਮੰਗੇ ਸਨ ਤਾਂ ਉਸ ਵਕਤ ਇਹੋ ਜਿਹੇ ਝੂਠ ਬੋਲਣ ਵਾਲੇ ਲੱਭਦੇ ਨਹੀਂ ਸਨ, ਚੋਰੀ-ਚੋਰੀ ਭੱਜ ਗਏ ਸਨ। ਗਿਆਨੀ ਗਿਆਨ ਸਿੰਘ ਜੀ ਕਹਿੰਦੇ ਹਨ ਕਿ

**ਜੋ ਛਕਦੀਏ ਕੁਣਕੇ ਕੇ ਇਕ ਭਾਜ ਗਏ ਇਕ ਠੁਣਕੇ ਕੇ।**

## ਜਿਨਾ ਸਤਿਗੁਰ ਕਾ ਆਖਿਆ ਸੁਖਾਵੈ ਨਾਹੀ; ਤਿਨਾ ਮੁਹ ਭਲੇਰੇ ਫਿਰਹਿ ਦਯਿ ਗਾਲੇ ॥

(ਜਿਨਾ) ਜਿੰਨ੍ਹਾਂ ਨੂੰ ਸਤਿਗੁਰੂ ਸਾਹਿਬ ਜੀ ਦਾ ਆਖਿਆ ਹੋਇਆ (ਸੁਖਾਵੈ) ਚੰਗਾ ਨਹੀਂ ਲੱਗਦਾ ਹੈ, (ਤਿਨਾ) ਉਹਨਾਂ ਦੇ (ਮੁਹ) ਮੂੰਹ (ਭਲੇਰੇ) ਫਿਟਕਾਰੇ ਹੋਏ ਹਨ ਅਤੇ (ਦਯਿ) ਪ੍ਰੇਰਕ ਪ੍ਰਮੇਸਰ ਦੇ ਗਾਲੇ ਹੋਏ, ਕਲੰਕੀ ਕੀਤੇ ਹੋਏ ਜੂਨਾਂ ਵਿਚ ਤੁਰੇ (ਫਿਰਹਿ) ਫਿਰਦੇ ਹਨ।

ਨੋਟ : ਜਿਵੇਂ ਕਿਸੇ ਖੋਟੇ ਪੁਰਸ਼ ਨੂੰ ਕਹਿ ਦੇਈਏ ਕਿ ਫਲਾਨਾ ਬੜਾ ਭਲਾ ਮਾਨਸ ਹੈ। ਇਉਂ 'ਭਲੇਰੇ' ਸ਼ਬਦ ਨੂੰ ਇਥੇ ਵਿਅੰਗ ਦਾ ਬਚਨ ਸਮਝਣਾ।

## ਜਿਨ ਅੰਦਰਿ ਪ੍ਰੀਤਿ ਨਹੀ, ਹਰਿ ਕੇਰੀ; ਸੇ ਕਿਚਰਕੁ ਵੇਰਾਈਅਨਿ, ਮਨਮੁਖ ਬੇਤਾਲੇ ॥

ਹੇ ਭਾਈ ! (ਜਿਨ) ਜਿੰਨ੍ਹਾਂ ਦੇ ਅੰਦਰ ਹਰੀ ਅਕਾਲ ਪੁਰਖ ਦੀ ਪ੍ਰੀਤੀ ਨਹੀਂ ਹੈ (ਸੇ) ਉਹਨਾਂ ਨੂੰ (ਕਿਚਰਕੁ) ਕਿੰਨਾ ਕੁ ਚਿਰ ਚੰਗੇ-ਚੰਗੇ ਪਦਾਰਥ ਖਵਾ-ਖਵਾ ਕੇ (ਵੇਰਾਈਅਨਿ) ਪਰਚਾਉਂਦੇ ਰਹੋਗੇ। **ਵਾ:** (ਕਿਚਰਕੁ) ਕਿੰਨਾ ਕੁ ਚਿਰ (ਵੇਰਾਈਅਨਿ) ਪ੍ਰਚਾਉਗੇ ਕਿ ਤੁਸੀਂ ਦੋ ਘੜੀ ਹੋਰ ਸੰਗਤ ਵਿੱਚ ਬੈਠੋ। ਉਹ ਮਨਮੁੱਖ ਤਾਂ (ਬੇਤਾਲੇ) ਭੂਤਨਿਆਂ ਦੀ ਨਿਆਈਂ ਹਨ **ਵਾ:** (ਬੇ+ਤਾਲੇ) (ਤਾਲੇ) ਸਰੂਪ ਤੋਂ (ਬੇ) ਰਹਿਤ ਹਨ, **ਵਾ:** (ਬੇ+ਤਾਲੇ) (ਬੇ) ਦਵੈਤ ਦਾ ਹੀ (ਤਾਲੇ) ਤਾਲ ਵਜਾਉਂਦੇ ਹਨ।

## ਸਤਿਗੁਰ ਨੋ ਮਿਲੈ, ਸੁ ਆਪਣਾ ਮਨੁ ਥਾਇ ਰਖੈ; ਓਹੁ ਆਪਿ ਵਰਤੈ ਆਪਣੀ ਵਥੁ ਨਾਲੇ ॥

ਜਿਹੜਾ ਸਤਿਗੁਰੂ ਸਾਹਿਬ ਜੀ ਨੂੰ (ਮਿਲੈ) ਮਿਲਦਾ ਹੈ (ਸੁ) ਉਹ ਹੀ ਆਪਣੇ ਮਨ ਨੂੰ ਟਿਕਾ ਕੇ (ਥਾਇ) ਟਿਕਾਣੇ (ਰਖੈ) ਰੱਖ ਸਕਦਾ ਹੈ, ਹੋਰ ਕੋਈ ਨਹੀਂ। ਉਹ ਬ੍ਰਹਮ ਗਿਆਨੀ ਆਪਣੀ (ਵਥੁ) ਵਸਤੂ ਜੋ ਆਤਮਾ ਹੈ ਉਸ ਦੇ ਨਾਲ ਆਪ ਹੀ ਵਰਤਦਾ ਹੈ। **ਵਾ:** ਉਹ ਗੁਰਮੁਖ ਆਪ ਹੀ ਆਪਣੀ ਚੇਤਨ ਸੱਤਾ ਰੂਪ ਵਸਤੂ ਨਾਲ ਸਾਖੀ ਰੂਪ ਜਾਣ ਕੇ ਵਰਤਦਾ ਹੈ। **ਵਾ:** ਤਤ ਬੇਤਾ ਆਪਣੇ ਆਤਮਨੰਦ ਸਰੂਪ ਵਸਤੂ ਨਾਲ ਅਭੇਦ ਹੋ ਕੇ ਵਰਤਦਾ ਹੋਇਆ ਜੀਵਨ ਮੁਕਤੀ ਦਾ ਅਨੰਦ ਮਾਣਦਾ ਹੈ। **ਵਾ:** ਸਤਿਗੁਰੂ ਜੀ ਆਪਣੀ ਨਾਮ ਰੂਪ (ਵਥੁ) ਵਸਤੂ ਦੇ ਨਾਲ ਸਿੱਖਾਂ ਦੇ ਹਿਰਦਿਆਂ ਵਿਚ ਵਰਤਦੇ ਹਨ। **ਵਾ:** ਉਹ ਪ੍ਰਮੇਸਰ ਆਪ ਆਪਣੀ ਚੇਤਨ ਸੱਤਾ ਰੂਪ ਵਸਤੂ ਦੇ ਨਾਲ ਉਹਨਾਂ ਦੇ ਹਿਰਦਿਆਂ ਵਿਚ (ਵਰਤੈ) ਵਰਤਦਾ ਹੈ, ਵੱਸਦਾ ਹੈ।

## ਜਨ ਨਾਨਕ ਇਕਨਾ ਗੁਰੁ ਮੇਲਿ ਸੁਖੁ ਦੇਵੈ; ਇਕਿ ਆਪੇ ਵਖਿ ਕਢੈ ਠਗਵਾਲੇ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਪ੍ਰਮੇਸਰ ਇਕਨਾਂ ਨੂੰ ਗੁਰਾਂ ਨਾਲ ਮੇਲ ਕੇ ਸੁੱਖ (ਦੇਵੈ) ਦੇ ਦਿੰਦਾ

ਹੈ, ਬਖਸ ਦਿੰਦਾ ਹੈ ਅਤੇ ਇਕਨਾ (ਠਗਵਾਲੇ) ਠੱਗੀ ਮਾਰਨ ਵਾਲਿਆਂ ਨੂੰ ਆਪ ਹੀ (ਵਖਿ) ਵੱਖਰੇ (ਕਢੈ) ਕੱਢ ਦਿੰਦਾ ਹੈ, ਚੁਣ ਦਿੰਦਾ ਹੈ। ਫਿਰ ਉਹ ਗੁਰਮੁਖਾਂ ਵਿਚ ਨਹੀਂ ਸਮਾਉਂਦੇ ਹਨ।

**ਮਃ ੪ ॥**

**ਜਿਨਾ ਅੰਦਰਿ ਨਾਮੁ ਨਿਧਾਨੁ ਹਰਿ; ਤਿਨ ਕੇ ਕਾਜ ਦਯਿ ਆਦੇ ਰਾਸਿ ॥**

('ਆਂਦੇ ਰਾਸਿ' ਬੋਲੋ)

(ਜਿਨਾ) ਜਿੰਨਾਂ ਦੇ ਹਿਰਦੇ ਅੰਦਰ ਹਰੀ ਅਕਾਲ ਪੁਰਖ ਵਾਹਿਗੁਰੂ ਦੇ ਨਾਮ ਦਾ (ਨਿਧਾਨੁ) ਖਜ਼ਾਨਾ ਹੈ, (ਦਯਿ) ਪ੍ਰੇਰਕ ਪ੍ਰਮੇਸਰ ਨੇ (ਤਿਨ ਕੇ) ਉਹਨਾਂ ਦੇ ਸਾਰੇ (ਕਾਜ) ਕਾਰਜ (ਰਾਸਿ) ਸਚਿਆਈ ਵਿਚ ਲੈ ਆਂਦੇ ਹਨ।

**ਤਿਨ ਚੂਕੀ ਮੁਹਤਾਜੀ ਲੋਕਨ ਕੀ; ਹਰਿ ਪ੍ਰਭੁ ਅੰਗੁ ਕਰਿ ਬੈਠਾ ਪਾਸਿ ॥**

ਜਿਹੜੀ ਲੋਕਾਂ ਦੀ (ਮੁਹਤਾਜੀ) ਖੁਸ਼ਾਮਦੀ ਕਰਨੀ ਹੈ ਇਹ ਸਾਰੀ (ਤਿਨ) ਉਹਨਾਂ ਦੀ (ਚੂਕੀ) ਚੱਕ ਗਈ ਹੈ ਅਤੇ ਹਰੀ ਪ੍ਰਭੂ ਅਕਾਲ ਪੁਰਖ ਵਾਹਿਗੁਰੂ ਉਹਨਾਂ (ਅੰਗੁ) ਪੱਖ (ਕਰਿ) ਕਰਕੇ ਉਹਨਾਂ ਦੇ ਪਾਸ ਅੰਗ-ਸੰਗ ਹੋ ਕੇ ਬੈਠਾ ਹੈ, ਇਸਥਿਤ ਹੈ।

**ਜਾਂ ਕਰਤਾ ਵਲਿ ਤਾ ਸਭੁ ਕੋ ਵਲਿ; ਸਭਿ ਦਰਸਨੁ ਦੇਖਿ ਕਰਹਿ ਸਾਬਾਸਿ ॥**

(ਜਾਂ) ਜਦੋਂ (ਕਰਤਾ) ਅਕਾਲ ਪੁਰਖ, (ਵਲਿ) ਤਰਫ ਹੋਵੇ ਤਾਂ ਸਭ (ਕੋ) ਕੋਈ ਉਸ ਦੇ (ਵਲਿ) ਤਰਫ ਭਾਵ ਵੱਲ ਹੋ ਜਾਂਦਾ ਹੈ **ਵਾ:** ਸਭ ਕੋਈ ਉਸ ਦੇ ਤਰਫ ਪਿਆਰ ਕਰਦਾ ਹੈ ਭਾਵ ਉਸ ਦਾ ਨੇੜ ਕਰਦਾ ਹੈ, (ਸਭਿ) ਸਾਰੇ ਹੀ ਉਸਦਾ ਦਰਸ਼ਨ ਦੇਖ ਕੇ (ਸਾਬਾਸਿ) ਧੰਨਵਾਦ ਕਰਦੇ ਹਨ ਕਿ ਇਸਦਾ ਜੀਵਨ ਧੰਨ ਹੈ, ਇਸਦੇ ਮਾਤਾ-ਪਿਤਾ ਵੀ ਧੰਨ ਹਨ।

**ਸਾਹੁ ਪਾਤਿਸਾਹੁ ਸਭੁ ਹਰਿ ਕਾ ਕੀਆ; ਸਭਿ ਜਨ ਕਉ ਆਇ ਕਰਹਿ ਰਹਰਾਸਿ ॥**

ਜਿਤਨੇ ਵੀ ਮਾਇਆਧਾਰੀ (ਸਾਹੁ) ਸ਼ਾਹੂਕਾਰ ਆਦਿਕ ਅਤੇ (ਪਾਤਿਸਾਹੁ) ਅਕਬਰ ਵਰਗੇ ਬਾਦਸ਼ਾਹ ਹਨ ਉਹ ਸਾਰੇ ਪ੍ਰਮੇਸਰ ਦੇ ਬਣਾਏ ਹੋਏ ਹਨ। ਉਹ ਸਾਰੇ ਹੀ ਆ ਕੇ ਮਹਾਰਾਜ ਦੇ ਪਿਆਰਿਆਂ ਦੇ ਚਰਨਾਂ ਵਿਚ (ਰਹਰਾਸਿ) ਬੇਨਤੀਆਂ ਕਰਦੇ ਹਨ **ਵਾ:** ਜਿਸ ਨਾਲ (ਰਹ+ਰਾਸਿ) (ਰਾਸਿ) ਸਚਿਆਈ (ਰਹ) ਰਹਿ ਆਵੇ। **ਵਾ:** ਰਹੁ-ਰੀਤ ਰਹਿ ਆਵੇ। ਉਸ ਪ੍ਰਕਾਰ ਦੀਆਂ ਬੇਨਤੀਆਂ ਕਰਦੇ ਹਨ।

**ਅਥਵਾ :** (ਸਾਹੁ) ਕੁਬੇਰ ਭਾਵ ਭੰਡਾਰੀ ਅਤੇ (ਪਾਤਿਸਾਹੁ) ਬ੍ਰਹਮਾ ਇਹ ਸਾਰੇ ਹਰੀ ਦੇ ਪੈਦਾ ਕੀਤੇ ਹੋਏ ਹਨ ਤੇ ਸਾਰੇ ਹੀ ਮਹਾਰਾਜ ਜੀ ਦੇ ਜਨਾਂ ਅੱਗੇ (ਰਹਰਾਸਿ) ਬੇਨਤੀਆਂ (ਕਰਹਿ) ਕਰਦੇ ਹਨ।

**ਗੁਰ ਪੂਰੇ ਕੀ ਵਡੀ ਵਡਿਆਈ; ਹਰਿ ਵਡਾ ਸੇਵਿ ਅਤੁਲੁ ਸੁਖੁ ਪਾਇਆ ॥**

ਪੂਰੇ (ਗੁਰ) ਸਤਿਗੁਰਾਂ ਦੀ ਬਹੁਤ ਵੱਡੀ (ਵਡਿਆਈ) ਮਹਿਮਾ ਹੈ, ਹਰੀ ਪ੍ਰਮੇਸਰ ਜੋ ਸਭ ਤੋਂ ਵੱਡਾ ਹੈ। ਜਿੰਨ੍ਹਾਂ ਨੇ ਗੁਰਾਂ ਦੁਆਰਾ ਉਸਦਾ (ਸੇਵਿ) ਸੇਵਨ ਕੀਤਾ ਹੈ, ਉਹਨਾਂ ਨੇ (ਅਤੁਲੁ) ਤੋਲਣ ਤੋਂ ਰਹਿਤ ਹਰੀ ਵਾਹਿਗੁਰੂ ਦਾ ਸੁਖ (ਪਾਇਆ) ਪਾ ਲਿਆ ਹੈ।

**ਗੁਰਿ ਪੂਰੈ ਦਾਨੁ ਦੀਆ ਹਰਿ ਨਿਹਚਲੁ; ਨਿਤ ਬਖਸੇ ਚੜੈ ਸਵਾਇਆ ॥**

ਹੇ ਭਾਈ! (ਪੂਰੈ) ਪੂਰਨ (ਗੁਰਿ) ਸਤਿਗੁਰਾਂ ਨੇ ਸਦਾ ਅਚੱਲ ਰਹਿਣ ਵਾਲਾ ਹਰੀ ਦੇ ਨਾਮ ਦਾ ਦਾਨ

(ਦੀਆ) ਦਿੱਤਾ ਹੈ। ਗੁਰੂ ਸਾਹਿਬ ਜੀ (ਨਿਤ) ਨਿਤਾਪ੍ਰਤੀ ਹੀ ਗੁਰਸਿੱਖਾਂ ਤੇ (ਬਖਸੇ) ਬਖਸ਼ਿਸ਼ਾਂ ਕਰਦੇ ਹਨ, ਉਹਨਾਂ ਦਾ ਮਨ (ਸਵਾਇਆ) ਦੂਣਾ-ਚੌਣਾ ਤੁਰੀਆ ਅਵਸਥਾ ਤੱਕ (ਚੜੈ) ਚੜ੍ਹਦਾ ਹੈ। **ਵਾ:** (ਨਿਤ) ਨਿਤਾਪ੍ਰਤੀ ਗੁਰਮੁਖ ਜਨ ਜਿਵੇਂ-ਜਿਵੇਂ ਹੋਰਨਾਂ ਗੁਰਸਿੱਖਾਂ ਨੂੰ ਉਪਦੇਸ਼ ਦੇਣ ਰੂਪ (ਬਖਸੇ) ਬਖਸ਼ਿਸ਼ ਕਰਦੇ ਹਨ ਉਹ ਦਾਨ ਘੱਟਦਾ ਨਹੀਂ ਸਗੋਂ (ਸਵਾਇਆ) ਦੂਣਾ-ਚੌਣਾ (ਚੜੈ) ਚੜ੍ਹਦਾ ਹੈ।

### ਕੋਈ ਨਿੰਦਕੁ ਵਡਿਆਈ ਦੇਖਿ ਨ ਸਕੈ; ਸੋ ਕਰਤੈ ਆਪਿ ਪਚਾਇਆ ॥

ਗੋਂਦੇ ਦਾ ਪੁੱਤਰ, ਮਰਵਾਹੇ ਅਤੇ ਤਪਾ ਆਦਿਕ ਜਿਹੜੇ ਕੋਈ ਨਿੰਦਕ ਪੁਰਖ ਸਤਿਗੁਰੂ ਸਾਹਿਬ ਜੀ ਦੀ ਵਡਿਆਈ ਨਹੀਂ ਦੇਖ (ਸਕੈ) ਸਕਦੇ ਸੀ। ਉਹਨਾਂ ਨੂੰ (ਕਰਤੈ) ਕਰਤਾ ਪੁਰਖ ਨੇ ਆਪ ਹੀ (ਪਚਾਇਆ) ਪਚਾ ਦਿੱਤਾ ਹੈ, ਨਾਸ਼ ਕਰ ਦਿੱਤਾ ਹੈ।

### ਜਨੁ ਨਾਨਕੁ ਗੁਣ ਬੋਲੈ ਕਰਤੇ ਕੇ; ਭਗਤਾ ਨੋ ਸਦਾ ਰਖਦਾ ਆਇਆ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਅਸੀਂ (ਕਰਤੇ) ਅਕਾਲ ਪੁਰਖ ਦੇ ਗੁਣਾਂ ਨੂੰ (ਬੋਲੈ) ਬੋਲਦੇ ਹਾਂ। ਉਹ ਪ੍ਰਮੇਸਰ ਸਦਾ ਹੀ ਚੌਹਾਂ ਜੁੱਗਾਂ ਵਿਚ ਆਪਣੇ ਭਗਤਾਂ ਨੂੰ ਰੱਖਦਾ ਆਇਆ ਹੈ।

**ਹਰਿ ਜੁਗੁ ਜੁਗੁ ਭਗਤ ਉਪਾਇਆ ਪੈਜ ਰਖਦਾ ਆਇਆ ਰਾਮ ਰਾਜੇ ॥** *(ਅੰਗ : ੪੫੧)*

### ਪਉੜੀ ॥

### ਤੂ ਸਾਹਿਬੁ ਅਗਮ ਦਇਆਲੁ ਹੈ; ਵਡ ਦਾਤਾ ਦਾਨਾ ॥

ਹੇ ਸਾਰਿਆਂ ਦੇ (ਸਾਹਿਬੁ) ਮਾਲਕ ਪ੍ਰਮੇਸਰ ! ਤੂੰ (ਅਗਮ) ਮਨ ਦੀ ਗੰਮਤਾ ਤੋਂ ਪਰੇ ਹੈ (ਦਇਆਲੁ) ਦਇਆ ਦਾ ਘਰ ਹੈਂ। ਸਾਰਿਆਂ ਨੂੰ ਰੋਜੀ ਦੇਣ ਵਾਲੇ ਵੱਡਾ ਦਾਤਾ ਹੈਂ ਅਤੇ ਸਾਰਿਆਂ ਦਾ (ਦਾਨਾ) ਦਾਨਾ ਹੈ ਭਾਵ ਸਾਰਿਆਂ ਦੇ ਅੰਦਰ ਦੀ ਜਾਨਣ ਵਾਲਾ ਹੈ।

### ਤੁਧੁ ਜੇਵਡੁ ਮੈ ਹੋਰੁ ਕੋ ਦਿਸਿ ਨਾ ਆਵਈ; ਤੂਹੈਂ ਸੁਘੜੁ ਮੇਰੈ ਮਨਿ ਭਾਣਾ ॥

ਹੇ ਮਹਾਰਾਜ ! ਸਾਨੂੰ (ਤੁਧੁ) ਤੇਰੇ (ਜੇਵਡੁ) ਜਿੱਡਾ ਵੱਡਾ ਹੋਰ (ਕੋ) ਕੋਈ ਵੀ (ਦਿਸਿ) ਦਿਸਣ ਵਿਚ ਨਹੀਂ (ਆਵਈ) ਆਉਂਦਾ ਹੈ, ਤੂੰ ਹੀ (ਸੁਘੜੁ) ਚਤੁਰ ਹੈ **ਵਾ:** (ਸੁ+ਘੜੁ) ਸ਼ੁੱਭ ਗੁਣਾਂ ਦੀਆਂ (ਸੁ) ਸ੍ਰੇਸ਼ਟ (ਘੜੁ) ਘਾੜਤਾਂ ਨੂੰ ਘੜਨਵਾਲਾ ਹੈ ਅਤੇ ਸਾਡੇ ਮਨ ਵਿਚ (ਭਾਣਾ) ਭਾਉਂਦਾ ਹੈ।

### ਮੋਹੁ ਕੁਟੰਬੁ ਦਿਸਿ ਆਵਦਾ; ਸਭੁ ਚਲਣਹਾਰਾ ਆਵਣ ਜਾਣਾ ॥

ਜਿਹੜਾ (ਕੁਟੰਬੁ) ਇਸਤਰੀ ਤੋਂ ਵਧੇ ਪਰਿਵਾਰ ਦਾ ਮੋਹ ਕਰਨਾ ਹੈ, ਇਹ (ਦਿਸਿ) ਦਿੱਸਣ ਵਿਚ (ਆਵਦਾ) ਆ ਰਿਹਾ ਹੈ। ਇਹ ਸਾਰਾ ਸੰਸਾਰ ਆਉਣ ਜਾਣ ਵਾਲਾ ਹੈ। ਸਾਰਾ ਮੋਹ ਵੀ (ਚਲਣਹਾਰਾ) ਚਲੇ ਜਾਣ ਵਾਲਾ ਹੈ। ਕਿਸੇ ਦਾ ਵੀ ਮੋਹ ਨਹੀਂ ਰਹਿਣਾ ਹੈ।

### ਜੋ ਬਿਨੁ ਸਚੇ ਹੋਰਤੁ ਚਿਤੁ ਲਾਇਦੇ; ਸੇ ਕੂੜਿਆਰ ਕੂੜਾ ਤਿਨ ਮਾਣਾ ॥

(ਜੋ) ਜਿਹੜੇ ਸੱਚੇ ਪਾਤਸ਼ਾਹ ਤੋਂ ਬਿਨਾਂ ਕਿਸੇ (ਹੋਰਤੁ) ਹੋਰ ਪਦਾਰਥਾਂ ਵਿਚ ਚਿੱਤ ਨੂੰ (ਲਾਇਦੇ) ਲਾਉਂਦੇ ਹਨ, (ਸੇ) ਉਹ (ਕੂੜਿਆਰ) ਝੂਠ ਬੋਲਣ ਵਾਲੇ ਪੁਰਖ ਹਨ। (ਤਿਨ) ਉਹਨਾਂ ਦਾ (ਮਾਣਾ) ਮਾਣ ਵੀ (ਕੂੜਾ) ਝੂਠਾ ਹੈ।

## ਨਾਨਕ ਸਚੁ ਧਿਆਇ ਤੂ; ਬਿਨੁ ਸਚੇ ਪਚਿ ਪਚਿ ਮੁਏ ਅਜਾਣਾ ॥੧੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਿਆਰੇ ! ਤੂੰ ਸੱਚੇ ਨਾਮ ਨੂੰ (ਧਿਆਇ) ਧਿਆਉਣਾ ਕਰ ਕਿਉਂਕਿ ਸੱਚੇ ਨਾਮ ਤੋਂ ਬਿਨਾਂ (ਅਜਾਣਾ) ਅਣਜਾਣ ਪੁਰਖ ਇਹਨਾਂ ਪਦਾਰਥਾਂ ਵਿਚ (ਪਚਿ ਪਚਿ) ਪਲਚ-ਪਲਚ ਕੇ, ਫਸ-ਫਸ ਕੇ, ਸੜ-ਸੜ ਕੇ, ਖਚਤ ਹੋ ਕੇ (ਮੁਏ) ਮਰ ਗਏ ਹਨ।

## ਸਲੋਕ ਮਃ ੪ ॥

**ਉਥਾਨਕਾ :**

ਜਿਸ ਵੇਲੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਸ੍ਰੀ ਬਾਉਲੀ ਸਾਹਿਬ ਜੀ ਦੀ ਸੇਵਾ ੧੬੨੬ ਬਿਕ੍ਰਮੀ ਵਿੱਚ ਸਮਾਪਤ ਕੀਤੀ। ਤਾਂ ਬਾਉਲੀ ਸਾਹਿਬ ਜੀ ਦੀ ਚੱਠ ਕਰਨ ਲਈ ਤਪੇ ਸਮੇਤ ਸਾਰੇ ਨਗਰ ਨੂੰ ਨਿਉਂਦਾ ਦਿੱਤਾ। ਇਹ ਗੋਇੰਦਵਾਲ ਸਾਹਿਬ ਵਾਲਾ ਤਪਾ ਸ੍ਰੀ ਖਡੂਰ ਸਾਹਿਬ ਵਾਲੇ ਤਪੇ ਦਾ ਮਿੱਤਰ ਸੀ। ਜਿਸ ਨੂੰ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਦੂਸਰੇ ਪਾਤਸ਼ਾਹ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਦੀ ਬੇਅਦਬੀ ਕੀਤੀ ਜਾਣ ਕੇ, ਨਾਸ਼ ਕਰਵਾਇਆ ਸੀ। ਇਹ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦਾ ਪ੍ਰਤਾਪ ਵੇਖ ਕੇ ਹਮੇਸ਼ਾਂ ਸੜਦਾ ਰਹਿੰਦਾ ਸੀ ਤੇ ਨਿੰਦਿਆ ਹੀ ਕਰਦਾ ਰਹਿੰਦਾ ਸੀ। ਜਦੋਂ ਸੇਵਕਾਂ ਨੇ ਜਾ ਕੇ ਤਪੇ ਨੂੰ ਕਿਹਾ ਕਿ ਤਪਾ ਜੀ ਆਪ ਚੱਲ ਕੇ ਭੋਜਨ ਛੱਕੋ, ਤੁਹਾਨੂੰ ਇੱਕ-ਇਕ ਰੁਪਏ ਦੱਖਣਾ ਮਿਲੇਗੀ। ਜਦੋਂ ਨਾ ਆਇਆ ਤਾਂ ਫਿਰ ਗੁਰੂ ਸਾਹਿਬ ਜੀ ਨੇ ਦੋ-ਦੋ ਰੁਪਏ, ਫਿਰ ਪੰਜ-ਪੰਜ ਰੁਪਏ ਦੇਣ ਦਾ ਹੁਕਮ ਕੀਤਾ। ਜਦੋਂ ਫਿਰ ਵੀ ਨਾ ਆਇਆ ਤਾਂ ਫਿਰ ਤੋਂ ਨਿਉਂਦਾ ਭੇਜਿਆ ਕਿ ਭੋਜਨ ਛਕਣ ਵਾਲੇ ਨੂੰ ਇੱਕ-ਇੱਕ *ਮੋਹਰ ਦਿੱਤੀ ਜਾਵੇਗੀ। ਇਹ ਸੁਣ ਕੇ ਤਪਾ ਲਾਲਚ ਵੱਸ ਹੋ ਕੇ ਕਹਿਣ ਲੱਗਾ ਕਿ ਗੁਰੂ ਸਾਹਿਬ ਜੀ ਨੂੰ ਕਹੋ ਕਿ ਮੈਂ ਆਉਂਦਾ ਹਾਂ। ਜਦੋਂ ਇਹ ਗਿਆ ਤਾਂ ਉਤਨੇ ਚਿਰ ਨੂੰ ਸਾਰੀਆਂ ਪੰਗਤਾਂ ਲੱਗਣ ਕਰਕੇ ਦਰਵਾਜੇ ਬੰਦ ਹੋ ਚੁੱਕੇ ਸਨ। ਕਿਸੇ ਨੇ ਵੀ ਇਸ ਨੂੰ ਅੰਦਰ ਨਾ ਵੜਨ ਦਿੱਤਾ। ਫਿਰ ਜਦੋਂ ਇਸ ਨੇ ਆਪਣੀ ਘਰਵਾਲੀ ਦੇ ਕਹਿਣ 'ਤੇ ਆਪਣੇ ਲੜਕੇ ਨੂੰ ਕੰਧ ਉਪਰੋਂ ਦਰਿਆ ਦੀ ਤਰਫੋਂ ਸੁੱਟਿਆ ਤਾਂ ਉਸ ਦੀ ਲੱਤ ਟੁੱਟ ਗਈ। ਜਦੋਂ ਸਿੱਖਾਂ ਨੇ ਇਹ ਵਾਰਤਾ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ ਦੱਸੀ ਤਾਂ ਉਸ ਵਕਤ ਸਤਿਗੁਰੂ ਸਾਹਿਬ ਜੀ ਨੇ ਸ਼ਬਦ ਉਚਾਰਨ ਕੀਤਾ। ਸਤਿਗੁਰੂ ਜੀ ਇਸ ਸ਼ਬਦ ਵਿੱਚ ਤਪੇ ਦੀ ਬੇਮੁਖਤਾ ਅਤੇ ਜਦੋਂ ਸਿੱਖ ਨਿਉਂਦਾ ਦੇਣ ਗਏ ਉਸਦਾ ਹਾਲ ਦੱਸਦੇ ਹਨ।

## ਅਰਥ ਨੰ: ੧

## ਅਗੋਂਦੇ ਸਤਭਾਉ ਨ ਦਿਚੈ; ਪਿਛੋਂਦੇ ਆਖਿਆ, ਕੰਮਿ ਨ ਆਵੈ ॥

*(ਦੂਸਰਾ ਪਾਠ- ਸਤ ਭਾਉ, ਅਗੋ-ਦੇ, ਪਿਛੋ-ਦੇ ਬੋਲੋ)*

ਇਸ ਤਪੇ ਨੇ (ਅਗੋਂਦੇ) ਪਹਿਲਾਂ ਤਾਂ ਸਤਿਗੁਰੂ ਸਾਹਿਬ ਜੀ ਦਾ (ਦਿਚੈ) ਦਿੱਤਾ ਹੋਇਆ ਨਿਉਂਦਾ (ਸਤ) ਸ਼ਰਧਾ ਕਰਕੇ (ਭਾਉ) ਪ੍ਰੇਮ ਨਾਲ ਨਹੀਂ ਮੰਨਿਆ, **ਵਾ:** ਜੋ ਪਹਿਲਾਂ ਸਿੱਖ ਨਿਉਂਦਾ ਦੇਣ ਵਾਸਤੇ ਭੇਜਿਆ ਸੀ। ਉਸ ਦੇ ਨਾਲ (ਸਤ) ਸ਼ਰਧਾ ਕਰਕੇ (ਭਾਉ) ਪ੍ਰੇਮ ਨਹੀਂ ਕੀਤਾ ਭਾਵ ਉਸ ਦੀ ਗੱਲ ਨਹੀਂ ਮੰਨੀ। **ਵਾ:** ਉਸ ਨਾਲ (ਭਾਉ) ਪ੍ਰੇਮ ਕਰਕੇ (ਸਤ) ਸਤ ਬਚਨ ਨਾ ਕਿਹਾ ਕਿ ਮੈਂ ਨਿਉਂਦਾ ਛਕਣ ਵਾਸਤੇ ਆਵਾਂਗਾ ਅਤੇ ਜਦੋਂ ਬਾਅਦ ਵਿਚ ਸੁਣਿਆ ਕਿ ਮੋਹਰ ਵੀ ਮਿਲਦੀ ਹੈ ਤਾਂ ਲੋਭ ਵਿਚ ਆ ਕੇ ਕਿਹਾ ਕਿ ਮੈਂ ਹੁਣੇ ਜਾਂਦਾ ਹਾਂ। ਪਰ ਅੱਗੋਂ ਦਰਵਾਜੇ ਬੰਦ ਨਿਕਲੇ। ਇਉਂ ਇਸ ਦਾ (ਪਿਛੋਂਦੇ) ਪਿੱਛੋਂ ਦਾ (ਆਖਿਆ) ਕਿਹਾ ਹੋਇਆ ਕਿ ਮੈਂ ਆਉਂਦਾ ਹਾਂ, ਇਹ ਵੀ ਕਿਸੇ ਕੰਮ (ਨ ਆਵੈ) ਨਾ ਆਇਆ।

---

* **ਮੋਹਰ :** ਉਸ ਵਕਤ ਬਾਰ੍ਹਾਂ ਰੁਪਏ ਦੀ ਇਕ ਮੋਹਰ ਹੁੰਦੀ ਸੀ।

ਇਧਰ ਸੰਗਤ ਜ਼ਿਆਦਾ ਹੋਣ ਕਰਕੇ ਤਪਾ ਬਾਹਰ ਹੀ ਰਹਿ ਗਿਆ ਅਤੇ ਉਧਰ ਬ੍ਰਾਹਮਣੀ ਇਸ ਨੂੰ ਘਰੇ ਨਹੀਂ ਵੜਨ ਦਿੰਦੀ ਕਿ ਤੂੰ ਗੁਰੂ ਘਰ ਨਾਲ ਵੈਰ ਕਰਦਾ ਹੈਂ। ਜੇ ਤੂੰ ਵੈਰ ਨਾ ਕਰਦਾ ਤਾਂ ਅੱਜ ਸਾਨੂੰ ਤਿੰਨ ਮੋਹਰਾਂ ਆ ਜਾਣੀਆਂ ਸਨ।

## ਅਧ ਵਿਚਿ ਫਿਰੈ ਮਨਮੁਖੁ ਵੇਚਾਰਾ; ਗਲੀ ਕਿਉ ਸੁਖੁ ਪਾਵੈ ॥

ਇਉਂ ਵਿਚਾਰਾ ਮਨਮੁਖ ਤਪਾ ਅੱਧ (ਵਿਚਿ) ਵਿਚਾਲੇ ਗਲੀਆਂ ਵਿਚ ਹੀ ਤੁਰਿਆ (ਫਿਰੈ) ਫਿਰਦਾ ਹੈ। ਜਿਹੜਾ ਗੱਲਾਂ ਨਾਲ ਤਿਆਗੀ ਬਣਦਾ ਸੀ, ਉਹ ਹੁਣ (ਕਿਉ) ਕਿਵੇਂ ਸੁਖ ਪਾਵੇ? ਭਾਵ ਨਹੀਂ ਪਾ ਸਕਦਾ।

## ਜਿਸੁ ਅੰਦਰਿ ਪ੍ਰੀਤਿ ਨਹੀ ਸਤਿਗੁਰ ਕੀ; ਸੁ ਕੂੜੀ ਆਵੈ ਕੂੜੀ ਜਾਵੈ ॥

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਖੜ੍ਹੇ ਹੋ ਕੇ ਦੇਖ ਰਹੇ ਹਨ। ਮਹਾਰਾਜ ਕਹਿੰਦੇ ਹਨ ਕਿ ਜਿੰਨ੍ਹਾਂ ਅੰਦਰ ਸਤਿਗੁਰੂ ਸਾਹਿਬ ਜੀ ਦੀ ਪ੍ਰੀਤੀ ਨਹੀਂ ਹੈ। (ਸੁ) ਉਸ ਪੁਰਖ ਦਾ ਸੰਗਤ ਵਿਚ ਆਉਣਾ ਵੀ ਝੂਠਾ ਹੈ ਅਤੇ (ਜਾਵੈ) ਜਾਣਾ ਵੀ ਝੂਠਾ ਹੈ। ਜਿਵੇਂ ਤਪਾ ਕਹਿੰਦਾ ਸੀ ਕਿ ਮੈਂ ਆਉਂਦਾ ਹਾਂ ਜਾਂ ਹੁਣ ਮੈਂ ਜਾਂਦਾ ਹਾਂ।

## ਜੇ ਕ੍ਰਿਪਾ ਕਰੇ ਮੇਰਾ ਹਰਿ ਪ੍ਰਭੁ ਕਰਤਾ; ਤਾਂ ਸਤਿਗੁਰੁ ਪਾਰਬ੍ਰਹਮੁ ਨਦਰੀ ਆਵੈ ॥

(ਜੇ) ਜੇਕਰ ਮੇਰਾ ਹਰੀ ਪ੍ਰਭੂ (ਕਰਤਾ) ਅਕਾਲ ਪੁਰਖ ਵਾਹਿਗੁਰੂ ਕਿਰਪਾ ਦ੍ਰਿਸ਼ਟੀ (ਕਰੇ) ਕਰ ਦੇਵੇ ਤਾਂ ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਜੋ ਪਾਰਬ੍ਰਹਮ ਪ੍ਰਮੇਸਰ ਦਾ ਪ੍ਰਤੱਖ ਰੂਪ ਹਨ, ਉਹ (ਨਦਰੀ) ਨਿਗ੍ਹਾ ਵਿਚ (ਆਵੈ) ਆ ਜਾਂਦੇ ਹਨ।

## ਅਰਥ ਨੰ: ੨

### ਅਗੋਦੇ ਸਤਭਾਉ ਨ ਦਿਚੈ; ਪਿਛੋਦੇ ਆਖਿਆ ਕੰਮਿ ਨ ਆਵੈ ॥

(ਅਗੋਦੇ) ਪਹਿਲਾਂ ਜਦੋਂ ਬਾਲਕ ਅਵਸਥਾ ਹੁੰਦੀ ਹੈ, ਜੁਵਾ ਅਵਸਥਾ ਹੁੰਦੀ ਹੈ ਤਾਂ ਇਹ ਜੀਵ ਗੁਰੂ ਸਾਹਿਬ ਜੀ ਦੇ ਸੱਚੇ ਉਪਦੇਸ਼ ਵਿਚ ਪ੍ਰੇਮ ਨਹੀਂ (ਦਿਚੈ) ਦਿੰਦੇ ਭਾਵ ਪ੍ਰੇਮ ਨਹੀਂ ਕਰਦੇ, ਭਾਵ ਸ਼ਰਧਾ ਤੇ ਉਪਦੇਸ਼ ਨੂੰ ਧਾਰਨ ਨਹੀਂ ਕਰਦੇ, ਗ੍ਰਹਿਣ ਨਹੀਂ ਕਰਦੇ, ਕਿ ਮਹਾਰਾਜ! ਅਸੀਂ ਨਾਮ ਨੂੰ ਕਮਾਵਾਂਗੇ। **ਵਾ:** (ਸਤ) ਨਿਸ਼ਚੇ ਕਰਕੇ ਪ੍ਰਮੇਸਰ ਵਿੱਚ (ਭਾਉ) ਪ੍ਰੇਮ (ਨ ਦਿਚੈ) ਨਹੀਂ ਦਿੰਦੇ ਭਾਵ ਭਜਨ ਸਿਮਰਨ ਨਹੀਂ ਕਰਦੇ। ਫਿਰ ਜਦੋਂ ਪਿੱਛੋਂ ਜਮਦੂਤ ਆ ਕੇ ਪਕੜ ਲੈਂਦੇ ਹਨ ਭਾਵ ਜਦੋਂ ਅੰਤ ਦਾ ਵੇਲਾ ਆ ਜਾਂਦਾ ਹੈ ਤਾਂ ਕਹਿੰਦਾ ਹੈ ਕਿ ਮੈਨੂੰ ਛੱਡ ਦਿਉ ਮੈਂ ਹੁਣ ਨਾਮ ਨੂੰ ਜਪ ਲਵਾਂਗਾ। ਫਿਰ ਜਮ ਉਸਦੇ ਤਾਈਂ ਕਹਿੰਦੇ ਹਨ ਕਿ ਹੁਣ (ਪਿਛੋਦੇ) ਪਿੱਛੋਂ ਤੇਰਾ ਆਖਿਆ ਕਿਸੇ ਵੀ ਪ੍ਰਕਾਰ ਕੰਮ ਨਹੀਂ (ਆਵੈ) ਆਉਣਾ।

**ਇਬ ਕੇ ਰਾਹੇ ਜੰਮਨਿ ਨਾਹੀ ਪਛੁਤਾਣੇ ਸਿਰਿ ਭਾਰੋ ॥** *(ਅੰਗ : ੫੮੧)*

### ਅਧ ਵਿਚਿ ਫਿਰੈ ਮਨਮੁਖੁ ਵੇਚਾਰਾ; ਗਲੀ ਕਿਉ ਸੁਖੁ ਪਾਵੈ ॥

ਇਸ ਪ੍ਰਕਾਰ, ਇਸ ਵਿਚਾਰੇ ਮਨਮੁਖ ਜੀਵ ਦੀ ਨਾ ਹੀ ਮਨੁੱਖਾ ਦੇਹੀ ਕੰਮ ਆ ਸਕੀ ਅਤੇ ਨਾ ਹੀ ਇਹ ਮੁਕਤ ਹੋ ਸਕਿਆ। **ਵਾ:** ਇਸ ਦਾ ਮਨੁੱਖਾ ਜਨਮ ਵੀ ਬਤੀਤ ਹੋ ਗਿਆ ਤੇ ਪ੍ਰਲੋਕ ਵਿੱਚ ਵੀ ਜਗ੍ਹਾ ਨਹੀਂ ਮਿਲੀ। **ਵਾ:** ਨਾ ਮਨੁੱਖਾ ਜਨਮ ਦੀ ਪ੍ਰਾਪਤੀ ਹੋਈ ਤੇ ਨਾ ਹੀ ਮੁਕਤੀ ਮਿਲੀ। ਇਉਂ ਇਹ ਵਿਚਾਰਾ ਮਨਮੁਖ ਜੀਵ (ਅਧ ਵਿਚਿ) ਅੱਧ ਵਿਚਾਲੇ ਟੇਢੀਆਂ ਜੂਨਾਂ ਵਿਚ, ਚੌਰਾਸੀ ਲੱਖ ਜੂਨਾਂ ਵਿਚ ਹੀ ਤੁਰਿਆ ਫਿਰਦਾ

ਹੈ। ਫਿਰ ਇਹ ਗਿਆਨ ਦੀਆਂ ਗੱਲਾਂ ਮਾਰਦਾ ਹੈ ਕਿ 'ਅਹੰ ਬ੍ਰਹਮ ਆਸਮੀ' ਪਰ ਬ੍ਰਹਮ ਗਿਆਨ ਤਾਂ ਇਸ ਨੂੰ ਅਜੇ ਪ੍ਰਾਪਤ ਨਹੀਂ ਹੋਇਆ। ਫਿਰ ਦੱਸੋ ਕਿ ਇਹ ਸੁੱਖ (ਕਿਉ) ਕਿਵੇਂ (ਪਾਵੈ) ਪਾਵੇਗਾ, **ਵਾ:** ਸੁੱਖ ਸਰੂਪ ਵਿੱਚ ਟਿਕਾਅ ਕਿਵੇਂ ਪਾਵੇਗਾ? ਭਾਵ ਨਹੀਂ ਪਾ ਸਕਦਾ।

**ਜਿਸੁ ਅੰਦਰਿ ਪ੍ਰੀਤਿ ਨਹੀ ਸਤਿਗੁਰ ਕੀ; ਸੁ ਕੂੜੀ ਆਵੈ ਕੂੜੀ ਜਾਵੈ ॥**

ਹੇ ਭਾਈ! ਜਿੰਨ੍ਹਾਂ ਦੇ ਅੰਦਰ ਸਤਿਗੁਰੂ ਸਾਹਿਬ ਜੀ ਦੀ ਪ੍ਰੀਤੀ ਨਹੀਂ ਹੈ (ਸੁ) ਉਹਨਾਂ ਦਾ ਪਦਾਰਥ ਖਾਣ ਵਾਸਤੇ ਸੰਗਤ ਵਿਚ ਆਉਣਾ ਵੀ ਝੂਠ ਹੈ ਅਤੇ ਸ਼ਰਧਾ ਤੋਂ ਹੀਣਿਆ ਦਾ (ਜਾਵੈ) ਜਾਣਾ ਵੀ ਝੂਠਾ ਹੈ।

**ਜੇ ਕ੍ਰਿਪਾ ਕਰੇ ਮੇਰਾ ਹਰਿ ਪ੍ਰਭੁ ਕਰਤਾ; ਤਾਂ ਸਤਿਗੁਰੁ ਪਾਰਬ੍ਰਹਮੁ ਨਦਰੀ ਆਵੈ ॥**

ਪਰ (ਜੇ) ਜੇਕਰ ਮੇਰਾ ਹਰੀ ਪ੍ਰਭੂ ਕਰਤਾਰ ਕਿਰਪਾ ਦ੍ਰਿਸ਼ਟੀ ਕਰ ਦੇਵੇ ਅਤੇ ਇਹ ਮਨਮੁਖ ਜੀਵ ਪਾਰਬ੍ਰਹਮ ਅਕਾਲ ਪੁਰਖ ਦਾ ਰੂਪ ਸਤਿਗੁਰੂ ਸਾਹਿਬ ਜੀ ਦੀ ਦ੍ਰਿਸ਼ਟੀ ਵਿਚ (ਆਵੈ) ਆ ਜਾਵੇ।

**ਤਾ ਅਪਿਉ ਪੀਵੈ ਸਬਦੁ ਗੁਰ ਕੇਰਾ; ਸਭੁ ਕਾੜਾ ਅੰਦੇਸਾ ਭਰਮੁ ਚੁਕਾਵੈ ॥**

(ਤਾ) ਤਾਂ ਫਿਰ ਇਹ (ਅਪਿਉ) ਅੰਮ੍ਰਿਤ ਨਾਮ ਨੂੰ ਪੀ ਲਵੇ ਅਤੇ ਗੁਰੂ ਸਾਹਿਬ ਜੀ ਦੇ ਸਬਦ ਨੂੰ ਧਾਰਨ ਕਰ ਲਵੇ। ਫਿਰ ਗੁਰੂ ਸਾਹਿਬ ਜੀ ਇਸਦਾ (ਕਾੜਾ) ਝੋਰਾ, ਪ੍ਰਮਾਣਗਤਿ, ਪ੍ਰਮੇਯਗਤਿ (ਅੰਦੇਸਾ) ਸੰਸਾ ਅਤੇ ਸਰੂਪ ਦਾ ਪਿਆ ਹੋਇਆ ਭਰਮ **ਵਾ:** ਪੰਜ ਪ੍ਰਕਾਰ ਦਾ ਭਰਮ, ਇਹ ਸਭ (ਚੁਕਾਵੈ) ਚੁੱਕ ਦਿੰਦੇ ਹਨ।

**ਸਦਾ ਅਨੰਦਿ ਰਹੈ ਦਿਨੁ ਰਾਤੀ; ਜਨ ਨਾਨਕ ਅਨਦਿਨੁ ਹਰਿ ਗੁਣ ਗਾਵੈ ॥੧॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਅਨੰਦ ਸਰੂਪ ਪ੍ਰਮੇਸਰ ਨੂੰ ਪਾ ਕੇ ਦਿਨ ਰਾਤ ਸਦਾ ਹੀ ਅਨੰਦ (ਰਹੈ) ਰਹਿੰਦਾ ਹੈ ਅਤੇ ਉਹ (ਅਨਦਿਨੁ) ਰਾਤ ਦਿਨੇ ਹਰੀ ਦੇ ਗੁਣਾਂ ਨੂੰ (ਗਾਵੈ) ਗਾਉਂਦਾ ਹੈ।

**ਮਃ ੪ ॥**

**ਉਥਾਨਕਾ :**

ਸ੍ਰੀ ਗੁਰੂ ਅਮਰਦਾਸ ਜੀ ਸਮੇਂ ਭਾਈ ਗੁਰਦਾਸ ਜੀ ਬਾਲਕ ਸਰੂਪ ਵਿਚ ਸਨ। ਇਕ ਦਿਨ ਸ੍ਰੀ ਗੁਰੂ ਰਾਮਦਾਸ ਜੀ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਸੁਭਾਇਮਾਨ ਸਨ। ਉੱਥੇ ਭਾਈ ਗੁਰਦਾਸ ਜੀ ਆ ਕੇ ਸਤਿਗੁਰੂ ਸਾਹਿਬ ਜੀ ਦੇ ਚਰਨੀਂ ਲੱਗੇ ਤੇ ਕਹਿਣ ਲੱਗੇ "ਮਹਾਰਾਜ! ਮੈਨੂੰ ਸਿੱਖੀ ਬਖਸ਼ੋ, ਉਪਦੇਸ਼ ਦਿਉ ਤਾਂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਭਾਈ ਸਾਹਿਬ ਪ੍ਰਥਾਇ ਗੁਰਸਿਖੀ ਦੀ ਰਹਿਤ ਦੱਸੀ ਸੀ। ਇਸੇ ਰਹਿਤ ਨੂੰ ਮੁਖ ਰੱਖ ਕੇ ਭਾਈ ਸਾਹਿਬ ਜੀ ਨੇ ਆਪਣੀ ਵਾਂਰਾ ਵਿਚ ਗੁਰਸਿਖੀ ਦੀ ਰਹਿਣੀ ਨੂੰ ਬੜਾ ਪਰਪੱਕ ਕੀਤਾ ਹੈ। ਸੋ ਗੁਰੂ ਸਾਹਿਬ ਜੀ ਇਸ ਸਬਦ ਦੁਆਰਾ ਭਾਈ ਗੁਰਦਾਸ ਜੀ ਦੇ ਤਾਈਂ ਇਹ ਪਾਵਨ ਉਪਦੇਸ਼ ਬਖਸ਼ਿਸ਼ ਕਰਦੇ ਹਨ। **ਵਾ:** ਸਾਰੀ ਸੰਗਤ ਪ੍ਰਤੀ ਉਪਦੇਸ਼ ਦਿੰਦੇ ਹਨ।

**ਨੋਟ :** ਕਈ ਥਾਵਾਂ ਤੇ ਇਹ ਉਥਾਨਕਾ ਵੀ ਲਿਖੀ ਮਿਲਦੀ ਹੈ ਕਿ ਇਹ ਸ਼ਬਦ ਸਤਿਗੁਰਾਂ ਨੇ ਭਾਈ ਪਰਾਨਾ ਜੀ ਦੇ ਪ੍ਰਥਾਇ ਉਚਾਰਿਆ ਹੈ। ਪਰ ਭਾਈ ਪਰਾਨਾ ਜੀ ਨੇ ਤਾਂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਤੋਂ ਗੁਰਸਿੱਖੀ ਪ੍ਰਾਪਤ ਕੀਤੀ ਸੀ। ਇਸ ਲਈ ਇਹ ਸ਼ਬਦ ਭਾਈ ਗੁਰਦਾਸ ਜੀ ਦੇ ਪ੍ਰਥਾਇ ਹੀ ਸਮਝਣਾ।

**ਗੁਰ ਸਤਿਗੁਰ ਕਾ ਜੋ ਸਿਖੁ ਅਖਾਏ; ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥**

ਹੇ ਭਾਈ! ਜੋ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਰਾਮਦਾਸ ਸਾਹਿਬ ਜੀ (ਗੁਰ) ਪੂਜਨੀਕ ਸਤਿਗੁਰੂ ਜੋ ਅਕਾਲ ਪੁਰਖ ਦਾ ਸਰੂਪ ਹਨ, ਚੇਤਨ ਸਰੂਪ

ਹਨ, ਉਹਨਾਂ ਦਾ ਜੇਕਰ ਕੋਈ ਸਿੱਖ (ਅਖਾਏ) ਕਹਾਉਂਦਾ ਹੈ, ਕਹਾਉਣਾਂ ਚਾਹੁੰਦਾ ਹੈ ਕਿ ਮੈਂ ਦਸ ਪਾਤਸਾਹੀਆਂ ਦਾ ਸਿੱਖ ਹਾਂ, ਤਾਂ ਉਹ (ਭਲਕੇ) ਹਮੇਸ਼ਾਂ ਅੰਮ੍ਰਿਤ ਵੇਲੇ ਉੱਠ ਕੇ ਹਰੀ ਪ੍ਰਮੇਸਰ ਦਾ ਨਾਮ (ਧਿਆਵੈ) ਧਿਆਉਣਾ ਕਰੇ।

**ਉਦਮੁ ਕਰੇ, ਭਲਕੇ ਪਰਭਾਤੀ; ਇਸਨਾਨੁ ਕਰੇ, ਅੰਮ੍ਰਿਤਸਰਿ ਨਾਵੈ ॥**

ਉਹ (ਭਲਕੇ) ਹਮੇਸ਼ਾ (ਪਰਭਾਤੀ) ਅੰਮ੍ਰਿਤ ਵੇਲੇ ਉੱਠ ਕੇ ਉੱਦਮ ਕਰੇ। ਪਹਿਲਾਂ ਖੂਹ ਤੇ ਇਸ਼ਨਾਨ ਕਰੇ। ਫਿਰ ਅੰਮ੍ਰਿਤਸਰ ਸਾਹਿਬ ਸਰੋਵਰ ਵਿਚ (ਨਾਵੈ) ਇਸ਼ਨਾਨ ਕਰੇ।

**ਨੋਟ :** ਜਿਹੜੇ ਲੋਕ ਪਹਿਲਾਂ ਬਾਹਰ ਇਸ਼ਨਾਨ ਨਹੀਂ ਕਰਦੇ, ਸਿੱਧਾ ਅੰਮ੍ਰਿਤਸਰ ਸਰੋਵਰ ਵਿਚ ਇਸ਼ਨਾਨ ਕਰ ਲੈਂਦੇ ਹਨ ਉਹ ਤੀਰਥ ਦੀ ਬੇਅਦਬੀ ਕਰਦੇ ਹਨ, ਉਹ ਤੀਰਥ ਦੇ ਮਹਾਤਮ ਨੂੰ ਨਹੀਂ ਜਾਣਦੇ ਹਨ। **ਵਾ:** ਅੰਮ੍ਰਿਤ ਦਾ ਸਰੋਵਰ ਜੋ ਸਤਿਗੁਰੂ ਸਾਹਿਬ ਜੀ ਹਨ ਉਹਨਾਂ ਦੇ ਧਿਆਨ ਵਿਚ ਲੀਨ ਹੋ ਕੇ ਬ੍ਰਹਮਾਨੰਦ ਦੇ ਵਿਚ ਇਸ਼ਨਾਨ ਕਰੇ।

**ਸੁਣਿਆ ਮੰਨਿਆ ਮਨਿ ਕੀਤਾ ਭਾਉ ॥ ਅੰਤਰਗਤਿ ਤੀਰਥਿ ਮਲਿ ਨਾਉ ॥** *(ਅੰਗ : ੪)*

**ਉਪਦੇਸਿ ਗੁਰੂ, ਹਰਿ ਹਰਿ ਜਪੁ ਜਾਪੈ;**
**ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ॥**

ਉਠ ਕੇ ਇਸ਼ਨਾਨ ਕਰਕੇ ਗੁਰੂ ਸਾਹਿਬ ਜੀ ਦੇ ਉਪਦੇਸ਼ ਦੁਆਰਾ ਹਰਿ ਹਰਿ ਦੇ ਜਾਪ ਨੂੰ ਜਪਣਾ ਕਰੇ। **ਵਾ:** ਜੋ ਗੁਰੂ ਸਾਹਿਬ ਜੀ ਦਾ ਉਪਦੇਸ਼ (ਹਰਿ ਹਰਿ) ਪ੍ਰਮੇਸਰ ਦੇ ਨਾਮ ਦਾ ਜਾਪ ਹੈ। ਉਸਨੂੰ ਇਕ ਚਿਤ ਹੋ ਕੇ ਜਪਣਾ ਕਰੇ। ਤਾਂ (ਕਿਲ) ਨਿਸ਼ਚੇ ਕਰਕੇ (ਵਿਖ) ਵਿਹੁ ਰੂਪ ਪਾਪ **ਵਾ:** ਚਾਰ ਪ੍ਰਕਾਰ ਦੇ (ਕਿਲਵਿਖ) ਪਾਪ, ਸ਼ਰਾਬ ਪੀਣੀ, ਚੋਰੀ ਯਾਰੀ ਆਦਿਕ ਪਾਪ ਤੇ ਸਬਦ, ਸਪਰਸ਼, ਰੂਪ, ਰਸ, ਗੰਧ ਆਦਿਕ ਸਾਰੇ ਹੀ (ਦੋਖ) ਦੋਸ਼ ਲਹਿ (ਜਾਵੈ) ਜਾਂਦੇ ਹਨ।

**ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ;**
**ਬਹਦਿਆ ਉਠਦਿਆ ਹਰਿ ਨਾਮੁ ਧਿਆਵੈ ॥**

ਫਿਰ ਜਦੋਂ (ਦਿਵਸੁ) ਦਿਨ ਦਾ ਚੜ੍ਹਾ ਹੋਵੈ, ਉਦੋਂ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੂੰ ਪਤਰੇ ਤੋਂ (ਗਾਵੈ) ਗਾਉਣਾ ਕਰੇ, ਉਚਾਰਨਾ ਕਰੇ, ਪਾਠ ਕਰੇ। **ਵਾ:** ਦਿਨ ਦੇ ਚੜ੍ਹਨ ਨਾਲ ਉਠ ਕੇ ਗੁਰਬਾਣੀ ਦਾ ਕੀਰਤਨ ਗਾਉਣਾ ਕਰੇ। ਕੀਰਤਨ ਤੋਂ ਵਿਹਲਾ ਹੋ ਕੇ ਵੀ ਗੱਪਾਂ ਨਾ ਮਾਰੇ। ਸਗੋਂ (ਬਹਦਿਆ) ਬੈਠਦਿਆਂ-ਉਠਦਿਆਂ **ਵਾ:** ਸਮਾਧੀ ਵਿਚ ਬੈਠਦਿਆਂ (ਉਠਦਿਆ) ਸੰਸਾਰ ਤੋਂ ਉਪਰਾਮ ਹੁੰਦਿਆ ਹਰੀ ਪ੍ਰਮੇਸਰ ਦੇ ਨਾਮ (ਧਿਆਵੈ) ਧਿਆਉਣਾ ਕਰੇ।

**ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ; ਸੋ ਗੁਰਸਿਖੁ ਗੁਰੂ ਮਨਿ ਭਾਵੈ ॥**

ਜੋ (ਸਾਸਿ) ਆਉਂਦੇ ਸਵਾਸਾਂ ਨਾਲ (ਗਿਰਾਸਿ) ਗਰਾਹੀ ਖਾਂਦਿਆਂ **ਵਾ:** (ਸਾਸਿ) ਸਵਾਸਾਂ ਨੂੰ (ਗਿਰਾਸਿ) ਗਰੱਸਦਿਆਂ ਭਾਵ ਅੰਦਰ ਨੂੰ ਸਾਹ ਲੈਂਦਿਆਂ ਅਤੇ ਬਾਹਰ ਨੂੰ ਸਾਹ ਕੱਢਦਿਆਂ ਹੋਇਆ ਮੇਰੇ ਹਰਿ ਹਰਿ ਪ੍ਰਮੇਸਰ ਨੂੰ (ਧਿਆਏ) ਧਿਆਉਂਦਾ ਹੈ, (ਸੋ) ਉਹ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦਾ ਸਿੱਖ ਅਤੇ ਹੈ ਗੁਰੂ ਸਾਹਿਬ ਜੀ ਦੇ ਮਨ ਨੂੰ (ਭਾਵੈ) ਭਾਉਂਦਾ ਹੈ।

## ਅੰਗ : ੩੦੬

### ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ; ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ ॥

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਕਹਿੰਦੇ ਹਨ ਕਿ ਜਿੰਨ੍ਹਾਂ ਦੇ ਉੱਤੇ ਮੇਰਾ (ਸੁਆਮੀ) ਅਕਾਲ ਪੁਰਖ ਵਾਹਿਗੁਰੂ ਦਿਆਲੂ ਹੁੰਦਾ ਹੈ। (ਤਿਸੁ) ਉਸ ਗੁਰਸਿੱਖ ਦੇ ਤਾਈਂ ਗੁਰੂ ਸਾਹਿਬ ਜੀ ਇਹ ਉਪਦੇਸ਼ (ਸੁਣਾਵੈ) ਸੁਣਾਉਂਦੇ ਹਨ ਜੋ ਅਸੀਂ ਕਹਿ ਰਹੇ ਹਾਂ।

### ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ;
### ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਅਸੀਂ ਆਪਣੇ ਆਪ ਨੂੰ ਵਾਹਿਗੁਰੂ ਦੇ ਜਨ ਕਹਾ ਕੇ, ਸੇਵਕ ਬਣ ਕੇ (ਤਿਸੁ) ਉਹਨਾਂ ਗੁਰਸਿੱਖਾਂ ਦੀ ਧੂੜ ਮੰਗਦੇ ਹਾਂ, ਜੋ ਗੁਰਸਿੱਖ ਆਪ ਨਾਮ ਨੂੰ ਜਪਦੇ ਹਨ ਅਤੇ ਹੋਰਨਾਂ ਨੂੰ ਨਾਮ (ਜਪਾਵੈ) ਜਪਾਉਂਦੇ ਹਨ। ਇਸ ਪ੍ਰਕਾਰ ਇਸ ਮਹੱਲੇ ਵਿਚ ਸਤਿਗੁਰੂ ਸਾਹਿਬ ਜੀ ਨੇ ਗੁਰਸਿੱਖ ਦਾ ਜੀਵਨ ਕਥਨ ਕੀਤਾ ਹੈ।

ਭਾਈ ਗੁਰਦਾਸ ਜੀ ਇਹ ਮਹੱਲਾ ਸੁਣ ਕੇ ਜੀਵਨ ਮੁਕਤੀ ਨੂੰ ਪਾ ਕੇ ਸਦਾ ਵਾਸਤੇ ਗੁਰੂ ਸਾਹਿਬ ਜੀ ਦੇ ਚਰਨਾਂ ਦੇ ਸਾਦਿਕ ਬਣ ਗਏ। ਫਿਰ ਉਹਨਾਂ ਨੇ ਆਗਰੇ ਜਾ ਕੇ ਗੁਰਸਿੱਖੀ ਦਾ ਪ੍ਰਚਾਰ ਕੀਤਾ।

### ਪਉੜੀ ॥
### ਜੋ ਤੁਧੁ ਸਚੁ ਧਿਆਇਦੇ; ਸੇ ਵਿਰਲੇ ਥੋੜੇ ॥

ਹੇ ਸੱਚੇ ਪਾਤਸ਼ਾਹ! (ਜੋ) ਜਿਹੜੇ (ਤੁਧੁ) ਤੈਨੂੰ (ਸਚੁ) ਨਿਸ਼ਚੇ ਕਰਕੇ (ਧਿਆਇਦੇ) ਧਿਆਉਂਦੇ ਹਨ, (ਸੇ) ਉਹ ਦੁਨੀਆਂ ਵਿਚ ਬਹੁਤ ਵਿਰਲੇ ਹਨ, ਦੁਰਲੱਭ ਹਨ। ਬਹੁਤੇ ਨਹੀਂ ਹਨ, ਥੋੜੇ ਹਨ।

**ਕੋਟਨ ਮੈ ਨਾਨਕ ਕੋਊ ਨਾਰਾਇਨੁ ਜਿਹ ਚੀਤ ॥** *(ਅੰਗ : ੧੪੨੭)*

**ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰੁ ॥** *(ਅੰਗ : ੧੪੧੧)*

### ਜੋ ਮਨਿ ਚਿਤਿ ਇਕੁ ਅਰਾਧਦੇ; ਤਿਨ ਕੀ ਬਰਕਤਿ ਖਾਹਿ ਅਸੰਖ ਕਰੋੜੇ ॥

ਹੇ (ਚਿਤਿ) ਚੇਤਨ ਸਰੂਪ ਪ੍ਰਮੇਸਰ! (ਜੋ) ਜਿਹੜੇ ਮਨ ਦੀ ਚਿਤਵਨੀ ਨਾਲ, ਮਨ ਦੁਆਰਾ ਮੰਨਣ ਕਰਕੇ ਇਕ ਨੂੰ ਅਰਾਧਦੇ ਹਨ (ਤਿਨ ਕੀ) ਉਹਨਾਂ ਗੁਰਮੁਖਾਂ ਦੀ ਇਹੋ ਜਿਹੀ (ਬਰਕਤਿ) ਸ਼ਕਤੀ ਹੈ ਕਿ ਉਹਨਾਂ ਦਾ ਬੀਜਿਆ ਹੋਇਆ (ਅਸੰਖ) ਗਿਣਤੀ ਤੋਂ ਰਹਿਤ ਕਰੋੜਾਂ ਪੁਰਖ (ਖਾਹਿ) ਖਾਂਦੇ ਹਨ।

**ਜਨ ਨਾਨਕ ਹਰਿ ਪੁੰਨੁ ਬੀਜਿਆ ਫਿਰਿ ਤੋਟਿ ਨ ਆਵੈ ਹਰਿ ਪੁੰਨ ਕੇਰੀ ॥** *(ਅੰਗ : ੪੫੧)*

### ਤੁਧੁਨੋ ਸਭ ਧਿਆਇਦੀ; ਸੇ ਥਾਇ ਪਏ ਜੋ ਸਾਹਿਬ ਲੋੜੇ ॥

ਹੇ ਮਹਾਰਾਜ! ਸਾਰੀ ਸ੍ਰਿਸ਼ਟੀ (ਤੁਧੁਨੋ) ਆਪ ਜੀ ਨੂੰ ਤਾਂ (ਧਿਆਇਦੀ) ਧਿਆ ਰਹੀ ਹੈ। ਪਰ (ਸੇ) ਉਹ ਹੀ (ਥਾਇ) ਲੇਖੇ, ਪ੍ਰਵਾਨਗੀ ਵਿਚ ਪਏ ਹਨ, ਜਿਹੜੇ ਸਾਹਿਬ ਤਾਈਂ (ਲੋੜੇ) ਚਾਹੇ ਹਨ ਭਾਵ ਜਿਹੜੇ ਗੁਰਸਿੱਖ, ਉਸ ਵਾਹਿਗੁਰੂ ਨੇ ਆਪਣੇ ਬਨਾਉਣੇ ਚਾਹੇ ਹਨ। **ਵਾ:** ਹੇ ਮਹਾਰਾਜ! ਜਿਹੜੇ ਆਪ ਜੀ ਨੂੰ (ਲੋੜੇ) ਲੋੜਦੇ ਭਾਵ ਚਾਹੁੰਦੇ ਹਨ। ਉਹ ਸਰੂਪ ਰੂਪ (ਥਾਇ) ਥਾਂ ਵਿਚ (ਪਏ) ਪੈ ਗਏ ਭਾਵ ਇਸਥਿਤ ਹੋਏ

ਹਨ ਵਾ: ਉਹਨਾਂ ਨੇ ਮੁਕਤੀ ਰੂਪ ਥਾਂ ਨੂੰ ਪਾਇਆ ਹੈ। ਵਾ: ਉਹ ਲੇਖੇ, ਪ੍ਰਵਾਨਗੀ ਵਿਚ ਪੈ ਗਏ ਹਨ ਭਾਵ ਆਪ ਜੀ ਦੀ ਦਰਗਾਹ ਵਿਚ ਪਰਵਾਨ ਹੋ ਗਏ ਹਨ।

### ਜੋ ਬਿਨੁ ਸਤਿਗੁਰ ਸੇਵੇ ਖਾਦੇ ਪੈਨਦੇ; ਸੇ ਮੁਏ ਮਰਿ ਜੰਮੇ ਕੋੜੇ ॥

ਜੋ ਹੱਥਾਂ ਨਾਲ ਸਤਿਗੁਰੂ ਦੀ ਸੇਵਾ ਨਹੀਂ ਕਰਦੇ, ਜ਼ੁਬਾਨ ਨਾਲ ਕੀਰਤਨ ਨਹੀਂ ਕਰਦੇ, ਭਗਤੀ ਨਹੀਂ ਕਰਦੇ ਇਸ ਪ੍ਰਕਾਰ ਜਿਹੜੇ ਸਤਿਗੁਰਾਂ ਦੀ ਸੇਵਾ ਕਰਨ ਤੋਂ ਬਗੈਰ ਐਵੇਂ ਹੀ ਪਦਾਰਥਾਂ ਨੂੰ ਖਾਂਦੇ ਅਤੇ ਬਸਤਰਾਂ ਨੂੰ (ਪੈਨਦੇ) ਪਹਿਨਦੇ ਹਨ, (ਸੇ) ਉਹ ਵਾਹਿਗੁਰੂ ਵੱਲੋਂ (ਮੁਏ) ਮਰ ਗਏ ਹਨ। ਬੇਮੁਖ ਹੋ ਗਏ ਹਨ ਅਤੇ ਕਰੋੜਾਂ ਜੂਨਾਂ ਵਿਚ ਜੰਮਦੇ-ਮਰਦੇ ਰਹਿੰਦੇ ਹਨ। ਵਾ: (ਕੋੜੇ) ਕੋਹੜੀ ਹੋ ਕੇ ਜੰਮਦੇ-ਮਰਦੇ ਰਹਿੰਦੇ ਹਨ। ਵਾ: (ਕੋੜੇ) ਕੋੜਾ ਹੀ ਵੀਹ-ਵੀਹ ਦੀ ਗਿਣਤੀ ਵਿਚ (ਕੋੜੇ) ਕੋੜਮਿਆਂ ਦੇ ਕੋੜਮੇ ਜੰਮਦੇ-ਮਰਦੇ ਰਹਿੰਦੇ ਹਨ।

ਨੋਟ : 'ਕੋੜੇ' ਵੀਹ-ਵੀਹ ਦਾ ਸਮੁਦਾਯ।

### ਓਇ ਹਾਜਰੁ ਮਿਠਾ ਬੋਲਦੇ; ਬਾਹਰਿ ਵਿਸੁ ਕਢਹਿ ਮੁਖਿ ਘੋਲੇ ॥

ਉਹਨਾਂ ਦਾ ਸੁਭਾਅ ਹੈ ਜਦੋਂ ਉਹ (ਹਾਜਰੁ) ਹਾਜਰੀ ਵਿਚ ਆਉਂਦੇ ਹਨ, ਉਦੋਂ ਬਹੁਤ ਮਿੱਠਾ ਬੋਲਦੇ ਹਨ ਕਿ ਅਸੀਂ ਤਾਂ ਆਪ ਜੀ ਦੇ ਸੇਵਕ ਹਾਂ ਅਤੇ ਫਿਰ ਜਦੋਂ ਬਾਹਰ ਚਲੇ ਜਾਂਦੇ ਹਨ। ਉਦੋਂ (ਘੋਲੇ) ਘੋਲ-ਘੋਲ ਕੇ ਵਿਚਾਰ-ਵਿਚਾਰ ਕੇ ਮੂੰਹ ਵਿਚੋਂ ਇਸ ਤਰ੍ਹਾਂ ਨਿੰਦਿਆ ਰੂਪ (ਵਿਸੁ) ਜ਼ਹਿਰ (ਕਢਹਿ) ਕੱਢਦੇ ਹਨ, ਜਿਵੇਂ ਸੱਪ ਮੂੰਹ ਵਿਚੋਂ ਘੋਲ-ਘੋਲ ਕੇ ਜ਼ਹਿਰ ਕੱਢਦਾ ਹੈ।

### ਮਨਿ ਖੋਟੇ; ਦਯਿ ਵਿਛੋੜੇ ॥੧੧॥

ਅਜਿਹੇ ਮਨ ਦੇ ਖੋਟੇ ਪੁਰਸ਼ (ਦਯਿ) ਦਿਆਲੂ ਪ੍ਰਮੇਸਰ ਨੇ ਆਪਣੇ ਨਾਲੋਂ ਵਿਛੋੜ ਦਿੱਤੇ ਹਨ ਤੇ ਬੇਮੁਖ ਜਾਣ ਕੇ ਜੂਨਾਂ ਵਿਚ ਪਾ ਦਿੱਤੇ ਹਨ।

### ਸਲੋਕ ਮਃ ੪ ॥

**ਪਹਿਲੀ ਉਥਾਨਕਾ :**

ਜਿਸ ਵਕਤ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਦੀ ਆਗਿਆ ਨਾਲ ਸ੍ਰੀ ਗੋਇੰਦਵਾਲ ਸਾਹਿਬ ਨਗਰ ਵਸਾਇਆ ਤਾਂ ਉਸ ਵੇਲੇ ਗੋਂਦੇ ਖੱਤਰੀ ਨੇ ਮਹਾਰਾਜ ਜੀ ਨੂੰ ਜਮੀਨ ਦੇ ਕੇ ਕਿਹਾ ਕਿ ਮਹਾਰਾਜ! ਇਹ ਆਪ ਜੀ ਦਾ ਨਗਰ ਹੈ ਤੇ ਆਪ ਨੇ ਹੀ ਵਸਾਉਣਾ ਹੈ। ਉਸ ਵਕਤ ਇੱਥੇ ਗੁਰੂ ਸਾਹਿਬ ਜੀ ਨੇ ਸ੍ਰੀ ਬਾਉਲੀ ਸਾਹਿਬ ਜੀ ਦੀ ਰਚਨਾ ਕੀਤੀ। ਸੁੰਦਰ ਅਸਥਾਨ (ਗੁਰਦੁਆਰਾ ਸਾਹਿਬ) ਵੀ ਬਣਵਾਏ। ਜਿਸ ਵੇਲੇ ਗੋਂਦੇ ਖੱਤਰੀ ਦਾ ਚਲਾਨਾ ਹੋਇਆ ਭਾਵ ਜਦੋਂ ਉਹ ਗੁਜ਼ਰ ਗਿਆ ਤਾਂ ਉਸਦਾ ਇਕ ਪਾਲਕ ਪੁੱਤਰ ਜੋ ਉਸਦਾ ਭਤੀਜਾ ਸੀ। ਪਰ ਉਸਦਾ ਪੁੱਤਰ ਹੀ ਕਹਾਉਂਦਾ ਸੀ। ਉਸਨੇ ਜਦੋਂ ਸੰਗਤਾਂ ਦੀ ਰੌਣਕ ਵੇਖੀ ਕਿ ਚਿਤੌੜ ਦਾ ਕਿਲਾ ਫਤਿਹ ਹੋਣ ਕਰਕੇ ਅਕਬਰ ਬਾਦਸ਼ਾਹ ਵੀ ਗੁਰੂ ਜੀ ਦੀ ਸ਼ਰਨ ਵਿਚ ਆ ਗਿਆ ਹੈ ਅਤੇ ਸੰਗਤਾਂ ਵੀ ਬਹੁਤ ਆਉਣ ਲੱਗ ਪਈਆਂ ਹਨ। ਅਕਬਰ ਬਾਦਸ਼ਾਹ ਨੇ ਚੌਰਾਸੀ ਪਿੰਡ ਸਤਿਗੁਰੂ ਸਾਹਿਬ ਜੀ ਨੂੰ ਭੇਟਾ ਕੀਤੇ। ਜਿਸਦਾ ਮਾਮਲਾ ਬਾਬਾ ਬੁੱਢਾ ਸਾਹਿਬ ਜੀ ਲਿਆ ਕਰਦੇ ਸਨ। ਇਸ ਪ੍ਰਕਾਰ ਜਦੋਂ ਗੋਇੰਦਵਾਲ ਸਾਹਿਬ ਵਿਚ ਰੌਣਕਾਂ ਲੱਗਣ ਲੱਗੀਆਂ ਤਾਂ ਉਸ ਵਕਤ ਗੋਂਦੇ ਦੇ ਪੁੱਤਰ ਨੇ ਆ ਕੇ ਸਤਿਗੁਰੂ ਜੀ ਨੂੰ ਕਿਹਾ ਕਿ ਮਹਾਰਾਜ! ਤੁਸੀਂ ਸਾਡੀ ਜਮੀਨ ਵਿਚ ਰਹਿੰਦੇ ਹੋ। ਇਸਦੇ ਇਵਜ ਵਿਚ ਸਾਨੂੰ ਵੀ ਇਸਦਾ ਕੁਝ ਹਿੱਸਾ ਭਾਵ ਪੈਸੇ ਆਦਿਕ ਦਿਆ ਕਰੋ। ਮਹਾਰਾਜ ਕਹਿੰਦੇ ਹਨ ਕਿ

ਇਹ ਜਗ੍ਹਾ ਤੇਰੇ ਪਿਤਾ ਨੇ ਦਾਨ ਕੀਤੀ ਹੈ। ਉਸਨੇ ਕਦੇ ਸਾਡੇ ਕੋਲੋਂ ਕੁਝ ਵੀ ਨਹੀਂ ਮੰਗਿਆ ਸੀ। ਨਾਲੇ ਇਸ ਜਮੀਨ ਵਿਚ ਪ੍ਰੇਤ ਆਇਆ ਕਰਦੇ ਸਨ। ਇਸ ਨੂੰ ਢਾਹ ਦਿੰਦੇ ਸਨ। ਜਿਸ ਕਰਕੇ ਇਹ ਜਗ੍ਹਾ ਵੱਸਦੀ ਨਹੀਂ ਸੀ। ਅਸੀਂ ਤਾਂ ਗੁਰੂ ਅੰਗਦ ਦੇਵ ਸਾਹਿਬ ਜੀ ਦੀ ਕਿਰਪਾ ਨਾਲ ਇਹ ਜਗ੍ਹਾ ਵਸਾਉਣੀ ਕੀਤੀ ਹੈ। ਇਸ ਲਈ ਤੁਸੀਂ ਗੁਰੂ ਕੇ ਲੰਗਰ ਵਿਚ ਪ੍ਰਸ਼ਾਦਾ ਛੱਕ ਲਿਆ ਕਰੋ। ਕਹਿੰਦਾ, "ਜੀ ਅਸੀਂ ਨਹੀਂ ਛੱਕਦੇ, ਅਸੀਂ ਤਾਂ ਸਰਦਾਰੀ ਲੈਣੀ ਹੈ, ਪੈਸੇ ਚਾਹੁੰਦੇ ਹਾਂ।" ਮਹਾਰਾਜ ਜੀ ਨੇ ਕਿਹਾ, "ਗੁਰੂ ਘਰ ਵਿਚੋਂ ਪੈਸੇ ਦੀ ਆਸ ਨਾ ਰੱਖੋ, ਇਹ ਗੁਰੂ ਘਰ ਦਾ ਲੰਗਰ ਹੈ, ਅਸੀਂ ਨਾ ਤਾਂ ਕਿਸੇ ਦੀ ਪੂਜਾ ਲੈਂਦੇ ਹਾਂ ਅਤੇ ਨਾ ਹੀ ਕਿਸੇ ਨੂੰ ਪੂਜਾ ਦਿੰਦੇ ਹਾਂ।"

**ਸੁਨਿ ਸ੍ਰੀ ਅਮਰਿ ਕਹਯੋ ਤਿਨਿ ਫੇਰ। ਧਨ ਕੋ ਲੋਭ ਕਰਤ ਹੋ ਢੇਰ॥੫੩॥**
**ਗੁਰ ਕੇ ਸਦਨ ਮਿਲੇਗੀ ਦੇਗ। ਅਵਰ ਲੋਭ ਤਿਯਾਗਹੁ ਤੁਮ ਬੇਗ।**
**ਕਾਹੇ ਤ੍ਰਿਸ਼ਨਾ ਅਧਿਕ ਕਰਤਿ ਹੋ। ਹਮ ਸੋ ਧਨ ਕੇ ਹੇਤੁ ਅਰਤਿ ਹੋ॥੫੪॥**
**ਐਸੇ ਬਹੁਤ ਭਈ ਤਕਰਾਰ। ਉਜ਼ਕ ਦੁਸਟ ਕਰਤਿ ਭੇ ਰਾਰ।**
**ਕਹਤਿ ਭਏ ਹਮ ਦਿੱਲੀ ਜਾਵਹਿ। ਕਰਿ ਫਰਜਾਦ ਤੁਮ ਤੇ ਧਨ ਪਾਵਹਿ॥੫੫॥**
**ਸਤਿਗੁਰ ਕਹਯੋ 'ਖੁਸੀ ਸੋ ਕਰੋ'। ਹਮ ਤੇ ਧਨੀ ਕੀ ਆਸ ਨ ਧਰੋ।**
**ਗਏ ਸਦਨ ਉਠਿ ਮਤ ਪਕਾਯੋ। ਦਿੱਲੀ ਜਾਇ ਕਲੰਕ ਸੁ ਪਾਯੋ॥੫੬॥**

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੧ ਅੰਸੂ ੬੧)*

ਇਸਦਾ ਇਕ ਨੌਕਰ ਸੀ। ਮਰਵਾਹਿਆਂ ਦੇ ਪ੍ਰੋਹਤਾਂ ਨੇ ਇਸਨੂੰ ਸਿਖਾ ਕੇ ਅਕਬਰ ਬਾਦਸ਼ਾਹ ਦੇ ਪਾਸ ਭੇਜਿਆ ਕਿ ਉਸ ਦੇ ਪਾਸ ਜਾ ਕੇ ਫਰਿਆਦ ਕਰ। ਜਦੋਂ ਉਸਨੇ ਜਾ ਕੇ ਫਰਿਆਦ ਕੀਤੀ ਤਾਂ ਬਾਦਸ਼ਾਹ ਨੇ ਉਸਦੀ ਫਰਿਆਦ ਨਾ ਸੁਣੀ। ਫਿਰ ਕਿਸੇ ਨੇ ਉਸ ਨੂੰ ਸਿਖਾਇਆ ਕਿ ਜਿਹੜਾ ਮੈਲੇ-ਕੁਚੈਲੇ ਕੱਪੜੇ ਪਾ ਕੇ ਜਾਵੇ, ਬਾਦਸ਼ਾਹ ਉਸਨੂੰ ਦੁਖੀ ਜਾਣ ਕੇ ਉਸਦੀ ਫਰਿਆਦ ਸੁਣ ਲੈਂਦਾ ਹੈ। ਉਸਨੇ ਉਸੇ ਤਰ੍ਹਾਂ ਮੈਲੇ-ਕੁਚੈਲੇ ਕੱਪੜੇ ਪਾ ਕੇ ਬਾਦਸਾਹ ਦੇ ਪਾਸ ਜੋ ਫਰਿਆਦ ਕਰਨੀ ਚਾਹੀ ਸੀ। ਉਸ ਬਾਰੇ ਦੱਸਦੇ ਹੋਏ ਚੌਥੇ ਪਾਤਸ਼ਾਹ ਜੀ ਸਲੋਕ ਉਚਾਰਦੇ ਹਨ।

**ਦੂਸਰੀ ਉਥਾਨਕਾ :**

ਗੁਰੂ ਘਰ ਨਾਲ ਈਰਖਾ ਰੱਖਣ ਵਾਲੇ ਮਰਵਾਹੇ (ਸ੍ਰੀ ਗੋਇੰਦਵਾਲ ਸਾਹਿਬ ਨਿਵਾਸੀ) ਖੱਤਰੀਆਂ ਦੇ ਵੱਡੇ ਸਰਦਾਰ ਨੇ ਬਾਦਸ਼ਾਹ ਦੇ ਪਾਸ ਫਰਿਆਦ ਕਰਨ ਲਈ ਆਪਣੇ ਇਕ ਸੇਵਕ, ਟਹਿਲੂਏ ਦੇ ਗਲ ਵਿਚ ਨੀਲੀਆਂ-ਕਾਲੀਆਂ ਟਾਕੀਆਂ ਵਾਲਾ, ਜੂੰਆਂ ਵਾਲਾ ਗੋਦੜਾ ਪਾ ਲਿਆ ਤੇ ਉਸ ਨੂੰ ਲੈ ਕੇ ਦਿੱਲੀ ਚਲਾ ਗਿਆ। ਉੱਥੇ ਜਾ ਕੇ ਬਾਦਸ਼ਾਹ ਦੇ ਦਰਬਾਰ ਵਿੱਚ ਫਰਿਆਦ ਕੀਤੀ ਕਿ ਗੁਰੂ ਅਮਰਦਾਸ ਨੇ ਮੱਲੋ-ਮੱਲੀ ਸਾਡਾ ਬਾਗ ਵੱਢ ਲਿਆ ਹੈ। ਭਾਵ ਸਾਡੇ ਬਾਗ ਦੀ ਥਾਂ ਮੱਲ ਕੇ ਉੱਥੇ ਬਾਉਲੀ ਲਾ ਲਈ ਹੈ। ਉਹ ਖੱਤਰੀ ਹੋ ਕੇ ਆਪਣੇ ਆਪ ਨੂੰ ਗੁਰੂ ਅਖਵਾਉਂਦੇ ਹਨ ਤੇ ਆਖਦੇ ਹਨ ਕਿ ਜਿਹੜਾ ਇਸ ਬਾਉਲੀ ਵਿੱਚ ਇਸ਼ਨਾਨ ਕਰੇਗਾ, ਉਹ ਮੁਕਤ ਹੋਵੇਗਾ। ਉਥੇ ਬਾਦਸ਼ਾਹ ਦੇ ਪਾਸ ਗੁਰੂ ਕੇ ਅਰੋੜੇ ਖੱਤਰੀ ਸਿੱਖ ਵੀ ਬੈਠੇ ਸਨ। ਉਹਨਾਂ ਨੇ ਕਿਹਾ ਬਾਦਸ਼ਾਹ ਜਿਵੇਂ ਇੰਨ੍ਹਾਂ ਮਰਵਾਹਿਆਂ ਨੇ ਪਹਿਲਾਂ ਗੁਰੂ ਜੀ ਉੱਤੇ ਚੋਰੀ ਦਾ ਝੂਠਾ ਇਲਜ਼ਾਮ ਲਾਇਆ ਸੀ। ਉਵੇਂ ਹੀ ਹੁਣ ਵੀ ਝੂਠਾ ਹੀ ਇਲਜ਼ਾਮ ਲਾਉਂਦੇ ਹਨ। ਇਹ ਸੁਣ ਕੇ ਬਾਦਸਾਹ ਨੇ ਮਰਵਾਹਿਆਂ ਨੂੰ ਪੁੱਛਿਆ ਕਿ ਗੁਰੂ ਜੀ ਨੇ ਤੁਹਾਨੂੰ ਉਸ ਬਾਗ ਵਾਲੀ ਥਾਂ ਦਾ ਕੁਝ ਮੁੱਲ ਵੀ ਦਿੱਤਾ ਹੈ ਕਿ ਨਹੀਂ? ਇਹ ਕਹਿਣ ਲੱਗੇ, "ਜੀ ! ਕੁਝ ਦਸ-ਵੀਹ ਦਮੜੇ ਦਿੱਤੇ ਹਨ, ਬਹੁਤੇ ਨਹੀਂ। ਉਹ ਵੀ ਅਸੀਂ ਇਹ ਸਮਝ ਕੇ ਰੱਖ ਲਏ ਸਨ ਕਿ ਇਸ ਤੋਂ ਵੱਧ ਤਾਂ ਕੁਝ ਮਿਲਣ ਦੀ ਆਸ ਨਹੀਂ, ਚਲੋ ਜਾਂਦੇ ਚੋਰ ਦੀ ਪੱਗੜੀ ਹੀ ਸਹੀਂ।" ਇਹ ਗੱਲ ਸੁਣ ਕੇ ਬਾਦਸ਼ਾਹ ਜਾਣ ਗਿਆ ਕਿ ਗੁਰੂ ਜੀ ਨੇ ਉਹ ਥਾਂ ਮੁੱਲ ਲਈ ਹੈ ਤੇ ਇਹ ਮਰਵਾਹੇ ਝੂਠੇ, ਲਾਲਚੀ,

ਈਰਖਾਲੂ ਤੇ ਗੁਰੂ ਘਰ ਦੇ ਨਿੰਦਕ ਹਨ। ਇਸ ਕਰਕੇ ਉਸ ਨੇ ਹੁਕਮ ਕਰਕੇ ਧੱਕੇ ਮਰਵਾ ਕੇ ਦਰਬਾਰ ਵਿਚੋਂ ਕਢਵਾ ਦਿੱਤੇ। ਸਿਪਾਹੀਆਂ ਨੇ ਉਹਨਾਂ ਦੋਵਾਂ ਨੂੰ ਕਿਲ੍ਹੇ ਦੀ ਕੰਧ ਤੋਂ ਥੱਲੇ ਖਾਈ ਵਿਚ ਧੱਕਾ ਦੇ ਦਿੱਤਾ। ਖਾਈ ਵਿਚ ਡਿੱਗ ਕੇ, ਵਿਸ਼ਟਾ ਨਾਲ ਲਿੱਬੜ ਗਏ ਤੇ ਰੋਂਦੇ-ਧੋਂਦੇ ਉੱਠ ਕੇ ਘਰ ਆ ਗਏ। ਇੰਨ੍ਹਾਂ ਦੀ ਇਸ ਪ੍ਰਕਾਰ ਦੀ ਹਾਲਤ ਹੋਈ ਜਾਣ ਕੇ ਚੌਥੇ ਪਾਤਸ਼ਾਹ ਜੀ ਨੇ ਇਹ ਸਲੋਕ ਉਚਾਰਨ ਕੀਤਾ।

## ਅਰਥ ਨੰ : ੧

**ਮਲੁ ਜੂਈ ਭਰਿਆ ਨੀਲਾ ਕਾਲਾ ਖਿਧੋਲੜਾ; ਤਿਨਿ ਵੇਮੁਖਿ ਵੇਮੁਖੈ ਨੋ ਪਾਇਆ ॥**

ਜੋ (ਮਲੁ) ਮੈਲ ਅਤੇ (ਜੂਈ) ਜੂੰਆਂ ਦੇ ਨਾਲ ਭਰਿਆ ਹੋਇਆ ਕਾਲਾ (ਖਿਧੋਲੜਾ) ਜੁੱਲਾ ਸੀ, ਗੋਦੜਾ ਸੀ। ਜਿਸ ਉੱਤੇ (ਨੀਲਾ) ਨੀਲੀਆਂ ਟੱਲੀਆਂ ਭਾਵ ਟਾਕੀਆਂ ਲਾਈਆਂ ਹੋਈਆਂ ਸਨ। (ਤਿਨਿ) ਉਸਦੇ ਵੇਮੁਖ ਨਫਰ (ਨੌਕਰ) ਨੇ ਅਕਬਰ ਬਾਦਸ਼ਾਹ ਦੇ ਫਰਿਆਦ ਕਰਨ ਵਾਸਤੇ ਗੋਂਦੇ ਦੇ (ਵੇਮੁਖੈ) ਬੇਮੁੱਖ ਭਤੀਜੇ ਦੇ ਗਲ ਵਿਚ (ਪਾਇਆ) ਪਾ ਦਿੱਤਾ। ਜਿਹੜਾ ਆਪਣੇ ਆਪ ਨੂੰ ਗੋਂਦੇ ਦਾ ਪੁੱਤਰ ਕਹਾਉਂਦਾ ਸੀ।

**ਪਾਸਿ ਨ ਦੇਈ ਕੋਈ ਬਹਣਿ, ਜਗਤ ਮਹਿ;**
**ਗੂਹ ਪੜਿ ਸਗਵੀ ਮਲੁ ਲਾਇ, ਮਨਮੁਖੁ ਆਇਆ ॥**

ਪੂਰੇ ਜਗਤ (ਮਹਿ) ਵਿਚ ਜੋ ਗੁਰਸਿੱਖੀ ਦੀਆਂ ਧਾਰਨੀ ਸੰਗਤਾਂ ਸਨ, ਉਹਨਾਂ ਵਿਚੋਂ ਕੋਈ ਵੀ ਇਸ ਗੋਂਦੇ ਖੱਤਰੀ ਦੇ ਪੁੱਤਰ ਤੇ ਉਸਦੇ ਨੌਕਰ ਨੂੰ ਗੁਰੂ ਨਿੰਦਕ ਅਤੇ ਗੁਰੂ ਕਿਆਂ ਪ੍ਰਤੀ ਸ਼ਿਕਾਇਤ ਕਰਨ ਚੱਲਿਆ ਜਾਣ ਕੇ, ਆਪਣੇ ਪਾਸ ਨਹੀਂ (ਬਹਣਿ) ਬੈਠਣ (ਦੇਈ) ਦਿੰਦਾ ਸੀ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ: (ਦੂਸਰੀ ਉਥਾਨਕਾ ਅਨੁਸਾਰ)**

**ਮਲੁ ਜੂਈ ਭਰਿਆ ਨੀਲਾ ਕਾਲਾ ਖਿਧੋਲੜਾ; ਤਿਨਿ ਵੇਮੁਖਿ ਵੇਮੁਖੈ ਨੋ ਪਾਇਆ ॥**

(ਤਿਨਿ) ਉਸ ਗੁਰੂ ਸਾਹਿਬ ਤੋਂ (ਵੇਮੁਖਿ) ਬੇਮੁਖ ਮਰਵਾਹਿਆਂ ਦੇ ਸਰਦਾਰ ਨੇ ਗੁਰੂ ਤੋਂ (ਵੇਮੁਖੈ) ਬੇਮੁਖ ਟਹਿਲੂਏ (ਨੋ) ਨੂੰ ਨੀਲੀਆਂ-ਕਾਲੀਆਂ ਟਾਕੀਆਂ ਵਾਲਾ ਮੈਲ ਤੇ ਜੂੰਆਂ ਨਾਲ ਭਰਿਆ ਜੁੱਲਾ ਪਾ ਲਿਆ ਤੇ ਦੋਵੇਂ ਦਿੱਲੀ ਦਰਬਾਰ ਵਿਚ ਗੁਰੂ ਜੀ ਉੱਤੇ ਫਰਿਆਦ ਕਰਨ ਲਈ ਤੁਰ ਪਏ।

**ਪਾਸਿ ਨ ਦੇਈ ਕੋਈ ਬਹਣਿ, ਜਗਤ ਮਹਿ; ਗੂਹ ਪੜਿ ਸਗਵੀ ਮਲੁ ਲਾਇ, ਮਨਮੁਖੁ ਆਇਆ ॥**

ਸਾਰੇ ਜਗਤ ਵਿੱਚ ਦੋਵੇਂ ਜਿਧਰ ਵੀ ਗਏ, ਕਿਸੇ ਗੁਰਸਿੱਖ ਨੇ (ਪਾਸਿ) ਕੋਲ ਨਹੀਂ ਬੈਠਣ ਦਿੱਤਾ ਅਤੇ ਜੇ ਬਾਦਸ਼ਾਹ ਦੇ ਦਰਬਾਰ ਵਿਚ ਗਏ ਤਾਂ ਉਥੋਂ ਵੀ ਬਾਦਸ਼ਾਹ ਨੇ ਧੱਕੇ ਮਾਰ ਕੇ ਕਢਵਾ ਦਿੱਤਾ ਤੇ ਖਾਈ ਵਿੱਚ ਡਿੱਗ ਕੇ (ਗੂਹ) ਵਿਸ਼ਟਾ ਵਿੱਚ (ਪੜਿ) ਪੈ ਕੇ, (ਸਗਵੀ) ਅੱਗੇ ਨਾਲੋਂ ਵਧੀਕ (ਮਲੁ ਲਾਇ) ਮੈਲ ਲਗਵਾ ਕੇ ਉਹ ਮਨਮੁਖ ਮਰਵਾਹਾ ਵਾਪਸ ਘਰ ਆ ਗਿਆ।

**ਪਰਾਈ ਜੋ ਨਿੰਦਾ ਚੁਗਲੀ ਨੋ, ਵੇਮੁਖੁ ਕਰਿ ਕੈ ਭੇਜਿਆ;**
**ਓਥੈ ਭੀ ਮੁਹੁ ਕਾਲਾ, ਦੁਹਾ ਵੇਮੁਖਾ ਦਾ ਕਰਾਇਆ ॥**

ਜੋ ਪਰਾਈ ਨਿੰਦਾ ਭਾਵ ਗੁਰਾਂ ਦੀ ਨਿੰਦਿਆ ਤੇ ਚੁਗਲੀ ਕਰਨ ਵਾਸਤੇ ਵੇਮੁਖ ਮਰਵਾਹਿਆਂ ਨੇ ਗੋਂਦੇ ਦੇ ਭਤੀਜੇ ਨੂੰ ਗੁਰੂ ਸਾਹਿਬ ਜੀ ਤੋ ਵੇਮੁਖ ਕਰਕੇ ਭੇਜਿਆ ਸੀ।

ਉੱਥੇ ਬਾਦਸ਼ਾਹ ਦੀ ਕਚਿਹਰੀ ਵਿਚ ਗੁਰੂ ਸਾਹਿਬ ਜੀ ਦਾ ਇਕ ਸਿੱਖ ਸੀ। ਜਦੋਂ ਗੋਂਦੇ ਦਾ ਪੁੱਤਰ ਫਰਿਆਦ

ਲੈ ਕਿ ਗਿਆ ਤਾਂ ਬਾਦਸਾਹ ਨੇ ਉਸ ਸਿੱਖ ਦੇ ਪਾਸੋਂ ਪੁੱਛਿਆ ਕਿ ਇਹ ਕਿਸ 'ਤੇ ਫਰਿਆਦ ਕਰਦਾ ਹੈ। ਤਾਂ ਕਹਿਣ ਲੱਗਾ, "ਜਿਸ ਗੁਰੂ ਅਮਰਦਾਸ ਜੀ ਨੇ ਤੇਰਾ ਚਿਤੌੜ ਦਾ ਕਿਲ੍ਹਾ ਫਤਿਹ ਕੀਤਾ ਹੈ, ਜਿੰਨ੍ਹਾਂ ਦੇ ਚਰਨਾ ਵਿਚ ਤੂੰ ਨੰਗੇ ਪੈਰੀਂ ਜਾ ਕੇ ਗੋਇੰਦਵਾਲ ਸਾਹਿਬ ਵਿਚ ਚੌਰਾਸੀ ਪਿੰਡ ਭੇਟਾ ਕੀਤੇ ਸਨ, ਜਿੰਨ੍ਹਾਂ ਦੇ ਅਲੂਣੇ ਦਲੀਏ ਵਿਚੋਂ ਤੈਨੂੰ ਛੱਤੀ ਪ੍ਰਕਾਰ ਦੇ ਭੋਜਨਾਂ ਦਾ ਸਵਾਦ ਆਇਆ ਸੀ, ਉਹਨਾਂ 'ਤੇ ਇਹ ਫਰਿਆਦ ਕਰਦਾ ਹੈ।

(ਓਥੈ) ਉੱਥੇ ਵੀ ਕਚਿਹਰੀ ਵਿਚ ਨੌਕਰ ਅਤੇ ਗੋਂਦੇ ਦੇ ਭਤੀਜੇ ਦੋਹਾਂ ਬੇਮੁੱਖਾਂ ਦਾ ਮੂੰਹ ਤਵੇ ਦੀ ਕਾਲਖ ਨਾਲ ਕਾਲਾ ਕਰਾਇਆ ਗਿਆ।

**ਤੜ ਸੁਣਿਆ, ਸਭਤੁ ਜਗਤ ਵਿਚਿ ਭਾਈ;**
**ਵੇਮੁਖੁ ਸਣੈ ਨਫਰੈ ਪਉਲੀ ਪਉਦੀ; ਫਾਵਾ ਹੋਇ ਕੈ, ਉਠਿ ਘਰਿ ਆਇਆ ॥**

ਹੇ ਭਾਈ! (ਤੜ) ਤੜੱਕ ਦੇ ਕੇ ਭਾਵ ਕਾਹਲੀ ਨਾਲ ਸਾਰੇ ਜਗਤ ਵਿਚ ਸੁਣਿਆ ਗਿਆ ਹੈ ਕਿ ਜਿਹੜਾ ਬੇਮੁੱਖ ਗੋਂਦੇ ਦਾ ਭਤੀਜਾ ਸੀ ਉਹ (ਨਫਰੈ) ਨੌਕਰ ਦੇ (ਸਣੈ) ਸਣੇ ਭਾਵ ਸਮੇਤ ਹੀ (ਪਉਲੀ) ਜੁਤੀਆਂ ਦੇ (ਪਉਦੀ) ਪੈਂਦਿਆਂ ਹੋਇਆਂ (ਫਾਵਾ) ਛਿੱਥਾ ਹੋ ਕੇ ਵਿਆਕੁਲ ਹੋ ਕੇ ਉੱਠ ਕੇ ਘਰ ਵਿਚ ਆ ਗਿਆ।

**ਅਗੈ ਸੰਗਤੀ ਕੁੜਮੀ, ਵੇਮੁਖੁ ਰਲਣਾ ਨ ਮਿਲੈ;**
**ਤਾ ਵਹੁਟੀ ਭਤੀਜੀ, ਫਿਰਿ ਆਣਿ ਘਰਿ ਪਾਇਆ ॥**

ਸੰਗਤਾਂ ਦੇ ਨਾਲ ਗੋਂਦੇ ਦੇ ਪੁੱਤਰ ਦੀ ਕੁੜਮਾਚਾਰੀ ਸੀ ਭਾਵ ਰਿਸ਼ਤੇ ਨਾਤੇ ਸਨ। ਇਉਂ (ਅਗੈ) ਅੱਗੇ ਸੰਗਤਾਂ ਵਿਚ (ਕੁੜਮੀ) ਕੁੜਮਾਚਾਰੀ ਵਿਚ ਬੇਮੁਖ ਨੂੰ ਰਲਣਾ ਨਹੀਂ (ਮਿਲੈ) ਮਿਲਦਾ ਭਾਵ ਗੁਰਾਂ ਤੋਂ ਬੇਮੁਖ ਜਾਣ ਕੇ ਰਲਾਉਂਦੇ ਨਹੀਂ ਹਨ। ਜਦੋਂ ਇਹ ਕਮਲਾ ਹੋਇਆ, ਪਾਗਲ ਹੋਇਆ ਬਿਆਸਾ ਦਰਿਆ ਤੇ ਡਿੱਗ ਪਿਆ ਤਾਂ ਫਿਰ ਇਸਦੀ ਵਹੁਟੀ ਭਾਵ ਗੋਂਦੇ ਦੀ ਨੂੰਹ ਅਤੇ ਉਸਦੀ ਭਤੀਜੀ ਜਾਂ ਭਤੀਜ ਵਹੁਟੀ ਭਾਵ ਭਤੀਜੇ ਦੀ ਵਹੁਟੀ ਨੇ (ਆਣਿ) ਲਿਆ ਕੇ ਘਰ ਵਿਚ (ਪਾਇਆ) ਪਾਉਣਾ ਕੀਤਾ।

**ਹਲਤੁ ਪਲਤੁ ਦੋਵੈ ਗਏ; ਨਿਤ ਭੁਖਾ ਕੂਕੇ ਤਿਹਾਇਆ ॥**

ਇਉਂ ਗੁਰੂ ਸਾਹਿਬ ਜੀ ਦੇ ਨਿੰਦਕ ਦੇ (ਹਲਤੁ) ਲੋਕ (ਪਲਤੁ) ਪ੍ਰਲੋਕ ਦੋਵੇਂ ਹੀ ਨਿਸਫਲ ਚਲੇ ਗਏ ਅਤੇ ਇਸ ਨੂੰ ਭਸਮ ਰੋਗ ਹੋ ਆਇਆ। ਰੋਟੀਆਂ ਆਦਿਕ ਨਾਲ ਇਸ ਨੂੰ ਰੱਜ ਨਹੀਂ ਆਉਂਦਾ ਸੀ। ਸੌ-ਸੌ ਰੋਟੀ ਖਾਣ ਤੋਂ ਬਾਅਦ ਵੀ ਉਹ ਭੁੱਖਾ ਹੀ ਰਹਿੰਦਾ ਸੀ। ਇਸ ਪ੍ਰਕਾਰ ਨਿਤਾਪ੍ਰਤੀ ਉਹ ਭੁੱਖਾ, ਤਿਹਾਇਆ (ਕੂਕੇ) ਚਾਂਗਾ ਮਾਰਦਾ ਭਾਵ ਉੱਚੀ-ਉੱਚੀ ਪੁਕਾਰਾਂ ਕਰਦਾ ਰਹਿੰਦਾ ਸੀ ਅਤੇ ਇਸੇ ਪ੍ਰਕਾਰ ਹੀ ਇਸ ਦਾ ਭੁੱਖੇ ਮਰਦੇ ਦਾ ਅੰਤ ਹੋ ਗਿਆ।

**ਧਨੁ ਧਨੁ ਸੁਆਮੀ ਕਰਤਾ ਪੁਰਖੁ ਹੈ;**
**ਜਿਨਿ ਨਿਆਉ ਸਚੁ ਬਹਿ ਆਪਿ ਕਰਾਇਆ ॥**

ਕਰਤਾ ਪੁਰਖ ਸੁਆਮੀ ਧੰਨ ਹੈ, ਧੰਨ ਹੈ ਜਿਸਨੇ ਅਕਬਰ ਬਾਦਸ਼ਾਹ ਦੇ ਹਿਰਦੇ ਵਿਚ (ਬਹਿ) ਬੈਠ ਕੇ ਉਸਦੇ ਪਾਸੋਂ ਆਪ ਸੱਚ ਦਾ (ਨਿਆਉ) ਨਿਆਂ (ਕਰਾਇਆ) ਕਰਾਉਣਾ ਕੀਤਾ ਹੈ।

**ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ; ਸੋ ਸਾਚੈ ਮਾਰਿ ਪਚਾਇਆ ॥**

ਇਸ ਪ੍ਰਕਾਰ ਜੋ ਪੂਰੇ ਸਤਿਗੁਰਾਂ ਦੀ (ਨਿੰਦਾ) ਨਿੰਦਿਆ (ਕਰੇ) ਕਰਦਾ ਹੈ ਉਸਨੂੰ ਸੱਚੇ ਪਾਤਸ਼ਾਹ ਜੀ ਨੇ ਆਪ ਹੀ ਮਾਰ ਕੇ ਨਰਕਾਂ ਵਿਚ (ਪਚਾਇਆ) ਪਚਾ ਦਿੱਤਾ, ਸਾੜ ਦਿੱਤਾ ਹੈ।

**ਏਹੁ ਅਖਰੁ ਤਿਨਿ ਆਖਿਆ; ਜਿਨਿ ਜਗਤੁ ਸਭੁ ਉਪਾਇਆ ॥੧॥**

ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਕਹਿੰਦੇ ਹਨ ਕਿ ਇਹ (ਅਖਰੁ) ਉਪਦੇਸ (ਤਿਨਿ) ਉਸ ਵਾਹਿਗੁਰੂ ਨੇ ਆਖਿਆ ਹੈ, ਜਿਸ ਨੇ (ਸਭੁ) ਸਾਰੇ (ਜਗਤੁ) ਸੰਸਾਰ ਨੂੰ (ਉਪਾਇਆ) ਪੈਦਾ ਕੀਤਾ ਹੈ।

## ਅਰਥ ਨੰ : ੨

**ਮਲੁ ਜੂਈ ਭਰਿਆ ਨੀਲਾ ਕਾਲਾ ਖਿਧੋਲੜਾ; ਤਿਨਿ ਵੇਮੁਖਿ ਵੇਮੁਖੈ ਨੋ ਪਾਇਆ ॥**

(ਮਲੁ) ਅਵਿੱਦਿਆ ਰੂਪ ਮੈਲ, (ਜੂਈ) ਆਸਾ ਤੇ ਤ੍ਰਿਸ਼ਨਾ ਰੂਪ ਜੂੰਆਂ, (ਨੀਲਾ) ਅਗਿਆਨ ਦੇ ਕਲੰਕਾਂ, (ਕਾਲਾ) ਪਾਪਾਂ ਨਾਲ ਭਰਿਆ ਹੋਇਆ ਸਰੀਰ ਰੂਪ (ਖਿਧੋਲੜਾ) ਜੁੱਲਾ ਉਸ ਬੇਮੁਖ ਮਨ ਨੇ ਬੇਮੁਖ ਜੀਵ ਦੇ ਗਲ ਵਿਚ (ਪਾਇਆ) ਪਾ ਛੱਡਿਆ ਹੈ।

**ਪਾਸਿ ਨ ਦੇਈ ਕੋਈ ਬਹਣਿ, ਜਗਤ ਮਹਿ;**
**ਗੂਹ ਪੜਿ ਸਗਵੀ ਮਲੁ ਲਾਇ, ਮਨਮੁਖੁ ਆਇਆ ॥**

ਜਗਤ ਦੇ (ਮਹਿ) ਵਿਚ ਸਤਸੰਗੀ ਪੁਰਖ ਭੈੜੇ ਮਨ ਵਾਲੇ ਕੋਈ ਵੀ ਕੁਸੰਗੀ ਆਦਮੀ ਨੂੰ ਆਪਣੇ ਪਾਸ ਨਹੀਂ ਬੈਠਨ ਦਿੰਦੇ। ਮਨਮੁਖਾਂ 'ਤੇ ਲਾਹਨਤਾਂ ਰੂਪ (ਗੂਹ) ਵਿਸ਼ਟਾ (ਪੜਿ) ਪੈਂਦੀ ਹੈ, ਉਹ (ਸਗਵੀ) ਅੱਗੇ ਨਾਲੋਂ ਵਧੀਕ ਮੈਲ ਲਾ ਕੇ ਮਨਮੁਖ ਸੰਸਾਰ ਵਿਚ ਜਨਮ ਧਾਰ ਕੇ (ਆਇਆ) ਆਏ ਹਨ।

**ਪਰਾਈ ਜੋ ਨਿੰਦਾ ਚੁਗਲੀ ਨੋ, ਵੇਮੁਖੁ ਕਰਿ ਕੈ ਭੇਜਿਆ;**
**ਓਥੈ ਭੀ ਮੁਹੁ ਕਾਲਾ, ਦੁਹਾ ਵੇਮੁਖਾ ਦਾ ਕਰਾਇਆ ॥**

ਜੋ ਪਰਾਈ ਨਿੰਦਾ ਕਰਨ ਵਾਸਤੇ ਭਾਵ ਅਨਹੋਈਆਂ ਗੱਲਾਂ ਥੋਪਣ ਵਾਸਤੇ ਅਤੇ (ਚੁਗਲੀ) ਇਕ ਦੂਜੇ ਦੀਆਂ ਗੱਲਾਂ ਦਾ ਭੇਦ ਦੇਣ ਵਾਸਤੇ ਇਸ ਮਨ ਰੂਪ ਨਫਰ ਨੇ ਬੇਮੁੱਖ ਕਰਕੇ ਭੇਜੇ ਹਨ। 'ਮਨ ਅਤੇ ਜੀਵ' ਇੰਨ੍ਹਾਂ (ਦੁਹਾ) ਦੋਹਾਂ ਬੇਮੁੱਖਾਂ ਦੇ ਦਰਗਾਹ ਵਿਚ ਮੂੰਹ ਕਾਲੇ ਕੀਤੇ ਗਏ ਹਨ।

**ਤੜ ਸੁਣਿਆ, ਸਭਤੁ ਜਗਤ ਵਿਚਿ ਭਾਈ;**
**ਵੇਮੁਖੁ ਸਣੈ ਨਫਰੈ ਪਉਲੀ ਪਉਦੀ; ਫਾਵਾ ਹੋਇ ਕੈ, ਉਠਿ ਘਰਿ ਆਇਆ ॥**

ਹੇ ਭਾਈ ! ਇਹ (ਤੜ) ਸੀਘ੍ਰ ਹੀ (ਸਭਤੁ) ਸਾਰੇ ਜਗਤ ਵਿਚ ਸੁਣਿਆ ਗਿਆ ਹੈ ਕਿ ਬੇਮੁਖ ਜੀਵ ਦੇ ਤਾਈਂ ਆਪਣੇ ਮਨ ਰੂਪ ਨਫਰ ਦੇ (ਸਣੈ) ਸਮੇਤ ਲਾਹਨਤਾਂ ਰੂਪ (ਪਉਲੀ) ਪਉਲੇ ਪੈਂਦੇ ਹਨ, ਜੁੱਤੇ ਪੈਂਦੇ ਹਨ। ਇਸ ਤਰਾਂ ਫਿਰ (ਫਾਵਾ) ਛਿੱਥਾ ਹੋ ਕੇ ਵਿਆਕੁਲ ਹੋ ਕੇ, ਉੱਠ ਕੇ ਸੰਸਾਰ ਰੂਪ ਘਰ ਵਿਚ ਆ ਗਿਆ ਹੈ।

**ਅਗੈ ਸੰਗਤੀ ਕੁੜਮੀ, ਵੇਮੁਖੁ ਰਲਣਾ ਨ ਮਿਲੈ;**
**ਤਾ ਵਹੁਟੀ ਭਤੀਜੀ, ਫਿਰਿ ਆਣਿ ਘਰਿ ਪਾਇਆ ॥**

ਫਿਰ ਅੱਗੇ ਜੋ ਹਿਰਦੇ ਵਿਚ ਸਤ, ਸੰਤੋਖ ਆਦਿਕ ਸੰਗਤ ਹੈ ਅਤੇ ਪ੍ਰੇਮ ਰੂਪ ਕੁੜਮ ਹੈ। ਬੇਮੁਖ ਜੀਵ ਨੂੰ ਇੰਨ੍ਹਾਂ ਗੁਣਾਂ ਦੇ ਨਾਲ ਰਲਣਾ ਨਹੀਂ (ਮਿਲੈ) ਮਿਲਦਾ ਹੈ। ਕੁਮੱਤੀ (ਕਬੁੱਧੀ) ਰੂਪ ਵਹੁਟੀ ਤੇ ਈਰਖਾ ਰੂਪ ਭਤੀਜੀ ਨੇ (ਆਣਿ) ਲਿਆ ਕੇ ਜੂਨਾਂ ਰੂਪ, **ਵਾ:** ਗਰਭ ਰੂਪ ਘਰ ਵਿਚ (ਪਾਇਆ) ਪਾ ਦਿੱਤਾ ਹੈ।

**ਹਲਤੁ ਪਲਤੁ ਦੋਵੈ ਗਏ; ਨਿਤ ਭੁਖਾ ਕੂਕੇ ਤਿਹਾਇਆ ॥**

ਇਸ ਪ੍ਰਕਾਰ ਲੋਕ-ਪ੍ਰਲੋਕ ਦੋਵੇਂ ਹੀ ਚਲੇ ਗਏ ਹਨ, ਅਤੇ (ਨਿਤ) ਨਿਤਾਪ੍ਰਤੀ (ਭੁਖਾ) ਆਸਾ ਦਾ ਮਾਰਿਆ ਹੋਇਆ ਤੇ ਤ੍ਰਿਸ਼ਨਾ ਦਾ ਗ੍ਰਸਿਆ ਹੋਇਆ ਤਿਹਾਇਆ ਹੀ (ਕੂਕੇ) ਕੂਕਦਾ ਰਹਿੰਦਾ ਹੈ।

**ਧਨੁ ਧਨੁ ਸੁਆਮੀ ਕਰਤਾ ਪੁਰਖੁ ਹੈ;**
**ਜਿਨਿ ਨਿਆਉ ਸਚੁ ਬਹਿ ਆਪਿ ਕਰਾਇਆ ॥**

ਧੰਨ ਧੰਨ (ਸੁਆਮੀ) ਅਕਾਲ ਪੁਰਖ ਸਭ ਜਗਤ ਦਾ ਕਰਤਾ (ਪੁਰਖੁ) ਪੂਰਨ ਹੈ। ਜਿਸਨੇ ਆਪ ਹੀ ਸਾਰਿਆਂ ਦੇ ਹਿਰਦੇ ਵਿਚ (ਬਹਿ) ਬੈਠ ਕੇ ਭਾਵ ਵੱਸ ਕੇ ਸੱਚਾ (ਨਿਆਉ) ਇਨਸਾਫ (ਕਰਾਇਆ) ਕਰਾਉਣਾ ਕੀਤਾ ਹੈ।

**ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ; ਸੋ ਸਾਚੈ ਮਾਰਿ ਪਚਾਇਆ ॥**

ਜੋ (ਪੂਰੇ) ਪੂਰਨ ਸਤਿਗੁਰਾਂ ਤੋਂ ਬੇਮੁਖ ਹੋ ਕੇ (ਨਿੰਦਾ) ਨਿੰਦਿਆ ਕਰਦੇ ਹਨ, (ਸਾਚੈ) ਸੱਚੇ ਪ੍ਰਮੇਸਰ ਨੇ (ਸੋ) ਉਹਨਾਂ ਨੂੰ ਮਾਰ ਕੇ, ਗਰਭ ਵਿਚ ਪਾ-ਪਾ ਕੇ (ਪਚਾਇਆ) ਸਾੜਿਆ ਹੈ।

**ਏਹੁ ਅਖਰੁ ਤਿਨਿ ਆਖਿਆ; ਜਿਨਿ ਜਗਤੁ ਸਭੁ ਉਪਾਇਆ ॥੧॥**

(ਏਹੁ) ਇਹ (ਅਖਰੁ) ਉਪਦੇਸ਼ (ਤਿਨਿ) ਉਸ ਵਾਹਿਗੁਰੂ ਨੇ ਧੁਰ ਕੀ ਬਾਨੀ ਦੁਆਰਾ (ਆਖਿਆ) ਕਿਹਾ ਹੈ। (ਜਿਨਿ) ਜਿਸਨੇ (ਸਭੁ) ਸਾਰਾ ਜਗਤ (ਉਪਾਇਆ) ਪੈਦਾ ਕੀਤਾ ਹੈ।

**ਮਃ ੪ ॥**

## ਸਾਹਿਬੁ ਜਿਸ ਕਾ ਨੰਗਾ ਭੁਖਾ ਹੋਵੈ; ਤਿਸ ਦਾ ਨਫਰੁ ਕਿਥਹੁ ਰਜਿ ਖਾਏ ॥

ਜਿਸਦਾ (ਸਾਹਿਬੁ) ਮਾਲਕ ਨੰਗਾ ਅਤੇ ਭੁੱਖਾ ਹੋਵੇ, (ਤਿਸਦਾ) ਉਸਦਾ (ਨਫਰੁ) ਨੌਕਰ (ਕਿਥਹੁ) ਕਿੱਥੋਂ ਰੱਜ ਕੇ (ਖਾਏ) ਖਾ ਸਕਦਾ ਹੈ ਭਾਵ ਜਿਸਦਾ (ਸਾਹਿਬੁ) ਮਾਲਕ ਹੀ ਗੋਂਦੇ ਦਾ ਪੁੱਤਰ ਸੀ, ਜੋ ਆਪ ਨੰਗਾ-ਭੁੱਖਾ ਸੀ, ਉਸਦੇ ਨੌਕਰ ਨੇ ਕਿੱਥੋਂ ਰੱਜ ਕੇ ਖਾਣਾ ਸੀ। **ਵਾ:** (ਜਿਸ) ਜਿੰਨ੍ਹਾਂ ਗੋਂਦੇ ਆਦਿਕ ਖੱਤਰੀਆਂ ਦੇ ਮਰਵਾਹੇ (ਸਾਹਿਬੁ) ਮਾਲਿਕ ਬਣੇ ਹੋਏ ਸਨ, ਗੁਰੂ ਬਣੇ ਹੋਏ ਸਨ, ਉਹ ਆਪ ਤਾਂ ਨੰਗੇ-ਭੁੱਖੇ ਸਨ, ਫਿਰ ਉਹਨਾਂ ਦਾ ਨੌਕਰ ਜੋ ਗੋਂਦੇ ਦਾ ਪੁੱਤਰ ਸੀ, ਉਸਨੇ ਕਿਥੋਂ ਰੱਜ ਕੇ ਖਾਣਾ ਸੀ।

## ਜਿ ਸਾਹਿਬ ਕੈ ਘਰਿ ਵਥੁ ਹੋਵੈ, ਸੁ ਨਫਰੈ ਹਥਿ ਆਵੈ; ਅਣਹੋਦੀ ਕਿਥਹੁ ਪਾਏ ॥

ਜੇ (ਸਾਹਿਬ) ਮਰਵਾਹਿਆਂ, ਪ੍ਰੋਹਤਾਂ ਦੇ ਘਰ ਵਿਚ ਕੋਈ (ਵਥੁ) ਵਸਤੂ ਹੁੰਦੀ ਤਾਂ ਹੀ (ਸੁ) ਉਹ (ਨਫਰੈ) ਨੌਕਰਾਂ ਦੇ, ਗੋਂਦੇ ਦੇ ਭਤੀਜੇ ਦੇ, ਅੱਗੇ ਭਤੀਜੇ ਦੇ ਨੌਕਰ ਦੇ ਹੱਥ (ਆਵੈ) ਆਉਣੀ ਸੀ, (ਅਣਹੋਦੀ) ਅਣਹੋਈ ਵਸਤੂ (ਕਿਥਹੁ) ਕਿਥੋਂ (ਪਾਏ) ਪਾ ਲੈਂਦੇ।

## ਜਿਸ ਦੀ ਸੇਵਾ ਕੀਤੀ ਫਿਰਿ ਲੇਖਾ ਮੰਗੀਐ; ਸਾ ਸੇਵਾ ਅਉਖੀ ਹੋਈ ॥

ਹੇ ਭਾਈ! ਜਿਸ ਮਰਵਾਹੇ ਜਾਂ ਗੋਂਦੇ ਦੇ ਪੁੱਤਰ ਆਦਿਕ ਵਰਗਿਆਂ ਦੀ (ਸੇਵਾ) ਟਹਿਲ ਕਰਿਆਂ ਫਿਰ ਜੂਨਾਂ ਵਿਚ ਪੈਣ ਰੂਪ ਲੇਖਾ (ਮੰਗੀਐ) ਮੰਗੀਦਾ ਹੈ, (ਸਾ) ਉਹ ਸੇਵਾ (ਅਉਖੀ) ਦੁੱਖ ਦੇਣ ਵਾਲੀ ਹੁੰਦੀ ਹੈ।

**ਉਪਰੋਕਤ ਤਿੰਨ ਪੰਕਤੀਆਂ ਦਾ ਦੂਸਰਾ ਅਰਥ :**

**ਸਾਹਿਬੁ ਜਿਸ ਕਾ ਨੰਗਾ ਭੁਖਾ ਹੋਵੈ; ਤਿਸ ਦਾ ਨਫਰੁ ਕਿਥਹੁ ਰਜਿ ਖਾਏ ॥**

ਜਿਹੜੇ ਪਖੰਡੀ ਲੋਕ ਗੁਰੂ ਬਣੇ ਫਿਰਦੇ ਹਨ, ਉਹ ਆਪ ਸ਼ੁੱਭ ਗੁਣਾਂ ਰੂਪ ਬਸਤਰਾਂ ਤੋਂ ਰਹਿਤ ਹੋਣ ਕਰਕੇ ਨੰਗੇ ਹਨ, **ਵਾ:** ਜਿੰਨ੍ਹਾਂ ਕੋਲ ਪ੍ਰਮੇਸਰ ਦੀ ਸਿਫਤ ਰੂਪ ਤੇ ਲੱਜਾ ਰੂਪ ਕੱਪੜਾ ਨਹੀਂ ਹੈ।

**ਸਿਫਤਿ ਸਰਮ ਕਾ ਕਪੜਾ ਮਾਂਗਉ ਹਰਿ ਗੁਣ ਨਾਨਕ ਰਵਤੁ ਰਹੈ ॥** (ਅੰਗ : ੧੩੨੯)

ਪਦਾਰਥਾਂ ਦੀ ਆਸਾ ਰੂਪ ਭੁੱਖ ਕਰਕੇ ਭੁੱਖੇ ਹਨ। (ਤਿਸ ਦਾ) ਉਹਨਾਂ ਦੇ (ਨਫਰੁ) ਨੌਕਰ ਭਾਵ ਸੇਵਕ ਬਨਣ ਵਾਲੇ ਕਿੱਥੋਂ ਬ੍ਰਹਮਾਨੰਦ ਰੂਪ ਖੁਰਾਕ ਨੂੰ (ਰਜਿ) ਤ੍ਰਿਪਤ ਹੋ ਕੇ (ਖਾਇ) ਖਾਣਗੇ? ਭਾਵ ਇਹ ਬ੍ਰਹਮਾਨੰਦ ਰੂਪ ਖੁਰਾਕ ਉਹਨਾਂ ਨੂੰ ਪ੍ਰਾਪਤ ਨਹੀਂ ਹੋਣੀ।

**ਜਿ ਸਾਹਿਬ ਕੈ ਘਰਿ ਵਥੁ ਹੋਵੈ, ਸੁ ਨਫਰੈ ਹਥਿ ਆਵੈ; ਅਣਹੋਂਦੀ ਕਿਥਹੁ ਪਾਏ ॥**

(ਜਿ) ਜੇਕਰ (ਸਾਹਿਬ) ਦੇਵੀ-ਦੇਵਤਿਆਂ ਦੇ ਉਪਾਸ਼ਕਾਂ ਦੇ ਘਰ ਵਿਚ ਕੋਈ (ਵਥੁ) ਵਸਤੂ ਹੋਵੇ, ਤਾਂ (ਸੁ) ਉਹਨਾਂ ਦੇ (ਨਫਰੈ) ਨੌਕਰਾਂ ਭਾਵ ਚੇਲਿਆਂ ਦੇ ਹੱਥ ਵਿਚ (ਆਵੈ) ਆ ਜਾਵੇ। ਪਰ ਪਖੰਡੀਆਂ ਦੀ ਸੰਗਤ ਕਰਕੇ ਦੇਵੀ-ਦੇਵਤਿਆਂ ਕੋਲੋਂ (ਅਣਹੋਂਦੀ) ਅਣਹੋਈ ਵਸਤੂ ਕਿੱਥੋਂ (ਪਾਏ) ਪਾ ਲਵੇਗਾ? ਭਾਵ ਜਿਸ ਦੇਵੀ ਨੇ ਆਪ ਪੁੱਤਰ ਨੂੰ ਨਹੀਂ ਦੇਖਿਆ, ਉਹ ਕਿਸੇ ਨੂੰ ਪੁੱਤਰ ਕੀ ਦੇਵੇਗੀ?

**ਜਿਸ ਦੀ ਸੇਵਾ ਕੀਤੀ ਫਿਰਿ ਲੇਖਾ ਮੰਗੀਐ; ਸਾ ਸੇਵਾ ਅਉਖੀ ਹੋਈ ॥**

ਜਿੰਨ੍ਹਾਂ ਦੀ ਸੇਵਾ ਕੀਤਿਆਂ ਫਿਰ (ਲੇਖਾ) ਹਿਸਾਬ-ਕਿਤਾਬ (ਮੰਗੀਐ) ਮੰਗਿਆ ਜਾਵੇਗਾ, (ਸਾ) ਉਹ ਸੇਵਾ ਅੰਤ ਨੂੰ (ਅਉਖੀ) ਦੁਖਦਾਇਕ ਹੋਵੇਗੀ।

ਇਸੇ ਕਰਕੇ ਭਗਤ ਨਾਮਦੇਵ ਜੀ ਕਹਿੰਦੇ ਹਨ ਕਿ:-

**ਭੈਰਉ ਭੂਤ ਸੀਤਲਾ ਧਾਵੈ ॥ ਖਰ ਬਾਹਨੁ ਉਹੁ ਛਾਰੁ ਉਡਾਵੈ ॥**

**ਹਉ ਤਉ ਏਕੁ ਰਮਈਆ ਲੈਹਉ ॥ ਆਨ ਦੇਵ ਬਦਲਾਵਨਿ ਦੈਹਉ ॥** (ਅੰਗ : ੮੭੪)

## ਨਾਨਕ ਸੇਵਾ ਕਰਹੁ ਹਰਿ ਗੁਰ ਸਫਲ ਦਰਸਨ ਕੀ; ਫਿਰਿ ਲੇਖਾ ਮੰਗੈ ਨ ਕੋਈ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਹਰੀ ਦੇ ਰੂਪ ਜੋ ਗੁਰੂ ਸਾਹਿਬ ਜੀ ਹਨ, ਉਹਨਾਂ ਦੇ ਦਰਸਨ ਗਿਆਨ (ਸਫਲ) ਫਲ ਦੇ ਸਹਿਤ ਹਨ, ਉਹਨਾਂ ਦੀ ਅਤੇ ਉਹਨਾਂ ਦੇ (ਦਰਸਨ) ਪੰਥ ਦੀ ਸੇਵਾ (ਕਰਹੁ) ਕਰੋ। ਫਿਰ ਤੁਹਾਡੇ ਪਾਸੋਂ ਕੋਈ ਵੀ (ਲੇਖਾ) ਹਿਸਾਬ-ਕਿਤਾਬ ਨਹੀਂ (ਮੰਗੈ) ਮੰਗੇਗਾ।

## ਪਉੜੀ ॥

## ਨਾਨਕ ਵੀਚਾਰਹਿ ਸੰਤਿ ਜਨ; ਚਾਰਿ ਵੇਦ ਕਹੰਦੇ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਪਿਆਰੇ ਸੰਤ ਮਹਾਤਮਾਂ ਇਸ ਗੱਲ ਦੀ (ਵੀਚਾਰਹਿ) ਵੀਚਾਰ ਕਰਦੇ ਹਨ, ਅਤੇ (ਚਾਰਿ) ਚਾਰ ਵੇਦ ਵੀ ਇਸ ਗੱਲ ਨੂੰ (ਕਹੰਦੇ) ਕਥਨ ਕਰਦੇ ਹਨ।

## ਭਗਤ ਮੁਖੈ ਤੇ ਬੋਲਦੇ; ਸੇ ਵਚਨ ਹੋਵੰਦੇ ॥

ਜੋ ਮਹਾਰਾਜ ਜੀ ਦੇ ਭਗਤ (ਮੁਖੈ) ਮੁਖ ਤੋਂ (ਬੋਲਦੇ) ਬੋਲ ਦਿੰਦੇ ਹਨ (ਸੇ) ਉਹ ਬਚਨ ਪੂਰੇ (ਹੋਵੰਦੇ) ਹੁੰਦੇ ਹਨ ਭਾਵ ਉਹ ਬਚਨ ਵਰਤਦੇ ਹਨ, ਵਰਤਣ ਤੋਂ ਬਿਨਾਂ ਨਹੀਂ ਰਹਿੰਦੇ।

## ਪ੍ਰਗਟ ਪਹਾਰਾ ਜਾਪਦਾ; ਸਭਿ ਲੋਕ ਸੁਣੰਦੇ ॥

ਸੰਤਾਂ ਦਾ (ਪਹਾਰਾ) ਪ੍ਰਤਾਪ ਪ੍ਰਗਟ ਹੀ (ਜਾਪਦਾ) ਜਾਣਿਆ ਜਾਂਦਾ ਹੈ, ('ਪਹਾਰਾ' ਨਾਮ ਪਸਾਰੇ ਦਾ ਵੀ ਹੈ।) ਪਸਾਰੇ ਭਾਵ ਪਸਰੇ ਹੋਏ ਸੰਸਾਰ ਵਿਚ ਵੀ ਉਹਨਾਂ ਦਾ ਪ੍ਰਤਾਪ ਪਰਗਟ ਹੀ ਜਾਣਿਆ ਜਾਂਦਾ ਹੈ। ਸਾਰੇ ਲੋਕ ਇਸ ਗੱਲ ਨੂੰ ਸੁਣਦੇ ਹਨ। ਮਹਾਰਾਜ! ਵੇਦ ਅਤੇ ਸੰਤ ਕਿਹੜੀ ਗੱਲ ਨੂੰ ਕਹਿੰਦੇ ਹਨ?

## ਸੁਖੁ ਨ ਪਾਇਨਿ ਮੁਗਧ ਨਰ; ਸੰਤ ਨਾਲਿ ਖਹੰਦੇ ॥

ਉਹ (ਮੁਗਧ) ਮੂਰਖ ਪੁਰਖ ਕਦੇ ਵੀ ਸੁੱਖ ਨਹੀਂ (ਪਾਇਨਿ) ਪਾਉਂਦੇ, ਜਿਹੜੇ ਸੰਤਾਂ ਦੇ ਨਾਲ (ਖਹੰਦੇ) ਖਹਿੰਦੇ ਹਨ, ਈਰਖਾ ਕਰਦੇ ਹਨ, ਤਰਕਾਂ ਕਰਦੇ ਹਨ।

## ਓਇ ਲੋਚਨਿ ਓਨਾ ਗੁਣੈ ਨੋ; ਓਇ ਅਹੰਕਾਰਿ ਸੜੰਦੇ ॥

ਇਹ ਮਹਾਤਮਾ ਜਨਾਂ ਦਾ ਸੁਭਾਅ ਹੈ, ਕਿ (ਓਇ) ਉਹ ਉਹਨਾਂ ਮੂਰਖਾਂ ਦੇ ਵਿਚ (ਗੁਣੈ) ਗੁਣਾਂ ਨੂੰ (ਲੋਚਨਿ) ਚਾਹੁੰਦੇ ਹਨ ਭਾਵ ਇਸ ਤਰ੍ਹਾਂ ਚਾਹੁੰਦੇ ਹਨ ਕਿ ਸਾਡੇ ਵਾਲੇ ਖਿਮਾ, ਗਰੀਬੀ ਆਦਿਕ ਗੁਣ ਇਹਨਾਂ ਵਿਚ ਵੀ ਆ ਜਾਣ। ਪਰ (ਓਇ) ਉਹ ਮਨਮੁਖ (ਅਹੰਕਾਰਿ) ਹੰਕਾਰ ਵਿਚ ਹੀ (ਸੜੰਦੇ) ਸੜਦੇ ਰਹਿੰਦੇ ਹਨ ਕਿ ਅਸੀਂ ਇੰਨ੍ਹਾਂ ਵਾਲੇ ਗੁਣ ਕਿਉਂ ਧਾਰਨ ਕਰੀਏ। ਅਸੀਂ ਤਾਂ ਉਲਟ ਪਾਸੇ ਹੀ ਜਾਵਾਂਗੇ। ਆਪ ਦੇ ਮਨ ਭਉਦੀਆਂ ਹੀ ਕਰਾਂਗੇ।

**ਅਥਵਾ :** ਉਹ ਮਨਮੁਖ (ਲੋਚਨਿ) ਚਾਹੁੰਦੇ ਹਨ ਕਿ ਉਹਨਾਂ ਵਿੱਚ ਸੰਤਾਂ, ਮਹਾਂਪੁਰਖਾਂ ਵਾਲੇ ਗਿਆਨ ਆਦਿਕ ਗੁਣ ਆ ਜਾਣ, ਪਰ ਉਹਨਾਂ ਵਿੱਚ ਕਦੇ ਵੀ ਇਹ ਗੁਣ ਨਹੀਂ ਆ ਸਕਦੇ, ਕਿਉਂਕਿ ਉਹ ਹਰ ਵੇਲੇ ਹੰਕਾਰ ਵਿਚ ਸੜਦੇ ਰਹਿੰਦੇ ਹਨ। ਭਾਵ ਹੰਕਾਰ ਆਦਿਕ ਵਿਕਾਰਾਂ ਨੂੰ ਛੱਡੇ ਬਿਨਾਂ ਗਿਆਨ ਆਦਿਕ ਗੁਣ ਹਿਰਦੇ ਵਿਚ ਨਹੀਂ ਵੱਸ ਸਕਦੇ।

## ਓਇ ਵਿਚਾਰੇ ਕਿਆ ਕਰਹਿ; ਜਾ ਭਾਗ ਧੁਰਿ ਮੰਦੇ ॥

(ਓਇ) ਉਹ ਵਿਚਾਰੇ ਤੁਛ ਜੀਵ (ਕਿਆ) ਕੀ (ਕਰਹਿ) ਕਰ ਸਕਦੇ ਹਨ, (ਜਾ) ਜਦੋਂ ਉਹਨਾਂ ਦੇ ਧੁਰੋਂ ਹੀ (ਭਾਗ) ਕਰਮ (ਮੰਦੇ) ਮਾੜੇ ਹਨ।

## ਜੋ ਮਾਰੇ ਤਿਨਿ ਪਾਰਬ੍ਰਹਮਿ; ਸੇ ਕਿਸੈ ਨ ਸੰਦੇ ॥

(ਜੋ) ਜਿਹੜੇ ਪ੍ਰਮੇਸਰ ਨੇ ਬੇਮੁੱਖ ਜਾਣ ਕੇ ਜੂਨਾਂ ਵਿਚ ਪਾ ਕੇ (ਮਾਰੇ) ਮਾਰ ਦਿੱਤੇ ਹਨ, (ਸੇ) ਉਹ ਕਿਸੇ ਗੁਰੂ ਪੀਰ (ਸੰਦੇ) ਦੇ ਨਹੀਂ ਹਨ। **ਵਾ:** (ਸੰ+ਦੇ) (ਸੰ) ਭਲੀ ਪ੍ਰਕਾਰ ਕਿਸੇ ਦੇ ਨਹੀਂ ਹਨ।

**ਧੋਬੀ ਕੋ ਕੁੱਤਾ ਜੈਸੇ ਘਰ ਕੋ ਨਾ ਘਾਟ ਕੋ।**
**ਇਤ ਕੇ ਨਾ ਉਤ ਕੇ ਵਿਚੇ ਹੀ ਖਾਂਦੇ ਕੁਤਕੇ।** *(ਲੌਕਿਕ)*

ਜਿਵੇਂ ਧੋਬੀ ਦਾ ਕੁੱਤਾ ਨਾ ਘਾਟ ਵਿਚ ਰਹਿਣ ਵਾਲਾ ਹੈ ਤੇ ਨਾ ਘਰ ਵਿਚ ਰਹਿਣ ਵਾਲਾ ਹੁੰਦਾ ਹੈ। ਉਹ ਵਿਚਾਲੇ ਹੀ ਤੁਰਿਆ ਫਿਰਦਾ ਰਹਿੰਦਾ। ਇਸ ਪ੍ਰਕਾਰ ਉਹ ਜੀਵ ਜੂਨਾਂ ਵਿਚ ਤੁਰੇ ਫਿਰਦੇ ਹਨ।

## ਵੈਰੁ ਕਰਹਿ ਨਿਰਵੈਰ ਨਾਲਿ; ਧਰਮ ਨਿਆਇ ਪਚੰਦੇ ॥

ਜੋ ਨਿਰਵੈਰ ਸਤਿਗੁਰਾਂ ਨਾਲ ਵੈਰ ਵਿਰੋਧ (ਕਰਹਿ) ਕਰਦੇ ਹਨ, ਉਹ ਧਰਮ ਰਾਜ ਦੇ (ਨਿਆਇ) ਨਿਆਂ ਅਨੁਸਾਰ ਨਰਕਾਂ ਵਿਚ ਪਾ ਕੇ (ਪਚੰਦੇ) ਸਾੜੇ ਜਾਂਦੇ ਹਨ। **ਵਾ:** ਜੂਨਾਂ ਵਿਚ ਪੈ ਕੇ (ਪਚੰਦੇ) ਸੜਦੇ ਹਨ।

## ਜੋ ਜੋ ਸੰਤਿ ਸਰਾਪਿਆ; ਸੇ ਫਿਰਹਿ ਭਵੰਦੇ ॥

(ਜੋ ਜੋ) ਜਿਹੜੇ-ਜਿਹੜੇ (ਸੰਤਿ) ਸੰਤਾਂ ਮਹਾਤਮਾਂ ਦੁਆਰਾ ਬੇਮੁਖ ਜਾਣ ਕੇ (ਸਰਾਪਿਆ) ਸਰਾਪੇ ਹੋਏ, ਫਿਟਕਾਰੇ ਹੋਏ ਹਨ। (ਸੇ) ਉਹ ਜੂਨਾਂ ਵਿਚ (ਭਵੰਦੇ) ਭਾਉਂਦੇ ਫਿਰਦੇ ਹਨ, ਉਹ ਮੁਕਤ ਨਹੀਂ ਹੋ ਸਕਦੇ।

## ਪੇਡੁ ਮੁੰਢਾਹੂੰ ਕਟਿਆ; ਤਿਸੁ ਡਾਲ ਸੁਕੰਦੇ ॥੧੨॥

ਜੇਕਰ (ਪੇਡੁ) ਬਿਰਛ ਨੂੰ (ਮੁੰਢਾਹੂੰ) ਮੁੱਢ ਤੋਂ ਹੀ (ਕਟਿਆ) ਕੱਟ ਦਿੱਤਾ ਜਾਵੇ, ਤਾਂ (ਤਿਸੁ) ਉਸ ਦੇ (ਡਾਲੁ) ਡਾਲੀਆਂ, ਟਹਿਣੀਆਂ ਵੀ ਨਾਲ ਹੀ (ਸੁਕੰਦੇ) ਸੁੱਕ ਜਾਂਦੀਆਂ ਹਨ।

**ਅਥਵਾ :** ਇਸੇ ਪ੍ਰਕਾਰ (ਪੇਡੁ) ਬਿਰਛ ਦੀ ਨਿਆਈਂ ਸਰੀਰ ਹੈ, ਜਿਨ੍ਹਾਂ ਦੇ ਸਾਹਾਂ ਨੂੰ ਮੁੱਢ ਤੋਂ ਹੀ ਕੱਟਿਆ ਭਾਵ ਖਤਮ ਕੀਤਾ ਜਾਂਦਾ ਹੈ, ਉਹਨਾਂ ਦੇ ਲੋਕ-ਪ੍ਰਲੋਕ ਦੇ ਸੁੱਖ ਰੂਪ ਸਾਰੇ (ਡਾਲੁ) ਡਾਹਣੇ ਸੁੱਕ ਜਾਂਦੇ ਹਨ ਭਾਵ ਸਾਰੇ ਸੁੱਖ ਨਾਸ਼ ਹੋ ਜਾਂਦੇ ਹਨ।

**ਅਥਵਾ :** ਜਿਨ੍ਹਾਂ ਦਾ ਪੁੰਨਾਂ ਰੂਪ ਪੇਡ (ਮੁੰਢਾਹੂੰ) ਮੁੱਢ ਤੋਂ ਹੀ ਕਟਿਆ ਗਿਆ , ਉਹਨਾਂ ਦੇ ਪਰਲੋਕ ਦੇ ਸੁੱਖ (ਡਾਲੁ) ਡਾਲੀਆਂ ਦੀ ਨਿਆਈਂ ਸੁੱਕ ਜਾਂਦੇ ਹਨ ਭਾਵ ਜਿਨ੍ਹਾਂ ਦੇ ਪੁੰਨ ਨਾਸ਼ ਹੋ ਗਏ ਹਨ। ਪਰਲੋਕ ਵਿਚ ਜਾ ਕੇ ਉਹਨਾਂ ਨੂੰ ਸੁੱਖ ਨਹੀਂ ਪ੍ਰਾਪਤ ਹੁੰਦੇ।

**ਅਥਵਾ :** ਜਿਨ੍ਹਾਂ ਨੇ ਸ਼ਰਧਾ ਰੂਪ ਪੇਡ ਨੂੰ ਮੁੱਢ ਤੋਂ ਹੀ ਕੱਟ ਦਿੱਤਾ ਹੈ, ਉਹਨਾਂ ਦੇ ਤਾਈਂ ਗਿਆਨ ਆਦਿਕ ਗੁਣਾਂ ਰੂਪ, **ਵਾ:** ਮੁਕਤੀ ਰੂਪ ਡਾਹਣੇ ਕਿੱਥੋ ਲੱਗਣੇ ਹਨ, ਉਹ ਸਭ ਨਾਸ਼ ਹੋ ਜਾਂਦੇ ਹਨ। ਭਾਵ ਸ਼ਰਧਾ ਵਿਹੂਣੇ ਜੀਵਾਂ ਨੂੰ ਕਿਸੇ ਪ੍ਰਕਾਰ ਵੀ ਲਾਭ ਪ੍ਰਾਪਤ ਨਹੀਂ ਹੁੰਦਾ, ਉਹ ਹਮੇਸ਼ਾਂ ਘਾਟੇ ਵਿਚ ਹੀ ਰਹਿੰਦੇ ਹਨ।

**ਅਥਵਾ :** ਜਿਨ੍ਹਾਂ ਦੇ ਹਿਰਦੇ ਰੂਪ ਧਰਤੀ ਵਿਚੋਂ ਸ਼ੁੱਭ ਗੁਣਾਂ ਰੂਪ (ਪੇਡੁ) ਰੁੱਖ ਮੁੱਢ ਤੋਂ ਹੀ ਕੱਟਿਆ ਗਿਆ ਹੈ, ਉਸ ਦੇ ਕਰੁਣਾ, ਮੈਤ੍ਰੀ, ਮੁਦਤਾ, ਆਦਿਕ ਟਾਹਣ ਵੀ ਸੁੱਕ ਜਾਂਦੇ ਹਨ।

## ਸਲੋਕ ਮਃ ੪ ॥

ਸਿੱਖਾਂ ਨੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਚਰਨਾਂ ਪਾਸ ਬੇਨਤੀ ਕੀਤੀ ਕਿ ਮਹਾਰਾਜ ! ਸਤਿਗੁਰੂ ਸਾਹਿਬ ਜੀ ਦੀ ਵਡਿਆਈ ਕਿਉਂ ਹੋ ਰਹੀ ਹੈ? ਤਾਂ ਗੁਰੂ ਸਾਹਿਬ ਜੀ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਜੀ ਦੀ ਪਰਮ ਪਵਿੱਤਰ ਵਡਿਆਈ ਨੂੰ ਕਥਨ ਕਰਦੇ ਹੋਏ ਫੁਰਮਾਉਂਦੇ ਹਨ ਕਿ,

## ਅੰਗ : ੩੦੭

## ਅੰਤਰਿ ਹਰਿ ਗੁਰੂ ਧਿਆਇਦਾ; ਵਡੀ ਵਡਿਆਈ ॥

ਹੇ ਭਾਈ ! (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਹਿਰਦੇ (ਅੰਤਰਿ) ਅੰਦਰ ਨਿਵਾਸ ਕਰ ਰਿਹਾ ਹੈ। ਇਸ ਕਰਕੇ ਗੁਰੂ ਸਾਹਿਬ ਜੀ ਆਪਣੇ ਹਿਰਦੇ ਦੇ ਅੰਦਰ ਹੀ ਹਰੀ ਪ੍ਰਮੇਸਰ ਨੂੰ (ਧਿਆਇਦਾ) ਧਿਆਉਂਦੇ ਹਨ। **ਵਾ:** ਪ੍ਰਮੇਸਰ ਸਰੂਪ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੂੰ ਧਿਆਉਂਦੇ ਹਨ। **ਵਾ:** ਹਰੀ ਸਰੂਪ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਨੂੰ ਧਿਆਉਂਦੇ ਹਨ। **ਵਾ:** ਗੁਰੂ ਸਾਹਿਬ ਜੀ ਆਪ ਅੰਦਰੋਂ ਹਰੀ ਦਾ ਰੂਪ ਹਨ ਅਤੇ ਆਪਣੇ ਸਰੂਪ ਦਾ ਆਪ ਹੀ (ਧਿਆਇਦਾ) ਧਿਆਨ ਕਰਦੇ ਹਨ। **ਵਾ:** ਗੁਰੂ ਸਾਹਿਬ ਜੀ ਪ੍ਰਮੇਸਰ ਸਰੂਪ ਹੀ ਹਨ, ਪਰ ਗੁਰਸਿੱਖਾਂ ਨੂੰ ਸਿੱਖਿਆ ਦੇਣ ਵਾਸਤੇ ਹਿਰਦੇ ਦੇ ਅੰਦਰ ਪ੍ਰਮੇਸਰ ਨੂੰ ਧਿਆਉਂਦੇ ਹਨ। ਇਉਂ ਗੁਰੂ ਸਾਹਿਬ ਜੀ ਦੀ ਸੰਸਾਰ ਵਿੱਚ ਬਹੁਤ ਵੱਡੀ ਵਡਿਆਈ ਹੈ।

**ਗੁਰ ਜੈਸਾ ਨਾਹੀ ਕੋ ਦੇਵ॥** *(ਅੰਗ : ੧੧੪੨)*

## ਤੁਸਿ ਦਿਤੀ ਪੂਰੈ ਸਤਿਗੁਰੂ; ਘਟੈ ਨਾਹੀ ਇਕੁ ਤਿਲੁ, ਕਿਸੈ ਦੀ ਘਟਾਈ ॥

(ਪੂਰੈ) ਪੂਰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ (ਤੁਸਿ) ਪ੍ਰਸੰਨ ਹੋ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ, ਸ੍ਰੀ ਗੁਰੂ ਅੰਗਦ ਦੇਵ ਜੀ ਨੇ ਤ੍ਰੁਠ ਕੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੂੰ ਗੁਰਤਾ ਗੱਦੀ ਰੂਪ ਵਡਿਆਈ ਦੀ

ਦਾਤ (ਦਿਤੀ) ਬਖਸ਼ਿਸ਼ ਕੀਤੀ ਹੈ। ਇਹ ਦਾਤ ਕਿਸੇ ਦੀ ਇਕ ਤਿਲ ਮਾਤਰ ਵੀ ਘਟਾਈ ਹੋਈ (ਘਟੈ) ਘੱਟਦੀ ਨਹੀਂ ਹੈ ਭਾਵ ਕੋਈ ਵੀ ਨਿੰਦਿਆ ਕਰਕੇ ਸਤਿਗੁਰੂ ਸਾਹਿਬ ਜੀ ਦੀ ਮਹਿਮਾ ਨੂੰ ਘਟਾ ਨਹੀਂ ਸਕਦਾ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ:**

**ਅੰਤਰਿ ਹਰਿ ਗੁਰੂ ਧਿਆਇਦਾ; ਵਡੀ ਵਡਿਆਈ ॥**

ਜੋ ਸਿੱਖ ਹਰੀ ਸਰੂਪ ਸਤਿਗੁਰੂ ਸਾਹਿਬ ਜੀ ਨੂੰ **ਵਾ:** ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੂੰ ਹਿਰਦੇ ਅੰਦਰ ਧਿਆਉਂਦੇ ਹਨ। ਉਹਨਾਂ ਦੀ ਵੱਡੀ ਵਡਿਆਈ ਹੈ।

**ਤੁਸਿ ਦਿਤੀ ਪੂਰੈ ਸਤਿਗੁਰੂ; ਘਟੈ ਨਾਹੀ ਇਕੁ ਤਿਲੁ, ਕਿਸੈ ਦੀ ਘਟਾਈ ॥**

ਪੂਰਨ ਸਤਿਗੁਰਾਂ ਨੇ ਪ੍ਰਸੰਨ ਹੋ ਕੇ ਉਹਨਾਂ ਨੂੰ ਇਹ ਵਡਿਆਈ ਦੀ ਦਾਤ ਦਿੱਤੀ ਹੈ। ਜੋ ਕਿਸੇ ਦੀ ਇਕ ਤਿਲ ਮਾਤਰ ਵੀ ਘਟਾਈ ਹੋਈ ਘੱਟਦੀ ਨਹੀਂ ਹੈ। ਭਾਵ ਕੋਈ ਵੀ ਗੁਰਸਿੱਖਾਂ ਦੀ ਵਡਿਆਈ ਨੂੰ ਘਟਾ ਨਹੀਂ ਸਕਦਾ।

## ਸਚੁ ਸਾਹਿਬੁ ਸਤਿਗੁਰੂ ਕੈ ਵਲਿ ਹੈ; ਤਾਂ ਝਖਿ ਝਖਿ ਮਰੈ ਸਭ ਲੁੋਕਾਈ ॥

(ਸਚੁ) ਸੱਚਾ (ਸਾਹਿਬੁ) ਮਾਲਕ ਅਕਾਲ ਪੁਰਖ ਵਾਹਿਗੁਰੂ ਤਾਂ ਸਤਿਗੁਰਾਂ ਦੇ (ਵਲਿ) ਤਰਫ ਹੈ, ਆਪਣੇ ਸਰੂਪ ਨਾਲ ਪਿਆਰ ਕਰਦਾ ਹੈ। ਇਹ (ਸਭ) ਸਾਰੀ (ਲੁੋਕਾਈ) ਲੋਕਾਈ ਭਾਵ ਨਿੰਦਕਾਂ ਦੀ ਸ੍ਰਿਸ਼ਟੀ ਤਾਂ (ਝਖਿ ਝਖਿ) ਝੱਖਾਂ ਮਾਰ-ਮਾਰ ਕੇ (ਮਰੈ) ਮਰ ਰਹੀ ਹੈ। ਭਾਵ ਜਿਹੜੇ ਖਹਿਰੇ ਜੱਟਾਂ ਨੇ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਨਾਲ ਤੇ ਮਰਵਾਹਿਆਂ ਨੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨਾਲ ਈਰਖਾ ਕੀਤੀ ਸੀ। ਉਹ ਸਾਰੇ ਨਿੰਦਕ ਖਪ-ਖਪ ਕੇ ਮਰ ਰਹੇ ਹਨ।

ਨੋਟ : 'ਲੁੋਕਾਈ' 'ਲੱਲੇ' ਨੂੰ ਔਂਕੜ ਵੀ ਹੈ ਅਤੇ ਹੋੜਾ ਵੀ ਹੈ। ਸਤਿਗੁਰੂ ਸਾਹਿਬ ਜੀ ਨੇ ਦਰਮਿਆਨੀ ਲਗ ਬਣਾਈ ਹੈ। ਇਸ ਵਾਸਤੇ ਨਾ ਇਸ ਨੂੰ 'ਲੁਕਾਈ' ਪੜ੍ਹਨਾ ਹੈ ਅਤੇ ਨਾ ਹੀ 'ਲੋਕਾਈ' ਪੜ੍ਹਨਾ ਹੈ।

## ਨਿੰਦਕਾ ਕੇ ਮੁਹ ਕਾਲੇ ਕਰੇ; ਹਰਿ ਕਰਤੈ ਆਪਿ ਵਧਾਈ ॥

ਸੱਚੇ ਪਾਤਸ਼ਾਹ ਜੀ ਨੇ ਨਿੰਦਿਆ ਕਰਨ ਵਾਲੇ ਨਿੰਦਕ ਪੁਰਖਾਂ ਦੇ ਮੂੰਹ ਕਾਲੇ (ਕਰੇ) ਕੀਤੇ ਹਨ, ਕਲੰਕਿਤ ਕੀਤੇ ਹਨ। ਹਰੀ (ਕਰਤੈ) ਕਰਤਾਰ ਨੇ ਸਤਿਗੁਰਾਂ ਦੀ ਵਡਿਆਈ ਆਪ ਸੰਸਾਰ ਵਿੱਚ (ਵਧਾਈ) ਵਧਾਉਣਾ ਕੀਤੀ ਹੈ।

## ਜਿਉ ਜਿਉ ਨਿੰਦਕ ਨਿੰਦ ਕਰਹਿ; ਤਿਉ ਤਿਉ ਨਿਤ ਨਿਤ ਚੜੈ ਸਵਾਈ ॥

(ਜਿਉ ਜਿਉ) ਜਿਵੇਂ-ਜਿਵੇਂ ਨਿੰਦਿਆ ਕਰਨ ਵਾਲੇ ਨਿੰਦਕ ਲੋਕ ਸਤਿਗੁਰੂ ਸਾਹਿਬ ਜੀ ਦੀ (ਨਿੰਦ) ਨਿੰਦਿਆ (ਕਰਹਿ) ਕਰਦੇ ਹਨ, (ਤਿਉ ਤਿਉ) ਤਿਵੇਂ-ਤਿਵੇਂ ਹੀ (ਨਿਤ ਨਿਤ) ਦਿਨ-ਬ-ਦਿਨ ਮਹਾਰਾਜ ਜੀ ਦੀ ਵਡਿਆਈ (ਸਵਾਈ) ਦੂਣੀ-ਚੌਣੀ (ਚੜੈ) ਚੜ੍ਹ ਰਹੀ ਹੈ। ਭਾਵ ਵਧਦੀ ਜਾ ਰਹੀ ਹੈ।

## ਜਨ ਨਾਨਕ ਹਰਿ ਆਰਾਧਿਆ; ਤਿਨਿ ਪੈਰੀ ਆਣਿ ਸਭ ਪਾਈ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਜਨ) ਜਨਾਂ ਨੇ ਜਿਸ ਹਰੀ ਅਕਾਲ ਪੁਰਖ ਨੂੰ ਭਾਵਨਾ ਨਾਲ (ਆਰਾਧਿਆ) ਅਰਾਧਣਾ ਕੀਤਾ ਹੈ, ਯਾਦ ਕੀਤਾ ਹੈ। (ਤਿਨਿ) ਉਸ ਅਕਾਲ ਪੁਰਖ ਨੇ ਸਾਰੀ ਸ੍ਰਿਸ਼ਟੀ (ਆਣਿ) ਲਿਆ ਕੇ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਚਰਨੀਂ (ਪਾਈ) ਪਾਉਣਾ ਕੀਤੀ ਹੈ।

**ਮਃ ੪ ॥**

## ਸਤਿਗੁਰ ਸੇਤੀ ਗਣਤ ਜਿ ਰਖੈ; ਹਲਤੁ ਪਲਤੁ ਸਭੁ ਤਿਸ ਕਾ ਗਇਆ ॥

(ਜਿ) ਜਿਹੜਾ ਪੁਰਖ ਆਪਣੇ ਆਪ ਨੂੰ ਜਤਾਉਣ ਰੂਪ ਸਤਿਗੁਰੂ ਸਾਹਿਬ ਜੀ (ਸੇਤੀ) ਨਾਲ (ਗਣਤ) ਗਿਣਤੀ-ਮਿਣਤੀ ਰੱਖਦਾ ਹੈ ਭਾਵ ਸਾਧਨ ਕਰਕੇ, ਸੇਵਾ ਕਰਕੇ, ਘਾਲ ਕਮਾਈ ਕਰਕੇ ਆਪਣੇ ਆਪ ਨੂੰ ਜਤਾਉਂਦਾ ਹੈ ਕਿ ਮੈਂ ਐਨੇ ਸਾਧਨ ਕੀਤੇ ਹਨ, ਇਸ ਕਰਕੇ ਮੈਨੂੰ ਇਸ ਸੇਵਾ ਦਾ ਇਹ ਮੁੱਲ ਮਿਲਣਾ ਚਾਹੀਦਾ ਹੈ। **ਵਾ:** ਜਿਹੜੇ ਹੰਕਾਰ ਕਰਕੇ ਸਤਿਗੁਰਾਂ ਨਾਲ ਗਿਣਤੀਆਂ-ਮਿਣਤੀਆਂ ਰੱਖਦੇ ਹਨ ਕਿ ਗੁਰਾਂ ਦਾ ਇਤਨਾ ਵੱਡਾ ਪ੍ਰਤਾਪ ਕਿਉਂ ਹੈ? ਅਸੀਂ ਸ਼ਿਲੇ ਵੀ ਬਹੁਤ ਕੱਢੇ ਹਨ, ਸਾਧਨ ਵੀ ਕੀਤੇ ਹਨ, ਪਰ ਸਾਡਾ ਇਤਨਾ ਵੱਡਾ ਤੇਜ ਪ੍ਰਤਾਪ ਕਿਉਂ ਨਹੀਂ ਹੈ, (ਤਿਸ) ਉਨ੍ਹਾਂ ਈਰਖਾਲੂ ਪੁਰਖਾਂ ਦਾ ਲੋਕ ਤੇ ਪ੍ਰਲੋਕ (ਸਭੁ) ਸਾਰਾ ਹੀ ਚਲਿਆ ਗਿਆ ਹੈ। ਭਾਵ ਸਤਿਗੁਰੂ ਸਾਹਿਬ ਜੀ ਵਲੋਂ ਬੇਮੁਖ ਹੋ ਕੇ ਗੁਰਾਂ ਦੀ ਸਰਣ ਨਾ ਲੈਣ ਕਰਕੇ ਉਨ੍ਹਾਂ ਨੂੰ ਇਸ ਲੋਕ ਵਿਚ ਤੇ ਪ੍ਰਲੋਕ ਵਿਚ ਸੁੱਖ ਨਹੀਂ ਪ੍ਰਾਪਤ ਹੁੰਦਾ।

## ਨਿਤ ਝਹੀਆ ਪਾਏ ਝਗੂ ਸੁਟੇ; ਝਖਦਾ ਝਖਦਾ ਝੜਿ ਪਇਆ ॥

ਉਹ (ਨਿਤ) ਨਿਤਾਪ੍ਰਤੀ (ਝਹੀਆ ਪਾਏ) ਕ੍ਰੋਧ ਸਹਿਤ ਲਿਲਕੜੀਆਂ ਪਾਉਂਦਾ ਰਹਿੰਦਾ ਸੀ। **ਵਾ:** ਕਚੀਚੀਆਂ ਲੈ-ਲੈ ਪੈਂਦਾ ਸੀ। ਭਾਵ ਕ੍ਰੋਧੀ ਹੋ ਕੇ ਘੂਰੀ ਵੱਟ ਕੇ ਪੈਂਦਾ ਸੀ। ਜੇਕਰ ਉਸ ਨੂੰ ਕੋਈ ਪੈਸੇ ਦੇ ਦੇਵੇ ਤਾਂ ਉਹ ਮੂੰਹ ਵਿਚੋਂ ਉਸਤਤੀ ਰੂਪ (ਝਗੂ) ਝੱਗ ਸੁੱਟਦਾ ਸੀ ਤੇ ਜੋ ਕੋਈ ਪੈਸੇ ਨਾ ਦੇਵੇ ਤਾਂ ਨਿੰਦਿਆ ਰੂਪ ਝੱਗ ਸੁੱਟਦਾ ਸੀ। ਪਰ ਉਹ (ਝਖਦਾ ਝਖਦਾ) ਝਖਾਂ ਮਾਰਦਾ-ਮਾਰਦਾ ਭਾਵ ਵਿਅਰਥ ਹੀ ਬੋਲਦਾ-ਬੋਲਦਾ ਅੰਤ ਨੂੰ ਆਪਣੀ ਜਿੰਦਗੀ ਵਲੋਂ ਹੱਥ ਧੋ ਕੇ (ਝੜਿ ਪਇਆ) ਡਿੱਗ ਪਿਆ ਹੈ। ਜਿਵੇਂ ਗੋਂਦੇ ਦੇ ਭਤੀਜੇ ਆਦਿਕ ਵੀ ਗੁਰੂ ਸਾਹਿਬ ਜੀ ਨਾਲ ਈਰਖਾ ਕਰਦੇ ਰਹਿੰਦੇ ਸਨ।

## ਨਿਤ ਉਪਾਵ ਕਰੈ ਮਾਇਆ ਧਨ ਕਾਰਣਿ;
## ਅਗਲਾ ਧਨੁ ਭੀ ਉਡਿ ਗਇਆ ॥

ਜੋ ਮਾਇਆ, (ਧਨੁ) ਰੋਕੜੀ ਆਦਿਕ ਛਲ ਰੂਪ ਹੈ, ਇਸ ਨੂੰ ਪਾਉਣ (ਕਾਰਣਿ) ਵਾਸਤੇ ਉਹ (ਨਿਤ) ਨਿਤਾਪ੍ਰਤੀ (ਉਪਾਵ) ਯਤਨ (ਕਰੈ) ਕਰਦਾ ਰਹਿੰਦਾ ਸੀ। ਪਰ ਉਸ ਨਿੰਦਕ ਦਾ ਕਮਾਇਆ ਹੋਇਆ (ਅਗਲਾ) ਪਹਿਲਾ ਧਨ ਵੀ ਉੱਡ ਗਿਆ ਹੈ। ਭਾਵ ਜਦੋਂ ਰਸਦਾਂ ਦੇ ਭਰੇ ਹੋਏ ਗੱਡੇ ਗੁਰੂ ਸਾਹਿਬ ਜੀ ਦੇ ਦਰਵਾਜੇ ਅੱਗੇ ਖੜੇ ਹੁੰਦੇ ਸਨ ਤਾਂ ਗੁਰੂ ਸਾਹਿਬ ਜੀ ਵਾਰੀ ਅਨੁਸਾਰ ਰਸਦਾਂ ਲੰਗਰ ਵਿਚ ਪਾਉਂਦੇ ਸਨ ਅਤੇ ਇਹ ਗੋਂਦੇ ਦਾ ਭਤੀਜਾ ਵੇਖ-ਵੇਖ ਕੇ ਸਤਿਗੁਰਾਂ ਨਾਲ ਈਰਖਾ ਕਰਦਾ ਰਹਿੰਦਾ ਸੀ। ਸਤਿਗੁਰਾਂ ਤੋਂ ਮਾਮਲਾ ਲੈਣ ਵਾਸਤੇ ਕਈ ਤਰ੍ਹਾਂ ਦੇ ਯਤਨ ਕਰਦਾ ਰਹਿੰਦਾ ਸੀ। ਪਰ ਜੋ ਗੋਂਦੇ ਦਾ ਕਮਾਇਆ ਹੋਇਆ ਪਹਿਲਾ ਧਨ ਸੀ। ਉਹ ਵੀ ਹਾਕਮਾਂ ਨੂੰ ਵੱਢੀ ਦੇਣ ਕਰਕੇ ਉਡ ਗਿਆ ਭਾਵ ਸਮਾਪਤ ਹੋ ਗਿਆ ਹੈ।

## ਕਿਆ ਓਹੁ ਖਟੇ ਕਿਆ ਓਹੁ ਖਾਵੈ; ਜਿਸੁ ਅੰਦਰਿ ਸਹਸਾ ਦੁਖੁ ਪਇਆ ॥

ਜਿਸ ਦੇ ਅੰਦਰ (ਸਹਸਾ) ਪ੍ਰਮਾਣਗਤਿ, ਪ੍ਰਮੇਯਗਤਿ, ਵਿਪਰਜੈ ਆਦਿਕ ਸੰਸੇ ਅਤੇ ਜੰਮਣ-ਮਰਨ ਦਾ ਦੁੱਖ ਪਿਆ ਹੋਇਆ ਹੈ, ਉਹ ਪੁਰਖ (ਕਿਆ) ਕੀ ਖੱਟੇਗਾ? ਅਤੇ (ਕਿਆ) ਕੀ ਉਹ ਪਦਾਰਥਾਂ ਨੂੰ (ਖਾਵੈ) ਖਾਵੇਗਾ?

**ਨਿਰਵੈਰੈ ਨਾਲਿ ਜਿ ਵੈਰੁ ਰਚਾਏ;**
**ਸਭੁ ਪਾਪੁ ਜਗਤੈ ਕਾ ਤਿਨਿ ਸਿਰਿ ਲਇਆ ॥**

(ਜਿ) ਜਿਹੜਾ ਨਿਰਵੈਰ ਸਤਿਗੁਰਾਂ ਦੇ ਨਾਲ ਵੈਰ (ਰਚਾਏ) ਰਚਾਉਂਦਾ ਹੈ ਭਾਵ ਵੈਰ ਕਮਾਉਂਦਾ ਹੈ। (ਤਿਨਿ) ਉਸਨੇ (ਸਭੁ) ਸਾਰੇ (ਜਗਤੈ) ਸੰਸਾਰ ਦੇ ਪਾਪ ਦਾ ਬੋਝ ਆਪਣੇ ਸਿਰ ਲੈ (ਲਇਆ) ਲਿਆ ਹੈ।

**ਓਸੁ ਅਗੈ ਪਿਛੈ ਢੋਈ ਨਾਹੀ;**
**ਜਿਸੁ ਅੰਦਰਿ ਨਿੰਦਾ ਮੁਹਿ ਅੰਬੁ ਪਇਆ ॥**

ਉਸ ਨੂੰ (ਪਿਛੈ) ਇਸ ਲੋਕ ਵਿਚ ਅਤੇ (ਅਗੈ) ਪ੍ਰਲੋਕ ਵਿਚ (ਢੋਈ) ਆਸਰਾ ਨਹੀਂ ਮਿਲਦਾ, **ਵਾ:** ਉਸਦਾ (ਢੋਈ) ਮਿਲਾਪ ਨਹੀਂ ਹੁੰਦਾ। ਜਿਸਦਾ (ਨਿੰਦਾ) ਨਿੰਦਿਆ ਕਰਨ ਰੂਪ ਬਿਮਾਰੀ ਕਰਕੇ ਅੰਦਰੋਂ (ਮੁਹਿ) ਮੂੰਹ (ਅੰਬੁ) ਅੰਬਿਆ ਪਿਆ ਹੈ, ਪੱਕਿਆ ਹੋਇਆ ਹੈ। **ਵਾ:** ਜਿਸਦਾ ਮੂੰਹ ਭਜਨ ਬੰਦਗੀ ਵੱਲੋਂ ਪੱਕਿਆ ਹੋਇਆ ਹੈ ਭਾਵ ਜਿਸ ਨੇ ਨਾਮ ਸਿਮਰਨ ਵੱਲੋਂ ਮੁਖ ਮੋੜਿਆ ਹੋਇਆ ਹੈ। **ਵਾ:** ਜਿਸਦੇ ਮੂੰਹ ਵਿਚ ਨਿੰਦਿਆ ਰੂਪ ਅੰਬ ਪਿਆ ਹੋਇਆ ਹੈ। **ਵਾ:** ਜਿਸਦੇ ਮੂੰਹ ਅੰਦਰ ਅੰਬ ਦੀ ਨਿਆਈਂ ਮਿੱਠੀ ਲੱਗਣ ਵਾਲੀ ਨਿੰਦਿਆ ਪਈ ਹੋਈ ਹੈ। **ਵਾ:** ਜੋ ਨਿੰਦਿਆ ਨੂੰ ਅੰਬ ਦੀ ਤਰ੍ਹਾਂ ਚੂਸਦਾ ਹੈ।

**ਅਥਵਾ :** ਅੰਬ ਨਾਮ ਪਾਣੀ ਦਾ ਵੀ ਹੈ। ਜਿਵੇਂ ਮੂੰਹ ਵਿਚੋਂ ਪਾਣੀ ਨਿਕਲਦਾ ਹੈ। ਇਸ ਪ੍ਰਕਾਰ ਜਿਸਦੇ ਮੁਖ ਵਿਚੋਂ ਪਾਣੀ ਦੀ ਨਿਆਈਂ ਹਰ ਵਕਤ ਨਿੰਦਿਆ ਹੀ ਨਿਕਲਦੀ ਰਹਿੰਦੀ ਹੈ। ਉਸ ਨੂੰ ਲੋਕ-ਪ੍ਰਲੋਕ ਵਿੱਚ ਕੋਈ ਆਸਰਾ ਨਹੀਂ ਮਿਲਦਾ।

**ਅਥਵਾ :** ਜਿਨ੍ਹਾਂ ਦਾ ਨਿੰਦਿਆ ਕਰਕੇ ਮੂੰਹ ਪੱਕ ਗਿਆ ਹੈ। ਉਸ ਦੇ ਮੂੰਹ ਵਿਚੋਂ ਨਿੰਦਿਆ ਰੂਪ ਪਾਕ ਵਹਿੰਦੀ ਰਹਿੰਦੀ ਹੈ। ਉਹਨਾਂ ਨੂੰ ਲੋਕ-ਪ੍ਰਲੋਕ ਵਿਚ ਢੋਈ ਨਹੀਂ ਮਿਲਦੀ ਹੈ।

**ਜੇ ਸੁਇਨੇ ਨੋ ਓਹੁ ਹਥੁ ਪਾਏ;**
**ਤਾ ਖੇਹੂ ਸੇਤੀ ਰਲਿ ਗਇਆ ॥**

(ਜੇ) ਜੇਕਰ ਉਹ (ਸੁਇਨੇ) ਸੋਨੇ ਨੂੰ ਹੱਥ ਪਾਵੇ ਕਿ ਇੱਥੋ ਮੈਨੂੰ ਸੋਨਾ ਪ੍ਰਾਪਤ ਹੋਵੇਗਾ ਤਾਂ ਉਸਦਾ ਹੱਥ (ਖੇਹੂ) ਖੇਹ ਭਾਵ ਮਿੱਟੀ ਦੇ ਨਾਲ ਰਲ ਜਾਂਦਾ ਹੈ। ਇਸੇ ਪ੍ਰਕਾਰ ਜੇਕਰ ਕੋਈ ਲਾਭਦਾਇਕ ਪਦਾਰਥ ਜਾਣ ਕੇ ਉਹਨਾਂ ਨੂੰ ਹੱਥ ਪਾਵੇ ਭਾਵ ਪਕੜੇ ਤਾਂ ਉਹ ਪਦਾਰਥ ਉਸਦੇ ਤਾਈਂ ਦੁਖਦਾਇਕ ਭਾਵ ਦੁੱਖ ਦੇਣ ਵਾਲੇ ਬਣ ਜਾਂਦੇ ਹਨ। ਭਾਵ ਉਸਦੇ ਹੱਥਾਂ ਵਿੱਚ ਬਰਕਤ ਨਹੀਂ ਰਹਿੰਦੀ।

**ਅਥਵਾ :** ਜੇਕਰ ਉਹ ਸੁਭ ਗੁਣਾਂ ਰੂਪ ਸੋਨੇ ਨੂੰ ਮਨ ਰੂਪ ਹੱਥ ਪਾਵੇ ਕਿ ਮੈਂ ਮਨ ਵਿੱਚ ਸ਼ੁਭ ਗੁਣ ਧਾਰਨ ਕਰ ਲਵਾਂ, ਪਰ ਫਿਰ ਵੀ ਉਸ ਦਾ ਮਨ ਰੂਪ ਹੱਥ ਔਗਣਾਂ ਰੂਪ ਖੇਹ ਵਿੱਚ ਹੀ ਜਾ ਰਲਦਾ ਹੈ।

**ਜੇ ਗੁਰ ਕੀ ਸਰਣੀ ਫਿਰਿ ਓਹੁ ਆਵੈ;**
**ਤਾ ਪਿਛਲੇ ਅਉਗਣ ਬਖਸਿ ਲਇਆ ॥**

(ਜੇ) ਜੇਕਰ ਉਹ ਨਿੰਦਕ ਪੁਰਸ਼ ਪਸ਼ਚਾਤਾਪ ਕਰਕੇ (ਫਿਰਿ) ਮੁੜ (ਗੁਰ) ਸਤਿਗੁਰੂ ਸਾਹਿਬ ਜੀ ਦੀ (ਸਰਣੀ) ਸ਼ਰਨ ਵਿਚ ਆ ਜਾਵੇ, ਤਾਂ ਕ੍ਰਿਪਾਲੂ ਸਤਿਗੁਰੂ ਸਾਹਿਬ ਜੀ ਉਸਦੇ ਪਿਛਲੇ (ਅਉਗਣ) ਔਗਣਾਂ ਨੂੰ, ਗੁਨਾਹਾਂ ਨੂੰ ਬਖਸ਼ (ਲਇਆ) ਲੈਂਦੇ ਹਨ।

## ਜਨ ਨਾਨਕ ਅਨਦਿਨੁ ਨਾਮੁ ਧਿਆਇਆ;
## ਹਰਿ ਸਿਮਰਤ ਕਿਲਵਿਖ ਪਾਪ ਗਇਆ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਅਸੀਂ (ਜਨ) ਦਾਸਾਂ ਨੇ ਰਾਤ ਦਿਨ ਪ੍ਰਮੇਸਰ ਦੇ ਨਾਮ ਨੂੰ (ਧਿਆਇਆ) ਧਿਆਉਂਣਾ ਕੀਤਾ ਹੈ। ਹਰੀ ਦਾ (ਸਿਮਰਤ) ਸਿਮਰਨ ਕਰਨੇ ਕਰਕੇ ਸਾਡੇ ਚਾਰ ਪ੍ਰਕਾਰ ਦੇ ਸਾਰੇ (ਕਿਲਵਿਖ) ਪਾਪ ਚਲੇ (ਗਇਆ) ਗਏ ਹਨ।

## ਪਉੜੀ ॥
## ਤੂਹੈ ਸਚਾ, ਸਚੁ ਤੂ; ਸਭਦੂ ਉਪਰਿ ਤੂ ਦੀਬਾਣੁ ॥

('ਸਭ-ਦੂ' ਬੋਲੋ)

ਹੇ ਮਹਾਰਾਜ! ਤੂੰ ਪਿੱਛੇ ਵੀ ਸੱਚਾ ਸੀ, ਹੁਣ ਵੀ ਸੱਚ ਸਰੂਪ ਹੈ ਅਤੇ (ਸਭਦੂ) ਸਾਰਿਆਂ ਤੋਂ ਉੱਪਰ ਤੇਰਾ (ਦੀਬਾਣੁ) ਆਸਰਾ ਹੋਵੇਗਾ। **ਵਾ:** ਆਪ ਜੀ ਦੀ ਸਾਧਸੰਗਤ ਰੂਪ (ਦੀਬਾਣੁ) ਸਭਾ ਵੀ ਸਾਰਿਆਂ ਤੋਂ ਉੱਪਰ ਹੈ।

## ਜੋ ਤੁਧੁ ਸਚੁ ਧਿਆਇਦੇ; ਸਚੁ ਸੇਵਨਿ ਸਚੇ ਤੇਰਾ ਮਾਣੁ ॥

ਹੇ ਸੱਚੇ ਪਾਤਸ਼ਾਹ! (ਜੋ) ਜਿਹੜੇ (ਸਚੁ) ਨਿਸ਼ਚੇ ਕਰਕੇ (ਤੁਧੁ) ਤੈਨੂੰ (ਧਿਆਇਦੇ) ਧਿਆਉਂਦੇ ਹਨ ਅਤੇ ਤੇਰੇ ਸੱਚੇ ਨਾਮ ਦਾ ਸੇਵਨ ਕਰਦੇ ਹਨ। ਉਹਨਾਂ ਨੂੰ ਆਪ ਜੀ ਦੇ ਦਰ ਤੋਂ "ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ" ਰੂਪ ਮਾਣ ਪ੍ਰਾਪਤ ਹੋਇਆ ਹੈ। **ਵਾ:** ਜੋ ਤੇਰੇ ਸੱਚੇ ਨਾਮ ਦਾ ਭੋਜਨ ਕਰਦੇ ਹਨ, ਸੱਚੇ ਨਾਮ ਦਾ ਸੇਵਨ ਕਰਦੇ ਹਨ, ਉਹਨਾਂ ਨੂੰ ਤੁਸੀਂ ਸੱਚੇ ਜਾਣ ਕੇ (ਮਾਣੁ) ਸਤਿਕਾਰ ਦਿਵਾਉਂਦੇ ਹੋ।

## ਓਨ੍ਾ ਅੰਦਰਿ ਸਚੁ ਮੁਖ ਉਜਲੇ; ਸਚੁ ਬੋਲਨਿ ਸਚੇ ਤੇਰਾ ਤਾਣੁ ॥

ਹੇ ਸੱਚੇ ਪਾਤਸ਼ਾਹ! ਉਹਨਾਂ ਦੇ ਹਿਰਦੇ ਵਿੱਚ ਸੱਚਾ ਨਾਮ ਵੱਸਿਆ ਹੋਇਆ ਹੈ ਅਤੇ ਉਹ ਸੱਚੇ ਨਾਮ ਨੂੰ ਹੀ ਬੋਲਦੇ ਹਨ। ਫਿਰ ਉਹਨਾਂ ਦੇ ਅੰਦਰ (ਤੇਰਾ) ਆਪ ਜੀ ਦਾ ਹੀ ਬਲ ਹੈ। ਜਿਸ ਕਰਕੇ ਉਹਨਾਂ ਦੇ ਮੁਖ ਉੱਜਲੇ ਹੋਏ ਹਨ।

**ਅਥਵਾ :** (ਓਨ੍ਾ) ਉਹਨਾਂ ਸੰਤਾਂ-ਭਗਤਾਂ ਦੇ ਅੰਦਰ ਸੱਚਾ ਨਾਮ ਵੱਸਿਆ ਹੋਇਆ ਹੈ, ਇਸ ਕਰਕੇ ਉਹਨਾਂ ਦੇ ਪ੍ਰਲੋਕ ਵਿਚ ਵੀ ਮੁੱਖ ਉੱਜਲ ਹਨ, ਭਾਵ ਸੋਭਾ ਵਾਲੇ ਹਨ ਤੇ ਮਾਤ ਲੋਕ ਵਿਚ ਵੀ ਸੱਚੇ ਨਾਮ ਨੂੰ ਬੋਲਣੇ ਕਰਕੇ ਉਹਨਾਂ ਦੇ ਅੰਦਰ ਤੇਰਾ ਹੀ (ਤਾਣੁ) ਬਲ **ਵਾ:** (ਤਾਣੁ) ਵਿਵੇਕ ਰੂਪ ਬਲ ਹੈ।

## ਸੇ ਭਗਤ ਜਿਨੀ ਗੁਰਮੁਖਿ ਸਾਲਾਹਿਆ; ਸਚੁ ਸਬਦੁ ਨੀਸਾਣੁ ॥

(ਜਿਨੀ) ਜਿੰਨ੍ਹਾਂ ਨੇ ਗੁਰਮੁੱਖਾਂ ਦੀ ਸੰਗਤ ਕਰਕੇ ਗੁਰਾਂ ਦੁਆਰਾ ਪ੍ਰਮੇਸਰ ਨੂੰ (ਸਾਲਾਹਿਆ) ਸਲਾਹੁਣਾ ਕੀਤਾ ਹੈ। (ਸੇ) ਉਹੋ ਹੀ ਭਗਤ ਹਨ ਅਤੇ ਉਹਨਾਂ ਦੇ ਅੰਦਰ ਸੱਚਾ ਸਬਦ (ਨੀਸਾਣੁ) ਪਰਗਟ ਹੋ ਆਇਆ ਹੈ। **ਵਾ:** ਜਿੰਨ੍ਹਾਂ ਦੇ ਮੱਥੇ ਉੱਤੇ ਸੱਚੇ (ਸਬਦੁ) ਹੁਕਮ ਦਾ (ਨੀਸਾਣੁ) ਲੇਖ ਪਿਆ ਹੋਇਆ ਹੈ, ਉਹਨਾਂ ਦੇ ਅੰਦਰ (ਸਬਦੁ) ਬ੍ਰਹਮ (ਨੀਸਾਣੁ) ਪਰਗਟ ਹੋ ਆਇਆ ਹੈ। **ਵਾ:** ਜਿਵੇਂ ਪਾਤਸ਼ਾਹ ਨੂੰ ਟੋਬੂ ਭਾਵ ਨਿਸ਼ਾਨੀ, ਦਿਖਾਈਏ ਤਾਂ ਉਹ ਨਿਸ਼ਾਨੀ ਦੇਖ ਕੇ ਪਛਾਣ ਕਰ ਲੈਂਦਾ ਹੈ ਤਿਵੇਂ ਹੀ ਜਿੰਨ੍ਹਾਂ ਦੇ ਅੰਤਹਕਰਣ ਰੂਪ ਮੱਥੇ ਤੇ ਸੱਚੇ ਹੁਕਮ ਦਾ ਲੇਖ ਪਿਆ ਹੋਇਆ ਹੈ ਉਸਨੂੰ ਪਛਾਣ ਕੇ ਮਹਾਰਾਜ ਸਾਹਿਬ ਆਪਣੇ ਵਿਚ ਅਭੇਦ ਕਰ ਲੈਂਦੇ ਹਨ।

## ਸਚੁ ਜਿ ਸਚੇ ਸੇਵਦੇ; ਤਿਨ ਵਾਰੀ ਸਦ ਕੁਰਬਾਣੁ ॥੧੩॥

ਹੇ ਸੱਚੇ ਪਾਤਸ਼ਾਹ! (ਜਿ) ਜਿਹੜੇ (ਸਚੁ) ਨਿਸ਼ਚੇ ਕਰਕੇ ਆਪ ਦਾ (ਸੇਵਦੇ) ਸੇਵਨ ਕਰਦੇ ਹਨ, (ਤਿਨ) ਉਹਨਾਂ ਦੇ ਸੈਂਕੜੇ ਵਾਰੀ ਕੁਰਬਾਨ ਜਾਈਏ।

**ਅਥਵਾ :** ਜੋ ਸੱਚੇ ਨਾਮ ਦਾ ਸ੍ਰਵਣ ਕਰਦੇ ਹਨ, (ਸਚੇ) ਮੰਨਣ ਕਰਦੇ ਹਨ, ਤੇ (ਸੇਵਦੇ) ਨਿਧਿਆਸਣ ਕਰਦੇ ਹਨ। ਉਹਨਾਂ ਤੋਂ ਅਸੀਂ ਮਨ, ਬਾਣੀ, ਸਰੀਰ ਕਰਕੇ ਸਦਾ ਹੀ **ਵਾ:** (ਸਦ) ਸੈਂਕੜੇ ਵਾਰੀ ਕੁਰਬਾਨ ਜਾਂਦੇ ਹਨ।

## ਸਲੋਕ ਮਃ ੪ ॥

**ਪਹਿਲੀ ਉਥਾਨਕਾ :**

ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਸੱਚੇ ਪਾਤਸ਼ਾਹ ਜੀ ਨੂੰ ਮਾਝੇ ਦੇ ਇਲਾਕੇ ਵਿੱਚ ਵਿਚਰਦਿਆਂ ਹੋਇਆਂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਮਿਲੇ ਹਨ। ਸਤਿਗੁਰੂ ਜੀ ਬਹੁਤ ਸਮਾਂ ਸ੍ਰੀ ਗੁਰੂ ਅਮਰਦਾਸ ਜੀ ਦੇ ਮਸਤਕ ਵੱਲ ਵੇਖਦੇ ਰਹੇ। ਭਾਈ ਬਾਲਾ ਜੀ ਨੇ ਪੁੱਛਿਆ ਕਿ ਮਹਾਰਾਜ! ਆਪ ਜੀ ਇਤਨਾ ਸਮਾਂ ਉਸ ਪੁਰਖ ਦੇ ਮਸਤਕ ਵੱਲ ਦੇਖਦੇ ਰਹੇ। ਇਸਦਾ ਕੀ ਕਾਰਨ ਹੈ? ਸਤਿਗੁਰੂ ਜੀ ਨੇ ਬਚਨ ਕੀਤਾ, "ਭਾਈ ਬਾਲਾ! ਇਸ ਪੁਰਖ ਦੇ ਮਸਤਕ ਉੱਤੇ ਜੋਤ ਝਲਕਦੀ ਹੈ। ਆਉਣ ਵਾਲੇ ਸਮੇਂ ਵਿੱਚ ਇਹ ਮਹਾਨ ਬਾਣੀ ਉਚਾਰਨ ਕਰਨਗੇ।" ਜਦੋਂ ਸਤਿਗੁਰੂ ਜੀ ਇਹ ਬਚਨ ਕਰ ਰਹੇ ਸਨ, ਉਸ ਵੇਲੇ ਮਰਵਾਹਿਆਂ ਦੇ ਕੁਝ ਲੜਕੇ ਪਾਸ ਪਸ਼ੂ ਚਾਰ ਰਹੇ ਸਨ। ਉਹਨਾਂ ਨੇ ਸਤਿਗੁਰਾਂ ਦਾ ਬਚਨ ਸੁਣ ਕੇ ਹਾਸੀ ਕੀਤੀ ਕਿ ਸਾਧ ਫੋਕੀਆਂ ਗੱਲਾਂ ਮਾਰਦਾ ਹੈ। ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਸੁਭਾਵਿਕ ਬਚਨ ਕੀਤਾ ਕਿ ਸਮਾਂ ਪਾ ਕੇ, ਜਦੋਂ ਇਸ ਪੁਰਖ ਦਾ ਪ੍ਰਤਾਪ ਜਗਤ ਵਿਚ ਸੂਰਜ ਵਾਂਗ ਚਮਕੇਗਾ, ਉਸ ਵੇਲੇ ਤੁਸੀਂ ਖਵਾਰ ਹੋਵੋਗੇ ਅਤੇ ਨਸ਼ਟ ਹੋਵੋਗੇ।

ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਵੱਡੇ ਸਤਿਗੁਰਾਂ ਦੇ ਉਸ ਅਗੰਮੀ ਬਚਨਾਂ ਨੂੰ ਯਾਦ ਕਰਦਿਆਂ ਇਹ ਪਾਵਨ ਸਲੋਕ ਉਚਾਰਦੇ ਹਨ। *(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

**ਨੋਟ :** ਇਹ ਉਥਾਨਕਾ ਅਮਰ ਸ਼ਹੀਦ ਭਾਈ ਮਨੀ ਸਿੰਘ ਜੀ ਨੇ ਆਪਣੀ ਹੱਥ ਲਿਖਤ ਉਥਾਨਕਾ ਪੋਥੀ ਵਿੱਚ ਲਿਖੀ ਹੈ। ਜੋ ਭਾਈ ਸਾਹਿਬ ਜੀ ਦੀ ਨਿੱਜੀ ਖੋਜ ਅਤੇ ਜਾਣਕਾਰੀ ਤੇ ਅਧਾਰਿਤ ਲਿਖੀ ਹੋਈ ਪੋਥੀ ਹੈ। ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਸਾਹਿਬ ਜੀ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੂੰ ਕਦੋਂ ਅਤੇ ਕਿੱਥੇ ਮਿਲੇ ਭਾਈ ਸਾਹਿਬ ਜੀ ਇਹ ਗੱਲ ਜਰੂਰ ਜਾਣਦੇ ਹੋਣਗੇ। ਪਰ ਪੋਥੀ ਵਿਚ ਇਸ ਬਾਰੇ ਕੋਈ ਵਰਣਨ ਨਹੀਂ ਕੀਤਾ ਗਿਆ। ਇਸ ਕਰਕੇ ਇਹ ਉਥਾਨਕਾ ਸਾਖੀ 'ਉਥਾਨਕਾ ਪੋਥੀ' ਅਨੁਸਾਰ ਸੰਗਤਾਂ ਦੀ ਜਾਣਕਾਰੀ ਲਈ ਲਿਖ ਦਿੱਤੀ ਹੈ ਜੀ।

**ਦੂਸਰੀ ਉਥਾਨਕਾ :**

ਜਿਸ ਵਕਤ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੇਸਾਂ-ਦੇਸਾਂਤਰਾਂ ਵਿਚ ਵਿਚਰਦੇ ਹੋਏ, ਸੰਗਤਾਂ ਦਾ ਉਧਾਰ ਕਰਦੇ ਹੋਏ ਲਾਹੌਰ ਵਿਖੇ ਗਏ ਤਾਂ ਲਾਹੌਰ ਵਿਚ ਕਸਾਬਖਾਨਾ (ਜਿੱਥੇ ਪਸ਼ੂਆਂ ਨੂੰ ਵੱਢਿਆ ਜਾਂਦਾ ਸੀ) ਦੇਖ ਕੇ ਸਤਿਗੁਰੂ ਸਾਹਿਬ ਜੀ ਭਾਈ ਮਰਦਾਨੇ ਤਾਈਂ ਕਹਿਣ ਲੱਗੇ ਕਿ ਹੁਣ ਅਸੀਂ ਸ਼ਾਂਤ ਸਰੂਪ ਵਿੱਚ ਵਰਤਦੇ ਹਾਂ। ਛੇਵੇਂ ਤੇ ਦਸਵੇਂ ਸਰੂਪ ਵਿੱਚ ਇੰਨ੍ਹਾਂ ਦੁਸ਼ਟਾਂ ਦਾ ਨਾਸ਼ ਕਰਾਂਗੇ। ਇਸ ਕਰਕੇ ਹੁਣ ਇਥੋਂ ਚੱਲਣਾ ਕਰ। ਇੱਥੇ ਕੁਝ ਵੀ ਨਹੀਂ ਹੈ।" ਉਸ ਵਕਤ ਹਜ਼ੂਰ ਦੇ ਮੁੱਖ ਤੋਂ ਇਹ ਬਚਨ ਨਿਕਲੇ ਕਿ:

**ਲਾਹੌਰ ਸਹਰੁ ਜਹਰੁ ਕਹਰੁ ਸਵਾ ਪਹਰੁ ॥** *(ਅੰਗ : ੧੪੧੨)*

ਲਾਹੌਰ ਸ਼ਹਿਰ ਦੇ ਅੰਦਰ ਸਵਾ ਪਹਿਰ ਤੱਕ ਜਹਿਰ ਵਰਗਾ ਕਹਿਰ ਵਰਤਿਆ ਕਰੇਗਾ। ਇਹ ਵਾਕ ਕਹਿਣ

ਤੋਂ ਲਾਹੌਰ ਦੇ ਅੰਦਰ ਲੜਾਈ ਸ਼ੁਰੂ ਹੋ ਗਈ। ਸਵਾ ਪਹਿਰ ਦਿਨ ਚੜ੍ਹਦਿਆਂ ਕਈ ਖ਼ੂਨ ਹੋ ਜਾਇਆ ਕਰਦੇ ਸਨ। ਇਉਂ ਬਚਨ ਕਹਿ ਕੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਕਰਤਾਰਪੁਰ ਸਾਹਿਬ ਆ ਗਏ। ਫਿਰ ਜਦੋਂ ਇਹ ਲਹੌਰੀਏ ਸਤਿਗੁਰੂ ਸਾਹਿਬ ਜੀ ਪਾਸ ਆਪਣੇ ਆਪ ਨੂੰ ਬਖਸਾਉਣ ਵਾਸਤੇ ਆਏ ਤਾਂ ਮਹਾਰਾਜ ਨੇ ਕਿਹਾ, "ਭਾਈ ਗੁਰਸਿਖੀ ਨੂੰ ਧਾਰਨ ਕਰੋ।" ਇਹਨਾਂ ਨੇ ਗੁਰਸਿੱਖੀ ਧਾਰਨ ਕਰਨ ਵੱਲੋਂ ਜਵਾਬ ਦੇ ਦਿੱਤਾ। ਫਿਰ ਇਹ ਦੂਸਰੇ ਪਾਤਸ਼ਾਹ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸ਼ਰਨ ਵਿਚ ਵੀ ਆਏ ਤਾਂ ਉਸ ਵੇਲੇ ਵੀ ਮਹਾਰਾਜ ਨੇ ਕਿਹਾ ਕਿ ਗੁਰਸਿੱਖ ਬਣੋ, ਤਾਂ ਇੰਨ੍ਹਾਂ ਨੇ ਗੁਰਸਿੱਖ ਬਣਨ ਤੋਂ ਫਿਰ ਜਵਾਬ ਦੇ ਦਿੱਤਾ। ਫਿਰ ਜਦੋਂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦਾ ਅਵਤਾਰ ਹੋ ਚੁੱਕਾ ਸੀ ਅਤੇ ਆਪ ਜੀ ਗੋਇੰਦਵਾਲ ਸਾਹਿਬ ਵਿਖੇ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਸ਼ਰਨ ਵਿੱਚ ਵੀ ਆ ਚੁੱਕੇ ਸਨ, ਉਦੋਂ ਫਿਰ ਇਹ ਲਹੌਰੀਏ ਤੀਸਰੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਪਾਸ ਆਏ ਸਨ। ਤਾਂ ਚੌਥੇ ਪਾਤਸ਼ਾਹ ਜੀ ਨੇ ਗੁਰਸਿੱਖ ਬਣਾ ਕੇ ਸਤਿਗੁਰਾਂ ਪਾਸੋਂ ਇੰਨ੍ਹਾਂ ਲਹੌਰੀਆਂ ਨੂੰ ਬਖਸ਼ਾ ਲਿਆ ਸੀ। (ਉਸ ਵਕਤ ਤੀਸਰੇ ਪਾਤਸ਼ਾਹ ਜੀ ਨੇ ਇਹ ਬਚਨ ਉਚਾਰਨ ਕੀਤੇ ਜੋ ਵਾਰਾਂ ਤੇ ਵਧੀਕ ਵਿਚ ਦਰਜ ਹਨ।)

**ਲਾਹੌਰ ਸਹਰੁ ਅੰਮ੍ਰਿਤਸਰੁ ਸਿਫਤੀ ਦਾ ਘਰੁ ॥** *(ਅੰਗ : ੧੪੧੨)*

ਕਿ ਲਾਹੌਰ ਸ਼ਹਿਰ ਰਹਿ ਜਾਵੇਗਾ ਭਾਵ ਜੋ ਇਥੇ ਕਹਿਰ ਵਰਤਦਾ ਸੀ ਉਹ ਹੁਣ ਨਹੀਂ ਵਰਤੇਗਾ। ਅੰਮ੍ਰਿਤਸਰ ਸਿਫਤੀ ਦਾ ਘਰ (ਹਰਿਮੰਦਰ ਸਾਹਿਬ) ਕਾਇਮ ਹੋ ਜਾਵੇਗਾ। ਇਸ ਪ੍ਰਕਾਰ ਗੁਰੂ ਸਾਹਿਬ ਜੀ ਨੇ ਬਚਨ ਕਰਕੇ ਲਾਹੌਰੀਆਂ ਨੂੰ ਬਖਸ਼ਿਆ ਸੀ। ਉਸ ਵੇਲੇ ਦੇ ਬਚਨ ਚੌਥੇ ਪਾਤਸ਼ਾਹ ਜੀ ਸੁਣਾ ਰਹੇ ਹਨ:-

**ਨੋਟ :** ਸ੍ਰੀ ਗੁਰੂ ਰਾਮਦਾਸ ਜੀ ਦੇ ਲਾਹੌਰ ਵਿਖੇ ਅਵਤਾਰ ਧਾਰਨੇ ਕਰਕੇ ਇੰਨ੍ਹਾਂ ਨੂੰ ਇਹ ਫਲ ਪ੍ਰਾਪਤ ਹੋਇਆ ਸੀ।

## ਧੁਰਿ ਮਾਰੇ ਪੂਰੈ ਸਤਿਗੁਰੂ; ਸੇਈ ਹੁਣ ਸਤਿਗੁਰਿ ਮਾਰੇ ॥ *(ਪੂਰੈ ਪਾਠ ਸੁੱਧ ਹੈ)*
## ਜੇ ਮੇਲਣ ਨੋ ਬਹੁਤੇਰਾ ਲੋਚੀਐ; ਨ ਦੇਈ ਮਿਲਣ ਕਰਤਾਰੇ ॥

**ਅਰਥ ੧ :** ਹੇ ਭਾਈ! (ਪੂਰੈ) ਪੂਰਨ (ਸਤਿਗੁਰੂ) ਅਕਾਲ ਪੁਰਖ ਵਾਹਿਗੁਰੂ ਨੇ ਜਿਹੜੇ (ਧੁਰਿ) ਆਦਿ ਤੋਂ ਹੀ ਬੇਮੁਖ ਜਾਣ ਕੇ, ਕਰਮਾਂ ਤੋਂ ਹੀਣੇ ਜਾਣ ਕੇ (ਮਾਰੇ) ਮਾਰੇ ਹੋਏ ਹਨ ਭਾਵ ਧੱਕੇ ਹੋਏ ਹਨ। (ਸੇਈ) ਓਹੀ ਹੁਣ ਸੱਚੇ ਪਾਤਸ਼ਾਹ ਨੇ (ਸਤਿਗੁਰਿ) ਸ੍ਰੀ ਗੁਰੂ ਨਾਨਕ ਦੇਵ ਜੀ ਦਾ ਰੂਪ ਧਾਰ ਕੇ (ਮਾਰੇ) ਮਾਰਨਾ ਕੀਤੇ ਹਨ, ਫਿਟਕਾਰਨਾ ਕੀਤੇ ਹਨ। (ਜੇ) ਜੇਕਰ ਸੰਗਤਾਂ (ਬਹੁਤੇਰਾ) ਬਹੁਤਾ (ਲੋਚੀਐ) ਚਾਹੁੰਣ ਕਿ ਉਹਨਾਂ ਨੂੰ ਆਪਣੇ ਨਾਲ ਮਿਲਾ ਲਈਏ ਜਾਂ ਸਤਿਗੁਰੂ ਜੀ ਆਪਣੇ ਨਾਲ ਮੇਲ ਲੈਣ ਜਿਸ ਕਰਕੇ ਉਹ ਬਖਸ਼ੇ ਜਾਣ ਤਾਂ (ਕਰਤਾਰੇ) ਪ੍ਰਮੇਸਰ ਉਹਨਾਂ ਦੇ ਕਰਮਾਂ ਅਨੁਸਾਰ ਉਹਨਾਂ ਨੂੰ ਬੇਮੁਖ ਜਾਣ ਕੇ ਗੁਰੂ ਜੀ ਦੀ ਸ਼ਰਨ ਵਿਚ ਮਿਲਣ ਨਹੀਂ (ਦੇਈ) ਦਿੰਦਾ।

**ਨੋਟ :** ਕਿਉਂਕਿ ਲਹੌਰੀਏ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦਾ ਬਚਨ ਨਹੀਂ ਮੰਨ ਸਕੇ ਸੀ।

**ਅਰਥ ੨ :** ਜਿੰਨਾਂ ਗੁਰਮੁਖਾਂ ਦੇ ਕਾਮ, ਕ੍ਰੋਧ ਆਦਿਕ ਵਿਕਾਰ ਪੂਰੇ ਸਤਿਗੁਰੂ ਜੀ ਨੇ ਧੁਰੋਂ ਹੀ ਮਾਰ ਦਿੱਤੇ ਹਨ (ਸੇਈ) ਉਹਨਾਂ ਦੇ ਸਾਰੇ ਅਉਗੁਣ ਵੀ ਹੁਣ ਸਤਿਗੁਰਾਂ ਨੇ (ਮਾਰੇ) ਮਾਰ ਦਿੱਤੇ, ਨਵਿਰਤ ਕਰ ਦਿੱਤੇ ਹਨ। ਜੇ ਕਰਕੇ ਕੁਸੰਗੀ ਪੁਰਖ ਉਹਨਾਂ ਨੂੰ ਕੁਸੰਗਤ ਵਿਚ ਜਾਂ ਵਿਕਾਰਾਂ ਵਿਚ ਮਿਲਾਉਣ ਲਈ ਬਹੁਤਾ (ਲੋਚੀਐ) ਚਾਹੁੰਦੇ ਰਹਿਣ ਤਾਂ ਵੀ ਉਹ ਪ੍ਰਮੇਸ਼ਰ ਉਹਨਾਂ ਨੂੰ ਵਿਕਾਰੀਆਂ ਤੇ ਕੁਸੰਗੀਆਂ ਦੀ ਸੰਗਤ ਵਿੱਚ ਮਿਲਣ (ਨ ਦੇਈ) ਦਿੰਦਾ ਬਚਾ ਕੇ ਰੱਖਦਾ ਹੈ। ਇਸ ਪ੍ਰਕਾਰ ਵਾਹਿਗੁਰੂ ਨੇ ਆਪਣੇ ਪਿਆਰੇ ਗੁਰਮੁਖ ਜਨ ਕਿਰਪਾ ਰੂਪ (ਕਰ) ਹੱਥ ਦੇ ਕੇ ਅਉਗੁਣਾਂ, ਵਿਕਾਰਾਂ ਤੇ ਕੁਸੰਗਤ ਵੱਲੋਂ, **ਵਾ:** ਸੰਸਾਰ ਸਮੁੰਦਰ ਤੋਂ (ਤਾਰੇ) ਤਾਰ ਲਏ ਹਨ।

***ਸਤਸੰਗਤਿ ਢੋਈ ਨਾ ਲਹਨਿ; ਵਿਚਿ ਸੰਗਤਿ ਗੁਰਿ ਵੀਚਾਰੇ ॥**

ਕਿਉਂਕਿ ਉਹ (ਸਤਸੰਗਤਿ) ਸਾਧਸੰਗਤ ਦਾ **ਵਾ:** (ਸਤਸੰਗਤਿ) ਸੱਤ ਸਰੂਪ ਦੀ ਸੰਗਤ ਦਾ (ਢੋਈ) ਆਸਰਾ (ਨਾ ਲਹਿਨ) ਨਹੀਂ ਲੈਂਦੇ **ਵਾ:** (ਢੋਈ) ਮਿਲਾਪ ਨਹੀਂ ਲੈਂਦੇ ਹਨ ਅਤੇ ਸਤਿਗੁਰੂ ਸਾਹਿਬ ਜੀ ਸੰਗਤ ਦੇ ਵਿਚ ਇਹ ਵਿਚਾਰ ਕਰਦੇ ਹਨ ਕਿ

**ਕੋਈ ਜਾਇ ਮਿਲੈ ਹੁਣਿ ਓਨਾ ਨੋ; ਤਿਸੁ ਮਾਰੇ ਜਮੁ ਜੰਦਾਰੇ ॥**

ਜੇਕਰ ਕੋਈ ਉਹਨਾਂ ਨਿੰਦਕਾਂ ਨੂੰ ਹੁਣ (ਜਾਇ) ਜਾ ਕੇ (ਮਿਲੈ) ਮਿਲ ਪਵੇ ਤਾਂ (ਜੰਦਾਰੇ) ਜਿੰਦ ਦਾ ਵੈਰੀ ਜਮ ਉਹਨਾਂ ਨੂੰ ਵੀ ਉਹੋ ਜਿਹੇ ਕੁਸੰਗੀ ਜਾਣ ਕੇ (ਮਾਰੇ) ਮਾਰਦਾ ਹੈ। **ਵਾ:** (ਜੰਦਾਰੇ) ਜਲਾਦ ਦੀ ਨਿਆਈਂ ਜਮ ਹੱਥ ਵਿੱਚ (ਜੰਦਾਰੇ) ਡੰਡਾ ਲੈ ਕੇ ਉਹਨਾਂ ਨੂੰ ਮਾਰਦਾ ਹੈ।

**ਗੁਰਿ ਬਾਬੈ ਫਿਟਕੇ ਸੇ ਫਿਟੇ; ਗੁਰਿ ਅੰਗਦਿ ਕੀਤੇ ਕੂੜਿਆਰੇ ॥**

(ਗੁਰਿ ਬਾਬੈ) ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਸਾਬਖਾਨਾ ਵੇਖ ਕੇ ਜਿੰਨ੍ਹਾਂ ਲਾਹੌਰ ਦੇ ਲੋਕਾਂ ਨੂੰ (ਫਿਟਕੇ) ਫਿਟਕਾਰਿਆ ਸੀ, (ਸੇ) ਉਹ (ਫਿਟੇ) ਫਿੱਟ ਗਏ, ਕੋਹੜੀ ਹੋ ਗਏ। **ਵਾ:** ਉਹ ਭ੍ਰਿਸ਼ਟ ਗਏ **ਵਾ:** (ਫਿਟਕੇ ਸੇ ਫਿਟੇ) ਉਹ ਫਿਟੇ ਹੋਏ ਜਾਣ ਕੇ ਫਿਟਕਾਰੇ ਗਏ। ਫਿਰ ਜਦੋਂ ਇਹ ਲੋਕ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਾਸ ਕਰਤਾਰਪੁਰ ਸਾਹਿਬ ਵਿਖੇ ਆਏ ਤਾਂ ਸਤਿਗੁਰਾਂ ਕਿਹਾ ਕਿ ਭਾਈ! ਸਿੱਖੀ ਧਾਰਨ ਕਰੋ ਤਾਂ ਸਿੱਖੀ ਧਾਰਨ ਤੋਂ ਬੇਮੁੱਖ ਜਾਣ ਕੇ ਗੁਰੂ ਜੀ ਨੇ ਫਿਟਕਾਰ ਦਿੱਤੇ। ਫਿਰ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਪਾਸ ਆਏ ਤਾਂ ਮਹਾਰਾਜ ਜੀ ਨੇ ਕਿਹਾ ਕਿ ਸਿੱਖੀ ਧਾਰਨ ਕਰੋ ਤਾਂ ਕਹਿਣ ਲੱਗੇ ਕਿ ਅਸੀਂ ਸਿੱਖੀ ਨਹੀਂ ਧਾਰਨ ਕਰ ਸਕਦੇ। ਤਾਂ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਨੇ ਇਹ ਸਾਰੇ (ਕੂੜਿਆਰੇ) ਝੂਠੇ (ਕੀਤੇ) ਕਰ ਦਿੱਤੇ।

**ਗੁਰਿ ਤੀਜੀ ਪੀੜੀ ਵੀਚਾਰਿਆ; ਕਿਆ ਹਥਿ ਏਨਾ ਵੇਚਾਰੇ ॥**

ਫਿਰ ਜਦੋਂ ਤੀਜੇ ਪਾਤਸ਼ਾਹ ਜੀ ਦੀ ਸ਼ਰਨ ਵਿਚ ਆਪਣੇ ਆਪ ਨੂੰ ਬਖਸ਼ਾਉਣ ਵਾਸਤੇ ਆਏ, ਤਾਂ ਗੁਰੂ ਸਾਹਿਬ ਜੀ ਨੇ (ਵੀਚਾਰਿਆ) ਵੀਚਾਰ ਕੀਤੀ, ਸੋਚਿਆ ਕਿ (ਏਨਾ) ਇੰਨ੍ਹਾਂ (ਵੇਚਾਰੇ) ਵਿਚਾਰਿਆਂ ਦੇ ਹੱਥ (ਕਿਆ) ਕੀ ਹੈ? ਇਹ ਤਾਂ ਕਰਮਾਂ ਦੇ ਮਾਰੇ ਹੋਏ ਹਨ, ਇਉਂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਤਰਸ ਕੀਤਾ।

**ਗੁਰੁ ਚਉਥੀ ਪੀੜੀ ਟਿਕਿਆ; ਤਿਨਿ ਨਿੰਦਕ ਦੁਸਟ ਸਭਿ ਤਾਰੇ ॥**

ਸ੍ਰੀ ਗੁਰੂ ਰਾਮਦਾਸ ਜੀ ਕਹਿੰਦੇ ਹਨ ਕਿ ਜਿੰਨ੍ਹਾਂ ਸ੍ਰੀ ਗੁਰੂ ਅਮਰਦਾਸ ਜੀ ਨੇ ਸਾਨੂੰ ਚੌਥੀ ਗੁਰਤਾਗੱਦੀ ਰੂਪ ਪੀੜੀ 'ਤੇ (ਟਿਕਿਆ) ਟਿਕਾਇਆ ਹੈ ਭਾਵ ਚੌਥੇ ਥਾਂ ਸਾਨੂੰ ਗੁਰੂ ਬਣਾਇਆ ਹੈ। (ਤਿਨਿ) ਉਹਨਾਂ ਸਤਿਗੁਰਾਂ ਨੇ ਨਿੰਦਕ, ਦੁਸ਼ਟ ਹੁਣ (ਸਭਿ) ਸਾਰੇ ਤਾਰ ਦਿੱਤੇ। ਭਾਵ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ "ਲਾਹੌਰ ਸਹਰੁ ਅੰਮ੍ਰਿਤਸਰੁ ਸਿਫਤੀ ਦਾ ਘਰੁ ॥" ਬਚਨ ਕਹਿ ਕੇ ਲਾਹੌਰੀਆਂ ਨੂੰ ਬਖਸ਼ ਲਿਆ ਸੀ।

**ਨੋਟ :** ਇਹ ਤੀਜੇ ਪਾਤਸ਼ਾਹ ਦੁਆਰਾ ਬਖਸੇ ਗਏ ਸਮਝਣੇ, ਕਈ ਇਸਨੂੰ ਚੌਥੇ ਗੁਰੂ ਸਾਹਿਬ ਜੀ 'ਤੇ ਢੁਕਾਉਂਦੇ ਹਨ।

---

* ਜੇਕਰ ਉਹ ਸਤਸੰਗਤ ਵਿੱਚ ਮਿਲਣ ਤਾਂ ਬਖਸ਼ੇ ਜਾਣ। ਪਰ ਉਹ ਸੰਗਤ ਵਿੱਚ ਮਿਲਦੇ ਹੀ ਨਹੀਂ ਹਨ। ਸਤਿਗੁਰੂ ਸਾਹਿਬ ਜੀ ਨੇ ਸੰਗਤ ਵਿੱਚ ਇਹ ਵੀਚਾਰ ਕੀਤੀ ਹੈ।

**ਅਥਵਾ:** ਸਤਿਗੁਰੂ ਸਾਹਿਬ ਜੀ ਨੇ ਸੰਗਤ ਵਿੱਚ ਇਸਥਿਤ ਹੋ ਕੇ ਇਹ ਵੀਚਾਰਿਆ ਹੈ। ਉਹ ਸਤਸੰਗਤ ਵਿੱਚ (ਢੋਈ) ਆਸਰਾ ਨਾ ਲੈਣ **ਵਾ:** ਉਹਨਾਂ ਦਾ ਸੰਗਤ ਵਿੱਚ (ਢੋਈ) ਢੁਕਾਅ ਨਾ ਹੋਵੇ।

## ਕੋਈ ਪੁਤੁ ਸਿਖੁ ਸੇਵਾ ਕਰੇ ਸਤਿਗੁਰੂ ਕੀ; ਤਿਸੁ ਕਾਰਜ ਸਭਿ ਸਵਾਰੇ ॥

ਭਾਵੇਂ ਕੋਈ (ਪੁਤੁ) ਪੁੱਤਰ ਹੋਵੇ, ਭਾਵੇਂ ਸਿੱਖ ਹੋਵੇ ਜੋ ਸਤਿਗੁਰਾਂ ਦੇ ਘਰ ਦੀ **ਵਾ:** ਸਤਿਗੁਰੂ ਸਾਹਿਬ ਜੀ ਦੀ ਪ੍ਰੇਮ ਨਾਲ (ਸੇਵਾ) ਟਹਿਲ (ਕਰੇ) ਕਰਦਾ ਹੈ, ਗੁਰੂ ਸਾਹਿਬ ਜੀ (ਤਿਸੁ) ਉਸਦੇ ਲੋਕ-ਪ੍ਰਲੋਕ ਦੇ (ਸਭਿ) ਸਾਰੇ ਕਾਰਜ ਸਵਾਰ ਦਿੰਦੇ ਹਨ। ਜਿਵੇਂ ਭਾਈ ਮੋਹਰੀ ਜੀ ਨੇ ਸੇਵਾ ਕੀਤੀ "ਮੋਹਰੀ ਪੁਤੁ ਸਨਮੁਖੁ ਹੋਇਆ ਰਾਮਦਾਸੈ ਪੈਰੀ ਪਾਇ ਜੀਉ ॥" ਇਸੇ ਤਰ੍ਹਾਂ ਜਿਵੇਂ ਗੁਰੂ ਸਾਹਿਬ ਜੀ ਦੇ ਭਤੀਜੇ ਸਾਵਣ ਮੱਲ ਨੇ ਸੇਵਾ ਕੀਤੀ ਸੀ।

## ਜੋ ਇਛੈ ਸੋ ਫਲੁ ਪਾਇਸੀ, ਪੁਤੁ ਧਨੁ ਲਖਮੀ; ਖੜਿ ਮੇਲੇ, ਹਰਿ ਨਿਸਤਾਰੇ ॥

ਫਿਰ ਉਹ ਜੋ ਵੀ (ਇਛੈ) ਚਿਤਵਨੀ ਕਰਦੇ ਹਨ, ਉਹੋ ਹੀ ਫਲ ਗੁਰੂ ਸਾਹਿਬ ਜੀ ਤੋਂ ਪਾ ਲੈਂਦੇ ਹਨ। ਜੇਕਰ (ਪੁਤੁ) ਪੁੱਤਰ ਦੀ ਇੱਛਾ ਹੋਵੇ ਤਾਂ ਪੁੱਤਰ ਮਿਲ ਜਾਂਦਾ ਹੈ, ਜੇਕਰ ਧਨ ਦੀ ਲੋੜ ਹੋਵੇ ਤਾਂ ਧਨ ਮਿਲ ਜਾਂਦਾ ਹੈ, ਜੇਕਰ (ਲਖਮੀ) ਇਸਤਰੀ ਦੀ ਇੱਛਾ ਹੋਵੇ ਤਾਂ ਇਸਤਰੀ ਪ੍ਰਾਪਤ ਹੋ ਜਾਂਦੀ ਹੈ ਅਤੇ ਸਤਿਗੁਰੂ ਸਾਹਿਬ ਜੀ ਉਸ ਨੂੰ (ਖੜਿ) ਲਿਜਾ ਕੇ ਹਰੀ ਦੇ ਨਾਲ (ਮੇਲੇ) ਮੇਲ ਕੇ (ਨਿਸ) ਸੰਸਾਰ ਸਮੁੰਦਰ ਤੋਂ (ਤਾਰੇ) ਤਾਰ ਦਿੰਦੇ ਹਨ। **ਵਾ:** ਜੋ ਆਪਣੇ ਪੁੱਤਰ, ਧਨ ਤੇ ਇਸਤਰੀ ਨੂੰ ਗੁਰੂ ਸਾਹਿਬ ਜੀ ਦੀ ਸ਼ਰਨ ਵਿਚ ਲਿਆ ਕੇ ਸੇਵਾ ਵਿਚ ਲਾਉਂਦੇ ਹਨ ਭਾਵ ਜੋ ਪਰਿਵਾਰ ਨੂੰ ਸਿੱਖੀ ਦੇ ਬੇੜੇ 'ਤੇ ਚੜ੍ਹਾ ਲੈਂਦੇ ਹਨ, ਉਹਨਾਂ ਨੂੰ ਗੁਰੂ ਸਾਹਿਬ ਜੀ (ਹਰਿ) ਪ੍ਰਮੇਸਰ ਦੇ ਨਾਲ ਮੇਲ ਕੇ ਸੰਸਾਰ ਤੋਂ ਤਾਰ ਦਿੰਦੇ ਹਨ।

**ਵਾ:** ਜੇਕਰ ਕੋਈ (ਪੁਤੁ) ਗਿਆਨ ਰੂਪ ਪੁੱਤਰ, (ਧਨੁ) ਨਾਮ ਰੂਪ ਧਨ ਅਤੇ (ਲਖਮੀ) ਭਗਤੀ ਰੂਪ ਇਸਤਰੀ ਦੀ ਇੱਛਾ ਰੱਖਦਾ ਹੋਵੇ, ਤਾਂ ਮਹਾਰਾਜ ਉਸਨੂੰ ਇਹ ਸਾਰੇ ਗੁਣ ਵੀ ਦੇ ਦਿੰਦੇ ਹਨ ਤੇ (ਖੜਿ) ਲਿਜਾ ਕੇ ਹਰੀ ਦੇ ਨਾਲ ਮੇਲ ਕੇ ਸੰਸਾਰ ਤੋਂ ਵੀ ਤਾਰ ਦਿੰਦੇ ਹਨ।

## ਸਭਿ ਨਿਧਾਨ ਸਤਿਗੁਰੂ ਵਿਚਿ; ਜਿਸੁ ਅੰਦਰਿ ਹਰਿ ਉਰ ਧਾਰੇ ॥

ਸਤਿਗੁਰੂ ਸਾਹਿਬ ਜੀ ਦੀ ਸੰਗਤ ਵਿਚ (ਸਭਿ) ਸਾਰੇ ਹੀ (ਨਿਧਾਨ) ਖਜ਼ਾਨੇ ਹਨ, ਗੁਰੂ ਸਾਹਿਬ ਜੀ ਜਿਸਦੇ (ਉਰ) ਹਿਰਦੇ ਅੰਦਰ ਹਰੀ ਦੇ ਨਾਮ ਨੂੰ (ਧਾਰੇ) ਵਸਾ ਦਿੰਦੇ ਹਨ, ਉਹਨਾਂ ਨੂੰ ਸਭ ਕੁਝ ਪ੍ਰਾਪਤ ਹੋ ਜਾਂਦਾ ਹੈ।

## ਸੋ ਪਾਏ ਪੂਰਾ ਸਤਿਗੁਰੂ; ਜਿਸੁ ਲਿਖਿਆ ਲਿਖਤੁ ਲਿਲਾਰੇ ॥

ਹੇ ਭਾਈ ! (ਸੋ) ਉਹ (ਪੂਰਾ) ਪੂਰਨ ਸਤਿਗੁਰੂ ਸੱਚੇ ਪਾਤਸ਼ਾਹ ਜੀ ਨੂੰ ਪਾ ਸਕਦੇ ਹਨ। (ਜਿਸੁ) ਜਿੰਨ੍ਹਾਂ ਦੇ (ਲਿਲਾਰੇ) ਮਸਤਕ ਦੇ ਉੱਤੇ **ਵਾ:** ਅੰਤਹਕਰਣ ਵਿਚ ਨਿਸ਼ਕਾਮ ਕਰਮਾ ਰੂਪ (ਲਿਖਤੁ) ਲੇਖ ਲਿਖਿਆ ਹੋਇਆ ਹੈ।

## ਜਨੁ ਨਾਨਕੁ ਮਾਗੈ ਧੂੜਿ ਤਿਨ; ਜੋ ਗੁਰਸਿਖ ਮਿਤ ਪਿਆਰੇ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਅਸੀਂ (ਤਿਨ) ਉਹਨਾਂ ਦੀ ਧੂੜ (ਮਾਗੈ) ਮੰਗਦੇ ਹਾਂ, ਜੋ ਗੁਰੂ ਸਾਹਿਬ ਜੀ ਦੇ ਮਿੱਤਰ ਪਿਆਰੇ ਗੁਰਸਿੱਖ ਮਨ, ਬਾਣੀ, ਸਰੀਰ ਕਰਕੇ ਮਹਾਰਾਜ ਜੀ ਨੂੰ ਪਿਆਰੇ ਹਨ। **ਵਾ:** ਜਿੰਨ੍ਹਾਂ ਗੁਰਸਿੱਖਾਂ ਦੀ ਨਾਮ ਦੇ ਨਾਲ ਮਿੱਤਰਤਾ ਤੇ ਪਿਆਰ ਹੈ।

## ਅੰਗ : ੩੦੮

### ਮਃ ੪ ॥

ਇਹ ਸਲੋਕ ਮਹਲਾ ਗੁਰੂ ਸਾਹਿਬ ਜੀ ਨੇ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੂੰ ਗੁਰਤਾਗੱਦੀ ਦੇਣ ਵੇਲੇ ਉਚਾਰਿਆ ਹੈ।

**ਜਿਨ ਕਉ ਆਪਿ ਦੇਇ ਵਡਿਆਈ;**
**ਜਗਤੁ ਭੀ ਆਪੇ ਆਣਿ, ਤਿਨ੍ ਕਉ ਪੈਰੀ ਪਾਏ ॥**

(ਜਿਨ ਕਉ) ਜਿੰਨ੍ਹਾਂ ਨੂੰ ਪ੍ਰਮੇਸਰ ਆਪ ਵਡਿਆਈ ਬਖਸ਼ (ਦੇਇ) ਦੇਵੇ, ਫਿਰ ਆਪ ਹੀ ਸਾਰਾ ਜਗਤ (ਭੀ) ਵੀ (ਆਣਿ) ਲਿਆ ਕੇ (ਤਿਨ੍ ਕਉ) ਉਹਨਾਂ ਦੇ (ਪੈਰੀ) ਚਰਨਾਂ ਵਿਚ (ਪਾਏ) ਪਾ ਦਿੰਦਾ ਹੈ।

**ਡਰੀਐ ਤਾਂ, ਜੇ ਕਿਛੁ ਆਪ ਦੂ ਕੀਚੈ; ਸਭੁ ਕਰਤਾ ਆਪਣੀ ਕਲਾ ਵਧਾਏ ॥**

ਹੇ ਭਾਈ! (ਡਰੀਐ) ਭੈ ਤਾਂ ਕਰੀਏ (ਜੇ) ਜੇਕਰ (ਆਪ ਦੂ) ਆਪਣੇ ਵੱਲੋਂ (ਕਿਛੁ) ਕੁਛ (ਕੀਚੈ) ਕਰਦੇ ਹੋਈਏ, ਇਹ ਤਾਂ ਕਰਤਾ ਪੁਰਖ ਆਪ ਹੀ ਆਪਣੀ (ਸਭੁ) ਸਾਰੀ (ਕਲਾ) ਸ਼ਕਤੀ ਨੂੰ (ਵਧਾਏ) ਵਧਾ ਰਿਹਾ ਹੈ।

**ਦੇਖਹੁ ਭਾਈ, ਏਹੁ ਅਖਾੜਾ ਹਰਿ ਪ੍ਰੀਤਮ ਸਚੇ ਕਾ;**
**ਜਿਨਿ ਆਪਣੈ ਜੋਰਿ, ਸਭਿ ਆਣਿ ਨਿਵਾਏ ॥**

ਹੇ ਭਾਈ! (ਦੇਖਹੁ) ਦੇਖਣਾ ਕਰੋ, (ਏਹੁ) ਇਹ ਸੰਸਾਰ ਰੂਪ ਅਖਾੜਾ ਹਰੀ ਅਕਾਲ ਪੁਰਖ ਸੱਚੇ ਪ੍ਰੀਤਮ (ਕਾ) ਦਾ ਬਣਾਇਆ ਹੋਇਆ ਹੈ, (ਜਿਨਿ) ਜਿਸਨੇ ਆਪਣੀ ਸ਼ਕਤੀ ਦੇ ਜੋਰ ਨਾਲ (ਸਭਿ) ਸਾਰੇ ਸੰਸਾਰ ਨੂੰ (ਆਣਿ) ਲਿਆ ਕੇ ਗੁਰੂ ਸਾਹਿਬ ਜੀ ਦੇ ਚਰਨਾਂ ਵਿਚ **ਵਾ:** ਆਪਣੇ ਪਿਆਰਿਆਂ ਦੇ ਚਰਨਾਂ ਵਿੱਚ (ਨਿਵਾਏ) ਝੁਕਾ ਦਿੱਤਾ ਹੈ।

**ਆਪਣਿਆ ਭਗਤਾ ਕੀ ਰਖ ਕਰੇ ਹਰਿ ਸੁਆਮੀ;**
**ਨਿੰਦਕਾ ਦੁਸਟਾ ਕੇ ਮੁਹ ਕਾਲੇ ਕਰਾਏ ॥**

ਸਾਰਿਆਂ ਦਾ (ਸੁਆਮੀ) ਮਾਲਕ (ਹਰਿ) ਹਰੀ ਪ੍ਰਮੇਸਰ ਆਪਣਿਆਂ ਭਗਤਾਂ ਦੀ (ਰਖ) ਰੱਖਿਆ (ਕਰੇ) ਕਰਦਾ ਹੈ। ਜਿਹੜੇ (ਨਿੰਦਕਾ) ਨਿੰਦਿਆ ਕਰਨ ਵਾਲੇ ਅਤੇ ਦੁਸ਼ਟ ਸੁਭਾਅ ਵਾਲੇ ਲੋਕ ਹਨ। ਪ੍ਰਮੇਸਰ ਨੇ ਕਲੰਕਾਂ ਤੇ ਪਾਪਾਂ ਕਰਕੇ ਉਹਨਾਂ ਦੇ ਮੂੰਹ ਕਾਲੇ (ਕਰਾਏ) ਕਰਵਾ ਦਿੱਤੇ ਹਨ।

**ਸਤਿਗੁਰ ਕੀ ਵਡਿਆਈ ਨਿਤ ਚੜੈ ਸਵਾਈ;**
**ਹਰਿ ਕੀਰਤਿ ਭਗਤਿ ਨਿਤ ਆਪਿ ਕਰਾਏ ॥**

ਸਤਿਗੁਰਾਂ (ਕੀ) ਦੀ ਵਡਿਆਈ ਨਿਤਾਪ੍ਰਤੀ ਸੰਸਾਰ ਦੇ ਵਿਚ (ਸਵਾਈ) ਦੂਣੀ-ਚੌਣੀ (ਚੜੈ) ਚੜ੍ਹ ਰਹੀ ਹੈ ਭਾਵ ਵੱਧ ਰਹੀ ਹੈ। ਸਤਿਗੁਰੂ ਸਾਹਿਬ ਜੀ ਆਪ ਪ੍ਰਮੇਸਰ ਦਾ (ਕੀਰਤਿ) ਕੀਰਤਨ ਕਰਦੇ ਹਨ ਅਤੇ ਨਿਤਾਪ੍ਰਤੀ ਗੁਰਸਿੱਖਾਂ ਦੇ ਪਾਸੋਂ ਆਪ ਹੀ ਭਗਤੀ (ਕਰਾਏ) ਕਰਵਾਉਂਦੇ ਹਨ। **ਵਾ:** ਹਰੀ ਸਤਿਗੁਰਾਂ ਪਾਸੋਂ ਆਪਣੀ ਕੀਰਤਨ ਭਗਤੀ ਨਿਤਾਪ੍ਰਤੀ ਕਰਵਾਉਂਦਾ ਹੈ। **ਵਾ:** ਗੁਰਸਿੱਖਾਂ ਪਾਸੋਂ ਸਤਿਗੁਰਾਂ ਦੀ ਕੀਰਤਨ ਭਗਤੀ ਨਿਤਾਪ੍ਰਤੀ ਕਰਵਾਉਂਦਾ ਹੈ।

**ਅਨਦਿਨੁ ਨਾਮੁ ਜਪਹੁ ਗੁਰਸਿਖਹੁ; ਹਰਿ ਕਰਤਾ ਸਤਿਗੁਰੁ ਘਰੀ ਵਸਾਏ ॥**

ਹੇ (ਗੁਰਸਿਖਹੁ) ਸਤਿਗੁਰੂ ਦੇ ਸਿੱਖੋ! (ਅਨਦਿਨੁ) ਰਾਤ-ਦਿਨ ਮਹਾਰਾਜ ਜੀ ਦੇ ਨਾਮ ਨੂੰ (ਜਪਹੁ) ਜਪਣਾ ਕਰੋ। ਹਰੀ ਜੋ ਕਰਤਾ ਪੁਰਖ ਹੈ, ਉਹ ਸਿੱਖਾਂ ਨੂੰ ਉੱਜੜਣ ਨਹੀ ਦਿੰਦਾ, ਸਤਿਗੁਰੂ ਨਾਨਕ ਦੇਵ ਜੀ ਦਾ ਰੂਪ ਧਾਰ ਕੇ ਸਿੱਖਾਂ ਨੂੰ (ਘਰੀ) ਘਰਾਂ ਵਿਚ **ਵਾ:** ਗ੍ਰਹਿਸਤ ਵਿੱਚ **ਵਾ:** ਸੰਗਤ ਰੂਪ ਘਰਾਂ ਵਿਚ **ਵਾ:** ਤੁਰੀਆ ਪਦ ਰੂਪ ਘਰ ਵਿੱਚ **ਵਾ:** ਸਚਖੰਡ ਰੂਪ ਘਰਾਂ ਵਿਚ, **ਵਾ:** ਸਰੂਪ ਰੂਪ ਘਰਾਂ ਵਿਚ (ਵਸਾਏ) ਵਸਾਉਂਦਾ ਹੈ।

## ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ; ਹਰਿ ਕਰਤਾ ਆਪਿ ਮੁਹਹੁ ਕਢਾਏ ॥

ਹੇ ਗੁਰਸਿੱਖੋ ! ਸਤਿਗੁਰਾਂ ਦੀ ਬਾਣੀ ਨੂੰ (ਸਤਿ) ਨਿਸ਼ਚੇ ਕਰਕੇ ਸੱਤ ਸਰੂਪ ਕਰਕੇ (ਜਾਣਹੁ) ਜਾਨਣਾ ਕਰੋ। ਹਰੀ ਕਰਤਾ ਪੁਰਖ ਆਪ ਹੀ ਇਹ ਸਤਿਗੁਰਾਂ ਦੇ (ਮੁਹਹੁ) ਮੁਖ ਤੋਂ (ਕਢਾਏ) ਕਢਾ ਰਿਹਾ ਹੈ, ਉਚਰਵਾ ਰਿਹਾ ਹੈ।

## ਗੁਰਸਿਖਾ ਕੇ ਮੁਹ ਉਜਲੇ ਕਰੇ ਹਰਿ ਪਿਆਰਾ; ਗੁਰ ਕਾ ਜੈਕਾਰੁ ਸੰਸਾਰਿ ਸਭਤੁ ਕਰਾਏ ॥

ਪਿਆਰਾ (ਹਰਿ) ਅਕਾਲ ਪੁਰਖ ਵਾਹਿਗੁਰੂ ਗੁਰੂ ਸਾਹਿਬ ਜੀ ਦੀ ਸਿੱਖੀ ਧਾਰਨ ਵਾਲਿਆਂ ਨੂੰ ਗੁਣਾਂ ਦੇ ਸਹਿਤ ਕਰਕੇ ਲੋਕ-ਪ੍ਰਲੋਕ ਵਿਚ ਉਹਨਾਂ ਦੇ ਮੁਖ ਉਜਲੇ ਕਰਦਾ ਹੈ। ਭਾਵ ਉਹਨਾਂ ਦੀ ਸ਼ੁੱਭ ਗੁਣਾਂ ਦੇ ਸਹਿਤ ਹੋਣ ਕਰਕੇ ਲੋਕ-ਪ੍ਰਲੋਕ ਵਿੱਚ ਵਡਿਆਈ ਹੁੰਦੀ ਹੈ ਅਤੇ ਉਹ ਸਾਰੇ ਸੰਸਾਰ ਵਿਚ ਉਹਨਾਂ ਦਾ (ਜੈਕਾਰੁ) ਜੈ ਜੈਕਾਰ (ਕਰਾਏ) ਕਰਾਉਂਦਾ ਹੈ।

## ਜਨੁ ਨਾਨਕੁ ਹਰਿ ਕਾ ਦਾਸੁ ਹੈ; ਹਰਿ ਦਾਸਨ ਕੀ ਹਰਿ ਪੈਜ ਰਖਾਏ ॥੨॥

ਸ੍ਰੀ ਗੁਰੂ ਰਾਮਦਾਸ ਜੀ ਕਹਿੰਦੇ ਹਨ ਕਿ ਹੇ ਭਾਈ ! ਅਸੀਂ ਤਾਂ ਹਰੀ ਦੇ (ਦਾਸੁ) ਸੇਵਕ ਹਾਂ ਤੇ ਹਰੀ (ਹਰਿ) ਪ੍ਰਮੇਸਰ ਆਪਣੇ (ਦਾਸਨ) ਦਾਸਾਂ (ਕੀ) ਦੀ ਆਪ ਹੀ (ਪੈਜ) ਪ੍ਰਤਗਯਾ (ਰਖਾਏ) ਰੱਖਦਾ, ਰਖਾਉਂਦਾ ਆਇਆ ਹੈ ਅਤੇ ਅੱਗੇ ਵੀ ਆਪ ਹੀ ਰੱਖੇਗਾ।

## ਪਉੜੀ ॥

## ਤੂ ਸਚਾ ਸਾਹਿਬੁ ਆਪਿ ਹੈ; ਸਚੁ ਸਾਹ ਹਮਾਰੇ ॥

ਹੇ ਮਹਾਰਾਜ ! ਤੁਸੀਂ (ਸਚਾ) ਤ੍ਰਈਕਾਲ ਅਬਾਧ ਰੂਪ ਹੋ। ਮਾਇਆ ਬਿਰਤੀ ਦੁਆਰਾ ਸਾਰਿਆਂ ਦੇ (ਸਾਹਿਬੁ) ਮਾਲਕ ਹੋ ਅਤੇ ਸੱਚੇ ਨਾਮ ਦੀ ਪੂੰਜੀ ਨੂੰ ਦੇਣ ਵਾਲੇ (ਹਮਾਰੇ) ਸਾਡੇ **ਵਾ:** ਹਮਾਰੇ ਤਮਾਮ ਦੇ ਸੱਚੇ (ਸਾਹ) ਸ਼ਾਹੂਕਾਰ ਹੋ।

## ਸਚੁ ਪੂਜੀ, ਨਾਮੁ ਦ੍ਰਿੜਾਇ ਪ੍ਰਭ; ਵਣਜਾਰੇ ਥਾਰੇ ॥

ਹੇ (ਪ੍ਰਭ) ਪ੍ਰਭੂ ! ਆਪ ਜੀ ਸਾਨੂੰ ਸੱਚੇ ਸਰੂਪ ਦੀ ਪ੍ਰਾਪਤੀ ਵਾਲੀ ਨਾਮ ਰੂਪ ਪੂੰਜੀ (ਦ੍ਰਿੜਾਇ) ਦ੍ਰਿੜ ਕਰਾਉ। ਅਸੀਂ ਸਿੱਖ ਸੱਚੇ ਸਰੂਪ ਦੀ ਪ੍ਰਾਪਤੀ ਵਾਸਤੇ (ਥਾਰੇ) ਤੁਹਾਡੇ ਦਰ ਦੇ ਵਣਜਾਰੇ ਹਾਂ।

**ਅਥਵਾ :** ਹੇ (ਪ੍ਰਭ) ਪ੍ਰਮੇਸਰ ਜੀ! ਅਸੀਂ (ਥਾਰੇ) ਤੁਹਾਡੇ ਵਣਜਾਰੇ ਹਾਂ, ਆਪ ਜੀ, ਸਾਡੇ ਪਾਸੋਂ ਸੱਚੀ ਸ਼ਰਧਾ ਰੂਪ ਪੂੰਜੀ ਲੈ ਕੇ ਸਾਨੂੰ ਆਪਣਾ ਨਾਮ (ਦ੍ਰਿੜਾਇ) ਦ੍ਰਿੜ ਕਰਾ ਦਿਉ। **ਵਾ:** ਸੱਚ ਸਰੂਪ ਦੀ ਪ੍ਰਾਪਤੀ ਰੂਪ ਪੂੰਜੀ ਸੱਚੇ ਨਾਮ ਦੁਆਰਾ ਦ੍ਰਿੜ ਕਰਾਉ।

**ਅਥਵਾ :** ਹੇ (ਨਾਮੁ) ਨਾਮੀ (ਪ੍ਰਭ) ਸਮਰੱਥ ਪ੍ਰਮੇਸਰ ! ਸਾਨੂੰ ਸੱਚੇ ਨਾਮ ਦੀ ਪੂੰਜੀ ਦ੍ਰਿੜ ਕਰਾ ਦਿਉ ਜੀ। ਅਸੀਂ ਆਪ ਜੀ ਦੇ ਸਰੂਪ ਦੀ ਪ੍ਰਾਪਤੀ ਦੇ ਵਣਜਾਰੇ ਹਾਂ।

## ਸਚੁ ਸੇਵਹਿ ਸਚੁ ਵਣੰਜਿ ਲੈਹਿ; ਗੁਣ ਕਥਹ ਨਿਰਾਰੇ ॥

ਹੇ ਪ੍ਰਭੂ ! ਅਸੀਂ ਸਰੀਰ ਕਰਕੇ (ਸਚੁ) ਸੱਚੇ ਦਾ (ਸੇਵਹਿ) ਸੇਵਨ ਕਰਦੇ ਹਾਂ, ਤਨ ਮਨ ਧਨ ਦੇ ਕੇ ਸੱਚੇ ਨਾਮ ਨੂੰ (ਵਣੰਜਿ) ਖਰੀਦ (ਲੈਹਿ) ਲੈਂਦੇ ਹਾਂ ਅਤੇ ਤੁਹਾਡੇ (ਨਿਰਾਰੇ) ਨਿਆਰੇ ਗੁਣਾਂ ਨੂੰ (ਕਥਹ) ਕਥਨ ਕਰਦੇ ਹਾਂ। **ਵਾ:** ਅਸੀਂ ਤੁਹਾਡੇ ਸਤ ਚਿਤ ਅਨੰਦ ਗੁਣਾਂ ਨੂੰ ਕਥਨ ਕਰਕੇ ਜੰਮਣ-ਮਰਣ ਤੋਂ ਨਿਆਰੇ ਹੋ ਗਏ ਹਾਂ। **ਵਾ:** ਅਸਤੀ, ਭਾਤੀ, ਪ੍ਰਿਅਤਾ ਰੂਪ ਗੁਣਾਂ ਨੂੰ ਕਥ ਕੇ ਨਾਮ ਤੇ ਰੂਪ ਦੇ ਪੜਦੇ ਤੋਂ ਨਿਆਰੇ ਹੋ ਗਏ ਹਾਂ।

**ਅਥਵਾ :** ਜਿਹੜੇ ਮਹਾਰਾਜ ਦੇ ਸੱਚੇ ਨਾਮ ਦਾ (ਸੇਵਹਿ) ਸੇਵਨ ਕਰਦੇ ਹਨ, ਉਹ ਸੱਚੇ ਨਾਮ ਨੂੰ (ਵਣੰਜਿ) ਵਣਜ (ਲੈਹਿ) ਲੈਂਦੇ ਹਨ, ਖਰੀਦ ਲੈਂਦੇ ਹਨ ਅਤੇ (ਨਿਰਾਰੇ) ਸੰਸਾਰ ਤੋਂ ਅਲਹਿਦਾ ਕਰਨ ਵਾਲੇ, ਬੰਧਨਾਂ ਤੋਂ ਰਹਿਤ ਕਰਨ ਵਾਲੇ ਪ੍ਰਮੇਸਰ ਜੀ ਦੇ ਗੁਣਾਂ ਨੂੰ (ਕਥਹ) ਕਥਨ ਕਰਦੇ ਹਨ।

**ਸੇਵਕ ਭਾਇ ਸੇ ਜਨ ਮਿਲੇ; ਗੁਰ ਸਬਦਿ ਸਵਾਰੇ ॥**

ਹੇ ਪ੍ਰਮੇਸਰ ! (ਸੇਵਕ ਭਾਇ) ਦਾਸਾ ਭਾਵ ਨੂੰ ਧਾਰਨ ਕਰਨ ਵਾਲੇ (ਸੇ) ਉਹ ਭਗਤ ਜਨ ਆਪਦੇ ਨਾਲ ਮਿਲੇ ਹਨ। ਜਿਨ੍ਹਾਂ ਦੇ ਸਤਿਗੁਰੂ ਸਾਹਿਬ ਜੀ ਨੇ ਸਬਦ ਦਾ ਉਪਦੇਸ਼ ਦੇ ਕੇ ਜੀਵਨ (ਸਵਾਰੇ) ਸਵਾਰ ਦਿੱਤੇ ਹਨ।

**ਤੂ ਸਚਾ ਸਾਹਿਬੁ ਅਲਖੁ ਹੈ; ਗੁਰ ਸਬਦਿ ਲਖਾਰੇ ॥੧੪॥**

ਹੇ ਮਹਾਰਾਜ ! ਤੂੰ (ਸਚਾ) ਤ੍ਰਈਕਾਲ ਅਬਾਧ ਰੂਪ (ਅਲਖੁ) ਲਖਣੇ ਤੋਂ ਰਹਿਤ ਸਾਰਿਆਂ ਦਾ (ਸਾਹਿਬੁ) ਮਾਲਕ ਹੈਂ। ਗੁਰੂ ਸਾਹਿਬ ਜੀ ਸੱਚੇ ਸ਼ਬਦ **ਵਾ:** (ਸਬਦਿ) ਉਪਦੇਸ਼ ਦੁਆਰਾ ਤੈਨੂੰ (ਲਖਾਰੇ) ਲਖਾਉਂਦੇ ਹਨ, ਜਣਾਉਂਦੇ ਹਨ।

**ਸਲੋਕ ਮਃ ੪ ॥**

**ਜਿਸੁ ਅੰਦਰਿ ਤਾਤਿ ਪਰਾਈ ਹੋਵੈ; ਤਿਸ ਦਾ ਕਦੇ ਨ ਹੋਵੀ ਭਲਾ ॥**

ਜਿਸ ਦੇ ਅੰਦਰ (ਤਾਤਿ ਪਰਾਈ) ਦੂਜੇ ਨੂੰ ਦੁੱਖ ਦੇਣ ਦੀ ਪਰਾਈ ਖ੍ਵਾਹਿਸ਼ ਹੁੰਦੀ ਹੈ, ਭਾਵ ਜਿਹੜਾ ਕਿਸੇ ਦੇ ਗੁਣਾਂ ਨੂੰ, ਪ੍ਰਤਾਪ ਨੂੰ ਵਡਿਆਈ ਨੂੰ ਵੇਖ ਕੇ ਸੜਦਾ ਰਹਿੰਦਾ ਹੈ ਕਿ ਇਸਦੀ ਏਨੀ ਖੇਤੀ ਕਿਉਂ ਹੈ। ਇਸਦੇ ਧੀਆਂ-ਪੁੱਤਰ ਆਦਿਕ ਇਸਦਾ ਸਤਿਕਾਰ ਕਿਉਂ ਕਰਦੇ ਹਨ, ਆਗਿਆਕਾਰ ਕਿਉਂ ਹਨ। **ਵਾ:** ਜਿਸ ਦੇ ਅੰਦਰ ਪਰਾਏ ਪਦਾਰਥਾਂ ਦੀ ਖ੍ਵਾਹਿਸ਼ ਹੈ ਕਿ ਇਹ ਪਦਾਰਥ ਇਸਦੇ ਪਾਸੋਂ ਨਾਸ਼ ਹੋ ਜਾਣ ਤੇ ਮੇਰੇ ਪਾਸ ਆ ਜਾਣ। ਉਸ ਪੁਰਖ ਦਾ ਕਦੇ ਵੀ ਭਲਾ (ਨ ਹੋਵੀ) ਨਹੀਂ ਹੁੰਦਾ, ਐਸੀ ਪ੍ਰਮੇਸਰ ਵੱਲੋਂ ਉਸਨੂੰ ਮਾਰ ਪੈਂਦੀ ਹੈ ਕਿ,

**ਓਸ ਦੈ ਆਖਿਐ ਕੋਈ ਨ ਲਗੈ; ਨਿਤ ਓਜਾੜੀ ਪੂਕਾਰੇ ਖਲਾ ॥**

(ਓਸ ਦੈ) ਉਸਦੇ ਕੋਈ ਵੀ (ਆਖਿਐ) ਆਖੇ ਨਹੀ (ਲਗੈ) ਲੱਗਦਾ। ਉਹ ਪ੍ਰਤੱਖ ਉਜਾੜ ਵਿਚ **ਵਾ:** ਸੰਸਾਰ ਰੂਪ ਉਜਾੜ ਵਿਚ (ਖਲਾ) ਖੜਾ ਹੋਇਆ ਮੂਰਖਾਂ ਦੀ ਨਿਆਈਂ (ਨਿਤ) ਨਿਤਾਪ੍ਰਤੀ (ਪੂਕਾਰੇ) ਪੁਕਾਰ ਕਰਦਾ ਰਹਿੰਦਾ ਹੈ, ਬਕਵਾਸ ਕਰਦਾ ਰਹਿੰਦਾ ਹੈ। **ਵਾ:** ਉਹ (ਖਲਾ) ਮੂਰਖ ਪੁਰਸ਼ ਜੂਨਾਂ ਰੂਪ ਉਜਾੜ ਵਿੱਚ ਪਿਆ ਹੋਇਆ ਵਿਰਲਾਪ ਕਰਦਾ ਰਹਿੰਦਾ ਹੈ।

**ਜਿਸੁ ਅੰਦਰਿ ਚੁਗਲੀ ਚੁਗਲੋ ਵਜੈ; ਕੀਤਾ ਕਰਤਿਆ ਓਸ ਦਾ ਸਭੁ ਗਇਆ ॥**

ਜਿਸ ਦੇ ਅੰਦਰ ਚੁਗਲੀ ਵੱਸਦੀ ਹੈ ਭਾਵ ਜਿਹੜਾ ਚੁਗਲੀਆਂ ਹੀ ਕਰਦਾ ਰਹਿੰਦਾ ਹੈ, ਉਹ (ਚੁਗਲੋ) ਚੁਗਲ ਹੀ (ਵਜੈ) ਵੱਜਦਾ ਹੈ। **ਵਾ:** ਉਸਦਾ ਚੁਗਲਪੁਣਾ (ਵਜੈ) ਪਰਗਟ ਹੋ ਜਾਂਦਾ ਹੈ ਤੇ ਉਸਦਾ (ਕੀਤਾ ਕਰਤਿਆ) ਕੀਤਾ ਕੱਤਰਿਆ ਜਪ ਤਪ ਆਦਿਕ (ਸਭੁ) ਸਾਰਾ ਕੁਝ ਵਿਅਰਥ ਹੀ ਚਲਿਆ ਜਾਂਦਾ ਹੈ। **ਵਾ:** ਜੋ ਪੁੰਨ ਦਾਨ, ਜਪ-ਤਪ ਪਿੱਛੇ ਹੋਇਆ ਸੀ, ਜੋ ਹੁਣ ਕਰਦਾ ਹੈ, ਉਹ ਸਭ ਵਿਅਰਥ ਚਲਾ ਜਾਂਦਾ ਹੈ।

---

* **ਚੁਗਲੀ :** ਦਿਲ ਦਾ ਪਿਆਰਾ ਜਾਣ ਕੇ ਕਿਸੇ ਨੇ ਕੋਈ ਗੁਪਤ ਗੱਲ ਦੱਸੀ ਹੋਵੇ ਤੇ ਉਹ ਗੱਲ ਅੱਗੇ ਹੋਰ ਕਿਸੇ ਨੂੰ ਜਾ ਕੇ ਦੱਸ ਦੇਣੀ, ਇਸ ਦਾ ਨਾਮ ਚੁਗਲੀ ਹੈ।

**ਨਿਤ ਚੁਗਲੀ ਕਰੇ ਅਣਹੋਂਦੀ ਪਰਾਈ; ਮੁਹੁ ਕਢਿ ਨ ਸਕੈ ਓਸ ਦਾ ਕਾਲਾ ਭਇਆ ॥**

(ਨਿਤ) ਨਿਤਾਪ੍ਰਤੀ (ਪਰਾਈ) ਬੇਗਾਨੀ (ਅਣਹੋਂਦੀ) ਅਣਹੋਈ ਨਿੰਦਿਆ ਤੇ *ਚੁਗਲੀ ਕਰਨੀ ਜਿਸਦੀ ਆਦਤ ਬਣੀ ਹੋਈ ਹੈ। ਉਹ ਸਿਆਣਿਆਂ ਦੀ ਸੰਗਤ ਵਿਚ ਆਪਣਾ ਮੂੰਹ ਨਹੀਂ ਕੱਢ (ਸਕੈ) ਸਕਦਾ ਕਿਉਂਕਿ ਉਸਦਾ ਮੂੰਹ ਨਿੰਦਿਆ ਰੂਪ ਕਲੰਕ ਲੱਗਣੇ ਕਰਕੇ ਕਾਲਾ (ਭਇਆ) ਹੋ ਗਿਆ ਹੈ। **ਵਾ:** ਚੰਗੀ ਸਭਾ-ਸੁਸਾਇਟੀ ਵਿਚ ਆਪਣਾ ਮੂੰਹ ਨਹੀਂ ਕੱਢ ਸਕਦਾ। ਕਿਉਂਕਿ ਉੱਥੇ ਲੋਕ ਉਸਨੂੰ ਨਿੰਦਕ ਤੇ ਚੁਗਲ ਕਹਿ ਕੇ ਸ਼ਰਮਿੰਦਾ ਕਰ ਦਿੰਦੇ ਹਨ।

**ਕਰਮ ਧਰਤੀ ਸਰੀਰ, ਕਲਿਜੁਗ ਵਿਚਿ; ਜੇਹਾ ਕੋ ਬੀਜੇ ਤੇਹਾ ਕੋ ਖਾਏ ॥**

ਹੇ ਭਾਈ! ਕਲਜੁਗ ਰੂਪ ਧਰਤੀ ਵਿਚ ਕਰਮਾਂ ਰੂਪ ਬੀਜ ਬੀਜਨ ਲਈ ਇਹ ਮਨੁੱਖਾ ਸਰੀਰ ਪ੍ਰਾਪਤ ਹੋਇਆ ਹੈ **ਵਾ:** ਕਲਜੁਗ ਵਿਚ ਸਰੀਰ ਰੂਪ ਧਰਤੀ ਤੇ ਕਰਮ ਰੂਪ ਬੀਜ ਹੈ **ਵਾ:** ਇਹ ਸਰੀਰ ਕਲਜੁਗ ਦੇ ਸਮੇਂ ਵਿਚ ਕਰਮਾਂ ਦੀ ਧਰਤੀ ਹੈ। ਭਾਵ ਕਲਜੁਗ ਦੇ ਸਮੇਂ ਅੰਦਰ ਇਸ ਮਨੁੱਖਾ ਸਰੀਰ ਵਿਚ ਜਿਹੋ ਜਿਹਾ (ਕੋ) ਕੋਈ ਕਰਮ ਕਰਨ ਰੂਪ ਬੀਜ ਬੀਜਦਾ ਹੈ, ਉਹ ਉਹੋ ਜਿਹਾ ਹੀ ਫਲ (ਖਾਏ) ਖਾਂਦਾ, ਭਾਵ ਭੋਗਦਾ ਹੈ।

**ਅਥਵਾ :** ਇਹ ਭਾਰਤ ਵਰਸ਼ ਕਰਮਾਂ ਦੀ ਧਰਤੀ ਹੈ, ਇਸ ਵਿਚ ਜਿਹੋ ਜਿਹਾ ਕੋਈ ਬੀਜ ਬੀਜਦਾ ਹੈ, ਉਹੋ ਜਿਹਾ ਹੀ ਫਲ ਖਾਂਦਾ ਹੈ।

**ਗਲਾ ਉਪਰਿ ਤਪਾਵਸੁ ਨ ਹੋਈ; ਵਿਸੁ ਖਾਧੀ ਤਤਕਾਲ ਮਰਿ ਜਾਏ ॥**

ਹੇ ਭਾਈ! ਸਿਰਫ ਗੱਲਾਂ (ਉਪਰਿ) ਉਤੇ (ਤਪਾਵਸੁ) ਨਿਆਂ ਨਹੀ (ਹੋਈ) ਹੋ ਸਕਦਾ। ਜਿਸਨੇ (ਵਿਸੁ) ਜ਼ਹਿਰ ਖਾਧੀ ਹੋਵੇ ਉਹ (ਤਤਕਾਲ) ਝੱਟ ਹੀ, ਛੇਤੀ ਹੀ ਮਰ (ਜਾਏ) ਜਾਂਦਾ ਹੈ। ਇਸੇ ਪ੍ਰਕਾਰ ਜੇਕਰ ਕੋਈ ਕੇਵਲ ਗਿਆਨ ਦੀਆਂ ਗੱਲਾਂ ਨਾਲ ਹੀ ਨਿਆਂ ਕਰਨਾ ਚਾਹੇ ਕਿ ਬਹੁਤੀਆਂ ਗੱਲਾਂ ਕਰਕੇ ਹੀ ਮੇਰਾ ਕੀਤੇ ਕਰਮਾਂ ਤੋਂ ਛੁਟਕਾਰਾ ਹੋ ਜਾਵੇ, ਇਸ ਤਰ੍ਹਾਂ ਉਸਦਾ ਛੁਟਕਾਰਾ ਨਹੀਂ ਹੋ ਸਕਦਾ ਸਗੋਂ ਵਿਸ਼ਿਆਂ ਰੂਪ ਜ਼ਹਿਰ ਖਾਧੀ ਹੋਣ ਕਰਕੇ ਉਹ (ਤਤਕਾਲ) ਛੇਤੀ ਹੀ ਪ੍ਰਮੇਸਰ ਵੱਲੋਂ ਬੇਮੁਖ ਹੋਣ ਰੂਪ ਮਰ ਜਾਂਦਾ ਹੈ।

**ਭਾਈ ਵੇਖਹੁ ਨਿਆਉ ਸਚੁ ਕਰਤੇ ਕਾ; ਜੇਹਾ ਕੋਈ ਕਰੇ ਤੇਹਾ ਕੋਈ ਪਾਏ ॥**

ਹੇ (ਭਾਈ) ਭਰਾਵੋ! (ਵੇਖਹੁ) ਵੇਖਣਾ ਕਰੋ ਸੱਚੇ ਕਰਤਾਰ ਦਾ ਐਸਾ (ਨਿਆਉ) ਇਨਸਾਫ ਹੈ ਕਿ ਜੀਵ ਜਿਹੋ ਜਿਹਾ ਕੋਈ ਕਰਮ ਕਰਦਾ ਹੈ (ਤੇਹਾ) ਉਹੋ ਜਿਹਾ ਹੀ ਕੋਈ ਫਲ (ਪਾਏ) ਪਾਉਂਦਾ ਹੈ।

**ਜਨ ਨਾਨਕ ਕਉ ਸਭ ਸੋਝੀ ਪਾਈ; ਹਰਿ ਦਰ ਕੀਆ ਬਾਤਾ ਆਖਿ ਸੁਣਾਏ ॥੧॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਸਾਨੂੰ (ਜਨ) ਜਨਾਂ ਨੂੰ ਮਹਾਰਾਜ ਜੀ ਨੇ ਸਾਰੀ (ਸੋਝੀ) ਸਮਝ (ਪਾਈ) ਪਾ ਦਿੱਤੀ ਹੈ। ਜੋ ਹਰੀ ਦੀ (ਦਰ) ਦਰਗਾਹ ਭਾਵ ਸਚਖੰਡ (ਕੀਆ) ਦੀਆਂ ਬਾਤਾਂ ਹਨ, ਉਹ ਅਸੀਂ ਪਹਿਲਾਂ ਹੀ ਆਖ ਕੇ (ਸੁਣਾਏ) ਸੁਣਾ ਦਿੱਤੀਆਂ ਹਨ। ਜਿਸ ਪ੍ਰਕਾਰ ਜੀਵਾਂ ਦੀ ਉੱਥੇ ਹਾਲਤ ਹੁੰਦੀ ਹੈ।

**ਮਃ ੪ ॥**

**ਹੋਦੈ ਪਰਤਖਿ ਗੁਰੂ ਜੋ ਵਿਛੁੜੇ; ਤਿਨ ਕਉ ਦਰਿ ਢੋਈ ਨਾਹੀ ॥**

ਹੇ ਭਾਈ! (ਜੋ) ਜਿਹੜੇ ਪੁਰਸ਼ (ਗੁਰੂ) ਸਤਿਗੁਰਾਂ ਦੇ ਪ੍ਰਤੱਖ ਹੁੰਦਿਆਂ ਹੋਇਆਂ ਵੀ ਵਿਛੜ ਗਏ ਹਨ ਭਾਵ

ਬੇਮੁਖ ਹੋ ਗਏ ਹਨ। (ਜਿਵੇਂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੂੰ ਗੁਰਿਆਈ ਮਿਲਣ ਤੋਂ ਬਾਅਦ ਪ੍ਰਿਥੀਆ ਬੇਮੁਖ ਹੋ ਗਿਆ ਸੀ।) ਉਹਨਾਂ ਨੂੰ ਵਾਹਿਗੁਰੂ ਜੀ ਦੀ ਸੰਗਤ ਵਿਚ, **ਵਾ:** ਦਰਗਾਹ ਵਿਚ ਕਦੇ ਵੀ (ਢੋਈ) ਆਸਰਾ ਨਹੀਂ ਮਿਲੇਗਾ।

## ਕੋਈ ਜਾਇ ਮਿਲੈ ਤਿਨ ਨਿੰਦਕਾ; ਮੁਹ ਫਿਕੇ ਥੁਕ ਥੁਕ ਮੁਹਿ ਪਾਹੀ ॥

ਜਿਹੜਾ ਕੋਈ ਪੁਰਸ਼ (ਤਿਨ) ਉਹਨਾਂ ਨਿੰਦਕਾਂ ਨੂੰ ਜਾ ਕੇ ਮਿਲਦੇ ਹਨ, ਉਹਨਾਂ ਦੇ (ਮੁਹ) ਮੂੰਹ (ਫਿਕੇ) ਬੇਰਸੀ ਵਾਲੇ ਹੋ ਜਾਂਦੇ ਹਨ। **ਵਾ:** ਉਹ ਬੇਰਸੀ ਦੀਆਂ ਫਿੱਕੀਆਂ ਗੱਲਾ ਕਰਨ ਲੱਗ ਜਾਂਦੇ ਹਨ ਅਤੇ ਉਨ੍ਹਾਂ ਦੇ ਮੂੰਹ ਉੱਤੇ ਲਾਹਨਤਾਂ ਰੂਪ ਥੁੱਕਾਂ ਨੂੰ ਥੁੱਕ-ਥੁੱਕ ਕੇ (ਪਾਹੀ) ਪਾਇਆ ਜਾਂਦਾ ਹੈ।

## ਜੋ ਸਤਿਗੁਰਿ ਫਿਟਕੇ, ਸੇ ਸਭ ਜਗਤਿ ਫਿਟਕੇ; ਨਿਤ ਭੰਭਲਭੂਸੇ ਖਾਹੀ ॥

(ਜੋ) ਜਿਹੜੇ ਸਤਿਗੁਰੂ ਸਾਹਿਬ ਜੀ ਨੇ (ਫਿਟਕੇ) ਫਿਟਕਾਰ ਦਿੱਤੇ ਹਨ (ਸੇ) ਉਹ ਸਾਰੇ ਜਗਤ ਨੇ ਫਿਟਕਾਰ ਦਿੱਤੇ ਹਨ। ਜਿਸ ਕਰਕੇ ਉਹ ਫਿਟਕਾਰੇ ਹੋਏ ਪੁਰਸ਼ (ਨਿਤ) ਨਿਤਾਪ੍ਰਤੀ ਹੀ (ਭੂਸੇ) ਭੁੱਲ-ਭੁੱਲ ਕੇ (ਭੰਭਲ) ਭੁਆਂਟਣੀਆਂ ਹੀ ਖਾਂਦੇ ਰਹਿੰਦੇ ਹਨ। **ਵਾ:** ਜਿਵੇਂ ਤੱਤੀ ਭੁੱਬਲ ਤੇ ਪਾਣੀ ਪਾਈਏ ਤਾਂ ਉਹ ਭੁਸ-ਭੁਸ ਕਰਦੀ ਹੈ, ਤਿਵੇਂ ਹੀ ਮਨਮੁਖਾਂ ਦੇ ਹਿਰਦੇ ਕਾਮ, ਕ੍ਰੋਧ ਦੀ ਅੱਗ ਵਿਚ ਪੈ ਕੇ ਸੜਦੇ ਰਹਿੰਦੇ ਹਨ। **ਵਾ:** ਜਿਵੇਂ ਭੁੱਬਲ ਵਿਚ ਪੈਰ ਪੈ ਜਾਣ ਨਾਲ ਪੈਰ ਸੜ ਜਾਂਦਾ ਹੈ। ਤਿਵੇਂ ਹੀ ਫਿਟਕਾਰੇ ਹੋਏ ਪੁਰਸ਼ ਪਾਪਾਂ ਰੂਪ ਭੁੱਬਲ ਵਿਚ ਪਏ ਹੋਏ ਹੀ ਸੜਦੇ ਰਹਿੰਦੇ ਹਨ। **ਵਾ:** ਭਰਮ ਵਿਚ ਭੁੱਲ ਕੇ ਹਰ ਵਕਤ ਭੇਡ ਦੀ ਨਿਆਈਂ ਭੈਂ-ਭੈਂ ਹੀ ਕਰਦੇ ਰਹਿੰਦੇ ਹਨ। **ਵਾ:** (ਭੂਸੇ) ਭੂਸਰੇ ਕੁੱਤੇ ਦੀ ਨਿਆਈਂ ਆਕੜਦੇ ਹਨ ਤੇ ਪ੍ਰਮੇਸਰ ਵੱਲੋਂ ਭੁੱਲੇ ਹੋਏ ਜੂਨਾਂ ਵਿੱਚ ਭਟਕਦੇ ਹਨ। **ਵਾ:** ਪ੍ਰਮੇਸਰ ਵੱਲੋਂ ਭੁੱਲ ਕਰਕੇ ਸੰਸਾਰ ਦੀ ਦਿਸ਼ਾ ਅੰਦਰ ਹੀ ਭਟਕਦੇ ਫਿਰਦੇ ਰਹਿੰਦੇ ਹਨ। **ਵਾ:** ਜਿਹੜੇ ਆਪਣੇ ਆਪ ਨੂੰ ਭਲੇ ਤਾਂ ਕਹਾਉਂਦੇ ਹਨ। ਪਰ ਅੰਦਰੋਂ ਭਰਮਾਂ ਵਿਚ ਭੁੱਲੇ ਹੋਏ ਹਨ। ਉਹ ਜੂਨਾਂ ਦੀਆਂ ਭੁਆਂਟਣੀਆਂ ਹੀ ਖਾਂਦੇ ਰਹਿੰਦੇ ਹਨ।

## ਜਿਨ ਗੁਰੁ ਗੋਪਿਆ ਆਪਣਾ; ਸੇ ਲੈਦੇ ਢਹਾ ਫਿਰਾਹੀ ॥

ਜਿੰਨ੍ਹਾਂ ਨੇ ਆਪਣੇ (ਗੁਰੁ) ਸਤਿਗੁਰੂ ਸਾਹਿਬ ਜੀ ਨੂੰ (ਗੋਪਿਆ) ਗੁਪਤ ਕਰ ਦਿੱਤਾ ਹੈ ਭਾਵ ਇਉਂ ਕਹਿ ਦਿੱਤਾ ਹੈ ਕਿ ਸਾਡਾ ਕੋਈ ਵੀ ਗੁਰੂ ਨਹੀਂ ਹੈ। ਅਸੀਂ ਆਪ ਹੀ ਖੁਦਾ ਹਾਂ। (ਸੇ) ਉਹ ਬੇਮੁਖ ਲੋਕ ਹੋਰਾਂ ਦੇਵੀ ਦੇਵਤਿਆਂ ਦਾ (ਢਹਾ) ਆਸਰਾ ਲੈਂਦੇ (ਫਿਰਾਹੀ) ਫਿਰਦੇ ਹਨ। **ਵਾ:** (ਢਹਾ) ਧਾਹਾਂ ਮਾਰਦੇ ਫਿਰਦੇ ਹਨ।

## ਸਾਖੀ—ਮਦਾਰੀ ਤੇ ਜਿਮੀਂਦਾਰ ਦੀ

ਇਕ ਨਗਰ ਵਿੱਚ ਮਦਾਰੀ ਤਮਾਸ਼ਾ ਕਰ ਰਿਹਾ ਸੀ। ਜਿਸ ਵਿੱਚ ਉਹ ਬਰਛੇ ਨੂੰ ਉਪਰ ਵੱਲ ਨੂੰ ਸੁੱਟ ਕੇ ਦੰਦਾਂ ਨਾਲ ਬੋਚ ਲਿਆ ਕਰੇ। ਇਹ ਕੌਤਕ ਵੇਖ ਕੇ ਲੋਕ ਬਹੁਤ ਪ੍ਰਸੰਨ ਅਤੇ ਹੈਰਾਨ ਹੋਏ ਕਿ ਕੈਸੀ ਵਿਦਿਆ ਸਿਖਿਆ ਹੋਇਆ ਹੈ, ਜੋ ਬਰਛੇ ਨੂੰ ਉਪਰ ਸੁੱਟ ਕੇ ਆਪਣੇ ਦੰਦਾਂ ਨਾਲ ਹੀ ਬੋਚ ਲੈਂਦਾ ਹੈ। ਇਸ ਤਮਾਸ਼ੇ ਨੂੰ ਇੱਕ ਜਿਮੀਂਦਾਰ ਵੀ ਦੇਖ ਰਿਹਾ ਸੀ। ਉਹ ਕਹਿਣ ਲੱਗਾ ਕਿ ਇਸ ਵਿੱਚ ਕਿਹੜੀ ਕੋਈ ਵੱਡੀ ਗੱਲ ਹੈ, ਇਹ ਕੰਮ ਤਾਂ ਮੈਂ ਵੀ ਕਰ ਸਕਦਾ ਹਾਂ, ਜਿਮੀਂਦਾਰ ਦੀ ਗੱਲ ਨੂੰ ਸੁਣ ਕੇ ਮਦਾਰੀ ਨੇ ਕਿਹਾ, "ਠੀਕ ਹੈ ਜੀ! ਤੁਸੀਂ ਵੀ ਬੋਚ ਕੇ ਦਿਖਾਉ।" ਤਾਂ ਜਿਮੀਂਦਾਰ ਨੇ ਬਰਛਾ ਲੈ ਕੇ ਉਤਾਂਹ ਨੂੰ ਉਛਾਲਿਆ ਅਤੇ ਉਸ ਨੂੰ ਦੰਦਾਂ ਨਾਲ ਬੋਚ ਲਿਆ। ਇਹ ਦੇਖ ਕੇ ਲੋਕ ਬਹੁਤ ਪ੍ਰਸੰਨ ਹੋਏ ਅਤੇ ਸ਼ਾਬਾਸ਼ ਸ਼ਾਬਾਸ਼ ਕਹਿਣ ਲੱਗੇ। ਇਹ ਦੇਖ ਕੇ ਮਦਾਰੀ ਵੀ ਬਹੁਤ ਹੈਰਾਨ ਹੋਇਆ ਅਤੇ ਕਹਿਣ ਲੱਗਾ,"ਸ਼ਾਬਾਸ਼ ਹੈ ਤੇਰੇ ਮੁਰਸ਼ਦ ਨੂੰ ਜਿਸ ਨੇ ਤੈਨੂੰ ਇਹ ਗੁਣ ਸਿਖਾਇਆ ਹੈ ਤਾਂ ਮਦਾਰੀ ਦੀ ਗੱਲ ਨੂੰ ਸੁਣ ਕੇ

ਜਿਮੀਂਦਾਰ ਕਹਿਣ ਲੱਗਾ,"ਭਾਈ! ਮੇਰਾ ਕੋਈ ਗੁਰੂ ਨਹੀਂ ਹੈ।" ਮਦਾਰੀ ਨੇ ਕਿਹਾ ਕਿ ਫਿਰ ਤੂੰ ਇਹ ਗੁਣ ਕਿਥੋਂ ਸਿਖਿਆ ਹੈ? ਜਿਮੀਂਦਾਰ ਕਹਿਣ ਲੱਗਾ ਕਿ ਕਿਸੇ ਤੋਂ ਵੀ ਨਹੀਂ, ਆਪਣੇ ਆਪ ਹੀ ਸਿੱਖਿਆ ਹੋਇਆ ਹੈ। ਮਦਾਰੀ ਨੇ ਫਿਰ ਕਿਹਾ ਕਿ ਚੰਗਾ ਭਾਈ ਤੇਰੀ ਗੱਲ ਮੰਨ ਲੈਂਦੇ ਹਾਂ ਪਰ ਜਾਂਦਾ ਜਾਂਦਾ ਇੱਕ ਵਾਰੀ ਫਿਰ ਬਰਛਾ ਉੱਪਰ ਸੁੱਟ ਕੇ ਦੰਦਾਂ ਨਾਲ ਬੋਚ ਕੇ ਦਿਖਾ। ਮਦਾਰੀ ਵੱਲੋਂ ਆਪਣੀ ਉਸਤਤ ਸੁਣ ਕੇ ਜਿਮੀਂਦਾਰ ਹੰਕਾਰ ਵਿੱਚ ਆ ਗਿਆ ਅਤੇ ਦੁਬਾਰਾ ਬਰਛੇ ਨੂੰ ਉੱਪਰ ਸੁੱਟ ਕੇ ਦੰਦਾਂ ਨਾਲ ਬੋਚਣ ਲੱਗਾ। ਪਰ ਇਸ ਵਾਰ ਝੂਠ ਬੋਲਣ ਅਤੇ ਆਪਣੇ ਗੁਰੂ ਨੂੰ ਗੁਪਤ ਰੱਖਣ ਕਰਕੇ ਬਰਛਾ ਇਸ ਦੇ ਕੋਲੋਂ ਬੁਚਿਆ ਨਾ ਗਿਆ ਅਤੇ ਬਰਛਾ ਮੂੰਹ ਤੇ ਵੱਜਣ ਕਾਰਨ ਨੱਕ ਬੁੱਲ੍ਹ ਸਭ ਪਾੜ ਗਏ ਤੇ ਉੱਚੀ ਉੱਚੀ ਰੋਣ ਲੱਗਾ। ਜਿਮੀਂਦਾਰ ਨੂੰ ਰੋਂਦਾ ਦੇਖ ਕੇ ਮਦਾਰੀ ਨੇ ਫਿਰ ਕਿਹਾ ਕਿ ਹੁਣ ਦੱਸ ਤੇਰਾ ਮੁਰਸ਼ਦ ਕੌਣ ਹੈ? ਤਾਂ ਰੋ ਰੋ ਕੇ ਕਹਿਣ ਲੱਗਾ,"ਜਦੋਂ ਮੈਂ ਖੇਤਾਂ ਨੂੰ ਜਾਂਦਾ ਹੁੰਦਾ ਸੀ ਤਾਂ ਬਗਲੇ ਨੂੰ ਮੱਛੀ ਉੱਪਰ ਨੂੰ ਸੁੱਟ ਕੇ ਬੋਚਦਾ ਹੋਇਆ ਵੇਖਦਾ ਹੁੰਦਾ ਸੀ।" ਇਹ ਦੇਖ ਦੇਖ ਕੇ ਮੈਂ ਵੀ ਦਾਤੀ ਉਪਰ ਨੂੰ ਚਲਾ ਕੇ ਦੰਦਾਂ ਨਾਲ ਬੋਚਣ ਲੱਗਾ। ਉਸ ਦਾਤੀ ਨੂੰ ਉੱਪਰ ਸੁੱਟ ਕੇ ਬੋਚਣ ਵਾਲੀ ਕਸਰਤ ਦੁਆਰਾ ਹੀ ਮੇਰੇ ਵਿੱਚ ਇਹ ਗੁਣ ਆਇਆ ਹੈ। ਇਹ ਗੱਲ ਸੁਣ ਕੇ ਮਦਾਰੀ ਕਹਿਣ ਲੱਗਾ,"ਭਾਈ! ਫਿਰ ਤਾਂ ਬਗਲਾ ਹੀ ਤੇਰਾ ਗੁਰੂ ਹੈ, ਪਰ ਤੂੰ ਉਸ ਨੂੰ ਮੇਰੇ ਕੋਲੋਂ ਲੁਕੋਇਆ ਕਿਉਂ ਹੈ?" ਤਾਂ ਜਿਮੀਂਦਾਰ ਕਹਿਣ ਲੱਗਾ ਕਿ ਜੇ ਮੈਂ ਦੱਸ ਦਿੰਦਾ ਤਾਂ ਮੇਰੀ ਕੋਈ ਸੋਭਾ ਨਹੀਂ ਹੋਣੀ ਸੀ। ਇਸ ਪ੍ਰਕਾਰ ਜਿਹੜੇ ਆਪਣੇ ਗੁਰੂ ਨੂੰ ਗੁਪਤ ਕਰ ਦਿੰਦੇ ਹਨ। ਉਹਨਾਂ ਦਾ ਕਦੇ ਵੀ ਭਲਾ ਨਹੀਂ ਹੋ ਸਕਦਾ।

## ਸਾਖੀ—ਬੁੱਲ੍ਹੇ ਸ਼ਾਹ ਦੀ

ਬੁੱਲ੍ਹੇ ਸ਼ਾਹ ਦੇ ਮੁਰਸ਼ਦ ਪੀਰ ਸ਼ਾਹ ਅਨਾਇਤ ਕਾਦਰੀ ਰੱਬੀ ਰੂਹ ਸਨ ਅਤੇ ਆਪਣੇ ਰੱਬ ਦੇ ਰੰਗੇ ਹੋਏ ਸਰੀਰ ਕਰਕੇ ਨਗਨ ਹੀ ਰਹਿੰਦੇ ਸਨ। ਬੁੱਲ੍ਹੇ ਸ਼ਾਹ ਨੇ ਲਾਹੌਰ ਦਰਬਾਰ ਵਿੱਚ ਚੰਗੀ ਇੱਜ਼ਤ ਹਾਸਲ ਕੀਤੀ ਹੋਈ ਸੀ। ਇਕ ਦਿਨ ਬੁੱਲ੍ਹੇ ਸ਼ਾਹ ਲਾਹੌਰ ਦੇ ਸੂਬੇ ਦੇ ਨਾਲ ਖੜ੍ਹਾ ਸੀ। ਉਸ ਵੇਲੇ ਉਸ ਨੇ ਸਾਹਮਣਿਉਂ ਆਪਣੇ ਪੀਰ ਸ਼ਾਹ ਅਨਾਇਤ ਨੂੰ ਆਉਂਦਿਆਂ ਦੇਖ ਕੇ ਮਨ ਵਿੱਚ ਵੀਚਾਰ ਕੀਤੀ ਕਿ ਜੇ ਮੈਂ ਸੂਬੇ ਦੇ ਸਾਹਮਣੇ ਮੁਰਸ਼ਦ ਅੱਗੇ ਝੁਕਿਆ ਤਾਂ ਸੂਬਾ ਅਤੇ ਉਸ ਦੇ ਦਰਬਾਰੀ ਕਿਤੇ ਮੇਰਾ ਮਜ਼ਾਕ ਨਾ ਉਡਾਉਣ ਕਿ ਤੂੰ ਇੱਕ ਨੰਗੇ ਫਕੀਰ ਨੂੰ ਮੁਰਸ਼ਦ ਧਾਰਿਆ ਹੈ। ਇਹ ਸੋਚ ਕੇ ਉਸ ਨੇ ਨੀਵੀਂ ਪਾ ਲਈ ਅਤੇ ਕੋਲੋਂ ਲੰਘੇ ਜਾ ਰਹੇ ਪੀਰ ਅਨਾਇਤ ਸ਼ਾਹ ਦਾ ਕੋਈ ਅਦਬ ਨਾ ਕੀਤਾ। ਇਹ ਵੇਖ ਕੇ ਅਨਾਇਤ ਸ਼ਾਹ ਵੀ ਸੁਭਾਵਿਕ ਕਹਿ ਗਿਆ, "ਬੁੱਲ੍ਹਿਆ! ਅੱਜ ਤੋਂ ਬੁੱਲ੍ਹਾ ਮਰ ਗਿਆ।" ਪੀਰ ਵੱਲੋਂ ਬੇਮੁਖ ਹੋਣ ਕਰਕੇ ਬੁੱਲ੍ਹੇ ਸ਼ਾਹ ਤੇ ਬੁਰੇ ਦਿਨ ਆ ਗਏ। ਸੂਬੇ ਨੇ ਵੀ ਆਪਣੇ ਦਰਬਾਰ ਵਿਚੋਂ ਕੁੱਟ ਕੇ ਕੱਢ ਦਿੱਤਾ। ਫਿਰ ਬੁੱਲ੍ਹੇ ਸ਼ਾਹ ਨੂੰ ਆਪਣੀ ਗਲਤੀ ਦਾ ਅਹਿਸਾਸ ਹੋਇਆ ਤਾਂ ਫਿਰ ਇਸ ਨੇ ਜਾ ਕੇ ਮੁਆਫੀ ਮੰਗੀ। ਪਰ ਅਨਾਇਤ ਸ਼ਾਹ ਨੇ ਮੁਆਫ ਨਾ ਕੀਤਾ। ਫਿਰ ਸ਼ਾਹ ਅਨਾਇਤ ਨੂੰ ਮਨਾਉਣ ਵਾਸਤੇ ਉਰਸਾਂ ਉੱਤੇ ਮਜ਼ਾਰਾਂ ਤੇ ਧਮਾਲ ਪਾਉਣ ਵਾਲੇ ਨਚਾਰਾਂ ਨਾਲ ਰਲ ਕੇ, ਪੈਰਾਂ ਵਿੱਚ ਘੂੰਗਰੂ ਬੰਨ੍ਹ ਕੇ ਅਨਾਇਤ ਸ਼ਾਹ ਦੇ ਅਸਤਾਨੇ (ਅਸਥਾਨ) ਤੇ ਧਮਾਲ ਪਾਉਂਦਾ ਅਤੇ ਕਾਫੀਆਂ ਗਾਉਂਦਾ ਰਿਹਾ ਕਿ ਬਸ ਕਰ ਜੀ, ਹੁਣ ਬਸ ਕਰ ਜੀ। ਕੋਈ ਬਾਤ ਅਸਾਂ ਨਾਲ ਹਸ ਕਰ ਜੀ। ਬਾਰ੍ਹਾਂ ਸਾਲ ਨੱਚਣ ਤੋਂ ਬਾਅਦ ਇਸ ਦੇ ਪੀਰ ਨੇ ਇਸ ਨੂੰ ਮੁਆਫ ਕੀਤਾ ਅਤੇ ਆਖਿਆ ਕਿ ਜਾਹ ਹੁਣ ਤੇਰਾ ਪਹਿਲਾਂ ਵਾਂਗ ਆਦਰ ਮਾਣ ਕਾਇਮ ਹੋਵੇਗਾ, ਪਰ ਮਾਣ ਨਾ ਕਰੀਂ। ਇੱਕ ਵਾਰ ਬੁੱਲ੍ਹੇ ਸ਼ਾਹ ਸ੍ਰੀ ਅਨੰਦਪੁਰ ਸਾਹਿਬ, ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਪਾਸ ਗਿਆ। ਇਸ ਨੇ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਜਾ ਕੇ ਕਿਹਾ "ਸਾਚ ਕਹੂੰ, ਅਬ ਕੀ ਨ ਤਬ ਕੀ। ਅਗਰ ਨ ਹੋਤੇ ਗੁਰੂ ਗੋਬਿੰਦ ਸਿੰਘ, ਤੋ ਸੁੰਨਤ ਹੋਤੀ ਸਭ ਕੀ।" ਸਤਿਗੁਰੂ ਜੀ ਨੇ ਪ੍ਰਸੰਨ ਹੋ ਕੇ ਆਖਿਆ, "ਬੁੱਲ੍ਹੇ ਸ਼ਾਹ! ਮੰਗ ਕੀ ਮੰਗਦਾ ਹੈਂ? ਉਸ ਵੇਲੇ ਇਸ ਨੇ ਬੇਨਤੀ ਕੀਤੀ, "ਇੱਟ ਖੜੱਕੇ, ਦੁੱਪੜ ਵੱਜੇ, ਤਪਦਾ ਰਹੇ ਤੇਰਾ ਚੁੱਲ੍ਹਾ। ਆਉਂਦਾ ਜਾਂਦਾ ਜਾਵੇ ਛਕ ਕੇ ਰਾਜੀ ਰਹੇ ਤੇਰਾ ਬੁੱਲ੍ਹਾ।" ਭਾਵ ਸਤਿਗੁਰੂ ਸਾਹਿਬ ਜੀ ਆਪ ਜੀ ਦੇ ਗੁਰੂ ਘਰ ਅੰਦਰ ਸਦਾ ਹੀ ਕਾਰ ਸੇਵਾ ਅਤੇ ਲੰਗਰ ਚੱਲਦੇ ਰਹਿਣ। ਆਪ ਜੀ ਦੇ ਲੋਹ ਲੰਗਰ ਵਿਚੋਂ ਆਉਂਦੇ ਜਾਂਦੇ ਰਾਹੀ

ਪ੍ਰਸ਼ਾਦਾ-ਪਾਣੀ ਛਕ-ਛਕ ਕੇ, ਤ੍ਰਿਪਤ ਪ੍ਰਸੰਨ ਹੋ ਕੇ ਜਾਣ। ਇਹ ਵਰਤਾਰਾ ਦੇਖ ਕੇ ਮੇਰਾ ਮਨ ਰਾਜੀ ਹੁੰਦਾ ਹੈ। ਇਹ ਸੁਣ ਕੇ ਸਤਿਗੁਰੂ ਜੀ ਨੇ ਪ੍ਰਸੰਨਤਾ ਸਹਿਤ ਹੋ ਕੇ, ਬੁੱਲ੍ਹੇ ਸ਼ਾਹ ਨੂੰ ਆਦਰ ਨਾਲ ਵਿਦਾ ਕੀਤਾ।

**ਤਿਨ ਕੀ ਭੁਖ ਕਦੇ ਨ ਉਤਰੈ; ਨਿਤ ਭੁਖਾ ਭੁਖ ਕੂਕਾਹੀ ॥**

(ਤਿਨ ਕੀ) ਉਹਨਾਂ ਦੀ ਆਸਾ ਰੂਪ ਭੁੱਖ ਕਦੇ ਵੀ ਨਹੀਂ ਉਤਰਦੀ ਹੈ ਅਤੇ ਨਿਤਾਪ੍ਰਤੀ ਹੀ ਆਸਾ ਰੂਪ ਭੁੱਖਾਂ ਦੇ ਭੁੱਖੇ (ਕੂਕਾਹੀ) ਕੂਕਦੇ ਰਹਿੰਦੇ ਹਨ, ਵਿਰਲਾਪ ਕਰਦੇ ਰਹਿੰਦੇ ਹਨ।

**ਤਿਸਨਾ ਅੰਦਰਿ ਅਗਨਿ ਹੈ ਨਹ ਤਿਪਤੈ ਭੁਖਾ ਤਿਹਾਇਆ ॥** (ਅੰਗ : ੧੨੮)

**ਓਨ੍ਾ ਦਾ ਆਖਿਆ ਕੋ ਨਾ ਸੁਣੈ; ਨਿਤ ਹਉਲੇ ਹਉਲਿ ਮਰਾਹੀ ॥**

ਉਹਨਾਂ ਦਾ ਕਹਿਆ ਹੋਇਆ ਕੋਈ ਵੀ ਸੁਣਦਾ ਨਹੀਂ ਹੈ ਇਸ ਲਈ ਨਿਤਾਪ੍ਰਤੀ ਹੀ (ਹਉਲੇ) ਹੌਲ ਦੇ ਨਾਲ ਕੰਬਦੇ ਹੋਏ ਅੰਤ ਨੂੰ (ਹਉਲਿ) ਡਰ ਵਿਚ ਹੀ (ਮਰਾਹੀ) ਮਰ ਜਾਂਦੇ ਹਨ। **ਵਾ:** ਹੌਲੀ-ਹੌਲੀ ਫਿਕਰ ਵਿੱਚ ਹੀ ਮਰ ਜਾਂਦੇ ਹਨ। **ਵਾ:** ਉਨਾਂ ਦੇ ਚਿੱਤ (ਹਉਲੇ) ਹਲਕੇ ਹਨ। **ਵਾ:** ਉਨਾਂ ਨੂੰ ਹਲਕੇ ਕੁੱਤੇ ਦੀ ਨਿਆਈਂ ਹੌਲ ਹੀ ਚੜ੍ਹਿਆ ਰਹਿੰਦਾ ਹੈ। ਇਸ ਕਰਕੇ ਇਸ ਹੌਲ ਵਿੱਚ ਹੀ ਮਰ ਜਾਂਦੇ ਹਨ।

**ਸਤਿਗੁਰ ਕੀ ਵਡਿਆਈ ਵੇਖਿ ਨ ਸਕਨੀ; ਓਨ੍ਾ ਅਗੈ ਪਿਛੈ ਥਾਉ ਨਾਹੀ ॥**

ਉਹ ਸਤਿਗੁਰੂ ਸਾਹਿਬ ਜੀ ਦੀ ਵਡਿਆਈ, ਮਹਿਮਾ ਨੂੰ ਵੇਖ ਕੇ ਸਹਾਰ ਨਹੀਂ ਸਕਦੇ। ਇਸ ਲਈ ਉਹਨਾਂ ਨੂੰ (ਅਗੈ) ਪ੍ਰਲੋਕ ਵਿਚ ਅਤੇ (ਪਿਛੈ) ਇਸ ਲੋਕ ਵਿਚ ਕੋਈ (ਥਾਉ) ਟਿਕਾਣਾ ਨਹੀਂ ਮਿਲਦਾ ਭਾਵ ਜੂਨਾਂ ਵਿਚ ਹੀ ਭਟਕਦੇ ਫਿਰਦੇ ਹਨ।

**ਜੋ ਸਤਿਗੁਰਿ ਮਾਰੇ ਤਿਨ ਜਾਇ ਮਿਲਹਿ; ਰਹਦੀ ਖੁਹਦੀ ਸਭ ਪਤਿ ਗਵਾਹੀ ॥**

ਜਿਹੜੇ ਸਤਿਗੁਰੂ ਸਾਹਿਬ ਜੀ ਦੁਆਰਾ (ਮਾਰੇ) ਫਿਟਕਾਰੇ ਹੋਏ ਹਨ। (ਤਿਨ) ਉਹਨਾਂ ਨੂੰ ਜੇ ਕੋਈ ਜਾ ਕੇ ਮਿਲਦਾ ਭਾਵ ਉਹਨਾਂ ਦੀ ਕੁਸੰਗਤ ਕਰਦਾ ਹੈ। ਤਾਂ ਉਹ ਆਪਣੀ (ਰਹਦੀ ਖੁਹਦੀ) ਰਹਿੰਦੀ-ਖੂੰਹਦੀ, ਬਚਦੀ ਖੁਚਦੀ ਸਾਰੀ ਇੱਜਤ ਗਵਾ ਲੈਂਦਾ ਹੈ। **ਵਾ:** ਜਿਹੜੇ ਆਪਣੀ ਈਰਖਾ ਰੂਪ ਰਹਿੰਦ ਖੂੰਹਦ ਕਰਕੇ ਸਤਿਗੁਰੂ ਸਾਹਿਬ ਜੀ ਦੇ ਨਾਲ ਖਹਿੰਦੇ-ਰਹਿੰਦੇ ਹਨ। ਉਹ ਆਪਣੀ ਲੋਕ-ਪ੍ਰਲੋਕ ਵਿਚ ਇੱਜਤ ਆਦਿ ਸਭ ਗਵਾ ਲੈਂਦੇ ਹਨ।

## ਅੰਗ : ੩੦੯

**ਓਇ ਅਗੈ ਕੁਸਟੀ ਗੁਰ ਕੇ ਫਿਟਕੇ; ਜਿ ਓਸੁ ਮਿਲੈ ਤਿਸੁ ਕੁਸਟੁ ਉਠਾਹੀ ॥**

(ਓਇ) ਉਹ ਮਨਮੁਖ ਲੋਕ ਤਾਂ ਸਤਿਗੁਰਾਂ ਦੇ ਫਿਟਕਾਰੇ ਹੋਏ (ਅਗੈ) ਅੱਗੇ ਭਾਵ ਪਹਿਲਾਂ ਹੀ ਕੋਹੜੀ ਹੋਏ ਹਨ। ਭਾਵ ਉਹਨਾਂ ਨੂੰ ਮਨਮਤ ਦਾ ਕੋਹੜ ਚਿੰਬੜਿਆ ਹੋਇਆ ਹੈ ਅਤੇ (ਜਿ) ਜਿਹੜਾ ਕੋਈ ਪੁਰਸ਼ (ਓਸੁ) ਉਹਨਾਂ ਪਾਂਮਰ ਪੁਰਸ਼ਾਂ ਨੂੰ ਜਾ ਕੇ (ਮਿਲੈ) ਮਿਲਦਾ ਹੈ। ਉਹ (ਤਿਸੁ) ਉਸ ਪੁਰਸ਼ ਨੂੰ ਵੀ ਨਿੰਦਿਆ ਰੂਪ (ਕੁਸਟੁ) ਕੋਹੜ (ਉਠਾਹੀ) ਉਠਾ ਦਿੰਦੇ ਹਨ। ਭਾਵ ਉਸ ਨੂੰ ਵੀ ਨਿੰਦਿਆ ਕਰਨ ਲਗਾ ਦਿੰਦੇ ਹਨ।

**ਹਰਿ ਤਿਨ ਕਾ ਦਰਸਨੁ ਨਾ ਕਰਹੁ; ਜੋ ਦੂਜੈ ਭਾਇ ਚਿਤੁ ਲਾਹੀ ॥**

ਹੇ (ਹਰਿ) ਹਰੀ ਦੇ ਪਿਆਰੇ ਸੰਤ ਜਨੋ! (ਤਿਨ) ਉਹਨਾਂ ਪਾਂਮਰ ਪੁਰਸ਼ਾ ਦਾ ਦਰਸਨ ਨਾ ਕਰਿਓ। ਜੋ ਆਪਣੇ ਚਿੱਤ ਨੂੰ (ਦੂਜੈ) ਦ੍ਵੈਤ ਭਾਵ ਵਿਚ (ਲਾਹੀ) ਲਾਉਂਦੇ ਹਨ।

**ਅਥਵਾ :** ਹੇ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਸਾਨੂੰ ਉਹਨਾਂ ਮਨਮਤੀਆਂ ਦੇ ਕਦੇ ਵੀ ਦਰਸਨ ਨਾ ਕਰਵਾਇਓ ਜੋ ਚਿਤ ਦੀ ਬਿਰਤੀ ਨੂੰ ਦ੍ਵੈਤ ਭਾਵ ਵਿਚ ਲਾ ਦਿੰਦੇ ਹਨ।

## ਧੁਰਿ ਕਰਤੈ ਆਪਿ ਲਿਖਿ ਪਾਇਆ; ਤਿਸੁ ਨਾਲਿ ਕਿਹੁ ਚਾਰਾ ਨਾਹੀ ॥

ਇਹ ਕਰਤਾ ਪੁਰਖ ਪ੍ਰਮੇਸਰ ਨੇ ਆਪ ਧੁਰੋਂ ਹੀ ਉਹਨਾਂ ਦੇ ਮੱਥੇ ਉੱਤੇ ਪ੍ਰਾਲਬਧ ਅਨੁਸਾਰ ਮਾੜੇ ਲੇਖ ਲਿਖ ਕੇ ਪਾ ਦਿੱਤੇ ਹਨ। ਇਸ ਲਈ (ਤਿਸੁ) ਉਸ ਅਕਾਲ ਪੁਰਖ ਵਾਹਿਗੂਰੂ ਜੀ ਨਾਲ (ਕਿਹੁ) ਕਿਸੇ ਦਾ ਵੀ (ਚਾਰਾ) ਜ਼ੋਰ ਨਹੀਂ ਚੱਲ ਸਕਦਾ। ਇਹ ਤਾਂ ਉਹਨਾਂ ਨੂੰ ਵਾਹਿਗੁਰੂ ਜੀ ਨੇ ਉਹਨਾਂ ਨੂੰ ਉਨ੍ਹਾਂ ਦੇ ਆਪਣੇ ਕਰਮਾਂ ਅਨੁਸਾਰ ਹੀ ਫਲ ਦਿੱਤਾ ਹੈ।

## ਜਨ ਨਾਨਕ ਨਾਮੁ ਅਰਾਧਿ ਤੂ; ਤਿਸੁ ਅਪੜਿ ਕੋ ਨ ਸਕਾਹੀ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰੇ ਜਨ! ਇਸ ਲਈ ਤੂੰ ਪ੍ਰਮੇਸਰ ਦੇ ਨਾਮ ਨੂੰ ਧਿਆਉਣਾ ਕਰ। ਕਿਉਂਕਿ (ਤਿਸੁ) ਉਸ ਵਾਹਿਗੁਰੂ ਜੀ ਦੇ ਨਾਮ ਦੇ ਬਰਾਬਰ, ਸਦਰਸ਼ ਹੋਰ ਕੋਈ ਵੀ ਸਾਧਨ ਪਹੁੰਚ ਨਹੀਂ ਸਕਦਾ।

## ਨਾਵੈ ਕੀ ਵਡਿਆਈ ਵਡੀ ਹੈ; ਨਿਤ ਸਵਾਈ ਚੜੈ ਚੜਾਹੀ ॥੨॥

ਹੇ ਭਾਈ! ਪ੍ਰਮੇਸਰ ਦੇ ਨਾਮ ਦੀ ਵਡਿਆਈ ਬਹੁਤ ਵੱਡੀ ਹੈ। ਜੋ (ਨਿਤ) ਨਿਤਾਪ੍ਰਤੀ ਹੀ (ਸਵਾਈ) ਦੂਣੀ ਚੌਗੁਣੀ (ਚੜਾਹੀ) ਚੜ੍ਹਾਈ ਹੋਈ ਚੜ੍ਹਦੀ ਹੈ। **ਵਾ:** ਦੂਜੀ ਤੀਜੀ ਭੂਮਿਕਾ ਰੂਪ ਹੋ ਕੇ ਦੂਣੀ ਚੌਗਣੀ ਚੜ੍ਹਾਈ ਹੋਈ ਚੜ੍ਹਦੀ ਹੈ।

## ਮਃ ੪ ॥

ਪ੍ਰਿਥੀਏ ਦੇ ਈਰਖਾ ਕਰਨ ਤੋਂ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਨੇ ਇਹ ਮੱਹਲਾ ਉਚਾਰਨ ਕੀਤਾ ਹੈ।

## ਜਿ ਹੋਦੈ ਗੁਰੂ ਬਹਿ ਟਿਕਿਆ; ਤਿਸੁ ਜਨ ਕੀ ਵਡਿਆਈ ਵਡੀ ਹੋਈ ॥

(ਜਿ) ਜਿੰਨ੍ਹਾਂ ਨੂੰ ਸਤਿਗੁਰੂ ਸਾਹਿਬ ਜੀ ਨੇ ਪ੍ਰਤੱਖ (ਹੋਦੈ) ਹੁੰਦਿਆਂ ਹੋਇਆਂ ਗੁਰਤਾ ਗੱਦੀ ਤੇ ਬਿਠਾ ਕੇ (ਟਿਕਿਆ) ਟਿਕਾਇਆ ਇਸਥਿਤ ਕੀਤਾ ਹੈ। (ਜਿਵੇਂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਨੂੰ, ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਨੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੂੰ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ ਅਤੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੂੰ ਆਪ ਪ੍ਰਤੱਖ ਤੌਰ ਤੇ ਗੁਰਤਾ ਗੱਦੀ ਤੇ ਬਿਠਾਇਆ ਹੈ। (ਤਿਸੁ) ਉਸ (ਜਨ) ਪੁਰਖ ਦੀ ਗੁਰੂ ਪ੍ਰਮੇਸਰ ਰੂਪ ਹੋ ਕੇ (ਵਡੀ) ਬਹੁਤ ਉੱਚੀ ਵਡਿਆਈ ਹੋਈ ਹੈ।

**ਸਤਿਗੁਰ ਕੈ ਭਾਣੈ ਜੋ ਚਲੈ ਤਿਸੁ ਵਡਿਆਈ ਵਡੀ ਹੋਇ ॥** *(ਅੰਗ : ੯੦)*

## ਤਿਸੁ ਕਉ ਜਗਤੁ ਨਿਵਿਆ, ਸਭੁ ਪੈਰੀ ਪਇਆ; ਜਸੁ ਵਰਤਿਆ ਲੋਈ ॥

ਉਹਨਾਂ ਪਿਆਰਿਆਂ ਦੇ (ਕਉ) ਤਾਈਂ ਸਾਰਾ ਜਗਤ ਝੁਕਿਆ ਤੇ (ਪੈਰੀ) ਚਰਨੀਂ ਪਿਆ ਹੈ ਅਤੇ ਉਹਨਾਂ ਦਾ ਸਾਰੇ (ਲੋਈ) ਲੋਕਾਂ ਵਿਚ ਭਾਵ ਸਾਰੇ ਸੰਸਾਰ ਵਿਚ ਜਸ ਵਰਤ ਰਿਹਾ ਹੈ।

## ਤਿਸ ਕਉ ਖੰਡ ਬ੍ਰਹਮੰਡ ਨਸਮਕਾਰੁ ਕਰਹਿ;
## ਜਿਸਕੈ ਮਸਤਕਿ, ਹਥੁ ਧਰਿਆ ਗੁਰਿ ਪੂਰੈ; ਸੋ ਪੂਰਾ ਹੋਈ ॥

(ਤਿਸ) ਉਸ ਪੁਰਖ (ਕਉ) ਨੂੰ ਸਾਰੇ (ਖੰਡ) ਖੰਡਾਂ, ਬ੍ਰਹਮੰਡਾਂ ਦੇ ਜੀਵ ਨਮਸਕਾਰਾਂ (ਕਰਹਿ) ਕਰਦੇ ਹਨ। ਜਿਸ ਦੇ (ਮਸਤਕਿ) ਮੱਥੇ ਉੱਤੇ (ਪੂਰੈ) ਪੂਰੇ ਸਤਿਗੁਰਾਂ ਨੇ ਕਿਰਪਾ ਦਾ ਹੱਥ (ਧਰਿਆ) ਰਖ ਦਿੱਤਾ ਹੈ ਅਤੇ (ਸੋ) ਉਹੀ ਪੁਰਖ ਸਤਿਗੁਰਾਂ ਦੀ ਕਿਰਪਾ ਨੂੰ ਪ੍ਰਾਪਤ ਕਰਕੇ (ਪੂਰਾ) ਪੂਰਨ (ਹੋਈ) ਹੋ ਜਾਂਦਾ ਹੈ।

## ਗੁਰ ਕੀ ਵਡਿਆਈ ਨਿਤ ਚੜੈ ਸਵਾਈ; ਅਪੜਿ ਕੋ ਨ ਸਕੋਈ ॥

ਸਤਿਗੁਰਾਂ ਦੀ ਵਡਿਆਈ ਨਿਤਾਪ੍ਰਤੀ ਹੀ (ਸਵਾਈ) ਦੂਣੀ-ਚੌਣੀ ਚੜ੍ਹ ਰਹੀ ਹੈ ਭਾਵ ਵਧ ਰਹੀ ਹੈ। ਜਿਸ ਦੇ ਬਰਾਬਰ ਕੋਈ ਵੀ (ਅਪੜਿ) ਪਹੁੰਚ (ਨ ਸਕੋਈ) ਨਹੀਂ ਸਕਦਾ।

**ਨਾਨਕ ਅਪੜਿ ਕੋਇ ਨ ਸਕਈ ਪੂਰੇ ਸਤਿਗੁਰ ਕੀ ਵਡਿਆਈਆ ॥** *(ਅੰਗ : ੧੨੫੦)*

## ਜਨੁ ਨਾਨਕੁ ਹਰਿ ਕਰਤੈ ਆਪਿ ਬਹਿ ਟਿਕਿਆ;
## ਆਪੇ ਪੈਜ ਰਖੈ ਪ੍ਰਭੁ ਸੋਈ ॥੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿੰਨ੍ਹਾਂ ਨੂੰ (ਹਰਿ) ਹਰੀ (ਕਰਤੈ) ਕਰਤਾਰ ਨੇ ਆਪ ਕੋਲ ਬੈਠ ਕੇ ਗੁਰਤਾ ਗੱਦੀ ਉਤੇ (ਟਿਕਿਆ) ਇਸਥਿਤ ਕੀਤਾ ਹੈ। ਉਹਨਾਂ ਦੀ (ਪੈਜ) ਇੱਜਤ (ਸੋਈ) ਉਹ ਅਕਾਲ ਪੁਰਖ ਵਾਹਿਗੁਰੂ ਜੀ ਆਪ ਹੀ ਰੱਖਦੇ ਹਨ।

**ਨੋਟ :** ਜਦੋਂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੂੰ ਗੁਰਤਾ ਗੱਦੀ ਉਪਰ ਬਿਰਾਜਮਾਨ ਕੀਤਾ ਸੀ ਤਾਂ ਬਾਬਾ ਪ੍ਰਿਥੀਚੰਦ ਜੀ ਕਹਿੰਦੇ ਸਨ ਕਿ ਮੈਂ ਤੁਹਾਨੂੰ ਦੋਹਾਂ ਪਿਤਾ ਪੁੱਤਰ ਨੂੰ ਪਾਤਸ਼ਾਹ ਕੋਲ ਸੱਦਾ ਲਗਾਵਾਂਗਾ। ਸੁਲਹੀ ਤੇ ਸੁਲੱਭੀ ਮੇਰੇ ਵਾਕਿਫ ਹਨ ਤਾਂ ਸਤਿਗੁਰੂ ਸਾਹਿਬ ਜੀ ਨੇ ਕਿਹਾ ਕਿ ਹੇ ਪ੍ਰਿਥੀਆ! ਜੇਕਰ ਸਾਰੇ ਤੁਰਕ ਵੀ ਚੜ੍ਹ ਕੇ ਆ ਜਾਣ ਤਾਂ ਵੀ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੀ ਗੁਰਤਾ ਗੱਦੀ ਨੂੰ ਨਹੀਂ ਖੋਹ ਸਕਦੇ। ਜਿਸ ਪ੍ਰਮੇਸਰ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਗੁਰਤਾ ਗੱਦੀ ਉਤੇ ਇਸਥਿਤ ਕੀਤਾ ਹੈ ਉਹ ਪ੍ਰਮੇਸਰ ਆਪ ਹੀ ਪੈਜ ਰੱਖੇਗਾ। ਇਉਂ ਉਸ ਵਕਤ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਪ੍ਰਿਥੀਏ ਦੇ ਤਾਈਂ ਇਹ ਸਾਰੇ ਜਵਾਬ ਦਿੱਤੇ ਸਨ।

## ਪਉੜੀ ॥
## ਕਾਇਆ ਕੋਟੁ ਅਪਾਰ ਹੈ; ਅੰਦਰਿ ਹਟਨਾਲੇ ॥

ਇਹ (ਅਪਾਰ) ਪਾਰਾਵਾਰ ਤੋਂ ਰਹਿਤ ਪ੍ਰਮੇਸਰ ਦੁਆਰਾ ਬਣਾਈ ਗਈ (ਕਾਇਆ) ਮਨੁੱਖੀ ਦੇਹ (ਕੋਟੁ) ਕਿਲੇ ਦੀ ਨਿਆਈਂ ਹੈ। ਜਿਸ ਦੇ ਅੰਦਰ ਪੰਜ ਕਰਮ ਇੰਦਰੇ, ਪੰਜ ਗਿਆਨ ਇੰਦਰੇ, ਮਨ, ਬੁਧ, ਚਿਤ, ਅਹੰਕਾਰ ਚਾਰੇ ਅੰਤਹਕਰਣ ਚੌਦਾਂ ਇੰਦਰਿਆਂ ਰੂਪ ਬਜ਼ਾਰ ਬਣੇ ਹੋਏ ਹਨ।

**ਘਰ ਮੰਦਰ ਹਟਨਾਲੇ ਸੋਹੇ ਜਿਸੁ ਵਿਚਿ ਨਾਮੁ ਨਿਵਾਸੀ ਰਾਮ ॥** *(ਅੰਗ : ੭੮੩)*

**ਕਾਇਆ ਕੋਟੁ ਪਕੇ ਹਟਨਾਲੇ ॥** *(ਅੰਗ : ੧੦੬੫)*

**ਚਉਦਹ ਭਵਣ ਤੇਰੇ ਹਟਨਾਲੇ ॥** *(ਅੰਗ : ੧੦੬੨)*

**ਅਥਵਾ :** ਇਹ ਪਾਰਾਵਾਰ ਤੋਂ ਰਹਿਤ (ਕਾਇਆ) ਬੁੱਧੀ ਰੂਪ ਕੋਟ ਬਣਿਆ ਹੋਇਆ ਹੈ। ਜਿਸ ਵਿਚ ਗੁਣਾਂ ਦੇ

**ਵਾ:** ਸ੍ਰਵਣ, ਮੰਨਣ, ਨਿਧਿਆਸਣ, ਤਤ ਤ੍ਵੰ ਦਾ ਸੋਧਨ, ਵਿਵੇਕ, ਵੈਰਾਗ, ਖਟ ਸੰਪੱਤੀ, ਮਮੁਕਸ਼ਤਾ, ਪੰਜਾਂ ਤੱਤਾਂ ਦੀ ਧਾਰਨਾ ਅਤੇ ਚੌਦਵੀਂ ਭਗਤੀ ਰੂਪ ਚੌਂਦਾਂ ਦੇ (ਹਟਨਾਲੇ) ਬਾਜ਼ਾਰ ਲੱਗੇ ਹੋਏ ਹਨ।

## ਗੁਰਮੁਖਿ ਸਉਦਾ ਜੋ ਕਰੇ; ਹਰਿ ਵਸਤੁ ਸਮਾਲੇ ॥

ਜਿਹੜੇ ਗੁਰਮੁਖ ਪੁਰਖ ਨੇਤਰਾਂ ਨਾਲ ਮਹਾਰਾਜ ਸਾਹਿਬ ਜੀ ਦੇ ਦਰਸ਼ਨ ਕਰਨ, ਕੰਨਾਂ ਨਾਲ ਪ੍ਰਮੇਸਰ ਦਾ ਜਸ ਸੁਣਨ, ਮੁੱਖ ਨਾਲ ਕੀਰਤਨ ਗਾਉਣ ਰੂਪ ਸਉਦਾ ਕਰਦੇ ਹਨ। **ਵਾ:** ਵਾਹਿਗੁਰੂ ਜੀ ਦੇ ਨਾਮ ਦਾ ਸ੍ਰਵਣ, ਮੰਨਣ, ਨਿਧਿਆਸਣ ਤੇ ਤਤ ਤ੍ਵੰ ਦਾ ਸੋਧਨ ਕਰਨ ਰੂਪ ਸੌਦਾ ਪ੍ਰਾਪਤ ਕਰਦੇ ਹਨ। ਉਹ (ਹਰਿ) ਪ੍ਰਮੇਸਰ ਦੀ ਪ੍ਰਾਪਤੀ ਰੂਪ ਵਸਤੂ **ਵਾ:** ਸਤ, ਚਿਤ, ਅਨੰਦ ਸਰੂਪ ਰੂਪ ਵਸਤੂ ਨੂੰ (ਸਮਾਲੇ) ਸੰਭਾਲ ਲੈਂਦੇ ਹਨ, ਪ੍ਰਾਪਤ ਕਰ ਲੈਂਦੇ ਹਨ।

## ਨਾਮੁ ਨਿਧਾਨੁ ਹਰਿ ਵਣਜੀਐ; ਹੀਰੇ ਪਰਵਾਲੇ ॥

ਹੇ ਭਾਈ ! ਸਤਿਗੁਰਾਂ ਦੀ ਸੰਗਤ ਵਿਚ ਮਿਲ ਕੇ ਉਸ (ਹਰਿ) ਪ੍ਰਮੇਸਰ ਦੇ ਨਾਮ ਰੂਪ (ਨਿਧਾਨੁ) ਖਜ਼ਾਨੇ ਨੂੰ ਤਨ, ਮਨ, ਧਨ ਦੇ ਕੇ (ਵਣਜੀਐ) ਖਰੀਦਣਾ ਕਰੀਏ। ਜੋ ਪ੍ਰਤੱਖ ਹੀਰੇ ਤੇ (ਪਰਵਾਲੇ) ਮੂੰਗਿਆਂ ਨਾਲੋਂ ਅਮੋਲਕ ਹੈ। **ਵਾ:** ਜਿਸ ਨਾਲ ਵਿਵੇਕ, ਵੈਰਾਗ, ਖਟ ਸੰਪਤੀ **ਵਾ:** ਸਤ, ਸੰਤੋਖ, ਦਇਆ, ਧਰਮ ਆਦਿਕ ਸ਼ੁਭ ਗੁਣਾਂ ਰੂਪ ਹੀਰੇ ਅਤੇ ਨਿਸ਼ਕਾਮ ਕਰਮਾਂ ਰੂਪ (ਪਰਵਾਲੇ) *ਮੂੰਗਿਆਂ ਦੀ ਦਾਤ ਪ੍ਰਾਪਤ ਹੁੰਦੀ ਹੈ। **ਵਾ:** ਜਿਸ ਪ੍ਰਮੇਸਰ ਦੇ ਨਾਮ ਰੂਪ ਹੀਰੇ ਕਰਕੇ ਸੰਸਾਰ ਤੇ ਦੇਹ ਅਧਿਆਸ ਰੂਪ (ਪਰ+ਵਾਲੇ) (ਵਾਲੇ) ਵਾੜ ਤੋਂ (ਪਰ) ਪਰੇ ਹੋ ਜਾਈਦਾ ਹੈ।

## ਵਿਣੁ ਕਾਇਆ ਜਿ ਹੋਰ ਥੈ ਧਨੁ ਖੋਜਦੇ; ਸੇ ਮੂੜ ਬੇਤਾਲੇ ॥

ਜਿਹੜੇ ਇਸ (ਕਾਇਆ) ਦੇਹ ਜਾ ਬੁੱਧੀ ਤੋਂ ਬਿਨਾਂ ਹੋਰ ਬਾਹਰਲੀਆਂ ਥਾਵਾਂ ਵਿਚ ਨਾਮ ਧਨ ਨੂੰ ਖੋਜਦੇ ਭਾਲਦੇ ਹਨ। (ਸੇ) ਉਹ (ਮੂੜ) ਮੂਰਖ ਪੁਰਸ਼ (ਬੇਤਾਲੇ) ਭੂਤਨਿਆਂ ਦੀ ਨਿਆਈਂ ਹਨ। **ਵਾ:** ਉਹ (ਮੂੜ) ਸ਼ਾਸਤਰ ਗਿਆਨ ਤੋਂ ਹੀਣੇ ਹੋਣ ਕਰਕੇ (ਬੇ+ਤਾਲੇ) (ਤਾਲੇ) ਸਰੂਪ ਦੀ ਪ੍ਰਾਪਤੀ ਤੋਂ (ਬੇ) ਰਹਿਤ ਹਨ।

## ਸੇ ਉਝੜਿ ਭਰਮਿ ਭਵਾਈਅਹਿ; ਜਿਉ ਝਾੜ ਮਿਰਗੁ ਭਾਲੇ ॥੧੫॥

(ਜਿਉ) ਜਿਵੇਂ ਹੇਮਕੁੰਟ ਸਾਹਿਬ ਦੇ ਇਲਾਕੇ ਵਾਲੇ ਹਿਰਨ ਆਪਣੀ ਨਾਭੀ ਵਾਲੀ ਕਸਤੂਰੀ ਦੀ ਸੁਗੰਧ ਨੂੰ ਛੱਡ ਕੇ ਝਾੜਾਂ ਵਿਚੋਂ ਸੁੱਖ ਭਾਲਦੇ ਫਿਰਦੇ ਹਨ। ਤਿਵੇਂ ਹੀ ਜਿਹੜੇ ਹਿਰਦੇ ਅੰਦਰ ਮੌਜੂਦ ਕਸਤੂਰੀ ਦੀ ਨਿਆਈਂ ਪ੍ਰਮੇਸਰ ਨੂੰ ਛੱਡ ਕੇ ਬਾਹਰ ਝਾੜਾਂ ਦੀ ਨਿਆਈਂ ਵਿਸ਼ੇ ਸੁੱਖਾਂ ਵਿਚੋਂ ਅਨੰਦ ਭਾਲਦੇ ਫਿਰਦੇ ਹਨ। (ਸੇ) ਉਹ ਪਾਮਰ ਪੁਰਸ਼ ਸਰੂਪ ਦਾ ਭਰਮ ਹੋਣ ਕਰਕੇ ਸੰਸਾਰ ਦੀ ਚੌਰਾਸੀ ਲੱਖ ਜੂਨ ਰੂਪ ਉਜਾੜ ਵਿਚ (ਭਵਾਈਅਹਿ) ਭਵਾਏ ਜਾਂਦੇ ਹਨ।

**ਜਿਉ ਕਸਤੂਰੀ ਮਿਰਗੁ ਨ ਜਾਣੈ ਭ੍ਰਮਦਾ ਭਰਮਿ ਭੁਲਾਇਆ ॥** *(ਅੰਗ : ੬੪੪)*

## ਸਲੋਕ ਮਃ ੪ ॥

## ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ; ਸੁ ਅਉਖਾ ਜਗ ਮਹਿ ਹੋਇਆ ॥

ਹੇ ਭਾਈ ! ਜੋ ਪੂਰਨ ਸਤਿਗੁਰਾਂ ਦੀ ਨਿੰਦਿਆ (ਕਰੇ) ਕਰਦਾ ਹੈ (ਸੁ) ਉਹ ਸੰਸਾਰ ਵਿਚ ਬੜਾ ਭਾਰੀ ਔਖਾ

---

* **ਮੂੰਗਾ** : ਸੁੱਚੇ ਨਗ ਨੂੰ ਮੂੰਗਾ ਕਹਿੰਦੇ ਹਨ।

ਹੋਇਆ ਹੈ। ਇਸ ਲਈ ਨਿੰਦਿਆ ਕਰਨ ਤੋਂ ਬਚਣਾ ਚਾਹੀਦਾ ਹੈ।

## ਨਰਕ ਘੋਰੁ ਦੁਖ ਖੂਹੁ ਹੈ; ਓਥੈ ਪਕੜਿ ਓਹੁ ਢੋਇਆ ॥

ਜੋ (ਘੋਰੁ) ਭਿਆਨਕ ਨਰਕ ਦੁੱਖਾਂ ਦਾ ਖੂਹ ਹੈ। ਉਥੇ ਉਸ ਨਿੰਦਕ ਪੁਰਸ਼ ਨੂੰ ਪਕੜ ਕੇ ਢੋਇਆ ਜਾਂਦਾ ਹੈ ਭਾਵ ਮੇਲਿਆ ਜਾਂਦਾ ਹੈ।

## ਕੂਕ ਪੁਕਾਰ ਕੋ ਨ ਸੁਣੇ; ਓਹੁ ਅਉਖਾ ਹੋਇ ਹੋਇ ਰੋਇਆ ॥

ਫਿਰ ਉਸ ਪੁਰਸ਼ ਦੀਆਂ (ਕੂਕ) ਚਾਂਗਾਂ ਤੇ (ਪੁਕਾਰ) ਫਰਿਆਦ ਨੂੰ ਕੋਈ ਵੀ ਪੁਰਖ (ਨ ਸੁਣੈ) ਸੁਣਦਾ ਨਹੀਂ ਹੈ। **ਵਾ:** ਉਸ ਦੀ ਚਾਂਗ ਮਾਰ ਕੇ ਕੀਤੀ ਹੋਈ ਪੁਕਾਰ ਕੋਈ ਵੀ ਸੁਣਦਾ ਨਹੀਂ ਹੈ ਅਤੇ ਉਹ ਨਰਕ ਵਿਚ ਪਿਆ ਹੋਇਆ ਔਖਾ (ਹੋ) ਹੋਕੇ ਰੋਂਦਾ ਰਹਿੰਦਾ ਹੈ।

**ਜਮ ਦਰਿ ਬਧੇ ਮਾਰੀਅਹਿ ਕੂਕ ਨ ਸੁਣੈ ਪੂਕਾਰ ॥** *(ਅੰਗ : ੬੯)*

**ਓਥੈ ਹਥੁ ਨ ਅਪੜੈ ਕੂਕ ਨ ਸੁਣੀਐ ਪੁਕਾਰ ॥** *(ਅੰਗ : ੧੨੮੧)*

## ਓਨਿ ਹਲਤੁ ਪਲਤੁ ਸਭੁ ਗਵਾਇਆ; ਲਾਹਾ ਮੂਲੁ ਸਭੁ ਖੋਇਆ ॥

(ਓਨਿ) ਉਸ ਪਾਂਬਰ ਪੁਰਸ਼ ਨੇ (ਹਲਤੁ) ਮਾਤ ਲੋਕ ਦੇ ਸੇਵਾ ਭਗਤੀ ਕਰਨ ਰੂਪ ਸੁੱਖ ਤੇ (ਪਲਤੁ) ਪ੍ਰਲੋਕ ਦੇ ਮੁਕਤੀ ਆਦਿਕ ਸੁੱਖ ਸਭ ਕੁਝ ਗਵਾ ਲਿਆ ਹੈ ਅਤੇ ਜਿਹੜਾ ਉਸ ਨੂੰ ਸਵਾਸਾਂ ਰੂਪ (ਮੂਲੁ) ਮੁੱਢ ਕਰਕੇ ਭਜਨ ਦਾ ਲਾਹਾ ਪ੍ਰਾਪਤ ਹੋਣਾ ਸੀ। ਉਹ (ਸਭੁ) ਸਾਰਾ ਲਾਹਾ ਵੀ ਉਸਨੇ (ਖੋਇਆ) ਖਰਾਬ ਕਰ ਲਿਆ, ਗਵਾ ਲਿਆ ਹੈ। **ਵਾ:** ਉਸਨੇ ਵਿਸ਼ਿਆਂ ਵਿਚ ਲੱਗ ਕੇ ਆਪਣੇ ਸਾਹ ਵੀ ਵਿਅਰਥ ਹੀ ਗਵਾ ਲਏ ਹਨ। **ਵਾ:** ਜਿਹੜਾ ਉਸ ਨੂੰ ਪੁੰਨਾਂ ਰੂਪ ਮੁੱਢ ਕਰਕੇ ਸੁੱਖ ਰੂਪ ਲਾਹਾ ਪ੍ਰਾਪਤ ਹੋਣਾ ਸੀ। ਉਹ ਵੀ ਉਸਨੇ ਗਵਾ ਲਿਆ ਹੈ। **ਵਾ:** ਜਿਹੜਾ ਉਸ ਨੂੰ ਨਾਮ ਰੂਪ ਮੁੱਢ ਕਰਕੇ ਮੁਕਤੀ ਰੂਪ ਲਾਹਾ ਪ੍ਰਾਪਤ ਹੋਣਾ ਸੀ। ਉਹ ਵੀ ਉਸਨੇ ਵਿਸ਼ਿਆਂ ਵਿਚ ਲੱਗ ਕੇ ਗਵਾ ਲਿਆ ਹੈ।

## ਓਹੁ ਤੇਲੀ ਸੰਦਾ ਬਲਦੁ ਕਰਿ; ਨਿਤ ਭਲਕੇ ਉਠਿ ਪ੍ਰਭਿ ਜੋਇਆ ॥

(ਓਹੁ) ਉਸ ਨਿੰਦਕ ਪੁਰਸ਼ ਨੂੰ ਅਗਲੇ ਜਨਮ ਵਿਚ ਪ੍ਰਤੱਖ ਤੇਲੀਆਂ (ਸੰਦਾ) ਦਾ ਬਲਦ (ਕਰਿ) ਕੀਤਾ ਭਾਵ ਬਣਾਇਆ ਜਾਂਦਾ ਹੈ ਅਤੇ (ਨਿਤ) ਨਿਤਾਪ੍ਰਤੀ (ਭਲਕੇ) ਸਵੇਰੇ ਉੱਠ ਕੇ ਉਸ ਦੇ (ਪ੍ਰਭਿ) ਮਾਲਕ ਤੇਲੀ ਦੁਆਰਾ ਖੋਪੇ ਲਾ ਕੇ ਕੋਹਲੂ ਨਾਲ (ਜੋਇਆ) ਜੋੜਿਆ ਜਾਂਦਾ ਹੈ।

**ਅਥਵਾ :** ਉਹ ਪੁਰਖ ਗ੍ਰਹਿਸਤ ਰੂਪ ਕੋਹਲੂ ਦਾ ਬਲਦ ਬਣਾਇਆ ਜਾਂਦਾ ਹੈ। ਜਿਸ ਵਿੱਚ ਉਸਦੀ ਇਸਤ੍ਰੀ ਤੇ ਪੁੱਤਰ ਆਦਿਕ ਸੰਬੰਧੀ ਤੇਲੀ ਅਤੇ ਮਾਲਕ ਬਣ ਕੇ ਨਿਤਾਪ੍ਰਤੀ ਸਵੇਰੇ ਉੱਠ ਕੇ ਇਸਨੂੰ ਘਰ, ਗ੍ਰਹਿਸਥੀ ਰੂਪ ਖੂਹ ਨਾਲ ਜੋੜਦੇ ਹਨ।

**ਅਥਵਾ :** ਉਸ ਨੂੰ ਜਮਦੂਤ ਰੂਪ ਤੇਲੀ ਦਾ ਬਲਦ ਬਣਾਇਆ ਜਾਂਦਾ ਹੈ। ਜਿਸ ਨੂੰ ਹਰ ਰੋਜ਼ ਸਵੇਰੇ ਉੱਠ ਕੇ ਜਮਦੂਤ ਮਾਲਕ ਬਣ ਕੇ ਨਰਕਾਂ ਰੂਪ ਕੋਹਲੂ ਨਾਲ ਜੋੜਦਾ ਹੈ। **ਵਾ:** ਉਸ ਨੂੰ ਧਰਮ ਰਾਜਾ ਤੇਲੀ ਬਣ ਕੇ ਜੂਨਾਂ ਰੂਪ ਕੋਹਲੂ ਵਿਚ ਜੋੜਦਾ ਹੈ।

## ਹਰਿ ਵੇਖੈ ਸੁਣੈ ਨਿਤ ਸਭੁ ਕਿਛੁ; ਤਿਦੂ ਕਿਛੁ ਗੁਝਾ ਨ ਹੋਇਆ ॥

ਉਹ (ਹਰਿ) ਅਕਾਲ ਪੁਰਖ ਵਾਹਿਗੁਰੂ (ਨਿਤ) ਨਿਤਾਪ੍ਰਤੀ ਹੀ ਜੀਆਂ ਦੇ ਕਰਤਬ ਆਦਿ ਸਭ ਕੁਝ ਵੇਖਦਾ

ਹੈ ਤੇ ਜੀਵਾਂ ਦੀਆਂ ਗੁਪਤ ਗੱਲਾਂ ਆਦਿਕ ਸਭ ਕੁਝ ਸੁਣਦਾ ਹੈ। (ਤਿਦੂ) ਉਸ ਪ੍ਰਮੇਸਰ ਤੋਂ (ਕਿਛੁ) ਕੁਝ ਵੀ (ਗੁਝਾ) ਗੁਪਤ ਹੋਇਆ ਨਹੀਂ ਹੈ ਭਾਵ ਉਹ ਸਭ ਕੁਝ ਜਾਣਦਾ ਹੈ।

## ਜੈਸਾ ਬੀਜੇ ਸੋ ਲੁਣੈ; ਜੇਹਾ ਪੁਰਬਿ ਕਿਨੈ ਬੋਇਆ ॥

ਹੇ ਭਾਈ! ਇਹ ਜੀਵ ਕਾਰਨ ਰੂਪ ਹੋ ਕੇ (ਜੈਸਾ) ਜਿਹੋ ਜਿਹਾ ਕਰਮ ਰੂਪ ਬੀਜ ਇਸ ਜਨਮ ਵਿਚ ਬੀਜਦਾ ਹੈ (ਸੋ) ਓਹੋ ਜਿਹਾ ਹੀ ਅਗਲੇ ਜਨਮ ਵਿਚ (ਲੁਣੈ) ਵੱਢਦਾ ਭਾਵ ਭੋਗਦਾ ਹੈ ਅਤੇ ਜਿਹੋ ਜਿਹਾ ਕਰਮ ਰੂਪ ਬੀਜ ਕਿਸੇ ਨੇ ਪੂਰਬਲੇ ਜਨਮ ਵਿਚ ਬੀਜਿਆ ਹੈ ਓਹੋ ਜਿਹਾ ਹੀ ਇਸ ਜਨਮ ਵਿਚ ਵੱਢਦਾ ਭਾਵ ਭੋਗਦਾ ਹੈ।

**ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ ॥** *(ਅੰਗ : ੧੩੪)*

**ਕਰਮ ਧਰਤੀ ਸਰੀਰੁ ਜੁਗ ਅੰਤਰਿ ਜੋ ਬੋਵੈ ਸੋ ਖਾਤਿ ॥**

**ਕਹੁ ਨਾਨਕ ਭਗਤ ਸੋਹਹਿ ਦਰਵਾਰੇ ਮਨਮੁਖ ਸਦਾ ਭਵਾਤਿ ॥** *(ਅੰਗ : ੭੮)*

## ਜਿਸੁ ਕ੍ਰਿਪਾ ਕਰੇ ਪ੍ਰਭੁ ਆਪਣੀ; ਤਿਸੁ ਸਤਿਗੁਰ ਕੇ ਚਰਣ ਧੋਇਆ ॥

ਪਰ ਜਿੰਨ੍ਹਾਂ ਤੇ ਮੇਰਾ (ਪ੍ਰਭੁ) ਅਕਾਲ ਪੁਰਖ ਵਾਹਿਗੁਰੂ ਆਪਣੀ ਕਿਰਪਾ ਦ੍ਰਿਸ਼ਟੀ ਕਰ ਦਿੰਦਾ ਹੈ। ਉਹਨਾਂ ਨੇ ਸਤਿਗੁਰੂ ਸਾਹਿਬ ਜੀ ਦੇ ਪਵਿੱਤਰ ਚਰਨਾਂ ਕਮਲਾਂ ਨੂੰ ਪ੍ਰੇਮ ਰੂਪ ਜਲ ਦੇ ਨਾਲ ਧਿਆਨ ਦੁਆਰਾ (ਧੋਇਆ) ਧੋਣਾ ਕੀਤਾ ਹੈ।

## ਗੁਰ ਸਤਿਗੁਰ ਪਿਛੈ ਤਰਿ ਗਇਆ; ਜਿਉ ਲੋਹਾ ਕਾਠ ਸੰਗੋਇਆ ॥

(ਜਿਉ) ਜਿਵੇਂ (ਕਾਠ) ਲੱਕੜ ਦੀ ਬਣੀ ਬੇੜੀ ਦੀ (ਸੰਗੋਇਆ) ਸੰਗਤ ਕਰਕੇ ਲੋਹਾ ਦਰਿਆ ਤੋਂ ਪਾਰ ਹੋ ਜਾਂਦਾ ਹੈ। ਤਿਵੇਂ ਹੀ ਪਾਪਾਂ ਕਰਕੇ ਲੋਹੇ ਦੀ ਨਿਆਈਂ ਭਾਰੀ ਪੁਰਸ਼ (ਗੁਰ) ਪੂਜਨੀਕ **ਵਾ:** ਚੇਤਨ ਸਰੂਪ ਸਤਿਗੁਰੂ ਸਾਹਿਬ ਜੀ ਦੇ (ਪਿਛੈ) ਚਰਨੀਂ ਪੈ ਕੇ ਸੰਸਾਰ ਸਮੁੰਦਰ ਤੋਂ ਤਰ ਗਿਆ ਹੈ। **ਵਾ:** ਸਤਿਗੁਰਾਂ ਦੀ ਸਾਧਸੰਗਤ ਰੂਪ ਬੇੜੀ ਦੀ ਸੰਗਤ ਕਰਕੇ ਤਰ ਗਿਆ ਹੈ।

## ਜਨ ਨਾਨਕ ਨਾਮੁ ਧਿਆਇ ਤੂ; ਜਪਿ ਹਰਿ ਹਰਿ ਨਾਮਿ ਸੁਖੁ ਹੋਇਆ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਗੁਰਮੁਖ ਜਨੋ! (ਤੂ) ਤੁਸੀਂ ਪ੍ਰਮੇਸਰ ਦੇ ਨਾਮ ਨੂੰ ਧਿਆਉਣਾ ਕਰੋ। ਕਿਉਂਕਿ ਜਿਨ੍ਹਾਂ ਨੇ (ਹਰਿ) ਹਰੀ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਮ ਨੂੰ (ਜਪਿ) ਜਪਿਆ ਹੈ ਉਹਨਾਂ ਨੂੰ ਸੁਖ ਪ੍ਰਾਪਤ ਹੋਇਆ ਹੈ।

**ਮ: ੪ ॥**

## ਵਡਭਾਗੀਆ ਸੋਹਾਗਣੀ; ਜਿਨਾ ਗੁਰਮੁਖਿ ਮਿਲਿਆ ਹਰਿ ਰਾਇ ॥

ਉਹ (ਵਡਭਾਗੀਆ) ਵੱਡਿਆਂ ਭਾਗਾਂ ਵਾਲੀਆਂ ਮਹਾਂਪੁਰਖ ਰੂਪ ਸਖੀਆਂ (ਸੋਹਾਗਣੀ) ਸੋਹਾਗਵੰਤੀਆਂ ਹਨ। ਜਿੰਨ੍ਹਾਂ ਨੂੰ ਗੁਰਮੁਖ ਸੁਭਾਅ ਧਾਰ ਕੇ ਮੁਖੀ ਗੁਰਾਂ ਦੁਆਰਾ (ਹਰਿ ਰਾਇ) ਰਾਜਾ ਸਰੂਪ ਪ੍ਰਮੇਸਰ ਮਿਲ ਗਿਆ ਹੈ।

## ਅੰਤਰ ਜੋਤਿ ਪ੍ਰਗਾਸੀਆ; ਨਾਨਕ ਨਾਮਿ ਸਮਾਇ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹਨਾਂ ਮਹਾਪੁਰਖਾਂ ਦੇ ਹਿਰਦੇ ਅੰਦਰ ਸਤਿਗੁਰੂ ਸਾਹਿਬ ਜੀ ਨੇ ਆਪਣੀ (ਜੋਤਿ) ਗਿਆਤ ਦਾ (ਪ੍ਰਗਾਸੀਆ) ਪ੍ਰਕਾਸ ਕਰ ਦਿੱਤਾ ਹੈ।

**ਸਾਂਤਿ ਸਹਜ ਸੂਖ ਮਨਿ ਉਪਜਿਓ ਕੋਟਿ ਸੂਰ ਨਾਨਕ ਪਰਗਾਸ ॥** *(ਅੰਗ : ੭੧੭)*

**ਵਾ:** ਉਨ੍ਹਾਂ ਦੇ ਅੰਦਰੋਂ ਆਤਮਾ ਅਨੰਦ ਦੀ (ਜੋਤਿ) ਗਿਆਤ ਪ੍ਰਗਟ ਹੋ ਆਈ ਹੈ **ਵਾ:** ਉਨ੍ਹਾਂ ਦੇ ਅੰਦਰ ਖਟ ਜੋਤੀਆਂ ਦਾ ਪ੍ਰਕਾਸ਼ਕ ਸ੍ਵੈਯੰ ਜੋਤੀ ਪ੍ਰਕਾਸ਼ ਰੂਪ ਪ੍ਰਗਟ ਹੋ ਆਇਆ ਹੈ। ਜਿਸ ਕਰਕੇ ਉਹ ਨਾਮੀ ਪ੍ਰਮੇਸਰ ਵਿਚ ਹੀ (ਸਮਾਇ) ਸਮਾ ਗਏ ਹਨ, ਮਿਲ ਗਏ ਹਨ। **ਵਾ:** ਉਹ ਨਾਮ ਦੀ ਦਾਤ ਪ੍ਰਾਪਤ ਹੋਣ ਕਰਕੇ ਵਾਹਿਗੁਰੂ ਵਿਚ ਹੀ ਲੀਨ ਹੋ ਗਏ ਹਨ।

**ਅੰਤਰਿ ਜੋਤਿ ਪ੍ਰਗਾਸੀਆ ਏਕਸੁ ਸਿਉ ਲਿਵ ਲਾਇ ॥** *(ਅੰਗ : ੪੬)*

**ਅੰਤਰਿ ਜੋਤਿ ਪਰਗਾਸੀਆ ਨਾਨਕ ਨਾਮਿ ਸਮਾਇ ॥** *(ਅੰਗ : ੧੪੨੧)*

## ਪਉੜੀ ॥

## ਇਹੁ ਸਰੀਰੁ ਸਭੁ ਧਰਮੁ ਹੈ; ਜਿਸੁ ਅੰਦਰਿ ਸਚੇ ਕੀ ਵਿਚਿ ਜੋਤਿ ॥

ਹੇ ਭਾਈ ! ਉਹਨਾਂ ਦਾ ਹੀ ਇਹ ਧਾਰਿਆ ਹੋਇਆ ਮਨੁੱਖਾ ਸਰੀਰ (ਧਰਮੁ) ਸਫਲਾ ਹੈ।

**ਪ੍ਰਸ਼ਨ :** ਮਹਾਰਾਜ ! ਕਿਸ ਦਾ?

**ਉੱਤਰ :** ਜਿਸ ਦੇ ਹਿਰਦੇ ਅੰਦਰ ਸਚੇ ਪ੍ਰਮੇਸਰ ਦੀ ਜੋਤ ਪ੍ਰਗਟ ਹੋਈ ਹੈ। **ਵਾ:** ਜਿਸ ਨੇ ਹਿਰਦੇ ਅੰਦਰੋਂ ਉਸ ਸੱਚੇ ਜੋਤੀ ਸਰੂਪ ਨੂੰ ਪ੍ਰਗਟ ਕਰ ਲਿਆ ਹੈ। ਜਿਸ ਦੀ ਜੋਤਿ ਨਾਲ ਪ੍ਰਾਣਾ ਵਿਚ ਹਰਕਤ ਹੋ ਰਹੀ ਹੈ, ਬੁੱਧੀ ਨਿਸ਼ਚੇ ਕਰਦੀ ਹੈ, ਹੱਥ ਪੈਰ ਕਿਰਿਆ ਕਰਦੇ ਹਨ, ਨਾਸਕਾ ਸੁੰਗਧੀ-ਦੁਰਗੰਧੀ ਪਰਖਦੀਆਂ ਹਨ ਅਤੇ ਚਮੜੀ ਠੰਡਾ-ਤੱਤਾ ਪਰਖਦੀ ਹੈ। **ਵਾ:** ਜਿਸ ਨੂੰ ਵਾਹਿਗੁਰੂ ਜੀ ਦੀ (ਜੋਤਿ) ਗਿਆਤ ਪ੍ਰਾਪਤ ਹੋਈ ਹੈ। **ਵਾ:** ਜਿਨ੍ਹਾਂ ਦੇ ਅੰਦਰ ਸੱਚੇ ਦੀ ਪ੍ਰਾਪਤੀ ਦੀ (ਜੋਤਿ) ਬੁੱਧੀ ਹੈ। **ਵਾ:** ਜਿੰਨ੍ਹਾਂ ਦੇ ਅੰਦਰ ਸੱਚੇ ਪ੍ਰਮੇਸਰ ਦੀ (ਜੋਤਿ) ਸਖਿਆਤਤਾ ਹੋਈ ਹੈ।

**ਅਥਵਾ :** ਉਨ੍ਹਾਂ ਸਾਰਿਆਂ ਦਾ ਇਹ ਸਰੀਰ (ਧਰਮੁ) ਲੇਖੇ ਵਿਚ ਲਗਦਾ ਹੈ। ਜਿੰਨ੍ਹਾਂ ਦੇ ਅੰਦਰ ਸਚੇ ਦੀ ਪ੍ਰਾਪਤੀ ਦੀ (ਜੋਤਿ) ਬੁੱਧੀ ਹੈ।

**ਅਥਵਾ :** ਸਾਰੇ ਸਰੀਰਾਂ ਵਿਚੋਂ ਇਹ ਸਰੀਰ (ਧਰਮੁ) ਸ੍ਰੇਸ਼ਟ ਹੈ। ਜਿਸ ਅੰਦਰ ਸੱਚੇ ਹਰੀ ਦੀ (ਜੋਤਿ) ਗਿਆਤ ਪ੍ਰਗਟ ਹੋਈ ਹੈ।

**ਅਥਵਾ :** ਇਹ ਸਾਰੇ ਸਰੀਰ ਦਾ (ਧਰਮੁ) ਮਕਸਦ ਭਾਵ ਲਾਭ ਤਾਂ ਹੀ ਹੈ। ਜੇਕਰ ਜਿਸ ਪ੍ਰਮੇਸਰ ਦੀ ਸਾਰੇ ਸਰੀਰਾਂ ਅੰਦਰ ਜੋਤ ਹੈ ਉਸ ਵਾਹਿਗੁਰੂ ਜੀ ਦੀ ਆਪਣੀ ਦੇਹ (ਵਿਚਿ) ਵਿਚੋਂ ਹੀ (ਜੋਤਿ) ਗਿਆਤ ਭਾਵ ਸਮਝ ਪ੍ਰਾਪਤ ਕਰੇ।

## ਗੁਹਜ ਰਤਨ ਵਿਚਿ ਲੁਕਿ ਰਹੇ; ਕੋਈ ਗੁਰਮੁਖਿ ਸੇਵਕੁ ਕਢੈ ਖੋਤਿ ॥

ਹੇ ਭਾਈ ! ਇਸ ਦੇਹ ਵਿਚ ਹੀ ਗੁਰੂ ਸਾਹਿਬ ਜੀ ਦੇ ਸਬਦ ਰੂਪ (ਗੁਹਜ) ਗੁਪਤ ਰਤਨ ਲੁਕ ਰਹੇ ਹਨ।

**ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ ॥ ਦੇਹੀ ਮਹਿ ਇਸ ਕਾ ਬਿਸ੍ਰਾਮੁ ॥** *(ਅੰਗ : ੨੯੩)*

ਪਰ ਇੰਨ੍ਹਾਂ ਰਤਨਾ ਨੂੰ ਕੋਈ ਵਿਰਲਾ ਗੁਰਮੁਖ ਹੀ ਸੇਵਕ ਸੁਭਾਅ ਧਾਰ ਕੇ ਗੁਰਾਂ ਦੁਆਰਾ ਦੇਹ ਰੂਪ ਧਰਤੀ ਵਿਚੋਂ (ਖੋਤਿ) ਖੋਜ ਕੇ ਕੱਢਦਾ ਹੈ।

**ਅਥਵਾ :** ਜਿਵੇਂ ਖਾਣਾਂ ਵਿਚੋਂ ਹੀਰੇ ਜਵਾਹਰਾਤ ਨਿਕਲ ਆਉਂਦੇ ਹਨ। ਤਿਵੇਂ ਹੀ ਦੇਹ ਰੂਪ ਧਰਤੀ ਵਿਚ ਸ਼ੁੱਭ ਗੁਣ ਤੇ ਵੈਰਾਗ ਵਿਵੇਕ ਆਦਿ ਗੁਪਤ ਰਤਨ ਲੁਕ ਰਹੇ ਹਨ। ਪਰ ਇਹਨਾਂ ਗੁਪਤ ਰਤਨਾਂ ਨੂੰ ਕੋਈ ਵਿਰਲਾ

ਪੁਰਖ ਹੀ ਸੇਵਕ ਭਾਵ ਧਾਰ ਕੇ ਗੁਰਮੁਖਾਂ ਦੀ ਸੰਗਤ ਦੁਆਰਾ ਦੇਹ ਅਭਿਮਾਨ ਨੂੰ (ਖੋਤਿ) ਮੇਟ ਕੇ ਖੋਜੀ ਹੋ ਕੇ ਕੱਢਦਾ ਹੈ।

**ਅਥਵਾ :** ਸਾਰਿਆਂ ਦੇ ਹਿਰਦੇ ਵਿਚ ਹੀ ਰਤਨ ਰੂਪ ਪ੍ਰਮੇਸਰ (ਗੁਹਜ) ਗੁਪਤ ਹੋ ਕੇ, ਲੁੱਕ ਕੇ (ਰਹੇ) ਰਹਿੰਦਾ ਹੈ। ਕੋਈ ਵਿਰਲਾ ਗੁਰਮੁਖ ਹੀ ਸੇਵਕ ਭਾਵ ਧਾਰ ਕੇ ਗੁਰਾਂ ਦੁਆਰਾ ਉਸ ਨੂੰ ਹਿਰਦੇ ਵਿਚੋਂ ਖੋਜ ਕੇ ਕੱਢਦਾ ਭਾਵ ਪ੍ਰਗਟ ਕਰਦਾ ਹੈ।

## ਸਭੁ ਆਤਮ ਰਾਮੁ ਪਛਾਨਿਆ; ਤਾਂ ਇਕੁ ਰਵਿਆ ਇਕੋ ਓਤਿ ਪੋਤਿ ॥

ਫਿਰ ਜਦੋਂ ਉਹਨਾਂ ਨੇ ਸਾਰਿਆਂ ਦੇ ਅੰਦਰ (ਆ+ਤਮ) (ਆ) ਸਰਬ ਓਰ ਸੇ (ਤਮ) ਅਤਿਸ਼ੈ ਕਰਕੇ ਪ੍ਰਾਪਤ ਰੂਪ (ਰਾਮੁ) ਰਮੇ ਹੋਏ ਪ੍ਰਮੇਸਰ ਨੂੰ ਪਛਾਣ ਲਿਆ ਤਾਂ ਉਦੋਂ ਇਕੋ ਪ੍ਰਮੇਸਰ ਨੂੰ (ਰਵਿਆ) ਉਚਾਰਿਆ ਅਤੇ ਇਕੋ ਵਾਹਿਗੁਰੂ ਜੀ ਨੂੰ ਹੀ ਸੰਸਾਰ ਵਿਚ (ਓਤਿ ਪੋਤਿ) ਤਾਣੇ ਪੇਟੇ ਦੀ ਨਿਆਈਂ ਮਿਲਿਆ ਹੋਇਆ ਜਾਣਿਆ ਹੈ। **ਵਾ:** ਉਹਨਾਂ ਨੇ ਜਾਣ ਲਿਆ ਹੈ ਕਿ ਸੰਤਾਂ ਭਗਤਾਂ ਅਤੇ ਹੋਰਨਾਂ ਲੋਕਾਂ ਵਿਚ (ਓਤਿ ਪੋਤਿ) ਤਾਣੇ ਪੇਟੇ ਦੀ ਨਿਆਈਂ (ਰਵਿਆ) ਇਕੋ ਪ੍ਰਮੇਸਰ ਆਪ ਹੀ ਮਿਲਿਆ ਹੋਇਆ ਹੈ।

**ਅਥਵਾ :** ਜਿੰਨ੍ਹਾਂ ਨੇ ਪ੍ਰਮੇਸਰ ਨੂੰ (ਰਵਿਆ) ਉਚਾਰਨ ਕੀਤਾ ਹੈ। ਉਹ ਭਗਤ (ਓਤਿ ਪੋਤਿ) ਤਾਣੇ ਪੇਟੇ ਵਤ ਉਸ ਵਿਚ ਪਰੋਤੇ ਹੋਏ ਹਨ ਅਤੇ ਉਨ੍ਹਾਂ ਨੇ ਸਾਰਿਆਂ ਵਿਚ ਬ੍ਰਹਮ ਆਤਮਾ ਨੂੰ ਰਮਿਆ ਹੋਇਆ ਪਛਾਣ ਲਿਆ ਹੈ।

## ਇਕੁ ਦੇਖਿਆ ਇਕੁ ਮੰਨਿਆ; ਇਕੋ ਸੁਣਿਆ ਸ੍ਰਵਣ ਸਰੋਤਿ ॥

ਉਹਨਾਂ ਨੇ ਇਕੋ ਪ੍ਰਮੇਸਰ ਨੂੰ ਸਾਰਿਆਂ ਵਿਚ ਵੇਖ ਲਿਆ ਹੈ। ਜਿਸ ਕਰਕੇ ਉਹਨਾਂ ਨੇ ਇਕੋ ਪ੍ਰਮੇਸਰ ਨੂੰ ਮੰਨਿਆ ਹੈ **ਵਾ:** ਇਕੋ ਦਾ ਮੰਨਣ ਕੀਤਾ ਹੈ ਅਤੇ ਇਕੋ ਵਾਹਿਗੁਰੂ ਜੀ ਦੇ ਜਸ ਨੂੰ (ਸ੍ਰਵਣ) ਕੰਨਾਂ ਦੁਆਰਾ ਸਰੋਤੇ ਬਣ ਕੇ ਸੁਣਿਆ ਹੈ।

**ਅਥਵਾ :** **(ਅੰਨਵੈ)** ਜਿੰਨ੍ਹਾਂ ਨੇ ਸਰੋਤਾ ਬਣਕੇ ਕੰਨਾਂ ਦੁਆਰਾ ਇਕੋ ਨੂੰ ਸੁਣਿਆ ਹੈ, ਫਿਰ ਇਕੋ ਦਾ ਮੰਨਣ ਕੀਤਾ ਹੈ ਉਨ੍ਹਾਂ ਨੇ ਨਿਧਿਆਸਣ ਦੁਆਰਾ ਇਕੋ ਨੂੰ ਸਾਖਿਆਤ ਕਰਕੇ ਵੇਖਿਆ ਹੈ।

**ਅਥਵਾ :** **(ਅੰਨਵੈ)** ਜਿੰਨ੍ਹਾਂ ਨੇ ਸਰੋਤੇ ਬਣ ਕੇ ਸ਼ਰਧਾ ਤੇ ਵਿਸ਼ਵਾਸ ਰੂਪ ਕੰਨਾਂ ਦੁਆਰਾ ਇਕੋ ਨੂੰ ਸੁਣਿਆ ਹੈ। ਅਭੇਦ ਦੀਆਂ ਸਾਧਕ ਤੇ ਭੇਦ ਦੀਆਂ ਬਾਧਕ ਜੁਗਤੀਆਂ ਦੁਆਰਾ ਇਕੋ ਦਾ ਮੰਨਣ ਕੀਤਾ ਹੈ ਤੇ ਵਿਪਰਜੇ ਬੁੱਧੀ ਦਾ ਨਾਸ਼ ਕਰਕੇ ਇਕੋ ਦਾ ਨਿਧਿਆਸਣ ਕੀਤਾ ਹੈ। ਉਹਨਾਂ ਨੇ ਇਕ ਅਦ੍ਵੈਤ ਰੂਪ ਬ੍ਰਹਮ ਨੂੰ ਦੇਖ ਲਿਆ ਹੈ।

**ਅਥਵਾ :** ਉਹ ਇਕੋ ਨੂੰ ਦੇਖਦੇ ਹਨ ਇਕੋ ਦਾ ਮੰਨਣ ਕਰਦੇ ਹਨ ਅਤੇ (ਸਰੋਤਿ) ਸ੍ਰੇਸ਼ਟ ਪ੍ਰੀਤੀ ਰੂਪ ਕੰਨਾਂ ਦੁਆਰਾ ਇੱਕੋ ਪ੍ਰਮੇਸਰ ਨੂੰ ਹੀ ਸੁਣਨਾ ਕਰਦੇ ਹਨ।

**ਅਥਵਾ :** ਕੰਨਾਂ ਦੁਆਰਾ ਸਰੋਤਾ ਬਣ ਕੇ ਸੁਣਨ ਵਾਲਾ ਵੀ ਇਕ ਹੈ, ਦੇਖਣ ਵਾਲਾ ਦ੍ਰਿਸ਼ਟਾ ਰੂਪ ਵੀ ਇਕ ਹੈ ਅਤੇ ਮੰਨਣ ਕਰਨ ਵਾਲਾ ਜਗਿਆਸੂ ਰੂਪ ਵੀ ਇਕ ਪ੍ਰਮੇਸਰ ਆਪ ਹੀ ਹੈ।

## ਅੰਗ : ੩੧੦

## ਜਨ ਨਾਨਕ ਨਾਮੁ ਸਲਾਹਿ ਤੂ; ਸਚੁ ਸਚੇ ਸੇਵਾ ਤੇਰੀ ਹੋਤਿ ॥੧੬॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਗੁਰਮੁਖ ਜਨੋ! ਜੇਕਰ (ਤੂ) ਤੁਸੀਂ ਉਸ ਪ੍ਰਮੇਸਰ ਦੇ ਨਾਮ ਨੂੰ (ਸਲਾਹਿ) ਸਲਾਹੁਣਾ ਕਰੋਗੇ ਭਾਵ ਨਾਮ ਜਪੋਗੇ ਤਾਂ (ਤੇਰੀ) ਤੁਹਾਡੀ ਕੀਤੀ ਹੋਈ ਭਾਉ ਭਗਤੀ, ਬੰਦਗੀ

ਰੂਪ ਸੇਵਾ (ਸਚੁ) ਨਿਸ਼ਚੇ ਕਰਕੇ ਸਚੇ ਪਾਤਸ਼ਾਹ ਜੀ ਦੇ ਪਾਸ ਸਫਲੀ ਹੋ ਜਾਵੇਗੀ। **ਵਾ:** ਜੇਕਰ ਤੁਸੀਂ ਸੱਚੇ ਪ੍ਰਮੇਸਰ ਦਾ ਸੇਵਨ ਕਰੋਗੇ ਤਾਂ ਤੁਹਾਡੀ ਵੀ ਦੁਨੀਆਂ ਵਿਚ ਸੱਚੇ ਦੀ ਨਿਆਈਂ ਹੀ ਸੇਵਾ ਹੋਵੇਗੀ ਅਤੇ ਸਾਰੇ ਤੁਹਾਨੂੰ ਪ੍ਰਮੇਸਰ ਦਾ ਰੂਪ ਜਾਣ ਕਰਕੇ ਸਤਿਕਾਰ ਕਰਨਗੇ।

## ਸਲੋਕ ਮਃ ੪ ॥

## ਸਭਿ ਰਸ ਤਿਨ ਕੈ ਰਿਦੈ ਹਹਿ; ਜਿਨ ਹਰਿ ਵਸਿਆ ਮਨਿ ਮਾਹਿ ॥

ਹੇ ਭਾਈ! (ਤਿਨ ਕੈ) ਉਹਨਾਂ ਦੇ (ਰਿਦੈ) ਹਿਰਦੇ ਵਿਚ ਛੱਤੀ ਪ੍ਰਕਾਰ ਦੇ ਪਦਾਰਥਾਂ ਦੇ ਸਾਰੇ ਰਸ, ਪਰਗਟ ਹੋ ਜਾਂਦੇ (ਹਹਿ) ਹਨ। ਪ੍ਰਮੇਸ਼ਰ ਦੇ ਨਾਮ ਦਾ ਰਸ ਸਭ ਪ੍ਰਕਾਰ ਦੇ ਰਸਾਂ ਨਾਲੋਂ ਵੱਧ ਮਿੱਠਾ ਹੈ। ਯਥਾ:

**ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਂਝਾ ਦੁਧੁ ॥**

**ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ ॥੨੭॥** *(ਅੰਗ : ੧੩੭੯)*

ਇਸ ਕਰਕੇ ਜਿੰਨ੍ਹਾਂ ਦੇ ਹਿਰਦੇ ਵਿਚ ਨਾਮ ਦਾ ਰਸ ਆ ਗਿਆ ਉਹਨਾਂ ਨੂੰ ਬਾਕੀ ਰਸ ਸੁਤੇ ਸਿੱਧ ਹੀ ਹਿਰਦੇ ਵਿਚ ਪ੍ਰਾਪਤ ਹੋ ਜਾਂਦੇ ਹਨ। **ਵਾ:** ਉਹਨਾਂ ਦੇ ਹਿਰਦੇ ਅੰਦਰ ਪ੍ਰੇਮ ਰਸ, ਨਾਮ ਰਸ, ਗਿਆਨ ਰਸ, ਬ੍ਰਹਮਾਨੰਦ ਰਸ ਆਦਿ ਸਾਰੇ ਰਸ ਪ੍ਰਗਟ ਹੋ ਜਾਂਦੇ ਹਨ।

**ਪ੍ਰਸ਼ਨ :** ਕਿੰਨ੍ਹਾਂ ਦੇ ਹਿਰਦੇ ਵਿਚ ਪ੍ਰਗਟ ਹੁੰਦੇ ਹਨ?

**ਉੱਤਰ :** ਜਿੰਨ੍ਹਾਂ ਦੇ ਮਨ (ਮਾਹਿ) ਵਿਚ ਰਸ ਰੂਪ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਜੀ ਆ ਕੇ ਵਸ ਜਾਂਦੇ ਹਨ।

**ਅਥਵਾ :** ਜਿੰਨ੍ਹਾਂ ਦੇ ਹਿਰਦੇ ਵਿਚ ਹਰੀ ਪ੍ਰਮੇਸਰ ਦਾ ਨਾਮ ਵਸ ਗਿਆ ਹੈ। ਉਹਨਾਂ ਦੇ ਹਿਰਦੇ ਵਿਚ ਸਾਰੇ ਰਸਾਂ ਦਾ ਰਸ ਰੂਪ ਅਕਾਲ ਪੁਰਖ ਵਾਹਿਗੁਰੂ ਆ ਕੇ ਸਾਖਿਆਤ ਹੋ ਜਾਂਦਾ ਹੈ। ਉਹਨਾਂ ਨੂੰ ਐਸਾ (ਰਸ) ਅਨੰਦ ਪ੍ਰਾਪਤ ਹੋ ਜਾਂਦਾ ਹੈ।

## ਹਰਿ ਦਰਗਹਿ ਤੇ ਮੁਖ ਉਜਲੇ; ਤਿਨ ਕਉ ਸਭਿ ਦੇਖਣ ਜਾਹਿ ॥

ਹੇ ਭਾਈ! ਉਨ੍ਹਾਂ ਦੇ ਮੁਖ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਜੀ ਦੀ (ਦਰਗਹਿ) ਦਰਗਾਹ ਸਚਖੰਡ ਵਿਚ ਉਜਲੇ ਹੁੰਦੇ ਹਨ। **ਵਾ:** ਜਿੰਨ੍ਹਾਂ ਦੇ ਅੰਤਹਕਰਣ, (ਦਰਗਹਿ) (ਦਰ) ਅੰਦਰ ਰਿਦੇ ਰੂਪ (ਗਹਿ) ਜਗ੍ਹਾ ਵਿਚ ਹਰੀ ਦੇ ਇਸਥਿਤ ਹੋਣ ਕਰਕੇ ਉਜਲ ਹੋ ਗਏ ਹਨ। ਉਹਨਾਂ ਦੇ ਤਾਈਂ (ਦੇਖਣ) ਦਰਸ਼ਨ ਕਰਨ ਵਾਸਤੇ ਸਾਰੀ ਦੁਨੀਆਂ ਜਾਂਦੀ ਹੈ ਕਿ ਧੰਨ ਹੈ ਉਹ ਵਡਿਆਂ ਭਾਗਾਂ ਵਾਲਾ ਪੁਰਖ, ਜਿਸ ਦੇ ਦਰਸ਼ਨ ਕਰਕੇ ਸਾਡਾ ਵੀ ਉਧਾਰ ਹੋ ਜਾਵੇਗਾ।

## ਜਿਨ ਨਿਰਭਉ ਨਾਮੁ ਧਿਆਇਆ; ਤਿਨ ਕਉ ਭਉ ਕੋਈ ਨਾਹਿ ॥

(ਜਿਨ) ਜਿੰਨ੍ਹਾਂ ਨੇ ਮੂਲ ਮੰਤਰ ਦੁਆਰਾ ਪ੍ਰਮੇਸ਼ਰ ਦੇ ਨਿਰਭਉ ਨਿਰਵੈਰ ਆਦਿਕ ਨਾਵਾਂ ਨੂੰ ਧਿਆਉਣਾ ਕੀਤਾ ਹੈ। **ਵਾ:** (ਨਿਰਭਉ) ਭੈ ਤੋਂ ਰਹਿਤ ਕਰਨ ਵਾਲੇ ਨਾਮ ਨੂੰ ਧਿਆਇਆ ਹੈ। (ਤਿਨ ਕਉ) ਉਹਨਾਂ ਨੂੰ ਜੰਮਣ-ਮਰਨ ਆਦਿਕ ਕੋਈ ਭੈ ਨਹੀਂ ਹੁੰਦਾ। ਕਿਉਂਕਿ:

**ਜਿਨ ਨਿਰਭਉ ਜਿਨ ਹਰਿ ਨਿਰਭਉ ਧਿਆਇਆ ਜੀ**

**ਤਿਨ ਕਾ ਭਉ ਸਭੁ ਗਵਾਸੀ ॥** *(ਅੰਗ : ੧੧)*

**ਭੈ ਬਿਨਸੇ ਨਿਰਭਉ ਹਰਿ ਧਿਆਇਆ ॥** *(ਅੰਗ : ੧੯੧)*

**ਨਿਰਭਉ ਜਪੈ ਸਗਲ ਭਉ ਮਿਟੈ ॥** *(ਅੰਗ : ੨੯੩)*

ਸਾਨੂੰ ਸਤਿਗੁਰੂ ਸਾਹਿਬ ਜੀ ਨਾਲ ਮੇਲਣਾ ਕਰੋ ਤਾਂ ਜੋ ਅਸੀਂ ਜਨ ਆਪ ਜੀ ਦੇ (ਪਾਇ) ਚਰਨਾਂ ਨੂੰ (ਧੋਵੈ) ਧੋਣਾ ਕਰੀਏ। **ਵਾ:** ਪ੍ਰਮੇਸਰ ਸਰੂਪ ਸਤਿਗੁਰੂ ਸਾਹਿਬ ਜੀ ਦੇ ਚਰਨਾਂ ਨੂੰ ਧੋਣਾ ਕਰੀਏ।

## ਪਉੜੀ ॥

## ਸਚੁ ਸਚਾ ਸਤਿਗੁਰੁ ਅਮਰੁ ਹੈ; ਜਿਸੁ ਅੰਦਰਿ ਹਰਿ ਉਰਿ ਧਾਰਿਆ ॥

ਹੇ ਭਾਈ! ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ (ਸਚੁ) ਨਿਸਚੇ ਕਰਕੇ (ਸਚਾ) ਸੱਚੇ ਅਕਾਲ ਪੁਰਖ ਵਾਹਿਗੁਰੂ ਜੀ ਦਾ ਸਰੂਪ ਹਨ। ਜਿਨ੍ਹਾਂ ਨੇ ਆਪਣੇ ਸਿੱਖਾਂ ਦੇ (ਉਰਿ) ਹਿਰਦੇ ਅੰਦਰ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਮ ਨੂੰ (ਧਾਰਿਆ) ਵਸਾ ਦਿੱਤਾ ਹੈ। **ਵਾ:** ਜਿਸ ਸਤਿਗੁਰੂ ਸਾਹਿਬ ਜੀ ਨੇ ਆਪਣੇ ਹਿਰਦੇ ਦੇ ਅੰਦਰ (ਹਰਿ) ਹਰੀ ਪ੍ਰਮੇਸਰ ਨੂੰ (ਧਾਰਿਆ) ਵਸਾਇਆ ਹੋਇਆ ਹੈ।

**ਅਥਵਾ :** (ਸਚੁ) ਨਿਸ਼ਚੇ ਕਰਕੇ ਗੁਰੂ ਅਮਰਦਾਸ ਸਾਹਿਬ ਜੀ ਦਾ (ਅਮਰੁ) ਹੁਕਮ ਵੀ ਸੱਚਾ ਹੈ। ਜਿਸ ਸੱਚੇ ਹੁਕਮ ਨੂੰ ਮੰਨ ਕੇ ਸਿੱਖਾਂ ਨੇ ਆਪਣੇ ਰਿਦੇ ਅੰਦਰ ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਮ ਨੂੰ ਵਸਾਇਆ ਹੋਇਆ ਹੈ।

## ਸਚੁ ਸਚਾ ਸਤਿਗੁਰੁ ਪੁਰਖੁ ਹੈ; ਜਿਨਿ ਕਾਮੁ ਕ੍ਰੋਧੁ ਬਿਖੁ ਮਾਰਿਆ ॥

ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਸਤਿਗੁਰੂ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ, ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ (ਸਚੁ) ਨਿਸ਼ਚੇ ਕਰਕੇ ਸਚੇ ਪੁਰਸ਼ ਹਨ। (ਜਿਨਿ) ਜਿੰਨ੍ਹਾਂ ਨੇ ਆਪਣੇ ਸਿੱਖਾਂ ਦੇ ਹਿਰਦਿਆਂ ਵਿਚੋਂ ਕਾਮ ਆਦਿਕਾਂ ਦੇ ਫੁਰਨਿਆਂ ਨੂੰ ਅਤੇ ਕ੍ਰੋਧ ਆਦਿਕਾਂ ਦੀ (ਬਿਖੁ) ਜ਼ਹਿਰ **ਵਾ:** ਵਿਸ਼ਿਆਂ ਦੀ ਜ਼ਹਿਰ ਨੂੰ (ਮਾਰਿਆ) ਮਾਰ ਦਿੱਤਾ ਹੈ।

## ਜਾ ਡਿਠਾ ਪੂਰਾ ਸਤਿਗੁਰੂ; ਤਾਂ ਅੰਦਰਹੁ ਮਨੁ ਸਾਧਾਰਿਆ ॥

ਹੇ ਭਾਈ! (ਜਾ) ਜਦੋਂ ਅਸੀਂ (ਪੂਰਾ) ਪੂਰਨ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੂੰ (ਡਿਠਾ) ਦੇਖਿਆ ਭਾਵ ਉਹਨਾਂ ਦੇ ਦਰਸ਼ਨ ਕੀਤੇ। ਤਾਂ ਸਾਡਾ ਮਨ (ਅੰਦਰਹੁ) ਅੰਦਰੋਂ (ਸਾਧਾਰਿਆ) (ਸ+ਅਧਾਰਿਆ) (ਸ) ਸਹਿਤ (ਅਧਾਰਿਆ) ਆਸਰੇ ਦੇ ਹੋ ਗਿਆ। **ਵਾ:** ਸਤਿਗੁਰੂ ਸਾਹਿਬ ਜੀ ਨੇ ਸਾਡਾ ਮਨ ਵਿਕਾਰਾਂ ਤੇ ਅਉਗੁਣਾਂ ਵੱਲੋਂ ਹਟਾ ਕੇ ਸੁਧਾਰ ਦਿੱਤਾ ਭਾਵ ਨਿਰਮਲ ਕਰ ਦਿੱਤਾ ਹੈ।

## ਬਲਿਹਾਰੀ ਗੁਰ ਆਪਣੇ; ਸਦਾ ਸਦਾ ਘੁਮਿ ਵਾਰਿਆ ॥

ਇਸ ਲਈ ਹੇ ਭਾਈ! ਆਪਣੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਤੋਂ ਬਲਿਹਾਰਨੇ ਜਾਣਾ ਕਰੀਏ ਅਤੇ ਆਪਣੇ ਸਰੀਰ ਕਰਕੇ ਸਦਾ ਸਦਾ ਹੀ ਘੁਮ-ਘੁਮ ਕੇ ਭਾਵ ਪਰਿਕਰਮਾ ਕਰਕੇ ਆਪਣੇ ਆਪ ਨੂੰ ਸਤਿਗੁਰਾਂ ਉਪਰੋਂ (ਵਾਰਿਆ) ਕੁਰਬਾਨ ਕਰੀਏ।

**ਸਦ ਬਲਿਹਾਰੀ ਗੁਰ ਅਪੁਨੇ ਵਿਟਹੁ ਜਿ ਹਰਿ ਸੇਤੀ ਚਿਤੁ ਲਾਏ ॥** *(ਅੰਗ : ੬੮)*

**ਬਲਿਹਾਰੀ ਗੁਰ ਆਪਣੇ ਸਦ ਸਦ ਕੁਰਬਾਨਾ ॥** *(ਅੰਗ : ੩੯੬)*

## ਗੁਰਮੁਖਿ ਜਿਤਾ; ਮਨਮੁਖਿ ਹਾਰਿਆ ॥੧੭॥

ਇਸ ਪ੍ਰਕਾਰ ਜਿਹੜੇ ਗੁਰਮੁਖ ਅਧਿਕਾਰੀ ਬਣੇ ਹਨ ਉਹ ਇਸ ਸੰਸਾਰ ਰੂਪ ਖੇਡ ਵਿਚ (ਜਿਤਾ) ਜਿਤ ਗਏ ਹਨ ਅਤੇ ਜਿਹੜੇ ਮਨਮੁਖ ਲੋਕ ਆਪਣੇ ਮਨ ਦੇ ਆਖੇ ਲੱਗੇ ਹਨ, ਉਹਨਾਂ ਨੇ ਆਪਣੇ ਜੀਵਨ ਨੂੰ ਵਿਸ਼ਿਆ ਰੂਪ ਜੂਏ ਵਿਚ ਹੀ (ਹਾਰਿਆ) ਹਾਰ ਲਿਆ ਹੈ।

## ਸਲੋਕ ਮਃ ੪ ॥

## ਕਰਿ ਕਿਰਪਾ ਸਤਿਗੁਰੁ ਮੇਲਿਓਨੁ; ਮੁਖਿ ਗੁਰਮੁਖਿ ਨਾਮੁ ਧਿਆਇਸੀ ॥

ਹੇ ਭਾਈ ! ਜਿੰਨ੍ਹਾਂ ਨੂੰ ਪ੍ਰਮੇਸਰ ਨੇ ਕਿਰਪਾ ਦ੍ਰਿਸ਼ਟੀ (ਕਰਿ) ਕਰਕੇ ਸਤਿਗੁਰਾਂ ਦੇ ਨਾਲ (ਮੇਲਿਓਨੁ) ਮੇਲ ਦਿੱਤਾ ਹੈ ਉਹ ਗੁਰਮੁਖ ਜਨ ਆਪਣੇ ਮੁੱਖ ਦੁਆਰਾ ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਮ ਨੂੰ (ਧਿਆਇਸੀ) ਧਿਆਉਂਦੇ ਹਨ। **ਵਾ:** ਜਿਹੜੇ (ਗੁਰਮੁਖਿ) ਮੁਖੀ ਗੁਰਾਂ ਦੁਆਰਾ ਪ੍ਰਮੇਸਰ ਦੇ ਨਾਮ ਨੂੰ ਪਿੱਛੇ ਧਿਆਉਂਦੇ ਸੀ, ਹੁਣ ਧਿਆਉਂਦੇ ਹਨ ਅਤੇ ਅੱਗ ਵੀ ਧਿਆਉਣਗੇ। ਉਹ ਮੁਖੀ ਪ੍ਰਮੇਸਰ ਦੀ ਪ੍ਰਾਪਤੀ ਵਾਲੇ ਪੁਰਖ ਹਨ।

## ਸੋ ਕਰੇ ਜਿ ਸਤਿਗੁਰ ਭਾਵਸੀ; ਗੁਰੁ ਪੂਰਾ ਘਰੀ ਵਸਾਇਸੀ ॥

ਜਿਹੜੇ ਗੁਰਮੁਖ ਜਨ ਪਿੱਛੇ ਵੀ (ਸੋ) ਉਹੀ ਕਰਤਬ ਕਰਦੇ ਸੀ (ਜਿ) ਜਿਹੜਾ ਸਤਿਗੁਰੂ ਸਾਹਿਬ ਜੀ ਨੂੰ (ਭਾਵਸੀ) ਭਾਉਂਦਾ ਸੀ। ਹੁਣ ਵੀ ਉਹੀ ਕਰਤਬ (ਕਰੇ) ਕਰਦੇ ਹਨ, ਜਿਹੜਾ ਸਤਿਗੁਰੂ ਸਾਹਿਬ ਜੀ ਨੂੰ ਭਾਉਂਦਾ ਹੈ ਅਤੇ ਅੱਗੇ ਨੂੰ ਵੀ (ਸੋ) ਓਹੀ ਕਰਨਗੇ ਜਿਹੜਾ ਸਤਿਗੁਰੂ ਸਾਹਿਬ ਜੀ ਨੂੰ ਭਾਵੇਗਾ। ਉਹਨਾਂ ਨੂੰ (ਪੂਰਾ) ਪੂਰਨ ਸਤਿਗੁਰੂ ਸਾਹਿਬ ਜੀ ਪਿੱਛੇ ਵੀ ਸਤਸੰਗਤ ਰੂਪ ਘਰ ਵਿਚ ਵਸਾਉਂਦੇ ਸਨ। ਹੁਣ ਵੀ ਸਤਸੰਗਤ ਰੂਪ ਘਰ ਵਿਚ ਵਸਾਉਂਦੇ ਹਨ ਅਤ਼ੇ ਅੱਗੇ ਵੀ ਸਤਸੰਗਤ ਰੂਪ ਘਰ ਵਿਚ ਹੀ ਵਸਾਉਣਗੇ। **ਵਾ:** ਪੂਰਨ ਸਤਿਗੁਰੂ ਸਾਹਿਬ ਜੀ ਉਹਨਾਂ ਨੂੰ ਪਿੱਛੇ ਵੀ ਸਚਖੰਡ ਰੂਪ ਘਰ ਵਿਚ ਵਸਾਉਂਦੇ ਸਨ। ਹੁਣ ਵੀ ਸਰੂਪ ਰੂਪ ਘਰ ਵਿਚ ਵਸਾਉਂਦੇ ਹਨ ਅਤੇ ਅੱਗੇ ਵੀ ਤੁਰੀਆ ਪਦ ਰੂਪ ਘਰ ਵਿਚ ਵਸਾਉਣਗੇ।

## ਜਿਨ ਅੰਦਰਿ ਨਾਮੁ ਨਿਧਾਨੁ ਹੈ; ਤਿਨ ਕਾ ਭਉ ਸਭੁ ਗਵਾਇਸੀ ॥

ਜਿੰਨ੍ਹਾਂ ਦੇ ਹਿਰਦੇ ਅੰਦਰ ਪ੍ਰਮੇਸਰ ਦੇ ਨਾਮ ਦਾ (ਨਿਧਾਨੁ) ਖਜ਼ਾਨਾ ਹੈ। ਮਹਾਰਾਜ ਨੇ (ਤਿਨਾ) ਉਹਨਾਂ ਦਾ ਪਿੱਛੇ ਵੀ ਜੰਮਣ-ਮਰਣ ਆਦਿਕ ਸਤ ਪ੍ਰਕਾਰ ਦਾ ਸਾਰਾ (ਭਉ) ਭੈ ਗਵਾ ਦਿੱਤਾ ਸੀ। ਹੁਣ ਵਾਲਿਆਂ ਦਾ ਗਵਾ ਰਹੇ ਹਨ ਅਤੇ ਅੱਗੇ ਆਉਣ ਵਾਲਿਆਂ ਦਾ ਵੀ ਭੈ (ਗਵਾਇਸੀ) ਗਵਾ ਦੇਣਗੇ।

## ਜਿਨ ਰਖਣ ਕਉ ਹਰਿ ਆਪਿ ਹੋਇ; ਹੋਰ ਕੇਤੀ ਝਖਿ ਝਖਿ ਜਾਇਸੀ ॥

(ਜਿਨ) ਜਿੰਨ੍ਹਾਂ (ਕਉ) ਦੇ ਤਾਈਂ ਰੱਖਿਆ ਕਰਨ ਵਾਸਤੇ (ਹਰਿ) ਹਰੀ ਪ੍ਰਮੇਸਰ ਆਪਿ ਇਸਥਿਤ (ਹੋਇ) ਹੁੰਦਾ ਹੈ। ਭਾਵੇਂ ਹੋਰ (ਕੇਤੀ) ਕਿਤਨੀ ਕੁ ਸ੍ਰਿਸ਼ਟੀ (ਝਖਿ ਝਖਿ) ਖਿਝ-ਖਿਝ ਕੇ ਝਖਾਂ ਮਾਰ ਮਾਰ ਕੇ ਚਲੀ ਗਈ ਹੈ। ਹੁਣ ਜਾ ਰਹੀ ਹੈ ਅਤੇ ਅੱਗੇ ਵੀ ਬੇਅਰਥ ਬੋਲ-ਬੋਲ ਕੇ ਚਲੀ ਜਾਵੇਗੀ। ਪਰ ਉਹਨਾਂ ਗੁਰਮੁਖਾਂ ਦਾ ਕੋਈ ਵੀ ਆਦਮੀ ਰੋਮ ਵੀ ਵਿੰਗਾ ਨਹੀ ਕਰ ਸਕਦਾ।

**ਵਿਚਿ ਕਰਤਾ ਪੁਰਖੁ ਖਲੋਆ ॥ ਵਾਲੁ ਨ ਵਿੰਗਾ ਹੋਆ ॥** *(ਅੰਗ : ੬੨੩)*

## ਜਨ ਨਾਨਕ ਨਾਮੁ ਧਿਆਇ ਤੂ; ਹਰਿ ਹਲਤਿ ਪਲਤਿ ਛੋਡਾਇਸੀ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਿਆਰੇ ਭਗਤ ਜਨੋ! (ਤੂ) ਤੁਸੀਂ ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਮ ਨੂੰ ਧਿਆਉਣਾ ਕਰੋ। ਜਿਹੜਾ ਪ੍ਰਮੇਸਰ ਦਾ ਨਾਮ (ਹਲਤਿ) ਇਸ ਲੋਕ ਵਿਚ ਪਿਛਲੇ ਸਮੇਂ ਵਿਚ ਵੀ ਭਗਤਾਂ ਨੂੰ ਛੁਡਾ ਲੈਂਦਾ ਸੀ ਹੁਣ ਵੀ ਛੁਡਾਉਂਦਾ ਹੈ, ਉਹ ਅੱਗੇ (ਪਲਤਿ) ਪ੍ਰਲੋਕ ਵਿਚ ਤੁਹਾਨੂੰ ਵੀ ਜਮਾਂ ਤੋਂ ਛੁਡਾ ਲਵੇਗਾ।

**ਮਃ ੪ ॥**

## ਗੁਰਸਿਖਾ ਕੈ ਮਨਿ ਭਾਵਦੀ; ਗੁਰ ਸਤਿਗੁਰ ਕੀ ਵਡਿਆਈ ॥

ਗੁਰਸਿੱਖਾਂ (ਕੈ) ਦੇ ਮਨ ਵਿਚ (ਗੁਰ) ਪੂਜਨੀਕ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਸਤਿਗੁਰੂ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ, ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਵਡਿਆਈ (ਭਾਵਦੀ) ਚੰਗੀ ਲਗਦੀ ਹੈ।

**ਅਥਵਾ :** (ਗੁਰ) ਚੇਤਨ ਸਰੂਪ ਸਤਿਗੁਰੂ ਸਾਹਿਬ ਜੀ ਦੀ ਵਡਿਆਈ ਕੇਵਲ ਉਹਨਾਂ ਦੇ ਮਨ ਵਿਚ ਹੀ ਚੰਗੀ ਲਗਦੀ ਹੈ ਜਿੰਨ੍ਹਾਂ ਨੇ (ਗੁਰ) ਸਤਿਗੁਰੂ ਸਾਹਿਬ ਜੀ ਦੀ (ਸਿਖਾ) ਸਿਖਿਆ ਨੂੰ ਆਪਣੇ ਹਿਰਦੇ ਅੰਦਰ ਧਾਰਨ ਕੀਤਾ ਹੋਇਆ ਹੈ।

## ਹਰਿ ਰਾਖਹੁ ਪੈਜ ਸਤਿਗੁਰੂ ਕੀ; ਨਿਤ ਚੜੈ ਸਵਾਈ ॥

ਹੇ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ! ਤੁਸੀਂ ਸਤਿਗੁਰਾਂ ਦੀ (ਪੈਜ) ਪ੍ਰਤੱਗਿਆ ਨੂੰ ਆਪ ਹੀ ਰਖਦੇ ਹੋ। ਭਾਵ ਸਤਿਗੁਰੂ ਸਾਹਿਬ ਜੀ ਜੋ ਵੀ ਨਿਯਮ ਰੱਖਦੇ ਹਨ ਉਸ ਨੂੰ ਤੁਸੀਂ ਆਪ ਪੂਰਾ ਨਿਭਾਉਂਦੇ ਹੋ। ਜਿਸ ਕਰਕੇ ਸਤਿਗੁਰੂ ਸਾਹਿਬ ਜੀ ਦੀ ਮਹਿਮਾ ਸਾਰੇ ਸੰਸਾਰ ਵਿਚ ਨਿਤਾਪ੍ਰਤੀ ਹੀ (ਸਵਾਈ) ਦੂਣੀ ਚੌਗੁਣੀ ਹੋ ਕੇ ਚੜ੍ਹ ਰਹੀ ਹੈ। ਭਾਵ ਸਾਰੇ ਸੰਸਾਰ ਵਿਚ ਪ੍ਰਗਟ ਹੋ ਰਹੀ ਹੈ।

## ਗੁਰ ਸਤਿਗੁਰ ਕੈ ਮਨਿ ਪਾਰਬ੍ਰਹਮ ਹੈ; ਪਾਰਬ੍ਰਹਮ ਛਡਾਈ ॥

(ਗੁਰ) ਚੇਤਨ ਸਰੂਪ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਸਤਿਗੁਰੂ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ, ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਮਨ ਵਿਚ ਪਾਰਬ੍ਰਹਮ ਪ੍ਰਮੇਸਰ ਸਾਖਿਆਤ ਹੈ। ਇਸ ਲਈ ਪਾਰਬ੍ਰਹਮ ਪ੍ਰਮੇਸਰ ਨੇ ਸਾਰੀਆਂ ਸੰਗਤਾਂ ਨੂੰ ਉਨ੍ਹਾਂ ਸਤਿਗੁਰਾਂ ਦੇ ਚਰਨੀਂ ਲਾ ਕੇ ਪਿੱਛੇ ਵੀ ਜਮਾਂ ਦੀ ਮਾਰ ਤੋਂ ਛਡਾਇਆ ਹੈ, ਹੁਣ ਵੀ ਛੁਡਾ ਰਿਹਾ ਹੈ, ਅਤੇ ਅੱਗੇ ਵੀ ਦੁੱਖਾਂ ਤੋਂ ਛੁਡਾ ਲਵੇਗਾ।

## ਗੁਰ ਸਤਿਗੁਰ ਤਾਣੁ ਦੀਬਾਣੁ ਹਰਿ; ਤਿਨਿ ਸਭ ਆਣਿ ਨਿਵਾਈ ॥

ਪ੍ਰਮੇਸਰ ਦੇ ਸਰੂਪ (ਗੁਰ) ਪੂਜਨੀਕ ਸਤਿਗੁਰੂ ਸਾਹਿਬ ਜੀ ਸਾਰੇ ਸੰਸਾਰ ਦੇ (ਤਾਣੁ) ਬਲ ਤੇ (ਦੀਬਾਣੁ) ਆਸਰਾ ਹਨ। **ਵਾ:** (ਗੁਰ) ਚੇਤਨ ਸਰੂਪ ਸਤਿਗੁਰੂ ਦਾ ਸਰੀਰਕ ਬਲ ਤੇ (ਦੀਬਾਣੁ) ਸਭਾ ਕਚਹਿਰੀ ਦਾ ਬਲ ਵੀ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਆਪ ਹੀ ਹੈ। (ਤਿਨਿ) ਉਸ ਹਰੀ ਪ੍ਰਮੇਸਰ ਨੇ ਹੀ ਸਾਰੀ ਸ੍ਰਿਸ਼ਟੀ (ਆਣਿ) ਲਿਆ ਕੇ ਗੁਰੂ ਸਾਹਿਬ ਜੀ ਦੇ ਚਰਨਾ ਵਿਚ ਨਿਵਾ ਦਿੱਤੀ ਹੈ।

## ਜਿਨੀ ਡਿਠਾ ਮੇਰਾ ਸਤਿਗੁਰੁ ਭਾਉ ਕਰਿ; ਤਿਨ ਕੇ ਸਭਿ ਪਾਪ ਗਵਾਈ ॥

(ਜਿਨੀ) ਜਿੰਨ੍ਹਾਂ ਨੇ ਸਾਡੇ ਸਤਿਗੁਰਾਂ ਦੇ ਸ਼ਰਧਾ ਤੇ (ਭਾਉ ਕਰਿ) ਭਾਵਨਾ ਕਰਕੇ (ਡਿਠਾ) ਦਰਸ਼ਨ ਕੀਤੇ ਹਨ। ਸਤਿਗੁਰੂ ਜੀ ਉਹਨਾਂ ਦੇ ਜਨਮਾਂ ਜਨਮਾਤਰਾਂ ਦੇ ਸਾਰੇ ਪਾਪ (ਗਵਾਈ) ਗਵਾ ਦਿੰਦੇ ਹਨ, ਮੇਟ ਦਿੰਦੇ ਹਨ।

## ਹਰਿ ਦਰਗਹ ਤੇ ਮੁਖ ਉਜਲੇ; ਬਹੁ ਸੋਭਾ ਪਾਈ ॥

(ਤੇ) ਉਹਨਾਂ ਦੇ (ਹਰਿ) ਪ੍ਰਮੇਸਰ ਦੀ ਦਰਗਾਹ ਵਿਚ ਵੀ ਮੁੱਖ ਉੱਜਲੇ ਹੁੰਦੇ ਹਨ ਅਤੇ ਉਹ ਇਸ ਲੋਕ ਵਿਚ ਵੀ ਬਹੁਤੀ ਸੋਭਾ, ਵਡਿਆਈ ਨੂੰ (ਪਾਈ) ਪ੍ਰਾਪਤ ਕਰਦੇ ਹਨ।

## ਜਨੁ ਨਾਨਕੁ ਮੰਗੈ ਧੂੜਿ ਤਿਨ; ਜੋ ਗੁਰ ਕੇ ਸਿਖ ਮੇਰੇ ਭਾਈ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਅਸੀਂ (ਜਨੁ) ਦਾਸ ਤਾਂ (ਤਿਨ) ਉਹਨਾਂ ਪਿਆਰਿਆਂ ਦੇ ਚਰਨਾਂ ਦੀ ਧੂੜ ਮੰਗਦੇ ਹਾਂ। (ਜੋ) ਜਿਹੜੇ ਸਤਿਗੁਰੂ ਸਾਹਿਬ ਜੀ ਦੇ ਸਿੱਖ ਅਤੇ ਸਾਡੇ (ਭਾਈ) ਭਗਤ ਹਨ। **ਵਾ:** ਜੋ ਗੁਰੂ ਸਾਹਿਬ ਜੀ ਦੇ ਸਿੱਖ ਹਨ, ਉਹ ਇੱਕੋ ਬ੍ਰਹਮ ਚੇਤਨ ਦੀ ਅੰਸ਼ ਹੋਣ ਕਰਕੇ (ਮੇਰੇ) ਸਾਡੇ (ਭਾਈ) ਭਾਉਣ ਵਾਲੇ ਭਾਵ ਚੰਗੇ ਲੱਗਣ ਵਾਲੇ ਭਰਾ ਹਨ।

## ਪਉੜੀ ॥
## ਹਉ ਆਖਿ ਸਲਾਹੀ ਸਿਫਤਿ ਸਚੁ; ਸਚੁ ਸਚੇ ਕੀ ਵਡਿਆਈ ॥

(ਹਉ) ਅਸੀਂ (ਸਚੁ) ਸੱਚੇ ਅਕਾਲ ਪੁਰਖ ਦੀ (ਸਿਫਤਿ) ਵਡਿਆਈ ਨੂੰ (ਆਖਿ) ਮੁਖ ਦੁਆਰਾ ਵੀ ਉਚਾਰਨ ਕਰਦੇ ਹਾਂ ਤੇ (ਸਲਾਹੀ) ਕੀਰਤਨ ਵਿੱਚ ਪਾ ਕੇ ਵੀ ਉਚਾਰਦੇ ਹਾਂ। ਕਿਉਂਕਿ ਅਕਾਲ ਪੁਰਖ ਦੀ ਵਡਿਆਈ (ਸਚੁ) ਨਿਸ਼ਚੇ ਕਰਕੇ ਸੱਚੇ ਵਾਹਿਗੁਰੂ ਪ੍ਰਮੇਸਰ ਦੀ ਪ੍ਰਾਪਤੀ ਕਰਵਾਉਣ ਵਾਲੀ ਹੈ। **ਵਾ:** ਜਿਸ ਨੇ ਸੱਚੇ ਪ੍ਰਮੇਸਰ ਦੀ ਵਡਿਆਈ ਕੀਤੀ ਹੈ। ਉਸ ਨੂੰ (ਸਚੁ) ਨਿਸ਼ਚੇ ਕਰਕੇ ਸੱਚੇ ਅਕਾਲ ਪੁਰਖ ਦੀ ਪ੍ਰਾਪਤੀ ਹੋਈ ਹੈ।

**ਅਥਵਾ :** ਅਸੀਂ (ਆਖਿ) ਅਖਿਆਨਾਂ ਦੁਆਰਾ (ਸਲਾਹੀ) ਸਲਾਹੁਣੇ ਯੋਗ ਸੱਚੇ ਪ੍ਰਮੇਸਰ ਦੀ ਸਿਫਤ ਨੂੰ ਕਥਨ ਕਰਦੇ ਹਾਂ ਕਿਉਂਕਿ ਉਸ ਸੱਚੇ ਅਕਾਲ ਪੁਰਖ ਵਾਹਿਗੁਰੂ ਜੀ ਦੀ ਵਡਿਆਈ ਵੀ ਨਿਸ਼ਚੇ ਕਰਕੇ ਸੱਚੀ ਹੈ।

### ਅੰਗ : ੩੧੧

## ਸਾਲਾਹੀ ਸਚੁ ਸਲਾਹ ਸਚੁ; ਸਚੁ ਕੀਮਤਿ ਕਿਨੈ ਨ ਪਾਈ ॥

(ਸਾਲਾਹੀ) ਸਲਾਹੁਣੇ ਯੋਗ (ਸਚੁ) ਸੱਚੇ ਅਕਾਲ ਪੁਰਖ ਵਾਹਿਗੁਰੂ ਜੀ ਦੀ (ਸਲਾਹ) ਸਿਫਤ ਵੀ ਸਚੀ ਹੈ। **ਵਾ:** ਸਲਾਹੁਣੇ ਯੋਗ ਸੰਤ ਜਨ ਸਚੇ ਪ੍ਰਮੇਸਰ ਦੀ ਸੱਚੀ ਵਡਿਆਈ ਨੂੰ ਸਲਾਹੁੰਦੇ ਰਹਿੰਦੇ ਹਨ। **ਵਾ:** (ਸਾਲਾਹੀ) ਵੇਦ ਸ਼ਾਸਤਰ ਵੀ ਸੱਚੇ ਪ੍ਰਮੇਸਰ ਦੀ ਸੱਚੀ ਵਡਿਆਈ ਨੂੰ ਸਲਾਹੁੰਦੇ ਹਨ। **ਵਾ:** ਜੋ ਸੱਚੇ ਪ੍ਰਮੇਸਰ ਨੂੰ (ਸਾਲਾਹੀ) ਸਲਾਹੁਣ ਵਾਲੇ ਸੰਤ ਜਨ ਹਨ। ਉਹਨਾਂ ਨਾਲ ਮਿਲ ਕੇ ਸੱਚੇ ਅਕਾਲ ਪੁਰਖ ਨੂੰ (ਸਾਲਾਹੀ) ਸਲਾਹੁਣਾ ਕਰੀਏ। **ਵਾ:** ਜਿਸ ਸੱਚੇ ਪ੍ਰਮੇਸਰ ਨੂੰ ਸ਼ਾਸਤਰ ਵੀ ਪ੍ਰਤੀਪਾਦਨ ਕਰਦੇ ਹਨ। ਉਸ ਸੱਚੇ ਅਕਾਲ ਪੁਰਖ ਨੂੰ ਸਲਾਹੁਣਾ ਕਰੀਏ। **ਵਾ:** (ਸਚੁ) ਨਿਸ਼ਚੇ ਕਰਕੇ (ਸਾਲਾਹੀ) ਸਲਾਹੁਣ ਵਾਲੇ ਗੁਰੂ ਸਾਹਿਬ ਜੀ ਦੇ ਨਾਲ ਮਿਲ ਕਰਕੇ ਸੱਚੇ ਪ੍ਰਮੇਸਰ ਨੂੰ ਸਲਾਹੁਣਾ ਕਰੀਏ। **ਵਾ:** ਸੰਤ ਜਨ ਸੱਚੇ ਵਾਹਿਗੁਰੂ ਦੇ ਸੱਚ ਸਰੂਪ ਨੂੰ ਸਲਾਹੁੰਦੇ ਹਨ। **ਵਾ:** ਸਲਾਹੁਣੇ ਯੋਗ ਸੱਚੇ ਪ੍ਰਮੇਸਰ ਦੀ ਸਿਫਤ ਵੀ ਸਲਾਹੁਣ ਯੋਗ ਹੈ। ਪਰ ਉਸ ਸੱਚੇ ਅਕਾਲ ਪੁਰਖ ਵਾਹਿਗੁਰੂ ਜੀ ਦੀ ਕੀਮਤ ਕਿਸੇ ਪਾਸੋਂ ਵੀ ਪਾਈ ਨਹੀਂ ਜਾਂਦੀ। ਜਿਵੇਂ ਮੱਛੀ ਪਾਣੀ ਵਿਚ ਰਹਿੰਦੀ ਹੈ, ਪਾਣੀ ਹੀ ਉਸ ਦਾ ਜੀਵਨ ਹੈ ਪਰ ਫਿਰ ਵੀ ਉਹ ਸਮੁੰਦਰ ਦਾ ਅੰਤ ਨਹੀਂ ਪਾ ਸਕਦੀ। ਤਿਵੇਂ ਹੀ ਸੰਤਾਂ ਭਗਤਾਂ ਦਾ ਜੀਵਨ ਭਾਵੇਂ ਪ੍ਰਮੇਸਰ ਦੀ ਸਿਫਤ ਕਰਨਾ ਹੀ ਹੈ। ਪਰ ਫਿਰ ਵੀ ਅਕਾਲ ਪੁਰਖ ਵਾਹਿਗੁਰੂ ਜੀ ਦੀ ਕੀਮਤ ਕਿਸੇ ਪਾਸੋਂ ਵੀ ਪਾਈ ਨਹੀਂ ਜਾ ਸਕਦੀ। **ਵਾ:** (ਸਚੁ) ਨਿਸ਼ਚੇ ਕਰਕੇ ਸੱਚੇ ਪ੍ਰਮੇਸਰ ਦੀ ਵਡਿਆਈ ਦੀ ਕੀਮਤ ਕਿਸੇ ਨੇ ਵੀ ਪਾਈ ਨਹੀਂ ਹੈ।

## ਸਚੁ ਸਚਾ ਰਸੁ ਜਿਨੀ ਚਖਿਆ; ਸੇ ਤ੍ਰਿਪਤਿ ਰਹੇ ਆਘਾਈ ॥

ਜਿੰਨ੍ਹਾਂ ਨੇ (ਸਚੁ) ਨਿਸ਼ਚੇ ਕਰਕੇ ਸੱਚਾ ਨਾਮ ਦਾ ਰਸ **ਵਾ:** ਬ੍ਰਹਮਾਨੰਦ ਦਾ ਰਸ, **ਵਾ:** ਗਿਆਨ ਦਾ ਰਸ

(ਚਖਿਆ) ਧਾਰਿਆ ਹੈ। **ਵਾ:** ਜਿੰਨ੍ਹਾਂ ਨੇ ਸੱਚੇ ਦਾ ਸ੍ਰਵਣ ਕਰਕੇ, ਸੱਚੇ ਦਾ ਮੰਨਣ ਕਰਕੇ ਤੇ ਨਿਧਿਆਸਣ ਕਰਕੇ ਆਤਮਾਨੰਦ ਰਸ ਨੂੰ ਧਾਰਿਆ ਹੈ। ਉਹ ਆਤਮ (ਤ੍ਰਿਪਤਿ) ਤ੍ਰਿਪਤੀ ਕਰਕੇ ਪਦਾਰਥਾਂ ਵਲੋਂ (ਆਘਾਈ) ਰੱਜ ਰਹੇ ਹਨ। **ਵਾ:** ਉਹ ਇਸ ਲੋਕ ਦੇ ਪਦਾਰਥਾਂ ਵੱਲੋਂ ਵੀ ਤ੍ਰਿਪਤ ਹੋ ਰਹੇ ਹਨ ਅਤੇ ਸਵਰਗ ਲੋਕ, ਬ੍ਰਹਮਲੋਕ ਦੇ ਸੁੱਖਾਂ ਵੱਲੋਂ ਵੀ ਰੱਜ ਰਹੇ ਹਨ।

**ਐਸਾ ਰਸੁ ਅੰਮ੍ਰਿਤੁ ਮਨਿ ਚਾਖਿਆ ਤ੍ਰਿਪਤਿ ਰਹੇ ਆਘਾਈ ॥** *(ਅੰਗ : ੮੮੩)*

## ਇਹੁ ਹਰਿ ਰਸੁ ਸੇਈ ਜਾਣਦੇ; ਜਿਉ ਗੂੰਗੈ ਮਿਠਿਆਈ ਖਾਈ ॥

ਇਹ ਪ੍ਰਮੇਸਰ ਦੇ ਨਾਮ ਰਸ ਨੂੰ (ਸੇਈ) ਓਹੀ ਗੁਰਮੁਖ ਜਾਣਦੇ ਹਨ ਜਿੰਨ੍ਹਾਂ ਨੇ ਇਸ ਰਸ ਨੂੰ ਚੱਖਿਆ ਹੈ। ਕਿਉਂਕਿ (ਜਿਉ) ਜਿਵੇਂ ਗੂੰਗੇ ਆਦਮੀ ਨੇ ਮਠਿਆਈ ਖਾਧੀ ਹੋਵੇ। ਉਹ ਮਠਿਆਈ ਦੇ ਸਵਾਦ ਨੂੰ ਆਪ ਤਾਂ ਜਾਣਦਾ ਹੈ। ਪਰ ਦੂਸਰੇ ਨੂੰ ਕਹਿ ਕੇ ਨਹੀਂ ਦੱਸ ਸਕਦਾ। ਤਿਵੇਂ ਹੀ ਜਿਹੜੇ ਗੁਰਮੁਖ ਜਨ ਹਨ। ਉਹ ਨਾਮ ਦੇ **ਵਾ:** ਆਤਮਾਨੰਦ ਦੇ ਰਸ ਨੂੰ ਆਪ ਤਾਂ ਮਾਣਦੇ ਹਨ। ਪਰ ਕਿਸੇ ਦੂਸਰੇ ਨੂੰ ਕਹਿ ਕੇ ਨਹੀਂ ਦੱਸ ਸਕਦੇ। ਉਹਨਾਂ ਦੀ ਅਵਸਥਾ ਹੀ ਇਸ ਪ੍ਰਕਾਰ ਦੀ ਹੋ ਜਾਂਦੀ ਹੈ ਕਿ ਕਥਨ ਕਰਨ ਦੀ ਹੋਸ਼ ਹੀ ਨਹੀਂ ਰਹਿੰਦੀ।

**ਕਥਨ ਕਹਣ ਕਉ ਸੋਝੀ ਨਾਹੀ ਜੋ ਪੇਖੈ ਤਿਸੁ ਬਣਿ ਆਵੈ ॥** *(ਅੰਗ : ੮੮੩)*

**ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ ॥** *(ਅੰਗ : ੩੩੪)*

## ਗੁਰਿ ਪੂਰੈ ਹਰਿ ਪ੍ਰਭੁ ਸੇਵਿਆ; ਮਨਿ ਵਜੀ ਵਾਧਾਈ ॥੧੮॥

ਇਸ ਪ੍ਰਕਾਰ ਜਿੰਨ੍ਹਾਂ ਨੇ (ਪੂਰੈ) ਪੂਰਨ ਸਤਿਗੁਰਾਂ ਦੁਆਰਾ (ਹਰਿ) ਹਰੀ ਪ੍ਰਭੂ ਨੂੰ (ਸੇਵਿਆ) ਅਰਾਧਣਾ ਕੀਤਾ ਹੈ। ਉਹਨਾਂ ਦੇ ਮਨ ਵਿਚ ਖੁਸ਼ੀਆਂ ਦੀਆਂ (ਵਾਧਾਈ) ਵਧਾਈਆਂ (ਵਜੀ) ਵੱਜ ਆਈਆਂ ਹਨ। **ਵਾ:** ਉਹਨਾਂ ਦੇ ਮਨ ਵਿਚ ਸਰੂਪ ਦੀ ਪ੍ਰਾਪਤੀ ਦੀਆਂ (ਵਾਧਾਈ) ਖੁਸ਼ੀਆਂ (ਵਜੀ) ਵੱਜ ਗਈਆਂ ਹਨ, ਪ੍ਰਗਟ ਹੋ ਗਈਆਂ ਹਨ।

## ਸਲੋਕ ਮਃ ੪ ॥

**ਉਥਾਨਕਾ :**

ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਪਾਸ ਸਿੱਖਾਂ ਨੇ ਬੇਨਤੀ ਕੀਤੀ ਕਿ ਮਹਾਰਾਜ! ਸਾਨੂੰ ਪ੍ਰੇਮ ਦੀ ਵਿਚਾਰ ਦੱਸਣਾ ਕਰੋ ਕਿ ਸਿੱਖਾਂ ਦੇ ਅੰਦਰ ਕਿਸ ਪ੍ਰਕਾਰ ਦੇ ਪ੍ਰੇਮ ਹੁੰਦਾ ਹੈ ਤਾਂ ਹਜ਼ੂਰ ਸਿੱਖਾਂ ਦੀ ਬੇਨਤੀ ਨੂੰ ਸੁਣ ਕੇ ਪਵਿੱਤਰ ਸ਼ਬਦ ਉਚਾਰਨ ਕਰਦੇ ਹਨ।

## ਜਿਨਾ ਅੰਦਰਿ ਉਮਰਥਲ; ਸੇਈ ਜਾਣਨਿ ਸੂਲੀਆ ॥ *('ਉਮਰ-ਥਲ' ਬੋਲੋ)*

ਜਿੰਨ੍ਹਾਂ ਦੀ ਕਮਰ (ਸਰੀਰ) ਦੇ ਅੰਦਰ (*ਉਮਰਥਲ) ਗਦੋਧਾਣਾ, ਮੂਸਲੀ ਫੋੜਾ ਨਿਕਲ ਆਉਂਦਾ ਹੈ। ਕੇਵਲ ਓਹੀ ਉਸ ਫੋੜੇ ਦੀਆਂ (ਸੂਲੀਆ) ਪੀੜਾਂ ਨੂੰ ਜਾਣਦੇ ਹਨ।

**ਅਥਵਾ :** ਜਿੰਨ੍ਹਾਂ ਦੇ ਰਿਦੇ ਰੂਪ (ਥਲ) ਅਸਥਾਨ ਅੰਦਰ ਅਕਾਲ ਪੁਰਖ ਵਾਹਿਗੁਰੂ ਜੀ ਦਾ ਪ੍ਰੇਮ (ਉਮਰ) ਉਮੜ

---

* **ਉਮਰਥਲ:** ਇਸ ਨੂੰ ਅੰਤੜੀ ਦਾ ਫੋੜਾ ਵੀ ਕਿਹਾ ਜਾਂਦਾ ਹੈ। ਜਦੋਂ ਖਾਣ-ਪੀਣ ਦਾ ਸੰਜਮ ਨਾ ਕਰਨ ਤੋਂ ਤੇ ਸ਼ਰਾਬ ਆਦਿਕ ਨਸ਼ੇ ਦਾ ਸੇਵਨ ਕਰਨ ਨਾਲ ਸਰੀਰ ਦੇ ਖਿਲਤ ਵਿਗੜ ਜਾਂਦੇ ਹਨ। ਜਿਸ ਨਾਲ ਲਹੂ ਵਿਚ ਵਿਕਾਰ ਪੈਦਾ ਹੋਣ ਨਾਲ ਅੰਦਰਲੇ ਅੰਗਾਂ ਦੀਆਂ ਗਿਲਟੀਆਂ ਵਿਚ ਸੋਜ ਪੈਦਾ ਹੋ ਜਾਂਦੀ ਹੈ। ਫਿਰ ਇਹ ਸੋਜ ਫੋੜਾ ਬਣ ਕੇ ਮੇਹਦੇ, ਨਾਭੀ, ਪੇਡੂ, ਜਿਗਰ, ਗੁਰਦੇ, ਤਿਲੀ ਆਦਿਕ ਵਿਚ ਭਾਰੀ ਦੁੱਖ ਹੁੰਦਾ ਹੈ, ਹਰ ਵੇਲੇ ਚੀਸ ਪੈਂਦੀ ਰਹਿੰਦੀ ਹੈ ਅਤੇ ਰਾਤ ਨੂੰ ਨੀਂਦ ਵੀ ਨਹੀਂ ਆਉਂਦੀ।

ਆਇਆ ਹੈ, ਭਾਵ ਜਿੰਨ੍ਹਾਂ ਦਾ ਹਿਰਦਾ ਪ੍ਰਮੇਸ਼ਰ ਨਾਲ ਮਿਲਣ ਲਈ ਉਛਾਲੇ ਮਾਰਦਾ ਹੈ। ਉਹੀ ਵਿਛੋੜੇ ਰੂਪ ਗੱਦੋਧਾਣੇ ਫੋੜੇ ਦੇ ਦੁੱਖਾਂ ਦੀਆਂ (ਸੂਲੀਆ) ਪੀੜਾਂ ਨੂੰ ਜਾਣਦੇ ਹਨ।

**ਅਥਵਾ :** ਹੇ ਭਾਈ! ਜਿੰਨ੍ਹਾਂ ਦੇ ਅੰਦਰ ਇਹ ਗਿਆਤ ਹੋ ਗਈ ਹੈ ਕਿ ਹੁਣ (ਉਮਰਥਲ) ਉਮਰ ਦਾ ਥੱਲਾ ਆ ਗਿਆ ਹੈ ਭਾਵ ਸਾਰੀ ਉਮਰ ਖਤਮ ਹੋ ਚੱਲੀ ਹੈ। (ਸੇਈ) ਓਹੀ ਕੀਤੇ ਹੋਏ ਕਰਮਾਂ ਅਨੁਸਾਰ ਪ੍ਰਲੋਕ ਵਿਚ ਜਮਾਂ ਦੁਆਰਾ ਮਿਲਣ ਵਾਲੇ ਦੁੱਖਾਂ ਦੀਆਂ (ਸੂਲੀਆ) ਪੀੜਾਂ ਨੂੰ ਜਾਣਦੇ ਹਨ। **ਵਾ:** ਉਹ ਕਾਲ ਦੀਆਂ ਪੀੜਾਂ ਨੂੰ ਜਾਣਦੇ ਹਨ।

## ਹਰਿ ਜਾਣਹਿ ਸੇਈ ਬਿਰਹੁ; ਹਉ ਤਿਨ ਵਿਟਹੁ ਸਦ ਘੁਮਿ ਘੋਲੀਆ ॥

ਹੇ ਭਾਈ! ਇਸ ਬਿਰਹੁ ਦੇ ਵਿਛੋੜੇ ਨੂੰ ਜਾਂ ਤਾਂ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਆਪ ਹੀ ਜਾਣਦੇ ਹਨ ਕਿ ਓਨਾਂ ਪਿਆਰਿਆਂ ਨੂੰ ਵਿਛੋੜੇ ਦਾ ਕਿਤਨਾ ਕੁ ਦੁੱਖ ਹੈ ਅਤੇ ਜਾਂ ਉਹ ਪਿਆਰੇ ਖੁਦ ਆਪ ਜਾਣਦੇ ਹਨ। ਇਸ ਲਈ ਅਸੀਂ ਉਹਨਾਂ ਦੇ (ਵਿਟਹੁ) ਉਪਰੋਂ ਸਦਾ ਵਾਸਤੇ ਘੁਮ-ਘੁਮ ਕੇ ਭਾਵ ਪ੍ਰਕੱਮਿਆ ਕਰਕੇ ਆਪਣੇ ਆਪ ਨੂੰ ਮਨ, ਬਾਣੀ, ਸਰੀਰ ਕਰਕੇ ਕੁਰਬਾਨ ਕਰਨਾ ਕਰੀਏ। **ਵਾ:** ਅਸੀਂ ਉਹਨਾਂ ਉਪਰੋਂ ਸਰੀਰ ਕਰਕੇ (ਘੁਮਿ) ਵਾਰਨੇ ਜਾਈਏ ਤੇ ਬਾਣੀ ਕਰਕੇ ਉਹਨਾਂ ਉਪਰੋਂ (ਘੋਲੀਆ) ਕੁਰਬਾਨ ਹੋਈਏ।

## ਹਰਿ ਮੇਲਹੁ ਸਜਣੁ ਪੁਰਖੁ; ਮੇਰਾ ਸਿਰੁ, ਤਿਨ ਵਿਟਹੁ ਤਲ ਰੋਲੀਆ ॥

ਹੇ ਸਾਡੇ ਲੋਕ ਪ੍ਰਲੋਕ ਦੇ ਸੱਜਣ ਕਰਤਾ ਪੁਰਖ (ਹਰਿ) ਪ੍ਰਮੇਸਰ ਜੀ! ਸਾਨੂੰ ਆਪ ਜੀ ਦੇ ਪਿਆਰੇ ਸਤਿਗੁਰੂ ਸਾਹਿਬ ਜੀ **ਵਾ:** ਗੁਰਮੁਖ ਜਨਾਂ ਨਾਲ ਮੇਲਣਾ ਕਰੋ। ਜਿੰਨ੍ਹਾਂ ਸਤਿਗੁਰਾਂ, ਮਹਾਪੁਰਖਾਂ ਦੇ ਨਾਲ ਮਿਲ ਕੇ ਸਾਡਾ ਸਿਰ ਉਹਨਾਂ ਸਤਿਗੁਰਾਂ, ਗੁਰਮੁਖਾਂ ਦੇ ਚਰਨਾਂ ਦੀਆਂ ਤਲੀਆਂ ਦੇ (ਵਿਟਹੁ) ਉਪਰੋਂ ਦੀ (ਰੋਲੀਆ) ਰੁਲਣਾ ਕਰੇ। **ਵਾ:** ਮਹਾਰਾਜ! ਸਾਡੇ ਵਿਚ ਇਤਨੀ ਸ਼ਰਧਾ, ਗਰੀਬੀ ਆ ਜਾਵੇ ਕਿ ਜਿਹੜੇ ਸਾਰਿਆਂ ਦੇ ਚਰਨਾਂ ਦੀਆਂ ਤਲੀਆਂ ਦੇ ਥੱਲੇ ਧੂੜ ਬਣੇ ਹੋਏ ਹਨ। ਉਹਨਾਂ ਦੀਆਂ ਤਲੀਆਂ ਦੇ ਥੱਲੇ ਦੀ ਧੂੜੀ ਬਣ ਕੇ ਸਾਡੀ ਹੰਗਤਾ ਮਿਟ ਜਾਵੇ।

## ਜੋ ਸਿਖ, ਗੁਰ ਕਾਰ ਕਮਾਵਹਿ; ਹਉ ਗੁਲਮੁ ਤਿਨਾ ਕਾ ਗੋਲੀਆ ॥

ਹੇ ਭਾਈ! ਜਿਹੜੇ ਗੁਰਸਿਖ ਸਤਿਗੁਰੂ ਸਾਹਿਬ ਜੀ ਦੀ ਭਗਤੀ ਰੂਪ ਕਾਰ ਨੂੰ (ਕਮਾਵਹਿ) ਕਮਾਉਂਦੇ ਹਨ। (ਹਉ) ਅਸੀਂ ਉਹਨਾਂ ਦੇ (ਗੁਲਮੁ) ਗੁਲਾਮਾਂ ਦੇ ਵੀ (ਗੋਲੀਆ) ਗੁਲਾਮ, ਸੇਵਕ ਬਣ ਕੇ ਸੇਵਾ ਕਰਨਾ ਕਰੀਏ। ਭਾਵ ਉਹਨਾਂ ਗੁਲਾਮਾਂ ਦੇ ਵੀ ਅੱਗੇ ਗੁਲਾਮ ਬਣ ਕੇ ਉਹਨਾਂ ਗੁਲਾਮਾਂ ਦੇ ਕੰਮਾ ਦੇ ਤਾਈਂ ਕਰਨਾ ਕਰੀਏ।

## ਹਰਿ ਰੰਗਿ ਚਲੂਲੈ ਜੋ ਰਤੇ; ਤਿਨ ਭਿਨੀ ਹਰਿ ਰੰਗਿ ਚੋਲੀਆ ॥

ਜੋ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦੇ (ਚਲੂਲੈ) ਚੁਹ-ਚੁਹੇ ਭਾਵ ਗੂੜ੍ਹੇ (ਰੰਗਿ) ਪ੍ਰੇਮ ਰੰਗ ਵਿਚ (ਰਤੇ) ਮਿਲੇ ਹੋਏ ਹਨ। ਉਹਨਾਂ ਦੀ (ਹਰਿ) ਪ੍ਰਮੇਸਰ ਦੇ ਪ੍ਰੇਮ ਰੰਗ ਵਿਚ ਦੇਹ ਰੂਪ (ਚੋਲੀਆ) ਚੋਲੀ (ਭਿਨੀ) ਭਿੱਜ ਗਈ ਹੈ।

**ਗੁਰਮੁਖਿ ਰੰਗਿ ਚਲੂਲੈ ਰਾਤੀ ਹਰਿ ਪ੍ਰੇਮ ਭੀਨੀ ਚੋਲੀਐ ॥** *(ਅੰਗ : ੫੨੭)*

**ਵਾ:** ਉਹਨਾਂ ਦੀ ਬੁੱਧੀ ਰੂਪ ਚੋਲੀ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦੇ ਪ੍ਰੇਮ ਰੰਗ ਵਿਚ ਭਿਜ ਗਈ ਹੈ ਅਤੇ ਉਹਨਾਂ ਨੂੰ ਭਾਉ ਭਗਤੀ ਦਾ ਗੂੜ੍ਹਾ ਰੰਗ ਚੜ੍ਹ ਗਿਆ ਹੈ।

## ਕਰਿ ਕਿਰਪਾ ਨਾਨਕ ਮੇਲਿ; ਗੁਰ ਪਹਿ, ਸਿਰੁ ਵੇਚਿਆ ਮੋਲੀਆ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮਹਾਰਾਜ! ਕਿਰਪਾ ਕਰਕੇ ਸਾਨੂੰ ਆਪਣੇ ਨਾਲ ਮੇਲਣਾ ਕਰੋ। ਅਸੀਂ ਆਪ ਜੀ ਦੀ ਪ੍ਰਾਪਤੀ ਵਾਸਤੇ (ਗੁਰ) ਸਤਿਗੁਰੂ ਸਾਹਿਬ ਜੀ ਦੇ (ਪਹਿ) ਪਾਸ ਆਪਣਾ ਸਿਰ (ਮੋਲੀਆ) ਮੁੱਲ (ਵੇਚਿਆ) ਵੇਚ ਦਿੱਤਾ ਹੈ।

**ਨੋਟ :** ਪਹਿਲੀ ਤੁਕ ਵਿਚ ਗੁਰਸਿੱਖਾਂ ਵੱਲੋਂ ਸਤਿਗੁਰੂ ਸਾਹਿਬ ਜੀ ਅੱਗੇ ਬੇਨਤੀ ਕੀਤੀ ਗਈ ਹੈ। ਜਿਸ ਦਾ ਉੱਤਰ ਹਜ਼ੂਰ ਅਗਲੀਆਂ ਪੰਗਤੀਆਂ ਵਿਚ ਦਿੰਦੇ ਹਨ।

### ਮਃ ੪ ॥

## ਅਉਗਣੀ ਭਰਿਆ ਸਰੀਰੁ ਹੈ; ਕਿਉ ਸੰਤਹੁ ਨਿਰਮਲੁ ਹੋਇ ॥

**ਬੇਨਤੀ :** ਹੇ (ਸੰਤਹੁ) ਸੰਤਾ ਦੇ ਸਿਰਤਾਜ ਸਤਿਗੁਰੂ ਸਾਹਿਬ ਜੀ! ਜੋ ਸਾਡਾ ਸਰੀਰ (ਅਉਗਣੀ) ਔਗੁਣਾ ਦੇ ਨਾਲ ਭਰਿਆ ਹੋਇਆ ਹੈ। ਇਹ (ਨਿਰਮਲ) ਔਗੁਣਾਂ ਦੀ ਮੈਲ ਤੋਂ ਰਹਿਤ (ਕਿਉ) ਕਿਸ ਪ੍ਰਕਾਰ ਹੋਵੇ। ਭਾਵ ਇਸ ਵਿਚੋਂ ਔਗੁਣ ਕਿਸ ਪ੍ਰਕਾਰ ਮਿਟਣ। ਅੱਗੇ ਸਤਿਗੁਰੂ ਸਾਹਿਬ ਜੀ ਉੱਤਰ ਦਿੰਦੇ ਹਨ:

## ਗੁਰਮੁਖਿ ਗੁਣ ਵੇਹਾਝੀਅਹਿ; ਮਲੁ ਹਉਮੈ ਕਢੈ ਧੋਇ ॥

**ਉੱਤਰ :** ਹੇ ਭਾਈ! ਗੁਰਮੁਖਾਂ ਦੀ ਸੰਗਤ ਕਰਕੇ **ਵਾ:** ਗੁਰਮੁਖ ਬਣ ਕੇ ਗੁਰਮੁਖਾਂ ਵਾਲੇ **ਵਾ:** ਹਰੀ ਦੀ ਪ੍ਰਾਪਤੀ ਵਾਲੇ ਕਰੁਣਾ, ਮੈਤਰੀ, ਮੁਦਤਾ ਆਦਿਕ ਸ਼ੁਭ ਗੁਣਾਂ ਨੂੰ **ਵਾ:** ਵੈਰਾਗ ਵਿਵੇਕ ਆਦਿਕ ਦੈਵੀ ਗੁਣਾਂ ਨੂੰ (ਵੇਹਾਝੀਅਹਿ) ਖਰੀਦਣਾ ਕਰੋ ਅਤੇ ਜਿਵੇਂ ਬਸਤਰਾਂ ਨੂੰ ਸਾਬਣ ਲਾ ਕੇ ਉਸ ਵਿਚੋਂ ਮੈਲ ਕੱਢ ਲਈਦੀ ਹੈ। ਤਿਵੇਂ ਹੀ ਸਾਧਸੰਗਤ ਰੂਪ ਘਰਾਟ ਤੇ ਜਾ ਕੇ, ਆਪਣੇ ਮਨ ਰੂਪ ਬਸਤਰ ਨੂੰ ਨਿਸ਼ਚੇ ਰੂਪ ਪਟੜੇ ਤੇ ਰੱਖ ਕੇ, ਨਾਮ ਰੂਪ ਸਾਬਣ ਤੇ ਪ੍ਰੇਮ ਰੂਪ ਪਾਣੀ ਨਾਲ, ਜੁਗਤੀਆਂ ਰੂਪ ਮੁੱਕੀਆਂ ਮਾਰ-ਮਾਰ ਕੇ, ਇਸ ਵਿਚੋਂ ਹਉਮੈ ਦੀ ਮੈਲ ਨੂੰ (ਧੋਇ) ਧੋ ਕੇ ਤੇ ਭਗਤੀ ਰੂਪ ਧੁੱਪ ਵਿਚ ਸੁਕਾ ਕੇ (ਕਢੈ) ਕੱਢਣਾ ਕਰੋ ਭਾਵ ਨਵਿਰਤ ਕਰੋ।

## ਸਚੁ ਵਣੰਜਹਿ ਰੰਗ ਸਿਉ; ਸਚੁ ਸਉਦਾ ਹੋਇ ॥

ਹੇ ਭਾਈ! (ਰੰਗ) ਪ੍ਰੇਮ ਦੇ (ਸਿਉ) ਨਾਲ ਸਚੇ ਨਾਮ ਨੂੰ (ਵਣੰਜਹਿ) ਖਰੀਦਣਾ ਕਰੀਏ। ਕਿਉਂਕਿ ਸੱਚੇ ਅਕਾਲ ਪੁਰਖ ਦੀ ਪ੍ਰਾਪਤੀ ਰੂਪ ਸੌਦਾ ਇਸ ਪ੍ਰਕਾਰ ਹੀ ਹੁੰਦਾ ਹੈ।

## ਤੋਟਾ ਮੂਲਿ ਨ ਆਵਈ; ਲਾਹਾ ਹਰਿ ਭਾਵੈ ਸੋਇ ॥

ਇਸ ਨਾਮ ਰੂਪ ਸੌਦੇ ਨੂੰ ਕਰਨੇ ਕਰਕੇ (ਮੂਲਿ) ਕਦਾਚਿਤ ਵੀ (ਤੋਟਾ) ਘਾਟਾ ਨਹੀਂ (ਆਵਈ) ਆਉਂਦਾ। ਬਲਕਿ ਜੇ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਭਾਵੈ) ਭਾਅ ਜਾਵੇ ਤਾਂ ਸਰੂਪ ਦੀ ਪ੍ਰਾਪਤੀ ਦਾ (ਲਾਹਾ) ਲਾਭ ਪ੍ਰਾਪਤ ਹੋ ਜਾਂਦਾ ਹੈ।

**ਤੋਟਾ ਮੂਲਿ ਨ ਆਵਈ ਹਰਿ ਲਾਭੁ ਨਿਤਿ ਦ੍ਰਿੜੀਐ ॥** *(ਅੰਗ : ੧੬੮)*

**ਤੋਟਾ ਮੂਲਿ ਨ ਆਵਈ ਲਾਹਾ ਸਦ ਹੀ ਹੋਇ ॥** *(ਅੰਗ : ੫੫੫)*

## ਨਾਨਕ ਤਿਨ ਸਚੁ ਵਣੰਜਿਆ; ਜਿਨਾ ਧੁਰਿ ਲਿਖਿਆ ਪਰਾਪਤਿ ਹੋਇ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹਨਾਂ ਪੁਰਖਾਂ ਨੇ ਹੀ ਸਚੇ ਨਾਮ ਨੂੰ (ਵਣੰਜਿਆ) ਖਰੀਦਿਆ ਹੈ। ਜਿੰਨ੍ਹਾਂ

ਦੇ ਕੀਤੇ ਨਿਸ਼ਕਾਮ ਕਰਮਾਂ ਕਰਕੇ ਧੁਰੋਂ ਹੀ ਪ੍ਰਮੇਸਰ ਨੇ ਲੇਖ ਲਿਖਿਆ ਹੋਇਆ ਹੈ। ਕਿ ਏਨਾਂ ਨੂੰ ਸਤਿਗੁਰਾਂ ਦੁਆਰਾ ਨਾਮ ਰੂਪ ਸੌਦਾ ਪ੍ਰਾਪਤ (ਹੋਇ) ਹੋਵੇਗਾ। **ਵਾ:** ਜਿੰਨ੍ਹਾਂ ਦੇ ਮੱਥੇ ਉੱਤੇ ਵਾਹਿਗੁਰੂ ਜੀ ਨੇ ਸ੍ਰੇਸ਼ਟ ਲੇਖ ਲਿਖਿਆ ਹੋਇਆ ਹੈ ਉਹਨਾਂ ਨੂੰ ਸਤਿਗੁਰੂ ਸਾਹਿਬ ਜੀ ਦੁਆਰਾ ਸ਼ੁਭ ਗੁਣਾ ਦਾ ਸੌਦਾ ਪ੍ਰਾਪਤ ਹੁੰਦਾ ਹੈ।

## ਪਉੜੀ ॥

### ਸਾਲਾਹੀ ਸਚੁ ਸਾਲਾਹਣਾ; ਸਚੁ ਸਚਾ ਪੁਰਖੁ ਨਿਰਾਲੇ ॥

ਹੇ ਭਾਈ ! (ਸਾਲਾਹੀ) ਸਲਾਹੁਣੇ ਯੋਗ ਸੱਚੇ ਪ੍ਰਮੇਸਰ ਨੂੰ ਸੰਤਾਂ ਨਾਲ ਮਿਲ ਕੇ ਹਰ ਵਕਤ (ਸਾਲਾਹਣਾ) ਸਲਾਹੁਣਾ ਕਰੀਏ। ਕਿਉਂਕਿ ਉਹ ਅਕਾਲ ਪੁਰਖ ਵਾਹਿਗੁਰੂ (ਸਚੁ) ਨਿਸ਼ਚੇ ਕਰਕੇ ਸਚਾ (ਪੁਰਖੁ) ਪੂਰਨ ਅਤੇ (ਨਿਰਾਲੇ) ਅਸੰਗ ਹੈ। **ਵਾ:** ਜਿਹੜੇ ਸੱਚੇ ਪ੍ਰਮੇਸਰ ਨੂੰ ਨਿਸ਼ਚੇ ਕਰਨ ਵਾਲੇ ਪੁਰਖ ਹਨ। ਉਹਨਾਂ ਦੇ ਅੰਦਰ ਸੱਚਾ ਅਕਾਲ ਪੁਰਖ ਵਾਹਿਗੁਰੂ ਆਪ ਪ੍ਰਗਟ ਹੋ ਜਾਂਦਾ ਹੈ ਅਤੇ ਜਿੰਨ੍ਹਾਂ ਦੇ ਅੰਦਰ ਆ ਕੇ ਪ੍ਰਮੇਸਰ ਪ੍ਰਗਟ ਹੋ ਜਾਂਦਾ ਹੈ, ਉਹ ਨਿਰਾਲੇ ਜੀਵਨ ਵਾਲੇ ਹੋ ਜਾਂਦੇ ਹਨ। ਫਿਰ ਉਹਨਾਂ ਨੂੰ ਕਾਮ ਕ੍ਰੋਧ ਆਦਿਕ ਵਿਕਾਰ ਤੰਗ ਨਹੀਂ ਕਰ ਸਕਦੇ। ਉਹ ਇੰਨ੍ਹਾਂ ਨਾਲੋਂ (ਨਿਰਾਲੇ) ਅਸੰਗ ਰਹਿੰਦੇ ਹਨ।

### ਸਚੁ ਸੇਵੀ ਸਚੁ ਮਨਿ ਵਸੈ; ਸਚੁ ਸਚਾ ਹਰਿ ਰਖਵਾਲੇ ॥

ਹੇ ਭਾਈ ! ਜਿਹੜੇ ਸੱਚੇ ਪ੍ਰਮੇਸਰ ਦਾ (ਸੇਵੀ) ਸੇਵਨ ਕਰਦੇ ਹਨ, ਉਹਨਾਂ ਦੇ ਮਨ ਵਿਚ (ਸਚੁ) ਸੱਚਾ ਅਕਾਲ ਪੁਰਖ ਵਾਹਿਗੁਰੂ (ਵਸੈ) ਵੱਸ ਜਾਂਦਾ ਹੈ ਅਤੇ ਉਹਨਾਂ ਨੂੰ ਇਹ (ਸਚੁ) ਨਿਸ਼ਚੇ ਹੁੰਦਾ ਹੈ ਕਿ (ਹਰਿ) ਸਾਰਿਆਂ ਦੇ ਦੁੱਖਾਂ ਨੂੰ ਹਰਨ ਵਾਲਾ ਹਰੀ ਪ੍ਰਮੇਸਰ ਆਪ ਉਹਨਾਂ ਦੀ (ਰਖਵਾਲੇ) ਰੱਖਿਆ ਕਰਨ ਵਾਲਾ ਹੈ।

**ਅਥਵਾ :** ਜਿੰਨ੍ਹਾਂ ਨੇ ਸੱਚੇ ਦਾ (ਸੇਵੀ) ਸ੍ਰਵਣ ਕੀਤਾ ਹੈ, ਮਨ ਕਰਕੇ (ਸਚੁ) ਸੱਚੇ ਦਾ (ਮਨਿ) ਮੰਨਣ ਕੀਤਾ ਹੈ। ਫਿਰ ਨਿਸ਼ਚੇ ਕਰਕੇ ਨਿਧਿਆਸਣ ਕਰਕੇ ਮਨ ਵਿਚ ਵਸਾਇਆ ਹੈ। ਉਹਨਾਂ ਦੀ ਰੱਖਿਆ ਕਰਨ ਵਾਲਾ ਸਚਾ ਪ੍ਰਮੇਸਰ ਆਪ ਹੈ।

### ਸਚੁ ਸਚਾ ਜਿਨੀ ਅਰਾਧਿਆ; ਸੇ ਜਾਇ ਰਲੇ ਸਚ ਨਾਲੇ ॥

ਹੇ ਭਾਈ ! ਜਿੰਨ੍ਹਾਂ ਨੇ (ਸਚੁ) ਨਿਸ਼ਚੇ ਕਰਕੇ ਸੱਚੇ ਪ੍ਰਮੇਸਰ ਨੂੰ (ਅਰਾਧਿਆ) ਦਿਲ ਦੀ ਭਾਵਨਾ ਨਾਲ ਯਾਦ ਕੀਤਾ ਹੈ। (ਸੇ) ਉਹ ਸੰਸਾਰ ਰੂਪ ਉਜਾੜ ਨੂੰ ਅਤੇ ਪੰਜਾ ਕੋਸ਼ਾਂ ਦੇ ਪਹਾੜਾਂ ਨੂੰ ਲੰਘ ਕੇ, ਸਚੇ ਪਾਤਸ਼ਾਹ ਰੂਪ ਸਮੁੰਦਰ ਨਾਲ ਜਾ ਕੇ ਇਉਂ ਮਿਲ ਜਾਂਦੇ ਹਨ। ਜਿਵੇਂ ਨਦੀਆਂ ਜੰਗਲਾਂ ਤੇ ਪਹਾੜਾਂ ਨੂੰ ਚੀਰ ਕੇ ਸਮੁੰਦਰ ਨਾਲ ਜਾ ਮਿਲਦੀਆਂ ਹਨ।

### ਸਚੁ ਸਚਾ, ਜਿਨੀ ਨ ਸੇਵਿਆ; ਸੇ ਮਨਮੁਖ ਮੂੜ ਬੇਤਾਲੇ ॥

ਪਰ ਜਿੰਨ੍ਹਾਂ ਨੇ (ਸਚੁ) ਨਿਸ਼ਚੇ ਕਰਕੇ ਸੱਚੇ ਅਕਾਲ ਪੁਰਖ ਵਾਹਿਗੁਰੂ ਜੀ ਨੂੰ ਸੇਵਿਆ ਨਹੀਂ ਹੈ (ਸੇ) ਉਹ ਮਨਮੁਖ ਲੋਕ (ਮੂੜ) ਬੇਸਮਝ ਅਤੇ (ਬੇਤਾਲੇ) ਸਰੂਪ ਦੇ ਤਾਲ ਤੋਂ ਖੁੰਝੇ ਹੋਏ ਹਨ। ਭਾਵ ਉਹ (ਬੇ) ਦ੍ਵੈਤ ਦਾ (ਤਾਲੇ) ਤਾਲ ਹੀ ਪੂਰਦੇ ਹਨ। **ਵਾ:** ਉਹ (ਬੇਤਾਲੇ) ਸਰੂਪ ਦੀ ਪ੍ਰਾਪਤੀ ਤੋਂ ਰਹਿਤ ਹੋਣ ਕਰਕੇ ਭੂਤਨਿਆਂ ਦੀ ਨਿਆਈਂ ਹਨ।

### ਓਹ ਆਲੁਪਤਾਲੁ ਮੁਹਹੁ ਬੋਲਦੇ; ਜਿਉ ਪੀਤੈ ਮਦਿ, ਮਤਵਾਲੇ ॥੧੯॥

*(ਆਲੁ ਪਤਾਲੁ ਬੋਲੋ)*

ਹੇ ਭਾਈ ! ਉਹ ਮਨਮੁਖ ਪੁਰਸ਼ ਆਪਣੇ (ਮੁਹਹੁ) ਮੂੰਹ ਵਿਚੋਂ (ਆਲੁ+ਪਤਾਲੁ) ਕਦੇ (ਆਲੁ) ਅਕਾਸ਼ ਦੀਆਂ

ਦੇ ਕਦੇ (ਪਤਾਲੁ) ਪਾਤਾਲ ਲੋਕ ਦੀਆਂ ਗੱਲਾਂ ਕਰ ਕੇ ਵਿਅਰਥ ਹੀ ਬੋਲਦੇ ਰਹਿੰਦੇ ਹਨ। **ਵਾ**: ਉਹ ਆਪਣੇ ਮੂੰਹ ਵਿਚੋਂ (ਆਲੁਪਤਾਲੁ) ਊਟ-ਪਟਾਂਗ ਇਸ ਪ੍ਰਕਾਰ ਬੋਲਦੇ ਰਹਿੰਦੇ ਹਨ (ਜਿਉ) ਜਿਸ ਪ੍ਰਕਾਰ ਸ਼ਰਾਬੀ ਆਦਮੀ (ਮਦਿ) ਸ਼ਰਾਬ ਪੀ ਕੇ (ਮਤਵਾਲੇ) ਕਮਲੇ ਹੋਏ ਬਕਵਾਸ ਕਰਦੇ ਰਹਿੰਦੇ ਹਨ।

**ਅਥਵਾ** : (ਜਿਉ) ਜਿਵੇਂ ਸ਼ਰਾਬੀ ਆਦਮੀ ਸ਼ਰਾਬ ਪੀ ਕੇ ਕਮਲੇ ਹੋਏ ਬਕਵਾਸ ਕਰਦੇ ਰਹਿੰਦੇ ਹਨ। ਤਿਵੇਂ ਹੀ ਮਨਮੁਖ ਲੋਕ ਦੇਹ ਦੇ ਅਭਿਮਾਨ ਰੂਪ ਸ਼ਰਾਬ ਪੀ ਕੇ ਕਮਲੇ ਹੋਏ ਇਉਂ ਬੋਲਦੇ ਰਹਿੰਦੇ ਹਨ ਕਿ ਮੈਂ ਆਪਣੇ (ਆਲੁ) ਘਰ ਵਾਸਤੇ ਪਾਤਾਲ ਵਿਚੋਂ ਵੀ ਪਦਾਰਥ ਇਕਠੇ ਕਰ ਕੇ ਲਿਆ ਸਕਦਾ ਹਾਂ।

## ਸਲੋਕ ਮਹਲਾ ੩ ॥

**ਉਥਾਨਕਾ** :

ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਪਾਸ ਆ ਕੇ ਕਿਸੇ ਗਵੱਈਏ ਰਾਗੀ ਨੇ ਗਉੜੀ ਰਾਗਣੀ ਗਾਉਣਾ ਕੀਤੀ। ਜਿਸ ਨੂੰ ਸੁਣ ਕੇ ਸੰਗਤ ਬਹੁਤ ਪ੍ਰਸੰਨ ਹੋਈ ਤੇ ਸਾਰੇ ਸਿੱਖ ਸਤਿਗੁਰੂ ਸਾਹਿਬ ਜੀ ਨੂੰ ਕਹਿਣ ਲੱਗੇ ਕਿ ਮਹਾਰਾਜ! ਇਸ ਰਾਗੀ ਨੂੰ ਗਉੜੀ ਰਾਗਣੀ ਵਿਚ ਬਹੁਤ ਸੋਹਣਾ ਗਾਉਣਾ ਆਉਂਦਾ ਹੈ। ਤਾਂ ਸੰਗਤਾਂ ਦੀ ਬੇਨਤੀ ਨੂੰ ਸੁਣ ਕੇ ਹਜ਼ੂਰ ਗਉੜੀ ਰਾਗ ਦੀ ਰਾਗਣੀ ਨੂੰ ਗਾਉਣ ਵਾਲੇ ਰਾਗੀ ਨੂੰ ਸੰਬੋਧਨ ਕਰਦੇ ਹੋਏ ਸਰਬ ਸਾਂਝਾਂ ਉਪਦੇਸ਼ ਬਖਸ਼ਿਸ ਕਰਦੇ ਹਨ।

## ਗਉੜੀ ਰਾਗਿ ਸੁਲਖਣੀ; ਜੇ ਖਸਮੈ ਚਿਤਿ ਕਰੇਇ ॥

*('ਸੁਲੱਖਣੀ' ਅੱਧਕ ਸਹਿਤ ਬੋਲੋ)*

ਹੇ ਭਾਈ! ਇਹ ਗਉੜੀ (ਰਾਗਿ) ਰਾਗਣੀ ਗਾਈ ਹੋਈ ਤਾਂ ਹੀ (ਸੁਲਖਣੀ) ਸ੍ਰੇਸ਼ਟ ਲਖਣਾ ਦੇ ਸਹਿਤ ਹੈ ਜੇਕਰ ਇਸ ਨੂੰ ਗਾਉਣ ਵਾਲਾ ਰਾਗੀ (ਖਸਮੈ) ਮਾਲਕ ਅਕਾਲ ਪੁਰਖ ਵਾਹਿਗੁਰੂ ਜੀ ਨੂੰ ਆਪਣੇ ਚਿਤ ਵਿਚ ਯਾਦ ਵੀ ਕਰਨਾ ਕਰੇ। ਭਾਵ ਗਉੜੀ ਰਾਗ ਗਾਇਆ ਹੋਇਆ ਤਾਂ ਹੀ ਸਫਲਾ ਹੈ ਜੇਕਰ ਗਉਣ ਵਾਲੇ ਦਾ ਅੰਦਰੋਂ ਚਿਤ ਵੀ ਪ੍ਰਮੇਸਰ ਨਾਲ ਜੁੜਿਆ ਹੋਵੇ।

**ਅਥਵਾ** : ਉਹ ਪ੍ਰਮੇਸਰ ਦੇ (ਰਾਗਿ) ਪ੍ਰੇਮ ਵਾਲੀ (ਗਉੜੀ) ਬੁਧੀ ਵੀ (ਸੁਲਖਣੀ) ਸ੍ਰੇਸ਼ਟ ਲੱਛਣਾਂ ਵਾਲੀ ਹੈ। ਜਿਹੜੀ (ਖਸਮੈ) ਮਾਲਕ ਅਕਾਲ ਪੁਰਖ ਨੂੰ ਹਰ ਵੇਲੇ (ਚਿਤਿ) ਚੇਤੇ ਵਿਚ ਰੱਖਣਾ (ਕਰੇਇ) ਕਰਦੀ ਹੈ।

## ਭਾਣੈ ਚਲੈ ਸਤਿਗੁਰੂ ਕੈ; ਐਸਾ ਸੀਗਾਰੁ ਕਰੇਇ ॥

ਹੇ ਭਾਈ! ਸਤਿਗੁਰੂ ਸਾਹਿਬ ਜੀ (ਕੈ) ਦੇ ਭਾਣੇ ਵਿਚ (ਚਲੈ) ਚਲਣਾ ਚਾਹੀਦਾ ਹੈ। ਜਗਿਆਸੂ ਇਸਤਰੀ ਪਤੀ ਅਕਾਲ ਪੁਰਖ ਦੀ ਪ੍ਰਾਪਤੀ ਲਈ ਐਸਾ ਭਾਣਾ ਮੰਨਣ ਰੂਪ ਸਿੰਗਾਰ ਕਰਨਾ ਕਰੇ।

**ਪ੍ਰਸ਼ਨ** : ਮਹਾਰਾਜ! ਭਾਣਾ ਮੰਨਣਾ ਕਿਵੇਂ ਹੈ?

**ਉੱਤਰ** : ਹੇ ਭਾਈ! ਜਿਹੜੀ ਸਤਿਗੁਰੂ ਸਾਹਿਬ ਜੀ ਨੇ ਕੇਸ ਸਿਖੀ ਦੀ ਮੋਹਰ ਦਿੱਤੀ ਹੈ, ਉਹਨਾਂ ਕੇਸਾਂ ਦਾ ਅਦਬ ਰਖਣਾ, ਕੇਸਾਂ ਨੂੰ ਜੂਠੇ ਹੱਥ ਨਾ ਲਾਉਣੇ, ਕੋਈ ਵੀ ਕਿਰਿਆ ਨੰਗੇ ਸਿਰ ਨਾ ਕਰਨੀ, ਅਤੇ ਗੁਰਮੁਖ ਨਾਮ ਦਾਨ, ਇਸ਼ਨਾਨ ਦੀ ਰਹਿਤ ਦੇ ਧਾਰਨੀ ਹੋਣਾ ਹੀ ਸਤਿਗੁਰੂ ਸਾਹਿਬ ਜੀ ਦਾ ਭਾਣਾ ਮੰਨਣਾ ਹੈ।ਇਸ ਪ੍ਰਕਾਰ ਹੁਕਮ ਮੰਨ ਕੇ ਆਪਣੇ ਆਪ ਨੂੰ ਸ਼ਿੰਗਾਰਨਾ ਕਰੋ।

**ਪ੍ਰਸ਼ਨ** : ਮਹਾਰਾਜ! ਐਸਾ ਸਿੰਗਾਰ ਕਰਨ ਨਾਲ ਕੀ ਲਾਭ ਹੋਵੇਗਾ?

**ਉੱਤਰ** : ਹੇ ਭਾਈ! ਐਸਾ ਸਿੰਗਾਰ ਕਰਨੇ ਕਰਕੇ ਪਤੀ ਅਕਾਲ ਪੁਰਖ ਵਾਹਿਗੁਰੂ ਜੀ ਦੀ ਪ੍ਰਸੰਨਤਾ ਪ੍ਰਾਪਤ ਹੁੰਦੀ ਹੈ।

## ਸਚਾ ਸਬਦੁ ਭਤਾਰੁ ਹੈ; ਸਦਾ ਸਦਾ ਰਾਵੇਇ ॥

ਜਿੰਨ੍ਹਾਂ ਦੀ ਸੁਰਤ, ਬੁੱਧੀ ਨੇ ਪ੍ਰਮੇਸਰ ਦੇ **ਵਾ:** ਸਰੂਪ ਦੇ ਅਨੰਦ ਕਰਕੇ, ਪਾਲਨਾ-ਪੋਖਣਾ ਕਰਨ ਵਾਲੇ ਸਤਿਗੁਰੂ ਸਾਹਿਬ ਜੀ ਦੇ ਸਬਦ ਨੂੰ ਆਪਣਾ (ਭਤਾਰੁ) ਪਤੀ ਬਣਾਇਆ ਹੈ, ਉਹ ਸਦਾ ਸਦਾ ਵਾਸਤੇ ਪ੍ਰਮੇਸਰ ਦੇ ਬ੍ਰਹਮਾਨੰਦ ਨੂੰ (ਰਾਵੇਇ) ਮਾਣਦੇ ਹਨ।

## ਜਿਉ ਉਬਲੀ ਮਜੀਠੈ ਰੰਗੁ ਗਹਗਹਾ; ਤਿਉ ਸਚੇ ਨੋ ਜੀਉ ਦੇਇ ॥

ਹੇ ਭਾਈ ਜਿਵੇਂ ਉਬਲੀ ਹੋਈ ਮਜੀਠ ਦਾ ਰੰਗ (ਗਹਗਹਾ) ਚੁਹ-ਚੁਹਾ ਭਾਵ ਗਾੜ੍ਹਾ ਹੁੰਦਾ ਹੈ। (ਤਿਉ) ਤਿਵੇਂ ਹੀ ਸੱਚੇ ਅਕਾਲ ਪੁਰਖ ਵਾਹਿਗੁਰੂ ਜੀ ਦੇ ਸਿਮਰਨ ਵਿਚ ਆਪਣੀ (ਜੀਉ) ਜਿੰਦਗੀ ਭੇਟਾ (ਦੇਇ) ਦੇਣ ਨਾਲ ਭਾਵ ਸਵਾਸ-ਸਵਾਸ ਪ੍ਰਮੇਸਰ ਦਾ ਨਾਮ ਜਪਨ ਨਾਲ ਮਨ ਨੂੰ ਨਾਮ ਦਾ ਗਾੜ੍ਹਾ ਰੰਗ ਚੜ੍ਹ ਜਾਂਦਾ ਹੈ, ਜੋ ਫੇਰ ਕਦੇ ਵੀ ਉਤਰਦਾ ਨਹੀਂ ਹੈ। **ਵਾ:** ਜਿੰਨ੍ਹਾਂ ਦੇ ਮਨ ਪ੍ਰਮੇਸਰ ਦੇ ਪ੍ਰੇਮ ਵਿਚ (ਉਬਲੀ) ਉਬਾਲੇ ਖਾਂਦੇ ਹਨ। ਉਹਨਾਂ ਨੂੰ ਭਗਤੀ ਦਾ ਮਜੀਠੀ ਰੰਗ ਚੜ੍ਹ ਜਾਂਦਾ ਹੈ।

## ਰੰਗਿ ਚਲੂਲੈ ਅਤਿ ਰਤੀ; ਸਚੇ ਸਿਉ ਲਗਾ ਨੇਹੁ ॥

*(ਰੱਤੀ ਬੋਲੋ)*

ਜਿੰਨ੍ਹਾਂ ਦੀ ਬਿਰਤੀ ਮਹਾਰਾਜ ਦੇ (ਚਲੂਲੈ) ਗਾੜ੍ਹੇ ਪ੍ਰੇਮ ਰੰਗ ਵਿਚ (ਅਤਿ) ਅਤਿਅੰਤ ਹੀ (ਰਤੀ) ਮਿਲੀ ਹੋਈ ਹੈ। (ਜਿਵੇਂ ਭਾਈ ਮਤੀ ਦਾਸ ਜੀ ਦੀ ਬਿਰਤੀ ਰੰਗੀ ਹੋਈ ਸੀ। ਆਰੇ ਨਾਲ ਦੋ ਫਾੜ ਹੋ ਗਏ ਸੀ ਪਰ ਸ੍ਰੀ ਜਪੁਜੀ ਸਾਹਿਬ ਜੀ ਦਾ ਪਾਠ ਦੋਵਾਂ ਫਾੜੀਆਂ ਵਿਚੋਂ ਵੀ ਹੁੰਦਾ ਰਿਹਾ ਸੀ।) ਉਹਨਾਂ ਦਾ ਸਚੇ ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਲ (ਨੇਹੁ) ਪ੍ਰੇਮ ਲੱਗ ਜਾਂਦਾ ਹੈ।

## ਕੂੜੁ ਠਗੀ ਗੁਝੀ ਨਾ ਰਹੈ; ਕੂੜੁ ਮੁਲੰਮਾ ਪਲੇਟਿ ਧਰੇਹੁ ॥

ਹੇ ਭਾਈ ! (ਕੂੜੁ) ਝੂਠ ਬੋਲਣ ਵਾਲਿਆਂ ਦਾ ਝੂਠ ਅਤੇ ਠਗੀ ਮਾਰਨ ਵਾਲਿਆਂ ਦੀ ਠੱਗੀ ਕਦੇ ਵੀ (ਗੁਝੀ) ਲੁਕੀ ਹੋਈ ਨਹੀਂ ਰਹਿ ਸਕਦੀ। ਕਿਉਕਿ (ਕੂੜੁ) ਝੂਠ ਤਾਂ ਇਉਂ ਹੁੰਦਾ ਹੈ ਜਿਵੇਂ ਮੁਲੰਮੇ ਦੇ ਗਹਿਣੇ ਸੋਨੇ ਦੇ ਗਹਿਣਿਆਂ ਵਿਚ ਲਪੇਟ ਕੇ (ਧਰੇਹੁ) ਧਰ ਦਈਏ ਤਾਂ ਜਦੋਂ ਬਰਸਾਤ ਆਉਂਦੀ ਹੈ ਤਾਂ ਉਹਨਾਂ ਦੀ ਸਾਰੀ ਚਮਕ ਲੱਥ ਜਾਂਦੀ ਹੈ। ਉਹਨਾਂ ਦਾ ਪਾਜ ਉਘੜ ਜਾਂਦਾ ਹੈ। ਜਿਵੇਂ:

ਦਮਦਮੀ ਟਕਸਾਲ ਦੇ ਬਾਰ੍ਹਵੇਂ ਮੁਖੀ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂਵਾਲੇ ਇਕ ਸਾਖੀ ਸੁਣਾਇਆ ਕਰਦੇ ਸਨ ਕਿ '੯੯ (ਨੜਿਨਵੇਂ)' ਚੱਕ ਦਾ ਇਕ ਬਖਤੌਰ ਸਿੰਘ ਸੀ, ਜੋ ਸਿੰਘ ਸਭਾ ਦਾ ਹਿਤੈਸ਼ੀ ਸੀ। ਇਕ ਵਾਰ ਉਸ ਦੀ ਨੂੰਹ ਉਸਦੇ ਮਗਰ ਪੈ ਗਈ ਕਿ ਮੈਨੂੰ ਸੋਨੇ ਦੇ ਗਹਿਣੇ ਲਿਆ ਕੇ ਦਿਉ ਤਾਂ ਉਸ ਨੇ ਲਾਇਲਪੁਰੋਂ ਮੁਲੰਮੇ ਦੇ ਗਹਿਣੇ ਲੈ ਕੇ ਆਪਣੀ ਨੂੰਹ ਨੂੰ ਭੇਜ ਦਿੱਤੇ। ਪਰ ਜਦੋਂ ਬਰਸਾਤ ਦੀ ਰੁਤ ਆਈ ਤਾਂ ਉਹ ਮੁਲੰਮੇ ਦੇ ਝੂਠੇ ਗਹਿਣੇ ਫਿਕੇ ਪੈ ਗਏ। ਜਦੋਂ ਬਖਤੌਰ ਸਿੰਘ ਘਰ ਗਿਆ ਤਾਂ ਉਸ ਦੀ ਨੂੰਹ ਕਹਿਣ ਲੱਗੀ, "ਤੁਸੀਂ ਮੇਰੇ ਨਾਲ ਠੱਗੀ ਕੀਤੀ ਹੈ" ਤਾਂ ਬਖਤੌਰ ਸਿੰਘ ਕਹਿਣ ਲੱਗਾ, "ਤੂੰ ਤਾਂ ਹਠ ਕਰਨੋਂ ਨਹੀਂ ਸੀ ਹਟਦੀ" ਫਿਰ ਮੈਂ ਠੱਗੀ ਨਾ ਮਾਰਦਾ ਤਾਂ ਹੋਰ ਕੀ ਕਰਦਾ।

ਏਸੇ ਪ੍ਰਕਾਰ ਹੀ ਜੇਕਰ ਝੂਠੇ ਪੁਰਸ਼ ਨੂੰ ਸੋਨੇ ਦੇ ਮੁਲੰਮੇ ਵਾਲੇ ਗਹਿਣੇ ਵਰਗਾ ਭੇਖੀ ਸਿੱਖ ਬਣਾ ਕੇ, ਸੱਚੇ ਸੋਨੇ ਦੀ ਨਿਆਈਂ ਉੱਤਮ ਪੁਰਖਾਂ ਦੇ ਨਾਲ ਸੰਗਤ ਵਿਚ ਰੱਖ ਦਈਏ। ਤਾਂ ਜਦੋਂ ਪਦਾਰਥਾਂ ਦਾ ਮੀਂਹ ਪੈਂਦਾ ਹੈ ਤਾਂ ਉਹ ਪੁਰਸ਼ ਪਦਾਰਥਾਂ ਦੇ ਮੀਂਹ ਵਿਚ ਝੂਠੇ ਪੈ ਜਾਂਦੇ ਹਨ। ਉਹਨਾਂ ਦੇ ਅੰਦਰੋਂ ਮਹਾਰਾਜ ਦਾ ਕੋਈ ਪ੍ਰੇਮ

ਨਹੀਂ ਰਹਿੰਦਾ। ਉਹ ਕੂੜੇ ਪੁਰਸ਼ ਸਚੇ ਪੁਰਖਾਂ ਦੀ ਸੰਗਤ ਵਿਚੋਂ ਬਾਹਰ ਨਿਕਲ ਜਾਂਦੇ ਹਨ। ਇਸ ਤਰ੍ਹਾਂ ਉਹਨਾਂ ਦਾ ਝੂਠੇ ਵੈਰਾਗ ਤੇ ਪ੍ਰੇਮ ਦਾ ਪਾਜ ਉਘੜ ਜਾਂਦਾ ਹੈ।

**ਕੂੜੀ ਕਰਨਿ ਵਡਾਈਆ; ਕੂੜੇ ਸਿਉ ਲਗਾ ਨੇਹੁ ॥**

ਉਹ ਲੋਕ (ਕੂੜੀ) ਝੂਠੀਆਂ ਹੀ ਵਡਿਆਈਆਂ ਕਰਦੇ ਹਨ ਅਤੇ ਉਹਨਾਂ ਦਾ ਝੂਠੇ ਪਦਾਰਥਾਂ (ਸਿਉ) ਨਾਲ ਹੀ (ਨੇਹੁ) ਪ੍ਰੇਮ ਲੱਗਾ ਹੋਇਆ ਹੈ।

**ਨਾਨਕ ਸਚਾ ਆਪਿ ਹੈ; ਆਪੇ ਨਦਰਿ ਕਰੇਇ ॥੧॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਸੱਚਾ ਤਾਂ ਉਹ ਅਕਾਲ ਪੁਰਖ ਵਾਹਿਗੁਰੂ ਆਪ ਹੀ ਹੈ ਅਤੇ ਉਹ (ਆਪੇ) ਆਪ ਹੀ ਆਪਣੇ ਸੰਤਾਂ ਭਗਤਾਂ ਉੱਤੇ ਸਤਿਗੁਰੂ ਸਾਹਿਬ ਜੀ ਦੁਆਰਾ ਕ੍ਰਿਪਾ ਦ੍ਰਿਸ਼ਟੀ ਕਰਦਾ ਹੈ। **ਵਾ:** ਉਹਨਾਂ ਦੇ ਉੱਤੇ ਸਰੂਪ ਦੇ ਗਿਆਨ ਵਾਲੀ ਦ੍ਰਿਸ਼ਟੀ ਕਰਕੇ ਉਹਨਾਂ ਨੂੰ ਸੱਚੇ ਸਰੂਪ ਦੀ ਪ੍ਰਾਪਤੀ ਕਰਵਾ ਕੇ ਨਿਹਾਲ ਕਰ ਦਿੰਦਾ ਹੈ।

**ਮਃ ੪ ॥**

**ਸਤਸੰਗਤ ਮਹਿ ਹਰਿ ਉਸਤਤਿ ਹੈ; ਸੰਗਿ ਸਾਧੂ ਮਿਲੇ ਪਿਆਰਿਆ ॥**

ਹੇ ਪਿਆਰਿਆ! ਜਿਹੜੇ ਪੁਰਖ ਹੋਰਨਾਂ ਸੰਗ ਦੋਸ਼ਾਂ ਨੂੰ ਛੱਡ ਕੇ (ਸਾਧੂ) ਮਨ ਨੂੰ ਸਾਧਣ ਵਾਲੇ (ਸਾਧੂ) ਮਹਾਤਮਾਂ ਦੀ ਸੰਗਤ ਵਿਚ ਮਿਲੇ ਹਨ ਉਹਨਾਂ ਨੂੰ ਇਹ ਲਾਭ ਪ੍ਰਾਪਤ ਹੋਇਆ ਹੈ ਕਿ ਉਹ (ਸਤਸੰਗਤ) (ਸੰ) ਭਲੀ ਪ੍ਰਕਾਰ (ਗਤ) ਕਲਿਆਣ ਕਰਨ ਵਾਲੀ ਸਤ ਸਰੂਪ ਦੀ ਸੰਗਤ ਵਿਚ ਮਿਲ ਕੇ (ਹਰਿ) ਪ੍ਰਮੇਸਰ ਦੀ ਉਸਤਤੀ ਗਾਉਂਦੇ ਹਨ।

**ਅਥਵਾ :** ਹੇ ਪਿਆਰਿਆ! ਜਿਹੜੇ ਸਾਧੂਆਂ ਦੀ ਸੰਗਤ ਵਿਚ ਮਿਲੇ ਹਨ ਉਹਨਾਂ ਨੂੰ ਇਹ ਪਤਾ ਲੱਗ ਗਿਆ ਹੈ ਕਿ ਸਤਸੰਗਤ ਵਿਚ ਤਾਂ ਪ੍ਰਮੇਸਰ ਦੀ ਉਸਤਤੀ ਪ੍ਰਾਪਤ ਹੁੰਦੀ ਹੈ।

**ਅਥਵਾ :** **(ਅੰਨਵੈ)** ਹੇ ਪਿਆਰਿਆ! ਜਿਥੇ ਸਾਧੂਆਂ ਦੀ ਸੰਗਤ ਵਿਚ ਮਿਲ ਕੇ ਅਕਾਲ ਪੁਰਖ ਵਾਹਿਗੁਰੂ ਜੀ ਦੀ ਉਸਤਤ ਹੁੰਦੀ ਹੈ। ਉਸ ਦਾ ਨਾਮ ਸਤਸੰਗਤ ਹੈ। **ਵਾ:** ਹੇ ਪਿਆਰਿਆ ਜੋ ਸੰਤਾਂ ਮਹਾਂਪੁਰਸ਼ਾਂ ਦੀ ਸੰਗਤ ਵਿਚ ਮਿਲੇ ਹਨ, ਉਹਨਾਂ ਨੂੰ ਇਹ ਪਤਾ ਲੱਗ ਗਿਆ ਹੈ ਕਿ ਉਹਨਾਂ ਨੂੰ ਮਹਾਰਾਜ ਨੇ ਪ੍ਰਮੇਸਰ ਦੀ ਅੰਮ੍ਰਿਤ ਨਾਮ ਰੂਪ ਉਸਤਤ ਨੂੰ (ਪਿਆਰਿਆ) ਪਿਲਾ ਦਿਤਾ ਹੈ।

**ਓਇ ਪੁਰਖ ਪ੍ਰਾਣੀ, ਧੰਨਿ ਜਨ ਹਹਿ; ਉਪਦੇਸੁ ਕਰਹਿ ਪਰਉਪਕਾਰਿਆ ॥**

ਹੇ ਭਾਈ! (ਓਇ) ਉਹ ਪੁਰਖ (ਪ੍ਰਾਣੀ) ਪ੍ਰਾਣਧਾਰੀ (ਜਨ) ਲੋਕਾਂ ਵਿਚੋਂ (ਧੰਨਿ) ਧੰਨਤਾ ਦੇ ਯੋਗ ਹਨ। ਜਿਹੜੇ ਪਰਉਪਕਾਰ ਕਰਨ ਵਾਸਤੇ ਉਪਦੇਸ਼ ਕਰਦੇ ਹਨ। **ਵਾ:** (ਪਰਉਪਕਾਰਿਆ) (ਪਰ) ਪਰਾਏ ਦੁਸ਼ਮਣਾਂ ਤੇ ਉਪਕਾਰ ਕਰਨ ਵਾਸਤੇ ਵੀ ਉਪਦੇਸ਼ ਕਰਦੇ ਹਨ। ਉਹਨਾਂ ਦਾ ਵੀ ਭਲਾ ਕਰਦੇ ਹਨ।

**ਉਪਦੇਸੁ ਕਰੇ ਗੁਰੁ ਸਤਿਗੁਰੁ ਪੂਰਾ ਗੁਰੁ ਸਤਿਗੁਰੁ ਪਰਉਪਕਾਰੀਆ ਜੀਉ ॥** *(ਅੰਗ : ੯੬)*

**ਹਰਿ ਨਾਮੁ ਦ੍ਰਿੜਾਵਹਿ, ਹਰਿ ਨਾਮੁ ਸੁਣਾਵਹਿ; ਹਰਿ ਨਾਮੇ ਜਗੁ ਨਿਸਤਾਰਿਆ ॥**

ਜਿਹੜੇ ਪਰਉਪਕਾਰੀ ਪੁਰਖ (ਹਰਿ) ਹਰੀ ਪ੍ਰਮੇਸਰ ਦੇ ਨਾਮ ਨੂੰ ਹੋਰਨਾਂ ਦੇ ਹਿਰਦਿਆਂ ਵਿਚ (ਦ੍ਰਿੜਾਵਹਿ) ਪੱਕਾ ਕਰਾਉਂਦੇ ਹਨ ਤੇ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਮ ਨੂੰ ਸ਼ਰਧਾ ਤੇ ਵਿਸ਼ਵਾਸ ਰੂਪ

ਕੰਨਾਂ ਵਾਲਿਆਂ ਦੇ ਤਾਈਂ (ਸੁਣਾਵਹਿ) ਸ੍ਰਵਣ ਕਰਾਉਂਦੇ ਹਨ। ਉਹਨਾਂ ਨੇ (ਹਰਿ) ਹਰੀ ਪ੍ਰਮੇਸਰ ਦੇ ਨਾਮ ਕਰਕੇ ਸਾਰੇ ਜਗਤ ਨੂੰ ਸੰਸਾਰ ਸਮੁੰਦਰ ਤੋਂ ਤਾਰ ਦਿੱਤਾ ਹੈ।

## ਗੁਰ ਵੇਖਣ ਕਉ, ਸਭੁ ਕੋਈ ਲੋਚੈ; ਨਵ ਖੰਡ ਜਗਤਿ ਨਮਸਕਾਰਿਆ ॥

ਹੇ ਭਾਈ! ਐਸੇ (ਗੁਰ) ਸਤਿਗੁਰਾਂ ਦੇ ਦਰਸ਼ਨ (ਕਉ) ਨੂੰ ਵੇਖਣ ਦੀ ਸਭ ਕੋਈ (ਲੋਚੈ) ਇਛਾ ਕਰਦਾ ਹੈ ਫਿਰ ਸਤਿਗੁਰਾਂ ਨੂੰ (ਨਵ ਖੰਡ) ਨੌਵਾਂ ਖੰਡਾਂ ਤੇ ਸਾਰੇ ਜਗਤ ਦੇ ਲੋਕ ਨਮਸਕਾਰਾਂ, ਬੰਦਨਾ ਕਰਦੇ ਹਨ।

## ਤੁਧ ਆਪੇ ਆਪੁ, ਰਖਿਆ ਸਤਿਗੁਰ ਵਿਚਿ; ਗੁਰੁ ਆਪੇ ਤੁਧੁ ਸਵਾਰਿਆ ॥

ਹੇ ਮਹਾਰਾਜ! (ਤੁਧ) ਤੁਸੀਂ (ਆਪੇ) ਆਪ ਹੀ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਸਤਿਗੁਰੂ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ, ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਵਿਚ (ਆਪੁ) ਆਪਣਾ ਸਰੂਪ ਪ੍ਰਗਟ ਕਰਕੇ ਰੱਖਿਆ ਹੋਇਆ ਹੈ ਅਤੇ ਤੁਸੀਂ (ਆਪੇ) ਆਪ ਹੀ ਸਤਿਗੁਰੂ ਸਾਹਿਬ ਜੀ ਦਾ ਸਰੂਪ (ਸਵਾਰਿਆ) ਸੰਵਾਰਨਾ ਕੀਤਾ ਹੈ। ਭਾਵ ਤੁਸੀਂ ਆਪ ਹੀ ਗੁਰੂ ਰੂਪ ਧਾਰਿਆ ਹੋਇਆ ਹੈ।

## ਤੂ ਆਪੇ ਪੂਜਹਿ ਪੂਜ ਕਰਾਵਹਿ; ਸਤਿਗੁਰ ਕਉ ਸਿਰਜਣਹਾਰਿਆ ॥

ਹੇ (ਸਿਰਜਣਹਾਰਿਆ) ਸਿਰਜਣਹਾਰ ਪ੍ਰਮੇਸਰ ਜੀ! ਤੁਸੀਂ (ਆਪੇ) ਆਪ ਹੀ ਸਿੱਖ ਰੂਪ ਹੋ ਕੇ ਪੂਜਾ ਕਰਦੇ ਹੋ ਅਤੇ ਆਪ ਹੀ ਗੁਰੂ ਰੂਪ ਹੋ ਕੇ ਸਾਰੇ ਜਗਤ ਕੋਲੋਂ ਪੂਜਾ ਕਰਵਾਉਂਦੇ ਹੋ।

**ਅਥਵਾ :** ਹੇ (ਸਿਰਜਣਹਾਰਿਆ) ਅਕਾਲ ਪੁਰਖ ਜੀ! ਤੁਸੀਂ ਆਪ ਸਿੱਖ ਹੋ ਕੇ ਸਤਿਗੁਰਾਂ (ਕਉ) ਨੂੰ ਪੂਜਦੇ ਹੋ ਅਤੇ ਆਪ ਹੀ ਈਸਰ ਹੋ ਕੇ ਸਾਰੇ ਸੰਸਾਰ ਤੋਂ ਨਿਸ਼ਕਾਮੀਆਂ ਤੋਂ ਸਤਿਗੁਰਾਂ ਦਾ ਪੂਜਨ ਕਰਵਾਉਂਦੇ ਹੋ।

## ਕੋਈ ਵਿਛੁੜਿ ਜਾਇ ਸਤਿਗੁਰੂ ਪਾਸਹੁ; ਤਿਸੁ ਕਾਲਾ ਮੁਹੁ ਜਮਿ ਮਾਰਿਆ ॥

ਹੇ ਭਾਈ! ਜਿਹੜਾ ਕੋਈ ਸਤਿਗੁਰੂ ਸਾਹਿਬ ਜੀ ਦੇ ਪਾਸੋਂ ਵਿਛੁੜ ਜਾਂਦਾ ਹੈ। ਭਾਵ ਸਤਸੰਗਤ ਨਹੀਂ ਕਰਦਾ। (ਤਿਸੁ) ਉਸ ਦੇ ਤਾਈਂ ਕਾਲੇ ਮੂੰਹ ਵਾਲੇ ਜਮਾਂ ਨੇ ਮਾਰਿਆ ਹੈ। **ਵਾ:** ਪਾਪੀ ਹੋਣ ਕਰਕੇ ਉਸਦਾ ਮੂੰਹ ਕਾਲਾ ਹੋਇਆ ਹੈ। **ਵਾ:** ਉਹ ਕਾਲ ਦੇ ਮੂੰਹ ਵਿਚ ਪੈਂਦਾ ਹੈ।

### ਅੰਗ : ੩੧੨

## ਤਿਸੁ ਅਗੈ ਪਿਛੈ ਢੋਈ ਨਾਹੀ; ਗੁਰਸਿਖੀ ਮਨਿ ਵੀਚਾਰਿਆ ॥

ਉਸ ਮਨਮੁਖ ਪੁਰਸ਼ ਨੂੰ (ਅਗੈ) ਅੱਗੇ ਪ੍ਰਲੋਕ ਵਿਚ ਅਤੇ (ਪਿਛੈ) ਇਸ ਲੋਕ ਵਿਚ ਸਤਸੰਗਤ ਦਾ (ਢੋਈ) ਆਸਰਾ ਨਹੀਂ ਮਿਲਦਾ। **ਵਾ:** ਉਸ ਨੂੰ (ਪਿਛੈ) ਪਿਛੇ ਇਸ ਲੋਕ ਵਿਚ ਦੁਬਾਰਾ ਮਨੁੱਖਾ ਦੇਹ ਦੀ ਪ੍ਰਾਪਤੀ ਨਹੀਂ ਹੁੰਦੀ। ਇਸ ਵਿਚਾਰ ਨੂੰ ਗੁਰਸਿਖਾਂ ਨੇ ਆਪਣੇ ਮਨ ਵਿਚ ਵਿਚਾਰ ਕੇ ਦੇਖਿਆ ਹੈ। ਪਰ

## ਸਤਿਗੁਰੂ ਨੋ ਮਿਲੇ ਸੇਈ ਜਨ ਉਬਰੇ; ਜਿਨ ਹਿਰਦੈ ਨਾਮੁ ਸਮਾਰਿਆ ॥

ਹੇ ਭਾਈ! ਜਿਹੜੇ ਸਤਿਗੁਰੂ ਸਾਹਿਬ ਜੀ (ਨੋ) ਨੂੰ ਮਿਲੇ ਹਨ (ਸੇਈ) ਉਹ (ਜਨ) ਪੁਰਖ ਜੰਮਣ-ਮਰਣ ਤੋਂ (ਉਬਰੇ) ਬਚ ਗਏ ਹਨ।

**ਪ੍ਰਸ਼ਨ :** ਸਤਿਗੁਰਾਂ ਨਾਲ ਕੌਣ ਮਿਲੇ ਹਨ?

**ਉੱਤਰ :** ਜਿੰਨ੍ਹਾਂ ਨੇ ਆਪਣੇ ਹਿਰਦੇ ਵਿਚ ਪ੍ਰਮੇਸਰ ਦੇ ਨਾਮ ਨੂੰ (ਸਮਾਰਿਆ) ਯਾਦ ਕੀਤਾ ਹੈ।

## ਜਨ ਨਾਨਕ ਕੇ ਗੁਰਸਿਖ ਪੁਤਹਹੁ; ਹਰਿ ਜਪਿਅਹੁ, ਹਰਿ ਨਿਸਤਾਰਿਆ ॥੨॥

(ਪਾਠੰਤਰ ਪਾਠ 'ਪੁਤ ਹਹੁ' ਹੈ)

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਗੁਰੂ ਜੀ ਦੇ (ਜਨ) ਭਗਤ ਜਨੋਂ, ਗੁਰੂ ਸਾਹਿਬ ਜੀ ਦੇ ਗੁਰਸਿਖੋ, ਸਤਿਗੁਰੂ ਸਾਹਿਬ ਜੀ ਦੇ (ਪੁਤਹਹੁ) ਪੁੱਤਰੋ ! (ਹਰਿ) ਅਕਾਲ ਪੁਰਖ ਨੂੰ ਆਪ (ਜਪਿਅਹੁ) ਜਪਣਾ ਕਰੋ ਤੇ ਹੋਰਨਾ ਨੂੰ ਵੀ ਜਪਾ ਕੇ ਇਸ ਸੰਸਾਰ ਸਮੁੰਦਰ ਤੋਂ ਤਾਰਨਾ ਕਰੋ।

**ਅਥਵਾ :** ਹੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਪਿਆਰੇ (ਜਨ) ਗੁਰਸਿਖ ਜਨੋ! ਤੁਸੀਂ ਮਹਾਰਾਜ ਜੀ ਦੇ (ਪੁਤ) ਪੁੱਤਰ (ਹਹੁ) ਹੋ। ਇਸ ਲਈ ਤੁਸੀਂ (ਹਰਿ) ਪ੍ਰਮੇਸਰ ਦੇ ਨਾਮ ਨੂੰ (ਜਪਿਅਹੁ) ਜਪਣਾ ਕਰੋ ਕਿਉਂਕਿ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਮ ਨੇ ਹੀ ਸਾਰੇ ਸੰਸਾਰ ਨੂੰ ਤਾਰਿਆ ਹੈ।

**ਅਥਵਾ :** ਹੇ ਭਾਈ ! (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦਾ ਨਾਮ (ਨਿਸਤਾਰਿਆ) ਸੰਸਾਰ ਸਮੁੰਦਰ ਤੋਂ ਤਾਰਨ ਵਾਸਤੇ ਜਹਾਜ਼ ਦੀ ਨਿਆਈਂ ਹੈ। ਜੇਕਰ ਤੁਸੀਂ ਉਸ ਨਾਮ ਨੂੰ ਜਪੋਗੇ ਤਾਂ ਤੁਸੀਂ ਮਹਾਰਾਜ ਦੇ ਗੁਰਸਿੱਖ ਤੇ ਪੁੱਤਰ (ਹਹੁ) ਹੋਵੋਗੇ।

### ਮਹਲਾ ੩ ॥

## ਹਉਮੈ ਜਗਤੁ ਭੁਲਾਇਆ; ਦੁਰਮਤਿ ਬਿਖਿਆ ਬਿਕਾਰ ॥

ਹੇ ਭਾਈ ! ਇਸ ਸਾਰੇ ਜਗਤ ਨੂੰ ਹਉਮੈ ਨੇ (ਭੁਲਾਇਆ) ਭੁਲਾ ਦਿੱਤਾ ਹੈ। ਜਿਸ ਕਰਕੇ ਲੋਕ (ਦੁਰਮਤਿ) ਖੋਟੀ ਬੁੱਧੀ ਤੇ (ਬਿਖਿਆ) ਮਾਇਆ ਵਿਚ **ਵਾ:** (ਬਿਖਿਆ) ਵਿਸ਼ਿਆਂ ਤੇ (ਬਿਕਾਰ) ਕਾਮ ਆਦਿਕ ਵਿਕਾਰਾਂ ਵਿਚ ਲਗੇ ਹੋਏ ਹਨ।

## ਸਤਿਗੁਰੁ ਮਿਲੈ ਤ ਨਦਰਿ ਹੋਇ; ਮਨਮੁਖ ਅੰਧ ਅੰਧਿਆਰ ॥

ਜੇਕਰ ਇਹ ਸਤਿਗੁਰੂ ਸਾਹਿਬ ਜੀ ਨਾਲ ਆ ਕੇ ਮਿਲ ਜਾਣ ਤਾਂ ਇੰਨ੍ਹਾਂ ਤੇ ਵੀ ਮਹਾਰਾਜ ਦੀ ਕ੍ਰਿਪਾ ਦ੍ਰਿਸ਼ਟੀ ਹੋ ਜਾਂਦੀ ਹੈ। ਪਰ ਮਨਮੁਖ ਲੋਕ ਤਾਂ ਸਤਿਗੁਰਾਂ ਨਾਲ ਮਿਲਦੇ ਹੀ ਨਹੀਂ ਹਨ ਜਿਸ ਕਰਕੇ ਉਹ ਅਗਿਆਨ ਦੇ ਹਨੇਰੇ ਕਰਕੇ ਅੰਧੇ ਹੀ ਹੋਏ ਰਹਿੰਦੇ ਹਨ। ਭਾਵ ਉਨ੍ਹਾਂ ਦੇ ਮਨ ਬੁੱਧ ਰੂਪ ਨੇਤਰਾਂ ਵਿਚ ਵਿਚਾਰ ਰੂਪ ਨਿਗਾਹ ਹੀ ਨਹੀਂ ਹੁੰਦੀ।

## ਨਾਨਕ ਆਪੇ ਮੇਲਿ ਲਏ; ਜਿਸ ਨੋ ਸਬਦਿ ਲਾਏ ਪਿਆਰੁ ॥੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਪ੍ਰਮੇਸਰ ਨੇ ਉਹਨਾਂ ਪੁਰਖਾਂ ਨੂੰ ਆਪਣੇ ਨਾਲ (ਆਪੇ) ਆਪ ਹੀ ਮੇਲ (ਲਏ) ਲਿਆ ਹੈ। ਜਿੰਨ੍ਹਾਂ ਨੂੰ ਉਹ ਸਤਿਗੁਰੂ ਸਾਹਿਬ ਜੀ ਦੁਆਰਾ ਸ਼ਬਦ ਦੀ ਕਮਾਈ ਵਿੱਚ ਪਿਆਰ (ਲਾਏ) ਲਾ ਦਿੰਦਾ ਹੈ।

### ਪਉੜੀ ॥

## ਸਚੁ ਸਚੇ ਕੀ ਸਿਫਤਿ ਸਲਾਹ ਹੈ; ਸੋ ਕਰੇ ਜਿਸੁ ਅੰਦਰੁ ਭਿਜੈ ॥

ਹੇ ਭਾਈ! (ਸਚੁ) ਨਿਸ਼ਚਾ ਕਰੋ ਕਿ ਜੋ ਸੱਚੇ ਦੀ ਸਿਫਤ ਕਰਦਾ ਹੈ, ਓਹੀ (ਸਲਾਹ) ਮੁਕਤ ਹੈ। **ਵਾ:** ਜਿਹੜੀ ਸਚੇ ਪ੍ਰਮੇਸਰ ਦੀ ਇਕੱਲੇ ਬੈਠ ਕੇ (ਸਿਫਤਿ) ਭਗਤੀ ਤੇ ਸਾਧਸੰਗਤ ਵਿਚ ਮਿਲ ਕੇ ਕੀਰਤਨ ਭਗਤੀ

ਕਰਨੀ ਹੈ। ਇਸ ਨੂੰ (ਸੋ) ਓਹੀ ਪੁਰਖ (ਕਰੇ) ਕਰਦਾ ਹੈ ਜਿਸ ਦਾ ਅੰਦਰ ਸਤਿਗੁਰੂ ਸਾਹਿਬ ਜੀ ਦੇ ਚਰਨਾਂ ਵਿਚ **ਵਾ:** ਪ੍ਰਮੇਸਰ ਦੇ ਚਿੰਤਨ ਵਿਚ (ਭਿਜੈ) ਭਿਜ ਜਾਂਦਾ ਹੈ। ਭਾਵ ਮੰਨ ਜਾਂਦਾ ਹੈ। **ਵਾ:** ਸੱਚੇ ਪ੍ਰਮੇਸਰ ਦੀ ਸਿਫਤ ਸਲਾਹ ਓਹੀ ਪੁਰਖ ਕਰ ਸਕਦਾ ਹੈ ਜਿਸ ਤੇ ਵਾਹਿਗੁਰੂ ਜੀ ਦਾ ਮਨ ਮੰਨ ਜਾਂਦਾ ਹੈ ਕਿ ਇਹ ਪੁਰਖ ਹੀ ਲਾਇਕ ਹੈ। **ਵਾ:** (ਸਚੁ ਸਚੇ ਕੀ ਸਿਫਤਿ ਸਲਾਹ ਹੈ) ਹੇ ਭਾਈ ਨਿਸ਼ਚਾ ਕਰੋ ਕਿ ਜਿਹੜੀ ਸਚੇ ਅਕਾਲ ਪੁਰਖ ਦੀ ਸਿਫਤ ਕਰਨੀ ਹੈ। ਇਹੋ ਹੀ (ਸਲਾਹ) ਮੁਕਤੀ ਦੇ ਦੇਣ ਵਾਲੀ ਹੈ।

**ਨੋਟ :** ਅਰਬੀ ਵਿਚ ਸਲਾਹ ਮੁਕਤੀ ਦਾ ਨਾਮ ਹੈ।

## ਜਿਨੀ ਇਕ ਮਨਿ ਇਕੁ ਅਰਾਧਿਆ; ਤਿਨ ਕਾ ਕੰਧੁ ਨ ਕਬਹੂ ਛਿਜੈ ॥

ਹੇ ਭਾਈ! ਜਿੰਨ੍ਹਾਂ ਨੇ (ਇਕ ਮਨਿ) ਇਕਾਗਰ ਚਿਤ ਹੋ ਕੇ ਇਕ ਅਕਾਲ ਪੁਰਖ ਵਾਹਿਗੁਰੂ ਜੀ ਨੂੰ ਅਰਾਧਿਆ ਹੈ। ਉਹਨਾਂ ਦਾ (ਕੰਧੁ) ਸਰੀਰ (ਕਬਹੁ) ਕਦੀ ਵੀ (ਛਿਜੈ) ਨਾਸ਼ ਨਹੀਂ ਹੁੰਦਾ। ਭਾਵ ਉਹਨਾਂ ਨੂੰ ਐਸੀ ਅਖੰਡ ਚੇਤਨ ਰੂਪ ਆਤਮ ਸਰੂਪ ਰੂਪ, ਸਤ ਚਿਤ ਅਨੰਦ ਰੂਪ ਦੇਹ ਪ੍ਰਾਪਤ ਹੋ ਜਾਂਦੀ ਹੈ ਜੋ ਕਦੇ ਵੀ ਨਾਸ਼ ਨਹੀਂ ਹੋ ਸਕਦੀ। ਜਿਸ ਦੀ ਬਾਬਤ ਸ੍ਰੀ ਕ੍ਰਿਸ਼ਨ ਨੇ ਗੀਤਾ ਵਿਚ ਵੀ ਦੱਸਿਆ ਹੈ ਕਿ :

**ਨਈਨਮ ਛਿੰਦੰਤੀ ਸ਼ਸ਼ਤ੍ਰਾਣੀ, ਨਈਨਮ ਦਹਤੀ ਪਾਵਕਹ ॥**
**ਨ ਚਈਨਮ ਕਲੇ ਦਯੰਤਿ ਆਪੋ, ਨ ਸ਼ੋਛਿਅਤੀ ਮਾਰੁਤਹ ॥** *(ਗੀਤਾ ਅਧਿਆਇ ੨)*

## ਧਨੁ ਧਨੁ ਪੁਰਖ ਸਾਬਾਸਿ ਹੈ; ਜਿਨ ਸਚੁ ਰਸਨਾ ਅੰਮ੍ਰਿਤੁ ਪਿਜੈ ॥

ਉਹਨਾਂ ਦੀ ਮਾਤਾ ਵੀ ਧੰਨ ਹੈ, ਪਿਤਾ ਵੀ ਧੰਨ ਹੈ ਅਤੇ ਉਹ ਪੁਰਖ ਆਪ ਵੀ ਮਨ, ਬਾਣੀ, ਸਰੀਰ ਕਰਕੇ (ਸਾਬਾਸਿ) ਧੰਨਤਾ ਦੇ ਯੋਗ ਹੈ। **ਵਾ:** ਉਹਨਾਂ ਦਾ ਮਨ ਵੀ ਧੰਨ ਹੈ, ਤਨ ਵੀ ਧੰਨ ਹੈ ਅਤੇ ਬਾਣੀ ਵੀ ਧੰਨਤਾ ਦੇ ਯੋਗ ਹੈ। ਜਿੰਨ੍ਹਾਂ ਨੇ ਅੰਮ੍ਰਿਤ ਰੂਪ (ਸਚੁ) ਸੱਚੇ ਨਾਮ ਨੂੰ ਰਸਨਾ ਕਰਕੇ (ਪਿਜੈ) ਪੀਣਾ ਕੀਤਾ ਹੈ।

**ਅਥਵਾ :** (ਪੁਰਖ) ਪੂਰਨ ਸਤਿਗੁਰੂ ਸਾਹਿਬ ਜੀ (ਧਨੁ ਧਨੁ) ਧੰਨਤਾ ਦੇ ਯੋਗ ਹਨ ਤੇ ਉਹਨਾਂ ਦਾ ਮਨ ਬਾਣੀ ਸਰੀਰ ਕਰਕੇ (ਸਾਬਾਸਿ) ਧੰਨਵਾਦ ਹੈ। ਜਿੰਨ੍ਹਾਂ ਦੀ ਸੰਗਤ ਵਿੱਚ ਮਿਲ ਕੇ ਅੰਮ੍ਰਿਤ ਨਾਮ ਨੂੰ ਰਸਨਾ ਨਾਲ ਪੀਤਾ ਹੈ। **ਵਾ:** ਰਸਨਾ ਨਾਲ ਪੰਜਾਂ ਪਿਆਰਿਆਂ ਤੋਂ ਅੰਮ੍ਰਿਤ ਪੀਤਾ ਹੈ। **ਵਾ:** ਜਿੰਨ੍ਹਾਂ ਨੇ ਰਸਨਾ ਦੇ ਨਾਲ ਅੰਮ੍ਰਿਤ ਨਾਮ ਨੂੰ ਪੀਤਾ ਹੈ, ਉਹ ਨਿਹਾਲ ਹੋ ਗਏ ਹਨ।

## ਸਚੁ ਸਚਾ ਜਿਨ ਮਨਿ ਭਾਵਦਾ; ਸੇ ਮਨਿ ਸਚੀ ਦਰਗਹ ਲਿਜੈ ॥

ਹੇ ਭਾਈ! ਜਿੰਨ੍ਹਾਂ ਦੇ ਮਨ ਵਿਚ (ਸਚੁ) ਨਿਸ਼ਚੇ ਕਰਕੇ ਸਚਾ ਪ੍ਰਮੇਸਰ (ਭਾਵਦਾ) ਭਉਂਦਾ, ਚੰਗਾ ਲਗਦਾ ਹੈ। (ਸੇ) ਉਹ ਵਾਹਿਗੁਰੂ ਜੀ ਦੀ ਸਚੀ ਦਰਗਾਹ ਵਿਚ ਮੰਨ (ਲਿਜੈ) ਲਏ ਜਾਂਦੇ ਹਨ ਕਿ ਇਹ ਪੁਰਖ ਹੀ ਲਾਇਕ ਹਨ। **ਵਾ:** ਉਹ (ਮਨਿ) ਸ਼੍ਰੋਮਣੀ ਸਚੀ ਦਰਗਾਹ ਵਿਚ ਗ੍ਰਹਿਣ ਕੀਤੇ ਜਾਂਦੇ ਹਨ। **ਵਾ:** ਉਹ ਸੱਚੀ ਸੱਚਖੰਡ ਰੂਪ ਦਰਗਾਹ ਵਿੱਚ ਸ਼੍ਰੋਮਣੀ ਮਾਨ ਲੈਂਦੇ ਹਨ। **ਵਾ:** ਉਹ ਸੱਚੀ ਦਰਗਾਹ ਵਿਚ ਸੱਚੇ ਮੰਨੇ ਜਾਂਦੇ ਹਨ। **ਵਾ:** ਉਹ ਤੁਰੀਆ ਪਦ ਰੂਪ ਸੱਚੀ ਦਰਗਾਹ ਵਿੱਚ ਸ਼੍ਰੋਮਣੀ ਹੋ ਕੇ ਭਗਤੀ, ਕਰੁਣਾ, ਮੈਤ੍ਰੀ, ਮੁਦਤਾ ਆਦਿਕ ਮਣੀਆਂ ਸਮੇਤ ਸਰੂਪਾਨੰਦ ਨੂੰ ਲੈ ਲੈਂਦੇ ਹਨ।

## ਧਨੁ ਧੰਨੁ ਜਨਮੁ ਸਚਿਆਰੀਆ; ਮੁਖ ਉਜਲ ਸਚੁ ਕਰਿਜੈ ॥੨੦॥

ਹੇ ਭਾਈ! ਉਹਨਾਂ (ਸਚਿਆਰੀਆ) ਸਚਿਆਈ ਵਾਲੇ ਪੁਰਖਾਂ **ਵਾ:** ਸਚਿਆਰਿਆਂ ਪੁਰਖਾਂ ਦਾ ਜਨਮ (ਧਨੁ

ਧੰਨੁ) ਧੰਨਤਾ ਦੇ ਯੋਗ ਹੈ ਅਤੇ ਉਹਨਾਂ ਦੇ ਮੁੱਖ ਨੂੰ ਸੱਚਾ ਪ੍ਰਮੇਸਰ ਨਾਮ ਜਪਣੇ ਕਰਕੇ ਲੋਕ-ਪ੍ਰਲੋਕ ਵਿਚ ਉਜਲ (ਕਰਿਜੈ) ਕਰ ਦਿੰਦਾ ਹੈ।

## ਸਲੋਕ ਮਃ ੪ ॥

ਹੁਣ ਸਤਿਗੁਰੂ ਸਾਹਿਬ ਜੀ ਸਾਕਤ ਪੁਰਸ਼ਾਂ ਦੇ ਕਰਤਬ ਬਾਰੇ ਦਸਦੇ ਹਨ।

### ਸਾਕਤ ਜਾਇ ਨਿਵਹਿ ਗੁਰ ਆਗੈ; ਮਨਿ ਖੋਟੇ ਕੂੜਿ ਕੂੜਿਆਰੇ ॥

ਹੇ ਭਾਈ! ਜੋ (ਸਾਕਤ) ਸ਼ਕਤੀ ਦੇ ਉਪਾਸ਼ਕ **ਵਾ:** ਕਠੋਰ ਚਿਤ ਵਾਲੇ ਆਪਣੇ ਮਤਲਬ ਵਾਸਤੇ ਗੁਰਾਂ ਦੇ ਅੱਗੇ ਜਾ ਕੇ (ਨਿਵਹਿ) ਨਿਊਂਦੇ ਹਨ। ਭਾਵ ਮੱਥਾ ਟੇਕਦੇ ਹਨ। ਉਹ ਮਨ ਦੇ ਖੋਟੇ **ਵਾ:** (ਖੋਟੇ) ਸ੍ਵੈ ਧਰਮ ਤੋਂ ਹੀਣੇ (ਕੂੜਿ) ਝੂਠ ਬੋਲਣ ਵਾਲੇ ਅਤੇ (ਕੂੜਿਆਰੇ) ਝੂਠ ਦੀ ਪ੍ਰਾਪਤੀ ਵਾਲੇ ਪਦਾਰਥਾਂ ਵਿਚ ਲਗੇ ਹੋਏ ਲੋਕ ਹਨ।

### ਜਾ ਗੁਰੁ ਕਹੈ, ਉਠਹੁ ਮੇਰੇ ਭਾਈ; ਬਹਿ ਜਾਹਿ ਘੁਸਰਿ ਬਗੁਲਾਰੇ ॥

ਪਰ (ਜਾ) ਜਦੋਂ ਗੁਰੂ ਸਾਹਿਬ ਜੀ (ਕਹੈ) ਕਹਿਣ ਕਿ ਹੇ ਮੇਰੇ (ਭਾਈ) ਭਰਾਵੋ! (ਉਠਹੁ) ਉਠ ਕੇ ਆਪਣਾ ਸੀਸ ਭੇਟਾ ਦੇਣਾ ਕਰੋ। ਪੰਥ ਨੂੰ ਸੀਸ ਦੀ ਲੋੜ ਹੈ। **ਵਾ:** ਉਠ ਕੇ ਕੋਈ ਸੇਵਾ ਹੀ ਕਰ ਲੈਣਾ ਕਰੋ। ਤਾਂ ਉਸ ਵੇਲੇ ਉਹ ਦੰਭੀ ਪੁਰਸ਼ (ਬਗੁਲਾਰੇ) ਬਗਲੇ ਦੀ ਨਿਆਈਂ (ਘੁਸਰਿ) ਫਸ ਕੇ ਭਾਵ ਇਕ ਦੂਸਰੇ ਦੇ ਪਿੱਛੇ ਲੁਕ ਕੇ ਬੈਠ ਜਾਂਦੇ ਹਨ, ਨੀਵੀਂ ਪਾ ਕੇ ਬੈਠ ਜਾਂਦੇ ਹਨ। ਆਪਣਾ ਸਿਰ ਤਾਂਹ ਹੀ ਨਹੀਂ ਚੁਕਦੇ ਕਿ ਕਿਤੇ ਮੈਨੂੰ ਇਸ਼ਾਰਾ ਹੀ ਨਾ ਕਰ ਦੇਣ ਕਿ ਅਸੀਂ ਤੈਨੂੰ ਕਹਿ ਰਹੇ ਹਾਂ।

ਜਿਸ ਪ੍ਰਕਾਰ ਜਦੋਂ ਕਲਗੀਧਰ ਪਾਤਸ਼ਾਹ ਨੇ 'ਖਾਲਸਾ ਪੰਥ' ਦੀ ਸਥਾਪਨਾ ਕਰਨ ਸਮੇਂ ਸੀਸ ਮੰਗਿਆ ਸੀ ਤਾਂ ਮਤਲਬੀ ਲੋਕਾਂ ਨੇ ਨੀਵੀਆਂ ਪਾ ਲਈਆਂ ਸੀ ਕਿ ਕਿਤੇ ਸਤਿਗੁਰੂ ਸਾਹਿਬ ਜੀ ਅਵਾਜ਼ ਮਾਰ ਕੇ ਉਠਾ ਨਾ ਲੈਣ।

### ਗੁਰਸਿਖਾ ਅੰਦਰਿ ਸਤਿਗੁਰੁ ਵਰਤੈ; ਚੁਣਿ ਕਢੇ, ਲਧੋਵਾਰੇ ॥

*('ਲੱਧੋ-ਵਾਰੇ' ਬੋਲੋ)*

ਪਰ ਗੁਰਸਿਖਾਂ ਦੇ ਅੰਦਰ ਸਤਿਗੁਰੂ ਸਾਹਿਬ ਜੀ ਆਪ ਵਰਤਦੇ ਹਨ। ਜਿਸ ਕਰਕੇ ਉਹ ਗੁਰਸਿਖ (ਲਧੋਵਾਰੇ) ਲੱਭਣ ਵਾਲੇ ਹੋ ਕੇ **ਵਾ:** ਖੋਜੀ ਹੋ ਕੇ ਸੰਗਤ ਵਿਚੋਂ ਬੇਮੁਖ ਪੁਰਸ਼ਾਂ ਨੂੰ ਚੁਣ ਕੇ ਵੱਖ ਕੱਢ ਲੈਂਦੇ ਹਨ। ਜਿਵੇਂ ਗੁਰੂ ਘਰ ਵਿਚ ਭਾਈ ਬਿਧੀਚੰਦ ਜੀ ਸਿੱਖਾਂ ਵਿਚੋਂ ਭੇਖੀਆਂ ਨੂੰ ਪਛਾਣ ਕੇ ਲੱਭ ਲੈਂਦੇ ਸਨ। ਜਿਵੇਂ ਗੁਰੂ ਅੰਗਦ ਦੇਵ ਸਾਹਿਬ ਜੀ ਨੇ ਖੀਰ ਖਾਣੇ ਸਿੱਖ ਨੂੰ ਚੁਣ ਕੇ ਵੱਖ ਕੱਢ ਲਿਆ ਸੀ।

**ਅਥਵਾ :** ਸਤਿਗੁਰੂ ਸਾਹਿਬ ਜੀ ਆਪਣੇ ਸਿੱਖਾਂ ਦੇ ਅੰਦਰ ਆਪ ਵਰਤਦੇ ਹਨ ਅਤੇ ਉਹਨਾਂ ਨੂੰ ਆਪ ਹੀ (ਲਧੋਵਾਰੇ) ਲੱਭਣ ਵਾਲੇ ਹੋ ਕੇ ਚੁਣ ਕੇ ਵੱਖ ਕੱਢ ਲੈਂਦੇ ਹਨ। ਜਿਸ ਪ੍ਰਕਾਰ ਕਲਗੀਧਰ ਪਾਤਸ਼ਾਹ ਜੀ ਨੇ ਸਾਰੀ ਸੰਗਤ ਵਿਚੋਂ ਪੰਜਾਂ ਪਿਆਰਿਆਂ ਨੂੰ ਚੁਣ ਕੇ ਵੱਖ ਕਢ ਲਿਆ ਸੀ।

### ਓਇ ਅਗੈ ਪਿਛੈ ਬਹਿ, ਮੁਹੁ ਛਪਾਇਨਿ; ਨ ਰਲਨੀ ਖੋਟੇਆਰੇ ॥

(ਓਇ) ਉਹ ਸਾਕਤ ਪੁਰਸ਼ ਤਾਂ ਇਸ ਤਰ੍ਹਾਂ ਦੇ ਹਨ ਕਿ ਜਦੋਂ ਕਿਤੇ ਕੜਾਹ ਪ੍ਰਸ਼ਾਦ ਦਾ ਛਾਂਦਾ ਮਿਲਣਾ ਹੁੰਦਾ ਹੈ। ਤਦੋਂ ਤਾਂ ਸਭ ਤੋਂ (ਅਗੈ) ਅੱਗੇ ਹੋ ਕੇ ਦੋਹਰਾ ਗੱਫਾ ਭਾਲਦੇ ਹੁੰਦੇ ਹਨ ਪਰ ਜਦੋਂ ਸਿਰ ਦੀ ਲੋੜ

ਪੈਂਦੀ ਹੈ ਜਾਂ ਕੋਈ ਸੇਵਾ ਕਰਨੀ ਹੁੰਦੀ ਹੈ ਤਾਂ ਉਦੋਂ ਉਹ ਲੋਕ (ਪਿਛੈ) ਪਿੱਛੇ ਬਹਿ ਕੇ ਆਪਣਾ ਮੂੰਹ (ਛਪਾਇਨਿ) ਛਪਾ ਲੈਂਦੇ ਹਨ। ਜਾਂ ਮਾਫੀ ਮੰਗ ਕੇ ਦੌੜ ਜਾਂਦੇ ਹਨ। ਇਸ ਲਈ ਐਸੇ (ਖੋਟੇਆਰੇ) ਖੋਟਿਆਈ ਵਾਲੇ **ਵਾ:** ਖੋਟਿਆਈ ਦੀ ਪ੍ਰਾਪਤੀ ਵਾਲੇ ਸਾਕਤ ਪੁਰਸ਼ ਕਦੇ ਵੀ ਗੁਰਸਿਖਾਂ ਵਿਚ ਨਹੀਂ (ਰਲਨੀ) ਰਲਦੇ।

## ਓਨਾ ਦਾ ਭਖੁ, ਸੁ ਓਥੈ ਨਾਹੀ; ਜਾਇ ਕੂੜੁ ਲਹਨਿ ਭੇਡਾਰੇ ॥ *('ਭੱਖੁ' ਬੋਲੋ)*

ਹੇ ਭਾਈ ਜਿਹੜਾ (ਓਨਾ) ਉਹਨਾਂ ਸਾਕਤ ਪੁਰਸ਼ਾਂ ਦਾ (ਭਖੁ) ਖਾਣਯੋਗ ਪਦਾਰਥ (ਚੁਗਲੀ ਕਰਨੀ, ਨਿੰਦਿਆ ਕਰਨੀ, ਝੂਠ ਬੋਲਣਾ, ਝੂਠੀ ਗਵਾਹੀ ਦੇਣੀ ਆਦਿਕ) ਹੈ। (ਸੁ) ਉਹ ਤਾਂ ਓਥੈ ਸਾਧਸੰਗਤ ਵਿਚ ਮਿਲਦਾ ਨਹੀ ਹੈ। ਇਸ ਲਈ ਜਿਵੇਂ ਭੇਡਾਂ ਰੂੜੀਆਂ ਤੇ ਜਾ ਕੇ ਵਿਸਟਾ ਖਾਂਦੀਆਂ ਹਨ। ਤਿਵੇਂ ਹੀ ਉਹ (ਕੂੜੁ) ਝੂਠੇ ਪੁਰਸ਼ (ਭੇਡਾਰੇ) ਭੇਡਾਂ ਦੀ ਨਿਆਈਂ ਕੁਸੰਗਤ ਰੂਪ ਕੂੜੇ ਵਿਚ (ਜਾਇ) ਜਾ ਕੇ ਪਰਾਈ ਨਿੰਦਿਆ ਰੂਪ **ਵਾ:** ਵਿਸ਼ਿਆਂ ਰੂਪ ਬਿਸਟਾ ਹੀ (ਲਹਨਿ) ਲੈਂਦੇ ਭਾਵ ਖਾਂਦੇ ਹਨ।

## ਜੇ ਸਾਕਤੁ ਨਰੁ ਖਾਵਾਈਐ ਲੋਚੀਐ; ਬਿਖੁ ਕਢੈ ਮੁਖਿ ਉਗਲਾਰੇ ॥

ਹੇ ਭਾਈ! ਜਿਵੇਂ ਸੱਪ ਨੂੰ ਦੁੱਧ ਪਿਆਈ ਜਾਈਏ ਤੇ ਸੋਚੀਏ ਕਿ ਹੁਣ ਇਸ ਦੀ ਵਿਹੁ ਖਤਮ ਹੋ ਗਈ ਹੋਣੀ ਹੈ ਤਾਂ ਉਹ ਸੱਪ ਪਾਸ ਖਲੋਤਾ ਹੀ ਆਪਣੇ ਮੂੰਹ ਵਿਚੋਂ ਜ਼ਹਿਰ ਉਗਲ ਕੇ ਮਾਰਦਾ ਹੈ।

**ਸਪੈ ਦੁਧ ਪੀਆਲੀਐ ਵਿਸੁ ਉਗਾਲੇ ਪਾਸਿ ਖੜੋਆ॥**

**ਸਪੈ ਦੁਧੁ ਪੀਆਲੀਐ ਵਿਹੁ ਮੁਖਹੁ ਸਟੈ॥** *(ਵਾਰ ਭਾਈ ਗੁਰਦਾਸ ਜੀ)*

ਤਿਵੇਂ ਹੀ ਜੇਕਰ ਸਾਕਤ ਪੁਰਸ਼ ਨੂੰ ਚੰਗੇ ਚੰਗੇ ਪਦਾਰਥ ਖਵਾ ਦਈਏ ਤੇ ਇੱਛਾ ਕਰੀਏ ਕਿ ਹੁਣ ਉਹ ਚੰਗਾ ਬਣ ਗਿਆ ਹੋਣਾ ਹੈ, ਤਾਂ ਇਹ ਕਦੇ ਵੀ ਨਹੀਂ ਹੁੰਦਾ। ਕਿਉਂਕਿ ਉਹ ਸਾਕਤ ਪੁਰਸ਼ ਚੰਗੇ-ਚੰਗੇ ਪਦਾਰਥ ਖਾਣ ਤੋਂ ਬਾਅਦ ਵੀ ਆਪਣੇ ਮੂੰਹ ਵਿਚੋਂ ਪਰਾਈ ਨਿੰਦਿਆ ਰੂਪ (ਬਿਖੁ) ਜ਼ਹਿਰ ਨੂੰ ਹੀ (ਉਗਲਾਰੇ) ਉਗਲ ਉਗਲ ਕੇ ਬਾਹਰ (ਕਢੈ) ਕੱਢਦਾ ਹੈ।

## ਹਰਿ, ਸਾਕਤ ਸੇਤੀ ਸੰਗੁ ਨ ਕਰੀਅਹੁ; ਓਇ ਮਾਰੇ ਸਿਰਜਣਹਾਰੇ ॥

ਹੇ (ਹਰਿ) ਹਰੀ ਦੇ ਪਿਆਰੇ ਸੰਤ ਜਨੋ! ਸਾਕਤ ਪੁਰਸ਼ਾਂ ਦੇ ਨਾਲ ਕਦੇ ਵੀ (ਸੰਗੁ) ਮੇਲ ਜੋਲ ਨਾ (ਕਰੀਅਹੁ) ਕਰਿਓ। ਕਿਉਂਕਿ ਉਹ (ਸਿਰਜਣਹਾਰੇ) ਪ੍ਰਮੇਸਰ ਵੱਲੋਂ ਬੇਮੁਖ ਹੋਣ ਰੂਪ ਮਾਰੇ ਹੋਏ ਹਨ।

**ਅਥਵਾ :** ਹੇ (ਹਰਿ) ਵਾਹਿਗੁਰੂ ਜੀ! ਸਾਡਾ ਸਾਕਤ ਪੁਰਸ਼ਾਂ ਦੇ ਨਾਲ ਕਦੇ ਭੀ ਸੰਗ ਨਾ ਕਰਾਇਓ। ਕਿਉਂਕਿ ਉਹ ਆਪ ਜੀ ਵੱਲੋਂ ਮਾਰੇ ਭਾਵ ਫਿਟਕਾਰੇ ਹੋਏ ਹਨ।

## ਜਿਸ ਕਾ ਇਹੁ ਖੇਲੁ, ਸੋਈ ਕਰਿ ਵੇਖੈ; ਜਨ ਨਾਨਕ ਨਾਮੁ ਸਮਾਰੇ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਸ ਅਕਾਲ ਪੁਰਖ ਵਾਹਿਗੁਰੂ ਜੀ ਦਾ ਇਹ ਸੰਸਾਰ ਰੂਪ ਖੇਲ, ਕੌਤਕ, ਤਮਾਸ਼ਾ, ਰਚਿਆ ਹੋਇਆ ਹੈ। (ਜਿਸ ਵਿਚ ਤਾਮਸੀ ਪੁਰਸ਼ਾਂ ਦੀ ਹਾਲਤ ਬੇਮੁਖਤਾ ਵਾਲੀ ਹੈ। ਰਾਜਸੀ ਪੁਰਸ਼ ਦੀ ਹਾਲਤ ਠੱਗੀ ਮਾਰਨ ਵਾਲੀ ਹੈ ਅਤੇ ਸਾਂਤਕੀ ਪੁਰਸ਼ਾਂ ਦੀ ਹਾਲਤ ਨਰਮਾਈ ਵਾਲੀ ਹੈ।) ਇਸ ਸਾਰੇ ਖੇਲ ਨੂੰ ਰਚ ਕੇ (ਸੋਈ) ਉਹ ਪ੍ਰਮੇਸਰ ਆਪ ਹੀ (ਵੇਖੈ) ਵੇਖ ਰਿਹਾ ਹੈ।

**ਆਪਨ ਖੇਲੁ ਆਪਿ ਕਰਿ ਦੇਖੈ॥** *(ਅੰਗ : ੨੯੨)*

**ਅਪਨਾ ਖੇਲੁ ਆਪਿ ਕਰਿ ਦੇਖੈ ਠਾਕੁਰਿ ਰਚਨੁ ਰਚਾਇਆ॥** *(ਅੰਗ : ੭੪੮)*

ਇਸ ਲਈ ਅਸੀਂ ਜਨ ਤਾਂ ਮਹਾਰਾਜ ਦੇ ਨਾਮ ਨੂੰ (ਸਮਾਰੇ) ਚੇਤੇ ਕਰਦੇ ਹਾਂ। **ਵਾ:** ਪ੍ਰਮੇਸਰ ਦੇ ਨਾਮ ਨੂੰ (ਸਮਾਰੇ) ਸੰਭਾਲਣ ਵਿਚ ਜੁੜੇ ਹੋਏ ਹਾਂ।

**ਮਃ ੪ ॥**

**ਸਤਿਗੁਰੁ ਪੁਰਖੁ ਅਗੰਮੁ ਹੈ; ਜਿਸੁ ਅੰਦਰਿ, ਹਰਿ ਉਰਿ ਧਾਰਿਆ ॥**

ਹੇ ਭਾਈ! ਉਹ ਸਤਿਗੁਰੂ ਸਾਹਿਬ ਜੀ ਸਾਰੀਆਂ ਥਾਵਾਂ ਵਿਚ (ਪੁਰਖੁ) ਪੂਰਨ ਤੇ (ਅਗੰਮੁ) ਮਨ ਦੀ ਗਮਤਾ ਤੋਂ ਰਹਿਤ ਹਨ। **ਵਾ:** ਸ਼ਾਸਤਰਾਂ ਕਰਕੇ ਵੀ ਜਾਨਣ ਤੋਂ ਰਹਿਤ ਹਨ। ਜਿੰਨ੍ਹਾਂ ਸਤਿਗੁਰਾਂ ਨੇ ਆਪਣੇ (ਉਰਿ) ਹਿਰਦੇ ਦੇ ਅੰਦਰ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਧਾਰਿਆ) ਵਸਾਇਆ ਹੋਇਆ ਹੈ।

**ਸਤਿਗੁਰੂ ਨੋ, ਅਪੜਿ ਕੋਇ ਨ ਸਕਈ; ਜਿਸੁ ਵਲਿ ਸਿਰਜਣਹਾਰਿਆ ॥**

*(ਅੱਪੜਿ ਬੋਲੋ)*

ਹੇ ਭਾਈ! ਜਿੰਨ੍ਹਾਂ ਦੇ ਵਲ ਸਿਰਜਨਹਾਰ ਪ੍ਰਮੇਸਰ ਆਪ ਹੈ ਉਹਨਾਂ ਸਤਿਗੁਰਾਂ (ਨੋ) ਨੂੰ ਜਿਤਣ ਵਾਸਤੇ ਕੋਈ ਵੀ (ਅਪੜਿ) ਪਹੁੰਚ ਨਹੀਂ ਸਕਦਾ।

ਜਿਸ ਪ੍ਰਕਾਰ ਔਰੰਗਜ਼ੇਬ ਬਾਦਸ਼ਾਹ ਕਹਿੰਦਾ ਸੀ ਕਿ ਮੈਂ ਸਾਰੀ ਦੁਨੀਆਂ ਨੂੰ ਮੁਸਲਮਾਨ ਬਣਾ ਲਵਾਂਗਾ। ਤਾਂ ਉਸ ਵੇਲੇ ਔਰੰਗਜ਼ੇਬ ਨੂੰ ਸੁਪਨੇ ਵਿਚ ਭਵਿੱਖ ਬਾਣੀ ਹੋਈ ਕਿ ਹੇ ਬਾਦਸ਼ਾਹ! ਤੂੰ ਭਾਵੇਂ ਆਪਣੇ ਆਪ ਨੂੰ ਬਹੁਤ ਬਲੀ ਸਮਝਦਾ ਹੈ। ਪਰ ਤੇਰਾ ਗੁਰੂ ਗੋਬਿੰਦ ਸਿੰਘ ਜੀ ਉਪਰ ਕੋਈ ਵੀ ਜ਼ੋਰ ਨਹੀ ਚਲੇਗਾ। ਤੂੰ ਉਹਨਾਂ ਨੂੰ ਕਦੇ ਵੀ ਪਕੜ ਨਹੀਂ ਸਕੇਗਾ। ਇਸੇ ਪ੍ਰਕਾਰ ਹੀ ਹੋਇਆ। ਜਦੋਂ ਕਲਗੀਧਰ ਜੀ ਨੇ ਦੀਨੇ ਕਾਂਗੜ ਤੋਂ 'ਜ਼ਫਰਨਾਮਾ' ਲਿਖ ਕੇ ਭੇਜਿਆ ਸੀ ਤਾਂ ਔਰੰਗਜ਼ੇਬ ਬਾਦਸ਼ਾਹ ਜ਼ਫਰਨਾਮੇ ਨੂੰ ਪੜ ਕੇ ਸ਼ਰਮਿੰਦਗੀ ਨਾਲ ਹੀ ਮਰ ਗਿਆ ਸੀ।

ਇਉਂ ਜਿੰਨ੍ਹਾਂ ਦੀ ਤਰਫ ਸਿਰਜਨਹਾਰ ਪ੍ਰਮੇਸਰ ਆਪ ਹੈ ਉਹਨਾਂ ਦੀ ਬਰਾਬਰੀ ਕੋਈ ਵੀ ਨਹੀਂ ਕਰ ਸਕਦਾ।

**ਸਤਿਗੁਰੂ ਕਾ ਖੜਗੁ ਸੰਜੋਉ ਹਰਿ ਭਗਤਿ ਹੈ;**
**ਜਿਤੁ ਕਾਲੁ ਕੰਟਕੁ ਮਾਰਿ ਵਿਡਾਰਿਆ ॥**

ਸਤਿਗੁਰੂ ਸਾਹਿਬ ਜੀ ਦਾ (ਖੜਗੁ) ਖੰਡਾ, ਸ੍ਰੀ ਸਾਹਿਬ ਤੇ (ਸੰਜੋਉ) ਸੰਜੋਅ (ਹਰਿ) ਹਰੀ ਪ੍ਰਮੇਸਰ ਦੀ ਭਗਤੀ ਹੀ ਹੈ। **ਵਾ:** ਸਤਿਗੁਰਾਂ ਦਾ (ਖੜਗੁ) ਨਾਮ ਰੂਪ, ਗਿਆਨ ਰੂਪ ਖੰਡਾ ਹੈ ਅਤੇ

**ਸੇਜ ਸਧਾ ਸਹਜੁ ਛਾਵਾਣੁ ਸੰਤੋਖੁ ਸਰਾਇਚਉ ਸਦਾ ਸੀਲ ਸੰਨਾਹੁ ਸੋਹੈ ॥** *(ਅੰਗ : ੧੩੯੮)*

ਨਿਮਰਤਾ ਰੂਪ, ਖਿਮਾ ਰੂਪ, ਭਗਤੀ ਰੂਪ ਸੰਜੋਅ ਹੈ। (ਜਿਤੁ) ਜਿਸ ਨਾਲ ਸਤਿਗੁਰੂ ਸਾਹਿਬ ਜੀ ਨੇ (ਕੰਟਕੁ) ਦੁਖ ਦੇਣ ਵਾਲੇ ਕਾਲ ਨੂੰ ਵੀ ਮਾਰ ਕੇ (ਵਿਡਾਰਿਆ) ਖਿੰਡਾ ਦਿੱਤਾ ਹੈ।

**ਸਤਿਗੁਰੂ ਕਾ ਰਾਖਣਹਾਰਾ ਹਰਿ ਆਪਿ ਹੈ;**
**ਸਤਿਗੁਰੂ ਕੈ ਪਿਛੈ ਹਰਿ ਸਭਿ ਉਬਾਰਿਆ ॥**

(ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਆਪ ਹੀ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ, ਸਤਿਗੁਰੂ ਸ੍ਰੀ ਗੁਰੂ ਅੰਗਦ ਦੇਵ ਜੀ, ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਰਾਖਾ ਹੋ ਕੇ (ਰਾਖਣਹਾਰਾ) ਰੱਖਿਆ ਕਰਨ ਵਾਲਾ ਹੈ। ਜਿਵੇਂ-

## ਸਾਖੀ—ਸਤਵੇਂ ਪਾਤਸ਼ਾਹ ਜੀ ਦੀ

ਜਿਸ ਵਕਤ ਮੀਰੀ ਪੀਰੀ ਦੇ ਮਾਲਕ ਧੰਨ ਸਤਿਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸਤਿਗੁਰੂ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੂੰ ਗੁਰਤਾਗੱਦੀ ਉੱਤੇ ਸਥਾਪਿਤ ਕੀਤਾ। ਤਾਂ ਗੁਰੂ ਹਰਿਰਾਇ ਸਾਹਿਬ ਜੀ ਨੇ ਗੁਰੂ ਹਰਿਗੋਬਿੰਦ ਸਾਹਿਬ ਜੀ ਅੱਗੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ! ਕੀ ਹੁਣ ਸਾਨੂੰ ਜੰਗ ਕਰਨ ਦੀ ਆਗਿਆ ਹੈ? ਤਾਂ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਕਿਹਾ ਕਿ ਤੁਸੀਂ ਕੋਈ ਵੀ ਜੰਗ ਨਹੀਂ ਕਰਨੀ, ਸਦਾ ਸਾਂਤ ਚਿਤ ਰਹਿਣਾ ਹੈ। ਬਾਈ ਸੌ ਘੋੜ ਸਵਾਰ ਸਦਾ ਆਪਣੇ ਨਾਲ ਰੱਖਣੇ ਹਨ। ਤਾਂ ਮਹਾਰਾਜ ਸਾਹਿਬ ਜੀ ਦੇ ਬਚਨਾਂ ਨੂੰ ਸੁਣ ਕੇ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੇ ਪ੍ਰਸ਼ਨ ਕੀਤਾ ਕਿ ਮਹਾਰਾਜ! ਦੁਸ਼ਮਣ ਦੀ ਫੌਜ ਚੜ੍ਹ ਕੇ ਆ ਜਾਵੇ ਤਾਂ ਫਿਰ ਕੀ ਕਰਨਾ ਹੈ। ਤਾਂ ਇੰਨ੍ਹਾਂ ਬਚਨਾਂ ਨੂੰ ਸੁਣ ਕੇ ਪਾਤਸ਼ਾਹ ਬਹੁਤ ਪ੍ਰਸੰਨ ਹੋਏ ਕਿ ਸਾਡੇ ਪੋਤਰੇ ਅੰਦਰ ਕਿਤਨਾ ਬੀਰ ਰਸ ਹੈ। ਫਿਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਕਹਿਣ ਲੱਗੇ, "ਤੁਸੀਂ ਫਿਕਰ ਨਾ ਕਰੋ, ਜਿਹੜਾ ਵੀ ਕੋਈ ਤੁਹਾਡੇ ਉਪਰ ਚੜ੍ਹ ਕੇ ਆਵੇਗਾ, ਉਹ ਤੁਹਾਡੇ ਤੱਕ ਪਹੁੰਚ ਹੀ ਨਹੀਂ ਸਕੇਗਾ। ਰਸਤੇ ਵਿਚ ਹੀ ਖਤਮ ਹੋ ਜਾਵੇਗਾ। ਇਸੇ ਤਰ੍ਹਾਂ ਹੀ ਹੋਇਆ, ਸਤਵੇਂ ਪਾਤਸ਼ਾਹ ਜੀ ੨੩ ਸਾਲ ਗੁਰਤਾਗੱਦੀ ਉੱਤੇ ਬਿਰਾਜਮਾਨ ਰਹੇ ਹਨ। ਇੰਨ੍ਹੇ ਸਮੇਂ ਵਿਚ ਔਰੰਗਜ਼ੇਬ ਨੇ ਵੱਖ ਵੱਖ ਸਮੇਂ ਤੇ ਸਤਾਰਾਂ ਸੂਬੇ ਮਹਾਰਾਜ ਜੀ ਨੂੰ ਪਕੜਨ ਵਾਸਤੇ ਭੇਜੇ ਸਨ। ਪਰ ਕੋਈ ਵੀ ਸਚੇ ਪਾਤਸ਼ਾਹ ਤੱਕ ਪਹੁੰਚ ਨਹੀਂ ਸਕਿਆ। ਸਾਰੇ ਰਸਤੇ ਵਿਚ ਹੀ ਖਤਮ ਹੋ ਗਏ ਸਨ। ਫੇਰ ਔਰੰਗਜ਼ੇਬ ਨੇ ਬੇਨਤੀ ਕੀਤੀ ਸੀ ਤਾਂ ਸਤਿਗੁਰੂ ਸਾਹਿਬ ਜੀ ਨੇ ਬਾਬਾ ਰਾਮਰਾਇ ਜੀ ਨੂੰ ਦਿੱਲੀ ਕਰਾਮਾਤ ਦਿਖਾਉਣ ਵਾਸਤੇ ਭੇਜਿਆ ਸੀ।

ਇਸ ਪ੍ਰਕਾਰ ਸਤਿਗੁਰੂ ਸਾਹਿਬ ਜੀ ਦੀ ਰਖਿਆ ਕਰਨ ਵਾਲਾ ਸਿਰਜਣਹਾਰ ਪ੍ਰਮੇਸਰ ਆਪ ਹੈ ਅਤੇ (**ਸਤਿਗੁਰੂ ਕੈ ਪਿਛੈ ਹਰਿ ਸਭਿ ਉਬਾਰਿਆ**) ਜਿਹੜੇ ਸਤਿਗੁਰੂ ਸਾਹਿਬ ਜੀ ਦੇ ਪਿੱਛੇ ਆਗਿਆ ਵਿਚ ਭਾਣੇ ਵਿਚ ਚਲਦੇ ਹਨ ਉਹਨਾਂ ਸਾਰਿਆਂ ਨੂੰ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਨੇ ਜੂਨਾਂ ਵਿਚ ਪੈਣ ਤੋਂ (ਉਬਾਰਿਆ) ਬਚਾ ਲਿਆ ਹੈ।

**ਜੋ ਮੰਦਾ ਚਿਤਵੈ ਪੂਰੇ ਸਤਿਗੁਰੂ ਕਾ; ਸੋ ਆਪਿ ਉਪਾਵਣਹਾਰੈ ਮਾਰਿਆ ॥**

ਹੇ ਭਾਈ! ਜਿਹੜਾ ਵੀ ਪੂਰਨ ਸਤਿਗੁਰੂ ਸਾਹਿਬ ਜੀ ਦਾ (ਮੰਦਾ) ਭੈੜਾ ਚਿਤਵਦਾ ਹੈ (ਸੋ) ਉਹ (ਉਪਾਵਣਹਾਰੈ) ਸਾਰਿਆਂ ਨੂੰ ਪੈਦਾ ਕਰਨ ਵਾਲੇ ਪ੍ਰਮੇਸਰ ਨੇ ਆਪ ਮਾਰ ਦਿੱਤਾ ਹੈ। ਨਾਸ਼ ਕਰ ਦਿੱਤਾ ਹੈ।

**ਏਹ ਗਲ ਹੋਵੈ ਹਰਿ ਦਰਗਹ ਸਚੇ ਕੀ; ਜਨ ਨਾਨਕ ਅਗਮੁ ਵੀਚਾਰਿਆ ॥੨॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਸਚੇ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦੇ (ਦਰਗਹ) ਬੈਕੁੰਠ ਵਿਚ ਨਿੰਦਕਾਂ ਦੀ ਸਾਰੀ ਗੱਲ ਹੁੰਦੀ ਹੈ। ਅਸੀਂ ਜਨਾਂ ਨੇ (ਅਗਮੁ) ਵੇਦਾਂ-ਸ਼ਾਸਤਰਾਂ ਕਰਕੇ ਜਾਨਣ ਤੋਂ ਰਹਿਤ ਪ੍ਰਲੋਕ ਦੀ ਇਸ ਅਗੰਮੀ ਵਿਚਾਰ ਨੂੰ ਆਪਦੇ ਅਨੁਭਵ ਦੁਆਰਾ ਤੁਹਾਡੇ ਤਾਈਂ ਵਿਚਾਰ ਕੇ ਦੱਸਿਆ ਹੈ।

**ਪਉੜੀ ॥**

**ਸਚੁ ਸੁਤਿਆ ਜਿਨੀ ਅਰਾਧਿਆ; ਜਾ ਉਠੇ ਤਾ ਸਚੁ ਚਵੇ ॥**

ਹੇ ਭਾਈ! ਜਿੰਨ੍ਹਾਂ ਨੇ (ਸਚੁ) ਸਚੇ ਨਾਮ ਨੂੰ ਸੌਣ ਲੱਗਿਆਂ ਵੀ (ਅਰਾਧਿਆ) ਉਚਾਰਨ ਕੀਤਾ ਹੈ ਤੇ (ਜਾ) ਜਦੋਂ (ਉਠੇ) ਉਠਦੇ ਹਨ ਤਾਂ ਉਦੋਂ ਵੀ ਸਚੇ ਨਾਮ ਨੂੰ ਹੀ (ਚਵੇ) ਉਚਾਰਨ ਕਰਦੇ ਹਨ। ਉਹ ਪੁਰਖ ਧੰਨਤਾ ਦੇ ਯੋਗ ਹਨ। **ਵਾ:** ਉਹ (ਸੁਤਿਆ) ਸਮਾਧੀ ਵਿੱਚ ਸੌਣ ਲਗਿਆਂ ਤੇ (ਉਠੇ) ਸੰਸਾਰ ਤੋਂ ਉਪਰਾਮ ਹੋ ਕੇ ਵੀ (ਸਚੁ ਚਵੇ) ਪ੍ਰਮੇਸਰ ਦੇ ਸੱਚੇ ਨਾਮ ਦਾ ਉਚਾਰਨ ਕਰਦੇ ਹਨ। **ਵਾ:** ਉਹ ਅਗਿਆਨਪੁਣੇ ਵਿੱਚ ਸੁਤਿਆਂ

ਹੋਇਆਂ ਵੀ ਤੇ ਗਿਆਨਪੁਣੇ ਵਿੱਚ ਜਾਗਦਿਆਂ ਹੋਇਆਂ ਵੀ ਜੀਵਨ ਮੁਕਤੀ ਨੂੰ ਪ੍ਰਾਪਤ ਕਰਨ ਲਈ ਨਾਮ ਜਪਦੇ ਹਨ।

**ਸੇ ਵਿਰਲੇ ਜੁਗ ਮਹਿ ਜਾਣੀਅਹਿ; ਜੋ ਗੁਰਮੁਖਿ ਸਚੁ ਰਵੇ ॥**

ਹੇ ਭਾਈ! ਉਹ ਪੁਰਖ ਇਸ ਸੰਸਾਰ ਵਿਚ ਕੋਈ-ਕੋਈ ਵਿਰਲੇ ਹੀ (ਜਾਣੀਅਹਿ) ਜਾਣੇ ਜਾਂਦੇ ਹਨ। "ਕੋਟਨ ਮੈ ਨਾਨਕ ਕੋਊ ਨਾਰਾਇਨੁ ਜਿਹ ਚੀਤਿ॥" ਜੋ ਗੁਰਮੁਖ ਬਣ ਕੇ ਸੱਚੇ ਨਾਮ ਨੂੰ (ਰਵੇ) ਉਚਾਰਨ ਕਰਦੇ ਹਨ **ਵਾ:** ਸੱਚੇ ਨਾਮ ਵਿਚ ਹੀ (ਰਵੇ) ਮਿਲੇ ਹੋਏ ਹਨ।

**ਅਥਵਾ :** ਜਿਵੇਂ ਚਮਕਦਾ ਹੋਇਆ ਸੂਰਜ ਕਿਸੇ ਵਿਚ ਵੀ ਨਹੀ ਰਲਦਾ, ਅਸੰਗ ਰਹਿੰਦਾ ਹੈ। ਤਿਵੇਂ ਹੀ ਜੋ ਗੁਰਮੁਖ ਬਣ ਕੇ ਸੱਚੇ ਨਾਮ ਨੂੰ ਉਚਾਰਨ ਕਰਦੇ ਹਨ (ਸੇ) ਉਹ ਸੰਸਾਰ ਵਿਚ ਪਦਾਰਥਾਂ ਤੋਂ (ਵਿਰਲੇ) ਅਸੰਗ ਰਹਿਣ ਕਰਕੇ ਸੂਰਜ ਦੀ ਨਿਆਈਂ ਚਮਕਦੇ ਹੋਏ ਜਾਨਣਾ ਕਰੀਏ।

**ਹਉ ਬਲਿਹਾਰੀ ਤਿਨ ਕਉ; ਜਿ ਅਨਦਿਨੁ ਸਚੁ ਲਵੇ ॥**

ਹੇ ਭਾਈ! (ਹਉ) ਅਸੀਂ ਉਹਨਾਂ ਪਿਆਰਿਆਂ (ਕਉ) ਦੇ ਤਾਈਂ ਬਲਿਹਾਰ, ਕੁਰਬਾਨ ਜਾਂਦੇ ਹਾਂ। (ਜਿ) ਜਿਹੜੇ (ਅਨਦਿਨੁ) ਰਾਤ ਦਿਨ ਸਚੇ ਨਾਮ ਨੂੰ (ਲਵੇ) ਲੈਂਦੇ ਭਾਵ ਜਪਦੇ ਹਨ।

**ਜਿਨ ਮਨਿ ਤਨਿ ਸਚਾ ਭਾਵਦਾ; ਸੇ ਸਚੀ ਦਰਗਹ ਗਵੇ ॥**

ਜਿਨ੍ਹਾਂ ਦੇ ਮਨ ਅਤੇ ਤਨ ਵਿਚ ਸੱਚਾ ਪ੍ਰਮੇਸਰ ਭਾਅ ਜਾਂਦਾ ਹੈ। (ਸੇ) ਉਹ ਪ੍ਰਮੇਸਰ ਦੀ ਸੱਚੀ ਦਰਗਾਹ ਵਿਚ (ਗਵੇ) ਗੰਮਤਾ ਵਾਲੇ ਹੋ ਗਏ ਹਨ। **ਵਾ:** ਉਹਨਾਂ ਦੇ ਚੰਗੇ ਜੀਵਨ ਸਚਖੰਡ ਵਿਚ (ਗਵੇ) ਗਾਏ ਜਾਂਦੇ ਹਨ। **ਵਾ:** ਉਹ ਸੱਚੀ ਦਰਗਾਹ ਸਾਧਸੰਗਤ ਵਿਚ (ਗਵੇ) ਵਿਚਰਦੇ ਹਨ।

**ਜਨੁ ਨਾਨਕੁ ਬੋਲੈ ਸਚੁ ਨਾਮੁ; ਸਚੁ ਸਚਾ ਸਦਾ ਨਵੇ ॥੨੧॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਅਸੀਂ ਤਾਂ ਸੱਚੇ ਨਾਮ ਨੂੰ (ਬੋਲੈ) ਬੋਲਦੇ ਹਾਂ ਕਿਉਂਕਿ ਜਿਹੜਾ (ਸਚੁ) ਨਿਸ਼ਚੇ ਕਰਕੇ ਸੱਚਾ ਅਕਾਲ ਪੁਰਖ ਵਾਹਿਗੁਰੂ ਹੈ ਉਹ ਸਦਾ ਸਦਾ (ਨਵੇ) ਨਵਾਂ ਹੀ ਰਹਿੰਦਾ ਹੈ। **ਵਾ:** ਨਿਸ਼ਚੇ ਕਰਕੇ ਸੰਸਾਰ ਨੂੰ ਰਚ ਕੇ ਫੇਰ ਸੱਚਾ ਪ੍ਰਮੇਸਰ ਨੌਂਵੇਂ ਦੇ ਪਹਾੜੇ ਦੀ ਨਿਆਈਂ ਨਵਾਂ ਹੀ ਰਹਿੰਦਾ ਹੈ। ਭਾਵ ਜਿਵੇਂ 1×9=9 ਹੀ ਰਹਿੰਦਾ ਹੈ। ਫਿਰ 2×9= 8 ਬਣ ਕੇ ਵੀ 1+8=9 ਹੀ ਰਹਿੰਦਾ ਹੈ। 3×9=27 ਬਣ ਕੇ ਵੀ 2+7=9 ਹੀ ਰਹਿੰਦਾ ਹੈ। ਇਸੇ ਪ੍ਰਕਾਰ ਜਿਵੇਂ 9 ਦੇ ਪਹਾੜੇ ਵਿਚ ਨੌਂ-ਨੌਂ ਗੁਣਾਂ ਵੱਧਦਾ ਜਾਂਦਾ ਹੈ ਫਿਰ ਵੀ ਆਪਣਾ ਸਰੂਪ 9 ਹੀ ਰੱਖਦਾ ਹੈ ਤਿਵੇਂ ਹੀ ਪ੍ਰਮੇਸਰ ਸਦਾ ਅਣਗਿਣਤ ਰੂਪ ਧਾਰਦਾ ਹੈ। ਪਰ ਫਿਰ ਵੀ ਨਿਤ ਨਵਾਂ ਸਰੂਪ ਹੀ ਰਹਿੰਦਾ ਹੈ।

**ਸਾਹਿਬੁ ਮੇਰਾ ਨੀਤ ਨਵਾ ਸਦਾ ਸਦਾ ਦਾਤਾਰੁ ॥** (ਅੰਗ : ੬੬੦)

**ਸਲੋਕੁ ਮਃ ੪ ॥**

ਸਿੱਖਾਂ ਨੇ ਬੇਨਤੀ ਕੀਤੀ ਕਿ ਮਹਾਰਾਜ! ਗੁਰਮੁਖ ਜਨਾਂ ਦਾ ਜਾਗਣਾ ਅਤੇ ਸੌਣਾ ਕਿਸ ਪ੍ਰਕਾਰ ਦਾ ਹੁੰਦਾ ਹੈ? ਤਾਂ ਹਜੂਰ ਫੁਰਮਾਉਂਦੇ ਹਨ ਕਿ

## ਕਿਆ ਸਵਣਾ, ਕਿਆ ਜਾਗਣਾ; ਗੁਰਮੁਖਿ ਤੇ ਪਰਵਾਣੁ ॥

ਹੇ ਭਾਈ ! ਗੁਰਮੁਖਾਂ ਦਾ (ਕਿਆ) ਕੀ (ਸਵਣਾ) ਸੌਣਾ ਹੈ ਤੇ (ਕਿਆ) ਕੀ ਜਾਗਣਾ ਹੈ। ਭਾਵ ਉਹਨਾਂ ਦਾ ਸੁਤੇ ਹੀ ਜਾਗਣਾ ਹੁੰਦਾ ਹੈ ਅਤੇ ਸੁਤੇ ਹੀ ਸੌਣਾ ਹੁੰਦਾ ਹੈ।

**ਸਹਜੇ ਜਾਗੈ ਸਹਜੇ ਸੋਵੈ ॥** (ਅੰਗ : ੬੪੬)

ਇਸ ਕਰਕੇ ਉਹਨਾਂ ਦਾ ਕੀ ਸੌਣਾ ਤੇ ਕੀ ਜਾਗਣਾ ਹੈ। ਕਿਉਂਕਿ ਉਹ ਗੁਰਮੁਖ ਜਨ ਨਿਜ ਸਰੂਪ ਦੀ ਪ੍ਰਾਪਤੀ ਕਰਕੇ (ਪਰਵਾਣੁ) ਪਰਮਾਣਨੀਕ, ਸਫਲੇ ਹੋਏ ਹਨ। **ਵਾ:** ਗੁਰਮੁਖ ਜਨਾ ਨੇ ਅਗਿਆਨ ਵਿਚ (ਕਿਆ) ਕੀ (ਸਵਣਾ) ਸੌਣਾ ਹੈ, ਉਹਨਾਂ ਨੇ ਤਾਂ ਗਿਆਨ ਅਵਸਥਾ ਵਿਚ ਜਾਗਣਾ (ਕਿਆ) ਕੀਤਾ ਹੈ। **ਵਾ:** ਗੁਰਮੁਖ ਜਨਾ ਨੇ ਸਾਧਸੰਗਤ ਦਾ ਅਭਾਵ ਕਰਨ ਰੂਪ (ਕਿਆ) ਕੀ (ਸਵਣਾ) ਸੌਣਾ ਹੈ, ਉਹ ਤਾਂ ਸਰੂਪ ਵਿਚ ਲੀਨ ਹੋਣ ਰੂਪ ਜਾਗਦੇ ਹਨ।

**ਅਥਵਾ :** ਜਿੰਨਾ ਨੇ ਸੰਸਾਰ ਵੱਲੋਂ (ਸਵਣਾ) ਸੌਣਾ (ਕਿਆ) ਕੀਤਾ ਹੈ ਅਤੇ (ਜਾਗਣਾ) ਅਕਾਲ ਪੁਰਖ ਵਾਹਿਗੁਰੂ ਜੀ ਵੱਲ ਜਾਗਣਾ (ਕਿਆ) ਕੀਤਾ ਹੈ। **ਵਾ:** ਜਿੰਨਾ ਨੇ ਨਿਰਵਿਕਲਪ ਸਮਾਧੀ ਵਿਚ ਸੌਣਾ ਕੀਤਾ ਹੈ ਅਤੇ ਸੰਸਾਰ ਨੂੰ ਮਿਥਿਆ ਜਾਣ ਕੇ ਪ੍ਰਮੇਸਰ ਵਿਚ ਲਿਵ ਲਾਉਣ ਰੂਪ ਜਾਗਣਾ (ਕਿਆ) ਕੀਤਾ ਹੈ। **ਵਾ:** ਜਿੰਨਾ ਨੇ ਦੇਹ ਅਭਿਮਾਨ ਵੱਲੋਂ ਸੌਣਾ ਕੀਤਾ ਹੈ ਅਤੇ ਚੇਤਨ ਦੀ ਤਰਫ ਜਾਗਣਾ ਕੀਤਾ ਹੈ (ਤੇ) ਉਹ ਗੁਰਮੁਖ ਜਨ (ਪਰਵਾਣੁ) ਪ੍ਰਵਾਣਨੀਕ ਹਨ।

**ਅਥਵਾ :** ਉਹਨਾਂ ਗੁਰਮੁਖਾਂ ਦੇ ਤਾਈਂ (ਕਿਆ) ਕੀ (ਸਵਣਾ) ਸੌਣਾ ਕਹੀਏ ਭਾਵ ਉਹਨਾਂ ਵਿਚ ਸੁਪਨ ਅਵਸਥਾ ਵੀ ਨਹੀਂ ਹੈ ਅਤੇ ਉਹਨਾਂ ਦੇ ਤਾਈਂ (ਕਿਆ) ਕੀ ਜਾਗਣਾ ਕਹੀਏ? ਭਾਵ ਉਹਨਾ ਵਿਚ ਜਾਗ੍ਰਿਤ ਅਵਸਥਾ ਵੀ ਨਹੀਂ ਹੈ, ਉਹ ਤਾਂ ਤੁਰੀਆ ਪਦ ਵਿਚ ਬਿਰਤੀ ਟਿਕਾ ਕੇ ਪ੍ਰਮਾਣਨੀਕ ਹੋਏ ਹਨ।

## ਅੰਗ : ੩੧੩

## ਜਿਨਾ ਸਾਸਿ ਗਿਰਾਸਿ ਨ ਵਿਸਰੈ; ਸੇ ਪੂਰੇ ਪੁਰਖ ਪਰਧਾਨ ॥

ਹੇ ਭਾਈ ! ਜਿੰਨਾਂ ਨੂੰ (ਸਾਸਿ ਗਿਰਾਸਿ) ਆਉਂਦੇ ਜਾਂਦੇ ਸਵਾਸ ਨਾਲ **ਵਾ:** ਸਾਹ ਨੂੰ ਗ੍ਰਸਦਿਆਂ ਹੋਇਆਂ ਅਤੇ ਬਾਹਰ ਕੱਢਦਿਆਂ ਹੋਇਆਂ **ਵਾ:** (ਸਾਸਿ) ਸਾਹ ਲੈਂਦਿਆਂ ਤੇ ਭੋਜਨ ਦੀ (ਗਿਰਾਸਿ) ਗਰਾਹੀ ਖਾਂਦਿਆਂ ਹੋਇਆਂ ਪ੍ਰਮੇਸਰ ਦਾ ਨਾਮ (ਵਿਸਰੈ) ਭੁਲਦਾ ਨਹੀਂ ਹੈ। (ਸੇ) ਉਹ ਪੁਰਖ ਤਿੰਨਾਂ ਲੋਕਾਂ ਵਿਚ (ਪੂਰੇ) ਪੂਰਨ ਅਤੇ (ਪਰਧਾਨ) ਮੁਖੀ ਹਨ। (ਸੇ) ਉਹ ਪੁਰਖ ਇਸ ਲੋਕ ਵਿਚ (ਪੂਰੇ) ਪੂਰਨ ਹਨ ਤੇ ਪ੍ਰਲੋਕ ਵਿਚ ਮੁਖੀ ਹਨ **ਵਾ:** ਉਹ ਪੁਰਖ ਇਸ ਲੋਕ ਵਿਚ ਕਾਮ, ਕ੍ਰੋਧ ਆਦਿਕਾਂ ਨੂੰ ਜਿੱਤ ਕੇ ਪ੍ਰਧਾਨ ਮੁਖੀ ਹਨ।

**ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ ॥**
**ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ ॥** (ਅੰਗ : ੩੧੯)

## ਕਰਮੀ ਸਤਿਗੁਰੁ ਪਾਈਐ; ਅਨਦਿਨੁ ਲਗੈ ਧਿਆਨੁ ॥

ਹੇ ਭਾਈ ! ਐਸੇ ਸਤਿਗੁਰੂ ਸਾਹਿਬ ਜੀ ਤਾਂ ਅਕਾਲ ਪੁਰਖ ਵਾਹਿਗੁਰੂ ਜੀ ਦੀ (ਕਰਮੀ) ਕ੍ਰਿਪਾ ਦ੍ਰਿਸ਼ਟੀ ਕਰਕੇ ਹੀ (ਪਾਈਐ) ਪਾਈਦੇ ਹਨ। **ਵਾ:** ਨਿਸ਼ਕਾਮ ਕਰਮਾਂ ਕਰਕੇ ਹੀ ਪ੍ਰਾਪਤ ਹੁੰਦੇ ਹਨ। ਜਿੰਨ੍ਹਾਂ ਸਤਿਗੁਰਾਂ ਨਾਲ ਮਿਲ ਕੇ (ਅਨਦਿਨੁ) ਰਾਤ-ਦਿਨੇ ਅਕਾਲ ਪੁਰਖ ਵਾਹਿਗੁਰੂ ਜੀ ਵਿਚ ਧਿਆਨ (ਲਗੈ) ਲੱਗ ਜਾਂਦਾ ਹੈ। **ਵਾ:** ਜਿੰਨ੍ਹਾਂ ਗੁਰਮੁਖਾਂ ਪਿਆਰਿਆਂ ਦਾ ਰਾਤ-ਦਿਨ ਪ੍ਰਮੇਸਰ ਵਿੱਚ ਧਿਆਨ ਲੱਗਾ ਰਹਿੰਦਾ ਹੈ।

## ਤਿਨ ਕੀ ਸੰਗਤਿ, ਮਿਲਿ ਰਹਾ; ਦਰਗਹ ਪਾਈ ਮਾਨੁ ॥

ਉਹਨਾਂ ਪਿਆਰਿਆਂ ਦੀ ਸੰਗਤ ਵਿਚ ਸਦਾ ਹੀ ਮਿਲੇ (ਰਹਾ) ਰਹੀਏ। ਜਿਸ ਕਰਕੇ ਅੰਤ ਨੂੰ ਸੱਚੀ (ਦਰਗਹ) ਦਰਗਾਹ ਸਚਖੰਡ ਵਿਚ (ਮਾਨੁ) ਸਤਿਕਾਰ (ਪਾਈ) ਪਾਈਦਾ ਹੈ।

**ਪ੍ਰਸ਼ਨ :** ਮਹਾਰਾਜ ! ਉਹਨਾਂ ਦਾ ਜਾਪ ਕਿਹੜਾ ਹੈ?

## ਸਉਦੇ ਵਾਹੁ ਵਾਹੁ ਉਚਰਹਿ; ਉਠਦੇ ਭੀ ਵਾਹੁ ਕਰੇਨਿ ॥

**ਉੱਤਰ :** ਹੇ ਭਾਈ! ਉਹ (ਸਉਦੇ) ਸੌਂਦੇ ਹੋਏ ਵੀ (ਵਾਹੁ ਵਾਹੁ) ਵਾਹਿਗੁਰੂ-ਵਾਹਿਗੁਰੂ **ਵਾ:** (ਵਾਹੁ) ਅਸਚਰਜ ਹੈ, (ਵਾਹੁ) ਪ੍ਰੇਰਕ ਹੈ ਉਚਾਰਦੇ ਹਨ ਅਤੇ ਜਦੋਂ ਉਠਦੇ ਹਨ ਉਦੋ ਵੀਂ (ਵਾਹੁ) ਵਾਹਿਗੁਰੂ ਦਾ ਨਾਮ ਉਚਾਰਨ (ਕਰੇਨਿ) ਕਰਦੇ ਹਨ।

## ਨਾਨਕ ਤੇ ਮੁਖ ਉਜਲੇ; ਜਿ ਨਿਤ ਉਠਿ ਸੰਮਾਲੇਨਿ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਤੇ) ਉਹਨਾਂ ਦੇ ਮੁਖ ਉਜਲੇ ਹਨ (ਜਿ) ਜਿਹੜੇ (ਨਿਤ) ਨਿਤਾਪ੍ਰਤੀ ਉਠ ਕੇ ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਸੰਮਾਲੇਨਿ) ਚੇਤੇ ਕਰਦੇ ਹਨ।

**ਅਥਵਾ :** ਜਿੰਨ੍ਹਾਂ ਦੇ ਹਿਰਦੇ ਵਿਚੋਂ ਸੰਸਾਰ ਦੀ (ਨਿਤ) ਨਿਤਤਾਈ ਉੱਠ ਗਈ ਹੈ ਭਾਵ ਜਿਹੜੇ ਸੰਸਾਰ ਨੂੰ ਮਿਥਿਆ ਜਾਣ ਕਰਕੇ ਨਿਤਾਪ੍ਰਤੀ ਉਦਮ ਕਰਕੇ ਅੰਮ੍ਰਿਤ ਵੇਲੇ ਉਠ ਕੇ ਪ੍ਰਮੇਸਰ ਨੂੰ ਯਾਦ ਕਰਦੇ ਹਨ, ਉਹਨਾਂ ਦੇ ਮੁਖ ਉੱਜਲੇ ਹਨ।

### ਮਃ ੪ ॥

## ਸਤਿਗੁਰੁ ਸੇਵੀਐ ਆਪਣਾ; ਪਾਈਐ ਨਾਮੁ ਅਪਾਰੁ ॥

ਹੇ ਭਾਈ ! ਦੁਨੀਆ ਵਿਚ ਆਪਣਾ ਹੋਰ ਕੋਈ ਨਹੀਂ ਹੈ। ਇਸ ਲਈ ਕੇਵਲ ਸਤਿਗੁਰੂ ਸਾਹਿਬ ਜੀ ਨੂੰ ਹੀ ਆਪਣਾ ਜਾਣ ਕੇ (ਸੇਵੀਐ) ਸੇਵਨਾ ਕਰੀਏ। **ਵਾ:** ਲੋਕ-ਪ੍ਰਲੋਕ ਵਿੱਚ ਰੱਖਿਆ ਕਰਨ ਵਾਲੇ ਆਪਣੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦਾ ਸੇਵਨ ਕਰੀਏ। **ਵਾ:** ਆਪਣੇ ਸਰੂਪ ਦੀ ਪ੍ਰਾਪਤੀ ਕਰਾਉਣ ਵਾਲੇ ਸਤਿਗੁਰੂ ਸਾਹਿਬ ਜੀ ਦਾ ਸੇਵਨ ਕਰੀਏ। ਜਿਸ ਕਰਕੇ (ਅਪਾਰੁ) ਪਾਰਾਵਾਰ ਤੋਂ ਰਹਿਤ ਪ੍ਰਮੇਸਰ ਦਾ (ਅਪਾਰੁ) ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਕਰ ਦੇਣ ਵਾਲਾ (ਅਪਾਰੁ) ਪਾਰਾਵਾਰ ਤੋਂ ਰਹਿਤ ਅੰਮ੍ਰਿਤ ਨਾਮ (ਪਾਈਐ) ਪਾ ਲਈਦਾ ਹੈ।

## ਭਉਜਲਿ ਡੁਬਦਿਆ, ਕਢਿ ਲਏ; ਹਰਿ ਦਾਤਿ ਕਰੇ ਦਾਤਾਰੁ ॥

ਹੇ ਭਾਈ ! ਮਹਾਰਾਜ ਸਾਹਿਬ ਜੀ (ਭਉਜਲਿ) ਜੰਮਣ-ਮਰਨ ਦੇ ਭੈਅ ਰੂਪ ਜਲ ਵਾਲੇ ਸੰਸਾਰ ਸਮੁੰਦਰ ਵਿਚੋਂ ਡਬੁਦਿਆਂ ਹੋਇਆ ਨੂੰ ਮੁਕਤੀ ਰੂਪ ਕਿਨਾਰੇ ਤੇ ਕੱਢ (ਲਏ) ਲੈਂਦੇ ਹਨ ਅਤੇ (ਦਾਤਾਰੁ) ਦਾਤਾਂ ਨੂੰ ਦੇਣ ਵਾਲੇ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਮ ਦੀ ਦਾਤ, ਭਗਤੀ ਦੀ ਦਾਤ ਨੂੰ ਬਖਸ਼ਿਸ਼ (ਕਰੇ) ਕਰ ਦਿੰਦੇ ਹਨ। **ਵਾ:** (ਹਰਿ) ਹਰੀ ਪ੍ਰਮੇਸਰ ਦਾਤਾਰ ਬਣ ਕੇ ਉਹਨਾਂ ਨੂੰ ਦਾਤਾਂ ਦੇਣਾ ਕਰਦਾ ਹੈ। **ਵਾ:** ਉਹਨਾਂ ਨੂੰ ਦਾਤਾਰ ਬਣਾ ਕੇ ਦਾਤਾਂ ਦੇਣਾ ਕਰਦਾ ਹੈ।

## ਧੰਨੁ ਧੰਨੁ ਸੇ ਸਾਹ ਹੈ; ਜਿ ਨਾਮਿ ਕਰਹਿ ਵਾਪਾਰੁ ॥

ਹੇ ਭਾਈ ! ਉਹ ਗੁਰਸਿਖ (ਧੰਨੁ) ਧੰਨਤਾ ਦੇ ਯੋਗ ਹਨ, ਉਹ (ਸਾਹ) ਸ਼ਾਹੂਕਾਰ (ਧੰਨੁ) ਧੰਨਤਾ ਦੇ ਯੋਗ ਹਨ (ਜਿ) ਜਿਹੜੇ ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਮ ਦਾ ਵਾਪਾਰ ਕਰਦੇ ਹਨ। ਜੈਸਾ ਕਿ :

ਹਮ ਧਨਵੰਤ ਭਾਗਠ ਸਚ ਨਾਇ ॥ ਹਰਿ ਗੁਣ ਗਾਵਹ ਸਹਜਿ ਸੁਭਾਇ ॥ (ਅੰਗ : ੧੯੫)

## ਵਣਜਾਰੇ ਸਿਖ ਆਵਦੇ; ਸਬਦਿ ਲਘਾਵਣਹਾਰੁ ॥

ਹੇ ਭਾਈ! ਜਿਹੜੇ ਸਿੱਖ ਰੂਪ ਵਣਜਾਰੇ ਸਤਿਗੁਰੂ ਸਾਹਿਬ ਰੂਪ ਵਪਾਰੀ ਕੋਲ ਵਾਪਾਰ ਕਰਨ ਵਾਸਤੇ ਆਉਂਦੇ ਹਨ। ਉਹਨਾਂ ਨੂੰ ਸਤਿਗੁਰੂ ਸਾਹਿਬ ਜੀ ਸ਼ਬਦ ਰੂਪ ਨਾਮ ਦੀ ਦਾਤ **ਵਾ:** (ਸਬਦਿ) ਉਪਦੇਸ਼ ਦੇ ਕੇ ਸੰਸਾਰ ਸਮੁੰਦਰ ਤੋਂ ਪਾਰ (ਲਘਾਵਣਹਾਰੁ) ਲੰਘਾਉਣ ਵਾਲੇ ਹਨ।

**ਅਥਵਾ :** ਜੋ ਸਿੱਖ ਰੂਪ ਵਣਜਾਰੇ ਨਾਮ ਰੂਪ ਪੂੰਜੀ ਲੈਣ ਵਾਸਤੇ ਗੁਰੂ ਜੀ ਪਾਸ (ਆਵਦੇ) ਆਉਂਦੇ ਹਨ। ਸਤਿਗੁਰੂ ਸਾਹਿਬ ਜੀ ਸ਼ਬਦ ਰੂਪ ਟਿਕਟ ਦੇ ਕੇ ਉਸ ਨੂੰ ਨਾਮ ਰੂਪ ਜਹਾਜ ਉੱਤੇ ਚੜ੍ਹਾ ਕੇ ਭਵ ਸਾਗਰ ਤੋਂ ਪਾਰ ਲੰਘਾਉਣ ਵਾਲੇ ਹਨ। **ਵਾ:** ਜਦੋਂ ਗੁਰੂ ਸਾਹਿਬ ਜੀ ਸਿੱਖਾਂ ਨੂੰ ਸਿੱਖਿਆ ਦਿੰਦੇ ਹਨ ਕਿ ਸ਼ਬਦ ਦੀ ਕਮਾਈ ਕਰਨ ਨਾਲ ਪਾਰ ਲੰਘ ਜਾਈਦਾ ਹੈ। ਤਾਂ ਸਿੱਖ ਸਿੱਖਿਆ ਨੂੰ ਪ੍ਰਾਪਤ ਕਰਕੇ ਅੱਗੇ ਹੋਰਨਾਂ ਨੂੰ ਪਾਰ ਲੰਘਾਉਣ ਵਾਲੇ ਹੋ ਜਾਂਦੇ ਹਨ।

## ਜਨ ਨਾਨਕ ਜਿਨ ਕਉ ਕ੍ਰਿਪਾ ਭਈ; ਤਿਨ ਸੇਵਿਆ ਸਿਰਜਣਹਾਰੁ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿੰਨ੍ਹਾਂ (ਜਨ) ਪੁਰਖਾਂ ਉੱਤੇ ਮਹਾਰਾਜ ਸਾਹਿਬ ਜੀ ਦੀ ਕ੍ਰਿਪਾ ਦ੍ਰਿਸ਼ਟੀ ਹੋਈ ਹੈ ਉਹਨਾਂ ਨੇ ਸਿਰਜਣਹਾਰ ਰੂਪ ਸਤਿਗੁਰੂ ਸਾਹਿਬ ਜੀ ਦਾ (ਸੇਵਿਆ) ਸੇਵਨ ਕੀਤਾ ਹੈ, ਪੂਜਨ ਕੀਤਾ ਹੈ।

## ਪਉੜੀ ॥

## ਸਚੁ ਸਚੇ ਕੇ ਜਨ ਭਗਤ ਹਹਿ; ਸਚੁ ਸਚਾ ਜਿਨੀ ਅਰਾਧਿਆ ॥

ਹੇ ਭਾਈ! (ਸਚੁ) ਨਿਸ਼ਚੇ ਕਰਕੇ ਜਾਣ ਲਵੋ ਕਿ ਉਹ (ਜਨ) ਪੁਰਖ ਹੀ ਸੱਚੇ ਅਕਾਲ ਪੁਰਖ ਵਾਹਿਗੁਰੂ ਜੀ ਦੇ ਭਗਤ ਜਨ (ਹਹਿ) ਹਨ ਜਿੰਨ੍ਹਾਂ ਨੇ (ਸਚੁ) ਨਿਸ਼ਚੇ ਕਰਕੇ ਸੱਚਾ ਨਾਮ (ਅਰਾਧਿਆ) ਉਚਾਰਨ ਕੀਤਾ ਹੈ, ਯਾਦ ਕੀਤਾ ਹੈ। **ਵਾ:** ਜਿੰਨ੍ਹਾਂ ਨੇ (ਸਚੁ) ਸਚੇ ਦਾ ਸ੍ਰਵਣ ਕੀਤਾ ਹੈ, ਸੱਚੇ ਦਾ ਮੰਨਣ ਕੀਤਾ ਹੈ ਅਤੇ ਦਿਲ ਦੀ ਭਾਵਨਾ ਨਾਲ ਸੱਚੇ ਨੂੰ (ਅਰਾਧਿਆ) ਜਪਿਆ, ਚੇਤੇ ਕੀਤਾ ਹੈ।

## ਜਿਨ ਗੁਰਮੁਖਿ ਖੋਜਿ ਢੰਢੋਲਿਆ; ਤਿਨ ਅੰਦਰਹੁ ਹੀ ਸਚੁ ਲਾਧਿਆ ॥

ਜਿੰਨ੍ਹਾਂ ਨੇ ਗੁਰਮੁਖਾਂ ਨੂੰ (ਖੋਜਿ) ਭਾਲ ਕੇ ਉਹਨਾਂ ਗੁਰਮੁਖਾਂ ਦੀ ਨਿਆਈਂ ਪ੍ਰਮਾਰਥ ਦੀ ਖੋਜ ਨੂੰ ਖੋਜਿਆ ਹੈ। **ਵਾ:** ਜਿੰਨ੍ਹਾਂ ਨੇ ਵੇਦਾਂ, ਸ਼ਾਸਤਰਾਂ ਦੀ ਖੋਜ ਨੂੰ ਛੱਡ ਕੇ ਸਿੰਮ੍ਰਿਤੀਆਂ ਨੂੰ ਖੋਜਣਾ ਛੱਡ ਕੇ ਗੁਰਮੁਖਾਂ ਦੀ ਸੰਗਤ ਦੁਆਰਾ ਪ੍ਰਮੇਸਰ ਦੀ ਖੋਜ ਨੂੰ ਖੋਜਣਾ ਕੀਤਾ ਹੈ। **ਵਾ:** ਜਿੰਨ੍ਹਾਂ ਨੇ (ਖੋਜਿ) ਖੋਜੀ ਬਣ ਕੇ ਗੁਰਮੁਖਾਂ ਦੀ ਸੰਗਤ ਦੁਆਰਾ ਪ੍ਰਮੇਸਰ ਨੂੰ (ਢੰਢੋਲਿਆ) ਖੋਜਿਆ ਹੈ। **ਵਾ:** ਜਿੰਨ੍ਹਾਂ ਨੇ (ਗੁਰ+ਮੁਖਿ) ਮੁਖੀ ਗੁਰਾਂ ਦੁਆਰਾ ਉਸ ਅਕਾਲ ਪੁਰਖ ਵਾਹਿਗੁਰੂ ਜੀ ਦੀ ਖੋਜ ਨੂੰ ਗੁਰਾਂ ਦੁਆਰਾ ਖੋਜਿਆ ਹੈ ਉਹਨਾਂ ਨੇ ਆਪਣੇ ਹਿਰਦੇ ਅੰਦਰੋਂ ਹੀ ਸੱਚੇ ਪਾਤਸਾਹ ਨੂੰ (ਲਾਧਿਆ) ਲੱਭ ਲਿਆ ਹੈ, ਪ੍ਰਾਪਤ ਕਰ ਲਿਆ ਹੈ।

## ਸਚੁ ਸਾਹਿਬੁ, ਸਚੁ ਜਿਨੀ ਸੇਵਿਆ; ਕਾਲੁ ਕੰਟਕੁ ਮਾਰਿ ਤਿਨੀ ਸਾਧਿਆ ॥

ਹੇ ਭਾਈ! ਜਿੰਨ੍ਹਾਂ ਨੇ (ਸਚੁ) ਨਿਸ਼ਚੇ ਕਰਕੇ ਸੱਚੇ (ਸਾਹਿਬੁ) ਮਾਲਕ ਪ੍ਰਮੇਸਰ ਦਾ ਸੇਵਨ ਕੀਤਾ ਹੈ। **ਵਾ:** ਜਿੰਨ੍ਹਾਂ ਨੇ (ਸਚੁ) ਨਿਸ਼ਚੇ ਕਰਕੇ ਸੱਚੇ ਸਤਿਗੁਰੂ ਸਾਹਿਬ ਜੀ ਦੇ ਉਪਦੇਸ਼ ਦਾ (ਸੇਵਿਆ) ਸੇਵਨ ਕੀਤਾ

ਹੈ। (ਤਿਨੀ) ਉਹਨਾਂ ਨੇ ਸਾਰੇ ਜੀਆਂ ਨੂੰ ਮਾਰਨ ਵਾਲੇ (ਕੰਟਕੁ) ਦੁਖਦਾਈ ਕਾਲ ਨੂੰ ਮਾਰ ਕੇ (ਸਾਧਿਆ) ਸਾਧ ਲਿਆ ਹੈ। **ਵਾ:** ਉਹਨਾਂ ਨੇ ਕਾਮ ਆਦਿਕਾਂ ਨੂੰ ਵੀ ਮਾਰ ਕੇ (ਸਾਧਿਆ) ਸਾਧ ਲਿਆ ਹੈ ਜਿੱਤ ਲਿਆ ਹੈ।

## ਸਚੁ ਸਚਾ ਸਭ ਦੂ ਵਡਾ ਹੈ; ਸਚੁ ਸੇਵਨਿ ਸੇ ਸਚਿ ਰਲਾਧਿਆ ॥

ਹੇ ਭਾਈ! (ਸਚੁ) ਨਿਸ਼ਚੇ ਕਰਨਾ ਕਰੋ ਕਿ ਸੱਚਾ ਪ੍ਰਮੇਸਰ (ਸਭ ਦੂ) ਸਾਰਿਆਂ ਤੋਂ ਵੱਡਾ ਹੈ। ਕਿਉਂਕਿ ਸਾਰੇ ਦੇਵੀ-ਦੇਵਤੇ ਉਸ ਦੇ ਰੋਮ-ਰੋਮ ਵਿਚ ਹੀ ਹਨ।

**ਕਾਲ ਪੁਰਖ ਕੀ ਦੇਹਿ ਮੋ ਕੋਟਿਕ ਬਿਸਨ ਮਹੇਸ ॥**
**ਕੋਟਿ ਇੰਦ੍ਰ ਬ੍ਰਹਮਾ ਕਿਤੇ ਰਵਿ ਸਸਿ ਕ੍ਰੋਰ ਜਲੇਸ ॥** *(ਸ੍ਰੀ ਦਸਮ ਗ੍ਰੰਥ ਸਾਹਿਬ ਜੀ)*

ਅਤੇ ਜਿਹੜੇ ਐਸੇ ਸੱਚੇ ਅਕਾਲ ਪੁਰਖ ਵਾਹਿਗੁਰੂ ਜੀ ਦਾ ਸੇਵਨ ਕਰਦੇ ਹਨ। (ਸੇ) ਉਹ ਸੱਚੇ ਵਾਹਿਗੁਰੂ ਜੀ ਵਿਚ ਅਧਿਕਤਾ ਕਰਕੇ ਇਸ ਪ੍ਰਕਾਰ (ਰਲਾਧਿਆ) ਰਲ ਜਾਂਦੇ ਹਨ ਜਿਵੇਂ ਨਦੀਆਂ ਨਾਲੇ ਸਮੁੰਦਰ ਵਿਚ ਜਾ ਕੇ ਸਮੁੰਦਰ ਰੂਪ ਹੀ ਹੋ ਜਾਂਦੇ ਹਨ।

## ਸਚੁ ਸਚੇ ਨੋ ਸਾਬਾਸਿ ਹੈ; ਸਚੁ ਸਚਾ ਸੇਵਿ ਫਲਾਧਿਆ ॥੨੨॥

ਹੇ ਭਾਈ! (ਸਚੁ) ਸੱਚੇ ਨਾਮ ਦੇ ਜਪਣ ਵਾਲਿਆਂ ਨੂੰ, ਸਚੇ ਨਾਮ ਦਾ ਮੰਨਣ ਕਰਨ ਵਾਲਿਆਂ ਨੂੰ ਸਾਡਾ (ਸਾਬਾਸਿ) ਧੰਨਵਾਦ ਹੈ। **ਵਾ:** ਸੱਚੇ ਅਕਾਲ ਪੁਰਖ ਵਾਹਿਗੁਰੂ ਜੀ ਨੂੰ ਚੇਤੇ ਕਰਨ ਵਾਲੇ (ਸਚੁ) ਨਿਸ਼ਚੇ ਕਰਕੇ (ਸਾਬਾਸਿ) ਧੰਨਤਾ ਦੇ ਯੋਗ ਹਨ। ਜਿੰਨ੍ਹਾਂ ਨੂੰ ਸੱਚੇ ਦੇ ਸ੍ਰਵਣ ਦੁਆਰਾ, ਸੱਚੇ ਦੇ ਮੰਨਣ ਦੁਆਰਾ, ਸੱਚੇ ਦੇ ਨਿਧਿਆਸਣ ਦੁਆਰਾ, ਸੱਚੇ ਦੇ ਸਾਖਿਆਤ ਦੁਆਰਾ, ਸੱਚੇ ਸੁਖ ਰੂਪ ਪ੍ਰਮੇਸਰ ਦਾ (ਸੇਵਿ) ਸੇਵਨ-ਭਜਨ, ਕੀਰਤਨ ਕਰਨੇ ਕਰਕੇ (ਫਲਾਧਿਆ) "ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥" ਰੂਪ (ਫਲਾਧਿਆ) ਅਧਿਕ ਫਲ ਪ੍ਰਾਪਤ ਹੋਇਆ ਹੈ।

## ਸਲੋਕ ਮਃ ੪ ॥

## ਮਨਮੁਖੁ ਪ੍ਰਾਨੀ ਮੁਗਧੁ ਹੈ; ਨਾਮਹੀਣ ਭਰਮਾਇ ॥

ਹੇ (ਪ੍ਰਾਣੀ) ਪ੍ਰਾਣਾਧਾਰੀ ਜੀਵ! ਮਨਮੁਖ ਪੁਰਖ (ਮੁਗਧੁ) ਬੇਸਮਝ ਹੈ।

**ਪ੍ਰਸ਼ਨ :** ਮਹਾਰਾਜ ਮਨਮੁਖ ਲੋਕ ਮੁਗਧ ਕਿਉਂ ਹਨ?

**ਉੱਤਰ :** (ਨਾਮਹੀਣ ਭਰਮਾਇ) ਕਿਉਂਕਿ ਉਹ "ਕੋਟ ਸੂਰ ਨਾਨਕ ਪਰਗਾਸ ॥" ਕਰੋੜਾਂ ਸੂਰਜਾਂ ਜੈਸੇ ਪ੍ਰਕਾਸ਼ ਕਰਨ ਵਾਲੇ ਨਾਮ ਤੋਂ ਹੀਣੇ ਪੁਰਸ਼ ਹਨ ਅਤੇ ਜੂਨਾਂ ਵਿਚ ਹੀ ਭਰਮਦੇ ਰਹਿੰਦੇ ਹਨ। **ਵਾ:** ਵਾਸ਼ਨਾ ਵਿਚ ਹੀ ਭਰਮਦੇ ਰਹਿੰਦੇ ਹਨ।

**ਪ੍ਰਸ਼ਨ :** ਮਹਾਰਾਜ! ਮਨ ਕਿਵੇਂ ਟਿਕ ਸਕਦਾ ਹੈ?

## ਬਿਨੁ ਗੁਰ, ਮਨੂਆ ਨਾ ਟਿਕੈ; ਫਿਰਿ ਫਿਰਿ ਜੂਨੀ ਪਾਇ ॥

**ਉੱਤਰ :** ਹੇ ਭਾਈ! ਗੁਰੂ ਸਾਹਿਬ ਜੀ ਦੇ ਉਪਦੇਸ਼ ਤੋਂ (ਬਿਨੁ) ਬਗੈਰ ਮਨਮੁਖ ਦਾ (ਮਨੂਆ) ਮਨ ਕਦੇ ਵੀ ਨਹੀ (ਟਿਕੈ) ਟਿਕਦਾ। ਜਿਸ ਕਰਕੇ ਪ੍ਰਮੇਸਰ ਮਨਮੁਖ ਪੁਰਸ਼ ਨੂੰ (ਫਿਰਿ ਫਿਰਿ) ਮੁੜ-ਮੁੜ ਕੇ (ਜੂਨੀ) ਜੂਨਾਂ ਵਿਚ ਹੀ (ਪਾਇ) ਪਾਉਂਦਾ ਭਾਵ ਭਟਕਾਉਂਦਾ ਰਹਿੰਦਾ ਹੈ। ਕਦੇ ਕਿਸੇ ਜੂਨ ਦੇ ਫੇਰੇ ਵਿਚ ਪਾਉਂਦਾ ਹੈ ਤੇ ਕਦੇ

ਕਿਸੇ ਜੂਨ ਦੇ ਫੇਰੇ ਵਿਚ ਪਾਈ ਰੱਖਦਾ ਹੈ। ਇਸ ਪ੍ਰਕਾਰ ਮਨਮੁਖ ਜੀਵ ਵਾਸ਼ਨਾ ਦਾ ਬੱਧਾ ਹੋਇਆ ਹੈ ਸੰਸਾਰ ਵਿਚ ਆਉਂਦਾ ਜਾਂਦਾ ਰਹਿੰਦਾ ਹੈ।

**ਭਰਮਿ ਭੁਲਾਣਾ ਅੰਧੁਲਾ ਫਿਰਿ ਫਿਰਿ ਆਵੈ ਜਾਇ ॥** *(ਅੰਗ : ੩੫)*

**ਜੁਗਿ ਜੁਗਿ ਮੇਰੁ ਸਰੀਰ ਕਾ ਬਾਸਨਾ ਬਧਾ ਆਵੈ ਜਾਵੈ ॥** *(ਵਾਰ ਭਾਈ ਗੁਰਦਾਸ ਜੀ)*

## ਹਰਿ ਪ੍ਰਭੁ, ਆਪਿ ਦਇਆਲ ਹੋਹਿ; ਤਾਂ ਸਤਿਗੁਰੁ ਮਿਲਿਆ ਆਇ ॥

ਪਰ ਜੇਕਰ ਸਰਬ ਕਲਾ (ਪ੍ਰਭੁ) ਸਮਰੱਥ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਜੀ ਆਪ ਦਇਆਲ (ਹੋਹਿ) ਹੋ ਜਾਣ ਤਾਂ ਉਹਨਾਂ ਨੂੰ ਵੀ ਸਤਿਗੁਰੂ ਸਾਹਿਬ ਜੀ ਇਸ ਮਨੁੱਖਾ ਜਨਮ ਵਿਚ (ਆਇ) ਆ ਕੇ (ਮਿਲਿਆ) ਮਿਲ ਪੈਂਦੇ ਹਨ।

## ਜਨ ਨਾਨਕ, ਨਾਮੁ ਸਲਾਹਿ ਤੂ; ਜਨਮ ਮਰਣ ਦੁਖੁ ਜਾਇ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ (ਜਨ) ਪੁਰਖਾ ਜੇ ਤੈਨੂੰ ਨਿਸ਼ਚਾ ਹੈ ਕਿ ਸਤਿਗੁਰੂ ਸਾਹਿਬ ਜੀ ਬਾਣੀ ਰੂਪ ਹਨ ਤਾਂ ਤੂੰ ਸਚੇ ਨਾਮ ਨੂੰ (ਸਲਾਹਿ) ਸਲਾਉਣਾ ਕਰ। ਜਿਸ ਕਰਕੇ ਤੇਰਾ ਜੰਮਣ-ਮਰਣ ਦਾ ਸਾਰਾ ਦੁੱਖ (ਜਾਇ) ਚਲਿਆ ਜਾਵੇਗਾ।

## ਮः ੪ ॥

## ਗੁਰੁ ਸਾਲਾਹੀ ਆਪਣਾ; ਬਹੁ ਬਿਧਿ ਰੰਗਿ ਸੁਭਾਇ ॥

ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! ਬਾਣੀ ਰੂਪ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਸਤਿਗੁਰੂ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ, ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੂੰ ਆਪਣਾ ਜਾਣ ਕੇ (ਸਾਲਾਹੀ) ਸਲਾਹੁਣਾ ਕਰੀਏ ਜਿਸ ਕਰਕੇ ਸਾਡੇ ਹਿਰਦੇ ਅੰਦਰ (ਬਹੁ) ਬਹੁਤ (ਬਿਧਿ) ਵਿਧੀ ਪੂਰਵਕ ਪ੍ਰਮੇਸਰ ਦੇ (ਰੰਗਿ) ਪ੍ਰੇਮ ਦਾ (ਸੁ+ਭਾਇ) (ਸੁ) ਭਲੀ ਪ੍ਰਕਾਰ (ਭਾਇ) ਪ੍ਰਕਾਸ਼ ਹੋ ਜਾਵੇ। **ਵਾ:** ਪ੍ਰਮੇਸਰ ਦੇ (ਰੰਗਿ) ਪ੍ਰੇਮ ਨੂੰ ਬਹੁਤ ਵਿਧੀ ਪੂਰਵਕ ਹਿਰਦੇ ਵਿਚ ਧਾਰਨ ਕਰਨੇ ਕਰਕੇ ਅਕਾਲ ਪੁਰਖ ਵਾਹਿਗੁਰੂ ਜੀ ਦੇ ਤਾਈਂ (ਸੁ) ਭਲੀ ਪ੍ਰਕਾਰ (ਭਾਇ) ਭਾਅ ਜਾਈਏ।

**ਅਥਵਾ :** ਆਪਣੇ ਸਤਿਗੁਰੂ ਸਾਹਿਬ ਜੀ ਦੀ ਸਿਫਤ ਕਰੀਏ, ਕਿਉਂਕਿ ਸਿਫਤ ਕਰਨ ਵਾਲੇ ਸਿੱਖਾਂ ਨੂੰ (ਸੁ+ਭਾਇ) ਸ੍ਰੇਸ਼ਟ ਭਾਵਨਾ ਵਾਲੇ ਸਿੱਖਾਂ ਨੂੰ ਸਤਿਗੁਰੂ ਸਾਹਿਬ ਜੀ ਨੇ (ਸੁਭਾਇ) ਸੁਭਾਵਿਕ ਹੀ ਬਹੁਤ ਵਿਧੀਆਂ ਕਰਕੇ ਆਪਣੇ ਵਿੱਚ ਰੰਗ ਲਿਆ ਹੈ। **ਵਾ:** ਜੇਕਰ ਸੁਭਾਵਿਕ ਹੀ ਬਹੁਤ ਵਿਧੀਆਂ ਦੁਆਰਾ ਸਾਰੇ ਅੰਗਾਂ ਕਰਕੇ ਪ੍ਰੇਮ ਲੱਗ ਜਾਵੇ। ਭਾਵ ਜੇਕਰ ਕੰਨ ਪ੍ਰਮੇਸਰ ਦਾ ਜਸ ਸੁਣਨ ਵਿੱਚ ਲੱਗ ਜਾਣ, ਨੇਤਰ ਉਸਦੇ ਦਰਸ਼ਨ ਕਰਨ ਵਿੱਚ ਲੱਗ ਜਾਣ, ਪੈਰ ਸਤਸੰਗਤ ਵੱਲ ਨੂੰ ਤੁਰਨ ਲੱਗ ਜਾਣ ਤਾਂ ਪ੍ਰੇਮ ਦਾ ਸੁਭਾਅ ਧਾਰ ਕੇ (ਸੁ) ਉਸ ਪ੍ਰਮੇਸਰ ਦੇ ਤਾਈਂ (ਭਾਇ) ਭਾਅ ਜਾਈਦਾ ਹੈ। **ਵਾ:** (ਸੁ) ਭਲੀ ਪ੍ਰਕਾਰ ਹਿਰਦੇ ਅੰਦਰ ਪ੍ਰਕਾਸ਼ ਹੋ ਜਾਂਦਾ ਹੈ।

## ਸਤਿਗੁਰ ਸੇਤੀ, ਮਨੁ ਰਤਾ; ਰਖਿਆ ਬਣਤ ਬਣਾਇ ॥

ਹੇ ਭਾਈ ! ਜਿੰਨ੍ਹਾਂ ਦਾ ਮਨ ਸੱਚੇ ਪਾਤਸ਼ਾਹ ਜੀ ਨਾਲ (ਰਤਾ) ਰੰਗਿਆ ਗਿਆ ਹੈ, ਉਹਨਾਂ ਦੇ ਅੰਦਰ ਮਹਾਰਾਜ ਸਾਹਿਬ ਨੇ ਆਪ ਹੀ ਬ੍ਰਹਮ ਗਿਆਨ ਦੀ ਬਣਤ ਨੂੰ ਬਣਾ ਕੇ ਰੱਖਿਆ ਹੋਇਆ ਹੈ। **ਵਾ:** ਉਹਨਾਂ

ਦੀ ਵਿਦਿਆ ਰੂਪ ਬਣਤ ਨੂੰ ਆਪ ਹੀ ਬਣਾ ਕੇ ਰੱਖਿਆ ਹੈ। **ਵਾ:** ਉਹਨਾਂ ਨੂੰ ਸਤਿਗੁਰੂ ਸਾਹਿਬ ਜੀ ਨੇ ਸਾਰੀਆਂ ਬਣਤਾਂ ਨੂੰ ਬਣਾ ਕੇ ਰੱਖਣ ਵਾਲੇ ਪ੍ਰਮੇਸਰ ਦੀ ਪ੍ਰਾਪਤੀ ਕਰਾ ਦਿੱਤੀ ਹੈ। **ਵਾ:** ਜਿੰਨ੍ਹਾਂ ਨੇ ਸਾਧਨਾ ਦੀ ਬਣਤ ਬਣਾ ਕੇ ਆਪਣੇ ਹਿਰਦੇ ਅੰਦਰ ਸ਼ਰਧਾ, ਭਗਤੀ, ਖਿਮਾ ਆਦਿਕ ਗੁਣਾਂ ਦੀ ਬਣਤ ਨੂੰ ਬਣਾ ਕੇ ਰੱਖਿਆ ਹੋਇਆ ਹੈ।

**ਅਥਵਾ :** ਜਿੰਨ੍ਹਾਂ ਦੇ ਮਨ ਦਾ ਪ੍ਰੇਮ ਸਤਿਗੁਰੂ ਨਾਲ ਲੱਗ ਗਿਆ ਹੈ, ਉਹਨਾਂ ਦਾ ਮਨ ਪ੍ਰੇਮ ਰੰਗ ਵਿੱਚ ਰੰਗਿਆ ਗਿਆ ਹੈ ਅਤੇ ਸੰਸਾਰ ਦੀ ਬਣਾਵਟ ਬਣਾਉਣ ਵਾਲੇ ਪ੍ਰਮੇਸਰ ਨੇ ਉਹਨਾਂ ਪਿਆਰਿਆਂ ਦੀ ਰੱਖਿਆ ਕੀਤੀ ਹੈ। **ਵਾ:** ਪ੍ਰਮੇਸਰ ਨੇ ਐਸੀ ਬ੍ਰਹਮ ਵਿਦਿਆ ਦੀ ਬਣਾਵਟ ਬਣਾਈ ਹੈ ਕਿ ਉਹਨਾਂ ਗੁਰਮੁਖਾਂ ਦੇ ਮਨ ਵਿੱਚ ਸਾਧਨਾ ਦਾ ਹੰਕਾਰ ਨਹੀਂ ਫੁਰਨ ਦਿੱਤਾ। ਫਿਰ ਮਹਾਰਾਜ ਜੀ ਨੇ ਉਹਨਾਂ ਦੀ ਰੱਖਿਆ ਵੀ ਕੀਤੀ ਹੈ। **ਵਾ:** ਜਿਸ ਪ੍ਰਮੇਸਰ ਨੇ ਪੰਜਾਂ ਤੱਤਾਂ ਦੁਆਰਾ ਸੰਸਾਰ ਰੂਪ ਬਣਤ ਨੂੰ ਬਣਾ ਕੇ ਸਾਰਿਆਂ ਦੀ ਰੱਖਿਆ ਕੀਤੀ ਹੈ।

## ਜਿਹਵਾ, ਸਾਲਾਹਿ ਨ ਰਜਈ; ਹਰਿ ਪ੍ਰੀਤਮ ਚਿਤੁ ਲਾਇ ॥

*('ਰਜਈ' ਅੱਧਕ ਸਹਿਤ ਕੱਸ ਕੇ ਬੋਲੋ)*

ਉਸ ਪ੍ਰਮੇਸਰ ਨੂੰ (ਸਾਲਾਹਿ) ਸਲਾਹੁੰਦਿਆਂ ਹੋਇਆਂ (ਜਿਹਵਾ) ਜਬਾਨ ਵੀ ਨਹੀਂ (ਰਜਈ) ਰੱਜਦੀ, ਤ੍ਰਿਪਤ ਨਹੀਂ ਹੁੰਦੀ। ਐਸੇ (ਹਰਿ) ਹਰੀ ਪ੍ਰੀਤਮ ਦੇ ਨਾਲ ਸਤਿਗੁਰਾਂ ਨੇ ਸਾਡਾ ਚਿੱਤ (ਲਾਇ) ਲਾ ਦਿੱਤਾ ਹੈ।

## ਨਾਨਕ ਨਾਵੈ ਕੀ, ਮਨਿ ਭੁਖ ਹੈ; ਮਨੁ ਤ੍ਰਿਪਤੈ ਹਰਿ ਰਸੁ ਖਾਇ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਹਰੀ ਪ੍ਰਮੇਸਰ ਜੀ ! ਸਾਡੇ ਮਨ ਵਿਚ ਤੁਹਾਡੇ ਨਾਮ ਦੀ ਭੁੱਖ, ਇੱਛਾ ਤਾਂ ਲੱਗੀ ਹੈ ਪਰ ਸਾਡਾ ਮਨ ਤਾਂ (ਤ੍ਰਿਪਤੈ) ਰੱਜਦਾ ਹੈ ਜੇਕਰ ਆਪ ਜੀ ਦੇ ਪ੍ਰੇਮ ਰਸ ਦੀ ਖੁਰਾਕ ਨੂੰ (ਖਾਇ) ਖਾਣਾ ਕਰੀਏ।

## ਪਉੜੀ ॥

## ਸਚੁ ਸਚਾ ਕੁਦਰਤਿ ਜਾਣੀਐ; ਦਿਨੁ ਰਾਤੀ ਜਿਨਿ ਬਣਾਈਆ ॥

ਹੇ ਭਾਈ ! (ਸਚੁ) ਨਿਸ਼ਚੇ ਕਰਨਾ ਕਰੋ ਕਿ ਉਹ ਸਚਾ ਪ੍ਰਮੇਸਰ (ਕੁਦਰਤਿ) ਸ਼ਕਤੀ ਕਰਕੇ ਹੀ (ਜਾਣੀਐ) ਜਾਣਿਆ ਜਾਂਦਾ ਹੈ। **ਵਾ:** ਉਸ ਪ੍ਰਮੇਸਰ ਨੂੰ ਕੁਦਰਤ ਦੁਆਰਾ ਹੀ ਸ਼ਕਤੀਆਂ ਵਾਲਾ ਜਾਣਿਆ ਜਾਂਦਾ ਹੈ।

**ਬਲਿਹਾਰੀ ਕੁਦਰਤਿ ਵਸਿਆ ॥ ਤੇਰਾ ਅੰਤੁ ਨ ਜਾਈ ਲਖਿਆ ॥** *(ਅੰਗ : ੪੬੯)*

ਜਿਸ ਨੇ ਦਿਨ ਤੇ (ਰਾਤੀ) ਰਾਤਾਂ ਬਣਾਈਆਂ ਹਨ।

**ਜਿਨਿ ਦਿਨੁ ਕਰਿ ਕੈ ਕੀਤੀ ਰਾਤਿ ॥** *(ਅੰਗ : ੧੦)*

**ਵਾ:** ਵਿਹਾਰ ਕਰਨ ਵਾਸਤੇ ਦਿਨ ਅਤੇ ਸਿਮਰਨ ਕਰਨ ਵਾਸਤੇ ਰਾਤਾਂ ਬਣਾਈਆਂ ਹਨ। **ਵਾ:** (ਦਿਨੁ) ਗਿਆਨਵਾਨ ਤੇ (ਰਾਤੀ) ਅਗਿਆਨੀ, ਅਵਿਦਿਆ ਵਾਲੇ ਲੋਕ ਆਦਿਕ ਰਚਨਾ ਬਣਾਉਣੀਆਂ ਕੀਤੀਆਂ ਹਨ।

## ਸਾਖੀ—ਇਕ ਜਿਮੀਂਦਾਰ ਦੀ

ਸਤਿਗੁਰੂ ਨਾਨਕ ਦੇਵ ਮਹਾਰਾਜ ਜੀ ਦੇਸ਼ਾਂ-ਪ੍ਰਦੇਸ਼ਾਂ ਦਾ ਚੱਕਰ ਲਾਉਂਦੇ ਸਤਿਨਾਮ ਦਾ ਜਾਪ ਦ੍ਰਿੜ ਕਰਵਾਉਂਦੇ ਹੋਏ ਜਿਸ ਵੇਲੇ ਮੁਨਾਫਿਕ ਦੇਸ਼ ਵਿਚ ਪਹੁੰਚੇ। ਜਿਥੋਂ ਦੇ ਲੋਕ ਪ੍ਰਭੂ ਤੋਂ ਬੇਮੁਖ, ਸਾਧ ਸੰਗਤ ਆਦਿਕ

ਸ਼ੁਭ ਕਰਮਾਂ ਤੋਂ ਰਹਿਤ ਸਨ। ਜਿੰਨ੍ਹਾਂ ਨੂੰ ਕੋਈ ਪਤਾ ਨਹੀਂ ਸੀ ਕਿ ਪ੍ਰਮੇਸਰ ਕੀ ਚੀਜ਼ ਹੈ। ਭਾਈ ਬਾਲੇ ਤੇ ਮਰਦਾਨੇ ਨੂੰ ਨਾਲ ਲੈ ਕਿ ਜਿਸ ਵੇਲੇ ਨਗਰ ਤੋਂ ਬਾਹਰਵਾਰ ਇਕ ਖੇਤ ਦੇ ਬੰਨ੍ਹੇ ਬੈਠ ਗਏ। ਤਾਂ ਸਤਿਗੁਰੂ ਜੀ ਦੇ ਹੁਕਮ ਨਾਲ ਭਾਈ ਬਾਲੇ ਨੇ ਕੁਝ ਲੱਕੜਾਂ ਲਿਆ ਕੇ ਅੱਗ ਬਾਲੀ ਜਿਸ ਨਾਲ ਧੂੰਆਂ ਹੋ ਗਿਆ। ਸਤਿਗੁਰੂ ਸਾਹਿਬ ਜੀ ਨੇ ਆਪਣੇ ਸਰੀਰ ਉਪਰ ਸਾਧੂ ਸੰਤਾਂ ਵਾਲਾ ਲਿਬਾਸ ਧਾਰਿਆ ਹੋਇਆ ਸੀ। ਉੱਥੇ ਇਕ ਬੜੀ ਭੈੜੀ ਰੀਤੀ ਸੀ ਕਿ ਜਿਸ ਵੇਲੇ ਮੀਂਹ ਦੀ ਲੋੜ ਪੈਂਦੀ ਤਾਂ ਉਹ ਰਾਜੇ ਪਾਸ ਜਾਂਦੇ। ਰਾਜੇ ਪਾਸ ਅਰਜ ਕਰਦੇ। 'ਰਾਜਾ' ਇੰਦ੍ਰ ਦਾ ਮੰਤਰ ਪੜ੍ਹਦਾ ਤੇ ਮੀਂਹ ਪੈ ਜਾਂਦਾ ਸੀ। ਲੋਕ ਰਾਜੇ ਨੂੰ ਹੀ ਪ੍ਰਮੇਸਰ ਦਾ ਰੂਪ ਜਾਣ ਕੇ ਉਸ ਦੀ ਖਿਦਮਤ ਕਰਦੇ। ਪਰ ਜਿਸ ਦਿਨ ਤੋਂ ਸਤਿਗੁਰੂ ਜੀ ਉੱਥੇ ਆ ਕੇ ਬੈਠੇ ਮੀਂਹ ਪੈਣਾ ਬੰਦ ਹੋ ਗਿਆ। ਜਿਮੀਂਦਾਰ ਲੋਕ ਰਾਜੇ ਪਾਸ ਚੱਲ ਕੇ ਆਏ ਤੇ ਮੀਂਹ ਪਵਾਉਣ ਵਾਸਤੇ ਬੇਨਤੀ ਕੀਤੀ। ਰਾਜੇ ਨੇ ਇੰਦਰ ਮੰਤਰ ਆਦਿ ਪੜ੍ਹੇ ਪਰ ਮੀਂਹ ਕੋਈ ਨਾ ਪਿਆ। ਤਿੰਨ ਕੁ ਦਿਨ ਇਸੇ ਤਰ੍ਹਾਂ ਹੀ ਬਤੀਤ ਹੋ ਗਏ। ਤੀਜੇ ਦਿਨ ਉਹ ਜਿਮੀਂਦਾਰ ਲੋਕ ਫਿਰ ਚੱਲ ਕੇ ਆਏ। ਰਾਜੇ ਨੂੰ ਅਰਜ ਕੀਤੀ ਕਿ ਮੀਂਹ ਪਵੇ ਤਾਂ ਰਾਜਾ ਕਹਿਣ ਲੱਗਾ, "ਮੈਂ ਕੋਈ ਜਤਨ ਕਰਦਾ ਹਾਂ ਤੁਸੀਂ ਫਿਕਰ ਨਾ ਕਰੋ, ਮੀਂਹ ਪੈ ਜਾਵੇਗਾ।" ਜਤਨ ਬੜੇ ਕੀਤੇ ਪਰ ਮੀਂਹ ਨਾ ਪਿਆ। ਇਸੇ ਤਰ੍ਹਾਂ ਕਰਦਿਆਂ ਹੀ ਛੇ-ਸੱਤ ਦਿਨ ਬਤੀਤ ਹੋ ਗਏ। ਲੋਕਾਂ ਦੇ ਮਨਾਂ ਵਿਚ ਬੜੀ ਹੈਰਾਨਗੀ ਪੈਂਦੀ ਜਾ ਰਹੀ ਹੈ ਕਿ ਗੁਜਾਰਾ ਕਿਵੇਂ ਹੋਵੇਗਾ। ਹੋਰ ਕੋਈ ਸਾਧਨ ਨਹੀ। ਕੋਈ ਖੂਹ ਨਹੀਂ, ਨਾ ਕੋਈ ਨਦੀ ਨਹਿਰ ਚੱਲਦੀ ਹੈ। ਜਿਸ ਨਾਲ ਖੇਤੀ ਹੋ ਜਾਣ ਦੀ ਆਸ ਹੋਵੇ, ਲੋਕ ਚਿੰਤਾ ਦੀ ਨਦੀ ਵਿਚ ਡੁੱਬੇ ਜਾ ਰਹੇ ਸਨ। ਇਕ ਜਿਮੀਂਦਾਰ ਜਿਸ ਦੇ ਖੇਤ ਪਾਸ ਸਤਿਗੁਰੂ ਸਾਹਿਬ ਜੀ ਬੈਠੇ ਸਨ। ਉਹ ਚਲ ਕੇ ਆਪਣੀ ਖੇਤੀ ਦੇਖਣ ਵਾਸਤੇ ਪਹੁੰਚਿਆ। ਦਿਲ ਚਿੰਤਾ ਨਾਲ ਗ੍ਰਸਿਆ, ਚਿਹਰਾ ਕੁਮਲਾਇਆ ਹੋਇਆ ਹੈ, ਮਨ ਢੱਠਾ ਵੇਖ ਕੇ ਘਟ-ਘਟ ਦੇ ਜਾਨਣਹਾਰ ਸਤਿਗੁਰਾਂ ਨੇ ਕਿਹਾ, "ਭਲਿਆ ਲੋਕਾ! ਤੇਰਾ ਚਿਹਰਾ ਮੁਰਝਾਇਆ ਹੋਇਆ ਹੈ। ਬੜਾ ਉਦਾਸ ਜਾਪਦਾ ਹੈ। ਕੀ ਗੱਲ ਹੈ?" ਜਿਮੀਂਦਾਰ ਕਹਿਣ ਲੱਗਾ, "ਸੰਤ ਜੀ! ਸੱਚ ਪੁੱਛੋ ਤਾਂ ਜਿਉਣ ਦੀ ਕੋਈ ਆਸ ਨਹੀਂ ਹੈ।" ਸਤਿਗੁਰੂ ਜੀ ਬੋਲੇ, "ਉਹ ਕਿਉਂ?" ਤਾਂ ਜਿਮੀਂਦਾਰ ਨੇ ਕਿਹਾ ਕਿ ਮੀਂਹ ਨਹੀਂ ਪਿਆ ਖੇਤੀ ਸੁਕਦੀ ਜਾ ਰਹੀ ਹੈ। ਤਾਂ ਸਤਿਗੁਰੂ ਜੀ ਨੇ ਪੁੱਛਿਆ ਅੱਗੇ ਮੀਂਹ ਕਿਵੇਂ ਪੈਂਦਾ ਸੀ? ਤਾਂ ਜਿਮੀਂਦਾਰ ਨੇ ਕਿਹਾ, "ਆਪਣੇ ਰਾਜਾ ਜੀ ਅੱਗੇ ਜਾ ਕੇ ਅਰਜ ਕਰਦੇ ਸਾਂ ਤੇ ਮੀਂਹ ਪੈ ਜਾਂਦਾ ਸੀ। ਹੁਣ ਉਸਨੇ ਵੀ ਬੜੇ ਜਤਨ ਕੀਤੇ ਹਨ ਪਰ ਮੀਂਹ ਫਿਰ ਵੀ ਨਹੀਂ ਪਿਆ।" ਸਭ ਦੇ ਮਨ ਵਿਚ ਚਿੰਤਾ ਹੀ ਲੱਗ ਰਹੀ ਹੈ। ਕੁਝ ਉਪਾਅ ਨਹੀਂ ਸੁੱਝਦਾ, ਜਿਸ ਕਰਕੇ ਧੀਰਜ ਧਰਨ।

ਜ਼ਿਮੀਂਦਾਰ ਦੀ ਕਹਾਣੀ ਸੁਣ ਕੇ ਗੁਰੂ ਜੀ ਕਹਿਣ ਲੱਗੇ ਕਿ ਹੇ ਪੁਰਖਾ! ਇਕ ਕਰਤਾਰ ਨੂੰ ਯਾਦ ਕਰੋ। ਉਹ ਕਰਤਾਰ ਹੀ ਸਭ ਦੀ ਆਸਾ ਪੂਰੀ ਕਰਦਾ ਹੈ। ਉਸ ਦੀ ਆਸਾ ਦਿਲ ਅੰਦਰ ਧਾਰਨ ਕਰੋ। ਫਿਰ ਬਹੁਤ ਮੀਂਹ ਪਵੇਗਾ।

ਇਹ ਗੱਲ ਸੁਣ ਕੇ ਜਿਮੀਂਦਾਰ ਕਹਿਣ ਲੱਗਾ, "ਜੀ! ਤੁਸੀਂ ਕਿਹੜਾ ਕਰਤਾਰ ਕਹਿੰਦੇ ਹੋ ਉਹ ਕਿੱਥੇ ਰਹਿੰਦਾ ਹੈ? ਉਸਦਾ ਘਰ ਕਿੱਥੇ ਹੈ? ਅੱਗੇ ਕਦੀ ਕੰਨੀਂ ਨਹੀਂ ਸੁਣਿਆ ਤੇ ਨਾ ਹੀ ਕਿਸੇ ਨੇ ਦੇਖਿਆ ਹੈ। ਨਾ ਕਿਸੇ ਦੇਸ਼ ਵਿਚ ਆ ਕੇ ਰਿਹਾ ਹੈ। ਨਾ ਕਿਸੇ ਨੂੰ ਦਾਨ ਦਿੰਦਿਆਂ ਕਦੀ ਦੇਖਿਆ ਹੈ।" ਤਾਂ ਗੁਰੂ ਜੀ ਕਹਿਣ ਲੱਗੇ, "ਪੁਰਖਾ! ਉਹ ਕਰਤਾਰ ਸਾਰਿਆਂ ਸਰੀਰਾਂ ਵਿਚ ਰਹਿੰਦਾ ਹੈ। ਉਸਨੂੰ ਯਾਦ ਕਰੀਏ ਤਾਂ ਪ੍ਰਗਟ ਹੁੰਦਾ ਹੈ।" ਤਾਂ ਜਿਮੀਂਦਾਰ ਕਹਿਣ ਲੱਗਾ ਸੰਤੋ! ਅੱਜ ਤੁਹਾਡੇ ਮੂੰਹੋਂ ਹੀ ਪਹਿਲੀ ਵਾਰ ਸੁਣਿਆ ਹੈ। ਅੱਗੇ ਤਾਂ ਕਿਸੇ ਨੇ ਕਰਤਾਰ ਦਾ ਨਾਮ ਉਚਾਰਿਆ ਹੀ ਨਹੀਂ। ਤੇ ਨਾ ਕਿਸੇ ਨੂੰ ਉਸਦੀ ਪਹਿਚਾਣ ਹੈ। ਇਕ ਵਾਰ ਉਹਦਾ ਮੂੰਹ ਤਾਂ ਦਿਖਾ ਦਿਉ। ਅਸੀਂ ਆਪਣੀ ਅੱਖੀਂ ਦੇਖ ਕੇ ਉਸਦਾ ਸਿਮਰਨ ਕਰੀਏ।

ਜਿਮੀਂਦਾਰ ਦੀ ਗੱਲ ਨੂੰ ਸੁਣ ਕੇ ਗੁਰੂ ਜੀ ਨੇ ਕਿਹਾ ਕਿ ਭਾਈ! ਉਹ ਪ੍ਰਮੇਸਰ ਇਹਨਾਂ ਅੱਖਾਂ ਨਾਲ ਵੇਖਿਆ ਨਹੀਂ ਜਾਣਾ, ਉਸਦਾ ਸਿਮਰਨ ਕਰੋ! ਤੁਹਾਡੀ ਸਾਰੀ ਇਛਾ ਪੂਰੀ ਕਰ ਦੇਵੇਗਾ। ਆਪਣੇ ਆਪ ਕਿਸੇ ਤੋਂ ਜਾਣਿਆਂ

ਨਹੀਂ ਜਾ ਸਕਦਾ। ਕੁਦਰਤ ਦੁਆਰਾ ਸਮਝਿਆ ਜਾਂਦਾ ਹੈ ਕਿ ਪ੍ਰਮੇਸਰ ਕੋਈ ਚੀਜ ਹੈ। ਤਾਂ ਉਸਨੇ ਕਿਹਾ ਕਿ ਮੈਨੂੰ ਤਾਂ ਕੁਦਰਤ ਦਾ ਪਤਾ ਨਹੀਂ ਹੈ। ਆਪ ਦੱਸੋ ਕੁਦਰਤ ਕਿਸ ਨੂੰ ਕਹਿੰਦੇ ਹਨ।

ਗੁਰੂ ਜੀ ਨੇ ਕਿਹਾ, ਭਾਈ! ਤੂੰ ਸਾਡਾ ਬਚਨ ਮੰਨ ਕੇ ਹਲ ਲਿਆ ਤੇ ਵਾਹ ਕੇ ਬੀਜ ਬੀਜਦੇ ਜਦੋਂ ਖੇਤੀ ਉਗੇਗੀ ਫਸਲ ਪੱਕ ਜਾਵੇਗੀ ਤਾਂ ਉਸ ਵੇਲੇ ਕੁਦਰਤ ਦਾ ਤੈਨੂੰ ਪਤਾ ਲੱਗੇਗਾ। ਇੰਨੀ ਗੱਲ ਸੁਣ ਕੇ ਉਹ ਨਗਰ ਨੂੰ ਗਿਆ। ਅੱਗੇ ਸਥ ਬੈਠੀ ਸੀ। ਉਸਨੇ ਸਾਰੀ ਗਲਬਾਤ ਉਹਨਾਂ ਨੂੰ ਦੱਸੀ ਕਿ ਮੇਰੇ ਖੇਤ ਦੇ ਪਾਸ ਤਿੰਨ ਫਕੀਰ ਬੈਠੇ ਹਨ। ਉਹਨਾਂ ਨੇ ਮੈਨੂੰ ਕਿਹਾ ਕਿ ਪਹਿਲਾਂ ਕਰਤਾਰ ਨੂੰ ਯਾਦ ਕਰ। ਫਿਰ ਖੇਤੀ ਬੀਜ ਤੇਰਾ ਕੰਮ ਪੂਰਾ ਹੋ ਜਾਵੇਗਾ। ਪਿੰਡ ਦੇ ਲੋਕਾਂ ਨੇ ਬੜੀ ਹਾਸੀ ਕੀਤੀ ਕਿ ਚੰਗਾ! ਤੂੰ ਆਪਣੀ ਖੇਤੀ ਬੀਜ਼ ਤੇ ਆਪਣਾ ਘਰ ਭਰ ਲੈ। ਲੋਕ ਕਹਿਣ ਲੱਗੇ ਹੇ ਮੂਰਖਾ! ਸੋਚ ਤਾਂ ਸਹੀ ਕਿ ਮੀਂਹ ਤੋਂ ਬਿਨਾਂ ਖੇਤੀ ਕਿਵੇਂ ਹੋ ਜਾਵੇਗੀ। ਉਹਨਾਂ ਦੇ ਦਲੀਲ ਭਰੀਆਂ ਗੱਲਾਂ ਸੁਣ ਕੇ ਉਹ ਜਿਮੀਂਦਾਰ ਹੈਰਾਨ ਹੋ ਗਿਆ ਤੇ ਉੱਥੋਂ ਤੁਰ ਕੇ ਗੁਰੂ ਜੀ ਦੇ ਪਾਸ ਆਇਆ। ਯਥਾ:

**ਹੈ ਸਾਧ ਵਹਿਰ ਮਮ ਖੇਤ ਪਾਸ। ਤਿਨ ਕਹੇ ਬਚਨ ਇਹ ਬਿਧਿ ਪ੍ਰਕਾਸ਼ ॥੫੫॥**
**ਪ੍ਰਿਥਮੈ ਸਿਮਰੋ ਕਰਤਾਰ ਨਾਮ। ਪੁਨ ਬੋਇ ਖੇਤ ਹੁਇ ਸਫਲ ਕਾਮ॥**
**ਸੁਨਿ ਨਰਨ ਕਾਨ ਸਭਿ ਹਾਸ ਕੀਨ। ਮਨ ਜਾਨ, ਤਾਂਹਿ ਕੇ ਬੁਧਿ ਹੀਨ ॥੫੬॥**
**ਬਿਨ ਮੇਹੁੰ ਖੇਤ ਕਿਸ ਰੀਤਿ ਹੋਇ। ਤੂੰ ਜਾਇ ਬੀਜ ਘਰ ਪੂਰ ਸੋਇ॥**
**ਸੁਨਿ ਬੈਨ ਤਿੰਨੋਂ ਕੇ ਯੁਕਤਿ ਹਾਸ। ਗੁਰ ਢਿਗ ਆਇਓ ਹੋ ਕਰਿ ਉਦਾਸ ॥੫੭॥**

ਤੇ ਗੁਰੂ ਜੀ ਦੇ ਪਾਸ ਆ ਕੇ ਕਹਿਣ ਲੱਗਾ, "ਪਿੰਡ ਦੇ ਲੋਕਾਂ ਨੇ ਮੇਰੇ ਨਾਲ ਹਾਸੀ ਕੀਤੀ ਹੈ ਤੇ ਮੈਨੂੰ ਅਕਲ ਤੋਂ ਹੀਣਾ ਸਮਝਿਆ ਹੈ ਅਤੇ ਕਿਹਾ ਕਿ ਮੀਂਹ ਤੋਂ ਬਿਨਾਂ ਖੇਤੀ ਕਿਵੇਂ ਹੋਵੇਗੀ?"

ਸਤਿਗੁਰੂ ਜੀ ਨੇ ਕਿਹਾ ਕਿ ਭਾਈ! ਤੂੰ ਇਕ ਸੇਰ ਅਨਾਜ ਲਿਆ ਤੇ ਕਰਤਾਰ ਨੂੰ ਯਾਦ ਕਰਕੇ ਬੀਜ ਦੇ। ਜੇਕਰ ਤੇਰੀ ਖੇਤੀ ਨਹੀਂ ਉਗੇਗੀ ਤਾਂ ਅਸੀਂ ਵਿਚ ਜਾਮਨ ਹਾਂ। ਤੇਰਾ ਸਾਰਾ ਹਰਜਾਨਾ ਭਰਾਂਗੇ। ਇਹ ਗੱਲ ਸੁਣ ਕੇ ਜਿਮੀਂਦਾਰ ਨੇ ਬੀਜ ਲਿਆਂਦਾ ਤੇ ਹਲ ਜੋੜਿਆ। ਪ੍ਰਮੇਸਰ ਨੂੰ ਯਾਦ ਕਰਦਿਆਂ ਖੇਤੀ ਬੀਜੀ। ਸਾਰੀ ਬਿਜਾਈ ਕਰਕੇ ਹਲ ਛੱਡ ਕੇ ਗੁਰੂ ਜੀ ਪਾਸ ਕੁਝ ਚਿਰ ਬੈਠਾ ਤੇ ਸ਼ਾਮ ਹੋਈ ਘਰ ਚਲਾ ਗਿਆ। ਜਦੋਂ ਰਾਤ ਬੀਤ ਕੇ ਸਵੇਰ ਹੋਈ ਤਾਂ ਉਠ ਕੇ ਗੁਰੂ ਜੀ ਪਾਸ ਆਇਆ। ਤੇ ਕੀ ਦੇਖਿਆ ਕੇ ਖੇਤੀ ਹਰੀ ਭਰੀ ਲਹਿ ਲਹਿ ਕਰ ਰਹੀ ਹੈ। ਜਿਸ ਤਰ੍ਹਾਂ ਬਹੁਤ ਪਾਣੀ ਨਾਲ ਸਿੰਜੀ ਹੁੰਦੀ ਹੈ। ਦੋਨੇ ਹੱਥ ਜੋੜ ਚਰਨਾਂ ਦੇ ਮੱਥਾ ਟੇਕਿਆ ਬੜੀ ਸ਼ਰਧਾ ਵਧੀ ਪਿੰਡ ਵਿਚ ਵੀ ਸਾਰੇ ਰੌਲਾ ਪੈ ਗਿਆ। ਸਾਰੇ ਲੋਕ ਚੱਲ ਕੇ ਆਏ ਯਥਾ ਸ਼ਕਤ ਭੇਟਾ ਰੱਖ ਕੇ ਮੱਥਾ ਟੇਕਿਆ। ਤੇ ਸਾਰਿਆਂ ਅਰਜ ਕੀਤੀ, "ਹੇ ਮਹਾਂਪੁਰਖੋ! ਸਾਨੂੰ ਵੀ ਕੋਈ ਵਿਧੀ ਦੱਸੋ ਜਿਸ ਨਾਲ ਅਸੀਂ ਵੀ ਖੇਤੀ ਦੀ ਕਿਰਤ ਕਰੀਏ।" ਤਾਂ ਗੁਰੂ ਜੀ ਨੇ ਕਿਹਾ ਹੇ ਭਾਈ! ਪਹਿਲੇ ਕਰਤਾਰ ਨੂੰ ਯਾਦ ਕਰਕੇ ਫਿਰ ਖੇਤੀ ਦਾ ਕੰਮ ਕਰੋ। ਉਹਨਾਂ ਸਾਰਿਆਂ ਏਸੇ ਤਰ੍ਹਾਂ ਹੀ ਕੀਤਾ। ਕੜਾਹ ਪ੍ਰਸ਼ਾਦਿ ਦੀ ਦੇਗ ਤਿਆਰ ਕੀਤੀ ਅਤੇ ਇਕੱਠੇ ਹੋ ਇਕ ਮਨ ਹੋ ਕੇ ਅਰਦਾਸ ਕੀਤੀ, ਵਾਹਿਗੁਰੂ ਦੀ ਕਿਰਪਾ ਨਾਲ ਬੇਅੰਤ ਮੀਂਹ ਪਿਆ। ਸਾਰਾ ਕਾਲ ਦਾ ਦੁੱਖ ਦੂਰ ਹੋ ਗਿਆ। ਸਤਿਗੁਰੂ ਸਾਹਿਬ ਜੀ ਦੀ ਬੜੀ ਮਹਿਮਾ ਫੈਲ ਗਈ। ਉਸੇ ਨਗਰ ਦਾ ਰਾਜਾ ਵੀ ਫੌਜਾਂ ਸਮੇਤ ਦਰਸ਼ਨ ਕਰਨ ਆਇਆ। ਬੜੀ ਨਿਮਰਤਾ, ਪਿਆਰ, ਸਤਿਕਾਰ ਨਾਲ ਅੱਗੇ ਭੇਟਾ ਰੱਖ ਕੇ ਮੱਥਾ ਟੇਕਿਆ ਤੇ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ! ਕੋਈ ਸ਼ੁਭ ਉਪਦੇਸ਼ ਦਿਉ। ਬੇਸਮਝੀ ਵਿਚ ਇਹ ਸਾਰਾ ਦੇਸ਼ ਪ੍ਰਮੇਸਰ ਤੋਂ ਬੇਮੁਖ ਹੋ ਕੇ ਇੰਦਰ ਤੋਂ ਵਰਖਾ ਦੀ ਮੰਗ ਕਰਦਾ ਸੀ। ਕਦੇ ਕਿਸੇ ਨੂੰ ਪ੍ਰਮੇਸਰ ਦੀ ਸਮਝ ਹੀ ਨਹੀਂ ਸੀ। ਪਰ ਆਪ ਨੇ ਇਸ ਉਲਟੀ ਰੀਤੀ ਨੂੰ ਹਟਾ ਦਿੱਤਾ ਹੈ। ਹੁਣ ਤੁਸੀਂ ਸਾਨੂੰ ਉਹ ਉਪਦੇਸ਼ ਦਿਉ ਜਿਸ ਨਾਲ ਪ੍ਰਲੋਕ ਵਿਚ ਤੇ ਇਸ ਲੋਕ ਵਿਚ ਵੀ ਸੁੱਖ ਦੀ ਪ੍ਰਾਪਤੀ ਹੋਵੇ। ਸਤਿਗੁਰੂ ਸੱਚੇ ਪਾਤਸਾਹ ਜੀ ਨੇ ਕਹਿ ਕੇ ਧਰਮਸ਼ਾਲ ਬਣਵਾਈ ਤੇ ਸਾਰੇ ਲੋਕ ਇਕੱਠੇ ਹੋਣ ਲੱਗ ਪਏ। ਉਹਨਾਂ ਸਾਰਿਆਂ ਨੂੰ ਇਹ ਉਪਦੇਸ਼ ਦਿੱਤਾ ਕਿ ਸਤਿਨਾਮ ਵਾਹਿਗੁਰੂ ਦਾ ਜਾਪ

ਕਰਨਾ, ਧਰਮ ਦੀ ਕਿਰਤ ਕਰਨੀ, ਵੰਡ ਕੇ ਛਕਣਾ, ਭੁੱਖੇ ਨੂੰ ਰੋਟੀ ਤੇ ਨੰਗੇ ਨੂੰ ਬਸਤਰ ਦੇਣਾ ਆਦਿਕ ਸ਼ੁਭ ਗੁਣਾਂ ਨੂੰ ਧਾਰਨਾ ਹੈ। ਇਸ ਤਰ੍ਹਾਂ ਦਾ ਸਤਿਗੁਰੂ ਜੀ ਦਾ ਉਪਦੇਸ਼ ਸੁਣ ਕੇ ਦੋਨੋ ਸਮੇਂ ਸੰਗਤ ਜੁੜਨ ਲੱਗ ਪਈ।

ਉਸ ਵਕਤ ਜਿਹੜਾ ਜਿਮੀਂਦਾਰ ਸਭ ਤੋਂ ਪਹਿਲਾਂ ਮਿਲਿਆ ਸੀ। ਉਹ ਦੋਵੇ ਹੱਥ ਜੋੜ ਕੇ ਕਹਿਣ ਲੱਗਾ ਕਿ ਸੱਚੇ ਪਾਤਸ਼ਾਹ ਜੀ! ਕੁਦਰਤ ਵਿਖਾਉ। ਤਾਂ ਗੁਰੂ ਜੀ ਨੇ ਕਿਹਾ ਖੇਤ ਵਿਚ ਜਾ ਕੇ ਕੁਝ ਕੁ ਕਨਕ ਦੇ ਬੂਟੇ ਪੁੱਟ ਕੇ ਕੁਦਰਤ ਵੇਖ ਲੈ। ਇਹ ਗੱਲ ਸੁਣ ਕੇ ਉਹ ਜਿਮੀਂਦਾਰ ਖੇਤ ਵਿਚ ਗਿਆ। ਉਸਨੇ ਕਨਕ ਦੇ ਬੂਟੇ ਪੁੱਟੇ ਤਾਂ ਹੇਠਾਂ ਕੀ ਵੇਖਿਆ ਕੇ ਅੱਗ ਦੇ ਲਾਲ ਅੰਗਾਰ ਭੱਖ ਰਹੇ ਹਨ। ਇਹ ਦੇਖ ਕੇ ਹੈਰਾਨ ਹੋ ਗਿਆ। ਹੋਰ ਵੀ ਨਗਰ ਨਿਵਾਸੀ ਸੁਣ ਕੇ ਆਏ ਅਤੇ ਦੇਖ ਕੇ ਸਾਰੇ ਹੈਰਾਨ ਹੋ ਗਏ। ਯਥਾ:

**ਨਿਜ ਕਾਨ ਸੁਨਿ ਮਤਿਵਾਨ ਮਾਨਵ, ਖੇਤ ਮਹਿਂ ਤਬ ਜਾਏ॥**
**ਗੋਧੂਮ ਬੂਟ ਉਖਾਰਿ ਦੇਖਯੋ, ਰਹਯੋ ਉਰ ਬਿਸਮਾਇ॥**
**ਅੰਗਾਰ ਅਗਨੀ ਅਰੁਨ ਦੀਸਤਿ, ਤੇਜ ਨਹਿ ਸਹਿ ਜਾਇ॥**
**ਸਭਿ ਲੋਕ ਹੇਰਨ ਹੇਤੁ ਦੌਰੇ ਬਹੁਤ ਜਿਨ ਮਨ ਚਾਇ॥੧੯॥**

ਸਤਿਗੁਰੂ ਸਾਹਿਬ ਜੀ ਨੇ ਕਿਹਾ ਕਿ ਹੇ ਭਾਈ! ਏਹੀ ਕਰਤਾਰ ਦੀ ਕੁਦਰਤ ਹੈ ਜਿਸ ਦੇ ਹੇਠਾਂ ਅੰਗਾਰ ਹਨ ਅਤੇ ਉਪਰ ਹਰੀ ਖੇਤੀ ਪੈਦਾ ਹੋਈ ਹੈ। ਇਸ ਤਰ੍ਹਾਂ ਗੁਰੂ ਸਾਹਿਬ ਜੀ ਨੇ ਜਿਮੀਂਦਾਰ ਨੂੰ ਕੁਦਰਤ ਦਿਖਾ ਕੇ ਨਿਹਾਲ ਕੀਤਾ ਸੀ।

## ਸੋ ਸਚੁ ਸਲਾਹੀ ਸਦਾ ਸਦਾ; ਸਚੁ ਸਚੇ ਕੀਆ ਵਡਿਆਈਆ॥

ਹੇ ਭਾਈ! (ਸੋ) ਉਹ ਸੱਚੇ (ਸਲਾਹੀ) ਸਲਾਹੁਣੇਯੋਗ ਪ੍ਰਮੇਸਰ ਦੀਆਂ ਸਿਫਤਾਂ ਨੂੰ ਸਦਾ ਸਦਾ ਸਲਾਹੁਣਾ ਕਰੀਏ। ਜਿਸ ਸੱਚੇ ਵਾਹਿਗੁਰੂ ਜੀ ਦੀਆਂ ਵਡਿਆਈਆਂ ਵੀ (ਸਚੁ) ਸੱਚੀਆਂ ਹਨ। ਜਦ ਕਿ ਹੋਰ ਦੁਨੀਆਂ ਦੀਆਂ ਸਾਰੀਆਂ ਵਡਿਆਈਆਂ ਨਿਸ਼ਚੇ ਕਰਕੇ ਝੂਠੀਆਂ ਹਨ।

## ਸਲਾਹੀ ਸਚੁ, ਸਲਾਹ ਸਚੁ; ਸਚੁ ਕੀਮਤਿ ਕਿਨੈ ਨ ਪਾਈਆ॥

ਹੇ ਭਾਈ! (ਸਲਾਹੀ) ਪ੍ਰਮੇਸਰ ਦੀ ਸਿਫਤ ਕਰਨ ਵਾਲੇ ਜਿਹੜੇ ਸੰਤ ਜਨ ਸੱਚੇ ਪ੍ਰਮੇਸਰ ਨੂੰ (ਸਲਾਹੀ) ਸਲਾਹੁੰਦੇ ਹਨ। ਤੁਸੀਂ ਵੀ ਉਹਨਾਂ ਨਾਲ ਮਿਲ ਕੇ ਸੱਚੇ ਵਾਹਿਗੁਰੂ ਜੀ ਨੂੰ (ਸਲਾਹ) ਸਲਾਹੁਣਾ ਕਰੋ। **ਵਾ:** ਵੇਦ ਸ਼ਾਸਤਰ ਵੀ ਜਿਸ ਵਾਹਿਗੁਰੂ ਦਾ ਪ੍ਰਤੀਪਾਦਨ ਕਰਦੇ ਹਨ। ਉਸ ਸੱਚੇ ਨਾਮ ਨੂੰ ਸਲਾਹੁਣਾ ਕਰੀਏ। **ਵਾ:** ਉਸ (ਸਲਾਹੀ) ਸਲਾਹੁਣੇਯੋਗ ਸੱਚੇ ਪ੍ਰਮੇਸਰ ਨੂੰ (ਸਚੁ) ਨਿਸ਼ਚੇ ਕਰਕੇ ਸਲਾਹੁਣਾ ਕਰੀਏ। **ਵਾ:** ਪਿਛਲੇ ਲੋਕ ਵੀ ਸੱਚੇ ਨੂੰ ਸਲਾਹੁੰਦੇ ਸੀ, ਹੁਣ ਵੀ ਸੱਚੇ ਪ੍ਰਮੇਸਰ ਨੂੰ ਸਲਾਹੁੰਦੇ ਹਨ ਪਰ (ਸਚੁ) ਸੱਚੇ ਅਕਾਲ ਪੁਰਖ ਵਾਹਿਗੁਰੂ ਜੀ ਦੀ ਪ੍ਰਾਪਤੀ ਰੂਪ ਕੀਮਤ ਨੂੰ (ਕਿਨੈ) ਕਿਸੇ ਨੇ ਵੀ (ਪਾਈਆ) ਪਾਉਣਾ ਨਹੀਂ ਕੀਤਾ। ਯਥਾ:

**ਅਵਤਾਰ ਨ ਜਾਨਹਿ ਅੰਤੁ॥ ਪਰਮੇਸਰੁ ਪਾਰਬ੍ਰਹਮ ਬੇਅੰਤੁ॥...**
**ਦੇਵੀਆ ਨਹੀ ਜਾਨੈ ਮਰਮ॥ ਸਭ ਊਪਰਿ ਅਲਖ ਪਾਰਬ੍ਰਹਮ॥** *(ਅੰਗ : ੮੯੪)*

ਜਿਵੇਂ ਕ੍ਰਿਸ਼ਨ ਜੀ ਨੇ ਅਰਜਨ ਨੂੰ ਕਿਹਾ ਸੀ ਕਿ ਹੇ ਅਰਜਨ! ਉਹ ਸਰੂਪ ਮਨ ਬਾਣੀ ਤੋਂ ਪਰ੍ਹੇ ਹੈ। ਮੈਂ ਵੀ ਉਸ ਸਰੂਪ ਦਾ ਕਥਨ ਨਹੀਂ ਕਰ ਸਕਦਾ। ਇਸ ਤਰ੍ਹਾਂ ਉਸ ਸੱਚੇ ਦੀ ਕੀਮਤ ਕਿਸੇ ਪਾਸੋਂ ਨਹੀਂ ਪਾਈ ਜਾਂਦੀ।

## ਜਾ ਮਿਲਿਆ ਪੂਰਾ ਸਤਿਗੁਰੂ; ਤਾ ਹਾਜਰੁ ਨਦਰੀ ਆਈਆ॥

ਹੇ ਭਾਈ! (ਜਾ) ਜਦੋਂ (ਪੂਰਾ) ਪੂਰਨ ਸਤਿਗੁਰੂ ਸਾਹਿਬ ਜੀ (ਮਿਲਿਆ) ਮਿਲ ਪਏ **ਵਾ:** ਜਦੋਂ ਇਹ ਜੀਵ

ਪੂਰਨ ਸਤਿਗੁਰਾਂ ਨਾਲ ਮਿਲਿਆ ਤਾਂ ਮਹਾਰਾਜ ਦੀਆਂ ਸ਼ਕਤੀਆਂ (ਹਾਜਰੁ) ਪ੍ਰਤੱਖ ਇਸਦੇ ਸਾਹਮਣੇ ਦ੍ਰਿਸ਼ਟੀ ਵਿਚ ਆ ਗਈਆਂ ਹਨ।

**ਸਚੁ ਗੁਰਮੁਖਿ ਜਿਨੀ ਸਲਾਹਿਆ; ਤਿਨਾ ਭੁਖਾ ਸਭਿ ਗਵਾਈਆ ॥੨੩॥**

ਇਸ ਪ੍ਰਕਾਰ ਜਿੰਨ੍ਹਾਂ ਨੇ ਗੁਰਾਂ ਦੁਆਰਾ ਗੁਰਮੁਖ ਬਣ ਕੇ (ਸਚੁ) ਸੱਚੇ ਅਕਾਲ ਪੁਰਖ ਵਾਹਿਗੁਰੂ ਜੀ ਨੂੰ ਸਲਾਹਿਆ ਹੈ। ਸੱਚੇ ਪਾਤਸ਼ਾਹ ਜੀ ਨੇ ਉਹਨਾਂ ਦੀਆਂ ਆਸਾ, ਤ੍ਰਿਸ਼ਨਾ ਦੀਆਂ ਸਾਰੀਆਂ ਭੁੱਖਾਂ (ਗਵਾਈਆ) ਗਵਾ ਦਿੱਤੀਆਂ ਹਨ, ਨਾਸ਼ ਕਰ ਦਿੱਤੀਆਂ ਹਨ।

**ਸਾਚੁ ਨਾਮੁ ਅਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਈਆ ॥** *(ਅੰਗ : ੬੧੭)*

**ਸਲੋਕ ਮਃ ੪ ॥**

**ਮੈ ਮਨੁ ਤਨੁ ਖੋਜਿ ਖੋਜੇਦਿਆ; ਸੋ ਪ੍ਰਭੁ ਲਧਾ ਲੋੜਿ ॥**

ਹੇ ਮਹਾਰਾਜ! (ਮੈ) ਅਸੀਂ ਮਨ ਤੇ ਤਨ ਅੰਦਰ ਨਿਰੰਤਰ ਖੋਜ ਨੂੰ ਖੋਜਦਿਆਂ ਹੋਇਆਂ (ਸੋ) ਉਸ ਪ੍ਰਮੇਸਰ ਨੂੰ ਗੁਰਾਂ ਦੀ ਕਿਰਪਾ ਦੁਆਰਾ ਆਪਣੇ ਅੰਦਰੋਂ ਹੀ (ਲਧਾ) ਲੱਭ ਲਿਆ ਹੈ, ਜਿਸਨੂੰ ਅਸੀਂ (ਲੋੜਿ) ਦੇਖਣਾ ਲੋੜਦੇ ਭਾਵ ਚਾਹੁੰਦੇ ਸੀ।

**ਪ੍ਰਸ਼ਨ :** ਤੁਹਾਨੂੰ ਆਪਣੇ ਅੰਦਰੋਂ ਪ੍ਰਮੇਸਰ ਕਿਵੇਂ ਲੱਭ ਗਿਆ?

**ਵਿਸਟੁ ਗੁਰੂ, ਮੈ ਪਾਇਆ; ਜਿਨਿ ਹਰਿ ਪ੍ਰਭੁ ਦਿਤਾ ਜੋੜਿ ॥੧॥**

**ਉੱਤਰ :** ਹੇ ਭਾਈ! (ਮੈ) ਅਸੀਂ ਉਹਨਾਂ (ਵਿਸਟੁ) ਵਿਚੋਲਗੀ ਕਰਨ ਵਾਲੇ ਸਤਿਗੁਰੂ ਸਾਹਿਬ ਜੀ ਨੂੰ ਪ੍ਰਾਪਤ ਕਰ ਲਿਆ ਹੈ। ਜਿੰਨ੍ਹਾਂ ਨੇ ਸਾਡੇ ਮਨ ਦੀ ਬਿਰਤੀ ਨੂੰ (ਹਰਿ) ਹਰੀ (ਪ੍ਰਭੁ) ਪ੍ਰਮੇਸਰ ਦੇ ਨਾਲ ਜੋੜ ਦਿੱਤਾ ਹੈ। ਇਸ ਤਰ੍ਹਾਂ ਸਾਨੂੰ ਹਿਰਦੇ ਅੰਦਰੋਂ ਹੀ ਪ੍ਰਮੇਸਰ ਦੀ ਪ੍ਰਾਪਤੀ ਹੋ ਗਈ।

**ਅਥਵਾ :** ਅਸੀਂ ਚਿਤ ਬਿਰਤੀ ਨੂੰ ਸਰੂਪ ਨਾਲ ਜੋੜਨ ਰੂਪ ਵਿਚੋਲਗੀ ਕਰਨ ਵਾਲੇ ਸਤਿਗੁਰੂ ਜੀ ਨੂੰ ਪ੍ਰਾਪਤ ਕੀਤਾ ਹੈ। ਜਿੰਨ੍ਹਾਂ (ਹਰਿ ਪ੍ਰਭੁ) ਹਰੀ ਪ੍ਰਮੇਸਰ ਦੇ ਰੂਪ ਸਤਿਗੁਰਾਂ ਨੇ ਸਾਡੀ ਬਿਰਤੀ ਨੂੰ ਜੀਵ ਤੇ ਈਸ਼ ਦੋਹਾਂ ਦੇ ਪ੍ਰਕਾਸ਼ਕ ਬ੍ਰਹਮ ਵਿੱਚ ਜੋੜ ਦਿੱਤਾ ਹੈ।

**ਮਃ ੩ ॥**

**ਮਾਇਆਧਾਰੀ; ਅਤਿ ਅੰਨਾ ਬੋਲਾ ॥** *(ਅੱਤਿ ਨਹੀਂ ਬੋਲਣਾ)*

ਹੇ ਭਾਈ! ਜਿਹੜਾ (ਮਾਇਆਧਾਰੀ) ਮਾਇਆ ਨੂੰ ਧਾਰਨ ਕਰਨ ਵਾਲਾ ਹੰਕਾਰੀ ਆਦਮੀ (ਅਤਿ) ਅਤਿਅੰਤ ਹੀ ਅੰਨ੍ਹਾ ਤੇ ਬੋਲਾ ਹੁੰਦਾ ਹੈ। ਭਾਵ ਵੇਖ ਕੇ ਵੀ ਅੱਖਾਂ ਫੇਰ ਛੱਡਦਾ ਹੈ, ਕਿਸੇ ਨਾਲ ਵੀ ਨਿਆਂ ਨਹੀਂ ਕਰਦਾ ਅਤੇ ਅਤਿਅੰਤ ਹੀ ਬੋਲਾ ਹੋ ਜਾਂਦਾ ਹੈ। ਭਾਵ ਕਿਸੇ ਗਰੀਬ ਦੀ ਫਰਿਆਦ ਸੁਣ ਕੇ ਵੀ ਅਣਸੁਣਿਆ ਕਰ ਦਿੰਦਾ ਹੈ। ਕਿਸੇ ਦੀ ਪਰਵਾਹ ਨਹੀਂ ਕਰਦਾ।

## ਸਾਖੀ—ਮਾਇਆਧਾਰੀ ਅਤਿ ਅੰਨ੍ਹੇ ਬੋਲੇ ਦੀ

ਇਕ ਆਦਮੀ ਸੀ। ਜਦੋਂ ਉਹ ਅਮੀਰ ਬਣਨ ਲੱਗਾ, ਕਿਸੇ ਅਹੁਦੇ ਤੇ ਜਾਣ ਲੱਗਾ ਤਾਂ ਉਸਨੇ ਸਾਰਿਆਂ ਨੂੰ ਇਹ ਕਹਿ ਦਿੱਤਾ ਕਿ ਹੁਣ ਮੈਨੂੰ ਵਜੀਰੀ ਦਾ ਉੱਚਾ ਆਹੁਦਾ ਮਿਲਣ ਲੱਗਾ ਹੈ। ਇਸ ਲਈ ਜਿਸ ਕਿਸੇ ਨੇ ਵੀ ਮੇਰੇ ਨਾਲ ਕੋਈ ਗੱਲ ਕਰਨੀ ਹੈ ਤਾਂ ਉਹ ਹੁਣੇ ਹੀ ਕਰ ਲਵੇ ਕਿਉਂਕਿ ਫਿਰ ਮੈਂ ਕਿਸੇ ਦੀ ਵੀ ਫਰਿਆਦ ਨਹੀਂ ਸੁਣਨੀ। ਸਾਰੇ ਲੋਕ

ਕਹਿਣ ਲੱਗੇ, "ਕੀ ਆਹੁਦਾ ਮਿਲਣ ਤੋਂ ਬਾਅਦ ਤੂੰ ਅੰਨ੍ਹਾ ਜਾਂ ਬੋਲਾ ਹੋ ਜਾਣਾ ਹੈ?" ਤਾਂ ਉਹ ਕਹਿਣ ਲੱਗਾ ਕਿ ਹਾਂ ਮੈਂ ਅੰਨ੍ਹਾਂ ਤੇ ਬੋਲਾ ਹੋ ਜਾਣਾ ਹੈ। ਕੁਝ ਸਮੇਂ ਬਾਅਦ ਜਦੋਂ ਉਸ ਵਿਅਕਤੀ ਨੂੰ ਹਕੂਮਤ ਦੀ ਕੁਰਸੀ ਮਿਲ ਗਈ ਤਾਂ ਉਸਦੇ ਜਾਣ ਪਛਾਣ ਵਾਲੇ ਲੋਕ ਬਹੁਤ ਖੁਸ਼ ਹੋਏ ਕਿ ਸਾਡਾ ਕੋਈ ਵੀ ਕੰਮ ਨਹੀਂ ਅੜੇਗਾ। ਕਿਉਂਕਿ ਸਾਡਾ ਫਲਾਣਾ ਆਦਮੀ ਹਕੂਮਤ ਦੀ ਕੁਰਸੀ ਉਪਰ ਬੈਠ ਗਿਆ ਹੈ। ਸਾਰੇ ਲੋਕ ਉਸ ਨੂੰ ਆ ਕੇ ਮਿਲਣ ਲੱਗ ਪਏ। ਕੋਈ ਕਹੇ ਕੇ ਮੈਂ ਤੇਰਾ ਭਰਾ ਲੱਗਦਾ ਹਾਂ, ਕੋਈ ਆ ਕੇ ਕਹਿਆ ਕਰੇ ਕਿ ਮੈਂ ਤੇਰਾ ਚਾਚਾ ਲੱਗਦਾ ਹਾਂ, ਤੇ ਕੋਈ ਆ ਕੇ ਕਹਿਆ ਕਰੇ ਮੈਂ ਤੇਰਾ ਤਾਇਆ ਲੱਗਦਾ ਹਾਂ। ਸਾਡਾ ਇਹ ਕੰਮ ਕਰਵਾ ਦੇਣਾ ਕਰ। ਪਰ ਉਹ ਨਾ ਹੀ ਕਿਸੇ ਦੇ ਨਾਲ ਬੋਲਿਆ ਕਰੇ ਤੇ ਨਾ ਹੀ ਕਿਸੇ ਦੀ ਕਹੀ ਹੋਈ ਗੱਲ ਨੂੰ ਸੁਣਿਆ ਕਰੇ। ਉਹ ਕਹਿਣ ਲੱਗਾ ਕਿ ਮੈਂ ਤੁਹਾਨੂੰ ਪਹਿਲਾਂ ਹੀ ਕਿਹਾ ਸੀ ਕਿ ਮੈਂ ਹਕੂਮਤ ਦੀ ਕੁਰਸੀ ਮਿਲਣ ਤੋਂ ਬਾਦ ਅੰਨ੍ਹਾਂ ਤੇ ਬੋਲਾ ਹੋ ਜਾਣਾ ਹੈ ਇਸ ਲਈ ਹੁਣ ਮੈਂ ਨਾ ਕਿਸੇ ਨਾਲ ਕੋਈ ਗੱਲ ਕਰਨੀ ਹੈ ਅਤੇ ਨਾ ਹੀ ਕਿਸੇ ਦੀ ਕੋਈ ਗੱਲ ਸੁਨਣੀ ਹੈ ਅਤੇ ਨਾ ਹੀ ਕਿਸੇ ਵੱਲ ਵੇਖਣਾ ਹੈ।

ਇਸ ਪ੍ਰਕਾਰ ਮਾਇਆਧਾਰੀ ਪੁਰਖ ਅਤਿਅੰਤ ਅੰਨ੍ਹਾ ਤੇ ਬੋਲਾ ਹੋ ਜਾਂਦਾ ਹੈ।

**ਵਾ:** (ਅੰਨ੍ਹਾ ਬੋਲਾ) ਉਹ ਵੈਰਾਗ-ਵਿਵੇਕ ਰੂਪ ਨੇਤਰਾਂ ਤੋਂ ਹੀਣਾ ਹੋਣ ਕਰਕੇ **ਵਾ:** ਮਨ ਬੁਧ ਰੂਪ ਨੇਤਰਾਂ ਵਿਚ ਵਿਚਾਰ ਰੂਪ ਨਿਗ੍ਹਾ ਨਾ ਹੋਣ ਕਰਕੇ ਅੰਨ੍ਹਾ ਅਤੇ ਸ਼ਰਧਾ-ਵਿਸ਼ਵਾਸ ਰੂਪ ਕੰਨਾਂ ਤੋਂ ਬੋਲਾ ਹੁੰਦਾ ਹੈ।

## ਸਬਦੁ ਨ ਸੁਣਈ; ਬਹੁ ਰੋਲ ਘਚੋਲਾ ॥

ਉਹ ਸਤਿਗੁਰੂ ਸਾਹਿਬ ਜੀ ਦੇ ਸ਼ਬਦ ਨੂੰ ਤਾਂ ਕਦੇ ਸੁਣਦਾ ਨਹੀਂ ਹੈ ਸਗੋਂ ਆਪਣਾ ਹੀ (ਬਹੁ) ਬਹੁਤਾ (ਰੋਲ) ਰੌਲਾ (ਘਚੋਲਾ) ਘੱਤੀ ਰੱਖਦਾ ਹੈ। ਭਾਵ ਬਹੁਤਾ ਸ਼ੋਰ ਸ਼ਰਾਬਾ ਕਰਦਾ ਹੈ। ਹਰ ਵਕਤ ਰੌਲਾ ਹੀ ਪਾਉਂਦਾ ਰਹਿੰਦਾ ਹੈ। **ਵਾ:** (ਰੋਲ ਘਚੋਲਾ) ਰੌਲਾ ਮਚਾ ਕੇ ਸਾਰੇ ਪ੍ਰਸੰਗ ਨੂੰ ਖਰਾਬ ਕਰ ਦਿੰਦਾ ਹੈ।

**ਅਥਵਾ :** ਜਿਹੜਾ ਗੁਰੂ ਸਾਹਿਬ ਜੀ ਦੇ ਸ਼ਬਦ ਨੂੰ ਨਹੀਂ ਸੁਣਦਾ ਉਸ ਨੂੰ (ਬਹੁਰੋ ਲਘ ਚੋਲਾ) ਮੁੜ ਕੇ ਦੁਬਾਰਾ (ਚੋਲਾ) ਮਨੁੱਖਾ ਸਰੀਰ ਰੂਪ ਚੋਲਾ ਦੀ ਪ੍ਰਾਪਤੀ ਨਹੀਂ ਹੁੰਦਾ। ਬਲਕਿ ਲੱਖਾਂ ਹੀ (ਲਘ) ਛੋਟੀਆਂ-ਵੱਡੀਆ ਤੇ ਟੇਡੀਆਂ ਜੂਨਾਂ ਦੇ ਚੋਲੇ ਵਿਚ ਪਾ ਕੇ ਰੋਲਿਆ ਤੇ ਨਰਕਾਂ ਵਿਚ ਪਾ ਕੇ ਘਚੋਲਿਆ ਜਾਵੇਗਾ। ਭਾਵ ਕਦੇ ਕੀੜੀ ਬਣ ਜਾਂਦਾ ਹੈ, ਕਦੇ ਚੂਹਾ ਬਣ ਜਾਂਦਾ ਹੈ, ਕਦੇ ਸੱਪ ਬਣ ਜਾਂਦਾ ਹੈ। ਇਸ ਪ੍ਰਕਾਰ ਕਦੇ ਵੀ ਮੁਕਤ ਨਹੀਂ ਹੋ ਸਕਦਾ। **ਵਾ:** ਉਹ (ਬਹੁਰੋ) ਫਿਰ (ਲਘ) ਥੋੜਾ ਜਿਹਾ ਭਾਵ ਨੀਮ (ਚੋਲਾ) ਸ਼ੁਦਾਈ ਹੋ ਜਾਂਦਾ ਹੈ। ਭਾਵ ਕਦੇ ਚੰਗਾ ਭਲਾ ਹੁੰਦਾ ਹੈ ਤੇ ਕਦੇ ਮਸਤਾਨਾ ਜਿਹਾ ਬਣ ਜਾਂਦਾ ਹੈ।

## ਗੁਰਮੁਖਿ ਜਾਪੈ; ਸਬਦਿ ਲਿਵ ਲਾਇ ॥

ਪਰ ਗੁਰਮੁਖ ਪੁਰਖ ਹੀ ਉਪਰੋਕਤ ਕਹੀ ਹੋਈ ਗੱਲ ਨੂੰ (ਜਾਪੈ) ਜਾਣਦੇ ਹਨ। **ਵਾ:** ਉਹਨਾਂ ਗੁਰਮੁਖਾਂ ਦੀ ਸੰਗਤ ਕਰਕੇ ਪ੍ਰਮੇਸਰ ਨੂੰ (ਜਾਪੈ) ਜਾਣਿਆ ਜਾਂਦਾ ਹੈ। **ਵਾ:** ਗੁਰਮੁਖ ਪੁਰਖ ਜਾਣਦੇ ਹਨ ਕਿ ਗੁਰੂ ਸਾਹਿਬ ਜੀ ਦੇ ਸਬਦ ਦੇ ਵਿਚ (ਲਿਵ) ਬਿਰਤੀ ਦੇ (ਲਾਇ) ਲਾਉਣ ਭਾਵ ਜੋੜਨ ਕਰਕੇ ਮੁਕਤ ਹੋ ਜਾਈਦਾ ਹੈ।

**ਪ੍ਰਸ਼ਨ :** ਮਹਾਰਾਜ! ਗੁਰਮੁਖ ਕੌਣ ਹਨ?

**ਉੱਤਰ :** (ਸਬਦਿ ਲਿਵ ਲਾਇ) ਜਿਹੜੇ ਆਪਣੀ ਬਿਰਤੀ ਨੂੰ ਗੁਰੂ ਸਾਹਿਬ ਜੀ ਦੇ ਸਬਦ ਵਿਚ ਲਾਉਂਦੇ ਹਨ ਭਾਵ ਜੋੜਦੇ ਹਨ।

## ਹਰਿ ਨਾਮੁ ਸੁਣਿ ਮੰਨੇ; ਹਰਿ ਨਾਮਿ ਸਮਾਇ ॥

ਜਿਹੜੇ ਗੁਰਮੁਖ ਬਣ ਕੇ (ਹਰਿ) ਹਰੀ ਪ੍ਰਮੇਸਰ ਦੇ ਨਾਮ ਨੂੰ ਸੁਣ ਕੇ ਫਿਰ (ਮੰਨੇ) ਮੰਨਣ ਕਰਦੇ ਹਨ। ਉਹ (ਹਰਿ) ਹੀ ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਮ ਵਿਚ ਹੀ (ਸਮਾਇ) ਅਭੇਦ ਹੋ ਜਾਂਦੇ ਹਨ।

## ਜੋ ਤਿਸੁ ਭਾਵੈ; ਸੁ ਕਰੇ ਕਰਾਇਆ ॥

ਉਹ ਜਾਣਦੇ ਹਨ ਕਿ ਜੋ (ਤਿਸੁ) ਉਸ ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਭਾਵੈ) ਭਾਉਂਦਾ ਹੈ। (ਸੁ) ਉਹੋ ਹੀ ਪਿੱਛੇ ਕਰਦਾ ਸੀ, ਉਹੋ ਹੀ ਹੁਣ ਕਰਦਾ ਹੈ ਅਤੇ ਅੱਗੇ ਨੂੰ ਜੋ ਚਾਹੇਗਾ ਉਹੋ ਹੀ ਸਾਰਿਆਂ ਤੋਂ (ਕਰਾਇਆ) ਕਰਵਾਏਗਾ।

## ਨਾਨਕ; ਵਜਦਾ ਜੰਤੁ ਵਜਾਇਆ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਸ ਪ੍ਰਕਾਰ ਵਾਜਾ ਵਜਾਇਆ ਹੋਇਆ ਵਜਦਾ ਹੈ ਤਿਵੇਂ ਹੀ ਜੀਵ ਰੂਪ (ਜੰਤੁ) ਵਾਜਾ ਆਪਣੇ ਸੁਭਾਅ ਅਨੁਸਾਰ ਈਸ਼ੂਰ ਦੀ ਸੱਤਾ ਨੂੰ ਪਾ ਕੇ ਵਾਜੇ ਦੀ ਨਿਆਈਂ ਵਜਾਇਆ ਹੋਇਆ ਵੱਜਦਾ ਹੈ।

## ਅੰਗ : ੩੧੪

## ਪਉੜੀ ॥

## ਤੂ ਕਰਤਾ, ਸਭੁ ਕਿਛੁ ਜਾਣਦਾ; ਜੋ ਜੀਆ ਅੰਦਰਿ ਵਰਤੈ ॥

ਹੇ ਪ੍ਰਮੇਸਰ! (ਤੂ) ਤੁਸੀਂ ਸਾਰੇ ਜਗਤ ਦੇ (ਕਰਤਾ) ਕਰਨ ਵਾਲੇ ਭਾਵ ਪੈਦਾ ਕਰਨ ਵਾਲੇ ਹੋ ਅਤੇ (ਜੋ) ਜਿਹੜਾ ਸਾਰੇ ਜੀਆਂ ਦੇ ਅੰਦਰ ਵਰਤਾਰਾ ਵਰਤ ਰਿਹਾ ਹੈ। ਉਹ ਸਭ (ਕਿਛੁ) ਕੁਝ ਜਾਨਣ ਵਾਲੇ ਹੋ।

**ਨਾਨਕ ਕਰਤਾ ਸਭੁ ਕਿਛੁ ਜਾਣਦਾ ਜਿਦੂ ਕਿਛੁ ਗੁਝਾ ਨ ਹੋਇ ॥** *(ਅੰਗ : ੩੦੨)*

## ਤੂ ਕਰਤਾ, ਆਪਿ ਅਗਣਤੁ ਹੈ; ਸਭੁ ਜਗੁ ਵਿਚਿ ਗਣਤੈ ॥

ਹੇ ਕਰਤਾ ਪੁਰਖ ਵਾਹਿਗੁਰੂ ਜੀ! (ਤੂ) ਆਪ ਜੀ ਤਾਂ (ਅਣਗਤੁ) ਗਿਣਤੀ ਤੋਂ ਰਹਿਤ ਹੋ, ਪਰ ਆਪ ਜੀ ਨੇ ਸਾਰੀ (ਜਗੁ) ਸ੍ਰਿਸ਼ਟੀ ਨੂੰ ਆਪਣੀ (ਗਣਤੈ) ਗਿਣਤੀ ਭਾਵ ਨਿਗ੍ਹਾ ਵਿਚ ਰੱਖਿਆ ਹੋਇਆ ਹੈ। ਯਥਾ :

**ਆਪਿ ਅਲੇਖੁ ਕੁਦਰਤਿ ਕਰਿ ਦੇਖੈ ਹੁਕਮਿ ਚਲਾਏ ਸੋਈ ਜੀਉ ॥** *(ਅੰਗ : ੫੯੮)*

## ਸਭੁ ਕੀਤਾ ਤੇਰਾ ਵਰਤਦਾ; ਸਭ ਤੇਰੀ ਬਣਤੈ ॥

ਹੇ ਮਹਾਰਾਜ! ਇਹ ਸਾਰਾ ਪਸਾਰਾ (ਤੇਰਾ) ਆਪ ਜੀ ਦਾ ਕੀਤਾ ਹੋਇਆ ਹੀ (ਵਰਤਦਾ) ਵਰਤ ਰਿਹਾ ਹੈ। ਯਥਾ:

**ਸਭੁ ਕੀਤਾ ਤੇਰਾ ਵਰਤਦਾ ਤੂੰ ਅੰਤਰਜਾਮੀ ॥** *(ਅੰਗ : ੧੬੭)*

ਅਤੇ ਸਾਰੇ ਸੰਸਾਰ ਦੀ (ਬਣਤੈ) ਬਣਾਵਟ ਵੀ (ਤੇਰੀ) ਆਪ ਜੀ ਦੀ ਹੀ ਬਣਾਈ ਹੋਈ ਹੈ।

**ਸਗਲੀ ਬਣਤ ਬਣਾਈ ਆਪੇ ॥** *(ਅੰਗ : ੧੩੧)*

**ਸਭ ਕਿਛੁ ਤੁਮ੍ ਹੀ ਤੇ ਹੋਆ ਆਪਿ ਬਣਤ ਬਣਾਈ ॥** *(ਅੰਗ : ੮੧੧)*

## ਤੂ ਘਟਿ ਘਟਿ ਇਕੁ ਵਰਤਦਾ; ਸਚੁ ਸਾਹਿਬ ਚਲਤੈ ॥

ਹੇ (ਇਕੁ) ਅਦ੍ਵੈਤ ਸਰੂਪ ਪ੍ਰਮੇਸਰ! (ਘਟਿ ਘਟਿ) ਘਟਾਂ-ਘਟਾਂ ਵਿਚ ਤੂੰ ਆਪ ਹੀ (ਵਰਤਦਾ) ਵਰਤ ਰਿਹਾ ਹੈਂ। ਯਥਾ:

**ਘਟਿ ਘਟਿ ਏਕੁ ਵਰਤਦਾ ਜਲਿ ਥਲਿ ਮਹੀਅਲਿ ਪੂਰੇ ॥** *(ਅੰਗ : ੧੩੩)*

ਹੇ (ਸਚੁ) ਸਚੇ (ਸਾਹਿਬ) ਮਾਲਕ ਅਕਾਲ ਪੁਰਖ ਵਾਹਿਗੁਰੂ ਜੀ ਇਹ ਸਭ ਆਪ ਜੀ ਦੇ ਹੀ (ਚਲਤੈ) ਕੌਤਕ ਚਲਿੱਤਰ ਹਨ।

**ਖਿਨ ਮਹਿ ਅਵਰੁ ਖਿਨੈ ਮਹਿ ਅਵਰਾ ਅਚਰਜ ਚਲਤ ਤੁਮਾਰੇ ॥** (ਅੰਗ : ੬੧੩)

## ਸਤਿਗੁਰ ਨੋ ਮਿਲੇ, ਸੁ ਹਰਿ ਮਿਲੇ; ਨਾਹੀ ਕਿਸੈ ਪਰਤੈ ॥੨੪॥

ਹੇ ਭਾਈ ! ਜਿਹੜੇ ਸਤਿਗੁਰੂ ਸਾਹਿਬ ਜੀ ਨੂੰ ਮਿਲੇ ਹਨ, (ਸੁ) ਉਹੀ ਸਤਿਗੁਰਾਂ ਦੁਆਰਾ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਨਾਲ ਮਿਲੇ ਹਨ। ਫਿਰ ਉਹ (ਪਰਤੈ) ਉਲਟ ਕੇ ਹੋਰ ਕਿਸੇ ਦੇ ਨਹੀਂ ਬਣਦੇ। **ਵਾ:** ਉਹਨਾਂ ਦਾ ਮਨ ਹੋਰ ਕਿਸੇ ਪਾਸੇ ਵੀ (ਪਰਤੈ) ਪਰਚਦਾ ਨਹੀਂ ਹੈ। **ਵਾ:** ਉਹ ਕਿਸੇ ਟੇਡੀਆਂ ਜੂਨਾਂ ਵਿਚ ਵਾਪਿਸ ਨਹੀਂ ਪਰਤਦੇ। ਭਾਵ ਮੁੜ ਕੇ ਜੂਨਾਂ ਵਿਚ ਨਹੀਂ ਆਉਂਦੇ। **ਵਾ:** ਉਹ ਹੋਰ ਕਿਸੇ ਗੁੱਗੇ, ਭੈਰਉ, ਹਨੂੰਮਾਨ ਜਾਂ ਦੇਵੀ-ਦੇਵਤਿਆਂ ਦੀ ਪੂਜਾ ਕਰਨ ਵਿੱਚਿ ਨਹੀਂ ਪਰਚਦੇ। ਭਾਵ ਇਕੋ ਹੀ ਅਦ੍ਵੈਤ ਸਰੂਪ ਪ੍ਰਮੇਸਰ ਵਿਚ ਅਭੇਦ ਹੋ ਕੇ ਰਹਿੰਦੇ ਹਨ। **ਵਾ:** ਉਹ ਕਿਸੇ ਕਰਕੇ ਪ੍ਰਕਾਸ਼ਕ ਨਹੀਂ ਰਹਿੰਦੇ, ਬਲਕਿ ਸ੍ਵੈ-ਪ੍ਰਕਾਸ਼ ਰੂਪ ਵਿਚ ਹੀ ਮਿਲ ਜਾਂਦੇ ਹਨ।

## ਸਲੋਕ ਮਃ ੪ ॥

**ਉਥਾਨਕਾ :**

ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਦਰਸ਼ਨਾਂ ਨੂੰ ਦੇਖ ਕੇ ਸਿੱਖ ਸੰਗਤਾਂ ਪ੍ਰਸੰਨ ਹੋ ਰਹੀਆਂ ਹਨ। ਜਿਵੇਂ ਬਬੀਹੇ ਸਵਾਂਤੀ ਬੂੰਦ ਦੀ ਇਛਾ ਕਰਕੇ ਬਦਲਾਂ ਹੇਠ ਪ੍ਰਿਉ ਪ੍ਰਿਉ ਕਰਦੇ ਹਨ ਤਿਵੇਂ ਸਿੱਖ ਗੁਰੂ ਸਾਹਿਬ ਜੀ ਦੇ ਮੁਖਾਰਬਿੰਦ ਤੋਂ ਉਪਦੇਸ਼ ਸੁਣਨ ਵਾਸਤੇ ਬੇਨਤੀਆਂ ਕਰਦੇ ਹਨ। ਸਿੱਖਾਂ ਨੇ ਸਤਿਗੁਰੂ ਸਾਹਿਬ ਜੀ ਪਾਸ ਬੇਨਤੀ ਕੀਤੀ ਕਿ ਮਹਾਰਾਜ ! ਚਿੱਤ ਪ੍ਰਮੇਸਰ ਵਿਚ ਕਿਵੇਂ ਲੱਗ ਸਕਦਾ ਹੈ? ਤਾਂ ਹਜ਼ੂਰ ਅੰਮ੍ਰਿਤ ਰੂਪ ਉਪਦੇਸ਼ ਬਖਸ਼ਿਸ਼ ਕਰਦੇ ਹਨ।

## ਇਹੁ ਮਨੂਆ, ਦ੍ਰਿੜੁ ਕਰਿ ਰਖੀਐ; ਗੁਰਮੁਖਿ ਲਾਈਐ ਚਿਤੁ ॥

ਹੇ ਭਾਈ ! ਇਸ (ਮਨੂਆ) ਮਨ ਦੇ ਤਾਈਂ ਸਤਿਗੁਰੂ ਸਾਹਿਬ ਜੀ ਦੇ ਸ਼ਬਦ ਵਿਚ ਪੱਕਾ ਕਰਕੇ ਰੱਖਣਾ ਕਰੀਏ ਅਤੇ "ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ ॥ ਗੁਰਮੁਖਿ ਵੈਰ ਵਿਰੋਧ ਗਵਾਵੈ ॥ ਗੁਰਮੁਖਿ ਸਗਲੀ ਗਣਤ ਮਿਟਾਵੈ ॥" ਐਸੇ ਗੁਰਮੁਖਤਾਈ ਵਾਲੇ ਸੁਭਾਅ ਨੂੰ ਧਾਰ ਕੇ ਚਿਤ ਨੂੰ ਪ੍ਰਮੇਸਰ ਵਿਚ ਲਾਉਣਾ ਕਰੀਏ।

## ਕਿਉ ਸਾਸਿ ਗਿਰਾਸਿ ਵਿਸਾਰੀਐ; ਬਹਦਿਆ ਉਠਦਿਆ ਨਿਤ ॥

ਫਿਰ ਉਸ ਪ੍ਰਮੇਸਰ ਨੂੰ (ਸਾਸਿ ਗਿਰਾਸਿ) ਆਉਂਦੇ ਜਾਂਦੇ ਸਾਹ ਦੁਆਰਾ **ਵਾ:** ਸਵਾਸ ਪਰ ਸਵਾਸ **ਵਾ:** (ਸਾਸਿ) ਸਾਹਾਂ ਨਾਲ ਅਤੇ ਭੋਜਨ ਦੀ (ਗਿਰਾਸਿ) ਗਰਾਹੀ ਖਾਂਦਿਆਂ ਹੋਇਆਂ ਵੀ ਕਿਉਂ (ਵਿਸਾਰੀਐ) ਭੁਲਾਈਏ? ਭਾਵ ਕਦੇ ਵੀ ਭੁਲਾਉਣਾ ਨਾ ਕਰੀਏ ਅਤੇ (ਨਿਤ) ਨਿਤਾਪ੍ਰਤੀ ਹੀ (ਬਹਦਿਆ) ਬਹਿੰਦਿਆ ਤੇ ਉਠਦਿਆਂ ਹੋਇਆਂ ਪ੍ਰਮੇਸਰ ਦਾ ਸਿਮਰਨ ਕਰਨਾ ਕਰੀਏ। **ਵਾ:** ਸਮਾਧੀ ਵਿਚ ਬੈਠਦਿਆਂ ਅਤੇ ਸੰਸਾਰ ਵੱਲੋਂ ਉਪਰਾਮ ਹੁੰਦਿਆਂ ਹੋਇਆਂ ਵੀ ਨਿਤਾਪ੍ਰਤੀ ਅਕਾਲ ਪੁਰਖ ਵਾਹਿਗੁਰੂ ਜੀ ਨੂੰ ਅਰਾਧਨਾ ਕਰੀਏ।

**ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥**

**ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ ॥**

**ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ॥**
**ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿ ਨਾਮੁ ਧਿਆਵੈ ॥** *(ਅੰਗ : ੩੦੫)*

## ਮਰਣ ਜੀਵਣ ਕੀ ਚਿੰਤਾ ਗਈ; ਇਹੁ ਜੀਅੜਾ ਹਰਿ ਪ੍ਰਭ ਵਸਿ ॥

ਐਸੇ ਗੁਰਮੁਖ ਪੁਰਖਾਂ ਦੀ ਮਰਨ ਅਤੇ (ਜੀਵਣ) ਜਿਉਣ ਦੀ ਸਾਰੀ ਚਿੰਤਾ ਚਲੀ ਗਈ ਹੈ। ਭਾਵ ਉਹਨਾਂ ਨੂੰ ਇਹ ਚਿੰਤਾ ਨਹੀਂ ਹੈ ਕਿ ਅਸੀਂ ਮਰ ਜਾਣਾ ਹੈ ਅਤੇ ਨਾ ਹੀ ਇਹ ਲਾਲਚ ਹੈ ਕਿ ਅਸੀਂ ਬਹੁਤ ਜਿਊਂਦੇ ਰਹੀਏ। ਉਹ ਗੁਰਮੁਖ ਹਮੇਸ਼ਾਂ ਪ੍ਰਮੇਸਰ ਦੀ ਰਜਾ ਵਿਚ ਚਲ ਕੇ ਸਾਰੀਆਂ ਚਿੰਤਾਵਾਂ ਤੋਂ ਰਹਿਤ ਹੋ ਗਏ ਹਨ।

**ਮਰਣੈ ਕੀ ਚਿੰਤਾ ਨਹੀ ਜੀਵਣ ਕੀ ਨਹੀ ਆਸ ॥** *(ਅੰਗ : ੨੦)*

ਉਹ ਤਾਂ "ਜੀਵਣ ਮਰਣੁ ਕੋ ਸਮਸਰਿ ਵੇਖੈ ॥" ਜੰਮਣ ਮਰਣ ਨੂੰ ਇਕ ਸਮਾਨ ਦੇਖਦੇ ਹਨ ਅਤੇ ਇਹ ਜਾਣਦੇ ਹਨ ਕਿ ਇਹ (ਜੀਅੜਾ) ਜੀਵ (ਹਰਿ) ਹਰੀ ਪ੍ਰਭੂ ਦੇ ਵੱਸ ਵਿਚ ਹੈ। ਭਾਵ ਜਿਵੇਂ ਮਹਾਰਾਜ ਨੂੰ ਭਾਉਂਦਾ ਹੈ, ਤਿਵੇਂ ਹੀ ਉਹ ਇਸ ਜੀਵ ਨੂੰ ਰੱਖਦਾ ਹੈ।

## ਜਿਉ ਭਾਵੈ, ਤਿਉ ਰਖੁ ਤੂ; ਜਨ ਨਾਨਕ ਨਾਮੁ ਬਖਸਿ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪ੍ਰਮੇਸਰ ਜਿਸ ਤਰ੍ਹਾਂ (ਤੂ) ਆਪ ਜੀ ਨੂੰ (ਭਾਵੈ) ਭਾਉਂਦਾ ਹੈ, (ਤਿਉ) ਤਿਵੇਂ ਹੀ ਤੁਸੀਂ ਸਾਨੂੰ (ਰਖੁ) ਰਖਣਾ ਕਰੋ ਅਤੇ ਸਾਡੇ ਤਾਈਂ ਆਪ ਦੇ ਨਾਮ ਦੀ ਬਖਸ਼ਿਸ਼ ਕਰੋ। ਜਿਸ ਕਰਕੇ ਸਾਨੂੰ ਕਾਮ, ਕ੍ਰੋਧ ਆਦਿਕ ਵਿਕਾਰ ਦੁੱਖ ਨਾ ਦੇ ਸਕਣ, ਅਤੇ ਜਿਵੇਂ ਅਕਾਸ਼ ਵਿਚ ਕਿਸੇ ਪ੍ਰਕਾਰ ਦੀ ਲਕੀਰ ਨਹੀਂ ਖਿਚੀ ਜਾ ਸਕਦੀ ਭਾਵ ਉਹ ਨਿਰਖੋਭ ਹੀ ਰਹਿੰਦਾ ਹੈ। ਤਿਵੇਂ ਹੀ ਅਸੀਂ ਨਿਰਖੋਭ ਰਹਿਣਾ ਕਰੀਏ। ਸਾਡੇ ਹਿਰਦੇ ਵਿਚ ਦੁਨੀਆਂ ਦਾ ਤਾਅ ਨਾ ਪਵੇ।

**ਮਃ ੩ ॥**

## ਮਨਮੁਖੁ ਅਹੰਕਾਰੀ ਮਹਲੁ ਨ ਜਾਣੈ; ਖਿਨੁ ਆਗੈ ਖਿਨੁ ਪੀਛੈ ॥

(ਅਹੰਕਾਰੀ) ਹੰਕਾਰ ਦੇ ਗ੍ਰਸੇ ਹੋਏ ਮਨਮੁਖ ਪੁਰਸ਼ ਪ੍ਰਮੇਸਰ ਦੇ (ਮਹਲੁ) ਸਰੂਪ ਰੂਪ ਮਹੱਲ **ਵਾ:** ਸਾਧਸੰਗਤ ਰੂਪ ਮਹੱਲ **ਵਾ:** ਤੁਰੀਆ ਪਦ ਰੂਪ ਮਹੱਲ ਨੂੰ ਨਹੀਂ ਜਾਣਦੇ। **ਵਾ:** (ਮਹਲੁ) ਸੰਸਾਰ ਵਿਚ ਵੀ ਉਸ ਵਾਹਿਗੁਰੂ ਜੀ ਨੂੰ ਜਾਣਦੇ ਨਹੀਂ ਹਨ। ਉਹ ਮਾਇਆ ਤੇ ਪਦਾਰਥਾਂ ਦੇ ਲੋਭੀ ਹੋ ਕਰਕੇ, ਜਿੱਥੋਂ ਮਾਇਆ ਜਾਂ ਪਦਾਰਥ ਮਿਲਣੇ ਹੋਣ, ਉੱਥੇ ਤਾਂ ਖਿਨ ਮਾਤ੍ਰ ਕਾਲ ਵਿਚ ਭਾਵ ਛੇਤੀ ਨਾਲ ਅੱਗੇ ਹੁੰਦੇ ਹਨ ਕਿ ਮੈਨੂੰ ਦਿਉ, ਪਰ ਜਿਥੇ ਕੋਈ ਸੇਵਾ ਜਾਂ ਪਰਖ ਹੋਵੇ, ਉੱਥੇ ਖਿਨ ਵਿਚ ਹੀ (ਪੀਛੈ) ਪਿੱਛੇ ਪੈ ਜਾਂਦੇ ਹਨ। ਕਿ ਕਿਤੇ ਸਤਿਗੁਰੂ ਸਾਹਿਬ ਜੀ ਮੈਨੂੰ ਕੋਈ ਕੰਮ ਕਰਨ ਦੀ ਆਗਿਆ ਨਾ ਦੇ ਦੇਣ ਕਿ ਸਿੱਖਾ ਤੂੰ ਇਹ ਸੇਵਾ ਕਰ। ਯਥਾ:

### *ਸਾਖੀ—ਖੀਰ ਖਾਣੇ ਸਿੱਖ ਦੀ

**ਪ੍ਰਸ਼ਨ :** ਮਹਾਰਾਜ ਮਨਮੁਖ ਪੁਰਸ਼ ਮੁਕਤ ਹੋ ਸਕਦਾ ਹੈ?

## ਸਦਾ ਬੁਲਾਈਐ, ਮਹਲਿ ਨ ਆਵੈ; ਕਿਉ ਕਰਿ ਦਰਗਹ ਸੀਝੈ ॥

**ਉੱਤਰ :** ਹੇ ਭਾਈ! ਉਸਨੂੰ ਵਾਹਿਗੁਰੂ ਜੀ ਗੁਰਬਾਣੀ ਦੁਆਰਾ, ਸ਼ਾਸਤਰਾਂ ਦੁਆਰਾ ਗੁਰੂ ਸਾਹਿਬ ਜੀ ਦੀ ਸੰਗਤ **ਵਾ:** ਸਾਧਸੰਗਤ ਵਿਚ ਸਦਾ ਹੀ (ਬੁਲਾਈਐ) ਬੁਲਾਉਂਦੇ ਹਨ। ਪਰ ਇਹ (ਮਹਲਿ) ਤੁਰੀਆ ਪਦ ਰੂਪ ਮਹੱਲ

---

* ਵੇਖੋ 'ਸ਼੍ਰੋਮਣੀ ਦਮਦਮੀ ਸਟੀਕ' ਪੋਥੀ ਪਹਿਲੀ ਪੰਨਾ ੧੫੪

**ਵਾ:** ਸਰੂਪ ਰੂਪ ਮਹੱਲ **ਵਾ:** ਸਾਧਸੰਗਤ ਰੂਪ ਮਹੱਲ ਵਿਚ (ਆਵੈ) ਆਉਂਦਾ ਹੀ ਨਹੀਂ ਹੈ। ਫਿਰ ਦੱਸੋ ਕਿ ਇਹ ਪ੍ਰਮੇਸਰ ਦੀ ਦਰਗਾਹ ਵਿਚ (ਕਿਉ) ਕਿਸ ਪ੍ਰਕਾਰ (ਕਰਿ) ਕਰਕੇ (ਸੀਝੈ) ਪਹੁੰਚੇਗਾ। **ਵਾ:** ਕਿਵੇਂ (ਸੀਝੈ) ਮੁਕਤ ਹੋਵੇਗਾ? ਭਾਵ ਮੁਕਤ ਨਹੀਂ ਹੋ ਸਕਦਾ।

**ਪ੍ਰਸ਼ਨ :** ਮਹਾਰਾਜ ਸਤਿਗੁਰਾਂ ਦਾ ਮਹਿਲ ਕਿਹੜਾ ਹੈ?

## ਸਤਿਗੁਰ ਕਾ ਮਹਲੁ, ਵਿਰਲਾ ਜਾਣੈ; ਸਦਾ ਰਹੈ ਕਰ ਜੋੜਿ ॥

**ਉੱਤਰ :** ਹੇ ਭਾਈ! ਸਤ ਸਰੂਪ **ਵਾ:** ਸਾਧਸੰਗਤ ਹੀ ਸਤਿਗੁਰਾਂ ਦਾ ਮਹੱਲ ਹੈ ਜਿਸ ਨੂੰ ਕੋਈ ਵਿਰਲਾ ਪੁਰਖ ਹੀ (ਜਾਣੈ) ਜਾਣਦਾ ਹੈ। **ਵਾ:** ਸਤਿਗੁਰ ਸਾਹਿਬ ਜੀ ਦਾ ਨਿਵਾਸ ਸਾਡੇ ਹਿਰਦਿਆਂ ਵਿਚ ਹੈ, ਇਸ ਤੁਰੀਆ ਪਦ ਰੂਪ ਮਹਲ ਨੂੰ ਕੋਈ ਵਿਰਲਾ ਹੀ ਜਾਣਦਾ ਹੈ ਅਤੇ ਜਿਹੜਾ ਸਤਿਗੁਰੂ ਸਾਹਿਬ ਜੀ ਨੂੰ (ਮਹਲੁ) ਸੰਗਤ ਰੂਪ ਮਹੱਲ ਵਿਚ ਪ੍ਰਾਪਤ ਹੋਇਆ ਵੱਸਦਾ ਹੋਇਆ ਜਾਣਦਾ ਹੈ, ਉਹ ਸਦਾ ਹੀ ਦੋਵੇਂ (ਕਰ) ਹੱਥ ਜੋੜ ਕੇ ਮਹਾਰਾਜ ਸਾਹਿਬ ਜੀ ਦੇ ਅੱਗੇ ਖੜ੍ਹਾ ਰਹਿੰਦਾ ਹੈ, ਹੰਕਾਰ ਨਹੀਂ ਕਰਦਾ। ਸਗੋਂ "ਮੁਲ ਖਰੀਦੀ ਲਾਲਾ ਗੋਲਾ ॥" ਮੁਲ ਖਰੀਦੇ ਹੋਏ ਗੋਲੇ ਦੀ ਤਰ੍ਹਾਂ ਬਣ ਕੇ ਰਹਿੰਦਾ ਹੈ। **ਵਾ:** ਉਹ ਆਪਣੇ ਮਨ ਬੁੱਧ ਰੂਪ ਦੋਵੇਂ ਹੱਥ ਜੋੜ ਕੇ ਪ੍ਰਮੇਸਰ ਵਿਚ ਲਿਵ ਲਾਈ ਰੱਖਦਾ ਹੈ। ਯਥਾ:

## ਸਾਖੀ—ਸੰਤ ਅਤਰ ਸਿੰਘ ਜੀ ਮਸਤੂਆਣੇ ਵਾਲਿਆਂ ਦੀ

ਸੰਤ ਬਾਬਾ ਅਤਰ ਸਿੰਘ ਜੀ ਮਸਤੂਆਣੇ ਵਾਲੇ ਮਹਾਂਪੁਰਖਾਂ ਦਾ ਮਹਾਰਾਜ ਨਾਲ ਕਿੰਨ੍ਹਾਂ ਪਿਆਰ ਸੀ ਉਹ ਇਸ ਗੱਲ ਤੋਂ ਪਤਾ ਲੱਗ ਜਾਂਦਾ ਹੈ ਕਿ ਮਹਾਂਪੁਰਖ ਜਦੋਂ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਹੁੰਦੇ ਜਾਂ ਮਹਾਰਾਜ ਸਾਹਿਬ ਜੀ ਤਾਬਿਆ ਵਿਚ ਬੈਠਿਆ ਕਰਦੇ ਤਾਂ ਹਮੇਸ਼ਾਂ ਦੋਵੇਂ ਹੱਥ ਜੋੜ ਕੇ ਹੀ ਰੱਖਦੇ ਸਨ ਅਤੇ ਜਦੋਂ ਤੁਰਦੇ ਫਿਰਦੇ ਸਿਮਰਨ ਕਰਿਆ ਕਰਦੇ ਤਾਂ ਉਦੋਂ ਵੀ ਦੋਵੇਂ ਹੱਥ ਜੋੜ ਕੇ ਹੀ ਰੱਖਦੇ ਸਨ।

## ਆਪਣੀ ਕ੍ਰਿਪਾ ਕਰੇ ਹਰਿ ਮੇਰਾ; ਨਾਨਕ ਲਏ ਬਹੋੜਿ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿੰਨ੍ਹਾਂ ਤੇ ਮੇਰਾ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਆਪਣੀ ਕ੍ਰਿਪਾ ਦ੍ਰਿਸ਼ਟੀ (ਕਰੇ) ਕਰ ਦਿੰਦਾ ਹੈ, ਉਹਨਾਂ ਨੂੰ ਜਨਮ-ਮਰਣ ਦੇ ਚੱਕਰ ਵਿਚੋਂ (ਬਹੋੜਿ) ਉਬਾਰ ਭਾਵ ਬਚਾ (ਲਏ) ਲੈਂਦਾ ਹੈ। **ਵਾ:** ਉਹਨਾਂ ਦੀ ਅਵਸਥਾ ਨੂੰ **ਵਾ:** ਅਜਾਈਂ ਜਾ ਰਹੀ ਜਿੰਦਗੀ ਨੂੰ (ਬਹੋੜਿ) ਮੋੜ ਲੈਂਦਾ ਹੈ। **ਵਾ:** ਉਹਨਾਂ ਦੀ ਬਿਰਤੀ ਨੂੰ ਬ੍ਰਹਮਾਕਾਰ ਬਣਾ ਕੇ, ਤੁਰੀਆ ਪਦ ਵਿਚ ਇਸਥਿਤ ਕਰਕੇ ਉਬਾਰ ਲੈਂਦਾ ਹੈ।

## ਪਉੜੀ ॥

## ਸਾ ਸੇਵਾ ਕੀਤੀ ਸਫਲ ਹੈ; ਜਿਤੁ ਸਤਿਗੁਰ ਕਾ ਮਨੁ ਮੰਨੇ ॥

ਹੇ ਭਾਈ! (ਸਾ) ਉਸ ਗੁਰਸਿੱਖ ਦੀ ਕੀਤੀ ਹੋਈ ਉਹ ਸੇਵਾ ਮਹਾਰਾਜ ਸਾਹਿਬ ਜੀ ਦੇ ਦਰ ਅੰਦਰ ਸਫਲੀ ਹੈ (ਜਿਤੁ) ਜਿਸ (ਸੇਵਾ) ਟਹਿਲ ਵਿਚ ਸਤਿਗੁਰੂ ਸਾਹਿਬ ਜੀ ਦਾ ਮਨ (ਮੰਨੇ) ਮੰਨ ਜਾਂਦਾ ਹੈ।

## ਜਾ ਸਤਿਗੁਰ ਕਾ ਮਨੁ ਮੰਨਿਆ; ਤਾ ਪਾਪ ਕਸੰਮਲ ਭੰਨੇ ॥

(ਜਾ) ਜਿਸਦੀ ਕੀਤੀ ਹੋਈ ਸੇਵਾ ਵਿਚ ਸਤਿਗੁਰੂ ਸਾਹਿਬ ਜੀ ਦਾ ਮਨ (ਮੰਨਿਆ) ਮੰਨ ਜਾਂਦਾ ਹੈ, ਮਹਾਰਾਜ ਸਾਹਿਬ ਜੀ (ਤਾ) ਉਸਦੇ ਜਨਮਾਂ-ਜਨਮਾਂਤਰਾਂ ਦੇ (ਕਸੰਮਲ) ਕਸਟ ਦੇਣ ਵਾਲੇ ਮੈਲ ਰੂਪ ਪਾਪਾਂ

ਨੂੰ (ਭੰਨੇ) ਭੰਨ ਦਿੰਦੇ ਹਨ ਭਾਵ ਸਾਰਿਆਂ ਪਾਪਾਂ ਨੂੰ ਮੇਟ ਦਿੰਦੇ ਹਨ। **ਵਾ:** ਉਸਦੇ ਚੋਰੀ ਕਰਨ, ਸ਼ਰਾਬ ਪੀਣ, ਗੁਰਮਤਿ ਤੋਂ ਉਲਟ ਚੱਲਣ ਰੂਪ ਛੋਟੇ ਪਾਪ ਤੇ ਬ੍ਰਹਮਣ, ਕੈਲੀ ਘਾਤ ਆਦਿਕ (ਕਸੰਮਲ) ਚਾਰ ਵੱਡੇ (ਕਿਲਵਿਖ) ਪਾਪ ਸਭ ਨਾਸ਼ ਕਰ ਦਿੰਦੇ ਹਨ।

## ਉਪਦੇਸੁ ਜਿ ਦਿਤਾ ਸਤਿਗੁਰੂ; ਸੋ ਸੁਣਿਆ ਸਿਖੀ ਕੰਨੇ ॥

ਹੇ ਭਾਈ! ਜਿਹੜਾ ਸਤਿਗੁਰੂ ਸਾਹਿਬ ਜੀ ਨੇ ਪਵਿੱਤਰ ਉਪਦੇਸ਼ ਦਿੱਤਾ ਹੈ (ਸੋ) ਉਹ ਉਪਦੇਸ਼ (ਸਿਖੀ) ਉਹਨਾਂ ਸਿੱਖਾਂ ਨੇ ਆਪਣੇ ਸ਼ਰਧਾ ਤੇ ਵਿਸ਼ਵਾਸ ਰੂਪ (ਕੰਨੇ) ਕੰਨਾਂ ਨਾਲ ਸੁਣਨਾ ਕੀਤਾ ਹੈ।

## ਜਿਨ ਸਤਿਗੁਰ ਕਾ ਭਾਣਾ ਮੰਨਿਆ; ਤਿਨ ਚੜੀ ਚਵਗਣਿ ਵੰਨੇ ॥

*('ਚਵੱਗਣਿ' ਅੱਧਕ ਸਹਿਤ ਬੋਲੋ)*

ਜਿੰਨ੍ਹਾਂ ਨੇ ਸਤਿਗੁਰੂ ਦਾ (ਭਾਣਾ) ਹੁਕਮ ਮੰਨਿਆ ਹੈ ਉਹਨਾਂ ਨੂੰ (ਚਵਗਣਿ) ਚਉਗੁਣਾਂ (ਵੰਨੇ) ਰੰਗ ਚੜ੍ਹ ਗਿਆ ਹੈ। **ਵਾ:** ਜੋ ਸ਼ੁਭ ਇੱਛਾ ਹੈ ਇਹ ਸ੍ਰਵਣ ਹੈ, ਸੁਵਿਚਾਰਨਾ ਮੰਨਣ ਹੈ, ਤਨੁਮਾਨਸਾ ਨਿਧਿਆਸਣ ਹੈ। ਇਹ ਪਹਿਲੀਆਂ ਤਿੰਨ ਸਾਧਨ ਅਵਸਥਾ ਹਨ। ਫਿਰ ਜੋ ਸਤੁਆਪਤ ਹੈ। ਇਹ ਜਾਗਰਿਤ ਦੀ ਨਿਆਈਂ ਪਹਿਲੀ ਭੂਮਿਕਾ ਹੈ। ਇਹ ਅਵਸਥਾ ਗਿਆਨਵਾਨਾਂ ਦੀ ਹੁੰਦੀ ਹੈ। ਇਹ ਅਵਸਥਾ ਵਿਚ ਸਾਰਾ ਸੰਸਾਰ ਆਤਮ ਸਰੂਪ ਪ੍ਰਤੀਤ ਹੋਣ ਲੱਗ ਜਾਂਦਾ ਹੈ। ਅਸੰਸਕਤ ਭੂਮਿਕਾ ਸੁਪਨ ਦੀ ਨਿਆਈਂ ਦੂਸਰੀ ਭੂਮਿਕਾ ਸਮਝਣੀ, ਜਿਸ ਵਿਚ ਹੰਕਾਰ ਤੇ ਮੋਹ ਦੀ ਨਵਿਰਤੀ ਹੋ ਜਾਂਦੀ ਹੈ। ਜਿਵੇਂ ਸੁਪਨੇ ਦੇ ਪਦਾਰਥ ਜਾਗਣ ਤੋਂ ਬਾਅਦ ਸੱਚੇ ਨਹੀਂ ਮੰਨੀਦੇ, ਇਉਂ ਹੀ ਅਸੰਸਕਤ ਭੂਮਿਕਾ ਤੋਂ ਬਾਅਦ ਸੰਸਾਰ ਸੁਪਨੇ ਦੀ ਨਿਆਈਂ ਪ੍ਰਤੀਤ ਹੋਣ ਲੱਗ ਜਾਂਦਾ ਹੈ।

ਜੋ ਪਦਾਰਥਾਭਾਵਨੀ ਹੈ, ਇਹ ਸੁਖੋਪਤ ਦੀ ਨਿਆਈਂ ਤੀਸਰੀ ਭੂਮਿਕਾ ਹੈ, ਜਿਵੇਂ ਸੁਖੋਪਤ ਅਵਸਥਾ ਵਿਚ ਸਾਰੇ ਪਦਾਰਥ ਮਿਟ ਜਾਂਦੇ ਹਨ। ਇਸੇ ਪ੍ਰਕਾਰ ਇਸ ਭੂਮਿਕਾ ਵਿਚ ਸਭ ਪਦਾਰਥਾਂ ਦਾ ਚੇਤਾ ਭੁੱਲ ਜਾਂਦਾ ਹੈ ਅਤੇ ਜੋ ਤੁਰੀਆ ਪਦ ਅਵਸਥਾ ਹੈ, ਇਹ ਚੌਥੀ ਭੂਮਿਕਾ ਹੈ। ਇਸ ਵਿਚ ਜਾਗ੍ਰਿਤ, ਸੁਪਨ, ਸੁਖੋਪਤ ਤਿੰਨਾਂ ਅਵਸਥਾ ਦਾ ਹੋਣਾ ਜਾ ਨਾ ਹੋਣਾ ਨਵਿਰਤ ਹੋ ਜਾਂਦਾ ਹੈ। ਭਾਵ ਅਭਾਵ ਕੁਝ ਵੀ ਪ੍ਰਤੀਤ ਨਹੀਂ ਹੁੰਦਾ।

**ਭਾਵਾਭਾਵ ਨਾ ਤਹਾ ਕਿਛੁ ਸਪਤਮ ਤੁਰੀਆ ਮਾਹਿ ॥** *(ਵਿਚਾਰ ਮਾਲਾ)*

ਇਸ ਪ੍ਰਕਾਰ (ਤਿਨ) ਉਹਨਾਂ ਦੇ ਤਾਈਂ (ਚਵਗਣਿ) ਚੌਥੀ ਤੁਰੀਆ ਪਦ ਅਵਸਥਾ ਦਾ (ਵੰਨੇ) ਰੰਗ ਚੜ੍ਹ ਜਾਂਦਾ ਹੈ।

ਨੋਟ : ਸੰਸਕ੍ਰਿਤ ਵਿਚ ਤੁਰੀਆ ਨਾਮ ਚੌਥੀ ਦਾ ਹੈ।

## ਇਹ ਚਾਲ ਨਿਰਾਲੀ ਗੁਰਮੁਖੀ; ਗੁਰ ਦੀਖਿਆ ਸੁਣਿ ਮਨੁ ਭਿੰਨੇ ॥੨੫॥

ਇਸ ਪ੍ਰਕਾਰ ਇਹ ਸਤਿਗੁਰਾਂ ਦੁਆਰ ਬਖਸ਼ੀ ਹੋਈ ਗੁਰਮੁਖਤਾਈ ਦੀ ਚਾਲ ਸਾਰੀ ਦੁਨੀਆਂ ਵਿਚੋਂ ਨਿਰਾਲੀ ਹੈ। **ਵਾ:** ਗੁਰਮੁਖੀ ਵਿਦਿਆ ਦੀ ਚਾਲ ਬੜੀ ਨਿਰਾਲੀ ਹੈ ਭਾਵ ਗੁਰਮੁਖੀ ਵਿਦਿਆ ਦੇ ਅੰਦਰ ਗੁਰਮਤਿ ਦੀ ਪ੍ਰਾਪਤੀ ਹੁੰਦੀ ਹੈ। ਇਸ ਪ੍ਰਕਾਰ ਇਹ ਗੁਰਮੁਖੀ ਵਿਦਿਆ ਦੀ ਚਾਲ ਵੀ ਨਿਰਾਲੀ ਹੈ। **ਵਾ:** ਜੋ ਗੁਰਬਾਣੀ ਦੀਆਂ ਪੋਥੀਆਂ ਲਿਖਣੀਆਂ ਹਨ, ਗੁਰਬਾਣੀ ਦਾ ਪਾਠ ਕਰਨਾ ਹੈ। ਉਹ ਗੁਰਮੁਖਤਾਈ ਵਾਲੀ ਚਾਲ ਵੀ ਨਿਰਾਲੀ ਹੈ ਅਤੇ ਜਿੰਨ੍ਹਾਂ ਨੇ ਇਸ ਅਨੁਸਾਰ ਹੋ ਕੇ ਗੁਰੂ ਸਾਹਿਬ ਜੀ ਦੀ (ਦੀਖਿਆ) ਸਿਖਿਆ ਨੂੰ ਸੁਣਿਆ ਹੈ। ਉਹਨਾਂ ਦੇ ਮਨ ਮਹਾਰਾਜ ਦੇ ਨਾਮ ਵਿਚ (ਭਿੰਨੇ) ਭਿੱਜ ਜਾਂਦੇ ਹਨ।

## ਸਲੋਕ ਮਃ ੩ ॥

## ਜਿਨਿ, ਗੁਰੁ ਗੋਪਿਆ ਆਪਣਾ; ਤਿਸੁ ਠਉਰ ਨ ਠਾਉ ॥

ਹੇ ਭਾਈ ! ਜਿਨਾਂ ਨੇ ਆਪਣੇ ਗੁਰੂ ਨੂੰ ਹੀ (ਗੋਪਿਆ) ਗੁਪਤ ਕਰ ਦਿਤਾ ਹੈ ਕਿ ਸਾਡਾ ਕੋਈ ਵੀ ਗੁਰੂ ਨਹੀਂ ਹੈ, ਅਸੀਂ ਆਪ ਹੀ ਖੁਦਾ ਹਾਂ। (ਤਿਸੁ) ਉਸ ਨੂੰ ਨਾ ਤਾਂ ਇਸ ਲੋਕ ਵਿਚ (ਠਉਰ) ਥਾਂ ਪ੍ਰਾਪਤ ਹੁੰਦੀ ਹੈ ਤੇ ਨਾ ਪ੍ਰਲੋਕ ਵਿੱਚ (ਠਾਉ) ਥਾਂ ਪ੍ਰਾਪਤ ਹੁੰਦੀ ਹੈ।

**ਅਥਵਾ :** ਜਿਹੜੇ ਗੁਰੂ ਸਾਹਿਬ ਦੇ ਉਪਦੇਸ਼ "ਸਾਬਤ ਸੂਰਤਿ ਦਸਤਾਰ ਸਿਰਾ ॥" ਨੂੰ ਛੱਡ ਕੇ ਭਾਵ ਗੁਰਸਿੱਖੀ ਰਹਿਤ-ਬਹਿਤ ਨੂੰ ਛੱਡ ਕੇ ਆਪਣੇ ਗੁਰੂ ਨੂੰ ਗੁਪਤ ਕਰ ਦਿੰਦੇ ਹਨ। ਉਨ੍ਹਾਂ ਨੂੰ ਨਾ (ਠਉਰ) ਤੁਰੀਆ ਪਦ ਰੂਪ ਥਾਂ ਦੀ ਪ੍ਰਾਪਤੀ ਹੁੰਦੀ ਹੈ ਅਤੇ ਨਾ ਹੀ (ਠਾਉ) ਸਰੂਪ ਰੂਪ ਥਾਂ ਦੀ ਪ੍ਰਾਪਤੀ ਹੁੰਦੀ ਹੈ। **ਵਾ:** ਨਾ (ਠਉਰ) ਸਾਧ ਸੰਗਤ ਵਿੱਚ ਥਾਂ ਪ੍ਰਾਪਤ ਹੁੰਦੀ ਹੈ ਤੇ ਨਾ ਹੀ (ਠਾਉ) ਸਚਖੰਡ ਵਿੱਚ ਥਾਂ ਪ੍ਰਾਪਤ ਹੁੰਦੀ ਹੈ। **ਵਾ:** ਨਾ ਤੂੰ ਪਦ ਦੇ ਲਖ ਅਰਥ ਵਿਚ (ਠਉਰ) ਥਾਂ ਪ੍ਰਾਪਤ ਹੁੰਦੀ ਹੈ ਤੇ ਨਾ ਹੀ ਤਤ ਪਦ ਦੇ ਲਖ ਅਰਥ ਵਿਚ (ਠਾਉ) ਥਾਂ ਭਾਵ ਇਸਥਿਤੀ ਪ੍ਰਾਪਤ ਹੁੰਦੀ ਹੈ।

## *ਸਾਖੀ—ਮਦਾਰੀ ਤੇ ਜਿਮੀਂਦਾਰ ਦੀ

## ਹਲਤੁ ਪਲਤੁ ਦੋਵੈ ਗਏ; ਦਰਗਹ ਨਾਹੀ ਥਾਉ ॥

ਮਨਮੁਖ ਪੁਰਸ਼ਾਂ ਦਾ (ਹਲਤੁ) ਇਹ ਲੋਕ ਅਤੇ (ਪਲਤੁ) ਪ੍ਰਲੋਕ ਦੋਵੇਂ ਹੀ ਵਿਅਰਥ ਚਲੇ ਗਏ ਹਨ। ਉਨ੍ਹਾਂ ਨੂੰ ਤਾਂ ਵਾਹਿਗੁਰੂ ਦੀ ਦਰਗਾਹ ਵਿੱਚ ਵੀ (ਥਾਉ) ਟਿਕਾਣਾ ਨਹੀਂ ਮਿਲਦਾ। **ਵਾ:** ਧਰਮਰਾਜੇ ਦੀ (ਦਰਗਹ) ਕਚਿਹਰੀ ਵਿੱਚ ਵੀ ਟਿਕਾਣਾ ਨਹੀਂ ਮਿਲਦਾ। **ਵਾ:** ਜੋ (ਦਰ+ਗਹ) (ਦਰ) ਅੰਦਰ (ਗਹ) ਤੁਰੀਆ ਪਦ ਰੂਪ ਜਗ੍ਹਾ ਹੈ। ਉਸ ਵਿੱਚ ਵੀ ਇਸਥਿਤੀ ਰੂਪ ਸਥਾਨ ਨਹੀਂ ਮਿਲਦਾ।

## ਓਹ ਵੇਲਾ ਹਥਿ ਨ ਆਵਈ; ਫਿਰਿ ਸਤਿਗੁਰ ਲਗਹਿ ਪਾਇ ॥

(ਓਹ) ਉਹ ਗੁਜਰਿਆ ਹੋਇਆ (ਵੇਲਾ) ਸਮਾਂ ਫਿਰ ਉਸ ਮਨਮੁਖ ਪੁਰਸ਼ ਦੇ ਹੱਥ ਵਿੱਚ ਨਹੀਂ (ਆਵਈ) ਆਉਂਦਾ। ਜਿਸ ਸਮੇਂ ਉਹ ਦੁਬਾਰਾ ਸਤਿਗੁਰੂ ਸਾਹਿਬ ਜੀ ਦੇ (ਪਾਇ) ਚਰਨੀ ਆ ਕੇ (ਲਗਹਿ) ਲੱਗ ਸਕੇ।

**ਅਥਵਾ :** ਉਹ ਮਨੁੱਖਾ ਜਨਮ ਦਾ ਗੁਜ਼ਰਿਆ ਹੋਇਆ ਵੇਲਾ ਦੁਬਾਰਾ ਇਸਦੇ ਹੱਥ ਵਿੱਚ ਨਹੀਂ ਆਉਂਦਾ ਕਿ ਜਿਹੜਾ (ਫਿਰਿ) ਮੁੜ ਕੇ ਸਤਿਗੁਰੂ ਸਾਹਿਬ ਜੀ ਦੇ ਚਰਨੀ ਆ ਕੇ ਲਗ ਸਕੇ। ਭਾਵ ਇਸ ਨੂੰ ਉਹ ਵੇਲਾ ਦੁਬਾਰਾ ਪ੍ਰਾਪਤ ਨਹੀਂ ਹੁੰਦਾ। ਟੇਡੀਆਂ ਜੂਨਾਂ ਵਿੱਚ ਪਇਆ ਹੋਇਆ ਭਰਮਦਾ ਹੀ ਰਹਿੰਦਾ ਹੈ।

**ਅਥਵਾ :** ਉਸ ਨੂੰ ਉਹ ਗਲਤੀ ਬਖਸ਼ਾਉਣ ਦਾ ਵੇਲਾ ਹਥ ਨਹੀਂ ਆਉਂਦਾ ਕਿ ਜਿਹੜਾ ਸਤਿਗੁਰੂ ਸਾਹਿਬ ਜੀ ਦੇ ਚਰਨੀ ਲਗ ਕੇ ਆਪਣੀ ਗਲਤੀ ਬਖਸ਼ਾ ਸਕੇ। ਇਸ ਕਰਕੇ ਸਮਾਂ ਰਹਿੰਦੇ ਤੋਂ ਹੀ ਭਜਨ ਬੰਦਗੀ ਕਰਕੇ ਸਮਾਂ ਸਫਲ ਕਰ ਲੈਣਾ ਚਾਹੀਦਾ ਹੈ।

## ਸਤਿਗੁਰ ਕੀ ਗਣਤੈ ਘੁਸੀਐ; ਦੁਖੇ ਦੁਖਿ ਵਿਹਾਇ ॥

ਹੇ ਭਾਈ ! ਜਿਹੜਾ ਪੁਰਸ਼ ਗੁਰਸਿਖੀ ਵੱਲੋਂ ਬੇਮੁਖ ਹੋਣ ਕਰਕੇ ਸਤਿਗੁਰੂ ਸਾਹਿਬ ਜੀ ਦੇ ਸਿਖਾਂ ਦੀ ਗਿਣਤੀ ਤੋਂ (ਘੁਸੀਐ) ਘੁਸ ਗਿਆ, ਭੁੱਲ ਗਿਆ ਹੈ ਭਾਵ ਜਿਸ ਪੁਰਖ ਨੂੰ ਬੇਮੁਖ ਹੋਇਆ ਜਾਣ ਕਰਕੇ, ਸਤਿਗੁਰੂ ਜੀ ਨੇ ਆਪਣੇ ਸਿੱਖਾਂ ਦੀ ਗਿਣਤੀ ਵਿੱਚ ਨਹੀਂ ਗਿਣਿਆ ਹੈ। **ਵਾ:** ਜਿਹੜਾ ਆਪਣੇ ਕੰਮਾਂ ਦੀਆਂ

---

* ਵੇਖੋ ਪੰਨਾ ਨੰ: ੬੦੯ 'ਤੇ

ਗਿਣਤੀਆਂ ਗਿਣਾਉਂਦਾ ਰਹਿੰਦਾ ਹੈ ਭਾਵ ਜਤਾਉਂਦਾ ਰਹਿੰਦਾ ਹੈ ਕਿ ਮੈਂ ਇਹ ਕੰਮ ਕੀਤਾ ਹੈ, ਮੈਂ ਫਲਾਣਾ ਸਾਧਨ ਕੀਤਾ ਹੈ। ਉਹ ਸਤਿਗੁਰਾਂ ਦੇ ਸਿਖਾਂ ਦੀ ਗਿਣਤੀ ਵਿੱਚੋਂ ਘੁਸ ਜਾਂਦਾ ਹੈ। ਜਿਸ ਕਰਕੇ ਉਸ ਦੀ ਉਮਰ ਦੁਖ ਹੀ ਦੁਖ ਵਿੱਚ (ਵਿਹਾਇ) ਬਤੀਤ ਹੁੰਦੀ ਹੈ।

**ਸਤਿਗੁਰੁ ਪੁਰਖੁ ਨਿਰਵੈਰੁ ਹੈ; ਆਪੇ ਲਏ ਜਿਸੁ ਲਾਇ ॥**

ਸਤਿਗੁਰੂ ਸਾਹਿਬ ਜੀ ਤਾਂ ਸਾਰੀਆਂ ਥਾਂਵਾਂ ਵਿਚ (ਪੁਰਖੁ) ਪੂਰਨ ਤੇ ਨਿਰਵੈਰ ਹਨ। ਜਿਸ ਨੂੰ ਸਤਿਗੁਰੂ ਸਾਹਿਬ ਜੀ (ਆਪੇ) ਆਪ ਕ੍ਰਿਪਾ ਕਰਕੇ ਬਖਸ਼ (ਲਏ) ਲੈਂਦੇ ਹਨ। ਉਹਨਾਂ ਨੂੰ ਪ੍ਰਮੇਸਰ ਦੇ ਸਿਮਰਨ ਕਰਨ ਵਿਚ (ਲਾਇ) ਲਾ ਲੈਂਦੇ ਹਨ।

**ਨਾਨਕ ਦਰਸਨੁ ਜਿਨਾ ਵੇਖਾਲਿਓਨੁ; ਤਿਨਾ ਦਰਗਹ ਲਏ ਛਡਾਇ ॥੧॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਨ੍ਹਾਂ ਨੂੰ ਸਤਿਗੁਰੂ ਸਾਹਿਬ ਜੀ ਨੇ ਸਿੱਖੀ ਦਾ ਰਸਤਾ **ਵਾ:** ਆਪਦੇ ਸਰੂਪ ਦਾ ਦਰਸਨ (ਵੇਖਾਲਿਓਨੁ) ਦਿਖਾ ਦਿੱਤਾ ਹੈ। ਉਨ੍ਹਾਂ ਨੂੰ ਅੱਗੇ ਪ੍ਰਲੋਕ ਵਿੱਚ ਧਰਮਰਾਜੇ ਦੀ ਦਰਗਾਹ ਵਿੱਚੋਂ ਲੇਖਿਆਂ ਤੋਂ ਛੁਡਾ ਲੈਂਦੇ ਹਨ।

**ਗੁਰੁ ਨਾਨਕੁ ਜਿਨ ਸੁਣਿਆ ਪੇਖਿਆ ਸੇ ਫਿਰਿ ਗਰਭਾਸਿ ਨ ਪਰਿਆ ਰੇ ॥** *(ਅੰਗ : ੬੧੨)*

**ਮਃ ੩ ॥**

**ਮਨਮੁਖੁ ਅਗਿਆਨੁ; ਦੁਰਮਤਿ ਅਹੰਕਾਰੀ ॥**

ਮਨਮੁਖ ਪੁਰਸ਼ (ਦੁਰਮਤਿ) ਖੋਟੀ ਮਤ ਕਰਕੇ ਅਗਿਆਨ ਵਿੱਚ ਫਸਿਆ ਹੋਇਆ (ਅਹੰਕਾਰੀ) ਹੰਕਾਰੀ ਹੋ ਕੇ ਫਿਰਦਾ ਹੈ ਕਿ ਮੇਰੇ ਵਰਗਾ ਇਸ ਦੁਨੀਆਂ ਵਿਚ ਹੋਰ ਕੋਈ ਨਹੀਂ ਹੈ।

**ਅੰਤਰਿ ਕ੍ਰੋਧੁ; ਜੂਐ ਮਤਿ ਹਾਰੀ ॥**

ਇਸ ਦੇ ਅੰਦਰ ਬਹੁਤ (ਕ੍ਰੋਧੁ) ਗੁੱਸਾ ਹੈ। ਅਤੇ ਇਹ ਵਿਸ਼ਿਆਂ ਰੂਪ ਜੂਏ ਵਿਚ ਆਪਣੀ ਸਾਰੀ (ਮਤਿ) ਅਕਲ ਨੂੰ (ਹਾਰੀ) ਹਾਰ ਗਿਆ ਹੈ।

**ਕੂੜੁ ਕੁਸਤੁ; ਓਹੁ ਪਾਪ ਕਮਾਵੈ ॥** *(ਕੁਸੱਤੁ ਬੋਲੋ)*

ਉਹ ਹਰ ਵਕਤ (ਕੂੜੁ) ਝੂਠ ਬੋਲਦਾ ਹੈ, (ਕੁਸਤੁ) ਖੋਟਾ ਹਠ ਕਰਦਾ ਹੈ ਅਤੇ ਜੀਆਂ ਨੂੰ ਮਾਰਨ , ਪਰ ਸੇਜਾ ਰਮਣ ਆਦਿਕ ਖੋਟੇ ਕੰਮ ਕਰਨ ਰੂਪ ਪਾਪ ਕਮਾਉਂਦਾ ਹੈ।

**ਕਿਆ ਓਹੁ ਸੁਣੈ; ਕਿਆ ਆਖਿ ਸੁਣਾਵੈ ॥**

ਹੇ ਭਾਈ ! ਉਹ ਮਨਮੁਖ ਪੁਰਸ਼ ਗੁਰਾਂ ਦੇ ਉਪਦੇਸ਼ ਨੂੰ (ਕਿਆ) ਕੀ (ਸੁਣੈ) ਸੁਣੇਗਾ ਅਤੇ (ਕਿਆ) ਕੀ ਆਖ ਕੇ ਹੋਰਨਾਂ ਨੂੰ ਸੁਣਾਵੇਗਾ? ਜਦੋਂ ਉਸਦੇ ਹਿਰਦੇ ਵਿੱਚ ਸ਼ਰਧਾ ਹੀ ਨਹੀਂ ਹੈ।

**ਅੰਨਾ ਬੋਲਾ; ਖੁਇ ਉਝੜਿ ਪਾਇ ॥**

ਜਿਵੇਂ ਅੰਨ੍ਹਾ ਤੇ (ਬੋਲਾ) ਬਹਿਰਾ ਪੁਰਸ਼ (ਖੁਇ) ਭੁਲ ਕੇ (ਉਝੜਿ) ਉਜਾੜ ਵਿਚ ਹੀ (ਪਾਇ) ਪੈਂਦਾ ਹੈ। ਜਿਹੜੇ ਉਸ ਦੇ ਮਗਰ ਲੱਗਦੇ ਹਨ, ਉਹ ਵੀ ਉਜਾੜ ਵਿਚ ਹੀ ਪੈਂਦੇ ਹਨ ਇਸੇ ਤਰ੍ਹਾਂ ਜੋ ਵਿਵੇਕ ਵੈਰਾਗ ਰੂਪ ਨੇਤਰਾਂ ਤੋਂ ਹੀਣੇ ਅੰਨ੍ਹੇ ਤੇ ਸ਼ਰਧਾ ਵਿਸ਼ਵਾਸ ਰੂਪ ਕੰਨਾਂ ਤੋਂ ਹੀਣੇ ਬੋਲੇ ਲੋਕ ਹਨ। ਉਹ ਇਸ ਸੰਸਾਰ

ਰੂਪ ਉਜਾੜ ਵਿੱਚ ਪੈਂਦੇ ਹਨ ਤੇ ਉਨ੍ਹਾਂ ਦੇ ਮਗਰ ਲੱਗਣ ਵਾਲੇ ਵੀ ਸੰਸਾਰ ਵਿਚ ਹੀ ਭਟਕਦੇ ਰਹਿੰਦੇ ਹਨ। ਜਿਵੇਂ ਇੱਕ ਬੱਚੇ ਨੂੰ ਠਗ ਫੜ ਕੇ ਲੈ ਗਏ। ਠੱਗਾਂ ਨੇ ਉਸ ਲੜਕੇ ਦੇ ਸਾਰੇ ਗਹਿਣੇ ਲਾਹ ਕੇ, ਉਸ ਦੀਆਂ ਅੱਖਾਂ ਅੰਨ੍ਹੀਆਂ ਕਰ ਦਿੱਤੀਆਂ। ਫਿਰ ਉਸ ਬੱਚੇ ਨੂੰ ਝੋਟੇ ਦੀ ਪੂਛ ਫੜਾ ਦਿੱਤੀ ਅਤੇ ਕਿਹਾ ਕਿ ਇਹ ਝੋਟਾ ਤੈਨੂੰ ਤੇਰੇ ਪਿੰਡ ਲੈ ਕੇ ਜਾਵੇਗਾ, ਇਸ ਲਈ ਤੂੰ ਇਸਨੂੰ ਨਾ ਛੱਡੀਂ। ਅੰਨ੍ਹੇ ਬੱਚੇ ਨੇ ਝੋਟੇ ਦੀ ਪੂਛ ਫੜ ਲਈ ਅਤੇ ਉਸ ਝੋਟੇ ਦੇ ਮਗਰ ਮਗਰ ਤੁਰ ਪਿਆ। ਉਹ ਝੋਟਾ ਤਾਂ ਪਹਿਲਾਂ ਹੀ ਉਜਾੜ ਵਿੱਚ ਰਹਿਣ ਵਾਲਾ ਸੀ, ਉਸ ਨੇ ਬੱਚੇ ਨੂੰ ਪਿੰਡ ਵਿੱਚ ਲੈ ਕੇ ਕਿੱਥੇ ਜਾਣਾ ਸੀ। ਇਸੇ ਤਰ੍ਹਾਂ ਉਸ ਝੋਟੇ ਨੇ ਬੱਚੇ ਨੂੰ ਝਾੜੀਆਂ ਵਿੱਚ ਫਸਾ ਕੇ ਮਾਰ ਦਿੱਤਾ।

**ਅਥਵਾ :** ਏਸੇ ਪ੍ਰਕਾਰ ਹੀ ਇਹ ਜੀਵ ਸ਼ਾਹ ਦਾ ਲੜਕਾ ਹੈ, ਜਿਸ ਨੇ ਦੈਵੀ ਗੁਣਾਂ ਰੂਪ ਗਹਿਣੇ ਪਾਏ ਹੋਏ ਹਨ। ਕਾਮਾਦਿਕ ਵਿਕਾਰ ਠੱਗ ਹਨ। ਜਿੰਨ੍ਹਾਂ ਨੇ ਇਸ ਜੀਵ ਦੀਆਂ ਵਿਵੇਕ ਵੈਰਾਗ ਰੂਪ ਅੱਖਾਂ ਕੱਢ ਕੇ ਇਸ ਨੂੰ ਸਰੂਪ ਦੀ ਵਿਚਾਰ ਵੱਲੋਂ ਅੰਨ੍ਹਾ ਕਰ ਦਿਤਾ ਹੈ ਤੇ ਸ਼ਰਧਾ ਤੇ ਰੂਪ ਕੰਨਾਂ ਤੋਂ ਬੋਲਾ ਕਰ ਦਿੱਤਾ ਹੈ। ਫਿਰ ਇਸ ਦੇ ਹੱਥ ਵਿੱਚ ਭੇਖ ਰੂਪ ਝੋਟੇ ਦੀ ਪੂਛ ਫੜਾ ਦਿੱਤੀ ਹੈ ਅਤੇ ਕਿਹਾ ਕਿ ਇਹ ਭੇਖ ਤੈਨੂੰ ਸਰੂਪ ਰੂਪ ਨਗਰੀ ਦੀ ਪ੍ਰਾਪਤੀ ਕਰਵਾ ਦੇਵੇਗਾ। ਪਰ ਇਹ ਭੇਖ ਤਾਂ ਸੰਸਾਰ ਰੂਪ ਉਜਾੜ ਵਿਚ ਹੀ ਰਹਿ ਜਾਣ ਵਾਲਾ ਸੀ। ਜਿਸ ਦੇ ਪਿੱਛੇ ਲੱਗ ਕੇ ਜੀਵ ਸੰਸਾਰ ਰੂਪ ਉਜਾੜ ਵਿਚ ਭੁੱਲ ਕੇ ਟੇਢੀਆਂ ਜੂਨਾਂ ਰੂਪ ਉਜਾੜ ਵਿਚ ਹੀ ਪੈਂਦਾ ਹੈ ਅਤੇ ਸੰਗਤ ਰੂਪ **ਵਾ:** ਸਰੂਪ ਰੂਪ ਨਗਰ ਦੀ ਪ੍ਰਾਪਤੀ ਤੋਂ ਰਹਿ ਜਾਂਦਾ ਹੈ।

## ਮਨਮੁਖੁ ਅੰਧਾ; ਆਵੈ ਜਾਇ ॥

ਇਸ ਪ੍ਰਕਾਰ ਮਨਮੁਖ (ਅੰਧਾ) ਅਗਿਆਨੀ ਪੁਰਸ਼ ਜਨਮ ਧਾਰ ਕੇ (ਆਵੈ) ਆਉਂਦਾ ਰਹਿੰਦਾ ਹੈ ਅਤੇ ਮਰ ਕੇ (ਜਾਇ) ਜਾਂਦਾ ਰਹਿੰਦਾ ਹੈ।

## ਬਿਨੁ ਸਤਿਗੁਰ ਭੇਟੇ; ਥਾਇ ਨ ਪਾਇ ॥

ਉਹ ਸਤਿਗੁਰੂ ਸਾਹਿਬ ਜੀ ਦੇ ਨਾਲ (ਭੇਟੇ) ਮਿਲਣ ਤੋਂ ਬਗੈਰ ਸਰੂਪ ਰੂਪ (ਥਾਇ) ਥਾਂ ਨਹੀਂ ਪਾ ਸਕਦਾ।

## ਨਾਨਕ; ਪੂਰਬਿ ਲਿਖਿਆ ਕਮਾਇ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਸ ਪ੍ਰਕਾਰ ਪ੍ਰਮੇਸਰ ਨੇ ਜਿਹੋ ਜਿਹਾ ਜੀਵ ਦੇ ਪੂਰਬਲੇ ਕੀਤੇ ਹੋਏ ਕਰਮਾਂ ਅਨੁਸਾਰ ਲੇਖ (ਲਿਖਿਆ) ਲਿਖ ਦਿੱਤਾ ਹੈ। ਇਹ ਜੀਵ ਆਪਣੀ ਵਾਸ਼ਨਾ ਅਨੁਸਾਰ ਓਹੋ ਜਿਹੇ ਕਰਮਾਂ ਨੂੰ ਕਮਾਉਂਦਾ ਹੈ।

## ਪਉੜੀ ॥

## ਜਿਨ ਕੇ ਚਿਤ ਕਠੋਰ ਹਹਿ; ਸੇ ਬਹਹਿ ਨ ਸਤਿਗੁਰ ਪਾਸਿ ॥

ਹੇ ਭਾਈ ! ਜਿਨਾਂ ਦੇ ਚਿਤ ਬਹੁਤੇ (ਕਠੋਰ) ਕਰੜੇ (ਹਹਿ) ਹਨ। (ਸੇ) ਉਹ ਮਨਮੁਖ ਪੁਰਸ਼ ਕਦੇ ਵੀ ਸਤਿਗੁਰਾਂ ਦੀ ਸੰਗਤ ਵਿਚ ਆ ਕੇ ਨਹੀਂ (ਬਹਹਿ) ਬੈਠਦੇ ਨਹੀਂ ਹਨ।

**ਪ੍ਰਸ਼ਨ :** ਕਿਉਂ ਨਹੀਂ ਬੈਠਦੇ?

## ਓਥੈ ਸਚੁ ਵਰਤਦਾ; ਕੂੜਿਆਰਾ ਚਿਤ ਉਦਾਸਿ ॥

**ਉੱਤਰ :** ਕਿਉਂਕਿ ਉਥੇ ਸਤਸੰਗਤ ਵਿਚ ਸੱਚਾ ਉਪਦੇਸ਼ ਵਰਤਦਾ ਹੈ ਫਿਰ ਸੱਚ ਬੋਲਣ ਵਾਲਿਆਂ ਦਾ ਹੀ ਉੱਥੇ

ਸਤਿਕਾਰ ਹੁੰਦਾ ਹੈ। ਇਸ ਕਰਕੇ (ਕੂੜਿਆਰਾ) ਝੂਠ ਬੋਲਣ ਵਾਲੇ ਮਨਮੁਖ ਪੁਰਸ਼ਾਂ ਦਾ ਚਿਤ ਸਤਸੰਗਤ ਵਿੱਚ (ਉਦਾਸਿ) ਉਪਰਾਮ ਹੁੰਦਾ ਹੈ ਤੇ ਕੇਵਲ ਝੂਠ ਬੋਲਣ ਵਾਲਿਆਂ ਵਿਚ ਖੁਸ਼ ਰਹਿੰਦਾ ਹੈ।

**ਓਇ ਵਲੁ ਛਲੁ ਕਰਿ ਝਤਿ ਕਢਦੇ; ਫਿਰਿ ਜਾਇ ਬਹਹਿ ਕੂੜਿਆਰਾ ਪਾਸਿ ॥**

ਪਰ ਜੇ ਕਿਸੇ ਕਾਰਨ ਸਤਿਗੁਰੂ ਜੀ ਦੀ ਸੰਗਤ ਵਿੱਚ ਆ ਵੀ ਜਾਂਦੇ ਹਨ ਤਾਂ (ਓਇ) ਉਹ (ਵਲੁ ਛਲੁ) ਛਲ ਫਰੇਬ ਕਰਕੇ ਆਪਣੇ ਸਮੇਂ ਨੂੰ (ਝਤਿ) ਝੱਟ ਹੀ ਕੱਢ ਲੈਂਦੇ ਹਨ ਅਤੇ ਫਿਰ (ਕੂੜਿਆਰਾ) ਝੂਠ ਬੋਲਣ ਵਾਲਿਆਂ ਦੇ ਪਾਸ (ਜਾਇ) ਜਾ ਕੇ ਬੈਠ ਜਾਂਦੇ ਹਨ।

**ਵਿਚਿ ਸਚੇ, ਕੂੜੁ ਨ ਗਡਈ; ਮਨਿ ਵੇਖਹੁ ਕੋ ਨਿਰਜਾਸਿ ॥**

ਹੇ ਭਾਈ! ਸਚੇ ਪੁਰਖ ਦੇ ਹਿਰਦੇ ਵਿਚ ਕਦੇ ਵੀ (ਕੂੜੁ) ਝੂਠ (ਗਡਈ) ਮਿਲਦਾ ਹੀ ਨਹੀਂ ਹੈ। **ਵਾ:** ਸਚੇ ਸਤਿਗੁਰੂ ਸਾਹਿਬ ਜੀ ਦੀ ਸੰਗਤ ਵਿਚ ਰਹਿਣ ਵਾਲਿਆਂ ਦੇ ਹਿਰਦੇ ਅੰਦਰ ਝੂਠ ਮਿਲਦਾ ਹੀ ਨਹੀਂ ਹੈ। ਭਾਵੇਂ ਤੁਸੀਂ ਇਸ ਗੱਲ (ਕੋ) ਦਾ ਆਪਣੇ ਮਨ ਵਿਚ (ਨਿਰਜਾਸਿ) ਨਿਰਣਾ ਕਰਕੇ (ਵਖਹੁ) ਵੇਖ ਲਵੋ।

**ਕੂੜਿਆਰ ਕੂੜਿਆਰੀ ਜਾਇ ਰਲੇ; ਸਚਿਆਰ ਸਿਖ ਬੈਠੇ ਸਤਿਗੁਰ ਪਾਸਿ ॥੨੯॥**

ਹੇ ਭਾਈ! (ਕੂੜਿਆਰ) ਝੂਠ ਬੋਲਣ ਵਾਲੇ ਪੁਰਸ਼ (ਕੂੜਿਆਰੀ) ਝੂਠ ਬੋਲਣ ਵਾਲਿਆਂ ਦੀ ਸੰਗਤ ਵਿਚ ਹੀ (ਜਾਇ) ਜਾ ਕੇ (ਰਲੇ) ਰਲਦੇ-ਮਿਲਦੇ ਹਨ ਅਤੇ (ਸਚਿਆਰ) ਸਚ ਦੀ ਕਮਾਈ ਕਰਨ ਵਾਲੇ ਹਮੇਸ਼ਾਂ ਸਤਿਗੁਰਾਂ ਦੇ ਪਾਸ ਅਤੇ ਸਤਿਗੁਰਾਂ ਦੀ ਸੰਗਤ ਦੇ ਪਾਸ ਹੀ ਬੈਠੇ ਰਹਿੰਦੇ ਹਨ।

## ਅੰਗ : ੩੧੫

### ਸਲੋਕ ਮਃ ੫ ॥

**ਉਥਾਨਕਾ :**

ਜਿਸ ਵੇਲੇ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਗੁਰਤਾ ਗੱਦੀ ਉਪਰ ਬਿਰਾਜਮਾਨ ਹੋਏ ਸਨ ਤਾਂ ਉਸ ਵੇਲੇ ਬਾਬਾ ਪ੍ਰਿਥੀ ਚੰਦ ਜੀ ਨੇ ਈਰਖਾ ਵਸ ਹੋ ਕੇ ਬਾਦਸ਼ਾਹ ਦੇ ਕੋਲ ਮਹਾਰਾਜ ਸਾਹਿਬ ਜੀ ਦੀ ਸ਼ਕਾਇਤ ਕਰ ਦਿਤੀ। ਬਾਦਸ਼ਾਹ ਨੇ ਇਸ ਨੂੰ ਇੱਕ ਪਿੰਡ (ਜੋ ਕੋਠਾ ਸੋਢੀਆਂ ਦਾ ਵਜਦਾ ਹੈ) ਦੇ ਦਿੱਤਾ। ਉਸ ਵੇਲੇ ਪ੍ਰਿਥੀ ਚੰਦ ਨੇ ਸੁਲਹੀ ਦੇ ਨਾਲ ਮੁਹੱਬਤ ਪਾ ਕੇ ਉਸ ਨੂੰ ਪੰਜ ਛੇ ਹਜਾਰ ਰੁਪਏ ਦੇ ਕੇ ਸਤਿਗੁਰੂ ਸਾਹਿਬ ਜੀ ਉੱਤੇ ਚੜ੍ਹਾਈ ਕਰਨ ਲਈ ਮਨਾ ਲਿਆ। ਜਦੋਂ ਪਹਿਲੀ ਵਾਰ ਸੁਲਹੀ ਹੇਰਾਂ ਤੋਂ ਚੜ੍ਹਾਈ ਕਰਕੇ ਆਇਆ ਤਾਂ ਗੁਰੂ ਸਾਹਿਬ ਜੀ ਨੇ ਬਾਬੇ ਪ੍ਰਿਥੀ ਚੰਦ ਨੂੰ ਆਪਣਾ ਵੱਡਾ ਭਰਾਤਾ ਜਾਣ ਕੇ ਕਿਹਾ ਕਿ ਅਸੀਂ ਕੋਈ ਮਾਲਕੀ ਨਹੀਂ ਕਰਦੇ, ਭਾਵੇਂ ਤੁਸੀਂ ਸਾਡੇ ਕੋਲ ਆ ਕੇ ਰਹਿ ਪਉ। ਇਉਂ ਕਹਿ ਕੇ ਗੁਰੂ ਸਾਹਿਬ ਜੀ ਆਪ ਵਡਾਲੀ ਸਾਹਿਬ ਆ ਕੇ ਰਹਿਣ ਲੱਗ ਪਏ। ਇੱਥੋ ਹੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਪ੍ਰਕਾਸ ਹੋਇਆ। ਜਦੋਂ ਤਿੰਨ ਸਾਲ ਬਾਅਦ ਸਤਿਗੁਰੂ ਸਾਹਿਬ ਜੀ ਸੰਗਤਾਂ ਦੀ ਬੇਨਤੀ ਨੂੰ ਮੰਨ ਕੇ ਸ੍ਰੀ ਅੰਮ੍ਰਿਤਸਰ ਸਾਹਿਬ ਵਾਪਿਸ ਆ ਗਏ ਤਾਂ ਪ੍ਰਿਥੀਚੰਦ ਨੇ ਇਕ ਵਾਰ ਫੇਰ ਸੁਲਹੀ ਖਾਂ ਨੂੰ ਸਤਿਗੁਰੂ ਸਾਹਿਬ ਜੀ ਉਪਰ ਚੜ੍ਹਾਈ ਕਰਨ ਲਈ ਮਨਾ ਲਿਆ। ਜਦੋਂ ਸੁਲਹੀ ਖਾਂ ਚੜ੍ਹਾਈ ਕਰ ਕੇ ਆ ਗਿਆ ਤਾਂ ਸੱਚੇ ਪਾਤਸ਼ਾਹ ਜੀ ਨੇ ਸੰਗਤ ਨੂੰ ਧੀਰਜ ਦਿੰਦਿਆ ਹੋਇਆ ਬਚਨ ਕੀਤਾ ਕਿ ਸੁਲਹੀ ਖਾਂ ਅੰਮ੍ਰਿਤਸਰ ਤੱਕ ਪਹੁੰਚ ਹੀ ਨਹੀਂ ਸਕੇਗਾ। ਉਧਰ ਸੁਲਹੀ ਖਾਂ ਨੇ ਪ੍ਰਿਥੀਚੰਦ ਕੋਲ ਆਪਣਾ ਡੇਰਾ ਲਾ ਲਿਆ। ਪ੍ਰਿਥੀਚੰਦ ਨੇ ਪਿੰਡ ਵਿੱਚ ਆਪਣੇ ਆਵੇ ਲਾਏ ਹੋਏ ਸਨ। ਉਨ੍ਹਾਂ ਲੱਗੇ ਹੋਏ ਆਵਿਆਂ ਨੂੰ ਦਿਖਾਉਣ ਵਾਸਤੇ ਪ੍ਰਿਥੀਚੰਦ ਸੁਲਹੀ ਖਾਂ ਨੂੰ ਆਪਣੇ ਨਾਲ ਲੈ ਕੇ ਆਵਿਆਂ ਵਾਲੀ

ਜਗਾ ਤੇ ਪਹੁੰਚ ਗਿਆ। ਉਸ ਵੇਲੇ ਪ੍ਰਿਥੀਚੰਦ ਨੂੰ ਲਘੂਸ਼ੰਕਾ ਆ ਗਈ ਅਤੇ ਉਹ ਉੱਥੇ ਹੀ ਬੈਠ ਗਿਆ ਪਰ ਸੁਲਹੀ ਖਾਂ ਸ਼ਰਾਬ ਦਾ ਰਜਿਆ ਹੋਇਆ ਇਕ ਦਮ ਆਵੇ ਉਪਰ ਚੜ ਗਿਆ, ਜਿਸ ਆਵੇ ਦੇ ਉਪਰ ਸਵਾਹ ਸੀ, ਤੇ ਹੇਠਾਂ ਅੱਗ ਦੇ ਅੰਗਿਆਰ ਬਲ ਰਹੇ ਸਨ। ਸ਼ਰਾਬ ਦੇ ਨਸ਼ੇ ਵਿੱਚ ਸੁਲਹੀ ਖਾਂ ਬਲਦੇ ਹੋਏ ਆਵੇ ਵਿਚ ਹੀ ਧਸ ਕੇ ਮਰ ਗਿਆ। ਦੂਸਰਾ ਜੋ ਸੁਲੱਭੀ ਖਾਂ ਸੁਲਹੀ ਖਾਂ ਦਾ ਭਤੀਜਾ ਸੀ। ਉਹ ਵੀ ਜਦੋਂ ਚੰਦੂ ਦੀ ਰਾਇ ਨਾਲ ਸਤਿਗੁਰੂ ਸਾਹਿਬ ਜੀ ਨੂੰ ਪਕੜਨ ਵਾਸਤੇ ਆਇਆ ਤਾਂ ਗੋਇੰਦਵਾਲ ਸਾਹਿਬ ਜੀ ਦੇ ਮੰਡ ਵਿੱਚ ਹੀ ਤਨਖਾਹ ਮੰਗਣ ਤੋਂ ਹੋਈ ਤਕਰਾਰ ਕਾਰਣ ਸੱਯਦਾਂ ਨੇ ਇਸ ਨੂੰ ਮਾਰ ਦਿੱਤਾ ਸੀ। ਜਦੋਂ ਸਤਿਗੁਰੂ ਸਾਹਿਬ ਜੀ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਉਸ ਵਕਤ ਹਜ਼ੂਰ ਨੇ ਇਹ ਪਾਵਨ ਸ਼ਬਦ ਉਚਾਰਨ ਕੀਤਾ ਹੈ।

## ਰਹਦੇ ਖੁਹਦੇ ਨਿੰਦਕ ਮਾਰਿਅਨੁ; ਕਰਿ ਆਪੇ ਆਹਰੁ ॥

ਹੇ ਭਾਈ! ਉਸ ਪ੍ਰਮੇਸਰ ਨੇ (ਆਪੇ) ਆਪ ਹੀ (ਆਹਰੁ) ਉਦਮ ਕਰਕੇ (ਰਹਦੇ ਖੁਹਦੇ) ਬਚਦੇ ਖੁਚਦੇ ਨਿੰਦਕਾਂ ਨੂੰ (ਮਾਰਿਅਨੁ) ਮਾਰ ਦਿੱਤਾ ਹੈ।

**ਅਥਵਾ :** ਜਿਹੜੇ ਹੰਕਾਰ ਕਰਕੇ (ਖੁਹਦੇ) ਖਹਿੰਦੇ (ਰਹਦੇ) ਰਹਿੰਦੇ ਸਨ। **ਵਾ:** ਖੁਣਸ ਰੱਖਦੇ ਸਨ, **ਵਾ:** ਈਰਖਾ ਵਿੱਚ ਖਹਿੰਦੇ ਰਹਿੰਦੇ ਸਨ। ਉਨ੍ਹਾਂ ਨਿੰਦਕਾਂ ਨੂੰ ਅਕਾਲ ਪੁਰਖ ਵਾਹਿਗੁਰੂ ਜੀ ਨੇ ਆਪ ਹੀ ਉਦਮ ਕਰਕੇ ਮਾਰ ਦਿੱਤਾ ਹੈ।

## ਸੰਤ ਸਹਾਈ ਨਾਨਕਾ; ਵਰਤੈ ਸਭ ਜਾਹਰੁ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਿਆਰਿਓ, ਉਹ ਸੰਤਾਂ ਭਗਤਾਂ ਦਾ (ਸਹਾਈ) ਸਹਾਇਕ ਪ੍ਰਮੇਸਰ ਸਾਰਿਆਂ ਵਿਚ (ਜਾਹਰੁ) ਪ੍ਰਤੱਖ ਹੀ (ਵਰਤੈ) ਵਰਤ ਰਿਹਾ ਹੈ।

## ਮਃ ੫ ॥

## ਮੁੰਢਹੁ ਭੁਲੇ ਮੁੰਢ ਤੇ; ਕਿਥੈ ਪਾਇਨਿ ਹਥੁ ॥

ਹੇ ਭਾਈ! ਜਿਹੜੇ (ਮੁੰਢਹੁ) ਜਨਮ ਤੋਂ ਲੈ ਕੇ ਸਾਰਿਆ ਦੇ (ਮੁੰਢ) ਮੂਲ ਰੂਪ ਪ੍ਰਮੇਸਰ (ਤੇ) ਵੱਲੋਂ (ਭੁਲੇ) ਭੁੱਲ ਗਏ ਹਨ। ਉਹ ਹੁਣ ਆਪਦੇ ਬਚਾਅ ਵਾਸਤੇ ਕਿੱਥੇ ਜਾ ਕੇ ਹੱਥ (ਪਾਇਨਿ) ਪਾਉਣਗੇ। ਉਹਨਾਂ ਦੇ ਉਬਰਨ ਵਾਸਤੇ ਕਿਤੇ ਵੀ ਕੋਈ ਉਪਾਅ ਨਹੀਂ ਹੈ।

**ਅਥਵਾ :** ਜਿਹੜੇ (ਮੁੰਢਹੁ) ਮੁੱਢ ਤੋਂ ਹੀ ਸਾਰਿਆਂ ਸਾਧਨਾ ਦੇ (ਮੁੰਢ) ਮੁੱਢ ਭਾਵ ਸ਼ਰਧਾ ਵੱਲੋਂ ਭੁੱਲ ਗਏ ਹਨ। ਉਹ ਸ਼ਰਧਾ ਤੋਂ ਹੀਣੇ ਕਿਸ ਸਾਧਨ ਨੂੰ ਹੱਥ ਪਾਉਣਗੇ।

**ਅਥਵਾ :** ਜੋ (ਮੁੰਢਹੁ) ਮੁੱਢ ਤੋਂ ਹੀ ਗੁਰਾਂ ਦੇ ਉਪਦੇਸ਼ ਵੱਲੋਂ ਭੁੱਲ ਕੇ (ਮੁੰਢ) ਮੂਲ ਰੂਪ ਬ੍ਰਹਮ ਤੋਂ ਭੁੱਲ ਗਏ ਹਨ। ਉਹ ਟਿਕਾਅ ਰੂਪ ਹੱਥ ਕਿੱਥੇ ਪਾਉਣਗੇ। **ਵਾ:** ਉਹ ਮਨ ਲਾਉਣ ਰੂਪ ਹੱਥ ਕਿੱਥੇ ਪਾਉਣਗੇ ਭਾਵ ਉਹਨਾਂ ਨੂੰ ਕਿਤੇ ਵੀ ਟਿਕਾਅ ਨਹੀਂ ਮਿਲੇਗਾ।

## ਤਿੰਨੈ ਮਾਰੇ ਨਾਨਕਾ; ਜਿ ਕਰਣ ਕਾਰਣ ਸਮਰਥੁ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰਿਆ! ਉਹਨਾਂ ਨੂੰ ਤਿਸ ਪ੍ਰਮੇਸਰ ਨੇ ਹੀ ਮਾਰਿਆ ਹੈ, (ਜਿ) ਜਿਹੜਾ ਸਾਰਿਆਂ ਕਾਰਨਾਂ ਤੇ ਕਾਰਜਾਂ ਦੇ ਕਰਨ ਵਾਲਾ ਸਰਬ ਕਲਾ ਸਮਰਥ ਪ੍ਰਮੇਸਰ ਹੈ। **ਵਾ:** ਉਸ ਅਕਾਲ ਪੁਰਖ ਵਾਹਿਗੁਰੂ ਜੀ ਨੇ (ਤਿੰਨੈ) ਉਹਨਾਂ ਸਾਰੇ ਨਿੰਦਕਾਂ ਨੂੰ (ਮਾਰੇ) ਮਾਰ ਦਿੱਤਾ ਹੈ।

## ਪਉੜੀ ੫ ॥

**ਨੋਟ :** (੫ ਅੰਕ ਨੂੰ ਪੰਜਵਾ ਉਚਾਰਨਾ ਹੈ) (੫) ਪੰਜਵੇਂ ਪਾਤਸ਼ਾਹ ਜੀ ਪਉੜੀ ਉਚਾਰਨ ਕਰਦੇ ਹਨ। ਇਸ ਵਾਰ ਦੀਆਂ ਸਾਰੀਆਂ ਪਉੜੀਆਂ ਤਾਂ ਚੌਥੇ ਪਾਤਸ਼ਾਹ ਜੀ ਦੀਆਂ ਹੀ ਹਨ। ਪਰ ਏਥੇ ਸਲੋਕ ਵਧੀਕ ਤੇ ਪਉੜੀਆਂ ਘੱਟ ਹੋਣ ਕਰਕੇ ਪੰਜਵੇਂ ਪਾਤਸ਼ਾਹ ਜੀ ਨੇ ਇਕ ਨਵੀਂ ਪਉੜੀ ਉਚਾਰਨ ਕਰਕੇ ਪ੍ਰਕਰਣ ਨੂੰ ਮੇਲਣਾ ਕੀਤਾ ਹੈ। ਇਸ ਲਈ ਇੱਥੇ ੫ ਅੰਕ ਨੂੰ ਵਾਧੂ ਨਹੀਂ ਸਮਝਣਾ ਹੈ। ਅੱਗੇ ਹੋਰ ਵੀ ਇਸ ਪ੍ਰਕਾਰ ਦੀਆਂ ਪਉੜੀਆਂ ਆਉਣਗੀਆਂ ਜਿਵੇਂ "ਪਉੜੀ ਮਹਲਾ ੫", "ਪਉੜੀ ਨਵੀ ਮਹਲਾ ੫" ਆਦਿ। ਏਥੇ ਪਉੜੀ ਪੰਜਵੀਂ ਉਚਾਰਨ ਨਹੀਂ ਕਰਨਾ, ਕਿਉਂਕਿ ਇਹ ਪੰਜਵੀਂ ਨਹੀਂ ਸਤਾਇਵੀਂ ਪਾਉੜੀ ਹੈ। ਇਸ ਦਾ ਸ਼ੁੱਧ ਉਚਾਰਨ ਪਉੜੀ ਪੰਜਵਾ ਹੀ ਕਰਨਾ ਹੈ।

### ਲੈ ਫਾਹੇ, ਰਾਤੀ ਤੁਰਹਿ; ਪ੍ਰਭੁ ਜਾਣੈ ਪ੍ਰਾਣੀ ॥

ਹੇ ਭਾਈ! ਜਿਹੜੇ ਲੋਕ (ਫਾਹੇ) ਕੁੜੱਕੀਆਂ ਲੈ ਕੇ, ਸ਼ਸਤਰ ਲੈ ਕੇ (ਰਾਤੀ) ਕਾਲੀਆਂ ਰਾਤਾਂ ਨੂੰ (ਤੁਰਹਿ) ਤੁਰਦੇ ਫਿਰਦੇ ਹਨ। ਉਹਨਾਂ (ਪ੍ਰਾਣੀ) ਪ੍ਰਾਣਧਾਰੀ ਜੀਵਾਂ ਦੀਆਂ ਭੈੜੀਆਂ ਕਰਤੂਤਾਂ ਨੂੰ ਮੇਰਾ ਅਕਾਲ ਪੁਰਖ ਵਾਹਿਗੁਰੂ (ਜਾਣੈ) ਜਾਣਦਾ ਹੈ। **ਵਾ:** ਹੇ ਪ੍ਰਾਣੀ! ਉਹ ਪ੍ਰਭੂ ਤਾਂ ਜਾਣੀ ਜਾਣ ਹੈ ਭਾਵ ਸਭ ਕੁਝ ਜਾਣਦਾ ਹੈ।

**ਕਬੀਰ ਰਾਤੀ ਹੋਵਹਿ ਕਾਰੀਆ ਕਾਰੇ ਊਭੇ ਜੰਤ ॥**
**ਲੈ ਫਾਹੇ ਉਠਿ ਧਾਵਤੇ ਸਿ ਜਾਨਿ ਮਾਰੇ ਭਗਵੰਤ ॥** *(ਅੰਗ : ੧੩੬੪)*

### ਤਕਹਿ ਨਾਰਿ ਪਰਾਈਆ; ਲੁਕਿ ਅੰਦਰਿ ਠਾਣੀ ॥

ਉਹ ਗੁਪਤ (ਠਾਣੀ) ਥਾਵਾਂ ਦੇ ਅੰਦਰ ਲੁਕ ਲੁਕ ਕੇ (ਠਾਣੀ) ਇਸਥਿਤ ਹੁੰਦੇ ਹਨ ਅਤੇ ਪਰਾਈਆਂ (ਨਾਰਿ) ਔਰਤਾਂ ਨੂੰ (ਤਕਹਿ) ਵੇਖਦੇ ਹਨ। **ਵਾ:** ਉਹ ਪਰਾਏ ਘਰਾਂ ਦੇ ਰੂਪ ਵੇਖ ਵੇਖ ਕੇ ਉਹਨਾਂ ਦੇ ਨਾਲ ਮੰਦ ਕਰਮ ਕਰਦੇ ਹਨ। ਉਹਨਾਂ ਦੇ ਸਤ ਨੂੰ ਭੰਨਦੇ ਹਨ। **ਵਾ:** ਉਹ ਪਰਾਈ ਨਾਰ ਭਾਵ ਮਾਇਆ ਨੂੰ (ਤਕਹਿ) ਤੱਕਦੇ ਰਹਿੰਦੇ ਹਨ।

**ਪ੍ਰਸ਼ਨ :** ਹੋਰ ਕੀ ਕਰਦੇ ਹਨ?

### ਸੰਨ੍ਹੀ ਦੇਨਿ ਵਿਖੰਮ ਥਾਇ; ਮਿਠਾ ਮਦੁ ਮਾਣੀ ॥

**ਉੱਤਰ :** ਫੇਰ ਉਹ (ਵਿਖੰਮ) ਕਠਿਨ (ਥਾਇ) ਥਾਵਾਂ ਭਾਵ ਚੂਨੇ ਗਚ ਮੰਦਰਾਂ ਵਿਚ (ਸੰਨ੍ਹੀ) ਸੰਨ੍ਹ ਲਗਾ (ਦੇਨਿ) ਦਿੰਦੇ ਹਨ ਅਤੇ ਉੱਥੋਂ ਧਨ ਆਦਿਕ ਚੁਰਾ ਕੇ ਮਿੱਠੇ-ਮਿੱਠੇ ਪਦਾਰਥ ਖਾਂਦੇ ਹਨ ਤੇ (ਮਦੁ) ਸ਼ਰਾਬ ਪੀ ਕੇ ਅਨੰਦ ਮਾਣਦੇ ਹਨ।

### ਕਰਮੀ ਆਪੋ ਆਪਣੀ; ਆਪੇ ਪਛੁਤਾਣੀ ॥

ਉਹਨਾਂ ਨੂੰ ਆਪੋ ਆਪਣੀ (ਕਰਮੀ) ਕਰਮਾਂ ਦੀ ਕਰਣੀ ਅਨੁਸਾਰ ਫਲ ਪ੍ਰਾਪਤ ਹੋਵੇਗਾ ਤੇ ਅੰਤ ਨੂੰ ਆਪ ਹੀ (ਪਛੁਤਾਣੀ) ਪਛਤਾਵਾ ਕਰਨਾ ਪਵੇਗਾ।

**ਪ੍ਰਸ਼ਨ :** ਮਹਾਰਾਜ! ਉਹਨਾਂ ਨੂੰ ਦੰਡ ਕੀ ਮਿਲੇਗਾ?

### ਅਜਰਾਈਲੁ ਫਰੇਸਤਾ; ਤਿਲ ਪੀੜੇ ਘਾਣੀ ॥੨੭॥

**ਉੱਤਰ :** ਹੇ ਭਾਈ! ਉਹਨਾਂ ਨੂੰ (ਅਜਰਾਈਲੁ) ਮੌਤ ਦਾ (ਫਰੇਸਤਾ) ਦੇਵਤਾ ਨਰਕਾਂ ਦੇ ਕੋਹਲੂ ਵਿਚ ਪਾ ਕੇ ਤਿਲਾਂ ਵਾਂਗ ਘਾਣੀ ਵਿਚ ਪੀੜੇਗਾ। ਇਸ ਪ੍ਰਕਾਰ ਦਾ ਉਹਨਾਂ ਨੂੰ ਦੰਡ ਮਿਲੇਗਾ।

**ਚੋਰ ਜਾਰ ਜੂਆਰ ਪੀੜੇ ਘਾਣੀਐ ॥ ਨਿੰਦਕ ਲਾਇਤਬਾਰ ਮਿਲੇ ਹੜ੍ਹ ਵਾਣੀਐ ॥** *(ਅੰਗ : ੧੨੮੮)*

## ਸਲੋਕ ਮਃ ੫ ॥

## ਸੇਵਕ ਸਚੇ ਸਾਹ ਕੇ; ਸੇਈ ਪਰਵਾਣੁ ॥

ਪਰ ਜਿਹੜੇ ਸਚੇ ਅਕਾਲ ਪੁਰਖ ਵਾਹਿਗੁਰੂ ਜੀ ਦੇ ਸੇਵਕ, ਭਗਤ ਹਨ। (ਸੇਈ) ਓਹੀ ਪ੍ਰਮੇਸਰ ਦੀ ਦਰਗਾਹ ਵਿਚ (ਪਰਵਾਣੁ) ਪ੍ਰਮਾਣਨੀਕ ਹਨ।

## ਦੂਜਾ ਸੇਵਨਿ ਨਾਨਕਾ; ਸੇ ਪਚਿ ਪਚਿ ਮੁਏ ਅਜਾਣ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਹੜੇ ਪੁਰਸ਼ (ਦੂਜਾ) ਦੂਸਰੀਆਂ ਚੀਜਾਂ ਦਾ ਸੇਵਨ ਕਰਦੇ ਹਨ। **ਵਾ:** ਦ੍ਵੈਤ ਪਉਣ ਵਾਲਿਆਂ ਨੂੰ (ਸੇਵਨਿ) ਪੂਜਦੇ ਹਨ। (ਸੇ) ਉਹ (ਅਜਾਣ) ਅਗਿਆਤ ਪੁਰਖ ਗਿਆਨ ਤੋਂ ਰਹਿਤ ਹੋਣ ਕਰਕੇ ਵਿਕਾਰਾਂ ਵਿਚ, ਗਰਭ ਵਿਚ, ਨਰਕਾਂ ਵਿਚ (ਪਚਿ ਪਚਿ) ਪਚ-ਪਚ ਕੇ, ਉਲਝ-ਉਲਝ ਕੇ (ਮੁਏ) ਮਰ ਰਹੇ ਹਨ।

## ਮਃ ੫ ॥

## ਜੋ ਧੁਰਿ ਲਿਖਿਆ ਲੇਖੁ ਪ੍ਰਭ; ਮੇਟਣਾ ਨ ਜਾਇ ॥

ਹੇ ਭਾਈ! (ਜੋ) ਜਿਹੜਾ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਜੀ ਨੇ ਜੀਆਂ ਦੇ ਕਰਮ ਅਨੁਸਾਰ (ਧੁਰਿ) ਧੁਰੋਂ ਹੀ ਲੇਖ (ਲਿਖਿਆ) ਲਿਖ ਦਿੱਤਾ ਹੈ। ਉਸ ਨੂੰ (ਮੇਟਣਾ) ਮੇਟਿਆ ਨਹੀ (ਜਾਇ) ਜਾ ਸਕਦਾ। ਭਾਵ ਭੁਗਤਣਾ ਹੀ ਪੈਂਦਾ ਹੈ।

**ਪੂਰਬਿ ਲਿਖਿਆ ਕਿਉ ਮੇਟੀਐ; ਲਿਖਿਆ ਲੇਖੁ ਰਜਾਇ ॥** *(ਅੰਗ : ੫੯)*

**ਅਵੱਸ਼ਮੇਵ ਭੁਗਿਤਬਿਅੰ ਕਿਰਤੰ ਕਰਮੰ ਸੁਭਾਸੁਭੰ। ਅਭੁਗਤੰ ਨਾ ਖੀਅਤੇ।** *(ਗੀਤਾ)*

ਪਰ ਗੁਰੂ ਸਾਹਿਬ ਜੀ ਲੇਖ ਬਦਲ ਦਿੰਦੇ ਹਨ।

**ਤਵ ਗੁਨ ਕਹਾ ਜਗਤ ਗੁਰਾ ਜਉ ਕਰਮੁ ਨ ਨਾਸੈ ॥**
**ਸਿੰਘ ਸਰਨ ਕਤ ਜਾਈਐ ਜਉ ਜੰਬੁਕੁ ਗ੍ਰਾਸੈ ॥** *(ਅੰਗ : ੮੫੮)*

**ਪ੍ਰਸ਼ਨ :** ਮਹਾਰਾਜ! ਇਹ ਕਰਮ ਕਿਵੇਂ ਮਿਟ ਸਕਦੇ ਹਨ?

## ਰਾਮ ਨਾਮੁ ਧਨੁ ਵਖਰੋ; ਨਾਨਕ ਸਦਾ ਧਿਆਇ ॥੨॥

**ਉੱਤਰ :** ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਇੰਨ੍ਹਾਂ ਕਰਮਾਂ ਨੂੰ ਮੇਟਣ ਵਾਸਤੇ (ਰਾਮ) ਪ੍ਰਮੇਸਰ ਦਾ ਨਾਮ ਰੂਪ ਧਨ ਹੀ (ਵਖਰੋ) ਲਾਭਦਾਇਕ ਹੈ। ਇਸ ਲਈ ਉਸ ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਮ ਨੂੰ ਸਦਾ (ਧਿਆਇ) ਧਿਆਉਣਾ ਕਰੋ, ਜਪਣਾ ਕਰੋ।

**ਨਾਨਕ ਰਾਮ ਨਾਮੁ ਜਪਿ ਪਾਵਕੋ ਤਿਨ ਕਿਲਬਿਖ ਦਾਹਨਹਾਰ ॥** *(ਅੰਗ : ੨੪੮)*

## ਪਉੜੀ ੫ ॥

**ਨੋਟ :** ਇਹ ਵੀ ਪੰਜਵੇਂ ਪਾਤਸ਼ਾਹ ਜੀ ਦੀ ਪਉੜੀ ਹੈ।

## ਨਾਰਾਇਣਿ, ਲਇਆ ਨਾਠੂੰਗੜਾ; ਪੈਰ ਕਿਥੈ ਰਖੈ ॥

ਹੇ ਭਾਈ! ਜਿੰਨ੍ਹਾਂ ਨੇ (ਨਾਰਾਇਣਿ) ਪ੍ਰਮੇਸਰ ਵਲੋਂ (ਨਾਠੂੰਗੜਾ) ਨੱਠਣਾ ਲਿਆ ਹੈ। ਭਾਵ ਜੋ ਪ੍ਰਮੇਸਰ ਵੱਲੋਂ ਭਗੌੜੇ ਹੋ ਕੇ ਸਿਮਰਨ-ਭਜਨ ਵਲੋਂ ਭੱਜਦੇ ਹਨ, ਬੇਮੁਖ ਹੁੰਦੇ ਹਨ। ਗੁਰੂ ਸਾਹਿਬ ਜੀ ਦਾ ਉਪਦੇਸ਼ ਨਹੀਂ

ਕਮਾਉਂਦੇ। ਉਹ ਪਾਪੀ ਆਦਮੀ ਕਿਥੇ ਜਾ ਕੇ ਪੈਰ (ਰਖੈ) ਰੱਖਣਗੇ ਭਾਵ ਟਿਕਾਉਣਗੇ? ਭਾਵ ਐਸਾ ਕੋਈ ਥਾਂ, ਟਿਕਾਣਾ ਨਹੀਂ ਹੈ ਜਿਥੇ ਜਾ ਕੇ ਉਹ ਲੁਕ ਸਕਣ। ਉਹਨਾਂ ਨੂੰ ਤਾਂ ਸਾਰੀਆਂ ਥਾਵਾਂ ਵਿਚ ਹੀ ਦੰਡ ਮਿਲੇਗਾ।

**ਅਥਵਾ :** ਜਿਨ੍ਹਾਂ ਨੂੰ (ਨਾਰਾਇਣਿ) ਪ੍ਰਮੇਸਰ ਦੀ ਮਾਇਆ ਨੇ (ਨਾ) ਨਿਸ਼ਚੇ ਕਰਕੇ (ਠੂੰਗੜਾ) ਮੋਹ ਰੂਪ ਠੋਲਾ ਲਾਇਆ ਹੋਇਆ ਹੈ। ਉਹ ਆਪਣੇ ਮਨ, ਬੁੱਧ ਰੂਪ ਪੈਰਾਂ ਨੂੰ ਕਿਥੇ ਰੱਖਣਗੇ? ਭਾਵ ਕਿਤੇ ਵੀ ਨਹੀਂ ਰੱਖ ਸਕਦੇ। ਉਹ ਜਿਥੇ ਜਾਣਗੇ, ਉਹਨਾਂ ਦੇ ਮਨ ਬੁਧ ਰੂਪ ਪੈਰ ਉਥੇ ਹੀ ਵਿਕਾਰਾਂ ਤੇ ਚਿੰਤਾ ਵਿਚ ਫਸੇ ਰਹਿਣਗੇ।

## ਕਰਦਾ ਪਾਪ ਅਮਿਤਿਆ; ਨਿਤ ਵਿਸੋ ਚਖੈ ॥

ਹੇ ਭਾਈ! ਇਹ ਜੀਵ (ਅਮਿਤਿਆ) ਮਿਣਤੀ ਤੋਂ ਰਹਿਤ ਪਾਪ ਕਰਦਾ ਹੈ ਅਤੇ (ਨਿਤ) ਨਿਤਾਪ੍ਰਤੀ ਪਰਾਏ ਹੱਕ ਰੂਪ, ਵਿਸ਼ਿਆਂ ਰੂਪ (ਵਿਸੋ) ਵਿਹੁ ਭਾਵ ਜ਼ਹਿਰ ਨੂੰ ਹੀ (ਚਖੈ) ਚੱਖਦਾ ਭਾਵ ਖਾਂਦਾ ਹੈ।

**ਚਬੇ ਤਤਾ ਲੋਹ ਸਾਰੁ ਵਿਚਿ ਸੰਘੈ ਪਲਤੇ ॥** *(ਅੰਗ : ੩੧੭)*

## ਨਿੰਦਾ ਕਰਦਾ ਪਚਿ ਮੁਆ; ਵਿਚਿ ਦੇਹੀ ਭਖੈ ॥

ਹੇ ਭਾਈ! ਨਿੰਦਕ ਪੁਰਸ਼ ਨਿੰਦਿਆ ਕਰਦਾ-ਕਰਦਾ ਨਿੰਦਿਆ ਦੇ ਦੋਸ਼ ਵਿਚ ਹੀ (ਪਚਿ) ਸੜ ਕੇ (ਮੁਆ) ਮਰ ਜਾਂਦਾ ਹੈ ਅਤੇ ਦੇਹ ਦੇ ਵਿਚ ਪਿਆ ਹੋਇਆ ਹੀ (ਭਖੈ) ਸੜਦਾ ਰਹਿੰਦਾ ਹੈ। **ਵਾ:** ਉਸ ਦੀ ਦੇਹ ਵਿਚ ਕਾਮ, ਕ੍ਰੋਧ ਆਦਿਕ ਵਿਕਾਰ ਭਖਲਾਉਂਦੇ ਹਨ। **ਵਾ:** ਉਹ ਤ੍ਰਿਸ਼ਨਾ ਦੀ ਅੱਗ, ਕ੍ਰੋਧ ਦੀ ਅੱਗ, ਈਰਖਾ ਦੀ ਅੱਗ, ਕਾਲ ਦੀ ਅੱਗ ਕਰਕੇ ਦੇਹ ਵਿਚ ਹੀ ਸੜਦਾ ਰਹਿੰਦਾ ਹੈ। **ਵਾ:** ਮਾਤਾ ਦੇ ਗਰਭ ਰੂਪ ਦੇਹਾਂ ਵਿੱਚ (ਭਖੈ) ਸੜਦਾ ਰਹਿੰਦਾ ਹੈ, ਖਾਧਾ ਜਾਂਦਾ ਹੈ। **ਵਾ:** ਇਸ ਦੇਹੀ ਵਿੱਚ ਪਦਾਰਥਾਂ ਨੂੰ ਹੀ (ਭਖੈ) ਖਾਂਦਾ ਰਹਿੰਦਾ ਹੈ। **ਵਾ:** ਇਸ ਦੇਹੀ ਵਿਚ ਨਿੰਦਿਆ ਕਰਕੇ (ਭਖੈ) ਭਟਕਦਾ ਰਹਿੰਦਾ ਹੈ।

## ਸਚੇ ਸਾਹਿਬ ਮਾਰਿਆ; ਕਉਣੁ ਤਿਸ ਨੋ ਰਖੈ ॥

ਹੇ ਭਾਈ! ਜਿਸ ਨੂੰ ਸਚੇ (ਸਾਹਿਬ) ਮਾਲਕ ਪ੍ਰਮੇਸਰ ਨੇ ਕਰਮਾਂ ਦਾ ਫਲ ਦੇਣ ਵਾਸਤੇ (ਮਾਰਿਆ) ਮਾਰ ਦਿੱਤਾ ਹੈ। (ਤਿਸ ਨੋ) ਉਸ ਨੂੰ ਮਰਨ ਤੋਂ ਕੌਣ ਰੱਖ ਸਕਦਾ ਹੈ? ਭਾਵ ਕੋਈ ਵੀ ਨਹੀਂ ਰੱਖ ਸਕਦਾ।

**ਅਥਵਾ :** ਜਿਹੜਾ ਸਚੇ ਅਕਾਲ ਪੁਰਖ ਵਾਹਿਗੁਰੂ ਜੀ ਵੱਲੋਂ ਮਾਰਿਆ ਗਿਆ ਹੈ। ਫਿਰ ਉਸ ਦੇ ਤਾਈਂ ਕੌਣ ਰਾਖੀ ਕਰ ਸਕਦਾ ਹੈ। ਭਾਵ ਕੋਈ ਨਹੀਂ ਕਰ ਸਕਦਾ।

## ਨਾਨਕ ਤਿਸੁ ਸਰਣਾਗਤੀ; ਜੋ ਪੁਰਖੁ ਅਲਖੈ ॥੨੯॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਅਸੀਂ (ਤਿਸੁ) ਉਸ ਅਕਾਲ ਪੁਰਖ ਦੀ (ਸਰਣਾਗਤੀ) ਸ਼ਰਨ ਨੂੰ ਪ੍ਰਾਪਤ ਹੋਏ ਹਾਂ। (ਜੋ) ਜਿਹੜਾ ਪ੍ਰਮੇਸਰ (ਪੁਰਖੁ) ਪੂਰਨ ਤੇ (ਅਲਖੈ) ਲਖਣਾ ਤੋਂ ਰਹਿਤ ਹੈ।

**ਅਥਵਾ :** ਜੋ ਪੂਰਨ ਤੇ ਲਖਣ ਤੋਂ ਰਹਿਤ ਪ੍ਰਮੇਸਰ ਹੈ, ਉਸ ਦੀ ਸ਼ਰਨ ਪੈ ਕੇ ਹੀ ਇਸ ਦਾ ਬਚਾਅ ਹੋਵੇਗਾ।

## ਸਲੋਕ ਮਃ ੫ ॥

## ਨਰਕ ਘੋਰ ਬਹੁ ਦੁਖ ਘਣੇ; ਅਕਿਰਤਘਣਾ ਕਾ ਥਾਨੁ ॥

ਹੇ ਭਾਈ! ਜਿੱਥੇ ਪ੍ਰਤੱਖ ਨਰਕ **ਵਾ:** ਗਰਭ ਰੂਪ (ਘੋਰ) ਭਿਆਨਕ ਨਰਕ ਵਿਚ ਬਹੁਤੇ (ਘਣੇ) ਜਿਆਦਾ ਦੁਖ ਪ੍ਰਾਪਤ ਹੁੰਦੇ ਹਨ। ਉਹ (ਅਕਿਰਤਘਣਾ) ਪ੍ਰਮੇਸਰ ਦੇ ਕੀਤੇ ਹੋਏ ਉਪਕਾਰਾਂ ਨੂੰ ਭੁਲਾਉਣ ਵਾਲਿਆਂ ਦਾ (ਥਾਨੁ) ਅਸਥਾਨ ਹੈ।

## ਸਾਖੀ—*ਅਕ੍ਰਿਤਘਣ ਦੀ

ਕੋਈ ਅਕ੍ਰਿਤਘਣ ਕਿਸੇ ਜੰਗਲ ਵਿਚ ਮਰ ਗਿਆ। ਉਸ ਦਾ ਸਰੀਰ ਇੱਲ੍ਹਾਂ ਆਦਿਕ ਜਾਨਵਰ ਖਾ ਗਏ। ਇਕ ਇੱਲ ਨੇ ਉਸ ਦਾ ਮਾਸ ਆਪਣੇ ਬੱਚਿਆਂ ਵਾਸਤੇ ਲਿਆ ਕੇ ਆਪਣੇ ਆਲ੍ਹਣੇ ਵਿਚ ਰੱਖ ਲਿਆ। ਮਾਸ ਤਾਂ ਬੱਚੇ ਖਾ ਗਏ ਪਰ ਹੱਡੀ ਆਲ੍ਹਣੇ ਵਿਚ ਪਈ ਰਹੀ। ਉਸ ਹੱਡੀ ਦੇ ਕਾਰਨ ਪਿੱਪਲ ਸੁੱਕਣ ਲੱਗ ਪਿਆ। ਪਿੱਪਲ ਦੇ ਹੇਠਾਂ ਇੱਕ ਸੌ ਸਾਲ ਦੀ ਉਮਰ ਦਾ ਸੰਤ ਮਹਾਤਮਾ ਰਹਿੰਦਾ ਸੀ। ਉਸ ਨੇ ਵਿਚਾਰ ਕੀਤੀ ਇਹ ਪਿੱਪਲ ਨਵਾਂ ਹੈ। ਪਾਣੀ ਖਾਦ ਦੀ ਕੋਈ ਕਮੀ ਨਹੀਂ ਇਹ ਕਿਉਂ ਸੁੱਕਦਾ ਜਾ ਰਿਹਾ ਹੈ। ਇਸ ਤਰ੍ਹਾਂ ਵਿਚਾਰ ਕਰਦਿਆਂ ਇਕ ਦਿਨ ਕਿਸੇ ਨੂੰ ਪਿੱਪਲ ਦੇ ਉੱਪਰ ਚੜ੍ਹਾਇਆ। ਜਦੋਂ ਪਤਾ ਲੱਗਾ ਕਿ ਇੱਲ ਦੇ ਆਲ੍ਹਣੇ ਵਿਚ ਕਿਸੇ ਅਕ੍ਰਿਤਘਣ ਦੀ ਹੱਡੀ ਪਈ ਹੈ। ਤਾਂ ਸਮਝ ਗਿਆ ਕਿ ਇਹ ਸਾਰਾ ਕਸੂਰ ਇਸ ਹੱਡੀ ਦਾ ਹੀ ਹੈ। ਤਦੋਂ ਉਸ ਮਹਾਤਮਾ ਨੇ ਹੱਡੀ ਪੀਹ ਕੇ ਰੱਖ ਲਈ ਤਾਂ ਕਿ ਇਸ਼ਨਾਨ ਕਰਨ ਸਮੇਂ ਉਹ ਇਸ ਨੂੰ ਨਦੀ ਵਿਚ ਰੋੜ ਆਵੇ। ਕਿਉਂਕਿ ਜੇ ਹੱਡੀ ਇਸੇ ਤਰ੍ਹਾਂ ਰਹੀ ਤਾਂ ਹੋਰ ਨੁਕਸਾਨ ਕਰੇਗੀ। ਉਸ ਸੰਤ ਉਪਰ ਰਾਜੇ ਦੀ ਬਹੁਤ ਸ਼ਰਧਾ ਸੀ। ਰਾਜਾ ਹਰ ਰੋਜ਼ ਮੱਥਾ ਟੇਕਣ ਜਾਂਦਾ ਸੀ। ਰਾਜੇ ਨਾਲ ਉਸ ਦੀ ਪੁੱਤਰੀ ਵੀ ਮੱਥਾ ਟੇਕਣ ਜਾਂਦੀ। ਸੰਤ ਪਾਸ ਜੋ ਕੋਈ ਵੀ ਵਸਤੂ ਹੁੰਦੀ ਤਾਂ ਸੰਤ ਉਸ ਲੜਕੀ ਨੂੰ ਦੇ ਦਿੰਦੇ। ਉਸ ਦਿਨ ਮਹਾਤਮਾ ਕਿਤੇ ਬਾਹਰ ਗਏ ਹੋਏ ਸਨ। ਲੜਕੀ ਨੇ ਸੰਤਾਂ ਦੇ ਆਸਣ ਹੇਠੋਂ ਉਸ ਹੱਡੀ ਦੀ ਪੀਸ ਕੇ ਬੰਨ੍ਹੀ ਹੋਈ ਪੁੜੀ ਕੱਢੀ ਤੇ ਪ੍ਰਸ਼ਾਦ ਸਮਝ ਕੇ ਇਕ ਚੁਟਕੀ ਆਪਣੇ ਮੂੰਹ ਵਿਚ ਪਾ ਲਈ। ਥੋੜ੍ਹੇ ਸਮੇਂ ਬਾਅਦ ਲੜਕੀ ਨੂੰ ਗਰਭ ਠਹਿਰ ਗਿਆ। ਜਦੋਂ ਮਾਂ ਨੂੰ ਪਤਾ ਲੱਗਾ ਤਾਂ ਉਸ ਨੇ ਲੜਕੀ ਨੂੰ ਪੁੱਛਿਆ। ਲੜਕੀ ਨੇ ਕਿਹਾ ਕਿ ਮੈਨੂੰ ਕੋਈ ਖਬਰ ਨਹੀਂ। ਇਹ ਸੁਣ ਕੇ ਮਾਤਾ-ਪਿਤਾ ਨੇ ਵਿਚਾਰਿਆ ਕਿ ਜੋ ਇਹ ਲੜਕੀ ਸੰਤਾਂ ਪਾਸ ਜਾਂਦੀ ਸੀ ਉਥੋਂ ਹੀ ਇਸ ਨੂੰ ਇਹ ਕਲੰਕ ਲੱਗਾ ਹੈ। ਤਦ ਰਾਜੇ ਨੇ ਕਿਹਾ ਹੇ ਸਾਧੂ ਤੂੰ ਏਥੋਂ ਚਲਾ ਜਾਹ ਤੂੰ ਅਤਿਅੰਤ ਨਿੰਦਤ ਕਰਮ ਕੀਤਾ ਹੈ। ਉਹ ਸਾਧੂ ਨਿਰਾਦਰੀ ਤੇ ਖੋਟੇ ਵਾਕ ਸੁਣ ਕੇ ਚਲਾ ਗਿਆ। ਫਿਰ ਉਸ ਲੜਕੀ ਦੇ ਤਾਈਂ ਇੱਕ ਪੁੱਤਰ ਪੈਦਾ ਹੋਇਆ। ਰਾਜੇ ਦੇ ਘਰ ਕੋਈ ਪੁੱਤਰ ਨਹੀਂ ਸੀ। ਇਸ ਲਈ ਉਸ ਨੇ ਇਹ ਸੋਚ ਕੇ ਲੜਕੀ ਦਾ ਪੁੱਤਰ ਪਾਲ ਲਿਆ ਕਿ ਇਸ ਨੂੰ ਹੀ ਆਪਣਾ ਪੁੱਤਰ ਸਮਝ ਕੇ ਰਾਜ ਗੱਦੀ ਦੇ ਦੇਵਾਂਗਾ। ਜਦ ਉਹ ਜਵਾਨ ਹੋਇਆ ਤਾਂ ਉਸ ਦੇ ਮਨ ਵਿਚ ਆਇਆ ਕਿ ਰਾਜੇ ਨੂੰ ਮਾਰ ਕੇ ਮੈਂ ਰਾਜ ਕਰਾਂ। ਉਸ ਨੇ ਰਾਜੇ ਨੂੰ ਮਾਰ ਦਿੱਤਾ। ਰਾਜੇ ਦੇ ਆਦਮੀਆਂ ਨੇ ਉਸ ਲੜਕੇ ਨੂੰ ਮਾਰ ਦਿੱਤਾ। ਇਸ ਤਰ੍ਹਾਂ ਹੋਰ ਰਾਜੇ ਨੇ ਆ ਕੇ ਰਾਜ ਸਾਂਭ ਲਿਆ। ਇਉਂ ਉਸ ਦੀ ਕੁਲ ਵਿਚੋਂ ਰਾਜ ਜਾਂਦਾ ਰਿਹਾ। ਇਸ ਪ੍ਰਸੰਗ ਵਿਚ ਕਿਸੇ ਕਵੀ ਨੇ ਇਸ ਪ੍ਰਕਾਰ ਲਿਖਿਆ ਹੈ :

**ਅਕਿਰਤਘਣ ਕੀ ਅਸਤੀਓਂ ਸੂਕਿਓ ਪੀਪਰ ਐਨ। ਰਾਜ ਨਸ਼ਟ ਕੰਨਿਆ ਕਲੰਕ ਜਤੀ ਕੁਲੱਖਨ ਬੈਨ।**

ਐਸਾ ਹੁੰਦਾ ਹੈ ਅਕਿਰਤਘਣ, ਜਿਸ ਦੀ ਹੱਡੀ ਕਾਰਨ ਹੀ ਇਤਨਾ ਨੁਕਸਾਨ ਹੋ ਜਾਂਦਾ ਹੈ। ਭਾਈ ਗੁਰਦਾਸ ਜੀ ਨੇ ਵੀ ਕਿਹਾ ਹੈ,

**ਮਦ ਵਿਚਿ ਰਿਧਾ ਪਾਇਕੈ ਕੁਤੇ ਦਾ ਮਾਸੁ। ਧਰਿਆ ਮਾਣਸ ਖੋਪਰੀ ਤਿਸੁ ਮੰਦੀ ਵਾਸੁ।**

**ਰਤੂ ਭਰਿਆ ਕਪੜਾ ਕਰਿ ਕਜਣੁ ਤਾਸੁ। ਢਕਿ ਲੈ ਚਲੀ ਚੂਹੜੀ ਕਰਿ ਭੋਗ ਬਿਲਾਸੁ।**

**ਆਖਿ ਸੁਣਾਏ ਪੁਛਿਆ ਲਾਹੇ ਵਿਸਵਾਸੁ। ਨਦਰੀ ਪਵੈ ਅਕਿਰਤਘਣੁ ਮਤੁ ਹੋਇ ਵਿਣਾਸੁ ॥੯॥**

*(ਭਾਈ ਗੁਰਦਾਸ ਜੀ, ਵਾਰ ੩੫, ਪਉੜੀ ੯)*

---

* **ਅਕਿਰਤਘਣ** : ਜਿਹੜਾ ਪ੍ਰਮੇਸਰ ਤੇ ਪ੍ਰਮੇਸਰ ਸਰੂਪ ਗੁਰੂ ਸਾਹਿਬ ਜੀ ਦੇ ਕੀਤੇ ਹੋਏ ਉਪਕਾਰਾਂ ਨੂੰ ਭੁੱਲ ਜਾਂਦਾ ਹੈ ਤੇ ਕਹਿੰਦਾ ਹੈ ਕਿ ਮੇਰੇ ਉਪਰ ਕਿਸੇ ਨੇ ਉਪਕਾਰ ਕੀਤਾ ਹੀ ਨਹੀ ਹੈ। ਉਸ ਦਾ ਨਾਮ ਅਕਿਰਤਘਣ ਹੈ। **ਵਾ:** (ਆ+ਕ੍ਰਿਤ+ਘਣ) ਜੋ (ਆ) ਵਿਸ਼ੇਸ਼ ਕਰਕੇ (ਕ੍ਰਿਤ) ਕੀਤੇ ਹੋਏ ਉਪਕਾਰ (ਘਣ) ਨਾਸ਼ ਕਰ ਦੇਵੇ। **ਵਾ:** ਜੋ (ਘਣ) ਬਹੁਤੇ (ਕ੍ਰਿਤ) ਕੀਤੇ ਉਪਕਾਰਾਂ ਤੋਂ (ਆ) ਰਹਿਤ ਹੋ ਜਾਵੇ ਭਾਵ ਉਹਨਾਂ ਨੂੰ ਭੁਲਾ ਦੇਵੇ। ਉਸ ਨੂੰ ਅਕ੍ਰਿਤਘਣ ਕਹਿੰਦੇ ਹਨ। ਸੰਸਕ੍ਰਿਤ ਵਿਚ ਇਸ ਨੂੰ 'ਕ੍ਰਿਤਘਨ' ਕਹਿੰਦੇ ਹਨ। ਇਸ ਨੂੰ 'ਕਰੀਖੋ' ਜਾਂ 'ਇਹਸਾਨ ਫ਼ਰਾਮੋਸ਼' ਵੀ ਕਹਿੰਦੇ ਹਨ।

## ਤਿਨਿ ਪ੍ਰਭਿ ਮਾਰੇ ਨਾਨਕਾ; ਹੋਇ ਹੋਇ ਮੁਏ ਹਰਾਮੁ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਤਿਨਿ) ਉਸ (ਪ੍ਰਭਿ) ਅਕਾਲ ਪੁਰਖ ਵਾਹਿਗੁਰੂ ਜੀ ਨੇ ਐਸੇ ਅਕ੍ਰਿਤਘਣ ਇਹੋ ਜਿਹੇ ਮਾਰੇ ਹਨ, ਧੱਕੇ ਹਨ ਕਿ ਉਹ ਜਿਸ ਘਰ ਵੀ ਜਨਮ ਧਾਰਦੇ ਹਨ, ਉਥੇ ਹੀ (ਹਰਾਮੁ) ਹਰਾਮ ਹੋ-ਹੋ ਕੇ **ਵਾ:** ਹਰਾਮਦੇ ਹੋ-ਹੋ ਕੇ, **ਵਾ:** ਨਖਿਧ ਹੋ-ਹੋ ਕੇ **ਵਾ:** ਬੇਗਤੇ ਹੋ ਕੇ (ਮੁਏ) ਮਰਦੇ ਹਨ। ਸਕੇ ਮਾਂ-ਪਿਉ ਦੇ ਪੁੱਤਰ ਨਹੀਂ ਬਣਦੇ।

### ਮਃ ੫ ॥

## ਅਵਖਧ ਸਭੇ ਕੀਤਿਅਨੁ; ਨਿੰਦਕ ਕਾ ਦਾਰੂ ਨਾਹਿ ॥

ਹੇ ਭਾਈ! ਪ੍ਰਮੇਸਰ ਨੇ (ਸਭੇ) ਸਭ ਤਰ੍ਹਾਂ ਦੀਆਂ (ਅਵਖਧ) ਦਵਾਈਆਂ (ਕੀਤਿਅਨੁ) ਬਣਾਈਆਂ ਹੋਈਆਂ ਹਨ। ਪਰ ਨਿੰਦਕ ਪੁਰਸ਼ ਦੀ ਕੋਈ ਵੀ (ਦਾਰੂ) ਦਵਾਈ, ਔਸ਼ਧੀ ਨਹੀਂ ਬਣਾਉਣਾ ਕੀਤੀ।

## ਆਪਿ ਭੁਲਾਏ ਨਾਨਕਾ; ਪਚਿ ਪਚਿ ਜੋਨੀ ਪਾਹਿ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿੰਨ੍ਹਾਂ ਨੂੰ ਪ੍ਰਮੇਸਰ ਨੇ ਉਹਨਾਂ ਦੇ ਕਰਮਾਂ ਦਾ ਫਲ ਦੇਣ ਵਾਸਤੇ ਆਪ ਹੀ ਭੁਲਾ ਦਿੱਤਾ ਹੈ। ਉਹ (ਪਚਿ ਪਚਿ) ਪਲਚ-ਪਲਚ ਕੇ, ਸੜ ਸੜ ਕੇ ਗਰਭ ਵਿਚ, ਜੂਨਾਂ ਵਿਚ ਹੀ (ਪਾਹਿ) ਪੈਂਦੇ ਰਹਿੰਦੇ ਹਨ।

**ਪ੍ਰਸ਼ਨ :** ਮਹਾਰਾਜ! ਕੀ ਇਸ ਤੋਂ ਬਚਣ ਦਾ ਕੋਈ ਉਪਾਅ ਵੀ ਹੈ?

**ਉੱਤਰ :** ਹੇ ਭਾਈ! ਇਕੋ ਹੀ ਉਪਾਅ ਹੈ ਕਿ ਨਿੰਦਕ ਪੁਰਸ਼ ਜਿਸ ਸੰਤ ਮਹਾਪੁਰਖ ਦੀ ਨਿੰਦਿਆ ਕਰਦਾ ਹੈ ਉਹ ਸੰਤ ਮਹਾਂਪੁਰਖ ਆਪ ਉਸ ਨਿੰਦਕ ਨੂੰ ਬਖਸ ਦੇਣਾ ਕਰਨ।

**ਨਾਨਕ ਸੰਤ ਭਾਵੈ ਤਾ ਓਇ ਭੀ ਗਤਿ ਪਾਹਿ ॥** *(ਅੰਗ : ੨੮੦)*

ਇਸ ਤੋਂ ਇਲਾਵਾ ਨਿੰਦਕ ਪੁਰਸ਼ ਤਾਂ ਐਸੇ ਹਨ ਜੋ ਆਪਣੀਆਂ ਕੁਲਾਂ ਵੀ ਨਾਸ ਕਰ ਲੈਂਦੇ ਹਨ।

**ਮਦਰਾ ਦਹਤਾ ਸਪਤ ਕੁਲ, ਭੰਗ ਦਹੇ ਤਨ ਏਕ। ਜਗਤ ਜੂਠ ਸਤ ਕੁਲ ਦਹੇ, ਨਿੰਦਾ ਦਹੇ ਅਨੇਕ।**

### ਪਉੜੀ ੫ ॥

## ਤੁਸਿ ਦਿਤਾ ਪੂਰੈ ਸਤਿਗੁਰੂ; ਹਰਿ ਧਨੁ ਸਚੁ ਅਖੁਟੁ ॥

ਹੇ ਭਾਈ! ਜਿੰਨ੍ਹਾਂ ਨੂੰ (ਪੂਰੈ) ਪੂਰਨ ਸਤਿਗੁਰੂ ਸਾਹਿਬ ਜੀ ਨੇ (ਤੁਸਿ) ਪ੍ਰਸੰਨ ਹੋ ਕੇ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦਾ (ਸਚੁ) ਸਚਾ (ਅਖੁਟੁ) ਨਾ ਮੁਕਣ ਵਾਲਾ ਨਾਮ ਧਨ ਦਿੱਤਾ ਹੈ।

## ਸਭਿ ਅੰਦੇਸੇ ਮਿਟਿ ਗਏ; ਜਮ ਕਾ ਭਉ ਛੁਟੁ ॥

ਉਹਨਾਂ ਦੇ (ਅੰਦੇਸੇ) ਪ੍ਰਮਾਣਗਤਿ, ਪ੍ਰਮੇਯਗਤਿ ਆਦਿਕ (ਸਭਿ) ਸਾਰੇ ਸੰਸੇ ਮਿਟ ਗਏ ਹਨ ਅਤੇ ਜਮਾਂ ਦਾ (ਭਉ) ਭੈ ਵੀ (ਛੁਟੁ) ਛੁੱਟ ਗਿਆ ਹੈ।

## ਕਾਮ ਕ੍ਰੋਧ ਬੁਰਿਆਈਆਂ; ਸੰਗਿ ਸਾਧੂ ਤੁਟੁ ॥

ਫਿਰ ਜਿਹੜੀਆਂ ਕਾਮ ਦਾ ਫੁਰਨਾ ਤੇ ਕ੍ਰੋਧ ਆਦਿਕ ਬੁਰਾਈਆਂ ਹਨ। ਸਾਧੂਆਂ ਦੀ ਸੰਗਤ ਕਰਕੇ ਇਹਨਾਂ ਵਲੋਂ ਵੀ ਟੁੱਟ ਜਾਈਦਾ ਹੈ। ਭਾਵ ਇੰਨ੍ਹਾਂ ਵੱਲੋਂ ਵੀ ਛੁਟਕਾਰਾ ਹੋ ਜਾਂਦਾ ਹੈ **ਵਾ:** ਸਾਧੂਆਂ ਦੀ ਸੰਗਤ ਕਰਕੇ ਇਹਨਾਂ ਵਿਕਾਰਾਂ ਵੱਲੋਂ ਟੁੱਟਣਾ ਕਰੋ।

## ਵਿਣੁ ਸਚੇ ਦੂਜਾ ਸੇਵਦੇ; ਹੋਇ ਮਰਸਨਿ ਬੁਟੁ ॥

ਹੇ ਭਾਈ ! ਜਿਹੜੇ ਸਚੇ ਪਾਤਸ਼ਾਹ ਜੀ ਤੋਂ (ਵਿਣੁ) ਬਿਨਾਂ ਹੋਰਨਾ (ਦੂਜਾ) ਦੂਜਿਆਂ ਦੇਵੀ ਦੇਵਤਿਆਂ ਨੂੰ (ਸੇਵਦੇ) ਪੂਜਦੇ ਹਨ। ਉਹਨਾਂ ਦਾ (ਬੁਟੁ) ਅੰਗ-ਪ੍ਰਤੰਗ ਝੜ ਕੇ (ਮਰਸਨਿ) ਮਰਨਾ (ਹੋਇ) ਹੁੰਦਾ ਹੈ। **ਵਾ**: ਉਹ ਕੋਹੜੀ ਹੋ ਕੇ (ਬੁਟੁ) ਹੱਥਾਂ-ਪੈਰਾਂ ਤੋਂ ਹੀਣੇ (ਹੋਇ) ਹੋ ਕੇ (ਮਰਸਨਿ) ਮਰਦੇ ਹਨ। **ਵਾ**: ਉਹਨਾਂ ਦੀ 'ਬੁਟੁ' ਕਹੀਏ ਜਬਾਨ ਰੁਕ ਜਾਂਦੀ ਹੈ। ਅਤੇ ਉਹ ਜੜ੍ਹ (ਹੋਇ) ਹੋ ਕੇ (ਮਰਸਨਿ) ਮਰਦੇ ਹਨ। **ਵਾ**: ਜਿਸਦੇ ਅੰਗ-ਪ੍ਰਤੰਗ ਨਾ ਬਣੇ ਹੋਣ ਅਤੇ ਸਵਾਸ ਚਲਦੇ ਹੋਣ, ਉਸ ਨੂੰ 'ਬੁਟੁ' ਕਹਿੰਦੇ ਹਨ। ਉਹ ਮਾਤਾ ਦੇ ਗਰਭ ਵਿੱਚ ਬੁਟ (ਹੋਇ) ਹੋ ਕੇ (ਮਰਸਨਿ) ਮਰਦੇ ਹਨ ਭਾਵ ਉਹ ਮਾਤਾ ਦੇ ਗਰਭ ਵਿੱਚ ਅੰਗ-ਪ੍ਰਤੰਗ ਬਣਨ ਤੋਂ ਪਹਿਲਾਂ ਹੀ ਝੜ ਕੇ ਡਿੱਗ ਪੈਂਦੇ ਹਨ। **ਵਾ**: ਜਿਹੜੇ ਪੰਛੀਆਂ ਦੇ ਕੱਚੇ ਆਂਡਿਆਂ ਵਿਚੋਂ ਬੱਚੇ ਬਾਹਰ ਨਿਕਲ ਜਾਂਦੇ ਹਨ। ਉਹਨਾਂ ਨੂੰ ਬੋਟ ਆਖਦੇ ਹਨ। ਜਿਵੇਂ ਉਹ ਬੋਟ ਅੰਗ-ਪ੍ਰਤੰਗ ਪੂਰੇ ਨਾ ਹੋਣ ਕਰਕੇ ਛੇਤੀ ਹੀ ਮਰ ਜਾਂਦੇ ਹਨ। ਇਸੇ ਤਰ੍ਹਾਂ ਉਹ ਪੁਰਖ ਮਾਤਾ ਦੇ ਗਰਭ ਵਿੱਚ ਅੰਗ-ਪ੍ਰਤੰਗ ਪੂਰੇ ਹੋਣ ਤੋਂ ਪਹਿਲਾਂ ਹੀ (ਬੁਟੁ) ਬੋਟਾਂ ਵਾਂਗ (ਮਰਸਨਿ) ਮਰ ਜਾਂਦੇ ਹਨ।

## ਨਾਨਕ ਕਉ ਗੁਰਿ ਬਖਸਿਆ; ਨਾਮੈ ਸੰਗਿ ਜੁਟੁ ॥੨੯॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! ਸਾਡੇ (ਕਉ) ਤਾਈਂ (ਗੁਰਿ) ਸਤਿਗੁਰੂ ਸਾਹਿਬ ਜੀ ਨੇ (ਬਖਸਿਆ) ਬਖਸ਼ ਲਿਆ ਹੈ ਜਿਸ ਕਰਕੇ ਅਸੀਂ ਵਾਹਿਗੁਰੂ ਜੀ ਦੇ ਨਾਮ ਨਾਲ (ਜੁਟੁ) ਜੁੜ ਗਏ ਹਾਂ। **ਵਾ**: ਹੇ ਭਾਈ ! ਤੁਸੀਂ ਵੀ ਮਹਾਰਾਜ ਸਾਹਿਬ ਜੀ ਦੇ ਨਾਮ ਨਾਲ ਹਰ ਵਕਤ ਜੁੜੇ ਰਹਿਣਾ ਕਰੋ।

## ਸਲੋਕ ਮः ੪ ॥

**ਉਥਾਨਕਾ** : ਜਿਸ ਵੇਲੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਕਲਜੁਗੀ ਜੀਵਾਂ ਦੀ ਚੌਰਾਸੀ ਕੱਟਣ ਵਾਸਤੇ ਚੌਰਾਸੀ ਪਉੜੀਆਂ ਵਾਲੀ ਬਾਉਲੀ ਸਾਹਿਬ ਦੀ ਰਚਨਾ ਕੀਤੀ ਤਾਂ ਸਤਿਗੁਰੂ ਸਾਹਿਬ ਜੀ ਨੇ ਉਸਦੀ ਚੱਠ ਕਰਨਾ ਕੀਤੀ। ਸਿੱਖ ਸੰਗਤਾਂ ਦੂਰੋਂ-ਦੂਰੋਂ ਚੱਲ ਕੇ ਸਤਿਗੁਰਾਂ ਦੇ ਚਰਨਾਂ ਵਿਚ ਪੁੱਜੀਆਂ। ਉੱਥੇ ਗੋਇੰਦਵਾਲ ਸਾਹਿਬ ਵਿਚ ਮਰਵਾਹਿਆਂ ਦਾ ਇਕ ਬ੍ਰਾਹਮਣ ਤਪਾ ਰਹਿੰਦਾ ਸੀ, ਜਿਸ ਤਪੇ ਨੂੰ ਖਡੂਰ ਸਾਹਿਬ ਦੇ ਜੱਟਾਂ ਨੇ ਮੀਂਹ ਪੈਣ ਤੋਂ ਧੂਹ-ਧੂਹ ਕੇ ਮਾਰ ਦਿੱਤਾ ਸੀ। ਉਸਦਾ ਇਹ ਮਿੱਤਰ ਸੀ। ਜਿਸ ਕਰਕੇ ਇਹ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨਾਲ ਈਰਖਾ ਕਰਦਾ ਸੀ। ਸੋ ਜਦੋਂ ਮਹਾਰਾਜ ਜੀ ਨੇ ਬਾਉਲੀ ਸਾਹਿਬ ਦੀ ਚੱਠ ਕੀਤੀ ਤਾਂ ਸਤਿਗੁਰੂ ਸਾਹਿਬ ਜੀ ਨੇ ਆਪਣੇ ਸਿੱਖਾਂ ਨੂੰ ਹੁਕਮ ਦਿੱਤਾ ਕਿ ਹੇ ਭਾਈ ! ਪੰਜ-ਪੰਜ ਰੁਪਏ ਦੱਖਣਾ ਸਾਰਿਆਂ ਦੇ ਤਾਈਂ ਦੇਣੀ ਹੈ। ਪਰ ਇਹ ਤਪਾ ਫਿਰ ਵੀ ਨਾ ਆਇਆ। ਪੰਚਾਇਤ ਨੇ ਵੀ ਜਾ ਨੇ ਇਸ ਨੂੰ ਨਿਉਂਦਾ ਦਿੱਤਾ ਪਰ ਇਹ ਫਿਰ ਵੀ ਨਹੀਂ ਆਇਆ। ਫਿਰ ਸਤਿਗੁਰੂ ਸਾਹਿਬ ਜੀ ਨੇ ਕਿਹਾ, "ਭਾਈ ! ਇਕ-ਇਕ ਮੋਹਰ ਦੀ ਦੱਖਣਾ ਸਾਰਿਆਂ ਨੂੰ ਦੇਣੀ ਹੈ। ਤਾਂ ਇਹ ਸੁਣ ਕੇ ਤਪੇ ਨੂੰ ਬਹੁਤ ਲਾਲਚ ਫੁਰ ਆਇਆ। ਕਹਿੰਦਾ ਇਕ ਮੈਂ ਹਾਂ, ਇਕ ਮੇਰਾ ਪੁੱਤਰ ਹੈ ਅਤੇ ਇਕ ਬ੍ਰਾਹਮਣੀ ਹੈ, ਕੁਲ ਮਿਲਾ ਕੇ ਤਿੰਨ ਮੋਹਰਾਂ ਆ ਜਾਣੀਆਂ ਸਨ। ਉਧਰ ਬਾਉਲੀ ਸਾਹਿਬ ਵਾਲਾ ਸਾਰਾ ਅਸਥਾਨ ਸੰਗਤਾਂ ਦੀਆਂ ਪੰਗਤਾਂ ਲੱਗੀਆਂ ਹੋਣ ਕਰਕੇ ਭਰ ਗਿਆ। ਬਾਹਰਲੇ ਦਰਵਾਜੇ ਬੰਦ ਕਰ ਦਿੱਤੇ ਗਏ। ਅੰਦਰ ਜਾਣ ਵਾਸਤੇ ਕੋਈ ਵੀ ਰਸਤਾ ਨਾ ਰਿਹਾ, ਜਦੋਂ ਅੰਦਰ ਨਾ ਜਾ ਸਕਿਆ ਤਾਂ ਇਸਨੇ ਆਪਣੇ ਲੜਕੇ ਨੂੰ ਲਿਆ ਕੇ ਬਾਉਲੀ ਸਾਹਿਬ ਦੀ ਦਰਿਆ ਵਾਲੀ ਕੰਧ ਦੁਆਰਾ ਅੰਦਰ ਉਤਾਰਿਆ। ਲੜਕਾ ਅਜੇ ਛੋਟਾ ਸੀ, ਇਸ ਲਈ ਕੰਧ ਤੋਂ ਡਿੱਗਣ ਕਰਕੇ ਉਸਦੀ ਲੱਤ ਟੁੱਟ ਗਈ ਅਤੇ ਸਾਰੇ ਲੋਕ ਹੱਸਣ ਲੱਗ ਪਏ। ਉਸ ਵੇਲੇ ਜੋ ਤਪੇ ਦੀ ਹਾਲਤ ਹੋਈ ਸੀ, ਉਸਨੂੰ ਸ੍ਰੀ ਗੁਰੂ ਰਾਮਦਾਸ ਜੀ ਸਲੋਕ ਦੁਆਰਾ ਉਚਾਰਨ ਕਰਦੇ ਹਨ।

**ਤਪਾ ਨ ਹੋਵੈ, ਅੰਦ੍ਰਹੁ ਲੋਭੀ; ਨਿਤ ਮਾਇਆ ਨੋ ਫਿਰੈ, ਜਜਮਾਲਿਆ ॥**

('ਤਪਾ' ਪੋਲਾ ਬੋਲੋ)

ਹੇ ਗੁਰਸਿੱਖੋ ! ਜਿਹੜਾ (ਅੰਦ੍ਰਹੁ) ਅੰਦਰੋਂ (ਲੋਭੀ) ਲਾਲਚੀ ਅਤੇ ਮਾਇਆ ਵਾਸਤੇ (ਨਿਤ) ਨਿਤਾਪ੍ਰਤੀ (ਜਜਮਾਲਿਆ) ਰੰਦ੍ਵਾਨਿਆ (ਫਿਰੈ) ਫਿਰਦਾ ਹੋਵੇ **ਵਾ:** ਮਾਇਆ ਦਾ (ਜਜਮਾਲਿਆ) ਦਬਾਇਆ ਹੋਇਆ ਫਿਰਦਾ ਹੋਵੇ, ਉਹ (ਤਪਾ) ਤਪੀਆ ਨਹੀਂ (ਹੋਵੈ) ਹੁੰਦਾ, ਤਪੀਆ ਤਾਂ ਉਹ ਹੁੰਦਾ ਹੈ ਜਿਸਨੇ ਆਪਣੇ ਮਨ ਨੂੰ ਇਕਾਗਰ ਕਰ ਲਿਆ ਹੋਵੇ। ਜਿਵੇਂ ਭਰਥਰੀ ਜੀ ਨੇ ਕਿਹਾ ਹੈ,

ਤਪ ਨਾਮ ਚਿਤ ਕੀ ਇਕਾਗਰਤਾ ਕੋ ਜਾਨੀਐ ॥ *(ਭਰਥਰੀ ਹਰੀ)*

**ਅਗੋਦੇ ਸਦਿਆ, ਸਤੈ ਦੀ ਭਿਖਿਆ ਲਏ ਨਾਹੀ;**
**ਪਿਛੋਦੇ ਪਛੁਤਾਇ ਕੈ, ਆਣਿ ਤਪੈ, ਪੁਤੁ ਵਿਚਿ ਬਹਾਲਿਆ ॥**

ਜਦੋਂ (ਅਗੋਦੇ) ਪਹਿਲਾਂ ਨਿਮੰਤ੍ਰਣ ਦੇ ਕੇ ਤਪੇ ਨੂੰ ਸੱਦਿਆ ਸੀ ਉਸ ਵਕਤ ਇਹ (ਸਤੈ ਦੀ) ਸੱਤ ਬਚਨ ਕਹਿਣ ਦੀ **ਵਾ:** (ਸਤੈ) ਸ਼ਰਧਾ ਦੀ ਭਿਖਿਆ ਨਹੀਂ (ਲਏ) ਲੈ ਸਕਿਆ, ਫਿਰ (ਪਿਛੋਦੇ) ਮਗਰੋਂ (ਪਛੁਤਾਇ ਕੈ) ਪਛਤਾ ਕੇ ਤਪੇ ਨੇ (ਆਣਿ) ਲਿਆ ਕੇ ਆਪਣੇ (ਪੁਤੁ) ਪੁੱਤਰ ਨੂੰ ਪੰਗਤ ਵਿਚ (ਬਹਾਲਿਆ) ਬਿਠਾ ਦਿੱਤਾ।

**ਪੰਚ ਲੋਗ ਸਭਿ ਹਸਣ ਲਗੇ; ਤਪਾ ਲੋਭਿ ਲਹਰਿ ਹੈ ਗਾਲਿਆ ॥**

ਉਸ ਵੇਲੇ (ਪੰਚ ਲੋਗ) ਪੰਚਾਇਤ ਦੇ ਮੁਖੀ ਲੋਕ **ਵਾ:** (ਪੰਚ ਲੋਗ) ਸੰਤ ਮਹਾਤਮਾ (ਸਭਿ) ਸਾਰੇ ਹੀ ਹੱਸਣ (ਲਗੇ) ਲੱਗ ਪਏ ਕਿ ਤਪੇ ਨੂੰ (ਲੋਭਿ) ਲਾਲਚ ਦੀਆਂ (ਲਹਰਿ) ਤਰੰਗਾਂ ਨੇ (ਗਾਲਿਆ) ਗਾਲ ਦਿੱਤਾ ਹੈ। ਭਾਵ ਜਦੋਂ ਪੰਜ ਰੁਪਏ ਕਹੇ ਸੀ ਉਦੋਂ ਤਾਂ ਆਇਆ ਨਹੀਂ, ਹੁਣ ਮੋਹਰਾਂ ਦਾ ਨਾਮ ਸੁਣ ਕੇ ਆਪਣੇ ਪੁੱਤਰ ਨੂੰ ਪੰਗਤ ਵਿਚ ਬਿਠਾ ਦਿੱਤਾ ਹੈ।

**ਜਿਥੈ ਥੋੜਾ ਧਨੁ ਵੇਖੈ, ਤਿਥੈ ਤਪਾ ਭਿਟੈ ਨਾਹੀ;**
**ਧਨਿ ਬਹੁਤੈ ਡਿਠੈ, ਤਪੈ ਧਰਮੁ ਹਾਰਿਆ ॥**

(ਜਿਥੈ) ਜਿੱਥੇ (ਥੋੜਾ) ਘੱਟ (ਧਨੁ) ਪੈਸੇ ਅਤੇ ਰੋਕੜੀ (ਵੇਖੈ) ਵੇਖਦਾ ਸੀ, (ਤਿਥੈ) ਉੱਥੇ ਤਪਾ ਜਾ ਕੇ (ਭਿਟੈ) ਮਿਲਦਾ ਹੀ ਨਹੀਂ ਸੀ, ਭਾਵ ਕਹਿੰਦਾ ਸੀ ਕਿ ਮੈਂ ਸੋਮਪਾਕੀ ਹਾਂ, ਉਥੇ ਜਾ ਕੇ ਨਹੀਂ ਖਾ ਸਕਦਾ। ਫਿਰ ਜਦੋਂ ਸਤਿਗੁਰਾਂ ਨੇ ਕਿਹਾ ਕਿ ਇੱਕ-ਇੱਕ *ਮੋਹਰ ਦਿਆਂਗੇ ਤਾਂ (ਬਹੁਤੈ) ਬਹੁਤਾ ਧਨ (ਡਿਠੈ) ਵੇਖ ਕਰਕੇ ਤਪੇ ਨੇ ਆਪਣਾ ਤਿਆਗ ਦਾ ਧਰਮ ਹੀ (ਹਾਰਿਆ) ਹਾਰ ਦਿੱਤਾ ਸੀ।

**ਭਾਈ ਏਹੁ ਤਪਾ ਨ ਹੋਵੀ ਬਗੁਲਾ ਹੈ; ਬਹਿ ਸਾਧ ਜਨਾ ਵੀਚਾਰਿਆ ॥**

ਇਹ (ਸਾਧ ਜਨਾ) ਭਾਈ ਬੁੱਢਾ ਸਾਹਿਬ ਜੀ ਆਦਿਕ ਸੰਤਾਂ-ਭਗਤਾਂ ਨੇ (ਬਹਿ) ਬੈਠ ਕਰਕੇ (ਵੀਚਾਰਿਆ) ਵਿਚਾਰ ਕੀਤੀ, ਨਿਰਣਾ ਕੀਤਾ ਕਿ (ਭਾਈ) ਹੇ ਭਰਾਵੋ ! ਇਹੋ ਜਿਹਾ ਲਾਲਚੀ ਪੁਰਸ਼ ਤਪਾ ਨਹੀਂ (ਹੋਵੀ) ਹੁੰਦਾ, ਇਹ ਤਾਂ (ਬਗੁਲਾ) ਦੰਭੀ ਹੈ, ਪਖੰਡੀ ਹੈ।

---

* **ਮੋਹਰ :** ਉਸ ਵੇਲੇ ਅਕਬਰੀ ਮੋਹਰ ਵੀਹ ਰੁਪਿਆਂ ਦੀ ਹੁੰਦੀ ਸੀ। ਕਈਆਂ ਨੇ ਬਾਰ੍ਹਾਂ ਰੁਪਏ ਦੀ ਵੀ ਮੰਨੀ ਹੈ।

**ਸਤ ਪੁਰਖ ਕੀ ਤਪਾ ਨਿੰਦਾ ਕਰੈ, ਸੰਸਾਰੈ ਕੀ ਉਸਤਤਿ ਵਿਚਿ ਹੋਵੈ;**
**ਏਤੁ ਦੋਖੈ ਤਪਾ ਦਯਿ ਮਾਰਿਆ ॥**

ਫਿਰ ਇਹ ਤਪਾ (ਸਤ ਪੁਰਖ) ਸ੍ਰੀ ਗੁਰੂ ਅਮਰਦਾਸ ਸਾਹਿਬ ਜੀ, ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ, ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਨਿੰਦਿਆ (ਕਰੈ) ਕਰਦਾ ਹੈ ਤੇ (ਸੰਸਾਰੈ) ਸੰਸਾਰ ਦੀ ਉਸਤਤੀ ਵਿਚ ਲੱਗਾ (ਹੋਵੈ) ਹੋਇਆ ਹੈ। (ਏਤੁ) ਇਸ (ਦੋਖੈ) ਦੋਸ਼ ਕਰਕੇ (ਦਯਿ) ਪ੍ਰੇਰਕ ਪ੍ਰਮੇਸਰ ਨੇ ਤਪੇ ਨੂੰ ਬੇਮੁਖ ਜਾਣ ਕੇ (ਮਾਰਿਆ) ਮਾਰ ਦਿੱਤਾ ਹੈ।

**ਮਹਾ ਪੁਰਖਾਂ ਕੀ ਨਿੰਦਾ ਕਾ ਵੇਖੁ ਜਿ ਤਪੇ ਨੋ ਫਲੁ ਲਗਾ;**
**ਸਭੁ ਗਇਆ ਤਪੇ ਕਾ ਘਾਲਿਆ ॥**

(ਮਹਾ ਪੁਰਖਾਂ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ (ਨਿੰਦਾ) ਨਿੰਦਿਆ ਕਰਨ (ਕਾ) ਦਾ (ਵੇਖੁ) ਵੇਖੋ (ਜਿ) ਜਿਹੜਾ ਤਪੇ (ਨੋ) ਨੂੰ ਐਸਾ ਪਾਪ ਕਰਨ ਰੂਪ ਫਲ ਲੱਗਾ ਹੈ ਕਿ ਇਸ ਤਪੇ ਦਾ ਧੂਣੀਆਂ ਤਾਅ-ਤਾਅ (ਘਾਲਿਆ) ਕਮਾਇਆ ਹੋਇਆ (ਸਭੁ) ਸਾਰਾ ਤਪ ਵਿਅਰਥ ਹੀ ਚਲਿਆ (ਗਇਆ) ਗਿਆ ਹੈ।

**ਬਾਹਰਿ ਬਹੈ; ਪੰਚਾ ਵਿਚਿ ਤਪਾ ਸਦਾਏ ॥**

ਬਾਹਰ ਮਰਵਾਹਿਆਂ ਦੀਆਂ (ਪੰਚਾ) ਪੰਚਾਇਤਾਂ ਵਿਚ (ਬਹੈ) ਬੈਠ ਕੇ ਇਹ ਤਪਾ ਆਪਣੇ ਆਪ ਨੂੰ (ਤਪਾ) ਤਪੀਆ (ਸਦਾਏ) ਕਹਾਉਂਦਾ ਹੈ।

**ਅੰਦਰਿ ਬਹੈ ਤਪਾ; ਪਾਪ ਕਮਾਏ ॥**

ਪਰ ਇਹ ਤਪਾ ਅੰਦਰ (ਬਹੈ) ਬੈਠ ਕੇ ਪਰ ਇਸਤਰੀ ਗਮਨ ਰੂਪ ਪਾਪ (ਕਮਾਏ) ਕਮਾਉਂਦਾ ਹੈ। ਜਿਸ ਵੇਲੇ ਸਤਿਗੁਰੂ ਸਾਹਿਬ ਜੀ ਨੇ ਤਪੇ ਨੂੰ ਲਿਆਉਣ ਵਾਸਤੇ ਪੰਚਾਇਤ ਭੇਜੀ ਸੀ ਤਾਂ ਉਸ ਵਕਤ ਮਰਵਾਹੇ ਵੀ ਪੰਚਾਇਤ ਦੇ ਨਾਲ ਗਏ ਸਨ। ਜਦੋਂ ਇਹ ਉਸਦੇ ਘਰ ਪਹੁੰਚੇ ਤਾਂ ਤਪਾ ਆਪਣੇ ਘਰ ਦਾ ਅੰਦਰੋਂ ਬਾਰ ਅੜਾ ਕੇ ਭਾਵ ਅੰਦਰੋਂ ਬੂਹਾ ਬੰਦ ਕਰਕੇ ਕਿਸੇ ਇਸਤਰੀ ਨਾਲ ਵਿਭਚਾਰ ਕਰ ਰਿਹਾ ਸੀ। ਪੰਚਾਇਤ ਦੇ ਮੁਖੀਆਂ ਨੇ ਬਹੁਤ ਸਾਰੀਆਂ ਉੱਚੀ-ਉੱਚੀ ਅਵਾਜਾਂ ਮਾਰੀਆਂ ਪਰ ਇਸ ਨੇ ਅੱਗੋਂ ਇਕ ਵੀ ਜਵਾਬ ਨਾ ਦਿੱਤਾ। ਫਿਰ ਜਦੋਂ ਪੰਚਾਇਤ ਨੇ ਗੁੱਸੇ ਵਿਚ ਆ ਕੇ ਦਰਵਾਜੇ ਨੂੰ ਧੱਕ ਦਿੱਤਾ ਤਾਂ ਦਰਵਾਜਾ ਟੁੱਟ ਕੇ ਹੇਠਾਂ ਡਿੱਗ ਪਿਆ ਅਤੇ ਸਾਰਿਆਂ ਨੇ ਇਸ ਨੂੰ ਪਾਪ ਕਰਮ ਕਰਦਿਆਂ ਹੋਇਆ ਵੇਖ ਲਿਆ ਸੀ।

**ਅੰਗ : ੩੧੬**

ਸੋ ਸਤਿਗੁਰੂ ਸਾਹਿਬ ਜੀ ਉਹ ਪਾਪ ਉਘੜਿਆ ਹੋਇਆ ਇੱਥੇ ਦੱਸਦੇ ਹਨ :

**ਹਰਿ ਅੰਦਰਲਾ ਪਾਪੁ; ਪੰਚਾ ਨੋ ਉਘਾ ਕਰਿ ਵੇਖਾਲਿਆ ॥**

ਇਹ ਜੋ ਅੰਦਰ ਵੜ ਕੇ ਪਾਪ ਕਮਾਉਂਦਾ ਸੀ ਉਹ ਅੰਦਰਲਾ ਪਾਪ (ਹਰਿ) ਹਰੀ ਪ੍ਰਮੇਸਰ ਨੇ (ਪੰਚਾ) ਪੰਚਾਇਤ ਵਾਲਿਆਂ (ਨੋ) ਨੂੰ (ਉਘਾ) ਪ੍ਰਗਟ (ਕਰਿ) ਕਰਕੇ (ਵੇਖਾਲਿਆ) ਦਿਖਾ ਦਿੱਤਾ ਹੈ।

**ਧਰਮਰਾਇ ਜਮਕੰਕਰਾ ਨੋ ਆਖਿ ਛਡਿਆ; ਏਸੁ ਤਪੇ ਨੋ, ਤਿਥੈ ਖੜਿ ਪਾਇਅਹੁ; ਜਿਥੈ ਮਹਾ ਮਹਾਂ ਹਤਿਆਰਿਆ ॥**

ਬ੍ਰਾਹਮਣ, ਗਊ ਤੇ ਲੜਕੀ ਨੂੰ ਮਾਰਨ ਵਾਲਾ ਅਤੇ ਅਣਚਾਰੀ ਦਾ ਧਾਨ ਖਾਣ ਵਾਲਾ ਹਤਿਆਰਾ ਹੁੰਦਾ ਹੈ, ਪਰ ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਧਰਮਰਾਇ) ਧਰਮ ਰਾਜੇ ਨੇ ਆਪਣੇ (ਜਮਕੰਕਰਾ) ਜਮਦੂਤਾਂ ਨੂੰ ਪਹਿਲਾਂ ਹੀ (ਆਖਿ) ਕਹਿ ਛਡਿਆ ਹੈ ਕਿ ਇਸ ਤਪੇ (ਨੋ) ਨੂੰ (ਖੜਿ) ਲਿਜਾ ਕੇ (ਤਿਥੈ) ਉੱਥੇ (ਪਾਇਅਹੁ) ਪਾਉਣਾ ਕਰਿਓ, (ਜਿਥੈ) ਜਿੱਥੇ ਬ੍ਰਾਹਮਣ, ਗਊ ਤੇ ਲੜਕੀ ਨੂੰ ਮਾਰਨ ਵਾਲੇ ਤੇ ਅਣਚਾਰੀ ਦਾ ਧਾਨ ਖਾਣ ਵਾਲੇ ਹਤਿਆਰੇ ਤੋਂ ਵੀ (ਮਹਾ ਮਹਾਂ) ਵੱਡੇ-ਵੱਡੇ (ਹਤਿਆਰਿਆ) ਹਤਿਆਰੇ ਹੋਣ।

**ਫਿਰਿ ਏਸੁ ਤਪੇ ਦੈ ਮੁਹਿ ਕੋਈ ਲਗਹੁ ਨਾਹੀ; ਏਹੁ ਸਤਿਗੁਰਿ ਹੈ ਫਿਟਕਾਰਿਆ ॥**

ਇਸ ਨੂੰ ਨਰਕ ਵਿਚ ਪਾ ਕੇ ਫਿਰ ਇਸ ਤਪੇ ਦੇ ਕੋਈ (ਮੁਹਿ) ਮੂੰਹ ਨਾ (ਲਗਹੁ) ਲੱਗਣਾ ਕਰਿਉ ਭਾਵ ਇਸਦੀ ਕੋਈ ਵੀ ਫਰਿਆਦ ਨਾ ਸੁਣਿਓ ਕਿਉਂਕਿ ਇਹ ਤਪਾ ਸਤਿਗੁਰਾਂ ਦਾ ਫਿਟਕਾਰਿਆ ਹੋਇਆ ਹੈ, ਮਾਰਿਆ ਹੋਇਆ ਹੈ।

**ਹਰਿ ਕੈ ਦਰਿ ਵਰਤਿਆ; ਸੁ ਨਾਨਕ ਆਖਿ ਸੁਣਾਇਆ ॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜੋ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਦੀ (ਦਰਿ) ਦਰਗਾਹ ਵਿਚ ਵਰਤਦਾ ਹੈ। (ਸੁ) ਉਹ ਅਸੀਂ ਪਹਿਲਾਂ ਹੀ ਆਪਣੇ ਮੁਖੋਂ (ਆਖਿ) ਕਹਿ ਕੇ (ਸੁਣਾਇਆ) ਸੁਣਾ ਦਿੱਤਾ ਹੈ।

**ਸੋ ਬੂਝੈ; ਜੁ ਦਯਿ ਸਵਾਰਿਆ ॥੧॥**

ਹੇ ਗੁਰਸਿੱਖੋ ! (ਦਯਿ) ਪ੍ਰੇਰਕ ਪ੍ਰਮੇਸਰ ਨੇ (ਜੁ) ਜਿਸਦਾ ਜੀਵਨ (ਸਵਾਰਿਆ) ਸਵਾਰ ਦਿੱਤਾ ਹੈ। (ਸੋ) ਉਹੋ ਹੀ ਇਸ ਅਗੰਮੀ ਗੱਲ ਨੂੰ (ਬੂਝੈ) ਬੁੱਝੇਗਾ, ਸਮਝੇਗਾ।

**ਮਃ ੪ ॥**

**ਹਰਿ ਭਗਤਾਂ ਹਰਿ ਆਰਾਧਿਆ; ਹਰਿ ਕੀ ਵਡਿਆਈ ॥**

(ਹਰਿ) ਹਰੀ ਪ੍ਰਮੇਸਰ ਦੇ ਸੰਤਾਂ-ਭਗਤਾਂ ਨੇ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਨੂੰ ਦਿਲ ਦੀ ਭਾਵਨਾ ਨਾਲ (ਆਰਾਧਿਆ) ਅਰਾਧਣਾ ਕੀਤਾ ਹੈ। ਉਹ ਜਾਣਦੇ ਹਨ ਕਿ ਇਹ ਸਭ (ਹਰਿ) ਹਰੀ ਪ੍ਰਮੇਸਰ ਦੀ ਹੀ ਵਡਿਆਈ ਹੈ।

**ਹਰਿ ਕੀਰਤਨੁ ਭਗਤ ਨਿਤ ਗਾਂਵਦੇ; ਹਰਿ ਨਾਮੁ ਸੁਖਦਾਈ ॥**

ਪ੍ਰਮੇਸਰ ਦੇ ਭਗਤ ਮਿਲ ਕਰਕੇ (ਨਿਤ) ਨਿਤਾਪ੍ਰਤੀ ਹਰੀ ਅਕਾਲ ਪੁਰਖ ਵਾਹਿਗੁਰੂ ਦੇ ਕੀਰਤਨ ਭਗਤੀ ਨੂੰ (ਗਾਂਵਦੇ) ਗਾਉਂਦੇ ਹਨ ਅਤੇ ਉਹਨਾਂ ਨੇ ਹਰੀ ਪ੍ਰਮੇਸਰ ਦੇ ਨਾਮ ਨੂੰ ਨਿਤ ਹੀ (ਸੁਖਦਾਈ) ਸੁੱਖਾਂ ਦੇ ਦੇਣ ਵਾਲਾ ਜਾਣਿਆ ਹੈ।

**ਹਰਿ ਭਗਤਾਂ ਨੋ, ਨਿਤ ਨਾਵੈ ਦੀ ਵਡਿਆਈ ਬਖਸੀਅਨੁ; ਨਿਤ ਚੜੈ ਸਵਾਈ ॥**

(ਹਰਿ) ਅਕਾਲ ਪੁਰਖ ਵਾਹਿਗੁਰੂ ਨੇ ਆਪਣੇ ਭਗਤਾਂ ਨੂੰ (ਨਿਤ) ਨਿਤਾਪ੍ਰਤੀ (ਨਾਵੈ) ਨਾਮ ਦੀ ਵਡਿਆਈ

(ਬਖਸੀਅਨੁ) ਬਖਸ਼ਣਾ ਕੀਤੀ ਹੈ ਅਤੇ ਅੰਮ੍ਰਿਤ ਨਾਮ ਕਰਕੇ ਓਨਾਂ ਦੀ ਵਡਿਆਈ (ਨਿਤ) ਨਿਤਾਪ੍ਰਤੀ (ਸਵਾਈ) ਦੂਣੀ-ਚੌਗਣੀ (ਚੜੈ) ਚੜ੍ਹਦੀ ਹੈ।

**ਹਰਿ ਭਗਤਾਂ ਨੋ ਥਿਰੁ ਘਰੀ ਬਹਾਲਿਅਨੁ; ਅਪਣੀ ਪੈਜ ਰਖਾਈ ॥**

(ਹਰਿ) ਹਰੀ ਪ੍ਰਮੇਸਰ ਨੇ ਆਪਣੇ ਭਗਤਾਂ ਨੂੰ ਸਾਧਸੰਗਤ ਰੂਪ ਘਰ ਵਿਚ, ਵਾ: ਸਰੂਪ ਰੂਪ ਘਰ ਵਿਚ ਤੇ ਸਤਸੰਗਤ ਰੂਪ ਪਰਿਵਾਰ ਵਿਚ (ਥਿਰੁ) ਇਸਥਿਤ ਕਰਕੇ (ਬਹਾਲਿਅਨੁ) ਬਿਠਾਉਣਾ ਕੀਤਾ ਹੈ। ਫਿਰ ਉਸ ਨੇ ਆਪਣੇ ਭਗਤਾਂ ਦੀ (ਪੈਜ) ਪ੍ਰਤੱਗਿਆ ਆਪਣੀ ਪੈਜ ਜਾਣ ਕੇ (ਰਖਾਈ) ਰੱਖਣਾ ਕੀਤੀ ਹੈ।

**ਨਿੰਦਕਾਂ ਪਾਸਹੁ ਹਰਿ ਲੇਖਾ ਮੰਗਸੀ; ਬਹੁ ਦੇਇ ਸਜਾਈ ॥**

(ਨਿੰਦਕਾਂ) ਨਿੰਦਿਆਂ ਕਰਨ ਵਾਲਿਆਂ (ਪਾਸਹੁ) ਪਾਸੋਂ (ਹਰਿ) ਕਰਤਾਰ ਪ੍ਰਮੇਸਰ ਆਪ ਹੀ (ਲੇਖਾ) ਹਿਸਾਬ-ਕਿਤਾਬ (ਮੰਗਸੀ) ਮੰਗੇਗਾ ਅਤੇ ਉਹਨਾਂ ਦੇ ਤਾਈਂ (ਬਹੁ) ਬਹੁਤ ਭਾਰੀਆਂ (ਸਜਾਈ) ਸਜਾਵਾਂ (ਦੇਇ) ਦੇਵੇਗਾ ਭਾਵ ਉਹਨਾਂ ਨੂੰ ਭਾਰੀ ਦੰਡ ਮਿਲੇਗਾ।

**ਜੇਹਾ ਨਿੰਦਕ ਅਪਣੈ ਜੀਇ ਕਮਾਵਦੇ; ਤੇਹੋ ਫਲੁ ਪਾਈ ॥**

(ਨਿੰਦਕ) ਨਿੰਦਿਆ ਕਰਨ ਵਾਲੇ (ਅਪਣੈ) ਆਪਣੇ (ਜੀਇ) ਹਿਰਦੇ ਵਿਚ ਜਾਣ ਕੇ (ਜੇਹਾ) ਜਿਹੋ-ਜਿਹੇ ਭੈੜੇ ਕਰਮਾਂ ਨੂੰ (ਕਮਾਵਦੇ) ਕਮਾਉਂਦੇ ਹਨ, ਉਹ (ਤੇਹੋ) ਤੇਹੋ ਜਿਹਾ ਹੀ ਫਲ (ਪਾਈ) ਪਾਉਂਦੇ ਹਨ।

**ਅੰਦਰਿ ਕਮਾਣਾ ਸਰਪਰ ਉਘੜੈ; ਭਾਵੈ ਕੋਈ ਬਹਿ ਧਰਤੀ ਵਿਚਿ ਕਮਾਈ ॥**

ਜਿਹੜਾ ਅੰਦਰ ਵੜ੍ਹ ਕੇ ਭਾਵ ਲੁਕ ਕੇ ਕੋਈ ਕਰਮ ਕਮਾਇਆ ਹੈ, ਉਹ ਕਿਤੇ ਨਾ ਕਿਤੇ (ਸਰਪਰ) ਜਰੂਰ ਬਰ ਜਰੂਰ (ਉਘੜੈ) ਪਰਗਟ ਹੋ ਆਉਂਦਾ ਹੈ, ਭਾਵੇਂ ਕੋਈ ਧਰਤੀ ਵਿਚ ਬੈਠ ਕੇ ਭਾਵ ਲੁਕ ਕੇ ਕਰਮ ਕਮਾਉਣਾ ਕਰੇ।

**ਜਨ ਨਾਨਕੁ ਦੇਖਿ ਵਿਗਸਿਆ; ਹਰਿ ਕੀ ਵਡਿਆਈ ॥੨॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਹਰਿ) ਹਰੀ ਦੀ ਐਸੀ ਵਡਿਆਈ ਦੇਖ ਕੇ ਅਸੀਂ (ਵਿਗਸਿਆ) ਪ੍ਰਸੰਨ ਹੋ ਗਏ ਹਾਂ।

**ਪਉੜੀ ਮਃ ੫ ॥**

**ਭਗਤ ਜਨਾਂ ਕਾ ਰਾਖਾ ਹਰਿ ਆਪਿ ਹੈ; ਕਿਆ ਪਾਪੀ ਕਰੀਐ ॥**

ਹੇ ਭਾਈ! ਭਗਤ ਜਨਾਂ ਦੀ ਰੱਖਿਆ ਕਰਨ ਵਾਲਾ (ਹਰਿ) ਹਰੀ ਆਪ ਹੈ, ਫਿਰ ਪਾਪੀ ਪੁਰਸ਼ ਉਹਨਾਂ ਦਾ (ਕਿਆ) ਕੀ (ਕਰੀਐ) ਕਰ ਸਕਦੇ ਹਨ, ਭਾਵ ਉਹਨਾਂ ਦਾ ਕੀ ਵਿਗਾੜ ਸਕਦੇ ਹਨ। ਅਰਥਾਤ ਕੁਝ ਨਹੀਂ ਵਿਗਾੜ ਸਕਦੇ।

**ਗੁਮਾਨੁ ਕਰਹਿ ਮੂੜ ਗੁਮਾਨੀਆ; ਵਿਸੁ ਖਾਧੀ ਮਰੀਐ ॥**

(ਮੂੜ) ਮੂਰਖ (ਗੁਮਾਨੀਆ) ਹੰਕਾਰੀ ਪੁਰਸ਼ ਐਵੇਂ ਵਿਅਰਥ ਹੀ (ਗੁਮਾਨੁ) ਹੰਕਾਰ (ਕਰਹਿ) ਕਰਦੇ ਰਹਿੰਦੇ ਹਨ ਅਤੇ ਜਿਵੇਂ ਜ਼ਹਿਰ ਖਾਣ ਕਰਕੇ ਮਰਨਾ ਹੁੰਦਾ ਹੈ। ਇਸੇ ਪ੍ਰਕਾਰ ਹੀ ਹੰਕਾਰੀ ਪੁਰਸ਼ ਦਾ ਨਿੰਦਿਆ ਰੂਪ ਜ਼ਹਿਰ ਖਾਣ ਕਰਕੇ ਮਰਨਾ ਹੁੰਦਾ ਹੈ।

## ਆਇ ਲਗੇਨੀ ਦਿਹ ਥੋੜੜੇ; ਜਿਉ ਪਕਾ ਖੇਤੁ ਲੁਣੀਐ ॥ (ਲੱਗੇਨੀ ਬੋਲੋ)

ਉਹਨਾਂ ਦੇ ਸਿਰ ਉੱਤੇ ਮੌਤ ਦੇ ਦਿਨ (ਆਇ) ਆ (ਲਗੇਨੀ) ਲੱਗੇ ਹਨ, ਜਿਸ ਕਰਕੇ ਹੁਣ ਉਹਨਾਂ ਦੀ ਜਿੰਦਗੀ ਦੇ (ਥੋੜੜੇ) ਥੋੜੇ ਹੀ (ਦਿਹ) ਦਿਨ ਰਹਿ ਗਏ ਹਨ। (ਜਿਉ) ਜਿਸ ਪ੍ਰਕਾਰ (ਪਕਾ) ਪੱਕਿਆ ਹੋਇਆ ਖੇਤ (ਲੁਣੀਐ) ਕੱਟ ਲਈਦਾ ਹੈ। ਇਸੇ ਪ੍ਰਕਾਰ ਜਿਹੜੇ ਪਾਪਾਂ ਕਰਕੇ ਪੱਕੇ ਹੋਏ ਪਾਪੀ ਹਨ। ਉਹਨਾਂ ਨੂੰ ਜਮਦੂਤਾਂ ਨੇ ਆ ਕੇ ਵੱਢ ਹੀ ਲੈਣਾ ਹੈ। ਸੰਸਾਰ ਵਿੱਚ ਸਦਾ ਕਾਇਮ ਨਹੀਂ ਰਹਿਣ ਦੇਣਾ।

## ਜੇਹੇ ਕਰਮ ਕਮਾਵਦੇ; ਤੇਵੇਹੋ ਭਣੀਐ ॥

ਇਹ ਜੀਵ (ਜੇਹੇ) ਜਿਹੋ ਜਿਹੇ ਕਰਮਾਂ ਨੂੰ (ਕਮਾਵਦੇ) ਕਮਾਉਂਦੇ ਹਨ, (ਤੇਵੇਹੋ) ਤਿਹੋ ਜਿਹੇ ਹੀ (ਭਣੀਐ) ਕਥਨ ਕੀਤੇ ਜਾਣਗੇ ਭਾਵ ਬੰਦਗੀ ਕਰਨ ਵਾਲੇ ਨੂੰ ਭਗਤ ਕਿਹਾ ਜਾਵੇਗਾ ਅਤੇ ਨਿੰਦਿਆ ਕਰਨ ਵਾਲੇ ਨੂੰ ਨਿੰਦਕ ਕਿਹਾ ਜਾਵੇਗਾ।

## ਜਨ ਨਾਨਕ ਕਾ ਖਸਮੁ ਵਡਾ ਹੈ; ਸਭਨਾ ਦਾ ਧਣੀਐ ॥੩੦॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਸਾਡਾ ਜਨਾਂ ਦਾ (ਖਸਮੁ) ਮਾਲਕ ਅਕਾਲ ਪੁਰਖ ਬਹੁਤ ਵੱਡਾ ਹੈ ਅਤੇ (ਸਭਨਾ) ਸਾਰਿਆਂ ਦਾ (ਧਣੀਐ) ਮਾਲਕ ਹੈ।

## ਸਲੋਕ ਮਃ ੪ ॥

*ਮਨਮੁਖਾਂ ਦੇ ਲੱਛਣ ਕਥਨ ਕਰਦੇ ਹਨ।

## ਮਨਮੁਖ ਮੂਲਹੁ ਭੁਲਿਆ; ਵਿਚਿ ਲਬੁ ਲੋਭੁ ਅਹੰਕਾਰੁ ॥

ਮਨਮੁਖ ਪੁਰਖ (ਮੂਲਹੁ) ਮੂਲ ਰੂਪ ਪ੍ਰਮੇਸਰ ਤੋਂ (ਮੂਲਹੁ) ਉੱਕਾ ਹੀ (ਭੁਲਿਆ) ਭੁੱਲੇ ਹੋਏ ਹਨ। **ਵਾ:** (ਮੂਲਹੁ) ਮੁੱਢ ਭਾਵ ਜਨਮ ਤੋਂ ਹੀ ਨਾਮ ਵੱਲੋਂ ਭੁੱਲੇ ਹੋਏ ਹਨ। ਉਹ ਪਦਾਰਥਾਂ ਦੇ ਖਾਣ ਦਾ ਲਬ ਤੇ ਜੋੜਨ ਦੇ ਲੋਭ ਵਿਚ ਲੱਗੇ ਰਹਿੰਦੇ ਹਨ ਅਤੇ ਆਪਣੇ ਗੁਣਾਂ ਦਾ (ਅਹੰਕਾਰੁ) ਹੰਕਾਰ ਕਰਦੇ ਹਨ।

## ਝਗੜਾ ਕਰਦਿਆ ਅਨਦਿਨੁ ਗੁਦਰੈ; ਸਬਦਿ ਨ ਕਰਹਿ ਵੀਚਾਰੁ ॥

ਉਹਨਾਂ ਦਾ (ਅਨਦਿਨੁ) ਰਾਤ-ਦਿਨ ਝਗੜਾ ਕਰਦਿਆਂ ਹੀ (ਗੁਦਰੈ) ਗੁਜ਼ਰਦਾ ਹੈ। ਉਹ ਸਤਿਗੁਰਾਂ ਦੇ ਸਬਦ ਦੀ ਇਕ ਮਿੰਟ ਵੀ (ਵੀਚਾਰੁ) ਵਿਚਾਰ ਨਹੀ (ਕਰਹਿ) ਕਰਦੇ।

## ਸੁਧਿ ਮਤਿ ਕਰਤੈ, ਸਭ ਹਿਰਿ ਲਈ; ਬੋਲਨਿ ਸਭੁ ਵਿਕਾਰੁ ॥

ਇਉਂ ਜਾਣਿਆ ਜਾਂਦਾ ਹੈ ਕਿ ਉਹਨਾਂ ਦੀ (ਸਭ) ਸਾਰੀ ਹੀ (ਸੁਧਿ) ਚੰਗੀ ਮੱਤ (ਕਰਤੈ) ਕਰਤਾ ਪੁਰਖ ਨੇ (ਹਿਰਿ) ਚੁਰਾ ਲਈ ਹੈ। ਉਹ (ਸਭੁ) ਸਾਰੀਆਂ (ਵਿਕਾਰੁ) ਵਿਕਾਰਾਂ ਵਾਲੀਆਂ **ਵਾ:** (ਵਿ+ਕਾਰੁ) (ਵਿ) ਖੋਟੇ (ਕਾਰੁ) ਕੰਮਾਂ ਵਾਲੀਆਂ ਗੱਲਾਂ ਹੀ (ਬੋਲਨਿ) ਬੋਲਦੇ ਹਨ।

## ਦਿਤੈ ਕਿਤੈ ਨ ਸੰਤੋਖੀਅਹਿ; ਅੰਤਰਿ ਤਿਸਨਾ ਬਹੁ ਅਗਿਆਨੁ ਅੰਧਾਰੁ ॥

ਉਹਨਾਂ ਪੁਰਸ਼ਾਂ ਨੂੰ ਭਾਵੇਂ (ਕਿਤੈ) ਕਿਤਨੇ ਹੀ ਪਦਾਰਥ ਦੇ (ਦਿਤੈ) ਦਿੱਤੇ ਜਾਣ ਪਰ ਫਿਰ ਵੀ ਉਹਨਾਂ ਨੂੰ

---

* ਜੋ ਪਰਾਏ ਨੂੰ ਦੁਖੀ ਦੇਖ ਕੇ ਖੁਸ਼ ਹੁੰਦਾ ਹੈ, ਜੋ ਪਰਾਏ ਨੂੰ ਸੁਖੀ ਦੇਖ ਕੇ ਦੁਖੀ ਹੁੰਦਾ ਹੈ, ਪਰਾਏ ਦੇ ਪ੍ਰਤਾਪ ਨੂੰ ਦੇਖ ਕੇ ਨਹੀਂ ਸਹਾਰਦਾ। ਜੋ ਉਪਦੇਸ਼ ਨੂੰ ਨਾ ਮੰਨੇ ਤੇ ਉਸਨੂੰ ਹੱਠ ਨਾਲ ਮਨਾਇਆ ਜਾਵੇ, ਉਹ ਮਨਮੁਖ ਹੈ।

(ਸੰਤੋਖੀਅਹਿ) ਸੰਤੋਖ ਨਹੀਂ ਆਉਂਦਾ ਹੈ ਕਿਉਂਕਿ ਉਹਨਾਂ ਦੇ (ਅੰਤਰਿ) ਅੰਦਰ ਰਸਾਂ-ਕਸਾਂ ਦੀ (ਬਹੁ) ਬਹੁਤ ਸਾਰੀ (ਤਿਸਨਾ) ਤ੍ਰਿਸ਼ਨਾ ਹੈ, ਜਿਸ ਕਰਕੇ ਉਹਨਾਂ ਨੂੰ ਰੱਜ ਨਹੀਂ ਆਉਂਦਾ।

**ਕੋਟਿ ਜੋਰੇ ਲਾਖ ਕ੍ਰੋਰੇ ਮਨੁ ਨ ਹੋਰੇ ॥ ਪਰੈ ਪਰੈ ਹੀ ਕਉ ਲੁਝੀ ਹੇ ॥** (ਅੰਗ : ੨੧੩)

ਫਿਰ ਉਹਨਾਂ ਦੇ ਅੰਦਰ ਅਗਿਆਨ ਦਾ ਬਹੁਤਾ ਹੀ (ਅੰਧਾਰੁ) ਅੰਧੇਰਾ ਪਿਆ ਹੋਇਆ ਹੈ।

## ਨਾਨਕ, ਮਨਮੁਖਾ ਨਾਲੋ ਤੁਟੀ ਭਲੀ; ਜਿਨ ਮਾਇਆ ਮੋਹ ਪਿਆਰੁ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਅਜਿਹੇ ਮਨਮੁਖਾ ਨਾਲੋਂ (ਤੁਟੀ) ਟੁੱਟੀ ਹੋਈ ਹੀ (ਭਲੀ) ਚੰਗੀ ਹੈ ਭਾਵ ਉਹਨਾਂ ਨਾਲ ਦੋਸਤੀ ਕਰਨੀ ਚੰਗੀ ਨਹੀਂ ਹੈ। (ਜਿਨ) ਜਿੰਨ੍ਹਾਂ ਦਾ ਮਾਇਆ ਦੇ ਮੋਹ ਨਾਲ ਪਿਆਰ ਹੈ **ਵਾ:** ਮਾਇਆ ਦੇ ਮੋਹਿਆਂ ਹੋਇਆਂ ਦਾ ਜੜ੍ਹ ਪਦਾਰਥਾਂ ਨਾਲ ਹੀ ਪਿਆਰ ਹੈ ਤੇ ਪ੍ਰਮੇਸਰ ਦੇ ਸਿਮਰਨ ਵਿਚ ਉੱਕਾ ਹੀ ਪਿਆਰ ਨਹੀਂ ਹੈ।

**ਮਃ ੪ ॥**

## ਜਿਨਾ ਅੰਦਰਿ ਦੂਜਾ ਭਾਉ ਹੈ; ਤਿਨ੍ਾ ਗੁਰਮੁਖਿ ਪ੍ਰੀਤਿ ਨ ਹੋਇ ॥

ਜਿੰਨ੍ਹਾਂ ਦੇ ਹਿਰਦੇ ਅੰਦਰ (ਦੂਜਾ ਭਾਉ) ਦ੍ਵੈਤ ਭਾਵ ਹੈ। (ਤਿਨ੍ਾ) ਉਹਨਾਂ ਦੀ ਗੁਰਮੁਖਾਂ ਜੈਸੀ ਪ੍ਰੀਤੀ ਨਹੀਂ (ਹੋਇ) ਹੁੰਦੀ ਭਾਵ ਜਿਹੋ ਜਿਹੀ ਪ੍ਰੀਤੀ ਗੁਰਮੁਖਾਂ ਦੀ ਵਾਹਿਗੁਰੂ ਵਿਚ ਹੈ, ਉਹਨਾਂ ਵਿਚ ਇਹੋ ਜਿਹੀ ਪ੍ਰੀਤੀ ਨਹੀਂ ਹੁੰਦੀ। **ਵਾ:** ਗੁਰਮੁਖਾਂ ਦੀ ਉਹਨਾਂ ਨਾਲ ਪ੍ਰੀਤੀ ਨਹੀਂ (ਹੋਇ) ਹੁੰਦੀ।

## ਓਹੁ ਆਵੈ ਜਾਇ ਭਵਾਈਐ; ਸੁਪਨੈ ਸੁਖੁ ਨ ਕੋਇ ॥

ਉਹ ਪੁਰਸ਼ ਜੰਮਣ-ਮਰਨ ਵਿਚ (ਆਵੈ) ਆਉਂਦੇ (ਜਾਇ) ਜਾਂਦੇ ਹਨ ਅਤੇ ਚੌਰਾਸੀ ਲੱਖ ਜੂਨਾਂ ਵਿਚ (ਭਵਾਈਐ) ਫੇਰੇ ਜਾਂਦੇ ਹਨ। **ਵਾ:** ਉਹ ਗੁਰਮੁਖ ਜਨ ਸੰਗਤ ਵਿਚ (ਆਵੈ) ਆਉਂਦੇ ਹਨ ਅਤੇ ਮਨਮੁਖ ਜੂਨਾਂ ਵਿਚ ਹੀ (ਭਵਾਈਐ) ਭਰਮਾਏ ਜਾਂਦੇ ਹਨ। ਮਨਮੁਖ ਪੁਰਸ਼ਾਂ ਨੂੰ ਸੰਸਾਰ ਰੂਪ ਸੁਪਨੇ ਵਿਚ **ਵਾ:** ਪ੍ਰਤੱਖ ਸੁਪਨੇ ਵਿਚ ਵੀ ਕੋਈ ਸੁੱਖ ਨਹੀਂ ਹੁੰਦਾ।

## ਕੂੜੁ ਕਮਾਵੈ ਕੂੜੁ ਉਚਰੈ; ਕੂੜਿ ਲਗਿਆ ਕੂੜੁ ਹੋਇ ॥

ਉਹ (ਕੂੜੁ) ਝੂਠ ਦੀ (ਕਮਾਵੈ) ਕਮਾਈ ਕਰਦੇ ਹਨ ਤੇ ਮੂੰਹੋਂ ਵੀ (ਕੂੜੁ) ਝੂਠ ਹੀ (ਉਚਰੈ) ਉਚਾਰਨ ਕਰਦੇ ਹਨ, (ਕੂੜਿ) ਝੂਠ ਵਿਚ ਲੱਗਿਆਂ ਹੋਇਆਂ ਅੰਤ ਨੂੰ ਆਪ ਵੀ (ਕੂੜੁ) ਝੂਠੇ ਹੀ (ਹੋਇ) ਹੋ ਜਾਂਦੇ ਹਨ। **ਵਾ:** ਅੰਤ ਨੂੰ ਸਭ ਕੁਝ (ਕੂੜੁ) ਝੂਠ ਹੀ (ਹੋਇ) ਹੋ ਜਾਂਦਾ ਹੈ।

**ਨਾਨਕ ਕੂੜ ਕੂੜੋ ਹੋਇ ਜਾਇ ॥** (ਅੰਗ : ੧੩੨੭)

## ਮਾਇਆ ਮੋਹੁ ਸਭੁ ਦੁਖੁ ਹੈ; ਦੁਖਿ ਬਿਨਸੈ ਦੁਖੁ ਰੋਇ ॥

ਇਹ (ਸਭੁ) ਸਾਰਾ ਮਾਇਆ ਦਾ ਮੋਹ ਦੁੱਖ ਰੂਪ ਹੈ। ਮਨਮੁਖ ਪੁਰਸ਼ ਇਸ ਦੁੱਖ ਵਿਚ ਹੀ ਦੁਖੀ ਹੋ ਕੇ (ਰੋਇ) ਰੋਂਦੇ ਰਹਿੰਦੇ ਹਨ ਅਤੇ ਇਸ ਦੁੱਖ ਵਿਚ ਹੀ (ਬਿਨਸੈ) ਨਾਸ਼ ਹੋ ਜਾਂਦੇ ਹਨ।

**ਵਾ:** ਜਦੋਂ ਮਾਇਆ (ਬਿਨਸੈ) ਨਾਸ਼ ਹੋ ਜਾਂਦੀ ਹੈ ਤਾਂ ਮਨਮੁਖ ਪੁਰਸ਼ ਦੁਖੀ ਹੁੰਦਾ ਹੈ ਅਤੇ ਦੁਖੀ ਹੋ ਕਰਕੇ (ਰੋਇ) ਰੋਂਦਾ ਹੀ ਰਹਿੰਦਾ ਹੈ।

**ਨਾਨਕ ਧਾਤੁ ਲਿਵੈ ਜੋੜੁ ਨ ਆਵਈ; ਜੇ ਲੋਚੈ ਸਭੁ ਕੋਇ ॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਹੜੇ ਮਾਇਆ ਦੀ (ਧਾਤੁ) ਧਾਉਣੀ ਵਿਚ ਲੱਗੇ ਹੋਏ ਹਨ, **ਵਾ:** ਜਿੰਨ੍ਹਾਂ ਦਾ ਮਾਇਆ ਦੀ ਇੱਛਾ ਵਿੱਚ ਪਿਆਰ ਹੈ ਅਤੇ ਜਿਹੜੇ ਗੁਰਮੁਖ ਜਨ ਪ੍ਰਮੇਸਰ ਵਿਚ (ਲਿਵੈ) ਲਿਵ ਲਾਉਣ ਵਾਲੇ ਹਨ, ਇੰਨ੍ਹਾਂ ਦਾ ਆਪਸ ਵਿਚ ਕਦੇ (ਜੋੜੁ) ਮਿਲਾਪ ਨਹੀਂ ਹੋ (ਆਵਈ) ਆਉਂਦਾ। ਜੇਕਰ ਸਭ (ਕੋਇ) ਕੋਈ ਮਿਲਾਪ ਕਰਾਉਣਾ (ਲੋਚੈ) ਚਾਹੁਣ।

**ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ ॥** *(ਅੰਗ : ੧੪੫)*

**ਜਿਨ ਕਉ ਪੋਤੈ ਪੁੰਨੁ ਪਇਆ; ਤਿਨਾ ਗੁਰ ਸਬਦੀ ਸੁਖੁ ਹੋਇ ॥੨॥**

ਜਿੰਨ੍ਹਾਂ ਦੇ ਹਿਰਦੇ ਰੂਪ (ਪੋਤੈ) ਖਜ਼ਾਨੇ ਵਿਚ ਪੁੰਨ ਜਮ੍ਹਾਂ (ਪਇਆ) ਪਿਆ ਹੈ। (ਤਿਨਾ) ਉਹਨਾਂ ਨੂੰ ਗੁਰੂ ਸਾਹਿਬ ਜੀ ਦੇ ਸ਼ਬਦ ਦੀ ਕਮਾਈ ਕਰਨ ਕਰਕੇ ਸੁੱਖ ਦੀ ਪ੍ਰਾਪਤੀ ਹੁੰਦੀ ਹੈ।

**ਪਉੜੀ ਮਃ ੫ ॥**

**ਨਾਨਕ ਵੀਚਾਰਹਿ ਸੰਤ ਮੁਨਿ ਜਨਾਂ; ਚਾਰਿ ਵੇਦ ਕਹੰਦੇ ॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਸੰਤ ਅਤੇ (ਮੁਨਿ) ਮੰਨਣਸ਼ੀਲ ਮਹਾਤਮਾ ਇਹ (ਵੀਚਾਰਹਿ) ਵਿਚਾਰਦੇ ਹਨ ਅਤੇ ਚਾਰ ਵੇਦ ਵੀ ਇਹੋ ਗੱਲ (ਕਹੰਦੇ) ਕਹਿੰਦੇ ਹਨ ਕਿ

**ਭਗਤ ਮੁਖੈ ਤੇ ਬੋਲਦੇ; ਸੇ ਵਚਨ ਹੋਵੰਦੇ ॥**

ਪ੍ਰਮੇਸਰ ਦੇ ਪਿਆਰੇ ਭਗਤ ਮੁਖ ਤੋਂ ਜੋ ਵੀ ਬਚਨ ਬੋਲਦੇ ਹਨ, (ਸੇ) ਉਹ ਬਚਨ ਪੂਰੇ (ਹੋਵੰਦੇ) ਹੁੰਦੇ ਹਨ ਭਾਵ ਉਹਨਾਂ ਦੇ ਕੀਤੇ ਬਚਨ ਸੰਸਾਰ ਵਿਚ ਵਰਤਦੇ ਹਨ।

**ਪਰਗਟ ਪਾਹਾਰੈ ਜਾਪਦੇ; ਸਭਿ ਲੋਕ ਸੁਣੰਦੇ ॥**

ਉਹਨਾਂ ਦਾ (ਪਾਹਾਰੈ) ਪ੍ਰਤਾਪ ਸਾਰੇ ਸੰਸਾਰ ਵਿਚ ਪ੍ਰਗਟ ਹੈ। **ਵਾ:** ਉਹਨਾਂ ਦੇ ਬਚਨ ਸੰਸਾਰ ਰੂਪ (ਪਾਹਾਰੈ) ਪਸਾਰੇ ਵਿਚ ਪਰਗਟ ਹੀ (ਜਾਪਦੇ) ਜਾਣੇ ਜਾਂਦੇ ਹਨ ਅਤੇ (ਸਭਿ) ਸਾਰੇ ਲੋਕ ਇਸ ਗੱਲ ਨੂੰ (ਸੁਣੰਦੇ) ਸੁਣਦੇ ਹਨ।

**ਪ੍ਰਸ਼ਨ :** ਮਹਾਰਾਜ ! ਕਿਸ ਗੱਲ ਨੂੰ ਸੁਣਦੇ ਹਨ?

**ਸੁਖੁ ਨ ਪਾਇਨਿ ਮੁਗਧ ਨਰ; ਸੰਤ ਨਾਲਿ ਖਹੰਦੇ ॥**

**ਉੱਤਰ :** ਜਿਹੜੇ ਸੰਤਾਂ ਨਾਲ ਈਰਖਾ ਕਰਕੇ (ਖਹੰਦੇ) ਖਹਿੰਦੇ ਰਹਿੰਦੇ ਹਨ ਉਹ (ਮੁਗਧ) ਮੂਰਖ (ਨਰ) ਆਦਮੀ ਉੱਕਾ ਹੀ ਸੁੱਖ ਨਹੀ (ਪਾਇਨਿ) ਪਾਉਂਦੇ।

**ਓਇ ਲੋਚਨਿ ਓਨਾ ਗੁਣੈ ਨੋ; ਓਇ ਅਹੰਕਾਰਿ ਸੜੰਦੇ ॥**

(ਓਇ) ਉਹ ਹੰਕਾਰੀ ਉਹਨਾਂ ਮਹਾਤਮਾ ਦੇ (ਗੁਣੈ) ਗੁਣਾਂ (ਨੋ) ਨੂੰ (ਲੋਚਨਿ) ਚਾਹੁੰਦੇ ਹਨ। **ਵਾ:** (ਓਇ) ਉਹ ਮਹਾਤਮਾ ਜਨ ਤਾਂ (ਲੋਚਨਿ) ਚਾਹੁੰਦੇ ਹਨ ਕਿ ਉਹਨਾਂ ਮੂਰਖਾਂ ਵਿਚ ਖਿਮਾ, ਸ਼ਾਂਤੀ, ਦਇਆ, ਧਰਮ, ਧੀਰਜਤਾ ਆਦਿਕ ਸ਼ੁੱਭ ਗੁਣ ਆ ਜਾਣ ਪਰ (ਓਇ) ਉਹ ਮੂਰਖ ਪੁਰਸ਼ (ਅਹੰਕਾਰਿ) ਹੰਕਾਰ ਦੀ ਅੱਗ ਵਿਚ ਹੀ (ਸੜੰਦੇ) ਸੜਦੇ ਰਹਿੰਦੇ ਹਨ।

## ਓਇ ਵੇਚਾਰੇ ਕਿਆ ਕਰਹਿ; ਜਾਂ ਭਾਗ ਧੁਰਿ ਮੰਦੇ ॥

(ਓਇ) ਉਹ (ਵੇਚਾਰੇ) ਕਰਮਾਂ ਦੇ ਮਾਰੇ ਹੋਏ ਵਿਚਾਰੇ (ਕਿਆ) ਕੀ (ਕਰਹਿ) ਕਰ ਸਕਦੇ ਹਨ, (ਜਾਂ) ਜਿੰਨ੍ਹਾਂ ਦੇ (ਧੁਰਿ) ਧੁਰੋਂ ਹੀ (ਮੰਦੇ) ਖੋਟੇ ਭਾਗ ਹਨ।

**ਨੋਟ :** ਪੋਠੋਹਾਰ ਦੀ ਬੋਲੀ ਵਿਚ ਵਿਚਾਰਿਆਂ ਨੂੰ 'ਸ਼ੋਧੇ' ਕਹਿੰਦੇ ਹਨ।

## ਅੰਗ : ੩੧੭

## ਜੋ ਮਾਰੇ ਤਿਨਿ ਪਾਰਬ੍ਰਹਮਿ; ਸੇ ਕਿਸੈ ਨ ਸੰਦੇ ॥

(ਜੋ) ਜਿਹੜੇ (ਤਿਨਿ) ਉਸ (ਪਾਰਬ੍ਰਹਮਿ) ਪ੍ਰਮੇਸਰ ਦੇ (ਮਾਰੇ) ਧੱਕੇ ਹੋਏ ਫਿਟਕਾਰੇ ਹੋਏ ਹਨ, (ਸੇ) ਉਹ (ਸੰ+ਦੇ) (ਸੰ) ਭਲੀ ਪ੍ਰਕਾਰ ਕਿਸੇ ਗੁਰੂ, ਪੀਰ ਦੇ ਨਹੀਂ ਹਨ। ਜਿਵੇਂ,

**ਧੋਬੀ ਕਾ ਕੁੱਤਾ ਜੈਸੇ ਘਰ ਕੋ ਨਾ ਘਾਟ ਕੋ ॥** *(ਲੌਕਿਕ ਪ੍ਰਮਾਣ)*

## ਵੈਰੁ ਕਰਨਿ ਨਿਰਵੈਰ ਨਾਲਿ; ਧਰਮਿ ਨਿਆਇ ਪਚੰਦੇ ॥

ਉਹ (ਨਿਰਵੈਰ) ਵੈਰ ਤੋਂ ਰਹਿਤ ਸੰਤਾਂ-ਭਗਤਾਂ ਨਾਲ ਵੈਰ (ਕਰਨਿ) ਕਰਦੇ ਹਨ, ਇਸ ਕਰਕੇ ਧਰਮ ਰਾਜੇ ਦੇ (ਨਿਆਇ) ਨਿਆਂ ਅਨੁਸਾਰ ਨਰਕਾਂ ਵਿਚ (ਪਚੰਦੇ) ਪਚਾਏ ਜਾਂਦੇ ਭਾਵ ਸਾੜੇ ਜਾਂਦੇ ਹਨ।

## ਜੋ ਜੋ ਸੰਤਿ ਸਰਾਪਿਆ; ਸੇ ਫਿਰਹਿ ਭਵੰਦੇ ॥

(ਜੋ ਜੋ) ਜਿਹੜੇ-ਜਿਹੜੇ (ਸੰਤਿ) ਸੰਤਾਂ-ਮਹਾਂਪੁਰਖਾਂ ਦੇ (ਸਰਾਪਿਆ) ਸਰਾਪੇ ਹੋਏ, ਫਿਟਕਾਰੇ ਹੋਏ ਹਨ, (ਸੇ) ਉਹ ਸਾਰੇ ਜੂਨਾਂ ਵਿਚ (ਭਵੰਦੇ) ਭਾਉਂਦੇ (ਫਿਰਹਿ) ਫਿਰਦੇ ਹਨ।

## ਸਾਖੀ—ਇਕ ਮਹਾਤਮਾ ਦੀ

ਇਕ ਤ੍ਰਿਕਾਲ ਦਰਸ਼ੀ ਮਹਾਤਮਾ ਸਨ। ਉਹਨਾਂ ਦੇ ਪਾਸ ਇਕ ਪਾਰਸ ਦੀ ਵੱਟੀ ਸੀ। ਉਹਨਾਂ ਨੇ ਸੋਚਿਆ ਕਿ ਮੈਂ ਸਦਾ ਲਈ ਤਾਂ ਇਥੇ ਰਹਿਣਾ ਨਹੀਂ ਹੈ। ਇਸ ਲਈ ਮੈਂ ਇਹ ਪਾਰਸ ਦੀ ਵੱਟੀ ਕਿਸੇ ਹੋਰ ਨੂੰ ਦੇ ਦਿੰਦਾ ਹਾਂ। ਉਹ ਇਸ ਪਾਰਸ ਦੀ ਵੱਟੀ ਨਾਲ ਪਰਉਪਕਾਰ ਕਰਦਾ ਰਹੇਗਾ। ਉਹਨਾਂ ਦੇ ਮਨ ਵਿੱਚ ਖਿਆਲ ਆਇਆ ਕਿ ਜੇ ਮੈਂ ਇਹ ਪਾਰਸ ਦੀ ਵੱਟੀ ਕਿਸੇ ਅਨ-ਅਧਿਕਾਰੀ ਨੂੰ ਦੇ ਦਿੱਤੀ ਤਾਂ ਉਹ ਇਸ ਨਾਲ ਪਾਪ ਕਮਾਵੇਗਾ। ਇਸ ਲਈ ਇਹ ਪਾਰਸ ਦੀ ਵੱਟੀ ਕਿਸੇ ਅਧਿਕਾਰੀ ਨੂੰ ਹੀ ਦੇਣੀ ਚਾਹੀਦੀ ਹੈ। ਪਰ ਉਹਨਾਂ ਨੂੰ ਕੋਈ ਵੀ ਅਧਿਕਾਰੀ ਪੁਰਖ ਨਾ ਮਿਲਿਆ। ਜਿਸ ਵਕਤ ਸਰੀਰ ਛੱਡਣ ਲੱਗੇ ਤਾਂ ਉਹਨਾਂ ਨੇ ਇਕ ਬਿਰੱਕਤ ਨੂੰ ਕਿਹਾ ਕਿ ਤੂੰ ਸਾਡੇ ਪਾਸੋਂ ਇਹ ਅਨਮੋਲ ਵਸਤੂ (ਪਾਰਸ ਦੀ ਵੱਟੀ) ਲੈਣਾ ਕਰ, ਤੇ ਇਸ ਨਾਲ ਪਰਉਪਕਾਰ ਕਰਿਆ ਕਰੀਂ। ਪਰ ਉਸ ਬਿਰਕਤ ਨੇ ਸਾਧੂ ਨੂੰ ਜਵਾਬ ਦੇ ਦਿੱਤਾ ਕਿ ਮੈਨੂੰ ਇਸ ਦੀ ਕੋਈ ਲੋੜ ਨਹੀਂ ਹੈ। ਸਾਧੂ ਨੇ ਬਿਰਕਤ ਨੂੰ ਬਹੁਤ ਸਮਝਾਇਆ ਪਰ ਉਹ ਬਿਰਕਤ ਨਾ ਮੰਨਿਆ। ਫਿਰ ਸੰਤਾਂ ਨੇ ਕਿਹਾ ਕਿ ਤੂੰ ਆਉਣ ਵਾਲੇ ਸਮੇਂ ਵਿੱਚ ਇੱਕ ਚੂਹੜੀ ਚਮਿਆਰ ਔਰਤ ਨੂੰ ਘਰੋਂ ਕੱਢ ਕੇ ਉਸ ਨਾਲ ਸ਼ਾਦੀ ਕਰੇਂਗਾ ਤੇ ਗਰੀਬੀ ਹੋਣ ਕਰਕੇ ਜੋੜੇ ਗੰਢ ਕੇ ਗੁਜ਼ਾਰਾ ਕਰੇਂਗਾ। ਇਸ ਪ੍ਰਕਾਰ ਤੇਰੇ ਨਾਲ ਵਰਤੇਗੀ। ਕੁਝ ਸਮਾਂ ਪਾ ਕੇ ਇਉਂ ਹੀ ਹੋਇਆ। ਉਸ ਬਿਰਕਤ ਨੇ ਇੱਕ ਚੂਹੜੀ ਨਾਲ ਸ਼ਾਦੀ ਕਰ ਲਈ ਤੇ ਘਰ ਵਿਚ ਗਰੀਬੀ ਹੋਣ ਕਰਕੇ ਜੋੜੇ ਗੰਢਣ ਦਾ ਕੰਮ ਕਰਨ ਲੱਗ ਪਿਆ। ਇਸ ਕਰਕੇ ਜਿਹੜੇ ਵੀ ਸੰਤਾਂ-ਮਹਾਂਪੁਰਖਾਂ ਦੇ ਸਰਾਪੇ ਹੋਏ ਹਨ। ਉਹਨਾਂ ਦੀ ਬਹੁਤ ਮਾੜੀ ਹਾਲਤ ਹੁੰਦੀ ਹੈ।

## ਪੇਡੁ ਮੁੰਢਾਹੂ ਕਟਿਆ; ਤਿਸੁ ਡਾਲ ਸੁਕੰਦੇ ॥੩੧॥

ਜਿਸ ਤਰ੍ਹਾਂ ਕੋਈ (ਪੇਡੁ) ਬ੍ਰਿਛ (ਮੁੰਢਾਹੂ) ਮੁੱਢ ਤੋਂ (ਕਟਿਆ) ਕੱਟ ਦਿੱਤਾ ਜਾਵੇ ਤਾਂ (ਤਿਸੁ) ਉਸ ਦੇ (ਡਾਲ) ਟਾਹਣੇ ਆਪਣੇ ਆਪ ਹੀ (ਸੁਕੰਦੇ) ਸੁੱਕ ਜਾਂਦੇ ਹਨ। ਇਸੇ ਤਰ੍ਹਾਂ ਜਿਸ ਮਨਮੁਖ ਦਾ ਪੁੰਨ ਰੂਪ (ਪੇਡੁ) ਬ੍ਰਿਛ (ਮੁੰਢਾਹੂ) ਮੁੱਢ ਤੋਂ ਕਟਿਆ ਗਿਆ ਹੈ, ਉਸ ਦੇ ਲੋਕ-ਪ੍ਰਲੋਕ ਦੇ ਸੁੱਖ ਰੂਪ (ਡਾਲ) ਟਾਹਣੇ (ਸੁਕੰਦੇ) ਸੁੱਕ ਜਾਂਦੇ ਹਨ। **ਵਾ:** ਇਸਤਰੀ ਪੁੱਤਰ ਦੇ ਸੁੱਖ ਰੂਪ ਟਾਹਣੇ ਸੁੱਕ ਜਾਂਦੇ ਹਨ ਭਾਵ ਨਾਸ਼ ਹੋ ਜਾਂਦੇ ਹਨ।

**ਅਥਵਾ :** ਜਿੰਨ੍ਹਾਂ ਦਾ ਸ਼ਰਧਾ ਰੂਪ (ਪੇਡੁ) ਬ੍ਰਿਛ ਮੁੱਢ ਤੋਂ ਕਟਿਆ ਗਿਆ ਹੈ, ਉਹਨਾਂ ਦੇ ਮੁਕਤੀ ਤੇ ਗਿਆਨ ਆਦਿਕ (ਡਾਲ) ਟਾਹਣੇ (ਸੁਕੰਦੇ) ਸੁੱਕ ਜਾਂਦੇ ਹਨ ਭਾਵ ਸ਼ਰਧਾ ਕਰਕੇ ਜੋ ਉਨ੍ਹਾਂ ਦੇ ਤਾਈਂ ਮੁਕਤੀ ਅਤੇ ਗਿਆਨ ਆਦਿਕ ਪ੍ਰਾਪਤ ਹੋਣੇ ਸਨ, ਉਹ ਰਹਿ ਜਾਂਦੇ ਹਨ ਭਾਵ ਪ੍ਰਾਪਤ ਨਹੀਂ ਹੁੰਦੇ।

**ਅਥਵਾ :** ਜਿੰਨ੍ਹਾਂ ਨੇ (ਪੇਡੁ) ਬ੍ਰਿਛ ਰੂਪ ਪ੍ਰਮੇਸਰ ਦੇ ਨਾਮ ਵਲੋਂ ਆਪਣੇ ਚਿੱਤ ਨੂੰ ਮੁੱਢ ਤੋਂ ਹੀ (ਕਟਿਆ) ਕੱਟ ਲਿਆ ਹੈ, ਉਹਨਾਂ ਦੇ ਸਵਰਗ ਬੈਕੁੰਠ ਆਦਿਕਾਂ ਦੇ ਸੁੱਖ ਅਤੇ ਸਲੋਕ, ਸਮੀਪ ਆਦਿਕ ਮੁਕਤੀਆਂ ਰੂਪ (ਡਾਲ) ਟਾਹਣੇ ਸੁੱਕ ਜਾਂਦੇ ਹਨ ਭਾਵ ਉਹਨਾਂ ਨੂੰ ਇਹਨਾਂ ਸੁੱਖਾਂ ਦੀ ਪ੍ਰਾਪਤੀ ਨਹੀਂ ਹੁੰਦੀ।

## ਸਲੋਕ ਮਃ ੫ ॥

## ਗੁਰ ਨਾਨਕ ਹਰਿ ਨਾਮੁ ਦ੍ਰਿੜਾਇਆ; ਭੰਨਣ ਘੜਣ ਸਮਰਥੁ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! (ਗੁਰ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਜੋ (ਹਰਿ) ਹਰੀ ਪ੍ਰਮੇਸਰ ਦਾ ਨਾਮ (ਦ੍ਰਿੜਾਇਆ) ਦ੍ਰਿੜ ਕਰਵਾਇਆ ਹੈ। ਇਹ ਜਗਤ ਦੀ (ਭੰਨਣ) ਪਰਲੋਂ ਕਰਨ ਵਾਲਾ ਵੀ ਹੈ ਅਤੇ ਜਗਤ ਦੀ (ਘੜਣ) ਰਚਨਾ ਰਚਨ ਵਿਚ ਵੀ ਸਮਰੱਥ ਹੈ।

**ਪ੍ਰਸ਼ਨ :** ਪ੍ਰਮੇਸਰ ਕੈਸਾ ਹੈ?

**ਉੱਤਰ :** ਉਹ ਅਕਾਲ ਪੁਰਖ (ਭੰਨਣ) ਸ੍ਰਿਸ਼ਟੀ ਨੂੰ ਪਰਲੋ ਕਰਨ ਤੇ (ਘੜਨ) ਪੈਦਾ ਕਰਨ ਵਿੱਚ ਸਰਬ ਕਲਾ ਸਮਰੱਥ ਹੈ। **ਵਾ:** ਸਰਬ ਸ਼ਕਤੀਮਾਨ ਹੈ।

**ਅਥਵਾ :** ਸਤਿਗੁਰੂ ਸਾਹਿਬ ਜੀ ਨੇ ਹਰੀ ਅਕਾਲ ਪੁਰਖ ਦਾ ਐਸਾ ਨਾਮ ਦ੍ਰਿੜ ਕਰਵਾ ਦਿੱਤਾ ਹੈ। ਜੋ ਆਸੁਰੀ ਸੰਪਦਾ ਨੂੰ (ਭੰਨਣ) ਨਾਸ਼ ਕਰਨ ਵਿੱਚ ਤੇ ਦੈਵੀ ਗੁਣਾਂ ਨੂੰ ਹਿਰਦੇ ਵਿੱਚ ਘੜਨ ਦੇ ਸਮਰੱਥ ਹੈ। **ਵਾ:** ਜੋ ਅਨੇਕਾਂ ਔਗੁਣਾਂ ਨੂੰ ਭੰਨ ਦਿੰਦਾ ਹੈ ਤੇ ਅਨੇਕਾਂ ਗੁਣਾਂ ਨੂੰ ਹਿਰਦੇ ਵਿੱਚ ਘੜ ਦਿੰਦਾ ਹੈ। **ਵਾ:** ਜੋ ਜੀਵ ਜੂਨਾਂ ਵਿਚ ਫਿਰਦੇ ਹਨ, ਉਹਨਾਂ ਨੂੰ ਗਿਆਨ ਦੁਆਰਾ ਘੜ ਕੇ ਇਸਥਿਤ ਕਰਨ ਦੇ ਸਮਰੱਥ ਹੈ।

**ਪ੍ਰਸ਼ਨ :** ਉਹ ਗੁਰੂ ਸਾਹਿਬ ਜੀ ਕੈਸੇ ਹਨ?

**ਉੱਤਰ :** **ਅਥਵਾ:** (ਭੰਨਣ ਘੜਣ ਸਮਰਥੁ) ਸਤਿਗੁਰੂ ਸਾਹਿਬ ਜੀ ਅਉਗਣਾਂ ਨੂੰ ਭੰਨਣ ਵਾਲੇ ਅਤੇ ਸ਼ੁੱਭ ਗੁਣਾਂ, ਗਿਆਨ ਨੂੰ ਘੜਣ ਵਾਲੇ ਭਾਵ ਪੈਦਾ ਕਰਨ ਵਿਚ ਸਮਰੱਥ ਹਨ।

### ਅਲੰਕਾਰ-ਹਲਕੇ ਕੁੱਤੇ ਦਾ

ਕਿਸੇ ਆਦਮੀ ਨੂੰ ਇਕ ਹਲਕਾ ਕੁੱਤਾ ਵੱਢ ਗਿਆ ਤਾਂ ਹਕੀਮ ਨੇ ਉਸਦਾ ਇਲਾਜ ਕੀਤਾ। ਕੁਝ ਸਮਾਂ ਪਾ ਕੇ ਬਹੁਤ ਕੁੱਤੇ ਹਲਕ ਗਏ ਅਤੇ ਉਨ੍ਹਾਂ ਦੇ ਕੱਟਣ ਨਾਲ ਬਹੁਤੇ ਆਦਮੀਆਂ ਨੂੰ ਹਲਕਾ ਹੋ ਗਿਆ ਹੈ। ਉਨ੍ਹਾਂ ਵਿਚੋਂ ਇਕ ਆਦਮੀ ਨੂੰ ਹਲਕਾ ਦੇ ਇਲਾਜ ਦਾ ਮੰਤਰ ਯਾਦ ਸੀ, ਪਰ ਜੇ ਇਕ ਆਦਮੀ ਨੂੰ ਸੁਣਾਉਂਦਾ ਸੀ, ਤਾਂ ਬਾਕੀ ਮਰ ਜਾਂਦੇ

ਸਨ। ਸੋ ਉਸਨੇ ਸਾਰਿਆਂ ਨੂੰ ਇਕੱਠੇ ਕਰਕੇ ਨਗਾਰੇ ਦੀ ਅਵਾਜ ਨਾਲ ਉੱਚੀ ਥਾਂ ਖਲੋ ਕੇ ਸਭ ਨੂੰ ਮੰਤ੍ਰ ਸੁਣਾਇਆ। ਜਿਥੋਂ ਤੱਕ ਆਵਾਜ ਗਈ, ਓਥੋਂ ਤੱਕ ਸਭ ਦਾ ਹਲਕ ਦੂਰ ਹੋ ਗਿਆ।

ਪੁਰਾਤਨ ਜੁੱਗਾਂ ਵਿਚ ਹਲਕੇ ਕੁੱਤੇ ਘਟ ਸਨ। ਇਸ ਲਈ ਆਦਮੀ ਵੀ ਘੱਟ ਹਲਕਦੇ ਸਨ। ਇਸ ਲਈ ਸਤਜੁਗ, ਦੁਆਪਰ, ਤ੍ਰੇਤੇ ਵਿਚ ਲੋਕ ਸੁਭਾਵਿਕ ਹੀ ਚੰਗੇ ਸਨ। ਵਿਸ਼ੇ ਵਿਕਾਰਾਂ ਦੇ ਵਿਰਲੇ-ਵਿਰਲੇ ਕੁੱਤੇ, ਵਿਰਲੇ ਆਦਮੀਆਂ ਨੂੰ ਕੱਟਦੇ ਤੇ ਇਕ ਅਵਤਾਰ ਉਪਦੇਸ਼ ਦੇ ਕੇ ਉਧਾਰ ਕਰਦਾ ਰਿਹਾ। ਪ੍ਰੰਤੂ ਕਲਜੁਗ ਵਿਚ ਵਿਸ਼ੇ ਵਿਕਾਰਾਂ ਰੂਪੀ ਕੁੱਤੇ ਬਹੁਤ ਵੱਧ ਗਏ ਸਨ ਅਤੇ ਇੰਨ੍ਹਾਂ ਨੇ ਸਾਰੇ ਸੰਸਾਰ ਨੂੰ ਮੂੰਹ ਹੀ ਪਾ ਛੱਡਿਆ ਸੀ। ਸਤਿਗੁਰੂ ਨਾਨਕ ਦੇਵ ਜੀ ਨੇ ਦੇਖਿਆ ਕਿ ਸਭ ਹਲਕੇ ਹੋਏ ਹਨ। ਇਸ ਲਈ ਸਤਿਗੁਰਾਂ ਨੇ ਗੁਰਬਾਣੀ ਮੰਤ੍ਰ ਸੁਣਾ ਕੇ ਇਕੱਲੇ-ਇਕੱਲੇ ਦਾ ਉਧਾਰ ਨਹੀਂ ਕੀਤਾ ਸਗੋਂ ਕੀਰਤਨ ਰਾਹੀਂ ਸਾਰੇ ਸੰਸਾਰ ਨੂੰ ਹੀ ਨਾਮ ਸੁਣਾ ਕੇ ਤਾਰ ਦਿੱਤਾ ਹੈ।

**ਬਾਬੇ ਤਾਰੇ ਚਾਰ ਚੱਕ ਨਉ ਖੰਡ ਪ੍ਰਿਥਮੀ ਸਚਾ ਢੋਆ।**

*(ਭਾਈ ਗੁਰਦਾਸ ਜੀ, ਵਾਰ ੧, ਪਉੜੀ ੨੭)*

## ਪ੍ਰਭੁ ਸਦਾ ਸਮਾਲਹਿ ਮਿਤ੍ਰ ਤੂ; ਦੁਖੁ ਸਬਾਇਆ ਲਥੁ ॥੧॥

ਹੇ ਮੇਰੇ (ਮਿਤ੍ਰ) ਮਿੱਤਰ ! ਜੇ ਤੂੰ ਗੁਰਾਂ ਦੇ ਉਪਦੇਸ਼ ਦੁਆਰਾ ਪ੍ਰਭੂ ਅਕਾਲ ਪੁਰਖ ਨੂੰ ਸਦਾ (ਸਮਾਲਹਿ) ਯਾਦ ਕਰੇ, ਤਾਂ ਤੇਰਾ ਜਨਮਾਂ-ਜਨਮਾਂਤਰਾਂ ਦਾ (ਸਬਾਇਆ) ਆਇਆ ਹੋਇਆ ਸਾਰਾ ਦੁੱਖ (ਲਥੁ) ਲਹਿ ਜਾਵੇਗਾ। **ਵਾ:** ਜੋ ਬਾਲਕ ਅਵਸਥਾ, ਕਿਸ਼ੋਰ ਅਵਸਥਾ, ਜੁਆਨੀ, ਢਲਦੀ ਜੁਆਨੀ ਤੇ ਬੁਢੇਪੇ ਦਾ ਦੁੱਖ ਹੈ ਅਤੇ ਜੋ ਅੰਤ ਨੂੰ ਮੌਤ ਦਾ ਦੁੱਖ ਹੈ, ਇਹ ਸਾਰਾ ਦੁੱਖ ਲਹਿ ਜਾਵੇਗਾ।

## ਮਃ ੫ ॥

## ਖੁਧਿਆਵੰਤੁ ਨ ਜਾਣਈ; ਲਾਜ ਕੁਲਾਜ ਕੁਬੋਲੁ ॥

ਜਿਸ ਪ੍ਰਕਾਰ ਜਦੋਂ ਕੋਈ ਪੁਰਸ਼ (ਖੁਧਿਆਵੰਤੁ) ਭੁੱਖਾ ਹੋਵੇ, ਉਹ (ਲਾਜ) ਸ਼ਰਮ ਨੂੰ (ਕੁਲਾਜ) ਨਿਰਲੱਜਪੁਣੇ ਨੂੰ ਅਤੇ ਕਿਸੇ ਦੇ (ਕੁਬੋਲੁ) ਖੋਟੇ ਬਚਨਾਂ ਨੂੰ ਨਹੀਂ (ਜਾਣਈ) ਜਾਣਦਾ, ਭਾਵ ਜਿਸਨੂੰ ਭੁੱਖ ਲੱਗੀ ਹੋਵੇ, ਉਹ ਸ਼ਰਮ ਨਹੀਂ ਮੰਨਦਾ ਕਿ ਮੈਂ ਕਿਸੇ ਪਾਸੋਂ ਮੰਗ ਕੇ ਕਿਉਂ ਖਾਵਾਂ? ਜਾਂ ਮੈਨੂੰ ਲੋਕ ਨਿਰਲੱਜ ਕਹਿਣਗੇ ਕਿ ਤੂੰ ਆਪ ਕਮਾ ਕੇ ਕਿਉਂ ਨਹੀਂ ਖਾਂਦਾ? ਸਾਡੇ ਤੋਂ ਕਿਉਂ ਮੰਗਦਾ ਹੈ? ਇਉਂ ਉਹ ਭੁੱਖਾ ਪੁਰਸ਼ ਉਹਨਾਂ ਦੀ ਪਰਵਾਹ ਨਹੀ ਕਰਦਾ।

ਇਸੇ ਪ੍ਰਕਾਰ ਜਿਸ ਨੂੰ ਨਾਮ ਜੱਪਣ ਦੀ ਭੁੱਖ ਲੱਗੀ ਹੋਈ ਹੈ, ਉਹ ਦੁਨੀਆਂ ਦੀ (ਲਾਜ) ਲੱਜਾ ਨੂੰ ਤਿਆਗ ਕੇ ਸਾਧ ਹੋ ਜਾਂਦਾ ਹੈ ਅਤੇ ਲਾਜ ਤੋਂ ਕੁਲਾਜ ਹੋਣ ਦੇ ਡਰ ਨੂੰ ਤੇ ਲੋਕਾਂ ਦੇ (ਕੁਬੋਲੁ) ਖੋਟੇ ਬੋਲਾਂ ਨੂੰ ਨਹੀਂ (ਜਾਣਈ) ਜਾਣਦਾ ਭਾਵ ਉਹਨਾਂ ਦੀ ਕੋਈ ਪਰਵਾਹ ਨਹੀਂ ਕਰਦਾ।

**ਨੋਟ :** ਕਈ "ਲਾਜਕੁ ਲਾਜਕੁ ਬੋਲੁ" ਪਾਠ ਕਰ ਦਿੰਦੇ ਹਨ, ਪਰ ਇਸ ਪ੍ਰਕਾਰ ਪਾਠ ਨਹੀਂ ਕਰਨਾ। ਪਾਠ "ਲਾਜ ਕੁਲਾਜ ਕੁਬੋਲੁ" ਹੀ ਹੈ।

## ਨਾਨਕੁ ਮਾਂਗੈ ਨਾਮੁ ਹਰਿ; ਕਰਿ ਕਿਰਪਾ ਸੰਜੋਗੁ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ (ਹਰਿ) ਪ੍ਰਮੇਸਰ ! ਇਸ ਤਰ੍ਹਾਂ ਅਸੀਂ ਤੇਰਾ ਨਾਮ (ਮਾਂਗੈ) ਮੰਗਦੇ ਹਾਂ। ਭਾਵ ਸਾਨੂੰ ਨਾਮ ਦੀ ਮੰਗ ਕਰਦਿਆਂ ਹੋਇਆਂ ਕੋਈ ਲੱਜਿਆ ਨਹੀਂ ਆਉਂਦੀ। ਨਾ ਹੀ ਕੋਈ

ਕੁਲੱਜਿਆ ਹੈ ਅਤੇ ਨਾ ਹੀ ਕਿਸੇ ਦੇ ਕੁਬੋਲਾਂ ਦਾ ਕੋਈ ਖਤਰਾ ਹੈ। ਇਸ ਲਈ ਆਪ ਜੀ ਕਿਰਪਾ ਕਰਕੇ ਸਾਡੇ ਮਨ ਦਾ, ਨਾਮ ਦੇ ਨਾਲ (ਸੰਜੋਗੁ) ਮਿਲਾਪ ਕਰ ਦਿਉ। **ਵਾ:** (ਕਰਿ ਕਿਰਪਾ ਸੰਜੋਗੁ) ਕਿਰਪਾ ਕਰਕੇ ਸਾਡੇ ਮਨ ਨੂੰ ਆਪ ਦੇ ਨਾਮ ਨਾਲ (ਸੰ+ਜੋਗੁ) (ਸੰ) ਭਲੀ ਪ੍ਰਕਾਰ (ਜੋਗੁ) ਜੋੜਨਾ ਕਰੋ। **ਵਾ:** ਹੇ ਭਾਈ! ਜੇਕਰ ਸਤਿਗੁਰੂ ਸਾਹਿਬ ਜੀ ਨਾਲ ਮਿਲਣਾ ਕਰਾਂਗੇ ਤਾਂ ਗੁਰੂ ਸਾਹਿਬ ਜੀ ਸਾਡੀ ਬਿਰਤੀ ਦਾ ਪ੍ਰਮੇਸਰ ਦੇ ਨਾਲ (ਸੰਜੋਗੁ) ਮਿਲਾਪ ਕਰਾ ਦੇਣਗੇ। **ਵਾ:** ਨਿਸ਼ਕਾਮ ਕਰਮ ਕਰਨ ਦੇ ਨਾਲ ਸਤਿਗੁਰਾਂ ਦੇ ਉਪਦੇਸ਼ ਨਾਲ ਸੰਯੋਗ ਹੁੰਦਾ ਹੈ ਅਤੇ ਉਪਦੇਸ਼ ਦੀ ਕਮਾਈ ਕਰਨ ਦੇ ਨਾਲ ਸਰੂਪ ਵਿੱਚ ਅਭੇਦਤਾ ਪਾਉਣ ਰੂਪ ਸੰਜੋਗ ਪ੍ਰਾਪਤ ਹੋ ਜਾਂਦਾ ਹੈ।

**ਪਉੜੀ ॥**

**ਜੇਵੇਹੇ ਕਰਮ ਕਮਾਵਦਾ; ਤੇਵੇਹੇ ਫਲਤੇ ॥**

ਇਹ ਜੀਵ (ਜੇਵੇਹੇ) ਜਿਹੋ ਜਿਹੇ ਕਰਮ (ਕਮਾਵਦਾ) ਕਮਾਉਂਦਾ ਹੈ, (ਤੇਵੇਹੇ) ਉਹੋ ਜਿਹੇ ਕਰਮ (ਫਲਤੇ) ਫਲਦੇ ਹਨ, ਭਾਵ ਉਹੋ ਜਿਹਾ ਉਸਨੂੰ ਫਲ ਪ੍ਰਾਪਤ ਹੁੰਦਾ ਹੈ।

## ਸਾਖੀ—ਸਤਿਸੰਗਤ ਤੇ ਕੁਸੰਗਤ ਦੇ ਕਰਮ ਫਲ ਦੀ

ਕਿਸੇ ਪਿੰਡ ਵਿੱਚ ਇੱਕ ਖੱਤਰੀ ਰਹਿੰਦਾ ਸੀ, ਜੋ ਨਿਤਾ ਪ੍ਰਤੀ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਸੰਗਤ ਕਰਿਆ ਕਰਦਾ ਸੀ ਅਤੇ ਉਸ ਦਾ ਇੱਕ ਮਿੱਤਰ ਹਟਵਾਣੀਆਂ ਰੋਜ਼ਾਨਾ ਹੀ ਵੇਸ਼ਵਾ ਦੇ ਡੇਰੇ ਜਾਇਆ ਕਰਦਾ ਸੀ। ਇੱਕ ਦਿਨ ਦੋਵਾਂ ਦੇ ਵਿੱਚ ਵਿਚਾਰ ਛਿੜ ਪਈ। ਖੱਤਰੀ ਸਿੱਖ ਸਤਿ ਸੰਗਤ ਦੀ ਮਹਿਮਾ ਕਰਦਾ ਸੀ ਅਤੇ ਹਟਵਾਣੀਆਂ ਕੁਸੰਗਤ ਦੇ ਛਿਣ ਭੰਗਰ ਸਵਾਦਾਂ ਦੀ ਵਡਿਆਈ ਕਰਦਾ ਸੀ। ਹਟਵਾਣੀਆਂ ਹੱਸ ਕੇ ਕਹਿਣ ਲੱਗਾ ਕਿ ਲੈ ਭਾਈ ਅੱਜ ਇੱਕ ਪ੍ਰਤਾਵਾ ਕਰੀਏ, ਤੂੰ ਸਤਿਸੰਗਤ ਨੂੰ ਚੱਲਿਆ ਹੈ ਅਤੇ ਮੈਂ ਕੁਸੰਗਤ ਨੂੰ ਚੱਲਿਆ ਹਾਂ। ਜਦੋਂ ਆਪਾਂ ਵਾਪਸ ਆਵਾਂਗੇ, ਤਾਂ ਉਸ ਫਲਾਨੇ ਪਿੱਪਲ ਦੇ ਰੁੱਖ ਹੇਠਾਂ ਬੈਠ ਕਿ ਵਿਚਾਰ ਕਰਾਂਗੇ, ਕਿ ਤੂੰ ਕੀ ਲਾਹ ਲੈ ਕੇ ਆਇਆਂ ਹੈਂ ਅਤੇ ਮੈਂ ਕੀ ਲਾਹਾ ਲੈ ਕਿ ਆਇਆ ਹਾਂ। ਇਸ ਤਰ੍ਹਾਂ ਵਿਚਾਰ ਕਰਕੇ ਕੁਸੰਗੀ ਤਾਂ ਵੇਸ਼ਵਾ ਦੇ ਡੇਰੇ ਚਲਿਆ ਗਿਆ ਅਤੇ ਸਤਿਸੰਗੀ ਸਤਿਗੁਰਾਂ ਦੀ ਸੰਗਤ ਕਰਨ ਲਈ ਚਲਿਆ ਗਿਆ। ਜਦੋਂ ਹਟਵਾਣੀਆਂ ਵੇਸਵਾ ਦੇ ਡੇਰੇ ਗਿਆ ਤਾਂ ਕੀ ਵੇਖਿਆ ਕਿ ਵੇਸਵਾ ਮੁਜਰੇ ਨੂੰ ਗਈ ਹੋਈ ਸੀ। ਇਹ ਇੱਧਰ ਉੱਧਰ ਤੁਰ ਫਿਰ ਕੇ ਵਾਪਸ ਉ ਪਿੱਪਲ ਦੇ ਰੁੱਖ ਹੇਠਾਂ ਆ ਕੇ ਬੈਠ ਗਿਆ ਤੇ ਸਤਿਸੰਗਤ ਕਰਨ ਵਾਲੇ ਦੀ ਉਡੀਕ ਕਰਦਾ ਹੋਇਆ ਧਰਤੀ ਖੋਦਣ ਲੱਗ ਪਿਆ। ਮਿੱਟੀ ਫਰੋਲਦਿਆਂ-ਫਰੋਲਦਿਆਂ ਇਸ ਨੂੰ ਇੱਕ ਮੋਹਰ ਲੱਭੀ। ਜਦੋਂ ਲਾਲਚ ਵੱਸ ਹੋ ਕੇ ਹੋਰ ਧਰਤੀ ਖੋਦਣ ਲੱਗਾ ਤਾਂ ਇਸ ਨੂੰ ਇੱਕ ਤੌੜੀ ਲੱਭੀ ਜੋ ਕੋਲਿਆਂ ਦੀ ਭਰੀ ਹੋਈ ਸੀ। ਉਧਰੋਂ ਗੁਰੂ ਜੀ ਦਾ ਸਿੱਖ ਵੀ ਅੱਡੀ ਘਸਾ-ਘਸਾ ਕੇ ਤੁਰਿਆ ਆ ਰਿਹਾ ਸੀ। ਹਟਵਾਣੀਏ ਨੇ ਉਸ ਨੂੰ ਪੁੱਛਿਆ ਕਿ ਹੇ ਸੱਜਣ ਤੂੰ ਅੱਡੀ ਘਸਾ ਕੇ ਕਿਉਂ ਤੁਰ ਰਿਹਾ ਏਂ। ਸਿੱਖ ਨੇ ਕਿਹਾ ਮੇਰੇ ਪੈਰ ਵਿਚ ਕੰਡਾ ਚੁੱਭ ਗਿਆ ਹੈ। ਇਸ ਕਰਕੇ ਮੈਂ ਹੌਲੀ-ਹੌਲੀ ਅੱਡੀ ਘਸਾ-ਘਸਾ ਕੇ ਆ ਰਿਹਾ ਹਾਂ। ਦੋਵੇਂ ਹੀ ਪਿੱਪਲ ਦੇ ਰੁੱਖ ਹੇਠਾਂ ਬੈਠ ਗਏ। ਹਟਵਾਣੀਆ ਕਹਿਣ ਲੱਗਾ ਕਿ ਭਾਈ ਤੂੰ ਰੋਜ਼ਾਨਾ ਸੰਗਤ ਕਰਨ ਜਾਂਦਾ ਹੈਂ, ਤੈਨੂੰ ਅੱਜ ਕੰਡਾ ਚੁਭਿਆ ਹੈ। ਮੈਂ ਰੋਜ਼ਾਨਾ ਕੁਸੰਗਤ ਕਰਦਾ ਹਾਂ, ਮੈਨੂੰ ਇਹ ਮੋਹਰ ਪ੍ਰਾਪਤ ਹੋਈ ਹੈ, ਇਸ ਦਾ ਕੀ ਕਾਰਨ ਹੈ। ਸਿੱਖ ਕਹਿਣ ਲੱਗਾ ਕਿ ਜੋ ਹੋਇਆ ਸੋ ਹੋਇਆ, ਪਰ ਸਤਿਸੰਗਤ ਕਰਨੀ ਚੰਗੀ ਹੈ। ਹਟਵਾਣੀਆਂ ਕਹਿਣ ਲੱਗਾ ਕਿ ਹੇ ਸੱਜਣ ਜਾਂ ਤਾਂ ਤੂੰ ਇਸ ਗੱਲ ਦਾ ਕਾਰਨ ਦਸ, ਨਹੀਂ ਤਾਂ ਫਿਰ ਸਤਿਗੁਰੂ ਜੀ ਕੋਲ ਜਾ ਕੇ ਇਸ ਗੱਲ ਦਾ ਵੇਰਵਾ ਪੁੱਛਦੇ ਹਾਂ। ਦੋਵੇਂ ਸਤਿਗੁਰੂ ਜੀ ਦੇ ਪਾਸ ਜਾ ਕੇ ਬੈਠ ਗਏ ਅਤੇ ਸਾਰੀ ਵਾਰਤਾ ਦਸ ਦਿੱਤੀ, ਤਾਂ ਸਤਿਗੁਰੂ ਸਾਹਿਬ ਜੀ ਨੇ ਸਿੱਖ ਨੂੰ ਕਿਹਾ ਕਿ ਤੂੰ ਪਿਛਲੇ ਜਨਮ

ਵਿੱਚ ਰਾਜਾ ਸੀ, ਤੂੰ ਰਾਜਾ ਹੋ ਕਿ ਕਿਸੇ ਨਿਰਦੋਸ਼ ਨੂੰ ਸੂਲੀ ਚੜ੍ਹਾ ਦਿੱਤਾ ਸੀ, ਉਸ ਪਾਪ ਦਾ ਫਲ ਤੈਨੂੰ ਸੂਲ ਮਿਲਣਾ ਸੀ। ਪਰ ਹੁਣ ਤੂੰ ਸਤਿਸੰਗਤ ਕੀਤੀ ਹੈ, ਇਸ ਕਰਕੇ ਉਹ ਸੂਲੀ ਸੂਲ ਬਣ ਗਈ ਹੈ ਤੇ ਹਟਵਾਣੀਏ ਨੂੰ ਕਿਹਾ ਕਿ ਤੂੰ ਪਿਛਲੇ ਜਨਮ ਵਿੱਚ ਸ਼ਾਹੂਕਾਰ ਸੀ ਤੇ ਸੰਤਾਂ ਨੂੰ ਪ੍ਰਸਾਦਾ ਛਕਾਇਆ ਸੀ। ਉਹ ਪੁੰਨ ਵੱਧ ਕਿ ਮੋਹਰਾਂ ਦੀ ਤੌੜੀ ਭਰ ਗਈ ਸੀ ਪਰ ਤੂੰ ਰੋਜ਼ਾਨਾ ਵੇਸ਼ਵਾ ਦੇ ਡੇਰੇ ਜਾ ਕੇ ਮੰਦ ਕਰਮ ਕਰਦਾ ਰਿਹਾ ਹੈਂ। ਇਸ ਕਰਕੇ ਉਸ ਤੌੜੀ ਦੀਆਂ ਮੋਹਰਾਂ ਕੋਲਾ ਹੋ ਗਈਆਂ ਹਨ ਅਤੇ ਅੱਜ ਵੇਸਵਾ ਮੁਜਰੇ ਨੂੰ ਗਈ ਹੋਣ ਕਰਕੇ, ਤੇਰਾ ਉਸ ਨਾਲ ਮਿਲਣਾ ਨਹੀਂ ਹੋਇਆ, ਜਿਸ ਕਰਕੇ ਇਹ ਇੱਕ ਮੋਹਰ ਬਚ ਗਈ ਹੈ। ਇਸ ਪ੍ਰਕਾਰ ਜੇਹੋ ਜਿਹਾ ਕੋਈ ਕਰਮ ਕਰਦਾ ਹੈ, ਉਹੋ ਜਿਹਾ ਹੀ ਉਸ ਨੂੰ ਫਲ ਮਿਲਦਾ ਹੈ।

**ਨੋਟ :** ਇਹ ਸਾਖੀ ਢਾਕੇ ਦੇ ਇਲਾਕੇ ਦੀ ਹੈ, ਜਿੱਥੇ ਸਤਿਗੁਰਾਂ ਨੇ ਚੁਮਾਸਾ ਕੱਟਿਆ ਸੀ।

## ਚਬੇ ਤਤਾਲੋਹ ਸਾਰੁ; ਵਿਚਿ ਸੰਘੈ ਪਲਤੇ ॥

*('ਤੱਤਾ-ਲੋਹ' ਬੋਲੋ)*

ਜਿਸ ਪ੍ਰਕਾਰ ਅੱਗ ਦੇ ਨਾਲ ਲਾਲ ਕੀਤੇ ਹੋਏ (ਸਾਰੁ) ਅਸਲੀ ਲੋਹੇ ਦੇ ਬਣੇ ਹੋਏ ਲੋਹ ਚੂਨ ਨੂੰ ਦਾਣਿਆਂ ਦੀ ਨਿਆਈਂ (ਚਬੇ) ਚੱਬਿਆ ਜਾਵੇ ਤਾਂ ਉਹ (ਸੰਘੈ) ਸੰਘ ਵਿਚ ਹੀ (ਪਲਤੇ) ਪਲਚ ਜਾਂਦਾ ਫਸ ਜਾਂਦਾ ਹੈ ਤੇ ਸੰਘ ਸੜ ਜਾਣ ਕਰਕੇ ਅਤਿਅੰਤ ਦੁੱਖ ਦੀ ਪ੍ਰਾਪਤੀ ਹੁੰਦੀ ਹੈ।

ਇਸੇ ਪ੍ਰਕਾਰ ਜਿਹੜਾ ਕ੍ਰੋਧ ਅਤੇ ਈਰਖਾ ਦੀ ਅੱਗ ਨਾਲ ਤਪਾਏ ਹੋਏ ਨਿੰਦਿਆ ਰੂਪ ਲੋਹੇ ਨੂੰ ਚੱਬ ਲਵੇ, ਭਾਵ ਈਰਖਾ ਵੱਸ ਕਿਸੇ ਦੀ ਨਿੰਦਿਆ ਕਰੇ, ਤਾਂ ਇਹ ਨਿੰਦਿਆ ਰੂਪ ਲੋਹਾ ਉਸਦੇ ਗਲ ਵਿੱਚ ਹੀ ਫਸ ਜਾਂਦਾ ਹੈ ਅਤੇ ਪਹਿਲਾਂ ਉਸ ਨਿੰਦਕ ਦੀ ਮੌਤ ਦਾ ਕਾਰਣ ਬਣਦਾ ਹੈ, ਫੇਰ ਉਹ ਨਿੰਦਕ ਪੁਰਖ ਮਰ ਕੇ ਵੀ ਨਰਕਾਂ ਵਿਚ ਪੈ ਕੇ ਵੀ ਦੁੱਖ ਭੋਗਦਾ ਹੈ। **ਵਾ:** ਜਿਹੜਾ (ਲੋਹ ਸਾਰੁ) ਰੇਤੇ ਹੋਏ ਅਸਲੀ ਲੋਹੇ ਦੀ ਨਿਆਈਂ ਵਾਸ਼ਨਾ ਰੂਪ ਰੇਤੀ ਨਾਲ ਲੁਕ ਕੇ ਬ੍ਰੀਕ-ਬ੍ਰੀਕ ਕਰਮ ਕਰਦਾ ਹੈ ਭਾਵ ਕਿਸੇ ਨੂੰ ਵੀ ਪਤਾ ਨਹੀਂ ਲੱਗਣ ਦਿੰਦਾ। ਉਹ (ਸੰਘੈ) ਗਰਭ ਦੀਆਂ ਜੂਨਾਂ ਵਿਚ ਜਾ ਕੇ ਫਸਦਾ ਹੈ।

## ਘਤਿ ਗਲਾਵਾਂ ਚਾਲਿਆ; ਤਿਨਿ ਦੂਤਿ ਅਮਲ ਤੇ ॥

*(ਘੱਤਿ ਬੋਲੋ, ਅਮੱਲ ਨਹੀਂ ਬੋਲਣਾਂ)*

ਪ੍ਰਮੇਸਰ ਦੇ (ਅਮਲ) ਹੁਕਮ ਕਰਕੇ ਜੀਵ ਦੇ ਕੀਤੇ ਹੋਏ ਕਰਮਾਂ ਅਨੁਸਾਰ (ਤਿਨਿ) ਉਹਨਾਂ ਜਮਦੂਤਾਂ ਨੇ ਇਸਦੇ ਗਲ ਵਿਚ (ਗਲਾਵਾਂ) ਫਾਹਾ (ਘਤਿ) ਪਾ ਕੇ ਜੀਵ ਨੂੰ ਪ੍ਰਲੋਕ ਦੇ ਰਸਤੇ ਉੱਤੇ (ਚਾਲਿਆ) ਚਲਾਉਣਾ ਕੀਤਾ ਹੈ।

## ਕਾਈ ਆਸ, ਨ ਪੁੰਨੀਆ; ਨਿਤ ਪਰ ਮਲੁ ਹਿਰਤੇ ॥

ਉਹਨਾਂ ਸਾਕਤ ਪੁਰਸ਼ਾਂ ਦੀ, ਧਨ ਦੀ, ਪਦਾਰਥਾਂ ਦੀ ਕੋਈ ਵੀ ਆਸ (ਪੁੰਨੀਆ) ਪੂਰੀ ਨਹੀਂ ਹੋਈ, ਜਿਹੜੇ (ਨਿਤ) ਹਰ ਵਕਤ ਪਰਾਈ ਨਿੰਦਿਆ ਰੂਪ ਮੈਲ ਨੂੰ **ਵਾ:** ਮਾਇਆ ਰੂਪ (ਮਲੁ) ਮੈਲ ਨੂੰ (ਹਿਰਤੇ) ਚਰਾਉਂਦੇ ਰਹਿੰਦੇ ਸਨ। **ਵਾ:** ਜੋ ਪਰਾਏ ਦੇ ਦੋਸ਼ਾਂ ਨੂੰ, **ਵਾ:** ਪਰਾਈ ਇਸਤਰੀ ਨੂੰ, (ਹਿਰਤੇ) ਦੇਖਦੇ ਰਹਿੰਦੇ ਸਨ। ਉਹ ਨਿਤਾਪ੍ਰਤੀ (ਪਰ) ਵਿਸ਼ੇਸ਼ ਕਰਕੇ ਪਾਪਾਂ ਦੀ ਮੈਲ ਕਰਕੇ (ਹਿਰਤੇ) ਨਾਸ਼ ਹੁੰਦੇ ਹਨ।

## ਕੀਆ ਨ ਜਾਣੈ ਅਕਿਰਤਘਣ; ਵਿਚਿ ਜੋਨੀ ਫਿਰਤੇ ॥

ਜੋ ਅਕਿਰਤਘਣ ਜੀਵ ਪ੍ਰਮੇਸਰ ਦੇ (ਕੀਆ) ਕੀਤੇ ਹੋਏ ਉਪਕਾਰ ਨੂੰ ਨਹੀਂ (ਜਾਣੈ) ਜਾਣਦੇ ਹਨ, ਉਹ ਜੂਨਾਂ ਵਿਚ ਹੀ (ਫਿਰਤੇ) ਫਿਰਦੇ ਰਹਿੰਦੇ ਹਨ, ਭਰਮਦੇ ਰਹਿੰਦੇ ਹਨ।

## ਸਭੇ ਧਿਰਾ ਨਿਖੁਟੀਅਸੁ; ਹਿਰਿ ਲਈਅਸੁ, ਧਰ ਤੇ ॥

ਉਹਨਾਂ ਦੀਆਂ ਲੋਕ-ਪ੍ਰਲੋਕ ਦੀਆਂ, **ਵਾ:** ਪੁੰਨਾਂ ਦੀਆਂ, **ਵਾ:** ਨਾਨਕਿਆ-ਦਾਦਕਿਆਂ ਦੀਆਂ ਸਾਰੀਆਂ ਧਿਰਾਂ (ਨਿਖੁਟੀਅਸੁ) ਨਿਖੁਟ ਜਾਂਦੀਆਂ ਹਨ, ਨਾਸ਼ ਹੋ ਜਾਂਦੀਆਂ ਹਨ ਭਾਵ ਉਹਨਾਂ ਦੇ ਜਿਤਨੇ ਵੀ ਆਸਰੇ ਹੁੰਦੇ ਹਨ, ਉਹ ਸਾਰੇ ਹੀ ਨਾਸ਼ ਹੋ ਜਾਂਦੇ ਹਨ ਅਤੇ ਉਹਨਾਂ ਦੇ ਤਾਈਂ ਧਰਤੀ ਤੋਂ (ਹਿਰਿ) ਚੁਰਾ (ਲਈਅਸੁ) ਲਿਆ ਜਾਂਦਾ ਹੈ, ਖੋਹ ਲਿਆ ਜਾਂਦਾ ਹੈ, ਚੁੱਕ ਲਿਆ ਜਾਂਦਾ ਹੈ, ਮਾਰ ਦਿੱਤਾ ਜਾਂਦਾ ਹੈ। ਉਹ ਧਰਤੀ ਦੀਆਂ ਜੂਨਾਂ ਵਿਚ ਨਹੀਂ ਪੈਂਦੇ, ਸਗੋਂ ਵਿਸ਼ਟਾ ਦੇ ਕੀੜੇ ਬਣਦੇ ਹਨ। ਇਸ ਪ੍ਰਕਾਰ ਦੀ ਉਹਨਾਂ ਦੀ ਹਾਲਤ ਹੁੰਦੀ ਹੈ। **ਵਾ:** ਉਹਨਾਂ ਨੂੰ ਭੂਮਿਕਾ ਰੂਪ (ਧਰ) ਧਰਤੀ (ਤੇ) ਤੋਂ ਵੀ ਚੁੱਕ ਲਿਆ ਜਾਂਦਾ ਹੈ, ਭਾਵ ਉਹਨਾਂ ਨੂੰ ਕੋਈ ਵੀ ਭੂਮਿਕਾ ਦੀ ਪ੍ਰਾਪਤੀ ਨਹੀਂ ਹੁੰਦੀ। **ਵਾ:** ਉਹਨਾਂ ਦਾ ਸਿਰ (ਧਰ) ਧੜ (ਤੇ) ਤੋਂ ਵੱਖਰਾ ਕਰ ਦਿੱਤਾ ਜਾਂਦਾ ਹੈ।

## ਵਿਝਣ ਕਲਹ ਨ ਦੇਵਦਾ; ਤਾਂ ਲਇਆ ਕਰਤੇ ॥

ਐਸਾ ਮੰਦ ਪੁਰਸ਼ ਜਿਹੜਾ ਕਦੇ ਵੀ (ਕਲਹ) ਲੜਾਈ ਨੂੰ (ਵਿਝਣ) ਬੁਝਣ ਨਹੀਂ (ਦੇਵਦਾ) ਦਿੰਦਾ ਸੀ, ਭਾਵ ਇਕ ਪਾਸੇ ਤਾਂ ਲੜਾਈ ਪਾ ਦਿੰਦਾ ਸੀ ਅਤੇ ਦੂਸਰੇ ਪਾਸੇ ਲੜਾਈ ਨੂੰ ਬੁਝਣ ਨਹੀਂ ਦਿੰਦਾ ਸੀ, ਸਗੋਂ ਸ਼ਰੀਕਾ ਕਰਕੇ ਹੋਰ ਲੜਾ ਦਿੰਦਾ ਸੀ, ਸ਼ਾਂਤੀ ਨਹੀਂ ਹੋਣ ਦਿੰਦਾ ਸੀ, (ਤਾ) ਇਸ ਕਰਕੇ ਹੀ (ਕਰਤੇ) ਕਰਤਾ ਪੁਰਖ ਨੇ ਉਸ ਨੂੰ ਲੈ ਲਿਆ ਹੈ, ਮਾਰ ਲਿਆ ਹੈ।

## ਜੋ ਜੋ ਕਰਤੇ ਅਹੰਮੇਉ; ਝੜਿ ਧਰਤੀ ਪੜਤੇ ॥੩੨॥

ਹੇ ਭਾਈ! (ਜੋ ਜੋ) ਜਿਹੜੇ-ਜਿਹੜੇ ਪੁਰਸ਼ (ਅਹੰ+ਮ+ਏਉ) (ਏਉ) ਨਿਸ਼ਚੇ ਕਰਕੇ (ਅਹੰ) ਹੰਗਤਾ (ਮ) ਮਮਤਾ (ਕਰਤੇ) ਕਰਦੇ ਹਨ, ਉਹ ਸਵਰਗ ਦੇ ਰਾਜੇ ਹੋਣ ਦੇ ਬਾਵਜੂਦ ਵੀ ਝੜ ਕੇ ਧਰਤੀ ਦੀਆਂ ਜੂਨਾਂ ਵਿਚ (ਪੜਤੇ) ਪੈਂਦੇ ਹਨ, ਨਰਕਗਾਮੀ ਬਣਦੇ ਹਨ, ਮੈਲ ਦੇ ਕੀੜੇ ਬਣਦੇ ਹਨ। ਜਿਵੇਂ ਨੌਖ ਰਾਜਾ ਧਰਤੀ 'ਤੇ ਡਿੱਗਾ ਸੀ। **ਵਾ:** (ਧਰਤੀ) ਭੂਮਿਕਾ ਤੋਂ ਝੜ ਕੇ ਡਿੱਗ ਪੈਂਦੇ ਹਨ।

## *ਸਾਖੀ—ਨੌਖ ਰਾਜੇ ਦੀ

## ਸਲੋਕ ਮਃ ੩ ॥

**ਪ੍ਰਸ਼ਨ :** ਮਹਾਰਾਜ! ਗਿਆਨ ਕਿੱਥੋਂ ਪੈਦਾ ਹੁੰਦਾ?

## ਗੁਰਮੁਖਿ ਗਿਆਨੁ; ਬਿਬੇਕ ਬੁਧਿ ਹੋਇ ॥

**ਉੱਤਰ :** ਗੁਰਮੁਖਾਂ ਦੀ ਸੰਗਤ ਕਰਕੇ ਸਰੂਪ ਦਾ ਗਿਆਨ ਹੁੰਦਾ ਹੈ ਤੇ (ਬਿਬ+ਏਕ) ਜੀਵ-ਈਸ਼ ਦੀ ਏਕਤਾ ਵਾਲੀ ਆਤਮ ਵਿਸ਼ੈਣੀ ਬੁੱਧੀ ਪ੍ਰਾਪਤ (ਹੋਇ) ਹੁੰਦੀ ਹੈ।

**ਅਥਵਾ :** ਗੁਰਮੁਖਾਂ ਦੇ ਗਿਆਨ ਕਰਕੇ ਹੀ ਜੀਵ-ਈਸ਼ ਦੀ ਏਕਤਾ ਦਾ ਬੋਧ ਹੁੰਦਾ ਹੈ, ਨਾ ਕਿ ਚੁੰਚ ਗਿਆਨੀਆਂ ਦੇ ਗਿਆਨ ਕਰਕੇ।

**ਅਥਵਾ :** ਜੋ ਗੁਰਮੁਖਾਂ ਦੀ ਬੁਧੀ ਹੈ, ਉਸ ਵਿਚ ਜੀਵ ਈਸ਼ ਦੀ ਏਕਤਾ ਦਾ ਗਿਆਨ ਹੁੰਦਾ ਹੈ।

## ਹਰਿ ਗੁਣ ਗਾਵੈ; ਹਿਰਦੈ ਹਾਰੁ ਪਰੋਇ ॥

ਜਿਹੜੇ (ਹਰਿ) ਹਰੀ ਦੇ ਗੁਣਾਂ ਨੂੰ (ਗਾਵੈ) ਗਾਉਂਦੇ ਹਨ ਅਤੇ ਸਵਾਸਾਂ ਰੂਪ ਧਾਗੇ ਵਿਚ ਪ੍ਰਮੇਸਰ ਦੇ ਨਾਮ ਰੂਪ ਹਾਰ ਨੂੰ (ਪਰੋਇ) ਪਰੋ ਕੇ ਹਿਰਦੇ ਰੂਪ ਕੰਠ ਵਿਚ ਧਾਰਨ ਕਰ ਲੈਂਦੇ ਹਨ।

---

* **ਸਾਖੀ ਨੌਖ ਰਾਜੇ ਦੀ :** ਸ਼੍ਰੋਮਣੀ ਦਮਦਮੀ ਸਟੀਕ ਪਹਿਲੀ ਪੋਥੀ ਪੰਨਾ ਨੰ : ੩੯੩ 'ਤੇ ਵੇਖੋ।

## ਪਵਿਤੁ ਪਾਵਨੁ; ਪਰਮ ਬੀਚਾਰੀ ॥

ਉਹ ਸਰੀਰ ਕਰਕੇ (ਪਵਿਤੁ) ਪਵਿੱਤਰ ਹਨ, ਮਨ ਕਰਕੇ ਪਾਵਨ ਹਨ ਅਤੇ ਬੁੱਧੀ ਕਰਕੇ ਉਹਨਾਂ ਨੂੰ ਸਰੂਪ ਦੀ (ਪਰਮ) ਵੱਡੀ (ਬਿਚਾਰੀ) ਵਿਚਾਰ ਪ੍ਰਾਪਤ ਹੋਈ ਹੈ।

**ਅਥਵਾ :** ਉਹ ਮਨ ਕਰਕੇ ਵੀ ਪਵਿੱਤਰ ਹਨ ਅਤੇ ਉਹਨਾਂ ਦੀ ਵੀਚਾਰ ਵੀ (ਪਰਮ) ਅਤਿਅੰਤ ਪਵਿੱਤਰ ਹੈ।

**ਅਥਵਾ :** ਜਿਨ੍ਹਾਂ ਦੀ ਪਰਮ ਪਾਵਨ (ਬੀਚਾਰੀ) ਵਿਚਾਰ ਹੈ, ਉਹ ਸਰੀਰ ਕਰਕੇ ਵੀ (ਪਵਿਤੁ) ਪਵਿੱਤਰ ਹਨ।

**ਅਥਵਾ :** ਉਹ ਆਪ ਵੀ ਪਵਿੱਤਰ ਹਨ, ਉਹਨਾਂ ਦੇ ਮਾਤਾ-ਪਿਤਾ ਵੀ ਪਵਿੱਤਰ ਹਨ ਤੇ ਉਹਨਾਂ ਦੀ ਸੰਤਾਨ ਵੀ ਪਰਮ ਵੀਚਾਰ ਵਾਲੀ ਹੈ।

**ਅਥਵਾ :** ਜੋ ਪਵਿੱਤਰ ਨਾਮ ਜਪ ਕਰਕੇ ਪਵਿੱਤਰ ਹੋ ਗਏ ਹਨ ਉਹਨਾਂ ਨੂੰ ਸਰੂਪ ਲੱਖਣਾ ਵਾਲੀ ਵੱਡੀ ਵੀਚਾਰ ਪ੍ਰਾਪਤ ਹੋਈ ਹੈ। **ਵਾ:** (ਪਰਮ ਬੀਚਾਰੀ) ਜਿਨ੍ਹਾਂ ਨੂੰ ਆਤਮ ਸਰੂਪ ਦੀ ਪਰਮ ਵੀਚਾਰ ਪ੍ਰਾਪਤ ਹੈ।

## ਜਿ ਓਸੁ ਮਿਲੈ; ਤਿਸੁ ਪਾਰਿ ਉਤਾਰੀ ॥

(ਜਿ) ਜਿਹੜੇ ਉਹਨਾਂ ਨੂੰ (ਮਿਲੈ) ਮਿਲਦੇ ਹਨ। ਉਹ ਗੁਰਮੁਖ ਜਨ (ਤਿਸੁ) ਉਹਨਾਂ ਨੂੰ ਵੀ ਸੰਸਾਰ ਸਮੁੰਦਰ ਤੋਂ ਪਾਰ (ਉਤਾਰੀ) ਉਤਾਰ ਦਿੰਦੇ ਹਨ, ਮੁਕਤ ਕਰ ਦਿੰਦੇ ਹਨ।

## ਅੰਤਰਿ ਹਰਿ ਨਾਮੁ; ਬਾਸਨਾ ਸਮਾਣੀ ॥

ਜਿਨ੍ਹਾਂ ਦੇ (ਅੰਤਰਿ) ਅੰਦਰ (ਹਰਿ) ਹਰੀ ਦੇ ਨਾਮ ਦੀ (ਬਾਸਨਾ) ਖੁਸ਼ਬੂ, ਮਹਿਕ **ਵਾ:** ਭਗਤੀ ਰੂਪ ਖੁਸ਼ਬੂ (ਸਮਾਣੀ) ਸਮਾ ਗਈ ਹੈ।

**ਅਥਵਾ :** ਜਿਨ੍ਹਾਂ ਦੇ (ਅੰਤਰਿ) ਅੰਦਰੋਂ ਹਰੀ ਦੇ ਨਾਮ ਕਰਕੇ "ਸੁਤ ਬਿਤ ਲੋਕ ਈਖਣਾ ਤੀਨੀ" ਆਦਿ ਵਾਸ਼ਨਾ ਸਮਾ ਗਈ ਹੈ, ਭਾਵ ਨਾਸ਼ ਹੋ ਗਈ ਹੈ।

## ਹਰਿ ਦਰਿ ਸੋਭਾ; ਮਹਾ ਉਤਮ ਬਾਣੀ ॥

ਉਹਨਾਂ ਦੀ (ਹਰਿ) ਪ੍ਰਮੇਸਰ ਦੀ (ਦਰਿ) ਸਤਸੰਗਤ ਵਿਚ ਸੋਭਾ ਤੇ ਜਸ ਵਾਲੀ ਬਾਣੀ ਹੁੰਦੀ ਹੈ। ਭਾਵ ਉਹਨਾਂ ਦਾ ਸਾਰੇ ਜਸ ਕਰਦੇ ਹਨ।

**ਅਥਵਾ :** ਉਹਨਾਂ ਦੀ (ਹਰਿ) ਹਰੀ ਦੀ ਪ੍ਰਲੋਕ ਰੂਪ (ਦਰਿ) ਦਰਗਾਹ ਵਿਚ ਸੋਭਾ ਹੁੰਦੀ ਹੈ ਅਤੇ ਉਹ (ਮਹਾ) ਬਹੁਤ (ਉਤਮ) ਸ੍ਰੇਸ਼ਟ ਬਾਣੀ ਬੋਲਦੇ ਹਨ, **ਵਾ:** ਉਹਨਾਂ ਦੇ ਮੁੱਖੋਂ ਉੱਤਮ ਜੱਸ ਰੂਪ ਬਾਣੀ ਉਚਾਰਨ ਹੁੰਦੀ ਹੈ, **ਵਾ:** ਉਹਨਾਂ ਦੀ ਬਾਣੀ (ਉਤਮ) ਸ੍ਰੇਸ਼ਟ ਹੋ ਜਾਂਦੀ ਹੈ।

**ਅਥਵਾ :** ਸਤਿਗੁਰਾਂ ਦੀ ਮਹਾਂ ਉੱਤਮ ਗੁਰਬਾਣੀ ਕਰਕੇ (ਹਰਿ) ਅਕਾਲ ਪੁਰਖ ਦੀ (ਦਰਿ) ਸੰਗਤ ਵਿੱਚ ਸੋਭਾ ਪ੍ਰਾਪਤ ਹੁੰਦੀ ਹੈ।

## ਜਿ ਪੁਰਖੁ ਸੁਣੈ; ਸੁ ਹੋਇ ਨਿਹਾਲੁ ॥

(ਜਿ) ਜਿਹੜਾ ਪੁਰਸ਼ ਉਹਨਾਂ ਪਾਸੋਂ ਬਚਨ (ਸੁਣੈ) ਸੁਣ ਲੈਂਦਾ ਹੈ, (ਸੁ) ਉਹ (ਨਿਹਾਲ) ਦੁੱਖਾਂ ਤੋਂ ਰਹਿਤ ਹੋ ਜਾਂਦਾ ਹੈ, **ਵਾ:** (ਨਿਹਾਲੁ) ਪ੍ਰਸੰਨ ਹੋ ਜਾਂਦਾ ਹੈ ਅਤੇ

## ਨਾਨਕ ਸਤਿਗੁਰ ਮਿਲਿਐ; ਪਾਇਆ ਨਾਮੁ ਧਨੁ ਮਾਲੁ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਉਹਨਾਂ ਨਾਲ (ਮਿਲਿਐ) ਮਿਲਣੇ ਕਰਕੇ ਨਾਮ ਰੂਪ ਧਨ ਅਤੇ (ਮਾਲੁ) ਹਾਥੀ-ਘੋੜਿਆਂ ਦੀ ਨਿਆਈਂ ਸ੍ਰਵਣ, ਮੰਨਣ ਆਦਿਕ ਗੁਣਾਂ ਨੂੰ ਪਾ ਲੈਂਦਾ ਹੈ।

**ਮਃ ੪ ॥**

**ਸਤਿਗੁਰ ਕੇ ਜੀਅ ਕੀ, ਸਾਰ ਨ ਜਾਪੈ; ਕਿ ਪੂਰੈ ਸਤਿਗੁਰ ਭਾਵੈ ॥**

ਮਨਮੁਖ ਪੁਰਖ ਸਤਿਗੁਰੂ ਸਾਹਿਬ ਜੀ ਦੇ (ਜੀਅ) ਹਿਰਦੇ ਦੀ (ਸਾਰ) ਖਬਰ ਨੂੰ ਉੱਕਾ ਹੀ ਨਹੀ (ਜਾਪੈ) ਜਾਣਦਾ ਕਿ ਪੂਰੇ ਸਤਿਗੁਰਾਂ ਨੂੰ ਕਿਹੜੀ ਗੱਲ (ਭਾਵੈ) ਭਾਉਂਦੀ ਹੈ? ਅਤੇ ਇਹ ਵੀ ਨਹੀਂ ਜਾਣਦਾ ਕਿ

**ਗੁਰਸਿਖਾਂ ਅੰਦਰਿ ਸਤਿਗੁਰੂ ਵਰਤੈ; ਜੋ ਸਿਖਾਂ ਨੋ ਲੋਚੈ, ਸੋ ਗੁਰ ਖੁਸੀ ਆਵੈ ॥**

ਗੁਰਸਿੱਖਾਂ ਦੇ ਹਿਰਦੇ ਵਿਚ ਸਤਿਗੁਰੂ ਸਾਹਿਬ ਜੀ ਆਪ ਵਰਤਦੇ ਹਨ, ਜੋ ਗੁਰਸਿੱਖਾਂ ਦੀ ਪ੍ਰੇਮ ਨਾਲ ਸੇਵਾ ਕਰਨੀ (ਲੋਚੈ) ਚਾਹੁੰਦਾ ਹੈ ਵਾ: ਜੋ ਗੁਰਸਿੱਖਾਂ ਨੂੰ ਚਾਹੁੰਦਾ ਹੈ, (ਸੋ) ਉਸ ਉੱਪਰ ਹੀ ਗੁਰੂ ਸਾਹਿਬ ਜੀ ਦੀ ਖੁਸ਼ੀ (ਆਵੈ) ਆਉਂਦੀ ਹੈ ਭਾਵ ਉਹਨਾਂ ਉੱਤੇ ਹੀ ਗੁਰੂ ਸਾਹਿਬ ਜੀ ਦੀ ਪ੍ਰਸੰਨਤਾ ਹੁੰਦੀ ਹੈ। ਜਿਸ ਤਰ੍ਹਾਂ ਕਲਗੀਧਰ ਪਾਤਸ਼ਾਹ ਜੀ ਨੇ ਵੀ ਬਚਨ ਕੀਤੇ ਹਨ।

**ਸੇਵ ਕਰੀ ਇਨ ਹੀ ਕੀ ਭਾਵਤ ਅਉਰ ਕੀ ਸੇਵ ਸੁਹਾਤ ਨ ਜੀ ਕੋ ॥**
**ਦਾਨ ਦਯੋ ਇਨ ਹੀ ਕੋ ਭਲੋ ਅਰੁ ਆਨ ਕੋ ਦਾਨ ਨ ਲਾਗਤ ਨੀਕੋ ॥**
**ਆਗੈ ਫਲੈ ਇਨ ਹੀ ਕੋ ਦਯੋ ਜਗ ਮੈ ਜਸੁ ਅਉਰ ਦਯੋ ਸਭ ਫੀਕੋ ॥**
**ਮੋ ਗ੍ਰਿਹ ਮੈ ਤਨ ਤੇ ਮਨ ਤੇ ਸਿਰ ਲਉ ਧਨ ਹੈ ਸਭ ਹੀ ਇਨ ਹੀ ਕੋ ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

**ਪ੍ਰਸ਼ਨ :** ਮਹਾਰਾਜ! ਜੇਕਰ ਮਨਮੁੱਖਾਂ ਦਾ ਐਸਾ ਸੁਭਾਅ ਹੈ ਤਾਂ ਗੁਰਸਿੱਖ ਕੈਸੇ ਹੁੰਦੇ ਹਨ?

**ਸਤਿਗੁਰ ਆਖੈ, ਸੁ ਕਾਰ ਕਮਾਵਨਿ, ਸੁ ਜਪੁ ਕਮਾਵਹਿ;**
**ਗੁਰਸਿਖਾਂ ਕੀ ਘਾਲ, ਸਚਾ ਥਾਇ ਪਾਵੈ ॥**

**ਉੱਤਰ :** ਜਿਹੜੇ ਗੁਰਸਿਖ ਹੁੰਦੇ ਹਨ, (ਸੁ) ਉਹ ਸਤਿਗੁਰੂ ਜੀ ਦੇ (ਆਖੈ) ਕਹੇ ਅਨੁਸਾਰ ਭਗਤੀ ਦੀ ਕਾਰ ਨੂੰ (ਕਮਾਵਨਿ) ਕਮਾਉਂਦੇ ਹਨ **ਵਾ:** ਜੋ ਗੁਰੂ ਸਾਹਿਬ ਜੀ ਸਤਿਨਾਮ ਦਾ ਜਾਪ ਕਰਨਾ ਦੱਸਦੇ ਹਨ, (ਸੁ) ਉਸ ਜਾਪ ਨੂੰ ਜਿਹੜੇ (ਕਮਾਵਹਿ) ਕਮਾਉਂਦੇ ਹਨ, ਉਹਨਾਂ ਗੁਰਸਿੱਖਾਂ ਦੀ (ਘਾਲ) ਕਮਾਈ ਨੂੰ ਸੱਚਾ ਅਕਾਲ ਪੁਰਖ (ਥਾਇ) ਲੇਖੇ ਵਿਚ (ਪਾਵੈ) ਪਾ ਲੈਂਦਾ ਹੈ, ਪ੍ਰਵਾਨਗੀ ਵਿਚ ਪਾ ਲੈਂਦਾ ਹੈ।

**ਵਿਣੁ ਸਤਿਗੁਰ ਕੇ ਹੁਕਮੈ, ਜਿ ਗੁਰਸਿਖਾਂ ਪਾਸਹੁ ਕੰਮੁ ਕਰਾਇਆ ਲੋੜੇ;**
**ਤਿਸੁ ਗੁਰਸਿਖੁ ਫਿਰਿ ਨੇੜਿ ਨ ਆਵੈ ॥**

ਸਤਿਗੁਰੂ ਸਾਹਿਬ ਜੀ ਦੇ (ਹੁਕਮੈ) ਹੁਕਮ ਤੋਂ (ਵਿਣੁ) ਬਿਨਾਂ ਭਾਵ ਆਗਿਆਂ ਤੋਂ ਬਿਨਾਂ ਜਿਹੜਾ ਸੂਧੇ ਸਿੱਖਾਂ ਪਾਸੋਂ ਕੰਮ (ਕਰਾਇਆ) ਕਰਾਉਣਾ (ਲੋੜੇ) ਚਾਹੇ ਭਾਵ ਜਿਹੜਾ ਚਾਹੁੰਦਾ ਹੈ ਕਿ ਸੂਧੇ ਸਿੱਖਾਂ ਨੂੰ ਨਾਲ ਲੈ ਕੇ ਕੋਈ ਮੋਰਚਾ ਲਗਾ ਕੇ ਐਂਵੇਂ ਲੁੱਟ-ਖਸੁੱਟ ਆਦਿਕ ਭੈੜੇ ਕਰਮ ਕਰਨਾ ਕਰੀਏ। (ਤਿਸੁ) ਉਸ ਠੱਗੀ ਮਾਰਨ ਵਾਲੇ ਪੁਰਸ਼ ਦੇ ਗੁਰਸਿੱਖ ਫਿਰ ਕਦੇ ਵੀ ਨੇੜੇ ਨਹੀਂ (ਆਵੈ) ਆਉਂਦੇ ਹਨ। **ਵਾ:** ਗੁਰੂ ਦਾ ਸਿੱਖ ਉਹ ਹੈ, ਜਿਹੜਾ ਉਹਨਾਂ ਠੱਗਾਂ ਦੇ ਨੇੜੇ ਨਹੀ ਆਉਂਦਾ ਹੈ।

**ਗੁਰ ਸਤਿਗੁਰ ਅਗੈ, ਕੋ ਜੀਉ ਲਾਇ ਘਾਲੈ;**
**ਤਿਸੁ ਅਗੈ ਗੁਰਸਿਖੁ ਕਾਰ ਕਮਾਵੈ ॥**

(ਗੁਰ) ਪੂਜਨੀਕ ਸਤਿਗੁਰੂ ਸਾਹਿਬ ਜੀ ਦੇ (ਅਗੈ) ਅੱਗੇ ਜਿਹੜਾ ਕੋਈ (ਜੀਉ) ਜਿੰਦਗੀ (ਲਾਇ) ਲਾ

ਕੇ **ਵਾ:** (ਜੀਉ) ਜੀਅ ਅਰਥਾਤ ਦਿਲ ਲਾ ਕੇ (ਘਾਲੈ) ਘਾਲਣਾ ਕਰੇ, ਕਮਾਈ ਕਰੇ, (ਤਿਸੁ) ਉਸ ਦੇ (ਅਗੈ) ਅੱਗੇ ਗੁਰੂ ਸਾਹਿਬ ਜੀ ਦਾ ਸਿੱਖ ਹਰ ਵਕਤ ਟਹਿਲ ਕਰਨ ਰੂਪ ਕਾਰ ਕਮਾਉਣ ਨੂੰ ਤਿਆਰ ਰਹਿੰਦਾ ਹੈ।

**ਜਿ ਠਗੀ ਆਵੈ, ਠਗੀ ਉਠਿ ਜਾਇ;**
**ਤਿਸੁ ਨੇੜੈ ਗੁਰਸਿਖੁ ਮੂਲਿ ਨ ਆਵੈ ॥**

ਹੇ ਭਾਈ! (ਜਿ) ਜਿਹੜਾ ਠੱਗੀ ਮਾਰਨ ਵਾਸਤੇ (ਆਵੈ) ਆਵੇ ਅਤੇ ਵੋਟਾਂ ਲੈ ਕੇ ਠੱਗੀ ਮਾਰ ਕੇ ਉੱਠ ਕੇ ਚਲਿਆ (ਜਾਇ) ਜਾਵੇ (ਤਿਸੁ) ਉਸ ਠੱਗੀ ਮਾਰਨ ਵਾਲੇ ਦੇ ਕੋਲ ਗੁਰੂ ਦਾ ਚਤੁਰ ਸਿੱਖ (ਮੂਲਿ) ਉੱਕਾ ਹੀ ਨਹੀਂ (ਆਵੈ) ਆਉਂਦਾ।

**ਬ੍ਰਹਮੁ ਬੀਚਾਰੁ; ਨਾਨਕੁ ਆਖਿ ਸੁਣਾਵੈ ॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਗੁਰਸਿੱਖੋ! ਅਸੀਂ ਤੁਹਾਨੂੰ ਇਹ ਬ੍ਰਹਮ ਦੀ (ਬੀਚਾਰੁ) ਵਿਚਾਰ (ਆਖਿ) ਕਹਿ ਕੇ (ਸੁਣਾਵੈ) ਸੁਣਾਉਂਦੇ ਹਾਂ।

**ਜਿ ਵਿਣੁ ਸਤਿਗੁਰ ਕੇ ਮਨੁ ਮੰਨੇ ਕੰਮੁ ਕਰਾਏ;**
**ਸੋ ਜੰਤੁ ਮਹਾ ਦੁਖੁ ਪਾਵੈ ॥੨॥**

(ਜਿ) ਜਿਹੜਾ ਸਤਿਗੁਰੂ ਸਾਹਿਬ ਜੀ ਦੇ ਮਨ ਮੰਨੇ ਤੋਂ (ਵਿਣੁ) ਬਿਨਾਂ ਭਾਵ ਜਿਸ ਕੰਮ ਵਿਚ ਸਤਿਗੁਰੂ ਸਾਹਿਬ ਜੀ ਦਾ ਮਨ ਨਹੀਂ ਮੰਨਦਾ, ਐਸੇ ਕੰਮ ਨੂੰ ਗੁਰਸਿੱਖਾਂ ਪਾਸੋਂ (ਕਰਾਏ) ਕਰਾਉਣਾ ਚਾਹੁੰਦਾ ਹੈ, (ਸੋ) ਉਹ ਜੀਵ (ਮਹਾ) ਬੜਾ ਭਾਰੀ ਦੁੱਖ (ਪਾਵੈ) ਪਾਵੇਗਾ।

**ਪਉੜੀ ॥**

ਗਉੜੀ ਦੀ ਵਾਰ ਦੀ ਸਮਾਪਤੀ ਕਰਦੇ ਹੋਏ ਚੌਥੇ ਪਾਤਸ਼ਾਹ ਜੀ ਫੁਰਮਾਉਂਦੇ ਹਨ।

**ਤੂੰ ਸਚਾ ਸਾਹਿਬੁ ਅਤਿ ਵਡਾ; ਤੁਹਿ ਜੇਵਡੁ ਤੂੰ ਵਡ ਵਡੇ ॥**

ਹੇ ਅਕਾਲ ਪੁਰਖ ਵਾਹਿਗੁਰੂ! ਤੂੰ (ਸਚਾ) ਤ੍ਰੈਕਾਲ ਅਬਾਧ ਰੂਪ ਹੈਂ, ਮਾਇਆ ਬਿਰਤੀ ਦੁਆਰਾ ਸਾਰਿਆਂ ਦਾ (ਸਾਹਿਬੁ) ਮਾਲਕ ਹੈਂ ਅਤੇ ਤਿੰਨਾਂ ਗੁਣਾਂ ਤੋਂ ਅਤੀਤ ਹੋਣ ਕਰਕੇ (ਅਤਿ) ਅਤਿਅੰਤ ਹੀ ਵੱਡਾ ਹੈਂ। ਹੇ (ਵਡ ਵਡੇ) ਵੱਡਿਆਂ ਤੋਂ ਵੱਡੇ ਪ੍ਰਮੇਸਰ! (ਤੁਹਿ) ਤੇਰੇ (ਜੇਵਡੁ) ਜਿੱਡਾ ਵੱਡਾ ਤੂੰ ਆਪ ਹੀ ਹੈਂ। **ਵਾ:** ਹੇ ਵੱਡਿਆਂ ਤੋਂ ਵੱਡੇ ਅਕਾਲ ਪੁਰਖ ਵੈਰਾਟ, ਹਿਰਨਗਰਭ, ਅਬਿਆਕ੍ਰਿਤ, ਬ੍ਰਹਮਾ, ਵਿਸ਼ਨੂੰ, ਸ਼ਿਵ ਜੀ, ਅਕਾਸ਼, ਪ੍ਰਕਿਰਤੀ, ਆਦਿਕ ਜਿਤਨੇ ਵੀ ਵੱਡੇ ਮੰਨੇ ਹਨ, ਇੰਨ੍ਹਾਂ ਸਾਰਿਆਂ ਨਾਲੋਂ ਤੂੰ ਆਪ ਹੀ ਵੱਡਾ ਹੈਂ।

**ਜਿਸੁ ਤੂੰ ਮੇਲਹਿ, ਸੋ ਤੁਧੁ ਮਿਲੈ; ਤੂੰ ਆਪੇ ਬਖਸਿ ਲੈਹਿ ਲੇਖਾ ਛਡੇ ॥**

ਹੇ ਸੱਚੇ ਪਾਤਸ਼ਾਹ! ਜਿਸ ਦੇ ਤਾਈਂ ਤੂੰ (ਮੇਲਹਿ) ਮੇਲਨਾ ਕਰਦਾ ਹੈ, (ਸੋ) ਉਹ ਗੁਰਾਂ ਦੁਆਰਾ ਤੇਰੇ ਨਾਮ ਵਿਚ ਜੁੜ ਕੇ (ਤੁਧੁ) ਤੇਰੇ ਨਾਲ (ਮਿਲੈ) ਮਿਲ ਜਾਂਦਾ ਹੈ। ਫਿਰ ਤੂੰ ਆਪ ਹੀ ਸਤਿਗੁਰੂ ਰੂਪ ਹੋ ਕੇ ਉਸ ਦੇ ਸਾਰਿਆਂ ਔਗੁਣਾਂ ਨੂੰ ਬਖਸ਼ (ਲੈਹਿ) ਲੈਂਦਾ ਹੈ ਅਤੇ ਉਸ ਦਾ ਸਾਰਾ (ਲੇਖਾ) ਹਿਸਾਬ-

ਕਿਤਾਬ (ਛਡੇ) ਛੱਡ ਦਿੰਦਾ ਹੈ, **ਵਾ:** ਉਸ ਦਾ ਜੰਮਣ-ਮਰਨ ਦਾ ਲੇਖਾ ਛੱਡ ਕਰਕੇ ਉਸ ਨੂੰ ਬਖਸ਼ (ਲੈਹਿ) ਲੈਂਦਾ ਹੈ।
ਭਾਵ ਉਹ ਬਿਨਾਂ ਲੇਖੇ ਤੋਂ ਹੀ ਛੁਟਕਾਰਾ ਪਾ ਲੈਂਦੇ ਹਨ, ਮੁਕਤ ਹੋ ਜਾਂਦੇ ਹਨ।

## ਜਿਸ ਨੋ ਤੂੰ ਆਪਿ ਮਿਲਾਇਦਾ; ਸੋ ਸਤਿਗੁਰੁ ਸੇਵੇ ਮਨੁ ਗਡ ਗਡੇ ॥

ਹੇ ਸੱਚੇ ਪਾਤਸ਼ਾਹ! ਜਿੰਨਾਂ ਨੂੰ ਤੂੰ ਆਪ ਗੁਰਾਂ ਦੇ ਸਬਦ ਦੁਆਰਾ (ਮਿਲਾਇਦਾ) ਮਿਲਾਉਂਦਾ ਹੈਂ, (ਸੋ) ਉਹ ਪੁਰਖ ਮਨ ਨੂੰ ਪ੍ਰੇਮ ਦੇ ਨਾਲ (ਗਡ) ਗੱਡ ਕਰਕੇ ਤੇ (ਗਡੇ) ਮਿਲਾ ਕਰਕੇ ਸਤਿਗੁਰਾਂ ਦੀ (ਸੇਵੇ) ਸੇਵਾ ਕਰਦੇ ਹਨ। **ਵਾ:** ਉਹ ਆਪਣੇ ਮਨ ਨੂੰ ਆਪ ਜੀ ਦੇ ਨਾਮ ਵਿਚ ਗੱਡ-ਗੱਡ ਕੇ, ਭਾਵ ਚੰਗੀ ਤਰ੍ਹਾਂ ਟਿਕਾਅ-ਟਿਕਾਅ ਕੇ, ਇਸਥਿਤ ਕਰਕੇ ਸਤਿਗੁਰਾਂ ਦੀ ਸੇਵਾ ਕਰਦੇ ਹਨ। **ਵਾ:** ਉਹ ਜਨ (ਗਡ) ਨਿਸ਼ਚਾ ਕਰਕੇ, (ਗਡੇ) ਵਿਚਾਰ ਦੇ ਨਾਲ ਇਸਥਿਤ ਹੋ ਕੇ, ਮਨ ਨੂੰ ਵਾਸ਼ਨਾ ਵਲੋਂ ਮੇਟ ਕਰਕੇ, ਸਰੀਰ ਨੂੰ ਸੇਵਾ ਵਿਚ ਗੱਡ ਕੇ ਭਾਵ ਸੇਵਾ ਵਿਚ ਲਾ ਕੇ ਆਪ ਜੀ ਦਾ ਸੇਵਨ ਕਰਦੇ ਹਨ। **ਵਾ:** ਉਹ ਆਪਣੇ ਮਨ ਨੂੰ ਸਰੂਪ ਦੀ ਵੀਚਾਰ ਰੂਪ (ਗਡ) ਕਿਲੇ ਵਿਚ (ਗਡੇ) ਗਡਦੇ ਹਨ ਭਾਵ ਉੱਥੇ ਟਿਕਾ ਕੇ ਰੱਖਦੇ ਹਨ।

## ਤੂੰ ਸਚਾ ਸਾਹਿਬੁ ਸਚੁ ਤੂ; ਸਭੁ ਜੀਉ ਪਿੰਡੁ ਚੰਮੁ ਤੇਰਾ ਹਡੇ ॥

ਹੇ ਮਹਾਰਾਜ! ਤੂੰ ਪਿੱਛੇ ਵੀ ਸੱਚਾ (ਸਾਹਿਬੁ) ਮਾਲਕ ਸੀ ਅਤੇ ਹੁਣ ਵੀ (ਤੂ) ਤੂੰ ਹੀ ਸੱਚ ਸਰੂਪ ਹੈ ਫਿਰ (ਸਭੁ) ਸਾਰੇ (ਜੀਉ) ਸੂਖਮ ਸਰੀਰ (ਪਿੰਡੁ) ਅਸਥੂਲ ਸਰੀਰ, (ਚੰਮੁ) ਤੁਚਾ ਅਤੇ (ਹਡੇ) ਅਸਤ ਆਦਿਕ ਸਭ ਕੁਝ ਤੇਰੇ ਹੀ ਹਨ। **ਵਾ:** ਸਤਿਜੁਗ ਵਿਚ ਪ੍ਰਾਣ ਹੱਡਾਂ ਵਿਚ ਹੁੰਦੇ ਸੀ, ਜਿੰਨ੍ਹਾਂ ਚਿਰ ਤੱਕ ਹੱਡ ਨਾ ਗਲਦੇ, ਆਦਮੀ ਮਰਦਾ ਨਹੀਂ ਸੀ, ਤ੍ਰੇਤੇ ਵਿਚ ਨਾੜੀਆਂ ਵਿਚ ਪ੍ਰਾਣ ਹੁੰਦੇ ਸੀ, ਜਿੰਨ੍ਹਾਂ ਚਿਰ ਤੱਕ ਨਾੜੀਆਂ ਇਕੱਠੀਆਂ ਰਹਿੰਦੀਆਂ ਤਾਂ ਇਹ ਜਿਉਂਦਾ ਰਹਿੰਦਾ ਸੀ, ਦੁਆਪਰ ਵਿਚ ਮਾਸ ਵਿਚ ਪ੍ਰਾਣ ਹੁੰਦੇ ਸੀ ਤੇ ਕਲਜੁਗ ਵਿਚ ਅੰਨ ਵਿਚ ਪ੍ਰਾਣ ਹਨ, ਜੇਕਰ ਅੰਨ ਨਾ ਮਿਲੇ ਤਾਂ ਮੌਤ ਹੋ ਜਾਂਦੀ ਹੈ। ਇਉਂ ਸਾਰੇ ਜੀਵਾਂ ਨੂੰ ਚੰਮ, ਪਿੰਡ, ਹੱਡ ਆਦਿਕ ਸਾਰੇ ਜੁੱਗਾਂ ਵਿਚ ਤੇਰੇ ਹੀ ਦਿੱਤੇ ਹੋਏ ਹਨ।

## ਜਿਉ ਭਾਵੈ, ਤਿਉ ਰਖੁ ਤੂੰ ਸਚਿਆ;
## ਨਾਨਕ ਮਨਿ ਆਸ ਤੇਰੀ ਵਡ ਵਡੇ ॥੩੩॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ (ਸਚਿਆ) ਸੱਚੇ ਪਾਤਸ਼ਾਹ! (ਜਿਉ) ਜਿਵੇਂ ਤੈਨੂੰ (ਭਾਵੈ) ਭਾਉਂਦਾ ਹੈ, (ਤਿਉ) ਤਿਵੇਂ ਹੀ ਤੂੰ ਸਾਡੀ (ਰਖੁ) ਰੱਖਿਆ ਕਰ। ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਸੱਚੇ ਪਾਤਸ਼ਾਹ ਜੀ! (ਵਡ ਵਡੇ) ਵੱਡਿਆਂ ਤੋਂ ਵੱਡੇ ਜੋ ਬ੍ਰਹਮਾ, ਵਿਸ਼ਨੂੰ, ਸ਼ਿਵ ਅਤੇ ਹਿਰਨਗਰਭ ਆਦਿਕ ਵੱਡੇ ਹਨ। ਆਪ ਜੀ ਉਹਨਾਂ ਸਾਰਿਆਂ ਤੋਂ ਵੱਡੇ ਹੋ ਇਸ ਲਈ ਸਾਡੇ ਮਨ ਵਿਚ ਇਕ (ਤੇਰੀ) ਆਪ ਜੀ ਦੀ ਹੀ ਆਸ ਹੈ।

## ਸੁਧੁ ॥

ਇਹ ਬਾਣੀ (ਸੁਧੁ) ਸ਼ੁੱਧ ਕੀਤੀ ਹੋਈ ਹੈ, ਇਸ ਦੇ ਉੱਤੇ ਕੋਈ ਵੀ ਕਲਮ ਨਾ ਚੁੱਕੇ ਭਾਵ ਕੋਈ ਕਲਮ ਚੁੱਕ ਕੇ ਇਸ ਦੇ ਮਹਲੇ, ਸਲੋਕ ਅੱਗੇ ਪਿੱਛੇ ਨਾ ਕਰੇ। **ਵਾ:** ਜਿਹੜਾ ਇਸ ਬਾਣੀ ਨੂੰ ਪੜ੍ਹ ਕੇ ਇਸ ਦੀ ਸ਼ੁੱਧ ਵਿਚਾਰ ਕਰੇਗਾ, ਉਸ ਨੂੰ ਸ਼ੁੱਧ ਸਰੂਪ ਦੀ ਪ੍ਰਾਪਤੀ ਹੋਵੇਗੀ।

## ਅੰਗ : ੩੧੮

# ਗਉੜੀ ਕੀ ਵਾਰ ਮਹਲਾ ੫

ਇਹ ਗਉੜੀ ਦੀ ਦੂਸਰੀ ਵਾਰ ਹੈ, ਇਸ ਵਾਰ ਵਿੱਚ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੇ ਸਲੋਕ, ਮਹੱਲੇ ਤੇ ਪਉੜੀਆਂ ਆਉਣਗੀਆਂ ਭਾਵ ਇਹ ਸਾਰੀ ਵਾਰ ਪੰਜਵੇਂ ਪਾਤਸ਼ਾਹ ਜੀ ਨੇ ਆਪਣੇ ਮੁਖਾਰਬਿੰਦ ਤੋਂ ਉਚਾਰਨ ਕੀਤੀ ਹੈ। 'ਵਾਰ' ਦੋ ਸੂਰਮਿਆਂ ਦੇ ਮੁਕਾਬਲੇ ਦਾ ਨਾਮ ਹੈ। ਇਸ ਵਿੱਚ ਗੁਰਮੁਖਾਂ ਤੇ ਮਨਮੁਖਾਂ ਦਾ ਅਤੇ ਬਿਬੇਕ ਤੇ ਮੋਹ ਦਾ ਮੁਕਾਬਲਾ ਹੈ। ਬਿਬੇਕ ਦੀ ਜਿੱਤ ਤੇ ਮੋਹ ਦੀ ਹਾਰ ਹੈ। 'ਵਾਰ' ਨਾਮ ਜਸ ਦਾ ਹੈ ਅਤੇ 'ਵਾਰ' ਨਾਮ ਪਉੜੀਆਂ ਦਾ ਵੀ ਹੈ। ਇਸ ਵਾਰ ਵਿੱਚ ਸਾਰੀਆਂ ਪਉੜੀਆਂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੀਆਂ ਉਚਾਰੀਆਂ ਹੋਈਆਂ ਹਨ।

## ਰਾਇ ਕਮਾਲਦੀ, ਮੋਜਦੀ ਕੀ, ਵਾਰ ਕੀ ਧੁਨਿ ਉਪਰਿ, ਗਾਵਣੀ

*(ਕਮਾਲਦੀਂ, ਮੌਜਦੀਂ ਪੜ੍ਹੋ)*

ਸਤਿਗੁਰੂ ਸਾਹਿਬ ਜੀ ਨੇ ਇਹ ਲਿਖ ਕੇ ਆਗਿਆ ਕੀਤੀ ਹੈ ਕਿ ਹੇ ਭਾਈ! ਗਉੜੀ ਦੀ ਵਾਰ ਰਾਇ ਕਮਾਲਦੀ ਮੋਜਦੀ (ਕੀ) ਦੀ ਵਾਰ (ਕੀ) ਦੀ (ਧੁਨਿ) ਧੁਨੀ ਉਪਰ (ਗਾਵਣੀ) ਗਾਉਣੀ ਕਰੋ।

ਜਦੋਂ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੀ ਆਗਿਆ ਅਨੁਸਾਰ ਛੇਵੇਂ ਪਾਤਸ਼ਾਹ ਨੇ ਸ੍ਰੀ ਅਕਾਲ ਤਖਤ ਸਾਹਿਬ ਰਚਿਆ ਸੀ ਤਾਂ ਉਸ ਵੇਲੇ ਆਪ ਜੀ ਨੇ ਧਰਮ ਦੀ ਰੱਖਿਆ ਕਰਨ ਵਾਸਤੇ ਬਾਬਾ ਬੁੱਢਾ ਸਾਹਿਬ ਜੀ ਪਾਸੋਂ ਮੀਰੀ-ਪੀਰੀ ਦੀਆਂ ਕ੍ਰਿਪਾਨਾਂ ਲੈ ਕੇ ਪਹਿਨੀਆਂ ਅਤੇ ਬਾਬਾ ਬੁੱਢਾ ਜੀ ਸਮੇਤ ਸਭ ਸਿੱਖਾਂ ਨੂੰ ਸ਼ਸਤਰਧਾਰੀ ਹੋਣ ਦੀ ਆਗਿਆ ਕੀਤੀ। ਗੁਰਸਿੱਖਾਂ ਨੂੰ ਯੋਧੇ ਬਣਾਉਣ ਵਾਸਤੇ ਆਪ 'ਅਬਦੁੱਲੇ ਤੇ ਨੱਥੇ' ਢਾਡੀ ਪਾਸੋਂ ਸ੍ਰੀ ਅਕਾਲ ਤਖਤ ਸਾਹਿਬ 'ਤੇ ਵਾਰਾਂ ਸੁਣਿਆ ਕਰਦੇ ਸਨ। ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਛੇਵੇਂ ਪਾਤਸ਼ਾਹ ਜੀ ਨੂੰ ਆਗਿਆ ਕੀਤੀ ਸੀ ਕਿ ਤੁਸੀਂ ਗੁਰਬਾਣੀ ਵਿੱਚ ਕੇਵਲ ਨੌਂ ਧੁਨਾਂ ਹੀ ਚੜ੍ਹਾਉਣੀਆਂ ਹਨ, ਹੋਰ ਬਾਣੀ ਨਹੀਂ ਉਚਾਰਨੀ, ਕਿਉਂਕਿ ਬਾਣੀ ਬਹੁਤ ਬਣ ਚੁੱਕੀ ਹੈ। ਜਿਸ ਸਰੂਪ ਵਿੱਚ ਅਸੀਂ ਸੀਸ ਦੇਵਾਂਗੇ ਉਸ ਸਰੂਪ ਵਿੱਚ ਬਾਣੀ ਉਚਾਰਾਂਗੇ। ਸਤਿਗੁਰਾਂ ਦੇ ਬਚਨਾਂ ਅਨੁਸਾਰ ਜਦੋਂ ਵੀ ਛੇਵੇਂ ਪਾਤਸ਼ਾਹ ਜੀ ਨੂੰ ਕੋਈ ਵਾਰ ਪਸੰਦ ਆਉਂਦੀ ਤਾਂ ਆਪ ਜੀ ਸ੍ਰੀ ਅਕਾਲ ਤਖਤ ਸਾਹਿਬ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਕੇ ਭਾਈ ਗੁਰਦਾਸ ਜੀ ਪਾਸੋਂ ਉਸ ਵਾਰ ਦੀ ਧੁਨੀ ਨੂੰ ਲਿਖਵਾਉਂਦੇ। ਇਸ ਪ੍ਰਕਾਰ ਛੇਵੇਂ, ਸਤਵੇਂ ਤੇ ਅੱਠਵੇਂ ਪਾਤਸ਼ਾਹ ਨੇ ਗੁਰਬਾਣੀ ਰਚਣ ਦੀ ਥਾਂ ਗੁਰਬਾਣੀ ਦਾ ਪ੍ਰਚਾਰ ਹੀ ਕੀਤਾ। ਨੌਵੇਂ ਪਾਤਸ਼ਾਹ ਜੀ ਨੇ ਜੋ ਗੁਰਬਾਣੀ ਉਚਾਰਨ ਕੀਤੀ ਸੀ। ਉਸ ਨੂੰ ਦਸਵੇਂ ਪਾਤਸ਼ਾਹ ਜੀ ਨੇ ਸ੍ਰੀ ਦਮਦਮਾ ਸਾਹਿਬ ਵਿਖੇ ਭਾਈ ਮਨੀ ਸਿੰਘ ਜੀ ਨੂੰ ਲਿਖਾਰੀ ਲਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਚੜ੍ਹਾਇਆ। ਛੇਵੇਂ ਪਾਤਸ਼ਾਹ ਜੀ ਨੇ ਜਿਹੜੀਆਂ ਨੌਂ ਧੁਨਾਂ ਚੜ੍ਹਾਈਆਂ ਹਨ, ਉਹਨਾਂ ਵਿੱਚੋਂ ਇਹ ਦੂਸਰੀ ਧੁਨੀ ਹੈ। ਸਤਿਗੁਰੂ ਸਾਹਿਬ ਜੀ ਨੇ ਪਹਿਲੀ ਧੁਨੀ ਮਾਝ ਰਾਗ ਦੀ ਵਾਰ ਉੱਪਰ ਚੜ੍ਹਾਉਣਾ ਕੀਤੀ ਹੈ।

## ਸਾਖੀ—ਰਾਜਾ ਕਮਾਲਦੀ ਤੇ ਮੋਜਦੀ ਦੀ

ਰਾਜਾ ਕਮਾਲਦੀ ਤੇ ਰਾਜਾ ਸਾਰੰਗ ਦੋਵੇਂ ਭਰਾ ਸਨ। ਇਹ ਦੋਵੇਂ ਰਜਵਾੜਿਆਂ ਦੇ ਮਾਲਕ ਸਨ ਤੇ ਅਕਬਰ ਬਾਦਸ਼ਾਹ ਦੇ ਟਕੇ ਭਰਦੇ ਸਨ। ਕਮਾਲਦੀ ਬੜਾ ਚੁਸਤ ਚਲਾਕ ਸੀ ਤੇ ਸਾਰੰਗ ਬੜਾ ਭਲਾਮਾਣਸ ਸੀ। ਜਦੋਂ ਕਮਾਲਦੀ ਦਿੱਲੀ ਵਿੱਚ ਟਕੇ ਭਰਨ ਲਈ ਜਾਂਦਾ ਸੀ ਤਾਂ ਸਾਰੰਗ ਉਸ ਨੂੰ ਕਹਿ ਦਿੰਦਾ ਸੀ ਕਿ ਹੇ ਕਮਾਲਦੀ! ਤੂੰ ਮੇਰੇ ਪੈਸੇ ਵੀ ਲੈ

ਜਾਇਆ ਕਰ ਤੇ ਆਪ ਹੀ ਭਰ ਆਇਆ ਕਰ। ਇਸ ਗੱਲ ਦਾ ਕੋਈ ਪੱਕਾ ਸਬੂਤ ਤਾਂ ਨਹੀਂ ਮਿਲਦਾ ਕਿ ਕਮਾਲਦੀ ਸਾਰੰਗ ਦੇ ਪੈਸੇ ਖਜਾਨੇ ਵਿੱਚ ਜਮਾਂ ਕਰਾਉਂਦਾ ਸੀ ਜਾਂ ਆਪਣੀ ਜੇਬ ਵਿੱਚ ਪਾ ਲੈਂਦਾ ਸੀ। ਪਰ ਇਹ ਉੱਥੇ ਇਸ ਗੱਲ ਨੂੰ ਜ਼ਰੂਰ ਲਿਖ ਕੇ ਆਉਂਦਾ ਸੀ ਕਿ ਕਮਾਲਦੀ ਹਾਜ਼ਰ ਅਤੇ ਸਾਰੰਗ ਗ਼ੈਰ-ਹਾਜ਼ਰ। ਇਸ ਪ੍ਰਕਾਰ ਇਹ ਕਈ ਸਾਲ ਤੱਕ ਰਾਜੇ ਸਾਰੰਗ ਦੀਆਂ ਗ਼ੈਰ-ਹਾਜ਼ਰੀਆਂ ਪਾਉਂਦਾ ਰਿਹਾ। ਜਦੋਂ ਅਕਬਰ ਬਾਦਸ਼ਾਹ ਨੂੰ ਪਤਾ ਲੱਗਾ ਕਿ ਸਾਰੰਗ ਰਾਜਾ ਕਈ ਸਾਲਾਂ ਤੋਂ ਗੈਰ ਹਾਜ਼ਰ ਹੈ ਤਾਂ ਉਸ ਨੇ ਉਸ ਵੇਲੇ ਰਾਜੇ ਸਾਰੰਗ ਨੂੰ ਪਕੜ ਕੇ ਕੈਦ ਕਰ ਲਿਆ। ਅਕਬਰ ਦਾ ਇੱਕ ਵਜ਼ੀਰ ਰਾਜੇ ਸਾਰੰਗ ਦਾ ਮਿਲਾਪੀ ਸੀ। ਉਸ ਨੇ ਬਾਦਸ਼ਾਹ ਨੂੰ ਕਿਹਾ ਕਿ ਹੇ ਬਾਦਸ਼ਾਹ ਤੂੰ ਇਸ ਰਾਜੇ ਨੂੰ ਕੈਦ ਕਿਉਂ ਕੀਤਾ ਹੈ ਕਿਉਂਕਿ ਇਹ ਤਾਂ ਆਪਣਾ ਸਾਰਾ ਮਾਮਲਾ ਸਮੇਂ ਸਿਰ ਪਹੁੰਚਾਉਂਦਾ ਰਿਹਾ ਸੀ ਤੇ ਸਾਰਾ ਕਸੂਰ ਰਾਜੇ ਕਮਾਲਦੀ ਦਾ ਹੈ, ਜਿਸ ਨੇ ਇਸ ਨੂੰ ਗੈਰ ਹਾਜ਼ਰ ਲਿਖ ਕੇ ਕੈਦ ਕਰਵਾ ਦਿੱਤਾ ਹੈ। ਇਹ ਸੁਣ ਕੇ ਅਕਬਰ ਬਾਦਸ਼ਾਹ ਨੇ ਰਾਜੇ ਸਾਰੰਗ ਨੂੰ ਰਿਹਾ ਕਰ ਦਿੱਤਾ। ਜਦੋਂ ਕਮਾਲਦੀ ਨੂੰ ਪਤਾ ਲੱਗਾ ਕਿ ਸਾਰੰਗ ਰਿਹਾ ਹੋ ਕੇ ਆ ਗਿਆ ਹੈ ਤਾਂ ਕਮਾਲਦੀ ਦਿਲ ਵਿੱਚ ਖੋਟ ਸੋਚ ਕੇ ਇਸ ਦੇ ਪੈਰੀਂ ਆ ਪਿਆ ਤੇ ਕਹਿਣ ਲੱਗਾ ਕਿ ਹੇ ਭਰਾ! ਮੈਨੂੰ ਬਖਸ਼ ਦੇ, ਮੈਂ ਭਾਰੀ ਗ਼ਲਤੀ ਕੀਤੀ ਹੈ। ਸਾਰੰਗ ਕਹਿਣ ਲੱਗਾ ਕਿ ਮੈਨੂੰ ਤਾਂ ਕੋਈ ਗੁੱਸਾ ਨਹੀਂ, ਤੂੰ ਮੁਆਫ ਹੀ ਹੈਂ। ਉਸ ਵੇਲੇ ਇਹ ਕਹਿੰਦਾ ਕਿ ਮੈਂ ਆਪਣੇ ਆਪ ਨੂੰ ਤਾਂ ਮੁਆਫ਼ ਹੋਇਆ ਸਮਝਾਂਗਾ ਜੇ ਤੂੰ ਮੇਰੇ ਕੋਲੋਂ ਸ਼ਰਾਬ ਲੈ ਕੇ ਆਪ ਵੀ ਪੀਵੇਂ ਤੇ ਮੈਨੂੰ ਵੀ ਪਿਲਾਉਣਾ ਕਰੇਂ। ਰਾਜਾ ਸਾਰੰਗ ਮੰਨ ਗਿਆ ਇਸ ਨੇ ਸ਼ਰਾਬ ਦੀ ਇੱਕ ਬੋਤਲ ਵਿੱਚ ਚਲਾਕੀ ਨਾਲ ਮੌਹਰਾ (ਜ਼ਹਿਰ) ਮਿਲਾ ਦਿੱਤਾ ਤੇ ਬੋਤਲ ਉਸੇ ਤਰਾਂ ਲੈ ਗਿਆ। ਜਦੋਂ ਇਸ ਨੇ ਸਾਰੰਗ ਨੂੰ ਮੌਹਰੇ ਵਾਲੀ ਸ਼ਰਾਬ ਪਿਲਾਈ ਤਾਂ ਉਹ ਉੱਥੇ ਹੀ ਮਰ ਗਿਆ। ਜਦੋਂ ਸਾਰੰਗ ਦੇ ਪੁੱਤਰ ਮੋਜਦੀ (ਮੁਅੱਜ਼ਦੀਨ) ਨੂੰ ਪਤਾ ਲੱਗਾ ਕਿ ਕਮਾਲਦੀ ਨੇ ਮੇਰੇ ਪਿਤਾ ਨੂੰ ਮਾਰ ਦਿੱਤਾ ਹੈ ਤਾਂ ਇਹ ਛੇਤੀ ਦੇ ਨਾਲ ਆਪਣੇ ਨਾਨਕਿਆਂ ਨੂੰ ਭੱਜ ਕੇ ਗਿਆ। ਇਸ ਨੇ ਉੱਥੋਂ ਫ਼ੌਜ ਲਿਆ ਕੇ ਕਮਾਲਦੀ ਨਾਲ ਜੰਗ ਕੀਤਾ। ਜੰਗ ਵਿੱਚ ਮੋਜਦੀ ਦੇ ਹੱਥੋਂ ਕਮਾਲਦੀ ਮਾਰਿਆ ਗਿਆ। ਮੋਜਦੀ ਨੇ ਕਮਾਲਦੀ ਕੋਲੋਂ ਆਪਣੇ ਪਿਤਾ ਦੀ ਸਾਰੀ ਰਿਆਸਤ ਵਾਪਸ ਲੈ ਲਈ ਅਤੇ ਜੋ ਕਮਾਲਦੀ ਦੀ ਆਪਣੀ ਰਿਆਸਤ ਸੀ ਉਸ ਵਿੱਚੋਂ ਅੱਧਾ ਹਿੱਸਾ ਕਮਾਲਦੀ ਦੇ ਪੁੱਤਰ ਰਣਧੀਰੇ ਨੂੰ ਦੇ ਦਿੱਤਾ। ਇਉਂ ਮੋਜਦੀ ਨੇ ਧਰਮ ਕਮਾਇਆ ਸੀ।

ਜਦੋਂ ਨੱਥੇ ਤੇ ਅਬਦੁੱਲੇ ਨੇ ਇਸ ਰਾਜੇ ਦੀ ਪੰਜ ਤੁੱਕੀ ਵਾਰ ਗਾਈ ਤਾਂ ਛੇਵੇਂ ਪਾਤਸ਼ਾਹ ਜੀ ਨੂੰ ਇਹ ਵਾਰ ਬੜੀ ਪਸੰਦ ਆਈ ਕਿ ਮੋਜਦੀ ਨੇ ਧੋਖੇਬਾਜ਼ ਨੂੰ ਦੰਡ ਵੀ ਦਿੱਤਾ ਹੈ ਤੇ ਫਿਰ ਉਸ ਦੇ ਪੁੱਤਰ ਨੂੰ ਅੱਧਾ ਰਾਜ ਦੇ ਕੇ ਧਰਮ ਵੀ ਕਮਾਇਆ ਹੈ। ਸੋ ਸਤਿਗੁਰ ਸਾਹਿਬ ਜੀ ਨੇ ਖ਼ੁਸ਼ ਹੋ ਕੇ ਇਹ ਆਗਿਆ ਕੀਤੀ ਕਿ ਰਾਇ ਕਮਾਲਦੀ ਮੋਜਦੀ ਦੀ ਵਾਰ ਦੀ ਧੁਨੀ ਉੱਪਰ ਗਉੜੀ ਦੀ ਵਾਰ ਗਉਣੀ ਹੈ। ਇਸੇ ਪ੍ਰਕਾਰ ਇਸ ਵਾਰ ਵਿੱਚ (ਕਮਾਲ) ਪੂਰਨ ਗਿਆਨ ਦੇਣ ਵਾਲਾ (ਰਾਇ) ਪ੍ਰਕਾਸ਼ ਕਰਨ ਵਾਲਾ ਰਾਜਾ ਰੂਪ ਜੋ ਬਿਬੇਕ ਹੈ ਉਸ ਦੀ (ਮੋਜਦੀ) ਦੁਨੀਆਂ ਦੀ ਮੌਜ ਦੇਣ ਵਾਲੇ ਮੋਹ ਨਾਲ ਜੰਗ ਹੈ। ਇਸ ਵਿੱਚ ਬਿਬੇਕ ਦੀ ਜਿੱਤ ਤੇ ਮੋਹ ਦੀ ਹਾਰ ਹੋਵੇਗੀ। ਨੱਥੇ ਤੇ ਅਬਦੁੱਲੇ ਨੇ ਜੋ ਰਾਇ ਕਮਾਲਦੀ ਮੋਜਦੀ ਦੀ ਪੰਜ ਤੁਕੀ ਵਾਰ ਗਾਈ ਸੀ ਉਹ ਇਸ ਪ੍ਰਕਾਰ ਹੈ,

**ਰਾਣਾ ਰਾਇ ਕਮਾਲਦੀ ਰਣ ਭਾਰਾ ਬਾਹੀ**

**ਮੌਜੁਦੀ ਤਲਵੰਡੀਓਂ ਚੜਿਆ ਸਾਬਾਹੀ**

**ਢਾਲੀਂ ਅੰਬਰ ਛਾਇਆ ਫੁੱਲੇ ਅਕ ਕਾਹੀ**

**ਜੱਟੇ ਆਮ੍ਹੋ ਸਾਮ੍ਹਣੇ ਨੇਜੇ ਝਲਕਾਹੀ**

**ਮੌਜੇ ਘਰ ਵਾਧਾਈਆਂ ਘਰ ਚਾਚੇ ਧਾਹੀ**

ਸਤਿਗੁਰੂ ਸਾਹਿਬ ਜੀ ਸਭ ਤੋਂ ਪਹਿਲਾਂ ਬੀਜ ਰੂਪ ਮੰਗਲ ਕਰਦੇ ਹਨ

## ੴ ਸਤਿਗੁਰ ਪ੍ਰਸਾਦਿ ॥

ਜੋ ( ੧) ਇਕ ਅਦ੍ਵੈਤ ਰੂਪ ਪ੍ਰਮੇਸਰ (ਓੰ) ਸਾਰਿਆਂ ਦਾ ਪ੍ਰਕਾਸ਼ ਹੈ, ਉਹ (ਸਤਿਗੁਰ ਪ੍ਰਸਾਦਿ) ਸਤਿਗੁਰਾਂ ਦੀ ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਸਲੋਕ ਮਃ ੫ ॥

**ਪ੍ਰਸ਼ਨ :** ਗੁਰਸਿੱਖਾਂ ਨੇ ਬੇਨਤੀ ਕੀਤੀ ਕਿ ਮਹਾਰਾਜ ! ਸੰਸਾਰ ਵਿੱਚ ਆਇਆ ਹੋਇਆ ਪ੍ਰਮਾਣਨੀਕ, ਸਫਲਾ ਕੌਣ ਹੈ?

### ਹਰਿ ਹਰਿ ਨਾਮੁ, ਜੋ ਜਨੁ ਜਪੈ; ਸੋ ਆਇਆ ਪਰਵਾਣੁ ॥

**ਉੱਤਰ :** ਹੇ ਭਾਈ ! ਜੋ (ਜਨੁ) ਪ੍ਰੇਮੀ ਪੁਰਸ਼ (ਹਰਿ) ਹਰੇਕ ਨੂੰ (ਹਰਿ) ਹਰੇ-ਭਰੇ ਕਰਨ ਵਾਲੇ ਸਰਸਬਜ਼ ਕਰਨ ਵਾਲੇ ਪਰਮੇਸਰ ਦੇ ਨਾਮ ਨੂੰ (ਜਪੈ) ਜਪਦਾ ਹੈ (ਸੋ) ਉਹ ਸੰਸਾਰ ਵਿਚ ਜਨਮ ਧਾਰਕੇ ਆਇਆ ਹੋਇਆ (ਪਰਵਾਣੁ) ਪ੍ਰਵਾਣਨੀਕ ਹੈ ਭਾਵ ਉਸ ਦਾ ਸੰਸਾਰ ਵਿੱਚ ਆਉਣਾ ਸਫਲਾ ਹੈ।

### ਤਿਸੁ ਜਨ ਕੈ ਬਲਿਹਾਰਣੈ; ਜਿਨਿ ਭਜਿਆ ਪ੍ਰਭੁ ਨਿਰਬਾਣੁ ॥

ਅਸੀਂ (ਤਿਸੁ) ਉਹਨਾਂ (ਜਨ) ਪੁਰਸ਼ਾਂ (ਕੈ) ਦੇ ਉਪਰੋਂ (ਬਲਿਹਾਰਣੈ) ਕੁਰਬਾਨ ਜਾਂਦੇ ਹਾਂ (ਜਿਨਿ) ਜਿੰਨ੍ਹਾਂ ਨੇ (ਨਿਰਬਾਣੁ) ਬੰਧਨਾਂ ਤੋਂ ਰਹਿਤ **ਵਾ:** (ਨਿਰਬਾਣੁ) ਆਦਤਾਂ ਤੋਂ ਰਹਿਤ **ਵਾ:** (ਨਿਰਬਾਣੁ) ਦੁੱਖਾਂ ਤੋਂ ਰਹਿਤ (ਪ੍ਰਭੁ) ਪ੍ਰਮੇਸਰ ਦਾ (ਭਜਿਆ) ਭਜਨ ਕੀਤਾ ਹੈ।

### ਜਨਮ ਮਰਨ ਦੁਖੁ ਕਟਿਆ; ਹਰਿ ਭੇਟਿਆ ਪੁਰਖੁ ਸੁਜਾਣੁ ॥

ਵਾਹਿਗੁਰੂ ਪ੍ਰਮੇਸਰ ਨੇ ਕ੍ਰਿਪਾ ਕਰਕੇ ਉਹਨਾਂ ਦਾ ਜੰਮਣ-ਮਰਨ ਦਾ ਦੁੱਖ (ਕਟਿਆ) ਕੱਟ ਦਿੱਤਾ ਹੈ, ਭਾਵ ਮੇਟ ਦਿੱਤਾ ਹੈ ਅਤੇ ਉਹਨਾਂ ਨੂੰ (ਸੁਜਾਣੁ) ਅੰਤਰਜਾਮੀ (ਪੁਰਖੁ) ਪੂਰਨ (ਹਰਿ) ਪ੍ਰਮੇਸਰ ਵੀ (ਭੇਟਿਆ) ਮਿਲ ਗਿਆ ਹੈ।

### ਸੰਤ ਸੰਗਿ ਸਾਗਰੁ ਤਰੇ; ਜਨ ਨਾਨਕ ਸਚਾ ਤਾਣੁ ॥੧॥

ਸਤਿਗੁਰੂ ਜੀ ਕਹਿੰਦੇ ਹਨ ਕਿ ਨਾਮ ਜਪਣ ਵਾਲੇ ਸੰਤਾਂ ਦੀ (ਸੰਗਿ) ਸੰਗਤ ਕਰਨ ਰੂਪ ਜਹਾਜ਼ ਲੈ ਕੇ ਸੰਸ਼ਾਰ (ਸਾਗਰੁ) ਸਮੁੰਦਰ ਤੋਂ (ਤਰੇ) ਤਰ ਗਏ ਹਨ ਅਤੇ ਉਹਨਾਂ (ਜਨ) ਪੁਰਖਾਂ ਨੂੰ ਨਾਮ ਜਪਣ ਦੀ ਓਟ ਲੈਣ ਰੂਪ ਸੱਚਾ (ਤਾਣੁ) ਬਲ ਪ੍ਰਾਪਤ ਹੋਇਆ ਹੈ। **ਵਾ:** ਉਹਨਾਂ ਪਾਸ ਕਾਲ ਤੋਂ ਬਚਣ ਵਾਸਤੇ ਪ੍ਰਮੇਸਰ ਦਾ ਸੱਚਾ ਬਲ ਹੈ।

## ਮਃ ੫ ॥

ਹੇ ਭਾਈ ! ਜਿਹੜੇ ਮਹਾਂਪੁਰਖ ਹਰ ਵਕਤ ਪ੍ਰਮੇਸਰ ਦੇ ਪ੍ਰੇਮ ਵਿਚ ਰੰਗੇ ਰਹਿੰਦੇ ਹਨ ਤੇ ਸੰਸਾਰ ਨੂੰ ਪ੍ਰਾਹੁਣਾਚਾਰੀ ਦੀ ਨਿਆਂਈ ਸਮਝ ਕੇ ਉਸ ਵਿਚ ਮੋਹ ਨਹੀਂ ਕਰਦੇ, ਉਹ ਮਹਾਂਪੁਰਖ ਪ੍ਰਾਹੁਣਿਆਂ ਦੀ ਨਿਆਈਂ ਹਨ ਅਤੇ ਉਹਨਾਂ ਅੱਗੇ ਇਉਂ ਬੇਨਤੀ ਕਰੀਏ,

### ਭਲਕੇ ਉਠਿ ਪਰਾਹੁਣਾ; ਮੇਰੈ ਘਰਿ ਆਵਉ ॥

ਹੇ ਸੰਸਾਰ ਵਿਚ (ਪਰਾਹੁਣਾ) ਪ੍ਰਾਹੁਣਾਚਾਰੀ ਦੀ ਨਿਆਈਂ ਰਹਿਣ ਵਾਲੇ ਪੂਜਨੀਕ, ਸਤਿਕਾਰਯੋਗ ਮਹਾਂਪੁਰਖੋ ! ਆਪ (ਭਲਕੇ) ਹਮੇਸ਼ਾਂ ਲਈ ਉਠ ਕੇ ਸਾਡੇ ਪ੍ਰਤੱਖ ਘਰ ਵਿੱਚ (ਆਵਉ) ਆ ਕੇ ਚਰਨ ਪਾਉ।

**ਅਥਵਾ :** ਹੇ ਸੰਸਾਰ ਨੂੰ (ਪਰਾਹੁਣਾ) ਪ੍ਰਾਹੁਣਾਚਾਰੀ ਦੀ ਨਿਆਂਈ ਸਮਝਣ ਵਾਲੇ ਗੁਰਸਿੱਖੋ ! ਤੁਸੀਂ (ਭਲਕੇ) ਹਮੇਸ਼ਾਂ ਲਈ ਉੱਠ ਕਰਕੇ ਸਾਡੇ ਘਰ ਸਾਧਸੰਗਤ ਵਿਚ **ਵਾ:** (ਘਰਿ) ਸ੍ਰੀ ਹਰਿਮੰਦਰ ਸਾਹਿਬ (ਆਵਉ) ਆ ਕੇ ਇਕੱਤਰ ਹੋਣਾ ਕਰੋ।

**ਅਥਵਾ :** ਹੇ ਸ਼ੁਭ ਗੁਣਾ ਰੂਪ ਪ੍ਰਾਹੁਨਿਓ ! ਤੁਸੀਂ ਹਮੇਸ਼ਾਂ ਲਈ ਉਠ ਕੇ ਮੇਰੇ ਰਿਦੇ ਰੂਪ ਘਰ ਵਿਚ ਆਉਣਾ ਕਰੋ। **ਵਾ:** ਹੇ ਅਬਿਨਾਸ਼ੀ ਸਰੂਪ ਪ੍ਰਮੇਸਰ ਜੀ ! ਮੇਰੇ ਹਿਰਦੇ ਰੂਪ ਘਰ ਵਿਚ ਆ ਕੇ ਇਸਥਿਤ ਹੋਵੋ।

## ਪਾਉ ਪਖਾਲਾ ਤਿਸ ਕੇ; ਮਨਿ ਤਨਿ ਨਿਤ ਭਾਵਉ ॥

ਸਾਡੀ ਇਹ ਇੱਛਾ ਹੈ ਕਿ ਕਿ ਅਸੀਂ (ਤਿਸ) ਉਹਨਾਂ ਪਿਆਰਿਆਂ (ਕੇ) ਦੇ (ਪਾਉ) ਚਰਨਾਂ ਨੂੰ (ਪਖਾਲਾ) ਧੋਣਾ ਕਰੀਏ **ਵਾ:** ਦੇਖਣਾ ਕਰੀਏ **ਵਾ:** (ਪਖਾਲਾ) ਪੱਖ ਲੈਣਾ ਕਰੀਏ ਕਿਉਂਕਿ ਸਾਡੇ ਮਨ ਤੇ (ਤਨਿ) ਸਰੀਰ ਵਿਚ ਵੀ (ਨਿਤ) ਨਿਤਾਪ੍ਰਤੀ ਉਹਨਾਂ ਗੁਰਮੁਖਾਂ ਦੀ ਸੰਗਤ (ਭਾਵਉ) ਭਾਉਂਦੀ ਹੈ ਭਾਵ ਚੰਗੀ ਲੱਗਦੀ ਹੈ।

## ਨਾਮੁ ਸੁਣੇ ਨਾਮੁ ਸੰਗ੍ਰਹੈ; ਨਾਮੇ ਲਿਵ ਲਾਵਉ ॥

ਹੇ ਭਾਈ ! ਉਹ ਗੁਰਮੁਖ ਪ੍ਰਮੇਸਰ ਦੇ ਨਾਮ ਦਾ (ਸੁਣੇ) ਸ੍ਰਵਨ ਤੇ ਮੰਨਣ ਕਰਦੇ ਹਨ ਅਤੇ ਉਸਦੇ ਨਾਮ ਦਾ ਹੀ (ਸੰਗ੍ਰਹੈ) ਨਿਧਿਆਸਣ ਕਰਦੇ ਹਨ **ਵਾ:** (ਨਾਮੁ ਸੰਗ੍ਰਹੈ) ਸਿਮਰਨ ਕਰਕੇ ਚਿਤ ਵਿਚ ਨਾਮ ਨੂੰ ਇਕੱਤਰ ਕਰਦੇ ਹਨ। ਇਸ ਲਈ ਤੁਸੀਂ ਵੀ (ਨਾਮੇ) ਨਾਮ ਵਿਚ ਚਿਤ ਦੀ (ਲਿਵ) ਬਿਰਤੀ (ਲਾਵਉ) ਲਾਉਣਾ ਕਰੋ।

## ਗ੍ਰਿਹੁ ਧਨੁ ਸਭੁ ਪਵਿਤ੍ਰ ਹੋਇ; ਹਰਿ ਕੇ ਗੁਣ ਗਾਵਉ ॥

ਇਉਂ ਤੁਹਾਡਾ (ਗ੍ਰਿਹੁ) ਘਰ **ਵਾ:** ਗ੍ਰਿਹਸਥ ਅਤੇ ਸੰਗਤ ਵਿਚ ਖ਼ਰਚਿਆ ਹੋਇਆ ਧਨ ਆਦਿਕ ਸਭ ਕੁਝ ਪਵਿੱਤਰ (ਹੋਇ) ਹੋ ਜਾਵੇਗਾ, **ਵਾ:** ਸਰੀਰ ਰੂਪ ਧਨ **ਵਾ:** ਸਰੀਰ ਵੀ ਤੇ ਪਦਾਰਥ ਵੀ ਸਭ ਪਵਿੱਤਰ ਹੋ ਜਾਵੇਗਾ। ਇਸ ਲਈ (ਹਰਿ) ਹਰੀ ਅਕਾਲ ਪੁਰਖ (ਕੇ) ਦੇ ਗੁਣਾਂ ਨੂੰ ਮਿਲ ਕਰਕੇ (ਗਾਵਉ) ਗਾਉਣਾ ਕਰੋ।

## ਹਰਿ ਨਾਮ ਵਾਪਾਰੀ ਨਾਨਕਾ; ਵਡਭਾਗੀ ਪਾਵਉ ॥੨॥

ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਵਡਭਾਗੀਓ ! ਨਾਮ ਦਾ ਵਪਾਰ ਕਰਨਾ ਪ੍ਰਾਪਤ ਕਰੋ।

**ਅਥਵਾ :** ਹੇ ਪਿਆਰਿਆ! ਜੋ (ਹਰਿ) ਪ੍ਰਮੇਸਰ ਦੇ ਨਾਮ ਦੇ ਵਾਪਾਰੀ ਸੰਤ, ਮਹਾਂਪੁਰਖ ਹਨ, ਉਹ (ਵਡਭਾਗੀ) ਵੱਡਿਆ ਭਾਗਾਂ ਕਰਕੇ (ਪਾਵਉ) ਪਾਏ ਜਾਂਦੇ ਹਨ। ਭਾਵ ਸੰਤਾਂ ਦੀ ਸੰਗਤ ਉੱਤਮ ਭਾਗਾਂ ਕਰਕੇ ਪ੍ਰਾਪਤ ਹੁੰਦੀ ਹੈ।

## ਪਉੜੀ ॥

## ਜੋ ਤੁਧੁ ਭਾਵੈ, ਸੋ ਭਲਾ; ਸਚੁ ਤੇਰਾ ਭਾਣਾ ॥

ਹੇ ਪ੍ਰਮੇਸਰ ! ਜੋ ਕੁਝ (ਤੁਧੁ) ਤੈਨੂੰ (ਭਾਵੈ) ਭਾਉਂਦਾ ਹੈ (ਸੋ) ਉਹ (ਭਲਾ) ਚੰਗਾ ਹੈ ਅਤੇ ਤੇਰਾ ਭਾਣਾ ਵੀ (ਸਚੁ) ਸੱਚਾ ਹੈ **ਵਾ:** ਤੇਰੇ ਭਾਣੇ ਵਿਚ ਚੱਲਣ ਵਾਲਾ ਵੀ (ਸਚੁ) ਸੱਚਾ ਹੈ। **ਵਾ:** ਸਫਲਾ ਹੈ **ਵਾ:** ਜੋ ਤੇਰੇ (ਸਚੁ) ਸੱਚੇ ਨਾਮ ਨੂੰ ਜੱਪਦੇ ਹਨ, ਉਹੀ ਤੇਰਾ ਭਾਣਾ ਮੰਨਦੇ ਹਨ।

**ਅਥਵਾ :** ਹੇ ਸੱਚੇ ਪਾਤਸ਼ਾਹ ! (ਜੋ) ਜਿਨ੍ਹਾਂ ਨੇ ਤੇਰਾ ਭਾਣਾ (ਸਚੁ) ਸੱਚਾ ਕਰਕੇ ਮੰਨਿਆ ਹੈ (ਸੋ) ਉਹ ਪੁਰਖ ਹੀ ਭਲੇ ਹਨ ਅਤੇ (ਤੁਧੁ) ਤੈਨੂੰ (ਭਾਵੈ) ਭਾਉਂਦੇ ਹਨ।

**ਅਥਵਾ :** ਹੇ (ਸਚੁ) ਸੱਚੇ ਪ੍ਰਮੇਸਰ ! ਜੋ ਤੇਰੇ ਭਾਣੇ ਨੂੰ ਭਲਾ ਕਰਕੇ ਮੰਨਦੇ ਹਨ (ਸੋ) ਉਹ (ਤੁਧੁ) ਤੈਨੂੰ (ਭਾਵੈ) ਭਉਂਦੇ ਹਨ।

**ਅਥਵਾ :** ਹੇ ਮਹਾਰਾਜ ! ਜਿਸ ਨੂੰ ਤੁਹਾਡਾ ਸੱਚਾ ਨਾਮ ਭਾਅ ਜਾਂਦਾ ਹੈ, ਉਹ ਭਲਾ ਹੈ ਅਤੇ ਜੋ ਤੁਹਾਡੀ (ਭਾਣਾ) ਭਾਵਨਾ ਕਰਦੇ ਹਨ, ਉਹ ਵੀ ਸੱਚੇ ਹਨ।

## ਤੂ ਸਭ ਮਹਿ ਏਕੁ ਵਰਤਦਾ; ਸਭ ਮਾਹਿ ਸਮਾਣਾ ॥

ਹੇ ਅਕਾਲ ਪੁਰਖ ! ਤੂੰ (ਸਭ) ਸਾਰਿਆਂ ਉਤਮ, ਮੱਧਮ, ਕਨਿਸ਼ਟ ਆਦਿਕ (ਮਹਿ) ਵਿਚ (ਏਕੁ) ਇੱਕ ਅਦ੍ਵੈਤ ਰੂਪ ਹੋ ਕੇ (ਵਰਤਦਾ) ਵਰਤ ਰਿਹਾ ਹੈਂ ਅਤੇ ਜਲ ਤਰੰਗ ਵਾਂਗ (ਸਭ) ਸਾਰਿਆਂ ਤੱਤਾਂ, ਲੋਕ ਪ੍ਰਲੋਕ ਦੇ (ਮਾਹਿ) ਵਿਚ (ਸਮਾਣਾ) ਸਮਾ ਰਿਹਾ ਹੈਂ, ਅਭੇਦ ਹੋ ਰਿਹਾ ਹੈਂ।

**ਅਥਵਾ :** ਤੂੰ (ਸਭ) ਸਾਰੇ ਜੜ੍ਹ ਪੱਥਰ ਆਦਿਕਾਂ (ਮਹਿ) ਵਿਚ ਵੀ (ਏਕੁ) ਇਕੋ ਰੂਪ ਹੋ ਕੇ (ਵਰਤਦਾ) ਵਰਤ ਰਿਹਾ ਹੈਂ ਅਤੇ (ਸਭ) ਸਾਰੇ ਚੇਤਨ ਜੀਵ ਆਦਿਕਾਂ (ਮਾਹਿ) ਵਿਚ ਵੀ (ਸਮਾਣਾ) ਸਮਾਇਆ ਹੋਇਆ ਹੈਂ।

**ਅਥਵਾ :** ਚਾਰ ਖਾਣੀਆਂ, ਪੁਰੀਆਂ, ਗਿਆਨਵਾਨਾਂ, ਉਪਾਸ਼ਕਾਂ ਵਿਚ ਵੀ ਇਕ ਤੂੰ ਹੀ ਵਰਤਦਾ ਹੈਂ ਅਤੇ ਤੂ ਹੀ ਸਾਰਿਆਂ ਵਿਚ ਸਮਾਇਆ ਹੋਇਆ ਹੈਂ।

## ਥਾਨ ਥਨੰਤਰਿ ਰਵਿ ਰਹਿਆ; ਜੀਅ ਅੰਦਰਿ ਜਾਣਾ ॥

ਫਿਰ ਤੂੰ (ਥਾਨ) ਮਕਾਨਾਂ ਵਿਚ ਤੇ (ਥਨੰਤਰਿ) ਮਕਾਨ ਅੰਦਰ ਰਹਿਣ ਵਾਲੇ ਮਕਾਨੀਆਂ ਵਿੱਚ **ਵਾ:** (ਥਾਨ) ਮਕਾਨ ਰੂਪ ਦੇਹਾਂ ਵਿੱਚ ਤੇ (ਥਨੰਤਰਿ) ਮਕਾਨੀਆਂ ਰੂਪ ਜੀਵਾਂ ਵਿੱਚ (ਰਵਿ) ਵਿਆਪਕ ਹੋ (ਰਹਿਆ) ਰਿਹਾ ਹੈਂ ਅਤੇ ਸਭ (ਜੀਅ) ਜੀਵਾਂ ਦੇ ਅੰਦਰ ਦੀ ਹਾਲਤ ਨੂੰ (ਜਾਣਾ) ਜਾਣਦਾ ਹੈਂ। **ਵਾ:** ਤੂੰ ਸਾਰਿਆਂ ਦੇ (ਜੀਅ) ਹਿਰਦੇ ਦੇ ਅੰਦਰ (ਜਾਣਾ) ਜਾਣਿਆ ਜਾਂਦਾ ਹੈਂ। **ਵਾ:** ਭਗਤਾਂ ਨੇ ਸਾਰਿਆਂ ਜੀਆਂ ਦੇ ਅੰਦਰ ਤੈਨੂੰ ਜਾਣਿਆ ਹੈ।

## ਸਾਧਸੰਗਿ ਮਿਲਿ ਪਾਈਐ; ਮਨਿ ਸਚੇ ਭਾਣਾ ॥

ਹੇ (ਸਚੇ) ਸੱਚੇ ਪਾਤਸ਼ਾਹ ! ਆਪ ਜੀ ਦੀ ਸਾਧ ਸੰਗਤ ਵਿੱਚ ਮਿਲ ਕਰਕੇ ਹੀ ਆਪ ਜੀ ਨੂੰ (ਪਾਈਐ) ਪ੍ਰਾਪਤ ਕੀਤਾ ਜਾਂਦਾ ਹੈ ਅਤੇ ਜਿਨ੍ਹਾਂ ਨੇ ਆਪ ਜੀ ਦੇ ਭਾਣੇ ਨੂੰ (ਮਨਿ) ਮੰਨਣਾ ਕੀਤਾ ਹੈਂ, ਉਹ (ਮਨਿ) ਸ਼੍ਰੋਮਣੀ ਹਨ।

**ਅਥਵਾ :** ਜਿਨ੍ਹਾਂ ਨੇ ਸਾਧਸੰਗਤ ਵਿੱਚ ਮਿਲ ਕੇ ਪ੍ਰਮੇਸਰ ਨੂੰ (ਪਾਈਐ) ਪ੍ਰਾਪਤ ਕੀਤਾ ਹੈ, ਉਹ ਸੱਚੇ ਦਾ ਭਾਣਾ (ਮਨਿ) ਮੰਨਦੇ ਹਨ। **ਵਾ:** (ਮਨਿ ਸਚੇ ਭਾਣਾ) ਜਿਨ੍ਹਾਂ ਨੇ ਸੱਚੇ ਨਾਮ ਦਾ (ਮਨਿ) ਮੰਨਣ ਤੇ ਨਿਧਿਆਸਣ ਕੀਤਾ ਹੈ ਉਹ (ਮਨਿ) ਸ਼੍ਰੋਮਣੀ ਸੱਚੇ ਪ੍ਰਮੇਸਰ ਨੂੰ (ਭਾਣਾ) ਭਾ ਗਏ ਹਨ।

**ਅਥਵਾ :** ਤੇਰੇ ਭਾਣੇ ਨੂੰ (ਮਨਿ) ਮੰਨਣ ਦੀ ਦਾਤ ਨੂੰ ਸਾਧਸੰਗਤ ਵਿਚ ਮਿਲ ਕੇ ਪਾਈਦਾ ਹੈ। **ਵਾ:** ਤੇਰੀ ਸੰਗਤ ਵਿਚ ਮਿਲ ਕੇ ਅਨੰਦ ਸਰੂਪ ਨੂੰ ਪਾਈਦਾ ਹੈ।

**ਅਥਵਾ :** ਸੱਚੇ ਪ੍ਰਮੇਸਰ ਦਾ ਭਾਣਾ ਮਨ ਕੇ ਤੇ ਸਾਧ ਸੰਗਤ ਨਾਲ ਮਿਲ ਕੇ ਹੀ ਸੱਚੇ ਅਕਾਲ ਪੁਰਖ ਨੂੰ ਪਾਈਦਾ ਹੈ।

## ਨਾਨਕ ਪ੍ਰਭ ਸਰਣਾਗਤੀ; ਸਦ ਸਦ ਕੁਰਬਾਣਾ ॥੧॥

ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਭਾਈ ! ਅਸੀਂ (ਪ੍ਰਭ) ਅਕਾਲ ਪੁਰਖ ਦੀ (ਸਰਣਾਗਤੀ) ਸ਼ਰਨ ਨੂੰ ਆ ਕੇ ਪ੍ਰਾਪਤ ਹੋਏ ਹਾਂ ਅਤੇ *(ਸਦ) ਸੈਂਕੜੇ ਵਾਰੀ (ਸਦ) ਸਦਾ ਹੀ (ਕੁਰਬਾਣਾ) ਕੁਰਬਾਨ ਜਾਂਦੇ ਹਾਂ।

---

* ਫਾਰਸੀ ਵਿਚ 'ਸਦ' ਸੈਂਕੜੇ ਦਾ ਨਾਮ ਹੈ।

## ਸਲੋਕ ਮਃ ੫ ॥

ਇਸ ਸਲੋਕ ਵਿਚ ਸਤਿਗੁਰ ਸਾਹਿਬ ਜੀ ਜੀਆਂ ਨੂੰ ਸੰਬੋਧਨ ਕਰਕੇ ਚੇਤਾ ਕਰਾਉਂਦੇ ਹਨ।

## ਚੇਤਾਈ ਤਾਂ ਚੇਤਿ; ਸਾਹਿਬੁ ਸਚਾ, ਸੋ ਧਣੀ ॥ (ਚੇਤਾ-ਈ ਬੋਲੋ)

ਹੇ ਜੀਵ ! ਜੋ ਤੂੰ ਮਾਤਾ ਦੇ ਗਰਭ ਵਿਚ ਇਕਰਾਰ ਕਰਕੇ ਆਇਆ ਸੀ ਕਿ ਹੇ ਵਾਹਿਗੁਰੂ ! ਮੈਂ ਤੇਰਾ ਸਵਾਸ-ਸਵਾਸ ਸਿਮਰਨ ਕਰਾਂਗਾ, ਕੀ ਉਹ ਤੈਨੂੰ ਚੇਤੇ ਹੈ। ਜੇ (ਚੇਤਾਈ) ਚੇਤੇ ਹੈ ਤਾਂ ਤੂੰ ਉਸ ਵਾਹਿਗੁਰੂ ਨੂੰ (ਚੇਤਿ) ਚੇਤੇ ਕਰਨਾ ਕਰ। **ਵਾ:** ਜੇ ਤੈਥੋਂ ਪ੍ਰਮੇਸਰ ਚੇਤੇ ਕਰਾਉਂਦਾ ਹੈ ਤਾਂ ਚੇਤੇ ਕਰ। (ਸੋ) ਉਹ ਵਾਹਿਗੁਰੂ ਕੁਦਰਤ ਦੁਆਰਾ ਜਗਤ ਨੂੰ ਰਚਣ ਵਾਲਾ ਜਗਤ ਦਾ (ਸਾਹਿਬੁ) ਮਾਲਕ ਹੈ (ਸਚਾ) ਤ੍ਰੈ ਕਾਲ ਅਬਾਧ ਸਰੂਪ ਅਤੇ ਸਭ ਸ੍ਰਿਸ਼ਟੀ ਦਾ (ਧਣੀ) ਸਵਾਮੀ ਹੈ।

**ਅਥਵਾ :** ਜੇਕਰ ਤੂੰ ਕਹੇਂ ਕਿ ਮੈਨੂੰ ਚੇਤਾ ਨਹੀਂ ਤਾਂ ਅਸੀਂ ਤੈਨੂੰ (ਚੇਤਾਈ) ਚੇਤਾ ਕਰਵਾਉਂਦੇ ਹਾਂ ਕਿ ਤੂੰ ਉਸ ਵਾਹਿਗੁਰੂ ਨੂੰ (ਚੇਤਿ) ਚੇਤੇ ਕਰਨਾ ਕਰ। **ਵਾ:** ਜੇਕਰ ਤੇਰੇ ਅੰਦਰ (ਚੇਤਾਈ) ਚੇਤਨਤਾ ਵਾਲੀ ਬੁੱਧੀ, ਲਿਆਕਤ ਹੈ ਤਾਂ ਉਸ ਵਾਹਿਗੁਰੂ ਨੂੰ (ਚੇਤਿ) ਚੇਤੇ ਕਰ ਪਰ ਜੇ ਮੂਰਖ ਹੈਂ ਤਾਂ ਤੈਨੂੰ ਕੀ ਕਹਿਣਾ ਹੈ? **ਵਾ:** ਜੇਕਰ ਤੇਰੇ ਅੰਦਰ (ਚੇਤਾਈ) ਚੇਤਨ ਸੱਤਾ ਹੈ ਭਾਵ ਤੂੰ ਜੀਊਂਦਾ ਜਾਗਦਾ ਹੈਂ ਤਾਂ ਉਸ ਵਾਹਿਗੁਰੂ ਨੂੰ (ਚੇਤਿ) ਚੇਤੇ ਕਰ ਲੈ, ਮਰੇ ਨੂੰ ਤਾਂ ਕੀ ਕਹਿਣਾ ਹੈ? **ਵਾ:** ਵੇਦ ਸ਼ਾਸ਼ਤਰ ਵੀ ਤੇ ਅਸੀਂ ਵੀ ਏਹ ਚੇਤਾਵਨੀ ਦਿੰਦੇ ਹਾਂ ਕਿ ਉਸ ਪ੍ਰਮੇਸਰ ਨੂੰ ਚੇਤੇ ਕਰ। ਜਿਸ ਵਾਹਿਗੁਰੂ ਦੀ ਤੇਰੇ ਅੰਦਰ (ਚੇਤਾਈ) ਚੇਤਨਤਾ ਆਈ ਹੋਈ ਹੈ, ਉਸ ਨੂੰ ਤਾਂ (ਚੇਤਿ) ਚੇਤੇ ਕਰ ਲੈ। **ਵਾ:** ਜਿਤਨਾਂ ਚਿਰ ਤੇਰੇ ਅੰਦਰ ਚੇਤਨ ਸੱਤਾ ਹੈ ਉਤਨਾ ਚਿਰ ਚੇਤੇ ਕਰ। (ਸੋ) ਉਹ ਸੱਚਾ ਪਿੱਛੇ ਵੀ ਸਭਨਾ ਦਾ (ਸਾਹਿਬੁ) ਮਾਲਕ ਸੀ ਤੇ ਅੱਗੇ ਨੂੰ ਵੀ ਸਭਨਾ ਦਾ (ਧਣੀ) ਮਾਲਕ ਹੋਵੇਗਾ।

## ਨਾਨਕ ਸਤਿਗੁਰੁ ਸੇਵਿ; ਚੜਿ ਬੋਹਿਥਿ ਭਉਜਲੁ ਪਾਰਿ ਪਉ ॥੧॥

ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਭਾਈ ! ਸਤਿਗੁਰਾਂ ਦਾ (ਸੇਵਿ) ਸੇਵਨ ਕਰ ਅਤੇ ਨਾਮ ਰੂਪ (ਬੋਹਿਥਿ) ਜਹਾਜ 'ਤੇ ਚੜ੍ਹ ਕੇ (ਭਉਜਲੁ) ਸੰਸਾਰ-ਸਮੁੰਦਰ ਦੇ ਵਿਸ਼ੇ ਰੂਪ ਪਾਣੀ ਤੋਂ ਪਾਰ (ਪਉ) ਪੈ ਜਾਣਾ ਕਰ **ਵਾ:** ਸੰਸਾਰ-ਸਮੁੰਦਰ ਤੋਂ ਪਾਰ ਹੋ ਕੇ ਮੁਕਤੀ ਰੂਪ ਕਿਨਾਰੇ ਨੂੰ (ਪਉ) ਪ੍ਰਾਪਤ ਕਰਨਾ ਕਰ।

## ਮਃ ੫ ॥

## ਵਾਊ ਸੰਦੇ ਕਪੜੇ; ਪਹਿਰਹਿ ਗਰਬਿ ਗਵਾਰ ॥

## ਨਾਨਕ ਨਾਲਿ ਨ ਚਲਨੀ; ਜਲਿ ਬਲਿ ਹੋਏ ਛਾਰੁ ॥੨॥

ਜਿਨ੍ਹਾਂ ਵਿਚ ਲਿਸ਼ਕਦਾ ਹੋਇਆ ਸਰੀਰ ਦਿਸਦਾ ਹੈ ਐਸੇ (ਵਾਊ ਸੰਦੇ) ਹਵਾ ਦੇ ਵਰਗੇ ਬਰੀਕ ਕੱਪੜੇ (ਪਹਿਰਹਿ) ਪਹਿਰ ਕੇ (ਗਵਾਰ) ਮੂਰਖ ਜੀਵ (ਗਰਬਿ) ਹੰਕਾਰ ਕਰਦੇ ਹਨ ਕਿ ਸਾਡੇ ਵਰਗਾ ਕੌਣ ਹੈ। ਪਰ ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਕੱਪੜੇ ਤਾਂ ਨਾਲ (ਨ) ਨਹੀਂ (ਚਲਨੀ) ਚੱਲਣੇ ਹਨ। ਕਿਉਂਕਿ ਜਦੋਂ ਸਰੀਰ ਨੂੰ ਚਿਖਾ ਉੱਤੇ ਰੱਖ ਦਿੱਤਾ ਤਾਂ ਉਹ ਵੀ ਸਰੀਰ ਦੇ ਨਾਲ ਹੀ (ਜਲਿ ਬਲਿ) ਸੜ-ਬਲ ਕੇ (ਛਾਰੁ) ਸਵਾਹ (ਹੋਏ) ਹੋ ਜਾਣਗੇ।

**ਅਥਵਾ :** ਜੋ (ਵਾਊ ਸੰਦੇ) ਪ੍ਰਾਣਾਂ ਰੂਪ ਵਾਯੂ ਦੇ ਸਰੀਰ ਰੂਪ ਕੱਪੜੇ ਹਨ, ਇਹਨਾਂ ਨੂੰ (ਪਹਿਰਹਿ) ਪਹਿਨ ਕਰਕੇ (ਗਵਾਰ) ਮੂਰਖ ਜੀਵ (ਗਰਬਿ) ਹੰਕਾਰ ਕਰਦੇ ਹਨ ਕਿ ਮੇਰਾ ਸਰੀਰ ਬੜਾ ਸੁੰਦਰ ਹੈ। ਪਰ ਜਦੋਂ ਸਵਾਸ ਨਿਕਲ ਗਏ

ਤਾਂ ਇਹ ਸਰੀਰ ਰੂਪ ਕੱਪੜੇ ਨਾਲ ਨਹੀਂ (ਚਲਨੀ) ਚੱਲਣੇ ਹਨ, ਇਹ ਤਾਂ ਇੱਥੇ ਹੀ ਜਲ-ਬਲ ਕੇ (ਛਾਰੁ) ਸਵਾਹ (ਹੋਏ) ਹੋ ਜਾਣਗੇ।

**ਅਥਵਾ :** ਹੇ (ਗਵਾਰ) ਬੇਸਮਝੋ ! ਤੁਸੀਂ ਸਵਾਸਾਂ ਰੂਪ ਕੱਪੜੇ (ਪਹਿਰਹਿ) ਪਹਿਨ ਕੇ ਵਿਅਰਥ ਹੀ (ਗਰਬਿ) ਹੰਕਾਰ ਕਰਦੇ ਹੋ ਕਿਉਂਕਿ ਜਿਨ੍ਹਾਂ ਸਰੀਰਾਂ 'ਤੇ ਤੁਸੀਂ ਇਹ ਸਵਾਸਾਂ ਰੂਪ ਕੱਪੜੇ ਪਹਿਨੇ ਹੋਏ ਹਨ, ਉਹ ਸਰੀਰ ਤਾਂ ਨਾਲ ਨਹੀਂ (ਚਲਨੀ) ਚੱਲਣੇ, ਇਥੇ ਹੀ ਸੜ-ਬਲ ਕੇ (ਛਾਰੁ) ਸਵਾਹ (ਹੋਏ) ਹੋ ਜਾਣੇ ਹਨ।

**ਅਥਵਾ :** ਜੋ (ਵਾਊ) ਵਾਸ਼ਨਾ ਰੂਪ ਪੌਣ (ਸੰਦੇ) ਦੇ ਪਦਾਰਥਾਂ ਰੂਪ ਕੱਪੜੇ ਹਨ, ਇੰਨ੍ਹਾਂ ਪਦਾਰਥਾਂ ਨੂੰ (ਪਹਿਰਹਿ) ਪ੍ਰਾਪਤ ਕਰਕੇ (ਗਵਾਰ) ਮੂਰਖ ਜੀਵ (ਗਰਬਿ) ਹੰਕਾਰ ਕਰਦੇ ਹਨ। ਪਰ ਇਹ ਪਦਾਰਥ ਕਿਸੇ ਦੇ ਵੀ ਨਾਲ ਨਹੀਂ (ਚਲਨੀ) ਚੱਲਣੇ ਹਨ, ਇਹ ਤਾਂ ਇੱਥੇ ਹੀ ਜਲ ਬਲ ਕੇ (ਛਾਰੁ) ਸਵਾਹ (ਹੋਏ) ਹੋ ਜਾਣਗੇ। **ਵਾ:** ਏਹ ਸੰਬੰਧੀ ਵੀ ਨਾਲ ਨਹੀਂ ਜਾਣੇ। ਇਥੇ ਹੀ ਸੜ ਬਲ ਜਾਣੇ ਹਨ।

**ਅਥਵਾ :** ਹੇ (ਗਵਾਰ) ਬੇਸਮਝੋ ! ਤੁਸੀਂ ਦਸਵੇਂ ਦੁਆਰ ਵਿਚ ਪ੍ਰਾਣਾਂ ਨੂੰ ਚੜ੍ਹਾਉਣ ਰੂਪ (ਵਾਊ ਸੰਦੇ) ਹਵਾ ਦੇ ਕੱਪੜੇ (ਪਹਿਰਹਿ) ਪਹਿਨ ਕੇ ਵਿਅਰਥ ਹੀ (ਗਰਬਿ) ਹੰਕਾਰ ਕਰਦੇ ਹੋ ਕਿ ਅਸੀਂ ਹੁਣ ਜੋਗੀ ਬਣ ਗਏ ਹਾਂ, ਪ੍ਰਾਣਾਯਾਮ ਕਰਨਾ ਜਾਣਦੇ ਹਾਂ। ਆਪਣੀ ਉਮਰ ਲੰਬੀ ਬਣਾ ਲਈ ਹੈ। ਪਰ ਇਹ ਦੇਹਾਂ ਤਾਂ ਕਿਸੇ ਦੇ ਨਾਲ ਵੀ ਨਹੀਂ (ਚਲਨੀ) ਚਲਣੀਆਂ ਭਾਵ ਜਾਣੀਆਂ ਹਨ ਭਾਵੇਂ ਕੋਈ ਸੌ ਵਰ੍ਹਾ ਵੀ ਕਿਉਂ ਨਾ ਜੀਊਂਦਾ ਰਹੇ। ਫਿਰ ਜਿਉਂਦੇ ਹੋਏ ਵੀ ਤੁਸੀਂ ਹੰਕਾਰ ਨਾਲ ਸੜ-ਬਲ ਕੇ (ਛਾਰੁ) ਸਵਾਹ (ਹੋਏ) ਹੋ ਰਹੇ ਹੋ, ਅਤੇ ਮਰਨ ਮਗਰੋਂ ਅੱਗ ਨਾਲ ਸੜ-ਬਲ ਕੇ (ਛਾਰੁ) ਸਵਾਹ (ਹੋਏ) ਹੋ ਜਾਣਾ ਹੈ। ਇਸ ਲਈ ਹੰਕਾਰ ਨਾ ਕਰੋ।

**ਜੇ ਸਉ ਵਰ੍ਹਿਆ ਜੀਵਣਾ ਭੀ ਤਨੁ ਹੋਸੀ ਖੇਹ ॥** *(ਅੰਗ : ੧੩੮੦)*

**ਅਥਵਾ :** ਹੇ (ਗਰਬਿ) ਹੰਕਾਰੀਓ ! ਜੋ ਤੁਸੀਂ (ਵਾਊ ਸੰਦੇ) ਹਵਾ ਦੇ ਭਾਵ ਹੰਕਾਰ ਦੇ ਕੱਪੜੇ (ਪਹਿਰਿਹ) ਪਹਿਰ ਕੇ ਦੇਹ ਦੇ ਅੰਦਰ ਮਾਣ ਦੇ ਸਹਿਤ ਫੁੱਲੇ ਰਹਿੰਦੇ ਹੋ ਕਿ ਸਾਡੇ ਵਰਗਾ ਕੋਈ ਨਹੀਂ ਹੈ। ਇਹ ਤੁਸੀਂ (ਗਵਾਰ) ਮੂਰਖਤਾਈ ਕਰ ਰਹੇ ਹੋ ਕਿਉਂਕਿ ਇਹ ਸਰੀਰ ਤਾਂ ਨਾਲ ਨਹੀਂ (ਚਲਨੀ) ਚੱਲਣੇ (ਜਲਿ) ਜਲਦੀ ਹੀ (ਬਲਿ) ਸੜ ਕੇ (ਛਾਰੁ) ਸਵਾਹ ਹੋ ਜਾਣੇ ਹਨ, **ਵਾ:** ਇੱਥੇ ਸੰਸਾਰ ਵਿਚ ਤੁਸੀਂ ਵਿਸ਼ਿਆਂ ਵਿਚ ਸੜ-ਬਲ ਕੇ (ਛਾਰੁ) ਸਵਾਹ (ਹੋਏ) ਹੋ ਰਹੇ ਹੋ ਅਤੇ ਅੰਤ ਨੂੰ ਅੱਗ ਨਾਲ ਸੜ-ਬਲ ਕੇ (ਛਾਰੁ) ਸਵਾਹ (ਹੋਏ) ਹੋ ਜਾਣਾ ਹੈ। **ਵਾ:** ਜੋ ਜੋਗਾ ਅਭਿਆਸ ਕਰਕੇ ਸੂਖਮ ਸਰੀਰ ਰੂਪ ਬਸਤਰ ਪਹਿਨਦੇ ਹਨ ਅਤੇ ਜੋਗਾ ਅਭਿਆਸੀ ਹੋਣ ਦਾ ਮਾਣ ਕਰਦੇ ਹਨ। ਉਹਨਾਂ ਨੂੰ ਫੇਰ ਜੂਨਾਂ ਰੂਪ ਕੱਪੜੇ ਪਹਿਨਣੇ ਪੈਂਦੇ ਹਨ। **ਵਾ:** ਉਹ ਭੂਤਾਂ ਦੀ ਉਪਾਸ਼ਨਾ ਰੂਪ ਬਸਤਰ ਪਹਿਨਦੇ ਹਨ।

## ਪਉੜੀ ॥

## ਸੇਈ ਉਬਰੇ ਜਗੈ ਵਿਚਿ; ਜੋ ਸਚੈ ਰਖੇ ॥

ਹੇ ਭਾਈ ! (ਸੇਈ) ਉਹੀ ਪੁਰਖ (ਜਗੈ) ਸੰਸਾਰ ਦੇ ਵਿਚ, ਤਿੰਨਾਂ ਕਾਲਾਂ ਵਿਚ (ਉਬਰੇ) ਬਚੇ ਹਨ, (ਜੋ) ਜਿਹੜੇ (ਸਚੈ) ਸੱਚੇ ਪਾਤਸ਼ਾਹ ਜੀ ਨੇ ਕਿਰਪਾ ਕਰਕੇ ਆਪਣੀ ਸ਼ਰਨ ਵਿਚ ਪਾ ਕੇ (ਰਖੇ) ਰੱਖ ਲਏ ਹਨ।

## ਮੁਹਿ ਡਿਠੈ ਤਿਨ ਕੈ ਜੀਵੀਐ; ਹਰਿ ਅੰਮ੍ਰਿਤੁ ਚਖੇ ॥

(ਤਿਨ) ਉਹਨਾਂ ਪਿਆਰਿਆਂ (ਕੈ) ਦੇ (ਮੁਹਿ) ਮੂੰਹ ਭਾਵ ਚਿਹਰੇ ਦੇ (ਡਿਠੈ) ਦਰਸ਼ਨ ਕਰਕੇ (ਜੀਵੀਐ) ਜਿਉਂਦੇ ਹੋਈਦਾ ਹੈ, ਜੋ ਗੁਰਮੁਖ ਆਪਣੀ ਰਸਨਾ ਕਰਕੇ (ਹਰਿ) ਹਰੀ ਦੇ ਅੰਮ੍ਰਿਤ ਨਾਮ ਨੂੰ (ਚਖੇ) ਚੱਖਦੇ ਹਨ, ਧਾਰਨ ਕਰਦੇ ਹਨ। **ਵਾ:** ਜੋ ਗੁਰਮੁਖ ਨਿਗੁਰੇਪੁਣੇ ਦੀ ਜੂਠ ਨੂੰ ਲਾਹ ਕੇ ਪੰਜਾਂ ਪਿਆਰਿਆਂ ਪਾਸੋਂ ਅੰਮ੍ਰਿਤ ਨੂੰ ਚੱਖਦੇ ਹਨ।

## ਕਾਮੁ ਕ੍ਰੋਧੁ ਲੋਭੁ ਮੋਹੁ; ਸੰਗਿ ਸਾਧਾ ਭਖੇ ॥ (ਭਖੇ ਬੋਲੋ)

(ਕਾਮੁ) ਜਿਹੜਾ ਕਾਮ ਹੈ, ਇਹ ਸੰਸਾਰ ਵਿਚ ਬੇਪੱਤ ਕਰਨ ਵਾਲਾ ਹੈ, ਇਸ ਕਾਮ ਦੀ ਸੰਗਤ ਕਰਕੇ ਸਵਰਗ ਦੇ ਰਾਜੇ ਇੰਦਰ ਨੂੰ ਵੀ ਕੋਹੜੀ ਹੋ ਕੇ ਅਤਿਅੰਤ ਦੁੱਖ ਭੋਗਣਾ ਪਿਆ ਸੀ। (ਕ੍ਰੋਧੁ) ਜਦੋਂ ਕ੍ਰੋਧ ਵਿਚ ਆ ਕੇ ਦੁਰਬਾਸ਼ਾ ਰਿਖੀ ਅੰਬਰੀਕ ਭਗਤ ਨੂੰ ਸਰਾਪ ਦੇਣ ਲੱਗਾ ਸੀ ਤਾਂ ਉਸ ਨੂੰ ਵੀ ਸੁਦਰਸ਼ਨ ਚੱਕਰ ਤੋਂ ਬੱਚਣ ਵਾਸਤੇ ਭੱਜਣਾ ਪਿਆ ਸੀ। (ਲੋਭੁ) ਵਿਸ਼ਵਾਮਿਤ੍ਰ ਨੇ ਹਰੀਚੰਦ ਨੂੰ ਆਪਣਾ ਚੇਲਾ ਬਣਾਉਣ ਦੇ ਲੋਭ ਕਰਕੇ ਉਸ ਦੇ ਬਾਗ ਨੂੰ ਸੂਰ ਬਣ ਕੇ ਉਜਾੜਨਾ ਕੀਤਾ ਸੀ। ਫਿਰ ਲੋਭ ਕਰਕੇ ਉਸਨੇ ਹਰੀਚੰਦ ਨੂੰ ਕਾਂਸ਼ੀ ਵਿਖੇ ਚੰਡਾਲਾ ਪਾਸ ਵੇਚਿਆ ਸੀ। (ਮੋਹੁ) ਆਪਣੇ ਪੁੱਤਰਾਂ ਦੇ ਮੋਹ ਕਰਕੇ ਵਸ਼ਿਸ਼ਟ ਮੁਨੀ ਬਿਆਸਾ ਵਿਚ ਫਾਹੀ ਪਾ ਕੇ ਡੁੱਬਣ ਲੱਗਾ ਸੀ। ਐਸੇ ਇਹ ਸਾਰੇ ਵਿਕਾਰ ਹਨ।

ਹੇ ਭਾਈ ! ਇਹਨਾਂ ਕਾਮ ਕ੍ਰੋਧ ਆਦਿਕ ਵਿਕਾਰਾਂ ਨੂੰ (ਸਾਧਾ) ਸਾਧੂਆਂ ਦੀ (ਸੰਗਿ) ਸੰਗਤ ਕਰਕੇ (ਭਖੇ) ਭੱਖਣ ਕਰੋ, ਨਾਸ਼ ਕਰੋ।

**ਅਥਵਾ :** ਕਾਮ, ਕ੍ਰੋਧ, ਲੋਭ, ਮੋਹ (ਸੰਗਿ ਸਾਧਾ) ਸਾਧਸੰਗਤ ਦੁਆਰਾ (ਭਖੇ) ਖਾ ਲਈਦੇ ਭਾਵ, ਮੇਟ ਲਈਦੇ ਹਨ।

**ਅਥਵਾ :** ਜੋ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਅੰਦਰ (ਭਖੇ) ਭੱਖ ਭਾਵ ਮਚ ਰਹੇ ਸੀ। ਉਹ ਸਾਧਸੰਗਤ ਰੂਪ ਪਾਣੀ ਨਾਲ ਬੁਝਾ ਦਿੱਤੇ ਹਨ। **ਵਾ:** ਨਾਮ ਰੂਪ ਪਾਣੀ ਨਾਲ ਬੁਝਾ ਦਿੱਤੇ ਹਨ।

## ਕਰਿ ਕਿਰਪਾ ਪ੍ਰਭਿ ਆਪਣੀ; ਹਰਿ ਆਪਿ ਪਰਖੇ ॥ (ਪਰਖੇ ਪੋਲਾ ਬੋਲੋ)

ਹੇ (ਪ੍ਰਭਿ) ਵਾਹਿਗੁਰੂ ! ਸਾਡੇ ਉੱਤੇ ਆਪਣੀ ਕਿਰਪਾ ਦ੍ਰਿਸ਼ਟੀ (ਕਰਿ) ਕਰਨਾ ਕਰੋ, ਹੇ (ਹਰਿ) ਹਰੀ ! ਜਿਨ੍ਹਾਂ ਨੂੰ ਤੂੰ ਆਪ (ਪਰਖੇ) ਪਰਖ ਲਿਆ ਹੈ, ਉਹੋ ਹੀ ਪੂਰੇ ਉਤਰੇ ਹਨ।

**ਅਥਵਾ :** ਜਿਨ੍ਹਾਂ ਉੱਤੇ (ਪ੍ਰਭਿ) ਪ੍ਰਮੇਸਰ ਨੇ ਆਪਣੀ ਕਿਰਪਾ ਦ੍ਰਿਸ਼ਟੀ (ਕਰਿ) ਕੀਤੀ ਹੈ, ਉਹ (ਹਰਿ) ਹਰੀ ਪ੍ਰਮੇਸਰ ਨੇ ਆਪ (ਪਰਖੇ) ਪਰਖ ਲਏ ਹਨ ਕਿ ਇਹ ਮੇਰੇ ਸਰੂਪ ਵਿਚ ਅਭੇਦ ਹੋਣ ਵਾਲੇ ੧੨ ਵੰਨੀ ਦੇ ਸੋਨੇ ਵਤ ਸ਼ੁੱਧ ਹਨ। **ਵਾ:** ਉਹਨਾਂ ਨੂੰ ਪ੍ਰਮੇਸਰ ਨੇ ਸਰੂਪ ਦੇ ਪਾਰਖੂ ਬਣਾ ਲਿਆ ਹੈ। **ਵਾ:** ਉਹ ਆਤਮ ਅਨੰਦ ਦੇ ਪਾਰਖੂ ਭਾਵ ਜੌਹਰੀ ਬਣ ਗਏ ਹਨ।

**ਅਥਵਾ :** ਜਿਹਨਾਂ ਨੇ ਹਰੀ ਨੂੰ (ਆਪਿ) ਆਪਣਾ ਆਤਮਾ ਰੂਪ ਜਾਣਕੇ ਪਰਖ ਲਿਆ ਹੈ, ਉਹਨਾਂ ਨੂੰ (ਪ੍ਰਭਿ) ਅਕਾਲ ਪੁਰਖ ਨੇ ਆਪਣੀ ਕ੍ਰਿਪਾ ਦ੍ਰਿਸ਼ਟੀ ਕਰਕੇ ਆਪਣੇ ਨਾਲ ਮੇਲ ਲਿਆ ਹੈ।

## ਨਾਨਕ ਚਲਤ ਨ ਜਾਪਨੀ; ਕੋ ਸਕੈ ਨ ਲਖੇ ॥੨॥ (ਲਖੇ ਪੋਲਾ ਬੋਲੋ)

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਸੱਚੇ ਪਾਤਸ਼ਾਹ ! ਆਪ ਜੀ ਦੇ (ਚਲਤ) ਚਲਿੱਤਰ ਭਾਵ ਕੌਤਕ (ਜਾਪਨੀ) ਜਾਣੇ ਨਹੀਂ ਜਾਂਦੇ ਹਨ, ਨਾ (ਕੋ) ਕੋਈ ਪਿੱਛੇ (ਲਖੇ) ਲਖ ਭਾਵ ਜਾਣ ਸਕਿਆ ਸੀ, **ਵਾ:** ਨਾ (ਕੋ) ਕੋਈ ਹੁਣ (ਲਖੇ) ਜਾਣ ਸਕਦਾ ਹੈ **ਵਾ:** ਨਾ (ਕੋ) ਕੋਈ ਅੱਗੇ (ਲਖੇ) ਜਾਣ ਸਕੇਗਾ। **ਵਾ:** ਜਿਸ ਕਿਸੇ ਨੂੰ ਜਿੰਨਾਂ ਕੁ ਜਣਾਵੋਗੇ ਉਨਾਂ ਕੁ ਉਹ ਜਾਣੇਗਾ। (ਕੋ) ਕੋਈ ਆਪੋਂ ਨਹੀਂ (ਲਖੇ) ਜਾਣ ਸਕੇਗਾ।

ਸਿੱਖਾਂ ਨੇ ਬੇਨਤੀ ਕੀਤੀ ਕਿ ਹੇ ਸੱਚੇ ਪਾਤਸ਼ਾਹ ਜੀ ! ਕੋਈ ਕਹਿੰਦਾ ਹੈ ਕਿ ਸੋਮਵਾਰ ਦਾ ਦਿਨ ਚੰਗਾ ਹੁੰਦਾ ਹੈ, ਕੋਈ ਕਹਿੰਦਾ ਹੈ ਬੁੱਧਵਾਰ ਦਾ ਦਿਨ ਚੰਗਾ ਹੁੰਦਾ ਹੈ ਅਤੇ ਕੋਈ ਕਿਸੇ ਰੁੱਤ ਨੂੰ ਚੰਗੀ ਮੰਨਦਾ ਹੈ, ਕੋਈ ਕਿਸੇ ਰੁੱਤ ਨੂੰ। ਆਪ ਜੀ ਦੀ ਕਿਰਪਾ ਕਰਕੇ ਦੱਸੋ ਕਿ ਕਿਹੜਾ ਦਿਨ ਚੰਗਾ ਹੈ ਅਤੇ ਕਿਹੜੀ ਰੁੱਤ ਚੰਗੀ ਹੈ? ਇਹ ਸੁਣ ਕੇ,

## ਸਲੋਕ ਮਃ ੫ ॥

## ਨਾਨਕ, ਸੋਈ ਦਿਨਸੁ ਸੁਹਾਵੜਾ; ਜਿਤੁ ਪ੍ਰਭੁ ਆਵੈ ਚਿਤਿ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! (ਸੋਈ) ਉਹੋ (ਦਿਨਸੁ) ਪ੍ਰਤੱਖ ਸੋਮਵਾਰ ਮੰਗਲਵਾਰ ਆਦਿਕ ਦਿਨ (ਸੁਹਾਵੜਾ) ਸ਼ੋਭਨੀਕ ਹੈ (ਜਿਤੁ) ਜਿਸ ਦਿਨ ਮੇਰਾ (ਪ੍ਰਭੁ) ਵਾਹਿਗੁਰੂ (ਚਿਤਿ) ਚੇਤੇ (ਆਵੈ) ਆ ਜਾਵੇ।

**ਅਥਵਾ :** (ਸੋਈ) ਉਹੀ ਮਨੁੱਖਾ ਜਨਮ ਰੂਪ (ਦਿਨਸੁ) ਦਿਨ (ਸੁਹਾਵੜਾ) ਸ਼ੋਭਨੀਕ ਹੈ। (ਜਿਤੁ) ਜਿਸ ਵਿਚ ਮੇਰਾ (ਪ੍ਰਭੁ) ਵਾਹਿਗੁਰੂ (ਚਿਤਿ) ਚੇਤੇ ਆਵੇ।

**ਅਥਵਾ :** (ਸੋਈ) ਉਹੀ (ਦਿਨਸੁ) ਗਿਆਨਵਾਨ ਪੁਰਖ (ਸੁਹਾਵੜਾ) ਸ਼ੋਭਨੀਕ ਕਹਾਉਂਦਾ ਹੈ (ਜਿਤੁ) ਜਿਸ ਦੇ (ਚਿਤਿ) ਚੇਤੇ (ਪ੍ਰਭੁ) ਵਾਹਿਗੁਰੂ (ਆਵੈ) ਆਉਂਦਾ ਹੈ। ਭਾਵ ਉਹਨਾਂ ਦੇ ਹਿਰਦੇ ਅੰਦਰ ਗਿਆਨ ਰੂਪ ਦਿਨ ਚੜ੍ਹਿਆ ਜਾਨਣਾ ਕਰੋ, ਜੋ ਵਾਹਿਗੁਰੂ ਨੂੰ ਚੇਤੇ ਕਰਦੇ ਹਨ।

**ਅਥਵਾ :** ਓਹੀ ਗਿਆਨ ਰੂਪ ਦਿਨ ਚੜ੍ਹਿਆ ਸ਼ੋਭਨੀਕ ਹੈ, ਜਿਸ ਗਿਆਨ ਰੂਪ ਦਿਨ ਚੜ੍ਹੇ ਵਿਚ ਹਰੀ ਚੇਤੇ ਆਵੇ।

## ਜਿਤੁ ਦਿਨਿ ਵਿਸਰੈ ਪਾਰਬ੍ਰਹਮੁ; ਫਿਟੁ ਭਲੇਰੀ ਰੁਤਿ ॥੧॥

(ਜਿਤੁ) ਜਿਸ ਦਿਨ ਪਾਰਬ੍ਰਹਮ ਪ੍ਰਮੇਸਰ (ਵਿਸਰੈ) ਭੁੱਲ ਜਾਂਦਾ ਹੈ ਤਾਂ ਉਸ ਸਮੇਂ ਬਸੰਤ, ਗ੍ਰੀਖਮ ਆਦਿਕ (ਭਲੇਰੀ) ਚੰਗੀ ਰੁੱਤ ਵੀ (ਫਿਟੁ) ਫਿਟਕਾਰ ਯੋਗ ਹੈ। **ਵਾ:** ਚਾਹੇ ਉਹ ਪ੍ਰਤੱਖ ਚੰਗੀ ਰੁੱਤ ਹੈ **ਵਾ:** ਚਾਹੇ ਉਹ ਬਾਲਕ ਅਵਸਥਾ ਰੂਪ ਰੁੱਤ ਹੈ, ਚਾਹੇ ਉਹ ਜੁਵਾ ਅਵਸਥਾ ਰੂਪ ਰੁੱਤ ਹੈ, ਚਾਹੇ ਉਹ ਬਿਰਧ ਅਵਸਥਾ ਰੂਪ ਰੁੱਤ ਹੈ, ਉਹ ਫਿਟਕਾਰ ਯੋਗ ਹੀ ਹੈ। **ਵਾ:** ਚਾਹੇ ਸਤਜੁਗ ਦੀ ਰੁੱਤ ਹੈ, ਚਾਹੇ ਤ੍ਰੇਤੇ ਦੀ ਰੁੱਤ ਹੈ, ਚਾਹੇ ਦੁਆਪਰ ਦੀ ਰੁੱਤ ਹੈ ਤੇ ਚਾਹੇ ਕਲਜੁਗ ਦੀ ਰੁੱਤ ਹੈ। ਉਹ ਫਿਟਕਾਰ ਯੋਗ ਹੀ ਹੈ।

**ਅਥਵਾ :** (ਜਿਤੁ) ਜਿਸ (ਦਿਨਿ) ਗਿਆਨਵਾਨ ਨੂੰ (ਪਾਰਬ੍ਰਹਮੁ) ਵਾਹਿਗੁਰੂ (ਵਿਸਰੈ) ਭੁੱਲ ਜਾਂਦਾ ਹੈ ਉਸ ਦੀ ਅਵਸਥਾ ਰੂਪ (ਭਲੇਰੀ) ਸੁਹਾਵਨੀ ਰੁੱਤ ਨੂੰ ਵੀ (ਫਿਟੁ) ਫਿਟੇ ਮੂੰਹ, ਲਾਹਨਤ ਹੈ। **ਵਾ:** ਚਾਹੇ ਉਸ ਦੀ ਜਾਗ੍ਰਤ ਅਵਸਥਾ ਰੂਪ ਰੁੱਤ ਹੈ, ਚਾਹੇ ਸੁਪਨ ਅਵਸਥਾ ਰੂਪ ਰੁੱਤ ਹੈ, ਚਾਹੇ ਸੁਖੋਪਤ ਅਵਸਥਾ ਰੂਪ ਰੁੱਤ ਹੈ ਅਤੇ ਚਾਹੇ ਉਹ ਆਪਣੀ ਤੁਰੀਆ ਅਵਸਥਾ ਰੂਪ ਰੁੱਤ ਦਾ ਮਾਣ ਕਰੇ, ਉਹ ਫਿਟਕਾਰਨੇ ਯੋਗ ਹੀ ਹੈ।

## ਮਃ ੫ ॥

**ਪ੍ਰਸ਼ਨ :** ਮਹਾਰਾਜ ! ਮਿੱਤਰਤਾ ਕਿਸ ਨਾਲ ਕਰਨੀ ਚਾਹੀਦੀ ਹੈ?

## ਨਾਨਕ ਮਿਤ੍ਰਾਈ ਤਿਸੁ ਸਿਉ; ਸਭ ਕਿਛੁ ਜਿਸ ਕੈ ਹਾਥਿ ॥

**ਉੱਤਰ :** ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! (ਤਿਸੁ) ਉਸ ਸਰਬ ਕਲਾ ਸਮਰੱਥ ਵਾਹਿਗੁਰੂ ਪ੍ਰਮੇਸਰ (ਸਿਉ) ਨਾਲ (ਮਿਤ੍ਰਾਈ) ਮਿੱਤਰਤਾ ਕਰਨੀ ਚਾਹੀਦੀ ਹੈ (ਜਿਸ ਕੈ) ਜਿਸ ਦੇ (ਹਾਥਿ) ਹੱਥ ਵਿਚ ਸਭ (ਕਿਛੁ) ਕੁਝ ਹੈ ਭਾਵ ਜਿਸ ਨੇ ਸਭ ਕੁਝ ਆਪਣੇ ਅਧੀਨ ਰੱਖਿਆ ਹੋਇਆ ਹੈ।

**ਹਰਨ ਭਰਨ ਜਾ ਕਾ ਨੇਤ੍ਰ ਫੋਰੁ ॥** (ਅੰਗ: ੨੮੪)

**ਅਥਵਾ :** ਉਸ ਮਹਾਤਮਾ ਦੇ ਨਾਲ ਮਿੱਤਰਤਾ ਕਰੋ, ਜਿਸ ਦੇ ਹੱਥ ਵਿਚ ਸਭ ਕੁਝ ਹੈ। ਭਾਵ ਜਿਸ ਪਾਸੋਂ ਸਾਨੂੰ ਸਭ ਕੁਝ ਪ੍ਰਾਪਤ ਹੋ ਸਕਦਾ ਹੈ।

**ਪ੍ਰਸ਼ਨ :** ਮਹਾਰਾਜ ! ਖੋਟੇ ਮਿਤ੍ਰ ਕੌਣ ਹਨ ?

## ਕੁਮਿਤ੍ਰਾ ਸੇਈ ਕਾਂਢੀਅਹਿ; ਇਕ ਵਿਖ ਨ ਚਲਹਿ ਸਾਥਿ ॥੨॥

**ਉੱਤਰ :** ਹੇ ਭਾਈ ! (ਕੁਮਿਤ੍ਰਾ) ਖੋਟੇ ਮਿੱਤਰ (ਸੇਈ) ਉਹਨਾਂ ਨੂੰ (ਕਾਂਢੀਅਹਿ) ਕਿਹਾ ਜਾਂਦਾ ਹੈ ਜੋ ਬਿਪਤਾ ਪੈਣ 'ਤੇ ਇਕ (ਵਿਖ) ਕਦਮ ਵੀ (ਸਾਥਿ) ਨਾਲ ਨਹੀਂ (ਚਲਹਿ) ਚਲਦੇ ਹਨ।

**ਜਬ ਹੀ ਨਿਰਧਨ ਦੇਖਿਓ ਨਰ ਕਉ ਸੰਗੁ ਛਾਡਿ ਸਭ ਭਾਗੇ ॥** *(ਅੰਗ: ੬੩੩)*

**ਅਥਵਾ :** ਜੋ ਸਰੀਰ, ਸੰਬੰਧੀ ਤੇ ਪਦਾਰਥ ਹਨ (ਸੇਈ) ਉਹ (ਕੁਮਿਤ੍ਰਾ) ਖੋਟੇ ਮਿੱਤਰ ਦੀ ਨਿਆਈਂ (ਕਾਂਢੀਅਹਿ) ਕਹੀਦੇ ਹਨ ਕਿਉਂਕਿ ਜਦੋਂ ਜੀਵ-ਆਤਮਾ ਪਰਲੋਕ ਨੂੰ ਗਮਨ ਕਰਦੀ ਹੈ ਤਾਂ ਇਹ ਸਾਰੇ ਇਕ (ਵਿਖ) ਕਦਮ ਵੀ ਵਿਦਾ ਕਰਨ ਵਾਸਤੇ (ਸਾਥਿ) ਨਾਲ ਨਹੀਂ (ਚਲਹਿ) ਚਲਦੇ।

**ਅਥਵਾ :** ਇਸ ਸਰੀਰ ਨਾਲੋਂ ਵੱਧ ਖੋਟਾ ਮਿੱਤਰ ਕਿਸ ਨੂੰ ਕਹੀਏ, ਜੋ ਜੀਵ ਦੇ ਨਾਲ ਇਕ ਕਦਮ ਵੀ ਨਹੀਂ ਜਾਂਦਾ ਹੈ। ਜੀਵ ਆਤਮਾ ਦੇ ਗਏ ਤੋਂ ਇਥੇ ਹੀ ਪਿਆ ਰਹਿੰਦਾ ਹੈ।

## ਪਉੜੀ ॥

## ਅੰਮ੍ਰਿਤੁ ਨਾਮੁ ਨਿਧਾਨੁ ਹੈ; ਮਿਲਿ ਪੀਵਹੁ ਭਾਈ ॥

ਹੇ (ਭਾਈ) ਭਰਾਵੋ ! ਪ੍ਰਮੇਸਰ ਦਾ ਨਾਮ ਹੀ ਅੰਮ੍ਰਿਤ ਦਾ (ਨਿਧਾਨੁ) ਖਜ਼ਾਨਾ ਹੈ, ਇਸ ਨੂੰ ਮਿਲ ਕਰਕੇ (ਪੀਵਹੁ) ਪੀਣਾ ਕਰੋ।

## ਜਿਸੁ ਸਿਮਰਤ ਸੁਖੁ ਪਾਈਐ; ਸਭ ਤਿਖਾ ਬੁਝਾਈ ॥

ਜਿਸ ਵਾਹਿਗੁਰੂ ਨਾਮ ਦੇ (ਸਿਮਰਤ) ਸਿਮਰਨ ਕਰਕੇ (ਸੁਖੁ) ਆਤਮ-ਸੁੱਖ (ਪਾਈਐ) ਪਾਈਦਾ ਹੈ, ਅਤੇ ਜਨਮਾਂ-ਜਨਮਾਂਤਰਾਂ ਦੀਆਂ ਤ੍ਰਿਸ਼ਨਾ ਆਦਿਕ ਸਭ (ਤਿਖਾ) ਤੇਹਾਂ (ਬੁਝਾਈ) ਬੁਝ ਜਾਂਦੀਆਂ ਹਨ।

## ਕਰਿ ਸੇਵਾ ਪਾਰਬ੍ਰਹਮ ਗੁਰ; ਭੁਖ ਰਹੈ ਨ ਕਾਈ ॥

ਹੇ ਭਾਈ ! ਤੂੰ ਪਾਰਬ੍ਰਹਮ ਦਾ ਰੂਪ (ਗੁਰ) ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ (ਸੇਵਾ) ਟਹਿਲ (ਕਰਿ) ਕਰ ਲੈ।

**ਗੁਰੁ ਨਾਨਕੁ ਮਿਲਿਆ ਪਾਰਬ੍ਰਹਮੁ ਤੇਰਿਆ ਚਰਣਾ ਕਉ ਬਲਿਹਾਰਾ ॥** *(ਅੰਗ: ੭੪੭)*

ਫਿਰ ਤੈਨੂੰ ਇਸ ਲੋਕ ਤੇ ਬ੍ਰਹਮ ਲੋਕ ਦੇ ਪਦਾਰਥਾਂ ਦੀ ਤੇ ਸੁੱਖਾਂ ਦੀ (ਕਾਈ) ਕੋਈ ਵੀ ਭੁੱਖ ਨਹੀਂ (ਰਹੈ) ਰਹੇਗੀ।

**ਸਾਚੁ ਨਾਮੁ ਅਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਈਆ ॥** *(ਅੰਗ: ੯੧੭)*

## ਸਗਲ ਮਨੋਰਥ ਪੁੰਨਿਆ; ਅਮਰਾਪਦੁ ਪਾਈ ॥

(ਸਗਲ) ਸਾਰੇ (ਮਨੋਰਥ) ਮਨ ਦੇ ਸੰਕਲਪ ਵੀ (ਪੁੰਨਿਆ) ਪੂਰੇ ਹੋ ਜਾਣਗੇ ਅਤੇ (ਅਮਰਾਪਦੁ) ਮਰਨ ਤੋਂ ਰਹਿਤ ਪਦਵੀ, ਕੈਵਲ ਮੋਖ ਵੀ (ਪਾਈ) ਪ੍ਰਾਪਤ ਹੋ ਜਾਵੇਗੀ ਭਾਵ ਤੂੰ ਮੁਕਤ ਹੋ ਜਾਵੋਗੇ।

## ਤੁਧੁ ਜੇਵਡੁ ਤੂਹੈ ਪਾਰਬ੍ਰਹਮ; ਨਾਨਕ ਸਰਣਾਈ ॥੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿੰਨ੍ਹਾਂ ਮਹਾਂਪੁਰਖਾਂ ਨੇ ਅੰਮ੍ਰਿਤ ਨਾਮ ਦਾ ਖਜ਼ਾਨਾ ਮਿਲ ਕੇ ਪੀਤਾ ਹੈ, ਉਹ ਹੰਕਾਰ ਨਹੀਂ ਕਰਦੇ ਬਲਕਿ ਵਾਹਿਗੁਰੂ ਦੇ ਸਨਮੁਖ ਹੋ ਕੇ ਇਸ ਪ੍ਰਕਾਰ ਬੇਨਤੀਆਂ ਕਰਦੇ ਹਨ ਕਿ

ਹੇ ਪਾਰਬ੍ਰਹਮ ਪ੍ਰਮੇਸਰ ! (ਤੁਧੁ) ਤੇਰੇ (ਜੇਵਡੁ) ਜਿੱਡਾ ਵੱਡਾ (ਤੂਹੈ) ਤੂੰ ਆਪ ਹੀ ਹੈ, ਅਸੀਂ ਆਪ ਜੀ ਦੀ (ਸਰਣਾਈ) ਸ਼ਰਨ ਆਏ ਹਾਂ।

## ਸਲੋਕ ਮਃ ੫ ॥

**ਉਥਾਨਕਾ :** ਸਿੱਖਾਂ ਨੇ ਪ੍ਰਸ਼ਨ ਕੀਤਾ ਕੇ ਮਹਾਰਾਜ ਪ੍ਰਮੇਸਰ ਕਿਹੜੀ ਖ਼ਾਸ ਜਗ੍ਹਾ ਵਿਚ ਰਹਿੰਦਾ ਹੈ, ਤਾਂ ਸੁਣ ਕੇ ਹਜ਼ੂਰ ਨੇ ਇਹ ਸ਼ਬਦ ਉਚਾਰਨ ਕੀਤਾ।

## ਡਿਠੜੋ ਹਭ ਠਾਇ; ਊਣ ਨ ਕਾਈ ਜਾਇ ॥

ਹੇ ਪਿਆਰਿਓ ! ਅਸੀਂ *(ਹਭ) ਸਾਰੇ (ਠਾਇ) ਥਾਵਾਂ ਵਿਚ ਭਾਵ ਚੌਦਾਂ ਲੋਕਾਂ ਵਿਚ ਪ੍ਰਮੇਸਰ ਨੂੰ (ਡਿਠੜੋ) ਵੇਖਿਆ ਹੈ, (ਕਾਈ) ਕੋਈ (ਜਾਇ) ਜਗ੍ਹਾ ਵੀ (ਊਣ) ਊਣਤਾਈ ਵਾਲੀ ਨਹੀਂ ਹੈ ਭਾਵ ਸਾਰਿਆਂ ਥਾਵਾਂ ਵਿਚ ਵਾਹਿਗੁਰੂ ਪ੍ਰਮੇਸਰ ਲਬਾ ਲਬ ਭਰਿਆ ਹੋਇਆ ਹੈ।

**ਅਥਵਾ :** ਉਸ ਸਰੂਪ ਨੂੰ ਤਤ ਬੇਤਿਆਂ ਨੇ ਆਪਣਾ ਆਤਮਾ ਰੂਪ ਜਾਣ ਕੇ ਸਾਰਿਆਂ ਦੇ ਹਿਰਦੇ ਰੂਪ ਜਗ੍ਹਾ ਵਿਚ ਦੇਖਣਾ ਕੀਤਾ ਹੈ। ਉਸ ਤੋਂ ਬਿਨਾਂ ਕੋਈ ਵੀ ਹਿਰਦੇ ਰੂਪ ਜਗ੍ਹਾ (ਊਣ) ਖਾਲੀ ਨਹੀਂ ਹੈ।

## ਨਾਨਕ, ਲਧਾ ਤਿਨ੍ ਸੁਆਉ; ਜਿਨਾ ਸਤਿਗੁਰੁ ਭੇਟਿਆ ॥੧॥

ਸਤਿਗੁਰੂ ਜੀ ਕਹਿੰਦੇ ਹਨ ਕਿ (ਤਿਨ੍) ਉਹਨਾਂ ਨੇ (ਸੁਆਉ) ਸੰਸਾਰ ਦੁਖ ਦੀ ਨਵਿਰਤੀ ਤੇ ਪ੍ਰਮਾਨੰਦ ਦੀ ਪ੍ਰਾਪਤੀ ਰੂਪ ਲਾਭ ਨੂੰ **ਵਾ:** ਪ੍ਰਮੇਸਰ ਦੇ ਅਨੰਦ ਨੂੰ **ਵਾ:** ਨਾਮ ਦੇ ਅਨੰਦ ਦੇ ਅਸਲੀ ਲਾਭ ਭਾਵ ਪੂਰਨ ਲਾਭ ਨੂੰ **ਵਾ:** (ਸੁਆਉ) ਪਰਮ ਪ੍ਰਯੋਜਨ ਨੂੰ (ਲਧਾ) ਲੱਭ ਲਿਆ, ਪ੍ਰਾਪਤ ਕਰ ਲਿਆ ਹੈ। **ਵਾ:** ਆਤਮਾਨੰਦ ਦਾ ਲਾਭ ਲੱਭ ਲਿਆ ਹੈ। (ਜਿਨਾ) ਜਿੰਨ੍ਹਾਂ ਨੂੰ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਸਾਖਿਆਤ ਹੋ ਕੇ (ਭੇਟਿਆ) ਮਿਲੇ ਹਨ। **ਵਾ:** ਜਿੰਨ੍ਹਾਂ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਰੂਪ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਮਿਲੇ ਹਨ।

## ਅੰਗ : ੩੧੯

## ਮਃ ੫ ॥

**ਪ੍ਰਸ਼ਨ :** ਮਹਾਰਾਜ ! ਸੰਸਾਰ ਦਾ ਵਰਤਾਰਾ ਕਿਹੋ ਜਿਹਾ ਹੈ?

## ਦਾਮਨੀ ਚਮਤਕਾਰ; ਤਿਉ ਵਰਤਾਰਾ ਜਗ ਖੇ ॥

**ਉੱਤਰ :** ਹੇ ਭਾਈ ! ਜਿਵੇਂ (ਖੇ) ਅਕਾਸ਼ ਵਿਚ (ਦਾਮਨੀ) ਬਿਜਲੀ ਦਾ (ਚਮਤਕਾਰ) ਚਮਕਾਰਾ ਥੋੜ੍ਹੇ ਚਿਰ ਦਾ ਹੀ ਹੁੰਦਾ ਹੈ। (ਤਿਉ) ਤਿਵੇਂ ਹੀ (ਜਗ) ਸੰਸਾਰ (ਖੇ) ਦਾ ਵਰਤਾਰਾ ਵਰਤ ਰਿਹਾ ਹੈ।

**ਅਥਵਾ :** ਜਗਤ ਦੇ (ਖੇ) ਵਿਚ ਪਦਾਰਥਾਂ ਦਾ ਵਰਤਾਰਾ (ਤਿਉ) ਤਿਵੇਂ ਹੀ ਹੈ, ਜਿਵੇਂ (ਦਾਮਨੀ) ਬਿਜਲੀ ਦਾ (ਚਮਤਕਾਰ) ਚਮਕਾਰਾ ਹੁੰਦਾ ਹੈ। ਭਾਵ ਜਿਵੇਂ ਬਿਜਲੀ ਦਾ ਚਮਕਾਰਾ ਜਿਆਦਾ ਚਿਰ ਨਹੀਂ ਰਹਿੰਦਾ। ਤਿਵੇਂ ਹੀ ਇਹ ਜਗਤ ਦੇ ਪਦਾਰਥ ਝੱਟ ਹੀ ਨਾਸ਼ ਹੋ ਜਾਣ ਵਾਲੇ ਹੀ ਹਨ।

**ਅਥਵਾ :** ਜਿਵੇਂ ਬਿਜਲੀ ਦਾ ਚਮਕਾਰਾ ਥੋੜੇ ਚਿਰ ਦਾ ਹੁੰਦਾ ਹੈ ਤਿਵੇਂ ਹੀ ਮਾਇਆ (ਦਾਮਨੀ) ਬਿਜਲੀ ਦੀ ਨਿਆਈਂ ਹੈ ਅਤੇ ਪਦਾਰਥ ਚਮਤਕਾਰ ਦੀ ਨਿਆਈਂ ਹਨ। ਮਾਇਆ ਰੂਪ ਬਿਜਲੀ ਚੇਤਨ ਦੇ ਆਸਰੇ ਸੰਸਾਰ ਰੂਪ ਅਕਾਸ਼ ਵਿਚ ਪਦਾਰਥਾਂ ਰੂਪ ਚਮਕਾਰਾ ਮਾਰ ਕੇ ਛੇਤੀ ਹੀ ਖ਼ਤਮ ਹੋ ਜਾਂਦੀ ਹੈ। **ਵਾ:** ਕਈ ਲੋਕ (ਦਾਮਨੀ) ਮਾਇਆ

---

* ਇਹ ਇਕ ਇਲਾਕੇ ਦੀ ਬੋਲੀ ਹੈ, ਜਿਥੇ 'ਸਭ' ਨੂੰ 'ਹਭ' ਕਹਿੰਦੇ ਹਨ।

ਦੇ (ਚਮਤਕਾਰ) ਚਮਕਾਰੇ ਨੂੰ ਦੇਖ ਕੇ ਜਗਤ ਦੇ (ਖੇ) ਵਿਚ ਹੀ ਠੱਗੇ ਜਾਂਦੇ ਹਨ। **ਵਾ:** ਜਿਹੜੀ ਜਵਾਨੀ ਦਾ ਜੀਵ ਮਾਣ ਕਰਦੇ ਹਨ, ਉਹ ਤਾਂ ਬਿਜਲੀ ਦੇ ਚਮਕਾਰੇ ਦੀ ਨਿਆਈਂ ਛੇਤੀ ਹੀ ਨਾਸ਼ ਹੋਣ ਵਾਲੀ ਹੈ।

## ਵਥੁ ਸੁਹਾਵੀ ਸਾਇ; ਨਾਨਕ ਨਾਉ ਜਪੰਦੋ ਤਿਸੁ ਧਣੀ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਪ੍ਰਤੱਖ (ਵਥੁ) ਵਸਤੂ ਧਨ ਆਦਿਕ ਵੀ (ਸਾਇ) ਉਹੀ (ਸੁਹਾਵੀ) ਸ਼ੋਭਨੀਕ ਹੈ ਜਿਸ ਕਰਕੇ (ਤਿਸੁ) ਉਸ (ਧਣੀ) ਪ੍ਰਮੇਸਰ ਦਾ (ਨਾਉ) ਨਾਮ (ਜਪੰਦੋ) ਜਪਿਆ ਜਾਂਦਾ ਹੈ।

**ਅਥਵਾ :** (ਸਾਇ) ਉਹੀ ਜੀਵ (ਸੁਹਾਵੀ) ਸ਼ੋਭਨੀਕ ਹਨ ਜਿੰਨ੍ਹਾਂ ਨੂੰ ਨਾਮ ਰੂਪ (ਵਥੁ) ਵਸਤੂ ਪ੍ਰਾਪਤ ਹੋਈ ਹੈ। **ਵਾ:** ਉਹਨਾਂ ਨੂੰ ਆਤਮਾਨੰਦ ਦੀ ਸਾਖਿਆਤਤਾ ਰੂਪ (ਸੁਹਾਵੀ) ਸ਼ੋਭਨੀਕ (ਵਥੁ) ਵਸਤੂ ਪ੍ਰਾਪਤੀ ਹੋਈ ਹੈ ਜਿਹੜੇ (ਤਿਸੁ) ਉਸ (ਧਣੀ) ਮਾਲਕ ਅਕਾਲ ਪੁਰਖ ਦਾ (ਨਾਉ) ਨਾਮ (ਜਪੰਦੋ) ਜਪਦੇ ਹਨ।

**ਅਥਵਾ :** (ਸਾਇ) ਉਹਨਾਂ ਦੀ ਜ਼ਿੰਦਗੀ ਰੂਪ (ਵਥੁ) ਵਸਤੂ (ਸੁਹਾਵੀ) ਸ਼ੋਭਨੀਕ ਹੋਈ ਹੈ ਜੋ (ਤਿਸੁ) ਉਸ (ਧਣੀ) ਅਕਾਲ ਪੁਰਖ ਦਾ (ਨਾਉ) ਨਾਮ (ਜਪੰਦੋ) ਜਪਦੇ ਹਨ।

**ਅਥਵਾ :** ਜੋ (ਤਿਸੁ ਧਣੀ) ਉਸ ਪ੍ਰਮੇਸਰ ਦਾ (ਨਾਉ ਜਪੰਦੋ) ਨਾਮ ਜਪਣਾ ਹੈ, (ਸਾਇ) ਉਹੀ (ਸੁਹਾਵੀ) ਸ਼ੋਭਨੀਕ (ਵਥੁ) ਵਸਤੂ ਹੈ।

**ਅਥਵਾ :** ਇਹ (ਸਾਇ) ਸ਼ਾਹੀ ਮਨੁੱਖਾ ਦੇਹ ਰੂਪ ਵਸਤੂ ਸ਼ੋਭਨੀਕ ਹੈ, ਜਿਸ ਕਰਕੇ ਉਸ ਮਾਲਕ ਪ੍ਰਮੇਸਰ ਦਾ ਨਾਮ ਜਪਿਆ ਜਾਂਦਾ ਹੈ।

**ਅਥਵਾ :** ਜੋ ਮਾਲਕ ਪ੍ਰਮੇਸਰ ਦਾ ਨਾਮ ਜਪਦੇ ਹਨ, ਉਹਨਾਂ ਨੂੰ ਆਤਮਾਨੰਦ ਰੂਪ ਵਸਤੂ **ਵਾ:** ਸਤਿ ਚਿਤ ਅਨੰਦ ਸਰੂਪ ਵਸਤੂ ਮਿਲੀ ਹੈ।

## ਪਉੜੀ ॥

## ਸਿਮ੍ਰਿਤਿ ਸਾਸਤ੍ਰ ਸੋਧਿ ਸਭਿ; ਕਿਨੈ ਕੀਮ ਨ ਜਾਣੀ ॥

ਹੇ ਭਾਈ ! ਅਸੀਂ (ਸਿਮ੍ਰਿਤਿ) ਸਤਾਈ ਸਿੰਮ੍ਰਿਤੀਆਂ (ਸਾਸਤ੍ਰ) ਛੇ ਸ਼ਾਸਤਰ ਆਦਿ ਸਾਰੇ (ਸੋਧਿ) ਖੋਜ ਕੇ ਵੇਖੇ ਹਨ ਪਰ (ਕਿਨੈ) ਕਿਸੇ ਨੇ ਵੀ ਪ੍ਰਮੇਸਰ ਦੀ ਪ੍ਰਾਪਤੀ ਦੀ (ਕੀਮ) ਕੀਮਤ ਨਹੀਂ ਜਾਣੀ ਹੈ।

**ਅਥਵਾ :** ਅਸੀਂ (ਸਿਮ੍ਰਿਤਿ) ਸਤਾਈ ਸਿੰਮ੍ਰਿਤੀਆਂ (ਸਾਸਤ੍ਰ) ਛੇ ਸ਼ਾਸਤਰ ਆਦਿਕ (ਸਭਿ) ਸਾਰਿਆਂ ਨੂੰ (ਸੋਧਿ) ਸੋਧ-ਸੋਧ ਕੇ ਭਾਵ ਖੋਜ ਕੇ ਵੇਖਿਆ ਹੈ, ਪਰ ਸਤਿਗੁਰਾਂ ਦੀ ਗੁਰਬਾਣੀ ਦੇ ਬਰਾਬਰ ਕੋਈ ਚੀਜ਼ ਨਹੀਂ ਹੈ। ਇਹ ਧੁਰ ਕੀ ਗੁਰਬਾਣੀ ਇਤਨੀ ਅਮੋਲਕ ਹੈ ਕਿ (ਕਿਨੈ) ਕਿਸੇ ਨੇ ਵੀ ਇਸ ਪਾਵਨ ਗੁਰਬਾਣੀ ਦੀ (ਕੀਮ) ਕੀਮਤ ਨਹੀਂ ਜਾਣੀ ਹੈ।

**ਧੁਰ ਕੀ ਬਾਣੀ ਆਈ ॥ ਤਿਨਿ ਸਗਲੀ ਚਿੰਤ ਮਿਟਾਈ ॥** *(ਅੰਗ: ੬੨੮)*

**ਵਾ:** ਬਾਨੀ ਕਰਕੇ ਪ੍ਰਮੇਸਰ ਦੀ ਖੋਜ ਕਰੀਦੀ ਹੈ। ਇਸ ਗੱਲ ਦੀ ਕੀਮਤ ਕਿਸੇ ਨੇ ਵੀ ਕੀ ਜਾਣੀ ਹੈ।

**ਪ੍ਰਸ਼ਨ :** ਪ੍ਰਮੇਸਰ ਪ੍ਰਾਪਤ ਕਿਵੇਂ ਹੁੰਦਾ ਹੈ।

## ਜੋ ਜਨੁ ਭੇਟੈ ਸਾਧਸੰਗਿ; ਸੋ ਹਰਿ ਰੰਗੁ ਮਾਣੀ ॥

**ਉਤਰ :** (ਜੋ) ਜਿਹੜੇ (ਜਨੁ) ਪੁਰਸ਼ (ਸਾਧਸੰਗਿ) ਸਾਧਸੰਗਤ ਨਾਲ (ਭੇਟੈ) ਮਿਲ ਜਾਂਦੇ ਹਨ। (ਸੋ) ਉਹ ਗੁਰਬਾਣੀ ਦੁਆਰਾ (ਹਰਿ) ਹਰੀ ਪ੍ਰਮੇਸਰ ਦੇ (ਰੰਗੁ) ਅਨੰਦ ਨੂੰ (ਮਾਣੀ) ਮਾਣਦੇ ਹਨ।

**ਪ੍ਰਸ਼ਨ :** ਮਹਾਰਾਜ ! ਧੁਰ ਕੀ ਬਾਨੀ ਕਿਹੜੀ ਹੈ?

## ਸਚੁ ਨਾਮੁ ਕਰਤਾ ਪੁਰਖੁ; ਏਹ ਰਤਨਾ ਖਾਣੀ ॥

**ਉੱਤਰ :** ਹੇ ਭਾਈ ! (ਸਚੁ ਨਾਮੁ) 'ਸਤਿਨਾਮ' 'ਕਰਤਾ ਪੁਰਖੁ' ਧੁਰ ਕੀ ਬਾਨੀ ਹੈ ਅਤੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ (ਏਹ) ਇਹ ਬਾਨੀ ਵਿਵੇਕ, ਵੈਰਾਗ ਗਿਆਨ ਆਦਿਕ ਸਾਰੇ ਰਤਨਾਂ ਦੀ (ਖਾਣੀ) ਖਾਣ ਹੈ। ਭਾਵ ਇਸ ਬਾਨੀ ਵਿਚੋਂ ਹੀ ਸਾਰੇ ਗੁਣ ਨਿਕਲਦੇ ਹਨ।

**ਅਥਵਾ :** (ਸਚੁ ਨਾਮੁ) 'ਸਤਿਨਾਮ' ਸਰੂਪ ਲਖਨ ਤੇ 'ਕਰਤਾ ਪੁਰਖੁ' ਤਟਸਥੀ ਲਖਣ ਹੈ। ਇਉਂ (ਏਹ) ਇਸ ਰਤਨਾਂ ਦੀ ਖਾਣ ਗੁਰਬਾਣੀ ਵਿਚ ਸਰੂਪ ਲਖਣ ਤੇ ਤਟਸਥੀ ਲਖਣ ਹਨ। **ਵਾ:** ਵੈਰਾਗ ਵਿਵੇਕ ਰਤਨਾਂ ਦੀ ਖਾਣ ਹਨ।

**ਸਰੂਪ ਲਖਣ :** ਜੋ ਲਖਣ ਸਰੂਪ ਨੂੰ ਜਣਾਉਣ ਅਤੇ ਹਰ ਵਕਤ ਸਰੂਪ ਵਿਚ ਵਰਤਣ, ਉਹ ਸਰੂਪ ਲਖਣ ਹੁੰਦੇ ਹਨ। 'ਸਤਿ ਅਜੂਨੀ ਸੈਭੰ ਅਕਾਲ ਮੂਰਤਿ' ਜਾਂ ਸਤ ਚੇਤਨ ਅਨੰਦ ਬ੍ਰਹਮ ਦੇ ਸਰੂਪ ਲਖਣ ਹਨ।

**"ਸਤ ਚਿਤ ਅਨੰਦ ਰੂਪਤ੍ਵੰ ਈਸੂਰਹਿ ਸਰੂਪ ਲਖਸਣਤ੍ਵੰ ॥"**

**ਤਟਸਥੀ ਲਖਣ :** ਜਿਹੜੇ ਕਿਸੇ ਵਿਚ ਸਦਾ ਨਾ ਰਹਿਣ ਪਰ ਉਸਨੂੰ ਸਾਰਿਆਂ ਤੋਂ ਵੱਖਰਾ ਜਣਾ ਦੇਣ ਜਾਂ ਜਿਹੜੇ ਕਦੇ ਹੋਣ ਕਦੇ ਨਾ ਹੋਣ, ਉਹ ਤਟਸਥੀ ਲਖਣ ਹਨ।

**"ਕਦਾਚਿਤ ਕਤ੍ਵੈ ਸਤਿ ਅਨ ਵਯਾਵਰਤ ਕਤਿੰਯ, ਤਟੱਸਥ ਲਖਸ਼ਣਤ੍ਵੰ ॥"**

'ਕਰਤਾ ਪੁਰਖੁ' ਤਟੱਸਥੀ ਲਖਣ ਹਨ। ਭਾਵ ਜਦੋਂ ਪ੍ਰਮੇਸਰ ਜਗਤ ਨੂੰ ਰਚਦਾ ਹੈ ਤਾਂ ਉਸ ਵਕਤ ਉਸ ਦਾ ਨਾਮ ਕਰਤਾ ਹੈ ਅਤੇ (ਪੁਰਖੁ) ਪੂਰਨ ਹੈ, ਵਿਆਪਕ ਹੈ। ਜਦੋਂ ਸ੍ਰਿਸ਼ਟੀ ਦੀ ਪਰਲੋ ਕਰਦਾ ਹੈ ਫਿਰ ਬ੍ਰਹਮ ਵਿਚ ਕਰਤਾਪੁਣਾ ਨਹੀਂ ਰਹਿੰਦਾ।

**"ਉਤਪਤਿ ਇਸਥਿਤ ਲੈ ਕਾਰਨ ਤ੍ਵੰ ਈਸਰ ਅਸਹਿ ਤਟਸਥਿ ਲਖਸ਼ਣਤ੍ਵੰ ॥"**

ਭਾਵ ਉਤਪਤੀ ਪਾਲਣਾ ਲੈਅਤਾ ਤਟਸਥੀ ਲਖਣ ਹਨ।

ਜਿਵੇਂ ਕਿਸੇ ਨੇ ਸ਼ਹਿਰ ਦੇ ਬਾਜ਼ਾਰ ਵਿਚ ਖੜ੍ਹੇ ਹੋ ਕੇ ਪੁੱਛਿਆ ਕਿ ਮੈਂ ਗੁਰਮੁਖ ਸਿੰਘ ਦੇ ਘਰ ਜਾਣਾ ਹੈ। ਕਿਸੇ ਸਿਆਣੇ ਨੇ ਦੱਸਿਆ ਕਿ ਉਸਦਾ ਚੂਨੇ ਗਚ ਮਕਾਨ ਹੈ, ਚਿੱਟੀ ਕਲੀ ਕੀਤੀ ਹੋਈ ਹੈ। ਜਦੋਂ ਉਸਨੇ ਜਾ ਕੇ ਵੇਖਿਆ ਤਾਂ ਉਸ ਮਹੱਲੇ ਦੇ ਸਾਰੇ ਮਕਾਨ ਉਸੇ ਤਰ੍ਹਾਂ ਦੇ ਹੀ ਸਨ। ਜਦੋਂ ਦੁਬਾਰਾ ਪੁੱਛਿਆ ਤਾਂ ਪਤਾ ਲੱਗਾ ਕਿ ਜਿਸ ਮਕਾਨ ਉੱਪਰ ਪੰਛੀ ਬੈਠਾ ਹੈ, ਉਹ ਮਕਾਨ ਗੁਰਮੁਖ ਸਿੰਘ ਦਾ ਹੈ। ਉਹ ਪੰਛੀ ਉਸ ਮਕਾਨ ਨੂੰ ਦੂਜਿਆਂ ਨਾਲੋਂ ਵੱਖਰਾ ਜਣਾ ਕੇ ਉੱਡ ਗਿਆ, ਸਦਾ ਉਸ ਮਕਾਨ 'ਤੇ ਨਹੀਂ ਬੈਠਾ ਰਿਹਾ। ਇਉਂ ਜੋ ਵਿਸ਼ੇਸ਼ ਗੁਣ ਹੋਣ ਪਰ ਸਦਾ ਨਾ ਰਹਿਣ, ਉਹ ਤਟਸਥੀ ਲਖਣ ਹੁੰਦੇ ਹਨ।

**ਨੋਟ :** ਇਥੇ 'ਸਚੁ ਨਾਮੁ' ਉਤਮ ਅਧਿਕਾਰੀ ਨੂੰ ਉਪਦੇਸ਼ ਹੈ, ਤੇ 'ਕਰਤਾ ਪੁਰਖੁ' ਮਧਮ ਅਧਿਕਾਰੀ ਨੂੰ ਉਪਦੇਸ਼ ਹੈ।

## ਮਸਤਕਿ ਹੋਵੈ ਲਿਖਿਆ; ਹਰਿ ਸਿਮਰਿ ਪਰਾਣੀ ॥

ਹੇ (ਪਰਾਣੀ) ਪ੍ਰਾਣੀ ! ਜੇ ਤੇਰੇ (ਮਸਤਕਿ) ਮੱਥੇ ਉੱਤੇ ਲੇਖ ਲਿਖਿਆ ਹੋਵੇ ਤਾਂ ਤੂੰ ਗੁਰਬਾਣੀ ਨੂੰ ਆਪਣਾ ਗੁਰੂ ਬਣਾ ਕੇ (ਹਰਿ) ਹਰੀ ਦਾ (ਸਿਮਰਿ) ਸਿਮਰਨ ਕਰ ਲੈ।

## ਤੋਸਾ ਦਿਚੈ ਸਚੁ ਨਾਮੁ; ਨਾਨਕ ਮਿਹਮਾਣੀ ॥੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਸ ਪ੍ਰਮੇਸਰ ਅੱਗੇ ਇਸ ਪ੍ਰਕਾਰ ਬੇਨਤੀਆਂ ਕਰੋ ਕਿ

ਹੇ ਪ੍ਰਮੇਸਰ ! ਅਸੀਂ (ਮਿਹਮਾਣੀ) ਪ੍ਰਾਹੁਣੇ ਹਾਂ, ਸਾਨੂੰ ਸੱਚੇ ਨਾਮ ਦਾ (ਤੋਸਾ) ਖ਼ਰਚ **ਵਾ:** ਖ਼ਜ਼ਾਨਾ (ਦਿਚੈ) ਦੇਣਾ ਕਰੋ।

**ਅਥਵਾ :** (ਸਚੁ) ਸੱਚੇ ਨਾਮ ਦਾ (ਤੋਸਾ) ਖ਼ਰਚ (ਦਿਚੈ) ਦੇ ਕੇ ਸਾਡੀ (ਮਿਹਮਾਣੀ) ਪ੍ਰਾਹੁਣਾਚਾਰੀ, ਮੇਜਬਾਨੀ ਕਰੋ ਕਿਉਂਕਿ ਅਸੀਂ ਪ੍ਰਾਹੁਣਿਆਂ ਦੀ ਨਿਆਈਂ ਸੰਸਾਰ ਵਿਚ ਆਏ ਹਾਂ।

**ਅਥਵਾ :** ਜਿਹੜਾ ਪ੍ਰਸ਼ਾਦਾ ਇਕੋ ਜਿਹੀ ਖੰਡ, ਘਿਉ ਤੇ ਮੈਦੇ ਦਾ ਪਕਾਇਆ ਜਾਵੇ ਉਸ ਨੂੰ 'ਤੋਸਾ' ਕਹਿੰਦੇ ਹਨ। ਹੇ ਪ੍ਰਮੇਸਰ ! ਜਿਵੇਂ ਘਰ ਆਏ ਪ੍ਰਾਹੁਣੇ ਦੀ ਪ੍ਰਾਹੁਣਾਚਾਰੀ ਕਰੀਦੀ ਹੈ ਭਾਵ ਖਾਣ ਵਾਸਤੇ ਚੰਗਾ ਭੋਜਨ ਦੇਈਦਾ ਹੈ, ਚੰਗੇ ਥਾਂ ਉੱਤੇ ਬਿਠਾਈਦਾ ਹੈ। ਇਸੇ ਪ੍ਰਕਾਰ, ਅਸੀਂ (ਮਿਹਮਾਣੀ) ਪ੍ਰਾਹੁਣਾਚਾਰੀ ਦੀ ਨਿਆਈਂ ਸੰਸਾਰ ਵਿਚ ਆਏ ਹਾਂ। ਸਾਨੂੰ ਭਗਤੀ ਰੂਪ ਖੰਡ, ਪ੍ਰੇਮ ਰੂਪ ਘਿਓ ਤੇ ਗਿਆਨ ਰੂਪ ਮੈਦੇ ਦਾ ਬਣਿਆ ਹੋਇਆ (ਸਚੁ) ਸੱਚਾ ਨਾਮ ਰੂਪ ਤੋਸਾ, ਪ੍ਰੀਤੀ ਭੋਜਨ (ਦਿਚੈ) ਦੇਣਾ ਕਰੋ।

**ਅਥਵਾ :** ਹੇ ਪ੍ਰਮੇਸਰ ! ਜਦੋਂ ਤੁਸੀਂ (ਸਚੁ) ਸੱਚੇ ਨਾਮ ਦਾ (ਤੋਸਾ) ਖ਼ਰਚ (ਦਿਚੈ) ਦੇਵੋਗੇ, ਤਦੋਂ ਅਸੀਂ (ਮਿਹਮਾਣੀ) ਪੂਜਨੀਕ ਹੋ ਜਾਵਾਂਗੇ।

## ਸਲੋਕ ਮਃ ੫ ॥

ਜਿਵੇਂ ਸਤ ਘਰੇ ਦੇ ਸ਼ਾਹੂਕਾਰ ਨੂੰ ਵੇਖ ਕੇ ਭਾਈ ਮਰਦਾਨੇ ਨੇ ਕਿਹਾ ਸੀ ਕਿ ਮਹਾਰਾਜ ! ਇਹ ਬੜਾ ਸੁਖੀ ਹੈ। ਮਹਾਰਾਜ ਕਹਿੰਦੇ ਜਾ ਕੇ ਪੁੱਛ। ਜਦੋਂ ਜਾ ਕੇ ਪੁੱਛਿਆ ਤਾਂ ਕਹਿੰਦਾ ਕਿ ਜਿਹੋ-ਜਿਹਾ ਮੈਨੂੰ ਦੁੱਖ ਹੈ, ਉਹੋ ਜਿਹਾ ਕਿਸੇ ਨੂੰ ਦੁੱਖ ਨਹੀਂ। ਇਸੇ ਪ੍ਰਕਾਰ, ਸਿੱਖਾਂ ਨੇ ਪੰਜਵੇਂ ਪਾਤਸ਼ਾਹ ਜੀ ਪਾਸ ਬੇਨਤੀ ਕੀਤੀ ਕਿ ਹੇ ਸੱਚੇ ਪਾਤਸ਼ਾਹ ! ਧਨੀ ਲੋਕ ਤਾਂ ਬਹੁਤ ਸੁਖੀ ਦਿਸਦੇ ਹਨ, ਤਾਂ ਹਜ਼ੂਰ ਫ਼ਰਮਾਉਂਦੇ ਹਨ।

## ਅੰਤਰਿ ਚਿੰਤਾ ਨੈਣੀ ਸੁਖੀ; ਮੂਲਿ ਨ ਉਤਰੈ ਭੁਖ ॥

ਹੇ ਭਾਈ ! ਜਿਵੇਂ ਘੁਣ ਖਾਧੀ ਲੱਕੜ ਦੀ ਛਿੱਲ ਬਾਹਰੋਂ ਤਾਂ ਸਾਫ ਦਿਸਦੀ ਹੈ ਪਰ ਅੰਦਰੋਂ ਪੋਲੀ, ਖੋਖਲੀ ਹੋ ਜਾਂਦੀ ਹੈ। ਇਸੇ ਪ੍ਰਕਾਰ, ਧਨੀ ਸ਼ਾਹੂਕਾਰ ਤੇ ਵੱਡੇ-ਵੱਡੇ ਸਰਦਾਰ ਭਾਵੇਂ ਬਾਹਰੋਂ (ਨੈਣੀ) ਅੱਖਾਂ ਨਾਲ ਸੁਖੀ ਦਿਸਦੇ ਹਨ ਪਰ (ਅੰਤਰਿ) ਅੰਦਰੋਂ ਉਹ ਚਿੰਤਾ ਦੇ ਮਾਰੇ ਹੋਏ ਹਨ।

ਸਿੱਖਾਂ ਨੇ ਬੇਨਤੀ ਕੀਤੀ, "ਮਹਾਰਾਜ ! ਉਹਨਾਂ ਕੋਲ ਤਾਂ ਬਹੁਤ ਪਦਾਰਥ ਹੁੰਦੇ ਹਨ।" ਤਾਂ ਹਜ਼ੂਰ ਫ਼ੁਰਮਾਉਂਦੇ ਹਨ, ਹੇ ਭਾਈ ! ਜਿੰਨੇ ਉਹਨਾਂ ਕੋਲ ਪਦਾਰਥ ਹਨ, ਜੇਕਰ ਇਤਨੇ ਹੋਰ ਵੀ ਪ੍ਰਾਪਤ ਹੋ ਜਾਣ ਤਾਂ ਵੀ ਉਹਨਾਂ ਦੇ ਮਨ ਵਿਚੋਂ ਪਦਾਰਥਾਂ ਦੀ ਆਸਾ ਰੂਪ ਭੁੱਖ (ਮੂਲਿ) ਉੱਕਾ ਹੀ ਨਹੀਂ (ਉਤਰੈ) ਉਤਰਦੀ ਹੈ ਭਾਵ ਉਹਨਾਂ ਦੇ ਅੰਦਰ ਹੋਰ ਪਦਾਰਥਾਂ ਨੂੰ ਇਕੱਠਿਆਂ ਕਰਨ ਦੀ ਆਸਾ ਬਣੀ ਰਹਿੰਦੀ ਹੈ।

## ਨਾਨਕ ਸਚੇ ਨਾਮ ਬਿਨੁ; ਕਿਸੈ ਨ ਲਥੋ ਦੁਖੁ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਸਚੇ ਪਾਤਸ਼ਾਹ ਦਾ ਨਾਮ ਜਪੇ ਤੋਂ (ਬਿਨੁ) ਬਗੈਰ (ਕਿਸੈ) ਕਿਸੇ ਦਾ ਵੀ (ਦੁਖੁ) ਜੰਮਣ-ਮਰਨ ਦਾ ਦੁੱਖ **ਵਾ:** ਤ੍ਰਿਸ਼ਨਾ ਦਾ ਦੁੱਖ **ਵਾ:** ਵਿਕਾਰਾਂ ਦਾ ਕਲੇਸ਼ ਨਹੀਂ (ਲਥੋ) ਲਹਿੰਦਾ ਹੈ।

## ਮਃ ੫ ॥

## ਮੁਠੜੇ ਸੇਈ ਸਾਥ; ਜਿਨੀ ਸਚੁ ਨ ਲਦਿਆ ॥

'ਸਾਥ' ਨਾਮ ਊਠਾਂ ਦੇ ਕਾਫਲੇ ਦਾ ਹੈ ਅਤੇ 'ਸਾਥ' ਨਾਮ ਬੇੜੀ ਦੇ *ਪੂਰ ਦਾ ਵੀ ਹੈ। (ਸੇਈ) ਉਹਨਾਂ ਦੇ ਸੂਖਮ,

---

* **ਪੂਰ :** ਬੇੜੀ ਵਿਚ ਬੈਠੇ ਮੁਸਾਫਿਰਾਂ ਦਾ ਟੋਲਾ, ਉਤਨੇ ਯਾਤਰੀ ਜੋ ਇਕ ਵਾਰੀ ਬੇੜੀ ਵਿਚ ਬੈਠ ਸਕਣ।

ਸਥੂਲ, ਕਾਰਣ ਦੇਹਾਂ ਦੇ (ਸਾਥ) ਸਾਥਾਂ ਦੇ ਸਾਥ **ਵਾ:** (ਸਾਥ) ਕਾਫਲੇ **ਵਾ:** (ਸਾਥ) ਪੂਰਾਂ ਦੇ ਪੂਰ ਕਾਮ, ਕ੍ਰੋਧ ਆਦਿਕ ਠੱਗਾਂ ਕਰਕੇ (ਮੁਠੜੇ) ਲੁੱਟੇ ਗਏ ਹਨ (ਜਿਨੀ) ਜਿੰਨ੍ਹਾਂ ਨੇ (ਸਚੁ) ਸੱਚੇ ਨਾਮ ਨੂੰ ਅੰਤਹਕਰਣ ਰੂਪ ਗੱਡੇ ਉੱਤੇ **ਵਾ:** ਬੁੱਧੀ ਰੂਪ ਬੇੜੀ ਵਿਚ ਨਹੀਂ ਲੱਦਿਆ ਹੈ।

**ਨਾਨਕ ਸੇ ਸਾਬਾਸਿ; ਜਿਨੀ ਗੁਰ ਮਿਲਿ, ਇਕੁ ਪਛਾਣਿਆ ॥੨॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਸੇ) ਉਹ ਪੁਰਖ ਤਿੰਨਾਂ ਲੋਕਾਂ ਵਿਚ (ਸਾਬਾਸਿ) ਧੰਨਤਾ ਦੇ ਯੋਗ ਹਨ (ਜਿਨੀ) ਜਿੰਨ੍ਹਾਂ ਨੇ ਸਤਿਗੁਰਾਂ ਨਾਲ ਮਿਲ ਕੇ (ਇਕੁ) ਅਦ੍ਵੈਤ ਰੂਪ ਪ੍ਰਮੇਸਰ ਦੀ (ਪਛਾਣਿਆ) ਪਛਾਣ ਕਰ ਲਈ ਹੈ।

**ਪਉੜੀ ॥**

**ਜਿਥੈ ਬੈਸਨਿ ਸਾਧ ਜਨ; ਸੋ ਥਾਨੁ ਸੁਹੰਦਾ ॥**

(ਜਿਥੈ) ਜਿਸ ਜਗ੍ਹਾ ਉੱਤੇ ਪ੍ਰਮੇਸਰ ਦੇ (ਸਾਧ ਜਨ) ਸੰਤ, ਭਗਤ ਜਨ (ਬੈਸਨਿ) ਬੈਠਦੇ ਹਨ (ਸੋ) ਉਹ (ਥਾਨੁ) ਸਥਾਨ (ਸੁਹੰਦਾ) ਸ਼ੋਭਨੀਕ ਹੁੰਦਾ ਹੈ।

**ਓਇ ਸੇਵਨਿ ਸੰਮ੍ਰਿਥੁ ਆਪਣਾ; ਬਿਨਸੈ ਸਭੁ ਮੰਦਾ ॥**

(ਓਇ) ਉਹ ਆਪਣੇ ਪਿਆਰੇ (ਸੰਮ੍ਰਿਥੁ) ਸਰਬ ਕਲਾ ਸਮਰੱਥ ਪ੍ਰਮੇਸਰ ਨੂੰ (ਸੇਵਨਿ) ਸਿਮਰਦੇ ਹਨ, ਜਿਸ ਕਰਕੇ ਉਹਨਾਂ ਦਾ ਮੰਦਾ ਸੁਭਾਅ **ਵਾ:** ਮੰਦੇ ਫੁਰਨੇ ਸਭ (ਬਿਨਸੈ) ਨਾਸ਼ ਹੋ ਜਾਂਦੇ ਹਨ। **ਵਾ:** ਜੇਕਰ ਕੋਈ ਉਹਨਾਂ ਕੋਲ ਮੰਦਾ ਸੰਕਲਪ ਲੈ ਕੇ ਆਉਂਦਾ ਹੈ ਤਾਂ ਉਹਨਾਂ ਦੀ ਸੰਗਤ ਕਰਕੇ ਉਸ ਦਾ ਵੀ ਸਾਰਾ ਮੰਦਾ ਸੰਕਲਪ (ਬਿਨਸੈ) ਨਾਸ਼ ਹੋ ਜਾਂਦਾ ਹੈ।

**ਪਤਿਤ ਉਧਾਰਣ ਪਾਰਬ੍ਰਹਮ; ਸੰਤ ਬੇਦੁ ਕਹੰਦਾ ॥**

(ਪਾਰ) ਪਾਪਾਂ-ਪੁੰਨਾਂ ਤੋਂ ਪਾਰ (ਬ੍ਰਹਮ) ਵਿਆਪਕ ਪ੍ਰਮੇਸਰ (ਪਤਿਤ) ਪਾਪੀਆਂ ਦਾ (ਉਧਾਰਣ) ਉਧਾਰ ਕਰਨ ਵਾਲਾ ਹੈ।

**ਪ੍ਰਸ਼ਨ :** ਮਹਾਰਾਜ ! ਇਸ ਗੱਲ ਦੀ ਗਵਾਹੀ ਕੌਣ ਦਿੰਦੇ ਹਨ ?

**ਉੱਤਰ :** ਹੇ ਭਾਈ ! (ਸੰਤ) ਜੀਵਨ ਮੁਕਤ ਮਹਾਤਮਾ, ਤੱਤ-ਬੇਤੇ ਇਸ ਗੱਲ ਦੀ ਗਵਾਹੀ ਦਿੰਦੇ ਹਨ ਅਤੇ ਵੇਦ ਵੀ ਇਸ ਗੱਲ ਨੂੰ (ਕਹੰਦਾ) ਕਹਿੰਦੇ ਹਨ।

**ਭਗਤਿ ਵਛਲੁ ਤੇਰਾ ਬਿਰਦੁ ਹੈ; ਜੁਗਿ ਜੁਗਿ ਵਰਤੰਦਾ ॥**

ਹੇ ਵਾਹਿਗੁਰੂ ! (ਭਗਤਿ) ਭਗਤਾਂ ਨਾਲ (ਵਛਲੁ) ਪਿਆਰ ਕਰਨਾ (ਤੇਰਾ) ਆਪ ਜੀ ਦਾ (ਬਿਰਦੁ) ਪ੍ਰਣ ਹੈ ਅਤੇ ਇਹ ਵਰਤਾਰਾ (ਜੁਗਿ ਜੁਗਿ) ਜੁੱਗਾਂ-ਜੁੱਗਾਂ ਵਿਚ (ਵਰਤੰਦਾ) ਵਰਤਦਾ ਆਇਆ ਹੈ।

**ਹਰਿ ਜੁਗੁ ਜੁਗੁ ਭਗਤ ਉਪਾਇਆ ਪੈਜ ਰਖਦਾ ਆਇਆ ਰਾਮ ਰਾਜੇ ॥**

**ਹਰਣਾਖਸੁ ਦੁਸਟੁ ਹਰਿ ਮਾਰਿਆ ਪ੍ਰਹਲਾਦੁ ਤਰਾਇਆ ॥** *(ਅੰਗ: ੪੫੧)*

ਜਿਸ ਪ੍ਰਕਾਰ ਸਤਜੁਗ ਵਿਚ ਹਰਨਾਖਸ਼ ਨੂੰ ਮਾਰ ਕੇ ਭਗਤ ਪ੍ਰਹਲਾਦ ਨੂੰ ਰਾਜ ਦਿੱਤਾ ਸੀ, ਤ੍ਰੇਤੇ ਵਿਚ ਰਾਵਣ ਨੂੰ ਮਾਰ ਕੇ ਬਿਭੀਖਣ ਨੂੰ ਰਾਜ ਦਿੱਤਾ, ਦੁਆਪਰ ਵਿਚ ਕੰਸ ਨੂੰ ਮਾਰ ਕੇ ਉਗਰਸੈਨ ਨੂੰ ਰਾਜ ਦਿੱਤਾ ਅਤੇ

ਕਲਜੁਗ ਵਿਚ ਜਫਰਨਾਮੇ ਨਾਲ ਦੁਸ਼ਟ ਔਰੰਗਜੇਬ ਨੂੰ ਮਾਰ ਕੇ ਖਾਲਸੇ ਨੂੰ ਰਾਜ ਦੀ ਬਖਸ਼ਿਸ਼ ਕੀਤੀ ਸੀ। ਇਸ ਪ੍ਰਕਾਰ, ਵਾਹਿਗੁਰੂ ਭਗਤਾਂ ਦਾ ਪਿਆਰਾ ਹੋ ਕੇ ਜੁੱਗਾਂ-ਜੁੱਗਾਂ ਵਿਚ ਵਰਤਦਾ ਹੈ।

ਨੋਟ : ਸਾਰਸੁਤ ਵਿਆਕਰਣ ਅਨੁਸਾਰ 'ਵਛਲੁ' ਸ਼ਬਦ ਪੱਕਾ ਪ੍ਰਯੋਗ ਹੈ ਅਤੇ ਪਾਨਿਨੀ ਮੁਨੀ ਦੀ ਵਿਆਕਰਣ ਅਨੁਸਾਰ 'ਵਤਸਲ' ਸ਼ਬਦ ਕੱਚਾ ਪ੍ਰਯੋਗ ਹੈ। ਜੋ ਨਾ ਬਦਲੇ ਉਸ ਨੂੰ ਪੱਕਾ ਪ੍ਰਯੋਗ ਅਤੇ ਜੋ ਬਦਲ ਜਾਵੇ ਉਸ ਨੂੰ ਕੱਚਾ ਪ੍ਰਯੋਗ ਕਹਿੰਦੇ ਹਨ। ਸਤਿਗੁਰੂ ਜੀ ਨੇ ਗੁਰਬਾਣੀ ਵਿਚ 'ਵਛਲੁ' ਸ਼ਬਦ ਵਰਤਿਆ ਹੈ।

**ਨਾਨਕੁ ਜਾਚੈ ਏਕੁ ਨਾਮੁ; ਮਨਿ ਤਨਿ ਭਾਵੰਦਾ ॥੫॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਸੱਚੇ ਪਾਤਸ਼ਾਹ ਜੀ ! ਅਸੀਂ ਆਪ ਜੀ ਦੇ (ਏਕੁ) ਇਕ ਨਾਮ ਨੂੰ (ਜਾਚੈ) ਮੰਗਦੇ ਹਾਂ ਕਿਉਂਕਿ ਸਾਡੇ ਮਨ ਤੇ ਤਨ ਵਿਚ ਆਪ ਜੀ ਦਾ ਨਾਮ (ਭਾਵੰਦਾ) ਭਾਉਂਦਾ ਹੈ, ਚੰਗਾ ਲੱਗਦਾ ਹੈ।

## ਸਲੋਕ ਮः ੫ ॥

ਸਿੱਖਾਂ ਨੇ ਬੇਨਤੀ ਕੀਤੀ ਕਿ ਮਹਾਰਾਜ ! ਹਰੀ ਦਾ ਭਜਨ ਕਿਸ ਵਕਤ ਕਰਨਾ ਚਾਹੀਦਾ ਹੈ? ਤਾਂ ਹਜ਼ੂਰ ਉੱਤਰ ਦਿੰਦੇ ਹੋਏ ਇਹ ਪਾਵਨ ਸ਼ਬਦ ਉਚਾਰਨ ਕਰਦੇ ਹਨ।

**ਚਿੜੀ ਚੁਹਕੀ ਪਹੁ ਫੁਟੀ; ਵਗਨਿ ਬਹੁਤੁ ਤਰੰਗ ॥**
**ਅਚਰਜ ਰੂਪ ਸੰਤਨ ਰਚੇ; ਨਾਨਕ ਨਾਮਹਿ ਰੰਗ ॥੧॥** *(ਚੁਹੱਕੀ ਨਹੀਂ ਬੋਲਣਾ)*

ਜਿਸ ਵੇਲੇ (ਪਹੁ ਫੁਟੀ) ਪਹੁ ਫੁੱਟਦੀ ਹੈ ਤਾਂ ਉਸ ਵੇਲੇ ਕਾਲੀ ਲੰਮੀ ਪੂਛ ਵਾਲੀ ਚਿੜੀ (ਚੁਹਕੀ) ਚੁਹਕਦੀ ਭਾਵ ਬੋਲਦੀ ਹੈ ਅਤੇ ਉਸ ਦੀ ਆਵਾਜ ਸੁਣ ਕੇ ਸੰਸਾਰੀ ਲੋਕਾਂ ਦੇ ਅੰਦਰ (ਬਹੁਤੁ) ਅਨੇਕ ਪ੍ਰਕਾਰ ਦੇ ਸੰਕਲਪਾਂ ਰੂਪ, ਫੁਰਨਿਆਂ ਰੂਪ (ਤਰੰਗ) ਤਰੰਗਾਂ (ਵਗਨਿ) ਵਗਣੀਆਂ ਭਾਵ ਉਠਣੀਆਂ ਸ਼ੁਰੂ ਹੋ ਜਾਂਦੀਆਂ ਹਨ। ਜਿਸ ਕਰਕੇ ਉਹ ਵੱਖ-ਵੱਖ ਵਿਹਾਰਾਂ ਵਿਚ ਲੱਗ ਜਾਂਦੇ ਹਨ।
ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਪਰ ਜਿਹੜੇ (ਸੰਤਨ) ਸੰਤ ਮਹਾਤਮਾ ਹਨ, ਉਹ ਉਸ ਵੇਲੇ (ਅਚਰਜ ਰੂਪ) ਅਸਚਰਜ ਰੂਪ ਵਾਹਿਗੁਰੂ ਵਿਚ (ਰਚੇ) ਜੁੜੇ ਰਹਿੰਦੇ ਹਨ ਅਤੇ ਉਹਨਾਂ ਨੂੰ (ਨਾਮਹਿ) ਨਾਮ ਦਾ ਰੰਗ ਚੜ੍ਹਿਆ ਰਹਿੰਦਾ ਹੈ। **ਵਾ:** ਉਹ (ਸੰਤਨ) ਸੰਤ, ਮਹਾਤਮਾ (ਅਚਰਜ ਰੂਪ) ਅਸਚਰਜ ਰੂਪ ਵਾਹਿਗੁਰੂ ਦੇ (ਨਾਮਹਿ) ਨਾਮ ਤੇ (ਰੰਗ) ਪ੍ਰੇਮ ਵਿਚ (ਰਚੇ) ਜੁੜੇ ਰਹਿੰਦੇ ਹਨ।

ਅਥਵਾ : ਜਿਸ ਵੇਲੇ ਕਾਲ ਰੂਪ ਦਿਨ ਚੜ੍ਹਨ ਤੋਂ ਮੌਤ ਰੂਪ ਪਹੁ (ਫੁਟੀ) ਫੁੱਟੇਗੀ ਤਾਂ ਉਸ ਸਮੇਂ ਜਿੰਦ ਰੂਪ ਚਿੜੀ (ਚੁਹਕੀ) ਚੂਕੇਗੀ, ਚਾਗਾਂ ਮਾਰੇਗੀ ਕਿ ਮੇਰੀ ਰੱਖਿਆ ਕਰੋ। ਫਿਰ ਉਹ ਜੀਵ ਆਪਣੇ (ਬਹੁਤੁ) ਅਨੇਕਾਂ (ਤਰੰਗ) ਫੁਰਨਿਆਂ ਅਨੁਸਾਰ ਵੱਖ-ਵੱਖ ਜੂਨਾਂ ਵਿਚ (ਵਗਨਿ) *ਵਗ ਜਾਣਗੇ, ਚਲੇ ਜਾਣਗੇ। ਭਾਵ ਜਿਧਰ ਕਿਸੇ ਦਾ ਫੁਰਨਾ ਹੈ, ਉਧਰ ਹੀ ਉਹ ਵਾਸ਼ਨਾ ਦਾ ਬੱਧਾ ਹੋਇਆ ਚਲਿਆ ਜਾਵੇਗਾ।

**"ਅੰਤਿ ਕਾਲਿ ਜੋ ਲਛਮੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥**
**ਸਰਪ ਜੋਨਿ ਵਲਿ ਵਲਿ ਅਉਤਰੈ ॥੧॥**
**ਅਰੀ ਬਾਈ ਗੋਬਿਦ ਨਾਮੁ ਮਤਿ ਬੀਸਰੈ ॥ ਰਹਾਉ ॥**
**ਅੰਤਿ ਕਾਲਿ ਜੋ ਇਸਤ੍ਰੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥**

* ਇਹ ਵੀ ਇਕ ਇਲਾਕੇ ਦੀ ਬੋਲੀ ਹੈ। ਜਿਥੇ ਕਿਸੇ ਨੂੰ ਚਲੇ ਜਾਣ ਲਈ ਕਹਿਣ ਵਾਸਤੇ 'ਵੱਗ ਜਾ' ਕਹਿੰਦੇ ਹਨ।

**ਬੇਸਵਾ ਜੋਨਿ ਵਲਿ ਵਲਿ ਅਉਤਰੈ ॥੨॥**
**ਅੰਤਿ ਕਾਲਿ ਜੋ ਲੜਿਕੇ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥**
**ਸੂਕਰ ਜੋਨਿ ਵਲਿ ਵਲਿ ਅਉਤਰੈ ॥੩॥**
**ਅੰਤਿ ਕਾਲਿ ਜੋ ਮੰਦਰ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥**
**ਪ੍ਰੇਤ ਜੋਨਿ ਵਲਿ ਵਲਿ ਅਉਤਰੈ ॥੪॥**

(ਅੰਗ: ੫੨੬)

ਪਰ ਜਿਹੜੇ (ਸੰਤਨ) ਸੰਤ ਮਹਾਤਮਾ ਹਨ, ਉਹ ਮੌਤ ਆਈ ਤੋਂ ਵੀ ਅਸਚਰਜ ਰੂਪ ਵਾਹਿਗੁਰੂ ਵਿਚ (ਰਚੇ) ਜੁੜੇ ਰਹਿਣਗੇ ਕਿਉਂਕਿ ਉਹਨਾਂ ਨੂੰ (ਨਾਮਹਿ) ਨਾਮ ਦਾ ਰੰਗ ਚੜ੍ਹਿਆ ਹੋਵੇਗਾ, ਜੋ ਕਦੇ ਵੀ ਉਤਰਦਾ ਨਹੀਂ।

**ਅਥਵਾ :** ਜਿੰਨ੍ਹਾਂ ਜਗਿਆਸੂਆਂ ਦੀ ਬਿਰਤੀ ਰੂਪ ਚਿੜੀ ਹਰ ਵਕਤ ਭਗਤੀ ਵਿਚ, ਪ੍ਰੇਮ ਵਿਚ (ਚੁਹਕੀ) ਚੂਕਦੀ ਰਹਿੰਦੀ ਹੈ, ਉਹਨਾਂ ਦੀ ਅਵਿਦਿਆ ਰੂਪ (ਪਹੁ) ਪਹਿ (ਫੁਟੀ) ਫੱਟ ਜਾਂਦੀ ਹੈ। ਭਾਵ ਅਵਿਦਿਆ ਮਿਟ ਜਾਂਦੀ ਹੈ ਅਤੇ ਅਪ੍ਰੋਖ ਗਿਆਨ ਰੂਪ ਸੂਰਜ ਚੜ੍ਹ ਜਾਂਦਾ ਹੈ। ਫਿਰ ਜਿਹੜੇ ਬਹੁਤ ਸਾਰੇ ਸੰਕਲਪ-ਵਿਕਲਪ ਰੂਪ (ਤਰੰਗ) ਫੁਰਨੇ ਹਨ, ਉਹ ਵੀ (ਵਗਨਿ) ਵੱਗ ਜਾਂਦੇ ਹਨ, ਭਾਵ ਮਿਟ ਜਾਂਦੇ ਹਨ। ਫਿਰ (ਸੰਤਨ) ਸੰਤ ਮਹਾਤਮਾ ਉਸ ਸਮੇਂ ਵੀ (ਨਾਮਹਿ) ਨਾਮ ਦੇ (ਰੰਗ) ਪ੍ਰੇਮ ਕਰਕੇ ਅਸਚਰਜ ਰੂਪ ਪ੍ਰਮੇਸਰ ਵਿਚ ਰਚੇ ਰਹਿੰਦੇ ਹਨ। **ਵਾ:** ਇਹ (ਨਾਮਹਿ) ਨਾਮ ਦੇ ਰੰਗ ਦਾ ਪ੍ਰਤਾਪ ਹੀ ਹੈ ਜੋ (ਸੰਤਨ) ਸੰਤ ਮਹਾਤਮਾ ਅਸਚਰਜ ਰੂਪ ਪ੍ਰਮੇਸਰ ਵਿਚ ਰਚੇ ਰਹਿੰਦੇ ਹਨ।

**ਅਥਵਾ :** ਜਿੰਨ੍ਹਾਂ ਦੀ ਬਿਰਤੀ ਬ੍ਰਹਮਾਕਾਰ ਹੋਈ ਚੂਕਦੀ ਹੈ ਕਿ "**ਮੈ ਨਾਹੀ ਪ੍ਰਭ ਸਭੁ ਕਿਛੁ ਤੇਰਾ ॥**" ਉਹਨਾਂ ਦੀ ਦ੍ਵੈਤ ਦ੍ਰਿਸ਼ਟੀ ਰੂਪ ਪਹੁ ਫੁੱਟ ਜਾਂਦੀ ਹੈ ਤੇ ਸਭ ਫੁਰਨੇ ਵਗ ਜਾਂਦੇ ਹਨ, ਮਿਟ ਜਾਂਦੇ ਹਨ। ਫਿਰ ਉਹ ਨਾਮ ਵਿਚ (ਰੰਗ) ਪ੍ਰੇਮ ਕਰਨੇ ਕਰਕੇ ਅਸਚਰਜ ਰੂਪ ਨਿਰਗੁਣ, ਸਰਗੁਣ ਸਰੂਪ ਵਿਚ ਰਚੇ ਰਹਿੰਦੇ ਹਨ।

**ਅਥਵਾ :** ਜਿੰਨ੍ਹਾਂ ਦੀ ਤ੍ਰਿਸ਼ਨਾ ਰੂਪ ਚਿੜੀ (ਚੁਹਕੀ) ਚੁੱਕੀ ਗਈ ਹੈ, ਉਹਨਾਂ ਦੀ ਅਗਿਆਨ ਰੂਪ (ਪਹੁ ਫੁਟੀ) ਪਹਿ ਫੱਟ ਗਈ ਹੈ ਅਤੇ ਰਾਜਸੀ, ਤਾਮਸੀ, ਸਾਂਤਕੀ ਤਿੰਨਾਂ ਗੁਣਾਂ ਦੇ ਬਹੁਤੇ (ਤਰੰਗ) ਫੁਰਨੇ ਵੀ (ਵਗਨਿ) ਵੱਗ ਗਏ ਹਨ ਭਾਵ ਮਿਟ ਗਏ ਹਨ ਫਿਰ ਉਹ (ਸੰਤਨ) ਸੰਤ ਮਹਾਤਮਾ ਅਸਚਰਜ ਰੂਪ ਬ੍ਰਹਮ ਵਿਚ ਰਜੇ ਹੋਏ ਹਨ ਅਤੇ ਉਹਨਾਂ ਨੂੰ (ਨਾਮਹਿ) ਨਾਮ ਦਾ ਰੰਗ ਚੜ੍ਹਿਆ ਰਹਿੰਦਾ ਹੈ। ਐਸਾ ਉਹਨਾਂ ਨੂੰ ਆਨੰਦ ਪ੍ਰਾਪਤ ਹੋਇਆ ਹੈ।

**ਅਥਵਾ :** ਸੰਤਾਂ ਮਹਾਤਮਾਂ ਦੀ ਬਿਰਤੀ ਰੂਪ ਚਿੜੀ ਹਰ ਵਕਤ ਨਾਮ ਵਿਚ (ਚੁਹਕੀ) ਚੂਕਦੀ ਭਾਵ ਬੋਲਦੀ ਰਹਿੰਦੀ ਹੈ। ਜਿਸ ਕਰਕੇ ਉਹਨਾਂ ਦੀ ਜੀਵਨ ਮੁਕਤੀ ਦੇ ਆਨੰਦ ਵਿਚ ਮਿਥਿਆ ਦ੍ਰਿਸ਼ਟੀ ਰੂਪ (ਪਹੁ ਫੁਟੀ) ਪਹਿ ਫੁੱਟ ਗਈ ਹੈ ਭਾਵ ਮਿਥਿਆ ਦ੍ਰਿਸ਼ਟੀ ਮਿਟ ਗਈ ਹੈ ਅਤੇ ਉਹਨਾਂ ਦੀਆਂ ਬ੍ਰਹਮ ਰੂਪ ਸਮੁੰਦਰ ਵਿਚਲੀਆਂ ਸੰਸਾਰ ਰੂਪ ਬਹੁਤੀਆਂ (ਤਰੰਗ) ਲਹਿਰਾਂ (ਵਗਨਿ) ਵੱਗ ਗਈਆਂ ਭਾਵ ਮਿਟ ਗਈਆਂ ਹਨ। ਫਿਰ ਉਹਨਾਂ (ਸੰਤਨ) ਸੰਤਾਂ ਮਹਾਤਮਾ ਨੂੰ ਐਸਾ (ਨਾਮਹਿ) ਨਾਮ ਦਾ ਰੰਗ ਚੜ੍ਹਿਆ ਰਹਿੰਦਾ ਹੈ ਕਿ ਉਹ ਹਰ ਵਕਤ ਉਸ ਅਸਚਰਜ ਰੂਪ ਬ੍ਰਹਮ ਵਿਚ ਰਚੇ ਰਹਿੰਦੇ ਹਨ।

**ਅਥਵਾ :** ਉਪਾਸ਼ਕਾਂ ਦੀ ਬਿਰਤੀ ਰੂਪ ਚਿੜੀ ਚੂਕਦੀ ਹੈ। ਜਿਸ ਕਰਕੇ ਸੰਸਾਰ ਦੇ ਆਉਣ ਜਾਣ ਤੋਂ ਰਹਿਤ ਹੋਣ ਰੂਪ ਪਹੁ ਫੁੱਟਦੀ ਹੈ ਤੇ ਫਿਰ ਇਸ਼ਟ ਦੇਵ ਦੇ ਦਰਸ਼ਨ ਹੋ ਕੇ ਫੁਰਨੇ ਵਗ ਜਾਂਦੇ ਹਨ। **ਵਾ :** ਜੋਗੀਆਂ ਦੀ ਤ੍ਰਿਕੁਟੀ ਖੁੱਲਣ ਰੂਪ ਚਿੜੀ ਚੂਕਦੀ ਹੈ ਜਿਸ ਕਰਕੇ ਪ੍ਰਕਾਸ਼ ਹੋਣ ਰੂਪ ਪਹੁ ਫੁੱਟਦੀ ਹੈ ਤੇ ਫੁਰਨੇ ਨਾਸ਼ ਹੋ ਜਾਂਦੇ ਹਨ। ਪਰ ਸੰਤ ਜਨ ਅਸਚਰਜ ਰੂਪ ਚੇਤਨ ਪ੍ਰਮੇਸਰ ਦੀ ਲਾਟ ਵਿਚ ਹੀ ਰਚੇ ਰਹਿੰਦੇ ਹਨ ਅਤੇ ਉਸੇ ਦੇ ਨਾਮ ਰੰਗ ਵਿਚ ਰੰਗੇ ਰਹਿੰਦੇ ਹਨ।

**ਅਥਵਾ :** ਜਦੋਂ ਬਿਰਧ ਅਵਸਥਾ ਰੂਪ (ਪਹੁ ਫੁਟੀ) ਪਹਿ ਫੱਟਦੀ ਹੈ ਤਾਂ ਉਸ ਸਮੇਂ ਦੁਨਿਆਵੀ ਲੋਕਾਂ ਦੀ ਜਿੰਦ ਰੂਪ ਚਿੜੀ (ਚੁਹਕੀ) ਚੂਕਦੀ ਹੈ ਕਿ ਮੈਂ ਤਾਂ ਹੁਣੇ ਹੀ ਬੁੱਢਾ ਹੋ ਗਿਆ ਹਾਂ। ਫਿਰ ਜਿਵੇਂ ਸੌਣ ਭਾਦੌਂ ਵਿਚ ਕਾਲੀਆਂ ਘਟਾਂ ਹੁੰਦੀਆਂ ਹਨ, ਇਉਂ ਉਸ ਬਿਰਧ ਅਵਸਥਾ ਵਿਚ ਚਿਤ ਵਿਕਾਰਾਂ ਕਰਕੇ ਕਾਲਾ ਹੁੰਦਾ ਹੈ ਜਿਸ ਕਰਕੇ ਚਿਤ ਵਿਚ (ਬਹੁਤੁ) ਬਹੁਤੇ ਵਿਕਾਰਾਂ ਦੇ (ਤਰੰਗ) ਫੁਰਨੇ (ਵਗਨਿ) ਵੱਗਦੇ ਭਾਵ ਉੱਠਦੇ ਰਹਿਦੇ ਹਨ। **ਵਾ:** ਜਿੰਨ੍ਹਾਂ ਦੀ ਬਿਰਤੀ ਰੂਪ ਚਿੜੀ ਪਦਾਰਥਾਂ ਨੂੰ (ਚੁਹਕੀ) ਚਾਹੁੰਦੀ ਹੈ। ਉਹਨਾਂ ਦੀ ਮ੍ਰਿਤੂ ਰੂਪ ਪਹੁ ਫੁੱਟ ਆਉਂਦੀ ਹੈ ਤੇ ਉਹ ਬਹੁਤੀਆਂ ਤਰੰਗਾਂ ਵਾਲੇ ਸੰਸਾਰ ਵਿਚ ਵਗਦੇ ਰਹਿੰਦੇ ਹਨ। ਪਰ ਜਿਹੜੇ (ਸੰਤਨ) ਸੰਤ ਮਹਾਤਮਾ ਹਨ, ਉਹ ਬਿਰਧ ਅਵਸਥਾ, ਵਿਚ ਵੀ (ਨਾਮਹਿ) ਨਾਮ ਦੇ (ਰੰਗ) ਪ੍ਰੇਮ ਕਰਕੇ ਅਸਚਰਜ ਸਰੂਪ ਵਾਹਿਗੁਰੂ ਵਿਚ ਰਚੇ ਰਹਿੰਦੇ ਹਨ।

**ਅਥਵਾ :** ਜਦੋਂ ਕਾਲ ਰੂਪ (ਪਹੁ ਫੁਟੀ) ਪਹਿ ਫੁੱਟਦੀ ਹੈ ਤਾਂ ਸੰਸਾਰੀ ਜੀਵਾਂ ਦੀ ਰਸਨਾ ਰੂਪ ਚਿੜੀ (ਚੁਹਕੀ) ਚੂਕਦੀ, ਬੋਲਦੀ ਹੈ ਕਿ ਇਹ ਮੇਰਾ ਪੁੱਤਰ ਹੈ, ਇਹ ਮੇਰੀ ਇਸਤਰੀ ਹੈ, ਇਹ ਮੇਰਾ ਘਰ ਤੇ ਪਰਿਵਾਰ ਹੈ। ਮੈਂ ਹੁਣ ਇਹਨਾਂ ਸਭ ਨੂੰ ਛੱਡ ਕੇ ਚਲਿਆ ਜਾਵਾਂਗਾ। ਇਸ ਪ੍ਰਕਾਰ ਚਿਤ ਦੇ ਵਿਚ (ਬਹੁਤੁ) ਅਨੇਕ ਪ੍ਰਕਾਰ ਦੀਆਂ ਫੁਰਨਿਆਂ ਰੂਪ (ਤਰੰਗ) ਲਹਿਰਾਂ (ਵਗਨਿ) ਵੱਗਦੀਆਂ ਭਾਵ ਉੱਠਦੀਆਂ ਹਨ। ਪਰ ਜਿਹੜੇ (ਸੰਤਨ) ਸੰਤ ਮਹਾਤਮਾ ਹਨ, ਉਹ ਅੰਤ ਦੇ ਸਮੇਂ ਵੀ ਅਸਚਰਜ ਰੂਪ ਪ੍ਰਮੇਸਰ ਦੇ (ਨਾਮਹਿ) ਨਾਮ ਵਿਚ (ਰੰਗ) ਪ੍ਰੇਮ ਕਰਕੇ ਰਚੇ ਰਹਿੰਦੇ ਹਨ।

**ਅਥਵਾ :** ਜਦੋਂ ਬਿਰਤੀ ਰੂਪ ਦੇਹ ਅਵਿਦਿਆ ਵਿਚ ਚੂਕਦੀ ਹੈ ਤਦੋਂ ਕਾਲ ਰੂਪ ਦਿਨ ਚੜ੍ਹਨ ਲੱਗਿਆਂ ਫੁਰਨਿਆਂ ਰੂਪ ਲਹਿਰਾਂ ਅਨੁਸਾਰ ਸਤੋਗੁਣੀ ਪੁਰਖ ਦੇਵ ਦੇਹੀ ਵਲ ਵਗਣਗੇ ਭਾਵ ਜਾਣਗੇ, ਤਮੋਗੁਣੀ ਪੁਰਸ਼ ਟੇਢੀਆਂ ਜੂਨਾਂ ਵਿਚ ਜਾਣਗੇ ਤੇ ਰਜੋਗੁਣੀ ਮਨੁੱਖ ਬਨਣਗੇ ਪਰ ਸੰਤ ਜਨ ਅਸਚਰਜ ਸਰੂਪ ਵਿਚ ਹੀ ਮਿਲੇ ਰਹਿਣਗੇ ਕਿਉਂਕਿ ਉਹ ਹਮੇਸ਼ਾਂ ਨਾਮ ਵਿਚ ਰੰਗੇ ਰਹਿੰਦੇ ਹਨ।

**ਅਥਵਾ :** ਜਿੰਨ੍ਹਾਂ ਜਗਿਆਸੂਆਂ ਦੀ ਜਿੰਦ ਰੂਪ ਚਿੜੀ ਸੰਗਤ ਵਿਚ (ਚੁਹਕੀ) ਚੂਕਦੀ ਭਾਵ ਸਿਮਰਨ ਭਜਨ ਕਰਦੀ ਹੈ ਯਥਾ

**ਕਬੀਰ ਕੇਸੋ ਕੇਸੋ ਕੂਕੀਐ ਨ ਸੋਈਐ ਅਸਾਰ ॥ ਰਾਤਿ ਦਿਵਸ ਕੇ ਕੂਕਨੇ ਕਬਹੂ ਕੇ ਸੁਨੈ ਪੁਕਾਰ ॥** *(ਅੰਗ ੧੩੭੬)*

ਉਹਨਾਂ ਦੀ ਅਵਿਦਿਆ ਰੂਪ ਪਹੁ ਫੁੱਟ ਭਾਵ ਨਾਸ਼ ਹੋ ਗਈ ਹੈ। ਅਪ੍ਰੋਖ ਗਿਆਨ ਰੂਪ ਸੂਰਜ ਚੜ੍ਹ ਗਿਆ ਹੈ। ਅਤੇ ਮਨ ਦੇ ਬਹੁਤੇ (ਤਰੰਗ) ਫੁਰਨੇ ਵੀ ਵਗ ਗਏ ਹਨ। ਯਥਾ:

**ਗਿਆਨ ਅਗਨਿ ਦਗਧਿ ਕਰਮਾਣੀ।** *(ਸ਼ੁਰਤੀ ਪ੍ਰਮਾਣ)*

ਜੋ ਸੰਤ ਹਨ ਉਹ ਬਿਸਮਾਦ ਰੂਪ ਬ੍ਰਹਮ ਵਿਚ ਜੁੜੇ ਰਹਿੰਦੇ ਹਨ। ਉਹਨਾਂ ਨੂੰ ਨਾਮ ਦੇ ਰੰਗ ਵਿਚ ਰੰਗੇ ਜਾਣ ਦਾ ਇਹ ਫਲ ਪ੍ਰਾਪਤ ਹੋਇਆ ਹੈ ਕਿ ਉਹ ਬ੍ਰਹਮ ਵਿਚ ਅਭੇਦ ਹੋ ਗਏ ਹਨ। **ਵਾ:** ਨਾਮ ਕਰਕੇ ਪ੍ਰੇਮ ਦੁਆਰਾ ਨਾਮੀ ਵਿਚ ਰੰਗੇ ਗਏ ਹਨ।

**ਅਥਵਾ :** ਜਦੋਂ ਜੀਵ ਦੀ ਬਿਰਤੀ ਰੂਪ ਚਿੜੀ ਚੂਕਦਿਆਂ ਭਾਵ ਪਦਾਰਥਾਂ ਨੂੰ ਚੇਤੇ ਕਰਦਿਆਂ ਕਰਦਿਆਂ (ਪਹੁ ਫੁਟੀ) ਪਹੁ ਫੁਟਦੀ ਹੈ ਭਾਵ ਜੁਵਾ ਅਵਸਥਾ ਤੋਂ ਬਿਰਧ ਅਵਸਥਾ ਹੋ ਜਾਂਦੀ ਹੈ ਤਾਂ (ਵਗਨਿ ਬਹੁਤੁ ਤਰੰਗ) ਬਹੁਤੇ ਫੁਰਨੇ ਫੁਰਨ ਲੱਗ ਜਾਂਦੇ ਹਨ ਤੇ ਬੁੱਧੀ ਵਿਸ਼ਿਆਂ ਕਰਕੇ ਕਾਲੀ ਹੋ ਜਾਂਦੀ ਹੈ ਪਰ ਨਾਮ ਦੇ ਰਸੀਏ ਸੰਤ ਜਨ ਅਸਚਰਜ ਸਰੂਪ ਵਿਚ ਹੀ ਰੰਗੇ ਰਹਿੰਦੇ ਹਨ। ਭਾਵ ਉਸੇ ਵਿਚ ਹੀ ਮਿਲੇ ਰਹਿੰਦੇ ਹਨ।

**ਅਥਵਾ :** ਜਿੰਨ੍ਹਾਂ ਦੀ ਬਿਰਤੀ ਰੂਪ ਚਿੜੀ ਵੈਰਾਗ ਦੇ ਸਹਿਤ ਨਾਮ ਨੂੰ (ਚੁਹਕੀ) ਕੂਕਦੀ ਭਾਵ ਉਚਾਰਦੀ ਹੈ ਤਾਂ ਉਹਨਾਂ ਨੂੰ ਅਵਿੱਦਿਆ ਰੂਪ ਰਾਤ ਤੋਂ ਗਿਆਨ ਰੂਪ ਦਿਨ ਦੀ ਪਹੁ ਫੁਟ ਪੈਂਦੀ ਹੈ ਤੇ (ਵਗਨਿ ਬਹੁਤੁ ਤਰੰਗ) ਤਰੰਗਾਂ ਰੂਪ ਬਹੁਤੇ ਫੁਰਨੇ (ਵਗ) ਵਗਣੋਂ ਭਾਵ ਫੁਰਨੋਂ (ਨਿ) ਹਟ ਜਾਂਦੇ ਹਨ ਅਤੇ ਉਹ ਸੰਤ ਜਨ ਅਸਚਰਜ ਸਰੂਪ ਵਿਚ ਰਚ ਜਾਂਦੇ ਹਨ ਅਤੇ ਹਮੇਸ਼ਾਂ ਨਾਮ ਰੰਗ ਵਿਚ ਹੀ ਰੰਗੇ ਰਹਿੰਦੇ ਹਨ।

**ਮਃ ੫ ॥**

## ਘਰ ਮੰਦਰ ਖੁਸੀਆ ਤਹੀ; ਜਹ ਤੂ ਆਵਹਿ ਚਿਤਿ ॥

ਹੇ ਅੰਤਰਜਾਮੀ ਪ੍ਰਮੇਸਰ ! (ਤਹੀ) ਤਿੱਥੇ (ਘਰ) ਕੱਚਿਆਂ ਘਰਾਂ ਅਤੇ (ਮੰਦਰ) ਪੱਕਿਆਂ ਘਰਾਂ ਵਿਚ **ਵਾ:** (ਘਰ) ਕਮਜੋਰ ਸਰੀਰਾਂ ਵਿਚ ਅਤੇ (ਮੰਦਰ) ਬਲ ਵਾਲੇ ਸਰੀਰਾਂ ਵਿਚ **ਵਾ:** ਘਰ ਰੋਗੀਆਂ ਵਿਚ ਅਤੇ (ਮੰਦਰ) ਅਰੋਗੀਆਂ ਵਿਚ **ਵਾ:** (ਘਰ) ਸਰੀਰਾਂ ਵਿਚ ਅਤੇ (ਮੰਦਰ) ਅੰਤਹਕਰਣਾ ਵਿਚ ਹੀ ਖ਼ੁਸ਼ੀਆਂ ਹਨ (ਜਹ) ਜਿੱਥੇ ਤੂੰ (ਚਿਤਿ) ਚੇਤੇ (ਆਵਹਿ) ਆਉਂਦਾ ਹੈ।

**ਅਥਵਾ :** ਹੇ ਸਾਰੇ (ਘਰ) ਸਰੀਰਾਂ ਦੇ (ਮੰਦਰ) ਅਧਿਸ਼ਠਾਨ ਰੂਪ ਪ੍ਰਮੇਸਰ ! (ਜਹ) ਜਿੱਥੇ ਤੂੰ (ਚਿਤਿ) ਚੇਤੇ (ਆਵਹਿ) ਆਉਂਦਾ ਹੈ (ਤਹੀ) ਉੱਥੇ ਹੀ (ਖੁਸੀਆ) ਸੁੱਖ ਹੈ।

**ਅਥਵਾ :** ਉਹਨਾਂ (ਘਰ) ਗ਼ਰੀਬੀ ਵਾਲੇ ਭਾਵ ਨਿਮਰਤਾ ਵਾਲੇ ਸਰੀਰਾਂ (ਮੰਦਰ) ਸਾਧਨ ਸੰਪੰਨ ਸਰੀਰਾਂ ਵਿਚ ਹੀ ਖ਼ੁਸ਼ੀਆਂ ਹਨ, ਜਿੰਨ੍ਹਾਂ ਦੇ ਤੂੰ ਚੇਤੇ ਆਉਂਦਾ ਹੈਂ।

**ਅਥਵਾ :** (ਘਰ) ਮਨੁੱਖਾ ਜਨਮ ਤੇ (ਮੰਦਰ) ਦੇਵ ਦੇਹਾਂ ਨੂੰ ਪਾ ਕੇ ਵੀ ਉਥੇ ਹੀ ਖ਼ੁਸ਼ੀਆਂ ਹਨ, ਜਿਥੇ ਤੂੰ ਚੇਤੇ ਆਉਂਦਾ ਹੈਂ।

**ਅਥਵਾ :** ਹੇ ਪ੍ਰਮੇਸਰ ! (ਘਰ) ਸਾਰੇ ਘਰਾਂ ਵਿਚੋਂ (ਤਹੀ) ਉਥੇ (ਮੰਦਰ) ਸਾਧਸੰਗਤ ਵਿਚ ਹੀ (ਖੁਸੀਆ) ਸੁੱਖ ਹੈ। (ਜਹ) ਜਿਥੇ ਤੂੰ ਹਰ ਵਕਤ (ਚਿਤਿ) ਚੇਤੇ (ਆਵਹਿ) ਆਉਂਦਾ ਹੈ।

**ਭਲੀ ਸੁਹਾਵੀ ਛਾਪਰੀ ਜਾ ਮਹਿ ਗੁਨ ਗਾਏ ॥** *(ਅੰਗ: ੭੪੫)*

**ਹਰਿ ਜਪੇ ਹਰਿ ਮੰਦਰੁ ਸਾਜਿਆ ਸੰਤ ਭਗਤ ਗੁਣ ਗਾਵਹਿ ਰਾਮ ॥** *(ਅੰਗ: ੭੮੧)*

**ਜਿਥੈ ਨਾਮੁ ਜਪੀਐ ਪ੍ਰਭ ਪਿਆਰੇ ॥ ਸੇ ਅਸਥਲ ਸੋਇਨ ਚਉਬਾਰੇ ॥** *(ਅੰਗ: ੧੦੫)*

**ਅਥਵਾ :** ਘਰਾਂ ਵਿਚੋਂ ਸੰਗਤ ਰੂਪ (ਮੰਦਰ) ਘਰ ਵਿਚ (ਤਹੀ) ਉਨ੍ਹਾਂ ਨੂੰ ਹੀ ਸੁਖ ਹੈ **ਵਾ:** ਘਰ ਦੇ ਅੰਦਰ (ਮੰਦਰ) ਅਧਿਸ਼ਠਾਨ ਦੀ ਪ੍ਰਾਪਤੀ ਕਰਕੇ ਉਹਨਾਂ ਨੂੰ ਖ਼ੁਸ਼ੀਆਂ ਹਨ। ਜਿੰਨ੍ਹਾਂ ਨੂੰ ਤੂੰ ਚੇਤੇ ਆਉਂਦਾ ਹੈਂ।

## ਦੁਨੀਆ ਕੀਆ ਵਡਿਆਈਆ; ਨਾਨਕ ਸਭਿ ਕੁਮਿਤ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਹੜੀਆਂ ਦੁਨੀਆਂ (ਕੀਆ) ਦੀਆਂ ਵਡਿਆਈਆਂ ਹਨ ਇਹ (ਸਭਿ) ਸਾਰੀ (ਕੁਮਿਤ) ਖੋਟੀ ਮਿੱਤਰਤਾ ਹੈ ਭਾਵ ਦੁਖਦਾਇਕ ਹਨ। **ਵਾ:** ਮਾਇਆ ਦੀਆਂ ਸਾਰੀਆਂ ਵਡਿਆਈਆਂ ਖੋਟੀਆਂ ਮਿੱਤਰਤਾ ਵਾਲੀਆਂ ਹਨ, ਟੇਢੀਆਂ ਜੂਨਾਂ ਵਿਚ ਪਾਉਣ ਵਾਲੀਆਂ ਹਨ।

**ਪਉੜੀ ॥**

## ਹਰਿ ਧਨੁ ਸਚੀ ਰਾਸਿ ਹੈ; ਕਿਨੈ ਵਿਰਲੈ ਜਾਤਾ ॥

ਹੇ ਭਾਈ ! (ਹਰਿ) ਪ੍ਰਮੇਸਰ ਦਾ ਨਾਮ ਰੂਪ ਧਨ ਹੀ (ਸਚੀ) ਅਸਲੀ (ਰਾਸਿ) ਪੂੰਜੀ ਹੈ ਪਰ ਇਸ ਗੱਲ ਨੂੰ (ਕਿਨੈ) ਕਿਸੇ ਵਿਰਲੇ ਗੁਰਮੁਖ ਨੇ ਹੀ (ਜਾਤਾ) ਜਾਣਿਆ ਹੈ।

## ਤਿਸੈ ਪਰਾਪਤਿ ਭਾਇਰਹੁ; ਜਿਸੁ ਦੇਇ ਬਿਧਾਤਾ ॥

ਹੇ ਭਾਈ ! ਪ੍ਰਮੇਸਰ ਦੇ (ਭਾਇ) ਪ੍ਰੇਮ ਵਿਚ (ਰਹੁ) ਰਹਿਣਾ ਕਰੋ। ਜੋ ਪ੍ਰੇਮ ਵਿਚ ਰਹਿੰਦਾ ਹੈ (ਤਿਸੈ) ਉਸ ਨੂੰ ਇਹ ਦਾਤ ਪ੍ਰਾਪਤ ਹੁੰਦੀ ਹੈ। **ਵਾ:** ਹੇ (ਭਾਇਰਹੁ) ਭਰਾਵੋ! ਇਹ ਦਾਤ (ਤਿਸੈ) ਉਸਨੂੰ ਪ੍ਰਾਪਤ ਹੁੰਦੀ ਹੈ (ਜਿਸੁ) ਜਿਸ ਨੂੰ ਪ੍ਰਮੇਸਰ ਆਪ (ਬਿਧਾਤਾ) ਫਲ ਪ੍ਰਦਾਤਾ ਹੋ ਕੇ ਕਰਮਾਂ ਅਨੁਸਾਰ (ਦੇਇ) ਦਿੰਦਾ ਹੈ।

**ਨੋਟ :** 'ਭਾਇਰਹੁ' ਮਾਝੇ ਦੀ ਬੋਲੀ ਹੈ ਅਤੇ ਇਹ ਸ਼ਬਦ ਭਰਾਵਾਂ ਦੇ ਇਕੱਠ ਦਾ ਵਾਚਕ ਹੈ।

## ਮਨ ਤਨ ਭੀਤਰਿ ਮਉਲਿਆ; ਹਰਿ ਰੰਗਿ ਜਨੁ ਰਾਤਾ ॥

ਜਿਸ ਦੇ (ਭੀਤਰਿ) ਵਿਚ ਹੋਣ ਕਰਕੇ ਮਨ ਤੇ ਤਨ (ਮਉਲਿਆ) ਪ੍ਰਫੁਲਿੱਤ ਹੋ ਰਿਹਾ ਹੈ **ਵਾ:** ਜੋ ਮਨ ਤੇ ਤਨ (ਭੀਤਰਿ) ਵਿਚ (ਮਉਲਿਆ) ਪ੍ਰਫੁਲਿੱਤ ਹੋ ਰਿਹਾ ਹੈ। **ਵਾ:** (ਮਉਲਿਆ) ਮਿਲਿਆ ਹੋਇਆ ਹੈ ਉਸ (ਹਰਿ) ਹਰੀ ਪ੍ਰਮੇਸਰ ਦੇ ਰੰਗ ਵਿਚ (ਜਨੁ) ਭਗਤ ਹਰ ਵਕਤ (ਰਾਤਾ) ਰੰਗੇ ਰਹਿੰਦੇ ਹਨ।

**ਅਥਵਾ :** ਜੋ (ਜਨੁ) ਭਗਤ (ਹਰਿ) ਹਰੀ ਦੇ ਰੰਗ ਵਿਚ (ਰਾਤਾ) ਰੰਗਿਆ ਹੋਇਆ ਹੈ ਉਸ ਨੇ ਹੀ ਜਾਣਿਆ ਹੈ ਕਿ ਮਨ ਤੇ ਤਨ (ਭੀਤਰਿ) ਵਿਚ ਪ੍ਰਮੇਸਰ (ਮਉਲਿਆ) ਮਿਲਿਆ ਹੋਇਆ ਹੈ।

## ਸਾਧਸੰਗਿ ਗੁਣ ਗਾਇਆ; ਸਭਿ ਦੋਖਹ ਖਾਤਾ ॥

ਜਿੰਨ੍ਹਾਂ ਨੇ ਸਾਧਸੰਗਤ ਵਿਚ ਮਿਲ ਕੇ ਪ੍ਰਮੇਸਰ ਦੇ ਗੁਣਾਂ ਨੂੰ ਗਾਇਆ ਹੈ ਉਹਨਾਂ ਨੇ (ਸਭਿ) ਸਾਰੇ (ਦੋਖਹ) ਦੋਸ਼ਾਂ ਨੂੰ ਵਿਚਾਰ ਰੂਪ (ਖਾਤਾ) ਟੋਏ ਵਿਚ ਪਾ ਦਿੱਤਾ ਹੈ। **ਵਾ:** ਵਿਚਾਰ ਰੂਪ ਖਾਤੇ ਵਿਚੋਂ ਸੁੱਟ ਦਿੱਤਾ ਹੈ। **ਵਾ:** (ਖਾਤਾ) ਨਾਸ਼ ਕਰ ਦਿੱਤਾ ਹੈ **ਵਾ:** (ਖਾਤਾ) ਚੱਬ ਦਿੱਤਾ ਹੈ। **ਵਾ:** (ਸਭਿ ਦੋਖਹ ਖਾਤਾ) ਜੋ ਮਾਤਾ ਦੇ ਗਰਭ ਦਾ **ਵਾ:** ਨਰਕ ਦਾ ਖਾਤਾ ਅਤੇ (ਦੋਖਹ) ਦੋਸ਼ ਹਨ, ਉਹਨਾਂ ਸਾਰਿਆਂ ਦਾ ਉਨ੍ਹਾਂ ਨੇ ਅਭਾਵ ਕਰ ਦਿੱਤਾ ਹੈ।

## ਨਾਨਕ ਸੋਈ ਜੀਵਿਆ; ਜਿਨਿ ਇਕੁ ਪਛਾਤਾ ॥੬॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਸੋਈ) ਉਹੀ ਪੁਰਖ (ਜੀਵਿਆ) ਜੀਉਂਦੇ ਹਨ **ਵਾ:** (ਜੀਵਿਆ) ਜੀਵਨ ਮੁਕਤ ਹਨ (ਜਿਨਿ) ਜਿੰਨ੍ਹਾਂ ਨੇ (ਇਕੁ) ਅਦ੍ਵੈਤ ਰੂਪ ਪ੍ਰਮੇਸਰ ਨੂੰ (ਪਛਾਤਾ) ਪਛਾਣ ਲਿਆ ਹੈ।

## ਸਲੋਕ ਮਃ ੫ ॥

**ਉਥਾਨਕਾ :**

ਜਿਸ ਵਕਤ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਲਿਖਵਾ ਰਹੇ ਸਨ, ਉਸ ਵਕਤ ਮਹਾਰਾਜ ਜਿਆਦਾ ਤਰ ਇਕਾਂਤ ਵਿਚ ਹੀ ਰਹਿੰਦੇ ਸਨ। ਕਿਸੇ ਨਾਲ ਵੀ ਬੋਲ ਚਾਲ ਨਹੀਂ ਕਰਦੇ ਸਨ। ਉਸ ਸਮੇਂ ਦੌਰਾਨ ਜਦੋਂ ਇਕ ਦਿਨ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਸਚਖੰਡ ਸ੍ਰੀ ਹਰਿਮੰਦਰ ਸਾਹਿਬ ਦਰਸ਼ਨ ਕਰਕੇ ਗੁਰਬਾਣੀ ਲਿਖਵਾਉਣ ਵਾਸਤੇ ਸ੍ਰੀ ਰਾਮਸਰ ਸਾਹਿਬ ਵੱਲ ਜਾ ਰਹੇ ਸਨ ਤਾਂ ਰਸਤੇ ਵਿਚ ਇਕ ਪ੍ਰੇਮੀ ਸਿੱਖ ਭੱਜ ਕੇ ਸਤਿਗੁਰਾਂ ਦੇ ਚਰਨੀਂ ਆ ਪਿਆ ਤੇ ਬੇਨਤੀ ਕੀਤੀ ਮਹਾਰਾਜ! ਮੈਂ ਆਪ ਜੀ ਤੋਂ ਉਪਦੇਸ਼ ਲੈਣਾ ਚਾਹੁੰਦਾ ਹਾਂ। ਆਪ ਜੀ ਕਿਰਪਾ ਕਰਕੇ ਉਪਦੇਸ਼ ਬਖਸ਼ੋ। ਉੱਥੇ ਪਾਸ ਹੀ ਇਕ ਅੱਕ ਦਾ ਬੂਟਾ ਸੀ। ਸਤਿਗੁਰੂ ਜੀ ਉਸ ਵੱਲ ਵੇਖ ਕੇ ਕਹਿਣ ਲੱਗੇ ਕਿ ਹੇ ਪ੍ਰੇਮੀਆ! ਦੇਖ, ਇਹ ਅੱਕ ਵੀ ਉਪਦੇਸ਼ ਦੇ ਰਿਹਾ ਹੈ। ਸਿੱਖ ਨੇ ਬੇਨਤੀ ਕੀਤੀ ਕਿ ਮਹਾਰਾਜ! ਉਹ ਕਿਵੇਂ? ਤਾਂ ਹਜ਼ੂਰ ਫ਼ੁਰਮਾਉਂਦੇ ਹਨ,

**ਦੂਸਰੀ ਉਥਾਨਕਾ :**

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਪਾਸ ਇਕ ਰਾਮ ਪ੍ਰਕਾਸ਼ ਨਾਮ ਦਾ ਸਿੱਖ ਆਇਆ। ਉਸ ਨੇ ਆ ਕੇ ਬੇਨਤੀ ਕੀਤੀ ਕਿ ਮਹਾਰਾਜ ਇਸ ਜੀਵ ਨੂੰ ਸੁਹਾਵਣਾ ਕੀ ਹੈ, ਜੋ ਸੁੱਖ ਦੇਵੇ? ਤਾਂ ਉਸ ਵਕਤ ਸਤਿਗੁਰਾਂ ਨੇ ਇਹ ਸ਼ਬਦ ਉਚਾਰਨ ਕੀਤਾ।

*(ਸਰੋਤ: ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

**ਖਖੜੀਆ ਸੁਹਾਵੀਆ; ਲਗੜੀਆ ਅਕ ਕੰਠਿ ॥**
**ਬਿਰਹ ਵਿਛੋੜਾ ਧਣੀ ਸਿਉ; ਨਾਨਕ ਸਹਸੈ ਗੰਠਿ ॥੧॥** (ਅੱਕ ਬੋਲੋ)

**ਦ੍ਰਿਸ਼ਟਾਂਤ** : ਹੇ ਸਿੱਖਾ ! ਉਹ (ਖਖੜੀਆ) ਕਕੜੀਆਂ, ਅੱਕ ਦੇ ਫਲ (ਸੁਹਾਵੀਆ) ਸ਼ੋਭਨੀਕ ਹਨ ਜੋ ਅੱਕ ਦੇ ਕੰਠ ਭਾਵ ਟਾਹਣੀਆਂ ਦੇ ਨਾਲ (ਲਗੜੀਆ) ਲੱਗੇ ਹੋਏ। ਜਦੋਂ ਅੱਕ ਦੇ ਫਲ ਆਪਣੇ (ਬਿਰਹ) ਪਿਆਰੇ (ਧਣੀ) ਮਾਲਕ ਭਾਵ ਅੱਕ ਦੇ ਬੂਟੇ ਨਾਲੋਂ ਵਿਛੁੜਦੇ ਹਨ ਤਾਂ ਉਹ (ਸਹਸੈ) ਹਜ਼ਾਰਾਂ ਗੰਢਾਂ ਹੋ ਕੇ ਉੱਡਦੇ ਰਹਿੰਦੇ ਹਨ। ਵੇਖਣ ਵਿਚ ਇਉਂ ਲੱਗਦਾ ਹੈ ਕਿ ਜਿਵੇਂ ਰੂੰ ਬੀਜ ਨੂੰ ਲੈ ਕੇ ਉੱਡਦੇ ਹੋਣ।

**ਨੋਟ** : ਮਾਲਵੇ ਵਿਚ ਲੋਕ ਉਹਨਾਂ ਨੂੰ ਕੁੱਤੇ ਕਹਿੰਦੇ ਹਨ ਅਤੇ ਮਾਝੇ ਵਿਚ ਬੁੱਢੀਆਂ ਆਖਦੇ ਹਨ।

**ਪ੍ਰਸ਼ਨ** : ਸਿੱਖ ਨੇ ਬੇਨਤੀ ਕੀਤੀ ਕਿ ਮਹਾਰਾਜ ! ਮੈਂ ਇਸ ਅੱਕ ਦੇ ਦ੍ਰਿਸ਼ਟਾਂਤ ਤੋਂ ਕੀ ਅਰਥ ਸਮਝਾਂ?

**ਉੱਤਰ** : **ਦਾ ਦ੍ਰਿਸ਼ਟਾਂਤ** : ਹੇ ਭਾਈ ! ਉਹ ਜਿੰਦਾਂ, ਦੇਹਾਂ, ਜੀਵ ਰੂਪ (ਖਖੜੀਆ) *ਕੁਕੜੀਆਂ (ਸੁਹਾਵੀਆ) ਸ਼ੋਭਨੀਕ ਹਨ ਜੋ (ਅਕ) ਅਕ੍ਰਿਯ ਅਬਿਨਾਸੀ ਪ੍ਰਮੇਸਰ ਦੇ (ਕੰਠਿ) ਨਿਸਚੇ ਰੂਪ ਕੰਠ ਵਿਚ (ਲਗੜੀਆ) ਲੱਗੀਆਂ ਹੋਈਆਂ ਹਨ ਪਰ ਜਿੰਨ੍ਹਾਂ ਜੀਵਾਂ ਦਾ (ਧਣੀ) ਮਾਲਕ ਪ੍ਰਮੇਸਰ ਦੇ (ਬਿਰਹ) ਪ੍ਰੇਮ (ਸਿਉ) ਨਾਲੋ ਵਿਛੋੜਾ ਹੋ ਗਿਆ ਹੈ, ਉਹ ਵਾਸ਼ਨਾ ਦੁਆਰਾ (ਸਹਸੈ) ਹਜ਼ਾਰਾਂ (ਗੰਠਿ) ਗੰਢਾਂ ਰੂਪ ਵੱਖ-ਵੱਖ ਜੂਨਾਂ ਵਿਚ ਭਰਮਦੇ ਰਹਿੰਦੇ ਹਨ ਭਾਵ ਉਹਨਾਂ ਨੂੰ ਕਿਤੇ ਵੀ ਟਿਕਾਅ ਨਹੀਂ ਮਿਲਦਾ।

**ਅਥਵਾ** : ਉਹ ਇੰਦਰੀਆਂ ਰੂਪ ਖਖੜੀਆਂ ਵੀ (ਸੁਹਾਵੀਆ) ਸ਼ੋਭਨੀਕ ਹਨ ਜੋ ਸਰੀਰ ਰੂਪ ਅੱਕ ਨਾਲ ਲੱਗ ਕੇ ਪ੍ਰਮੇਸਰ ਦੇ (ਕੰਠਿ) ਪ੍ਰੇਮ ਵਿਚ (ਲਗੜੀਆ) ਲੱਗੀਆਂ ਹਨ। ਯਥਾ :

**ਅੰਤਰਿ ਗੁਰੁ ਆਰਾਧਣਾ ਜਿਹਵਾ ਜਪਿ ਗੁਰ ਨਾਉ ॥**
**ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ ॥** (ਅੰਗ : ੫੧੭)

ਪਰ ਜਿੰਨ੍ਹਾਂ ਇੰਦਰੀਆਂ ਦਾ (ਧਣੀ) ਪ੍ਰਮੇਸਰ ਦੇ (ਬਿਰਹ) ਪ੍ਰੇਮ (ਸਿਉ) ਨਾਲੋਂ ਵਿਛੋੜਾ ਹੋ ਗਿਆ ਹੈ, ਉਹ ਇੰਦਰੀਆਂ (ਸਹਸੈ) ਹਜ਼ਾਰਾਂ ਸੰਸਿਆਂ ਦੀ (ਗੰਠਿ) ਗੰਢਾਂ ਬਣ ਜਾਂਦੀਆਂ ਹਨ ਭਾਵ ਨੇਤ੍ਰ ਬੇਗਾਨਾ ਰੂਪ ਦੇਖ ਕੇ ਸੰਸਾ ਕਰਦੇ ਰਹਿੰਦੇ ਹਨ, ਕੰਨ ਨਿੰਦਿਆ ਸੁਣਨ ਵਿਚ ਲੱਗੇ ਰਹਿੰਦੇ ਹਨ ਤੇ ਰਸਨਾਂ ਸੁਆਦਾਂ ਵਿਚ ਫਸੀ ਰਹਿੰਦੀ ਹੈ। **ਵਾ**: ਇੰਦਰੀਆਂ ਰੂਪ ਖਖੜੀਆਂ ਸਰੀਰ ਰੂਪ ਅੱਕ ਨਾਲ ਲੱਗੀਆਂ ਤਾਂ ਹੀ ਸ਼ੋਭਨੀਕ ਹਨ, ਜਿੰਨ੍ਹਾਂ ਚਿਰ ਇਹਨਾਂ ਦੇ ਅੰਦਰ ਚੇਤਨ ਦੀ ਜੋਤ ਹੈ। ਜਦੋਂ ਚੇਤਨ ਦੀ ਜੋਤ ਵਲੋਂ ਵਿਛੋੜਾ ਹੋ ਗਿਆ ਭਾਵ ਚੇਤਨ ਦੀ ਜੋਤ ਨਿਕਲ ਗਈ ਤਾਂ ਪਿਰ ਇਹ ਇੰਦਰੀਆਂ ਹਜ਼ਾਰਾਂ ਗੰਢਾਂ ਜਿਹੀਆਂ ਹੀ ਰਹਿ ਜਾਂਦੀਆਂ ਹਨ, ਕੋਈ ਗਿਆਤ ਨਹੀਂ ਰਹਿੰਦੀ।

**ਅਥਵਾ** : ਜਿਹੜੀਆਂ ਇੰਦਰੀਆਂ ਰੂਪ ਖਖੜੀਆਂ ਸਰੀਰ ਦੇ ਅਭਿਮਾਨ ਰੂਪ, **ਵਾ**: ਅਗਿਆਨ ਰੂਪ ਅੱਕ ਦੇ ਨਾਲ ਲੱਗੀਆਂ ਹਨ, ਉਹ ਪਿਆਰੇ ਅਕਾਲ ਪੁਰਖ ਦੇ ਨਾਲੋਂ ਵਿਛੜ ਕੇ ਅਨੇਕਾਂ ਹੀ ਸੰਸਿਆਂ ਰੂਪ ਗੰਢਾਂ ਵਿਚ ਬੱਝ ਕੇ ਪ੍ਰਮੇਸਰ ਦੀ ਖਿੱਚ ਤੋਂ ਰਹਿਤ ਹੋ ਜਾਂਦੀਆਂ ਹਨ।

**ਅਥਵਾ** : ਪਦਾਰਥਾਂ ਰੂਪ ਖਖੜੀਆਂ ਵੀ ਉਹਨਾਂ ਚਿਰ ਤੱਕ ਹੀ (ਸੁਹਾਵੀਆ) ਸ਼ੋਭਨੀਕ ਹਨ ਜਿੰਨ੍ਹਾਂ ਚਿਰ ਤੱਕ ਪਦਾਰਥਾਂ ਵਾਲਾ ਆਦਮੀ (ਅਕ) ਅਕ੍ਰਿਯ ਅਬਿਨਾਸੀ ਪ੍ਰਮੇਸਰ ਦੇ ਨਿਸ਼ਚੇ ਰੂਪ ਕੰਠ ਨਾਲ (ਲਗੜੀਆ) ਲੱਗਿਆ ਰਹਿੰਦਾ ਹੈ ਪਰ ਜਦੋਂ ਉਸ ਦਾ (ਧਣੀ) ਪ੍ਰਮੇਸਰ ਦੇ (ਬਿਰਹ) ਪ੍ਰੇਮ (ਸਿਉ) ਨਾਲੋਂ ਵਿਛੋੜਾ ਹੋ ਜਾਂਦਾ ਹੈ ਤਾਂ ਫਿਰ ਉਸ ਨੂੰ ਵੀ ਜੂਨਾਂ ਰੂਪ (ਸਹਸੈ) ਹਜ਼ਾਰਾਂ (ਗੰਠਿ) ਗੰਢਾਂ ਵਿਚ ਪੈਣਾ ਪੈਂਦਾ ਹੈ।

---

* **ਕੁਕੜੀਆਂ** : ਇਹ ਵੱਖ-ਵੱਖ ਦੇਸ਼-ਭਾਸ਼ਾਵਾਂ ਦੇ ਸ਼ਬਦ ਹਨ। ਮਾਲਵੇ ਵਿਚ ਖਖੜੀਆਂ 'ਫੁੱਟਾਂ' ਨੂੰ ਕਹਿੰਦੇ ਹਨ। ਮਾਝੇ ਵਿਚ ਖਖੜੀ 'ਅਕ ਦੇ ਬੂਟੇ ਦੇ ਫਲਾਂ' ਨੂੰ ਕਹਿੰਦੇ ਹਨ। ਇਸੇ ਤਰ੍ਹਾਂ ਕੁਕੜੀ ਸ਼ਬਦ ਵੀ ਅੱਕ ਦੇ ਫਲ ਵਾਸਤੇ ਵਰਤਿਆ ਗਿਆ ਹੈ।

**ਅਥਵਾ :** ਜੋ *ਪ੍ਰਮਾਣ, ਵਿਪਰਜੇ, ਨਿੰਦ੍ਰਾ, ਵਿਕਲਪ, ਸਿਮ੍ਰਿਤੀ ਆਦਿਕ ਬਿਰਤੀਆਂ ਰੂਪ ਖਖੜੀਆਂ (ਅਕ) ਅਕ੍ਰਿਯ ਅਬਿਨਾਸੀ ਪ੍ਰਮੇਸਰ ਦੇ ਨਿਸ਼ਚੇ ਰੂਪ ਕੰਠ ਵਿਚ (ਲਗੜੀਆ) ਲੱਗੀਆਂ ਹੋਈਆਂ ਹਨ। ਉਹੋ ਹੀ (ਸੁਹਾਵੀਆ) ਸ਼ੋਭਨੀਕ ਹਨ ਪਰ ਜਿੰਨ੍ਹਾਂ ਬਿਰਤੀਆਂ ਦਾ (ਧਣੀ) ਮਾਲਕ ਵਾਹਿਗੁਰੂ ਦੇ (ਬਿਰਹ) ਪ੍ਰੇਮ (ਸਿਉ) ਨਾਲੋਂ ਵਿਛੋੜਾ ਹੋ ਗਿਆ ਹੈ। ਉਹ ਬਿਰਤੀਆਂ **ਚਿਦ ਜੜ੍ਹ ਗ੍ਰੰਥੀ ਤੇ ਪ੍ਰਮਾਣ, ਪ੍ਰਮੇਯ ਵਿਪਰਜੈ ਆਦਿਕ (ਸਹਸੈ) ਸੰਸਿਆਂ ਰੂਪ (ਗੰਠਿ) ਗੰਢਾਂ ਬਣ ਕੇ ਰਹਿ ਜਾਂਦੀਆਂ ਹਨ।

**ਅਥਵਾ :** ਜਿੰਨ੍ਹਾਂ ਦੀਆਂ ਬਿਰਤੀਆਂ ਰੂਪ ਖਖੜੀਆਂ ਬ੍ਰਹਮਾਕਾਰ ਹੋ ਕੇ (ਅਕ) ਅਕ੍ਰਿਯ ਅਬਿਨਾਸੀ ਪ੍ਰਮੇਸਰ ਦੇ ਅਭੇਦ ਨਿਸ਼ਚੇ ਰੂਪ ਕੰਠ ਨਾਲ (ਲਗੜੀਆ) ਲੱਗੀਆਂ ਹਨ, ਉਹ ਬ੍ਰਹਮਾਕਾਰ ਬਿਰਤੀਆਂ ਵੀ (ਸੁਹਾਵੀਆ) ਸ਼ੋਭਨੀਕ ਹਨ ਅਤੇ ਜਿੰਨ੍ਹਾਂ ਦਾ ਸਾਰਿਆਂ ਦੇ ਅਧਿਸ਼ਠਾਨ ਰੂਪ (ਧਣੀ) ਮਾਲਕ ਵਾਹਿਗੁਰੂ ਦੇ (ਬਿਰਹ) ਪ੍ਰੇਮ (ਸਿਉ) ਨਾਲੋਂ ਵਿਛੋੜਾ ਹੋ ਗਿਆ ਹੈ, ਸਤਿਗੁਰੂ ਜੀ ਕਹਿੰਦੇ ਹਨ ਕਿ ਉਹ ਤਾਂ (ਸਹਸੈ) ਸੰਸਿਆਂ ਦੀਆਂ (ਗੰਠਿ) ਗੰਢਾਂ ਹੀ ਚੁੱਕੀ ਫਿਰਦੇ ਹਨ, ਪੱਲੇ ਬੰਨ੍ਹੀ ਫਿਰਦੇ ਹਨ।

**ਅਥਵਾ :** ਜਗਿਆਸੂ ਦੀਆਂ ਜੁਗਤੀਆਂ ਰੂਪ ਖਖੜੀਆਂ ਉਹਨਾਂ ਚਿਰ ਹੀ ਸ਼ੋਭਨੀਕ ਹਨ, ਜਿੰਨ੍ਹੇ ਚਿਰ ਤੱਕ ਪ੍ਰਮੇਸਰ ਦੀ ਪ੍ਰਾਪਤੀ ਵਾਸਤੇ ਜੁਗਤੀਆਂ ਸੋਚਦੇ ਹਨ। ਪਰ ਜਦੋਂ ਤਰਕ ਰੂਪ ਜੁਗਤੀਆਂ ਫੁਰਨ ਲੱਗ ਪੈਣ ਫਿਰ ਪਿਆਰੇ ਮਾਲਕ ਪ੍ਰਮੇਸ਼ਰ ਨਾਲੋਂ ਵਿਛੋੜਾ ਹੋ ਜਾਂਦਾ ਹੈ ਤੇ ਅੰਦਰ ਸੰਸਿਆਂ ਦੀਆਂ ਹਜ਼ਾਰਾਂ ਗੰਢਾਂ ਪੈਣ ਲੱਗ ਪੈਂਦੀਆਂ ਹਨ।

**ਅਥਵਾ :** ਜੀਵ ਰੂਪ ਖਖੜੀਆਂ ਉਹਨਾਂ ਚਿਰ ਹੀ ਸ਼ੋਭਨਿਕ ਹਨ ਜਿੰਨ੍ਹਾਂ ਚਿਰ ਦੁਨੀਆਂ ਵੱਲੋਂ ਅੱਕ ਕੇ (ਧਣੀ) ਮਾਲਕ ਪ੍ਰਮੇਸਰ ਵੱਲ ਲੱਗੀਆਂ ਹਨ। **ਵਾ:** (ਅਕ) ਦੁੱਖ ਤੋਂ (ਕੰਠਿ) ਕਿਨਾਰੇ ਹੋ ਕੇ ਬ੍ਰਹਮਾਨੰਦ ਸਰੂਪ ਵਿਚ ਲੱਗੀਆਂ ਹਨ ਪਰ ਜਦੋਂ ਪਿਆਰੇ ਮਾਲਕ ਅਕਾਲ ਪੁਰਖ ਨਾਲੋਂ ਵਿਛੋੜਾ ਹੋ ਜਾਂਦਾ ਹੈ ਤਾਂ ਸੈਂਕੜੇ ਜੂਨਾਂ ਰੂਪ ਗੰਢਾਂ ਵਿਚ ਹੀ ਪਈਆਂ ਰਹਿੰਦੀਆਂ ਹਨ।

**ਅਥਵਾ :** ਦੇਵਤਿਆਂ ਦੀਆਂ ਦੇਹਾਂ ਰੂਪ ਖਖੜੀਆਂ ਵੀ ਤਾਂ ਹੀ ਸ਼ੋਭਨੀਕ ਹਨ ਜੇ (ਅਕ) ਇਕ ਪ੍ਰਮੇਸਰ ਦੇ (ਕੰਠਿ) ਨਿਸ਼ਚੇ ਵਿਚ ਲੱਗੀਆਂ ਹਨ। ਪਰ ਜੇਕਰ ਅਪੱਛਰਾਂ ਦੇ ਨਾਚ ਵੇਖਣ ਵਿਚ ਹੀ ਲੱਗੇ ਰਹਿਣ ਕਰਕੇ, ਸਵਰਗ ਦੇ ਸੁੱਖਾਂ ਵਿਚ ਹੀ ਪਰਚੇ ਰਹਿਣ ਕਰਕੇ ਮਾਲਕ ਪ੍ਰਮੇਸਰ ਨਾਲੋਂ ਵਿਛੋੜਾ ਹੋ ਗਿਆ ਤਾਂ ਉਹਨਾਂ ਨੂੰ ਵੀ ਜੂਨਾਂ ਰੂਪ ਸੈਂਕੜੇ ਗੰਢਾਂ ਪੈਣਗੀਆਂ। ਭਾਵ ਪੁੰਨਾਂ ਦੇ ਨਾਸ਼ ਹੋਣ 'ਤੇ ਸਵਰਗ ਵਿਚੋਂ ਹੇਠਾਂ ਮਾਤ ਲੋਕ 'ਤੇ ਸੁੱਟੇ ਜਾਣਗੇ।

**ਮਃ ੫ ॥**

## ਵਿਸਾਰੇਦੇ ਮਰਿ ਗਏ; ਮਰਿ ਭਿ ਨ ਸਕਹਿ ਮੂਲਿ ॥

ਜੋ ਪ੍ਰਮੇਸਰ ਨੂੰ (ਵਿਸਾਰੇਦੇ) ਵਿਸਾਰਦੇ ਹਨ, ਉਹ ਤਾਂ ਮਰ ਹੀ ਗਏ ਹਨ।

**ਪ੍ਰਸ਼ਨ :** ਮਹਾਰਾਜ ! ਉਹ ਕਿਉ?

**ਉੱਤਰ :** ਹੇ ਭਾਈ ! ਮਰ ਗਏ ਤਾਂ ਕਿਹਾ ਹੈ ਕਿਉਕਿ ਉਹ ਜੀਵਤ ਭਾਵ ਤੋਂ ਮਰਨਾ (ਮੂਲਿ) ਉੱਕਾ ਹੀ ਨਹੀਂ ਜਾਣ (ਸਕਹਿ) ਸਕਦੇ।

**ਪ੍ਰਸ਼ਨ :** ਮਹਾਰਾਜ ! ਉਹ ਮਰ ਕੇ ਕਿੱਥੇ ਗਏ ਹਨ?

**ਉੱਤਰ :** ਹੇ ਭਾਈ ! ਉਹ ਜੀਵਤ ਭਾਵ ਤੋਂ ਤਾਂ (ਮੂਲਿ) ਕਦਾਚਿਤ ਵੀ ਨਹੀਂ ਮਰ (ਸਕਹਿ) ਸਕਦੇ। ਇਸ ਲਈ ਉਹ

---

* ਪੰਜ ਬਿਰਤੀਆ ਦਾ ਨਿਰਣਾ ਸ਼੍ਰੋਮਣੀ ਦਮਦਮੀ ਸਟੀਕ ਦੇ ਪਹਿਲੇ ਭਾਗ ਵਿਚ ਪੰਨਾ ੩੩੫ 'ਤੇ ਵੇਖਣਾ ਕਰੋ ਜੀ।

**ਚਿੜ ਜੜ੍ਹ ਗ੍ਰੰਥੀ ਤੇ ਸੰਸਿਆਂ ਦਾ ਨਿਰਣਾ ਵੀ ਸ਼੍ਰੋਮਣੀ ਦਮਦਮੀ ਸਟੀਕ ਕੇ ਪਹਿਲੇ ਭਾਗ ਵਿਚ ਪੰਨਾ ੩੯੪ 'ਤੇ ਵੇਖਣਾ ਕਰੋ ਜੀ।

ਮਰ ਕੇ ਵਾਸ਼ਨਾ ਦੇ ਬੱਧੇ ਹੋਏ ਜੂਨਾਂ ਵਿਚ ਜਾਂਦੇ ਹਨ, ਮੁਕਤ ਨਹੀਂ ਹੁੰਦੇ। **ਵਾ:** ਜੇਕਰ ਉਹ (ਮੂਲਿ) ਉੱਕਾ ਹੀ ਜੀਵਤ ਭਾਵ ਤੋਂ ਮਰ ਜਾਣ ਤਾਂ ਫਿਰ ਉਹ ਕਾਲ ਤੋਂ ਵੀ ਨਹੀਂ ਮਰ (ਸਕਹਿ) ਸਕਦੇ।

## ਵੇਮੁਖ ਹੋਏ ਰਾਮ ਤੇ; ਜਿਉ ਤਸਕਰ ਉਪਰਿ ਸੂਲਿ ॥੨॥

ਜੋ ਪੁਰਖ (ਰਾਮ) ਪ੍ਰਮੇਸਰ (ਤੇ) ਤੋਂ ਬੇਮੁਖ ਹੋ ਗਏ ਹਨ, ਉਹ ਤਾਂ ਇਉਂ ਦੁੱਖ ਭੋਗਦੇ ਹਨ (ਜਿਉ) ਜਿਵੇਂ (ਸੂਲਿ) ਸੂਲੀ ਉਪਰ ਟੰਗਿਆ ਹੋਇਆ (ਤਸਕਰ) ਚੋਰ ਦੁੱਖ ਪਾਉਂਦਾ ਹੈ।

ਜਿਵੇਂ ਸੂਲੀ ਉੱਤੇ ਟੰਗੇ ਹੋਏ ਚੋਰ ਦੀਆਂ ਅੱਖਾਂ ਖ਼ੂਨ ਦਾ ਉਛਾਲਾ, ਹੁਲਾਰਾ ਆਉਣ 'ਤੇ ਖੁਲ੍ਹ ਜਾਂਦੀਆਂ ਹਨ ਭਾਵ ਉਹ ਜੀਉਂਦਾ ਲੱਗਦਾ ਹੈ ਅਤੇ ਖ਼ੂਨ ਦਾ ਦਬਾਅ ਘੱਟਣ 'ਤੇ ਬੰਦ ਹੋ ਜਾਂਦੀਆਂ ਹਨ ਭਾਵ ਉਹ ਬੇਹੋਸ਼ ਹੋ ਜਾਂਦਾ ਹੈ। ਇਸੇ ਪ੍ਰਕਾਰ ਹੀ ਪ੍ਰਮੇਸਰ ਤੋਂ ਬੇਮੁਖ ਪੁਰਖ ਚਿੰਤਾ ਰੂਪ ਸੂਲੀ 'ਤੇ ਟੰਗੇ ਹੋਏ ਨਾ ਮਰਿਆਂ ਵਿਚ ਤੇ ਨਾ ਹੀ ਜੀਉਂਦਿਆਂ ਵਿਚ ਹਨ। ਭਾਵ ਜਦੋਂ ਕਦੇ ਪਦਾਰਥ ਮਿਲ ਜਾਂਦੇ ਹਨ ਤਾਂ ਖ਼ੁਸ਼ ਹੋ ਜਾਂਦੇ ਹਨ ਅਤੇ ਜਦੋਂ ਕਦੇ ਪਦਾਰਥ ਮੁੱਕ ਜਾਂਦੇ ਹਨ ਤਾਂ ਸੋਗ ਵਿਚ ਪੈ ਜਾਂਦੇ ਹਨ। ਇਉਂ ਬੇਮੁਖ ਪੁਰਸਾਂ ਦੀ ਹਾਲਤ ਸੂਲੀ 'ਤੇ ਟੰਗੇ ਹੋਏ ਚੋਰ ਦੀ ਨਿਆਈਂ ਹੁੰਦੀ ਹੈ।

## ਪਉੜੀ ॥

## ਸੁਖ ਨਿਧਾਨੁ ਪ੍ਰਭੁ ਏਕੁ ਹੈ; ਅਬਿਨਾਸੀ ਸੁਣਿਆ ॥

ਹੇ ਭਾਈ ! ਸਾਰੇ ਸੁੱਖਾਂ ਦਾ (ਨਿਧਾਨੁ) ਖਜ਼ਾਨਾ (ਏਕੁ) ਇਕ ਅਦ੍ਵੈਤ ਰੂਪ (ਪ੍ਰਭੁ) ਵਾਹਿਗੁਰੂ ਹੈ ਜੋ (ਅਬਿਨਾਸੀ) ਨਾਸ਼ ਤੋਂ ਰਹਿਤ ਹੈ ਅਤੇ ਸੰਤਾਂ ਦੁਆਰਾ, ਵੇਦ-ਸ਼ਾਸਤਰਾਂ ਦੁਆਰਾ ਸਾਰੇ ਥਾਵਾਂ ਵਿਚ ਸੁਣਿਆ ਗਿਆ ਹੈ। **ਵਾ:** ਉਹ ਨਾਸ਼ ਤੋਂ ਰਹਿਤ ਹੋ ਗਏ ਹਨ, ਜਿੰਨ੍ਹਾਂ ਨੇ ਉਸ ਪ੍ਰਮੇਸਰ ਨੂੰ ਸੁਣਿਆ ਹੈ।

## ਜਲਿ ਥਲਿ ਮਹੀਅਲਿ ਪੂਰਿਆ; ਘਟਿ ਘਟਿ ਹਰਿ ਭਣਿਆ ॥

ਉਹ (ਜਲਿ) ਜਲਾਂ ਵਿਚ (ਥਲਿ) ਥਲਾਂ ਵਿਚ (ਮਹੀ) ਧਰਤੀ ਤੇ (ਅਲਿ) ਅਕਾਸ਼ ਵਿਚ ਵੀ (ਪੂਰਿਆ) ਪੂਰਨ ਹੈ ਅਤੇ ਸਾਰੇ ਸੰਤਾਂ-ਭਗਤਾਂ ਨੇ ਵੀ ਉਸ (ਹਰਿ) ਹਰੀ ਨੂੰ ਘਟਾਂ-ਘਟਾਂ ਵਿਚ ਵਿਆਪਕ (ਭਣਿਆ) ਕਥਨ ਕੀਤਾ ਹੈ।

## ਊਚ ਨੀਚ ਸਭ ਇਕ ਸਮਾਨਿ; ਕੀਟ ਹਸਤੀ ਬਨਿਆ ॥

ਉਹ ਵਾਹਿਗੁਰੂ (ਊਚ) ਉੱਚਿਆਂ ਤੇ (ਨੀਚ) ਨੀਵਿਆਂ ਵਿਚ ਵੀ (ਸਭ) ਸਾਰੇ ਇਕੋ ਜਿਹਾ (ਸਮਾਨਿ) ਸਮਾਇਆ ਹੋਇਆ ਹੈ ਅਤੇ (ਕੀਟ) ਕੀੜੀ ਤੇ (ਹਸਤੀ) ਹਾਥੀ ਵਿਚ ਵੀ ਇਕੋ ਜਿਹਾ (ਬਨਿਆ) ਬਣ ਰਿਹਾ ਹੈ ਭਾਵ ਸਭਨਾਂ ਵਿਚ ਚੇਤਨ ਸਮਾਨ ਅਕਾਸ਼ ਦੀ ਨਿਆਂਈ ਵਿਆਪਕ ਹੈ।

**ਅਥਵਾ :** ਉਹ ਵਾਹਿਗੁਰੂ ਉੱਚਿਆਂ ਤੋਂ ਲੈ ਕੇ ਨੀਵਿਆਂ ਵਿਚ ਤੇ ਕੀੜੀਆਂ ਤੋਂ ਲੈ ਕੇ ਹਾਥੀਆਂ ਵਿਚ ਸਾਰੇ ਹੀ ਇਕ ਸਮਾਨ ਬਨਿਆ ਹੋਇਆ ਹੈ।

## ਮੀਤ ਸਖਾ ਸੁਤ ਬੰਧਿਪੋ; ਸਭਿ ਤਿਸ ਦੇ ਜਣਿਆ ॥

ਫਿਰ (ਮੀਤ) ਮਿੱਤਰ (ਸਖਾ) ਸਹਾਇਤਾ ਕਰਨ ਵਾਲੇ ਦੋਸਤ (ਸੁਤ) ਸਪੁੱਤਰ ਤੇ (ਬੰਧਿਪੋ) ਸੰਬੰਧੀ ਆਦਿਕ (ਸਭਿ) ਸਾਰੇ (ਤਿਸ) ਉਸ ਵਾਹਿਗੁਰੂ ਦੇ (ਜਣਿਆ) ਪੈਦਾ ਕੀਤੇ ਹੋਏ ਹਨ **ਵਾ:** (ਸਭਿ) ਸਾਰੇ (ਤਿਸ) ਉਸ ਵਾਹਿਗੁਰੂ ਦੇ ਹੀ ਪੈਦਾ ਕੀਤੇ ਹੋਏ (ਜਣਿਆ) ਜਾਣੋ।

## ਤੁਸਿ ਨਾਨਕੁ ਦੇਵੈ ਜਿਸੁ ਨਾਮੁ; ਤਿਨਿ ਹਰਿ ਰੰਗੁ ਮਣਿਆ ॥੭॥

ਸਤਿਗੁਰੂ ਜੀ ਕਹਿੰਦੇ ਹਨ ਕਿ (ਜਿਸੁ) ਜਿੰਨ੍ਹਾਂ ਨੂੰ ਪ੍ਰਮੇਸਰ (ਤੁਸਿ) ਪ੍ਰਸੰਨ ਹੋ ਕੇ ਸਤਿਗੁਰਾਂ ਦੁਆਰਾ ਨਾਮ (ਦੇਵੈ) ਬਖਸ਼ ਦਿੰਦਾ ਹੈ, (ਤਿਨਿ) ਉਹਨਾਂ ਨੇ (ਹਰਿ) ਹਰੀ ਪ੍ਰਮੇਸਰ ਦੇ (ਰੰਗੁ) ਆਨੰਦ ਨੂੰ (ਮਣਿਆ) ਮਾਨਣਾ ਕੀਤਾ ਹੈ।

## ਸਲੋਕ ਮਃ ੫ ॥

ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੇ ਕੋਲ ਸਿੱਖਾਂ ਨੇ ਤਿੰਨ ਪ੍ਰਸ਼ਨ ਕੀਤੇ ਕਿ ਮਹਾਰਾਜ :

**ਪ੍ਰਸ਼ਨ ੧ :** ਸੰਤ ਕੌਣ ਹੁੰਦੇ ਹਨ?

**ਪ੍ਰਸ਼ਨ ੨ :** ਪੂਰਨ ਪੁਰਖ ਕੌਣ ਹੁੰਦੇ ਹਨ? ਅਤੇ

**ਪ੍ਰਸ਼ਨ ੩ :** ਧੰਨਤਾ ਦੇ ਯੋਗ ਕੌਣ ਹੁੰਦੇ ਹਨ?

ਤਾਂ ਸਤਿਗੁਰੂ ਸਾਹਿਬ ਜੀ ਨੇ ਤਿੰਨਾਂ ਪ੍ਰਸ਼ਨਾ ਦਾ ਉੱਤਰ ਇਹ ਸਲੋਕ ਉਚਾਰਨ ਕਰਕੇ ਬਖਸ਼ਦੇ ਹਨ,

## ਜਿਨਾ ਸਾਸਿ ਗਿਰਾਸਿ ਨ ਵਿਸਰੈ; ਹਰਿ ਨਾਮਾਂ ਮਨਿ ਮੰਤੁ ॥

(ਜਿਨਾ) ਜਿੰਨ੍ਹਾਂ ਨੂੰ (ਸਾਸਿ) ਆਉਂਦੇ-ਜਾਂਦੇ ਸਵਾਸਾਂ ਨਾਲ (ਗਿਰਾਸਿ) ਗਰਾਹੀ ਖਾਂਦਿਆ ਹੋਇਆਂ **ਵਾ:** (ਸਾਸਿ ਗਿਰਾਸਿ) ਸਾਹ ਅੰਦਰ ਨੂੰ ਗ੍ਰਸਦਿਆਂ ਹੋਇਆ (ਹਰਿ) ਹਰੀ ਦੇ (ਨਾਮਾਂ) ਨਾਵਾਂ ਵਿਚੋਂ (ਮਨਿ) ਸ਼੍ਰੋਮਣੀ (ਮੰਤੁ) ਮੰਤਰ 'ਵਾਹਿਗੁਰੂ' (ਨ) ਨਹੀਂ (ਵਿਸਰੈ) ਭੁੱਲਦਾ ਹੈ।

## ਧੰਨੁ ਸਿ ਸੇਈ ਨਾਨਕਾ; ਪੂਰਨੁ ਸੋਈ ਸੰਤੁ ॥੧॥

ਸਤਿਗੁਰੂ ਜੀ ਕਹਿੰਦੇ ਹਨ ਕਿ (ਧੰਨੁ ਸਿ) ਉਹੀ ਤਿੰਨਾਂ ਲੋਕਾਂ ਵਿਚ ਧੰਨਤਾ ਦੇ ਯੋਗ ਹਨ (ਸੇਈ ਪੂਰਨੁ) ਉਹੋ ਹੀ ਪੂਰਨ ਪੁਰਖ ਹਨ ਅਤੇ (ਸੋਈ ਸੰਤੁ) ਉਹੀ ਸੰਤ ਹਨ।

## ਮਃ ੫ ॥

## ਅਠੇ ਪਹਰ ਭਉਦਾ ਫਿਰੈ; ਖਾਵਣ ਸੰਦੜੈ ਸੂਲਿ ॥

ਜਿਹੜਾ ਅੱਠੇ ਪਹਿਰ ਭਾਵ ਹਰ ਵਕਤ (ਖਾਵਣ) ਖਾਨ ਪੀਣ (ਸੰਦੜੈ) ਦੇ (ਸੂਲਿ) ਦੁੱਖਾਂ ਵਿਚ ਤ੍ਰਿਸ਼ਨਾ ਦਾ ਬੱਧਾ ਹੋਇਆ (ਭਉਦਾ) ਭਟਕਦਾ (ਫਿਰੈ) ਫਿਰਦਾ ਹੈ ਅਤੇ ਜਿਸ ਨੂੰ ਹਰ ਵਕਤ (ਖਾਵਣ) ਖਾਣ-ਪੀਣ (ਸੰਦੜੈ) ਦਾ ਹੀ (ਸੂਲਿ) ਦੁੱਖ ਲੱਗਾ ਰਹਿੰਦਾ ਹੈ **ਵਾ:** ਜੋ (ਖਾਵਣ) ਖਾਣ (ਸੰਦੜੈ) ਦੇ (ਸੂਲਿ) ਦੁੱਖ ਵਿਚ ਪੇਟ ਵਾਸਤੇ ਚੋਰੀਆਂ, ਡਾਕੇ ਤੇ ਹੋਰ ਕਠਨ ਕੰਮ ਕਰਦਾ ਹੈ।

## ਦੋਜਕਿ ਪਉਦਾ ਕਿਉ ਰਹੈ; ਜਾ ਚਿਤਿ ਨ ਹੋਇ ਰਸੂਲਿ ॥੨॥

ਉਹ (ਦੋਜਕਿ) ਨਰਕ ਵਿਚ (ਪਉਦਾ) ਪੈਣ ਵੱਲੋਂ (ਕਿਉ) ਕਿਵੇਂ (ਰਹੈ) ਰਹਿ ਸਕਦਾ ਹੈ ਜਦੋਂ ਕਿ ਉਸ ਦੇ ਚਿਤ ਵਿਚ (ਰਸੂਲਿ) ਸਤਿਗੁਰੂ ਸੱਚੇ ਪਾਤਸ਼ਾਹ ਜੀ ਨਹੀਂ ਵੱਸੇ ਹੋਏ। ਭਾਵ ਉਹ ਨਰਕਾਂ ਵਿਚ ਪੈਣ ਤੋਂ ਬੱਚ ਨਹੀਂ ਸਕਦਾ।

ਰਸੂਲ ਨਾਮ 'ਪੈਗੰਬਰ' ਦਾ ਹੈ ਅਤੇ ਰਸੂਲ ਨਾ 'ਭੇਜੇ ਹੋਏ' ਦਾ ਵੀ ਹੈ। ਜਿਸ ਤਰ੍ਹਾਂ ਮੁਸਲਮਾਨ ਕਹਿੰਦੇ ਹਨ, "ਮੁਹੰਮਦ ਰਸੂਲਿੱਲ ਇੱਲਾਹ" ਕਿ ਮੁਹੰਮਦ ਅੱਲਾ ਦਾ ਭੇਜਿਆ ਹੋਇਆ ਹੈ, ਇਸੇ ਤਰ੍ਹਾਂ **"ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰੁ ਨਾਨਕ ਜਗ ਮਾਹਿ ਪਠਾਇਆ॥"** *(ਵਾਰ ੧, ਪਉੜੀ ੨੩)* ਸਿੱਖਾਂ ਦੇ ਰਸੂਲ ਤੇ ਪੈਗੰਬਰ

ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਹਨ। ਇਸ ਲਈ ਜਿਸ ਦੇ ਚਿਤ ਵਿਚ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਨਹੀਂ ਵੱਸੇ ਹੋਏ, ਉਹ ਨਰਕਾਂ ਵਿਚ ਪੈਣ ਤੋਂ ਕਿਵੇਂ ਰਹਿ ਸਕਦਾ ਹੈ। ਭਾਵ ਉਹ ਨਰਕਾਂ ਵਿਚ ਜ਼ਰੂਰ ਬਰ ਜ਼ਰੂਰ ਪਵੇਗਾ।

**ਅਥਵਾ :** (ਜਾ) ਜਿੰਨ੍ਹਾਂ ਦੇ ਚਿਤ ਵਿਚ (ਰਸ) ਰਸਾਂ ਦਾ (ਊਲਿ) ਘਰ ਪ੍ਰਮੇਸਰ, ਨਹੀਂ ਵੱਸਿਆ ਹੋਇਆ ਉਹ (ਦੋਜਕਿ) ਨਰਕਾਂ ਵਿਚ (ਪਉਦਾ) ਪੈਣ ਤੋਂ (ਕਿਉ) ਕਿਵੇਂ ਬੱਚ ਕੇ (ਰਹੈ) ਰਹਿ ਸਕਦੇ ਹਨ ਭਾਵ ਨਹੀਂ ਬਚ ਸਕਦੇ।

**ਅਥਵਾ :** (ਜਾ) ਜੇਕਰ ਪ੍ਰਮੇਸਰ (ਰਸੂਲਿ) ਮੁਹੰਮਦ ਦੇ (ਚਿਤਿ) ਚੇਤੇ ਨ ਹੋਵੇ ਤਾਂ ਉਹ ਵੀ (ਕਿਉ) ਕਿਸੇ ਪ੍ਰਕਾਰ (ਦੋਜਕਿ) ਨਰਕ ਵਿਚ (ਪਉਦਾ) ਪੈਣ ਤੋਂ ਬੱਚ ਨਹੀਂ ਸਕਦਾ।

ਜਿਵੇਂ ਕਲਗੀਧਰ ਪਾਤਸ਼ਾਹ ਜੀ ਦਾ ਬਚਨ ਹੈ,

**ਕਈ ਰਾਮ ਕ੍ਰਿਸਨ ਰਸੂਲ ॥**
**ਬਿਨੁ ਭਗਤ ਕੋ ਨ ਕਬੂਲ ॥**　*(ਸ੍ਰੀ ਦਸਮ ਗ੍ਰੰਥ ਸਾਹਿਬ)*

## ਅੰਗ:੩੨੦

## ਪਉੜੀ ॥

### ਤਿਸੈ ਸਰੇਵਹੁ ਪ੍ਰਾਣੀਹੋ; ਜਿਸ ਦੈ ਨਾਉ ਪਲੈ ॥

(ਪ੍ਰਾਣੀਹੋ) ਹੇ ਪ੍ਰਾਣਾਧਾਰੀ ਜੀਵੋ ! (ਜਿਸ) ਜਿੰਨ੍ਹਾਂ ਸੰਤਾਂ ਮਹਾਤਮਾ ਦੇ ਬੁੱਧੀ ਰੂਪ **ਵਾ:** ਅੰਤਹਕਰਣ ਰੂਪ ਪੱਲੇ ਵਿਚ (ਨਾਉ) ਨਾਮ ਹੈ (ਤਿਸੈ) ਉਹਨਾਂ ਦਾ (ਸਰੇਵਹੁ) ਸੇਵਨ ਕਰੋ।

**ਅਥਵਾ :** ਜਿੰਨ੍ਹਾਂ ਸਤਿਗੁਰਾਂ ਦੇ ਸ਼ਰਨ ਰੂਪ ਪੱਲੇ ਵਿਚੋਂ ਨਾਮ ਪ੍ਰਾਪਤ ਹੁੰਦਾ ਹੈ, ਉਹਨਾਂ ਦਾ ਸੇਵਨ ਕਰੋ।

**ਅਥਵਾ :** ਜਿਸ ਪ੍ਰਮੇਸਰ ਦਾ ਨਾਮ ਹਿਰਦੇ ਰੂਪ ਪੱਲੇ ਵਿਚ ਧਾਰਨੇ ਯੋਗ ਹੈ, ਉਸ ਦਾ ਸੇਵਨ ਕਰੋ।

### ਐਥੈ ਰਹਹੁ ਸੁਹੇਲਿਆ; ਅਗੈ ਨਾਲ ਚਲੈ ॥

ਜਿਸ ਕਰਕੇ ਤੁਸੀਂ (ਐਥੈ) ਇਸ ਲੋਕ ਵਿਚ (ਸੁਹੇਲਿਆ) ਸੁਖੀ (ਰਹਹੁ) ਰਹੋਗੇ ਅਤੇ ਉਹ ਨਾਮ (ਅਗੈ) ਅੱਗੇ ਪ੍ਰਲੋਕ ਵਿਚ ਵੀ ਤੁਹਾਡੇ ਨਾਲ (ਚਲੈ) ਚੱਲੇਗਾ।

### ਘਰੁ ਬੰਧਹੁ ਸਚ ਧਰਮ ਕਾ; ਗਡਿ ਥੰਮੁ ਅਹਲੈ ॥ *(ਅਹੱਲੈ ਬੋਲੋ)*

ਹੇ ਪ੍ਰੇਮੀਓ ! ਜੇ ਘਰ ਬੰਨ੍ਹਣਾ ਹੈ ਤਾਂ ਸੱਚੇ ਧਰਮ ਦਾ ਘਰ (ਬੰਧਹੁ) ਬੰਨਣਾ ਕਰੋ ਅਤੇ ਨਿਸ਼ਚੇ ਰੂਪ (ਅਹਲੈ) ਅਹਿਲ ਭਾਵ ਨਾ ਹਿਲਣ ਵਾਲਾ ਥੰਮ (ਗਡਿ) ਗੱਡਣਾ ਕਰੋ। ਜਿਸ ਨਾਲ ਤੁਹਾਨੂੰ ਲੋਕ-ਪ੍ਰਲੋਕ ਵਿਚ ਸੁੱਖ ਪ੍ਰਾਪਤ ਹੋਵੇ।

**ਅਥਵਾ :** ਸੱਚ ਸਰੂਪ ਦੀ ਪ੍ਰਾਪਤੀ ਰੂਪ ਸੱਚਾ ਘਰ **ਵਾ:** ਸੱਚੇ ਦੀ ਪ੍ਰਾਪਤੀ ਕਰਾਉਣ ਵਾਲੇ ਸ਼ੁੱਭ ਗੁਣਾਂ ਦਾ ਘਰ (ਬੰਧਹੁ) ਬੰਨਣਾ ਕਰੋ ਅਤੇ ਧਰਮ ਰੂਪ (ਅਹਲੈ) ਅਹੱਲ ਥੰਮ (ਗਡਿ) ਗੱਡਣਾ ਕਰੋ ਭਾਵ ਐਸਾ ਧਰਮ ਦਾ ਥੰਮ ਗੱਡਣਾ ਕਰੋ ਜੋ ਕਦੇ ਵੀ ਨਾ ਹਿੱਲੇ, ਸਦਾ ਇਕ-ਰਸ ਰਹੇ।

ਜਿਵੇਂ ਪੰਜਾਂ ਪਿਆਰਿਆਂ ਨੇ ਧਰਮ ਵਾਸਤੇ ਸੀਸ ਦਿੱਤੇ ਸਨ ਅਤੇ ਚਾਰ ਸਾਹਿਬਜ਼ਾਦਿਆਂ ਨੇ ਧਰਮ ਵਾਸਤੇ ਕੁਰਬਾਨੀ ਕੀਤੀ ਸੀ। ਇਹ ਅਹੱਲ ਧਰਮ ਹੈ। ਇਉਂ ਧਰਮੀ ਹੋ ਕੇ ਪੂਰਾ ਧਰਮ ਧਾਰਨ ਕਰੋ।

## ਓਟ ਲੈਹੁ ਨਾਰਾਇਣੈ; ਦੀਨ ਦੁਨੀਆ ਝਲੈ ॥

ਉਸ (ਨਾਰਾਇਣੈ) ਪ੍ਰਮੇਸਰ ਦੀ ਹਿਰਦੇ ਵਿਚ ਓਟ (ਲੈਹੁ) ਲਵੋ, ਜੋ (ਦੁਨੀਆ) ਲੋਕ ਤੇ (ਦੀਨ) ਪ੍ਰਲੋਕ ਵਿਚ (ਝਲੈ) ਆਸਰਾ ਦੇਣ ਵਾਲਾ ਹੈ।

**ਅਥਵਾ :** ਜੇਕਰ ਤੁਸੀਂ ਹਿਰਦੇ ਵਿਚ ਪ੍ਰਮੇਸਰ ਦੇ ਨਾਮ ਦੀ ਓਟ (ਲੈਹੁ) ਲਵੋਗੇ ਤਾਂ ਇਹ (ਦੀਨ ਦੁਨੀਆ) ਲੋਕ-ਪ੍ਰਲੋਕ ਵਿਚ ਤੁਹਾਡਾ (ਝਲੈ) ਆਸਰਾ ਬਣ ਜਾਵੇਗਾ। **ਵਾ:** ਫਿਰ (ਦੀਨ ਦੁਨੀਆ) ਲੋਕ-ਪ੍ਰਲੋਕ ਵਿਚ ਤੁਹਾਨੂੰ ਸਾਰੇ ਹੀ ਝਲੈ ਝੱਲਣਗੇ ਭਾਵ ਆਦਰ ਦੇਣਗੇ। **ਵਾ:** ਲੋਕ ਪ੍ਰਲੋਕ ਵਿਚ ਤੁਹਾਡਾ ਜਸ ਝੂਲੇਗਾ।

**ਅਥਵਾ :** ਹੇ ਭਾਈ! ਤੁਸੀਂ ਕਿਉਂ ਦੁਨੀਆਂ ਵਿਚ ਲੱਗ ਕੇ (ਦੀਨ) ਧਰਮ ਵੱਲੋਂ (ਝਲੈ) ਕਮਲੇ ਹੋਏ ਫਿਰਦੇ ਹੋ, ਪ੍ਰਮੇਸਰ ਦੇ ਨਾਮ ਦੀ ਓਟ (ਲੈਹੁ) ਲੈਣਾ ਕਰੋ। ਕਿਉਂਕਿ ਲੋਕ-ਪ੍ਰਲੋਕ ਦਾ ਆਸਰਾ ਕੇਵਲ ਪ੍ਰਮੇਸਰ ਦਾ ਨਾਮ ਹੈ।

## ਨਾਨਕ ਪਕੜੇ ਚਰਣ ਹਰਿ; ਤਿਸੁ ਦਰਗਹ ਮਲੈ ॥੮॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਅਸੀਂ (ਹਰਿ) ਹਰੀ ਪ੍ਰਮੇਸਰ ਦੇ ਚਰਨਾਂ ਨੂੰ ਪਕੜਿਆ ਹੈ ਅਤੇ (ਤਿਸੁ) ਉਸ ਦੀ ਦਰਗਾਹ ਦੇ (ਮਲੈ) ਪਹਿਲਵਾਨ ਹੋ ਗਏ ਹਾਂ।

**ਹਉ ਗੋਸਾਈ ਦਾ ਪਹਿਲਵਾਨੜਾ ॥ ਮੈ ਗੁਰ ਮਿਲਿ ਉਚ ਦੁਮਾਲੜਾ ॥** (ਅੰਗ : ੭੪)

**ਵਾ:** (ਤਿਸੁ) ਉਸ ਪ੍ਰਮੇਸਰ ਦੀ ਕਿਰਪਾ ਸਕਦਾ ਅੰਤਹਕਰਣ ਰੂਪ (ਗਹ) ਜਗ੍ਹਾ ਦੇ (ਦਰ) ਅੰਦਰੋਂ ਕਾਮ, ਕ੍ਰੋਧ ਆਦਿਕ ਆਸੁਰੀ ਸੰਪਦਾ ਨੂੰ (ਮਲੈ) ਮਲ ਦਿੱਤਾ ਹੈ। **ਵਾ:** ਅਸੀਂ ਤੁਰੀਆ ਪਦ ਰੂਪ ਦਰਗਾਹ **ਵਾ:** ਸੱਚਖੰਡ ਰੂਪ ਦਰਗਾਹ ਨੂੰ (ਮਲੈ) ਮੱਲ ਲਿਆ ਹੈ ਭਾਵ ਉਸ ਵਿਚ ਇਸਥਿਤ ਹੋ ਗਏ ਹਾਂ। ਐਸੀ ਮਹਾਰਾਜ ਨੇ ਕਿਰਪਾ ਕੀਤੀ ਹੈ। ਇਹ ਹਰੀ ਦੇ ਚਰਨਾਂ ਦੀ ਓਟ ਪਕੜਣ ਦਾ ਹੀ ਫਲ ਮਿਲਿਆ ਹੈ।

**ਅਥਵਾ :** ਹੇ ਭਾਈ! ਹਰੀ ਦੇ ਚਰਣਾਂ ਦੀ ਓਟ ਨੂੰ ਪਕੜਨਾ ਕਰੋ ਅਤੇ (ਤਿਸੁ) ਉਸ ਪ੍ਰਮੇਸਰ ਦੀ ਸਾਧਸੰਗਤ ਰੂਪ (ਦਰਗਹ) ਦਰਗਾਹ ਵਿਚ (ਮਲੈ) ਮਿਲਣਾ ਕਰੋ। ਫਿਰ ਤੁਸੀਂ ਵੀ ਤੁਰੀਆ ਪਦ ਰੂਪ **ਵਾ:** ਸੱਚਖੰਡ ਰੂਪ ਦਰਗਾਹ ਨੂੰ (ਮਲੈ) ਮੱਲ ਲਵੋਗੇ ਭਾਵ ਉਸ ਵਿਚ ਇਸਥਿਤ ਹੋ ਜਾਵੋਗੇ।

**ਅਥਵਾ :** ਜਿੰਨ੍ਹਾਂ ਨੇ ਹਰੀ ਦੇ ਚਰਨ ਪਕੜੇ ਹਨ, ਉਹ ਫਿਰ ਕਾਮਾਦਿਕ ਦੁਸ਼ਮਣਾ ਵੱਲੋਂ ਮਲੇ ਨਹੀਂ ਜਾਣਗੇ।

## ਸਲੋਕ ਮਃ ੫ ॥

ਸਤਿਗੁਰੂ ਸਾਹਿਬ ਜੀ ਪ੍ਰਮੇਸਰ ਦੇ ਦਰ ਤੋਂ ਮੰਗਣ ਦੀ ਜਾਚ ਸਿਖਾਉਂਦੇ ਹਨ। **ਵਾ:** ਜਿਵੇਂ ਕੋਈ ਮਨੁੱਖ ਬਾਦਸ਼ਾਹ ਨੂੰ ਮਿਲੇ ਤੇ ਤੂੜੀ ਦੀ ਪੰਡ ਮੰਗ ਲਵੇ ਤਾਂ ਚੰਗਾ ਨਹੀਂ ਲੱਗੇਗਾ। ਇਸੇ ਪ੍ਰਕਾਰ ਸਤਿਗੁਰੂ ਸਾਹਿਬ ਜੀ ਤਾਂ ਜਨਮ-ਮਰਨ ਦਾ ਦੁੱਖ ਮੇਟਣ ਵਾਲੇ ਹਨ, ਚੌਰਾਸੀ ਲੱਖ ਜੂਨਾਂ ਦੇ ਗਵਨ ਤੋਂ ਬਚਾ ਲੈਣ ਵਾਲੇ ਅਤੇ ਬ੍ਰਹਮ ਗਿਆਨ ਦੀ ਦਾਤ ਬਖਸ਼ਣ ਵਾਲੇ ਹਨ। ਉਹਨਾਂ ਪਾਸੋਂ ਸੰਸਾਰੀ ਪਦਾਰਥ, ਧਨ, ਪੁੱਤਰ, ਦੁਨੀਆਂ ਦੀ ਪ੍ਰਭਤਾ ਆਦਿਕ ਮੰਗਣੀ ਕੋਈ ਚੰਗੀ ਗੱਲ ਨਹੀ। ਸਤਿਗੁਰਾਂ ਪਾਸੋਂ ਕੈਸਾ ਦਾਨ ਮੰਗਣਾ ਚਾਹੀਦਾ ਹੈ, ਉਸ ਬਾਰੇ ਹਜ਼ੂਰ ਪਾਵਨ ਉਪਦੇਸ਼ ਦੀ ਬਖਸ਼ਿਸ਼ ਕਰਕੇ ਦੱਸਦੇ ਹਨ। **ਵਾ:** ਸੰਗਤਾਂ ਨੇ ਬੇਨਤੀ ਕੀਤੀ ਕਿ ਵਾਹਿਗੁਰੂ ਪਾਸ ਕਿਸ ਪ੍ਰਕਾਰ ਅਰਦਾਸ ਕਰੀਏ ਤੇ ਕਿਹੜੀ ਵਸਤੂ ਮੰਗੀਏ ਤਾਂ ਸੁਣ ਕੇ ਹਜ਼ੂਰ ਨੇ ਇਹ ਸ਼ਬਦ ਉਚਾਰਨ ਕੀਤਾ ਹੈ।

## ਜਾਚਕੁ ਮੰਗੈ ਦਾਨੁ; ਦੇਹਿ ਪਿਆਰਿਆ ॥

ਹੇ ਅੰਤਰਜਾਮੀ ਪ੍ਰਮੇਸਰ! ਮੈਂ ਆਪ ਦੇ ਪਾਸੋਂ ਮੰਗਣ ਵਾਲਾ ਮੰਗਤਾ ਬਣ ਕੇ ਦਾਨ (ਮੰਗੈ) ਮੰਗਦਾ ਹਾਂ। ਹੇ ਮੇਰੇ ਪਿਆਰੇ ਅਕਾਲ ਪੁਰਖ ਵਾਹਿਗੁਰੂ! ਮੈਨੂੰ ਇਹ ਦਾਨ (ਦੇਹਿ) ਦੇਣਾ ਕਰੋ, ਬਖਸ਼ਣਾ ਕਰੋ।

## ਦੇਵਣਹਾਰੁ ਦਾਤਾਰੁ; ਮੈ ਨਿਤ ਚਿਤਾਰਿਆ ॥

ਆਪ ਸਭਨਾਂ ਨੂੰ ਅੰਨ, ਬਸਤਰ, ਸਵਾਸ, ਜ਼ਿੰਦਗੀ, ਬ੍ਰਹਮ-ਗਿਆਨ ਅਤੇ ਮੁਕਤੀ ਆਦਿਕ ਸਭ ਦਾਨਾਂ ਨੂੰ (ਦੇਵਣਹਾਰੁ) ਦੇਣ ਵਾਲੇ (ਦਾਤਾਰੁ) ਦਾਤਾ ਹੋ। ਮੈਨੂੰ ਆਪ ਜੀ ਇਹ ਦਾਨ ਬਖਸ਼ਿਸ਼ ਕਰੋ ਕਿ ਮੈਂ ਆਪ ਜੀ ਨੂੰ (ਨਿਤ) ਨਿਤਾਪ੍ਰਤੀ ਚਿਤਾਰਿਆ ਕਰਾਂ ਭਾਵ ਚੇਤੇ ਕਰਦਾ ਰਹਾਂ। ਕਦੇ ਵੀ ਅਕ੍ਰਿਤਘਣ ਨਾ ਹੋਵਾਂ। ਕਈਆਂ ਨੇ ਆਪਣਾ ਨਾਮ ਤਾਂ ਦਾਤਾ ਰੱਖਿਆ ਹੁੰਦਾ ਹੈ ਪਰ ਕਿਸੇ ਨੂੰ ਇਕ ਧੇਲਾ ਨਹੀਂ ਦੇਂਦੇ। ਇਕ ਅਕਾਲ ਪੁਰਖ ਹੀ ਹੈ ਜੋ ਦਾਤਾਂ ਦਿੰਦਾ ਰਹਿੰਦਾ ਹੈ।

## ਨਿਖੁਟਿ ਨ ਜਾਈ ਮੂਲਿ; ਅਤੁਲ ਭੰਡਾਰਿਆ ॥

ਜੋ ਆਪ ਜੀ ਨੂੰ ਚੇਤੇ ਕਰਨ ਰੂਪ ਦਾਨ ਹੈ **ਵਾ:** ਜੋ ਨਾਮ ਦਾ ਦਾਨ ਹੈ ਇਹ (ਮੂਲਿ) ਉੱਕਾ ਹੀ, ਕਦਾਚਿਤ ਵੀ (ਨਿਖੁਟਿ ਨ ਜਾਈ) ਮੁੱਕ ਨਹੀਂ ਜਾਂਦਾ ਕਿਉਂਕਿ ਆਪ ਜੀ ਦਾ ਭੰਡਾਰਾ (ਅਤੁਲ) ਤੁਲਣ ਤੋਂ ਰਹਿਤ ਹੈ, ਅਣਗਿਣਤ ਹੈ। **ਵਾ:** ਜੋ ਆਪ ਦੇ ਭਗਤਾਂ ਜਨਾਂ ਦੇ ਹਿਰਦੇ ਹਨ, ਜੋ ਸਤਿਗੁਰੂ ਜੀ ਆਪ ਦਾ ਹਿਰਦਾ ਹੈ। ਇਹ (ਅਤੁਲ) ਤੁਲਣ ਤੋਂ ਰਹਿਤ ਭੰਡਾਰਾ ਹੈ ਭਾਵ ਅਣਗਿਣਤ ਭੰਡਾਰਾ ਹੈ। **ਵਾ:** (ਨਿਖੁਟਿ ਨ ਜਾਈ ਮੂਲਿ) ਸਾਡਾ ਮਨ ਸਿਮਰਨ ਵੱਲੋਂ ਉੱਕਾ ਹੀ ਨਾ ਨਿਖੁਟੇ ਭਾਵ ਨਾਮ ਸਿਮਰਨ ਕਰਨ ਵੱਲੋਂ ਸੰਕੋਚ ਨਾ ਕਰੇ।

## ਨਾਨਕ ਸਬਦੁ ਅਪਾਰੁ; ਤਿਨਿ ਸਭੁ ਕਿਛੁ ਸਾਰਿਆ ॥੧॥

ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਸੱਚੇ ਪਾਤਸ਼ਾਹ ਜੀ ! ਜਿੰਨ੍ਹਾਂ-ਜਿੰਨ੍ਹਾਂ ਨੇ ਆਪ ਦੇ (ਅਪਾਰੁ) ਪਾਰਾਵਾਰ ਤੋਂ ਰਹਿਤ ਕਰਨ ਵਾਲੇ (ਸਬਦੁ) ਗੁਰਮੰਤ੍ਰ ਨੂੰ **ਵਾ:** (ਸਬਦੁ) ਉਪਦੇਸ਼ ਨੂੰ ਕਮਾਇਆ ਹੈ। (ਤਿਨਿ) ਉਹਨਾਂ ਦਾ ਆਪ ਜੀ ਨੇ ਸਭ (ਕਿਛੁ) ਕੁਝ (ਸਾਰਿਆ) ਸਾਰ ਦਿੱਤਾ ਹੈ। ਭਾਵ ਉਹਨਾਂ ਦੀ ਕਲਿਆਣ ਕਰ ਦਿੱਤੀ ਹੈ।

**ਅਥਵਾ :** ਜੋ (ਅਪਾਰੁ) ਪਾਰਾਵਾਰ ਤੋਂ ਰਹਿਤ ਪ੍ਰਮੇਸਰ ਦਾ ਸ਼ਬਦ ਹੈ (ਤਿਨਿ) ਤਿਸ ਨੇ ਸਭ ਕੁਝ (ਸਾਰਿਆ) ਪੂਰਾ ਕਰ ਦਿੱਤਾ ਹੈ। ਭਾਵ ਪ੍ਰਮੇਸਰ ਦੇ ਸਬਦ ਨੇ ਮੁਕਤੀ ਵਾਲਿਆਂ ਨੂੰ ਮੁਕਤੀ, ਪਦਾਰਥਾਂ ਵਾਲਿਆਂ ਨੂੰ ਪਦਾਰਥ, ਗਿਆਨ ਵਾਲਿਆਂ ਨੂੰ ਗਿਆਨ ਬਖਸ਼ ਦਿੱਤਾ ਹੈ।

**ਅਥਵਾ :** ਹੇ (ਸਬਦੁ) ਬ੍ਰਹਮ ਪ੍ਰਮੇਸਰ ਜੀ ! ਤੁਸੀਂ (ਅਪਾਰੁ) ਪਾਰਾਵਾਰ ਤੋਂ ਰਹਿਤ ਹੋ। ਜਿੰਨ੍ਹਾਂ ਨੇ ਆਪ ਜੀ ਦਾ ਸ਼ਬਦ ਕਮਾਇਆ ਹੈ, ਤੁਸੀਂ ਉਹਨਾਂ ਦਾ ਸਭ ਕੁਝ ਸਾਰ ਦਿੱਤਾ ਹੈ।

## ਮਃ ੫ ॥

## ਸਿਖਹੁ ਸਬਦੁ ਪਿਆਰਿਹੋ; ਜਨਮ ਮਰਨ ਕੀ ਟੇਕ ॥

ਹੇ ਪਿਆਰਿਓ ! ਆਪਣੇ ਹਿਰਦੇ ਵਿਚੋਂ ਹੋਰ ਸਾਰੇ ਆਸਰੇ ਛੱਡ ਕੇ ਪ੍ਰਮੇਸਰ ਦੇ, ਗੁਰੂ ਸਾਹਿਬ ਜੀ ਦੇ ਸ਼ਬਦ ਦੀ ਕਮਾਈ ਦੇ ਤਾਂਈਂ (ਸਿਖਹੁ) ਸਿੱਖਣਾ ਕਰੋ ਕਿਉਂਕਿ ਪ੍ਰਮੇਸਰ ਦਾ, ਗੁਰੂ ਸਾਹਿਬ ਜੀ ਦਾ ਸ਼ਬਦ ਹੀ ਜਨਮ-ਮਰਨ ਤੋਂ ਬਚਾਉਣ (ਕੀ) ਦੀ (ਟੇਕ) ਓਟ ਹੈ। ਭਾਵ ਜੋ ਸ਼ਬਦ ਦੀ ਕਮਾਈ ਕਰਕੇ ਸਿਮਰਨ ਭਜਨ ਕਰਨਗੇ ਉਹ ਜੰਮਣ ਮਰਣ ਤੋਂ ਰਹਿਤ ਹੋ ਕੇ ਪ੍ਰਮੇਸਰ ਵਿਚ ਹੀ ਲੀਨ ਹੋ ਜਾਣਗੇ। **ਵਾ:** ਤੁਸੀਂ ਜੰਮਣ ਮਰਨ ਵਿਚ (ਕੀ) ਕਿਸ ਵਾਸਤੇ (ਟੇਕ) ਟਿਕ ਰਹੇ ਹੋ? ਭਾਵ ਨਾ ਟਿਕਣਾ ਕਰੋ।

## ਮੁਖ ਊਜਲ ਸਦਾ ਸੁਖੀ; ਨਾਨਕ ਸਿਮਰਤ ਏਕ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਏਕ) ਇਕ ਅਕਾਲ ਪੁਰਖ ਦਾ (ਸਿਮਰਤ) ਸਿਮਰਨ ਕਰਦਿਆਂ, ਇਸ ਲੋਕ ਵਿਚ ਮੁਖ (ਊਜਲ) ਉੱਜਲ ਹੋਵੇਗਾ ਅਤੇ ਪ੍ਰਲੋਕ ਵਿਚ ਵੀ ਸਦਾ ਸੁਖੀ ਹੋਵੋਗੇ।

**ਅਥਵਾ :** ਜਿਹੜਾ (ਏਕ) ਇਕ ਨੂੰ (ਸਿਮਰਤ) ਸਿਮਰੇਗਾ, ਉਹ ਸਦਾ ਸੁਖੀ ਅਤੇ ਉੱਜਲੇ ਮੁੱਖ ਦੇ ਸਹਿਤ ਹੋਵੇਗਾ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਸਿਖਹੁ ਸਬਦੁ ਪਿਆਰਿਹੋ; ਜਨਮ ਮਰਨ ਕੀ ਟੇਕ ॥**

ਹੇ (ਪਿਆਰਿਹੋ) ਪਿਆਰੇ (ਸਿਖਹੁ) ਸਿੱਖੋ ! ਤੁਸੀਂ ਜੰਮਣ ਮਰਨ ਵਾਲੇ ਸਰੀਰ ਦੀ ਓਟ (ਕੀ) ਕਿਉਂ ਲੈਂਦੇ ਹੋ। **ਵਾ:** ਤੁਸੀਂ ਦੇਹਾਂ (ਕੀ) ਦੀ (ਟੇਕ) ਓਟ ਕਿਉਂ ਰੱਖਦੇ ਹੋ। ਇਹ ਤਾਂ ਜੰਮਣ-ਮਰਨ ਵਿਚ ਪੈਣ ਵਾਲੀਆਂ ਹਨ।

**ਪ੍ਰਸ਼ਨ :** ਮਹਾਰਾਜ ! ਕਿਸਦੀ ਓਟ ਰੱਖਣੀ ਚਾਹੀਦੀ ਹੈ?

**ਉੱਤਰ :** ਹੇ ਭਾਈ ! ਆਪਣੇ ਹਿਰਦੇ ਵਿਚ ਇਕ ਪ੍ਰਮੇਸਰ ਦੇ ਸ਼ਬਦ ਦੀ ਓਟ ਰੱਖੋ, ਜਿਹੜਾ ਜਨਮ-ਮਰਨ ਤੋਂ ਰਹਿਤ ਕਰਨ ਵਾਲਾ ਹੈ।

**ਅਥਵਾ :** ਹੇ ਪਿਆਰਿਓ ! ਤੁਸੀਂ ਗੁਰੂ ਸਾਹਿਬ ਜੀ ਦੇ (ਸਬਦੁ) ਉਪਦੇਸ਼ ਨੂੰ (ਸਿਖਹੁ) ਸਿੱਖਣਾ ਕਰੋ ਭਾਵ ਧਾਰਨ ਕਰੋ। ਐਵੇਂ ਜੰਮਣ ਮਰਨ ਵਾਲੀ ਦੇਹ ਦੀ ਓਟ ਕਿਉਂ ਰੱਖੀ ਫਿਰਦੇ ਹੋ, ਭਾਵ ਨਾ ਰੱਖੋ। **ਵਾ:** ਜੋ ਜੰਮਣ ਮਰਨ ਤੋਂ ਓਟ ਦੇਣ ਵਾਲਾ ਹੈ ਭਾਵ ਰੋਕਣ ਵਾਲਾ ਹੈ ਉਸ ਦੀ ਟੇਕ ਲੈਣਾ ਕਰੋ।

**ਮੁਖ ਊਜਲ ਸਦਾ ਸੁਖੀ; ਨਾਨਕ ਸਿਮਰਤ ਏਕ ॥੨॥**

ਅਸੀਂ ਤੁਹਾਨੂੰ ਇਹ ਬਖਸ਼ਿਸ਼ ਕਰਦੇ ਹਾਂ ਕਿ ਇਸ ਲੋਕ ਵਿਚ ਵੀ ਤੁਹਾਡਾ ਮੁਖ (ਊਜਲ) ਉਜਲ ਹੋਵੇਗਾ ਅਤੇ ਪ੍ਰਲੋਕ ਵਿਚ ਵੀ ਤੁਹਾਨੂੰ ਸਦਾ ਸੁੱਖ ਰੂਪ ਬ੍ਰਹਮਾਨੰਦ ਦੀ ਪ੍ਰਾਪਤੀ ਹੋਵੇਗੀ। ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਹੇ ਭਾਈ ! (ਏਕ) ਇਕ ਅਕਾਲ ਪੁਰਖ ਦਾ (ਸਿਮਰਤ) ਸਿਮਰਨ ਕਰਕੇ ਤੁਹਾਨੂੰ ਇਹ ਸਭ ਦਾਤਾਂ ਪ੍ਰਾਪਤ ਹੋਣਗੀਆਂ।

## ਪਉੜੀ ॥

## ਓਥੈ ਅੰਮ੍ਰਿਤੁ ਵੰਡੀਐ; ਸੁਖੀਆ ਹਰਿ ਕਰਣੇ ॥

ਉੱਥੇ ਗੁਰੂ ਸਾਹਿਬ ਜੀ ਦੀ ਸਾਧਸੰਗਤ ਵਿਚ **ਵਾ:** ਭਗਤਾਂ ਦੇ ਰਿਦੇ **ਵਾ:** ਪ੍ਰਲੋਕ ਵਿਚ ਭਜਨ ਸਿਮਰਨ ਕਰਨ ਰੂਪ ਅੰਮ੍ਰਿਤ ਨਾਮ ਦੀ (ਵੰਡੀਐ) ਵੰਡ ਹੁੰਦੀ ਹੈ। ਜਿਹੜੇ (ਹਰਿ) ਹਰੀ ਦੇ ਨਾਮ ਨੂੰ (ਕਰਣੇ) ਉਚਾਰਨ ਕਰਦੇ ਹਨ, ਉਹ (ਸੁਖੀਆ) ਸੁਖੀ ਹਨ। **ਵਾ:** ਜਿੰਨ੍ਹਾਂ 'ਤੇ (ਹਰਿ) ਹਰੀ ਨੇ (ਕਰਣੇ) ਕਿਰਪਾ ਦ੍ਰਿਸ਼ਟੀ ਕੀਤੀ ਹੈ ਉਹ "ਇਹ ਲੋਕ ਸੁਖੀਏ ਪਰਲੋਕ ਸੁਹੇਲੇ ॥" ਹਨ। **ਵਾ:** ਜਿੰਨ੍ਹਾਂ ਨੇ (ਹਰਿ) ਹਰੀ ਦੇ ਨਾਮ ਦੀ (ਕਰਣੇ) ਕਮਾਈ ਕੀਤੀ ਹੈ। ਉਹਨਾਂ ਪਿਛਲਿਆਂ ਨੂੰ ਵੀ ਹਰੀ ਨੇ (ਸੁਖੀਆ) ਸੁਖੀ (ਕਰਣੇ) ਕੀਤਾ ਹੈ। ਹੁਣ ਵਾਲਿਆਂ ਨੂੰ ਵੀ (ਸੁਖੀਆ) ਸੁਖੀ (ਕਰਣੇ) ਕਰ ਰਿਹਾ ਹੈ ਅਤੇ ਅਗਲਿਆਂ ਨੂੰ ਵੀ (ਸੁਖੀਆ) ਸੁਖੀ (ਕਰਣੇ) ਕਰਨਾ ਕਰੇਗਾ। **ਵਾ:** (ਸੁਖੀ+ਆਹਰਿ) ਜੋ ਹਰੀ ਦੀ ਸਾਧ ਸੰਗਤ ਵਿਚ ਜਾਣ ਦਾ (ਆਹਰਿ) ਉੱਦਮ (ਕਰਣੇ) ਕਰਦੇ ਹਨ ਉਹ ਸੁਖੀ ਹਨ ਅਤੇ ਹੋਰਨਾਂ ਪੁਰਖਾਂ ਵਾਸਤੇ ਵੀ (ਆਹਰਿ) ਉੱਦਮ (ਕਰਣੇ) ਕਰਦੇ ਹਨ ਕਿ ਇਹ ਵੀ ਨਾਮ ਜਪ ਕੇ ਸੁਖੀ ਹੋ ਜਾਣ। **ਵਾ:** ਹੇ ਭਾਈ ! ਤੂੰ (ਆਹਰਿ) ਉਦਮ ਕਰਕੇ ਭਗਤੀ ਕਰ ਤਾਂ ਤੂੰ ਸੁਖੀ ਹੋਵੇਂਗਾ।

**ਨੋਟ :** ਪਾਠ 'ਸੁਖੀਆ ਹਰਿ ਕਰਣੇ' ਹੀ ਕਰਨਾ ਹੈ।

## ਜਮ ਕੈ ਪੰਥਿ ਨ ਪਾਈਅਹਿ; ਫਿਰਿ ਨਾਹੀ ਮਰਣੇ ॥

**ਖੰਡੇ ਧਾਰ ਗਲੀ ਅਤਿ ਭੀੜੀ ॥ ਲੇਖਾ ਲੀਜੈ ਤਿਲ ਜਿਉ ਪੀੜੀ ॥** (ਅੰਗ: ੧੦੨੮)

ਉਹ ਪੁਰਖ ਐਸੇ (ਜਮ ਕੈ) ਜਮਾਂ ਦੇ (ਪੰਥਿ) ਰਸਤੇ ਉੱਤੇ **ਵਾ:** ਜੰਮਣ-ਮਰਨ ਦੇ ਰਸਤੇ ਉੱਤੇ ਨਹੀਂ (ਪਾਈਅਹਿ)

ਪਾਏ ਜਾਣਗੇ ਅਤੇ ਅਖੰਡ ਚੇਤਨ ਦੇਹ ਦੀ ਪ੍ਰਾਪਤੀ ਹੋਣ ਕਰਕੇ ਉਹਨਾਂ ਦਾ (ਮਰਣੇ) ਮਰਨਾ ਵੀ (ਨਾਹੀ) ਨਹੀਂ ਹੋਵੇਗਾ ਭਾਵ ਮੌਤ ਵੀ ਉਹਨਾਂ ਨੂੰ ਮਾਰ ਨਹੀਂ ਸਕੇਗੀ।

## ਜਿਸ ਨੋ ਆਇਆ ਪ੍ਰੇਮ ਰਸੁ; ਤਿਸੈ ਹੀ ਜਰਣੇ ॥

(ਜਿਸ ਨੋ) ਜਿੰਨ੍ਹਾਂ ਨੂੰ ਵਾਹਿਗੁਰੂ ਦੇ ਪ੍ਰੇਮ ਦਾ ਰਸ (ਆਇਆ) ਆ ਕੇ ਪ੍ਰਾਪਤ ਹੋਇਆ ਹੈ। (ਤਿਸੈ ਹੀ) ਉਹਨਾਂ ਨੇ ਹੀ ਅਜਰ ਸ਼ਕਤੀ, ਅਜਰ ਵਸਤੂ ਨੂੰ (ਜਰਣੇ) ਜਰਿਆ ਹੈ। ਨਹੀਂ ਤਾਂ ਜਿੰਨ੍ਹਾਂ ਦਾ ਥੋੜਾ ਜਿਹਾ ਵੀ ਚਿਤ ਟਿਕਦਾ ਹੈ, ਉਹ ਉਦੋਂ ਹੀ ਬੋਲਣ ਲੱਗ ਜਾਂਦਾ ਹੈ ਕਿ ਮੈਨੂੰ ਇੰਨੀਂ ਸ਼ਕਤੀ ਪ੍ਰਤੀਤ ਹੁੰਦੀ ਹੈ, ਇੰਨੀਆਂ ਰਿਧੀਆਂ-ਸਿਧੀਆਂ ਫੁਰਦੀਆਂ ਹਨ। ਇਉਂ ਪ੍ਰਕਾਸ਼ ਹੁੰਦਾ ਹੈ। ਇਉਂ ਉਹ ਥੋੜੀ ਜਿਹੀ ਮਹਿਕ ਵੇਖ ਕੇ ਹੀ ਖ਼ੁਸ਼ ਹੋਏ ਫਿਰਦੇ ਹਨ ਭਾਵੇਂ ਮਗਰੋਂ ਉਹਨਾਂ ਦੇ ਹੱਥ ਕੁਝ ਵੀ ਨਾ ਆਏ।

**ਅਥਵਾ :** ਜਿੰਨ੍ਹਾਂ ਨੂੰ ਵਾਹਿਗੁਰੂ ਦੇ ਪ੍ਰੇਮ ਦਾ (ਰਸੁ) ਅਨੰਦ (ਆਇਆ) ਆ ਕੇ ਪ੍ਰਾਪਤ ਹੋਇਆ ਹੈ, ਉਹਨਾਂ ਨੇ ਹੀ ਨਾ ਜਰੇ ਜਾਣ ਵਾਲੇ ਕਾਮ, ਕ੍ਰੋਧ ਆਦਿਕ ਨੂੰ ਜਰਣ ਸ਼ਕਤੀ ਦੁਆਰਾ (ਜਰਣੇ) ਜਰਿਆ ਹੈ ਭਾਵ ਇੰਨ੍ਹਾਂ ਨੂੰ ਆਪਣੇ ਅੰਦਰ ਰੋਕਿਆ ਹੈ।

## ਬਾਣੀ ਉਚਰਹਿ ਸਾਧ ਜਨ; ਅਮਿਉ ਚਲਹਿ ਝਰਣੇ ॥

ਜਦੋਂ ਵੀ ਸੰਤ ਮਹਾਤਮਾ ਜਨ ਬਾਣੀ ਦਾ (ਉਚਰਹਿ) ਉਚਾਰਨ ਕਰਦੇ ਹਨ ਭਾਵ ਭਜਨ ਕੀਰਤਨ ਕਰਦੇ ਹਨ, ਉਦੋਂ (ਅਮਿਉ) ਅੰਮ੍ਰਿਤ ਦੇ (ਝਰਣੇ) ਸੋਮੇ (ਚਲਹਿ) ਵਹਿ ਤੁਰਦੇ ਹਨ।

ਇਕ ਵਾਰ ਜੌਨਪੁਰ ਦੇ ਸਿੱਖਾਂ ਨੇ ਨੌਵੇਂ ਪਾਤਸ਼ਾਹ ਪਾਸ ਆ ਕੇ ਗੁਰਬਾਣੀ ਦਾ ਬੜਾ ਰਸ ਭਿੰਨਾ ਕੀਰਤਨ ਕੀਤਾ। ਸੰਗਤ ਨੇ ਪੁੱਛਿਆ ਕਿ ਮਹਾਰਾਜ! ਸਿੱਖਾਂ ਦੇ ਮੁਖ ਤੋਂ ਕੀਰਤਨ ਸੁਣ ਕੇ ਇੰਨਾਂ ਅਨੰਦ ਕਿਉਂ ਆਉਂਦਾ ਹੈ। ਮਹਾਰਾਜ ਨੇ ਕਿਹਾ ਕਿ ਇੰਨ੍ਹਾ ਦੇ ਅੰਦਰ ਗੁਰਬਾਣੀ ਵਸੀ ਹੋਈ ਹੈ। ਜਿਸ ਕਰਕੇ ਤੁਹਾਨੂੰ ਅਨੰਦ ਪ੍ਰਾਪਤ ਹੋਇਆ ਹੈ। ਜਿਸ ਦੇ ਅੰਦਰ ਵੀ ਗੁਰਬਾਣੀ ਦਾ ਨਿਵਾਸ ਹੋਵੇਗਾ। ਉਸਦੇ ਮੁਖੋਂ ਜਿਹੜਾ ਵੀ ਕੀਰਤਨ ਸੁਣੇਗਾ ਉਹ ਨਿਹਾਲ ਹੋਵੇਗਾ। ਜਿਵੇਂ ਭਗਤ ਫਰੀਦ ਸਾਹਿਬ ਜੀ ਦੇ ਵੀ ਬਚਨ ਹਨ,

**"ਫਰੀਦਾ ਰਬ ਖਜੂਰੀ ਪਕੀਆਂ ਮਾਖਿਅ ਨਈ ਵਹੰਨ੍ਹਿ ॥"** *(ਅੰਗ : ੧੩੮੨)*

ਸੰਤ ਮਹਾਤਮਾ ਰਬ ਦੀਆਂ ਪੱਕੀਆਂ ਖਜੂਰਾਂ ਹਨ ਭਾਵ ਮਿਠਾਸ ਦੇ ਖਜ਼ਾਨੇ ਹਨ ਅਤੇ ਜਦੋਂ ਉਹ ਕੀਰਤਨ ਕਰਦੇ ਹਨ ਤਾਂ ਸ਼ਹਿਦ ਦੀਆਂ ਨਦੀਆਂ ਹੀ ਵਗਾ ਦਿੰਦੇ ਹਨ।

## ਪੇਖਿ ਦਰਸਨੁ ਨਾਨਕੁ ਜੀਵਿਆ; ਮਨ ਅੰਦਰਿ ਧਰਣੇ ॥੯॥

ਸਤਿਗੁਰੂ ਜੀ ਕਹਿੰਦੇ ਹਨ ਕਿ ਅਸੀਂ ਤਾਂ ਉਹਨਾਂ ਪਿਆਰਿਆਂ ਦਾ ਦਰਸ਼ਨ (ਪੇਖਿ) ਵੇਖ ਕੇ (ਜੀਵਿਆ) ਜੀਉਂਦੇ ਹਾਂ ਜਿੰਨ੍ਹਾਂ ਨੇ ਆਪਣੇ ਮਨ ਦੇ ਅੰਦਰ ਸਤਿਗੁਰਾਂ ਦਾ ਉਪਦੇਸ਼ (ਧਰਣੇ) ਧਾਰਨ ਕੀਤਾ ਹੈ। **ਵਾ:** ਜਿੰਨ੍ਹਾਂ ਨੇ ਆਪਣੇ ਮਨ (ਅੰਦਰਿ) ਵਿਚ ਪ੍ਰਮੇਸਰ ਦਾ ਧਿਆਨ (ਧਰਣੇ) ਧਾਰਨ ਕੀਤਾ ਹੈ ਉਹਨਾਂ ਦੇ ਉਪਦੇਸ਼ ਨੂੰ ਆਪਣੇ ਮਨ ਦੇ ਅੰਦਰ (ਧਰਣੇ) ਧਾਰਨ ਕਰੀਏ। **ਵਾ:** ਪ੍ਰਮੇਸਰ ਉਹਨਾਂ ਨੂੰ ਮਨ ਦੇ ਅੰਦਰ ਧਾਰਨ ਕਰ ਲੈਂਦਾ ਹੈ। ਭਾਵ ਜੂਨਾਂ ਵਿਚ ਨਹੀਂ ਜਾਣ ਦੇਂਦਾ, ਜੋ ਮਨ ਵਿਚ ਸ੍ਰਵਣ, ਮੰਨਣ, ਨਿਧਿਆਸਣ ਕਰਦੇ ਹਨ। **ਵਾ:** ਜਿੰਨ੍ਹਾਂ ਨੇ ਮਨ ਵਿਚ ਪ੍ਰਮੇਸਰ ਦਾ ਧਿਆਨ ਕੀਤਾ ਹੈ।

## ਸਲੋਕ ਮਃ ੫ ॥

## ਸਤਿਗੁਰਿ ਪੂਰੈ ਸੇਵਿਐ; ਦੂਖਾ ਕਾ ਹੋਇ ਨਾਸੁ ॥

ਜਿੰਨ੍ਹਾਂ ਨੇ (ਪੂਰੈ) ਪੂਰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਦਾ (ਸੇਵਿਐ) ਸੇਵਨ ਕੀਤਾ ਹੈ ਉਹਨਾਂ ਦੇ ਜੰਮਣ-ਮਰਨ ਆਦਿਕ ਸਾਰੇ (ਦੂਖਾ) ਦੁੱਖਾਂ (ਕਾ) ਦਾ ਨਾਸ਼ (ਹੋਇ) ਹੋ ਜਾਂਦਾ ਹੈ।

## ਨਾਨਕ ਨਾਮਿ ਅਰਾਧਿਐ; ਕਾਰਜੁ ਆਵੈ ਰਾਸਿ ॥੧॥

ਸਤਿਗੁਰੂ ਜੀ ਕਹਿੰਦੇ ਹਨ ਕਿ ਸੱਚੇ ਪਾਤਸ਼ਾਹ ਜੀ ਦੇ ਨਾਮ ਨੂੰ (ਅਰਾਧਿਐ) ਅਰਾਧਣੇ ਕਰਕੇ ਪ੍ਰਮਾਰਥ ਦੇ ਅਤੇ ਵਿਵਹਾਰ ਦੇ ਸਾਰੇ ਕਾਰਜ (ਰਾਸਿ) ਸਚਿਆਈ ਵਿਚ (ਆਵੈ) ਆ ਜਾਂਦੇ ਹਨ ਭਾਵ ਪੂਰੇ ਹੋ ਜਾਂਦੇ ਹਾ।

**"ਦੀਨ ਕੈ ਤੋਸੈ ਦੂਨੀ ਨ ਜਾਏ ॥"** *(ਅੰਗ : ੭੪੩)*

ਜਿਹੜੇ ਧਰਮ ਦੇ ਖਜ਼ਾਨੇ ਵਿਚ ਨਾਮ ਰੂਪ ਧਨ ਇਕੱਠਾ ਕਰਨ ਵਿਚ ਲੱਗੇ ਹਨ ਉਹਨਾਂ ਦੀ ਇਹ ਦੁਨੀਆਂ ਵੀ ਨਹੀਂ ਜਾਂਦੀ, ਪ੍ਰਮੇਸਰ ਆਪ ਉਹਨਾਂ ਦੀ ਰੱਖਿਆ ਕਰਦਾ ਹੈ ਅਰਥਾਤ ਜੋ ਨਾਮ ਦੇ ਅਰਾਧਣ ਰੂਪ ਧਰਮ ਦੇ ਕੰਮ ਵਿਚ ਲੱਗੇ ਹਨ, ਉਹਨਾਂ ਦੇ ਵਿਹਾਰ ਦੇ ਸਾਰੇ ਕਾਰਜ ਪ੍ਰਮੇਸਰ ਆਪ ਪੂਰੇ ਕਰਦਾ ਹੈ।

## ਮਃ ੫ ॥

## ਜਿਸੁ ਸਿਮਰਤ ਸੰਕਟ ਛੁਟਹਿ; ਅਨਦ ਮੰਗਲ ਬਿਸ੍ਰਾਮ ॥

ਜਿਸ ਵਾਹਿਗੁਰੂ ਦਾ ਸਿਮਰਨ ਕਰਕੇ ਗਰਭ ਦੇ (ਸੰਕਟ) ਦੁੱਖ ਵਿਚੋਂ (ਛੁਟਹਿ) ਛੁੱਟੇ ਹਾਂ **ਵਾ:** ਜਿਸ ਵਾਹਿਗੁਰੂ ਦਾ ਸਿਮਰਨ ਕਰਦਿਆਂ ਦੁਨੀਆਂ ਦੇ (ਸੰਕਟ) ਦੁੱਖਾਂ ਤੋਂ (ਛੁਟਹਿ) ਛੁੱਟ ਜਾਈਦਾ ਹੈ ਅਤੇ (ਅਨਦ) ਅਨੰਦ (ਮੰਗਲ) ਸਰੂਪ ਵਿਚ (ਬਿਸ੍ਰਾਮ) ਟਿਕਾਅ ਹੁੰਦਾ ਹੈ। **ਵਾ:** (ਅਨਦ) ਅਨੰਦ (ਮੰਗਲ) ਸਰੂਪ ਵਿਚ (ਬਿਸ੍ਰਾਮ) ਟਿਕਾਅ ਹੋਣ ਤੇ ਮੰਗਲਾਚਾਰ ਗਾਈਦਾ ਹੈ।

**ਅਥਵਾ :** ਜਿਸਦਾ ਸਿਮਰਨ ਕਰਕੇ ਮਾਇਆ, ਅਵਿਦਿਆ, ਹਉਮੈ, ਈਰਖਾ ਤੇ ਕੁਸੰਗਤ ਆਦਿਕਾਂ ਦਾ ਦੁਖ ਨਾਸ਼ ਹੋ ਜਾਂਦਾ ਹੈ ਅਤੇ ਜਿਸਦਾ ਮੰਗਲ ਗਾਉਣ ਕਰਕੇ ਅਨੰਦ ਸਰੂਪ ਵਿਚ ਟਿਕਾ ਹੁੰਦਾ ਹੈ।

## ਨਾਨਕ ਜਪੀਐ ਸਦਾ ਹਰਿ; ਨਿਮਖ ਨ ਬਿਸਰਉ ਨਾਮੁ ॥੨॥

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਉਸ (ਹਰਿ) ਹਰੀ ਪ੍ਰਮੇਸਰ ਨੂੰ ਸਦਾ (ਜਪੀਐ) ਜੱਪਣਾ ਕਰੀਏ ਅਤੇ ਉਸ ਦੇ ਨਾਮ ਨੂੰ ਇਕ ਨਿਮਖ ਮਾਤਰ ਵੀ ਭਾਵ ਅੱਖ ਦੇ ਖੋਲਣ ਅਤੇ ਮੀਚਣ ਜਿੰਨ੍ਹਾਂ ਸਮਾਂ ਵੀ (ਬਿਸਰਉ) ਭੁੱਲਣਾ ਨਾ ਕਰੀਏ।

## ਪਉੜੀ ॥

## ਤਿਨ੍ ਕੀ ਸੋਭਾ ਕਿਆ ਗਣੀ; ਜਿਨੀ ਹਰਿ ਹਰਿ ਲਧਾ ॥

*(ਲਧਾ ਬੋਲੋ)*

(ਤਿਨ੍) ਉਹਨਾਂ ਪਿਆਰਿਆਂ (ਕੀ) ਦੀ ਸੋਭਾ (ਕਿਆ) ਕੀ (ਗਣੀ) ਗਿਣ ਕੇ ਦੱਸੀਏ, (ਜਿਨੀ) ਜਿੰਨ੍ਹਾਂ ਨੇ ਹਰੀ ਪ੍ਰਮੇਸਰ ਦਾ ਨਾਮ ਸਤਿਗੁਰਾਂ ਦੁਆਰਾ (ਲਧਾ) ਪ੍ਰਾਪਤ ਕਰ ਲਿਆ ਹੈ। **ਵਾ:** ਆਪਣੇ ਹਿਰਦੇ ਵਿਚੋਂ (ਲਧਾ) ਲੱਭ ਲਿਆ ਹੈ।

## ਸਾਧਾ ਸਰਣੀ ਜੋ ਪਵੈ; ਸੁ ਛੁਟੈ ਬਧਾ ॥ (ਬੱਧਾ ਬੋਲੋ)

ਜਿੰਨ੍ਹਾਂ ਨੇ ਆਪਣੇ ਮਨ ਨੂੰ ਸਾਧ ਲਿਆ ਹੈ, ਉਹਨਾਂ ਦਾ ਨਾਮ ਸਾਧ ਹੈ। ਜੋ ਐਸੇ (ਸਾਧਾ) ਸਾਧੂਆਂ, ਮਹਾਤਮਾ ਦੀ ਸ਼ਰਣੀ (ਪਵੈ) ਪੈਂਦਾ ਹੈ (ਸੁ) ਉਹ ਕਾਮ, ਕ੍ਰੋਧ ਆਦਿਕਾਂ ਤੋਂ ਬੱਧਾ ਹੋਇਆ ਛੁੱਟ ਜਾਂਦਾ ਹੈ। **ਵਾ:** ਰਾਜਿਆਂ ਦੀ ਕੈਦ ਤੋਂ ਬੱਧਾ ਹੋਇਆ ਛੁੱਟ ਜਾਂਦਾ ਹੈ। **ਵਾ:** ਜਮਾਂ ਤੋਂ ਬੱਧਾ ਹੋਇਆ (ਛੁਟੈ) ਛੁੱਟ ਜਾਂਦਾ ਹੈ।

## ਗੁਣ ਗਾਵੈ ਅਬਿਨਾਸੀਐ; ਜੋਨਿ ਗਰਭਿ ਨ ਦਧਾ ॥ (ਦੱਧਾ ਬੋਲੋ)

ਜੋ ਅਬਿਨਾਸੀ ਅਕਾਲ ਪੁਰਖ ਦੇ ਗੁਣਾਂ ਨੂੰ (ਗਾਵੈ) ਗਾਉਂਦਾ ਹੈ ਉਹ (ਜੋਨਿ) ਜੂਨਾਂ ਵਿਚ ਪੈ ਕੇ ਮਾਤਾ ਦੇ ਗਰਭ ਦੀ ਅੱਗ ਵਿਚ ਨਹੀਂ (ਦਧਾ) ਸੜਦਾ, ਮੁਕਤ ਹੋ ਜਾਂਦਾ ਹੈ।

## ਗੁਰੁ ਭੇਟਿਆ ਪਾਰਬ੍ਰਹਮੁ ਹਰਿ; ਪੜਿ ਬੁਝਿ, ਸਮਧਾ ॥ ('ਸਮੱਧਾ' ਬੋਲੋ)

ਜੋ ਹਰੀ ਦੇ ਸਰੂਪ ਗੁਰੂ ਸਾਹਿਬ ਜੀ ਦੇ ਨਾਲ (ਭੇਟਿਆ) ਮਿਲੇ ਹਨ, ਉਹਨਾਂ ਨੇ ਪਾਰ ਬ੍ਰਹਮ ਪ੍ਰਮੇਸਰ ਨੂੰ ਪਾ ਲਿਆ ਹੈ। **ਵਾ:** ਜਿੰਨ੍ਹਾਂ ਨੂੰ ਪਾਰਬ੍ਰਹਮ ਹਰੀ ਦਾ ਰੂਪ (ਗੁਰੁ) ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ (ਭੇਟਿਆ) ਮਿਲ ਗਏ ਹਨ, ਉਹਨਾਂ ਨੇ ਗੁਰੂ ਸਾਹਿਬ ਜੀ ਦੇ ਉਪਦੇਸ਼ ਨੂੰ (ਪੜਿ) ਪੜ੍ਹਿਆ ਹੈ, ਪੜ੍ਹ ਕੇ ਗੁਰਬਾਣੀ ਦੁਆਰਾ (ਬੁਝਿ) ਬੁੱਝਿਆ ਤੇ (ਸਮਧਾ) ਸਮਝਿਆ ਹੈ। **ਵਾ:** (ਪੜਿ ਬੁਝਿ ਸਮਧਾ) ਉਹਨਾਂ ਨੇ ਗੁਰਾਂ ਦੁਆਰਾ ਪ੍ਰਮੇਸਰ ਦੇ ਨਾਮ ਨੂੰ (ਬੁਝਿ) ਬੁੱਝ ਕੇ (ਪੜਿ) ਪੜ੍ਹਿਆ ਹੈ ਭਾਵ ਨਾਮ ਦੀ ਸਿੱਖਿਆ ਨੂੰ ਪਕਾਇਆ ਹੈ। ਜਿਸ ਕਰਕੇ ਉਹ ਪ੍ਰਮੇਸਰ ਵਿਚ (ਸਮਧਾ) ਸਮਾ ਗਏ, ਅਭੇਦ ਹੋ ਗਏ ਹਨ। **ਵਾ:** ਇਸਥਿਤ ਹੋ ਗਏ ਹਾਂ।

**ਵਾ:** (ਪੜਿ ਬੁਝਿ ਸਮਧਾ) ਉਹਨਾਂ ਨੇ ਗੁਰਾਂ ਪਾਸੋਂ (ਬੁਝਿ) ਪੁੱਛ ਕੇ ਹਉਮੈ ਦਾ ਪੜਦਾ (ਪੜਿ) ਪਾੜ ਦਿੱਤਾ ਹੈ ਤੇ ਹਰੀ ਵਿਚ (ਸਮਧਾ) ਸਮਾ ਗਏ ਹਨ। **ਵਾ:** (ਪੜਿ ਬੁਝਿ ਸਮਧਾ) ਜੋ ਗੁਰਾਂ ਪਾਸੋਂ ਨਾਮ ਨੂੰ (ਬੁਝਿ) ਪੁੱਛ ਕੇ (ਪੜਿ) ਪੜ੍ਹਦੇ ਹਨ, ਸ੍ਵਣ ਤੇ ਮੰਨਣ ਕਰਦੇ ਹਨ, ਉਹ ਸਰੂਪ ਨੂੰ (ਸਮਧਾ) ਸਮਝ ਗਏ ਹਨ। **ਵਾ:** ਸਰੂਪ ਵਿਚ (ਸਮਧਾ) ਸਮਾ ਗਏ ਹਨ। **ਵਾ:** ਉਹਨਾਂ ਦੀ (ਸਮਧਾ) ਸਮਾਧੀ ਲੱਗ ਗਈ ਹੈ। **ਵਾ:** ਉਹ (ਸਮਧਾ) ਗਿਆਨਵਾਨ ਹੋ ਗਏ ਹਨ।

## ਨਾਨਕ ਪਾਇਆ ਸੋ ਧਣੀ; ਹਰਿ ਅਗਮ ਅਗਧਾ ॥੧੦॥ (ਅਗੱਧਾ ਬੋਲੋ)

ਸਤਿਗੁਰੂ ਜੀ ਕਹਿੰਦੇ ਹਨ ਕਿ ਉਨ੍ਹਾਂ ਨੇ (ਸੋ) ਉਸ (ਧਣੀ) ਮਾਲਕ ਅਕਾਲ ਪੁਰਖ ਵਾਹਿਗੁਰੂ ਨੂੰ (ਪਾਇਆ) ਪ੍ਰਾਪਤ ਕਰ ਲਿਆ ਹੈ ਜੋ (ਹਰਿ) ਹਰੀ ਵੇਦ ਸ਼ਾਸਤਰਾਂ ਕਰਕੇ (ਅਗਮ) ਅਗੰਮ ਭਾਵ ਗੰਮਤਾ ਤੋਂ ਰਹਿਤ ਹੈ ਅਤੇ ਅਸ਼ੁੱਧ ਮਨ ਕਰਕੇ (ਅਗਧਾ) ਅਗਾਧ ਹੈ, ਡੂੰਘਾ ਹੈ ਭਾਵ ਭੇਦ ਪਾਉਣ ਤੋਂ ਰਹਿਤ ਹੈ।

## ਸਲੋਕ ਮਃ ੫ ॥

## ਕਾਮੁ ਨ ਕਰਹੀ ਆਪਣਾ; ਫਿਰਹਿ ਅਵਤਾ ਲੋਇ ॥ ('ਅਵੱਤਾ' ਬੋਲੋ)

ਹੇ ਜੀਵ ! ਤੂੰ ਰਾਤ-ਦਿਨ *ਬੇਗਾਰੀ ਤਾਂ ਕਰਦਾ ਫਿਰਦਾ ਹੈਂ ਪਰ ਵਾਹਿਗੁਰੂ ਦੀ ਪ੍ਰਾਪਤੀ ਰੂਪ, ਪ੍ਰਮੇਸਰ ਦਾ ਭਜਨ ਰੂਪ, ਮੁਕਤੀ ਰੂਪ ਆਪਣਾ (ਕਾਮੁ) ਕੰਮ ਨਹੀਂ (ਕਰਹੀ) ਕਰਦਾ ਹੈਂ।

**ਭਈ ਪਰਾਪਤਿ ਮਾਨੁਖ ਦੇਹੁਰੀਆ ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥**
**ਅਵਰਿ ਕਾਜ ਤੇਰੈ ਕਿਤੈ ਨ ਕਾਮ ॥ ਮਿਲੁ ਸਾਧਸੰਗਤਿ ਭਜੁ ਕੇਵਲ ਨਾਮ ॥** (ਅੰਗ : ੧੨)

---

* **ਬੇਗਾਰੀ : ਜਿਉ ਬਿਗਾਰੀ ਕੈ ਸਿਰਿ ਦੀਜਹਿ ਦਾਮ ॥ ਓਇ ਖਸਮੈ ਕੈ ਗ੍ਰਿਹਿ ਉਨ ਦੂਖ ਸਹਾਮ ॥** (ਅੰਗ : ੧੮੯)

ਅਤੇ ਫਿਰ ਤੂੰ (ਲੋਇ) ਲੋਕਾਂ ਵਿਚ (ਅਵਤਾ) ਅਵੱਲੀਆਂ ਗੱਲਾਂ ਕਰਦਾ (ਫਿਰਹਿ) ਫਿਰਦਾ ਹੈਂ। **ਵਾ:** (ਅਵਤਾ) ਅਵੈੜਾ ਹੋਇਆ ਭਾਵ ਅੜੀ ਵਾਲਾ ਹੋ ਕੇ ਤੁਰਿਆ (ਫਿਰਹਿ) ਫਿਰਦਾ ਹੈਂ।

## ਨਾਨਕ ਨਾਇ ਵਿਸਾਰਿਐ; ਸੁਖੁ ਕਿਨੇਹਾ ਹੋਇ ॥੧॥

ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਭਾਈ! ਪ੍ਰਮੇਸਰ ਦੇ (ਨਾਇ) ਨਾਮ ਨੂੰ (ਵਿਸਾਰਿਐ) ਭੁਲਾਉਣੇ ਕਰਕੇ ਤੈਨੂੰ (ਕਿਨੇਹਾ) ਕਿਸ ਪ੍ਰਕਾਰ ਸੁਖ (ਹੋਇ) ਹੋਵੇਗਾ। **ਵਾ:** ਉਹ (ਕਿਨੇਹਾ) ਕਿਹੋ ਜਿਹਾ ਸੁਖ ਹੈ ਜੋ ਤੈਨੂੰ (ਹੋਇ) ਹੋਵੇਗਾ ਭਾਵ ਕੋਈ ਸੁਖ ਨਹੀਂ ਹੋਵੇਗਾ।

## ਮਃ ੫ ॥

## ਬਿਖੈ ਕਉੜਤਣਿ ਸਗਲ ਮਾਹਿ; ਜਗਤਿ ਰਹੀ ਲਪਟਾਇ ॥ *(ਕਉੜੱਤਣਿ ਬੋਲੋ)*

ਹੇ ਭਾਈ! ਸ਼ਬਦ, ਸਪਰਸ਼, ਰੂਪ, ਰਸ, ਗੰਧ (ਬਿਖੈ) ਵਿਸ਼ਿਆਂ ਦੀ ਦੁੱਖ ਰੂਪ ਕੁੜੱਤਣ (ਸਗਲ) ਸਾਰੇ ਜਗਤ (ਮਾਹਿ) ਵਿਚ (ਲਪਟਾਇ) ਲਪਟ ਰਹੀ ਹੈ।

**ਅਥਵਾ :** ਜਿਹੜੀ (ਸਗਲ) ਸਾਰਿਆਂ (ਮਾਹਿ) ਵਿਚ ਸ਼ਬਦ, ਸਪਰਸ਼, ਰੂਪ, ਰਸ, ਗੰਧ (ਬਿਖੈ) ਵਿਸ਼ਿਆਂ ਦੀ ਦੁੱਖ ਰੂਪ ਕੁੜੱਤਣ ਹੈ ਇਹ ਸਾਰੇ (ਜ) ਪੈਦਾ ਹੋਣ ਵਾਲੇ ਤੇ (ਗਤਿ) ਨਾਸ਼ ਹੋਣ ਵਾਲਿਆਂ ਨੂੰ ਆਪਣੇ ਵਿਚ (ਲਪਟਾਇ) ਲਪਟਾ ਰਹੀ ਹੈ, ਫਸਾ ਰਹੀ ਹੈ।

## ਨਾਨਕ ਜਨਿ ਵੀਚਾਰਿਆ; ਮੀਠਾ ਹਰਿ ਕਾ ਨਾਉ ॥੨॥

ਸਤਿਗੁਰੂ ਜੀ ਕਹਿੰਦੇ ਹਨ ਕਿ (ਜਨਿ) ਮਹਾਤਮਾ ਜਨਾ ਨੇ (ਹਰਿ) ਹਰੀ ਪ੍ਰਮੇਸਰ (ਕਾ) ਦਾ (ਨਾਉ) ਨਾਮ ਹੀ ਵਿਸ਼ਿਆਂ ਦੀ ਕੁੜੱਤਣ ਲਾਹੁਣ ਵਾਸਤੇ (ਮੀਠਾ) ਮਿੱਠਾ ਜਾਣਿਆ ਹੈ।

## ਪਉੜੀ ॥

**ਪ੍ਰਸ਼ਨ :** ਮਹਾਰਾਜ! ਪ੍ਰਮੇਸਰ ਦੇ ਨਾਮ ਨੂੰ ਮਿੱਠਾ ਜਾਨਣ ਵਾਲੇ ਮਹਾਤਮਾ ਜਨਾਂ ਦੀ ਨਿਸ਼ਾਨੀ ਕੀ ਹੈ?

## ਇਹ ਨੀਸਾਣੀ ਸਾਧ ਕੀ; ਜਿਸੁ ਭੇਟਤ ਤਰੀਐ ॥

**ਉੱਤਰ :** ਹੇ ਭਾਈ! (ਸਾਧ ਕੀ) ਸਤਿਗੁਰੂ ਦੀ **ਵਾ:** ਸਾਧੂ ਸੰਤਾਂ ਦੀ ਇਹ (ਨੀਸਾਣੀ) ਨਿਸ਼ਾਨੀ ਹੈ। (ਜਿਸੁ) ਜਿੰਨ੍ਹਾਂ ਦੇ ਨਾਲ (ਭੇਟਤ) ਮਿਲਦਿਆਂ ਸਾਰ ਹੀ ਸੰਸਾਰ ਤੋਂ (ਤਰੀਐ) ਤਰ ਜਾਈਦਾ ਭਾਵ ਮੁਕਤ ਹੋ ਜਾਈਦਾ ਹੈ। ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਹੀ ਐਸੇ ਸਾਧੂ-ਸੰਤ ਹਨ।

## ਜੰਮਕੰਕਰੁ ਨੇੜਿ ਨ ਆਵਈ; ਫਿਰਿ ਬਹੁੜਿ ਨ ਮਰੀਐ ॥

(ਜੰਮ) ਜਮਾਂ ਦੇ (ਕੰਕਰੁ) ਦੂਤ ਉੱਕਾ ਹੀ (ਨੇੜਿ) ਨੇੜੇ ਨਹੀਂ (ਆਵਈ) ਆ ਸਕਦੇ ਅਤੇ (ਫਿਰਿ) ਮੁੜ ਕੇ (ਬਹੁੜਿ) ਵਾਰ-ਵਾਰ (ਮਰੀਐ) ਮਰੀਦਾ ਨਹੀਂ ਹੈ ਭਾਵ ਜੰਮਣ-ਮਰਨ ਤੋਂ ਰਹਿਤ ਹੋ ਜਾਈਦਾ ਹੈ।

## ਭਵ ਸਾਗਰੁ ਸੰਸਾਰੁ ਬਿਖੁ; ਸੋ ਪਾਰਿ ਉਤਰੀਐ ॥

ਹੇ ਭਾਈ! ਜੋ (ਭਵ) ਜਨਮ ਦੇ ਦੇਣ ਵਾਲਾ ਅਤੇ (ਬਿਖੁ) ਵਿਸ਼ਿਆਂ ਰੂਪ ਜਲ ਨਾਲ ਭਰਿਆ ਹੋਇਆ ਸੰਸਾਰ ਰੂਪ (ਸਾਗਰੁ) ਸਮੁੰਦਰ ਹੈ **ਵਾ:** ਜੋ ਜੰਮਣ-ਮਰਨ ਦੇ (ਭਵ) ਭੈ ਨੂੰ ਦੇਣ ਵਾਲਾ (ਬਿਖੁ) ਵਿਹੁ ਰੂਪ ਸੰਸਾਰ ਸਮੁੰਦਰ

ਹੈ **ਵਾ:** ਜੋ ਸੰਸਾਰ ਸਮੁੰਦਰ ਵਿਚ (ਭਵ) ਉਤਪੰਨ ਹੋ ਰਹੀ ਵਿਸ਼ਿਆਂ ਰੂਪ (ਬਿਖੁ) ਜ਼ਹਿਰ ਹੈ। (ਸੋ) ਉਸ ਤੋਂ ਨਾਮ ਰੂਪ ਜਹਾਜ 'ਤੇ ਚੜ੍ਹ ਕੇ ਪਾਰ (ਉਤਰੀਐ) ਉਤਰ ਜਾਈਦਾ ਹੈ ਭਾਵ ਮੁਕਤੀ ਰੂਪ ਕਿਨਾਰੇ ਉੱਤੇ ਪਹੁੰਚ ਜਾਈਦਾ ਹੈ। **ਵਾ:** ਜੋ ਭੈਦਾਇਕ ਸੰਸਾਰ ਵਿਚ ਵਿਹੁ ਰੂਪ ਮਾਇਆ ਹੈ। ਉਸ ਤੋਂ ਤਰ ਜਾਈਦਾ ਹੈ **ਵਾ:** ਜੋ ਬਿਖ ਰੂਪ ਸੰਸਾਰ ਸਾਗਰ ਤੋਂ (ਭਵ) ਕਲਿਆਣ ਨੂੰ ਪ੍ਰਾਪਤ ਹੋਏ ਹਨ, ਉਹ ਹੋਰਨਾਂ ਨੂੰ ਵੀ ਪਾਰ ਉਤਾਰਦੇ ਹਨ।

## ਹਰਿ ਗੁਣ ਗੁੰਫਹੁ, ਮਨਿ ਮਾਲ ਹਰਿ; ਸਭ ਮਲੁ ਪਰਹਰੀਐ ॥

ਹੇ (ਹਰਿ) ਹਰੀ ਦੇ ਪਿਆਰਿਓ ! ਮਨ ਨੂੰ ਧਾਗੇ ਰੂਪ (ਮਾਲ) ਮਾਲਾ ਬਣਾਉ ਅਤੇ ਇਸਦੇ ਅੰਦਰ ਨਾਮ ਰੂਪ ਹੀਰੇ ਨੂੰ ਪਰੋ ਕੇ (ਹਰਿ) ਹਰੀ ਦੇ ਗੁਣਾਂ ਨੂੰ ਫੁੱਲਾਂ ਦੀ ਨਿਆਈਂ (ਗੁੰਫਹੁ) ਗੁੰਦਣਾ ਕਰੋ। ਫਿਰ ਤੁਹਾਡੀ ਅਵਿਦਿਆ ਦੀ, ਪਾਪਾਂ ਦੀ "ਛਲੰ ਛਿਦ੍ਰੰ ਕੋਟਿ ਬਿਘਨੰ ਅਪਰਾਧੰ ਕਿਲਬਿਖ ਮਲੰ ॥" ਆਦਿਕ (ਸਭ) ਸਾਰੀ (ਮਲੁ) ਮੈਲ (ਪਰਹਰੀਐ) ਪਰਹਰਨ ਹੋ ਜਾਵੇਗੀ, ਦੂਰ ਹੋ ਜਾਵੇਗੀ।

## ਨਾਨਕ ਪ੍ਰੀਤਮ ਮਿਲਿ ਰਹੇ; ਪਾਰਬ੍ਰਹਮ ਨਰਹਰੀਐ ॥੧੧॥

ਸਤਿਗੁਰੂ ਜੀ ਕਹਿੰਦੇ ਹਨ ਕਿ ਜੋ ਗੁਰਮੁਖ ਸਤਿਗੁਰੂ ਪ੍ਰੀਤਮ ਨਾਲ ਮਿਲ ਰਹੇ ਹਨ ਉਹ (ਨਰਹਰੀਐ) ਨਰਾਂ ਨੂੰ ਹਰੇ ਕਰਨ ਵਾਲੇ ਸ਼ੁੱਧ ਸਰੂਪ ਪਾਰਬ੍ਰਹਮ ਪ੍ਰਮੇਸਰ ਵਿਚ ਹੀ ਮਿਲੇ ਰਹਿੰਦੇ ਹਨ।

**ਅਥਵਾ :** ਜਿਹੜੇ (ਪ੍ਰੀਤਮ) ਪ੍ਰੇਮੀ ਬਣ ਕੇ ਪਰਮ ਪ੍ਰੇਮ ਦੇ ਆਸ ਪਦ ਰੂਪ ਪ੍ਰਮੇਸਰ ਨਾਲ ਮਿਲ ਰਹੇ ਹਨ ਉਹ (ਪਾਰਬ੍ਰਹਮ) ਪਾਪਾਂ ਪੁੰਨਾਂ ਤੋਂ ਪਾਰ ਜੋ ਨਿਰਗੁਣ ਸਰੂਪ ਹੈ ਅਤੇ (ਨਰਹਰੀਐ) ਨਰ ਸਿੰਘ ਆਦਿਕ ਰੂਪਾਂ ਨੂੰ ਧਾਰਨ ਵਾਲਾ ਜੋ ਸਰਗੁਣ ਸਰੂਪ ਹੈ, ਉਸ ਦਾ ਹੀ ਸਰੂਪ ਹੋ ਗਏ ਹਨ। **ਵਾ:** (ਨਰਹਰੀਐ) ਸਾਰਿਆਂ ਨੂੰ ਹਰੇ-ਭਰੇ ਕਰਨ ਵਾਲੇ ਨਿਯੰਤੇ ਹਰੀ ਦਾ ਹੀ ਰੂਪ ਹੋ ਗਏ ਹਨ।

## ਸਲੋਕ ਮਃ ੫ ॥

## ਨਾਨਕ ਆਏ ਸੇ ਪਰਵਾਣੁ ਹੈ; ਜਿਨ੍ ਹਰਿ ਵੁਠਾ ਚਿਤਿ ॥

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ (ਸੇ) ਉਹ ਸੰਸਾਰ ਵਿਚ ਜਨਮ ਧਾਰ ਕੇ ਆਏ ਹੋਏ (ਪਰਵਾਣੁ) ਪ੍ਰਵਾਣੀਕ, ਸਫਲੇ ਹਨ (ਜਿਨ੍) ਜਿੰਨ੍ਹਾਂ ਦੇ (ਚਿਤਿ) ਮਨ ਵਿਚ (ਹਰਿ) ਹਰੀ ਅਕਾਲ ਪੁਰਖ (ਵੁਠਾ) ਵੱਸ ਗਿਆ ਹੈ।

## ਗਾਲ੍ਹੀ ਅਲਪਲਾਲੀਆ; ਕੰਮਿ ਨ ਆਵਹਿ ਮਿਤ ॥੧॥

*(ਅਲ-ਪਲਾਲੀਆ ਬੋਲੋ)*

ਹੇ (ਮਿਤ) ਮਿਤਰੋ ! ਜਿਹੜੇ ਗਿਆਨ ਦੀਆਂ ਵਿਅਰਥ ਗੱਲਾਂ ਮਾਰਦੇ ਰਹਿੰਦੇ ਹਨ ਕਿ ਅਸੀਂ ਬ੍ਰਹਮ ਹਾਂ, ਸਾਡੇ 'ਤੇ ਪ੍ਰਮੇਸਰ ਵਿਚ ਕੋਈ ਫਰਕ ਨਹੀਂ। ਉਹ (ਗਾਲ੍ਹੀ) ਗੱਲਾਂ (ਅਲ) ਪੂਰੀਆਂ (ਪਲਾਲੀਆ) ਝੂਠੀਆਂ ਹੀ ਹਨ, ਅੰਤ ਵੇਲੇ ਕੰਮ ਨਹੀਂ (ਆਵਹਿ) ਆਉਣਗੀਆਂ।

## ਸਾਖੀ—ਝੂਠੇ ਸਾਧ ਦੀ

ਇਕ ਪਾਖੰਡੀ ਸਾਧ ਹੁਸ਼ਿਆਪੁਰ ਸ਼ਹਿਰ ਦੇ ਬਾਹਰਲੇ ਪਾਸੇ ਕੁਟੀਆ ਵਿਚ ਰਹਿੰਦਾ ਸੀ। ਉਹ ਹਰ ਸਮੇਂ 'ਸੋਹੰ-ਸੋਹੰ' ਹੀ ਕਰਦਾ ਰਹਿੰਦਾ ਸੀ ਭਾਵ ਆਪਣੇ-ਆਪ ਨੂੰ ਬ੍ਰਹਮ ਕਹਿੰਦਾ ਸੀ। ਇਕ ਦਿਨ ਅੰਬਾਂ ਦੇ ਬੂਟੇ ਦੀ ਛਾਂ ਹੇਠ ਇਕ ਕੁੱਤਾ ਸੁੱਤਾ ਪਿਆ ਸੀ। ਜਦੋਂ ਸਾਧ ਲਘੂ ਸ਼ੰਕਾ ਕਰਨ ਵਾਸਤੇ ਉੱਥੇ ਗਿਆ ਤਾਂ ਉਸ ਦੀ ਖੜਾਂਵ ਕੁੱਤੇ ਨੂੰ ਜਾ ਵੱਜੀ। ਕੁੱਤੇ ਨੇ ਸਾਧੂ ਨੂੰ ਆਪਣੇ ਦੰਦਾਂ ਨਾਲ ਵੱਢ ਦਿੱਤਾ। ਸਾਧੂ ਨੇ ਸ਼ਹਿਰ ਜਾਣੇ ਵਾਲੇ ਦੂਸਰਿਆਂ ਸਾਧੂਆਂ ਤੋਂ ਸੁਣਿਆ ਹੋਇਆ

ਸੀ ਕਿ ਇਸ ਇਲਾਕੇ ਵਿਚ ਇਕ ਹਲਕਾਇਆ ਕੁੱਤਾ ਫਿਰਦਾ ਹੈ। ਉਸ ਨੂੰ ਸ਼ੰਕਾ ਪੈ ਗਿਆ ਕਿ ਮੈਨੂੰ ਹਲਕਾਏ ਕੁੱਤੇ ਨੇ ਵੱਢ ਲਿਆ ਹੈ। ਹੋਰਨਾਂ ਨੂੰ ਕਹਿਣ ਲੱਗਾ ਕਿ ਮੇਰਾ ਛੇਤੀ ਨਾਲ ਇਲਾਜ ਕਰਵਾਉ, ਕਿਤੇ ਮੈਂ ਹਲਕ ਨਾ ਜਾਵਾਂ। ਲੋਕ ਅੱਗੋ ਕਹਿਣ ਲੱਗੇ ਕਿ ਤੂੰ ਤਾਂ 'ਅਹੰ ਬ੍ਰਹਮ ਆਸਮੀ' ਹੈਂ, 'ਸੋਹੰ' ਹੈਂ। ਤੈਨੂੰ ਕੀ ਸੰਸਾ ਹੈ। ਪਰ ਸਾਧ ਅੱਗੋਂ ਰੋਈ ਜਾਵੇ ਕਿ ਨਾ ਬਾਬਾ! ਮੇਰਾ ਛੇਤੀ ਨਾਲ ਇਲਾਜ ਕਰਵਾਉ। ਇਉਂ ਜਿਹੜੇ 'ਸਣ ਟੋਪੀ ਸਣ ਕਪੜੀਂ ਜੁੱਤੇ ਸਣੇ ਖ਼ੁਦਾ' ਬਣੇ ਹੋਏ ਹਨ, ਉਹਨਾਂ ਦੀ ਐਸੀ ਹਾਲਤ ਹੁੰਦੀ ਹੈ।

**ਅਥਵਾ :** ਹੇ (ਮਿਤ) ਮਿੱਤਰੋ! ਜਿਹੜੇ (ਅਲਪਲਾਲੀਆ) ਅਸਤ-ਬਿਅਸਤ (ਗਾਲ੍ਹਿ) ਗੱਲਾਂ ਮਾਰਦੇ ਹਨ **ਵਾ:** ਜਿਹੜੇ (ਅਲ) ਅਕਾਸ਼ ਜਿੱਡੀਆਂ (ਪਲਾਲੀਆ) ਗੱਪਾਂ ਮਾਰਦੇ ਹਨ। **ਵਾ:** (ਅਲ) ਸਮੂਹ (ਪਲਾਲੀਆ) ਗੱਪਾਂ ਹੀ ਮਾਰਦੇ ਹਨ। ਇਹ (ਗਾਲ੍ਹਿ) ਗੱਲਾਂ ਵੀ ਕਿਸੇ ਕੰਮ ਨਹੀਂ (ਆਵਹਿ) ਆਉਣ ਵਾਲੀਆਂ।

## ਸਾਖੀ—ਦੋ ਗੱਪੀਆਂ ਦੀ

ਇਕ ਵਾਰੀ ਇਕ ਗੱਪੀ ਦੂਸਰੇ ਗੱਪੀ ਨੂੰ ਕਹਿੰਦਾ ਕਿ ਸਾਡੇ ਪਾਸ ਏਨੀ ਵੱਡੀ ਮੱਝ ਹੈ, ਜਿਸ ਦਾ ਇਕ ਸਿੰਗ ਦੱਖਣ ਨਾਲ ਤੇ ਦੂਸਰਾ ਪਹਾੜਾਂ ਨਾਲ ਜਾ ਲੱਗਦਾ ਹੈ। ਲੋਕ ਉਸਦੇ ਸਿੰਗਾਂ ਨਾਲ ਪੀਘਾਂ ਪਾ ਕੇ ਝੂਟਦੇ ਰਹਿੰਦੇ ਹਨ। ਦੂਸਰਾ ਗੱਪੀ ਕਹਿੰਦਾ ਕਿ ਸਾਡੇ ਕੋਲ ਇੰਨਾਂ ਵੱਡਾ ਢਾਂਗਾ ਹੈ ਕਿ ਜਦੋਂ ਵੀ ਅਸੀਂ ਮੀਂਹ ਪਵਾਉਣਾ ਹੁੰਦਾ ਹੈ ਤਾਂ ਉਸ ਨੂੰ ਅਕਾਸ਼ ਵਿਚ ਮਾਰ ਕੇ ਗਲੀ ਕਰ ਦਿੰਦੇ ਹਾਂ। ਪਹਿਲਾ ਗੱਪੀ ਕਹਿੰਦਾ ਕਿ ਝੂਠ, ਤੁਸੀਂ ਇੰਨਾ ਵੱਡਾ ਢਾਂਗਾ ਕਿੱਥੇ ਰੱਖਦੇ ਹੋ? ਤਾਂ ਦੂਸਰਾ ਅੱਗੋਂ ਕਹਿੰਦਾ ਕਿ ਤੁਹਾਡੀ ਮੱਝ ਦੀ ਖੁਰਲੀ ਵਿਚ।

ਇਉਂ ਐਸੀਆਂ ਵਿਅਰਥ ਕੀਤੀਆਂ ਹੋਈਆਂ ਗੱਲਾਂ ਅੰਤ ਨੂੰ ਕਿਸੇ ਕੰਮ ਨਹੀਂ ਆਉਂਦੀਆਂ।

### ਮਃ ੫ ॥

### ਪਾਰਬ੍ਰਹਮੁ ਪ੍ਰਭੁ ਦ੍ਰਿਸਟੀ ਆਇਆ; ਪੂਰਨ ਅਗਮ ਬਿਸਮਾਦ ॥

ਜਿੰਨ੍ਹਾਂ ਦੀ ਦ੍ਰਿਸ਼ਟੀ ਵਿਚ ਸਾਰਿਆਂ ਥਾਵਾਂ ਵਿਚ ਅਕਾਸ਼ ਵਤ ਪੂਰਨ, (ਅਗਮ) ਮਨ ਦੀ ਗੰਮਤਾ ਤੋਂ ਰਹਿਤ, (ਬਿਸਮਾਦ) ਅਸਚਰਜ ਰੂਪ ਪਾਰਬ੍ਰਹਮ (ਪ੍ਰਭੁ) ਸਮਰੱਥ ਪ੍ਰਮੇਸਰ (ਆਇਆ) ਆ ਗਿਆ ਹੈ ਭਾਵ ਜਿੰਨ੍ਹਾਂ ਦੀ ਦਿਬ ਦ੍ਰਿਸ਼ਟੀ ਜਾਗ ਪਈ ਹੈ।

### ਅੰਗ : ੩੨੧

### ਨਾਨਕ ਰਾਮ ਨਾਮੁ ਧਨੁ ਕੀਤਾ; ਪੂਰੇ ਗੁਰਪਰਸਾਦਿ ॥੨॥

ਸਤਿਗੁਰੂ ਜੀ ਕਹਿੰਦੇ ਹਨ ਕਿ ਉਹਨਾਂ ਨੇ ਪੂਰੇ ਸਤਿਗੁਰਾਂ ਦੀ (ਪਰਸਾਦਿ) ਕਿਰਪਾ ਦ੍ਰਿਸ਼ਟੀ ਕਰਕੇ (ਰਾਮ) ਪ੍ਰਮੇਸਰ ਦੇ ਨਾਮ ਨੂੰ ਆਪਣਾ ਧਨ ਬਣਾਉਣਾ ਕੀਤਾ ਹੈ।

### ਪਉੜੀ ॥

### ਧੋਹੁ ਨ ਚਲੀ ਖਸਮ ਨਾਲਿ; ਲਬਿ ਮੋਹਿ ਵਿਗੁਤੇ ॥

ਜਿਹੜੇ ਜੀਵ ਖਾਣ-ਪੀਣ ਦੇ (ਲਬਿ) ਲੋਭ ਵਿਚ ਤੇ ਸਰੀਰਾਂ ਦੇ (ਮੋਹਿ) ਮੋਹ ਵਿਚ ਲੱਗ ਕੇ **ਵਾ:** ਪਦਾਰਥਾਂ ਦੇ ਲੋਭ ਅਤੇ ਸੰਬੰਧੀਆਂ ਦੇ ਮੋਹ ਵਿਚ ਲਗ ਕੇ (ਵਿਗੁਤੇ) ਖਰਾਬ ਹੋ ਰਹੇ ਹਨ, ਉਹਨਾਂ ਦੀ (ਖਸਮ) ਮਾਲਕ ਵਾਹਿਗੁਰੂ ਜੀ ਦੇ ਨਾਲ (ਧੋਹੁ) ਧੋਖੇਬਾਜੀ ਨਹੀਂ (ਚਲੀ) ਚਲ ਸਕਦੀ।

**ਅੰਦਰੋਂ ਦੁਨੀਆਂ ਨਾਲ ਪ੍ਰੀਤੀ, ਬਾਹਰੋਂ ਜਿਕਰ ਸਾਂਈਂ ਦਾ ਕਰਦੇ।** *(ਪ੍ਰਮਾਣ)*

**ਆਂਖਨ ਭੀਤਰਿ ਤੇਲ ਕੌ ਡਾਰ ਸੁ ਲੋਗਨ ਨੀਰੁ ਬਹਾਇ ਦਿਖਾਵੈਂ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

ਉਹਨਾਂ ਦੀ ਐਸੀ ਧੋਖੇਬਾਜੀ ਦੁਨੀਆਂ ਨਾਲ ਤਾਂ ਚੱਲ ਜਾਂਦੀ ਹੈ, ਪਰ ਵਾਹਿਗੁਰੂ ਪ੍ਰਮੇਸਰ ਨਾਲ ਨਹੀਂ ਚਲਦੀ ਕਿਉਂਕਿ ਉਹ ਵਾਹਿਗੁਰੂ ਸਾਰਿਆਂ ਦੇ ਅੰਦਰ ਦੀ ਜਾਨਣ ਵਾਲਾ ਅੰਤਰਜਾਮੀ ਹੈ।

## ਕਰਤਬ ਕਰਨਿ ਭਲੇਰਿਆ; ਮਦਿ ਮਾਇਆ ਸੁਤੇ ॥

*('ਕਰਤੱਬ' ਨਹੀਂ ਬੋਲਣਾ)*

ਉਹ ਬਹੁਤ ਸਾਰੇ (ਭਲੇਰਿਆ) ਭੈੜੇ, *ਬੁਰਿਆਈ ਵਾਲੇ ਕਰਤੱਬ ਕਰਦੇ ਹਨ ਅਤੇ **ਵਾ:** (ਭਲੇਰਿਆ) ਫਿਟਕਾਰੇ ਹੋਏ ਕਰਮਾਂ ਤਾਈਂ ਕਰਦੇ ਹਨ। ਰਾਤ-ਦਿਨ (ਮਦਿ) ਸ਼ਰਾਬ ਪੀ ਕੇ ਚੋਰੀਆਂ, ਯਾਰੀਆਂ, ਠੱਗੀਆਂ ਕਰਦੇ ਹਨ **ਵਾ:** ਬਾਹਰੋਂ ਕਰਤੱਬ ਤਾਂ (ਭਲੇਰਿਆ) ਭਲੇ-ਮਾਣਸਾਂ ਵਾਲੇ ਕਰਦੇ ਹਨ ਪਰ ਅੰਦਰੋਂ ਹਰ ਵਕਤ ਮਾਇਆ ਦੇ (ਮਦਿ) ਹੰਕਾਰ ਵਿਚ **ਵਾ:** ਮਾਇਆ ਦੇ (ਮਦਿ) ਅਮਲ ਵਿਚ ਪ੍ਰਮੇਸਰ ਵੱਲੋਂ ਪ੍ਰਮਾਦੀ ਹੋ ਕੇ ਸੁੱਤੇ ਹੋਏ ਹਨ।

## ਫਿਰਿ ਫਿਰਿ ਜੂਨਿ ਭਵਾਈਅਨਿ; ਜਮ ਮਾਰਗਿ ਮੁਤੇ ॥

ਐਸੇ ਪੁਰਖ (ਫਿਰਿ ਫਿਰਿ) ਮੁੜ-ਮੁੜ ਕੇ (ਜੂਨਿ) ਜੂਨਾਂ ਵਿਚ (ਭਵਾਈਅਨਿ) ਭਵਾਏ ਜਾਣਗੇ ਅਤੇ (ਜਮ) ਜਮਾਂ ਦੇ (ਮਾਰਗਿ) ਰਸਤੇ ਉੱਤੇ (ਮੁਤੇ) ਛੱਡੇ ਜਾਣਗੇ **ਵਾ:** ਜੋ ਪ੍ਰਮੇਸ਼ਰ ਵੱਲੋਂ (ਮੁਤੇ) ਛੁੱਟੜ ਹਨ। ਉਹ ਮੁਕਤ ਨਹੀਂ ਹੋ ਸਕਣਗੇ।

## ਕੀਤਾ ਪਾਇਨਿ ਆਪਣਾ; ਦੁਖ ਸੇਤੀ ਜੁਤੇ ॥

ਇਉਂ ਉਹ ਆਪਣੇ ਕੀਤੇ ਹੋਏ ਕਰਮ ਦਾ ਫਲ ਆਪ (ਪਾਇਨਿ) ਪਾਉਣਗੇ ਅਤੇ ਹਰ ਸਮੇਂ ਦੁੱਖਾਂ ਦੇ (ਸੇਤੀ) ਨਾਲ (ਜੁਤੇ) ਜੁੜੇ ਰਹਿਣਗੇ **ਵਾ:** (ਜੁਤੇ) ਜੋੜੇ ਜਾਣਗੇ।

**ਚਾਰਿ ਪਾਵ ਦੁਇ ਸਿੰਗ ਗੁੰਗ ਮੁਖ ਤਬ ਕੈਸੇ ਗੁਨ ਗਈਹੈ ॥**

**ਊਠਤ ਬੈਠਤ ਠੇਗਾ ਪਰਿਹੈ ਤਬ ਕਤ ਮੂਡ ਲੁਕਈਹੈ ॥** *(ਅੰਗ: ੫੨੪)*

**ਵਾ:** ਉਹਨਾਂ ਦੇ ਤਾਈਂ ਲੋਕ ਪ੍ਰਲੋਕ ਵਿੱਚ ਜੁੱਤੇ ਪੈਣਗੇ। ਭਾਵ ਇਸ ਸੰਸਾਰ ਵਿੱਚ ਵੀ ਮਾਇਆ ਦੇ ਝਗੜਿਆਂ ਵਿੱਚ ਪੈ ਕੇ ਮਾਰ ਖਾਣਗੇ ਅਤੇ ਅੱਗੇ ਪ੍ਰਲੋਕ ਵਿੱਚ ਜਾ ਕੇ ਵੀ ਜਮਾਂ ਤੋਂ ਮਾਰ ਖਾਣਗੇ।

ਇਸ ਪ੍ਰਕਾਰ ਦੀ ਉਨ੍ਹਾਂ ਦੀ ਹਾਲਤ ਹੋਵੇਗੀ।

## ਨਾਨਕ ਨਾਇ ਵਿਸਾਰਿਐ; ਸਭ ਮੰਦੀ ਰੁਤੇ ॥੧੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਸੱਚੇ ਪਾਤਸ਼ਾਹ ਦਾ (ਨਾਇ) ਨਾਮ (ਵਿਸਾਰਿਐ) ਭੁਲਾਉਣੇ ਕਰਕੇ ਸਰਦ, ਪਾਵਸ, ਗ੍ਰੀਖਮ, ਬਸੰਤ ਆਦਿਕ ਪ੍ਰਤੱਖ ਰੁੱਤਾਂ **ਵਾ:** ਸਤਜੁਗ, ਤ੍ਰੇਤਾ, ਦੁਆਪਰ, ਕਲਜੁਗ ਆਦਿਕ ਜੁੱਗਾਂ ਰੂਪ ਰੁੱਤਾਂ **ਵਾ:** ਬਾਲਕ, ਜਵਾਨੀ, ਬੁਢੇਪਾ ਆਦਿਕ ਅਵਸਥਾਵਾਂ ਰੂਪ (ਸਭ) ਸਾਰੀਆਂ (ਰੁਤੇ) ਰੁੱਤਾਂ (ਮੰਦੀ) ਮੰਦੀਆਂ ਹੀ ਹਨ।

---

* **ਬੁਰਿਆਈ** : ਜਿਵੇਂ ਕਿਸੇ ਨੂੰ "ਓਇ ਭਲਿਆ ਮਾਣਸਾ" ਕਹਿ ਦੇਈਏ ਤਾਂ ਉਹ ਅੱਗੋਂ ਲੜ ਪੈਂਦਾ ਹੈ, ਇਉਂ 'ਭਲੇਰਿਆ' ਸ਼ਬਦ ਵਿਅੰਗ ਵਾਕ ਬਣਾ ਕੇ ਬੁਰਿਆਈ ਦਾ ਵਾਚਕ ਵੀ ਹੈ।

**ਸਲੋਕ ਮਃ ੫ ॥**

**ਉਠੰਦਿਆ ਬਹੰਦਿਆ ਸਵੰਦਿਆ; ਸੁਖੁ ਸੋਇ ॥**

ਹੇ ਭਾਈ ! ਜੇਕਰ (ਉਠੰਦਿਆ) ਉਠਦਿਆਂ (ਬਹੰਦਿਆ) ਬੈਠਦਿਆਂ (ਸਵੰਦਿਆ) ਸੌਣ ਲੱਗਿਆਂ (ਸੋਇ) ਉਸ ਸੁੱਖ ਸਰੂਪ ਪ੍ਰਮੇਸਰ ਦੇ ਨਾਮ ਵਿਚ ਚਿਤ ਜੋੜ ਕੇ ਰੱਖੀਏ ਤਾਂ,

**ਊਠਤ ਬੈਠਤ ਸੋਵਤ ਨਾਮ ॥** (ਅੰਗ: ੨੮੬)

**ਨਾਨਕ ਨਾਮਿ ਸਲਾਹਿਐ; ਮਨੁ ਤਨੁ ਸੀਤਲੁ ਹੋਇ ॥੧॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਉਂ ਨਾਮ ਨੂੰ (ਸਲਾਹਿਐ) ਸਾਲਾਹੁਣੇ ਕਰਕੇ ਮਨ ਤੇ ਤਨ ਦੋਵੇਂ (ਸੀਤਲੁ) ਠੰਡੇ (ਹੋਇ) ਹੋ ਜਾਂਦੇ ਹਨ ਭਾਵ ਸਰੀਰ ਦੇ ਸਾਰੇ ਵਿਕਾਰ ਤੇ ਮਨ ਦੇ ਸਾਰੇ ਸੰਸੇ, ਤਪਸਾਂ, ਤ੍ਰਿਸ਼ਨਾਵਾਂ ਆਦਿ ਸਭ ਮਿਟ ਜਾਂਦੀਆਂ ਹਨ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਉਠੰਦਿਆ ਬਹੰਦਿਆ ਸਵੰਦਿਆ; ਸੁਖੁ ਸੋਇ॥**

ਹੇ ਭਾਈ ! ਜੋ ਉੱਠਦਿਆਂ, ਬੈਠਦਿਆਂ ਤੇ ਸੌਂਦਿਆਂ ਪ੍ਰਮੇਸਰ ਦੇ ਨਾਮ ਨੂੰ ਜਪਦੇ ਹਨ (ਸੋਇ) ਉਹਨਾਂ ਨੂੰ ਸੁੱਖ ਦੀ ਪ੍ਰਾਪਤੀ ਹੁੰਦੀ ਹੈ।

**ਅਥਵਾ :** ਜੋ (ਉਠੰਦਿਆ) ਸੰਸਾਰ ਤੋਂ ਉਪਰਾਮ ਹੁੰਦਿਆਂ (ਬਹੰਦਿਆ) ਸੰਗਤ ਵਿਚ ਬੈਠਦਿਆਂ **ਵਾ:** ਸਾਵਿਕਲਪ ਸਮਾਧੀ ਵਿਚ ਬੈਠਦਿਆਂ ਹੋਇਆਂ (ਸਵੰਦਿਆ) ਨਿਰਵਿਕਲਪ ਸਮਾਧੀ ਵਿਚ ਇਸਥਿਤ ਹੁੰਦਿਆਂ ਹੋਇਆਂ ਨਾਮ ਨੂੰ ਜਪਦੇ ਹਨ। ਉਹਨਾਂ ਨੂੰ (ਸੁਖੁ) ਆਤਮ ਸੁੱਖ ਤੇ ਭਗਤੀ ਦੀ (ਸੋਇ) ਸੋਭਾ ਪ੍ਰਾਪਤ ਹੁੰਦੀ ਹੈ।

**ਨਾਨਕ ਨਾਮਿ ਸਲਾਹਿਐ; ਮਨੁ ਤਨੁ ਸੀਤਲੁ ਹੋਇ ॥੧॥**

ਅਤੇ ਫਿਰ ਨਾਮ ਨੂੰ ਸਾਲਾਹੁਣੇ ਕਰਕੇ ਹੀ ਉਹਨਾਂ ਦਾ ਤਨ ਵਿਕਾਰਾਂ ਵੱਲੋਂ ਅਤੇ ਮਨ ਸੰਸੇ ਆਦਿ ਵੱਲੋਂ ਸੀਤਲ ਹੋ ਜਾਂਦਾ ਹੈ।

**ਮਃ ੫ ॥**

**ਲਾਲਚਿ ਅਟਿਆ ਨਿਤ ਫਿਰੈ; ਸੁਆਰਥੁ ਕਰੇ ਨ ਕੋਇ ॥**

ਸੰਸਾਰੀ ਜੀਵ ਦਾ ਐਸਾ ਸੁਭਾਅ ਹੈ ਕਿ ਇਹ (ਨਿਤ) ਹਰ ਵਕਤ ਖਾਣ-ਪੀਣ ਅਤੇ ਪਦਾਰਥਾਂ ਨੂੰ ਭੋਗਣ ਦੇ ਲਾਲਚ ਵਿਚ (ਅਟਿਆ) ਮੂੰਹ ਤੱਕ ਪੂਰਾ ਭਰਿਆ ਹੋਇਆ, ਪੂਰਿਆ ਹੋਇਆ ਤੁਰਿਆ (ਫਿਰੈ) ਫਿਰਦਾ ਹੈ ਅਤੇ ਕਿਸੇ ਦਾ (ਕੋਇ) ਕੋਈ ਵੀ ਸੁਆਰਥ ਭਾਵ ਮਤਲਬ ਸਿੱਧ ਨਹੀਂ (ਕਰੇ) ਕਰ ਸਕਦਾ **ਵਾ:** ਫਿਰ ਐਸੇ ਮਤਲਬੀ ਦਾ (ਕੋਇ) ਕੋਈ ਵੀ (ਸੁਆਰਥੁ) ਮਤਲਬ ਪੂਰਾ ਨਹੀਂ (ਕਰੇ) ਕਰਦਾ। **ਵਾ:** ਇਹ (ਸੁਆਰਥੁ) ਸ੍ਵੈ-ਅਰਥ ਭਾਵ ਆਪ ਦੇ (ਆਰਥੁ) ਵਾਸਤੇ ਜੋ ਮੋਖ ਤੇ ਪ੍ਰਮੇਸਰ ਦੀ ਪ੍ਰਾਪਤੀ ਕੰਮ ਆਉਣ ਵਾਲੀ ਹੈ, ਉਸ ਵਾਸਤੇ ਕੁਝ ਵੀ (ਸੁਆਰਥੁ) ਪ੍ਰਯੋਜਨ ਨਹੀਂ ਕਰਦਾ ਹੈ। **ਵਾ:** ਇਹ ਪ੍ਰਮਾਦੀ ਜੀਵ ਆਤਮਾਨੰਦ ਦੀ ਪ੍ਰਾਪਤੀ ਰੂਪ ਸ੍ਵੈਪ੍ਰਯੋਜਨ ਹੀ ਨਹੀਂ ਕਰਦਾ, ਇਸਨੇ ਹੋਰ ਕਿਸੇ ਦਾ ਤਾਂ ਕੀ ਭਲਾ ਕਰਨਾ ਹੈ?

**ਜਿਸੁ ਗੁਰੁ ਭੇਟੈ ਨਾਨਕਾ; ਤਿਸੁ ਮਨਿ ਵਸਿਆ ਸੋਇ ॥੨॥**

ਹੇ ਪਿਆਰਿਆ ! ਜਿੰਨ੍ਹਾਂ ਨੂੰ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ (ਭੇਟੈ) ਮਿਲੇ ਹਨ, ਉਹਨਾਂ ਦੇ ਮਨ

ਵਿਚ (ਸੋਇ) ਉਹ ਵਾਹਿਗੁਰੂ ਪ੍ਰਮੇਸਰ (ਵਸਿਆ) ਵੱਸ ਗਿਆ ਹੈ। ਬਾਕੀ ਤਾਂ ਲਾਲਚਾਂ ਨਾਲ ਭਰੇ ਹੋਏ ਹੀ ਤੁਰੇ ਫਿਰਦੇ ਹਨ।

## ਪਉੜੀ ॥

## ਸਭੇ ਵਸਤੂ ਕਉੜੀਆ; ਸਚੇ ਨਾਉ ਮਿਠਾ ॥

ਹੇ ਭਾਈ! ਸੰਸਾਰ ਦੀਆਂ ਭੋਗੀਆਂ ਹੋਈਆਂ ਸਾਰੀਆਂ ਵਸਤੂਆਂ ਮਾਇਕੀ ਹੋਣ ਕਰਕੇ ਅੰਤ ਨੂੰ ਕੌੜੀਆਂ ਭਾਵ ਦੁਖਦਾਇਕ ਹੀ ਸਿੱਧ ਹੁੰਦੀਆਂ ਹਨ, ਕੇਵਲ ਸੱਚੇ ਪ੍ਰਮੇਸਰ ਦਾ (ਨਾਉ) ਨਾਮ ਹੀ ਮਿੱਠਾ ਹੈ। ਜਦੋਂ ਜੀਵ ਦਾ ਅੰਤਲਾ ਸਮਾਂ ਆਉਂਦਾ ਹੈ ਤਾਂ ਉਸ ਦੇ ਸਾਰੇ ਜੀਵਨ ਵਿਚ ਕੀਤੇ ਹੋਏ ਭੋਗ ਰੂਪ ਕਰਮ ਸਾਹਮਣੇ ਆ ਕੇ ਖੜ੍ਹ ਜਾਂਦੇ ਹਨ ਕਿ ਤੂੰ ਮੈਨੂੰ ਫਲਾਣੇ ਸਮੇਂ ਭੋਗਿਆ ਸੀ ਅਤੇ ਫਿਰ ਜੀਵ ਦਾ ਮਨ ਵੀ ਉਸੇ ਪਾਸੇ ਵੱਲ ਚਲਿਆ ਜਾਂਦਾ ਹੈ। ਜਿਸ ਕਰਕੇ ਜੀਵ ਵਾਸ਼ਨਾ ਦਾ ਮਾਰਿਆ ਹੋਇਆ ਅਨੇਕਾਂ ਜੂਨਾਂ ਵਿਚ ਭਾਉਂਦਾ ਫਿਰਦਾ ਹੈ। ਇਉਂ ਭੋਗੀਆਂ ਹੋਈਆਂ ਸਾਰੀਆਂ ਵਸਤੂਆਂ ਅੰਤ ਸਮੇਂ ਦੁਖਦਾਇਕ ਸਿੱਧ ਹੁੰਦੀਆਂ ਹਨ। ਪਰ ਜਿਹੜਾ ਪ੍ਰਮੇਸਰ ਦਾ ਨਾਮ ਹੈ, ਇਹ ਸਾਰੇ ਭੋਗਾਂ ਦੇ ਰਸਾਂ ਨੂੰ ਮਿਟਾਉਣ ਵਾਲਾ ਤੇ ਅਮਰ ਕਰਨ ਵਾਲਾ ਹੈ। ਇਸ ਕਰਕੇ ਪ੍ਰਮੇਸਰ ਦਾ ਨਾਮ ਹੀ ਮਿੱਠਾ ਹੈ, ਸੁੱਖ ਦੇ ਤਾਈਂ ਦੇਣ ਵਾਲਾ ਹੈ।

## ਸਾਦੁ ਆਇਆ ਤਿਨ ਹਰਿ ਜਨਾਂ; ਚਖਿ ਸਾਧੀ ਡਿਠਾ ॥

ਪਰ (ਤਿਨ) ਉਹਨਾਂ (ਹਰਿ) ਹਰੀ ਦੇ ਜਨਾਂ ਨੂੰ ਹੀ ਪ੍ਰਮੇਸਰ ਦੇ ਨਾਮ ਦੇ ਰਸ ਦਾ (ਸਾਦੁ) ਸਵਾਦ ਆਇਆ ਹੈ ਜਿੰਨ੍ਹਾਂ ਨੇ (ਸਾਧੀ) ਸਾਧੂਆਂ ਦੁਆਰਾ ਇਸ ਨੂੰ ਚਖ ਕੇ ਭਾਵ ਧਾਰਨ ਕਰਕੇ (ਡਿਠਾ) ਵੇਖਿਆ ਹੈ।

## ਪਾਰਬ੍ਰਹਮਿ ਜਿਸੁ ਲਿਖਿਆ; ਮਨਿ ਤਿਸੈ ਵੁਠਾ ॥

ਪੂਰਬਲੇ ਪੁੰਨਾਂ ਦੇ ਪ੍ਰੇਰੇ ਹੋਏ ਪਾਰਬ੍ਰਹਮ ਪ੍ਰਮੇਸਰ ਨੇ ਨਿਸ਼ਕਾਮੀ ਜਾਣ ਕੇ (ਜਿਸੁ) ਜਿੰਨ੍ਹਾਂ ਦੇ ਮੱਥੇ 'ਤੇ ਲੇਖ ਲਿਖ ਦਿੱਤਾ ਹੈ, (ਤਿਸੈ) ਉਹਨਾਂ ਦੇ ਮਨ ਵਿਚ ਹੀ ਪ੍ਰਮੇਸਰ ਦਾ ਨਾਮ (ਵੁਠਾ) ਵੱਸਿਆ ਹੈ।

## ਇਕੁ ਨਿਰੰਜਨੁ ਰਵਿ ਰਹਿਆ; ਭਾਉ ਦੁਯਾ, ਕੁਠਾ ॥

*(ਦੁਇਆ, ਕੁੱਠਾ ਬੋਲੋ)*

ਜਿੰਨ੍ਹਾਂ ਦੇ ਮਨ ਵਿਚ ਪ੍ਰਮੇਸਰ ਦਾ ਨਾਮ ਵੱਸ ਗਿਆ ਹੈ ਉਹ ਜਾਣਦੇ ਹਨ ਕਿ ਇਕ (ਨਿਰੰਜਨੁ) ਸ਼ੁੱਧ ਪ੍ਰਮੇਸਰ ਹੀ ਸਾਰੇ (ਰਵਿ) ਵਿਆਪਕ ਹੋ (ਰਹਿਆ) ਰਿਹਾ ਹੈ। ਉਹਨਾਂ ਦੀ ਐਸੀ ਅਵਸਥਾ ਹੋ ਜਾਂਦੀ ਹੈ **ਵਾ:** ਜਿਵੇਂ ਕਸਾਈ ਬਕਰੇ ਨੂੰ ਕੋਹ ਦਿੰਦੇ ਹਨ, ਇਸੇ ਪ੍ਰਕਾਰ ਜੋ ਇਕ (ਨਿਰੰਜਨੁ) ਸ਼ੁੱਧ ਪ੍ਰਮੇਸਰ ਨੂੰ (ਰਵਿ) ਉਚਾਰਦੇ (ਰਹਿਆ) ਰਹਿੰਦੇ ਹਨ ਉਹਨਾਂ ਨੇ (ਦੁਯਾ) ਦ੍ਵੈਤ (ਭਾਉ) ਭਾਵ ਨੂੰ (ਕੁਠਾ) ਕੋਹ ਦਿੱਤਾ, ਮਾਰ ਦਿੱਤਾ, ਨਾਸ਼ ਕਰ ਦਿੱਤਾ ਹੈ।

## ਹਰਿ ਨਾਨਕੁ ਮੰਗੈ ਜੋੜਿ ਕਰ; ਪ੍ਰਭੁ ਦੇਵੈ ਤੁਠਾ ॥੧੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਹਰੀ! ਅਸੀਂ ਦੋਵੇਂ (ਕਰ) ਹੱਥ ਜੋੜ ਕੇ ਆਪ ਜੀ ਦੇ ਪਾਸੋਂ ਨਾਮ ਦਾਨ (ਮੰਗੈ) ਮੰਗਦੇ ਹਾਂ। ਹੇ (ਪ੍ਰਭੁ) ਪ੍ਰਮੇਸਰ ਜਿੰਨ੍ਹਾਂ ਉੱਤੇ ਤੁਸੀਂ ਆਪ (ਤੁਠਾ) ਪ੍ਰਸੰਨ ਹੁੰਦੇ ਹੋ, ਉਹਨਾਂ ਦੇ ਤਾਈਂ ਆਪ ਇਹ ਦਾਨ ਬਖਸ਼ (ਦੇਵੈ) ਦਿੰਦੇ ਹੋ।

## ਸਲੋਕ ਮਃ ੫ ॥

**ਪ੍ਰਸ਼ਨ :** ਮਹਾਰਾਜ ! ਦੁਨੀਆਂ ਵਿਚ ਬਹੁਤ ਸਾਰੇ ਮੰਗਤੇ ਹਨ, ਕੋਈ ਕਿਸੇ ਵਸਤੂ ਨੂੰ ਮੰਗਦਾ ਹੈ ਕੋਈ ਕਿਸੇ ਪਦਾਰਥ ਨੂੰ ਮੰਗਦਾ ਹੈ। ਆਪ ਜੀ ਕਿਰਪਾ ਕਰਕੇ ਦੱਸੋ ਕਿ ਕਿਹੜੀ ਵਸਤੂ ਮੰਗਣੀ ਯੋਗ ਹੈ?

## ਜਾਚੜੀ ਸਾ ਸਾਰੁ; ਜੋ ਜਾਚੰਦੀ ਹੇਕੜੋ ॥

**ਉੱਤਰ :** ਹੇ ਭਾਈ! ਜੋ (ਹੇਕੜੋ) ਕੇਵਲ ਇਕ ਪ੍ਰਮੇਸਰ ਦੀ ਪ੍ਰਾਪਤੀ ਕਰਾਉਣ ਵਾਲੀ ਭਗਤੀ (ਜਾਚੰਦੀ) ਮੰਗਣੀ ਹੈ (ਸਾ) ਉਹ (ਜਾਚੜੀ) ਮੰਗਣੀ ਹੀ (ਸਾਰੁ) ਸ੍ਰੇਸ਼ਟ ਹੈ।

**ਅਥਵਾ :** (ਸਾ) ਉਹ (ਜਾਚੜੀ) ਜਾਚਨਾ ਕਰਨ ਵਾਲੀ ਬਾਨੀ **ਵਾ:** ਬੁੱਧੀ **ਵਾ:** ਸੁਰਤੀ ਹੀ (ਸਾਰੁ) ਸ੍ਰੇਸ਼ਟ ਹੈ ਜੋ (ਹੇਕੜੋ) ਇਕ ਪ੍ਰਮੇਸਰ ਨੂੰ (ਜਾਚੰਦੀ) ਮੰਗਦੀ ਹੈ।

## ਸਾਖੀ—ਭਾਈ ਕਿਦਾਰੀ ਜੀ ਦੀ

ਇੱਕ ਵਾਰ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਪੰਜ ਸਿੱਖਾਂ (ਭਾਈ ਗੁਰਦਾਸ ਜੀ, ਭਾਈ ਪਿਰਾਣਾ ਜੀ, ਭਾਈ ਲੰਗਾਹਾ ਜੀ, ਭਾਈ ਬਿਧੀਚੰਦ ਜੀ ਅਤੇ ਭਾਈ ਜੇਠਾ ਜੀ। ਸਮੇਤ ਮਦ੍ਰ ਨਗਰ ਵਿੱਚ ਭਾਈ ਕਿਦਾਰੀ ਜੀ ਦੇ ਘਰ ਗਏ। ਭਾਈ ਕਿਦਾਰੀ ਜੀ ਨੇ ਸਤਿਗੁਰਾਂ ਵਾਸਤੇ ਪਲੰਘ ਵਿਛਾਇਆ। ਸਤਿਗੁਰੂ ਜੀ ਪਲੰਘ ਉੱਪਰ ਬਿਰਾਜ ਗਏ। ਬਾਕੀ ਸਿੱਖ ਪਾਸ ਬੈਠੇ ਜਾਗ ਰਹੇ ਸਨ ਤਾਂ ਆਪਸ ਵਿੱਚ ਬਚਨ-ਬਿਲਾਸ ਕਰਨ ਲੱਗ ਪਏ। ਭਾਈ ਕਿਦਾਰੀ ਜੀ ਦੇ ਗਲ ਵਿੱਚ *ਹਜੀਰਾਂ ਸਨ। ਸਿੱਖਾਂ ਨੇ ਵੇਖਿਆ ਕਿ ਭਾਈ ਕਿਦਾਰੀ ਜੀ ਦੇ ਸਰੀਰ ਨੂੰ ਇਹ ਦੁਖਦਾਇਕ ਰੋਗ ਲੱਗਾ ਹੋਇਆ ਹੈ, ਤਾਂ ਭਾਈ ਗੁਰਦਾਸ ਜੀ ਨੇ ਭਾਈ ਕਿਦਾਰੀ ਨੂੰ ਕਿਹਾ ਕਿ ਤੁਹਾਡੇ ਸਰੀਰ ਨੂੰ ਇਸ ਰੋਗ ਕਰਕੇ ਦੁੱਖ ਹੁੰਦਾ ਹੋਵੇਗਾ, ਤੁਸੀਂ ਮਹਾਰਾਜ ਸਾਹਿਬ ਜੀ ਨੂੰ ਬੇਨਤੀ ਕਰੋ, ਸਤਿਗੁਰੂ ਜੀ ਤੁਹਾਡਾ ਹਜੀਰਾਂ ਦਾ ਰੋਗ ਠੀਕ ਕਰ ਦੇਣਗੇ।'

ਇਹ ਸੁਣਕੇ ਭਾਈ ਕਿਦਾਰੀ ਜੀ ਕਹਿਣ ਲੱਗੇ, 'ਭਾਈ ਸਾਹਿਬ ਜੀ ! ਮੱਛਰ ਦੇ ਮਾਰਨ ਲਈ, ਸ਼ੇਰ ਮਾਰਣ ਵਾਲੇ ਸੂਰਮੇ ਨੂੰ ਵੰਗਾਰਨਾ ਯੋਗ ਨਹੀਂ ਹੈ ਅਤੇ ਜਿਸ ਤਰ੍ਹਾਂ ਬਾਦਸ਼ਾਹ ਦੇ ਪਾਸ ਜਾਈਏ ਤੇ ਉਸ ਕੋਲੋਂ ਕੌਡੀਆਂ ਮੰਗੀਏ, ਇਹ ਵੀ ਅਯੋਗ ਹੈ। ਇਸੇ ਤਰ੍ਹਾਂ ਜੋ ਸਤਿਗੁਰੂ ਜੀ ਜਨਮ ਮਰਨ ਦੇ ਦੁੱਖ ਕੱਟ ਕੇ, ਬ੍ਰਹਮ ਗਿਆਨ ਦੀ ਦਾਤ ਅਤੇ ਪ੍ਰਮੇਸ਼ਰ ਦੀ ਅਭੇਦਤਾ ਦੇਣ ਵਾਲੇ ਹਨ। ਉਹਨਾਂ ਪਾਸੋਂ ਇਸ ਨਾਸ਼ਵੰਤ ਸਰੀਰ ਦੀ ਅਰੋਗਤਾ ਮੰਗਣਾ ਯੋਗ ਨਹੀਂ ਹੈ। ਸਤਿਗੁਰਾਂ ਪਾਸੋਂ ਤਾਂ ਨਾਮ ਦਾਨ, ਗੁਰਸਿੱਖੀ ਰਹਿਣੀ, ਮੁਕਤੀ ਅਤੇ ਭਗਤੀ ਗਿਆਨ ਦੀ ਦਾਤ ਮੰਗਣੀ ਚਾਹੀਦੀ ਹੈ।" ਭਾਈ ਕਿਦਾਰੀ ਜੀ ਦੀ ਭਾਵਨਾ ਦੇਖ ਕੇ ਭਾਈ ਗੁਰਦਾਸ ਜੀ ਕਹਿਣ ਲੱਗੇ, "ਭਾਈ ਸਿੱਖਾ ! ਤੇਰਾ ਐਸਾ ਅਚੱਲ ਨਿਸ਼ਚਾ ਧੰਨਤਾ ਜੋਗ ਹੈ। ਵਾਕਿਆ ਹੀ ਸਤਿਗੁਰਾਂ ਪਾਸੋਂ ਨਾਮ ਦਾਨ ਹੀ ਮੰਗਣਾ ਚਾਹੀਦਾ ਹੈ ਪਰ ਹੁਣ ਤੂੰ ਸਾਡੀ ਬੇਨਤੀ ਮੰਨ ਕੇ ਸਤਿਗੁਰੂ ਜੀ ਦਾ ਜੋੜਾ ਆਪਣੇ ਗਲੇ ਨਾਲ ਛੁਹਾ ਲੈ। ਤੇਰਾ ਹਜੀਰਾਂ ਦਾ ਰੋਗ ਠੀਕ ਹੋ ਜਾਵੇਗਾ।"

ਜਦੋਂ ਭਾਈ ਗੁਰਦਾਸ ਜੀ ਦਾ ਬਚਨ ਮੰਨ ਕੇ, ਭਾਈ ਕਿਦਾਰੀ ਜੀ ਨੇ ਸਤਿਗੁਰਾਂ ਦਾ ਜੋੜਾ ਗਲੇ ਨਾਲ ਛੁਹਾਇਆ, ਤਾਂ ਹਜੀਰਾਂ ਠੀਕ ਹੋ ਗਈਆਂ। ਇੰਨੇ ਚਿਰ ਨੂੰ ਸਤਿਗੁਰੂ ਜੀ ਉੱਠ ਪਏ। ਸਤਿਗੁਰਾਂ ਨੇ ਭਾਈ ਗੁਰਦਾਸ ਜੀ ਨੂੰ ਪੁੱਛਿਆ ਕਿ ਸਾਡੇ ਆਰਾਮ ਕਰਦਿਆਂ ਸਮੇਂ ਤੁਸੀਂ ਕੀ ਬਚਨ ਬਿਲਾਸ ਕਰ ਰਹੇ ਸੀ? ਤਾਂ ਭਾਈ ਸਾਹਿਬ ਨੇ ਸਤਿਗੁਰੂ ਜੀ ਨੂੰ ਸਾਰੀ ਵਾਰਤਾ ਸੁਣਾ ਦਿੱਤੀ। ਸਤਿਗੁਰਾਂ ਨੇ ਭਾਈ ਕਿਦਾਰੀ ਜੀ ਦੀ ਭਾਵਨਾ ਤੇ ਪ੍ਰਸੰਨ ਹੋ ਕੇ, ਉਹ ਜੋੜਾ ਬਖਸ਼ਿਸ ਕਰ ਦਿੱਤਾ

---

* ਮਹਾਨਕੋਸ਼ ਅਨੁਸਾਰ 'ਖ਼ਨਾਜ਼ੀਰ ਜਾਂ ਗੰਡਮਾਲਾ (Scrofula)।'ਇਸ ਰੋਗ ਨਾਲ ਗਲੇ ਦੇ ਚੁਫੇਰੇ ਗਿਲਟੀਆਂ ਹੋ ਕੇ ਸੁੱਜ ਜਾਂਦੀਆਂ ਹਨ। ਕਦੇ ਫੁੱਟ ਵਹਿੰਦੀਆਂ ਹਨ। ਕਦੇ ਇਹ ਗਿਲਟੀਆਂ ਬਗਲਾਂ ਅਤੇ ਛਾਤੀ ਤੱਕ ਫੈਲ੍ਹ ਜਾਂਦੀਆਂ ਹਨ। ਇਸ ਰੋਗ ਦੇ ਕਾਰਣ ਹਨ : ਹਾਜਮੇ ਦਾ ਵਿਗਾੜ, ਲਹੂ ਦੀ ਖਰਾਬੀ ਆਦਿਕ/ਇਸ ਰੋਗ ਤੋਂ ਬਚਣ ਲਈ ਹਾਜ਼ਮਾ ਠੀਕ ਰੱਖਣਾ ਚਾਹੀਦਾ ਹੈ। ਬਦਹਜ਼ਮੀ ਕਰਨ ਵਾਲੇ ਪਦਾਰਥਾਂ ਤੋਂ ਪਰਹੇਜ਼ ਰੱਖਣਾ ਚੰਗਾ ਹੈ।

ਅਤੇ ਬਚਨ ਕੀਤਾ ਕਿ ਜਿਸਨੂੰ ਵੀ ਹਜ਼ੀਰਾਂ ਦਾ ਰੋਗ ਹੋਵੇ, ਇਹ ਜੋੜਾ ਉਸਦੇ ਗਲੇ ਨੂੰ ਛੁਹਾ ਦੇਣਾ, ਉਸਦਾ ਰੋਗ ਠੀਕ ਹੋ ਜਾਵੇਗਾ। ਇਕ ਸੋਟਾ ਬਖਸ਼ਿਆ ਕਿ ਅਤੇ ਜਿਸਨੂੰ ਬੁਖਾਰ ਹੋਵੇ, ਉਸਦੇ ਸਿਰ ਉੱਤੇ ਸੋਟਾ ਲਾਉਣਾ, ਬੁਖਾਰ ਠੀਕ ਹੋਵੇਗਾ। ਹੁਣ ਤੱਕ ਪ੍ਰਤੱਖ ਹੈ।

## ਗਾਲ੍ਹੀ ਬਿਆ ਵਿਕਾਰ; ਨਾਨਕ ਧਣੀ ਵਿਹੂਣੀਆ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਧਣੀ) ਮਾਲਕ ਵਾਹਿਗੁਰੂ ਦੀ ਪ੍ਰਾਪਤੀ ਤੋਂ (ਵਿਹੂਣੀਆ) ਬਿਨਾਂ ਹੋਰ (ਬਿਆ) ਦੂਜੀਆਂ ਸਾਰੀਆਂ (ਗਾਲ੍ਹੀ) ਗੱਲਾਂ (ਵਿਕਾਰ) ਬਦਲ ਜਾਣ ਵਾਲੀਆਂ ਹਨ ਭਾਵ ਨਾਸ਼ ਹੋਣ ਵਾਲੀਆਂ ਹਨ। **ਵਾ:** ਵਿਕਾਰਾਂ ਵਿਚ ਪਰਚਾਉਣ ਵਾਲੀਆਂ ਹਨ **ਵਾ:** (ਵਿ+ਕਾਰ) ਦੂਸਰੀਆਂ ਹੋਰ ਕਾਰਾਂ ਨੂੰ ਪੈਦਾ ਕਰਨ ਵਾਲੀਆਂ ਹਨ।

## ਮਃ ੫ ॥

## ਨੀਹਿ ਜਿ ਵਿਧਾ ਮੰਨੁ; ਪਛਾਣੂ ਵਿਰਲੋ ਥਿਓ ॥

ਹੇ ਭਾਈ ! (ਜਿ) ਜਿੰਨ੍ਹਾਂ ਦਾ ਮਨ ਨਿਸ਼ਚਾ ਕਰਕੇ ਪ੍ਰਮੇਸਰ ਦੇ (ਨੀਹਿ) ਪ੍ਰੇਮ ਦੀ ਲਗਨ ਵਿਚ (ਵਿਧਾ) ਵਿੰਨ੍ਹਿਆ ਗਿਆ ਹੈ, ਉਹਨਾਂ ਦੀ (ਪਛਾਣੂ) ਪਛਾਣ ਕਰਨ ਵਾਲਾ ਕੋਈ (ਵਿਰਲੋ) ਵਿਰਲਾ ਹੀ (ਥਿਓ) ਹੋਇਆ ਹੈ, ਹਰੇਕ ਨਹੀਂ ਕਰ ਸਕਦਾ। ਕਿਉਂਕਿ ਉਹ ਪਿਆਰੇ ਤਾਂ

**ਦੀਸਹਿ ਸਭ ਮਹਿ ਸਭ ਤੇ ਰਹਤੇ ॥ ਪਾਰਬ੍ਰਹਮ ਕਾ ਓਇ ਧਿਆਨੁ ਧਰਤੇ ॥੩॥** *(ਅੰਗ: ੧੮੧)*

**ਹੋਨਿ ਨਜੀਕਿ ਖੁਦਾਇ ਦੈ ਭੇਤੁ ਨ ਕਿਸੈ ਦੇਨਿ ॥** *(ਅੰਗ: ੧੩੮੪)*

## ਜੋੜਨਹਾਰਾ ਸੰਤੁ; ਨਾਨਕ ਪਾਧਰੁ ਪਧਰੋ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜੋ ਪ੍ਰਮੇਸਰ ਦੀ ਪ੍ਰਾਪਤੀ ਦਾ **ਵਾ:** ਭਗਤੀ ਸਹਿਤ ਗਿਆਨ ਦਾ **ਵਾ:** ਭਾਉ ਭਗਤੀ ਦਾ (ਪਾਧਰੁ) ਰਸਤਾ ਹੈ, ਇਹ (ਪਧਰੋ) ਪੱਧਰਾ ਹੈ ਭਾਵ ਇਸ ਵਿਚ ਪਾਖੰਡ ਜਾਂ ਕਰਮਕਾਂਡ ਰੂਪ ਕੋਈ ਵਿੰਗ-ਵਲ ਨਹੀਂ ਹਨ ਅਤੇ ਸੰਤ-ਭਗਤ ਇਸ ਰਸਤੇ ਵਿਚ (ਜੋੜਨਹਾਰਾ) ਜੋੜਨ ਵਾਲੇ ਹਨ। **ਵਾ:** (ਜੋੜਨਹਾਰਾ ਸੰਤੁ) ਜਿੰਨ੍ਹਾਂ ਦੀ ਰੁਚੀ ਹੋਵੇ ਉਹਨਾਂ ਦੀ ਲਿਵ ਨੂੰ ਸੰਤ-ਭਗਤ ਵਾਹਿਗੁਰੂ ਨਾਲ ਜੋੜਨ ਵਾਲੇ ਹਨ। **ਵਾ:** ਜੋ (ਸੰਤੁ) ਸਤਿਗੁਰੂ ਜੀ ਪ੍ਰਮੇਸ਼ਰ ਨਾਲ ਜੋੜਨ ਮਿਲਾਉਣ ਵਾਲੇ ਹਨ, ਉਹਨਾਂ ਦੀ ਸਤਸੰਗਤ ਵਿੱਚ ਮਿਲ ਕੇ, ਮਨ ਪ੍ਰਮੇਸ਼ਰ ਨਾਲ ਜੁੜ ਸਕਦਾ ਹੈ। ਕਿਉਂਕਿ

ਪ੍ਰਮੇਸ਼ਰ ਨੂੰ ਹੰਕਾਰ ਚੰਗਾ ਨਹੀਂ ਲਗਦਾ। ਯਥਾ :

**ਹਰਿ ਜੀਉ ਅਹੰਕਾਰੁ ਨ ਭਾਵਈ ਵੇਦ ਕੂਕਿ ਸੁਣਾਵਹਿ ॥** *(ਅੰਗ : ੧੦੮੯)*

ਅਤੇ ਸੰਗਤ ਕੀਤੇ ਬਿਨਾਂ ਹੰਕਾਰ ਦਾ ਨਾਸ਼ ਨਹੀਂ ਹੁੰਦਾ। ਯਥਾ :

**ਬਿਨ ਸੰਗਤ ਹੰਕਾਰ ਨਾ ਭਾਗੈ ॥** *(ਇਤਿਹਾਸਕ ਪ੍ਰਮਾਣ)*

ਇਸ ਕਰਕੇ ਪ੍ਰਮੇਸ਼ਰ ਦੀ ਪ੍ਰਾਪਤੀ ਲਈ ਸਤਿਗੁਰਾਂ ਦੀ ਸਤਿਸੰਗਤ ਅਤਿ ਜਰੂਰੀ ਹੈ।

## ਪਉੜੀ ॥

## ਸੋਈ ਸੇਵਿਹੁ ਜੀਅੜੇ; ਦਾਤਾ ਬਖਸਿੰਦੁ ॥

ਹੇ (ਜੀਅੜੇ) ਜੀਵੋ ! ਤੁਸੀਂ ਇਕ ਚਿਤ ਹੋ ਕੇ (ਸੋਈ) ਉਸ ਪ੍ਰਮੇਸਰ ਦਾ ਹੀ (ਸੇਵਿਹੁ) ਸੇਵਨ ਕਰੋ, ਜਿਹੜਾ ਸਾਰੀਆਂ ਦਾਤਾਂ ਦੇਣ ਵਾਲਾ ਅਤੇ (ਬਖਸਿੰਦੁ) ਬਖਸ਼ਿਸ਼ਾਂ ਕਰਨ ਵਾਲਾ ਹੈ।

## ਕਿਲਵਿਖ ਸਭਿ ਬਿਨਾਸੁ ਹੋਨਿ੍; ਸਿਮਰਤ ਗੋਵਿੰਦੁ ॥

(ਗੋਵਿੰਦੁ) ਪ੍ਰਮੇਸਰ ਦਾ (ਸਿਮਰਤ) ਸਿਮਰਨ ਕਰਨੇ ਕਰਕੇ ਜੋ (ਕਿਲ) ਨਿਸ਼ਚੇ ਕਰਕੇ (ਵਿਖ) ਵਿਹੁ ਰੂਪ ਕਰਮ ਹਨ **ਵਾ:** (ਕਿਲਵਿਖ) "ਬ੍ਰਹਮਣ ਕੈਲੀ ਘਾਤੁ ਕੰਞਕਾ ਅਣਚਾਰੀ ਕਾ ਧਾਨੁ ॥" ਰੂਪ ਚਾਰ ਪ੍ਰਕਾਰ ਦੇ ਪਾਪ ਆਦਿਕ (ਸਭਿ) ਸਾਰੇ (ਬਿਨਾਸੁ) ਨਾਸ਼ (ਹੋਨਿ੍) ਹੋ ਜਾਂਦੇ ਹਨ।

## ਹਰਿ ਮਾਰਗੁ ਸਾਧੂ ਦਸਿਆ; ਜਪੀਐ ਗੁਰਮੰਤੁ ॥

(ਹਰਿ) ਹਰੀ ਦੀ ਪ੍ਰਾਪਤੀ ਦਾ (ਮਾਰਗੁ) ਰਸਤਾ (ਸਾਧੂ) ਸੰਤਾਂ-ਮਹਾਪੁਰਖਾਂ ਨੇ ਇਹ ਦੱਸਿਆ ਹੈ ਕਿ ਜੋ ਅੰਮ੍ਰਿਤ ਦੇ ਚੁਲੇ ਨਾਲ ਪ੍ਰਾਪਤ ਹੋਣ ਵਾਲਾ (ਗੁਰ) ਗੁਰੂ ਸਾਹਿਬ ਜੀ ਦਾ (ਮੰਤੁ) ਮੰਤਰ ਹੈ, ਉਸ ਨੂੰ (ਜਪੀਐ) ਜਪਣਾ ਕਰੀਏ।

## ਮਾਇਆ ਸੁਆਦ ਸਭਿ ਫਿਕਿਆ; ਹਰਿ ਮਨਿ ਭਾਵੰਦੁ ॥

ਮਹਾਰਾਜ ਕਹਿੰਦੇ ਹਨ ਕਿ ਮਾਇਆ ਦੇ (ਸਭਿ) ਸਾਰੇ ਸੁਆਦ (ਫਿਕਿਆ) ਫਿੱਕੇ ਹਨ, ਬੇ-ਰਸੀ ਕਰਨ ਵਾਲੇ ਹਨ **ਵਾ:** (ਫਿਕਿਆ) ਫੈਂਕ ਦੇਣ ਵਾਲੇ, ਸੁੱਟ ਦੇਣ ਵਾਲੇ ਹਨ। ਸਾਡੇ ਮਨ ਵਿਚ ਤਾਂ (ਹਰਿ) ਹਰੀ ਅਕਾਲ ਪੁਰਖ ਹੀ (ਭਾਵੰਦੁ) ਭਾਉਂਦਾ ਹੈ।

## ਧਿਆਇ ਨਾਨਕ ਪਰਮੇਸਰੈ; ਜਿਨਿ ਦਿਤੀ ਜਿੰਦੁ ॥੧੪॥

ਗਰੀਬ ਨਿਵਾਜ ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! ਉਸ ਪ੍ਰਮੇਸਰ ਨੂੰ (ਧਿਆਇ) ਧਿਆਉਣਾ ਕਰੀਏ (ਜਿਨਿ) ਜਿਸ ਪ੍ਰਮੇਸਰ ਨੇ ਸਾਨੂੰ (ਜਿੰਦੁ) ਜਿੰਦਗਾਨੀ ਭਾਵ ਆਪਣੀ ਚੇਤਨ ਸੱਤਾ **ਵਾ:** ਆਤਮ ਦੀ ਪਛਾਣ ਵਾਲੀ ਆਤਮ-ਵਿਸ਼ੈਣੀ (ਜਿੰਦੁ) ਬੁੱਧੀ **ਵਾ:** (ਜਿੰਦੁ) ਗਿਆਤ **ਵਾ:** ਆਤਮ ਚਿੰਤਨ ਕਰਨ ਵਾਲੀ ਬ੍ਰਹਮਾਕਾਰ (ਜਿੰਦੁ) ਬਿਰਤੀ ਦਿੱਤੀ ਹੈ, ਬਖਸ਼ੀ ਹੈ।

## ਸਲੋਕ ਮ: ੫ ॥

## ਵਤ ਲਗੀ ਸਚੇ ਨਾਮ ਕੀ; ਜੋ ਬੀਜੇ ਸੋ ਖਾਇ ॥

ਜਿਵੇਂ ਖੇਤ ਵਿਚ ਬੀਜ ਬੀਜਣ ਸਮੇਂ ਖੇਤ ਦੀ ਜ਼ਮੀਨ *ਵੱਤ ਕੀਤੀ ਹੁੰਦੀ ਹੈ। ਇਵੇਂ ਹੀ ਜਿਹੜਾ ਮਨੁੱਖਾ ਜਨਮ ਹੈ ਜਾਂ ਜਿਹੜਾ ਕਲਜੁਗ ਦਾ ਸਮਾਂ ਹੈ, ਇਸ ਵਿਚ ਸੱਚੇ ਪਾਤਸ਼ਾਹ ਦੇ ਨਾਮ (ਕੀ) ਦੀ ਵੱਤ ਲੱਗੀ ਹੋਈ ਹੈ। ਭਾਵ ਇਹ ਨਾਮ ਨੂੰ ਬੀਜਣ ਦਾ ਵਕਤ ਹੈ।

**ਅਬ ਕਲੂ ਆਇਓ ਰੇ ॥ ਇਕੁ ਨਾਮੁ ਬੋਵਹੁ ਬੋਵਹੁ ॥**

**ਅਨ ਰੂਤਿ ਨਾਹੀ ਨਾਹੀ ॥ ਮਤੁ ਭਰਮਿ ਭੂਲਹੁ ਭੂਲਹੁ ॥** *(ਅੰਗ: ੧੧੮੫)*

(ਜੋ) ਜਿਹੜਾ ਨਾਮ ਨੂੰ ਸ੍ਰਵਣ ਕਰਨ ਰੂਪ (ਬੀਜੇ) ਬੀਜੇਗਾ (ਸੋ) ਉਹੀ ਮੰਨਣ ਕਰਨ ਰੂਪ (ਖਾਇ) ਖਾਣ ਦਾ ਲਾਭ ਲਵੇਗਾ। **ਵਾ:** ਜੋ ਸ੍ਰਵਨ ਕਰਨ ਰੂਪ ਬੀਜੇਗਾ, ਉਸਦੇ ਅੰਤਹਕਰਣ ਰੂਪ ਖੇਤ ਅੰਦਰ ਮਨਨ ਕਰਨ ਰੂਪ ਫਸਲ ਉੱਗੇਗੀ, ਨਿਧਿਆਸਣੰ ਰੂਪ ਪੱਕੇਗੀ, ਫੇਰ ਉਸਨੂੰ ਬ੍ਰਹਮਾਨੰਦ ਰਸ ਦੀ ਪ੍ਰਾਪਤੀ ਰੂਪ ਫਲ ਮਿਲੇਗਾ। ਬ੍ਰਹਮਾਨੰਦ ਰੂਪ ਫਲ ਨੂੰ ਖਾ ਕੇ ਭਾਵ ਧਾਰਨ ਕਰਕੇ ਅਤੇ ਸਰੂਪ ਦੀ ਸਾਖਿਆਤਤਾ ਰੂਪ ਬੋਹਲ ਲੱਗੇਗਾ। ਇਸ ਪ੍ਰਕਾਰ ਨਾਮ ਦਾ ਸ੍ਰਵਨ ਕਰਨ ਵਾਲਾ ਸੁਖ ਭੋਗੇਗਾ।

---

* **ਸੰਗਯਾ :** ਵੱਤ, ਜ਼ਮੀਨ ਦੀ ਉਹ ਹਾਲਤ ਜਦ ਨਾ ਬਹੁਤ ਗਿੱਲੀ ਹੋਵੇ ਅਤੇ ਨਾ ਸੁੱਕੀ ਹੋਵੇ ਭਾਵ ਬੀਜਣ ਯੋਗ ਦਸ਼ਾ।

## ਤਿਸਹਿ ਪਰਾਪਤਿ ਨਾਨਕਾ; ਜਿਸ ਨੋ ਲਿਖਿਆ ਆਇ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਤਿਸਹਿ) ਉਹਨਾਂ ਨੂੰ ਇਹ ਦਾਤ ਪ੍ਰਾਪਤ ਹੁੰਦੀ ਹੈ, (ਜਿਸ ਨੋ) ਜਿੰਨ੍ਹਾਂ ਨੂੰ ਧੁਰੋਂ ਪੂਰਬਲੇ ਨਿਸ਼ਕਾਮ ਕਰਮਾਂ ਦਾ ਲਿਖਿਆ ਹੋਇਆ ਲੇਖ ਇਸ ਜਨਮ ਵਿਚ (ਆਇ) ਆ ਕੇ ਪ੍ਰਾਪਤ ਹੁੰਦਾ ਹੈ। **ਵਾ:** ਜਿੰਨ੍ਹਾਂ ਨੇ ਗੁਰੂ ਸਾਹਿਬ ਦੀ ਸ਼ਰਨ ਵਿਚ (ਆਇ) ਆ ਕੇ ਗੁਰਾਂ ਦੇ ਉਪਦੇਸ਼ ਨੂੰ ਆਪਣੇ ਹਿਰਦੇ ਉੱਤੇ ਲਿਖਿਆ ਹੈ।

### ਮਃ ੫ ॥

## ਮੰਗਣਾ ਤ ਸਚੁ ਇਕੁ; ਜਿਸੁ ਤੁਸਿ ਦੇਵੈ ਆਪਿ ॥

ਹੇ ਭਾਈ ! ਜੇ ਮੰਗਣਾ ਹੈ (ਤ) ਤਾਂ ਇਕ (ਸਚੁ) ਸੱਚੇ ਨਾਮ ਨੂੰ ਮੰਗਣਾ ਕਰੀਏ, (ਜਿਸੁ) ਜਿੰਨ੍ਹਾਂ ਦੇ ਤਾਈਂ ਪ੍ਰਮੇਸਰ (ਤੁਸਿ) ਪ੍ਰਸੰਨ ਹੋ ਕੇ ਆਪ ਦੇ ਦੇਵੇ, ਉਹਨਾਂ ਨੂੰ ਇਹ ਦਾਤ ਪ੍ਰਾਪਤ ਹੁੰਦੀ ਹੈ।

## ਜਿਤੁ ਖਾਧੈ ਮਨੁ ਤ੍ਰਿਪਤੀਐ; ਨਾਨਕ ਸਾਹਿਬ ਦਾਤਿ ॥੨॥

(ਜਿਤੁ) ਜਿਸ ਅੰਮ੍ਰਿਤ ਨਾਮ ਨੂੰ (ਖਾਧੈ) ਖਾਣ ਨਾਲ ਭਾਵ ਧਾਰਨ ਕਰਨ ਨਾਲ ਮਨ (ਤ੍ਰਿਪਤੀਐ) ਰੱਜ ਜਾਂਦਾ ਹੈ। ਉਸ ਅੰਮ੍ਰਿਤ ਨਾਮ ਦੀ ਦਾਤ (ਸਾਹਿਬ) ਮਾਲਕ ਵਾਹਿਗੁਰੂ ਪਾਸੋਂ ਮਿਲਦੀ ਹੈ।

### ਪਉੜੀ ॥

## ਲਾਹਾ ਜਗ ਮਹਿ ਸੇ ਖਟਹਿ; ਜਿਨ ਹਰਿ ਧਨੁ ਰਾਸਿ ॥

(ਜਗ) ਸੰਸਾਰ (ਮਹਿ) ਵਿਚ ਆ ਕੇ (ਸੇ) ਉਹੀ ਪੁਰਖ ਅੰਮ੍ਰਿਤ ਨਾਮ ਨੂੰ ਜਪਣ ਰੂਪ, ਬ੍ਰਹਮ ਗਿਆਨ ਰੂਪ, ਬ੍ਰਹਮਾਨੰਦ ਰੂਪ, ਮੁਕਤੀ ਰੂਪ (ਲਾਹਾ) ਲਾਭ (ਖਟਹਿ) ਖੱਟਦੇ ਹਨ (ਜਿਨ) ਜਿੰਨ੍ਹਾਂ ਦੇ ਪਾਸ (ਹਰਿ) ਹਰੀ ਦੇ ਨਾਮ ਧਨ ਦੀ (ਰਾਸਿ) ਪੂੰਜੀ ਹੈ **ਵਾ:** ਸ਼ਰਧਾ ਰੂਪ (ਰਾਸਿ) ਪੂੰਜੀ ਹੈ।

## ਦੁਤੀਆ ਭਾਉ ਨ ਜਾਣਨੀ; ਸਚੇ ਦੀ ਆਸ ॥

ਉਹ ਤਾਂ (ਦੁਤੀਆ ਭਾਉ) ਦ੍ਵੈਤ-ਭਾਵ ਨੂੰ **ਵਾ:** (ਦੁਤੀਆ) ਦੂਜੀਆਂ ਚੀਜਾਂ ਨੂੰ (ਭਾਉ) ਪ੍ਰੇਮ ਕਰਨਾ, **ਵਾ:** (ਦੁਤੀਆ) ਦੂਜੇ ਦੇਵੀ ਦੇਵਤਿਆਂ ਦੀ ਪੂਜਾ ਉਪਾਸ਼ਨਾ ਵਿੱਚ (ਭਾਉ) ਪ੍ਰੇਮ ਕਰਨਾ (ਨ ਜਾਣਨੀ) ਜਾਣਦੇ ਹੀ ਨਹੀਂ ਹਨ, ਕੇਵਲ ਇਕ ਸੱਚੇ ਅਕਾਲ ਪੁਰਖ ਦੀ (ਆਸ) ਟੇਕ ਰੱਖਦੇ ਹਨ।

## ਨਿਹਚਲੁ ਏਕੁ ਸਰੇਵਿਆ; ਹੋਰੁ ਸਭ ਵਿਣਾਸੁ ॥

ਉਹਨਾਂ ਗੁਰਮੁਖਾਂ ਨੇ (ਏਕੁ) ਇਕ (ਨਿਹਚਲੁ) ਅਚੱਲ ਰਹਿਣ ਵਾਲੇ ਪ੍ਰਮੇਸਰ ਨੂੰ (ਸਰੇਵਿਆ) ਸੇਵਨਾ, ਭਜਨਾ ਕੀਤਾ ਹੈ ਅਤੇ ਹੋਰ (ਸਭ) ਸਾਰਾ ਕੁਝ (ਵਿਣਾਸੁ) ਨਾਸ਼ ਹੋਣ ਵਾਲਾ ਸਮਝਿਆ ਹੋਇਆ ਹੈ।

## ਪਾਰਬ੍ਰਹਮੁ ਜਿਸੁ ਵਿਸਰੈ; ਤਿਸੁ ਬਿਰਥਾ ਸਾਸੁ ॥

(ਜਿਸੁ) ਜਿੰਨ੍ਹਾਂ ਨੂੰ ਪਾਰਬ੍ਰਹਮ ਪ੍ਰਮੇਸਰ (ਵਿਸਰੈ) ਭੁੱਲ ਜਾਂਦਾ ਹੈ (ਤਿਸੁ) ਉਹਨਾਂ ਦੇ ਲਏ ਹੋਏ ਸਾਰੇ (ਸਾਸੁ) ਸਾਹ (ਬਿਰਥਾ) ਵਿਅਰਥ ਹੀ ਚਲੇ ਜਾਂਦੇ ਹਨ।

## ਕੰਠਿ ਲਾਇ ਜਨ ਰਖਿਆ; ਨਾਨਕ ਬਲਿ ਜਾਸੁ ॥੧੫॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਵਾਹਿਗੁਰੂ ਨੇ ਆਪਣੇ (ਜਨ) ਪਿਆਰਿਆਂ ਨੂੰ ਆਪਣੇ ਸੇਵਕ ਜਾਣ ਕੇ ਵਿਕਾਰਾਂ ਵੱਲੋਂ ਬਚਾ ਕੇ ਰੱਖਿਆ ਹੈ। **(ਸਾਖੀ ਭਾਈ ਜੋਗਾ ਸਿੰਘ ਜੀ ਦੀ ਲਾਉ) ਵਾ:** ਆਪਣਾ ਸਿਮਰਨ ਕਰਾ ਕੇ ਅਭੇਦ ਨਿਸ਼ਚੇ ਰੂਪ ਕੰਠ ਨਾਲ (ਲਾਇ) ਲਾ ਕੇ ਰੱਖਿਆ ਹੈ, ਅਸੀਂ ਉਸ ਵਾਹਿਗੁਰੂ ਤੋਂ (ਬਲਿ) ਬਲਿਹਾਰ, ਕੁਰਬਾਨ (ਜਾਸੁ) ਜਾਂਦੇ ਹਾਂ।

## ਸਲੋਕ ਮਃ ੫ ॥

**ਉਥਾਨਕਾ** :

ਇਕ ਵਾਰ ਸ੍ਰੀ ਅੰਮ੍ਰਿਤਸਰ ਸਾਹਿਬ ਵਰਖਾ ਨਾ ਹੋਣ ਕਰਕੇ ਬਹੁਤ ਔੜ ਲੱਗ ਗਈ। ਸਿੱਖਾਂ ਨੇ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਪਾਸ ਬੇਨਤੀ ਕੀਤੀ ਕਿ ਹੇ ਸੱਚੇ ਪਾਤਸ਼ਾਹ ਜੀ! ਆਪ ਕਿਰਪਾ ਕਰਕੇ ਮੀਂਹ ਪੁਆਉ। ਜਦੋਂ ਸਤਿਗੁਰੂ ਸਾਹਿਬ ਜੀ ਨੇ ਸਿੱਖਾਂ ਦੀ ਬੇਨਤੀ ਸੁਣ ਕੇ ਕਿਰਪਾ ਕੀਤੀ ਤਾਂ ਬਹੁਤ ਭਾਰੀ ਵਰਖਾ ਹੋਈ। ਸਾਰੀਆਂ ਖੇਤੀਆਂ ਹਰੀਆਂ-ਭਰੀਆਂ ਹੋ ਗਈਆਂ। ਇਉਂ ਜਦੋਂ ਸਾਰੀ ਔੜ ਚੁੱਕੀ ਗਈ ਤਾਂ ਉਸ ਵੇਲੇ ਸਤਿਗੁਰੂ ਜੀ ਨੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਬੈਠਿਆਂ ਹੋਇਆ ਇਹ ਪਾਵਨ ਸ਼ਬਦ ਉਚਾਰਨ ਕੀਤਾ।

## ਪਾਰਬ੍ਰਹਮਿ ਫੁਰਮਾਇਆ; ਮੀਹੁ ਵੁਠਾ ਸਹਜਿ ਸੁਭਾਇ ॥
## ਅੰਨੁ ਧੰਨੁ ਬਹੁਤੁ ਉਪਜਿਆ; ਪ੍ਰਿਥਮੀ ਰਜੀ ਤਿਪਤਿ ਅਘਾਇ ॥

ਹੇ ਭਾਈ! ਜਦੋਂ ਪਾਰਬ੍ਰਹਮ ਪ੍ਰਮੇਸਰ ਨੇ (ਫੁਰਮਾਇਆ) ਫੁਰਮਾਉਣਾ ਕੀਤਾ ਤਾਂ ਬੱਦਲਾਂ ਵਿਚੋਂ (ਸਹਜਿ ਸੁਭਾਇ) ਸੁਤੇ ਸਿੱਧ ਹੀ (ਮੀਹੁ) ਮੀਂਹ (ਵੁਠਾ) ਵਰਸ ਪਿਆ, ਜਿਸ ਕਰਕੇ ਬਹੁਤਾ ਸਾਰਾ ਅੰਨ ਤੇ ਧਨ (ਉਪਜਿਆ) ਪੈਦਾ ਹੋ ਗਿਆ ਅਤੇ ਜਿਹੜੀ (ਪ੍ਰਿਥਮੀ) ਧਰਤੀ ਦੇ ਅੰਦਰ ਔੜ ਰੂਪ ਤ੍ਰੇਹ ਸੀ, ਉਸ ਵੱਲੋਂ ਧਰਤੀ ਪੂਰੀ (ਅਘਾਇ) ਚੰਗੀ ਤਰ੍ਹਾਂ (ਰਜੀ) ਰੱਜ ਕੇ (ਤਿਪਤਿ) ਤ੍ਰਿਪਤ ਹੋ ਗਈ। **ਵਾ:** ਧਰਤੀ ਰੱਜ ਗਈ ਤੇ ਇਸ ਤੇ ਰਹਿਣ ਵਾਲੇ ਪਸ਼ੂ, ਪੰਛੀ ਤੇ ਬਨਵਾਸੀ ਜੀਵ ਤ੍ਰਿਪਤ ਹੋ ਗਏ।

**ਅਥਵਾ** : ਜਦੋਂ ਪਾਰਬ੍ਰਹਮ ਅਕਾਲ ਪੁਰਖ ਵਾਹਿਗੁਰੂ ਨੇ ਸਤਿਗੁਰੂ ਜੀ ਨੂੰ ਸੰਸਾਰ ਵਿੱਚ ਜਾਣ ਲਈ (ਫੁਰਮਾਇਆ) ਫੁਰਮਾਉਣਾ ਕੀਤਾ ਤਾਂ ਬੱਦਲ ਰੂਪ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਸੰਸਾਰ ਵਿੱਚ ਆ ਕੇ (ਸਹਜਿ ਸੁਭਾਇ) ਸੁਤੇ-ਸਿਧ ਹੀ ਅੰਮ੍ਰਿਤ ਨਾਮ ਦਾ (ਮੀਹੁ) ਮੀਂਹ (ਵੁਠਾ) ਵਰਸਾਉਣਾ ਕੀਤਾ। 'ਘਨੁ ਗਰਜਤ ਗੋਬਿੰਦ ਰੂਪ ॥' ਜਿਸ ਕਰਕੇ ਸ਼ੁਭ ਗੁਣਾਂ ਰੂਪ ਅੰਨ ਤੇ ਨਾਮ ਰੂਪ ਧਨ ਬੜਾ ਭਾਰੀ (ਉਪਜਿਆ) ਪੈਦਾ ਹੋ ਗਿਆ ਅਤੇ ਜੋ ਬੁੱਧੀ ਰੂਪ (ਪ੍ਰਿਥਮੀ) ਧਰਤੀ ਸੀ ਉਹ ਇਸ ਲੋਕ ਦੇ ਪਦਾਰਥਾਂ ਵੱਲੋਂ (ਰਜੀ) ਰੱਜ ਗਈ, ਸਵਰਗ ਦੇ ਪਦਾਰਥਾਂ ਵੱਲੋਂ (ਤਿਪਤਿ) ਤ੍ਰਿਪਤ ਹੋ ਗਈ ਤੇ ਬ੍ਰਹਮ ਲੋਕ ਦੇ ਪਦਾਰਥਾਂ ਵੱਲੋਂ ਵੀ (ਅਘਾਇ) ਪੂਰੀ ਤਰ੍ਹਾਂ ਰੱਜ ਗਈ ਭਾਵ ਕਿਸੇ ਵੀ ਪ੍ਰਕਾਰ ਦੀ ਇੱਛਾ ਨਹੀਂ ਰਹੀ। **ਵਾ:** ਉਹ ਆਤਮ ਤ੍ਰਿਪਤੀ ਕਰਕੇ (ਅਘਾਇ) ਰੱਜ ਗਈ।

## ਸਦਾ ਸਦਾ ਗੁਣ ਉਚਰੈ; ਦੁਖੁ ਦਾਲਦੁ ਗਇਆ ਬਿਲਾਇ ॥

ਜਿੰਨ੍ਹਾਂ 'ਤੇ ਐਸੀ ਕਿਰਪਾ ਹੋਈ ਹੈ ਉਹ ਸਦਾ-ਸਦਾ ਪ੍ਰਮੇਸਰ ਦੇ ਗੁਣਾਂ ਨੂੰ (ਉਚਰੈ) ਉਚਾਰਦੇ ਹਨ ਜਿਸ ਕਰਕੇ ਉਹਨਾਂ ਦਾ ਜੰਮਣ-ਮਰਨ ਦਾ ਦੁੱਖ ਤੇ (ਦਾਲਦੁ) ਦਲਿੱਦਰ ਸਭ (ਬਿਲਾਇ) ਛੁਪ (ਗਇਆ) ਗਿਆ ਭਾਵ ਨਾਸ਼ ਹੋ ਗਿਆ।

## ਪੂਰਬਿ ਲਿਖਿਆ ਪਾਇਆ; ਮਿਲਿਆ ਤਿਸੈ ਰਜਾਇ ॥

ਉਹਨਾਂ ਨੇ ਇਹ ਫਲ (ਪੂਰਬਿ) ਪੂਰਬਲੇ ਲਿਖੇ ਹੋਏ ਪੁੰਨਾਂ ਅਨੁਸਾਰ ਪਾਇਆ ਹੈ ਅਤੇ (ਤਿਸੈ) ਉਹਨਾਂ ਦੇ ਤਾਈਂ ਹੀ ਸਾਰਿਆਂ ਨੂੰ ਆਪਣੀ (ਰਜਾਇ) ਆਗਿਆ ਵਿਚ ਚਲਾਉਣ ਵਾਲਾ ਪ੍ਰਮੇਸਰ ਮਿਲਿਆ ਹੈ।

**ਅਥਵਾ :** ਜਿੰਨ੍ਹਾਂ ਨੇ ਗੁਰਾਂ ਦੇ ਉਪਦੇਸ਼ ਨੂੰ (ਪੂਰਬਿ) ਪਹਿਲਾਂ ਤੋਂ ਹੀ ਭਾਵ ਜਨਮ ਤੋਂ ਲੈ ਕੇ ਹਿਰਦੇ ਵਿਚ ਲਿਖ ਕੇ ਪਾਇਆ ਹੈ (ਤਿਸੈ) ਉਹਨਾਂ ਨੂੰ ਹੀ ਗੁਰਾਂ ਦੀ (ਰਜਾਇ) ਰਜਾ ਵਿਚ ਚਲਣੇ ਕਰਕੇ ਪ੍ਰਮੇਸਰ ਮਿਲਿਆ ਹੈ।

## ਪਰਮੇਸਰਿ ਜੀਵਾਲਿਆ; ਨਾਨਕ ਤਿਸੈ ਧਿਆਇ ॥੧॥

ਗਰੀਬ ਨਿਵਾਜ ਜੀ ਕਹਿੰਦੇ ਹਨ ਕਿ ਇਉਂ ਪ੍ਰਮੇਸਰ ਨੇ ਉਹਨਾਂ ਨੂੰ ਜੀਵਨ ਮੁਕਤੀ ਦਾ ਦਾਨ ਦੇ ਕੇ ਆਪਣੀ ਤਰਫ (ਜੀਵਾਲਿਆ) ਜਿਉਂਦਾ ਕੀਤਾ ਹੈ, ਇਸ ਲਈ (ਤਿਸੈ) ਉਸ ਪ੍ਰਮੇਸਰ ਨੂੰ (ਧਿਆਇ) ਧਿਆਉਣਾ ਕਰੀਏ।

### ਅੰਗ : ੩੨੨

### ਮਃ ੫ ॥

## ਜੀਵਨ ਪਦੁ ਨਿਰਬਾਣੁ; ਇਕੋ ਸਿਮਰੀਐ ॥

ਹੇ ਗੁਰਸਿੱਖੋ ! ਉਸ (ਇਕੋ) ਇਕ ਪ੍ਰਮੇਸਰ ਦੇ ਨਾਮ ਨੂੰ (ਸਿਮਰੀਐ) ਸਿਮਰਨਾ ਕਰੀਏ, ਜੋ (ਨਿਰਬਾਣੁ) ਬੰਧਨਾਂ ਤੋਂ ਰਹਿਤ **ਵਾ:** (ਨਿਰਬਾਣੁ) ਆਦਤਾਂ ਤੋਂ ਰਹਿਤ **ਵਾ:** (ਨਿਰਬਾਣੁ) ਦੁੱਖਾਂ ਤੋਂ ਰਹਿਤ ਕਰਨ ਵਾਲੀ ਜੀਵਨ ਮੁਕਤੀ ਦੀ (ਪਦੁ) ਪਦਵੀ ਨੂੰ ਦੇਣ ਵਾਲਾ ਹੈ।

**ਅਥਵਾ :** ਜੋ ਨਿਰਬਾਣ ਪਦਵੀ ਦੇ ਦੇਣ ਵਾਲਾ ਜੀਵਨ ਰੂਪ ਪ੍ਰਮੇਸਰ ਹੈ ਉਸ ਇਕੋ ਵਾਹਿਗੁਰੂ ਦਾ ਇਕ-ਰਸ ਸਿਮਰਨ ਕਰੀਏ।

## ਦੂਜੀ ਨਾਹੀ ਜਾਇ ; ਕਿਨਿ ਬਿਧਿ ਧੀਰੀਐ ॥

ਹੇ ਪਿਆਰਿਓ ! ਉਸ ਇਕ ਪ੍ਰਮੇਸਰ ਤੋਂ ਬਿਨਾਂ ਅਸੀਂ (ਕਿਨਿ) ਕਿਹੜੀ (ਬਿਧਿ) ਬਿਧੀ ਨਾਲ (ਧੀਰੀਐ) ਧੀਰਜ ਪਕੜਾਂਗੇ ਕਿਉਂਕਿ ਉਸ ਤੋਂ ਬਿਨਾਂ ਹੋਰ ਦੂਸਰੀ ਕੋਈ (ਜਾਇ) ਜਗ੍ਹਾ ਨਹੀਂ ਹੈ ਜਿਥੇ ਜਾ ਕੇ ਇਸਥਿਤ ਹੋਵਾਂਗੇ।

## ਡਿਠਾ ਸਭੁ ਸੰਸਾਰੁ; ਸੁਖੁ ਨ ਨਾਮ ਬਿਨੁ ॥

ਅਸੀਂ (ਸਭੁ) ਸਾਰੇ ਸੰਸਾਰ ਵੱਲ (ਡਿਠਾ) ਤੱਕ ਕੇ ਦੇਖਿਆ ਹੈ, ਇਕ ਪ੍ਰਮੇਸਰ ਦੇ ਨਾਮ ਤੋਂ (ਬਿਨੁ) ਬਿਨਾਂ ਕਿਸੇ ਨੂੰ ਸੁੱਖ ਨਹੀਂ ਹੈ।

## ਤਨੁ ਧਨੁ ਹੋਸੀ ਛਾਰੁ; ਜਾਣੈ ਕੋਇ ਜਨੁ ॥

ਇਹ (ਤਨੁ) ਸਰੀਰ ਤੇ ਧਨ ਅੰਤ ਨੂੰ (ਛਾਰੁ) ਸਵਾਹ (ਹੋਸੀ) ਹੋ ਜਾਵੇਗਾ। ਇਸ ਗੱਲ ਨੂੰ (ਕੋਇ) ਕੋਈ ਵਿਰਲਾ (ਜਨੁ) ਭਗਤ ਹੀ (ਜਾਣੈ) ਜਾਣਦਾ ਹੈ।

## ਰੰਗ ਰੂਪ ਰਸ ਬਾਦਿ; ਕਿ ਕਰਹਿ ਪਰਾਣੀਆ ॥

(ਰੰਗ) ਜੋ ਚਿਹਰੇ ਤੇ ਬੁੱਲ੍ਹਾਂ ਆਦਿਕ ਨੂੰ ਲਾਲ ਰੰਗ ਲਾਉਣੇ ਹਨ (ਰੂਪ) ਪਾਉਡਰ ਆਦਿਕ ਮਲ ਕੇ ਸੋਹਣੇ ਰੂਪ ਬਣਾਉਣੇ ਹਨ (ਰਸ) ਰਸਾਂ ਸਹਿਤ ਬੋਲਣਾ ਹੈ ਅਤੇ (ਬਾਦਿ) ਝਗੜੇ ਕਰਨੇ ਹਨ। ਹੇ ਪ੍ਰਾਣੀਆਂ ! ਤੂੰ ਇਹਨਾਂ ਕੰਮਾਂ ਨੂੰ (ਕਿ) ਕਿਸ ਵਾਸਤੇ (ਕਰਹਿ) ਕਰਦਾ ਹੈ। ਤੂੰ ਬਹੁਤੇ ਰੰਗਾਂ ਵਿਚ ਲੱਗਣੇ ਕਰਕੇ ਵੱਧ ਤੋਂ

ਵੱਧ ਮੋਰ ਦੀ ਜੂਨੀ ਪੈ ਕੇ ਮੋਰ ਬਣ ਜਾਵੇਗਾ, ਫਿਰ ਬਹੁਤੇ ਸੋਹਣੇ ਰੂਪ ਬਣਾਉਣ ਕਰਕੇ ਤੋਤਾ-ਮੈਨਾ ਤੇ ਰਸ ਨਾਲ ਬੋਲਣ ਕਰਕੇ ਬਬੀਹੇ, ਕੋਇਲ ਆਦਿਕ ਬਣ ਜਾਵੇਂਗਾ। ਪਰ ਇਹਨਾਂ ਵਿਚ ਲੱਗਣੇ ਕਰਕੇ ਮਨੁੱਖਾ ਜਨਮ ਤੇਰੇ ਹੱਥ ਨਹੀਂ ਆਵੇਗਾ। ਇਸ ਲਈ ਇਹਨਾਂ ਭੈੜੀਆਂ ਆਦਤਾਂ ਨੂੰ ਛੱਡ ਦੇ।

**ਅਥਵਾ :** ਸੋਹਣਿਆਂ (ਰੂਪ) ਰੂਪਾਂ ਵਿਚ (ਰੰਗ) ਪ੍ਰੇਮ ਕਰਨਾ **ਵਾ:** ਨਟਾਂ ਦੀ ਨਿਆਈਂ ਚੰਗੇ (ਰੂਪ) ਅਕਾਰ ਬਣਾ ਕੇ (ਰੰਗ) ਤਮਾਸ਼ੇ ਕਰਨੇ ਜਾਂ ਵੇਖਣੇ (ਰਸ) ਸ਼ਰਾਬ ਆਦਿਕ ਰਸ ਪੀਣੇ, ਇਹ ਸਭ ਕੁਝ (ਬਾਦਿ) ਵਿਅਰਥ ਹੀ ਹਨ। ਹੇ ਪ੍ਰਾਣੀਓ ! ਤੁਸੀਂ ਇਹਨਾਂ ਕੰਮਾਂ ਨੂੰ (ਕਿ) ਕਿਸ ਵਾਸਤੇ (ਕਰਹਿ) ਕਰਦੇ ਹੋ। ਇਹਨਾਂ ਵਿਚ ਪੈ ਕੇ ਕੋਈ ਲਾਭ ਨਹੀਂ ਹੋਵੇਗਾ। **ਵਾ:** ਹੇ ਪ੍ਰਾਣੀ ! ਇਹ (ਕਿ) ਕੀ (ਕਰਹਿ) ਕਰਦਾ ਹੈਂ? ਭਾਵ ਨਾ ਕਰ, ਕਿਉਂਕਿ ਇਹ ਕਾਰਜ ਤੇਰੇ ਕਰਨ ਜੋਗ ਨਹੀਂ ਹਨ।

**ਅਥਵਾ :** ਤੁਸੀਂ ਦੁਨੀਆਂ ਦੇ (ਰੰਗ) ਰੰਗਾਂ ਵਿਚ **ਵਾ:** ਮਾਇਆ ਦੇ (ਰੰਗ) ਅਨੰਦਾਂ ਵਿਚ (ਰੂਪ) ਆਕਾਰਾਂ ਵਿਚ (ਰਸ) ਖਾਣ ਦੇ ਰਸਾਂ ਵਿਚ ਫਸੇ ਰਹਿੰਦੇ ਹੋ। **ਵਾ:** ਤੁਸੀਂ (ਰੰਗ ਰੂਪ ਰਸ) ਸ਼ਬਦ, ਸਪਰਸ਼, ਰੂਪ, ਰਸ ਆਦਿਕਾਂ ਵਿਚ ਫਸੇ ਰਹਿੰਦੇ ਹੋ ਅਤੇ (ਬਾਦਿ) ਝਗੜਿਆਂ ਨੂੰ ਕਰਦੇ ਰਹਿੰਦੇ ਹੋ। ਹੇ ਪ੍ਰਾਣੀਓ! ਤੁਸੀਂ ਇਹਨਾਂ ਵਿਚ ਲੱਗ ਕੇ (ਕਿ) ਕੀ (ਕਰਹਿ) ਕਰ ਰਹੇ ਹੋ, ਇਹਨਾਂ ਵਿਚ ਨਾ ਲੱਗਣਾ ਕਰੋ।

## ਜਿਸੁ ਭੁਲਾਏ ਆਪਿ; ਤਿਸੁ ਕਲ ਨਹੀ ਜਾਣੀਆ ॥

ਇਉਂ ਸਮਝ ਲਵੋ ਕਿ ਜਿੰਨ੍ਹਾਂ ਨੂੰ ਪ੍ਰਮੇਸਰ ਨੇ ਇਹਨਾਂ ਵਿਚ ਲਾ ਕੇ ਆਪ ਹੀ (ਭੁਲਾਏ) ਭੁਲਾ ਦਿੱਤਾ ਹੈ (ਤਿਸੁ) ਉਹਨਾਂ (ਕਲ) ਸ਼ਾਂਤੀ ਉੱਕਾ ਹੀ ਨਹੀਂ (ਜਾਣੀਆ) ਜਾਣੀ ਹੈ। **ਵਾ:** ਸੰਸਾਰ ਤੋਂ ਉਧਰਣ ਦੀ (ਕਲ) ਜੁਗਤੀ ਨਹੀਂ (ਜਾਣੀਆ) ਜਾਣੀ ਹੈ। **ਵਾ:** ਉਹਨਾਂ ਨੇ ਇਸ ਮਨੁੱਖਾ ਜਨਮ ਰੂਪ (ਕਲ) ਕਲਾ ਭਾਵ ਬਾਜੀ ਨੂੰ ਖੇਡਣ ਅਤੇ ਜਿੱਤਣ ਦੀ ਜੁਗਤੀ ਨਹੀਂ ਜਾਣੀ ਹੈ। ਸਤਿਗੁਰੂ ਜੀ ਨੇ ਜੀਵਾਂ ਦੇ ਤਾਈਂ ਇਹ ਉਪਦੇਸ਼ ਕੀਤਾ ਸੀ ਕਿ

**ਐਸੀ ਕਲਾ ਨ ਖੇਡੀਐ, ਜਿਤ ਦਰਗਹ ਗਇਆ ਹਾਰੀਐ ॥**

ਇਸ ਉਪਦੇਸ਼ ਨੂੰ ਨਾ ਕਮਾਉਣ ਕਰਕੇ ਜੀਵ ਮਨੁੱਖਾ ਜਨਮ ਰੂਪ (ਕਲ) ਬਾਜੀ ਨੂੰ ਹਾਰ ਕੇ ਚਲਾ ਜਾਂਦਾ ਹੈ। **ਵਾ:** ਇਸਨੇ ਸੰਸਾਰ ਰੂਪ (ਕਲ) ਕਲਾ, ਬਾਜੀ ਨੂੰ ਮਿਥਿਆ ਕਰਕੇ ਨਹੀਂ ਜਾਣਿਆ ਹੈ। ਭਾਵ ਇਹ ਸੰਸਾਰ ਤਾਂ ਪ੍ਰਮੇਸ਼ਰ ਦੀ ਬਣਾਈ ਹੋਈ ਬਾਜ਼ੀ ਸੀ। ਯਥਾ :

**ਬਾਜੀਗਰ ਜੈਸੇ ਬਾਜੀ ਪਾਈ ॥ ਨਾਨਾ ਰੂਪ ਭੇਖ ਦਿਖਲਾਈ ॥** *(ਅੰਗ : ੭੩੬)*

ਪਰ ਇਸ ਨੇ ਅਗਿਆਨ ਵੱਸ ਹੋਣ ਕਰਕੇ ਇਸ ਸੰਸਾਰ ਰੂਪ ਬਾਜੀ ਨੂੰ ਸੱਚ ਕਰਕੇ ਜਾਣਿਆ ਹੋਇਆ ਹੈ।

## ਰੰਗਿ ਰਤੇ ਨਿਰਬਾਣੁ; ਸਚਾ ਗਾਵਹੀ ॥

ਜਿਹੜੇ ਨਿਰਬਾਣ ਪਦਵੀ ਦੀ ਪ੍ਰਾਪਤੀ ਲਈ ਪ੍ਰੇਮ ਰੰਗ ਵਿਚ ਰੱਤੇ ਹੋਏ ਹਨ, ਉਹ ਤਾਂ ਹਰ ਵਕਤ ਸੱਚੇ ਪਾਤਸ਼ਾਹ ਨੂੰ (ਗਾਵਹੀ) ਗਾਉਂਦੇ ਰਹਿੰਦੇ ਹਨ।

**ਅਥਵਾ :** ਜੋ ਪ੍ਰੇਮ ਰੰਗ ਵਿਚ ਰੱਤੇ ਹੋਏ ਸੱਚੇ ਨੂੰ (ਗਾਵਹੀ) ਗਾਉਂਦੇ ਹਨ, ਉਹ (ਨਿਰਬਾਣੁ) ਬੰਧਨਾਂ ਤੋਂ ਰਹਿਤ **ਵਾ:** (ਨਿਰਬਾਣੁ) ਦੁੱਖਾਂ ਤੋਂ ਰਹਿਤ **ਵਾ:** (ਨਿਰਬਾਣੁ) ਆਦਤਾਂ ਤੋਂ ਰਹਿਤ ਹੋ ਜਾਂਦੇ ਹਨ।

## ਨਾਨਕ ਸਰਣਿ ਦੁਆਰਿ; ਜੇ ਤੁਧੁ ਭਾਵਹੀ ॥੨॥

ਸਤਿਗੁਰੂ ਜੀ ਕਹਿੰਦੇ ਹਨ ਕਿ ਉਹਨਾਂ ਨੇ ਸਤਿਗੁਰਾਂ ਦੇ ਸਤਸੰਗਤ ਰੂਪ ਦੁਆਰ ਦੀ ਸ਼ਰਨ ਲਈ ਹੈ। ਹੇ ਸੱਚੇ ਪਾਤਸ਼ਾਹ ! ਜੇ (ਤੁਧੁ) ਤੈਨੂੰ ਉਹ (ਭਾਵਹੀ) ਭਾ ਜਾਣ, ਤਾਂ ਆਪ ਉਹਨਾਂ ਨੂੰ ਬਖਸ਼ ਲੈਂਦੇ ਹੋ।

## ਪਉੜੀ ॥

**ਪ੍ਰਸ਼ਨ :** ਮਹਾਰਾਜ ! ਜੰਮਣ-ਮਰਨ ਤੋਂ ਰਹਿਤ ਕਿਵੇਂ ਹੋਈਏ?

### ਜੰਮਣੁ ਮਰਣੁ ਨ ਤਿਨ੍ ਕਉ; ਜੋ ਹਰਿ ਲੜਿ ਲਾਗੇ ॥

**ਉੱਤਰ :** ਹੇ ਭਾਈ ! (ਤਿਨ੍) ਉਹਨਾਂ (ਕਉ) ਨੂੰ ਜੰਮਣ ਤੇ ਮਰਨ ਦਾ ਦੁੱਖ ਨਹੀਂ ਹੈ ਜੋ (ਹਰਿ) ਹਰੀ ਦੀ ਸ਼ਰਨ ਰੂਪ **ਵਾ:** ਉਪਦੇਸ਼ ਰੂਪ (ਲੜਿ) ਪੱਲੇ ਨਾਲ (ਲਾਗੇ) ਲੱਗੇ ਹਨ।

**ਪ੍ਰਸ਼ਨ :** ਮਹਾਰਾਜ ! ਜਿਉਂਦੇ ਪ੍ਰਵਾਣਨੀਕ ਕੌਣ ਹਨ ?

### ਜੀਵਤ ਸੇ ਪਰਵਾਣੁ ਹੋਏ; ਹਰਿ ਕੀਰਤਨਿ ਜਾਗੇ ॥

**ਉੱਤਰ :** (ਸੇ) ਉਹ (ਜੀਵਤ) ਜਿਉਂਦੇ ਹੀ (ਪਰਵਾਣੁ) ਪ੍ਰਵਾਣਨੀਕ, ਸਫਲੇ (ਹੋਏ) ਹੋ ਗਏ ਹਨ, ਜਿੰਨ੍ਹਾਂ ਦੇ ਮਨ (ਹਰਿ) ਹਰੀ ਦੀ ਕੀਰਤਨ ਭਗਤੀ ਵਿਚ (ਜਾਗੇ) ਜਾਗ ਪਏ ਹਨ।

**ਪ੍ਰਸ਼ਨ :** ਮਹਾਰਾਜ ! ਇਸ ਸੰਸਾਰ ਵਿਚ ਵਡਭਾਗੀ ਕੌਣ ਹਨ?

### ਸਾਧਸੰਗੁ ਜਿਨ ਪਾਇਆ; ਸੇਈ ਵਡਭਾਗੇ ॥

**ਉੱਤਰ :** ਜਿੰਨ੍ਹਾਂ ਨੇ ਸਾਧਸੰਗਤ ਨੂੰ (ਪਾਇਆ) ਪ੍ਰਾਪਤ ਕੀਤਾ ਹੈ (ਸੇਈ) ਉਹ ਉੱਤਮ ਨਿਸ਼ਕਾਮੀ ਬਹੁਤ ਹੀ (ਵਡਭਾਗੇ) ਵੱਡਿਆ ਭਾਗਾਂ ਵਾਲੇ ਗੁਰਮੁਖ ਹਨ।

**ਪ੍ਰਸ਼ਨ :** ਮਹਾਰਾਜ ! ਧ੍ਰਿਕਾਰ ਯੋਗ ਜਿਉਣਾ ਕਿਹੜਾ ਹੈ ?

### ਨਾਇ ਵਿਸਰਿਐ ਧ੍ਰਿਗੁ ਜੀਵਣਾ; ਤੂਟੇ ਕਚ ਧਾਗੇ ॥

**ਉੱਤਰ :** ਜਿੰਨ੍ਹਾਂ ਨੂੰ ਸੱਚੇ ਪਾਤਸ਼ਾਹ ਦਾ (ਨਾਇ) ਨਾਮ (ਵਿਸਰਿਐ) ਭੁੱਲ ਜਾਂਦਾ ਹੈ, ਉਸ ਦੇ (ਜੀਵਣਾ) ਜਿਉਣ ਨੂੰ (ਧ੍ਰਿਗੁ) ਧ੍ਰਿਕਾਰ ਹੈ। ਪ੍ਰਮੇਸਰ ਦੇ ਨਾਮ ਨੂੰ ਭੁੱਲਣ ਕਰਕੇ ਉਹਨਾਂ ਦੀ ਜ਼ਿੰਦਗੀ (ਕਚ) ਕੱਚੇ ਧਾਗੇ ਦੀ ਤਰ੍ਹਾਂ (ਤੂਟੇ) ਟੁੱਟ ਜਾਂਦੀ ਹੈ। **ਵਾ:** ਜਿਹੜੇ ਕੱਚੇ ਵਿਸ਼ਿਆਂ ਵਿਚ ਲੱਗੇ ਹਨ, ਉਹ ਧਾਗੇ ਵਾਂਗੂ (ਤੂਟੇ) ਟੁੱਟ ਜਾਂਦੇ ਹਨ, ਨਾਸ਼ ਹੋ ਜਾਂਦੇ ਹਨ। **ਵਾ:** ਜਿਹੜੇ ਦੁਨੀਆਂ ਦੇ ਮੋਹ ਹਨ ਇਹ ਵੀ ਕੱਚੇ ਧਾਗੇ ਦੀ ਤਰ੍ਹਾਂ ਟੁੱਟ ਜਾਂਦੇ ਹਨ। ਸ਼ਮਸ਼ਾਨ ਭੂਮੀ ਵਿਚ ਜਾ ਕੇ ਸਾਰੇ ਹੀ ਸੰਬੰਧੀ ਤਿਣਕਾ ਤੋੜ ਕੇ "ਜਤ੍ਰ ਆਇਓ ਤਤ੍ਰ ਗਛਤੀ" ਕਹਿ ਕੇ ਚਲੇ ਜਾਂਦੇ ਹਨ।

### ਨਾਨਕ ਧੂੜਿ ਪੁਨੀਤ ਸਾਧ; ਲਖ ਕੋਟਿ ਪਿਰਾਗੇ ॥੧੯॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਹੜੀ (ਸਾਧ) ਸਾਧਸੰਗਤ ਦੀ ਧੂੜ ਹੈ **ਵਾ:** ਜੋ (ਸਾਧ) ਸਾਧੂਆਂ ਦੀ ਧੂੜ ਹੈ ਇਹ ਲੱਖਾਂ ਗੰਗਾਂ 'ਤੇ (ਕੋਟਿ ਪਿਰਾਗੇ) ਕਰੋੜਾਂ ਪਰਾਗ ਰਾਜ ਦੇ ਦਰਸ਼ਨ ਇਸ਼ਨਾਨ ਨਾਲੋਂ ਵੀ **ਵਾ:** (ਕੋਟਿ ਪਿਰਾਗੇ) ਕਰੋੜਾਂ ਪਰਾਗ ਰਾਜਾਂ ਨਾਲੋਂ ਵੀ (ਪੁਨੀਤ) ਪਵਿੱਤਰ ਹੈ।

**ਜਨ ਪਾਰਬ੍ਰਹਮ ਜਾ ਕੀ ਨਿਰਮਲ ਮਹਿਮਾ ਜਨ ਕੇ ਚਰਨ ਤੀਰਥ ਕੋਟਿ ਗੰਗਾ ॥**
**ਜਨ ਕੀ ਧੂਰਿ ਕੀਓ ਮਜਨੁ ਨਾਨਕ ਜਨਮ ਜਨਮ ਕੇ ਹਰੇ ਕਲੰਗਾ ॥** *(ਅੰਗ: ੮੨੮)*

**ਅਥਵਾ :** ਸਾਧੂਆਂ ਦੀ ਧੂੜੀ ਨੇ ਲੱਖਾਂ ਕਰੋੜਾਂ ਪ੍ਰਯਾਗਰਾਜ ਵਰਗੇ ਤੀਰਥ ਵੀ (ਪੁਨੀਤ) ਪਵਿੱਤਰ ਕਰ ਦਿੱਤੇ ਹਨ। ਯਥਾ :

**ਕਹੁ ਕਬੀਰ ਹਉ ਭਇਆ ਉਦਾਸੁ ॥ ਤੀਰਥ ਬਡਾ ਕਿ ਹਰਿ ਕਾ ਦਾਸੁ ॥** *(ਅੰਗ : ੩੩੧)*

ਹਰੀ ਦੇ ਸੇਵਕ ਤੀਰਥਾਂ ਤੋਂ ਵੀ ਵੱਡੇ ਹਨ। ਇਸ ਕਰਕੇ ਤੀਰਥ ਵੀ ਸਾਧੂਆਂ ਦੇ ਚਰਣਾਂ ਦੀ ਧੂੜ ਮੰਗਦੇ ਹਨ।

**ਗੰਗਾ ਜਮੁਨਾ ਗੋਦਾਵਰੀ ਸਰਸੁਤੀ ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ ॥**

**ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ ॥੧॥** (ਅੰਗ : ੧੨੬੩)

**ਅਥਵਾ :** ਜਿੱਥੇ ਸਾਧੂ ਦੇ ਚਰਣਾਂ ਦੀ ਧੂੜੀ ਪਈ ਹੈ, ਓਥੇ ਲੱਖਾਂ ਕਰੋੜਾਂ ਪ੍ਰਯਾਗਰਾਜ ਆਦਿਕ ਤੀਰਥ ਬਣੇ ਹਨ। ਯਥਾ :

**ਜਿਥੈ ਬੈਸਨਿ ਸਾਧ ਜਨ, ਸੋ ਥਾਨੁ ਸੁਹੰਦਾ ॥**

**ਓਇ ਸੇਵਨਿ ਸੰਮ੍ਰਿਥੁ ਆਪਣਾ, ਬਿਨਸੈ ਸਭੁ ਮੰਦਾ ॥** (ਅੰਗ : ੩੧੯)

ਜਿੱਥੇ ਬੈਠ ਕੇ ਸਾਧੂ ਆਪਣੇ ਸਮਰੱਥ ਪ੍ਰਮੇਸ਼ਰ ਦਾ ਭਜਨ ਕਰਦੇ ਹਨ, ਉਹਨਾਂ ਅਸਥਾਨਾਂ ਦੀ ਅਪਵਿੱਤਰਤਾ ਤੇ ਮੰਦਤਾਈ ਨਾਸ਼ ਹੋ ਜਾਂਦੀ ਹੈ। ਇਸ ਤਰ੍ਹਾਂ ਉਹ ਸਥਾਨ ਤੀਰਥ ਬਣ ਜਾਂਦੇ ਹਨ।

## ਸਲੋਕੁ ਮਃ ੫ ॥

ਪਹਿਲਾਂ ਸਤਿਗੁਰੂ ਜੀ ਗਿਆਨਵਾਨਾਂ ਦੀ, ਪ੍ਰੇਮੀਆਂ ਦੀ ਅਵਸਥਾ ਦੱਸਦੇ ਹਨ,

### ਧਰਣਿ ਸੁਵੰਨੀ, ਖੜ ਰਤਨ ਜੜਾਵੀ; ਹਰਿ ਪ੍ਰੇਮ ਪੁਰਖੁ, ਮਨਿ ਵੁਠਾ ॥

ਜਦੋਂ (ਪੁਰਖੁ) ਪੂਰਨ (ਹਰਿ) ਹਰੀ ਦਾ ਪ੍ਰੇਮ ਮਨ ਵਿਚ (ਵੁਠਾ) ਵੱਸ ਗਿਆ ਤਾਂ ਜਿਵੇਂ ਪ੍ਰਤੱਖ ਬਾਰਿਸ਼ ਪੈਣ 'ਤੇ (ਧਰਣਿ) ਧਰਤੀ (ਖੜ) ਘਾਹ ਨਾਲ ਅਤੇ (ਰਤਨ ਜੜਾਵੀ) ਜੜੇ ਹੋਏ ਰਤਨਾਂ ਦੀ ਨਿਆਈਂ ਬੂਟੀਆਂ, ਫੁੱਲਾਂ ਨਾਲ ਚਮਕਣ ਕਰਕੇ (ਸੁ) ਸੋਹਣੇ (ਵੰਨੀ) ਰੰਗ ਵਾਲੀ ਹੋ ਜਾਂਦੀ ਹੈ। ਇਸੇ ਪ੍ਰਕਾਰ, ਜਿਸ ਬੁੱਧੀ ਵਿਚ ਹਰੀ ਦਾ ਪ੍ਰੇਮ ਆ ਕੇ ਵਸ ਗਿਆ, ਉਸ ਬੁੱਧੀ ਰੂਪ (ਧਰਣਿ) ਧਰਤੀ ਵਿਚ ਪਹਿਲਾਂ (ਖੜ) ਖਟ ਸੰਪਤੀ ਰੂਪ (ਖੜ) ਘਾਹ ਅਤੇ ਵਿਵੇਕ, ਵੈਰਾਗ ਆਦਿਕ ਰਤਨ ਪੈਦਾ ਹੋ ਗਏ। ਫਿਰ ਸ੍ਰਵਣ, ਮੰਨਣ, ਨਿਧਿਆਸਣ ਆਦਿਕਾਂ ਦੀ ਜੜਤੀ (ਜੜਾਵੀ) ਜੜੀ ਗਈ। ਜਿਸ ਕਰਕੇ ਬੁੱਧੀ ਰੂਪ ਧਰਤੀ ਸ਼ੁੱਧ ਹੋ ਕੇ ਤੁਰੀਆ ਪਦ ਰੂਪ (ਸੁ) ਸੋਹਣੇ (ਵੰਨੀ) ਰੰਗ ਵਾਲੀ ਹੋ ਗਈ। **ਵਾ:** ਤੁਰੀਆ ਪਦ ਨੂੰ ਪਾ ਕੇ (ਸੁਵੰਨੀ) ਸ਼ੋਭਨੀਕ ਹੋ ਗਈ ਹੈ।

### ਸਭੇ ਕਾਜ ਸੁਹੇਲੜੇ ਥੀਏ; ਗੁਰੁ ਨਾਨਕੁ ਸਤਿਗੁਰੁ ਤੁਠਾ ॥੧॥

ਇਉਂ ਜਦੋਂ ਗੁਰੂਆਂ ਦੇ ਗੁਰੂ (ਗੁਰੁ) ਚੇਤਨ ਸਰੂਪ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ (ਤੁਠਾ) ਪ੍ਰਸੰਨ ਹੋ ਗਏ, ਤਾਂ (ਸਭੇ) ਸਾਰੇ (ਕਾਜ) ਕਾਰਜ ਹੀ (ਸੁਹੇਲੜੇ) ਸੁਖਦਾਇਕ (ਥੀਏ) ਹੋ ਗਏ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ:**

**ਧਰਣਿ ਸੁਵੰਨੀ, ਖੜ ਰਤਨ ਜੜਾਵੀ; ਹਰਿ ਪ੍ਰੇਮ ਪੁਰਖੁ, ਮਨਿ ਵੁਠਾ ॥**

ਜਿਸ ਵੇਲੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਅਵਤਾਰ ਧਾਰਿਆ ਤਾਂ ਪ੍ਰਤੱਖ (ਧਰਣਿ) ਧਰਤੀ (ਸੁ+ਵੰਨੀ) (ਸੁ) ਸ੍ਰੇਸ਼ਟ ਸੋਨੇ ਦੇ ਰੰਗ ਵਾਲੀ ਸੋਹਣੀ ਬਣ ਗਈ। ਘਾਹ, ਕੱਖਾਂ ਰੂਪੀ ਰਤਨਾ ਨਾਲ (ਜੜਾਵੀ) ਜੜੀ ਗਈ। ਪ੍ਰਕਿਰਤੀ ਐਸੀ ਮਉਲੀ, ਜਿਸਨੂੰ ਦੇਖ ਕੇ (ਹਰਿ) ਹਰੇਕ ਪੁਰਖ ਦੇ (ਮਨਿ) ਮਨ ਵਿੱਚ ਪ੍ਰੇਮ (ਵੁਠਾ) ਉਤਪੰਨ ਹੋ ਰਿਹਾ ਹੈ।

**ਸਭੇ ਕਾਜ ਸੁਹੇਲੜੇ ਥੀਏ; ਗੁਰੁ ਨਾਨਕੁ ਸਤਿਗੁਰੁ ਤੁਠਾ ॥੧॥**

ਜਦੋਂ ਐਸੇ ਅਕਾਲ ਪੁਰਖ ਵਾਹਿਗੁਰੂ ਸਰੂਪ ਸਤਿਗੁਰੂ ਜੀ (ਤੁਠਾ) ਪ੍ਰਸੰਨ ਹੋਏ, ਤਾਂ ਜਗਿਆਸੂਆਂ ਦੇ ਵਿਹਾਰ **ਵਾ:** ਗਿਆਨ, **ਵਾ:** ਸਰੂਪ ਦੀ ਪ੍ਰਾਪਤੀ ਰੂਪ (ਸਭੇ) ਸਾਰੇ ਕਾਰਜ (ਸੁਹੇਲੜੇ) ਸੌਖੇ ਹੀ, ਸੁਤੇ ਸਿਧ ਹੀ (ਥੀਏ) ਹੋ ਗਏ ਹਨ। ਇਉਂ ਸਤਿਗੁਰੂ ਜੀ ਦੇ ਅਵਤਾਰ ਧਾਰਨ ਕਰਕੇ ਸ੍ਰਿਸ਼ਟੀ ਨੂੰ ਸੁਖ ਪ੍ਰਾਪਤ ਹੋਇਆ ਹੈ।

**ਮਃ ੫ ॥**

ਹੁਣ ਮੰਦ ਵੈਰਾਗੀਆਂ ਦੀ ਹਾਲਤ ਦੱਸਦੇ ਹਨ,

**ਫਿਰਦੀ ਫਿਰਦੀ ਦਹ ਦਿਸਾ; ਜਲ ਪਰਬਤ ਬਨਰਾਇ ॥**
**ਜਿਥੈ ਡਿਠਾ ਮਿਰਤਕੋ; ਇਲ ਬਹਿਠੀ ਆਇ ॥੨॥** *(ਬਹਿੱਠੀ ਬੋਲੋ)*

ਜਿਸ ਪ੍ਰਕਾਰ, (ਦਹ ਦਿਸਾ) ਦਸਾ ਦਿਸ਼ਾਵਾਂ ਵਿਚ (ਜਲ) ਜਲਾਂ ਦੇ ਤਲਾਬਾਂ, ਪਰਬਤਾਂ ਤੇ (ਬਨਰਾਇ) ਬਨਾਸਪਤੀ ਉੱਤੇ ਫਿਰਦੀ ਫਿਰਦੀ ਹੋਈ ਇੱਲ ਜਿੱਥੇ ਵੀ (ਮਿਰਤਕੋ) ਮੁਰਦਾਰ ਪਿਆ (ਡਿਠਾ) ਵੇਖਦੀ ਹੈ, ਉੱਥੇ ਹੀ (ਆਇ) ਆ ਕੇ (ਬਹਿਠੀ) ਬੈਠ ਜਾਂਦੀ ਹੈ।

ਇਸੇ ਕਰਕੇ *ਮੰਦ ਵੈਰਾਗੀ ਘਰ-ਬਾਰ ਛੱਡ ਕੇ ਉੱਤਰ, ਦੱਖਣ ਆਦਿਕ (ਦਹ ਦਿਸਾ) ਦਸਾਂ-ਦਿਸ਼ਾਵਾਂ ਵਿਚ (ਜਲ) ਗੰਗਾ, ਜਮੁਨਾ ਆਦਿਕ ਜਲਾਂ ਦੇ ਕਿਨਾਰਿਆਂ 'ਤੇ (ਪਰਬਤ) ਗੋਵਰਧਨ ਆਦਿਕ ਪਰਬਤਾਂ 'ਤੇ (ਬਨਰਾਇ) ਬਿੰਦ੍ਰਾਬਨਾਂ, ਮਧੂਬਨ ਵਰਗੇ ਬਨਾਸਪਤੀਆਂ ਵਿਚ ਫਿਰਦਾ ਰਹਿੰਦਾ ਹੈ ਪਰ ਵਿਸ਼ਿਆਂ ਦਾ ਮਾਰਿਆ ਹੋਇਆ ਇਹ ਮੰਦ ਵੈਰਾਗੀ ਜੀਵ ਜਿੱਥੇ ਵੀ ਵਿਸ਼ਿਆਂ ਰੂਪ (ਮਿਰਤਕੋ) ਮੁਰਦਾਰ (ਡਿਠਾ) ਵੇਖਦਾ ਹੈ ਉੱਥੇ ਹੀ ਇਹ ਇੱਲ ਦੀ ਨਿਆਈਂ ਉਹਨਾਂ ਨੂੰ ਭੋਗਣ ਵਾਸਤੇ (ਆਇ) ਆ ਕੇ (ਬਹਿਠੀ) ਬੈਠ ਜਾਂਦਾ ਹੈ। ਭਾਵ ਇਕ ਇਸਤਰੀ ਨੂੰ ਛੱਡਣ ਵਾਲਾ ਸੌ ਚੇਲੀ ਬਣਾ ਕੇ ਬੈਠ ਜਾਂਦਾ ਹੈ। ਐਸੀ ਮੰਦ ਵੈਰਾਗੀਆਂ ਦੀ ਹਾਲਤ ਹੁੰਦੀ ਹੈ। ਜਿਵੇਂ ਦਸਵੇ ਪਾਤਸ਼ਾਹ ਜੀ ਨੇ ਪੰਡਿਤਾਂ ਨਾਲ ਚਰਚਾ ਕਰਦਿਆਂ ਹੋਇਆਂ ਬਚਨ ਕਹੇ ਹਨ,

**"ਆਇਆ ਬੁੱਲਾ ਪਉਣ ਦਾ, ਚੜ੍ਹਿਆ ਕੱਖ ਅਕਾਸ ॥**
**ਢਹਿੰਦਾ ਢਹਿੰਦਾ ਢਹਿ ਪਿਆ, ਕੱਖ ਕੱਖਾਂ ਦੇ ਪਾਸ ॥"**

**ਨੋਟ :** ਕਈ "ਕੋਇਲ ਬਹਿਠੀ ਆਇ ॥" ਪਾਠ ਕਰਦੇ ਹਨ। ਪਰ ਕੋਇਲ ਕਦੇ ਵੀ ਮੁਰਦੇ ਉੱਤੇ ਆ ਕੇ ਨਹੀਂ ਬੈਠਦੀ। ਇਸ ਕਰਕੇ ਇਹ ਪਾਠ ਨਹੀਂ ਕਰਨਾ।

**ਪਉੜੀ ॥**

**ਪ੍ਰਸ਼ਨ :** ਮਹਾਰਾਜ ! ਸਾਰੇ ਸੁੱਖਾਂ ਨੂੰ ਪ੍ਰਾਪਤ ਕਰਨ ਵਾਸਤੇ ਕੀ ਕਰਨਾ ਕਰੀਏ ?

**ਜਿਸੁ ਸਰਬ ਸੁਖਾ ਫਲ ਲੋੜੀਅਹਿ; ਸੋ ਸਚੁ ਕਮਾਵਉ ॥**

**ਉੱਤਰ :** ਹੇ ਭਾਈ ! ਜਿਸ ਪੁਰਸ਼ ਨੂੰ ਧਰਮ, ਅਰਥ, ਕਾਮ, ਮੋਖ ਆਦਿਕ (ਸਰਬ) ਸਾਰੇ ਸੁੱਖਾਂ ਦੇ ਫਲ (ਲੋੜੀਅਹਿ) ਚਾਹੀਦੇ ਹਨ। **ਵਾ:** ਜੇ ਸਾਰੇ ਸੁੱਖਾਂ ਦੇ ਦੇਣ ਵਾਲੇ ਆਤਮਾਨੰਦ ਰੂਪ ਫਲ ਨੂੰ ਪ੍ਰਾਪਤ ਕਰਨਾ ਚਾਹੁੰਦਾ ਹੋਵੇ। (ਸੋ) ਉਹ (ਸਚੁ) ਸੱਚੇ ਨਾਮ ਨੂੰ (ਕਮਾਵਉ) ਕਮਾਉਣਾ ਕਰੇ।

**ਪ੍ਰਸ਼ਨ :** ਮਹਾਰਾਜ ! ਪ੍ਰਮੇਸਰ ਨੂੰ ਨੇੜੇ ਤੋਂ ਨੇੜੇ ਕਿਵੇਂ ਵੇਖੀਏ ?

**ਨੇੜੈ ਦੇਖਉ ਪਾਰਬ੍ਰਹਮੁ; ਇਕੁ ਨਾਮੁ ਧਿਆਵਉ ॥**

**ਉੱਤਰ :** ਹੇ ਭਾਈ ! ਜੇਕਰ ਤੁਸੀਂ ਇਕ ਪ੍ਰਮੇਸਰ ਦੇ ਨਾਮ ਨੂੰ (ਧਿਆਵਉ) ਧਿਆਉਣਾ ਕਰੋ **ਵਾ:** ਇਕ-ਰਸ ਪ੍ਰਮੇਸਰ

---

* **ਮੰਦ ਵੈਰਾਗੀ :** "ਨਾਰ ਮਰੈ ਘਰ ਸੰਪਦ ਨਾਸੀ ਮੂੰਡ ਮੂੰਡਾਏ ਭਇਆ ਸੰਨਿਆਸੀ ॥" ਜਦੋਂ ਘਰ ਵਾਲੀ ਮਰ ਗਈ ਤਾਂ ਘਰ ਵਿਚ ਗ਼ਰੀਬੀ ਆ ਗਈ ਤਾਂ ਮੂੰਹ ਸਿਰ ਮੁਨਾ ਕੇ ਘਰ-ਬਾਰ ਤਿਆਗ ਕੇ ਸੰਨਿਆਸੀ ਹੋ ਗਿਆ। ਜੇ ਫਿਰ ਤੋਂ ਮਾਇਆ ਮਿਲ ਗਈ ਤਾਂ ਚੇਲੀਆਂ ਬਣਾ ਕੇ ਵਿਸ਼ਿਆਂ ਵਿਚ ਫਸ ਗਿਆ। ਇਹ ਮੰਦ ਵੈਰਾਗੀ ਦੀ ਹਾਲਤ ਹੈ।

ਦੇ ਨਾਮ ਨੂੰ ਧਿਆਉਣਾ ਕਰੋ ਤਾਂ ਫਿਰ ਤੁਸੀਂ ਵੀ ਉਸ ਪਾਰਬ੍ਰਹਮ ਪ੍ਰਮੇਸਰ ਨੂੰ ਨੇੜੇ ਹੀ (ਦੇਖਉ) ਦੇਖ ਲਵੋਂਗੇ ਜੋ ਸਾਹ ਰਗ ਤੋਂ ਨੇੜੇ ਹੈ।

**ਅਥਵਾ :** ਉਸ ਪਾਰਬ੍ਰਹਮ ਪ੍ਰਮੇਸਰ ਨੂੰ ਨੇੜੇ ਹੀ ਵੇਖਣਾ ਕਰੋ ਤੇ ਉਸ ਦੇ ਨਾਮ ਨੂੰ ਇਕ-ਰਸ ਧਿਆਉਣਾ ਕਰੋ।

**ਪ੍ਰਸ਼ਨ :** ਮਹਾਰਾਜ ! ਪ੍ਰਮੇਸਰ ਵਿਚ ਕਿਵੇਂ ਸਮਾਈਏ?

## ਹੋਇ ਸਗਲ ਕੀ ਰੇਣੁਕਾ; ਹਰਿ ਸੰਗਿ ਸਮਾਵਉ ॥

**ਉੱਤਰ :** ਹੇ ਭਾਈ ! (ਸਗਲ) ਸਾਰਿਆਂ (ਕੀ) ਦੀ (ਰੇਣੁਕਾ) ਚਰਨ ਧੂੜ (ਹੋਇ) ਹੋ ਕੇ, ਬਣ ਕੇ ਰਹੋ। ਫਿਰ ਜਿਵੇਂ ਜਲ ਵਿਚ ਜਲ ਮਿਲ ਜਾਂਦਾ ਹੈ, ਇਵੇਂ ਹੀ ਤੁਸੀਂ (ਹਰਿ) ਹਰੀ (ਸੰਗਿ) ਨਾਲ (ਸਮਾਵਉ) ਮਿਲ ਜਾਉਗੇ, ਭਾਵ ਉਸ ਵਿਚ ਅਭੇਦ ਹੋ ਜਾਉਗੇ।

**ਪ੍ਰਸ਼ਨ :** ਮਹਾਰਾਜ ! ਇੱਜਤ ਦੇ ਸਹਿਤ ਸਚਖੰਡ ਕਿਵੇਂ ਜਾਈਏ?

## ਦੂਖੁ ਨ ਦੇਈ ਕਿਸੈ ਜੀਅ; ਪਤਿ ਸਿਉ ਘਰਿ ਜਾਵਉ ॥

**ਉੱਤਰ :** ਹੇ ਭਾਈ ! ਕਿਸੇ ਵੀ (ਜੀਅ) ਜੀਵ ਨੂੰ ਦੁੱਖ ਨਾ (ਦੇਈ) ਦਿਆ ਕਰੋ, ਇਉਂ ਤੁਸੀਂ (ਪਤਿ) ਇੱਜਤ ਦੇ (ਸਿਉ) ਸਹਿਤ ਸਚਖੰਡ ਰੂਪ ਘਰ ਵਿਚ ਪਹੁੰਚ (ਜਾਵਉ) ਜਾਉਗੇ।

**ਪ੍ਰਸ਼ਨ :** ਹੇ ਮਹਾਰਾਜ ! ਕੀਤੇ ਹੋਏ ਪਾਪ ਕਿਵੇਂ ਬਖਸ਼ਾਏ ਜਾ ਸਕਦੇ ਹਨ?

## ਪਤਿਤ ਪੁਨੀਤ ਕਰਤਾ ਪੁਰਖੁ; ਨਾਨਕ ਸੁਣਾਵਉ ॥੧੭॥

**ਉੱਤਰ :** ਸਤਿਗੁਰੂ ਸਾਹਿਬ ਜੀ ਕਹਿੰਦੇ ਕਿ ਹੇ ਭਾਈ ! ਜੋ ਕਰਤਾ ਪੁਰਖ ਵਾਹਿਗੁਰੂ ਦਾ ਜਾਪ (ਪਤਿਤ) ਪਾਪੀਆਂ ਨੂੰ (ਪੁਨੀਤ) ਪਵਿੱਤਰ ਕਰਨ ਵਾਲਾ ਹੈ, ਅਸੀਂ ਉਸ ਦੇ ਤਾਈਂ (ਸੁਣਾਵਉ) ਸੁਣਾਉਂਦੇ ਹਾਂ ਤੇ ਤੁਸੀਂ ਵੀ ਸੁਣ ਕੇ ਹੋਰਨਾਂ ਦੇ ਤਾਈਂ (ਸੁਣਾਵਉ) ਸੁਣਾਉਣਾ ਕਰੋ। ਤਾਂ ਤੁਹਾਡੇ ਜਨਮਾਂ-ਜਨਮਾਂਤਰਾਂ ਦੇ ਕੀਤੇ ਹੋਏ ਪਾਪ ਬਖਸ਼ੇ ਜਾਣਗੇ।

## ਸਲੋਕ ਦੋਹਾ ਮਃ ੫ ॥

ਸਤਿਗੁਰੂ ਸਾਹਿਬ ਜੀ ਇੱਥੇ ਸਲੋਕ ਨੂੰ ਦੋਹਾ ਰੂਪ ਬਣਾ ਕੇ ਭਾਵ ਸਲੋਕ ਤੇ ਦੋਹਾ ਦੋਵੇਂ ਇਕੱਤਰ ਕਰਕੇ ਉਚਾਰਨ ਕਰਦੇ ਹਨ।

**ਨੋਟ :** ਨਾਗਰੀ ਵਿਚ 'ਦੋਹਰੇ' ਨੂੰ 'ਦੋਹਾ' ਕਹਿੰਦੇ ਹਨ।

## ਏਕੁ ਜਿ ਸਾਜਨੁ ਮੈ ਕੀਆ; ਸਰਬ ਕਲਾ ਸਮਰਥੁ ॥

ਹੇ ਭਾਈ ! (ਜਿ) ਜਿਹੜਾ (ਏਕੁ) ਇਕ ਅਦ੍ਵੈਤ ਰੂਪ ਅਕਾਲ ਪੁਰਖ ਹੈ, ਉਸ ਨੂੰ (ਮੈ) ਅਸੀਂ ਆਪਣਾ (ਸਾਜਨੁ) ਸੱਜਣ ਬਣਾਉਣਾ (ਕੀਆ) ਕੀਤਾ ਹੈ। ਉਹ (ਸਰਬ) ਸਾਰੀਆਂ (ਕਲਾ) ਸ਼ਕਤੀਆਂ ਕਰਕੇ ਸਮਰੱਥ ਹੈ।

## ਜੀਉ ਹਮਾਰਾ ਖੰਨੀਐ; ਹਰਿ ਮਨ ਤਨ ਸੰਦੜੀ ਵਥੁ ॥੧॥

(ਹਮਾਰਾ) ਸਾਡਾ (ਜੀਉ) ਜੀਅ ਉਸ ਪ੍ਰਮੇਸਰ ਤੋਂ (ਖੰਨੀਐ) ਟੁਕੜੇ-ਟੁਕੜੇ ਹੋ ਜਾਵੇ ਵਾ: ਚਾਰੇ (ਜੀਉ) ਅੰਤਹਕਰਣਾਂ (ਮਨ, ਬੁਧ, ਚਿਤ, ਅਹੰਕਾਰ) ਨੂੰ ਕੁਰਬਾਨ ਕਰ ਦੇਈਏ ਭਾਵ ਅਸੀਂ ਆਪਣੇ-ਆਪ ਨੂੰ ਪ੍ਰਮੇਸ਼ਰ

ਤੋਂ ਕੁਰਬਾਨ ਕਰ ਦੇਈਏ, ਕਿਉਂਕਿ ਉਹ (ਹਰਿ) ਹਰੀ ਪ੍ਰਮੇਸ਼ਰ ਤਾਂ ਸਾਡੇ ਮਨ ਤੇ ਤਨ (ਸੰਦੜੀ) ਦੀ (ਵਥੁ) ਵਸਤੂ ਹੈ, ਇਸ ਲਈ ਅਸੀਂ ਉਸ ਨੂੰ ਕਿਉਂ ਛੱਡੀਏ। **ਵਾ:** ਹੇ ਹਰੀ ! ਆਪ ਜੀ ਦੀ ਚੇਤਨ ਸੱਤਾ ਰੂਪ ਵਸਤੂ **ਵਾ:** ਆਤਮਾਨੰਦ ਰੂਪੀ ਵਸਤੂ ਹੀ ਸਾਡੇ ਮਨ ਤੇ ਤਨ ਦਾ ਪ੍ਰਕਾਸ਼ਤਾ ਅਤੇ ਆਸਰਾ ਰੂਪ ਹੈ।

## ਮਃ ੫ ॥

ਅਨੰਦ ਕਾਰਜ ਕਰਵਾਉਣ ਸਮੇਂ ਲੜਕੇ ਲੜਕੀ ਨੂੰ ਇਹ ਪ੍ਰਣ ਕਰਵਾਇਆ ਜਾਂਦਾ ਹੈ।

## ਜੇ ਕਰੁ ਗਹਹਿ ਪਿਆਰੜੇ; ਤੁਧੁ ਨ ਛੋਡਾ ਮੂਲਿ ॥
## ਹਰਿ ਛੋਡਨਿ ਸੇ ਦੁਰਜਨਾ; ਪੜਹਿ ਦੋਜਕ ਕੈ ਸੂਲਿ ॥੨॥

ਬੀਬੀ ਵੱਲੋਂ ਇਹ ਪ੍ਰਣ ਹੋਣਾ ਚਾਹੀਦਾ ਹੈ ਕਿ ਹੇ ਮੇਰੇ (ਪਿਆਰੜੇ) ਪਿਆਰੇ ਪਤੀ ਜੀ ! ਜੇਕਰ ਤੂੰ ਮੇਰੇ (ਕਰੁ) ਹੱਥ ਨੂੰ (ਗਹਹਿ) ਪਕੜਦਾ ਹੈ ਤਾਂ ਫਿਰ ਮੈਂ (ਤੁਧੁ) ਤੈਨੂੰ ਜਿਉਂਦੀ ਹੋਈ (ਮੂਲਿ) ਕਦਾਚਿਤ ਵੀ ਨਹੀਂ (ਛੋਡਾ) ਛੱਡਾਂਗੀ ਭਾਵ ਦੁੱਖ-ਸੁੱਖ ਵੇਲੇ ਹਰ ਵਕਤ ਤੇਰੇ ਨਾਲ ਰਹਾਂਗੀ। ਪਤੀ ਵਲੋਂ ਇਹ ਪ੍ਰਣ ਹੋਣਾ ਚਾਹੀਦਾ ਹੈ ਕਿ ਹੇ ਇਸਤਰੀ ! ਜਿਹੜਾ ਤੈਨੂੰ ਬੇਗੁਨਾਹ ਜਾਣ ਕੇ ਵੀ ਛੱਡ ਦੇਵੇ ਉਹ (ਹਰਿ) ਹਰੀ ਵਲੋਂ (ਦੁਰਜਨਾ) ਖੋਟਾ ਪੁਰਸ਼ ਹੋਵੇ ਅਤੇ (ਦੋਜਕ ਕੈ) ਨਰਕ ਦੇ (ਸੂਲਿ) ਦੁੱਖ ਵਿਚ (ਪੜਹਿ) ਪੈਣਾ ਕਰੇ। ਇਉਂ ਆਨੰਦ ਕਾਰਜ ਦੇ ਸਮੇਂ ਪਤੀ ਤੇ ਸਤੀ ਦੋਹਾਂ ਵੱਲੋਂ ਪ੍ਰਣ ਕਰਾਇਆ ਜਾਂਦਾ ਹੈ। ਇਸੇ ਪ੍ਰਕਾਰ,

**ਅਥਵਾ :** ਜਗਿਆਸੂ ਕਹਿੰਦਾ ਹੈ ਕਿ ਹੇ (ਪਿਆਰੜੇ) ਪਿਆਰੇ ਪ੍ਰਮੇਸਰ ! ਜੇਕਰ ਤੂੰ ਸਾਡੇ ਮਨ ਰੂਪ (ਕਰੁ) ਹੱਥ ਨੂੰ (ਗਹਹਿ) ਪਕੜ ਲਵੇਂ ਭਾਵ ਆਪਣੀ ਲਿਵ ਵਿਚ ਲਾ ਲਵੇਂ, ਤਾਂ ਫਿਰ ਅਸੀਂ (ਤੁਧੁ) ਤੈਨੂੰ (ਮੂਲਿ) ਉੱਕਾ ਹੀ ਨਾ (ਛੋਡਾ) ਛੱਡੀਏ, ਹਰ ਵਕਤ ਤੇਰੇ ਨਾਲ ਜੁੜੇ ਰਹੀਏ। ਹੇ (ਹਰਿ) ਹਰੀ ਅਕਾਲ ਪੁਰਖ ! ਜੋ ਤੈਨੂੰ (ਛੋਡਨਿ) ਛੱਡ ਦਿੰਦੇ ਹਨ। (ਸੇ) ਉਹ (ਦੁਰਜਨਾ) ਖੋਟੇ ਪੁਰਸ਼ ਹਨ। ਐਸੇ ਪੁਰਖ ਅੰਤ ਨੂੰ (ਦੋਜਕ ਕੈ) ਨਰਕ ਦੇ (ਸੂਲਿ) ਦੁੱਖ ਵਿਚ (ਪੜਹਿ) ਪੈਂਦੇ ਹਨ।

## ਪਉੜੀ ॥

## ਸਭਿ ਨਿਧਾਨ ਘਰਿ ਜਿਸ ਦੈ; ਹਰਿ ਕਰੇ ਸੁ ਹੋਵੈ ॥

ਹੇ ਭਾਈ ! ਜਿਸ ਦੇ ਘਰ ਵਿਚ ਧਰਮ, ਅਰਥ, ਕਾਮ, ਮੋਖ ਆਦਿਕ (ਸਭਿ) ਸਾਰੇ (ਨਿਧਾਨ) ਖਜ਼ਾਨੇ ਹਨ। ਉਹ (ਹਰਿ) ਕਰਤਾਰ ਜੋ ਕੁਝ (ਕਰੇ) ਕਰਨਾ ਚਾਹੁੰਦਾ ਹੈ, ਕਰਦਾ ਹੈ (ਸੁ) ਉਹੋ ਹੀ ਪਿੱਛੇ (ਹੋਵੈ) ਹੁੰਦਾ ਸੀ, ਹੁਣ (ਹੋਵੈ) ਹੁੰਦਾ ਹੈ, ਅੱਗੇ ਨੂੰ (ਹੋਵੈ) ਹੋਵੇਗਾ।

## ਜਪਿ ਜਪਿ ਜੀਵਹਿ ਸੰਤ ਜਨ; ਪਾਪਾ ਮਲੁ ਧੋਵੈ ॥

ਸੰਤ (ਜਨ) ਭਗਤ ਤਾਂ ਪ੍ਰਮੇਸਰ ਦਾ ਨਾਮ ਜਪ-ਜਪ ਕੇ ਹੀ (ਜੀਵਹਿ) ਜਿਉਂਦੇ ਹੁੰਦੇ ਹਨ ਅਤੇ ਫਿਰ ਉਹ ਨਾਮ ਰੂਪ ਸਾਬਣ ਤੇ ਪ੍ਰੇਮ ਰੂਪ ਜਲ ਨਾਲ ਆਪਣੇ ਪਾਪਾਂ ਦੀ ਸਾਰੀ (ਮਲੁ) ਮੈਲ ਨੂੰ (ਧੋਵੈ) ਧੋ ਲੈਂਦੇ ਹਨ।

## ਚਰਨ ਕਮਲ ਹਿਰਦੈ ਵਸਹਿ; ਸੰਕਟ ਸਭਿ ਖੋਵੈ ॥

ਜਿੰਨ੍ਹਾਂ ਸੰਤਾਂ ਦੇ ਹਿਰਦੇ ਵਿਚ ਵਾਹਿਗੁਰੂ ਦੇ ਚਰਨ ਕਮਲ (ਵਸਹਿ) ਵੱਸ ਜਾਂਦੇ ਹਨ, ਮਹਾਰਾਜ ਉਹਨਾਂ ਦੇ ਜਨਮ-ਮਰਨ ਦੇ (ਸਭਿ) ਸਾਰੇ (ਸੰਕਟ) ਦੁੱਖਾਂ ਨੂੰ (ਖੋਵੈ) ਗੁਆ ਦਿੰਦੇ ਹਨ ਭਾਵ ਮੇਟ ਦਿੰਦੇ ਹਨ।

## ਗੁਰੁ ਪੂਰਾ ਜਿਸੁ ਭੇਟੀਐ; ਮਰਿ ਜਨਮਿ ਨ ਰੋਵੈ ॥

ਜਿਸ ਨੂੰ ਪੂਰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ (ਭੇਟੀਐ) ਮਿਲ ਜਾਂਦੇ ਹਨ ਉਹ ਨਾ (ਮਰਿ) ਮਰਦਾ ਹੈ, ਨਾ (ਜਨਮਿ) ਜਨਮਾਂ ਵਿਚ ਪੈਂਦਾ ਹੈ ਅਤੇ ਨਾ ਹੀ ਦੁੱਖਾਂ ਕਰਕੇ (ਰੋਵੈ) ਰੋਂਦਾ ਹੈ।

## ਪ੍ਰਭ ਦਰਸ ਪਿਆਸ ਨਾਨਕ ਘਣੀ; ਕਿਰਪਾ ਕਰਿ ਦੇਵੈ ॥੧੮॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ (ਪ੍ਰਭ) ਸੱਚੇ ਪਾਤਸ਼ਾਹ ਜੀ ! ਸਾਨੂੰ ਆਪ ਜੀ ਦੇ (ਦਰਸ) ਦਰਸ਼ਨਾ ਦੀ (ਘਣੀ) ਬਹੁਤੀ ਪਿਆਸ ਲੱਗੀ ਹੈ। ਜੇ ਆਪ ਜੀ ਕਿਰਪਾ (ਕਰਿ) ਕਰਕੇ ਆਪਣੇ ਦਰਸ਼ਨ ਬਖਸ਼ (ਦੇਵੈ) ਦਿਉ ਤਾਂ ਅਸੀਂ ਆਪ ਜੀ ਦੇ ਦਰਸ਼ਨ ਪਾ ਸਕਦੇ ਹਾਂ।

## ਸਲੋਕ ਡਖਣਾ ਮः ੫ ॥

ਇਹ ਮੁਲਤਾਨ ਸ਼ਹਿਰ ਦੇ ਨੇੜਲੇ ਇਲਾਕੇ ਲੰਮੇ ਦੇਸ਼ ਦੀ ਬੋਲੀ ਵਿਚ 'ਸਲੋਕ' ਨੂੰ 'ਡਖਣਾ' ਕਹਿੰਦੇ ਹਨ ਭਾਵ ਸਲੋਕ ਦਾ ਨਾਮ ਹੀ ਡਖਣਾ ਹੈ।

**ਅਥਵਾ :** ਪੰਜਵੇਂ ਪਾਤਸ਼ਾਹ (ਡਖਣਾ) ਦਖਣਾ ਦੇਣ ਵਾਲਾ, ਸਿੱਖਿਆ ਦੇਣ ਵਾਲਾ, ਦਾਨ ਦੇਣ ਵਾਲਾ ਉਪਦੇਸ਼ ਸਲੋਕ ਉਚਾਰ ਕੇ ਬਖਸ਼ਿਸ ਕਰਦੇ ਹਨ।

**ਅਥਵਾ :** ਜਿਵੇਂ ਦੋਹਾ ਹੁੰਦਾ ਹੈ, ਇਵੇਂ ਹੀ ਡਖਣਾ ਇਕ ਛੰਦ ਹੈ। ਪੰਜਵੇਂ ਪਾਤਸ਼ਾਹ ਜੀ (ਸਲੋਕ) ਸ੍ਵੈ ਲੋਕ ਦੀ ਪ੍ਰਾਪਤੀ ਕਰਾਉਣ ਵਾਲਾ (ਡਖਣਾ) ਛੰਦ ਉਚਾਰਦੇ ਹਨ।

## ਭੋਰੀ ਭਰਮੁ ਵਞਾਇ; ਪਿਰੀ ਮੁਹਬਤਿ ਹਿਕੁ ਤੂ ॥

ਸਿੱਖ ਬੇਨਤੀ ਕਰਦਾ ਹੈ ਕਿ ਹੇ ਸੱਚੇ ਪਾਤਸ਼ਾਹ ! ਮੇਰੀ ਬਿਰਤੀ (ਭੋਰੀ) ਭੋਲੀ ਹੈ ਭਾਵ ਮੈਨੂੰ ਕੋਈ ਸਮਝ ਨਹੀਂ, ਆਪ ਜੀ ਕਿਰਪਾ ਕਰਕੇ ਮੇਰੇ ਅੰਦਰੋਂ ਭਰਮ ਨੂੰ (ਵਞਾਇ) ਗਵਾ ਦਿਉ। ਤਾਂ ਮਹਾਰਾਜ ਅੱਗੋਂ ਕਹਿੰਦੇ ਹਨ ਕਿ ਹੇ ਭੋਲੀ ਬਿਰਤੀ ਵਾਲੇ ਸਿੱਖਾ ! ਜੇ ਤੂੰ ਭਰਮ ਨੂੰ ਗਵਾਉਣਾ ਚਾਹੁੰਦਾ ਹੈ ਤਾਂ ਤੂੰ ਸਾਰੀਆਂ ਮੁਹੱਬਤਾਂ ਛੱਡ ਕੇ (ਹਿਕੁ) ਇਕ (ਪਿਰੀ) ਅਕਾਲ ਪੁਰਖ ਦੇ ਨਾਲ ਮੁਹੱਬਤ ਕਰ ਤਾਂ ਤੇਰੇ ਅੰਦਰੋਂ ਭਰਮ (ਵਞਾਇ) ਚਲਾ ਜਾਵੇਗਾ ਅਤੇ ਤੇਰੇ ਅੰਦਰ ਗਿਆਨ ਦਾ (ਭੋਰੀ) ਪ੍ਰਕਾਸ਼ ਹੋ ਜਾਵੇਗਾ।

**ਅਥਵਾ :** ਹੇ ਸੱਚੇ ਪਾਤਸ਼ਾਹ ਜੀ ! ਆਪ (ਭੋਰੀ) ਭੋਰਾ ਕੁ ਭਾਵ ਥੋੜ੍ਹੀ ਜਿਹੀ ਕਿਰਪਾ ਦ੍ਰਿਸ਼ਟੀ ਕਰਕੇ ਸਾਡਾ ਭਰਮ (ਵਞਾਇ) ਗਵਾ ਦਿਉ **ਵਾ:** ਗਿਆਨ ਰੂਪ (ਭੋਰੀ) ਪ੍ਰਕਾਸ਼ ਕਰਕੇ, **ਵਾ:** ਗਿਆਨ ਰੂਪ (ਭੋਰੀ) ਦਿਨ ਚੜ੍ਹਾ ਕੇ ਸਾਡੇ ਅੰਦਰੋਂ ਭਰਮ ਨੂੰ (ਵਞਾਇ) ਗਵਾ ਦਿਉ। ਹੇ (ਪਿਰੀ) ਪ੍ਰਮੇਸਰ ! ਅਸੀਂ (ਹਿਕੁ) ਇਕ ਤੇਰੇ ਨਾਲ ਹੀ ਮੁਹੱਬਤ ਕਰਦੇ ਹਾਂ, (ਤੂ) ਤੂੰ ਹੀ ਸਾਡਾ ਹੈ।

## ਜਿਥਹੁ ਵੰਞੈ ਜਾਇ; ਤਿਥਾਊ ਮਉਜੂਦੁ ਸੋਇ ॥੧॥

ਹੇ ਸੱਚੇ ਪਾਤਸ਼ਾਹ ਜੀ ! (ਜਿਥਹੁ) ਜਿਸ ਜਗ੍ਹਾ ਤੋਂ (ਵੰਞੈ) ਤੁਰੀਦਾ ਹੈ, ਜਿੱਥੇ (ਜਾਇ) ਜਾਈਦਾ ਹੈ ਅਤੇ ਜੋ ਇਹਨਾਂ ਦੇ ਮੱਧ ਵਾਲਾ ਅਸਥਾਨ ਹੈ। ਤੂੰ (ਸੋਇ) ਉਹਨਾਂ (ਤਿਥਾਊ) ਤਿੰਨਾਂ ਥਾਵਾਂ 'ਤੇ (ਮਉਜੂਦੁ) ਪ੍ਰਗਟ ਰੂਪ ਹੈ, ਇਸਥਿਤ ਰੂਪ ਹੈ ਭਾਵ ਤੂੰ ਸਭ ਥਾਵਾਂ ਤੇ ਵਿਆਪਕ ਹੈ।

**ਜਤ੍ਰ ਜਾਉ ਤਤ ਬੀਠਲੁ ਭੈਲਾ ॥** (ਅੰਗ : ੪੮੫)

**ਅਥਵਾ :** ਹੇ ਜੀਵ ! (ਜਿਥਹੁ) ਜਿਸ ਦੁਨੀਆਂ ਤੋਂ (ਵੰਞੈ) ਚਲ ਕੇ ਤੂੰ ਪ੍ਰਲੋਕ ਵਿਚ (ਜਾਇ) ਜਾਂਦਾ ਹੈ। (ਤਿਥਾਊ) ਉੱਥੇ

ਵੀ (ਸੋਇ) ਉਹ ਪ੍ਰਮੇਸਰ (ਮਉਜੂਦੁ) ਇਸਥਿਤ ਰੂਪ ਹੈ। ਫਿਰ ਕਮਲਿਆ ! ਤੂੰ ਉਸ ਨੂੰ ਕਿਸ ਵਾਸਤੇ ਭੁਲਾਇਆ ਹੋਇਆ ਹੈ।

**ਅਥਵਾ :** (ਜਿਥਹੁ) ਜਿਸ ਹਿਰਦੇ ਵਿਚੋਂ ਦੇਹ ਅਭਿਮਾਨ, ਹਉਮੈ, ਦ੍ਵੈਤ, ਦੁਬਿਧਾ (ਵੰਞੈ) ਚਲੀ (ਜਾਇ) ਜਾਂਦੀ ਹੈ, ਉਸ ਹਿਰਦੇ ਵਿਚ (ਸੋਇ) ਉਹ ਪ੍ਰਮੇਸਰ (ਮਉਜੂਦੁ) ਪ੍ਰਗਟ ਹੀ ਹੈ।

**ਅਥਵਾ :** (ਜਿਥਹੁ) ਜਿਸ ਅੰਤਹਕਰਣ ਰੂਪ (ਜਾਇ) ਜਗ੍ਹਾ ਵਿਚੋਂ ਭਰਮ (ਵੰਞੈ) ਚਲਿਆ ਗਿਆ ਹੈ। (ਤਿਥਾਊ) ਉਥੇ (ਸੋਇ) ਉਹ ਪ੍ਰਮੇਸਰ (ਮਉਜੂਦੁ) ਇਸਥਿਤ ਰੂਪ ਹੈ।

**ਅਥਵਾ :** ਜਿੱਥੋਂ, ਅੰਤਹਕਰਣ ਰੂਪ ਜਗ੍ਹਾਂ ਤੋਂ ਬਿਰਤੀ ਚਲਦੀ ਹੈ, ਉਹ ਅੰਤਹਕਰਣ ਬਿਰਤੀ ਦੁਆਰਾ ਗਿਆਨ ਦਾ ਕਰਤਾ ਹੈ , ਜੋ ਬਿਰਤੀ ਅੰਤਹਕਰਣ ਤੋਂ ਲੈ ਕੇ ਪਦਾਰਥ ਤਕ ਦਾ ਸਫਰ ਕਰਦੀ ਹੈ, ਇਹ ਕਿਰਿਆ ਹੈ ਅਤੇ ਜਿਸ ਪਦਾਰਥ ਤਕ ਬਿਰਤੀ ਜਾਂਦੀ ਹੈ, ਉਹ ਪਦਾਰਥ ਕਰਮ ਹੈ, ਇਹਨਾਂ ਤਿੰਨਾਂ ਥਾਵਾਂ ਭਾਵ ਕਰਤਾ ਕਰਮ ਅਤੇ ਕਿਰਿਆ ਵਿਚ (ਸੋਇ) ਉਹ ਪ੍ਰਮੇਸ਼ਰ ਮੌਜੂਦ ਹੈ। **ਵਾ:** ਇਸੇ ਤਰ੍ਹਾਂ ਉਹ ਪ੍ਰਮੇਸਰ ਧਿਆਤਾ ਧਿਆਨ ਧੇਯ, ਗਿਆਤਾ ਗਿਆਨ ਗੇਯ ਆਦਿਕ ਸਭ ਤ੍ਰਿਪੁਟੀਆਂ ਵਿਚ ਵੀ ਮੌਜੂਦ ਹੈ।

**ਮਃ ੫ ॥**

## ਚੜਿ ਕੈ ਘੋੜੜੈ ਕੁੰਦੇ ਪਕੜਹਿ; ਖੂੰਡੀ ਦੀ ਖੇਡਾਰੀ ॥

ਜਿਵੇਂ ਘੋੜਿਆਂ ਦੀ ਅਸਵਾਰੀ ਕਰਨ ਵਾਲੇ ਅਸਵਾਰ ਘੋੜਿਆਂ ਉੱਪਰ ਚੜ੍ਹ ਕੇ ਬੰਦੂਕਾਂ ਦੇ ਕੁੰਦਿਆਂ ਨੂੰ ਪਕੜ ਲੈਂਦੇ ਹਨ ਅਤੇ ਬੱਚੇ ਉਹਨਾਂ ਵੱਲ ਵੇਖ ਕੇ ਰੀਸ ਕਰਦੇ ਹਨ ਭਾਵ ਉਹ ਇਕ ਸੋਟੀ ਨੂੰ ਹੱਥ ਵਿਚ ਫੜ ਕੇ ਤੇ ਦੂਸਰੀ ਸੋਟੀ ਨੂੰ ਆਪਣੀਆਂ ਲੱਤਾਂ ਵਿਚ ਲੈ ਕੇ ਭੱਜਦੇ ਹੋਏ ਕਹਿੰਦੇ ਹਨ, "ਚਲ ਮੇਰਿਆ ਘੋੜਿਆ।" ਜੇਕਰ ਐਸੇ ਖੂੰਡੀ ਦੇ (ਖੇਡਾਰੀ) ਖੇਡ ਖੇਡਣ ਵਾਲੇ ਬੱਚੇ (ਘੋੜੜੈ) ਘੋੜਿਆਂ ਦੇ ਉੱਪਰ ਚੜ੍ਹ (ਕੈ) ਕਰਕੇ ਬੰਦੂਕ ਦੇ ਕੁੰਦੇ (ਪਕੜਹਿ) ਪਕੜਣਾ ਚਾਹੁੰਣ ਤਾਂ ਉਹ ਨਹੀਂ ਪਕੜ ਸਕਦੇ, ਜੇ ਪਕੜ ਵੀ ਲੈਣ ਤਾਂ ਡਿੱਗ ਪੈਣਗੇ ਕਿਉਂਕਿ ਉਹ ਤਾਂ ਕੇਵਲ ਖੂੰਡੀ ਦੀ ਖੇਡ ਖੇਡਣ ਵਾਲੇ ਹੀ ਹਨ, ਆਪ ਹੀ ਲੱਤਾਂ ਨਾਲ ਭੱਜਦੇ ਹਨ ਤੇ ਵਿਚਾਲੇ ਖੂੰਡੀ ਨੂੰ ਖਿੱਚੀ ਜਾਂਦੇ ਹਨ।

ਇਸੇ ਪ੍ਰਕਾਰ, ਜੇਕਰ ਭੂਤਾਂ-ਪ੍ਰੇਤਾਂ ਦੀ ਉਪਾਸ਼ਨਾ ਕਰਨ ਰੂਪ ਖੂੰਡੀ ਦੇ (ਖੇਡਾਰੀ) ਖੇਡ ਖੇਡਣ ਵਾਲੇ ਮੰਦ-ਕਰਮੀਂ ਸ਼ਾਸਤਰ-ਗਿਆਨ ਰੂਪ (ਘੋੜੜੈ) ਘੋੜੇ ਉੱਪਰ ਸਰਵਨ ਕਰਨ ਰੂਪ ਚੜ੍ਹ (ਕੈ) ਕੇ ਭਾਵ ਅਸਵਾਰੀ ਕਰਕੇ ਮਹਾਂਵਾਕਾਂ ਰੂਪ ਰਫਲਾਂ ਦੇ ਕੁੰਦੇ (ਪਕੜਹਿ) ਪਕੜਨਾ ਚਾਹੁੰਣ ਤਾਂ ਉਹ ਨਹੀਂ ਪਕੜ ਸਕਦੇ। ਕਿਉਂਕਿ ਉਹ ਤਾਂ ਖੂੰਡੀਆਂ ਦੇ ਖਿਡਾਰੀ ਹਨ। ਭਾਵ ਕੋਈ ਗਲ ਵਿਚ ਖੂੰਡੀ ਪਾ ਕੇ ਸੁਲਤਾਨੀਆਂ ਬਣਿਆ ਫਿਰਦਾ ਹੈ ਅਤੇ ਕੋਈ ਕਿਸੇ ਦੇ ਗਲ ਵਿਚ ਖੂੰਡੀ ਪਾ ਕੇ ਭੂਤ ਪ੍ਰੇਤ ਕੱਢਦਾ ਫਿਰਦਾ ਹੈ। ਜੇਕਰ ਉਹ ਮਹਾਂਵਾਕਾਂ ਰੂਪ ਕੁੰਦੇ (ਪਕੜਹਿ) ਪਕੜ ਵੀ ਲੈਣ ਭਾਵ ਇਉਂ ਕਹਿਣ ਕਿ ਅਸੀਂ "ਅਹੰ ਬ੍ਰਹਮ ਆਸਮੀ" ਹਾਂ ਤਾਂ ਉਹ ਮੁਕਤ ਹੋਏ ਨਹੀਂ ਸਮਝਣੇ ਚਾਹੀਦੇ। ਉਹ ਅੰਤ ਨੂੰ ਨਰਕਾਂ ਵਿਚ ਜਾ ਕੇ ਡਿੱਗਣਗੇ।

## ਹੰਸਾ ਸੇਤੀ ਚਿਤੁ ਉਲਾਸਹਿ; ਕੁਕੜ ਦੀ ਓਡਾਰੀ ॥੨॥

ਜਿਵੇਂ ਕੁੱਕੜ ਦੀ ਉਡਾਰੀ ਕੋਠੇ ਤੋਂ ਕੰਧ ਤੱਕ ਤੇ ਕੰਧ ਤੋਂ ਰੂੜੀ ਤੱਕ ਦੀ ਹੀ ਹੁੰਦੀ ਹੈ। ਪਰ ਜੇਕਰ ਉਹ ਹੰਸਾਂ (ਸੇਤੀ) ਨਾਲ ਉੱਡਣ ਦਾ ਚਿਤ ਵਿਚ (ਉਲਾਸਹਿ) ਉਤਸ਼ਾਹ ਕਰੇ ਤਾਂ ਉਹ ਹੰਸਾਂ ਦੀ ਨਿਆਈਂ ਸਮੁੰਦਰ ਦੇ ਉਪਰੋਂ ਚਾਰ-ਚਾਰ ਸੌ ਮੀਲ ਦੀ ਉਡਾਰੀ ਨਹੀਂ ਮਾਰ ਸਕਦਾ।

ਇਸੇ ਪ੍ਰਕਾਰ ਸਕਾਮੀ **ਵਾ**: ਵਿਸ਼ਈ ਪੁਰਖਾਂ ਦੀ ਉਡਾਰੀ ਕੁੱਕੜ ਦੀ ਨਿਆਈਂ ਹੁੰਦੀ ਹੈ। ਉਹ ਬਿਧ ਨਿਖੇਧ ਕਰਮਾਂ ਰੂਪ **ਵਾ**: ਸਕਾਮ ਕਰਮਾਂ ਰੂਪ ਖੰਭਾਂ ਕਰਕੇ ਪਹਿਲਾਂ ਤਾਂ ਸਵਰਗ ਰੂਪ ਕੋਠੇ ਉੱਤੇ ਜਾ ਬਹਿੰਦੇ ਹਨ। ਜਦੋਂ ਸਕਾਮ ਕਰਮ ਨਾਸ਼ ਹੋ ਜਾਂਦੇ ਹਨ ਜਾਂ ਜਦੋਂ ਸਵਰਗ ਵਿਚ ਬੈਠਿਆਂ ਨੂੰ ਕਾਮ ਆਦਿਕ ਕੁੱਤੇ ਪੈ ਜਾਣ ਤਾਂ ਨੌਖ ਰਾਜੇ ਦੀ ਨਿਆਈ ਮਾਤ ਲੋਕ **ਵਾ**: ਮਨੁੱਖਾ ਜਨਮ ਰੂਪ ਕੰਧ ਉੱਤੇ ਆ ਜਾਂਦੇ ਹਨ ਅਤੇ ਫਿਰ ਵਿਸ਼ੇ-ਸੁੱਖ ਰੂਪ ਰੂੜੀ ਉੱਤੇ **ਵਾ**: ਨਰਕਾਂ ਰੂਪ ਜਾਂ ਗਰਭ ਰੂਪ ਰੂੜੀ 'ਤੇ ਆ ਕੇ ਡਿੱਗ ਪੈਂਦੇ ਹਨ। ਪਰ ਜੇਕਰ ਉਹ ਹੰਸਾਂ ਦੀ ਨਿਆਈਂ ਤੱਤ-ਮਿਥਿਆ ਦਾ ਵਿਵੇਚਨ ਕਰਨ ਵਾਲੇ ਅਤੇ ਚਾਰੇ ਅੰਤਸ਼ਕਰਣਾਂ ਤੋਂ ਪਰੇ ਹੋਣ ਰੂਪ ਚਿਦਾਕਾਸ਼ ਵਿਚ ਉਡਾਰੀਆਂ ਲਾਉਣ ਵਾਲੇ ਸੰਤਾਂ (ਸੇਤੀ) ਨਾਲ ਤੁਰੀਆ ਅਵਸਥਾ ਰੂਪ ਉਡਾਰੀ ਮਾਰਨ ਦਾ ਚਿਤ ਵਿਚ (ਉਲਾਸਹਿ) ਉਤਸ਼ਾਹ ਕਰਨ ਕਿ ਸਾਡੀ ਵੀ ਇਹਨਾਂ ਜੈਸੀ ਅਵਸਥਾ ਹੋ ਜਾਵੇ ਤਾਂ ਉਹ ਸਕਾਮੀ ਪੁਰਖ ਉਹਨਾਂ ਤੱਤ-ਬੇਤਿਆਂ ਦੀ ਰੀਸ ਨਹੀਂ ਕਰ ਸਕਦੇ।

ਇਉਂ ਕਿਸੇ ਤੋਂ ਵੀ ਪ੍ਰਮੇਸਰ ਦੇ ਪਿਆਰੇ ਭਗਤਾਂ ਦੀ ਰੀਸ ਨਹੀਂ ਹੋ ਸਕਦੀ।

## ਪਉੜੀ ॥

## ਰਸਨਾ ਉਚਰੈ ਹਰਿ ਸ੍ਰਵਣੀ ਸੁਣੈ; ਸੋ ਉਧਰੈ ਮਿਤਾ ॥

ਹੇ (ਮਿਤਾ) ਮਿੱਤਰ ! ਜਿਹੜਾ ਪੁਰਖ ਰਸਨਾ ਨਾਲ (ਹਰਿ) ਹਰੀ ਦੇ ਨਾਮ ਨੂੰ (ਉਚਰੈ) ਉਚਾਰਦਾ ਹੋਇਆ (ਸ੍ਰਵਣੀ) ਕੰਨਾਂ ਨਾਲ (ਸੁਣੈ) ਸ੍ਰਵਣ ਕਰਦਾ ਹੈ, (ਸੋ) ਉਹ (ਉਧਰੈ) ਮੁਕਤ ਹੋ ਜਾਂਦਾ ਹੈ। (ਇਹ ਲਿਵ ਲਾਉਣ ਦਾ ਤਰੀਕਾ ਹੈ।)

## ਹਰਿ ਜਸੁ ਲਿਖਹਿ ਲਾਇ ਭਾਵਨੀ; ਸੇ ਹਸਤ ਪਵਿਤਾ ॥

ਜਿਹੜੇ ਸ਼ਰਧਾ (ਭਾਵਨੀ) ਭਾਵਨਾ (ਲਾਇ) ਲਾ ਕਰਕੇ (ਹਰਿ) ਹਰੀ ਦੇ ਜਸ ਨੂੰ (ਲਿਖਹਿ) ਲਿਖਦੇ ਹਨ (ਸੇ) ਉਹ (ਹਸਤ) ਹੱਥ (ਪਵਿਤਾ) ਪਵਿੱਤਰ ਹਨ। ਜਿਸ ਪ੍ਰਕਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਲਿਖਾਈ ਦੀ ਸੇਵਾ ਕਰਨ ਕਰਕੇ ਭਾਈ ਗੁਰਦਾਸ ਜੀ ਅਤੇ ਭਾਈ ਮਨੀ ਸਿੰਘ ਜੀ ਆਦਿਕ ਗੁਰਸਿੱਖਾਂ ਦੇ ਹੱਥ ਪਵਿੱਤਰ ਹੋਏ ਸਨ।

**ਅਥਵਾ :** ਜਿਹੜੇ ਆਪਣੇ ਮਨ ਰੂਪ ਕਾਗਜ਼ ਉੱਤੇ ਭਾਵਨਾ ਦੀ ਕਲਮ ਬਣਾ ਕੇ ਹਰੀ ਦਾ ਜਸ ਲਿਖਦੇ ਹਨ ਉਹਨਾਂ ਪੁਰਖਾਂ ਦੇ ਪ੍ਰੇਮ ਰੂਪ ਹੱਥ ਪਵਿੱਤਰ ਹਨ।

## ਅਠਸਠਿ ਤੀਰਥ ਮਜਨਾ; ਸਭਿ ਪੁੰਨ ਤਿਨਿ ਕਿਤਾ ॥

ਜਿੰਨ੍ਹਾਂ ਨੇ ਮਹਾਰਾਜ ਸਾਹਿਬ ਦੀ ਪ੍ਰੇਮਾ ਭਗਤੀ, ਸਰਵਣ ਭਗਤੀ ਅਤੇ ਲਿਖਣ ਭਗਤੀ ਕੀਤੀ ਹੈ। (ਤਿਨਿ) ਉਹਨਾਂ ਨੇ ਅਠਾਹਠ ਤੀਰਥਾਂ ਦੇ (ਮਜਨਾ) ਪੁਰਬਾਂ ਦੇ ਇਸ਼ਨਾਨ ਅਤੇ (ਸਭਿ) ਸਾਰੇ ਪੁੰਨ-ਦਾਨ ਵੀ (ਕਿਤਾ) ਕਰ ਲਏ ਹਨ।

## ਸੰਸਾਰ ਸਾਗਰ ਤੇ ਉਧਰੇ; ਬਿਖਿਆ ਗੜੁ ਜਿਤਾ ॥

ਜਿੰਨ੍ਹਾਂ ਨੇ (ਬਿਖਿਆ) ਵਿਸ਼ਿਆਂ ਰੂਪ ਕਿਲੇ ਨੂੰ, **ਵਾ**: ਵਿਸ਼ਿਆਂ ਦੇ (ਗੜੁ) ਕਿਲੇ ਸੰਸਾਰ ਨੂੰ **ਵਾ**: (ਬਿਖਿਆ) ਵਿਸ਼ਿਆਂ ਦੇ (ਗੜੁ) ਗੜ੍ਹ ਕੁਸੰਗਤ ਨੂੰ (ਜਿਤਾ) ਜਿੱਤ ਲਿਆ ਹੈ, **ਵਾ**: ਵਿਸ਼ਿਆਂ ਦੀ ਤਰਫੋਂ ਸਰੀਰ ਰੂਪ ਕਿਲੇ ਨੂੰ ਜਿੱਤ ਲਿਆ ਹੈ। ਉਹ ਸੰਸਾਰ ਸਾਗਰ (ਤੇ) ਤੋਂ (ਉਧਰੇ) ਉਧਰ ਗਏ ਹਨ।

## ਅੰਗ : ੩੨੩

## ਨਾਨਕ ਲੜਿ ਲਾਇ ਉਧਾਰਿਅਨੁ; ਦਯੁ ਸੇਵਿ ਅਮਿਤਾ ॥੧੯॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਪ੍ਰਮੇਸਰ ਨੇ ਉਹਨਾਂ ਨੂੰ ਆਪਣੀ ਸ਼ਰਨ ਰੂਪ (ਲੜਿ) ਪੱਲੇ ਨਾਲ (ਲਾਇ) ਲਾ ਕੇ **ਵਾ**: ਆਪਣੇ ਉਪਦੇਸ਼ ਰੂਪ (ਲੜਿ) ਪੱਲੇ ਨਾਲ (ਲਾਇ) ਲਾ ਕੇ (ਉਧਾਰਿਅਨੁ) ਉਧਾਰ ਦਿੱਤਾ ਹੈ ਜਿਹੜੇ ਪੁਰਖ (ਦਯੁ) ਦਿਆਲੂ ਪ੍ਰਮੇਸਰ ਦੀ (ਅਮਿਤਾ) ਮਿਣਤੀ ਤੋਂ ਰਹਿਤ ਫਲ ਦੇਣ ਵਾਲੀ (ਸੇਵਿ) ਸੇਵਾ ਕਰਦੇ ਹਨ। **ਵਾ**: ਜਿਹੜੇ ਦਇਆਲੂ ਪ੍ਰਮੇਸਰ ਦੀ ਸੇਵਾ ਕਰਦੇ ਹਨ ਉਹ (ਅਮਿਤਾ) ਮਰਯਾਦਾ ਤੋਂ ਰਹਿਤ ਹੋ ਜਾਂਦੇ ਹਨ ਭਾਵ ਉਹਨਾਂ ਦੀ ਮਰਿਆਦਾ ਕਿਸੇ ਪਾਸੋਂ ਪਾਈ ਨਹੀਂ ਜਾਂਦੀ ਭਾਵ ਜਾਣੀ ਨਹੀਂ ਜਾਂਦੀ। **ਵਾ**: ਉਹ (ਦਯੁ) ਪ੍ਰੇਰਕ ਪ੍ਰਮੇਸ਼ਰ ਦੀ ਸੇਵਾ ਕਰਕੇ (ਅਮਿਤਾ) ਮਿਣਤੀ ਤੋਂ ਰਹਿਤ ਅਨੰਦ ਦੀ ਪਦਵੀ ਨੂੰ ਪ੍ਰਾਪਤ ਕਰਦੇ ਹਨ।

### ਸਲੋਕ ਮਃ ੫ ॥

## ਧੰਧੜੇ ਕੁਲਾਹ; ਚਿਤਿ ਨ ਆਵੈ ਹੇਕੜੋ ॥

ਹੇ ਭਾਈ! ਜਿਹੜੇ ਜਨਮ ਮਰਨ ਰੂਪ (ਕੁ) ਖੋਟਾ (ਲਾਹ) ਲਾਹਾ ਦੇਣ ਵਾਲੇ ਭਾਵ ਜਨਮ ਮਰਨ ਦੇ ਚੱਕਰਾਂ ਵਿਚ ਪਾਉਣ ਵਾਲੇ (ਧੰਧੜੇ) ਧੰਧੇ ਹਨ, ਇਹਨਾਂ ਵਿਚ ਫਸਿਆ ਹੋਇਆ ਹੋਣ ਕਰਕੇ ਤੇਰੇ ਚਿਤ ਵਿਚ (ਹੇਕੜੋ) ਇਕ ਵਾਹਿਗੁਰੂ ਨਹੀਂ (ਆਵੈ) ਆਉਂਦਾ ਹੈ।

**ਅਥਵਾ :** ਹੇ ਭਾਈ! ਜਿੰਨ੍ਹਾਂ ਧੰਧਿਆ ਕਰਕੇ (ਹੇਕੜੋ) ਇਕ ਵਾਹਿਗੁਰੂ (ਚਿਤਿ) ਚੇਤੇ (ਨ ਆਵੈ) ਨਹੀਂ ਆਉਂਦਾ ਉਹਨਾਂ (ਧੰਧੜੇ) ਧੰਦਿਆਂ (ਕੁ+ਲਾਹ) (ਕੁ) ਨੂੰ ਲਾਹ ਦੇ ਭਾਵ ਦੂਰ ਕਰ ਦੇ।

## ਨਾਨਕ ਸੇਈ ਤੰਨ ਫੁਟੰਨਿ; ਜਿਨਾ ਸਾਂਈ ਵਿਸਰੈ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਸੇਈ) ਉਹ (ਤੰਨ) ਸਰੀਰ ਕੋਹੜੀਆਂ ਦੀ ਨਿਆਈਂ (ਫੁਟੰਨਿ) ਫੁੱਟ ਜਾਣ, ਜਿੰਨ੍ਹਾਂ ਨੂੰ ਮੇਰਾ (ਸਾਂਈ) ਪ੍ਰਮੇਸਰ (ਵਿਸਰੈ) ਭੁੱਲ ਜਾਂਦਾ ਹੈ।

**ਅਥਵਾ :** ਜਿੰਨ੍ਹਾਂ ਨੂੰ ਵਾਹਿਗੁਰੂ ਪ੍ਰਮੇਸਰ (ਵਿਸਰੈ) ਭੁੱਲ ਜਾਂਦਾ ਹੈ। (ਸੇਈ) ਉਹ ਤਾਂ (ਫੁਟੰਨਿ) ਫੁੱਟੇ ਹੋਏ (ਤੰਨ) ਸਰੀਰ ਹਨ। ਭਾਵ ਪ੍ਰਮੇਸਰ ਨੂੰ ਭੁੱਲ ਜਾਣ ਵਾਲੇ ਸਰੀਰ ਹਰ ਵੇਲੇ ਦੁੱਖਾਂ ਵਿਚ ਪੈ ਕੇ ਦੁਖੀ ਹੁੰਦੇ ਰਹਿੰਦੇ ਹਨ। ਯਥਾ :

**ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ ॥** *(ਅੰਗ: ੧੩੫)*

**ਜੈ ਤਨਿ ਬਾਣੀ ਵਿਸਰਿ ਜਾਇ ॥**

**ਜਿਉ ਪਕਾ ਰੋਗੀ ਵਿਲਲਾਇ ॥** *(ਅੰਗ: ੬੬੧)*

ਐਸੀ ਹਾਲਤ ਹੋ ਜਾਂਦੀ ਹੈ।

### ਮਃ ੫ ॥

## ਪਰੇਤਹੁ ਕੀਤੋਨੁ ਦੇਵਤਾ; ਤਿਨਿ ਕਰਣੈਹਾਰੇ ॥

(ਤਿਨਿ) ਉਸ (ਕਰਣੈਹਾਰੇ) ਕਰਣਹਾਰ ਪ੍ਰਮੇਸਰ ਨੇ (ਪਰੇਤਹੁ) ਪ੍ਰੇਤਾਂ ਨੂੰ ਵੀ ਦੇਵਤੇ (ਕੀਤੋਨੁ) ਕਰ ਦਿੱਤਾ ਹੈ।

## ਸਾਖੀ—ਪਾਨਿਨੀ ਮੁਨੀ ਦੀ

ਪਾਨਿਨੀ ਮੁਨੀ ਕਾਂਸ਼ੀ ਵਿਚ ਮਰਨ ਉਪਰੰਤ ਪ੍ਰੇਤ ਜੂਨ ਨੂੰ ਪ੍ਰਾਪਤ ਹੋਇਆ ਸੀ। ਇਸ ਨੇ ਪ੍ਰੇਤ ਜੂਨ ਵਿਚ ਰਹਿ ਕੇ ਹੀ ਵਿਆਕਰਣ ਨੂੰ ਉਚਾਰਿਆ ਸੀ। ਜਦੋਂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਕਾਂਸੀ ਦੇ ਇਕ ਮੰਦਰ ਵਿਚ ਜਾ ਕੇ ਬੈਠੇ ਜਿੱਥੇ 'ਗੁਰੂ ਕੇ ਬਾਗ਼' ਸਥਾਨ ਹੈ ਤਾਂ ਉਥੇ ਪਾਨਿਨੀ ਮੁਨੀ ਨੇ ਆ ਕੇ ਬੇਨਤੀ ਕੀਤੀ ਕਿ ਹੇ ਸੱਚੇ ਪਾਤਸ਼ਾਹ! ਆਪ ਦੁਨੀਆਂ ਨੂੰ ਤਾਰਨ ਵਾਸਤੇ ਆਏ ਹੋ, ਕਿਰਪਾ ਕਰਕੇ ਮੇਰੀ ਵੀ ਮੁਕਤੀ ਕਰੋ। ਮਹਾਰਾਜ ਨੇ ਪੁੱਛਿਆ ਕਿ ਤੂੰ ਕੌਣ ਹੈ। ਕਹਿੰਦਾ ਜੀ ਮੈਂ ਪਾਨਿਨੀ ਮੁਨੀ ਹਾਂ। ਉਸ ਵੇਲੇ ਮਹਾਰਾਜ ਜੀ ਨੇ ਭਾਈ ਮਰਦਾਨਾ ਜੀ ਦੇ ਪਾਸੋਂ ਰਬਾਬ ਵਜਾ ਕੇ ਕੀਰਤਨ ਗਾਇਆ। ਜਦੋਂ ਇਸ ਨੇ ਕੀਰਤਨ ਸੁਣਿਆ ਤਾਂ ਇਹ ਪ੍ਰੇਤ ਜੂਨ ਤੋਂ ਛੁੱਟ ਗਿਆ। ਫਿਰ ਜਿਸ ਵੇਲੇ ਇਸਨੇ ਆਪਣਾ ਚਤੁਰਭੁਜੀ ਵਿਸ਼ਨੂੰ ਰੂਪ ਬਣਾ ਕੇ ਮਹਾਰਾਜ ਸਾਹਿਬ ਜੀ ਦੇ ਚਰਨਾਂ ਉੱਤੇ ਮੱਥਾ ਟੇਕਿਆ ਸੀ ਤਾਂ ਉਸ ਵੇਲੇ ਇਹ ਮੁਕਤ ਹੋ ਕੇ ਬੈਕੁੰਠ ਨੂੰ ਚਲਿਆ ਗਿਆ ਸੀ।

## ਸਾਖੀ—ਪ੍ਰੇਤ ਦਾ ਉਧਾਰ ਕਰਨ ਦੀ (ਪਾ: ਨੌਵੀਂ)

ਇਸੇ ਪ੍ਰਕਾਰ ਜਦੋਂ ਔਰੰਗਜ਼ੇਬ ਨੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਆਪਣੇ ਪਾਸ ਬੁਲਾਇਆ ਸੀ ਤਾਂ ਆਉਂਦੇ ਹੋਏ ਸਤਿਗੁਰੂ ਸਾਹਿਬ ਜੀ ਨੇ ਇਕ ਭੂਤ ਦੀ ਹਵੇਲੀ ਵਿਚ ਉਤਾਰਾ ਕੀਤਾ ਸੀ। ਜਦੋਂ ਉਸ ਨੇ ਮਹਾਰਾਜ ਸਾਹਿਬ ਦੇ ਚੂਪੇ ਹੋਏ ਗੰਨੇ ਦੀਆਂ ਛਿਲਕਾਂ ਛਕੀਆਂ ਤਾਂ ਉਸ ਦਾ ਵੀ ਉਧਾਰ ਹੋ ਗਿਆ। ਇਉਂ ਪ੍ਰੇਤਾਂ ਨੂੰ ਵੀ ਮਹਾਰਾਜ ਜੀ ਨੇ ਦੇਵਤੇ ਬਣਾ ਦਿੱਤਾ ਸੀ।

ਦੇਵਤੇ ਵੀ ਉਹ ਨਹੀਂ ਬਣਾਏ, ਜੋ ਮਨੁੱਖਾ ਦੇਹੀ ਨੂੰ ਮੰਗਦੇ ਹਨ। ਸਗੋਂ 'ਦਿਬਯ ਧਾਤੂ ਪ੍ਰਕਾਸ਼ ਅਰਥੇ' ਪ੍ਰਕਾਸ਼ ਸਰੂਪ ਦੀ ਪ੍ਰਾਪਤੀ ਵਾਲੇ ਬ੍ਰਹਮ ਗਿਆਨੀ ਬਣਾ ਦਿੱਤਾ ਹੈ।

**ਅਥਵਾ :** ਜਿੰਨ੍ਹਾਂ ਨੇ ਕਲਜੁਗ ਵਿਚ ਪ੍ਰਮੇਸਰ ਨੂੰ ਨਹੀਂ ਪਛਾਣਿਆ ਹੈ, ਉਹ ਪ੍ਰੇਤ ਹਨ। **"ਕਲਿ ਮਹਿ ਪ੍ਰੇਤ ਜਿਨੀ ਰਾਮੁ ਨ ਪਛਾਤਾ॥"** **ਵਾ:** ਦੇਹ ਅਧਿਆਸੀ ਵੀ ਪ੍ਰੇਤ ਹਨ। **ਵਾ:** ਜਿੰਨ੍ਹਾਂ ਦਾ ਮੈਲ ਖਾਣੀ, ਤੰਬਾਕੂ ਪੀਣਾ, ਸ਼ਰਾਬ ਪੀਣੀ, ਪਰਾਈ ਨਿੰਦਿਆ ਰੂਪ ਵਿਸ਼ਟਾ ਖਾਣੀ ਆਦਿਕ ਪ੍ਰੇਤਾਂ ਵਰਗਾ ਸੁਭਾਅ ਹੈ ਉਹਨਾਂ ਸਾਰਿਆਂ ਨੂੰ ਮਹਾਰਾਜ ਨੇ ਗੁਰਸਿੱਖੀ ਦਾ ਦਾਨ ਦੇ ਕੇ (ਦੇਵਤਾ) ਪ੍ਰਕਾਸ਼ ਰੂਪ, ਦਿਬ ਰੂਪ ਪ੍ਰਮੇਸਰ ਦੀ ਸਾਖਿਅਤਤਾ ਵਾਲੇ ਬ੍ਰਹਮ-ਬੇਤੇ, ਗਿਆਨਵਾਨ (ਕੀਤੋਨੁ) ਕਰ ਦਿੱਤਾ ਹੈ, ਬਣਾ ਦਿੱਤਾ ਹੈ। ਇਹ (ਤਿਨਿ) ਉਸ (ਕਰਣੈਹਾਰੇ) ਕਰਨਹਾਰ ਪ੍ਰਮੇਸਰ ਨੇ ਬੜੀ ਕਿਰਪਾਲਤਾ ਕੀਤੀ ਹੈ।

## ਸਭੇ ਸਿਖ ਉਬਾਰਿਅਨੁ; ਪ੍ਰਭਿ ਕਾਜ ਸਵਾਰੇ॥

(ਪ੍ਰਭਿ) ਪ੍ਰਭੂ ਸੱਚੇ ਪਾਤਸ਼ਾਹ ਜੀ ਨੇ ਆਪਣੇ (ਸਭੇ) ਸਾਰੇ ਸਿੱਖਾਂ ਨੂੰ (ਉਬਾਰਿਅਨੁ) ਬਚਾ ਲਿਆ ਹੈ ਅਤੇ ਉਹਨਾਂ ਦੇ ਸਾਰੇ (ਕਾਜ) ਕਾਰਜ ਵੀ (ਸਵਾਰੇ) ਸਵਾਰ ਦਿੱਤੇ ਹਨ।

## ਨਿੰਦਕ ਪਕੜਿ ਪਛਾੜਿਅਨੁ; ਝੂਠੇ ਦਰਬਾਰੇ॥

ਫਿਰ ਪ੍ਰਮੇਸ਼ਰ ਨੇ ਹਰਨਾਖਸ਼ ਆਦਿਕ ਨਿੰਦਕਾਂ ਨੂੰ ਪਕੜ ਕੇ (ਪਛਾੜਿਅਨੁ) ਪਟਕਾ ਕੇ ਮਾਰਿਆ ਹੈ ਅਤੇ ਉਹ ਨਿੰਦਕ ਇਸ ਸੰਸਾਰ ਵਿਚ ਵੀ (ਦਰਬਾਰੇ) ਸਰਕਾਰੇ ਦਰਬਾਰੇ, ਕਚਹਿਰੀਆਂ ਆਦਿਕਾਂ ਵਿਚ **ਵਾ:** ਸਾਧਸੰਗਤ ਵਿਚ **ਵਾ:** (ਦਰਬਾਰੇ) ਪ੍ਰਲੋਕ ਵਿਚ **ਵਾ:** (ਦਰਬਾਰੇ) ਸੱਚਖੰਡ ਵਿਚ ਝੂਠੇ ਕੀਤੇ ਗਏ ਹਨ।

## ਨਾਨਕ ਕਾ ਪ੍ਰਭੁ ਵਡਾ ਹੈ; ਆਪਿ ਸਾਜਿ ਸਵਾਰੇ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਸਾਡਾ (ਪ੍ਰਭ) ਵਾਹਿਗੁਰੂ ਵੱਡਿਆਂ ਤੋਂ ਵੱਡਾ ਹੈ, ਉਸ ਨੇ ਆਪ ਹੀ ਇਸ ਜਗਤ ਨੂੰ (ਸਾਜਿ) ਸਾਜਿਆ ਹੈ, ਰਚਿਆ ਹੈ ਅਤੇ ਉਹ ਆਪ ਹੀ ਸਾਰਿਆਂ ਨੂੰ ਗੁਣਾਂ ਦੇ ਸਹਿਤ ਕਰਕੇ (ਸਵਾਰੇ) ਸਵਾਰਨ ਵਾਲਾ ਹੈ **ਵਾ:** ਉਸ ਨੇ ਆਪ ਹੀ ਸਾਰੇ ਸਾਧ (ਸਾਜਿ) ਸਾਜੇ ਹਨ ਤੇ ਉਹ ਆਪ ਹੀ ਸਾਰਿਆਂ ਨੂੰ ਗਿਆਨ ਆਦਿਕਾਂ ਨਾਲ (ਸਵਾਰੇ) ਸਵਾਰਨ ਵਾਲਾ ਹੈ। **ਵਾ:** ਉਸ ਨੇ ਆਪ ਹੀ ਪੰਜ ਤੱਤ (ਸਾਜਿ) ਸਾਜੇ ਹਨ, ਸੂਖਮ ਤੱਤਾਂ ਦੁਆਰਾ ਸੂਖਮ ਸਰੀਰ ਤੇ ਸਥੂਲ ਤੱਤਾਂ ਦੁਆਰਾ ਸਥੂਲ ਸਰੀਰ ਸਾਜੇ ਹਨ ਅਤੇ ਆਪ ਹੀ ਉਹਨਾਂ ਨੂੰ ਗੁਣਾਂ ਸਹਿਤ (ਸਵਾਰੇ) ਸਵਾਰਿਆ ਹੈ।

## ਪਉੜੀ ॥

## ਪ੍ਰਭੁ ਬੇਅੰਤੁ ਕਿਛੁ ਅੰਤੁ ਨਾਹਿ; ਸਭੁ ਤਿਸੈ ਕਰਣਾ ॥

ਹੇ ਭਾਈ! ਮੇਰਾ (ਪ੍ਰਭੁ) ਵਾਹਿਗੁਰੂ ਬੇਅੰਤ ਹੈ, ਇਹ ਜੀਵ ਉਸ ਦਾ (ਕਿਛੁ) ਕਿਸੇ ਪ੍ਰਕਾਰ ਵੀ ਅੰਤ (ਨਾਹਿ) ਨਹੀਂ ਪਾ ਸਕਦਾ। ਜੋ ਕੁਝ ਪਿੱਛੇ ਹੋਇਆ ਸੀ ਉਹ ਸਭ ਕੁਝ (ਤਿਸੈ) ਉਸੇ ਨੇ (ਕਰਣਾ) ਕਰਨਾ ਕੀਤਾ ਹੈ, **ਵਾ:** ਜੋ ਕੁਝ ਹੁਣ ਹੋ ਰਿਹਾ ਹੈ ਉਹ ਵੀ ਸਭ ਕੁਝ (ਤਿਸੈ) ਉਸੇ ਨੇ (ਕਰਣਾ) ਕਰਨਾ ਕੀਤਾ ਹੈ **ਵਾ:** ਜੋ ਕੁਝ ਅੱਗੇ ਨੂੰ ਹੋਵੇਗਾ ਉਹ ਵੀ ਸਭ ਕੁਝ (ਤਿਸੈ) ਉਸੇ ਨੇ (ਕਰਣਾ) ਕਰਨਾ ਹੈ।

## ਅਗਮ ਅਗੋਚਰੁ ਸਾਹਿਬੋ; ਜੀਆਂ ਕਾ ਪਰਣਾ ॥

ਉਹ ਬ੍ਰਹਮ ਚੇਤਨ (ਅਗਮ) ਮਨ ਦੀ ਗੰਮਤਾ ਤੋਂ ਪਰੇ ਹੈ (ਅਗੋਚਰੁ) ਇੰਦਰੀਆਂ ਕਰਕੇ ਅਵਿਸ਼ੇ ਹੈ, (ਸਾਹਿਬੋ) ਸਾਰਿਆਂ ਦਾ ਮਾਲਕ ਹੈ ਅਤੇ ਫਿਰ ਸਾਰੇ (ਜੀਆਂ) ਜੀਵਾਂ (ਕਾ) ਦਾ (ਪਰਣਾ) ਆਸਰਾ ਵੀ ਹੈ।

## ਹਸਤ ਦੇਇ ਪ੍ਰਤਿਪਾਲਦਾ; ਭਰਣ ਪੋਖਣੁ ਕਰਣਾ ॥

ਉਹ ਪ੍ਰਮੇਸ਼ਰ ਆਪਣਾ ਕਿਰਪਾ ਰੂਪ (ਹਸਤ) ਹੱਥ (ਦੇਇ) ਦੇ ਕੇ ਹੁਣ ਵੀ ਸਾਰਿਆਂ ਦੇ (ਪ੍ਰਤਿ) ਤਾਈਂ ਪਾਲਦਾ ਹੈ ਅਤੇ ਸਭ ਦੇ ਪੇਟਾਂ ਦੀ (ਭਰਣ) ਪੂਰਤੀ ਕਰਕੇ, ਭਰ ਕੇ ਉਹਨਾਂ ਦੀ (ਪੋਖਣੁ) ਪਾਲਣਾ (ਕਰਣਾ) ਕਰਦਾ ਹੈ **ਵਾ:** ਅੱਗੇ ਵੀ ਉਸੇ ਨੇ ਹੀ ਜੀਵਾਂ ਨੂੰ ਪਾਲਣ ਰੂਪ ਕਰਤਬ ਕਰਨਾ ਹੈ।

## ਮਿਹਰਵਾਨੁ ਬਖਸਿੰਦੁ ਆਪਿ; ਜਪਿ ਸਚੇ ਤਰਣਾ ॥

ਹੇ ਭਾਈ! ਜੋ ਪ੍ਰਮੇਸਰ (ਮਿਹਰਵਾਨੁ) ਮਿਹਰਬਾਨੀ ਕਰਨ ਵਾਲਾ ਅਤੇ ਆਪਣੇ ਨਾਮ ਦੀ ਆਪ ਹੀ (ਬਖਸਿੰਦੁ) ਬਖਸ਼ਿਸ਼ ਕਰਨ ਵਾਲਾ ਹੈ। ਅਸੀਂ ਉਸ ਸੱਚੇ ਪ੍ਰਮੇਸਰ ਦੇ ਨਾਮ ਨੂੰ ਜਪ ਕੇ ਤਰਨਾ ਹੈ।

## ਜੋ ਤੁਧੁ ਭਾਵੈ ਸੋ ਭਲਾ; ਨਾਨਕ ਦਾਸ ਸਰਣਾ ॥੨੦॥

ਸਤਿਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਹੇ ਭਾਈ! ਉਸ ਪ੍ਰਮੇਸ਼ਰ ਅੱਗੇ ਇਉਂ ਬੇਨਤੀਆਂ ਕਰੋ ਕਿ ਹੇ ਮੇਰੇ ਵਾਹਿਗੁਰੂ ਜੋ (ਤੁਧੁ) ਆਪ ਜੀ ਨੂੰ (ਭਾਵੈ) ਭਾਉਂਦਾ ਹੈ (ਸੋ) ਉਹੀ (ਭਲਾ) ਚੰਗਾ ਹੈ। ਅਸੀਂ ਦਾਸ ਆਪ ਜੀ ਦੀ (ਸਰਣਾ) ਸ਼ਰਣ ਵਿਚ ਆਏ ਹਾਂ।

**ਜੋ ਤੁਧੁ ਭਾਵੈ ਸੋਈ ਚੰਗਾ ਇਕ ਨਾਨਕ ਕੀ ਅਰਦਾਸੇ ॥** *(ਅੰਗ: ੭੯੫)*

**ਜੋ ਤੁਧੁ ਭਾਵੈ ਸੋ ਭਲਾ ਸਚੁ ਤੇਰਾ ਭਾਣਾ ॥** *(ਅੰਗ: ੩੧੮)*

## ਸਲੋਕ ਮਃ ੫ ॥

## ਤਿੰਨਾ ਭੁਖ ਨ ਕਾ ਰਹੀ; ਜਿਸਦਾ ਪ੍ਰਭੁ ਹੈ ਸੋਇ ॥

ਹੇ ਪਿਆਰਿਓ ! (ਤਿੰਨਾ) ਉਹਨਾਂ ਦੇ ਤਾਈਂ (ਕਾ) ਕਿਸੇ ਪ੍ਰਕਾਰ ਦੀ ਪਦਾਰਥਾਂ ਦੀ ਆਸਾ ਰੂਪ ਭੁੱਖ ਨਹੀਂ (ਰਹੀ) ਰਹਿੰਦੀ, ਜਿੰਨ੍ਹਾਂ ਦਾ ਰੱਖਿਆ ਕਰਨ ਵਾਲਾ (ਸੋਇ) ਉਹ ਅਕਾਲ ਪੁਰਖ ਆਪ ਹੈ।

## ਨਾਨਕ ਚਰਣੀ ਲਗਿਆ; ਉਧਰੈ ਸਭੋ ਕੋਇ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹਨਾਂ ਮਹਾਂਪੁਰਖਾਂ ਦੇ (ਚਰਣੀ) ਚਰਣਾਂ ਨਾਲ (ਲਗਿਆ) ਲੱਗਣ ਕਰਕੇ (ਸਭੋ ਕੋਇ) ਸਭ ਕਿਸੇ ਦਾ (ਉਧਰੈ) ਉਧਾਰ ਹੋ ਜਾਂਦਾ ਹੈ।

**ਅਥਵਾ :** ਸਤਿਗੁਰੂ ਸਾਹਿਬ ਜੀ ਦੇ ਚਰਣੀਂ (ਲਗਿਆ) ਲੱਗਣੇ ਕਰਕੇ (ਸਭੋ ਕੋਇ) ਸਭ ਕਿਸੇ ਦਾ (ਉਧਰੈ) ਉਧਾਰ ਹੋ ਜਾਂਦਾ ਹੈ।

## ਮਃ ੫ ॥

## ਜਾਚਿਕੁ ਮੰਗੈ ਨਿਤ ਨਾਮੁ; ਸਾਹਿਬੁ ਕਰੇ ਕਬੂਲੁ ॥

ਹੇ ਸੱਚੇ ਪਾਤਸ਼ਾਹ ! ਅਸੀਂ (ਜਾਚਿਕੁ) ਮੰਗਤੇ ਬਣ ਕੇ ਆਪ ਜੀ ਦੇ ਪਾਸੋਂ (ਨਿਤ) ਨਿਤਾਪ੍ਰਤੀ ਨਾਮ ਦੀ ਦਾਤ (ਮੰਗੈ) ਮੰਗਦੇ ਹਾਂ। ਹੇ (ਸਾਹਿਬੁ) ਮਾਲਕ ਵਾਹਿਗੁਰੂ ! ਜੇ ਤੂੰ (ਕਬੂਲੁ) ਪਰਵਾਨ (ਕਰੇ) ਕਰ ਲਵੇਂ, ਤਾਂ ਸਾਨੂੰ ਮੰਗਤਿਆਂ ਨੂੰ ਨਾਮ ਦੀ ਦਾਤ ਬਖਸ਼ਣਾ ਕਰ।

## ਨਾਨਕ ਪਰਮੇਸਰੁ ਜਜਮਾਨੁ; ਤਿਸਹਿ ਭੁਖ ਨ ਮੂਲਿ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜੋ ਪ੍ਰਮੇਸਰ ਸਾਡਾ ਜਜਮਾਨ ਹੈ ਭਾਵ ਸਾਨੂੰ ਦਾਨ ਦੇਣ ਵਾਲਾ ਹੈ. (ਤਿਸਹਿ) ਉਸ ਨੂੰ (ਮੂਲਿ) ਉੱਕਾ ਹੀ ਕੋਈ ਭੁੱਖ ਨਹੀਂ ਹੈ।

**ਅਥਵਾ :** ਪੁਰੋਹਿਤ ਦੀ ਨਿਆਈਂ ਜਿੰਨ੍ਹਾਂ ਪੁਰਖਾਂ ਦਾ ਪ੍ਰਮੇਸਰ ਆਪ ਜਜਮਾਨ ਬਣਿਆ ਹੈ, (ਤਿਸਹਿ) ਉਹਨਾਂ ਨੂੰ (ਮੂਲਿ) ਉੱਕਾ ਹੀ ਕੋਈ ਭੁੱਖ ਨਹੀਂ ਰਹਿੰਦੀ।

**ਅਥਵਾ :** ਜਿਵੇਂ ਪੁਰੋਹਿਤ ਜਜਮਾਨ ਦੇ ਪਾਸੋਂ ਦਾਨ ਮੰਗਦੇ ਹਨ। ਇਸੇ ਪ੍ਰਕਾਰ ਜਿਹੜੇ ਪੁਰਖ (ਜਜ) ਪੂਜਾ ਦੁਆਰਾ ਉਸ ਪ੍ਰਮੇਸ਼ਰ ਦਾ ਮਾਨ ਕਰਨ ਵਾਲੇ ਪੁਰੋਹਿਤ ਬਣ ਕੇ ਆਪਣੇ ਜਜਮਾਨ ਪ੍ਰਮੇਸ਼ਰ ਪਾਸੋਂ ਨਾਮ ਦਾ ਦਾਨ ਮੰਗਦੇ ਹਨ। (ਤਿਸਹਿ) ਉਹਨਾਂ ਨੂੰ ਕਿਸੇ ਪ੍ਰਕਾਰ ਦੀ ਵੀ (ਮੂਲਿ) ਕਦਾਚਿਤ ਕੋਈ ਭੁੱਖ ਨਹੀਂ ਰਹਿੰਦੀ।

**ਕਰਤਾ ਤੂ ਮੇਰਾ ਜਜਮਾਨੁ ॥**
**ਇਕ ਦਖਿਣਾ ਹਉ ਤੈ ਪਹਿ ਮਾਗਉ ਦੇਹਿ ਆਪਣਾ ਨਾਮੁ ॥** *(ਅੰਗ : ੧੩੨੯)*

## ਪਉੜੀ ॥

## ਮਨੁ ਰਤਾ ਗੋਵਿੰਦ ਸੰਗਿ; ਸਚੁ ਭੋਜਨੁ ਜੋੜੇ ॥

ਜਿਹੜਾ (ਗੋਵਿੰਦ) ਪ੍ਰਮੇਸਰ ਦੇ (ਸੰਗਿ) ਨਾਲ ਮਨ (ਰਤਾ) ਰੰਗਿਆ ਗਿਆ ਹੈ, ਇਹੀ (ਸਚੁ) ਸੱਚਾ ਭੋਜਨ ਅਤੇ (ਜੋੜੇ) ਪੁਸ਼ਾਕੇ ਹਨ। **ਵਾ:** (ਸਚੁ ਭੋਜਨੁ ਜੋੜੇ) ਸੱਚਾ ਨਾਮ ਹੀ ਭੋਜਨ ਅਤੇ ਜੁਤੀਆਂ ਦੇ ਜੋੜੇ ਹਨ। **ਵਾ:** ਸੱਚਾ ਨਾਮ ਭੋਜਨ ਹੈ ਅਤੇ ਜੋ ਪ੍ਰਮੇਸ਼ਰ ਵਿਚ ਬਿਰਤੀ ਜੋੜੀ ਹੈ, ਇਹ ਜੋੜੇ ਹਨ।

ਸਚਾ ਅੰਮ੍ਰਿਤ ਨਾਮੁ ਭੋਜਨੁ ਆਇਆ ॥
ਗੁਰਮਤੀ ਖਾਧਾ ਰਜਿ ਤਿਨਿ ਸੁਖੁ ਪਾਇਆ ॥ (ਅੰਗ ੧੫੦)
ਰਤਾ ਪੈਨਣੁ ਮਨੁ ਰਤਾ ਸੁਪੇਦੀ ਸਤੁ ਦਾਨੁ ॥
ਨੀਲੀ ਸਿਆਹੀ ਕਦਾ ਕਰਣੀ ਪਹਿਰਣੁ ਪੈਰ ਧਿਆਨੁ ॥ (ਅੰਗ: ੧੬)

## ਪ੍ਰੀਤਿ ਲਗੀ ਹਰਿ ਨਾਮ ਸਿਉ; ਏ ਹਸਤੀ ਘੋੜੇ ॥

ਜੋ (ਹਰਿ) ਹਰੀ ਅਕਾਲ ਪੁਰਖ ਦੇ ਨਾਮ (ਸਿਉ) ਨਾਲ (ਪ੍ਰੀਤਿ) ਪ੍ਰੀਤੀ ਲੱਗੀ ਹੈ (ਏ) ਇਹੋ ਹੀ ਸੱਚੇ ਪਾਤਸ਼ਾਹ ਨੇ ਸਾਨੂੰ (ਹਸਤੀ) ਹਾਥੀ ਘੋੜੇ ਬਖਸ਼ਿਸ਼ ਕੀਤੇ ਹਨ। **ਵਾ:** ਸ੍ਵਣ ਕਰਨ ਰੂਪ (ਹਸਤੀ) ਹਾਥੀ 'ਤੇ, ਮੰਨਣ ਕਰਨ ਰੂਪ ਰੱਥ ਉੱਤੇ ਅਤੇ ਨਿਧਿਆਸਣ ਕਰਨ ਰੂਪੀ ਹਾਥੀ ਉੱਤੇ ਅਸਵਾਰ ਹੁੰਦੇ ਹਾਂ। **ਵਾ:** *ਖਟ ਲਿੰਗ ਦੁਆਰਾ ਸਰਵਣ ਕਰਨਾ ਇਹ ਘੋੜਿਆਂ ਦੀ ਸਵਾਰੀ ਹੈ। **ਭੇਦ ਦੀਆਂ ਬਾਧਕ ਅਤੇ ਅਭੇਦ ਦੀਆਂ ਸਾਧਕ ਯੁਕਤੀਆਂ ਸਹਿਤ ਮਨਨ ਕਰਨਾ, ਇਹ ਹਾਥੀ ਹਨ। ***ਸਜਾਤੀ ਬਿਰਤੀ ਦਾ ਪ੍ਰਵਾਹ ਅਤੇ ਵਿਜਾਤੀ ਬ੍ਰਿਤੀ ਦਾ ਤ੍ਰਿਸਕਾਰ, ਏਹ ਨਿਧਆਸਣ ਰੂਪ ਰੱਥ ਹਨ ਅਤੇ ਤਤ ਤ੍ਵੰ ਦਾ ਸੋਧਨ ਰੂਪ ਸੁੱਖ ਪਾਲਕੀਆਂ ਹਨ।

## ਰਾਜ ਮਿਲਖ ਖੁਸੀਆ ਘਣੀ; ਧਿਆਇ ਮੁਖੁ ਨ ਮੋੜੇ ॥

ਜਿਹੜਾ ਵਾਹਿਗੁਰੂ ਨੂੰ (ਧਿਆਇ) ਧਿਆਉਂਦੇ ਹੋਏ ਕਦੇ (ਮੁਖੁ) ਮੂੰਹ (ਨ) ਨਹੀਂ (ਮੋੜੇ) ਮੋੜਨਾ ਹੈ ਭਾਵ ਕਦੇ ਬੇਮੁਖ ਨਹੀਂ ਹੋਣਾ ਹੈ ਇਸ ਵਿਚ ਰਾਜ ਦੇ ਪ੍ਰਾਪਤ ਕਰਨ ਅਤੇ (ਮਿਲਖ) ਜਗੀਰਾਂ ਦੇ ਮਾਲਕ ਬਨਣ ਨਾਲੋਂ ਵੀ (ਘਣੀ) ਬਹੁਤੀਆਂ ਖ਼ੁਸ਼ੀਆਂ ਹਨ।

**ਅਥਵਾ :** ਹੇ ਸੱਚੇ ਪਾਤਸ਼ਾਹ ਜੀ ! ਜੋ ਆਪ ਜੀ ਦੇ ਨਾਮ ਦੇ (ਧਿਆਇ) ਧਿਆਉਣ ਵੱਲੋਂ ਮੁਖ ਨਾ (ਮੋੜੇ) ਮੋੜਨਾ ਹੈ, ਸਾਡੇ ਵਾਸਤੇ ਇਹੋ ਹੀ ਰਾਜ ਤੇ (ਮਿਲਖ) ਜਗੀਰਾਂ ਦੀਆਂ (ਘਣੀ) ਬਹੁਤੀਆਂ ਖ਼ੁਸ਼ੀਆਂ ਹਨ ਇਸ ਲਈ ਅਸੀਂ ਆਪ ਜੀ ਦੇ ਪਾਸੋਂ ਇਹੋ ਦਾਨ ਮੰਗਦੇ ਹਾਂ ਕਿ ਹੇ ਵਾਹਿਗੁਰੂ ! ਅਸੀਂ ਸਦਾ ਹੀ ਤੈਨੂੰ ਧਿਆਉਂਦੇ ਰਹੀਏ ਕਦੇ ਵੀ ਤੇਰੇ ਤੋਂ ਬੇਮੁਖ ਨਾ ਹੋਈਏ।

## ਢਾਢੀ ਦਰਿ ਪ੍ਰਭ ਮੰਗਣਾ; ਦਰੁ ਕਦੇ ਨ ਛੋੜੇ ॥

ਹੇ (ਪ੍ਰਭ) ਵਾਹਿਗੁਰੂ ! ਅਸੀਂ ਤੇਰੇ ਸਾਧਸੰਗਤ ਰੂਪ ਦਰ ਦੇ (ਢਾਢੀ) ਕੀਰਤਨੀਏ **ਵਾ:** ਵਾਰਾਂ ਦੁਆਰਾ ਜਸ ਉਚਾਰਨ ਕਰਨ ਵਾਲੇ ਹਾਂ। ਅਸੀਂ ਆਪ ਜੀ ਦੇ ਸਾਧਸੰਗਤ ਰੂਪ ਦਰ ਤੋਂ ਇਹੋ ਹੀ (ਮੰਗਣਾ) ਮੰਗਦੇ ਹਾਂ ਕਿ ਅਸੀਂ ਕਦੇ ਵੀ ਆਪ ਜੀ ਦੇ ਗਿਆਨ ਰੂਪ **ਵਾ:** ਸਰੂਪ ਰੂਪ (ਦਰੁ) ਦਰਵਾਜੇ ਨੂੰ (ਛੋੜੇ) ਨਾ ਛੱਡੀਏ। ਹਰ ਵਕਤ ਆਪ ਜੀ ਦੇ ਦਰ ਦੇ ਦਾਸ ਬਣ ਕੇ ਰਹੀਏ।

**ਅਥਵਾ :** ਹੇ ਪ੍ਰਭੂ ! ਅਸੀਂ ਢਾਢੀਆਂ ਨੇ ਤਾਂ ਹਮੇਸ਼ਾਂ ਆਪ ਦੇ ਦਰ ਤੋਂ ਹੀ ਮੰਗਣਾ ਹੈ। ਅਸੀਂ ਆਪ ਦਾ ਦਰ ਕਦੇ ਵੀ ਨਹੀਂ ਛੱਡਦੇ ਹਾਂ।

## ਨਾਨਕ ਮਨਿ ਤਨਿ ਚਾਉ ਏਹੁ; ਨਿਤ ਪ੍ਰਭ ਕਉ ਲੋੜੇ ॥੨੧॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਅਕਾਲ ਪੁਰਖ ਵਾਹਿਗੁਰੂ ਜੀ ! ਸਾਡੇ ਮਨ ਤੇ ਤਨ ਵਿਚ (ਏਹੁ) ਇਹੀ (ਚਾਉ) ਚਾਅ, ਉਤਸ਼ਾਹ ਲੱਗਿਆ ਹੋਇਆ ਹੈ ਕਿ ਕਦੋਂ ਆਪ ਜੀ ਸਾਨੂੰ ਪ੍ਰਾਪਤ ਹੋਵੋਗੇ। ਹੇ

---

* ਸਰਵਣ ਦੇ ਖਟ ਲੱਖਣ, **ਭੇਦ ਦੀਆਂ ਬਾਧਕ ਜੁਗਤੀਆਂ, ਅਭੇਦ ਦੀਆਂ ਸਾਧਕ ਜੁਗਤੀਆਂ। (ਪਹਿਲੀ ਪੋਥੀ ਪੰਨਾ ੨੧੧ 'ਤੇ ਵੇਖੋ।)

***ਸਜਾਤੀ ਬਿਰਤੀ ਦਾ ਪ੍ਰਵਾਹ ਅਤੇ ਵਿਜਾਤੀ ਬ੍ਰਿਤੀ ਦਾ ਤ੍ਰਿਸਕਾਰ। (ਵੇਖੋ ਪਹਿਲੀ ਪੋਥੀ ਪੰਨਾ ੨੧੨ 'ਤੇ।)

(ਪ੍ਰਭ) ਪ੍ਰਭੂ ਜੀ ! ਅਸੀਂ (ਨਿਤ) ਨਿਤਾਪ੍ਰਤੀ ਆਪ ਜੀ (ਕਉ) ਨੂੰ (ਲੋੜੇ) ਲੋੜਦੇ ਰਹਿੰਦੇ ਹਾਂ, ਚਾਹੁੰਦੇ ਰਹਿੰਦੇ ਹਾਂ।
**ਵਾ:** ਹੇ ਪ੍ਰਭੂ ਜੀ ! ਆਪ ਜੀ ਸਾਡੇ ਉੱਤੇ ਐਸੀ ਕਿਰਪਾ ਕਰੋ ਕਿ ਸਾਨੂੰ ਨਿਤਾਪ੍ਰਤੀ ਆਪ ਜੀ ਦੀ ਲੋੜ ਲੱਗੀ ਰਹੇ।

## ਸੁਧੁ ਕੀਚੇ

ਅਕਾਲ ਪੁਰਖ ਵਾਹਿਗੁਰੂ ਅੱਗੇ ਨਿਮਰਤਾ ਨਾਲ ਬੇਨਤੀ ਕੀਤੀ ਹੈ ਕਿ ਹੇ ਵਾਹਿਗੁਰੂ ਕਿਰਪਾ ਕਰਕੇ ਇਸ ਬਾਣੀ ਨੂੰ ਸ਼ੁੱਧ ਕਰੋ ਜੀ।

**ਅਥਵਾ :** ਸਤਿਗੁਰੂ ਸਾਹਿਬ ਜੀ ਨੇ ਇਹ ਵਾਰ ਗਉੜੀ ਵਿਚ ਸੰਕੀਰਣ ਜਾਂ ਮਿਸ਼ਰਤ ਰਾਗ ਦੁਆਰਾ ਉਚਾਰਨ ਕੀਤੀ ਹੈ।

**ਨੋਟ :** ਦੋ ਤਰ੍ਹਾਂ ਦੇ ਰਾਗ ਹੁੰਦੇ ਹਨ। ਇਕ ਸੁਧ ਰਾਗ ਤੇ ਦੂਸਰਾ 'ਸੁਧੁ ਕੀਚੂ' ਜਾਂ 'ਸੁਧੁ ਕੀਚੇ' ਕਹਿੰਦੇ ਹਨ। 'ਸੁਧੁ ਕੀਚੇ' ਸੰਕੀਰਣ ਰਾਗ ਹੁੰਦਾ ਹੈ ਅਤੇ 'ਸੰਕੀਰਣ ਰਾਗ' ਨੂੰ 'ਮਿਸ਼ਰਤ ਰਾਗ' ਵੀ ਕਹਿ ਦਿੰਦੇ ਹਨ। ਭਾਵ ਜਿਸ ਵਿਚ ਸੰਕੀਰਣ ਜਾਂ ਮਿਸ਼ਰਤ ਰਾਗ ਹੋਵੇ ਉਸਨੂੰ 'ਸੁਧੁ ਕੀਚੇ' ਕਹੀਦਾ ਹੈ। 'ਸੁਧੁ ਕੀਚੇ' ਰਾਗ ਵਿਚ ਵਖਿਆਨ ਤੇ ਅਲਾਪ ਦੋਵੇਂ ਹੁੰਦੇ ਹਨ ਪਰ 'ਸੁਧੁ' ਰਾਗ ਵਿਚ ਕੇਵਲ ਅਲਾਪ ਹੀ ਹੁੰਦਾ ਹੈ। ਇਸ ਵਾਰ ਵਿਚ ਸਤਿਗੁਰੂ ਸਾਹਿਬ ਜੀ ਨੇ ਸਲੋਕਾਂ ਵਿਚ ਅਲਾਪ ਅਤੇ ਪਉੜੀਆਂ ਵਿਚ ਵਖਿਆਨ ਉਚਾਰਨ ਕੀਤਾ ਹੈ। ਇਸ ਲਈ 'ਸੁਧੁ ਕੀਚੇ' ਸਬਦ ਲਿਖਿਆ ਹੈ।

'ਸੁਧੁ ਕੀਚੇ' ਦਾ ਮਤਲਬ ਕਿਤੇ 'ਸੁੱਧ ਕਰ ਲੈਣਾ' ਨਾ ਸਮਝਣਾ। ਭਾਵ ਕਿ ਕੋਈ ਵੀ ਕਲਮ ਚੁੱਕ ਕੇ ਪਉੜੀਆਂ ਤੇ ਸਲੋਕ ਅਗੇ ਪਿੱਛੇ ਕਰਨ ਦੀ ਕੋਸ਼ਿਸ਼ ਨਾ ਕਰੇ। ਸਾਰੇ ਸਲੋਕ ਪਉੜੀਆਂ ਸਮੇਤ (ਸੁਧੁ ਕੀਚੇ) ਸ਼ੁੱਧ ਕੀਤੇ ਹੋਏ ਹਨ।

**ਅਥਵਾ :** ਹੇ ਜਗਿਆਸੂਓ ! ਮਨ ਦੀ ਇਕਾਗਰਤਾ ਨਾਲ ਇਸ ਬਾਣੀ ਨੂੰ ਪੜ੍ਹ ਕੇ ਆਪਣੇ ਮਨ ਨੂੰ (ਸੁਧੁ ਕੀਚੇ) ਸ਼ੁੱਧ ਕਰ ਲੈਣਾ ਕਰੋ।

**ਅਥਵਾ :** ਇਸ ਬਾਣੀ ਨੂੰ ਪੜ੍ਹ ਕੇ, ਇਸ ਦੇ ਅਰਥਾਂ ਅਤੇ ਉਪਦੇਸ਼ਾਂ ਨੂੰ ਵਿਚਾਰ ਕੇ ਹਿਰਦੇ ਵਿਚ ਧਾਰਨ ਕਰਕੇ ਆਪਣੇ ਸ਼ੁੱਧ ਬ੍ਰਹਮ ਸਰੂਪ ਦੀ ਪ੍ਰਾਪਤੀ (ਕੀਚੇ) ਕਰੋ ਜੀ।

# ਭਗਤ ਬਾਣੀ ਆਰੰਭ

## ਰਾਗੁ ਗਉੜੀ ਭਗਤਾਂ ਕੀ ਬਾਣੀ

ਹੁਣ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਗਉੜੀ ਰਾਗਣੀ ਅੰਦਰ ਭਗਤਾਂ ਦੀ ਬਾਣੀ ਲਿਖਵਾਉਂਦੇ ਹਨ :

## ੴ ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ ॥

## ਗਉੜੀ ਗੁਆਰੇਰੀ, ਸ੍ਰੀ ਕਬੀਰ ਜੀਉ ਕੇ, ਚਉਪਦੇ ੧੪ ॥

*('੧੪' ਚੌਦਾਂ ਉਚਾਰੋ)*

ਜੋ (੧) ਇਕ ਅਦ੍ਵੈਤ ਰੂਪ ਪ੍ਰਮੇਸਰ (ੴ) ਸਾਰਿਆਂ ਦਾ ਪ੍ਰਕਾਸ਼ਕ, (ਸਤਿ) ਤ੍ਰੈਕਾਲ ਅਬਾਧ ਰੂਪ, (ਨਾਮੁ) ਪ੍ਰਸਿੱਧ ਹੈ, (ਕਰਤਾ) ਸਾਰੇ ਜਗਤ ਨੂੰ ਰਚਣ ਵਾਲਾ ਹੈ, ਸਾਰਿਆਂ ਥਾਵਾਂ ਵਿਚ (ਪੁਰਖੁ) ਪੂਰਨ ਪ੍ਰਮੇਸਰ ਹੈ, ਉਹ (ਗੁਰਪ੍ਰਸਾਦਿ) ਸਤਿਗੁਰਾਂ ਦੀ ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

ਗਉੜੀ ਰਾਗਣੀ ਦੀ ਗੁਆਰੇਰੀ ਜਾਤੀ ਵਿਚ (ਸ੍ਰੀ) ਸ਼੍ਰੋਮਣੀ ਭਗਤ ਕਬੀਰ ਜੀ ਦੇ (ਚਉਪਦੇ) ਚਾਰ-ਚਾਰ ਪਉੜੀਆਂ ਵਾਲੇ (੧੪) ਚੌਦਾਂ ਸ਼ਬਦ ਆਉਣਗੇ। ਬਾਕੀ ਦੁਪਦੇ, ਤਿਪਦੇ ਜਿੰਨੇ ਵੀ ਅੱਗੇ ਆਉਣਗੇ, ਪਹਿਲਾਂ ਉੱਥੇ ਨੰਬਰ ਦਿੱਤੇ ਜਾਣਗੇ।

**ਨੋਟ :** ਜਿਹੜੇ ਅੰਕ ਸ਼ਬਦ ਦੇ ਮੁਕਾਬਲੇ ਤੇ ਭਾਵ ਸਾਹਮਣੇ ਹੋਣ ਜਿਵੇਂ ਇਥੇ '੧੪' ਅੰਕ ਆਇਆ ਹੈ, ਉਹ ਪਾਠ ਕਰਨ ਸਮੇਂ ਨਾਲ ਉਚਾਰਨ ਕਰਨੇ ਹਨ ਤੇ ਜਿਹੜੇ ਸ਼ਬਦ ਦੇ ਪੈਰਾਂ ਵਿਚ ਹੋਣ ਉਹ ਸਿਰਫ ਸਮਝਣੇ ਹਨ, ਪੜਨੇ ਨਹੀਂ।

**ਭਗਤ ਕਬੀਰ ਸਾਹਿਬ ਜੀ ਦੇ ਜੀਵਨ ਬਾਰੇ ਵਿਸ਼ੇਸ ਵਿਚਾਰ :**

ਭਗਤ ਕਬੀਰ ਸਾਹਿਬ ਜੀ ਦਾ ਜਨਮ ਕਾਸ਼ੀ ਵਿਚ ਨੂਰਾ ਨਾਮੀ ਤਲਾਅ ਦੇ ਪਾਸ ਹੋਇਆ।

**ਕਬੀਰ ਪੰਥੀ :**

ਭਗਤ ਕਬੀਰ ਜੀ ਦੇ ਜਨਮ ਬਾਬਤ ਕਬੀਰ ਪੰਥੀ ਇਸ ਪ੍ਰਕਾਰ ਮੰਨਦੇ ਹਨ ਕਿ ਪ੍ਰਮੇਸਰ ਨੇ ਆਪ ਹੀ ਭਗਤ ਜੀ ਦਾ ਰੂਪ ਧਾਰ ਕੇ ਕਾਸ਼ੀ ਵਿਚ ਨੂਰਾ ਨਾਮ ਤਲਾਅ ਦੇ ਫੁੱਲਾਂ ਵਿਚ ਨਿਵਾਸ ਕੀਤਾ ਹੈ। ਨੀਰੂ ਅਤੇ ਤਮਾਕੀ ਦੋਵੇਂ ਹੀ ਜੁਲਾਹੇ ਸਨ। ਇੰਨ੍ਹਾਂ ਦੇ ਘਰ ਵਿਚ ਕੋਈ ਵੀ ਔਲਾਦ ਨਹੀਂ ਸੀ। ਜਦੋਂ ਇੰਨ੍ਹਾਂ ਨੇ ਉਸ ਤਲਾਅ ਦੇ ਕਿਨਾਰੇ ਉੱਤੇ ਬਾਲਕ ਪਿਆ ਹੋਇਆ ਦੇਖਿਆ ਤਾਂ ਇਹ ਦੋਵੇਂ ਉਸ ਨੂੰ ਉਠਾ ਕੇ ਘਰ ਲੈ ਆਏ ਅਤੇ ਉਸਦੀ ਚੰਗੀ ਤਰ੍ਹਾਂ ਪ੍ਰਤਿਪਾਲਣਾ ਕੀਤੀ। ਉਹ ਬਾਲਕ ਭਗਤ ਕਬੀਰ ਜੀ ਹੀ ਸਨ।

**ਵੈਸ਼ਣਵ ਮੱਤ :**

ਵੈਸ਼ਣਵ ਮੱਤ ਵਾਲੇ ਮੰਨਦੇ ਹਨ ਕਿ ਇਕ ਬ੍ਰਾਹਮਣ ਆਪਣੀ ਵਿਧਵਾ ਲੜਕੀ ਨੂੰ ਨਾਲ ਲੈ ਕਿ ਭਗਤ ਰਾਮਾਨੰਦ ਜੀ ਦੇ ਦਰਸ਼ਨ ਕਰਨ ਵਾਸਤੇ ਆਇਆ ਪਰ ਰਾਮਾਨੰਦ ਜੀ ਸਮਾਧੀ ਵਿਚ ਬੈਠੇ ਹੋਏ ਸਨ। ਜਦੋਂ ਲੜਕੀ ਨੇ ਰਾਮਾਨੰਦ ਜੀ ਨੂੰ ਨਮਸਕਾਰ ਕੀਤੀ ਤਾਂ ਉਸ ਵੇਲੇ ਰਾਮਾਨੰਦ ਜੀ ਨੇ ਕਿਹਾ, "ਪੁੱਤਰਵੰਤੀ ਹੋ" ਉਸ ਵੇਲੇ ਬ੍ਰਾਹਮਣ ਕਹਿਣ ਲੱਗਾ ਕਿ ਭਗਤ ਜੀ! ਮੇਰੀ ਲੜਕੀ ਤਾਂ ਵਿਧਵਾ ਹੈ ਫਿਰ ਤੁਸੀਂ ਇਹ ਬਚਨ ਕਿਉਂ ਕੀਤਾ ਹੈ? ਤਾਂ ਰਾਮਾਨੰਦ ਜੀ ਨੇ ਕਿਹਾ ਕਿ ਸਾਡਾ ਬਚਨ ਸੁਤੇ ਸਿਧ ਹੀ ਹੋ ਗਿਆ ਹੈ। ਹੁਣ ਇਸ ਦੇ ਤਾਈਂ ਪੁੱਤਰ ਜ਼ਰੂਰ ਪੈਦਾ ਹੋਵੇਗਾ। ਸੋ ਇਸ ਪ੍ਰਕਾਰ ਰਾਮਾਨੰਦ ਜੀ ਦੇ ਵਰ ਨਾਲ ਭਗਤ ਕਬੀਰ ਸਾਹਿਬ ਜੀ ਦਾ ਜਨਮ ਹੋਇਆ। ਉਹ ਬ੍ਰਾਹਮਣ ਦੀ ਧੀ ਆਪਣਾ ਵਿਧਵਾਪੁਣਾ ਰੱਖਣ ਵਾਸਤੇ ਇਹਨਾਂ ਨੂੰ ਤਲਾਅ ਕਿਨਾਰੇ ਰੱਖ ਗਈ ਓਥੋਂ ਹੀ ਨੀਰੂ ਤੇ ਤਮਾਤੀ ਨੇ ਲੈ ਕੇ ਭਗਤ ਜੀ ਦੀ ਪਾਲਣਾ ਕੀਤੀ।

**ਗੁਰਮਤਿ ਸਾਹਿਤ ਅਨੁਸਾਰ ਨਿਰਣਾ :**

ਪਰ ਸਤਿਗੁਰੂ ਸਾਹਿਬ ਜੀ ਦੀ ਬਾਣੀ ਅਨੁਸਾਰ ਨਿਰਣਾ ਇਹ ਹੈ ਕਿ ਕਬੀਰ ਜੀ ਦਾ ਜਨਮ ਜੁਲਾਹਿਆਂ ਦੇ ਘਰ ਵਿਚ ਹੋਇਆ ਹੈ।

**ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ ॥** (ਅੰਗ: ੪੮੭)

**ਜਾ ਕੈ ਈਦਿ ਬਕਰੀਦਿ ਕੁਲ ਗਊ ਰੇ ਬਧੁ ਕਰਹਿ ਮਾਨੀਅਹਿ ਸੇਖ ਸਹੀਦ ਪੀਰਾ ॥**

**ਜਾ ਕੈ ਬਾਪ ਵੈਸੀ ਕਰੀ ਪੂਤ ਐਸੀ ਸਰੀ ਤਿਹੂ ਰੇ ਲੋਕ ਪਰਸਿਧ ਕਬੀਰਾ ॥** (ਅੰਗ:੧੨੯੩)

ਭਗਤ ਕਬੀਰ ਜੀ ਦੇ ਪਿਤਾ ਨੇ ਕਬੀਰ ਜੀ ਦੇ ਵਿਆਹ ਸਮੇਂ ਗਊ ਕਤਲ ਕਰਨ ਵਾਸਤੇ ਤਿਆਰ ਕਰ ਲਈ ਸੀ। ਉਸ ਸਮੇਂ ਭਗਤ ਕਬੀਰ ਜੀ ਨੇ ਕਿਹਾ ਸੀ ਕਿ ਗਊ ਕਤਲ ਕਰਨੀ ਹੈ ਤਾਂ ਮੈਂ ਵਿਆਹ ਨਹੀਂ ਕਰਾਵਾਂਗਾ। ਇਉਂ ਭਗਤ ਕਬੀਰ ਜੀ ਨੇ ਗਊ ਮਾਰਨ ਨਹੀਂ ਦਿੱਤੀ ਸੀ। ਐਸੇ ਭਗਤ ਕਬੀਰ ਜੀ ਹੋਏ ਹਨ। ਭਗਤ ਕਬੀਰ ਸਾਹਿਬ ਜੀ ਦਾ ਜਨਮ ਜੁਲਾਹੇ ਦੇ ਘਰ ਦਾ ਹੋਣ ਦੇ ਪੱਖ ਬਾਬਤ ਗੁਰਬਾਣੀ ਦੀ ਭਾਰੀ ਇਤਿਹਾਸਕ ਗਵਾਹੀ ਹੈ।

ਜਿਵੇਂ ਚੌਪੱਤੀ ਦੇ ਪੱਤੇ ਜਲ ਦੇ ਕੋਲ ਹੀ ਪੈਦਾ ਹੁੰਦੇ ਹਨ। ਪਰ ਉਹ ਜਲ ਤੋਂ ਨਿਰਲੇਪ ਹੀ ਰਹਿੰਦੇ ਹਨ। ਇਸੇ ਪ੍ਰਕਾਰ ਭਗਤ ਦਾ ਜਨਮ ਭਾਵੇਂ ਕਿਸੇ ਵੀ ਕੁਲ ਵਿਚ ਹੋਵੇ, ਉਹ ਉਤਮ ਕੁਲ ਵਾਲੇ ਹੀ ਹੁੰਦੇ ਹਨ।

**ਜੈਸੇ ਪੁਰੈਨ ਪਾਤ ਰਹੈ ਜਲ ਸਮੀਪ ਭਨਿ ਰਵਿਦਾਸ ਜਨਮੇ ਜਗਿ ਓਇ ॥** *(ਅੰਗ: ੮੫੮)*

**ਘਿਅ ਪਟ ਭਾਂਡਾ ਕਹੈ ਨ ਕੋਇ ॥ ਐਸਾ ਭਗਤੁ ਵਰਨ ਮਹਿ ਹੋਇ ॥** *(ਅੰਗ: ੭੨੧)*

ਜਿਸ ਵੇਲੇ ਭਗਤ ਕਬੀਰ ਸਾਹਿਬ ਜੀ ਭਗਤੀ ਕਰਦੇ ਸਨ ਤਾਂ ਪ੍ਰਮੇਸਰ ਦੇ ਵਿਛੋੜੇ ਕਰਕੇ ਹਿਰਦਾ ਬਹੁਤ ਤਪਦਾ ਸੀ। ਇਕ ਦਿਨ ਭਗਤੀ ਕਰਦਿਆਂ ਨੂੰ ਅਕਾਸ਼ਵਾਣੀ ਹੋਈ ਕਿ ਹੇ ਕਬੀਰ! ਗੁਰੂ ਦੇ ਉਪਦੇਸ਼ ਤੋਂ ਬਿਨਾਂ ਮੇਰੀ ਪ੍ਰਾਪਤੀ ਨਹੀਂ ਹੋਣੀ। ਕਬੀਰ ਜੀ ਨੇ ਕਿਹਾ ਕਿ ਮੈਂ ਗੁਰੂ ਕਿਸਨੂੰ ਧਾਰਨ ਕਰਾਂ ਤਾਂ ਕਿਹਾ ਕਿ ਰਾਮਾਨੰਦ ਨੂੰ ਆਪਣਾ ਗੁਰੂ ਧਾਰਨ ਕਰ। ਪਰ ਉਧਰ ਰਾਮਾਨੰਦ ਜੀ ਨੀਵੀਂ ਜਾਤ ਵਾਲੇ ਨੂੰ ਉਪਦੇਸ਼ ਨਹੀਂ ਦਿੰਦੇ ਸਨ। ਉਸ ਵਕਤ ਅਕਾਸ਼ਵਾਣੀ ਨੇ ਕਬੀਰ ਜੀ ਨੂੰ ਕਿਹਾ ਕਿ ਰਾਮਾਨੰਦ ਸਵੇਰੇ ਇਸ਼ਨਾਨ ਕਰਨ ਜਾਂਦਾ ਹੈ। ਤੂੰ ਉਸਦੇ ਰਸਤੇ ਵਿਚ ਲੰਮਾ ਪੈ ਜਾਵੀਂ ਉਹ ਆਪ ਤੈਨੂੰ ਉਪਦੇਸ਼ ਦੇ ਦੇਵੇਗਾ।

**ਹੋਇ ਬਿਰਕਤੁ ਬਨਾਰਸੀ ਰਹਿੰਦਾ ਰਾਮਾਨੰਦੁ ਗੁਸਾਈਂ।**
**ਅੰਮ੍ਰਿਤੁ ਵੇਲੇ ਉਠਿ ਕੈ ਜਾਂਦਾ ਗੰਗਾ ਨ੍ਹਾਵਣ ਤਾਈਂ।**
**ਅਗੋ ਹੀ ਦੇ ਜਾਇ ਕੈ ਲੰਮਾ ਪਿਆ ਕਬੀਰ ਤਿਥਾਈਂ।**
**ਪੈਰੀ ਟੁੰਬ ਉਠਾਲਿਆ 'ਬੋਲਹੁ ਰਾਮ' ਸਿਖ ਸਮਝਾਈ।**
**ਜਿਉ ਲੋਹਾ ਪਾਰਸੁ ਛੁਹੇ ਚੰਦਨ ਵਾਸੁ ਨਿੰਮੁ ਮਹਕਾਈ।**
**ਪਸੂ ਪਰੇਤਹੁ ਦੇਵ ਕਰਿ ਪੂਰੇ ਸਤਿਗੁਰ ਦੀ ਵਡਿਆਈ।**
**ਅਚਰਜ ਨੋ ਅਚਰਜੁ ਮਿਲੈ ਵਿਸਮਾਦੈ ਵਿਸਮਾਦੁ ਮਿਲਾਈ।**
**ਝਰਣਾ ਝਰਦਾ ਨਿਝਰਹੁੰ ਗੁਰਮੁਖਿ ਬਾਨੀ ਅਘੜ ਘੜਾਈ।**
**ਰਾਮ ਕਬੀਰੈ ਭੇਦੁ ਨ ਭਾਈ ॥੧੫॥** *(ਵਾਰ ੧੦ ਪਉੜੀ ੧੫)*

ਕਬੀਰ ਜੀ ਨੇ ਇਸੇ ਪ੍ਰਕਾਰ ਕੀਤਾ। ਅੰਮ੍ਰਿਤ ਵੇਲੇ ਉੱਠ ਕੇ ਕਾਸ਼ੀ ਵਿਚ ਬ੍ਰਹਮ ਘਾਟ ਦੇ ਰਸਤੇ ਉੱਤੇ ਲੰਮੇ ਪੈ ਗਏ। ਉਧਰੋਂ ਰਾਮਾਨੰਦ ਜੀ ਇਸ਼ਨਾਨ ਕਰਨ ਲਈ ਆ ਗਏ। ਜਦੋਂ ਰਾਮਾਨੰਦ ਜੀ ਨੇ ਪੈਰ ਦਾ ਠੇਡਾ ਕਬੀਰ ਸਾਹਿਬ ਜੀ ਨੂੰ ਲੱਗਾ ਤਾਂ ਰਾਮਾਨੰਦ ਜੀ ਨੇ ਕਿਹਾ, "ਰਾਮ ਕੇ ਰਾਮ ਕਹੋ" "ਰਾਮ ਕੇ ਰਾਮ ਕਹੋ" ਭਾਵ ਹੇ ਰਾਮ ਦੇ ਪਿਆਰੇ! ਰਾਮ ਨੂੰ ਕਹਿਣਾ ਕਰੋ। ਜਦੋਂ ਇਸ ਉਪਦੇਸ਼ ਦੀ ਕਮਾਈ ਕਰਕੇ ਹੌਲੀ-ਹੌਲੀ ਭਗਤ ਕਬੀਰ ਜੀ ਦਾ ਪ੍ਰਤਾਪ ਵੱਧ ਗਿਆ ਤਾਂ ਉਸ ਵੇਲੇ ਰਾਮਾਨੰਦ ਜੀ ਦੇ ਚੇਲਿਆਂ ਨੇ ਰਾਮਾਨੰਦ ਜੀ ਨੂੰ ਸ਼ਿਕਾਇਤ ਕੀਤੀ ਕਿ ਆਪ ਜੀ ਨੇ ਭਗਤ ਕਬੀਰ ਜੀ ਨੂੰ ਕਿਹੜਾ ਮੰਤਰ ਦਿੱਤਾ, ਜਿਸ ਕਰਕੇ ਉਸਦਾ ਐਨਾ ਜਿਆਦਾ ਪ੍ਰਤਾਪ ਵੱਧ ਗਿਆ ਹੈ ਅਤੇ ਸਾਨੂੰ ਕੋਈ ਪੁੱਛਦਾ ਵੀ ਨਹੀਂ। ਰਾਮਾਨੰਦ ਜੀ ਕਹਿਣ ਲੱਗੇ ਕਿ ਮੈਂ ਤਾਂ ਕਦੇ ਨੀਵੀਂ ਜਾਤ ਵਾਲੇ ਨੂੰ ਉਪਦੇਸ਼ ਹੀ ਨਹੀਂ ਦਿੱਤਾ। ਚੇਲਿਆਂ ਨੇ ਕਿਹਾ ਕਿ ਕਬੀਰ ਕਹਿੰਦਾ ਹੈ ਕਿ ਮੇਰੇ ਗੁਰੂ ਰਾਮਾਨੰਦ ਜੀ ਹਨ। ਰਾਮਾਨੰਦ ਜੀ ਕਹਿੰਦੇ ਹਨ ਕਿ ਜਾਉ ਫਿਰ ਉਸ ਨੂੰ ਇੱਥੇ ਬੁਲਾ ਕੇ ਲਿਆਉ। ਜਦੋਂ ਕਬੀਰ ਜੀ ਆਏ ਤਾਂ ਰਾਮਾਨੰਦ ਜੀ ਕਨਾਤ ਤਾਣ ਕੇ ਬੈਠ ਗਏ ਅਤੇ ਕਬੀਰ ਜੀ ਨੂੰ ਕਨਾਤ ਤੋਂ ਬਾਹਰ ਹੀ ਬਿਠਾ ਦਿੱਤਾ। ਰਾਮਾਨੰਦ ਜੀ ਨੇ ਪੁੱਛਿਆ ਕਿ ਅਸੀਂ ਤੁਹਾਨੂੰ ਕਦੋਂ ਉਪਦੇਸ਼ ਦਿੱਤਾ ਹੈ। ਕਬੀਰ ਸਾਹਿਬ ਜੀ ਕਹਿਣ ਲੱਗੇ ਕਿ ਉਪਦੇਸ਼ ਦੀ ਗੱਲ ਤਾਂ ਮਗਰੋਂ ਦੱਸਾਂਗੇ ਪਰ ਜੋ ਤੁਸੀਂ ਮਨ ਦੇ ਸੰਕਲਪ ਦੁਆਰਾ ਹਿਰਦੇ ਵਿਚ ਵਿਸ਼ਨੂੰ ਨੂੰ ਭਗਵਾਨ ਬਣਾ ਕੇ ਰਾਮ ਚੰਦਰ ਦੇ ਰੂਪ ਵਿਚ ਉਹਨਾਂ ਦੀ ਪੂਜਾ ਕਰ ਰਹੇ ਹੋ। ਇਸ ਪੂਜਾ ਵਿਚ ਤੁਸੀਂ ਪਹਿਲਾਂ ਹੀ ਭਗਵਾਨ ਦੇ ਸਿਰ 'ਤੇ ਮੁਕਟ ਰੱਖ ਦਿੱਤਾ ਹੈ ਅਤੇ ਹੁਣ ਤੁਹਾਨੂੰ ਸ਼ੰਕਾ ਪਈ ਹੋਈ ਹੈ ਕਿ ਮੈਂ ਧਿਆਨ ਦੇ ਨਾਲ ਇਹ ਮਾਲਾ ਭਗਵਾਨ ਦੇ ਗਲ ਵਿਚ ਕਿਵੇਂ ਪਾਉਣਾ ਕਰਾਂ।

(ਵੈਸ਼ਣਵਾਂ ਦਾ ਮੱਤ ਹੈ ਕਿ ਜਿਹੜੀ ਮਾਲਾ ਸਾਹ ਰਗ ਦੇ ਨਾਲ ਖਹਿੰਦੀ ਹੋਵੇ ਉਹ ਮਾਲਾ ਭਗਵਾਨ ਨੂੰ ਪਹਿਨਾਈ ਜਾਂਦੀ ਹੈ।) ਇਸ ਲਈ ਕਬੀਰ ਸਾਹਿਬ ਜੀ ਨੇ ਕਿਹਾ ਕਿ ਗੁਰੂ ਜੀ! ਤੁਸੀਂ ਮਾਲਾ ਦੀ ਘੁੰਡੀ ਖੋਲ ਕੇ ਭਗਵਾਨ ਦੇ ਗਲੇ ਵਿਚ ਪਾ ਦਿਉ। ਇਹ ਸੁਣ ਕੇ ਰਾਮਾਨੰਦ ਜੀ ਬਹੁਤ ਹੈਰਾਨ ਹੋਏ ਤੇ ਉਹਨਾਂ ਨੇ ਕਨਾਤ ਚੁੱਕ ਕੇ ਭਗਤ ਜੀ ਨੂੰ ਗਲ ਨਾਲ ਲਾ ਲਿਆ ਅਤੇ ਕਹਿਣ ਲੱਗੇ ਕਿ ਤੇਰੇ ਵਿਚ ਇਤਨੀ ਤਾਕਤ ਕਿਵੇਂ ਆਈ। ਭਗਤ ਜੀ ਕਹਿਣ ਲੱਗੇ ਕਿ ਗੁਰੂ ਜੀ ਇਕ ਦਿਨ ਆਪ ਜੀ ਇਸ਼ਨਾਨ ਕਰਨ ਲਈ ਗਏ ਸੀ ਤਾਂ ਮੈਂ ਰਸਤੇ ਵਿਚ ਲੰਮਾ ਪਿਆ ਸੀ। ਤੁਹਾਡੇ ਪੈਰਾਂ ਦਾ ਠੇਡਾ ਵੱਜਣ ਕਰਕੇ ਤੁਸੀਂ ਕਿਹਾ ਸੀ ਕਿ "ਰਾਮ ਕਹੋ" ਮੈਂ ਉਸ ਦਿਨ ਤੋਂ ਰਾਮ ਦਾ ਨਾਮ ਜਪਣਾ ਸ਼ੁਰੂ ਕਰ ਦਿੱਤੀ ਸੀ। ਜਿਸ ਕਰਕੇ ਮੇਰੇ ਵਿਚ ਇਤਨੀ ਤਾਕਤ ਆਈ ਹੈ। ਇਹ ਸੁਣ ਕੇ ਰਾਮਾਨੰਦ ਜੀ ਨੇ ਕਬੀਰ ਜੀ ਨੂੰ ਫਿਰ ਆਪਣੇ ਗਲ ਨਾਲ ਲਾਇਆ। ਸੋ ਇਸ ਪ੍ਰਕਾਰ ਕਬੀਰ ਜੀ ਨੇ ਰਾਮਾਨੰਦ ਜੀ ਕੋਲੋਂ ਉਪਦੇਸ਼ ਲਿਆ।

ਫਿਰ ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਕਾਂਸ਼ੀ ਵਿਚ ਗਏ ਤਾਂ ਉੱਥੇ ਬਹੁਤ ਸਾਰੇ ਭਗਤ ਸਤਿਗੁਰੂ ਜੀ ਨੂੰ ਮਿਲੇ। ਕਬੀਰ ਜੀ ਪੰਚ ਕੋਸੀ ਦੀ ਯਾਤਰਾ ਤੋਂ ਆ ਰਹੇ ਸਨ ਤਾਂ ਕਾਂਸ਼ੀ ਤੋਂ ਬਾਹਰ ਹੀ ਗੁਰੂ ਸਾਹਿਬ ਜੀ ਦੇ ਨਾਲ ਉਹਨਾਂ ਦਾ ਮਿਲਾਪ ਹੋਇਆ। (ਉਸ ਵੇਲੇ ਭਗਤ ਜੀ ਦੀ ਉਮਰ ੧੦੬ ਸਾਲ ਸੀ) ਭਗਤ ਕਬੀਰ ਜੀ ਪਹਿਲਾਂ ਸਰਗੁਣ ਦੇ ਉਪਾਸ਼ਕ ਸਨ ਤਾਂ ਉਦੋਂ ਗੁਰੂ ਜੀ ਨਾਲ ਮਿਲਣ ਕਰਕੇ ਇੰਨ੍ਹਾਂ ਨੇ ਨਿਰਗੁਣ ਸਰਗੁਣ ਦੀ ਏਕਤਾ ਦੀ ਭਗਤੀ ਕੀਤੀ।

**ਨੋਟ :** ਕਬੀਰ ਪੰਥੀਏ ਭਾਈ ਲਹਿਣਾ ਸਿੰਘ ਜੀ ਨੇ ਭਗਤ ਕਬੀਰ ਸਾਹਿਬ ਜੀ ਦੀ ਤਵਾਰੀਖ ਲਿਖੀ ਹੈ। ਉਸ ਦੇ ਵਿਚ ਹੀ ਉਹਨਾਂ ਨੇ ਸਾਰੇ ਭਗਤਾਂ ਦਾ ਗੁਰੂ ਨਾਨਕ ਦੇਵ ਜੀ ਨਾਲ ਮਿਲਾਪ ਹੋਇਆ ਲਿਖਿਆ ਹੈ ਅਤੇ ਗਿਆਨੀ ਗਿਆਨ ਸਿੰਘ ਜੀ ਨੇ ਵੀ ਗੁਰੂ ਨਾਨਕ ਦੇਵ ਜੀ ਦੇ ਨਾਲ ਭਗਤਾਂ ਦਾ ਮਿਲਾਪ ਦੱਸਿਆ ਹੈ।

**ਪਹਿਲੀ ਉਥਾਨਕਾ:**

ਜਿਸ ਵੇਲੇ ਭਗਤ ਕਬੀਰ ਸਾਹਿਬ ਜੀ ਕਾਂਸ਼ੀ ਵਿਚ ਨਿਵਾਸ ਕਰ ਰਹੇ ਸਨ। ਉਸ ਵੇਲੇ ਇਕ ਦਿਨ ਇਕ *ਬ੍ਰਹਮਚਾਰੀ ਨੇ ਆ ਕੇ ਭਗਤ ਜੀ ਨੂੰ ਪ੍ਰਸ਼ਨ ਕੀਤਾ ਕਿ ਕਬੀਰ ਜੀ! ਆਪ ਜੀ ਤਾਂ ਕੇਵਲ ਨਾਮ ਦੇ ਪਰਾਇਣ (ਆਸਰੇ) ਹੀ ਰਹਿੰਦੇ ਹੋ। ਹੋਰ ਕੋਈ ਸਾਧਨ ਨਹੀਂ ਕਰਦੇ। ਪਰ ਇਹ ਦੱਸੋ ਕਿ ਗ੍ਰਿਹਸਥ ਵਿਚ ਰਹਿ ਕੇ ਸਿਮਰਨ ਕਰਦਿਆਂ ਤੁਹਾਨੂੰ ਕਿਤਨੀ ਕੁ ਸ਼ਾਂਤੀ ਪ੍ਰਾਪਤ ਹੋਈ ਹੈ? ਇਹ ਪ੍ਰਸ਼ਨ ਸੁਣ ਕੇ ਭਗਤ ਜੀ ਉਸ ਬ੍ਰਹਮਚਾਰੀ ਦੇ ਪ੍ਰਥਾਇ ਸ਼ਬਦ ਉਚਾਰਨ ਕਰਦੇ ਹਨ।

**ਦੂਸਰੀ ਉਥਾਨਕਾ :**

ਇਕ ਵਾਰ ਭਗਤ ਕਬੀਰ ਜੀ ਦੇ ਪਾਸ ਬਹੁਤ ਸਾਰੇ ਸਾਧੂ ਮਹਾਤਮਾ, ਜਗਿਆਸੂ, ਬ੍ਰਹਮਚਾਰੀ ਇਕੱਤਰ ਹੋਏ। ਭਗਤ ਕਬੀਰ ਜੀ ਨੂੰ ਸ਼ਾਂਤ ਚਿਤ ਬੈਠੇ ਵੇਖ ਕੇ, ਉਹਨਾਂ ਸਾਰੇ ਸਾਧੂ ਮਹਾਤਮਾ ਨੇ ਬੇਨਤੀ ਕੀਤੀ ਕਿ ਕਬੀਰ ਸਾਹਿਬ ਜੀ ਆਪ ਜੀ ਨੂੰ ਇਤਨੀ ਸ਼ਾਂਤੀ ਕਿੱਥੋਂ ਪ੍ਰਾਪਤ ਹੋਈ ਹੈ? ਜੋ ਤੁਹਾਡੇ ਮਨ ਵਿਚ ਕੋਈ ਫੁਰਨਾ ਹੀ ਨਹੀਂ ਫੁਰਦਾ, ਆਤਮਾਨੰਦ ਵਿਚ ਹੀ ਇਕ ਰਸ ਲੀਨ ਰਹਿੰਦੇ ਹੋ। ਆਪ ਜੀ ਨੂੰ ਇਤਨੀ ਠੰਡ ਕਿੱਥੋਂ ਪ੍ਰਾਪਤ ਹੋਈ ਹੈ? ਤਾਂ ਭਗਤ ਕਬੀਰ ਜੀ ਵਾਹਿਗੁਰੂ ਦੇ ਨਾਮ ਦਾ ਪ੍ਰਤਾਪ ਦੱਸਦੇ ਹਨ ਕਿ ਹੇ ਸੰਤ ਜਨੋ! ਮਹਾਰਾਜ ਦੇ ਨਾਮ ਕਰਕੇ ਹੀ ਸਾਡਾ ਮਨ ਤਪਣੋ ਹਟਿਆ ਹੈ, ਜਿਸ ਕਰਕੇ ਅਸੀਂ ਇਕਾਗਰ ਚਿਤ ਹੋ ਕੇ ਬੈਠੇ ਰਹਿੰਦੇ ਹਾਂ।

**ਨੋਟ :** ਭਗਤ ਕਬੀਰ ਜੀ ਤਾਂ ਪਹਿਲਾਂ ਹੀ ਸ਼ਾਂਤ ਸਰੂਪ ਸਨ ਜੋ ਹਰ ਵਕਤ ਸਿਮਰਨ ਵਿਚ ਜੁੜੇ ਰਹਿੰਦੇ ਸਨ। ਫਿਰ ਉਹਨਾਂ ਦੇ ਅੰਦਰ ਰਜੋ, ਤਮੋ, ਸਤੋ ਆਦਿਕ ਗੁਣ ਕਿੱਥੇ ਹੋਣੇ ਸੀ? ਇਹ ਤਾਂ ਕਲਜੁਗੀ ਜੀਵਾਂ ਨੂੰ ਸਮਝਾਉਣ ਵਾਸਤੇ ਉਪਦੇਸ਼ ਕਥਨ ਕਰਦੇ ਹਨ।

---

* ਅਮਰ ਸ਼ਹੀਦ ਭਾਈ ਮਨੀ ਸਿੰਘ ਜੀ ਨੇ ਆਪਣੀ ਹੱਥ ਲਿਖਤ 'ਉਥਾਨਕਾ ਪੋਥੀ' ਵਿਚ ਇਸ ਸਾਧੂ ਦਾ ਨਾਮ ਮਾਧੋ ਦਾਸ ਦੱਸਿਆ ਹੈ।

## ਅਰਥ ਨੰ : ੧

## ਅਬ ਮੋਹਿ ਜਲਤ; ਰਾਮ ਜਲੁ ਪਾਇਆ ॥

ਹੇ ਸੰਤ ਜਨੋ ! ਪਹਿਲਾਂ (ਮੋਹਿ) ਅਸੀਂ ਪ੍ਰਮੇਸਰ ਦੇ ਵਿਛੋੜੇ ਦੀ ਅੱਗ ਵਿਚ (ਜਲਤ) ਸੜ ਰਹੇ ਸੀ। (ਅਬ) ਹੁਣ ਅਸੀਂ ਰਾਮ ਰੂਪ ਜਲ ਨੂੰ (ਪਾਇਆ) ਪਾ ਲਿਆ ਹੈ।

**ਅਥਵਾ :** ਪਹਿਲਾਂ (ਮੋਹਿ) ਅਸੀਂ ਮੋਹ ਆਦਿਕਾਂ ਦੀ ਤ੍ਰਿਸ਼ਨਾ ਦੀ ਅੱਗ ਕਰਕੇ (ਜਲਤ) ਸੜ ਰਹੇ ਸੀ। (ਅਬ) ਹੁਣ ਅਸੀਂ ਇਸ ਮਨੁੱਖਾ ਜਨਮ ਵਿਚ ਸ਼ਾਂਤੀ ਦੇ ਦੇਣ ਵਾਲੇ (ਰਾਮ) ਪ੍ਰਮੇਸਰ ਦੇ ਨਾਮ ਰੂਪ ਜਲ ਨੂੰ ਪਾ ਲਿਆ ਹੈ।
**ਵਾ :** ਆਪਣੇ ਗੁਰੂ (ਰਾਮ) ਰਾਮਾਨੰਦ ਜੀ ਦੇ ਪਾਸੋਂ ਨਾਮ ਰੂਪ ਜਲ ਪਾਇਆ ਹੈ।

## ਰਾਮ ਉਦਕਿ; ਤਨੁ ਜਲਤ ਬੁਝਾਇਆ ॥੧॥ ਰਹਾਉ ॥

ਹੇ ਸੰਤੋ ! (ਰਾਮ) ਪ੍ਰਮੇਸਰ ਦੇ ਨਾਮ ਰੂਪ (ਉਦਕਿ) ਜਲ ਨੇ ਸਾਡੇ (ਤਨੁ) ਸਰੀਰ ਵਿਚੋਂ ਵਿਛੋੜੇ ਦੇ (ਜਲਤ) ਸਾੜ ਨੂੰ (ਬੁਝਾਇਆ) ਬੁਝਾ ਦਿੱਤਾ ਹੈ।

**ਪ੍ਰਸ਼ਨ :** ਇਹ ਸੁਣ ਕੇ ਕੋਲ ਬੈਠੇ ਮਹਾਤਮਾ ਨੇ ਕਿਹਾ ਕਿ ਕਬੀਰ ਸਾਹਿਬ ਜੀ ਮਨ ਨੂੰ ਮਾਰਨ ਲਈ ਤਾਂ ਘਰ-ਬਾਰ ਛੱਡ ਕੇ ਜੰਗਲਾਂ ਵਿਚ ਜਾਣਾ ਪੈਂਦਾ ਹੈ, ਪ੍ਰੰਤੂ ਤੁਸੀਂ ਤਾਂ ਘਰ ਪਰਿਵਾਰ ਵਿਚ ਹੀ ਬੈਠੇ ਹੋ?

## ਮਨੁ ਮਾਰਨ ਕਾਰਣਿ; ਬਨ ਜਾਈਐ ॥

**ਉੱਤਰ :** ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਹੇ ਮਹਾਤਮਾ ਜਨੋ ! ਤੁਸੀਂ ਕਹਿੰਦੇ ਹੋ ਕਿ ਮਨ ਨੂੰ ਮਾਰਨ ਦੇ (ਕਾਰਣਿ) ਵਾਸਤੇ (ਬਨ) ਜੰਗਲਾਂ ਵਿਚ (ਜਾਈਐ) ਜਾਈਦਾ ਹੈ। ਪਰ ਜੇਕਰ ਮਨ ਨੂੰ ਮਾਰਨ ਭਾਵ ਮਨ ਦੇ ਮੰਦੇ ਸੁਭਾਅ ਨੂੰ ਮਾਰਨ ਵਾਸਤੇ (ਬਨ) ਜੰਗਲਾਂ ਵਿਚ ਬਾਣਪ੍ਰਸਥੀ ਬਣ ਕੇ ਚਲੇ (ਜਾਈਐ) ਜਾਈਏ, ਫਿਰ ਵੀ

**ਬਨਹਿ ਬਸੇ ਕਿਉ ਪਾਈਐ ਜਉ ਲਉ ਮਨਹੁ ਨ ਤਜਹਿ ਬਿਕਾਰ ॥**
**ਜਿਹ ਘਰੁ ਬਨੁ ਸਮਸਰਿ ਕੀਆ ਤੇ ਪੂਰੇ ਸੰਸਾਰ ॥** (ਅੰਗ ੧੧੦੩)

**ਵਾ:** (ਬਨ) ਪਾਣੀਆਂ ਦੇ ਕਿਨਾਰੇ-ਕਿਨਾਰੇ ਭਾਵ ਗੰਗਾ, ਜਮਨਾ ਆਦਿਕ ਨਦੀਆਂ ਦੇ ਕਿਨਾਰਿਆਂ ਤੇ ਕੁਟੀਆ ਪਾ ਕੇ ਜਾਂ ਤੀਰਥ ਅਸਥਾਨਾਂ ਦੇ ਸਰੋਵਰਾਂ ਦੇ ਕੰਢਿਆਂ 'ਤੇ ਜਾ ਰਹੀਏ, **ਵਾ:** (ਬਨ) ਬਾਣਿਆਂ ਨੂੰ ਬਣਾਉਣਾ ਕਰੀਏ ਭਾਵ ਭੇਖਾਂ ਨੂੰ ਧਾਰਨ ਕਰ ਲਈਏ, **ਵਾ:** ਵੇਦ-ਪਾਠ ਆਦਿਕ ਅਨੇਕ ਪ੍ਰਕਾਰ ਦੇ ਕਰਮਕਾਂਡ ਰੂਪ (ਬਨ) ਜੰਗਲਾਂ ਵਿਚ ਜਾ ਕੇ ਰਹਿਣਾ ਕਰੀਏ। ਭਾਵ ਜੇ ਕਰਮਕਾਂਡੀ ਹੋ ਜਾਈਏ ਤਾਂ ਵੀ ਪ੍ਰਮੇਸ਼ਰ ਦੇ ਨਾਮ ਰੂਪ ਜਲ ਤੋਂ ਬਿਨਾ ਇਹ ਮਨ ਸ਼ਾਂਤ ਨਹੀਂ ਹੁੰਦਾ ਅਤੇ

## ਸੋ ਜਲੁ; ਬਿਨੁ ਭਗਵੰਤ ਨ ਪਾਈਐ ॥੧॥

(ਸੋ) ਉਹ ਨਾਮ ਰੂਪ ਜਲ ਜੋ ਤ੍ਰਿਸ਼ਨਾ, ਕਾਲ, ਮੋਹ, ਈਰਖਾ ਆਦਿ ਦੀ ਅੱਗ ਨੂੰ ਮੇਟਣ ਵਾਲਾ ਹੈ, (ਭਗਵੰਤ) ਪ੍ਰਮੇਸਰ ਦੀ ਕਿਰਪਾ ਤੋਂ ਬਿਨਾ ਨਹੀਂ (ਪਾਈਐ) ਪਾਇਆ ਜਾਂਦਾ।

**ਵਿਣੁ ਮਨੁ ਮਾਰੇ ਕੋਇ ਨ ਸਿਝਈ ਵੇਖਹੁ ਕੋ ਲਿਵ ਲਾਇ ॥**
**ਭੇਖਧਾਰੀ ਤੀਰਥੀ ਭਵਿ ਥਕੇ ਨਾ ਏਹੁ ਮਨੁ ਮਾਰਿਆ ਜਾਇ ॥** (ਅੰਗ: ੬੫੦)

**ਅਥਵਾ :** ਸਤਿਗੁਰਾਂ ਤੋਂ (ਬਿਨੁ) ਬਿਨਾ (ਸੋ) ਉਹ (ਭਗਵੰਤ) ਪ੍ਰਮੇਸਰ ਰੂਪ ਜਲ ਕਿਤਿਓਂ ਵੀ ਨਹੀਂ (ਪਾਈਐ) ਪਾਇਆ ਜਾ ਸਕਦਾ।

## ਜਿਹ ਪਾਵਕ; ਸੁਰਿ ਨਰ ਹੈ ਜਾਰੇ ॥

(ਜਿਹ) ਜਿਸ ਕਾਲ ਦੀ, **ਵਾ**: ਤ੍ਰਿਸ਼ਨਾ ਦੀ, **ਵਾ**: ਵਿਸ਼ਿਆਂ ਦੀ, **ਵਾ**: ਈਰਖਾ ਦੀ (ਪਾਵਕ) ਅੱਗ ਨੇ (ਸੁਰਿ) ਦੇਵਤੇ ਤੇ (ਨਰ) ਮਨੁੱਖ ਸਾਰੇ ਹੀ (ਜਾਰੇ) ਸਾੜ ਦਿੱਤੇ ਹਨ, ਦਗਧ ਕਰ ਦਿੱਤੇ ਹਨ।

**ਅਥਵਾ :** ਮਾਇਆ ਰੂਪ (ਪਾਵਕ) ਅੱਗ ਨੇ (ਸੁਰਿ) ਦੇਵਤੇ ਤੇ (ਨਰ) ਪੁਰਸ਼ ਸਾਰੇ ਹੀ (ਜਾਰੇ) ਸਾੜ ਦਿੱਤੇ ਹਨ ਭਾਵ ਮਾਇਆ ਨੇ ਦੇਵਤੇ ਭੋਗਾਂ ਵਿਚ ਲਗਾ ਕੇ ਅਤੇ ਪੁਰਸ਼ ਨਾਚ, ਤਮਾਸ਼ੇ ਆਦਿਕ ਵੇਖਣ ਵਿਚ ਲਾ ਕੇ ਪ੍ਰਮੇਸਰ ਵੱਲੋਂ ਭੁਲਾਉਣ ਰੂਪ ਸਾੜ ਦਿੱਤੇ ਹਨ। **ਵਾ**: ਦੇਵਤੇ ਆਪਣੀ ਪੂਜਾ ਪ੍ਰਤਿਸ਼ਠਾ ਕਰਾਉਣ ਵਿਚ ਹੀ ਲੱਗੇ ਰਹਿੰਦੇ ਹਨ ਤੇ ਮਨੁੱਖ ਮਾਇਆ ਨੂੰ ਇਕੱਤਰ ਕਰਨ ਵਿਚ ਲੱਗੇ ਰਹਿੰਦੇ ਹਨ।

## ਰਾਮ ਉਦਕਿ; ਜਨ ਜਲਤ ਉਬਾਰੇ ॥੨॥

ਹੇ ਭਾਈ ! ਸਾਨੂੰ (ਜਨ) ਦਾਸਾਂ ਨੂੰ (ਰਾਮ) ਪ੍ਰਮੇਸ਼ਰ ਦੇ ਨਾਮ ਰੂਪ (ਉਦਕਿ) ਅੰਮ੍ਰਿਤ ਜਲ ਨੇ ਮਾਇਆ ਦੇ ਮੋਹ ਰੂਪ ਅੱਗ ਵਿਚ (ਜਲਤ) ਸੜਦਿਆਂ ਹੋਇਆਂ ਨੂੰ (ਉਬਾਰੇ) ਬਚਾ ਲਿਆ ਹੈ।

**ਪ੍ਰਸ਼ਨ :** ਫਿਰ ਸਾਧੂ ਕਹਿਣ ਲੱਗੇ ਕਿ ਕਬੀਰ ਸਾਹਿਬ ਜੀ ! ਜਿਸ ਪ੍ਰਮੇਸਰ ਦੇ ਨਾਮ ਰੂਪ ਜਲ ਨਾਲ ਤੁਹਾਨੂੰ ਸ਼ਾਂਤੀ ਪ੍ਰਾਪਤ ਹੋਈ ਹੈ, ਉਹ ਪ੍ਰਮੇਸਰ ਕਿੱਥੇ ਰਹਿੰਦਾ ਹੈ? **ਵਾ**: ਜਿਸ ਨਾਮ ਨੂੰ ਜਪ ਕੇ ਸ਼ਾਂਤੀ ਮਿਲਦੀ ਹੈ, ਉਹ ਨਾਮ ਰੂਪ ਜਲ ਕਿੱਥੋਂ ਮਿਲਦਾ ਹੈ?

## ਭਵ ਸਾਗਰ; ਸੁਖ ਸਾਗਰ ਮਾਹੀ ॥

**ਉਤਰ :** ਹੇ ਸੰਤ ਜਨੋ ! ਉਹ ਸੁੱਖਾਂ ਦਾ (ਸਾਗਰ) ਸਮੁੰਦਰ ਪ੍ਰਮੇਸ਼ਰ ਇਸ (ਭਵ ਸਾਗਰ) ਸੰਸਾਰ ਰੂਪ ਸਮੁੰਦਰ ਦੇ ਵਿਚ ਹੀ ਹੈ। ਭਾਵ ਉਹ ਪ੍ਰਮੇਸ਼ਰ ਇਸ ਸੰਸਾਰ ਦੇ ਵਿਚ ਹੀ ਰਮਿਆ ਹੋਇਆ ਹੈ ਅਤੇ ਇਸ ਦੇ ਵਿਚੋਂ ਹੀ ਉਸਦੇ ਨਾਮ ਤੇ ਸਰੂਪ ਦੀ ਪ੍ਰਾਪਤੀ ਹੁੰਦੀ ਹੈ।

**ਹਰਿ ਕਾ ਬਾਗਰਾ ਨਾਚੈ ਪਿੰਧੀ ਮਹਿ ਸਾਗਰਾ ॥** *(ਅੰਗ: ੬੯੩)*

ਭਾਵ ਇਹ ਸੰਸਾਰ ਹਰੀ ਦਾ ਬਗੀਚਾ ਹੈ ਅਤੇ ਪ੍ਰਮੇਸਰ ਆਪ ਹੀ ਇਸ ਦੇ ਵਿਚ ਰਹਿ ਰਿਹਾ ਹੈ। ਜਿਹੜੇ ਪੁਰਖ ਸੰਸਾਰ ਸਮੁੰਦਰ ਵਿਚ ਪਰਚਦੇ ਹਨ ਉਹ ਤਾਂ ਵਿਸ਼ੇ ਆਦਿਕਾਂ ਦੀ ਅੱਗ ਕਰਕੇ ਸੜਦੇ ਰਹਿੰਦੇ ਹਨ, ਪਰ ਜਿਹੜੇ ਸੁੱਖਾਂ ਦੇ ਸਮੁੰਦਰ ਪ੍ਰਮੇਸਰ ਵਿਚ ਪਰਚਦੇ ਹਨ,

## ਪੀਵਿ ਰਹੇ ਜਲ; ਨਿਖੁਟਤ ਨਾਹੀ ॥੩॥

ਉਹ ਉਸ ਅੰਮ੍ਰਿਤ ਨਾਮ ਰੂਪ ਜਲ ਨੂੰ (ਪੀਵਿ) ਪੀਂਦੇ ਹੀ (ਰਹੇ) ਰਹਿੰਦੇ ਹਨ, ਜੋ ਜਲ ਕਦੇ (ਨਿਖੁਟਤ) ਮੁੱਕਦਾ ਨਹੀਂ ਭਾਵ ਜਿਵੇਂ-ਜਿਵੇਂ ਜਪਦੇ ਹਨ, ਤਿਵੇਂ-ਤਿਵੇਂ ਵਧਦਾ ਹੀ ਜਾਂਦਾ ਹੈ।

**ਪ੍ਰਸ਼ਨ :** ਕਬੀਰ ਸਾਹਿਬ ਜੀ ! ਫਿਰ ਅਸੀਂ ਮਾਇਆ ਆਦਿਕਾਂ ਦੀ ਤਪਤ ਕਿਵੇਂ ਬੁਝਾਈਏ ?

## ਕਹਿ ਕਬੀਰ; ਭਜੁ ਸਾਰਿੰਗਪਾਨੀ ॥

**ਉਤਰ :** ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਹੇ ਸੰਤ ਜਨੋ ! ਜਿਹੜਾ ਪ੍ਰਮੇਸਰ ਗੈਂਡੇ ਦੇ ਸਿੰਗਾਂ ਵਾਲੇ (ਸਾਰਿੰਗ) ਧਨੁੱਖ ਨੂੰ ਆਪਣੇ (ਪਾਨੀ) ਹੱਥਾਂ ਵਿਚ ਪਕੜਨ ਵਾਲਾ ਹੈ, ਉਸ ਪ੍ਰਮੇਸਰ ਨੂੰ (ਭਜੁ) ਭਜਨਾ ਕਰੋ। **ਵਾ**: ਜਿਵੇਂ (ਸਾਰਿੰਗ) ਬਬੀਹਾ (ਪਾਨੀ) ਸਵਾਂਤੀ ਬੂੰਦ ਨੂੰ ਪ੍ਰਿਉ-ਪ੍ਰਿਉ ਕਰਕੇ ਜਪਦਾ ਹੈ, ਇਉਂ ਪ੍ਰਮੇਸਰ ਨੂੰ (ਭਜੁ) ਭਜਨਾ ਕਰੋ। **ਵਾ**: ਜੋ (ਸਾਰਿੰਗਪਾਨੀ) ਸਾਰਿਆਂ ਦੇ (ਸਾਰਿ+ਅੰਗ+ਪਾਨੀ) (ਪਾਨੀ) ਹੱਥਾਂ, ਪੈਰਾਂ ਆਦਿਕ ਅੰਗਾਂ ਵਿਚ

**ਵਾ:** (ਅੰਗ) ਹਿਰਦੇ ਅਤੇ (ਪਾਨੀ) ਹੱਥਾਂ ਆਦਿਕ ਇੰਦ੍ਰੀਆਂ ਵਿਚ (ਸਾਰਿ) ਸ੍ਰੇਸ਼ਟਤਾਈ ਬਖਸ਼ਣ ਵਾਲਾ ਹੈ, ਉਸ ਪ੍ਰਮੇਸਰ ਦਾ (ਭਜੁ) ਭਜਨ ਕਰੋ।

## ਰਾਮ ਉਦਕਿ; ਮੇਰੀ ਤਿਖਾ ਬੁਝਾਨੀ ॥੪॥੧॥

ਹੇ ਸੰਤ ਜਨੋ! (ਰਾਮ) ਪ੍ਰਮੇਸਰ ਦੇ ਨਾਮ ਰੂਪ (ਉਦਕਿ) ਜਲ ਨੇ ਮੇਰੀ ਵਿਛੋੜੇ ਦੀ ਤ੍ਰਿਸ਼ਨਾ ਦੀ ਅਤੇ ਮੋਹ ਆਦਿਕਾਂ ਦੀ ਸਾਰੀ (ਤਿਖਾ) ਤ੍ਰੇਹ (ਬੁਝਾਨੀ) ਬੁਝਾ ਦਿੱਤੀ ਹੈ।

## ਅਰਥ ਨੰ : ੨

**ਅਬ ਮੋਹਿ ਜਲਤ; ਰਾਮ ਜਲੁ ਪਾਇਆ ॥**
**ਰਾਮ ਉਦਕਿ; ਤਨੁ ਜਲਤ ਬੁਝਾਇਆ ॥੧॥ ਰਹਾਉ ॥**

ਜਿਹੜਾ (ਅਬ) ਸੰਸਾਰ (ਮੋਹਿ) ਮੋਹ, ਕਰਕੇ (ਜਲਤ) ਜਲ ਰਿਹਾ ਹੈ, ਉਸ ਸੰਸਾਰ ਦੀ ਜਲਨਤਾ ਤੋਂ ਬਚਣ ਵਾਸਤੇ ਅਸੀਂ (ਰਾਮ) ਪ੍ਰਮੇਸਰ ਦੇ ਨਾਮ ਰੂਪ ਜਲ ਨੂੰ ਸਤਿਗੁਰਾਂ ਪਾਸੋਂ (ਪਾਇਆ) ਪ੍ਰਾਪਤ ਕੀਤਾ ਹੈ। ਜਿਸ ਰਾਮ ਦੇ ਨਾਮ ਰੂਪ ਅੰਮ੍ਰਿਤ ਜਲ ਨਾਲ (ਤਨੁ) ਸੂਖਮ ਸਰੀਰ ਭਾਵ ਮਨ ਦੇ ਅੰਦਰੋਂ ਵਿਛੋੜੇ ਦੀ (ਜਲਤ) ਜਲਨ ਨੂੰ (ਬੁਝਾਇਆ) ਬੁਝਾ ਲਿਆ ਹੈ, ਮੇਟ ਲਿਆ ਹੈ।

**ਮਨੁ ਮਾਰਣ ਕਾਰਣਿ; ਬਨ ਜਾਈਐ ॥**

ਜਿਸ ਤਰ੍ਹਾਂ ਮਸਾਲਿਆਂ ਨਾਲ ਸ਼ੀਸ਼ੇ ਜਾਂ ਵੱਡੇ ਬਰਤਨ ਸਾਫ ਕੀਤੇ ਜਾਂਦੇ ਹਨ, ਇਸੇ ਤਰ੍ਹਾਂ ਇਸ ਮਨ ਨੂੰ ਮਾਂਜਨ ਭਾਵ ਸ਼ੁੱਧ ਕਰਨ ਵਾਸਤੇ ਸ਼ਾਸਤਰ ਪ੍ਰਮਾਣਾਂ ਰੂਪ (ਮਾਰਣ) ਮਸਾਲੇ ਪਾਈਦੇ ਹਨ ਅਤੇ ਫਿਰ ਵੈਰਾਗ ਨੂੰ ਧਾਰਨ (ਕਾਰਣਿ) ਵਾਸਤੇ (ਬਨ) ਜੰਗਲਾਂ ਵਿਚ ਜਾਈਦਾ ਹੈ। ਪਰ ਫਿਰ ਵੀ

**ਸੋ ਜਲੁ; ਬਿਨੁ ਭਗਵੰਤ ਨ ਪਾਈਐ ॥੧॥**

ਇਸ ਮਨ ਦੀ ਮੈਲ ਨੂੰ ਧੋਣ ਵਾਲਾ ਗੁਰੂ ਉਪਦੇਸ਼ ਰੂਪ ਜਲ ਉਸ (ਭਗਵੰਤ) ਪ੍ਰਮੇਸ਼ਰ ਦੀ ਕਿਰਪਾ ਤੋਂ ਬਿਨਾ ਕਿਤੋਂ ਵੀ (ਨ ਪਾਈਐ) ਪ੍ਰਾਪਤ ਨਹੀਂ ਹੁੰਦਾ ਹੈ।

**ਅਥਵਾ :** (ਸੋ ਜਲੁ ਬਿਨੁ) ਉਸ ਨਾਮ ਰੂਪ ਜਲ ਤੋਂ ਬਿਨ੍ਹਾਂ (ਭਗਵੰਤ) ਪ੍ਰਮੇਸ਼ਰ ਨੂੰ (ਨ ਪਾਈਐ) ਪ੍ਰਾਪਤ ਨਹੀਂ ਕੀਤਾ ਜਾ ਸਕਦਾ।

**ਜਿਹ ਪਾਵਕ; ਸੁਰਿ ਨਰ ਹੈ ਜਾਰੇ ॥**

ਜਿਸ ਪਾਪਾਂ ਰੂਪ **ਵਾ:** ਵਿਕਾਰਾਂ ਰੂਪ ਮਨ ਦੀ ਮੈਲ ਰੂਪ ਅੱਗ ਨੇ ਇੰਦਰ ਵਰਗੇ ਦੇਵਤੇ ਅਤੇ (ਨਰ) ਮਨੁਖ **ਵਾ:** (ਸੁਰਿ ਨਰ) ਨੌਖ ਵਰਗੇ (ਨਰ) ਮਨੁੱਖਾਂ ਤੋਂ (ਸੁਰਿ) ਦੇਵ ਪਦਵੀ ਨੂੰ ਪ੍ਰਾਪਤ ਹੋਏ ਮਨੁੱਖ ਵੀ (ਜਾਰੇ) ਸਾੜੇ ਹਨ।

**ਰਾਮ ਉਦਕਿ; ਜਨ ਜਲਤ ਉਬਾਰੇ ॥੨॥**

(ਰਾਮ) ਪ੍ਰਮੇਸ਼ਰ ਨੇ ਨਾਮ ਰੂਪ (ਉਦਕਿ) ਜਲ ਦੇ ਕੇ ਆਪਣੇ (ਜਨ) ਸੇਵਕ ਸੰਸਾਰ ਦੀ (ਜਲਤ) ਜਲਨਤਾ ਤੋਂ (ਉਬਾਰੇ) ਬਚਾਅ ਲਏ ਹਨ।

**ਭਵ ਸਾਗਰ; ਸੁਖ ਸਾਗਰ ਮਾਹੀ ॥**

ਜੋ ਪਦਾਰਥਾਂ ਵਿਚ ਜੁੜੇ ਹਨ, ਉਹ ਤਾਂ (ਭਵ ਸਾਗਰ ਮਾਹੀ) ਸੰਸਾਰ ਸਮੁੰਦਰ ਵਿਚ ਮਿਲੇ ਹਨ ਅਤੇ ਜੋ ਨਾਮ ਜਪਦੇ ਹਨ, ਉਹ (ਸੁਖ ਸਾਗਰ ਮਾਹੀ) ਸੁੱਖਾਂ ਦੇ ਸਮੁੰਦਰ ਪ੍ਰਮੇਸ਼ਰ ਵਿਚ ਮਿਲ ਜਾਂਦੇ, ਅਭੇਦ ਹੋ ਜਾਂਦੇ ਹਨ।

**ਅਥਵਾ :** ਜਿਨ੍ਹਾਂ ਨੇ ਸੰਸਾਰ ਦੇ ਮੋਹ ਆਦਿਕਾਂ ਦਾ ਤਿਆਗ ਕੀਤਾ ਹੈ, ਉਹ ਤਾਂ ਸੁੱਖਾਂ ਦੇ ਸਮੁੰਦਰ ਪ੍ਰਮੇਸ਼ਰ ਦੇ 'ਰਾਮ ਉਦਕ' ਭਾਵ ਨਾਮ ਰੂਪ ਜਲ ਵਿਚ ਨਿਸ਼ਨਾਨ ਕਰਦੇ ਰਹਿੰਦੇ ਹਨ ਅਤੇ ਜੋ ਮੋਹ ਵਿੱਚ ਲੱਗੇ ਹਨ, ਉਹ ਇਸ ਸੰਸਾਰ ਸਮੁੰਦਰ ਦੇ ਪਦਾਰਥਾਂ ਰੂਪ ਜਲ ਵਿਚ ਹੀ ਡੁੱਬ ਕੇ ਮਰ ਜਾਂਦੇ ਹਨ।

**ਪੀਵਿ ਰਹੇ ਜਲ; ਨਿਖੁਟਤ ਨਾਹੀ ॥੩॥**

ਜਿਹੜੇ ਪੁਰਖ ਨਾਮ ਰੂਪ ਅੰਮ੍ਰਿਤ ਜਲ ਨੂੰ (ਪੀਵਿ ਰਹੇ) ਪੀਂਦੇ ਰਹਿੰਦੇ ਭਾਵ ਨਾਮ ਜਪਦੇ ਰਹਿੰਦੇ ਹਨ, ਉਹਨਾਂ ਦੇ ਅੰਤਹਕਰਣ ਰੂਪ ਮੁਖ ਵਿਚੋਂ ਇਸ ਦਾ ਰਸ (ਨਿਖੁਟਤ ਨਾਹੀ) ਮੁੱਕਦਾ ਨਹੀਂ ਹੈ। ਇਸ ਕਰਕੇ ਉਹ ਰੋਗਾਂ ਨੂੰ ਪੈਦਾ ਕਰਨ ਵਾਲੇ ਵਿਸ਼ਿਆਂ ਦੇ ਰਸਾਂ ਨੂੰ (ਪੀਵਿ ਰਹੇ) ਪੀਣ ਤੋਂ ਰਹਿ ਗਏ ਭਾਵ ਹਟ ਗਏ ਹਨ।

**ਕਹਿ ਕਬੀਰ; ਭਜੁ ਸਾਰਿੰਗਪਾਨੀ ॥**

ਭਗਤ ਕਬੀਰ ਜੀ ਕਹਿੰਦੇ ਹਨ ਜਿਹੜੇ (ਸਾਰਿੰਗ) ਬਬੀਹੇ ਦੇ (ਪਾਨੀ) ਸ੍ਵਾਂਤੀ ਬੂੰਦ ਨੂੰ ਚੇਤੇ ਕਰਨ ਵਾਂਗ ਪ੍ਰਮੇਸ਼ਰ ਦਾ ਭਜਨ ਕਰਦੇ ਹਨ।

**ਰਾਮ ਉਦਕਿ; ਮੇਰੀ ਤਿਖਾ ਬੁਝਾਨੀ ॥੪॥੧॥**

ਪ੍ਰਮੇਸ਼ਰ ਦੇ ਨਾਮ ਰੂਪ ਜਲ ਨੇ ਉਹਨਾਂ ਦੀ (ਮੇਰੀ) ਮੈਂ-ਮੇਰੀ ਭਾਵ ਹੰਗਤਾ-ਮਮਤਾ ਅਤੇ ਪਦਾਰਥਾਂ ਦੀ ਤ੍ਰਿਸ਼ਨਾ ਰੂਪ (ਤਿਖਾ) ਪਿਆਸ ਬੁਝਾ ਦਿੱਤੀ ਹੈ।

## ਗਉੜੀ ਕਬੀਰ ਜੀ ॥

## ਅਰਥ ਨੰ : ੧

## ਮਾਧਉ; ਜਲ ਕੀ ਪਿਆਸ ਨ ਜਾਇ ॥

ਹੇ (ਮਾਧਉ) ਮਾਧੋ ਦਾਸ ਜੀ ! ਸਾਡੇ ਅੰਦਰੋਂ ਨਾਮ ਰੂਪ ਜਲ (ਕੀ) ਦੀ ਪਿਆਸ ਨਹੀਂ (ਜਾਇ) ਜਾਂਦੀ ਭਾਵ ਸਾਡਾ ਚਿੱਤ ਕਰਦਾ ਹੈ ਕਿ ਅਸੀਂ ਹਰ ਵਕਤ ਪ੍ਰਮੇਸ਼ਰ ਦਾ ਨਾਮ ਜਪਦੇ ਹੀ ਰਹੀਏ।

**ਅਥਵਾ :** ਹੇ (ਮਾਧਉ) ਮਾਇਆ ਦੇ (ਧਉ) ਪਤੀ ਪ੍ਰਮੇਸਰ ! ਆਪ ਜੀ ਦੇ ਨਾਮ ਰੂਪ ਜਲ ਦੀ ਸਾਡੇ ਅੰਦਰ ਬਹੁਤ ਪਿਆਸ ਲੱਗੀ ਹੋਈ ਹੈ। ਆਪ ਜੀ ਐਸੀ ਕਿਰਪਾ ਦ੍ਰਿਸ਼ਟੀ ਕਰੋ ਕਿ ਇਹ ਕਦੇ ਵੀ (ਜਾਇ) ਜਾਵੇ ਨਾ। ਹਰ ਵਕਤ ਹੀ ਬਣੀ ਰਹੇ।

**ਪੂਰਨ ਹੋਇ ਹਮਾਰੀ ਆਸਾ ॥ ਤੋਰਿ ਭਜਨ ਕੀ ਰਹੈ ਪਯਾਸਾ ॥** *(ਚੌਪਈ ਸਾਹਿਬ)*

**ਪ੍ਰਸ਼ਨ :** ਤੁਹਾਡੀ ਇਹ ਪਿਆਸ ਜਾਂਦੀ ਕਿਉਂ ਨਹੀਂ?

## ਜਲ ਮਹਿ; ਅਗਨਿ ਉਠੀ ਅਧਿਕਾਇ ॥੧॥ ਰਹਾਉ ॥

**ਉੱਤਰ :** ਜਿਸ ਪ੍ਰਕਾਰ ਜਲ (ਮਹਿ) ਵਿਚ ਰਹਿਣ ਵਾਲੀ ਮੱਛੀ ਨੂੰ ਜਲ ਦੀ (ਅਧਿਕਾਇ) ਅਧਿਕ ਤੋਂ ਅਧਿਕ (ਅਗਨਿ) ਤ੍ਰਿਸ਼ਨਾ (ਉਠੀ) ਉਠਦੀ ਹੈ। ਇਸੇ ਤਰ੍ਹਾਂ ਨਾਮ ਰੂਪ ਜਲ ਵਿਚ ਰਹਿੰਦਿਆਂ ਸਾਨੂੰ ਇਸ ਨਾਮ ਦੇ ਜਪਣ ਦੀ ਅਧਿਕ ਤੋਂ ਅਧਿਕ ਇੱਛਾ ਹੋ ਰਹੀ ਹੈ।

**ਇਕਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ ॥ ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ ॥** *(ਅੰਗ : ੭)*

**ਜਿਹਵਾ ਏਕ ਹੋਇ ਲਖ ਕੋਟੀ ਲਖ ਕੋਟੀ ਕੋਟਿ ਧਿਆਵੈਗੋ ॥** *(ਅੰਗ : ੧੩੦੯)*

**ਅਥਵਾ :** ਹੇ ਅੰਤਰਜਾਮੀ ਪ੍ਰਮੇਸਰ ! ਜਦੋਂ ਸਾਡੇ (ਮਹਿ) ਹਿਰਦੇ ਵਿਚ ਤੇਰਾ (ਅਧਿਕਾਇ) ਬਹੁਤਾ ਨਾਮ ਰੂਪ ਜਲ ਪ੍ਰਾਪਤ ਹੋ ਗਿਆ, ਉਸ ਵੇਲੇ ਸਾਡੇ ਹਿਰਦੇ ਅੰਦਰੋਂ ਤ੍ਰਿਸ਼ਨਾ ਰੂਪ (ਅਗਨਿ) ਅੱਗ (ਉਠੀ) ਉੱਠ ਗਈ ਭਾਵ ਆਪ

ਜੀ ਦੀ ਐਸੀ ਕਿਰਪਾ ਹੋਈ ਕਿ ਹਿਰਦੇ ਵਿਚ ਤ੍ਰਿਸ਼ਨਾ ਦੀ ਅੱਗ ਨਹੀਂ ਰਹੀ।

**ਅਥਵਾ :** ਇਸ ਨਾਮ ਰੂਪ ਜਲ ਦੇ (ਮਹਿ) ਹਿਰਦੇ ਵਿਚ ਆਉਣ ਕਰਕੇ ਨਾਮ ਜੱਪਣ ਦੀ ਇੱਛਾ ਰੂਪ (ਅਗਨਿ) ਅੱਗ (ਅਧਿਕਾਇ) ਬਹੁਤ ਜਿਆਦਾ (ਉਠੀ) ਉਠ ਖਲੋਤੀ ਹੈ ਕਿ ਅਜਿਹਾ ਸਮਾ ਕਦੋਂ ਪ੍ਰਾਪਤ ਹੋਵੇਗਾ ਜਦੋਂ ਮਹਾਰਾਜ ਜੀ ਦਾ ਸਿਮਰਨ ਸਾਡੇ ਹਿਰਦੇ ਵਿਚੋਂ ਨਹੀਂ ਵਿਸਰੇਗਾ। ਭਾਵ ਅੱਠੇ ਪਹਿਰ ਮਹਾਰਾਜ ਦਾ ਸਿਮਰਨ ਕਰਨਾ ਸਾਨੂੰ ਕਦੋਂ ਪ੍ਰਾਪਤ ਹੋਵੇਗਾ।

ਮਾਧੋ ਦਾਸ ਸਾਧੂ ਨਾਲ ਬਚਨ ਕਰਦਿਆਂ ਕਬੀਰ ਜੀ ਦੀ ਬਿਰਤੀ ਅੰਤਰਮੁਖ ਹੋ ਗਈ। ਐਸੀ ਅਵਸਥਾ ਵਿਚ ਭਗਤ ਜੀ ਪ੍ਰਮੇਸ਼ਰ ਦੇ ਸਨਮੁਖ ਹੋ ਕੇ ਬਚਨ ਉਚਾਰਦੇ ਹਨ ਅਤੇ ਮਾਧੋ ਦਾਸ ਜੀ ਨੂੰ *ਧੁਨ ਗਤ ਉਤਰ ਦਿੰਦੇ ਹਨ।

## ਤੂੰ ਜਲਨਿਧਿ; ਹਉ ਜਲ ਕਾ ਮੀਨੁ ॥

ਹੇ ਪ੍ਰਮੇਸਰ ! ਤੂੰ ਅੰਮ੍ਰਿਤ ਨਾਮ ਰੂਪ ਜਲ ਦਾ (ਨਿਧਿ) ਸਮੁੰਦਰ ਹੈਂ ਅਤੇ (ਹਉ) ਅਸੀਂ ਤੇਰੇ ਨਾਮ ਰੂਪ ਜਲ ਦੇ ਵਿਚ ਰਹਿਣ ਵਾਲੇ (ਮੀਨੁ) ਮੱਛ ਦੀ ਨਿਆਈਂ ਹਾਂ।

## ਜਲ ਮਹਿ ਰਹਉ; ਜਲਹਿ ਬਿਨੁ ਖੀਨੁ ॥੧॥

ਜਿਵੇਂ ਮੱਛ ਪਾਣੀ ਵਿਚ ਹੀ ਰਹਿੰਦਾ ਹੈ, ਪਾਣੀ ਤੋਂ ਬਿਨਾਂ ਤੜਫ-ਤੜਫ ਕੇ ਮਰ ਜਾਂਦਾ ਹੈ। ਇਸੇ ਪ੍ਰਕਾਰ ਹੇ ਪ੍ਰਮੇਸਰ ! ਅਸੀਂ ਹਰ ਵਕਤ ਆਪ ਜੀ ਦੇ ਨਾਮ ਰੂਪ ਜਲ ਵਿਚ ਹੀ ਰਹਿੰਦੇ ਹਾਂ ਤੇ ਤੇਰੇ ਨਾਮ ਰੂਪ ਜਲ ਤੋਂ (ਬਿਨੁ) ਬਿਨਾਂ ਆਪਣੇ ਆਪ ਨੂੰ (ਖੀਨੁ) ਨਾਸ਼ ਹੋਇਆ ਭਾਵ ਮਰਿਆ ਸਮਝਦੇ ਹਾਂ।

**ਆਖਾ ਜੀਵਾ ਵਿਸਰੈ ਮਰਿ ਜਾਉ ॥** (ਅੰਗ: ੯)

**ਮਰਣੰ ਬਿਸਰਣੰ ਗੋਬਿਦਹ ॥ ਜੀਵਣੰ ਹਰਿ ਨਾਮ ਧ੍ਯਾਵਣਹ ॥** (ਅੰਗ : ੧੩੬੧)

**ਤੂੰ ਜਲਨਿਧਿ ਹਮ ਮੀਨ ਤੁਮਾਰੇ ॥** (ਅੰਗ : ੧੦੦)

**ਨਾਮ ਬਿਹੂਨਾ ਤਨੁ ਮਨੁ ਹੀਨਾ ਜਲ ਬਿਨੁ ਮਛੁਲੀ ਜਿਉ ਮਰੈ ॥** (ਅੰਗ : ੮੦)

**ਜਿਉ ਜਲ ਮੀਨ ਜਲੰ ਜਲ ਪ੍ਰੀਤਿ ਹੈ ਖਿਨੁ ਜਲ ਬਿਨੁ ਫੂਟਿ ਮਰੀਜੈ ॥** (ਅੰਗ : ੧੩੨੪)

## ਤੂੰ ਪਿੰਜਰੁ; ਹਉ ਸੂਅਟਾ ਤੋਰ ॥

ਹੇ ਸੱਚੇ ਪਾਤਸ਼ਾਹ ! ਤੂੰ (ਪਿੰਜਰੁ) ਪਿੰਜਰੇ ਦੀ ਨਿਆਈਂ ਸਾਰਿਆਂ ਦਾ ਅਧਿਸ਼ਠਾਨ ਰੂਪ ਹੈਂ ਤੇ (ਹਉ) ਮੈਂ (ਤੋਰ) ਤੇਰੇ ਵਿਚ ਰਹਿਣ ਵਾਲਾ ਅਤੇ ਤੇਰੇ ਨਾਮ ਨੂੰ ਉਚਾਰਨ ਵਾਲਾ (ਤੋਰ) ਤੇਰਾ ਭਗਤ ਰੂਪ (ਸੂਅਟਾ) ਤੋਤਾ ਹਾਂ। ਜਿਹੜੇ ਲੋਕ ਕੁਸੰਗੀ ਹੁੰਦੇ ਹਨ, ਉਹ ਆਪਣੇ ਘਰ ਵਿਚ ਰੱਖੇ ਹੋਏ ਤੋਤਿਆਂ ਨੂੰ ਭੈੜੀ ਬੋਲੀ ਬੋਲਣੀ ਸਿਖਾਉਂਦੇ ਹਨ ਅਤੇ ਜੋ ਲੋਕ ਲਾਇਕ ਹੁੰਦੇ ਹਨ ਭਾਵ ਚੰਗੇ ਹੁੰਦੇ ਹਨ, ਉਹ ਚੰਗੀ ਬੋਲੀ ਬੋਲਣਾ ਸਿਖਾਉਂਦੇ ਹਨ, ਇਸ ਤਰ੍ਹਾਂ ਸਾਨੂੰ ਆਪ ਜੀ ਨੇ ਨਾਮ ਦੀ ਬੋਲੀ ਬੋਲਣੀ ਹੀ ਸਿਖਾਈ ਹੈ।

## ਜਮੁ ਮੰਜਾਰੁ; ਕਹਾ ਕਰੈ ਮੋਰ ॥੨॥

ਜਿਸ ਪ੍ਰਕਾਰ ਜਿਹੜਾ ਤੋਤਾ ਪਿੰਜਰੇ ਦੇ ਵਿਚ ਹੋਵੇ, ਬਿੱਲਾ ਭਾਵੇਂ ਉਸ ਦੇ ਸਾਹਮਣੇ ਆਸ ਕਰਕੇ ਬੈਠਾ ਰਹੇ, ਪਰ ਉਹ ਉਸ ਨੂੰ ਖਾ ਨਹੀਂ ਸਕਦਾ। ਯਥਾ:

**ਸੂਆ ਪਿੰਜਰਿ ਨਹੀ ਖਾਇ ਬਿਲਾਸੁ ॥** (ਅੰਗ : ੯੮੭)

---

* ਉਸ ਦੇ (ਧੁਨ) ਮਨ ਦੇ ਖ਼ਿਆਲ (ਗਤ) ਅਨੁਸਾਰ।

ਇਸੇ ਪ੍ਰਕਾਰ ਸਾਰਿਆਂ ਦੀਆਂ ਰੂਹਾਂ ਰੂਪ ਤੋਤਿਆਂ ਨੂੰ ਖਾ ਜਾਣ ਵਾਲਾ (ਜਮੁ) ਜਮਰਾਜ ਰੂਪ (ਮੰਜਾਰੁ) ਬਿੱਲਾ (ਮੋਰ) ਮੇਰਾ (ਕਹਾ) ਕੀ (ਕਰੈ) ਕਰ ਸਕਦਾ ਹੈ। ਭਾਵ ਕੁਝ ਨਹੀਂ ਕਰ ਸਕਦਾ। ਜਦੋਂ ਤਕ ਪ੍ਰਮੇਸ਼ਰ ਪਿੰਜਰੇ ਦੀ ਨਿਆਈਂ ਸਾਡਾ ਆਸਰਾ ਰੂਪ ਹੈ ਉਦੋਂ ਤਕ ਜਮ ਵਿਚ ਕਿਸੇ ਪ੍ਰਕਾਰ ਦੀ ਤਾਕਤ ਨਹੀਂ ਕਿ ਸਾਨੂੰ ਪਕੜ ਲਵੇ।

**ਹਰਿ ਮੇਰਾ ਸਾਥੀ ਸੰਗਿ ਸਖਾਈ ॥**

**ਦੂਖਿ ਸੁਖਿ ਸਿਮਰੀ ਤਹ ਮਉਜੂਦੁ ਜਮੁ ਬਪੁਰਾ ਮੋ ਕਉ ਕਹਾ ਡਰਾਈ ॥** *(ਅੰਗ : ੩੭੫)*

## ਤੂੰ ਤਰਵਰੁ; ਹਉ ਪੰਖੀ ਆਹਿ ॥

ਜਿਵੇਂ ਸੱਪਾਂ ਦੀ ਜ਼ਹਿਰ ਮੇਟਣ ਵਾਸਤੇ ਉਹਨਾਂ ਨੂੰ ਸ਼ਾਂਤੀ ਦੇਣ ਵਾਸਤੇ ਚੰਦਨ ਦਾ ਬ੍ਰਿਛ ਹੁੰਦਾ ਹੈ। ਇਸੇ ਪ੍ਰਕਾਰ ਹੇ ਪ੍ਰਮੇਸਰ ! (ਤੂੰ) ਆਪ ਜੀ ਵਿਸ਼ਿਆਂ ਦੀ ਜ਼ਹਿਰ ਮੇਟਣ ਵਾਸਤੇ ਅਤੇ ਸ਼ਾਂਤੀ ਦੇਣ ਵਾਸਤੇ, (ਵਰੁ) ਸ੍ਰੇਸ਼ਟ (ਤਰ) ਬ੍ਰਿਛ ਦੀ ਨਿਆਈਂ ਹੋ। ਬਿਧ-ਨਿਖੇਧ ਕਰਮਾਂ ਰੂਪ ਖੰਭਾਂ ਵਾਲੇ ਭਾਵ ਬਿਧ ਨਿਖੇਧ ਕਰਮਾਂ ਨੂੰ ਕਰਨ ਵਾਲੇ ਜੀਵਾਂ ਰੂਪ ਪੰਛੀ ਤਾਂ ਸਵਰਗ ਆਦਿਕਾਂ ਦੇ ਸੁੱਖਾਂ ਤਕ ਉਡਾਰੀ ਲਾਉਂਦੇ ਹਨ ਤੇ ਉਥੋਂ ਕਾਮ ਆਦਿਕ ਵਿਸ਼ੇ ਭੋਗਾਂ ਰੂਪ ਫਲ ਖਾ ਕੇ ਸਵਰਗ ਵਿਚੋਂ ਡਿੱਗਦੇ ਰਹਿੰਦੇ ਹਨ, ਪਰ (ਹਉ) ਅਸੀਂ ਵਿਵੇਕ, ਵੈਰਾਗ ਰੂਪ ਖੰਭਾਂ ਵਾਲੇ, ਤੇਰੀ ਪ੍ਰਾਪਤੀ ਰੂਪ ਫਲ ਨੂੰ ਖਾਣ ਵਾਲੇ (ਪੰਖੀ) ਪੰਛੀਆਂ ਦੀ ਨਿਆਈਂ (ਆਹਿ) ਹਾਂ।

## ਮੰਦਭਾਗੀ; ਤੇਰੋ ਦਰਸਨੁ ਨਾਹਿ ॥੩॥

ਹੇ ਪ੍ਰਮੇਸਰ ! (ਮੰਦਭਾਗੀ) ਮੰਦੇ ਭਾਗਾਂ ਵਾਲਿਆਂ ਨੂੰ (ਤੇਰੋ) ਤੇਰਾ ਦਰਸ਼ਨ ਨਹੀਂ ਹੁੰਦਾ। ਉਹ ਤੇਰੇ ਦਰਸ਼ਨਾਂ ਤੋਂ ਵਾਂਝੇ ਹੀ ਰਹਿ ਜਾਂਦੇ ਹਨ।

## ਅੰਗ : ੩੨੪

## ਤੂੰ ਸਤਿਗੁਰੁ; ਹਉ ਨਉਤਨੁ ਚੇਲਾ ॥

ਹੇ ਸੱਚੇ ਪਾਤਸ਼ਾਹ ! ਤੂੰ ਸਾਡਾ ਸਤਿਗੁਰੂ ਹੈ ਅਤੇ (ਹਉ) ਅਸੀਂ ਤੇਰੇ (ਨਉਤਨੁ) ਨਵੀਨ ਚੇਲੇ ਹਾਂ, ਸੇਵਕ ਹਾਂ। ਜਿਸ ਪ੍ਰਕਾਰ ਗੁਰੂ ਆਪਣੇ ਨਵੇਂ ਚੇਲੇ ਦੀ ਆਪ ਰਾਖੀ ਕਰੇ ਤਾਂ ਉਸ ਦਾ ਬਚਾਅ ਹੁੰਦਾ ਹੈ ਨਹੀਂ ਤਾਂ ਪੁਰਾਣੇ ਚੇਲੇ ਇਕ ਦੂਜੇ ਨਾਲ ਈਰਖਾ ਕਰਕੇ ਨਵੇਂ ਚੇਲੇ ਦੇ ਪੈਰ ਨਹੀਂ ਲੱਗਣ ਦਿੰਦੇ। ਇਸੇ ਪ੍ਰਕਾਰ ਰਾਗ, ਦਵੈਖ ਅਤੇ ਆਧੀ, ਬਿਆਧੀ, ਉਪਾਧੀ ਆਦਿਕ ਸੁਭਾਅ ਪੁਰਾਣੇ ਚੇਲਿਆਂ ਦੀ ਨਿਆਈਂ ਹਨ। ਇਹ ਸਾਡੇ ਮਨ ਨੂੰ ਤੇਰੇ ਵਿਚ ਟਿਕਣ ਨਹੀਂ ਦਿੰਦੇ, ਸਦਾ ਹੀ ਮਨ ਨੂੰ ਉਖਾੜੀ ਰੱਖਦੇ ਹਨ। ਇਸ ਲਈ ਆਪ ਜੀ ਕਿਰਪਾ ਕਰਕੇ ਇਨ੍ਹਾਂ ਤੋਂ ਸਾਡੀ ਰੱਖਿਆ ਕਰਨੀ ਕਰੋ।

## ਕਹਿ ਕਬੀਰ; ਮਿਲੁ ਅੰਤ ਕੀ ਬੇਲਾ ॥੪॥੨॥

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਹੇ ਪ੍ਰਮੇਸਰ ! ਕਿਰਪਾ ਕਰਕੇ ਸਾਨੂੰ (ਮਿਲੁ) ਮਿਲਣਾ ਕਰ। ਇਹ ਮਨੁੱਖਾ ਜਨਮ (ਅੰਤ ਕੀ ਬੇਲਾ) ਅਖੀਰਲਾ ਵੇਲਾ ਹੈ, ਅੰਤ ਦੀ ਵਾਰੀ ਹੈ, ਕਿਉਂਕਿ ਚੌਰਾਸੀ ਲੱਖ ਜੂਨਾਂ ਭੋਗਣ ਤੋਂ ਬਾਅਦ ਇਹ ਮਨੁੱਖਾ ਜਨਮ ਆਪ ਜੀ ਨੇ ਸਾਨੂੰ ਦਿੱਤਾ ਹੈ।

**ਅਥਵਾ:** ਹੇ ਪ੍ਰਮੇਸਰ ! ਫਿਰ ਜਦੋਂ ਤੂੰ ਹੀ ਮਿਲ ਗਿਆ ਤਾਂ ਸਾਡੇ 'ਤੇ ਅੰਤ ਦਾ ਵੇਲਾ ਕੀ ਆਵੇਗਾ? ਭਾਵ ਅੰਤ ਦਾ ਸਮਾਂ ਨਹੀਂ ਆ ਸਕੇਗਾ। **ਵਾ:** ਤਾਂ ਫਿਰ ਕੀ ਸਾਨੂੰ (ਅੰਤਕੀ) ਧਰਮਰਾਜ (ਬੇਲਾ) ਅਲਬੇਲਾ ਹੋ ਕੇ ਚਿੰਬੜੇਗਾ? ਭਾਵ ਨਹੀਂ ਚਿੰਬੜੇਗਾ। **ਵਾ:** ਫੇਰ ਕੀ ਸਾਨੂੰ ਸੰਸਾਰ ਰੂਪ (ਬੇਲਾ) ਜੰਗਲ ਵਿਚ ਪਲਣਾ ਪਵੇਗਾ? ਭਾਵ ਨਹੀਂ

ਪਲਣਾ ਪਵੇਗਾ। **ਵਾ:** ਕੀ ਸਾਨੂੰ (ਅੰਤ ਕੀ) ਧਰਮਰਾਜ ਦੀ ਕੈਦ ਵਿਚ ਪੈਣਾ ਪਵੇਗਾ? **ਵਾ:** ਕੀ ਸਾਨੂੰ ਜੰਮਣ-ਮਰਣ ਦੇ (ਬੇਲਾ) ਜੰਗਲ ਵਿਚ ਪੈਣਾ ਪਵੇਗਾ? ਭਾਵ ਨਹੀਂ ਪੈਣਾ ਪਵੇਗਾ। **ਵਾ:** ਹੇ ਜੀਵ ! ਤੂੰ ਕੀ ਅਲਬੇਲਾ ਹੋ ਕੇ ਤੁਰਿਆ ਫਿਰਦਾ ਹੈਂ? ਇਹ ਮਨੁੱਖਾ ਜਨਮ ਪ੍ਰਮੇਸ਼ਰ ਦੀ ਪ੍ਰਾਪਤੀ ਲਈ (ਅੰਤ ਕੀ ਬੇਲਾ) ਅੰਤਲਾ ਵੇਲਾ, ਅਖ਼ੀਰਲਾ ਸਮਾਂ ਹੈ, ਇਸ ਨੂੰ ਗਵਾ ਕੇ ਤੈਨੂੰ ਚੌਰਾਸੀ ਲੱਖ ਜੂਨਾਂ ਦਾ ਲੰਬਾ ਚੱਕਰ ਪੈ ਜਾਵੇਗਾ। ਇਸ ਕਰਕੇ ਪ੍ਰਮੇਸ਼ਰ ਦਾ ਭਜਨ ਕਰਕੇ ਇਸ ਮਨੁੱਖ ਜਨਮ ਨੂੰ ਸੰਭਾਲਣਾ ਕਰ।

## ਅਰਥ ਨੰ: ੨

**ਮਾਧਉ; ਜਲ ਕੀ ਪਿਆਸ ਨ ਜਾਇ ॥**

**ਅਥਵਾ :** ਹੇ (ਮਾਧਉ) ਮਾਇਆ ਦੇ ਪਤੀ ਪ੍ਰਮੇਸ਼ਰ ! ਇਨ੍ਹਾਂ ਜੀਵਾਂ ਦੀ ਪਦਾਰਥਾਂ ਰੂਪ ਜਲ ਦੀ ਪਿਆਸ ਨਹੀਂ (ਜਾਇ) ਜਾਂਦੀ ਹੈ।

**ਜਲ ਮਹਿ; ਅਗਨਿ ਉਠੀ ਅਧਿਕਾਇ ॥੧॥ ਰਹਾਉ ॥**

ਇਹਨਾਂ ਦੇ ਹਿਰਦੇ ਵਿਚ ਪਦਾਰਥਾਂ ਰੂਪ ਜਲ ਦੀ ਪਿਆਸ ਤੇ ਤ੍ਰਿਸ਼ਨਾ ਰੂਪ (ਅਗਨਿ) ਅੱਗ (ਅਧਿਕਾਇ) ਬਹੁਤ (ਉਠੀ) ਉੱਠ ਖਲੋਤੀ ਹੈ। ਭਾਵ ਇਹ ਜੀਵ ਪਦਾਰਥਾਂ ਨੂੰ ਹੀ ਚਾਹੁੰਦੇ ਰਹਿੰਦੇ ਹਨ।

**ਕੋਟਿ ਜੋਰੇ ਲਾਖ ਕ੍ਰੋਰੇ ਮਨੁ ਨ ਹੋਰੇ ॥ ਪਰੈ ਪਰੈ ਹੀ ਕਉ ਲੁਝੀ ਹੇ ॥** *(ਅੰਗ : ੨੧੩)*

**ਅਥਵਾ :** ਇਹ ਸੰਸਾਰ ਐਸਾ ਸਮੁੰਦਰ ਹੈ:

**ਤਿਤੁ ਸਰਵਰੜੈ ਭਈਲੇ ਨਿਵਾਸਾ ਪਾਨੀ ਪਾਵਕੁ ਤਿਨਹਿ ਕੀਆ ॥** *(ਅੰਗ : ੩੫੭)*

ਇਸ ਦੇ ਵਿਚ ਪਦਾਰਥਾਂ ਰੂਪ ਜਲ ਵੀ ਹੈ ਅਤੇ ਉਸ ਜਲ (ਮਹਿ) ਵਿਚ ਤ੍ਰਿਸ਼ਨਾ ਰੂਪ ਅੱਗ ਵੀ (ਅਧਿਕਾਇ) ਬਹੁਤੀ ਉੱਠ ਰਹੀ ਹੈ।

**ਤੂੰ ਜਲਨਿਧਿ; ਹਉ ਜਲ ਕਾ ਮੀਨੁ ॥**

ਹੇ ਜੀਵ ! ਤੂੰ ਇਸ ਪਦਾਰਥਾਂ ਰੂਪ ਜਲ ਦੇ (ਨਿਧਿ) ਖਜ਼ਾਨੇ **ਵਾ:** ਸਮੁੰਦਰ ਰੂਪ ਸੰਸਾਰ ਵਿਚ (ਹਉ) ਹਉਮੈ ਨੂੰ ਧਾਰਨ ਕਰਕੇ ਇਸ ਪਦਾਰਥਾਂ ਰੂਪ ਜਲ (ਕਾ) ਦਾ ਹੀ (ਮੀਨੁ) ਮਛ ਭਾਵ ਪਿਆਰਾ ਬਣ ਰਿਹਾ ਹੈਂ।

**ਜਲ ਮਹਿ ਰਹਉ; ਜਲਹਿ ਬਿਨੁ ਖੀਨੁ ॥੧॥**

ਤੂੰ ਹਰ ਵਕਤ ਪਦਾਰਥਾਂ ਰੂਪ ਜਲ ਵਿਚ ਹੀ (ਰਹਉ) ਰਹਿੰਦਾ ਹੈਂ, ਪਰ ਨਾਮ ਰੂਪ (ਜਲਹਿ) ਜਲ ਦੀ ਪ੍ਰਾਪਤੀ ਤੋਂ ਬਿਨਾਂ (ਖੀਨੁ) ਨਾਸ਼ ਹੁੰਦਾ ਜਾ ਰਿਹਾ ਹੈ।

ਜਿਸ ਤਰ੍ਹਾਂ ਮਛ ਮੱਛੀਆਂ ਸਮੁੰਦਰ ਵਿਚ ਰਹਿੰਦੇ ਹਨ, ਪਰ ਸਮੁੰਦਰ ਦਾ ਪਾਨੀ ਖਾਰਾ ਹੋਣ ਕਰਕੇ ਬਾਰਿਸ਼ ਦੇ ਜਲ ਨੂੰ ਪ੍ਰਾਪਤ ਕੀਤੇ ਬਿਨ੍ਹਾਂ ਭਾਵ ਬਾਰਿਸ਼ ਦਾ ਪਾਨੀ ਪੀਤੇ ਬਿਨਾ ਤ੍ਰਿਪਤ ਨਹੀਂ ਹੋ ਸਕਦੇ। ਜੇ ਸਮੁੰਦਰ ਉਪਰ ਬਹੁਤ ਸਮਾਂ ਬਾਰਿਸ਼ ਨਾ ਹੋਵੇ ਤਾਂ ਸਮੁੰਦਰੀ ਜੀਵ ਪਾਨੀ ਦੇ ਖਾਰੇਪਨ ਅਤੇ ਗਰਮੀ ਕਾਰਨ ਮਰਨੇ ਸ਼ੁਰੂ ਹੋ ਜਾਂਦੇ ਹਨ। ਇਸੇ ਪ੍ਰਕਾਰ ਸੰਸਾਰ ਸਮੁੰਦਰ ਵਿਚ ਜੀਵ ਭਾਵੇਂ ਪਦਾਰਥ ਰੂਪ ਜਲ ਵਿਚ ਹੀ ਰਹਿੰਦੇ ਹਨ ਪਰ ਇਹ ਜਲ ਈਰਖਾ, ਦ੍ਵੈਸ਼ ਰੂਪ ਖਾਰ ਨਾਲ ਭਰਿਆ ਹੈ। ਇਸ ਕਰਕੇ ਗੁਰੂ ਉਪਦੇਸ਼ ਰੂਪ ਜਲ ਤੋਂ ਬਿਨਾ ਇਹਨਾਂ ਜੀਵਾਂ ਨੂੰ ਸ਼ਾਂਤੀ **ਵਾ:** ਆਤਮ ਤ੍ਰਿਪਤੀ ਨਹੀਂ ਹੋ ਸਕਦੀ। ਜੇ ਕਰਕੇ ਬਹੁਤ ਸਮਾਂ ਸੰਸਾਰੀ ਜੀਵਾਂ ਤੇ ਗੁਰੂ ਸਾਹਿਬ ਬੱਦਲ ਰੂਪ ਉਪਦੇਸ਼ **ਵਾ:** ਨਾਮ ਰੂਪ ਜਲ ਦੀ ਵਰਖਾ ਨਾ ਕਰਨ ਤਾਂ ਇਹ ਜੀਵ ਪਦਾਰਥਾਂ ਰੂਪ ਜਲ ਵਿਚੋਂ ਪੈਦਾ ਹੋਣ ਵਾਲੀ ਕਾਮ, ਕ੍ਰੋਧ ਆਦਿਕ ਵਿਸ਼ਿਆਂ ਰੂਪ ਤਪਸ਼ ਅਤੇ ਬਹੁਤੇ ਪਦਾਰਥ ਭੋਗਣ ਤੋਂ ਰੋਗਾਂ ਰੂਪ ਖਾਰਾ ਪਾਨੀ ਹੋ ਜਾਣ ਕਰਕੇ ਜੀਵ ਪ੍ਰਤੱਖ ਅਤੇ ਆਤਮਿਕ ਜੀਵਨ ਵੱਲੋਂ ਮਰਨੇ ਸ਼ੁਰੂ ਹੋ ਜਾਂਦੇ

ਹਨ। ਇਸ ਪ੍ਰਕਾਰ ਪਦਾਰਥਾਂ ਰੂਪ ਜਲ ਵਿਚ ਰਹਿੰਦਿਆਂ ਵੀ ਨਾਮ ਰੂਪ ਜਲ ਤੋਂ ਬਿਨਾਂ ਇਹ ਜੀਵ ਨਾਸ਼ ਹੋ ਰਹੇ ਹਨ।

**ਤੂੰ ਪਿੰਜਰੁ; ਹਉ ਸੂਅਟਾ ਤੋਰ ॥ ਜਮੁ ਮੰਜਾਰੁ; ਕਹਾ ਕਰੈ ਮੋਰ ॥੨॥**

ਅਧਿਕਾਰੀ ਦੇ ਤਾਈਂ ਉਪਦੇਸ਼ ਹੈ (ਅੰਨਵੈ ਰੀਤੀ ਅਨੁਸਾਰ) ਹੇ ਜੀਵ ! ਤੂੰ ਸਰੀਰ ਰੂਪ (ਪਿੰਜਰੁ) ਪਿੰਜਰੇ ਵਿਚ ਵੱਸਣ ਵਾਲਾ (ਸੂਅਟਾ) ਤੋਤਾ ਹੈਂ ਅਤੇ ਇਸ ਦੀ (ਹਉ) ਹਉਮੈਂ ਕਰਦਾ ਹੈਂ। ਭਾਵ ਦੇਹੀ ਨੂੰ ਆਪਣਾ ਆਪ ਰੂਪ ਸਮਝਦਾ ਹੈਂ। ਪਰ ਅੰਤ ਨੂੰ ਜਮਕਾਲ ਰੂਪ (ਮੰਜਾਰੁ) ਬਿੱਲਾ ਇਸ (ਪਿੰਜਰੁ ਤੋਰ) ਅਸਥੂਲ ਸਰੀਰ ਰੂਪ ਪਿੰਜਰੇ ਨੂੰ (ਤੋਰ) ਤੋੜ ਕੇ ਇਸ ਵਿੱਚੋਂ ਤੈਨੂੰ ਕੱਢ ਕੇ ਲੈ ਜਾਵੇਗਾ। ਫਿਰ ਤੂੰ ਕੁਝ ਨਹੀਂ ਕਰ ਸਕੇਂਗਾ। ਤੂੰ (ਕਹਾ ਕਰੈ ਮੋਰ) (ਕਹਾ) ਕਿਸ ਵਾਸਤੇ ਇਸ ਦੇਹੀ ਰੂਪ ਪਿੰਜਰੇ ਦੀ (ਮੋਰ) ਮੇਰ ਭਾਵ ਹੰਗਤਾ (ਕਰੈ) ਕਰਦਾ ਹੈਂ? ਭਾਵ ਇਸ ਸਰੀਰ ਦੀ ਹੰਗਤਾ ਦਾ ਤਿਆਗ ਕਰ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਪ੍ਰਸ਼ਨ :** ਮਹਾਰਾਜ ! ਇਸ ਕਾਲ ਤੋਂ ਬਚਣ ਅਤੇ ਸੰਸਾਰ ਤੋਂ ਤਰਨ ਲਈ ਮੈਨੂੰ ਕੀ ਕਰਨਾ ਚਾਹੀਦਾ ਹੈ?

**ਤੂੰ ਪਿੰਜਰੁ; ਹਉ ਸੂਅਟਾ ਤੋਰ ॥**

**ਉਤਰ :** ਜਗਿਆਸੂ ਬਣ ਕੇ ਇਸ ਪ੍ਰਕਾਰ ਬੇਨਤੀਆਂ ਕਰ।

ਹੇ ਪ੍ਰਮੇਸ਼ਰ ! ਤੂੰ ਅਧਿਸ਼ਠਾਨ ਰੂਪ ਪਿੰਜਰਾ ਹੈਂ ਤੇ ਮੈਂ ਜਗਿਆਸੂ ਅਧਿਕਾਰੀ ਜੀਵ ਤੇਰੇ ਅੰਦਰ ਧਿਆਨ ਦੁਆਰਾ ਵੱਸਣ ਵਾਲਾ (ਸੂਅਟਾ) ਤੋਤਾ ਹਾਂ। **ਵਾ:** ਤੂੰ ਬ੍ਰਹਮਾਨੰਦ ਰੂਪ ਪਿੰਜਰਾ ਹੈਂ ਅਤੇ ਮੈਂ ਬ੍ਰਹਮਾਕਾਰ ਬਿਰਤੀ ਕਰਕੇ ਤੇਰੇ ਵਿਚ ਰਹਿਣ ਵਾਲਾ (ਤੋਰ) ਤੇਰਾ (ਸੂਅਟਾ) ਤੋਤਾ ਹਾਂ।

**ਜਮੁ ਮੰਜਾਰੁ; ਕਹਾ ਕਰੈ ਮੋਰ ॥੨॥**

ਜਨਮ ਮਰਨ ਰੂਪ ਬਿੱਲਾ ਮੇਰਾ ਕੀ ਕਰ ਸਕਦਾ ਹੈ। ਭਾਵ ਕੁਝ ਨਹੀਂ ਵਿਗਾੜ ਸਕਦਾ।

**ਤੂੰ ਤਰਵਰੁ; ਹਉ ਪੰਖੀ ਆਹਿ ॥**

ਤੂੰ (ਵਰੁ) ਸ੍ਰੇਸ਼ਟ ਚੰਦਨ (ਤਰ) ਬ੍ਰਿਛ ਹੈਂ ਅਤੇ ਤੇਰੀ ਸ਼ਰਨ ਵਿਚ ਰਹਿਣ ਵਾਲੇ ਭਗਤਾਂ ਰੂਪ ਦਰੱਖ਼ਤਾਂ ਵਿਚ ਵੀ ਤੇਰੀ ਭਗਤੀ ਰੂਪ ਮਹਿਕ ਪੈ ਜਾਂਦੀ ਹੈ।

**(ਹਉ ਪੰਖੀ ਆਹਿ)** ਮੈਂ ਤੇਰੇ ਚਿਦਾਕਾਸ਼ ਰੂਪ ਅਕਾਸ਼ ਵਿਚ ਵਿਵੇਕ, ਵੈਰਾਗ ਰੂਪ ਖੰਭਾਂ ਸਹਿਤ ਹੋ ਕੇ ਉਡਾਰੀਆਂ ਲਾਉਣ ਵਾਲਾ ਪੰਛੀ ਹਾਂ।

**ਮੰਦਭਾਗੀ; ਤੇਰੋ ਦਰਸਨੁ ਨਾਹਿ ॥੩॥**

ਪਰ ਮੈਨੂੰ ਮੰਦੇ ਭਾਗਾਂ ਵਾਲੇ ਨੂੰ ਅਜੇ ਤਕ ਤੇਰੇ ਦਰਸ਼ਨ ਪ੍ਰਾਪਤ ਨਹੀਂ ਹੋਏ।

**ਅਥਵਾ :** ਹੇ (ਨਾਹਿ) ਪਤੀ ਪ੍ਰਮੇਸ਼ਰ ! ਤੇਰੇ ਦਰਸ਼ਨ ਕਰਕੇ ਮੰਦਤਾਈ ਭਾਵ ਮੰਦੀ ਵਾਸ਼ਨਾ (ਭਾਗੀ) ਭੱਜ ਜਾਂਦੀ ਹੈ ਭਾਵ ਨਾਸ਼ ਹੋ ਜਾਂਦੀ ਹੈ।

**ਤੂੰ ਸਤਿਗੁਰੁ; ਹਉ ਨਉਤਨੁ ਚੇਲਾ ॥**

ਆਪ ਜੀ ਸਤਿਗੁਰੂ ਹੋ ! ਮੈਂ ਆਪ ਦੀ ਕ੍ਰਿਪਾ ਨਾਲ ਸਤ, ਚਿਤ, ਅਨੰਦ ਸਰੂਪ ਰੂਪ (ਨਉਤਨੁ) ਨਵੇਂ ਰੂਪ ਵਾਲਾ (ਚੇਲਾ) ਸਿੱਖ ਹੋਇਆ ਹਾਂ।

**ਕਹਿ ਕਬੀਰ; ਮਿਲੁ ਅੰਤ ਕੀ ਬੇਲਾ ॥੪॥੨॥**

ਭਗਤ ਕਬੀਰ ਜੀ ਆਖਦੇ ਹਨ ਕਿ ਹੇ ਵਾਹਿਗੁਰੂ ! ਮੈਂ ਆਪ ਜੀ ਦੇ ਨਾਮ ਨੂੰ ਜਪ ਕੇ ਆਪ ਦੇ ਸਰੂਪ ਵਿਚ ਮਿਲ ਗਿਆ ਹਾਂ। ਹੁਣ ਮੇਰੇ ਉਤੇ ਅੰਤ ਦਾ ਵੇਲਾ ਕੀ ਆਵੇਗਾ? ਭਾਵ ਨਹੀਂ ਆਵੇਗਾ।

## ਗਉੜੀ ਕਬੀਰ ਜੀ ॥

**ਉਥਾਨਕਾ :**

ਇਕ ਵਾਰੀ ਅੰਮ੍ਰਿਤ ਵੇਲੇ ਭਗਤ ਕਬੀਰ ਸਾਹਿਬ ਜੀ ਆਪਣੇ ਰੰਗ ਵਿਚ ਮਸਤ ਬੈਠੇ ਸਨ। ਓਧਰੋਂ ਕਾਂਸ਼ੀ ਨਗਰ ਦੇ ਜਿਸ ਚੁਰਹ ਨਾਮੀਂ ਮੁਹੱਲੇ ਦੇ ਵਿਚ ਭਗਤ ਕਬੀਰ ਸਾਹਿਬ ਜੀ ਦਾ ਘਰ ਸੀ, ਉਸ ਬਾਜ਼ਾਰ ਵਿਚ ਰਾਤ ਨੂੰ ਇਕ ਚੋਰ ਆਣ ਵੜਿਆ। ਉਹ ਚੋਰ ਚੋਰੀ ਤਾਂ ਨਹੀਂ ਕਰ ਸਕਿਆ, ਪਰ ਜਦੋਂ ਲੋਕਾਂ ਨੂੰ ਪਤਾ ਲੱਗਾ ਤਾਂ ਸਾਰੇ ਲੋਕ ਉਸ ਚੋਰ ਨੂੰ ਪਕੜਨ ਵਾਸਤੇ ਉਸੇ ਪਿੱਛੇ ਦੌੜੇ। ਅੰਮ੍ਰਿਤ ਵੇਲਾ ਹੋਣ ਕਰਕੇ ਭਗਤ ਜੀ ਪ੍ਰਮੇਸ਼ਰ ਦੀ ਭਗਤੀ ਵਿਚ ਜੁੜੇ ਹੋਏ ਸਨ। ਜਦੋਂ ਚੋਰ ਨੂੰ ਕੋਈ ਵੀ ਰਾਹ ਨਾ ਲੱਭਾ ਤਾਂ ਭਗਤ ਕਬੀਰ ਸਾਹਿਬ ਜੀ ਦਾ ਬੂਹਾ ਖੁੱਲ੍ਹਾ ਦੇਖ ਕੇ ਘਰ ਆ ਵੜਿਆ ਤੇ ਬੇਨਤੀ ਕੀਤੀ। ਮਹਾਰਾਜ ! ਮੈਂ ਆਪ ਜੀ ਦੀ ਸ਼ਰਨ ਵਿਚ ਆਇਆ ਹਾਂ, ਆਪ ਜੀ ਮੇਰੀ ਰੱਖਿਆ ਕਰੋ। ਭਗਤ ਕਬੀਰ ਜੀ ਕਹਿਣ ਲੱਗੇ ਕਿ ਪਹਿਲਾਂ ਚੋਰੀ ਛੱਡਣ ਦਾ ਪ੍ਰਣ ਕਰ। ਫਿਰ ਤੇਰੀ ਰੱਖਿਆ ਕਰਾਂਗੇ। ਕਹਿਣ ਲੱਗਾ ਕਿ ਮਹਾਰਾਜ ! ਅੱਜ ਤੋਂ ਬਾਅਦ ਮੈਂ ਚੋਰੀ ਨਹੀਂ ਕਰਾਂਗਾ। ਕਬੀਰ ਜੀ ਕੋਲ ਇਕ ਮੰਜਾ ਵਿਹਲਾ ਪਿਆ ਸੀ। ਉਸ ਉਪਰ ਪੈਣ ਲਈ ਕਹਿ ਦਿੱਤਾ। ਚੋਰ ਉਸ ਮੰਜੇ ਉੱਪਰ ਪੈ ਗਿਆ, ਉਧਰੋਂ ਨਗਰ ਦੇ ਲੋਕ ਆ ਗਏ, ਕਹਿਣ ਲੱਗੇ, ਕਿ ਕਬੀਰ ਜੀ ! ਇਧਰ ਇਕ ਚੋਰ ਆਇਆ ਹੈ, ਕਹਿੰਦੇ ਵੇਖ ਲਵੋ, ਘਰ ਤੁਹਾਡੇ ਸਾਹਮਣੇ ਹੈ। ਉਹ ਘਰ ਦੀ ਤਲਾਸੀ ਲੈਣ ਲੱਗ ਪਏ, ਪਰ ਉਹ ਚੋਰ ਕਿਤਿਓ ਨਾ ਨਿਕਲਿਆ। ਫਿਰ ਜੋ ਮੰਜੇ ਪਏ ਸੀ। ਜਦੋਂ ਉਧਰ ਆਏ ਤਾਂ ਕਬੀਰ ਜੀ ਕਹਿਣ ਲੱਗੇ ਕਿ ਇਕ ਮੰਜਾ ਮੇਰਾ ਹੈ, ਇਹ ਲੋਈ ਦਾ ਹੈ, ਇਹ ਕਮਾਲੇ ਦਾ ਹੈ, ਇਹ ਕਮਾਲੀ ਦਾ ਹੈ ਅਤੇ ਜਿਸ ਮੰਜੇ 'ਤੇ ਚੋਰ ਪਿਆ ਹੋਇਆ ਸੀ। ਉਸ ਨੂੰ ਕਹਿਣ ਲੱਗੇ ਕਿ ਇਹ ਮੰਜਾ ਮੇਰੇ ਜਵਾਈ ਦਾ ਹੈ। ਇਸ ਤਰ੍ਹਾਂ ਸੁਣ ਕੇ ਸਾਰੇ ਲੋਕ ਚਲੇ ਗਏ। ਉਸ ਵਕਤ ਚੋਰ ਦੀ ਮੰਦ ਦ੍ਰਿਸ਼ਟੀ ਫੁਰ ਆਈ। ਮੰਦ ਦ੍ਰਿਸ਼ਟੀ ਫੁਰਣ ਕਰਕੇ ਉਸਨੇ ਇਕ ਫਨ ਵਾਲਾ ਸੱਪ ਵਿਚਾਲੇ ਖੜਾ ਦੇਖਿਆ। ਚੋਰ ਨੇ ਡਰ ਕੇ ਕਬੀਰ ਜੀ ਦੇ ਚਰਨ ਫੜ ਲਏ ਤੇ ਕਹਿਣ ਲੱਗਾ ਕਿ ਮਹਾਰਾਜ ! ਮੇਰੇ ਅੰਦਰ ਮੰਦ ਦ੍ਰਿਸ਼ਟੀ ਫੁਰ ਆਈ ਸੀ। ਆਪ ਕਿਰਪਾ ਕਰਕੇ ਮੇਰੀ ਭੁੱਲ ਬਖਸ਼ ਦਿਓ। ਫਿਰ ਉਸ ਵੇਲੇ ਭਗਤ ਜੀ ਨੇ ਚੋਰ ਤੋਂ ਚੋਰੀ ਛੁਡਾ ਕੇ ਤੇ ਉਸਦੇ ਵਿਕਾਰ ਮੇਟ ਕੇ ਉਸਨੂੰ ਨਿਹਾਲ ਕੀਤਾ। ਫਿਰ ਸਵੇਰ ਹੋਣ ਤੇ ਜਿਸ ਵੇਲੇ ਲੋਕਾਂ ਨੂੰ ਇਹ ਸਾਰੀ ਗੱਲ ਦਾ ਪਤਾ ਲੱਗਾ ਤਾਂ ਲੋਕਾਂ ਨੇ ਕਬੀਰ ਸਾਹਿਬ ਜੀ ਦੀ ਨਿੰਦਿਆ ਕਰਨੀ ਸ਼ੁਰੂ ਕਰ ਦਿੱਤੀ। ਉਸ ਵੇਲੇ ਭਗਤ ਕਬੀਰ ਸਾਹਿਬ ਜੀ ਨੇ ਇਹ ਪਾਵਨ ਸਬਦ ਉਚਾਰਨ ਕੀਤਾ।

### ਅਰਥ ਨੰ : ੧

### ਜਬ ਹਮ; ਏਕੋ ਏਕੁ ਕਰਿ ਜਾਨਿਆ ॥

ਹੇ ਭਾਈ ! (ਜਬ) ਜਦੋਂ (ਹਮ) ਅਸੀਂ ਸਾਰੇ ਚੋਰਾਂ ਅਤੇ ਸਾਧੂ ਆਦਿਕਾਂ ਵਿਚ **"ਸਾਧ ਚੋਰ ਸਭ ਬ੍ਰਹਮ ਪਛਾਨੋ"** (ਏਕੋ) ਇਕ ਅਦ੍ਵੈਤ ਰੂਪ ਬ੍ਰਹਮ ਨੂੰ ਹੀ (ਜਾਨਿਆ) ਜਾਣ ਲਿਆ ਹੈ।

### ਤਬ ਲੋਗਹ; ਕਾਹੇ ਦੁਖੁ ਮਾਨਿਆ ॥੧॥

ਹੇ (ਲੋਗਹ) ਲੋਕੋ ! (ਤਬ) ਤਦੋਂ ਫਿਰ ਤੁਸੀਂ (ਕਾਹੇ) ਕਿਉਂ ਦੁੱਖ (ਮਾਨਿਆ) ਮੰਨਿਆ ਹੈ? ਉਸ ਵੇਲੇ ਇਕ ਹੋਰ ਬੋਲਿਆ ਕਿ ਇਹ ਕਬੀਰ ਤਾਂ ਬੜਾ ਬੇਪੱਤਾ ਹੈ, ਇਹ ਤਾਂ ਸਾਧਾਂ ਨੂੰ ਭੋਜਨ ਛਕਾਉਣ ਵਾਸਤੇ ਮੀਂਹ

ਪੈਂਦੇ ਵਿਚ ਲੋਈ ਨੂੰ ਕਾਕੂ ਬਾਣੀਏ ਕੋਲ ਛੱਡ ਆਇਆ ਸੀ।* ਤਾਂ ਕਬੀਰ ਜੀ ਕਹਿਣ ਲੱਗੇ

**ਹਮ ਅਪਤਹ; ਅਪੁਨੀ ਪਤਿ ਖੋਈ ॥** (ਅਪੱਤਹ ਬੋਲੋ)

ਹੇ ਭਾਈ ! ਜੇਕਰ (ਹਮ) ਅਸੀਂ (ਅਪਤਹ) ਬੇਪਤੇ ਹਾਂ ਤਾਂ ਅਸੀਂ (ਅਪੁਨੀ) ਆਪਣੀ ਹੀ (ਪਤਿ) ਇੱਜਤ (ਖੋਈ) ਗਵਾਈ ਹੈ, ਤੁਹਾਡਾ ਤਾਂ ਕੁਝ ਨਹੀਂ ਵਿਗਾੜਿਆ।

ਵਿਅੰਗ ਵਾਕ ਆਖਦੇ ਹਨ ਕਿ :

**ਹਮਰੈ ਖੋਜਿ; ਪਰਹੁ ਮਤਿ ਕੋਈ ॥੧॥ ਰਹਾਉ ॥**

ਹੇ ਲੋਕੋ ! (ਹਮਰੈ) ਸਾਡੇ ਭਾਉ ਭਗਤੀ ਵਾਲੇ (ਖੋਜਿ) ਰਸਤੇ ਉੱਪਰ ਕੋਈ (ਮਤਿ) ਮਤਾਂ (ਪਰਹੁ) ਪੈਣਾ ਕਰਿਓ, ਸਿੱਧਾਂ ਨਰਕਾਂ ਨੂੰ ਜਾਇਓ। ਭਾਵ ਪ੍ਰਮੇਸ਼ਰ ਦੇ ਭਗਤ ਤਾਂ ਭਾਉ ਭਗਤੀ ਵਾਲੇ ਰਸਤੇ 'ਤੇ ਚਲ ਕੇ ਮੁਕਤ ਹੋ ਜਾਂਦੇ ਹਨ ਅਤੇ ਹੋਰਾਂ ਨੂੰ ਵੀ ਇਸੇ ਰਸਤੇ 'ਤੇ ਚੱਲਣ ਦਾ ਉਪਦੇਸ਼ ਦਿੰਦੇ ਹਨ ਪਰ ਤੁਸੀਂ **'ਜਨ ਭਗਤਨ ਕੋ ਕਹੋ ਨਾ ਮਾਨੋ ਕੀਓ ਅਪਨੋ ਪਈ ਹੈ ॥'** ਜੇ ਭਗਤ ਜਨਾਂ ਦੇ ਕਹੇ ਨੂੰ ਮੰਨਣ ਦੀ ਥਾਂ ਸਗੋਂ ਤਰਕ ਵਿਤਰਕ ਕਰੋਗੇ ਤਾਂ ਨਰਕਾਂ ਨੂੰ ਜਾਓਗੇ।

ਫਿਰ ਹੋਰ ਲੋਕ ਬੋਲੇ ਕਿ ਕਬੀਰ ਤਾਂ ਹਰ ਵੇਲੇ ਮੰਦਿਆਂ ਪੁਰਖਾਂ ਦੀ ਸੰਗਤ ਕਰਦਾ ਹੈ, ਇਹ ਤਾਂ ਸਾਰੇ ਬ੍ਰਾਹਮਣਾਂ ਨੂੰ ਹਟਾ ਕੇ ਸਾਧਾਂ ਦੀ ਪੂਜਾ ਕਰਦਾ ਹੈ, ਇਹ ਬਹੁਤਾ ਮੰਦਾ ਹੈ, ਇਹ ਸੁਣ ਕੇ ਕਬੀਰ ਜੀ ਫ਼ੁਰਮਾਉਂਦੇ ਹਨ:

**ਹਮ ਮੰਦੇ; ਮੰਦੇ ਮਨ ਮਾਹੀ ॥**

ਹੇ ਭਾਈ ! ਜੇਕਰ (ਹਮ) ਅਸੀਂ (ਮੰਦੇ) ਬੁਰੇ ਹਾਂ, ਤਾਂ ਆਪਣੇ ਮਨ ਵਿਚ ਹੀ (ਮੰਦੇ) ਬੁਰੇ ਹਾਂ।

---

* **ਸਾਖੀ- ਮਾਤਾ ਲੋਈ ਤੇ ਕਾਕੂ ਬਾਣੀਏ ਦੀ :** ਜਦੋਂ ਇਕ ਸਮੇਂ ਭਗਤ ਜੀ ਦੇ ਘਰ ਵਿਚ ਸਾਧੂ ਆਏ ਪਰ ਉਹਨਾਂ ਨੂੰ ਭੋਜਨ ਛਕਾਉਣ ਲਈ ਭਗਤ ਜੀ ਦੇ ਘਰ ਵਿਚ ਕੋਈ ਸੀਧਾ ਆਦਿਕ ਨਹੀਂ ਸੀ। ਮਾਤਾ ਲੋਈ ਜੀ ਸਮਗਰੀ ਲੈਣ ਵਾਸਤੇ ਦੁਕਾਨ 'ਤੇ ਗਏ ਅਤੇ ਮਾਇਆ ਨਾ ਹੋਣ ਕਰਕੇ ਦੁਕਾਨਦਾਰ ਨੂੰ ਉਧਾਰ ਸਮਾਨ ਦੇਣ ਵਾਸਤੇ ਬੇਨਤੀ ਕੀਤੀ। ਉਹ ਵਿਸ਼ਈ ਪੁਰਖ ਸੀ। ਉਸ ਨੇ ਮਾਤਾ ਜੀ ਨੂੰ ਉਸ ਦੀ ਮੰਦ ਵਾਸ਼ਨਾ ਪੂਰੀ ਕਰਨ ਦੀ ਸ਼ਰਤ 'ਤੇ ਸਮਾਨ ਦੇਣਾ ਮੰਨਿਆ। ਨਿਰਮਲ ਆਤਮਾ, ਸੰਤ ਸੇਵੀ ਮਾਤਾ ਨੇ ਆਪਣੇ ਪਤੀ ਪ੍ਰਮੇਸ਼ਰ ਦਾ ਹੁਕਮ ਮੰਨਣ ਲਈ ਕਿ ਸਾਡੇ ਘਰੋਂ ਕੋਈ ਸਾਧੂ ਭੁੱਖਾ ਨਾ ਜਾਵੇ, ਉਸ ਵਿਸ਼ਈ ਦੀ ਸ਼ਰਤ ਮੰਨ ਲਈ ਤੇ ਬਚਨ ਕੀਤਾ ਕਿ ਮੈਨੂੰ ਸੌਦਾ ਦੇ ਦਿਓ ਮੈਂ ਰਾਤ ਨੂੰ ਤੁਹਾਡੇ ਪਾਸ ਆ ਜਾਵਾਂਗੀ। ਸੌਦਾ ਲਿਆ ਕੇ ਮਾਤਾ ਨੇ ਸਾਧੂਆਂ ਨੂੰ ਪ੍ਰਸ਼ਾਦਾ ਛਕਾਇਆ। ਸਾਧੂ ਪ੍ਰਸੰਨ ਹੋ ਕੇ ਅਸੀਸਾਂ ਦੇਂਦੇ ਹੋਏ ਚਲੇ ਗਏ। ਸ਼ਾਮ ਨੂੰ ਮੀਂਹ ਪੈਣਾ ਸ਼ੁਰੂ ਹੋ ਗਿਆ। ਮਾਤਾ ਜੀ ਨੇ ਭਗਤ ਜੀ ਨੂੰ ਸਾਰਾ ਬ੍ਰਿਤਾਂਤ ਦੱਸਿਆ ਕਿ ਮੈਂ ਉਸ ਸ਼ਾਹੂਕਾਰ ਨਾਲ ਬਚਨ ਕੀਤਾ ਹੈ। ਇਹ ਗੱਲ ਸੁਣ ਕੇ ਭਗਤ ਜੀ ਬੋਲੇ, 'ਲੋਈ ਜੇ ਅੱਜ ਤੂੰ ਸ਼ਾਹੂਕਾਰ ਪਾਸ ਨਹੀਂ ਜਾਂਦੀ ਤਾਂ ਉਸਦਾ ਪ੍ਰਮੇਸ਼ਰ ਦੇ ਭਗਤਾਂ ਤੋਂ ਯਕੀਨ ਉਠ ਜਾਵੇਗਾ। ਉਹ ਕਹੇਗਾ ਕਿ ਰੱਬ ਦੇ ਭਗਤ ਅਤੇ ਸੰਤ ਸੇਵੀ ਲੋਕ ਵੀ ਝੂਠ ਬੋਲਦੇ ਹਨ ਅਤੇ ਛਲ ਕਰਦੇ ਹਨ। ਇਸ ਤਰ੍ਹਾਂ ਪ੍ਰਮੇਸ਼ਰ ਦੇ ਨਾਮ ਨੂੰ ਲਾਜ ਲੱਗੇਗੀ। ਇਸ ਕਰਕੇ ਚਲ ਅਸੀਂ ਤੈਨੂੰ ਛਡ ਆਉਂਦੇ ਹਾਂ।' ਇਹ ਕਹਿ ਕੇ ਭਗਤ ਜੀ ਮਾਤਾ ਲੋਈ ਜੀ ਨੂੰ ਆਪਣੇ ਮੋਢਿਆਂ 'ਤੇ ਬਿਠਾ ਕੇ ਸ਼ਾਹੂਕਾਰ ਦੇ ਘਰ ਲੈ ਗਏ ਅਤੇ ਮਾਤਾ ਲੋਈ ਨੂੰ ਦਰਵਾਜੇ 'ਤੇ ਛੱਡ ਕੇ ਆਪ ਮੁੜ ਪਏ। ਸ਼ਾਹੂਕਾਰ ਨੇ ਮਾਤਾ ਨੂੰ ਪੁੱਛਿਆ ਕੇ ਬਾਹਰ ਮੀਂਹ ਪੈ ਰਿਹਾ ਹੈ, ਗਲੀਆਂ ਚਿੱਕੜ ਨਾਲ ਭਰੀਆਂ ਹਨ, ਪਰ ਤੁਹਾਡੇ ਪੈਰਾਂ ਅਤੇ ਬਸਤਰਾਂ ਨੂੰ ਚਿੱਕੜ ਦੀ ਕੋਈ ਵੀ ਛਿੱਟ ਨਹੀਂ ਲੱਗੀ। ਇਸ ਦਾ ਕੀ ਕਾਰਣ ਹੈ? ਮਾਤਾ ਨੇ ਦੱਸਿਆ ਕੇ ਮੈਂ ਭਗਤ ਜੀ ਨੂੰ ਤੇਰੇ ਨਾਲ ਕੀਤੇ ਬਚਨ ਬਾਰੇ ਦੱਸਿਆ ਸੀ ਇਸ ਕਰਕੇ ਉਹ ਬਚਨ ਪੂਰਾ ਕਰਨ ਲਈ ਆਪ ਮੈਨੂੰ ਮੋਢਿਆਂ 'ਤੇ ਬਿਠਾ ਕੇ ਇਥੇ ਛੱਡ ਕੇ ਗਏ ਹਨ। ਇਹ ਸੁਣ ਕੇ ਸ਼ਾਹੂਕਾਰ ਦੇ ਰੌਂਗਟੇ ਖੜ੍ਹੇ ਹੋ ਗਏ। ਉਸ ਨੇ ਮਾਤਾ ਤੋਂ ਆਪਣੀ ਭੁੱਲ ਦੀ ਮੁਆਫ਼ੀ ਮੰਗੀ ਅਤੇ ਕਹਿਣ ਲੱਗਾ ਕਿ ਤੁਹਾਡੇ ਉਚੇ ਸੁੱਚੇ ਨਿਰਵਿਕਾਰ ਜੀਵਨ ਅਤੇ ਨਿਰਛਲਤਾ ਭਰੇ ਵਤੀਰੇ ਕਰਕੇ ਮੇਰੇ ਵਿਕਾਰ ਦ੍ਰਿਸ਼ਟੀ ਨਾਸ਼ ਹੋ ਗਈ ਹੈ। ਇਸ ਕਰਕੇ ਤੁਸੀਂ ਅੱਜ ਤੋਂ ਮੇਰੇ ਧਰਮ ਦੇ ਮਾਤਾ ਹੋ। ਇਸ ਪ੍ਰਕਾਰ ਕਾਕੂ ਬਾਣੀਆਂ ਮਾਤਾ ਲੋਈ ਨੂੰ ਧਰਮ ਦੀ ਮਾਤਾ ਮੰਨ ਕੇ, ਸਤਿਕਾਰ ਸਹਿਤ ਘਰ ਛੱਡ ਕੇ ਗਿਆ। ਉਸ ਨੇ ਭਗਤ ਜੀ ਤੋਂ ਵੀ ਵਾਰ ਵਾਰ ਮੁਆਫ਼ੀ ਮੰਗੀ ਭਗਤ ਜੀ ਨੇ ਉਸ ਨੂੰ ਪ੍ਰਮੇਸ਼ਰ ਦੇ ਨਾਮ ਦਾ ਉਪਦੇਸ਼ ਦੇ ਕੇ ਨਿਹਾਲ ਕੀਤਾ।

## ਸਾਝ ਪਾਤਿ; ਕਾਹੂ ਸਿਉ ਨਾਹੀ ॥੨॥

ਤੁਸੀਂ ਸਾਰੇ ਉੱਚੀਆਂ ਜਾਤਾਂ ਦਾ ਹੰਕਾਰ ਕਰਨ ਵਾਲੇ ਹੋ, ਤੇ ਅਸੀਂ ਤਾਂ ਦੇਹ ਅਭਿਮਾਨ, ਜਾਤੀ ਅਭਿਮਾਨ ਆਦਿਕਾਂ ਦਾ ਤਿਆਗ ਕੀਤਾ ਹੋਇਆ ਹੈ। ਇਸ ਕਰਕੇ ਤੁਹਾਡੀ ਦੇਹ ਅਭਿਮਾਨੀਆਂ ਅਤੇ ਜਾਤੀ ਅਭਿਮਨੀਆਂ ਦੀ (ਪਾਤਿ) ਪੰਗਤ ਦੇ (ਸਿਉ) ਨਾਲ ਸਾਡੀ (ਕਾਹੂ) ਕੋਈ (ਸਾਝ) ਸਾਂਝ, ਭਿਆਲੀ, ਹਿੱਸੇਦਾਰੀ ਨਹੀਂ ਹੈ ਭਾਵ ਸਾਡਾ ਤੁਹਾਡੇ ਵਿਚੋਂ ਕਿਸੇ ਨਾਲ ਵੀ ਕੋਈ ਵਰਤਣ ਵਿਹਾਰ ਨਹੀਂ ਹੈ।

## ਪਤਿ ਅਪਤਿ; ਤਾ ਕੀ ਨਹੀ ਲਾਜ ॥

(ਪਤਿ) ਇੱਜਤ ਅਤੇ (ਅਪਤਿ) ਬੇਇੱਜ਼ਤੀ ਕਿਸ ਗੱਲ ਵਿਚ ਹੈ, (ਤਾ ਕੀ) ਤਿਸ ਗੱਲ ਦੀ ਤੁਹਾਨੂੰ (ਲਾਜ) ਲੱਜਿਆ, ਸ਼ਰਮ ਨਹੀਂ ਹੈ।

## ਤਬ ਜਾਨਹੁਗੇ; ਜਬ ਉਘਰੈਗੋ ਪਾਜ ॥੩॥

ਹੇ ਭਾਈ! ਇਸ ਗੱਲ ਨੂੰ ਤੁਸੀਂ (ਤਬ) ਤਦੋਂ (ਜਾਨਹੁਗੇ) ਜਾਣੋਗੇ, (ਜਬ) ਜਦੋਂ ਤੁਹਾਡਾ (ਪਾਜ) ਪਾਖੰਡ (ਉਘਰੈਗੋ) ਉੱਘੜ ਜਾਵੇਗਾ। ਭਾਵ ਉਦੋਂ ਤੁਹਾਨੂੰ ਪਤਾ ਲੱਗੇਗਾ, ਜਦੋਂ ਤੁਹਾਡੇ ਕੀਤੇ ਹੋਏ ਪਾਪ ਕਰਮ ਉੱਘੜ ਜਾਣਗੇ।

ਜਿਸ ਤਰ੍ਹਾਂ ਖੋਟੇ ਖਰੇ ਸਿੱਕੇ ਦਾ ਸਰਾਫ ਪਾਸ ਜਾ ਕੇ ਪਤਾ ਲੱਗ ਜਾਂਦਾ ਹੈ ਕਿ ਕਿਹੜਾ ਸਿੱਕਾ ਖੋਟਾ ਹੈ ਅਤੇ ਕਿਹੜਾ ਖਰਾ ਹੈ। ਇਸੇ ਤਰ੍ਹਾਂ ਜਦੋਂ ਜੀਵ ਸਾਧ ਸੰਗਤ ਰੂਪ ਹੱਟੀ 'ਤੇ ਜਾਂਦੇ ਹਨ, ਤਾਂ ਸੰਤਾਂ ਰੂਪ ਸਰਾਫ ਖੋਟੇ ਮਨ ਵਾਲਿਆਂ ਅਤੇ ਖਰੇ ਸਚਿਆਈ ਵਾਲੇ ਮਨਾ ਨੂੰ ਪਰਖ ਕੇ ਪਛਾਣ ਲੈਂਦੇ ਹਨ। ਉਥੇ ਝੂਠੇ ਅਤੇ ਪਖੰਡੀ ਪੁਰਖਾਂ ਦਾ ਪਾਜ ਉਘੜ ਜਾਂਦਾ ਹੈ।

ਯਥਾ :

**ਉਘਰਿ ਗਇਆ ਜੈਸਾ ਖੋਟਾ ਢਬੂਆ ਨਦਰਿ ਸਰਾਫਾ ਆਇਆ ॥** (ਅੰਗ : ੩੯੧)

ਇਹ ਗੱਲ ਸੁਣ ਕੇ ਉਹਨਾਂ ਵਿਚੋਂ ਇਕ ਭਗਤ ਕਬੀਰ ਸਾਹਿਬ ਜੀ ਦੇ ਚਰਨਾਂ ਉੱਪਰ ਡਿੱਗ ਪਿਆ ਤੇ ਕਹਿਣ ਲੱਗਾ ਕਿ ਭਗਤ ਜੀ! ਮੇਰੀ ਪਤ ਰੱਖੋ, ਮੈਨੂੰ ਬਖਸ਼ ਲੈਣਾ ਕਰੋ।

## ਕਹੁ ਕਬੀਰ; ਪਤਿ ਹਰ ਪਰਵਾਨੁ ॥

ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! (ਪਤਿ) ਇੱਜਤ ਤਾਂ ਹੀ ਰਹਿੰਦੀ ਹੈ, ਜੇ (ਪਰਵਾਨੁ) ਪ੍ਰਮਾਣਨੀਕ (ਹਰ) ਹਰੀ ਪ੍ਰਮੇਸਰ ਪਰਵਾਨ ਕਰ ਲਵੇ, ਭਾਵ ਜੇਕਰ ਹਰੀ ਦੀ ਬੰਦਗੀ ਕਰਨ ਕਰਕੇ ਉਸ ਦੀ ਦਰਗਾਹ ਵਿਚ ਪਰਵਾਨ ਹੋ ਜਾਈਏ ਤਾਂ ਇੱਜਤ ਹੁੰਦੀ ਹੈ।

## ਸਰਬ ਤਿਆਗਿ; ਭਜੁ ਕੇਵਲ ਰਾਮੁ ॥੪॥੩॥

ਹੇ ਭਾਈ! ਜੇਕਰ ਤੇਰਾ ਚਿਤ ਸੁਧਰ ਗਿਆ ਹੈ, ਤਾਂ ਇਨ੍ਹਾਂ (ਸਰਬ) ਸਾਰਿਆਂ ਕੁਸੰਗੀਆਂ ਦਾ ਸਾਥ (ਤਿਆਗਿ) ਛੱਡ ਕੇ ਕੇਵਲ (ਰਾਮੁ) ਪ੍ਰਮੇਸਰ ਦਾ (ਭਜੁ) ਭਜਨ ਕਰ।

ਇਸ ਪ੍ਰਕਾਰ ਭਗਤ ਜੀ ਨੇ ਸਾਰਿਆਂ ਵਿਚ ਬ੍ਰਹਮ ਦੇਖਣ ਵਾਲੇ ਆਪਣੇ ਸੁਭਾਅ ਅਨੁਸਾਰ ਚੋਰ ਦੀ ਰੱਖਿਆ ਕੀਤੀ ਸੀ।

## ਅਰਥ ਨੰ : ੨

ਜਦੋਂ ਭਗਤ ਜੀ ਸੰਸਾਰ ਦੀਆਂ ਕਿਰਿਆਵਾਂ ਛੱਡ ਕੇ ਭਾਵ ਰੋਜੀ ਰੋਟੀ ਅਤੇ ਗੁਜਾਰੇ ਲਈ ਕੀਤੇ ਜਾਣ ਵਾਲੇ ਯਤਨਾਂ ਨੂੰ ਛੱਡ ਕੇ ਬੈਠ ਗਏ ਤਾਂ ਕਿਸੇ ਨੇ ਆ ਕੇ ਪੁੱਛਿਆ, ਭਗਤ ਜੀ ਤੁਸੀਂ ਇਨ੍ਹਾਂ ਕਿਰਿਆਵਾਂ ਦਾ ਤਿਆਗ ਕਿਉਂ ਕਰ ਦਿੱਤਾ ਹੈ। ਤਾਂ ਭਗਤ ਜੀ ਫ਼ੁਰਮਾਉਂਦੇ ਹਨ।

**ਜਬ ਹਮ; ਏਕੋ ਏਕੁ ਕਰਿ ਜਾਨਿਆ ॥**

ਹੇ ਭਾਈ ! (ਜਬ) ਜਦੋਂ (ਹਮ) ਅਸੀਂ ਇਸ ਪ੍ਰਕਾਰ (ਕਰਿ) ਕਰਕੇ (ਜਾਨਿਆ) ਜਾਣ ਲਿਆ ਕਿ (ਏਕੋ) ਇਕੋ ਹੀ ਨਿਰਗੁਣ ਸਰੂਪ ਹੈ ਤੇ (ਏਕੁ) ਇਕੋ ਹੀ ਸਰਗੁਣ ਸਰੂਪ ਹੈ।

**ਅਥਵਾ :** ਜਦੋਂ ਅਸੀਂ ਇਸ (ਹਮ) ਹੰਗਤਾ ਮਮਤਾ ਵਾਲੀ (ਹਮ) ਤਮਾਮ ਸ੍ਰਿਸ਼ਟੀ ਵਿਚ ਇਕ ਬ੍ਰਹਮ ਪ੍ਰਮੇਸ਼ਰ ਨੂੰ ਵਿਆਪਕ ਜਾਣ ਲਿਆ ਹੈ,

**ਤਬ ਲੋਗਹ; ਕਾਹੇ ਦੁਖੁ ਮਾਨਿਆ ॥੧॥**

(ਤਬ) ਤਦੋਂ ਫਿਰ ਰਾਗ-ਦਵੈਖ ਵਿਚ ਫਸੇ ਹੋਏ ਲੋਕਾਂ (ਕਾ+ਹੇ) (ਕਾ) ਦਾ (ਹੇ) ਤਿਆਗ ਕਰ ਦਿੱਤਾ।

**ਪ੍ਰਸ਼ਨ :** ਤੁਸੀਂ ਇਹਨਾਂ ਲੋਕਾਂ ਦੀ ਸੰਗਤ ਕਿਉਂ ਤਿਆਗ ਦਿੱਤੀ?

**ਉੱਤਰ :** (ਦੁਖੁ ਮਾਨਿਆ) ਕਿਉਂਕਿ ਇੰਨ੍ਹਾਂ ਦੀ ਸੰਗਤ ਕਰਕੇ ਕੁਸੰਗਤ ਦਾ ਦੁੱਖ ਮੰਨਣਾ ਕੀਤਾ ਸੀ। **ਵਾ:** ਜੰਮਣ-ਮਰਨ ਦਾ ਦੁੱਖ ਮੰਨਣਾ ਕੀਤਾ ਸੀ।

**ਨੋਟ :** ਸੰਸਕ੍ਰਿਤ ਵਿਚ 'ਹੇ' ਜਾਂ 'ਉਪਾਦੇਯ' ਨਾਮ ਤਿਆਗ ਦਾ ਹੈ।

**ਹਮ ਅਪਤਹ; ਅਪੁਨੀ ਪਤਿ ਖੋਈ ॥**

ਹੇ ਭਾਈ ! ਇਸ ਸੰਸਾਰ ਦੇ (ਹਮ) ਤਮਾਮ ਜੀਵ ਆਸੁਰੀ ਸੰਪਦਾ ਅਤੇ ਹੰਗਤਾ-ਮਮਤਾ ਕਰਕੇ (ਅਪਤਹ) ਬੇਪਤੇ ਹੋ ਰਹੇ ਹਨ। ਉਹਨਾਂ ਨੇ ਕਾਮ, ਕ੍ਰੋਧ ਆਦਿਕ ਵਿਕਾਰਾਂ ਵਿਚ ਲਗ ਕਰਕੇ (ਅਪੁਨੀ) ਆਪਣੀ ਸ਼ੁੱਭ ਗੁਣਾਂ ਨੂੰ ਪ੍ਰਾਪਤ ਕਰਨ ਰੂਪ, **ਵਾ:** ਸਰੂਪ ਦੀ ਪ੍ਰਾਪਤੀ ਰੂਪ (ਪਤਿ) ਇੱਜ਼ਤ (ਖੋਈ) ਗੁਆ ਲਈ ਹੈ। **ਵਾ:** ਮਨੁੱਖਾ ਜਨਮ ਦੀ ਉੱਤਮਤਾ ਰੂਪ ਇੱਜ਼ਤ ਗਵਾ ਲਈ ਹੈ ਅਤੇ **"ਕਰਤੂਤਿ ਪਸੂ ਕੀ ਮਾਨਸ ਜਾਤਿ॥"** ਵਾਲੀ ਹਾਲਤ ਨੂੰ ਪ੍ਰਾਪਤ ਹੋ ਰਹੇ ਹਨ।

**ਹਮਰੈ ਖੋਜਿ; ਪਰਹੁ ਮਤਿ ਕੋਈ ॥੧॥ ਰਹਾਉ ॥**

(ਹਮ+ਰੈ) (ਰੈ) ਹੇ ਜਗਿਆਸੂ ਜਨੋ ! ਜੇਕਰ ਪ੍ਰਮੇਸਰ ਦੀ ਪ੍ਰਾਪਤੀ ਕਰਨੀ ਚਾਹੁੰਦੇ ਹੋ ਤਾਂ ਕੋਈ ਵੀ (ਹਮ) ਤਮਾਮ ਸੰਸਾਰੀ ਜੀਵਾਂ ਦੇ, **ਵਾ:** ਪਾਂਮਰ ਪੁਰਖਾਂ ਦੇ (ਖੋਜਿ) ਖੋਟੇ ਮਾਰਗ ਅਰਥਾਤ ਉਨ੍ਹਾਂ ਦੀ ਕੁਸੰਗਤ ਵਿਚ (ਮਤਿ) ਮਤਾਂ (ਪਰਹੁ) ਪੈਣਾ ਕਰਿਓ।

**ਹਮ ਮੰਦੇ; ਮੰਦੇ ਮਨ ਮਾਹੀ ॥**

ਜੋ (ਹਮ) ਤਮਾਮ ਹੰਗਤਾ-ਮਮਤਾ ਵਾਲੇ ਜੀਵ ਹਨ, ਇਹ ਸਰੀਰ ਕਰਕੇ ਵੀ (ਮੰਦੇ) ਬੁਰੇ ਕਰਮ ਕਰਦੇ ਹਨ ਤੇ ਮਨ (ਮਾਹੀ) ਵਿਚ ਵੀ (ਮੰਦੇ) ਭੈੜੇ ਸੰਕਲਪ ਕਰਦੇ ਰਹਿੰਦੇ ਹਨ।

**ਸਾਝ ਪਾਤਿ; ਕਾਹੂ ਸਿਉ ਨਾਹੀ ॥੨॥**

ਸਾਡੀ ਤਾਂ ਇੰਨ੍ਹਾਂ ਨਾਲ ਕਿਸੇ ਪ੍ਰਕਾਰ ਦੀ ਕੋਈ ਗੁਰੂ ਚੇਲੇ ਵਾਲੀ ਅਤੇ ਗੁਰ ਭਾਈਆਂ ਵਾਲੀ (ਪਾਤਿ) ਪੰਗਤ ਵਾਲੀ ਸਾਂਝ ਨਹੀਂ ਹੈ। **ਵਾ:** ਜਾਤ (ਪਾਤਿ) ਗੋਤ ਦੀ ਕੋਈ ਸਾਂਝ ਨਹੀਂ ਹੈ।

**ਅਥਵਾ :** ਸਾਡੀ ਇਹਨਾਂ ਨਾਲ ਭਾਉ ਭਗਤੀ ਕਰਨ ਦੀ, ਭਾਵ ਗੁਰ ਭਾਈਆਂ ਨਾਲ ਮਿਲ ਕਰਕੇ ਭਜਨ ਸਿਮਰਨ

ਕਰਨ ਦੀ ਸਾਂਝ ਤੇ (ਪਾਤਿ) ਪੰਗਤ ਵਿਚ ਬੈਠ ਕੇ ਪ੍ਰਮੇਸਰ ਦੀ ਪ੍ਰਾਪਤੀ ਵਾਸਤੇ ਭਗਤੀ ਆਦਿ ਕਰਨ ਰੂਪ ਕੋਈ ਸੰਧੀ ਨਹੀਂ ਹੈ। **ਵਾ:** (ਪਾਤਿ) ਪੰਗਤ ਦਾ ਮਿਲਾਪ ਅਤੇ (ਸਾਝ) ਜਗਿਆਸੂਪੁਣੇ ਦੀ ਸਾਂਝ ਨਹੀਂ ਹੈ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਪ੍ਰਸ਼ਨ :** ਕੁਸੰਗਤ ਕਰਨ ਵਿਚ ਕੀ ਹਾਨੀ ਹੈ?

**ਹਮ ਮੰਦੇ; ਮੰਦੇ ਮਨ ਮਾਹੀ ॥**

**ਉਤਰ :** (ਹਮ) ਤਮਾਮ (ਮੰਦੇ) ਖੋਟੇ ਪੁਰਖਾਂ ਦੀ ਸੰਗਤ ਕਰਨ ਵਾਲਿਆਂ ਦੇ ਮਨ (ਮਾਹੀ) ਵਿਚ (ਮੰਦੇ) ਖੋਟੇ ਕਾਮ ਆਦਿਕ ਆ ਕੇ ਵੱਸ ਜਾਂਦੇ ਹਨ ਅਤੇ ਇਨ੍ਹਾਂ ਵਿਕਾਰਾਂ ਦੇ ਵੱਸ ਪੈ ਕੇ ਜੀਵ ਪ੍ਰਮੇਸ਼ਰ ਨੂੰ ਭੁੱਲ ਕੇ ਜੂਨਾਂ ਵਿਚ ਪੈ ਜਾਂਦੇ ਹਨ ਅਤੇ ਦੁੱਖ ਭੋਗਦੇ ਹਨ। ਇਸ ਪ੍ਰਕਾਰ ਖੋਟੀ ਸੰਗਤ ਕਰਨ ਵਾਲਿਆਂ ਨੂੰ ਹਾਨੀ ਹੁੰਦੀ ਹੈ।

**ਪ੍ਰਸ਼ਨ :** ਕੁਸੰਗਤ ਤੋਂ ਬਚਣ ਲਈ ਕੀ ਕਰੀਏ?

**ਸਾਝ ਪਾਤਿ; ਕਾਹੂ ਸਿਉ ਨਾਹੀ ॥੨॥**

**ਉਤਰ :** ਹੇ ਭਾਈ ! ਜੋ ਪ੍ਰਮੇਸ਼ਰ ਨਾਲੋਂ ਤੇਰੀ ਬਿਰਤੀ ਦੀ ਸਾਂਝ ਦਾ (ਪਾਤਿ) ਪਤਨ ਕਰਨ ਵਾਲੇ ਕਾਮ ਆਦਿਕ ਵਿਕਾਰ ਹਨ, **ਵਾ:** ਵਿਕਾਰੀ ਪੁਰਖ ਹਨ, ਉਹਨਾਂ ਵਿਚੋਂ (ਕਾਹੂ) ਕਿਸੇ (ਸਿਉ) ਨਾਲ ਵੀ (ਪਾਤਿ) ਪੰਗਤੀ ਦੀ ਸਾਂਝ ਨਾ ਰੱਖਣਾ ਕਰ।

**ਪਤਿ ਅਪਤਿ; ਤਾ ਕੀ ਨਹੀ ਲਾਜ ॥**

ਪ੍ਰਮੇਸਰ ਦਾ ਭਜਨ ਕਰਨੇ ਕਰਕੇ ਜੋ (ਪਤਿ) ਇੱਜਤ ਰਹਿਣੀ ਹੈ ਅਤੇ ਕੁਸੰਗਤ ਕਰਕੇ ਜੋ (ਅਪਤਿ) ਬੇਪੱਤ ਹੋਣਾ ਹੈ, ਇਨ੍ਹਾਂ ਗੱਲਾਂ ਦੀ ਲੋਕਾਂ ਨੂੰ ਕੋਈ (ਲਾਜ) ਲੱਜਿਆ ਨਹੀਂ ਹੈ।

**ਤਬ ਜਾਨਹੁਗੇ; ਜਬ ਉਘਰੈਗੋ ਪਾਜ ॥੩॥**

ਹੇ ਜੀਵ ! (ਜਬ) ਜਿਸ ਵਕਤ ਪਰਲੋਕ ਵਿਚ ਜਾ ਕੇ ਤੁਹਾਡਾ (ਪਾਜ) ਪਖੰਡ (ਉਘਰੈਗੋ) ਪ੍ਰਗਟ ਹੋਵੇਗਾ, (ਤਬ) ਤਦੋਂ (ਜਾਨਹੁਗੇ) ਜਾਣੋਗੇ ਕਿ ਅਸੀਂ ਆਪਣਾ ਅਮੋਲਕ ਮਨੁੱਖਾ ਜਨਮ ਕਿਉਂ ਐਂਵੇ ਵਿਅਰਥ ਹੀ ਗਵਾ ਲਿਆ।

**ਕਹੁ ਕਬੀਰ; ਪਤਿ ਹਰਿ ਪਰਵਾਨੁ ॥**

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! (ਪਤਿ) ਇੱਜਤ ਤਾਂ (ਹਰਿ) ਹਰੀ ਦਾ ਸਿਮਰਨ ਕਰਨ ਕਰਕੇ (ਪਰਵਾਨੁ) ਪ੍ਰਮਾਣਨੀਕ ਹੁੰਦੀ ਹੈ। **ਵਾ:** ਸਭ ਨੂੰ ਨਾਮ ਰੂਪ ਪਤ-ਆਬਰੋ ਦੇਣ ਵਾਲਾ **ਵਾ:** ਨਾਮ ਜਪਣ ਵਾਲਿਆ ਨੂੰ **'ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥'** ਰੂਪ ਪਤ-ਆਬਰੋ ਦੇਣ ਵਾਲਾ ਉਹ (ਪਰਵਾਨੁ) ਪ੍ਰਮਾਣੀਕ ਹਰੀ ਆਪ ਹੀ ਹੈ।

**ਸਰਬ ਤਿਆਗਿ; ਭਜੁ ਕੇਵਲ ਰਾਮੁ ॥੪॥੩॥**

ਇਸ ਕਰਕੇ ਅਸੀਂ (ਸਰਬ) ਸਾਰਿਆਂ ਦਾ ਤਿਆਗ ਕੀਤਾ ਹੈ ਤੇ ਕੇਵਲ (ਰਾਮੁ) ਪ੍ਰਮੇਸਰ ਦਾ (ਭਜੁ) ਭਜਨ ਕਰਦੇ ਹਾਂ।

**ਅਥਵਾ :** ਜੇਕਰ ਤੁਸੀਂ ਵੀ (ਕੇਵਲ) ਕੈਵਲ ਮੋਖ ਦੀ ਪ੍ਰਾਪਤੀ ਚਾਹੁੰਦੇ ਹੋ ਤਾਂ (ਸਰਬ) ਸਾਰਿਆਂ ਦਾ ਤਿਆਗ ਕਰਕੇ, ਵੈਰਾਗ ਧਾਰ ਕੇ, (ਰਾਮੁ) ਪ੍ਰਮੇਸ਼ਰ ਦੇ ਨਾਮ ਨੂੰ ਸਿਮਰਨਾ ਕਰੋ।

# ਗਉੜੀ ਕਬੀਰ ਜੀ ॥

**ਉਥਾਨਕਾ :**

ਇਕ ਵਾਰ ਭਗਤ ਕਬੀਰ ਸਾਹਿਬ ਜੀ ਦੇ ਪਾਸ (ਨਾਂਗਾ, *ਚਮਰਪੋਸ਼, ਸੰਨਿਆਸੀ ਤੇ ਜਤੀ) ਚਾਰ ਭੇਖਾਂ ਦੇ ਲੋਕ ਆਏ। ਉਹਨਾਂ ਵਿਚੋਂ ਸਭ ਤੋਂ ਪਹਿਲਾਂ ਨਾਂਗਾ ਸਾਧੂ ਕਹਿਣ ਲੱਗਾ ਕਿ ਦੇਖੋ ਜੀ! **'ਨਾਂਗੇ ਆਵਨੁ ਨਾਂਗੇ ਜਾਨਾ ॥'** ਸਭ ਜੀਵ ਦੁਨੀਆਂ ਵਿਚ ਨੰਗੇ ਹੀ ਆਏ ਹਨ ਤੇ ਸਭ ਨੇ ਮਰ ਕੇ ਨੰਗੇ ਹੀ ਚਲੇ ਜਾਣਾ ਹੈ। ਫਿਰ ਵਿਚ ਵਿਚਾਲੇ ਥੋੜਾ ਸਮਾਂ ਕਪੜੇ ਪਾਉਣ ਦੀ ਕੀ ਲੋੜ ਹੈ? ਇਸ ਕਰਕੇ ਅਲਫ ਨੰਗੇ ਰਹਿਣਾ ਚਾਹੀਦਾ ਹੈ। ਇਹ ਮੇਰਾ ਮਤ ਹੈ। ਦੂਸਰਾ ਬੋਲਿਆ ਕਿ ਸਰੀਰ ਉਪਰ ਹਿਰਣ, ਸ਼ੇਰ ਜਾਂ ਕਿਸੇ ਹੋਰ ਜਾਨਵਰ ਦੇ ਚਮੜੇ ਦੀ ਪੋਸ਼ਾਕ ਪਹਿਨ ਕੇ ਭਾਵ ਜਾਨਵਰਾਂ ਦੀ ਖੱਲ ਲੱਕ ਦੁਆਲੇ ਵਲੇਟ ਕੇ ਚਮਰਪੋਸ਼ ਬਣ ਕੇ ਰਹਿਣਾ ਚਾਹੀਦਾ ਹੈ। ਤੀਸਰਾ ਕਹਿਣ ਲੱਗਾ ਕਿ ਮੇਰਾ ਤਾਂ ਇਹ ਮੱਤ ਹੈ ਕਿ ਸਰੀਰ ਉਤਲੇ ਸਾਰੇ ਵਾਲ ਤਾਂ ਐਵੇਂ ਜੰਜਾਲ ਹੀ ਹਨ, ਇਸ ਕਰਕੇ ਇੰਨ੍ਹਾਂ ਨੂੰ ਮੁੰਨਵਾ ਕੇ ਘੋਨ-ਮੋਨ ਹੋ ਕੇ ਸੰਨਿਆਸੀ ਬਨਣਾ ਚਾਹੀਦਾ ਹੈ। ਚੌਥਾ ਬੋਲਿਆ ਕਿ ਜਤ ਰੱਖਣਾ ਚਾਹੀਦਾ ਹੈ ਭਾਵ ਬਿੰਦ ਨੂੰ ਸਾਂਭ ਕੇ ਰੱਖਣਾ ਚਾਹੀਦਾ ਹੈ। ਇਹਨਾਂ ਦੀ ਗੱਲ ਸੁਣ ਕੇ ਭਗਤ ਕਬੀਰ ਜੀ ਇਨ੍ਹਾਂ ਚਾਰਾਂ ਨੂੰ ਸਾਂਝਾ ਉਪਦੇਸ਼ ਦਿੰਦੇ ਹੋਏ ਕਥਨ ਕਰਦੇ ਹਨ।

## ਨਗਨ ਫਿਰਤ; ਜੌ ਪਾਈਐ ਜੋਗੁ ॥

ਹੇ ਭਾਈ! (ਜੌ) ਜੇਕਰ (ਨਗਨ) ਨੰਗੇ (ਫਿਰਤ) ਫਿਰਨ ਕਰਕੇ ਭਾਵ ਸਰੀਰ ਉੱਤੇ ਕੋਈ ਬਸਤਰ ਨਾ ਪਾਉਣ ਕਰਕੇ ਹੀ ਜੋਗ ਦੀ ਪ੍ਰਾਪਤੀ ਹੁੰਦੀ ਹੋਵੇ, **ਵਾ:** ਪ੍ਰਮੇਸਰ ਨਾਲ (ਜੋਗੁ) ਜੁੜਨਾ (ਪਾਈਐ) ਪ੍ਰਾਪਤ ਹੁੰਦਾ ਹੋਵੇ।

## ਬਨ ਕਾ ਮਿਰਗੁ; ਮੁਕਤਿ ਸਭੁ ਹੋਗੁ ॥੧॥

ਫਿਰ (ਬਨ) ਜੰਗਲ ਦੇ (ਸਭੁ) ਸਾਰੇ (ਮਿਰਗੁ) ਹਿਰਨ ਮੁਕਤ (ਹੋਗੁ) ਹੋ ਜਾਣੇ ਚਾਹੀਦੇ ਹਨ ਭਾਵ ਜੰਗਲਾਂ ਵਿਚ ਰਹਿਣ ਵਾਲੇ ਹਿਰਨਾਂ ਨੇ ਕਦੇ ਗਲ ਵਿਚ ਝੱਗੀਆਂ ਨਹੀਂ ਪਾਈਆਂ, ਪੈਰਾਂ ਵਿਚ ਮੌਜੇ ਨਹੀਂ ਪਾਏ। ਉਹ ਤਾਂ ਹਰ ਵੇਲੇ ਨੰਗੇ ਪਿੰਡੇ ਤੇ ਨੰਗੇ ਪੈਰੀਂ ਰਹਿੰਦੇ ਹਨ, ਫਿਰ ਉਹ ਕਿਉਂ ਨਹੀਂ ਮੁਕਤ ਹੋਏ। ਇਹ ਸੁਣ ਕੇ ਚਮਰਪੋਸ਼ ਹੱਸ ਪਿਆ ਤੇ ਕਹਿੰਦਾ ਕਿ ਨਾਂਗਿਆ! ਦੇਖ, ਤੈਨੂੰ ਤਾਂ ਕਬੀਰ ਜੀ ਨੇ ਵੀ ਖੰਡਨ ਕਰ ਦਿੱਤਾ। ਸਿਰਫ ਮੇਰਾ ਹੀ ਮੱਤ ਠੀਕ ਹੈ। ਤਾਂ ਕਬੀਰ ਜੀ ਕਹਿਣ ਲੱਗੇ ਕਿ ਭਾਈ ਚਮਰਪੋਸ਼ ਭੇਖੀਆ! ਤੂੰ ਕਾਹਲਾ ਨਾ ਪੈ, ਆਪਣੇ ਮਤ ਬਾਰੇ ਵੀ ਸੁਣ :

## ਕਿਆ ਨਾਗੇ; ਕਿਆ ਬਾਧੇ ਚਾਮ ॥

ਹੇ ਭਾਈ! (ਕਿਆ) ਕੀ ਹੋ ਗਿਆ ਜੇਕਰ (ਨਾਗੇ) ਨੰਗੇ ਹੀ ਰਹਿ ਪਏ ਤੇ (ਕਿਆ) ਕੀ ਹੋ ਗਿਆ ਜੇਕਰ ਸਰੀਰ ਉੱਪਰ (ਚਾਮ) ਚਮੜਾ (ਬਾਧੇ) ਬੰਨ੍ਹ ਲਿਆ ਭਾਵ ਹਿਰਨ ਦਾ ਮ੍ਰਿਗਾਨ ਜਾਂ ਸ਼ੇਰ ਦਾ ਚਮੜਾ ਬੰਨ੍ਹ ਲਿਆ ਹੈ। **ਵਾ:** ਨੰਗੇ ਰਹਿਣ ਨਾਲ ਵੀ ਕੀ ਹੋ ਗਿਆ, ਕਿਉਂਕਿ ਤੁਸੀਂ ਤਾਂ ਅਜੇ ਵੀ (ਚਾਮ) ਚੰਮ ਵਿਚ ਹੀ (ਬਾਧੇ) ਬੱਝੇ ਰਹਿੰਦੇ ਹੋ ਭਾਵ ਦੇਹ ਦਾ ਅਭਿਮਾਨ ਕਰਦੇ ਹੋ ਕਿ ਮੈਂ ਦੇਹ ਹਾਂ। ਉਸ ਵਾਹਿਗੁਰੂ ਵਿਚ ਤਾਂ ਮਿਲੇ ਹੀ ਨਹੀਂ ਹੋ।

## ਜਬ ਨਹੀ ਚੀਨਸਿ; ਆਤਮ ਰਾਮ ॥੧॥ ਰਹਾਉ ॥

(ਜਬ) ਜਦੋਂ ਤੱਕ ਤੁਸੀਂ (ਰਾਮ) ਪ੍ਰਕਾਸ਼ ਰੂਪ ਅਤੇ ਸਾਰਿਆਂ ਦੇ ਆਤਮਾ ਰੂਪ ਪ੍ਰਮੇਸ਼ਰ ਨੂੰ ਨਹੀਂ (ਚੀਨਸਿ) ਜਾਣਦੇ, ਓਨਾ ਚਿਰ ਮੁਕਤ ਨਹੀਂ ਹੋ ਸਕੋਗੇ।

---

* **ਚਮਰਪੋਸ਼ :** ਭੇਖੀਆਂ ਨੂੰ ਚਾਮੀ ਜਾਂ ਮ੍ਰਿਗਛਾਲੀਏ ਵੀ ਆਖਿਆ ਜਾਂਦਾ ਹੈ।

**ਆਤਮ ਮਹਿ ਰਾਮੁ ਰਾਮ ਮਹਿ ਆਤਮੁ ਚੀਨਸਿ ਗੁਰ ਬੀਚਾਰਾ ॥** (ਅੰਗ : ੧੧੫੩)

ਇਹ ਸੁਣ ਕੇ ਸੰਨਿਆਸੀ ਬਹੁਤ ਖ਼ੁਸ਼ ਹੋਇਆ ਤੇ ਕਹਿੰਦਾ ਕਿ ਮੈਂ ਤਾਂ ਤੁਹਾਨੂੰ ਪਹਿਲਾਂ ਹੀ ਕਿਹਾ ਸੀ ਕਿ ਮੇਰਾ ਮਤ ਠੀਕ ਹੈ **"ਸਿਰ ਪਰ ਘੋਟਾ ਤੇ ਤੇੜ ਲੰਗੋਟਾ, ਬਾਵਾ ਜੀ ਮੋਟਾ ਇਕੋ ਜਿਹਾ ਹੱਥ ਵਿਚ ਸੋਟਾ"** ਇਹੋ ਜਿਹਾ ਬਣਨਾ ਚਾਹੀਦਾ ਹੈ, ਤਾਂ ਕਬੀਰ ਜੀ ਉਸ ਸੰਨਿਆਸੀ ਨੂੰ ਉਪਦੇਸ਼ ਦਿੰਦੇ ਹੋਏ ਫ਼ੁਰਮਾਉਂਦੇ ਹਨ :

## ਮੂਡ ਮੁੰਡਾਏ; ਜੌ ਸਿਧਿ ਪਾਈ ॥

ਹੇ ਭਾਈ ! (ਜੌ) ਜੇਕਰ ਮੂੰਹ (ਮੂਡ) ਸਿਰ ਦੇ (ਮੁੰਡਾਏ) ਮੁੰਨਵਾਉਣ ਕਰਕੇ ਹੀ (ਸਿਧਿ) ਮੁਕਤੀ ਦੀ (ਪਾਈ) ਪ੍ਰਾਪਤੀ ਹੁੰਦੀ ਹੋਵੇ,

## ਮੁਕਤੀ ਭੇਡ; ਨ ਗਈਆ ਕਾਈ ॥੨॥

ਫਿਰ ਭੇਡਾਂ ਤਾਂ ਹਰ ਛੇ ਮਹੀਨੇ ਬਾਅਦ ਮੁੰਨੀਆ ਜਾਂਦੀਆਂ ਹਨ, ਭਾਵ ਹਰ ਛਿਮਾਹੀ ਉਹਨਾਂ ਦੀ ਉਨ ਲਾਹੀ ਜਾਂਦੀ ਹੈ। ਉਹ ਸਾਰੀਆਂ ਹੀ ਮੁਕਤ ਹੋ ਜਾਣੀਆਂ ਚਾਹੀਦੀਆਂ ਹਨ, ਪਰ (ਕਾਈ) ਕੋਈ ਵੀ ਭੇਡ ਮੁਕਤੀ ਨੂੰ ਪ੍ਰਾਪਤ ਹੋ ਕੇ, ਟੱਲ ਵਜਾਉਂਦੀ ਹੋਈ, ਬਿਬਾਨ ਉੱਤੇ ਚੜ੍ਹ ਕੇ ਸਵਰਗ ਨੂੰ ਨਹੀਂ (ਗਈਆ) ਗਈ, ਭਾਵ ਮੁਕਤ ਹੋ ਕੇ ਸਵਰਗ ਨੂੰ ਜਾਂਦੀ ਹੋਈ ਕਿਸੇ ਨੇ ਨਹੀਂ ਦੇਖੀ। ਇਸ ਲਈ ਮੂੰਹ ਸਿਰ ਮੁੰਨਵਾਉਣਾ ਕੋਈ ਯੋਗ ਨਹੀਂ।

**ਕਬੀਰ ਮਨੁ ਮੂੰਡਿਆ ਨਹੀ ਕੇਸ ਮੁੰਡਾਏ ਕਾਂਇ ॥**
**ਜੋ ਕਿਛੁ ਕੀਆ ਸੋ ਮਨ ਕੀਆ ਮੂੰਡਾ ਮੂੰਡੁ ਅਜਾਂਇ ॥** (ਅੰਗ : ੧੩੬੯)

ਇਹ ਸੁਣ ਕੇ ਜਤੀ ਬੋਲ ਉਠਿਆ ਕਿ ਲੈ ਬਈ ਰੋੜਿਆ ! ਤੇਰੇ ਸਮੇਤ ਤੁਹਾਡੇ ਸਾਰਿਆਂ ਦੇ ਮੱਤ ਕਬੀਰ ਜੀ ਨੇ ਖੰਡਨ ਕਰ ਦਿੱਤੇ ਹਨ। ਬਸ ਮੇਰਾ ਮੱਤ ਹੀ ਕਬੀਰ ਜੀ ਨੇ ਮੰਨਿਆ ਹੈ। ਤਾਂ ਕਬੀਰ ਜੀ ਕਹਿਣ ਲੱਗੇ:

## ਬਿੰਦੁ ਰਾਖਿ; ਜੌ ਤਰੀਐ ਭਾਈ ॥

ਹੇ ਭਾਈ ! (ਜੌ) ਜੇਕਰ (ਬਿੰਦੁ) ਬੀਰਜ ਨੂੰ (ਰਾਖਿ) ਰੱਖਣ ਨਾਲ ਹੀ ਸੰਸਾਰ ਸਮੁੰਦਰ ਤੋਂ (ਤਰੀਐ) ਤਰ ਜਾਈਏ।

## ਖੁਸਰੈ; ਕਿਉ ਨ ਪਰਮ ਗਤਿ ਪਾਈ ॥੩॥

ਤਾਂ ਫਿਰ (ਖੁਸਰੈ) ਖੁਸਰਿਆਂ ਨੇ ਕਿਉਂ ਨਾ (ਪਰਮ ਗਤਿ) ਮੁਕਤੀ ਨੂੰ (ਪਾਈ) ਪ੍ਰਾਪਤ ਕੀਤਾ, ਕਿਉਂਕਿ ਖੁਸਰਿਆਂ ਕੋਲ ਤਾਂ ਬਿੰਦ ਹੁੰਦੀ ਹੀ ਨਹੀਂ। ਫਿਰ ਤਾਂ ਉਹ ਵੀ ਮੁਕਤ ਹੋ ਜਾਣੇ ਚਾਹੀਦੇ ਹਨ। ਉਹ ਕਿਉਂ ਦਰ ਦਰ ਭਟਕਦੇ ਫਿਰਦੇ ਤੇ ਕੁਕਰਮ ਕਰਵਾਉਂਦੇ ਫਿਰਦੇ ਹਨ।

**ਇਕਿ ਬਿੰਦੁ ਜਤਨ ਕਰਿ ਰਾਖਦੇ ਸੇ ਜਤੀ ਕਹਾਵਹਿ ॥**
**ਬਿਨੁ ਗੁਰ ਸਬਦ ਨ ਛੂਟਹੀ ਭ੍ਰਮਿ ਆਵਹਿ ਜਾਵਹਿ ॥** (ਅੰਗ : ੪੧੯)

**ਖੂਕ ਮਲਹਾਰੀ ਗਜ ਗਦਹਾ ਬਿਭੂਤ ਧਾਰੀ ਗਿਦੂਆ ਮਸਾਨ ਬਾਸ ਕਰਿਓ ਈ ਕਰਤ ਹੈਂ।**
**ਘੁਘੂ ਮਟ ਬਾਸੀ ਲਗੇ ਡੋਲਤ ਉਦਾਸੀ ਮ੍ਰਿਗ ਤਰਵਰ ਸਦੀਵ ਮੋਨ ਸਾਧੇ ਈ ਮਰਤ ਹੈ ॥**
**ਬਿੰਦ ਕੇ ਸਧੱਯਾ ਤਾਹਿ ਹੀਜ ਕੀ ਬਡੱਯਾ ਦੇਤ ਬੰਦਰਾ ਸਦੀਵ ਪਾਂਇ ਨਾਂਗੇ ਹੀ ਫਿਰਤ ਹੈ ॥**
**ਅੰਗਨਾ ਅਧੀਨ ਕਾਮ ਕ੍ਰੋਧ ਮੈ ਪ੍ਰਬੀਨ ਏਕ ਗਿਆਨ ਕੇ ਬਿਹੀਨ ਛੀਨ ਕੈਸੇ ਕੈ ਤਰਤ ਹੈ ॥**

(ਅਕਾਲ ਉਸਤਤ)

**ਨੋਟ :** ਇੱਥੇ ਇਹ ਨਹੀਂ ਸਮਝਣਾ ਕਿ ਕਬੀਰ ਸਾਹਿਬ ਜੀ ਨੇ ਜਤ ਦਾ ਖੰਡਨ ਕੀਤਾ ਹੈ। ਜਤ ਰੱਖਣਾ ਵੀ ਬਹੁਤ ਜਰੂਰੀ ਹੈ, ਕਿਉਂਕਿ ਜਿਹੜਾ ਪੁਰਖ ਜਤ ਰੱਖਦਾ ਹੈ, ਉਸਦਾ ਚਿੱਤ ਛੇਤੀ ਹੀ ਇਕਾਗਰ ਹੋ ਜਾਂਦਾ ਹੈ। (ਜਤ ਦੇ ਨਿਰਣੇ ਨੂੰ ਵਿਸਥਾਰ ਸਹਿਤ ਜਾਨਣ ਵਾਸਤੇ ਸ਼੍ਰੋਮਣੀ ਦਮਦਮੀ ਸਟੀਕ ਪੋਥੀ ਪਹਿਲੀ ਪੰਨਾ ਨੰ: ੬੫੦ 'ਤੇ ਵੇਖੋ। "ਜਤੁ ਪਹਾਰਾ ਧੀਰਜੁ ਸੁਨਿਆਰੁ ॥")

ਇਹ ਸੁਣ ਕੇ ਉਹ ਚਾਰੇ ਭੇਖਾਂ ਵਾਲੇ ਕਹਿਣ ਲੱਗੇ, 'ਕਬੀਰ ਜੀ ! ਤੁਸੀਂ ਸਾਡੇ ਤਾਂ ਸਾਰਿਆਂ ਦੇ ਮਤਾਂ ਨੂੰ ਖੰਡਨ ਕਰ ਦਿੱਤਾ ਹੈ। ਪਰ ਕੀ ਕਿਸੇ ਮਤ ਨੂੰ ਸਾਬਤ ਵੀ ਮੰਨਦੇ ਹੋ? ਭਾਵ ਤੁਹਾਡੇ ਅਨੁਸਾਰ ਕਿਹੜਾ ਮਤ ਪੂਰਨ ਹੈ? ਤਾਂ ਹੁਣ ਅੱਗੇ ਕਬੀਰ ਸਾਹਿਬ ਜੀ ਆਪਣਾ ਸਿਧਾਂਤ ਦੱਸਦੇ ਹਨ :

## ਕਹੁ ਕਬੀਰ; ਸੁਨਹੁ ਨਰ ਭਾਈ ॥

ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਹੇ (ਨਰ) ਪੁਰਸ਼ੋ ! ਚੇਤਨ ਦੀ ਅੰਸ ਹੋਣ ਕਰਕੇ ਮੇਰੇ (ਭਾਈ) ਭਰਾਵੋ ! ਇਹ (ਸੁਨਹੁ) ਸੁਣਨਾ ਕਰੋ।

## ਰਾਮ ਨਾਮ ਬਿਨੁ; ਕਿਨਿ ਗਤਿ ਪਾਈ ॥੪॥੪॥

(ਰਾਮ) ਪ੍ਰਮੇਸਰ ਦੇ ਨਾਮ ਤੋਂ (ਬਿਨੁ) ਬਗੈਰ (ਕਿਨਿ) ਕਿਸ ਨੇ (ਗਤਿ) ਮੁਕਤੀ (ਪਾਈ) ਪ੍ਰਾਪਤ ਕੀਤੀ ਹੈ? ਭਾਵ ਕਿਸੇ ਨੇ ਨਹੀਂ ਕੀਤੀ। ਪ੍ਰਮੇਸਰ ਦਾ ਨਾਮ ਸਿਮਰਨ ਕਰਨ ਕਰਕੇ ਹੀ ਬ੍ਰਹਮਚਰਜ ਰਹਿੰਦਾ ਹੈ, ਸਿਮਰਨ ਕਰਕੇ ਹੀ ਸਾਰੇ ਗੁਣ ਹਿਰਦੇ ਅੰਦਰ ਆ ਜਾਂਦੇ ਹਨ ਅਤੇ ਸਿਮਰਨ ਕਰਕੇ ਹੀ ਮੁਕਤੀ ਵੀ ਪ੍ਰਾਪਤ ਹੋ ਜਾਂਦੀ ਹੈ। ਇਸ ਕਰਕੇ ਬਾਹਰੀ ਭੇਖਾਂ ਨੂੰ ਛੱਡ ਕੇ ਇਕ ਵਾਹਿਗੁਰੂ ਦਾ ਸਿਮਰਨ ਕਰੋ।

## ਗਉੜੀ ਕਬੀਰ ਜੀ ॥

**ਪਹਿਲੀ ਉਥਾਨਕਾ :**

ਇਕ ਬ੍ਰਾਹਮਣ ਗੰਗਾ ਦੇ ਕਿਨਾਰੇ ਬੈਠ ਕੇ ਹਰ ਰੋਜ਼ ਤਿੰਨ ਸੰਧਿਆ ਕਰਦਾ ਸੀ। ਸਵੇਰੇ ਅਤੇ ਦੁਪਹਿਰੇ ਸੂਰਜ ਨੂੰ ਪਾਣੀ ਦਿੰਦਾ, ਫਿਰ ਰਾਤ ਨੂੰ ਆਰਤੀ ਕਰਦਾ ਸੀ। ਇਕ ਦਿਨ ਕਬੀਰ ਸਾਹਿਬ ਜੀ ਰਸਤੇ ਵਿਚ ਤੁਰੇ ਜਾ ਰਹੇ ਸਨ, ਤਾਂ ਉਹ ਬ੍ਰਾਹਮਣ ਇਸ਼ਨਾਨ ਕਰ ਰਿਹਾ ਸੀ। ਉਸ ਵਕਤ ਬ੍ਰਾਹਮਣ ਨੂੰ ਇਸ਼ਨਾਨ ਕਰਦੇ ਹੋਏ ਨੂੰ ਵੇਖ ਕੇ ਕਬੀਰ ਸਾਹਿਬ ਜੀ ਨੇ ਇਹ ਪਾਵਨ ਸ਼ਬਦ ਉਚਾਰਨ ਕੀਤਾ।

**ਦੂਸਰੀ ਉਥਾਨਕਾ :**

ਇਕ ਕਰਮਕਾਂਡੀ ਪੰਡਤ ਗੰਗਾ ਤੋਂ ਇਸ਼ਨਾਨ ਕਰਕੇ ਆ ਰਿਹਾ ਸੀ, ਤਾਂ ਰਸਤੇ ਵਿਚ ਕਬੀਰ ਸਾਹਿਬ ਜੀ ਮਿਲ ਗਏ। ਭਗਤ ਜੀ ਦਾ ਪਰਛਾਵਾਂ ਪੈਣ ਕਰਕੇ ਉਹ ਬ੍ਰਾਹਮਣ ਫਿਰ ਦੁਬਾਰਾ ਗੰਗਾ ਵਿਚ ਇਸ਼ਨਾਨ ਕਰਨ ਚਲਾ ਗਿਆ। ਜਦੋਂ ਹੋਰ ਪੰਡਤਾਂ ਨੇ ਪੁੱਛਿਆ ਕਿ ਤੁਸੀਂ ਤਾਂ ਹੁਣੇ ਹੀ ਇਸ਼ਨਾਨ ਕਰਕੇ ਗਏ ਸੀ, ਤਾਂ ਉਹ ਕਹਿਣ ਲੱਗਾ ਕਿ ਮੇਰੇ 'ਤੇ ਸ਼ੂਦਰ ਦਾ ਪਰਛਾਵਾਂ ਪੈ ਗਿਆ। ਇਸ ਕਰਕੇ ਦੁਬਾਰਾ ਇਸ਼ਨਾਨ ਕਰਨ ਲੱਗਾ ਹਾਂ। ਇਤਨੇ ਨੂੰ ਕਬੀਰ ਜੀ ਆ ਗਏ ਤੇ ਪੰਡਿਤਾਂ ਨੇ ਭਗਤ ਜੀ ਨਾਲ ਚਰਚਾ ਆਰੰਭ ਕਰ ਦਿੱਤੀ। ਕਬੀਰ ਜੀ ਨੇ ਪੰਡਿਤਾਂ ਨੂੰ ਪੁੱਛਿਆ ਕਿ ਤੁਸੀਂ ਪਵਿੱਤਰ ਕਿਵੇਂ ਹੁੰਦੇ ਹੋ। ਉਹ ਕਹਿਣ ਲੱਗੇ ਕਿ ਅਸੀਂ ਸੰਧਿਆ ਕਰਦੇ ਹਾਂ, ਇਸ਼ਨਾਨ ਕਰਦੇ ਹਾਂ ਅਤੇ ਗਾਇਤਰੀ ਦਾ ਪਾਠ ਕਰਕੇ ਪਵਿੱਤਰ ਹੁੰਦੇ ਹਾਂ। ਇਹ ਸੁਣ ਕੇ ਭਗਤ ਜੀ ਬਚਨ ਕਰਦੇ ਹਨ।

## ਸੰਧਿਆ ਪ੍ਰਾਤ; ਇਸ੍ਨਾਨੁ ਕਰਾਹੀ ॥

ਹੇ ਭਾਈ ! ਜੋ ਲੋਕ ਕਰਮਕਾਂਡ ਅਨੁਸਾਰ ਇਸ਼ਨਾਨ ਕਰਕੇ (ਪ੍ਰਾਤ) ਸਵੇਰ ਦੀ, ਦੁਪਿਹਰ ਦੀ ਅਤੇ ਸ਼ਾਮ ਦੀ *ਸੰਧਿਆ ਕਿਰਿਆ (ਕਰਾਹੀ) ਕਰਦੇ ਹਨ।

**ਅਥਵਾ :** ਜੋ (ਸੰਧਿਆ) ਸ਼ਾਮ (ਪ੍ਰਾਤ) ਸਵੇਰ ਅਤੇ ਦੁਪਹਿਰ, ਤਿੰਨ ਸਮਿਆਂ ਨੂੰ ਚੰਗਾ ਸਮਝ ਕੇ ਇਸ਼ਨਾਨ ਕਰਦੇ ਹਨ।

## ਜਿਉ ਭਏ ਦਾਦੁਰ; ਪਾਨੀ ਮਾਹੀ ॥੧॥

ਇਹ ਤਾਂ ਇਉਂ ਹੈ (ਜਿਉ) ਜਿਵੇਂ (ਪਾਨੀ) ਪਾਣੀ ਦੇ (ਮਾਹੀ) ਵਿਚ (ਦਾਦੁਰ) ਡੱਡੂ (ਭਏ) ਹੁੰਦੇ ਹਨ। ਜੇਕਰ ਪਾਣੀ ਵਿਚ ਨਹਾਉਣ ਨਾਲ ਮੁਕਤੀ ਹੁੰਦੀ। ਫਿਰ ਡੱਡੂ ਤਾਂ ਪਾਣੀ ਵਿਚ ਹੀ ਨਹਾਉਂਦੇ ਰਹਿੰਦੇ ਹਨ, ਉਹ ਕਿਉਂ ਨਹੀਂ ਮੁਕਤ ਹੋ ਜਾਂਦੇ। ਤੁਸੀਂ ਵੀ ਡੱਡੂਆਂ ਵਾਂਗ ਚੁੱਭੇ ਹੀ ਮਾਰਦੇ ਰਹਿੰਦੇ ਹੋ। ਇਸ ਤਰ੍ਹਾਂ ਕਰਨ ਨਾਲ ਤੁਹਾਡੀ ਮੁਕਤੀ ਨਹੀਂ ਹੋ ਸਕਦੀ।

**ਜਲ ਕੈ ਮਜਨਿ ਜੇ ਗਤਿ ਹੋਵੈ ਨਿਤ ਨਿਤ ਮੇਂਡੁਕ ਨਾਵਹਿ ॥**
**ਜੈਸੇ ਮੇਂਡੁਕ ਤੈਸੇ ਓਇ ਨਰ ਫਿਰਿ ਫਿਰਿ ਜੋਨੀ ਆਵਹਿ ॥** *(ਅੰਗ: ੪੮੪)*

## ਜਉ ਪੈ; ਰਾਮ ਨਾਮ ਰਤਿ ਨਾਹੀ ॥

(ਜਉ) ਜੇ (ਪੈ) ਬਹੁੜੋ **ਵਾ:** (ਜਉ ਪੈ) ਜੇ ਕਰਕੇ (ਰਾਮ) ਪ੍ਰਮੇਸਰ ਦੇ ਨਾਮ ਵਿਚ ਤੁਹਾਡੀ (ਰਤਿ) ਪ੍ਰੀਤੀ (ਨਾਹੀ) ਨਹੀਂ ਹੈ।

**ਅਥਵਾ :** (ਜਉ) ਜੇਕਰ (ਪੈ) ਬਹੁੜੋ (ਰਾਮ) ਰਮੇ ਹੋਏ(ਰਾਮ) ਪ੍ਰਮੇਸਰ ਦੇ ਨਾਮ ਵਿਚ ਤੁਹਾਡੀ (ਰਤਿ) ਪ੍ਰੀਤੀ (ਨਾਹੀ) ਨਹੀਂ ਹੈ।

**ਨੋਟ :** ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਵਿਚ 'ਰਾਮ ਰਾਮ' ਪਾਠ ਆਇਆ ਹੈ। ਪਰ ਸ੍ਰੀ ਦਮਦਮਾ ਸਾਹਿਬ ਜੀ ਦਾ ਪਾਠ 'ਰਾਮ ਨਾਮ' ਹੀ ਹੈ।

## ਤੇ ਸਭਿ; ਧਰਮ ਰਾਇ ਕੈ ਜਾਹੀ ॥੧॥ ਰਹਾਉ ॥

(ਤੇ) ਉਹ (ਸਭਿ) ਸਾਰੇ ਮਨੁੱਖ (ਧਰਮ ਰਾਇ) ਧਰਮ ਰਾਜੇ (ਕੈ) ਦੇ ਪਾਸ ਭਾਵ ਉਸ ਦੀ ਪੁਰੀ ਵਿਚ ਹਿਸਾਬ-ਕਿਤਾਬ ਕਰਾਉਣ ਵਾਸਤੇ (ਜਾਹੀ) ਜਾਣਗੇ। ਉਹਨਾਂ ਵਿੱਚੋਂ ਚੰਗੇ ਸ਼ਕਾਮ ਕਰਮਾਂ ਵਾਲੇ ਸਵਰਗ ਆਦਿਕਾਂ ਵਿਚ ਅਤੇ ਬੁਰੇ ਪਾਪ ਕਰਮਾਂ ਵਾਲੇ ਨਰਕ ਆਦਿਕਾਂ ਵਿਚ (ਜਾਹੀ) ਜਾਣਗੇ।

## ਕਾਇਆ ਰਤਿ; ਬਹੁਰੂਪ ਰਚਾਹੀ ॥

ਜਿੰਨ੍ਹਾਂ ਦੀ (ਕਾਇਆ) ਬੁੱਧੀ ਸੰਸਾਰ ਦੇ (ਰੂਪ) ਅਕਾਰਾਂ ਨੂੰ (ਰਚਾਹੀ) ਰਚਾਉਣ ਵਾਲੇ ਅਕਾਲ ਪੁਰਖ ਪ੍ਰਮੇਸ਼ਰ ਵਿਚ (ਰਤਿ ਬਹੁ) ਬਹੁਤੀ ਪ੍ਰੀਤੀ ਕਰਦੀ ਹੈ।

## ਤਿਨ ਕਉ; ਦਇਆ ਸੁਪਨੈ ਭੀ ਨਾਹੀ ॥੨॥

(ਤਿਨ) ਉਹਨਾਂ (ਕਉ) ਨੂੰ ਵਾਹਿਗੁਰੂ ਦੀ (ਦਇਆ) ਕਿਰਪਾ ਦ੍ਰਿਸ਼ਟੀ ਪ੍ਰਾਪਤ ਹੁੰਦੀ ਹੈ। ਜਿਸ ਕਰਕੇ ਉਹਨਾਂ

---

* **ਸੰਧਿਆ :** ਸੰਧੀ ਨਾਮ ਮੇਲ ਦਾ ਹੈ, ਜੋੜ ਦਾ ਹੈ। ਭਾਵ ਦੋਹਾਂ ਸਮਿਆਂ ਦੀ ਇਕੱਤਰਤਾ ਨੂੰ ਸੰਧੀ ਕਹਿੰਦੇ ਹਨ। ਰਾਤ ਦੀ ਸਮਾਪਤੀ ਤੇ ਦਿਨ ਦਾ ਚੜ੍ਹਨਾ, ਦੁਪਿਹਰ ਦਾ ਮਿਟਣਾ ਤੇ ਪਿਛਲੇ ਪਹਿਰ ਦਾ ਲਗਣਾ, ਇਹ ਸੰਧੀ ਕਾਲ ਹਨ। ਸੰਧੀ ਕਾਲ ਦੇ ਸਮੇਂ ਜੋ ਆਪਣੇ ਇਸ਼ਟ ਦਾ ਭਜਨ ਅਤੇ ਉਸ ਦੀ ਪ੍ਰਸੰਨਤਾ ਲੈਣ ਲਈ ਅਰਘਦਾਨ ਆਦਿਕ ਕਿਰਿਆਵਾਂ ਕੀਤੀਆਂ ਜਾਂਦੀਆਂ ਹਨ, ਉਸਨੂੰ ਸੰਧਿਆ ਕਰਨਾ ਆਖਦੇ ਹਨ।

ਨੂੰ ਕਾਲ ਦਾ (ਭੀ) ਭੈ ਸੁਪਨੇ ਮਾਤਰ ਵੀ (ਨਾਹੀ) ਨਹੀਂ ਰਹਿੰਦਾ। **ਵਾ:** (ਸੁਪਨੈ) ਸੁਪਨੇ ਵਤ ਜੋ ਸੰਸਾਰ ਹੈ ਇਸ ਦਾ ਸੱਤ ਪ੍ਰਕਾਰ ਦਾ (ਭੀ) ਭੈ (ਨਾਹੀ) ਨਹੀਂ ਰਹਿੰਦਾ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਕਾਇਆ ਰਤਿ; ਬਹੁਰੂਪ ਰਚਾਹੀ ॥**

ਜਿਨ੍ਹਾਂ ਦੀ (ਕਾਇਆ) ਸਰੀਰਾਂ ਵਿਚ ਹੀ (ਰਤਿ) ਪ੍ਰੀਤੀ ਲੱਗੀ ਹੋਈ ਹੈ, ਉਹ ਬਹੁਤੇ ਰੂਪਾਂ ਵਿਚ ਹੀ (ਰਚਾਹੀ) ਰਚੇ ਰਹਿੰਦੇ ਹਨ। **ਵਾ:** ਬਿਗਾਨੇ ਰੂਪਾਂ ਨੂੰ ਦੇਖਣ ਵਿਚ ਹੀ ਰਚੇ ਰਹਿੰਦੇ ਹਨ। **ਵਾ:** ਉਹ ਜਨਮ ਮਰਨ ਵਿਚ ਪੈ ਕੇ ਬਹੁਤੇ (ਰੂਪ) ਅਕਾਰਾਂ ਨੂੰ (ਰਚਾਹੀ) ਰਚਾਉਂਦੇ ਭਾਵ ਧਾਰਦੇ ਹਨ।

**ਅਥਵਾ :** ਜਿਹੜੇ ਪੁਰਸ਼ ਆਪਣੀ (ਕਾਇਆ) ਦੇਹ ਵਿਚ ਹੀ (ਰਤਿ) ਪ੍ਰੀਤੀ ਕਰਦੇ ਹਨ ਤੇ ਧੋਤੀ ਬੰਨਣੀ, ਤਿਲਕ ਲਗਾਉਣੇ ਆਦਿਕ (ਬਹੁ) ਬਹੁਤੇ ਰੂਪ (ਰਚਾਹੀ) ਰਚਾਉਂਦੇ ਰਹਿੰਦੇ ਹਨ **ਵਾ:** ਜਿਹੜੇ ਠਾਕੁਰਾਂ ਦੀਆਂ ਮੂਰਤੀਆਂ ਦੇ ਬਹੁਤੇ ਰੂਪ ਬਣਾਉਣ ਵਿਚ ਤੇ ਅਨੇਕਾਂ ਪ੍ਰਕਾਰ ਦੇ ਆਪਣੇ ਭੇਖ ਬਣਾਉਣ ਵਿਚ ਹੀ (ਰਚਾਹੀ) ਰਚੇ ਰਹਿੰਦੇ ਹਨ।

**ਤਿਨ ਕਉ; ਦਇਆ ਸੁਪਨੈ ਭੀ ਨਾਹੀ ॥੨॥**

ਐਸੇ ਪੁਰਖ ਕਸਾਈਆਂ ਦੀ ਨਿਆਈਂ ਹਨ, ਕਿਉਂਕਿ ਉਹ ਆਪਣੇ ਉੱਤੇ (ਆਪਣੀ ਕਲਿਆਣ ਦਾ ਯਤਨ ਕਰਨ ਰੂਪ) ਕੋਈ ਸੁਪਨਾ ਮਾਤਰ (ਭੀ) ਵੀ ਦਇਆ ਨਹੀਂ ਕਰਦੇ। **ਵਾ:** ਸੰਸਾਰ ਰੂਪ ਸੁਪਨੇ ਵਿਚ ਉਹਨਾਂ ਨੂੰ ਕਿਸੇ ਦੇ ਉਪਰ ਦਇਆ ਨਹੀਂ ਆਉਂਦੀ। ਭਾਵ ਉਹਨਾਂ ਵਿਚ ਦਇਆ ਆਦਿਕ ਗੁਣ ਨਹੀਂ ਹੁੰਦੇ।

## ਚਾਰਿ ਚਰਨ; ਕਹਹਿ ਬਹੁ ਆਗਰ ॥

(ਬਹੁ) ਬਹੁਤ ਸਾਰੇ (ਆਗਰ) ਮੁਖੀ, ਮਹਾਤਮਾ ਜਨ ਉਹਨਾਂ ਨਿਰਦਈ ਪੁਰਸ਼ਾਂ ਨੂੰ (ਚਾਰਿ ਚਰਨ) ਚਾਰ ਪੈਰਾਂ ਵਾਲੇ ਪਸ਼ੂਆਂ ਦੀ ਨਿਆਈਂ (ਕਹਹਿ) ਕਹਿੰਦੇ ਹਨ।

**ਪ੍ਰਸ਼ਨ :** ਕੀ ਹੋਰ ਵੀ ਕੋਈ ਕਹਿੰਦਾ ਹੈ?

**ਉੱਤਰ :** ਚਾਰ ਵੇਦਾਂ ਦੇ *ਚਾਰ ਚਰਨ ਜਾਂ ਚਾਰ ਪਾਦ **ਵਾ:** ਕਰਮ, ਉਪਾਸ਼ਨਾ, ਗਿਆਨ ਅਤੇ ਤੁਰੀਆ ਅਵਸਥਾ ਇਨ੍ਹਾਂ ਚੌਹਾਂ ਚਰਨਾਂ ਨੂੰ ਕਥਨ ਕਰਨ ਵਾਲੇ ਵੇਦ, **ਵਾ:** (ਚਾਰਿ) ਸ੍ਰੇਸ਼ਟਾਚਾਰ ਨੂੰ (ਚਰਨ) ਉਚਾਰਨ ਵਾਲੇ ਵੇਦ ਵੀ ਕਹਿੰਦੇ ਹਨ ਤੇ ਬਹੁਤ ਸਾਰੇ (ਆਗਰ) ਮੁਖੀ ਮਹਾਤਮਾ ਵੀ ਕਹਿੰਦੇ ਹਨ।

**ਅਥਵਾ :** ਉਸ ਪ੍ਰਮੇਸਰ ਦੇ ਚਰਨ ਕਮਲ ਬਹੁਤ (ਚਾਰਿ) ਸੁੰਦਰ ਹਨ। ਉਹਨਾਂ ਚਰਨਾਂ ਵਿਚ ਜੁੜਨਾ ਚਾਹੀਦਾ ਹੈ, ਇਸ ਗੱਲ ਨੂੰ (ਬਹੁ) ਬਹੁਤ ਸਾਰੇ (ਆਗਰ) ਮੁਖੀ ਜਨ (ਕਹਹਿ) ਕਹਿੰਦੇ ਹਨ।

## ਸਾਧੂ ਸੁਖੁ ਪਾਵਹਿ; ਕਲਿ ਸਾਗਰ ॥੩॥

(ਸਾਧੂ) ਮਹਾਤਮਾ ਇਸ (ਕਲਿ) ਕਲਜੁਗ ਆਦਿਕ ਸੰਸਾਰ (ਸਾਗਰ) ਸਮੁੰਦਰ ਵਿਚ ਆ ਕੇ (ਕਲਿ) ਕਲਪਨਾ ਤੋਂ ਬਚ ਕੇ, ਅਵਿਦਿਆ ਤੋਂ ਬਚ ਕੇ, (ਕਲਿ) ਸੁੰਦਰ ਸੁੱਖ ਨੂੰ (ਪਾਵਹਿ) ਪਾਉਂਦੇ ਹਨ। **ਵਾ:** (ਕਲਿ) ਕਲਿਆਣ, ਮੁਕਤੀਆਂ ਦੇ (ਸਾਗਰ) ਸਮੁੰਦਰ ਪ੍ਰਮੇਸ਼ਰ ਦੇ (ਕਲਿ) ਸੁਖ ਸਰੂਪ ਨੂੰ ਪਾਉਂਦੇ ਹਨ।

---

* **ਵੇਦਾਂ ਦੇ ਚਾਰ ਚਰਨ ਇਹ ਮੰਨੇ ਹਨ :** ਰਿਗ ਵੇਦ ਅੰਦਰ ਹਵਨ, ਹੋਤਰੀ ਆਦਿਕਾਂ ਦਾ ਵਰਨਣ ਹੈ, ਇਹ 'ਬ੍ਰਾਹਮਣ ਭਾਗ' ਹੈ। ਯਜੁਰ ਵੇਦ ਵਿਚ ਯੱਗ ਵਿਧੀ ਦਾ ਵਰਨਣ ਹੈ, ਇਹ 'ਯੱਗ ਭਾਗ' ਹੈ ਅਥਰਬਨ ਵੇਦ ਵਿਚ 'ਗੀਤ ਭਾਗ' ਹੈ ਅਤੇ ਸ਼ਯਾਮ ਵੇਦ ਵਿਚ ਵੇਦਾਂਤ ਦੇ ਸਿਧਾਂਤ 'ਗਿਆਨ' ਦਾ ਕਥਨ ਹੋਣ ਕਰਕੇ ਇਹ 'ਗਿਆਨ ਭਾਗ' ਹੈ। ਇਹ ਚਾਰ ਵੇਦਾਂ ਦੇ ਚਾਰੇ ਭਾਗਾਂ ਨੂੰ ਚਾਰ ਚਰਨ ਕਿਹਾ ਹੈ। **ਵਾ:** ਬ੍ਰਹਮ, ਰਿਤਜ, ਹੋਤ੍ਰ, ਮੰਤ੍ਰ। ਇਹ ਚਾਰ ਵੇਦਾਂ ਦੇ ਚਾਰ ਚਰਨ ਹਨ।

## ਕਹੁ ਕਬੀਰ ਬਹੁ; ਕਾਇ ਕਰੀਜੈ ॥

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! ਤੁਸੀਂ (ਬਹੁ) ਬਹੁਤੇ ਕਰਮ ਕਾਂਡਾ ਦੇ ਤਾਈਂ (ਕਾਇ) ਕਿਸ ਵਾਸਤੇ (ਕਰੀਜੈ) ਕਰਦੇ ਹੋ?

## ਸਰਬਸੁ ਛੋਡਿ; ਮਹਾ ਰਸੁ ਪੀਜੈ ॥੪॥੫॥

*('ਸਰਬ ਰਸੁ' ਪਾਠ ਭੀ ਹੁੰਦਾ ਹੈ)*

ਸ਼ਬਦ, ਸਪਰਸ਼ ਆਦਿਕ ਵਿਸ਼ਿਆਂ ਦੀਆਂ ਸਰਬ ਅੰਸ਼ਾਂ ਨੂੰ ਛੱਡ ਕੇ, **ਵਾ**: ਸਾਰਾ ਸਰਬੰਸ (ਛੋਡਿ) ਛੱਡ ਕੇ, **ਵਾ**: ਸਾਰਿਆਂ ਰਸਾਂ ਨੂੰ ਛੱਡ ਕੇ (ਮਹਾ ਰਸੁ) ਬ੍ਰਹਮਾਨੰਦ ਨੂੰ (ਪੀਜੈ) ਪੀਣਾ ਚਾਹੀਦਾ ਹੈ।

**ਨੋਟ :** 'ਸਰਬਸੁ' ਇੱਥੇ ਸਰਬੰਸ ਦਾ ਵਾਚਕ ਹੈ।

## ਕਬੀਰ ਜੀ ਗਉੜੀ ॥

**ਉਥਾਨਕਾ :**

ਕਬੀਰ ਸਾਹਿਬ ਜੀ ਗੰਗਾ ਵਿਚ ਇਸ਼ਨਾਨ ਕਰਨ ਵਾਸਤੇ ਆਇਆ ਕਰਦੇ ਸਨ। ਇਕ ਪੰਡਿਤ ਸੌਚਾਚਾਰ ਹੋ ਕੇ ਆਇਆ। ਕਬੀਰ ਸਾਹਿਬ ਜੀ ਕਹਿਣ ਲੱਗੇ, "ਪੰਡਿਤ ਜੀ ! ਰਾਮ ਰਾਮ" ਪਰ ਪੰਡਿਤ ਅੱਗੋਂ ਕੁਝ ਵੀ ਨਾ ਬੋਲਿਆ। ਉਸ ਪੰਡਿਤ ਨੇ ਕੰਨਾਂ 'ਤੇ ਜਨੇਊ ਟੰਗਿਆ ਹੋਇਆ ਸੀ। ਫਿਰ ਹੱਥ ਮਾਂਜ ਕੇ, ਕੁਰਲੀ ਕਰਕੇ, ਇਸ਼ਨਾਨ ਕਰਕੇ ਪੰਡਿਤ ਕਹਿਣ ਲੱਗਾ ਕਿ ਹੇ ਕਬੀਰ ! ਤੂੰ ਕਿਤੇ ਕਮਲਾ ਤਾਂ ਨਹੀਂ ਹੋ ਗਿਆ। ਕਬੀਰ ਸਾਹਿਬ ਕਹਿੰਦੇ, "ਕਿਉਂ ਪੰਡਿਤ ਜੀ !" ਪੰਡਿਤ ਕਹਿੰਦਾ ਕਿ ਜਦੋਂ ਤੁਸੀਂ ਰਾਮ ਰਾਮ ਕਿਹਾ ਸੀ। ਉਸ ਸਮੇਂ ਮੈਂ ਸੌਚਾਚਾਰ ਗਿਆ ਸੀ। ਉਸ ਵਕਤ ਮੈਂ ਰਾਮ-ਰਾਮ ਕਿਵੇਂ ਕਹਿੰਦਾ। ਰਾਮ-ਰਾਮ ਤਾਂ ਸੁੱਚੇ ਹੋ ਕੇ ਕਹੀਦਾ ਹੈ। ਕਬੀਰ ਸਾਹਿਬ ਕਹਿਣ ਲੱਗੇ ਕਿ ਪੰਡਿਤ ਜੀ ! ਸੁੱਚੇ ਕਿਵੇਂ ਹੋਈਦਾ ਹੈ। ਪੰਡਿਤ ਕਹਿੰਦਾ, ਮਿੱਟੀ ਨਾਲ ਸੁੱਚੇ ਹੋਈਦਾ ਹੈ। ਕਬੀਰ ਜੀ ਕਹਿੰਦੇ ਕਿ ਮਿੱਟੀ ਕਿਸ ਨਾਲ ਸੁੱਚੀ ਹੁੰਦੀ ਹੈ? ਪੰਡਿਤ ਕਹਿੰਦਾ ਕਿ ਮਿੱਟੀ ਪਾਣੀ ਨਾਲ ਸੁੱਚੀ ਹੁੰਦੀ ਹੈ। ਕਬੀਰ ਸਾਹਿਬ ਜੀ ਕਹਿੰਦੇ ਕਿ ਪਾਣੀ ਕਿਵੇਂ ਨਿਰਮਲ ਹੁੰਦਾ ਹੈ। ਪੰਡਿਤ ਕਹਿੰਦਾ ਕਿ ਹਵਾ ਨਾਲ ਪਾਣੀ ਨਿਰਮਲ ਹੁੰਦਾ ਹੈ। ਕਬੀਰ ਜੀ ਨੇ ਫਿਰ ਪੁੱਛਿਆ ਕਿ ਪੰਡਿਤ ਜੀ ! ਹਵਾ ਕਿਸ ਨਾਲ ਨਿਰਮਲ ਹੁੰਦੀ ਹੈ ਤਾਂ ਪੰਡਿਤ ਕਹਿੰਦਾ ਕਿ ਹਵਾ ਤਾਂ ਨਾਮ ਨਾਲ ਨਿਰਮਲ ਹੁੰਦੀ ਹੈ। ਕਬੀਰ ਸਾਹਿਬ ਜੀ ਕਹਿਣ ਲੱਗੇ ਕਿ ਹੇ ਪੰਡਿਤ ਜੀ ! ਉਹੀ ਨਾਮ ਤਾਂ ਮੈਂ ਤੁਹਾਨੂੰ ਪਹਿਲਾਂ ਕਹਿ ਰਿਹਾ ਸੀ। ਉਸ ਵੇਲੇ ਕਬੀਰ ਸਾਹਿਬ ਜੀ ਨੇ ਉਸ ਪੰਡਿਤ ਦੇ ਤਾਈਂ ਇਹ ਪਾਵਨ ਸ਼ਬਦ ਉਚਾਰਨ ਕੀਤਾ।

## ਕਿਆ ਜਪੁ ਕਿਆ ਤਪੁ; ਕਿਆ ਬ੍ਰਤ ਪੂਜਾ ॥

ਹੇ ਭਾਈ ! (ਕਿਆ) ਕੀ ਹੋ ਗਿਆ ਜੇਕਰ ਤੁਸੀਂ ਰਾਜਸੀ ਤੇ ਤਾਮਸੀ ਜਪ ਕਰ ਲਏ? ਕੀ ਹੋ ਗਿਆ ਜੇਕਰ ਤੁਸੀਂ ਏਕਾਦਸੀਆਂ ਆਦਿ ਦੇ ਰਾਮਨੌਮੀ, ਕ੍ਰਿਸ਼ਨ ਅਸ਼ਟਮੀ ਆਦਿਕ ਚੌਵੀ ਵਰਤ ਰੱਖ ਲਏ, ਤੇ ਟੱਲੀਆਂ ਵਜਾ ਕੇ, ਭੋਗ ਲਗਾ ਕੇ ਠਾਕੁਰਾਂ ਦੀ ਪੂਜਾ ਕਰ ਲਈ?

**ਤਿੰਨ ਪ੍ਰਕਾਰ ਦੇ ਜਪ :**

**ਰਾਜਸੀ :** ਵਡਿਆਈ ਦੀ ਪ੍ਰਾਪਤੀ ਵਾਸਤੇ ਕਿਸੇ ਮੰਤਰ ਦਾ ਜਾਪ ਕਰਨਾ, ਇਹ ਰਾਜਸੀ ਜਪ ਹੈ।

**ਤਾਮਸੀ :** ਕਿਸੇ ਨੂੰ ਮਾਰਨ ਵਾਸਤੇ ਜਾਂ ਆਪਣੇ ਅਧੀਨ ਕਰਨ ਵਾਸਤੇ ਮੰਤਰਾਂ ਦੇ ਜਾਪ ਕਰਨੇ, ਇਹ ਤਾਮਸੀ ਜਪ ਹੈ।

**ਸ਼ਾਂਤਕੀ :** ਚਿਤ ਦੀ ਇਕਾਗਰਤਾ ਅਤੇ ਬ੍ਰਹਮਾਨੰਦ ਦੀ ਪ੍ਰਾਪਤੀ ਵਾਸਤੇ।

**ਤਿੰਨ ਪ੍ਰਕਾਰ ਦੇ ਤਪ :**

**ਰਾਜਸੀ** : ਇੰਦਰੀਆਂ ਦੇ ਰੋਕਣ ਵਾਸਤੇ ਤਪ ਕਰਨਾ। ਇਹ ਰਾਜਸੀ ਤਪ ਹੈ।

**ਤਾਮਸੀ** : ਧੂਣੀਆਂ ਤਪਾਉਣੀਆਂ, ਜਲਧਾਰੇ ਕਰਨੇ ਆਦਿਕ ਕਿਰਿਆਵਾਂ ਕਰਕੇ ਸਰੀਰ ਉਤੇ ਕਸ਼ਟ ਸਹਾਰਨਾ। ਇਹ ਤਾਮਸੀ ਤਪ ਹੈ।

**ਸ਼ਾਂਤਕੀ** : ਮਨ ਨੂੰ ਰੋਕਣਾ, ਸਿਧਾਂਤ ਨੂੰ ਸਮਝਣਾ ਅਤੇ ਬਿਰਤੀ ਦਾ ਨਿਰੋਧ ਕਰਨਾ। ਇਹ ਸਾਂਤਕੀ ਤਪ ਹੈ।

## ਜਾ ਕੈ ਰਿਦੈ; ਭਾਉ ਹੈ ਦੂਜਾ ॥੧॥

(ਜਾ) ਜਿੰਨ੍ਹਾਂ ਪੁਰਸ਼ਾਂ (ਕੈ) ਦੇ (ਰਿਦੈ) ਹਿਰਦੇ ਵਿਚ (ਦੂਜਾ) ਦ੍ਵੈਤ (ਭਾਉ) ਭਾਵ ਹੈ। **ਵਾ:** (ਦੂਜਾ) ਦੂਜੇ ਦੇਵੀ ਦੇਵਤਿਆਂ ਦਾ (ਭਾਉ) ਪ੍ਰੇਮ ਹੈ। ਉਹ ਕਿਸੇ ਪ੍ਰਕਾਰ ਵੀ ਮੁਕਤ ਨਹੀਂ ਹੋ ਸਕਦੇ।

## ਰੇ ਜਨ; ਮਨੁ ਮਾਧਉ ਸਿਉ ਲਾਈਐ ॥

(ਰੇ) ਹੇ (ਜਨ) ਜਨੋਂ ! ਮਨ ਨੂੰ ਮਾਇਆ ਦੇ ਪਤੀ, ਭਾਵ ਪ੍ਰਮੇਸਰ ਦੇ (ਸਿਉ) ਨਾਲ (ਲਾਈਐ) ਲਾਉਣਾ ਕਰੀਏ।

## ਚਤੁਰਾਈ; ਨ ਚਤੁਰਭੁਜੁ ਪਾਈਐ ॥੧॥ ਰਹਾਉ ॥

ਜੋ ਪ੍ਰਮੇਸ਼ਰ ਸਰਗੁਣ ਸਰੂਪ ਧਾਰ ਕੇ (ਚਤੁਰਭੁਜੁ) ਚਾਰ ਬਾਹਾਂ ਵਾਲੇ ਵਿਸ਼ਨੂੰ ਭਗਵਾਨ ਆਦਿਕ ਰੂਪਾਂ ਨੂੰ ਬਣਾਉਣ ਵਾਲਾ ਹੈ। ਉਸ ਨੂੰ ਬਹੁਤੀ ਚਤੁਰਾਈ ਕਰਕੇ ਨਹੀਂ (ਪਾਈਐ) ਪਾਇਆ ਜਾ ਸਕਦਾ।

**ਅਥਵਾ :** (ਚਤੁਰ+ਭੁ+ਜੁ) ਹੇ ਚਤੁਰ ਪੁਰਖ ! ਜੋ ਉਤਕ੍ਰਿਸਟ ਬ੍ਰਹਮ (ਭੁ) ਪ੍ਰਿਥਵੀ ਦੀ ਨਿਆਈਂ ਸਾਰਿਆਂ ਦਾ ਆਸਰਾ ਰੂਪ ਹੈ ਤੇ ਜਿਸ ਤੋਂ ਸਾਰਾ ਸੰਸਾਰ (ਜੁ) ਪੈਦਾ ਹੋਇਆ ਹੈ, **ਵਾ:** ਜੋ (ਭੁ) ਪ੍ਰਿਥਵੀ ਆਦਿਕਾਂ ਨੂੰ (ਜੁ) ਪੈਦਾ ਕਰਨ ਵਾਲਾ ਹੈ। ਉਸਨੂੰ ਵਾਕਾਂ ਦੀ ਚਤੁਰਾਈ ਕਰਕੇ ਨਹੀਂ ਪਾਇਆ ਜਾ ਸਕਦਾ।

**ਏ ਮਨ ਚੰਚਲਾ ਚਤੁਰਾਈ ਕਿਨੈ ਨ ਪਾਇਆ ॥**
**ਚਤੁਰਾਈ ਨ ਪਾਇਆ ਕਿਨੈ ਤੂ ਸੁਣਿ ਮੰਨ ਮੇਰਿਆ ॥** (ਅੰਗ : ੯੧੮)

## ਪਰਹਰੁ ਲੋਭੁ; ਅਰੁ ਲੋਕਾਚਾਰੁ ॥

ਹੇ ਭਾਈ ! ਪਦਾਰਥਾਂ ਦੇ ਜੋੜਨ ਦਾ ਲੋਭ ਕਰਨਾ (ਅਰੁ) ਅਤੇ (ਲੋਕਾਚਾਰੁ) ਲੋਕਾਂ ਨੂੰ ਖ਼ੁਸ਼ ਕਰਨ ਲਈ ਕਰਮ ਕਾਂਡ ਦਾ ਅਚਾਰ ਕਰਨਾ, ਇਸ ਲੌਕਿਕ ਰੀਤੀ ਨੂੰ (ਪਰਹਰੁ) ਛੱਡ ਦੇਣਾ ਕਰ।

## ਪਰਹਰੁ; ਕਾਮੁ ਕ੍ਰੋਧੁ ਅਹੰਕਾਰੁ ॥੨॥

ਨਿਰਲੱਜ ਕਰਨ ਵਾਲੇ ਕਾਮ ਦੇ ਫੁਰਨੇ ਤੇ ਕ੍ਰੋਧ ਆਦਿਕਾਂ ਨੂੰ (ਪਰਹਰੁ) ਛੱਡ ਦੇਣਾ ਕਰ ਅਤੇ ਜੋ ਔਗੁਣਾਂ ਦੇ ਸਹਿਤ ਹੋ ਕੇ (ਅਹੰਕਾਰੁ) ਹੰਕਾਰ ਕਰਦਾ ਹੈਂ, ਇਸ ਨੂੰ ਵੀ ਤਿਆਗਣਾ ਕਰ।

**ਪਰਹਰਿ ਲੋਭੁ ਨਿੰਦਾ ਕੂੜੁ ਤਿਆਗਹੁ ਸਚੁ ਗੁਰ ਬਚਨੀ ਫਲੁ ਪਾਹੀ ਜੀਉ ॥** (ਅੰਗ: ੫੯੮)
**ਕਾਮੁ ਕ੍ਰੋਧੁ ਪਰਹਰੁ ਪਰ ਨਿੰਦਾ ਲਬੁ ਲੋਭੁ ਤਜਿ ਹੋਹੁ ਨਿਚਿੰਦਾ ॥** (ਅੰਗ: ੧੦੪੧)
**ਫਰੀਦਾ ਜਿਨੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ ॥**
**ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ ॥** (ਅੰਗ: ੧੩੮੧)

## ਕਰਮ ਕਰਤ; ਬਧੇ ਅਹੰਮੇਵ ॥

('ਬੱਧੇ' ਨਹੀਂ ਬੋਲਣਾ)

ਹੇ ਭਾਈ ! ਜੇਕਰ ਪ੍ਰਮੇਸਰ ਦੇ ਭਜਨ ਸਿਮਰਨ ਕਰਨ ਤੋਂ ਬਗੈਰ ਕਰਮਕਾਂਡੀ ਹੋ ਕੇ ਨਿੱਤ, ਨਮਿੱਤ, ਪ੍ਰਾਸਚਿਤ, ਕਾਮੁਕ, ਨਖਿੱਧ ਆਦਿਕ ਕਰਮਾਂ ਨੂੰ ਕਰੋਗੇ, ਤਾਂ (ਅਹੰ+ਮ+ਏਵ) (ਏਵ) ਨਿਸ਼ਚੇ ਕਰਕੇ ਤੁਹਾਡੇ ਅੰਦਰ (ਅਹੰ) ਹੰਗਤਾ, (ਮ) ਮਮਤਾ (ਬਧੇ) ਵਧ ਜਾਵੇਗੀ। **ਵਾ:** ਤੁਸੀਂ (ਅਹੰਮੇਵ) ਹੰਕਾਰ ਕਰਕੇ (ਬਧੇ) ਬੰਨ੍ਹੇ ਜਾਉਗੇ।

**ਅਥਵਾ :** ਇਸ ਸੰਸਾਰ ਅੰਦਰ ਕਰਮਾਂ ਨੂੰ (ਕਰਤ) ਕਰਦੇ ਹੋਏ ਵੀ ਬਹੁਤ ਸਾਰੇ ਜੀਵ (ਅਹੰਮੇਵ) ਹੰਕਾਰ ਨੇ (ਬਧੇ) ਨਾਸ਼ ਕੀਤੇ ਹਨ। **ਵਾ:** ਜੀਵਾਂ ਦੇ ਕੀਤੇ ਹੋਏ ਚੰਗੇ ਕਰਮ ਵੀ ਇਸ ਹੰਕਾਰ ਨੇ ਨਾਸ਼ ਕਰ ਦਿੱਤੇ ਹਨ। ਜਿਸ ਤਰ੍ਹਾਂ ਰਾਜੇ ਹਰੀ ਚੰਦ ਦੇ ਸਾਰੀ ਉਮਰ ਦੇ ਕੀਤੇ ਹੋਏ ਦਾਨ ਪੁੰਨ ਆਦਿਕ ਕਰਮ ਸਵਰਗ ਨੂੰ ਜਾਂਦਿਆਂ ਹੋਇਆਂ ਰਾਹ ਵਿਚ ਹੰਕਾਰ ਕਰਨ ਨਾਲ ਨਾਸ਼ ਹੋ ਗਏ ਸਨ, ਜਿਸ ਕਰਕੇ ਹਰੀ ਚੰਦ ਦੀ ਨਗਰੀ ਸਵਰਗ ਤੱਕ ਨਹੀਂ ਪਹੁੰਚ ਸਕੀ ਸੀ।

## ਮਿਲਿ ਪਾਥਰ ਕੀ; ਕਰਹੀ ਸੇਵ ॥੩॥

ਅਸੀਂ ਤੁਹਾਨੂੰ ਪੁੱਛਦੇ ਹਾਂ ਕਿ ਤੁਸੀਂ ਪੱਥਰਾਂ ਦੀ ਸੇਵਾ ਕਰਦੇ ਹੋ। ਇਹਨਾਂ ਪੱਥਰਾਂ ਵਿਚੋਂ ਤੁਹਾਨੂੰ ਕੀ (ਮਿਲਿ) ਮਿਲੇਗਾ? ਭਾਵ ਕੁਝ ਵੀ ਨਹੀਂ ਮਿਲਣਾ। ਸਗੋਂ ਤੁਸੀਂ ਪੱਥਰ ਹੀ ਬਣੋਂਗੇ।

**ਜੋ ਪਾਥਰ ਕਉ ਕਹਤੇ ਦੇਵ ॥ ਤਾ ਕੀ ਬਿਰਥਾ ਹੋਵੈ ਸੇਵ ॥**
**ਜੋ ਪਾਥਰ ਕੀ ਪਾਂਈ ਪਾਇ ॥ ਤਿਸ ਕੀ ਘਾਲ ਅਜਾਂਈ ਜਾਇ ॥੧॥...**
**ਨ ਪਾਥਰੁ ਬੋਲੈ ਨਾ ਕਿਛੁ ਦੇਇ ॥ ਫੋਕਟ ਕਰਮ ਨਿਹਫਲ ਹੈ ਸੇਵ ॥੨॥** (ਅੰਗ: ੧੧੬੦)
**ਹਿੰਦੂ ਮੂਲੇ ਭੂਲੇ ਅਖੁਟੀ ਜਾਂਹੀ ॥ ਨਾਰਦਿ ਕਹਿਆ ਸਿ ਪੂਜ ਕਰਾਂਹੀ ॥**
**ਅੰਧੇ ਗੁੰਗੇ ਅੰਧ ਅੰਧਾਰੁ ॥ ਪਾਥਰੁ ਲੇ ਪੂਜਹਿ ਮੁਗਧ ਗਵਾਰ ॥**
**ਓਹਿ ਜਾ ਆਪਿ ਡੁਬੇ ਤੁਮ ਕਹਾ ਤਰਣਹਾਰੁ ॥੨॥** (ਅੰਗ: ੫੫੬)
**ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ ਕਿਆ ਦੇਹਿ ॥**
**ਪਾਹਣੁ ਨੀਰਿ ਪਖਾਲੀਐ ਭਾਈ ਜਲ ਮਹਿ ਬੂਡਹਿ ਤੇਹਿ ॥੬॥** (ਅੰਗ: ੬੩੭)
**ਘਰਿ ਨਾਰਾਇਣੁ ਸਭਾ ਨਾਲਿ ॥ ਪੂਜ ਕਰੇ ਰਖੈ ਨਾਵਾਲਿ ॥**
**ਕੁੰਗੂ ਚੰਨਣੁ ਫੁਲ ਚੜਾਏ ॥ ਪੈਰੀ ਪੈ ਪੈ ਬਹੁਤੁ ਮਨਾਏ ॥**
**ਮਾਣੂਆ ਮੰਗਿ ਮੰਗਿ ਪੈਨ੍ਹੈ ਖਾਇ ॥ ਅੰਧੀ ਕੰਮੀ ਅੰਧ ਸਜਾਇ ॥**
**ਭੁਖਿਆ ਦੇਇ ਨ ਮਰਦਿਆ ਰਖੈ ॥ ਅੰਧਾ ਝਗੜਾ ਅੰਧੀ ਸਥੈ ॥** (ਅੰਗ: ੧੨੪੦)
**ਕਬੀਰ ਪਾਹਨੁ ਪਰਮੇਸੁਰੁ ਕੀਆ ਪੂਜੈ ਸਭੁ ਸੰਸਾਰੁ ॥**
**ਇਸ ਭਰਵਾਸੇ ਜੋ ਰਹੇ ਬੂਡੇ ਕਾਲੀ ਧਾਰ ॥** (ਅੰਗ: ੧੩੭੧)
**ਕਾਹੇ ਕਉ ਪੂਜਤ ਪਾਹਨ ਕਉ ਕਛੁ ਪਾਹਨ ਮੈ ਪਰਮੇਸਰ ਨਾਹੀ ॥**
**ਤਾਹੀ ਕੋ ਪੂਜ ਪ੍ਰਭੂ ਕਰਿ ਕੈ ਜਿਹ ਪੂਜਤ ਹੀ ਅਘ ਓਘ ਮਿਟਾਹੀ ॥**
**ਆਧਿ ਬਿਆਧਿ ਕੇ ਬੰਧਨ ਜੇਤਕ ਨਾਮ ਕੇ ਲੇਤ ਸਭੈ ਛੁਟਿ ਜਾਹੀ ॥**
**ਤਾਹੀ ਕੋ ਧਯਾਨੁ ਪ੍ਰਮਾਨ ਸਦਾ ਇਨ ਫੋਕਟ ਧਰਮ ਕਰੇ ਫਲੁ ਨਾਹੀ ॥੨੦॥** (ਸ੍ਰੀ ਦਸਮ ਗ੍ਰੰਥ ਸਾਹਿਬ)

ਪਾਹਨ ਕੌ ਸ਼ਿਵ ਤੂੰ ਜੋ ਕਹੈ ਪਸੁ ਯਾ ਤੇ ਕਛੂ ਤੁਹਿ ਹਾਥ ਨ ਐਹੈ ॥
ਤਿਰਜਕ ਜੋਨਿ ਸੁ ਆਪ ਪਰਾ ਹਸਿ ਕੈ ਤੁਹਿ ਕੌ ਕਹੁ ਕਾ ਵਰ ਦੈਹੈ ॥
ਆਪਨ ਸੋ ਕਰਹੈ ਕਬਹੂੰ ਤੁਹਿ ਪਾਹਨ ਕੀ ਪਦਵੀ ਤਬ ਪੈਹੈ ॥
ਜਾਨ ਰੇ ਜਾਨ ਅਜਾਨ ਮਹਾਂ ਫਿਰ ਜਾਨ ਗਈ ਕਛੁ ਜਾਨਿ ਨ ਜੈਹੈ ॥੩॥ (ਸ੍ਰੀ ਦਸਮ ਗ੍ਰੰਥ ਸਾਹਿਬ)

ਫਿਰ ਬ੍ਰਾਹਮਣ ਕਹਿਣ ਲੱਗਾ ਕਿ ਕਬੀਰ ਜੀ ਧੰਨੇ ਭਗਤ ਨੇ ਵੀ ਤਾਂ ਪੱਥਰ ਦੀ ਪੂਜਾ ਕਰਕੇ ਪਰਮਾਤਮਾ ਨੂੰ ਪਾਇਆ ਹੈ ਤਾਂ

## ਕਹੁ ਕਬੀਰ; ਭਗਤਿ ਕਰਿ ਪਾਇਆ ॥

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਧੰਨੇ ਨੇ ਤਾਂ ਪ੍ਰੇਮਾ (ਭਗਤਿ) ਭਗਤੀ ਕਰਕੇ ਹੀ ਪ੍ਰਮੇਸਰ ਨੂੰ ਪਾਇਆ ਹੈ। ਜੇਕਰ ਪੱਥਰਾਂ ਵਿਚੋਂ ਮਿਲਦਾ ਹੁੰਦਾ ਤਾਂ ਤ੍ਰਿਲੋਚਨ ਸਾਰੀ ਉਮਰ ਪੱਥਰਾਂ ਦੀ ਪੂਜਾ ਕਰਦਾ ਰਿਹਾ। ਉਸ ਨੂੰ ਕਿਉਂ ਨਾ ਮਿਲਿਆ। ਉਹ ਵੀ ਜਦੋਂ ਆ ਕੇ ਭਗਤ ਧੰਨਾ ਜੀ ਦੇ ਚਰਨੀਂ ਪਿਆ ਤਾਂ ਭਗਤ ਜੀ ਨੇ ਉਸ ਨੂੰ ਪ੍ਰਮੇਸ਼ਰ ਦੇ ਦਰਸ਼ਨ ਕਰਵਾਏ।

## ਭੋਲੇ ਭਾਇ; ਮਿਲੇ ਰਘੁਰਾਇਆ ॥੪॥੬॥

ਇਸ ਤਰ੍ਹਾਂ ਭਗਤ ਧੰਨਾ ਜੀ ਨੂੰ ਤਾਂ (ਭੋਲੇ ਭਾਇ) ਸੂਧੇ ਭਾਵ ਨਿਸ਼ਕਪਟ ਸੁਭਾਅ ਕਰਕੇ ਪ੍ਰਮੇਸ਼ਰ (ਮਿਲੇ) ਮਿਲਿਆ ਹੈ।

**ਅਥਵਾ :** ਸਾਰੀਆਂ (ਰਘੁਰਾਇਆ) ਇੰਦ੍ਰੀਆਂ ਅਤੇ ਸਾਰੇ ਸੰਸਾਰ ਨੂੰ (ਰਘੁ) ਚਲਾਉਣ ਵਾਲਾ (ਰਾਇਆ) ਰਾਜਾ ਰੂਪ ਪ੍ਰਮੇਸਰ (ਭੋਲੇ ਭਾਇ) ਨਿਸ਼ਕਪਟਤਾ ਦੁਆਰਾ ਹੀ (ਮਿਲੇ) ਮਿਲਦਾ ਹੈ।

**ਨੋਟ :** ਸਰਗੁਣ ਭਗਤੀ ਕਰਨ ਵਾਲੇ ਲੋਕ 'ਰਘੁਰਾਇਆ' ਦਾ ਅਰਥ 'ਰਘੂ ਰਾਜੇ ਦੀ ਕੁਲ ਅੰਦਰ ਅਵਤਾਰ ਧਾਰਨ ਵਾਲੇ ਭਗਵਾਨ ਰਾਮ ਚੰਦਰ ਜੀ' ਸਮਝਦੇ ਹਨ। ਪਰ ਨਿਰਗੁਣ ਭਗਤੀ ਪਖ ਵਿਚ, 'ਰਘੂ' ਨਾਮ ਚੱਲਣ ਦਾ ਹੈ ਅਤੇ 'ਰਾਇਆ' ਨਾਮ ਰਾਜਾ ਰੂਪ ਜਾਂ ਪ੍ਰਕਾਸ਼ਕ ਦਾ ਹੈ। ਇਸ ਪ੍ਰਕਾਰ 'ਜੋ ਰਾਜਾ ਰੂਪ ਪ੍ਰਮੇਸ਼ਰ ਇੰਦਰੀਆਂ ਦਾ ਪ੍ਰਕਾਸ਼ਕ ਅਤੇ ਸੰਸਾਰ ਨੂੰ ਚਲਾਉਣ ਵਾਲਾ ਹੈ, ਉਸ ਦਾ ਨਾਮ ਰਘੁਰਾਇਆ ਹੈ।'

## ਗਉੜੀ ਕਬੀਰ ਜੀ ॥

**ਪਹਿਲੀ ਉਥਾਨਕਾ :**

ਕਾਂਸ਼ੀ ਵਿਚ ਇਕ ਪੰਡਿਤ ਨੇ ਆ ਕੇ ਇਸ਼ਤਿਹਾਰ ਲਵਾ ਦਿੱਤੇ ਕਿ ਸਾਰੀ ਕਾਂਸ਼ੀ ਵਿਚੋਂ ਕੋਈ ਵਿਦਵਾਨ ਆ ਕੇ ਮੇਰੇ ਨਾਲ ਚਰਚਾ ਕਰ ਲਵੇ। ਜੇ ਮੈਂ ਜਿੱਤ ਗਿਆ, ਤਾਂ ਸਮਝੋ ਸਾਰੀ ਕਾਂਸ਼ੀ ਹਾਰ ਗਈ ਤੇ ਜੇਕਰ ਉਹ ਜਿੱਤ ਗਿਆ, ਤਾਂ ਮੈਂ ਸਮਝਾਂਗਾ ਕਿ ਮੈਂ ਸਾਰੇ ਜਗਤ ਵੱਲੋਂ ਹਾਰ ਗਿਆ ਹਾਂ। ਇਹ ਸੁਣ ਕੇ ਬ੍ਰਾਹਮਣਾਂ ਨੇ ਸੋਚਿਆ ਕਿ ਇਹ ਪੰਡਿਤ ਨਿਆਇ ਸ਼ਾਸਤਰ ਦਾ ਬਹੁਤ ਭਾਰੀ ਵਿਦਵਾਨ ਹੈ। ਜੇਕਰ ਅਸੀਂ ਇਸ ਤੋਂ ਹਾਰ ਗਏ ਤਾਂ ਕਾਂਸ਼ੀ ਦੀ ਹੇਠੀ ਹੋਵੇਗੀ। ਆਪਾਂ ਨੂੰ ਕਬੀਰ ਟਿਕਣ ਨਹੀਂ ਦਿੰਦਾ, ਚੱਲੋ ਇਸ ਨੂੰ ਉਸਦੇ ਕੋਲ ਲੈ ਚੱਲੀਏ। ਇਸ ਤਰ੍ਹਾਂ ਸੋਚ ਕੇ ਉਹਨੇ ਉਸ ਹੰਕਾਰੀ ਪੰਡਿਤ ਨੂੰ ਕਬੀਰ ਸਾਹਿਬ ਜੀ ਦੇ ਪਾਸ ਲੈ ਆਂਦਾ ਤੇ ਕਿਹਾ ਕਿ ਕਬੀਰ ਜੀ। ਇਹ ਤੁਹਾਡੇ ਨਾਲ ਚਰਚਾ ਕਰਨ ਲਈ ਆਇਆ ਹੈ। ਕਬੀਰ ਜੀ ਬੈਠੇ ਸਨ, ਉਹਨਾਂ ਨੇ ਬੜੇ ਆਦਰ ਨਾਲ ਕਿਹਾ ਪੰਡਿਤ ਜੀ ਬੈਠੀਏ। ਉਹ ਹੰਕਾਰੀ ਪੰਡਿਤ ਦੇਖ ਕੇ ਕਹਿਣ ਲੱਗਾ ਕਿ ਇਸ ਦੇ ਨਾਲ ਮੈਂ ਕੀ ਚਰਚਾ ਕਰਨੀ ਹੈ। ਮੇਰੇ ਨਾਲ ਬ੍ਰਾਹਮਣ ਦੀ ਚਰਚਾ ਕਰਵਾਉ। ਤਾਂ ਭਗਤ ਕਬੀਰ ਸਾਹਿਬ ਜੀ ਉਸ ਬ੍ਰਾਹਮਣ ਦਾ ਜਾਤੀ ਅਭਿਮਾਨ ਨਿਵਿਰਤ ਕਰਨ ਵਾਸਤੇ ਸ਼ਬਦ ਉਚਾਰਦੇ ਹਨ।

**ਦੂਸਰੀ ਉਥਾਨਕਾ :**

ਇਕ ਸਮੇਂ ਭਗਤ ਕਬੀਰ ਜੀ ਦੇ ਘਰ ਵਿਚ ਕੁਝ ਸੰਤ ਪੁਰਖ ਆਏ। ਘਰ ਵਿਚ ਭੋਜਨ ਤਿਆਰ ਕਰਨ ਦੀ ਸਮੱਗਰੀ ਨਹੀਂ ਸੀ। ਸਮੱਗਰੀ ਲਿਆਉਣ ਲਈ ਮਾਇਆ ਦੀ ਲੋੜ ਸੀ। ਇਸ ਕਰਕੇ ਭਗਤ ਜੀ ਘਰ ਵਿਚ ਤਿਆਰ ਹੋਏ ਬਸਤਰਾਂ ਨੂੰ ਬਾਜ਼ਾਰ ਵਿਚ ਵੇਚਣ ਲਈ ਚੱਲ ਪਏ, ਤਾਂ ਕਿ ਬਸਤਰਾਂ ਨੂੰ ਵੇਚ ਕੇ ਜੋ ਮਾਇਆ ਮਿਲੇ, ਉਸ ਨਾਲ ਸਾਧੂਆਂ ਦੇ ਭੋਜਨ ਜੋਗੀ ਸਮੱਗਰੀ ਖ਼ਰੀਦੀ ਜਾ ਸਕੇ। ਪਰ ਜਦੋਂ ਕਬੀਰ ਜੀ ਅਜੇ ਬਾਜ਼ਾਰ ਦੇ ਰਸਤੇ ਵਿਚ ਸਨ, ਤਾਂ ਅੱਗੋਂ ਪ੍ਰਮੇਸ਼ਰ ਇਕ ਬਜ਼ੁਰਗ ਭਿਖਾਰੀ ਬ੍ਰਾਹਮਣ ਦਾ ਰੂਪ ਧਾਰ ਕੇ ਆ ਮਿਲਿਆ ਅਤੇ ਬਸਤਰ ਮੰਗ ਲਿਆ। ਭਗਤ ਜੀ ਨੇ ਸੋਚਿਆ ਕਿ ਅੱਧਾ ਬਸਤਰ ਦੇ ਦਿੰਦਾ ਹਾਂ ਤੇ ਅੱਧਾ ਵੇਚ ਕੇ ਸਮੱਗਰੀ ਲੈ ਲਵਾਂਗਾ। ਭਿਖਾਰੀ ਬ੍ਰਾਹਮਣ ਦੇ ਰੂਪ ਵਿਚ ਖੜੇ ਪ੍ਰਮੇਸ਼ਰ ਨੇ ਫੇਰ ਬਚਨ ਕੀਤਾ ਕਿ ਗੋਬਿੰਦ ਨਮਿੱਤ ਸਾਰਾ ਬਸਤਰ ਦੇਹ। ਇਹ ਸੁਣਕੇ ਭਗਤ ਜੀ ਨੇ ਸਾਰਾ ਬਸਤ੍ਰ ਦੇ ਦਿੱਤਾ। ਪਰ ਇਹ ਸੋਚ ਕੇ ਸ਼ਰਮ ਆਈ ਕਿ ਹੁਣ ਘਰ ਖਾਲੀ ਹੱਥ ਜਾਵਾਂਗਾ, ਤਾਂ ਸਾਧੂਆਂ ਨੂੰ ਕੀ ਖੁਆਵਾਂਗਾ? ਇਸ ਤਰ੍ਹਾਂ ਸੋਚ ਕੇ ਘਰ ਜਾਣ ਦੀ ਬਜਾਇ ਬਾਜ਼ਾਰ ਵਿਚ ਵਣਜਾਰੇ ਦੀ ਹੱਟੀ ਦੇ ਬਾਹਰ ਹੀ ਬੈਠੇ ਰਹੇ। ਓਧਰ ਪ੍ਰਮੇਸ਼ਰ ਵਣਜਾਰੇ ਦਾ ਰੂਪ ਧਾਰ ਕੇ ਖੰਡ, ਚੌਲ ਆਦਿਕ ਸਮੱਗਰੀ ਦੇ ਗੱਡੇ ਭਰ ਕੇ ਘਰ ਵਿਚ ਦੇ ਗਿਆ। ਫੇਰ ਪ੍ਰਮੇਸ਼ਰ ਨੇ ਭਗਤ ਜੀ ਦੇ ਪਾਸ ਆ ਕੇ ਪੁੱਛਿਆ ਕਿ ਭਾਈ! ਤੂੰ ਕੌਣ ਹੈ? ਤੇ ਇਥੇ ਕਿਉਂ ਬੈਠਾ ਹੈ? ਭਗਤ ਜੀ ਕਹਿਣ ਲੱਗੇ, ਮੈਂ ਰਾਹੀ ਹਾਂ। ਪ੍ਰਮੇਸ਼ਰ ਨੇ ਆਖਿਆ, ਜੇ ਰਾਹੀਂ ਹੈਂ, ਤਾਂ ਤੂੰ ਭਗਤ ਕਬੀਰ ਦੇ ਘਰ ਜਾ ਕੇ ਭੋਜਨ ਕਰ। ਓਥੇ ਯੱਗ ਚੱਲ ਰਿਹਾ ਹੈ। ਇਹ ਸੁਣ ਕੇ ਜਦੋਂ ਭਗਤ ਜੀ ਘਰ ਗਏ ਤਾਂ ਜਾ ਕੇ ਦੇਖਿਆ ਕਿ ਘਰ ਵਿਚ ਬਹੁਤ ਭੋਜਨ ਪੱਕਿਆ ਪਿਆ ਹੈ, ਬਹੁਤ ਸਾਰੇ ਸਾਧੂ ਭੋਜਨ ਛਕ ਕੇ ਤ੍ਰਿਪਤ ਹੋਏ ਹਨ ਤੇ ਹੋਰ ਵੀ ਸਮੱਗਰੀ ਦੇ ਭੰਡਾਰੇ ਭਰੇ ਪਏ ਹਨ।

ਉਸ ਵਕਤ ਭਗਤ ਜੀ ਨੇ ਬਾਕੀ ਬਚੀ ਪਈ ਸਮੱਗਰੀ ਗ਼ਰੀਬਾਂ ਅਤੇ ਲੋੜਵੰਦਾਂ ਨੂੰ ਲੁਟਾ ਦਿੱਤੀ। ਇਹ ਦੇਖ ਕੇ ਬ੍ਰਾਹਮਣ ਆ ਕੇ ਭਗਤ ਜੀ ਨਾਲ ਬਹਿਸ ਕਰਨ ਲੱਗ ਪਏ ਕਿ ਦਾਨ ਦੇ ਅਧਿਕਾਰੀ ਤਾਂ ਅਸੀਂ ਹਾਂ। ਪਰ ਤੁਸੀਂ ਉਹਨਾਂ ਕੰਗਾਲਾਂ ਨੂੰ ਸਾਰਾ ਅੰਨ, ਧਨ ਦਾਨ ਕਿਉਂ ਦਿੱਤਾ ਹੈ? ਸਾਨੂੰ ਰਾਜੇ ਵੀ ਮੱਥਾ ਟੇਕਦੇ ਹਨ। ਪਰ ਤੁਸੀਂ ਬ੍ਰਾਹਮਣਾਂ ਦਾ ਮਾਨ ਨਹੀਂ ਕਰਦੇ। ਇਹ ਸੁਣ ਕੇ ਭਗਤ ਜੀ ਆਖਦੇ ਹਨ। *(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

**ਕਹੁ ਰੇ ਪੰਡਿਤ; ਬਾਮਨ ਕਬ ਕੇ ਹੋਏ॥**

(ਰੇ) ਹੇ ਪੰਡਿਤ ਜੀ! ਇਹ ਗੱਲ (ਕਹੁ) ਦੱਸਣਾ ਕਰੋ ਕਿ ਤੁਸੀਂ (ਬਾਮਨ) ਬ੍ਰਾਹਮਣ (ਕਬ ਕੇ) ਕਦੋਂ ਕੁ ਦੇ (ਹੋਏ) ਹੋਏ ਭਾਵ ਬਣੇ ਹੋ।

ਅਫ਼ਗਾਨਿਸਤਾਨ ਵਿਚ ਭੱਖਰ, ਸੱਖਰ ਰੋੜੀ ਵਾਲੇ ਇਲਾਕੇ ਵਿਚ ਹਿੰਦੂ ਲੋਕ ਵਪਾਰ ਕਰਨ ਜਾਇਆ ਕਰਦੇ ਸਨ, ਉੱਥੇ ਇੰਨ੍ਹਾਂ ਨੂੰ ਭੋਜਨ ਆਦਿ ਦੀ ਬਹੁਤ ਤੰਗੀ ਆਉਂਦੀ ਸੀ ਕਿਉਂਕਿ ਇਹ ਸਾਰਾ ਮੁਸਲਮਾਨ ਪਠਾਣਾਂ ਦਾ ਇਲਾਕਾ ਸੀ। ਇਸ ਕਰਕੇ ਇਹਨਾਂ ਵਪਾਰੀਆਂ ਨੇ ਉੱਥੇ ਇਕ ਬਜ਼ੁਰਗ ਬ੍ਰਾਹਮਣੀ ਛੱਡ ਦਿੱਤੀ ਕਿ ਤੂੰ ਸਾਡੇ ਵਪਾਰੀਆਂ ਦੀ ਰੋਟੀ ਪਕਾ ਦਿਆ ਕਰ। ਕੁਝ ਸਮੇਂ ਬਾਅਦ ਉਹ ਬ੍ਰਾਹਮਣੀ ਗੁਜ਼ਰ ਗਈ। ਜਿਸ ਕਰਕੇ ਇੰਨ੍ਹਾਂ ਵਪਾਰੀਆਂ ਨੂੰ ਫੇਰ ਰੋਟੀ ਪੱਖੋਂ ਬਹੁਤ ਤੰਗੀ ਆ ਗਈ ਤਾਂ ਉੱਥੇ ਇਕ ਰੰਡੀ ਸਯਦਾਨੀ ਸੀ, ਉਹ ਕਹਿਣ ਲੱਗੀ ਕਿ ਤੁਸੀਂ ਮੈਨੂੰ ਬ੍ਰਾਹਮਣੀ ਬਣਾ ਦਿਉ, ਮੈਂ ਤੁਹਾਡੀ ਰੋਟੀ ਪਕਾ ਦਿਆ ਕਰਾਂਗੀ। ਤਾਂ ਇੰਨ੍ਹਾਂ ਨੇ ਕਿਹਾ ਕਿ ਚੰਗਾ ਤੂੰ ਇਸ ਤਰ੍ਹਾਂ ਕਰ ਕਿ ਮੱਥੇ ਉੱਤੇ ਤਿਲਕ ਲਾਇਆ ਕਰ, ਤੜਕੇ ਉਠ ਕੇ ਇਸ਼ਨਾਨ ਕਰਿਆ ਕਰ, ਚੌਕਾਂ ਦਿਆ ਕਰ। ਤੈਨੂੰ ਅਸੀਂ ਬ੍ਰਾਹਮਣੀ ਬਣਾ ਦਿੱਤਾ। ਫਿਰ ਉਹ ਬ੍ਰਾਹਮਣੀ ਬਣ ਕੇ ਵਪਾਰੀਆਂ ਦੀ ਰੋਟੀ ਪਕਾਉਂਦੀ ਰਹੀ। ਇਸ ਤਰ੍ਹਾਂ ਕੁਝ ਸਮਾਂ ਲੰਘ ਗਿਆ। ਇਕ ਸਮੇਂ ਇਕ ਹੋਰ ਬ੍ਰਾਹਮਣੀ ਉਹਨਾਂ ਵਪਾਰੀਆਂ ਦੇ ਨਾਲ ਆਪਣੇ ਦੇਸ਼ ਵਿਚੋਂ ਗਈ। ਜਦੋਂ ਇਹ ਦੋਵੇਂ ਬੈਠ ਕੇ ਆਪਸ ਵਿਚ ਗੱਲਾਂ ਕਰਨ ਲੱਗੀਆਂ ਤਾਂ ਸਯਦਾਨੀ ਕਹਿਣ ਲੱਗੀ ਕਿ ਭੈਣੇ ਤੂੰ ਕਦੋਂ ਕੁ ਦੀ ਬ੍ਰਾਹਮਣੀ ਬਣੀ ਹੈ? ਉਹ ਕਹਿਣ ਲੱਗੀ ਕਿ ਮੈਂ ਤਾਂ ਮੁੱਢ ਤੋਂ ਹੀ ਬ੍ਰਾਹਮਣੀ ਹਾਂ, ਪਰ ਤੂੰ ਇਹ ਗੱਲ ਕਿਉਂ ਪੁੱਛੀ ਹੈ? ਉਹ ਅੱਗੋਂ ਕਹਿੰਦੀ ਕਿ ਮੈਨੂੰ ਤਾਂ ਬ੍ਰਾਹਮਣੀ ਬਣੀ

ਨੂੰ ਦੋ ਸਾਲ ਹੋਏ ਹਨ, ਪਹਿਲਾਂ ਮੈਂ ਸਯਦਾਨੀ ਸੀ। ਕੁਝ ਵਪਾਰੀ ਬ੍ਰਾਹਮਣ ਆਏ ਸਨ ਤੇ ਉਹਨਾਂ ਨੇ ਆਪਣੀ ਰੋਟੀ ਪਕਾਉਣ ਵਾਸਤੇ ਮੈਨੂੰ ਬ੍ਰਾਹਮਣੀ ਬਣਾਇਆ ਹੈ। ਇਥੇ ਵੀ ਕਬੀਰ ਸਾਹਿਬ ਜੀ ਕਟਾਖਸ਼ ਨਾਲ ਕਹਿੰਦੇ ਹਨ ਕਿ ਪੰਡਿਤ ਸਾਨੂੰ ਇਹ ਦੱਸੋ ਕਿ ਤੁਸੀਂ ਬ੍ਰਾਹਮਣ ਬਣੇ ਕਦੋਂ ਕੁ ਦੇ ਹੋਏ ਹੋ? ਕਿਤੇ ਉਸ ਸਯਦਾਨੀ ਵਾਂਗੂ ਤਾਂ ਨਹੀਂ ਬ੍ਰਾਹਮਣ ਬਣੇ?

**ਬਾਮਨ ਕਹਿ ਕਹਿ; ਜਨਮੁ ਮਤ ਖੋਏ ॥੧॥ ਰਹਾਉ ॥**

(ਬਾਮਨ) ਬ੍ਰਾਹਮਣ ਕਹਿ ਕਹਿ ਕੇ ਆਪਣਾ ਜਨਮ (ਮਤ) ਮਤਾਂ (ਖੋਏ) ਗਵਾਉ। (ਹੁਣ ਅਰੰਭ ਵਾਲੀਆਂ ਪੰਕਤੀਆਂ ਤੋ ਅਰਥ ਸ਼ੁਰੂ ਕਰਨਾ) ਪੰਡਿਤ ਕਹਿਣ ਲੱਗਾ ਕਿ ਅਸੀਂ ਤਾਂ ਗਰਭ ਤੋਂ ਹੀ ਬ੍ਰਾਹਮਣ ਹਾਂ। ਤਾਂ ਕਬੀਰ ਸਾਹਿਬ ਜੀ ਕਹਿੰਦੇ ਹਨ।

## ਅਰਥ ਨੰ : ੧

## ਗਰਭ ਵਾਸ ਮਹਿ; ਕੁਲੁ ਨਹੀ ਜਾਤੀ ॥

ਮਾਤਾ ਦੇ ਗਰਭ ਵਿਚ (ਵਾਸ) ਵੱਸਦਿਆਂ ਦੀ ਨਾ ਕਿਸੇ ਦੀ ਕੁਲ ਸੀ ਤੇ ਨਾ ਹੀ ਕਿਸੇ ਦੀ ਜਾਤੀ ਸੀ।
**ਵਾ:** ਗਰਭ ਵਿਚ ਵੱਸਦਿਆਂ ਕਿਸੇ ਦੀ ਕੁਲ ਨਹੀਂ (ਜਾਤੀ) ਜਾਣੀ ਜਾਂਦੀ।
ਜੇਕਰ ਤੁਸੀਂ ਇਹ ਕਹਿੰਦੇ ਹੋ ਕਿ ਬ੍ਰਾਹਮਣੀ ਦੇ ਪੇਟ ਤੋਂ ਜਨਮ ਲੈਣ ਕਰਕੇ ਅਸੀਂ ਬ੍ਰਾਹਮਣ ਹਾਂ, ਤਾਂ ਬ੍ਰਹਮਾ ਜੀ ਕਿਸੇ ਬ੍ਰਾਹਮਣੀ ਦੇ ਪੇਟੋਂ ਨਹੀਂ, ਸਗੋਂ ਕਮਲ ਫੁੱਲ ਤੋਂ ਪੈਦਾ ਹੋਏ ਹਨ। ਯਥਾ:

**ਬ੍ਰਹਮ ਕਮਲ ਪੁਤੁ ਮੀਨ ਬਿਆਸਾ ਤਪੁ ਤਾਪਨ ਪੂਜ ਕਰਾਵੈਗੋ ॥** *(ਅੰਗ ੧੩੦੯)*

ਇਸੇ ਤਰ੍ਹਾਂ ਬ੍ਰਹਮਾ ਦਾ ਅਵਤਾਰ ਮੰਨਿਆ ਜਾਣ ਵਾਲਾ ਬਿਆਸ ਰਿਖੀ ਪ੍ਰਾਸਰ ਦੀ ਅੰਸ਼ ਮੱਛ ਦੇ ਪੇਟ ਵਿਚ ਜਾਣ ਤੋਂ ਪੈਦਾ ਹੋਈ ਮਛੋਦ੍ਰੀ ਨਾਮਕ ਲੜਕੀ ਤੋਂ ਪੈਦਾ ਹੋਇਆ ਹੈ। ਇਸੇ ਤਰ੍ਹਾਂ ਮਤੰਗ ਮੁਨੀ ਹਥਨੀ ਤੋਂ, ਮਾਂਡਵ ਮੁਨੀ ਡੱਡੀ ਤੋਂ, ਗੌਤਮ ਰਿਖੀ ਖਰਗੋਸ਼ਨੀ ਤੋਂ ਅਤੇ ਵਿਸ਼ਿਸ਼ਟ ਵੇਸਵਾ ਤੋਂ ਪੈਦਾ ਹੋਏ ਦੱਸੇ ਜਾਂਦੇ ਹਨ। ਪ੍ਰਬੋਧ ਚੰਦਰ ਨਾਟਕ ਗ੍ਰੰਥ ਅੰਦਰ ਇਹਨਾਂ ਦੀ ਉਤਪਤੀ ਇਸ ਪ੍ਰਕਾਰ ਦੱਸੀ ਹੈ :

**ਰਿਖ ਸ੍ਰਿੰਗ ਮ੍ਰਿਗੀ ਕੁਸ਼ ਕੌਸ਼ਿਕ ਔ ਗਜਿਨੀ ਹਸਤਾਮਲ ਜੂ ਉਪਜਾਏ ॥**
**ਵਾਰਵਧੂ ਸੁ ਵਸ਼ਿਸਟ ਜਏ ਦੁਹਿਤਾ ਪੁਨ ਝੀਵਰ ਬ੍ਯਾਸ ਉਪਾਏ ॥**
**ਸਸਿ ਨਾਰ ਵਿਖੇ ਰਿਖ ਗੌਤਮ ਜੂ ਪੁਨ ਮਾਂਡਵ ਮੇਂਡਕੀ ਤੇ ਨਿਕਸਾਏ ॥**
**ਤਨਿਯਾ ਸੁ ਚੰਡਾਲ ਪਰਾਸਰ ਜੂ ਰਿਖ ਔਰ ਮਤੰਗ ਮਤੰਗਨਿ ਜਾਏ ॥**

ਫਿਰ ਕਹਿੰਦਾ ਕਿ ਅਸੀਂ ਤਾਂ ਬ੍ਰਹਮਾ ਦੀ ਬਿੰਦ ਹੋਣ ਕਰਕੇ ਬ੍ਰਾਹਮਣ ਹਾਂ, ਤਾਂ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ :

## ਬ੍ਰਹਮ ਬਿੰਦੁ ਤੇ; ਸਭ ਉਤਪਾਤੀ ॥੧॥

ਹੇ ਪੰਡਿਤ ! ਜੇਕਰ ਤੁਸੀਂ ਕਹਿੰਦੇ ਹੋ ਕਿ ਅਸੀਂ ਬ੍ਰਹਮਾ ਦੀ ਬਿੰਦ ਤੋਂ ਪੈਦਾ ਹੋਏ ਹਾਂ, ਤਾਂ ਫਿਰ ਬ੍ਰਹਮ ਦੀ ਬਿੰਦ ਭਾਵ ਵੈਰਾਟ ਦੀ ਅੰਸ਼ ਤਾਂ ਪਾਣੀ ਹੀ ਹੈ ਤੇ ਉਸ ਤੋਂ ਹੀ (ਸਭ) ਸਾਰਿਆਂ ਦੀ (ਉਤਪਾਤੀ) ਉਤਪਤੀ ਹੁੰਦੀ ਹੈ। ਯਥਾ :

**ਇਸੁ ਪਾਨੀ ਤੇ ਜਿਨਿ ਤੂ ਘਰਿਆ॥ ਮਾਟੀ ਕਾ ਲੇ ਦੇਹੁਰਾ ਕਰਿਆ॥** *(ਅੰਗ : ੯੧੩)*

## ਕਹੁ ਰੇ ਪੰਡਿਤ; ਬਾਮਨ ਕਬ ਕੇ ਹੋਏ ॥

(ਰੇ) ਹੇ (ਪੰਡਿਤ) ਵਿਦਵਾਨ ਪੁਰਸ਼ੋ ! (ਕਹੁ) ਦੱਸਣਾ ਕਰੋ, ਫਿਰ (ਬਾਮਨ) ਬ੍ਰਾਹਮਣ (ਕਬ ਕੇ) ਕਦੋਂ ਕੁ ਦੇ (ਹੋਏ) ਬਣੇ ਹੋ?

## ਬਾਮਨ ਕਹਿ ਕਹਿ; ਜਨਮੁ ਮਤ ਖੋਏ ॥੧॥ ਰਹਾਉ ॥

ਆਪਣੇ ਆਪ ਨੂੰ (ਬਾਮਨ) ਬ੍ਰਾਹਮਣ ਕਹਿ ਕਹਿ ਕੇ ਹੰਕਾਰ ਕਰਕੇ ਮਨੁੱਖਾ ਜਨਮ (ਮਤ) ਮਤਾ (ਖੋਏ) ਗਵਾਉਣਾ ਕਰੋ।

ਪੰਡਿਤ ਕਹਿਣ ਲੱਗਾ ਕਿ ਮੈਂ ਬ੍ਰਾਹਮਣੀ ਦਾ ਪੈਦਾ ਕੀਤਾ ਹੋਇਆ ਬ੍ਰਾਹਮਣ ਹਾਂ, ਤਾਂ ਕਬੀਰ ਜੀ ਕਹਿਣ ਲੱਗੇ :

## ਜੌ ਤੂੰ ਬ੍ਰਾਹਮਣੁ; ਬ੍ਰਹਮਣੀ ਜਾਇਆ ॥

ਹੇ ਪੰਡਿਤ ! (ਜੌ) ਜੇਕਰ ਤੂੰ ਬ੍ਰਾਹਮਣੀ ਦਾ (ਜਾਇਆ) ਪੈਦਾ ਕੀਤਾ ਹੋਇਆ ਹੋਣ ਕਰਕੇ ਬ੍ਰਾਹਮਣ ਹੈ।

## ਤਉ ਆਨ ਬਾਟ; ਕਾਹੇ ਨਹੀ ਆਇਆ ॥੨॥

(ਤਉ) ਤਾਂ ਤੂੰ (ਆਨ) ਹੋਰ (ਬਾਟ) ਰਸਤੇ ਦੁਆਰਾ (ਕਾਹੇ) ਕਿਉਂ ਨਹੀਂ ਆਇਆ। ਭਾਵ ਜਿਵੇਂ ਬ੍ਰਹਮਾ ਨਾਭੀ ਕੌਲ ਵਿਚੋਂ ਜੰਮਿਆ ਸੀ ਤੇ ਨਾਸਕੇਤ ਨਾਸਾਂ ਦੇ ਛੇਕ ਵਿਚੋਂ ਜੰਮਿਆ ਸੀ। ਤਿਵੇਂ ਹੀ ਤੈਨੂੰ ਵੀ ਉਹਨਾਂ ਨੱਕ ਮੂੰਹ ਆਦਿਕ ਰਸਤਿਆਂ ਦੁਆਰਾ ਆਉਣਾ ਚਾਹੀਦਾ ਸੀ। ਪਰ ਜਿਸ ਰਸਤਿਓਂ ਨੀਚ ਜਾਤਾਂ ਵਾਲੇ ਸ਼ੂਦਰ, ਵੈਸ਼ ਚਮਿਆਰ ਆਦਿਕ ਜੰਮੇ ਹਨ। ਤੂੰ ਵੀ ਉਸੇ ਪਿਸ਼ਾਬ ਵਾਲੀ ਅਪਵਿੱਤਰ ਥਾਂ ਭਗ ਦੁਆਰਾ ਹੀ ਆਇਆ ਹੈਂ ਭਾਵ ਜੰਮਿਆ ਹੈਂ।

## ਤੁਮ ਕਤ ਬ੍ਰਾਹਮਣ; ਹਮ ਕਤ ਸੂਦ ॥

ਫਿਰ (ਤੁਮ) ਤੁਸੀਂ (ਕਤ) ਕਿਵੇਂ ਬ੍ਰਾਹਮਣ ਹੋ ਤੇ (ਹਮ) ਅਸੀਂ (ਕਤ) ਕਿਵੇਂ (ਸੂਦ) ਸੂਦਰ ਹਾਂ। ਪਰ ਬ੍ਰਾਹਮਣ ਫਿਰ ਵੀ ਨਾ ਮੰਨਿਆ ਤਾਂ ਕਬੀਰ ਜੀ ਨੇ ਆਪਣੇ ਪੁੱਤਰ ਕਮਾਲੇ ਨੂੰ ਕਿਹਾ ਕਿ "ਜਾਹ ਛੁਰੀ ਲੈ ਕੇ ਆ" ਹੁਣੇ ਹੀ ਦੇਖ ਲੈਂਦੇ ਹਾਂ ਕਿ

## ਹਮ ਕਤ ਲੋਹੂ; ਤੁਮ ਕਤ ਦੂਧ ॥੩॥

(ਹਮ) ਅਸੀਂ (ਕਤ) ਕਿਹੜੇ (ਲੋਹੂ) ਲਹੂ ਦੇ ਬਣੇ ਹਾਂ ਤੇ (ਤੁਮ) ਤੁਸੀਂ (ਕਤ) ਕਿਹੜੇ (ਦੂਧ) ਦੁੱਧ ਦੇ ਬਣੇ ਹੋ। ਭਾਵ ਜਿਹੜਾ ਖ਼ੂਨ ਸਾਡੇ ਵਿਚੋਂ ਨਿਕਲਣਾ ਹੈ, ਉਹੋ ਹੀ ਖ਼ੂਨ ਤੇਰੇ ਵਿਚੋਂ ਨਿਕਲਣਾ ਹੈ, ਫਿਰ ਤੂੰ ਕਿਵੇਂ ਬ੍ਰਾਹਮਣ ਬਣ ਜਾਵੇਂਗਾ?

ਤਾਂ ਇਹ ਸੁਣ ਕੇ ਪੰਡਿਤ ਨੂੰ ਕੋਈ ਗੱਲ ਨਾ ਆਈ, ਫਿਰ ਹਾਰ ਮੰਨ ਕੇ ਕਹਿਣ ਲੱਗਾ ਕਿ ਹੇ ਕਬੀਰ ਜੀ ! ਤੁਹਾਡੇ ਮਤ ਅਨੁਸਾਰ ਕੋਈ ਬ੍ਰਾਹਮਣ ਹੈ ਕਿ ਨਹੀਂ। ਤਾਂ :

## ਕਹੁ ਕਬੀਰ; ਜੋ ਬ੍ਰਹਮੁ ਬੀਚਾਰੈ ॥

ਕਬੀਰ ਸਾਹਿਬ ਜੀ ਕਹਿੰਦੇ ਹਨ ਕਿ (ਜੋ) ਜਿਹੜਾ ਬ੍ਰਹਮ ਦੀ (ਬੀਚਾਰੈ) ਵਿਚਾਰ ਕਰਦਾ ਹੈ।

## ਸੋ ਬ੍ਰਾਹਮਣੁ; ਕਹੀਅਤੁ ਹੈ ਹਮਾਰੈ ॥੪॥੭॥

(ਹਮਾਰੈ) ਸਾਡੇ ਮਤ ਵਿਚ (ਸੋ) ਉਸਨੂੰ ਹੀ ਬ੍ਰਾਹਮਣ (ਕਹੀਅਤੁ) ਕਿਹਾ ਜਾਂਦਾ ਹੈ।

ਇਹ ਸੁਣ ਕੇ ਪੰਡਿਤ ਕਹਿਣ ਲੱਗੇ ਕਿ ਤੁਸੀਂ ਤਾਂ ਸਾਨੂੰ ਉਤਲੇ ਗੇੜ ਵਿਚ ਪਾ ਕੇ ਹਰਾ ਦਿੱਤਾ ਹੈ। ਅਸੀਂ ਤਾਂ ਸ਼ਾਸਤਰ ਪ੍ਰਮਾਣਾ ਦੁਆਰਾ ਤੁਹਾਡੇ ਨਾਲ ਚਰਚਾ ਕਰਨ ਵਾਸਤੇ ਆਏ ਹਾਂ। ਤੁਸੀਂ ਸ਼ਾਸਤਰਾਂ ਅਨੁਸਾਰ

ਸਾਡੇ ਨਾਲ ਗੱਲ ਕਰੋ ਤਾਂ ਕਬੀਰ ਜੀ ਕਹਿੰਦੇ ਹਨ ਕਿ ਠੀਕ ਹੈ ਪੰਡਿਤੋਂ ਅਸੀਂ ਸ਼ਾਸਤਰਾਂ ਅਨੁਸਾਰ ਹੀ ਗੱਲ ਕਰਦੇ ਹਾਂ।

## ਅਰਥ ਨੰ : ੨

**ਨੋਟ :** **"ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ ॥ ਤਉ ਆਨ ਬਾਟ ਕਾਹੇ ਨਹੀ ਆਇਆ ॥੨॥"** ਪਹਿਲਾਂ ਇੰਨ੍ਹਾਂ ਦੋਵਾਂ ਪੰਕਤੀਆਂ ਤੋਂ ਪ੍ਰਸ਼ਨ ਚੁੱਕੋ।

ਬ੍ਰਾਹਮਣੀ ਨਾਮ ਵੇਦਾਂ ਦੀਆਂ ਸ਼੍ਰੁਤੀਆਂ ਦਾ ਸਮਝਣਾ।

**ਜੌ ਤੂੰ ਬ੍ਰਾਹਮਣੁ; ਬ੍ਰਹਮਣੀ ਜਾਇਆ ॥**

ਹੇ ਪੰਡਿਤ ! (ਜੌ) ਜੇਕਰ ਤੂੰ ਆਪਣੇ ਆਪ ਨੂੰ (ਬ੍ਰਹਮਣੀ) ਸੁਰਤੀ ਦੁਆਰਾ (ਜਾਇਆ) ਪੈਦਾ ਕੀਤਾ ਹੋਇਆ ਬ੍ਰਾਹਮਣ ਮੰਨਦਾ ਹੈ ਕਿ ਵੇਦਾਂ ਦੀਆਂ ਸੁਰਤੀਆਂ ਅਨੁਸਾਰ ਮੈਂ ਬ੍ਰਾਹਮਣ ਹਾਂ।

**ਅਥਵਾ :** (ਜੌ) ਜੇ ਤੂੰ ਵੇਦਾਂ ਦੀਆਂ ਸ਼੍ਰੁਤੀਆਂ ਦੁਆਰਾ ਮੇਰੇ ਤੋਂ ਬ੍ਰਾਹਮਣਪੁਣਾ (ਜਾਇਆ) ਪੈਦਾ ਹੋਇਆ, ਭਾਵ ਸਿੱਧ ਕਰਵਾਉਣਾ ਚਾਹੁੰਦਾ ਹੈਂ।

**ਤਉ ਆਨ ਬਾਟ; ਕਾਹੇ ਨਹੀ ਆਇਆ ॥੨॥**

(ਤਉ) ਤਾਂ ਫਿਰ (ਆਨ) ਦਵੈਤ ਨੂੰ (ਬਾਟ) ਵੰਡ ਕਰਕੇ ਭਾਵ ਟੁਕੜੇ-ਟੁਕੜੇ ਕਰਕੇ (ਕਾਹੇ) ਕਿਉਂ ਨਹੀਂ ਸਾਡੇ ਕੋਲ ਆਇਆ? ਵੇਦ ਸ਼੍ਰੁਤੀ ਤਾਂ ਮੰਨਦੀ ਹੈ ਕਿ ਦ੍ਵੈਤਵਾਦੀ ਬ੍ਰਾਹਮਣ ਨਹੀਂ ਹੋ ਸਕਦਾ ਅਤੇ ਜਿਥੇ ਅਦ੍ਵੈਤ ਹੈ, ਉਥੇ ਬ੍ਰਾਹਮਣਪੁਣਾ ਤੇ ਸ਼ੂਦਰਪੁਣਾ ਕਿਥੇ ਹੈ? ਭਾਵ ਨਹੀਂ ਹੈ। ਮਨੂ ਸਿੰਮ੍ਰਤੀ ਆਖਦੀ ਹੈ ਕਿ ਜੋ ਅਦ੍ਵੈਤ ਬ੍ਰਹਮ ਨੂੰ ਜਾਣੇ, ਸੋ ਬ੍ਰਾਹਮਣ ਹੈ। ਯਥਾ :

**ਜਨਮਨਾ ਜਾਯਤੇ ਸੂਦਰਹ ਸੰਸਕਾਰੇ ਦਿਜੋਤਮਾ।**

**ਬੇਦ ਪਾਠੀ ਅਭੇਦ ਬਿਪਰਾ ਬ੍ਰਹਮ ਜਨੰਤੀ ਇਤੀ ਬ੍ਰਾਹਮਣਾ।**

ਪਰ ਤੂੰ ਸਾਨੂੰ ਸ਼ੂਦਰ ਸਮਝਦਾ ਹੈਂ ਤੇ ਆਪਣੇ ਆਪ ਨੂੰ ਬ੍ਰਾਹਮਣ ਕਹਿੰਦਾ ਹੈਂ। ਇਸ ਪ੍ਰਕਾਰ ਸੁਰਤੀ ਅਨੁਸਾਰ ਵੀ ਤੂੰ ਬ੍ਰਾਹਮਣ ਨਹੀਂ ਬਣ ਸਕਦਾ।

**ਨੋਟ :** ਅਰਥਾਂ ਨੂੰ ਮਿਲਾਉਣ ਵਾਸਤੇ ਪਹਿਲਾਂ ਇਸ **"ਬ੍ਰਹਮ ਬਿੰਦੁ ਤੇ ਸਭ ਉਤਪਾਤੀ ॥"** ਪੰਕਤੀ ਦੇ ਅਰਥ ਕਰਨੇ। ਹੇ ਬ੍ਰਾਹਮਣ ! ਜੇ ਤੂੰ ਕਹੇਂ ਕੇ ਮੈਂ ਬ੍ਰਹਮ ਨੂੰ ਜਾਣ ਲਿਆ ਹੈ।

**ਬ੍ਰਹਮ ਬਿੰਦੁ ਤੇ; ਸਭ ਉਤਪਾਤੀ ॥੧॥**

ਜਿਹੜਾ (ਬ੍ਰਹਮ) ਪ੍ਰਮੇਸਰ ਨੂੰ (ਬਿੰਦੁ) ਜਾਣ ਲਵੇ, ਉਸ ਦੇ ਅੰਦਰ ਹੀ (ਸਭ) ਸਾਰੇ ਦੈਵੀ ਕੁਲਾਂ ਦੀ (ਉਤਪਾਤੀ) ਉਤਪਤੀ ਹੁੰਦੀ ਹੈ **ਵਾ:** ਜਿਸ ਦੇ ਅੰਦਰ ਸਤ, ਸੰਤੋਖ, ਦਇਆ, ਧਰਮ, ਵਿਚਾਰ ਅਤੇ ਵਿਵੇਕ, ਵੈਰਾਗ ਆਦਿਕ ਬ੍ਰਹਮ ਗਿਆਨ ਵਾਲੇ ਸ਼ੁਭ ਗੁਣਾਂ ਰੂਪ ਦੈਵੀ ਕੁਲ ਵਸਦੀ ਹੋਵੇ, ਇਹਨਾਂ ਗੁਣਾਂ ਦੁਆਰਾ ਬ੍ਰਹਮ ਪ੍ਰਮੇਸ਼ਰ ਨੂੰ ਜਾਨਣੇ ਕਰਕੇ ਹੀ ਪੁਰਖ ਨੂੰ ਬ੍ਰਾਹਮਣਪੁਣਾ ਪ੍ਰਾਪਤ ਹੁੰਦਾ ਹੈ। ਭਾਵ ਸ਼ੁਭ ਗੁਣਾਂ ਦੁਆਰਾ ਬ੍ਰਹਮ ਨੂੰ ਜਾਣ ਕੇ ਹੀ ਜੀਵ ਅਸਲ ਬ੍ਰਾਹਮਣ ਬਣਦਾ ਹੈ।

**ਨੋਟ :** ਹੁਣ ਮੁੱਢ ਤੋਂ ਸੰਪੂਰਨ ਸ਼ਬਦ ਦੇ ਅਰਥ ਕਰਨੇ :

**ਗਰਭ ਵਾਸ ਮਹਿ; ਕੁਲੁ ਨਹੀ ਜਾਤੀ ॥**

ਪਰ ਹੇ ਪੰਡਿਤ ! ਤੂੰ (ਗਰਭ) ਹੰਕਾਰ ਆਦਿਕਾਂ ਦੇ (ਮਹਿ) ਵਿਚ (ਵਾਸ) ਵੱਸਦਾ ਹੈਂ **ਵਾ:** ਹੰਕਾਰੀ ਹੋਣ ਕਰਕੇ ਤੇਰਾ ਮਾਤਾ ਦੇ ਗਰਭ ਵਿਚ ਵੱਸਣ ਵਾਲਾ ਸੁਭਾਅ ਹੈ।

**ਜਿਸ ਕੈ ਅੰਤਰਿ ਰਾਜ ਅਭਿਮਾਨੁ ॥ ਸੋ ਨਰਕਪਾਤੀ ਹੋਵਤ ਸੁਆਨੁ ॥** (ਅੰਗ: ੨੭੮)

ਤੇਰੇ ਵਿਚ ਦੈਵੀ ਗੁਣਾਂ ਨੂੰ ਕੁੱਲ ਦੀ ਉਤਪਤੀ ਨਹੀਂ (ਜਾਤੀ) ਜਾਣੀ ਜਾਂਦੀ। ਇਸ ਕਰਕੇ ਨਾ ਤਾਂ ਤੈਨੂੰ ਬ੍ਰਹਮ ਦੀ ਪ੍ਰਾਪਤੀ ਹੈ ਅਤੇ ਨਾ ਹੀ ਤੂੰ ਬ੍ਰਾਹਮਣ ਹੋ ਸਕਦਾ ਹੈਂ।

**ਬ੍ਰਹਮ ਬਿੰਦੁ ਤੇ; ਸਭ ਉਤਪਾਤੀ ॥੧॥**

ਜਿਹੜੇ (ਸਭ) ਸਾਰਿਆਂ ਨੂੰ ਪ੍ਰਕਾਸ਼ ਕਰਨ ਵਾਲੇ ਬ੍ਰਹਮ ਨੂੰ (ਬਿੰਦੁ) ਜਾਣਦੇ ਹਨ, ਉਹਨਾਂ ਦੇ ਅੰਦਰ ਬ੍ਰਾਹਮਣਪੁਣੇ ਦੀ (ਉਤਪਾਤੀ) ਉਤਪਤੀ ਹੁੰਦੀ ਹੈ।

**ਕਹੁ ਰੇ ਪੰਡਿਤ; ਬਾਮਨ ਕਬ ਕੇ ਹੋਏ ॥**

(ਰੇ) ਹੇ ਆਪਣੇ ਆਪ ਨੂੰ (ਪੰਡਿਤ) ਵਿਦਵਾਨ ਕਹਾਉਣ ਵਾਲੇ ਤੁਸੀਂ (ਬਾਮ+ਮਨ) (ਬਾਮ) ਟੇਢੇ ਮਨ ਵਾਲੇ (ਕਬ ਕੇ) ਕਦੋਂ ਕੁ ਦੇ (ਹੋਏ) ਹੋ ਗਏ ਹੋ। ਕਿਉਂਕਿ ਤੁਸੀਂ ਬ੍ਰਹਮ ਦੀ ਗਿਆਤ ਪ੍ਰਾਪਤ ਕੀਤੇ ਬਿਨਾਂ ਆਪਣੇ ਆਪ ਨੂੰ ਬ੍ਰਾਹਮਣ ਕਹਾਉਂਦੇ ਹੋ।

**ਬਾਮਨ ਕਹਿ ਕਹਿ; ਜਨਮੁ ਮਤ ਖੋਏ ॥੧॥ ਰਹਾਉ ॥**

ਹੇ ਟੇਢੇ ਮਨ ਵਾਲੇ ਬ੍ਰਾਹਮਣੋ! ਆਪਣੇ ਆਪ ਨੂੰ 'ਹਮ ਬਾਮਨ ਹੈਂ, ਹਮ ਬਾਮਨ ਹੈਂ' ਇਸ ਪ੍ਰਕਾਰ ਕਹਿਣ ਰੂਪ ਹੰਕਾਰ ਦੀ (ਕਹਿ) ਕਹੀ ਦੇ ਨਾਲ ਆਪਣੇ ਜਨਮ ਨੂੰ (ਮਤ) ਮਤਾਂ (ਖੋਏ) ਕਟਣਾ ਕਰੋ। ਭਾਵ ਇਸ ਝੂਠੇ ਜਾਤੀ ਅਭਿਮਾਨ ਵਿਚ ਲੱਗ ਕੇ ਮਨੁੱਖਾ ਜਨਮ ਅਤੇ ਬੁੱਧੀ ਨੂੰ ਨਾ ਗਵਾਉਣਾ ਕਰੋ। ਸਗੋਂ ਆਪਣੇ ਜੀਵਨ ਨੂੰ ਸੰਭਾਲ ਕੇ ਰੱਖਣਾ ਕਰੋ।

**ਜੌ ਤੂੰ ਬ੍ਰਾਹਮਣੁ; ਬ੍ਰਹਮਣੀ ਜਾਇਆ ॥**

ਹੇ ਪੰਡਿਤ! (ਜੌ) ਜੇਕਰ ਤੂੰ ਆਪਣੇ ਆਪ ਨੂੰ ਬ੍ਰਾਹਮਣੀ ਦੀ ਨਿਆਈਂ ਸੁਰਤੀ ਅਨੁਸਾਰ (ਜਾਇਆ) ਪੈਦਾ ਕੀਤਾ ਹੋਇਆ ਬ੍ਰਾਹਮਣ ਮੰਨਦਾ ਹੈ।

**ਤਉ ਆਨ ਬਾਟ; ਕਾਹੇ ਨਹੀ ਆਇਆ ॥੨॥**

(ਤਉ) ਤਾਂ ਫਿਰ (ਆਨ) ਦ੍ਵੈਤ ਨੂੰ (ਬਾਟ) ਵੰਡ ਕੇ ਟੁਕੜੇ-ਟੁਕੜੇ ਕਰਕੇ (ਕਾਹੇ) ਕਿਉਂ ਨਹੀਂ ਸਾਡੇ ਪਾਸ ਆਇਆ। ਭਾਵ ਤੂੰ ਸ਼ੂਦਰਪੁਣੇ ਦੀ, ਬ੍ਰਾਹਮਣਪੁਣੇ ਦੀ ਦ੍ਵੈਤ ਕਿਉਂ ਲੈ ਕੇ ਆਇਆ ਹੈਂ।

**ਤੁਮ ਕਤ ਬ੍ਰਾਹਮਣ; ਹਮ ਕਤ ਸੂਦ ॥**

ਫਿਰ (ਤੁਮ) ਤੂੰ (ਕਤ) ਕਿਸ ਪ੍ਰਕਾਰ (ਬ੍ਰਾਹਮਣ) ਬ੍ਰਹਮ ਬੇਤਾ ਬਣ ਸਕਦਾ ਹੈ ਤੇ (ਹਮ) ਅਸੀਂ (ਕਤ) ਕਿਸ ਪ੍ਰਕਾਰ (ਸੂਦ) ਪਾਪੀ ਹੋ ਸਕਦੇ ਹਾਂ।

**ਹਮ ਕਤ ਲੋਹੂ; ਤੁਮ ਕਤ ਦੂਧ ॥੩॥**

(ਹਮ) ਸਾਡੇ ਵਿਚ (ਲੋਹੂ) ਲਹੂ ਵਰਗੇ ਸਕਾਮ ਕਰਮ (ਕਤ) ਕਿਥੇ ਹਨ ਤੇ (ਤੁਮ) ਤੇਰੇ (ਦੂਧ) ਦੁੱਧ ਵਰਗੇ ਨਿਸ਼ਕਾਮ ਕਰਮ (ਕਤ) ਕਿਥੇ ਹਨ? ਭਾਵ ਜੇਕਰ ਤੇਰੇ ਵਿਚ ਨਿਸ਼ਕਾਮ ਕਰਮ ਨਹੀਂ ਤਾਂ ਤੂੰ ਬ੍ਰਾਹਮਣ ਨਹੀਂ, ਜੇਕਰ ਸਾਡੇ ਵਿਚ ਸਕਾਮ ਕਰਮ ਨਹੀਂ ਤਾਂ ਅਸੀਂ ਸ਼ੂਦਰ ਨਹੀਂ ਹਾਂ।

**ਕਹੁ ਕਬੀਰ; ਜੋ ਬ੍ਰਹਮੁ ਬੀਚਾਰੈ ॥**

ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਜਿਹੜਾ ਬ੍ਰਹਮ ਸਰੂਪ ਦੀ (ਬੀਚਾਰੈ) ਵੀਚਾਰ ਕਰਦਾ ਹੈ।

**ਸੋ ਬ੍ਰਾਹਮਣੁ; ਕਹੀਅਤੁ ਹੈ ਹਮਾਰੈ ॥੪॥੭॥**

ਸਾਡੇ ਕੁਲ ਸਾਧਸੰਗਤ ਵਿਚ, ਗੁਰੂ ਘਰ, ਗੁਰਮਤਿ ਵਿਚ **ਵਾ:** ਸਾਡੇ ਭਗਤਾਂ ਦੇ ਭਾਉ ਭਗਤੀ ਦੇ ਮਾਰਗ ਵਿਚ (ਸੋ) ਉਸ ਨੂੰ ਬ੍ਰਾਹਮਣ (ਕਹੀਅਤੁ) ਕਹੀਦਾ ਹੈ।

## ਅੰਗ : ੩੨੫

# ਗਉੜੀ ਕਬੀਰ ਜੀ ॥

**ਉਥਾਨਕਾ :**

ਇਕ ਵਾਰ ਇਕ ਵਿਦਵਾਨ ਪੰਡਿਤ ਭਗਤ ਕਬੀਰ ਸਾਹਿਬ ਜੀ ਦੇ ਪਾਸ ਆ ਕੇ ਕਹਿਣ ਲੱਗਾ ਕਿ ਕਬੀਰ ਜੀ ! ਵਿਦਿਆ ਪੜੀ ਤੋਂ ਬਗੈਰ ਜੀਵ ਨੂੰ ਗਿਆਨ ਨਹੀਂ ਹੋ ਸਕਦਾ, ਤਾਂ ਕਬੀਰ ਸਾਹਿਬ ਜੀ ਦ੍ਰਿਸ਼ਟਾਂਤ ਦੇ ਕੇ ਸਮਝਾਉਂਦੇ ਹਨ ਕਿ ਭਾਵੇਂ ਕੋਈ ਵਿੱਦਿਆ ਵੀ ਪੜ੍ਹ ਲਏ, ਪਰ ਅਗਿਆਨਤਾ ਨਾ ਮਿਟਾ ਸਕੇ, ਤਾਂ ਉਸ ਨੂੰ ਵੀ ਦੁੱਖ ਭੋਗਣਾ ਪੈਂਦਾ ਹੈ।

**ਵਾ** : ਪੰਡਿਤ ਨੇ ਪ੍ਰਸ਼ਨ ਕੀਤਾ ਕਿ ਭਗਤ ਜੀ ! ਵਿਦਿਆ ਪੜ੍ਹਿਆਂ ਪੁਰਖ ਮੁਕਤ ਹੋ ਸਕਦਾ ਹੈ ਕਿ ਨਹੀ? ਅਤੇ ਜਿਸ ਨੇ ਵਿੱਦਿਆ ਪੜ੍ਹ ਲਈ ਹੋਵੇ, ਕੀ ਉਸ ਨੂੰ ਕੋਈ ਹੋਰ ਸਾਧਨ ਕਰਨ ਦੀ ਵੀ ਲੋੜ ਹੁੰਦੀ ਹੈ ਜਾਂ ਨਹੀਂ? ਭਗਤ ਜੀ ਇੰਨਾਂ ਪ੍ਰਸ਼ਨਾਂ ਦੇ ਉੱਤਰ ਦਿੰਦੇ ਹੋਏ ਫ਼ੁਰਮਾਉਂਦੇ ਹਨ :

## ਅੰਧਕਾਰ; ਸੁਖਿ ਕਬਹਿ ਨ ਸੋਈ ਹੈ ॥
## ਰਾਜਾ ਰੰਕੁ; ਦੋਊ ਮਿਲਿ ਰੋਈ ਹੈ ॥੧॥

ਹੇ ਪੰਡਿਤ ! (ਅੰਧਕਾਰ) ਹਨੇਰੇ ਵਿਚ (ਕਬਹਿ) ਕਦੇ ਕੋਈ ਸੁੱਖ ਨਾਲ ਨਹੀਂ (ਸੋਈ) ਸੌਂਦਾ ਹੈ। ਭਾਵੇਂ ਕੋਈ ਰਾਜਾ ਹੋਵੇ ਤੇ ਭਾਵੇਂ ਕੋਈ (ਰੰਕ) ਕੰਗਾਲ, ਦੋਵਾਂ ਨੂੰ ਹੀ ਮਿਲ ਕੇ (ਰੋਈ) ਰੋਣਾ ਪੈਂਦਾ ਹੈ।

ਅਰਥਾਤ ਜਿਵੇਂ ਰਾਜਾ ਜਾਂ ਕੰਗਾਲ ਕੋਈ ਵੀ ਜੰਗਲ ਵਿਚ ਚਲੇ ਜਾਣ ਤੇ ਉੱਥੇ ਹਨੇਰਾ ਪੈ ਜਾਵੇ। ਫਿਰ ਰਾਜਾ ਵੀ ਡਰਦਾ ਹੈ ਕਿ ਕਿਤੇ ਕੋਈ ਦੁਸ਼ਮਣ ਆ ਕੇ ਹਮਲਾ ਨਾ ਕਰ ਦੇਵੇ ਅਤੇ ਕੰਗਾਲ ਵੀ ਡਰਦਾ ਹੈ ਕਿ ਕਿਤੇ ਕੋਈ ਸ਼ੇਰ ਆਦਿ ਜਾਨਵਰ ਨਾ ਮਾਰ ਜਾਵੇ। ਇਸ ਪ੍ਰਕਾਰ ਭਾਵੇਂ ਕੋਈ ਰਾਜਾ ਹੋਵੇ, ਭਾਵੇਂ ਕੋਈ (ਰੰਕੁ) ਕੰਗਾਲ ਹੋਵੇ (ਦੋਊ) ਦੋਹਾਂ ਨੂੰ ਹੀ ਮਿਲ ਕਰਕੇ (ਰੋਈ) ਰੋਣਾ ਪੈਂਦਾ ਹੈ। ਦੋਵੇਂ ਜੰਗਲ ਵਿਚ ਸੁੱਖ ਦੀ ਨੀਂਦ ਨਹੀਂ ਸੌਂ ਸਕਦੇ, ਜੰਗਲ ਦੇ ਹਨੇਰੇ ਕਰਕੇ ਦੋਵਾਂ ਨੂੰ ਫਿਕਰ ਪਿਆ ਰਹਿੰਦਾ ਹੈ।

ਇਸੇ ਪ੍ਰਕਾਰ, ਜਿੰਨਾ ਚਿਰ ਤੱਕ ਜੀਵ ਦੇ ਅੰਦਰ ਅਗਿਆਨ ਦਾ (ਅੰਧਕਾਰ) ਹਨੇਰਾ ਪਿਆ ਹੋਇਆ ਹੈ, ਉਹ (ਕਬਹਿ) ਕਦੇ ਵੀ ਸੁੱਖ ਦੇ ਨਾਲ ਆਤਮਾਨੰਦ ਵਿਚ (ਸੋਈ) ਬਿਰਾਜਣਾ ਨਹੀਂ ਕਰਦੇ। **ਵਾ:** ਨਿਰਵਿਕਲਪ ਸਮਾਧੀ ਵਿੱਚ ਇਸਥਿਤ ਹੋਣ ਰੂਪ ਸੌਂ ਕੇ ਸੁੱਖ ਸਰੂਪ ਦੀ ਪ੍ਰਾਪਤੀ ਨਹੀਂ ਕਰਦੇ। **ਵਾ:** ਸੁੱਖ ਸਰੂਪ ਵਿੱਚ ਲੀਨ ਹੋਣ ਰੂਪ ਸੌਂ ਨਹੀਂ ਸਕਦੇ। ਚਾਹੇ ਕੋਈ ਆਪਣੇ ਆਪ ਨੂੰ ਵਿਦਿਆ ਦਾ ਰਾਜਾ ਭਾਵ ਵਿਦਵਾਨ ਪੰਡਿਤ ਕਹਾਉਂਦਾ ਹੋਵੇ, ਚਾਹੇ ਕੋਈ ਵਿਦਿਆ ਤੋਂ ਹੀਣਾ ਕੰਗਾਲ ਭਾਵ ਅਨਪੜ੍ਹ ਹੋਵੇ, ਅਵਿਦਿਅਕ ਹੋਵੇ। ਸਰੂਪ ਦੀ ਪ੍ਰਾਪਤੀ ਤੋਂ ਬਿਨਾਂ ਦੋਨਾਂ ਨੂੰ ਹੀ ਮਿਲ ਕੇ (ਰੋਈ) ਰੋਣਾ ਪੈਂਦਾ ਹੈ। **ਵਾ:** (ਰਾਜਾ) ਚਾਹੇ ਕੋਈ ਸਿਧੀਆਂ ਕਰਕੇ ਬਿਭੂਤੀ ਵਾਲਾ ਹੋਵੇ ਤੇ (ਰੰਕੁ) ਚਾਹੇ ਕੋਈ ਸਾਧਨਾ ਤੋਂ ਹੀਣਾ ਪੁਰਖ ਹੋਵੇ। ਅਗਿਆਨ ਦੇ ਹਨੇਰੇ ਕਰਕੇ ਦੋਨਾਂ ਨੂੰ ਹੀ ਮਿਲ ਕਰਕੇ (ਰੋਈ) ਰੋਣਾ ਪੈਂਦਾ ਹੈ।

## ਜਉ ਪੈ; ਰਸਨਾ ਰਾਮੁ ਨ ਕਹਿਬੋ ॥

ਹੇ ਭਾਈ ! (ਜਉ) ਜਿੰਨਾ ਚਿਰ ਤੱਕ (ਪੈ) ਬਹੁੜੋ ਰਸਨਾ ਕਰਕੇ ਤੁਸੀਂ (ਰਾਮੁ) ਪ੍ਰਮੇਸਰ ਦੇ ਨਾਮ ਨੂੰ ਨਹੀਂ (ਕਹਿਬੋ) ਕਹਿਣਾ ਕਰੋਗੇ।

## ਉਪਜਤ ਬਿਨਸਤ; ਰੋਵਤ ਰਹਿਬੋ ॥੧॥ ਰਹਾਉ ॥

ਓਨਾ ਚਿਰ ਤੱਕ ਤੁਸੀਂ ਅਗਿਆਨ ਦੇ ਹਨੇਰੇ ਵਿਚ (ਉਪਜਤ) ਜੰਮਦੇ (ਬਿਨਸਤ) ਮਰਦੇ ਰਹੋਗੇ ਅਤੇ ਕਲੇਸਾਂ ਵਿਚ ਪਏ ਹੋਏ (ਰੋਵਤ) ਰੋਂਦੇ ਹੀ (ਰਹਿਬੋ) ਰਹੋਗੇ **ਵਾ:** ਬਾਲਕ ਦੇ (ਉਪਜਤ) ਜਨਮ ਵੇਲੇ ਤੇ (ਬਿਨਸਤ) ਮਰਨ ਵੇਲੇ (ਰੋਵਤ) ਰੋਂਦੇ ਹੀ ਰਹੋਗੇ। ਕਦੇ ਵੀ ਤੁਹਾਡੇ ਤਾਈਂ ਸੁੱਖ ਨਹੀਂ ਪ੍ਰਾਪਤ ਹੋਵੇਗਾ।

ਹੇ ਕਬੀਰ ਜੀ ! ਸਾਡੇ ਕੋਲ ਬਹੁਤ ਸਾਰੀ ਮਾਇਆ ਹੈ, ਬਹੁਤ ਸਾਰੇ ਪਦਾਰਥ ਹਨ, ਕੀ ਉਹ ਸਾਡੀ ਸਹਾਇਤਾ ਨਾ ਕਰਨਗੇ? ਤਾਂ ਕਬੀਰ ਸਾਹਿਬ ਜੀ ਕਹਿਣ ਲੱਗੇ :

## ਜਸ ਦੇਖੀਐ; ਤਰਵਰ ਕੀ ਛਾਇਆ ॥

(ਜਸ) ਜਿਸ ਪ੍ਰਕਾਰ ਕਿਸੇ (ਤਰਵਰ) ਰੁੱਖ (ਕੀ ਛਾਇਆ) ਦੀ ਛਾਂ ਨੂੰ ਸੂਰਜ ਦੇ ਆਸਰੇ (ਦੇਖੀਐ) ਦੇਖੀਦਾ ਹੈ। ਭਾਵ ਜਦੋਂ ਤੱਕ ਸੂਰਜ ਅਕਾਸ਼ ਵਿੱਚ ਚੜ੍ਹਿਆ ਰਹਿੰਦਾ ਹੈ, ਉਦੋਂ ਤੱਕ ਰੁੱਖ ਦੀ ਛਾਂ ਰਹਿੰਦੀ ਹੈ ਅਤੇ ਜਦੋਂ ਸੂਰਜ ਪੱਛਮ ਵੱਲ ਜਾ ਕੇ ਛਿਪ ਜਾਂਦਾ ਹੈ ਤਾਂ ਰੁੱਖ ਦੀ ਛਾਂ ਉਸ ਰੁੱਖ ਵਿੱਚ ਹੀ ਸਮਾ ਜਾਂਦੀ ਹੈ। ਪਰ ਜੇਕਰ ਕੋਈ ਪੁਰਖ ਰੁੱਖ ਦੀ ਛਾਂ ਨੂੰ ਅਚੱਲ ਕਰਕੇ ਜਾਣੇ, ਭਾਵ ਇਸ ਤਰ੍ਹਾਂ ਸਮਝੇ ਕਿ ਇਹ ਛਾਂ ਸਦਾ ਇੱਥੇ ਹੀ ਇਸਥਿਤ ਰਹੇਗੀ ਤੇ ਮੈਂ ਸਦਾ ਇੱਥੇ ਛਾਂ ਹੇਠ ਹੀ ਬੈਠਾ ਰਹਾਂਗਾ। ਤਾਂ ਇਹ ਉਸਦਾ ਭਰਮ ਹੈ। ਇਸੇ ਪ੍ਰਕਾਰ ਪ੍ਰਾਲਬਧ ਰੂਪ ਸੂਰਜ ਹੈ। ਸਰੀਰਾਂ ਰੂਪ ਬ੍ਰਿਛ ਹਨ ਤੇ ਮਾਇਆ ਰੂਪ ਛਾਂ ਹੈ। ਜਦੋਂ ਤੱਕ ਪ੍ਰਾਲਬਧ ਰੂਪ ਸੂਰਜ ਹੈ, ਉਦੋਂ ਤੱਕ ਹੀ ਮਾਇਆ ਰੂਪ ਛਾਂ ਹੈ। ਜੇ ਕਰਕੇ ਕੋਈ ਜੀਵ ਸੋਚੇ ਕਿ ਮਾਇਆ ਰੂਪ ਛਾਂ ਸਦਾ ਬਣੀ ਰਹੇਗੀ। ਤਾਂ ਇਹ ਉਸਦਾ ਭਰਮ ਹੈ, ਕਿਉਂਕਿ ਜਦੋਂ ਪ੍ਰਾਲਬਧ ਰੂਪ ਸੂਰਜ ਹੋਰਨਾਂ ਪੁੰਨੀ ਪੁਰਖਾਂ ਰੂਪ ਪੱਛਮ ਦੀ ਦਿਸ਼ਾ ਵੱਲ ਚਲਿਆ ਜਾਂਦਾ ਹੈ, ਉਦੋਂ ਮਾਇਆ ਰੂਪ ਛਾਂ ਵੀ ਖ਼ਤਮ ਹੋ ਜਾਂਦੀ ਹੈ। ਫੇਰ ਉਸ ਵੇਲੇ ਵੱਡੇ-ਵੱਡੇ ਰਾਜੇ ਮਹਾਰਾਜੇ, ਸ਼ਾਹੂਕਾਰ ਕੰਗਾਲ ਹੋਏ ਦੇਖੀਦੇ ਹਨ।

## ਪ੍ਰਾਨ ਗਏ; ਕਹੁ ਕਾਂ ਕੀ ਮਾਇਆ ॥੨॥

ਜਦੋਂ (ਪ੍ਰਾਨ) ਪ੍ਰਾਣ ਚਲੇ ਗਏ, ਉਦੋਂ (ਕਹੁ) ਦੱਸੋ ਕਿ ਇਹ ਮਾਇਆ (ਕਾਂ ਕੀ) ਕਿਸ ਦੀ ਹੋਵੇਗੀ? ਭਾਵ ਕਿਸੇ ਦੀ ਨਹੀਂ ਹੋਵੇਗੀ। ਜਦੋਂ ਵੱਡੇ-ਵੱਡੇ ਸਰਦਾਰ ਮਰਦੇ ਹਨ, ਤਾਂ ਸੰਬੰਧੀ ਲੋਕ ਪਹਿਲਾਂ ਜੇਬਾਂ ਫਰੋਲਦੇ ਹਨ, ਫੇਰ ਸਸਕਾਰ ਕਰਦੇ ਹਨ। ਪੁਰਖ ਪ੍ਰਾਲਬਧ ਕਰਕੇ ਮਿਲੀ ਹੋਈ, ਜਿਹੜੀ ਮਾਇਆ ਨੂੰ ਦਾਨ ਪੁੰਨ ਆਦਿਕ ਸ਼ੁੱਭ ਕਰਮਾਂ ਵਿੱਚ ਲਾਵੇਗਾ। ਉਸਦੇ "ਪੁੰਨ ਦਾਨ ਜੋ ਬੀਜਦੇ ਸਭ ਧਰਮ ਰਾਇ ਕੈ ਜਾਈ ॥" ਕੀਤੇ ਪੁੰਨ ਦਾਨ ਆਦਿਕ ਸ਼ੁੱਭ ਕਰਮ ਉਸਦੀ ਸਹਾਇਤਾ ਕਰਨਗੇ। ਪਰ ਇਸ ਸੰਸਾਰ ਵਿੱਚ ਮਾਇਆ ਨੂੰ ਮੇਰੀ-ਮੇਰੀ ਕਹਿ ਕੇ ਸੰਭਾਲਣ ਵਾਲੇ ਜਦੋਂ ਅੰਤ ਸਮੇਂ ਸਭ ਕੁੱਝ ਛੱਡ ਕੇ ਚਲੇ ਜਾਣਗੇ, ਤਾਂ ਜਿੰਨ੍ਹਾਂ ਦੇ ਹੱਥ ਮਾਇਆ ਆਵੇਗੀ, ਉਹਨਾਂ ਦੀ ਹੀ ਹੋ ਜਾਵੇਗੀ। ਇਸ ਕਰਕੇ ਮਾਇਆ ਦਾ ਹੰਕਾਰ ਨਹੀਂ ਕਰਨਾ ਚਾਹੀਦਾ ਕਿ ਸਾਡੀ ਸਹਾਇਤਾ ਕਰੇਗੀ।

**ਪ੍ਰਸ਼ਨ :** ਹੇ ਕਬੀਰ ਜੀ ! ਇਹ ਜੀਵ ਮਰ ਕਰਕੇ ਕਿੱਧਰ ਨੂੰ ਜਾਂਦਾ ਹੈ? ਤਾਂ ਕਬੀਰ ਜੀ ਕਹਿਣ ਲੱਗੇ :

## ਜਸ ਜੰਤੀ ਮਹਿ; ਜੀਉ ਸਮਾਨਾ ॥

**ਉੱਤਰ :** (ਜਸ) ਜਿਸ ਪ੍ਰਕਾਰ (ਜੰਤੀ) ਵਾਜੇ ਤੋਂ ਪੈਦਾ ਹੋਈ ਅਵਾਜ ਵਾਜੇ ਵਿੱਚ ਹੀ ਸਮਾ ਜਾਂਦੀ ਹੈ। ਇਸੇ ਤਰ੍ਹਾਂ ਬ੍ਰਹਮ ਤੋਂ ਪੈਦਾ ਹੋਏ ਜੀਵ ਬ੍ਰਹਮ ਵਿੱਚ ਹੀ ਲੀਨ ਹੋ ਜਾਂਦੇ ਹਨ।

**ਅਥਵਾ :** (ਜਸ) ਜਿਸ ਪ੍ਰਕਾਰ ਜਦੋਂ (ਜੰਤੀ) ਵਜੰਤ੍ਰੀ ਵਾਜਾ ਵਜਾਉਣੋਂ ਹਟ ਜਾਂਦਾ ਹੈ, ਉਸ ਵੇਲੇ ਵਾਜੇ ਦਾ (ਜੀਉ) ਸਬਦ, ਵਾਜੇ ਦੇ (ਮਹਿ) ਵਿਚ ਹੀ (ਸਮਾਨਾ) ਸਮਾ ਜਾਂਦਾ ਹੈ। ਇਸੇ ਪ੍ਰਕਾਰ ਜਦੋਂ ਕੋਈ ਸਰੀਰ ਰੂਪ ਵਾਜੇ ਨੂੰ ਵਜਾਉਣ ਵਾਲਾ ਜੀਵ ਰੂਪ ਵਜੰਤ੍ਰੀ ਸਰੀਰ ਨੂੰ ਛੱਡ ਜਾਂਦਾ ਹੈ।

## ਮੂਏ ਮਰਮੁ; ਕੋ ਕਾ ਕਰ ਜਾਨਾ ॥੩॥

ਤਾਂ ਉਸ (ਮੂਏ) ਮਰੇ ਹੋਏ ਪੁਰਸ਼ ਦੇ (ਮਰਮੁ) ਭੇਦ ਨੂੰ (ਕੋ) ਕੋਈ ਕੀ ਕਰਕੇ (ਜਾਨਾ) ਜਾਣਦਾ ਹੈ ਕਿ ਕਿੱਥੇ ਚਲਾ ਗਿਆ ਹੈ। ਭਾਵ ਕੋਈ ਨਹੀਂ ਜਾਣ ਸਕਦਾ ਕਿ ਇਹ ਜੀਵ ਕਿਧਰੋਂ ਆਇਆ ਸੀ ਤੇ ਕਿਧਰ ਚਲਾ ਗਿਆ।

**ਪਕੜਿ ਚਲਾਇਨਿ ਦੂਤ ਜਮ ਕਿਸੈ ਨ ਦੇਨੀ ਭੇਤੁ ॥** *(ਅੰਗ : ੧੩੪)*

ਸਰੀਰ ਰੂਪ ਵਾਜੇ ਵਾਲੇ ਜੀਵ ਦੇ ਚਿੱਤ ਦੀ ਵਾਸ਼ਨਾ ਜਿਸ ਪਾਸੇ ਸਮਾਈ ਹੁੰਦੀ ਹੈ। ਇਹ ਜੀਵ ਉਸ ਵਾਸ਼ਨਾ ਅਨੁਸਾਰ ਉਸ ਪਾਸੇ ਹੀ ਸਮਾ ਜਾਵੇਗਾ ਭਾਵ ਜੇਕਰ ਪਦਾਰਥ ਭਾਵ ਫਲਾਂ ਦੀ ਵਾਸ਼ਨਾ ਹੋਵੇਗੀ ਤਾਂ ਫਲਾਂ ਵਿਚ ਕੀੜੇ ਬਣ-ਬਣ ਜੰਮੇਗਾ। ਜੇਕਰ ਘਰ ਦੀ ਵਾਸ਼ਨਾ ਹੋਵੇਗੀ ਤਾਂ ਪ੍ਰੇਤ ਬਣੇਗਾ। ਜੇਕਰ ਪੁੱਤਰ ਦੀ ਵਾਸ਼ਨਾ ਹੋਵੇਗੀ ਤਾਂ ਸੂਰ ਬਣੇਗਾ।

**ਪ੍ਰਸ਼ਨ :** ਕਬੀਰ ਜੀ ! ਇੰਨ੍ਹਾਂ ਸਰੀਰਾਂ ਉੱਪਰ ਕਾਲ ਕਿਵੇਂ ਰਹਿੰਦਾ ਹੈ?

## ਹੰਸਾ ਸਰਵਰੁ; ਕਾਲੁ ਸਰੀਰ ॥

**ਉੱਤਰ :** ਹੇ ਪਿਆਰਿਓ ! ਜਿਵੇਂ (ਹੰਸਾ) ਹੰਸ ਮਾਨਸਰੋਵਰ 'ਤੇ ਰਹਿੰਦੇ ਹਨ, ਇਸੇ ਪ੍ਰਕਾਰ ਕਾਲ ਸਾਰਿਆਂ ਦੀਆਂ (ਸਰੀਰ) ਦੇਹਾਂ ਉੱਤੇ ਖੜਾ ਰਹਿੰਦਾ ਹੈ। ਜਿਵੇਂ ਹੰਸ ਸਰੋਵਰ ਨੂੰ ਨਹੀਂ ਛੱਡਦੇ, ਤਿਵੇਂ ਹੀ ਕਾਲ ਸਰੀਰਾਂ ਨੂੰ ਨਹੀਂ ਛੱਡਦਾ ਅਤੇ ਸਮਾਂ ਆਉਣ 'ਤੇ ਸਭ ਦਾ ਭੱਖਣ ਕਰ ਲੈਂਦਾ ਹੈ, ਸਭ ਨੂੰ ਖਾ ਜਾਂਦਾ ਹੈ।

**ਪ੍ਰਸ਼ਨ :** ਕਬੀਰ ਜੀ ! ਸੰਸਾਰੀ ਜੀਵਾਂ ਦੀ ਕੀ ਹਾਲਤ ਹੋਵੇਗੀ?

**ਉੱਤਰ :** **ਅਥਵਾ:** ਜਿਹੜੇ ਜੀਵ (ਹੰ+ਸਾ) (ਹੰ) ਹੰਗਤਾ ਮਮਤਾ ਦੇ (ਸਾ) ਸਹਿਤ ਹਨ, ਜਿਸ ਵਕਤ ਉਹਨਾਂ ਹੰਕਾਰੀਆਂ ਦੇ ਸਰੀਰਾਂ ਦਾ (ਕਾਲੁ) ਨਾਸ਼ ਹੋ ਜਾਵੇਗਾ, ਉਸ ਵਕਤ ਉਹ ਸੰਸਾਰ ਰੂਪ (ਸਰਵਰੁ) ਸਰੋਵਰ ਦੇ ਵਿਚ ਹੀ ਪਏ ਰਹਿਣਗੇ। ਭਾਵ ਉਹ ਵਾਸ਼ਨਾ ਦੇ ਬੱਧੇ ਹੋਏ ਜੂਨਾਂ ਵਿੱਚ ਪੈ ਕੇ ਆਉਂਦੇ-ਜਾਂਦੇ ਰਹਿਣਗੇ।

**ਪ੍ਰਸ਼ਨ :** ਜਿਹੜੇ ਸੰਤ ਮਹਾਤਮਾ ਹਨ, ਉਹਨਾਂ ਦੀ ਕੀ ਹਾਲਤ ਹੋਵੇਗੀ?

**ਉੱਤਰ :** **ਅਥਵਾ:** ਜਦੋਂ (ਹੰਸਾ) ਸੰਤਾਂ ਮਹਾਤਮਾ ਦੇ ਸਰੀਰ ਦਾ ਕਾਲ ਹੋ ਗਿਆ ਤਾਂ ਉਸ ਵੇਲੇ ਵਾਹਿਗੁਰੂ ਰੂਪ (ਸਰਵਰੁ) ਮਾਨਸਰੋਵਰ ਵਿਚ ਮਿਲ ਜਾਣਗੇ ਭਾਵ ਵਾਹਿਗੁਰੂ ਵਿੱਚ ਅਭੇਦ ਹੋ ਜਾਣਗੇ।

**ਪ੍ਰਸ਼ਨ :** ਫਿਰ ਸਾਨੂੰ ਕੀ ਕਰਨਾ ਚਾਹੀਦਾ ਹੈ?

**ਉੱਤਰ :** **ਅਥਵਾ:** ਜਿਸ ਪ੍ਰਕਾਰ ਹੰਸ ਦੁੱਧ ਤੇ ਪਾਣੀ ਨੂੰ ਵੱਖਰਾ ਕਰਕੇ ਦੁੱਧ ਨੂੰ ਗ੍ਰਹਿਣ ਕਰਦੇ ਹਨ। ਇਸੇ ਪ੍ਰਕਾਰ ਤੱਤ ਮਿਥਿਆ ਦਾ ਵਿਵੇਚਨ ਕਰਨ ਵਾਲੇ, ਸੱਤ-ਅਸੱਤ ਦਾ ਨਿਰਣਾ ਕਰਨ ਵਾਲੇ ਜੋ (ਹੰਸਾ) ਤੱਤ ਬੇਤੇ ਸੰਤ ਹਨ, ਭਾਵ ਜਿੰਨ੍ਹਾਂ ਨੇ ਪਾਣੀ ਦੀ ਨਿਆਈਂ ਜਗਤ ਨੂੰ ਅਸੱਤ ਰੂਪ ਕਰਕੇ ਤਿਆਗਿਆ ਹੈ ਤੇ ਦੁੱਧ ਦੀ ਨਿਆਈਂ ਸਤ ਸਰੂਪ ਗ੍ਰਹਿਣ ਕੀਤਾ ਹੈ, ਉਹਨਾਂ ਦੀ ਸੰਗਤ ਰੂਪ (ਸਰਵਰੁ) ਸਰੋਵਰ ਵਿਚ ਆਪਣੇ ਮਨੁੱਖ ਸਰੀਰ ਦਾ (ਕਾਲੁ) ਸਮਾਂ ਬਤੀਤ ਕਰਨਾ ਚਾਹੀਦਾ ਹੈ। ਉਹਨਾਂ ਦੀ ਸੰਗਤ ਕਰਕੇ ਇਹੀ ਲਾਭ ਹੈ ਕਿ ਜੀਵ ਮੁਕਤ ਹੋ ਜਾਂਦਾ ਹੈ।

**ਅਥਵਾ :** ਜਿਤਨਾ (ਕਾਲੁ) ਸਮਾਂ ਸਰੀਰ ਹੈ ਭਾਵ ਇਸ ਸਰੀਰ ਦੀ ਜਿਤਨੀ ਉਮਰ ਹਾਲੇ ਬਾਕੀ ਹੈ, ਓਨਾ ਚਿਰ (ਹੰਸਾ) ਤੱਤ ਬੇਤਿਆਂ ਦੀ ਸੰਗਤ ਰੂਪ (ਸਰਵਰੁ) ਸਰੋਵਰ ਵਿਚ ਵਾਸਾ ਕਰਨਾ ਚਾਹੀਦਾ ਹੈ।

**ਅਥਵਾ :** ਤੱਤ ਬੇਤੇ (ਕਾਲੁ) ਸਮੇਂ ਨੂੰ ਸਿਮਰਨ ਵਿਚ ਲੀਨ ਕਰਦੇ ਹਨ ਤੇ ਸਰੀਰ ਨੂੰ ਸੇਵਾ ਵਿਚ ਲਾ ਛੱਡਦੇ ਹਨ। ਇਸ ਕਰਕੇ ਜਦੋਂ (ਹੰਸਾ) ਤੱਤ-ਬੇਤੇ, ਬ੍ਰਹਮ ਗਿਆਨੀਆਂ ਦੇ ਸਰੀਰ ਦਾ ਅੰਤ ਹੁੰਦਾ ਹੈ। ਤਾਂ ਉਦੋਂ ਉਹ (ਸਰਵਰੁ) ਮਾਨਸਰੋਵਰ ਭਾਵ ਬ੍ਰਹਮ ਦੇ ਵਿਚ ਹੀ ਮਿਲ ਜਾਂਦੇ ਹਨ ਅਤੇ ਸਰੀਰ ਦੇ ਕਾਲ ਆਦਿਕ ਸਾਰਿਆਂ ਨੂੰ ਪ੍ਰਮੇਸਰ ਦੇ ਅੰਦਰ ਹੀ ਲੀਨ ਕਰ ਦਿੰਦੇ ਹਨ।

**ਪ੍ਰਸ਼ਨ :** ਸਰੀਰ ਉੱਪਰ ਕਾਲ ਆਉਣ ਦੀ ਕੀ ਨਿਸ਼ਾਨੀ ਹੈ?

**ਉੱਤਰ :** **ਅਥਵਾ :** ਜਿਸ ਵੇਲੇ (ਸਰ) ਸਿਰ ਦੇ (ਵਰੁ) ਉੱਪਰ (ਹੰਸਾ) ਚਿੱਟੇ ਕੇਸ ਆ ਜਾਣ "**ਭਵਰ ਗਏ ਬਗ ਬੈਠੇ ਆਇ ॥**" ਉਸ ਵੇਲੇ ਸਮਝ ਲੈਣਾ ਚਾਹੀਦਾ ਹੈ ਕਿ ਮੇਰੇ ਸਰੀਰ ਉੱਤੇ ਕਾਲ ਆ ਗਿਆ ਹੈ।

**ਅਥਵਾ :** ਸਰੀਰ ਦਾ ਕਾਲ ਹੋਣ 'ਤੇ ਤੱਤ ਬੇਤਿਆਂ ਦਾ (ਹੰਸਾ) ਜੀਵ ਆਤਮਾ ਬ੍ਰਹਮਰੂਪ ਸਰੋਵਰ ਵਿਚ ਪ੍ਰਾਪਤ ਹੁੰਦਾ ਹੈ ਅਤੇ ਅਗਿਆਨੀ ਜੀਵਾਂ ਦਾ ਜੀਵ ਆਤਮਾ ਸੰਸਾਰ ਸਮੁੰਦਰ ਵਿਚ ਪ੍ਰਾਪਤ ਹੁੰਦਾ ਹੈ।

## ਰਾਮ ਰਸਾਇਨ; ਪੀਉ ਰੇ ਕਬੀਰ ॥੪॥੮॥

ਭਗਤ ਕਬੀਰ ਸਾਹਿਬ ਕਹਿੰਦੇ ਹਨ ਕਿ (ਰੇ) ਹੇ ਭਾਈ! ਜੋ (ਰਾਮ) ਪ੍ਰਮੇਸਰ (ਰਸ+ਆਇਨ) ਰਸਾਂ ਦਾ (ਆਇਨ) ਘਰ ਹੈ, ਉਸਦੇ ਨਾਮ ਨੂੰ (ਪੀਉ) ਪੀਣਾ ਕਰੋ, ਭਾਵ ਧਾਰਨ ਕਰੋ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ ਅੰਨਵੈ ਰੀਤੀ ਅਨੁਸਾਰ :**

**ਹੰਸਾ ਸਰਵਰੁ; ਕਾਲੁ ਸਰੀਰ ॥ ਰਾਮ ਰਸਾਇਨ; ਪੀਉ ਰੇ ਕਬੀਰ ॥੪॥੮॥**

ਕਬੀਰ ਸਾਹਿਬ ਜੀ ਕਹਿੰਦੇ ਹਨ ਕਿ (ਰੇ) ਹੇ ਭਾਈ! ਜੇਕਰ (ਰਸਾਇਨ) ਰਸਾਂ ਦੇ ਘਰ (ਰਾਮ) ਪ੍ਰਮੇਸਰ ਦੇ ਨਾਮ ਨੂੰ ਅੰਮ੍ਰਿਤ ਜਾਣ ਕਰਕੇ (ਪੀਉ) ਪੀਵੋਗੇ ਤਾਂ ਤੁਸੀਂ ਜੀਉਂਦੇ ਹੀ ਮੁਕਤ ਹੋ ਜਾਉਗੇ। ਅਤੇ ਜਦੋਂ ਸਰੀਰਾਂ ਦਾ ਕਾਲ ਹੋਵੇਗਾ ਤਾਂ ਉਦੋਂ ਤੁਹਾਡਾ ਜੀਵ ਆਤਮਾ ਬ੍ਰਹਮ ਰੂਪ ਸਰੋਵਰ ਵਿਚ ਜਾ ਵੱਸੇਗਾ।

## ਗਉੜੀ ਕਬੀਰ ਜੀ ॥

ਪੰਡਿਤਾਂ ਨੇ ਭਗਤ ਕਬੀਰ ਸਾਹਿਬ ਜੀ ਦੇ ਕੋਲ ਆ ਕੇ ਕੁਝ ਪ੍ਰਸ਼ਨ ਕੀਤੇ। ਉਹਨਾਂ ਪ੍ਰਸ਼ਨਾਂ ਨੂੰ ਭਗਤ ਕਬੀਰ ਜੀ ਆਪ ਹੀ ਕਥਨ ਕਰਕੇ ਫਿਰ ਆਪ ਹੀ ਉੱਤਰ ਦਿੰਦੇ ਹਨ।

**ਨੋਟ :** ਇਸ ਸ਼ਬਦ ਦੀ ਪਹਿਲੀ ਪੰਕਤੀ "ਜੋਤਿ ਕੀ ਜਾਤਿ ਜਾਤਿ ਕੀ ਜੋਤੀ ॥" ਦੇ ਬਾਰ-ਬਾਰ ਅਰਥ ਕੀਤੇ ਜਾਣਗੇ।

## ਜੋਤਿ ਕੀ, ਜਾਤਿ; ਜਾਤਿ ਕੀ ਜੋਤੀ ॥

**ਪ੍ਰਸ਼ਨ :** ਇਹ (ਜਾਤਿ) ਸ੍ਰਿਸ਼ਟੀ ਕਿਸਨੇ (ਜੋਤਿ) ਪ੍ਰਕਾਸ਼ ਭਾਵ ਪ੍ਰਗਟ (ਕੀ) ਕੀਤੀ ਹੈ?

**ਉੱਤਰ :** (ਜਾਤਿ ਕੀ ਜੋਤੀ) ਇਹ (ਜਾਤਿ) ਸ੍ਰਿਸ਼ਟੀ (ਜੋਤੀ) ਪ੍ਰਕਾਸ਼ ਰੂਪ ਪ੍ਰਮੇਸਰ ਨੇ ਪਰਗਟ (ਕੀ) ਕੀਤੀ ਹੈ।

**ਅਰਥ ੨: (ਜੋਤਿ ਕੀ, ਜਾਤਿ; ਜਾਤਿ ਕੀ ਜੋਤੀ)**

**ਪ੍ਰਸ਼ਨ :** (ਜਾਤਿ) ਸ੍ਰਿਸ਼ਟੀ ਦਾ ਅਧਿਸ਼ਠਾਨ ਕੌਣ ਹੈ, ਜਿਸਨੇ ਇਸ ਸ੍ਰਿਸ਼ਟੀ ਨੂੰ ਪੈਦਾ (ਕੀ) ਕੀਤਾ ਹੈ?

**ਉੱਤਰ :** ਜੋ (ਜੋਤਿ) ਜੋਤੀ ਸਰੂਪ ਹੈ। ਉਸ ਨੇ ਹੀ ਸ੍ਰਿਸ਼ਟੀ ਪੈਦਾ ਕੀਤੀ ਹੈ। (ਜਾਤਿ) ਸ੍ਰਿਸ਼ਟੀ ਨੇ ਕੀ ਜੋਤੀ ਸਰੂਪ ਦਾ ਅਧਿਸ਼ਠਾਨ ਹੋਣਾ ਸੀ, ਇਹ ਤਾਂ ਕਲਪਿਤ ਰੂਪ ਹੈ

**ਅਰਥ ੩: (ਜੋਤਿ ਕੀ, ਜਾਤਿ; ਜਾਤਿ ਕੀ ਜੋਤੀ)**

**ਪ੍ਰਸ਼ਨ :** ਉਸ (ਜੋਤਿ) ਪ੍ਰਕਾਸ਼ ਰੂਪ ਪ੍ਰਮੇਸਰ ਦੀ (ਖੱਤਰੀ, ਬ੍ਰਾਹਮਣ, ਸ਼ੂਦਰ, ਵੈਸ਼) ਵਿਚੋਂ (ਜਾਤਿ) ਜਾਤੀ (ਕੀ) ਕਿਹੜੀ ਹੈ?

**ਉੱਤਰ :** (ਜਾਤਿ ਕੀ ਜੋਤੀ) ਹੇ ਭਾਈ ਉਸ (ਜੋਤੀ) ਪ੍ਰਕਾਸ਼ ਰੂਪ ਦੀ ਕੀ (ਜਾਤਿ) ਜਾਤੀ ਹੋਣੀ ਸੀ। ਭਾਵ ਉਹ ਤਾਂ ਜਾਤੀਆਂ ਆਦਿ ਤੋਂ ਰਹਿਤ ਹੈ।

**ਨ ਤਾਤੈ ਨ ਮਾਤੈ ॥ ਨ ਜਾਤੈ ਨ ਪਾਤੈ ॥** *(ਜਾਪੁ ਸਾਹਿਬ)*

**ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ ॥** *(ਜਾਪੁ ਸਾਹਿਬ)*

**ਅਰਥ ੪ : (ਜੋਤਿ ਕੀ, ਜਾਤਿ; ਜਾਤਿ ਕੀ ਜੋਤੀ)**

**ਪ੍ਰਸ਼ਨ :** ਇਹ ਜਿਹੜੀ (ਜੋਤਿ) ਪ੍ਰਮੇਸਰ ਨੇ (ਜਾਤਿ) ਸ੍ਰਿਸ਼ਟੀ ਪੈਦਾ (ਕੀ) ਕੀਤੀ ਹੈ। ਇਸ ਸ੍ਰਿਸ਼ਟੀ ਵਿਚ ਉਹ ਪ੍ਰਮੇਸਰ ਕਿਸ ਤਰ੍ਹਾਂ ਦਾ ਹੈ।

**ਉੱਤਰ :** (ਜਾਤਿ ਕੀ ਜੋਤੀ) ਜਿਸ (ਜੋਤੀ) ਸਰੂਪ ਪ੍ਰਮੇਸਰ ਨੇ (ਜਾਤਿ) ਸ੍ਰਿਸ਼ਟੀ ਪੈਦਾ (ਕੀ) ਕੀਤੀ ਹੈ, ਉਹ ਅਧਿਸ਼ਠਾਨ ਰੂਪ ਹੈ।

**ਅਰਥ ੫ : (ਜੋਤਿ ਕੀ, ਜਾਤਿ; ਜਾਤਿ ਕੀ ਜੋਤੀ)**

**ਪ੍ਰਸ਼ਨ :** (ਜੋਤਿ) ਪ੍ਰਮੇਸਰ (ਕੀ) ਦੀ (ਜਾਤਿ) ਪੈਦਾ ਕੀਤੀ ਹੋਈ ਸ੍ਰਿਸ਼ਟੀ ਕੀ ਚੀਜ ਹੈ?

**ਉੱਤਰ :** ਜੋ (ਜੋਤੀ) ਪ੍ਰਮੇਸਰ ਦੀ ਪੈਦਾ ਕੀਤੀ ਹੋਈ (ਜਾਤਿ) ਸ੍ਰਿਸ਼ਟੀ ਹੈ ਇਹ ਉਸ ਵਿਚ ਅਧਿਅਸਤ ਭਾਵ ਕਲਪਿਤ ਰੂਪ ਹੈ ਅਤੇ ਉਹ ਜੋਤੀ ਸਰੂਪ ਮਾਇਆ ਦਾ ਅਧਿਸ਼ਠਾਨ ਰੂਪ ਹੈ। ਅਰਥਾਤ ਜਿਵੇਂ ਜਲ ਵਿਚ ਤਰੰਗਾ, ਬੁਦਬੁਦੇ, ਝੱਗ ਆਦਿ ਕਲਪੀਆਂ ਹੁੰਦੀਆਂ ਹਨ ਜਾਂ ਜਿਵੇਂ ਸੋਨੇ ਵਿਚ ਮੁੰਦਰੀ, ਛਾਪ ਆਦਿਕ ਗਹਿਣੇ ਕਲਪੇ ਹੁੰਦੇ ਹਨ। ਇਸੇ ਪ੍ਰਕਾਰ ਇਹ ਅਕਾਰ ਆਦਿਕ ਸਾਰੀ ਸ੍ਰਿਸ਼ਟੀ ਉਸ ਸ਼ੁੱਧ ਬ੍ਰਹਮ ਦੇ ਵਿਚ ਕਲਪੀ ਹੋਈ ਹੈ।

**ਅਰਥ ੬: (ਜੋਤਿ ਕੀ, ਜਾਤਿ; ਜਾਤਿ ਕੀ ਜੋਤੀ)**

**ਪ੍ਰਸ਼ਨ :** ਇਹ ਪਦਾਰਥ ਕਿਸਨੇ (ਜਾਤਿ) ਪੈਦਾ ਕੀਤੇ ਹਨ?

**ਉੱਤਰ :** ਇਹ ਸਾਰੇ ਪਦਾਰਥ (ਜੋਤਿ) ਬੁੱਧੀ ਨੇ ਹੀ (ਜਾਤਿ) ਪੈਦਾ (ਕੀ) ਕੀਤੇ ਹਨ।

**ਅਰਥ ੭: (ਜੋਤਿ ਕੀ, ਜਾਤਿ; ਜਾਤਿ ਕੀ ਜੋਤੀ)**

**ਪ੍ਰਸ਼ਨ :** ਫਿਰ ਜੋਤੀ ਸਰੂਪ ਪ੍ਰਮੇਸਰ ਵੀ ਬੁੱਧੀ ਨੇ ਹੀ (ਜਾਤਿ) ਪੈਦਾ ਕੀਤਾ ਹੋਵੇਗਾ?

**ਉੱਤਰ :** ਹੇ ਭਾਈ! ਉਸ ਜੋਤੀ ਸਰੂਪ ਪ੍ਰਮੇਸਰ ਨੂੰ ਬੁੱਧੀ ਨੇ ਕੀ (ਜਾਤਿ) ਪੈਦਾ ਕਰਨਾ ਸੀ? ਉਹ ਤਾਂ ਆਪਣੇ ਆਪ ਤੋਂ ਆਪ ਹੀ ਪ੍ਰਕਾਸ਼ਮਾਨ ਅਤੇ ਸਦਾ ਅਸੰਗ ਰੂਪ ਹੈ।

**ਅਰਥ ੮: (ਜੋਤਿ ਕੀ, ਜਾਤਿ; ਜਾਤਿ ਕੀ ਜੋਤੀ)**

**ਪ੍ਰਸ਼ਨ :** (ਜੋਤਿ) ਬੁੱਧੀ ਕਿਹੜੇ ਪਦਾਰਥਾਂ ਨੇ ਪੈਦਾ ਕੀਤੀ ਹੈ?

**ਉੱਤਰ :** ਜਿਹੜੇ ਪਦਾਰਥ ਆਪ (ਜੋਤਿ) ਬੁੱਧੀ ਤੋਂ ਪੈਦਾ ਹੋਏ ਹਨ। ਉਨ੍ਹਾਂ ਨੇ ਬੁੱਧੀ ਨੂੰ ਕੀ (ਜਾਤਿ) ਪੈਦਾ ਕਰਨਾ ਸੀ। ਇਹ ਬੁੱਧੀ ਤਾਂ ਪ੍ਰਮੇਸ਼ਰ ਨੇ ਪੰਜਾਂ ਤੱਤਾਂ ਦੀ ਸਤੋਗੁਣ ਅੰਸ਼ ਤੋਂ ਬਣਾਈ ਹੈ। ਯਥਾ:

**ਸਤੋਅੰਸ਼ ਭੂਤਨ ਕੀ ਜੋ ਹੈ। ਤਾ ਤੇ ਅੰਤਹਕਰਣ ਭਯੋ ਹੈ।** *(ਵੈਰਾਗ ਸ਼ਤਕ)*

**ਅਰਥ ੯: (ਜੋਤਿ ਕੀ, ਜਾਤਿ; ਜਾਤਿ ਕੀ ਜੋਤੀ)**

**ਪ੍ਰਸ਼ਨ :** ਜਿਹੜੇ (ਜੋਤਿ) ਪ੍ਰਮੇਸਰ ਨੂੰ (ਜਾਤਿ) ਜਾਣਦੇ ਹਨ, ਉਹਨਾਂ ਦੀ ਕਿਸ ਪ੍ਰਕਾਰ ਦੀ (ਜਾਤਿ) ਬੁੱਧੀ ਹੈ ਤੇ ਉਹਨਾਂ ਦੇ ਅੰਦਰ (ਕੀ) ਕਿਸ ਪ੍ਰਕਾਰ ਦਾ (ਜੋਤੀ) ਪ੍ਰਕਾਸ਼ ਹੈ।

## ਤਿਤੁ ਲਾਗੇ; ਕੰਚੂਆ ਫਲ ਮੋਤੀ ॥੧॥

**ਉੱਤਰ :** ਜਿਹੜੇ (ਤਿਤੁ) ਤਿਸ ਪ੍ਰਮੇਸਰ ਵਿਚ (ਲਾਗੇ) ਲੱਗੇ ਹੋਏ ਹਨ, ਉਹਨਾਂ ਨੇ ਮੋਤੀ, ਹੀਰੇ, ਜਵਾਹਰ ਆਦਿਕ ਫਲਾਂ ਨੂੰ (ਕੰਚੂਆ) ਕੱਚ ਦੀ ਨਿਆਈਂ ਨਿਕੰਮੇ ਸਮਝਿਆ ਹੈ। ਉਹਨਾਂ ਦੇ ਅੰਦਰ ਐਸਾ ਵਿਵੇਕ, ਵੈਰਾਗ ਰੂਪ ਰਤਨਾਂ ਦਾ ਪ੍ਰਕਾਸ਼ ਹੁੰਦਾ ਹੈ ਕਿ ਉਹ ਇਨ੍ਹਾਂ ਹੀਰੇ ਜਵਾਹਰ ਆਦਿਕਾਂ ਵਿਚ ਪਰਚਦੇ ਨਹੀਂ ਹਨ।

**ਅਥਵਾ :** (ਤਿਤੁ) ਉਨ੍ਹਾਂ ਨੇ ਕੱਚੇ ਵਿਸ਼ਿਆਂ ਵਿਚ (ਲਾਗੇ) ਲੱਗੇ ਹੋਏ ਆਪਣੇ ਇੰਦ੍ਰਿਆਂ ਨੂੰ (ਫਲ) ਗਿਆਨ ਤੇ (ਮੋਤੀ) ਵੈਰਾਗ ਆਦਿਕਾਂ ਵਿਚ ਲਗਾ ਦਿੱਤਾ ਹੈ। ਐਸਾ ਉਹਨਾਂ ਦੇ ਤਾਈਂ ਫਲ ਪ੍ਰਾਪਤ ਹੋਇਆ ਹੈ।

**ਪ੍ਰਸ਼ਨ :** **ਅਥਵਾ:** ਮਹਾਰਾਜ ! ਜਿਹੜੇ ਪਦਾਰਥਾਂ ਵਿੱਚ ਲੱਗੇ ਹੋਏ ਹਨ, ਉਹਨਾਂ ਦੀ ਕੀ ਹਾਲਤ ਹੈ?

**ਉੱਤਰ :** ਉਹਨਾਂ ਨੂੰ ਮੋਤੀ ਆਦਿਕਾਂ ਦੀ ਨਿਆਈਂ ਗੁਣਾਂ ਰੂਪ ਫਲ ਮਿਲਣੇ ਤਾਂ ਸੀ ਪਰ ਉਹ (ਕੰਚੂਆ) ਕੱਚ ਵਰਗੇ ਨਿਕੰਮੇ ਵਿਸ਼ਿਆਂ ਵਿਚ ਹੀ (ਲਾਗੇ) ਲੱਗੇ ਰਹਿੰਦੇ ਹਨ। ਇਸ ਕਰਕੇ ਉਹਨਾਂ ਦੇ ਸ਼ੁੱਭ ਗੁਣਾਂ ਰੂਪ ਫਲ ਤੇ ਮੋਤੀ ਕੱਚ ਵਰਗੇ ਹੋ ਗਏ ਹਨ। ਭਾਵ ਜਿਹੜੇ ਚੰਗੇ ਗੁਣ ਮਿਲਣੇ ਸਨ, ਉਹ ਔਗੁਣ ਰੂਪ ਹੋ ਕੇ ਉਹਨਾਂ ਪੁਰਸ਼ਾਂ ਦੇ ਤਾਈਂ ਚਿੰਬੜੇ ਹਨ।

**ਅਥਵਾ :** ਜਿਹੜੇ (ਤਿਤੁ) ਤਿਸ ਮਿਥਿਆ ਪਦਾਰਥਾਂ ਵਿਚ ਲੱਗੇ ਹੋਏ ਹਨ, ਉਹਨਾਂ ਨੇ ਮੋਤੀਆਂ ਵਰਗੇ ਵਿਵੇਕ ਵੈਰਾਗ ਆਦਿਕ ਸ਼ੁਭ ਗੁਣਾਂ ਰੂਪ ਫਲਾਂ ਨੂੰ (ਕੰਚੂਆ) ਕੱਚ ਦੀ ਨਿਆਈਂ ਨਿਕੰਮੇ ਸਮਝਿਆ ਹੈ। ਭਾਵ ਉਨ੍ਹਾਂ ਨੂੰ ਵਿਵੇਕ, ਵੈਰਾਗ ਆਦਿਕਾਂ ਦਾ ਕੋਈ ਗਿਆਨ ਨਹੀਂ ਹੈ, ਉਹ ਤਾਂ ਹਰ ਵਕਤ ਪਦਾਰਥਾਂ ਵਿਚ ਹੀ ਲੱਗੇ ਰਹਿੰਦੇ ਹਨ।

**ਅਥਵਾ :** ਜੋ (ਤਿਤੁ) ਤਿਸ ਕਲਪਿਤ ਰੂਪ ਸੰਸਾਰ ਵਿਚ (ਲਾਗੇ) ਲੱਗੇ ਹਨ, ਭਾਵੇਂ ਕਿ ਉਹ ਮੋਤੀਆਂ ਦੀ ਨਿਆਈਂ ਵਿਵੇਕ-ਵੈਰਾਗ ਆਦਿਕ ਸਾਧਨਾ ਦੇ ਸਹਿਤ ਸਨ, ਪਰ ਫਿਰ ਵੀ ਉਹ ਗਿਆਨ ਰੂਪ ਫਲ ਤੋਂ ਰਹਿਤ ਹੋ ਕੇ (ਕੰਚੂਆ) ਕੱਚ ਦੀ ਨਿਆਈਂ ਨਿਕੰਮੇ ਹੋ ਗਏ ਹਨ।

**ਅਥਵਾ :** ਜਿਹੜੇ ਪਦਾਰਥਾਂ ਨੂੰ ਛੱਡ ਕੇ (ਤਿਤੁ) ਤਿਸ ਪ੍ਰਮੇਸਰ ਵਿਚ ਲੱਗੇ ਹਨ। ਉਹਨਾਂ ਦੇ ਮਨ ਭਾਵੇਂ ਕੱਚੇ ਹੀ ਸਨ, ਪਰ ਫਿਰ ਵੀ ਉਹਨਾਂ ਨੂੰ (ਫਲ) ਗਿਆਨ ਰੂਪ ਫਲ ਤੇ ਮੁਕਤੀ ਰੂਪ ਮੋਤੀ ਦੀ ਪ੍ਰਾਪਤੀ ਹੋਈ ਹੈ। ਐਸਾ ਉਹਨਾਂ ਨੂੰ ਲਾਭ ਪ੍ਰਾਪਤ ਹੋਇਆ ਹੈ।

**ਅਥਵਾ :** ਜਿਹੜੇ (ਤਿਤੁ) ਤਿਸ ਪ੍ਰਮੇਸਰ ਵਿਚ (ਲਾਗੇ) ਲੱਗੇ ਹਨ, ਉਹ ਭਾਵੇਂ ਕੱਚ ਦੀ ਨਿਆਈਂ ਸਕਾਮੀ ਪੁਰਸ਼ ਸਨ ਪਰ ਫਿਰ ਵੀ ਵਿਵੇਕ, ਵੈਰਾਗ ਆਦਿਕ ਸਾਧਨਾ ਸਹਿਤ ਹੋ ਕੇ ਮੁਕਤੀ ਰੂਪ ਮੋਤੀ ਤੇ ਬ੍ਰਹਮ ਗਿਆਨ ਰੂਪ ਫਲ ਪ੍ਰਾਪਤ ਹੋਣ ਕਰਕੇ ਮੋਤੀ ਵਾਂਗ ਸ਼ੁੱਧ ਹੋ ਗਏ ਹਨ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਜੋਤਿ ਕੀ, ਜਾਤਿ; ਜਾਤਿ ਕੀ ਜੋਤੀ॥ ਤਿਤੁ ਲਾਗੇ; ਕੰਚੂਆ ਫਲ ਮੋਤੀ॥੧॥**

ਜਿਹੜੇ (ਜਾਤਿ) ਬੁੱਧੀ ਦੁਆਰਾ ਜੋਤੀ ਰੂਪ ਨੂੰ (ਜਾਤਿ) ਜਾਣ ਕੇ ਉਸ ਵਿਚ ਜੁੜੇ ਹਨ, (ਤਿਤੁ) ਤਿਨ੍ਹਾਂ ਨੂੰ ਮੁਕਤੀ ਰੂਪ ਮੋਤੀ ਤੇ ਬ੍ਰਹਮ ਗਿਆਨ ਰੂਪ ਫਲ ਲੱਗੇ ਹਨ ਅਤੇ ਉਹਨਾਂ ਨੇ ਵਿਸ਼ਿਆਂ ਨੂੰ (ਕੰਚੂਆ) ਕੱਚੇ ਜਾਣਿਆ ਹੈ। ਫਿਰ ਪੰਡਿਤਾਂ ਨੇ ਹੋਰ ਪ੍ਰਸ਼ਨ ਕੀਤੇ।

## ਕਵਨੁ ਸੁ ਘਰੁ; ਜੋ ਨਿਰਭਉ ਕਹੀਐ॥

**ਪ੍ਰਸ਼ਨ ੧ :** ਹੇ ਭਾਈ ! ਉਹ (ਸੁ) ਸ੍ਰੇਸ਼ਟ ਘਰ (ਕਵਨੁ) ਕਿਹੜਾ ਹੈ? ਜੋ (ਨਿਰਭਉ) ਭੈ ਤੋਂ ਰਹਿਤ (ਕਹੀਐ) ਕਹੀਦਾ ਹੈ?

**ਪ੍ਰਸ਼ਨ ੨ : ਅਥਵਾ :** ਉਹ ਕਿਹੜਾ ਘਰ ਹੈ, ਜਿਹੜਾ ਨਿਰਭਉ ਸਰੂਪ ਨੂੰ (ਕਹੀਐ) ਕਹਿੰਦਾ ਭਾਵ ਕਥਨ ਕਰਦਾ ਹੈ।

**ਪ੍ਰਸ਼ਨ ੩ : ਅਥਵਾ :** ਉਹ ਕਿਹੜਾ ਘਰ ਹੈ ਜਿੱਥੋਂ ਨਿਰਭਉ ਸਰੂਪ ਦੀ ਪ੍ਰਾਪਤੀ ਕਰੀਏ?

## ਭਉ ਭਜਿ ਜਾਇ; ਅਭੈ ਹੋਇ ਰਹੀਐ॥੧॥ ਰਹਾਉ॥

**ਉੱਤਰ ੧ :** ਹੇ ਭਾਈ ! ਜਿਸ ਘਰ ਵਿਚ ਕਿਸੇ ਪ੍ਰਕਾਰ ਦਾ ਭੈ ਨਾ ਹੋਵੇ ਭਾਵ ਜਿੱਥੇ ਜੰਮਣ-ਮਰਨ ਆਦਿਕ ਸੱਤ ਪ੍ਰਕਾਰ

ਦਾ (ਭਉ) ਡਰ (ਭਜਿ) ਭੱਜ (ਜਾਇ) ਜਾਵੇ, ਅਤੇ (ਅਭੈ) ਨਿਰਭੈ (ਹੋਇ) ਹੋ ਕੇ (ਰਹੀਐ) ਰਹਿਣਾ ਕਰੀਏ। ਇਸਥਿਤ ਹੋ ਕੇ ਰਹੀਏ, ਉਹ ਸਾਧਸੰਗਤ **ਵਾ:** ਸਰੂਪ ਰੂਪ ਘਰ ਹੀ ਨਿਰਭਉ ਕਹੀਦਾ ਹੈ।

**ਉ: ੨,੩.** ਹੇ ਭਾਈ ! ਜਿਸ ਸਤਸੰਗਤ ਨਾਲ ਮਿਲਣ ਕਰਕੇ ਜਮ ਆਦਿਕਾਂ ਦਾ (ਭਉ) ਡਰ ਭੱਜ ਜਾਂਦਾ, ਨਾਸ਼ ਹੋ ਜਾਂਦਾ ਹੈ ਅਤੇ ਨਿਰਭੈ ਹੋ ਕੇ (ਰਹੀਐ) ਰਹੀਦਾ ਹੈ। ਸਤਿਗੁਰਾਂ ਦੀ ਸਤਸੰਗਤ ਰੂਪ ਘਰ ਵਿੱਚ ਹੀ ਪ੍ਰਮੇਸਰ ਦੇ ਨਿਰਭਉ ਸਰੂਪ ਦਾ ਕਥਨ ਹੁੰਦਾ ਹੈ ਤੇ ਸਤਸੰਗਤ ਦੁਆਰਾ ਹੀ ਉਸ ਸਰੂਪ ਦੀ ਪ੍ਰਾਪਤੀ ਹੁੰਦੀ ਹੈ।

**ਪ੍ਰਸ਼ਨ :** ਹੇ ਕਬੀਰ ਜੀ ! ਜਿਹੜੇ ਤੀਰਥਾਂ ਦੇ ਕਿਨਾਰਿਆਂ ਤੇ ਰਹਿੰਦੇ ਹਨ, ਉਹਨਾਂ ਦਾ ਮਨ ਤਾਂ ਪ੍ਰਮੇਸਰ ਵੱਲ ਮੰਨ ਜਾਂਦਾ ਹੋਵੇਗਾ, ਤਾਂ ਕਬੀਰ ਜੀ ਕਹਿੰਦੇ ਹਨ।

## ਤਟਿ ਤੀਰਥਿ; ਨਹੀ ਮਨੁ ਪਤੀਆਇ ॥

**ਉੱਤਰ :** ਹੇ ਭਾਈ ! ਜਿਹੜੇ (ਤੀਰਥਿ) ਤੀਰਥਾਂ ਦੇ (ਤਟਿ) ਕਿਨਾਰਿਆਂ ਅਤੇ (ਤਟਿ) ਤਲਾਵਾਂ ਆਦਿਕਾਂ ਵਿਚ ਰਹਿਣ ਵਾਲੇ ਹਨ, ਉਹਨਾਂ ਦਾ ਮਨ ਪ੍ਰਮੇਸ਼ਰ ਵਿਚ ਨਹੀਂ ਪਤੀਜਦਾ ਭਾਵ ਪ੍ਰਮੇਸਰ ਦੇ ਨਿਸ਼ਚੇ ਵਿਚ ਨਹੀਂ ਬੱਝਦਾ।

**ਅਥਵਾ :** ਤੀਰਥਾਂ ਕੰਢੇ ਰਹਿਣ ਵਾਲਿਆਂ ਉੱਤੇ ਸਾਡਾ ਮਨ ਨਹੀਂ ਪਤੀਜਦਾ। ਉਹ ਤਾਂ ਦੰਭ ਬਣਾ-ਬਣਾ ਕੇ ਦੁਨੀਆਂ ਨੂੰ ਠੱਗਣ ਵਿਚ ਹੀ ਲੱਗੇ ਹੋਏ ਹਨ। ਭਾਵ ਜੇਕਰ ਤੀਰਥਾਂ ਦੇ ਕਿਨਾਰਿਆਂ ਤੇ ਰਹਿਣ ਕਰਕੇ, ਤਲਾਵਾਂ ਵਿਚ ਰਹਿਣ ਕਰਕੇ ਪ੍ਰਮੇਸਰ ਮਿਲਦਾ ਹੁੰਦਾ ਤਾਂ ਫਿਰ ਬਹੁਤ ਸਾਰੇ ਡੱਡੂ, ਕੱਛੂਕੁੰਮੇ ਤੀਰਥਾਂ ਦੇ ਕਿਨਾਰਿਆਂ ਤੇ ਰਹਿੰਦੇ ਹਨ, ਮੱਛੀਆਂ ਤਲਾਅ ਆਦਿਕਾਂ ਵਿਚ ਰਹਿੰਦੀਆਂ ਹਨ। ਇਹਨਾਂ ਨੂੰ ਪ੍ਰਮੇਸ਼ਰ ਮਿਲ ਜਾਂਦਾ।

**ਅਥਵਾ :** ਕੇਵਲ ਤੀਰਥਾਂ ਦੇ ਕਿਨਾਰਿਆਂ 'ਤੇ ਰਹਿਣ ਵਾਲਿਆਂ ਉੱਪਰ ਪ੍ਰਮੇਸਰ ਦਾ ਮਨ ਨਹੀਂ ਪਤੀਜਦਾ।

**ਪ੍ਰਸ਼ਨ :** ਕਬੀਰ ਜੀ ! ਜਿਹੜੇ ਚਾਰ ਵੇਦਾਂ ਨੂੰ ਪੜਨ ਵਾਲੇ ਹਨ, ਉਹ ਤਾਂ ਪ੍ਰਮੇਸਰ ਨੂੰ ਜਾਣ ਲੈਂਦੇ ਹੋਣਗੇ?

## ਚਾਰ ਅਚਾਰ; ਰਹੇ ਉਰਝਾਇ ॥੨॥

**ਉੱਤਰ :** ਜਿਹੜੇ ਚਾਰ ਵੇਦਾਂ ਨੂੰ ਪੜ੍ਹਨ ਵਾਲੇ ਹਨ ਉਹ (ਅਚਾਰ) ਕਰਮਕਾਂਡਾਂ ਵਿਚ ਜਾਂ ਨਾਨਾ ਉਪਾਸ਼ਨਾ ਵਿਚ ਹੀ (ਉਰਝਾਇ) ਉਲਝ ਰਹੇ ਹਨ। ਇਸ ਕਰਕੇ ਸਾਡਾ ਚਿਤ ਉਨ੍ਹਾਂ ਉੱਤੇ ਵੀ ਨਹੀਂ ਮੰਨਦਾ ਕਿ ਉਹ ਪ੍ਰਮੇਸਰ ਦੀ ਪ੍ਰਾਪਤੀ ਵਾਲੇ ਹੋਣਗੇ। **ਵਾ:** ਜੋ ਚਾਰੇ ਵੇਦਾਂ ਵਿਚ ਦੱਸੇ ਹੋਏ ਨਿੱਤ ਨਮਿੱਤ ਆਦਿਕ ਕਰਮ ਹਨ। ਉਹ ਉਨ੍ਹਾਂ (ਅਚਾਰ) ਕਰਮਾਂ ਵਿਚ ਹੀ ਉਲਝੇ ਹੋਏ ਹਨ।

**ਨੋਟ :** ਵੇਦਾਂ ਦੀਆਂ ਕੁੱਲ ਇਕ ਲੱਖ ਸ਼੍ਰੁਤੀਆਂ ਹਨ, ਜਿਨ੍ਹਾਂ ਵਿਚੋਂ ੮੦,੦੦੦ ਸ਼੍ਰੁਤੀ ਕਰਮ ਕਾਡਾਂ ਦਾ ਕਥਨ ਕਰਦੀ ਹੈ। ੧੬,੦੦੦ ਸ਼੍ਰੁਤੀ ਨਾਨਾ ਉਪਾਸ਼ਨਾ ਦਾ ਕਥਨ ਕਰਦੀ ਹੈ। ੪,੦੦੦ ਸ਼੍ਰੁਤੀ ਵੇਦਾਂਤ ਵਾਕਾਂ ਦਾ ਕਥਨ ਕਰਦੀ ਹੈ।

**ਅਥਵਾ :** ਕਈ (ਚਾਰ) ਸੁੰਦਰ ਅਚਾਰਾਂ ਵਿਚ ਹੀ ਉਲਝ ਰਹੇ ਹਨ ਕਿ ਚੰਗੇ ਕੰਮ ਕਰਨੇ ਚਾਹੀਦੇ ਹਨ। ਭਜਨ ਕਰਨ ਦੀ ਕੋਈ ਲੋੜ ਨਹੀਂ। ਇਉਂ ਉਹਨਾਂ ਦੇ ਅੰਦਰ ਕਰਮਾਂ ਦਾ ਹੰਕਾਰ ਹੀ ਵਧਿਆ ਰਹਿੰਦਾ ਹੈ।

**ਅਥਵਾ :** ਕਈ (ਚਾਰ) ਨਿੱਤ, ਨਮਿੱਤ, ਪ੍ਰਾਸ਼ਚਿਤ ਅਤੇ ਕਾਮੁਕ ਕਰਮਾਂ ਦੇ ਅਚਾਰਾਂ ਵਿਚ ਹੀ ਉਲਝ ਰਹੇ ਹਨ।

## ਪਾਪ ਪੁੰਨ ਦੁਇ; ਏਕ ਸਮਾਨ ॥

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਸਾਡੇ ਨਿਸ਼ਚੇ ਵਿਚ ਤਾਂ ਪਾਪ ਤੇ ਪੁੰਨ ਦੋਵੇਂ (ਏਕ ਸਮਾਨ) ਇੱਕੋ ਜਿਹੇ ਹਨ। ਜੋ ਪਾਪ ਕਰਮ ਕਰਦਾ ਹੈ, ਉਹ ਨਰਕਾਂ ਵਿਚ ਪੈਂਦਾ ਹੈ ਅਤੇ ਜਿਹੜਾ ਪੁੰਨ ਕਰਮ ਕਰਦਾ ਹੈ, ਉਹ ਸਵਰਗਾਂ ਵਿਚ ਜਾਂਦਾ ਹੈ। ਜਿਵੇਂ ਇਕ ਰਾਜੇ ਨੂੰ ਸੋਨੇ ਦੀਆਂ ਬੇੜੀਆਂ ਪਾ ਕੇ ਨਜਰਬੰਦ ਕਰ ਦੇਈਏ ਤੇ ਦੂਸਰੇ

ਨੂੰ ਲੋਹੇ ਦੀਆਂ ਬੇੜੀਆਂ ਪਾ ਕੇ ਕੈਦ ਕਰ ਲਈਏ, ਉਹ ਦੋਵੇ ਕੈਦੀ ਹੀ ਹੁੰਦੇ ਹਨ। ਇਸੇ ਪ੍ਰਕਾਰ ਪਾਪੀ ਆਦਮੀ ਦੇ ਪਾਪਾਂ ਰੂਪ ਲੋਹੇ ਦੀ ਬੇੜੀ ਪਈ ਹੈ ਤੇ ਪੁੰਨੀ ਆਦਮੀ ਦੇ ਪੁੰਨਾਂ ਰੂਪ ਸੋਨੇ ਦੀ ਬੇੜੀ ਪਾ ਕੇ ਉਸਨੂੰ ਸਵਰਗ ਵਿਚ ਰੱਖਿਆ ਹੈ। ਫਿਰ ਜਦੋਂ ਇਸ ਦੇ ਪੁੰਨ ਨਾਸ਼ ਹੋ ਜਾਂਦੇ ਹਨ ਤਾਂ ਜਿਵੇਂ ਪੱਥਰ ਪਹਾੜ ਤੋਂ ਹੇਠਾਂ ਡਿੱਗਦਾ ਹੈ ਇਸ ਤਰ੍ਹਾਂ ਸਵਰਗਾਂ ਵਿਚੋਂ ਹੇਠਾਂ ਟੇਢੀਆਂ ਜੂਨਾਂ ਵਿਚ ਸੁੱਟ ਦਿੱਤਾ ਜਾਂਦਾ ਹੈ। ਜਿਵੇਂ ਨੌਖ ਰਾਜਾ ਡਿੱਗਾ ਸੀ। ਸਕਾਮੀ ਪੁਰਖ ਪੁੰਨਾਂ ਦੇ ਫਲ ਨੂੰ ਭੋਗ ਕੇ ਫਿਰ ਟੇਢੀਆਂ ਜੂਨਾਂ ਨੂੰ ਪ੍ਰਾਪਤ ਹੁੰਦੇ ਹਨ ਤੇ ਪਾਪੀ ਲੋਕ ਪਾਪਾਂ ਦਾ ਫਲ ਭੋਗਣ ਲਈ ਹੀ ਟੇਢੀਆਂ ਜੂਨਾਂ ਵਿਚ ਚਲੇ ਜਾਂਦੇ ਹਨ ਅਤੇ ਜਦੋਂ ਪੁੰਨ ਹੁੰਦੇ ਹਨ ਤਾਂ ਸਵਰਗਾਂ ਆਦਿ ਨੂੰ ਚਲੇ ਜਾਂਦੇ ਹਨ। ਇਉਂ ਦੋਵੇਂ ਹੀ ਸਾਡੀ ਦ੍ਰਿਸ਼ਟੀ ਵਿਚ ਸੋਨੇ ਦੀ ਬੇੜੀ ਤੇ ਲੋਹੇ ਦੀ ਬੇੜੀ ਦੀ ਨਿਆਈਂ ਪ੍ਰਤੀਤ ਹੁੰਦੇ ਹਨ।

**ਪ੍ਰਸ਼ਨ :** ਹੇ ਕਬੀਰ ਜੀ ! ਉਸ ਪ੍ਰਮੇਸਰ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ?

## ਨਿਜ ਘਰਿ ਪਾਰਸੁ; ਤਜਹੁ ਗੁਨ ਆਨ ॥੩॥

**ਉੱਤਰ :** ਹੇ ਭਾਈ ! ਸਾਰਿਆਂ ਦੇ (ਨਿਜ) ਆਪਣੇ ਹਿਰਦੇ ਰੂਪ ਘਰ ਵਿੱਚ ਹੀ ਪ੍ਰਮੇਸ਼ਰ ਦਾ ਨਾਮ ਰੂਪ ਪਾਰਸ ਹੈ। **ਵਾ:** ਸਾਰਿਆਂ ਦੇ ਹਿਰਦੇ ਵਿੱਚ ਹੀ ਬ੍ਰਹਮ ਆਤਮਾ ਰੂਪ ਪਾਰਸ ਹੈ। ਜਿਵੇਂ ਪਾਰਸ ਦੀ ਛੂਹ ਦੇ ਨਾਲ ਅੱਠ ਧਾਤਾਂ ਸੋਨਾ ਬਣ ਜਾਂਦੀਆਂ ਹਨ, ਤਿਵੇਂ ਹੀ ਪਾਰਸ ਰੂਪ ਬ੍ਰਹਮ ਦੀ ਸੱਤਾ ਨਾਲ ਸਾਰੀਆਂ ਜੜ ਵਸਤੂਆਂ ਦੀ ਹਿੱਲਣ-ਜੁਲਣ ਵਾਲੀਆਂ ਭਾਵ ਕਿਰਿਆ ਕਰਨ ਵਾਲੀਆਂ ਬਣ ਜਾਂਦੀਆਂ ਹਨ। ਐਸੇ ਬ੍ਰਹਮ ਦਾ (ਨਿਜ) ਹਿਰਦੇ ਰੂਪ ਘਰ ਵਿਚ ਅਪ੍ਰੋਖ ਗਿਆਨ ਪਾਰਸ ਰੂਪ ਹੈ। **ਵਾ:** ਜੋ ਸਾਧਸੰਗਤ ਰੂਪ ਨਿਜ ਘਰ ਹੈ, ਇਹ ਪਾਰਸ ਹੈ। **ਵਾ:** ਜੋ (ਨਿਜ) ਆਪਣੇ ਬ੍ਰਹਮ ਸਰੂਪ ਰੂਪ ਘਰ ਦਾ ਅਪ੍ਰੋਖ ਗਿਆਨ ਹੈ। ਇਹ ਵੀ ਇੱਕ ਪਾਰਸ ਹੈ।

**ਪ੍ਰਸ਼ਨ :** ਫਿਰ ਮਹਾਰਾਜ ਇਹ ਪਾਰਸ ਸਾਨੂੰ ਪ੍ਰਾਪਤ ਕਿਉਂ ਨਹੀਂ ਹੁੰਦਾ? ਤਾਂ ਕਹਿੰਦੇ ਹਨ ਕਿ

**ਉੱਤਰ :** (ਤਜਹੁ ਗੁਨ ਆਨ) (ਗੁਨ) ਸ਼ਬਦ, ਸਪਰਸ਼, ਰੂਪ, ਰਸ, ਗੰਧ ਵਿਸ਼ਿਆਂ ਦਾ ਅਤੇ (ਆਨ) ਦ੍ਵੈਤ ਦਾ (ਤਜਹੁ) ਤਿਆਗ ਕਰਨਾ ਕਰੋ। ਫਿਰ ਤੁਹਨੂੰ ਪ੍ਰਾਪਤ ਹੋਵੇਗਾ। **ਵਾ:** (ਗੁਨ) ਰਜੋ, ਤਮੋ, ਸਤੋ ਤਿੰਨ ਗੁਣ ਅਤੇ (ਆਨ) ਦ੍ਵੈਤ ਦਾ ਤਿਆਗ ਕਰੋ ਤਾਂ ਹੀ ਉਸ ਬ੍ਰਹਮ ਦੀ ਤੁਹਾਡੇ ਤਾਈਂ ਸਾਖਿਆਤਤਾ ਹੋਵੇਗੀ।

**ਪ੍ਰਸ਼ਨ :** ਮਹਾਰਾਜ ਫਿਰ ਅਸੀਂ ਕਿਹੜੇ ਗੁਣ ਧਾਰਨ ਕਰੀਏ?

## ਕਬੀਰ; ਨਿਰਗੁਣ ਨਾਮ ਨ ਰੋਸੁ ॥

**ਉੱਤਰ :** ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਹੇ (ਨਿਰਗੁਣ) ਗੁਣਾਂ ਤੋਂ ਹੀਣੇ ਜੀਵ ! ਪ੍ਰਮੇਸਰ ਦਾ ਨਾਮ ਜਪਣ ਵੱਲੋਂ (ਰੋਸੁ) ਰੁਸਿਆ ਨਾ ਕਰ। ਭਾਵ ਐਸਾ ਖਿਆਲ ਨਾ ਕਰ ਕਿ ਇਤਨਾ ਚਿਰ ਭਜਨ ਕਰਦਿਆਂ ਬੀਤ ਗਿਆ ਹੈ ਤੇ ਮਿਲਿਆ ਕੁਝ ਵੀ ਨਹੀਂ। ਬੰਦੇ ਨੂੰ ਹਰ ਵੇਲੇ ਬੰਦਗੀ ਦਾ ਖਿਆਲ ਰੱਖਣਾ ਚਾਹੀਦਾ ਹੈ।

**ਬੰਦੇ ਬੰਦਗੀ ਇਕਤੀਆਰ ॥ ਸਾਹਿਬੁ ਰੋਸੁ ਧਰਉ ਕਿ ਪਿਆਰੁ ॥** *(ਅੰਗ : ੩੩੮)*

**ਨਿਰਗੁਨੀਆਰ ਇਆਨਿਆ ਸੋ ਪ੍ਰਭੁ ਸਦਾ ਸਮਾਲਿ ॥**

**ਜਿਨਿ ਕੀਆ ਤਿਸੁ ਚੀਤਿ ਰਖੁ ਨਾਨਕ ਨਿਬਹੀ ਨਾਲਿ ॥** *(ਅੰਗ : ੨੬੬)*

**ਅਥਵਾ :** ਜੋ (ਨਿਰਗੁਣ) ਤਿੰਨਾਂ ਗੁਣਾਂ ਤੋਂ ਅਤੀਤ ਨਿਰੰਕਾਰ ਬ੍ਰਹਮ ਹੈ ਉਸਦੇ (ਨਾਮ) ਨਾਵਾਂ ਨਾਲ ਰੋਸ ਨਾ ਕਰ, ਸਗੋਂ ਉਸਦੇ ਨਾਮ ਦਾ ਜਾਪ ਕਰ।

**ਅਥਵਾ :** ਨਿਰਗੁਣ ਬ੍ਰਹਮ ਦਾ ਨਾਮ (ਨਰ+ਓਸੁ) ਉਸ ਨਾਮ ਜਪਣ ਵਾਲੇ (ਨਰ) ਪੁਰਸ਼ ਨੂੰ ਉਸ ਬ੍ਰਹਮ ਦਾ ਰੂਪ ਹੀ ਬਣਾ ਦਿੰਦਾ ਹੈ।

**ਜਿਨਿ ਜਾਤਾ ਸੋ ਤਿਸ ਹੀ ਜੇਹਾ ॥ ਅਤਿ ਨਿਰਮਾਇਲੁ ਸੀਝਸਿ ਦੇਹਾ ॥** *(ਅੰਗ : ੬੩੧)*

**ਨਾਵੈ ਅੰਦਰਿ ਹਉ ਵਸਾਂ ਨਾਉ ਵਸੈ ਮਨਿ ਆਇ ॥** *(ਅੰਗ : ੫੫)*

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਸ ਸਿੱਖ ਦੇ ਅੰਦਰ ਨਾਮ ਵੱਸ ਜਾਂਦਾ ਹੈ। ਉਸ ਦੇ ਅੰਦਰ ਅਸੀਂ ਆਪ ਆ ਕੇ ਵੱਸ ਜਾਂਦੇ ਹਾਂ।

## ਇਸੁ ਪਰਚਾਇ; ਪਰਚਿ ਰਹੁ ਏਸੁ ॥੪॥੯॥

ਹੇ ਭਾਈ ! ਜੇਕਰ ਤੂੰ (ਇਸੁ) ਇਸ ਪ੍ਰਕਾਰ ਪ੍ਰਮੇਸਰ ਦੇ (ਪਰਚਿ) ਪਰਚੇ ਵਿਚ ਪਰਚਿਆ (ਰਹੁ) ਰਹੇਂਗਾ ਭਾਵ ਉਸ ਪ੍ਰਮੇਸਰ ਦੇ ਪ੍ਰੇਮ ਵਿੱਚ ਲੱਗਾ ਰਹੇਂਗਾ ਤਾਂ ਤੂੰ ਵੀ (ਏਸੁ) ਈਸ਼ਰ ਬਣ ਜਾਵੇਂਗਾ ਭਾਵ ਬ੍ਰਹਮ ਦਾ ਰੂਪ ਹੀ ਹੋ ਜਾਵੇਂਗਾ।

ਅਥਵਾ: ਜਿਹੜਾ ਪ੍ਰਮੇਸਰ ਦੇ ਨਾਮ ਦੇ ਪਰਚਾਵੇ ਵਿਚ ਪਰਚਿਆ ਭਾਵ ਲੱਗਾ ਹੈ। ਉਹ ਇਸ ਸੰਸਾਰ ਵਿਚ ਪਰਚਨ ਵੱਲੋਂ ਰਹਿ ਜਾਂਦਾ ਹੈ ਅਤੇ (ਏਸੁ) ਈਸ਼ਰ ਦਾ ਰੂਪ ਬਣ ਜਾਂਦਾ ਹੈ।

## ਗਉੜੀ ਕਬੀਰ ਜੀ ॥

ਇਕ ਪੰਡਿਤ ਭਗਤ ਕਬੀਰ ਸਾਹਿਬ ਜੀ ਪਾਸ ਆ ਕੇ ਝਗੜਾ ਕਰਨ ਲੱਗਾ ਕਿ ਹੇ ਕਬੀਰ ! ਤੂੰ ਜੁਲਾਹਾ ਹੋ ਕੇ ਨਿਰਗੁਣ ਦੀਆਂ ਗੱਲਾਂ ਕਰਦਾ ਹੈਂ ਪਰ ਜਿਹੜੇ ਜੁਲਾਹੇ ਹੁੰਦੇ ਹਨ, ਉਹ ਕਦੇ ਵੀ ਮੁਕਤ ਨਹੀਂ ਹੋ ਸਕਦੇ, ਬੈਕੁੰਠ ਨਹੀਂ ਜਾ ਸਕਦੇ। ਕੇਵਲ ਅਸੀਂ ਬ੍ਰਾਹਮਣ ਲੋਕ ਹੀ ਬੈਕੁੰਠ ਜਾਵਾਂਗੇ। ਤਾਂ ਉਸ ਪੰਡਿਤ ਦੀ ਗੱਲ ਨੂੰ ਸੁਣ ਕੇ ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ। ਕਿ

## ਅਰਥ ਨੰ : ੧

## ਜੋ ਜਨ ਪਰ ਮਿਤਿ; ਪਰ ਮਨੁ ਜਾਨਾ ॥

*(ਦੂਸਰਾ ਪਾਠ- 'ਪਰਮਨ' ਅਤੇ ਤੀਜਾ ਪਾਠ- 'ਪਰਮ ਨ' ਹੈ)*

ਹੇ ਭਾਈ ! ਜਿਹੜਾ ਪ੍ਰਮੇਸਰ (ਪਰ ਮਿਤਿ) ਦੁਨੀਆਂ ਦੀ (ਮਿਤਿ) ਮਰਿਯਾਦਾ ਤੋਂ (ਪਰ) ਪਰੇ ਅਤੇ (ਪਰ ਮਨੁ) ਮਨ ਦੀ ਗੰਮਤਾ ਤੋਂ ਪਰੇ ਹੈ। ਐਸੇ ਪ੍ਰਮੇਸਰ ਨੂੰ ਜੋ (ਜਨ) ਪੁਰਖ (ਜਾਨਾ) ਜਾਣਦੇ ਹਨ। **ਵਾ:** ਜਿੰਨ੍ਹਾਂ (ਪਰਮਨੁ) ਸ੍ਰੇਸਟ ਪੁਰਖਾਂ ਨੇ (ਮਿਤਿ) ਮਰਿਆਦਾ, **ਵਾ:** (ਮਿਤਿ) ਗਿਣਤੀ-ਮਿਣਤੀ ਤੋਂ ਰਹਿਤ ਮਹਾਰਾਜ ਸਾਹਿਬ ਜੀ ਨੂੰ ਜਾਣਿਆ ਹੈ।

## ਬਾਤਨ ਹੀ; ਬੈਕੁੰਠ ਸਮਾਨਾ ॥੧॥

*(ਦੂਸਰਾ ਪਾਠ 'ਬਾਤ ਨਹੀ' ਤੇ ਤੀਸਰਾ ਪਾਠ 'ਬਾ ਤਨ ਹੀ' ਹੈ)*

ਉਹਨਾਂ ਨੂੰ (ਬਾਤ+ਨਹੀ) (ਬਾਤ) ਇੱਛਾ ਹੀ ਨਹੀਂ ਰਹਿੰਦੀ ਕਿ ਅਸੀਂ ਬੈਕੁੰਠ ਵਿਚ (ਸਮਾਨਾ) ਅਭੇਦ ਹੋਈਏ।

**ਕਈ ਬੈਕੁੰਠ ਨਾਹੀ ਲਵੈ ਲਾਗੇ ॥**

**ਮੁਕਤਿ ਬਪੁੜੀ ਭੀ ਗਿਆਨੀ ਤਿਆਗੇ ॥** *(ਅੰਗ : ੧੦੭੮)*

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਜੋ ਜਨ ਪਰ ਮਿਤਿ; ਪਰ ਮਨੁ ਜਾਨਾ ॥**

ਜੋ ਪ੍ਰਮੇਸਰ (ਮਿਤਿ) ਮਰਿਯਾਦਾ ਤੋਂ (ਪਰ) ਪਰੇ ਤੇ ਮਨ ਤੋਂ (ਪਰ) ਪਰੇ ਹੈ, ਐਸੇ (ਪਰਮ) ਵੱਡੇ ਪ੍ਰਮੇਸਰ ਨੂੰ (ਜੋ) ਜਿਹੜੇ ਪੁਰਖਾਂ ਨੇ (ਨੁ ਜਾਨਾ) ਨਹੀਂ ਜਾਨਿਆ ਹੈ।

**ਬਾਤਨ ਹੀ; ਬੈਕੁੰਠ ਸਮਾਨਾ ॥੧॥**

ਉਹ (ਬਾਤਨ) ਗੱਲਾਂ ਨਾਲ ਹੀ ਬੈਕੁੰਠ ਵਿਚ (ਸਮਾਨਾ) ਅਭੇਦ ਹੋਣਾ ਚਾਹੁੰਦੇ ਹਨ, ਪਰ ਗੱਲਾਂ ਨਾਲ ਕਦੇ ਵੀ ਬੈਕੁੰਠ ਵਿਚ ਨਹੀਂ ਸਮਾਇਆ ਜਾ ਸਕਦਾ।

**ਨਾ ਜਾਨਾ; ਬੈਕੁੰਠ ਕਹਾ ਹੀ ॥**

ਹੇ ਪੰਡਿਤ ਜੀ ! ਤੁਸੀਂ ਤਾਂ (ਨਾ ਜਾਨਾ) ਜਾਣਦੇ ਹੀ ਨਹੀਂ ਹੋ ਕਿ ਬੈਕੁੰਠ (ਕਹਾ ਹੀ) ਕਿੱਥੇ ਹੈ।

**ਅਥਵਾ :** ਮੈਂ ਨਹੀਂ ਜਾਣਦਾ ਕਿ ਬੈਕੁੰਠ (ਕਹਾ) ਕਿੱਥੇ (ਹੀ) ਹੈ? ਇਥੋਂ ਕਿਸ ਦਿਸ਼ਾ ਵਿਚ ਕਿਤਨੀ ਦੂਰ ਹੈ? ਤੇ ਉਥੇ ਕਿਸ ਅਸਵਾਰੀ ਨਾਲ ਜਾਈਦਾ ਹੈ?

**ਜਾਨੁ ਜਾਨੁ; ਸਭਿ ਕਹਹਿ ਤਹਾ ਹੀ ॥੧॥ ਰਹਾਉ ॥**

ਪਰ ਤੁਸੀਂ ਸਾਰੇ (ਕਹਹਿ) ਕਹੀ ਜਾਂਦੇ ਹੋ ਕਿ ਅਸੀਂ (ਤਹਾ ਹੀ) ਉਸ ਬੈਕੁੰਠ ਵਿਚ ਹੀ (ਜਾਨੁ) ਜਾਣਾ ਹੈ। ਉਸ ਬੈਕੁੰਠ ਵਿਚ ਹੀ (ਜਾਨੁ) ਜਾਣਾ ਹੈ। ਜਦੋਂ ਤੁਹਾਨੂੰ ਪਤਾ ਹੀ ਨਹੀਂ ਹੈ ਕਿ ਉਹ ਬੈਕੁੰਠ ਕਿਹੜੇ ਪਾਸੇ ਹੈ। ਉਥੇ ਕਿਵੇਂ ਜਾਣਾ ਹੈ ਫਿਰ ਤੁਸੀਂ ਉੱਥੇ ਕਿਵੇਂ ਪਹੁੰਚੋਗੇ। ਜਿਵੇਂ ਜਿੱਥੇ ਕਿਸੇ ਨੇ ਜਾਣਾ ਹੋਵੇ ਤਾਂ ਉਸ ਜਗ੍ਹਾਂ ਦਾ ਨਕਸ਼ਾ ਚੇਤੇ ਹੋਣਾ ਚਾਹੀਦਾ ਹੈ। ਤਾਂ ਹੀ ਉਹ ਆਦਮੀ ਉੱਥੇ ਜਲਦੀ ਪਹੁੰਚ ਸਕਦਾ ਹੈ। ਪਰ ਜੇ ਨਕਸ਼ਾ ਹੀ ਚੇਤੇ ਨਾ ਹੋਵੇ ਤਾਂ ਫਿਰ ਉਹ ਰਸਤੇ ਵਿਚ ਹੀ ਭਟਕਦਾ ਰਹਿੰਦਾ ਹੈ। ਤਿਵੇਂ ਜਦੋਂ ਤੁਹਾਨੂੰ ਬੈਕੁੰਠ ਦੇ ਬਾਰੇ ਕੁਝ ਪਤਾ ਹੀ ਨਹੀਂ ਹੈ ਤਾਂ ਫਿਰ ਤੁਸੀਂ ਉੱਥੇ ਕਿਵੇਂ ਪਹੁੰਚ ਸਕਦੇ ਹੋ। ਭਾਵ ਨਹੀਂ ਪਹੁੰਚ ਸਕਦੇ।

**ਅਥਵਾ :** ਇਹ ਸੁਣ ਕੇ ਪੰਡਿਤ ਕਹਿਣ ਲੱਗਾ ਕਿ, ਜੇ ਬੈਕੁੰਠ ਹੈ ਹੀ ਨਹੀਂ, ਤਾਂ ਗ੍ਰੰਥਾਂ ਵਿਚ ਬੈਕੁੰਠ ਦਾ ਜਿਕਰ ਕਿਉਂ ਆਇਆ ਹੈ? ਤਾਂ ਭਗਤ ਜੀ ਆਖਦੇ ਹਨ :

ਹੇ ਪੰਡਿਤ ਜੀ ! ਗ੍ਰੰਥ ਅਤੇ ਗ੍ਰੰਥਾਂ ਦੇ ਕਰਤੇ ਤਾਂ ਇਕ ਦੂਜੇ ਪਾਸੋਂ ਜਾਣ ਜਾਣ ਕੇ ਹੀ ਇਸ ਤਰ੍ਹਾਂ ਕਹੀ ਜਾਂਦੇ ਹਨ ਕਿ (ਤਹਾ ਹੀ) ਉੱਥੇ ਹੀ ਬੈਕੁੰਠ ਹੈ, ਓਧਰ ਹੀ ਬੈਕੁੰਠ ਹੈ।

**ਕਹਨ ਕਹਾਵਨ; ਨਹ ਪਤੀਅਈ ਹੈ ॥**

ਹੇ ਪੰਡਿਤ ਜੀ ! ਜੇ ਤੁਸੀਂ (ਕਹਨ) ਕਹਿ ਲਓ ਕਿ ਅਸੀਂ ਬੈਕੁੰਠ ਵਿਚ ਜਾਣਾ ਹੈ। ਬ੍ਰਹਮ ਵਿਚ ਮਿਲ ਜਾਣਾ ਹੈ ਜਾਂ ਆਪਣਿਆਂ ਚੇਲਿਆਂ ਕੋਲੋਂ (ਕਹਾਵਨ) ਕਹਾ ਲਵੋ ਕਿ ਸਾਡੇ ਸੰਤ ਬੈਕੁੰਠ ਵਿਚ ਜਾਣਗੇ। ਇਨ੍ਹਾਂ ਗੱਲਾ ਨਾਲ ਸਾਡਾ ਮਨ ਕਦੇ ਵੀ ਤੁਹਾਡੇ ਉੱਤੇ (ਪਤੀਅਈ) ਪਤੀਜਦਾ ਨਹੀਂ ਹੈ। **ਵਾ:** ਤੁਹਾਡੇ ਕਹਿਣ ਅਤੇ ਗ੍ਰੰਥਾਂ ਤੋਂ ਕਹਾਉਣ ਨਾਲ ਸਾਡਾ ਮਨ ਨਹੀਂ ਪਤੀਜਦਾ ਹੈ।

**ਪ੍ਰਸ਼ਨ :** ਫੇਰ ਤੁਹਾਡਾ ਮਨ ਕਿਵੇਂ ਮੰਨੇਗਾ?

**ਤਉ ਮਨੁ ਮਾਨੈ; ਜਾ ਤੇ ਹਉਮੈ ਜਈ ਹੈ ॥੨॥**

**ਉੱਤਰ :** ਹੇ ਭਾਈ ! ਸਾਡਾ ਮਨ (ਤਉ) ਤਾਂ ਹੀ (ਮਾਨੈ) ਮੰਨੇਗਾ (ਜਾ ਤੇ) ਜੇਕਰ ਤੁਹਾਡੇ ਅੰਦਰੋਂ ਹਉਮੈ (ਜਈ) ਚਲੀ ਜਾਵੇਗੀ। **ਵਾ:** (ਜਾ) ਜਿਨ੍ਹਾਂ ਦੀ ਸੰਗਤ ਕਰਕੇ ਹਉਮੈ (ਜਈ ਹੈ) ਚਲੀ ਜਾਂਦੀ ਹੈ, ਜੇਕਰ (ਤੇ) ਉਹ ਸੰਤ ਮਹਾਂਪੁਰਖ ਕੁਝ ਕਹਿਣ, (ਤਉ) ਤਾਂ ਸਾਡਾ ਮਨ ਮੰਨਦਾ ਹੈ। ਤੁਹਾਨੂੰ ਇਕ ਗੱਲ ਹੋਰ ਆਖਦੇ ਹਾਂ ਕਿ

**ਜਬ ਲਗੁ; ਮਨਿ ਬੈਕੁੰਠ ਕੀ ਆਸ ॥**

(ਜਬ) ਜਦੋਂ (ਲਗੁ) ਤੱਕ ਤੁਹਾਡੇ ਮਨ ਦੇ ਵਿਚ ਬੈਕੁੰਠ ਵਿਚ ਪਹੁੰਚਣ ਦੀ ਆਸ ਲੱਗੀ ਹੋਈ ਹੈ ਪਰ ਤੁਸੀਂ ਉਸਦੀ ਪ੍ਰਾਪਤੀ ਲਈ ਕੋਈ ਸਾਧਨ ਨਹੀਂ ਕਰਦੇ।

## ਤਬ ਲਗੁ; ਹੋਇ ਨਹੀ ਚਰਨ ਨਿਵਾਸੁ ॥੩॥

(ਤਬ ਲਗੁ) ਉੱਦੋਂ ਤੱਕ ਤੁਹਾਡਾ ਪ੍ਰਮੇਸਰ ਦੇ ਚਰਨਾਂ ਵਿਚ (ਨਿਵਾਸੁ) ਵਾਸਾ ਨਹੀਂ ਹੋ ਸਕਦਾ। **ਵਾ:** ਓਨਾ ਚਿਰ ਤੱਕ ਤੁਸੀਂ ਮਹਾਰਾਜ ਜੀ ਦੇ ਚਰਨਾਂ ਦੀ ਭਗਤੀ ਨਹੀਂ ਕਰ ਸਕਦੇ ਅਤੇ ਨਾ ਹੀ (ਨਿ+ਵਾਸੁ) ਵਾਸ਼ਨਾਵਾਂ ਤੋਂ (ਨਿ) ਰਹਿਤ ਹੋ ਸਕਦੇ ਹੋ। ਇਸ ਕਰਕੇ ਤੁਹਾਡਾ ਬੈਕੁੰਠ ਵਿਚ ਵਾਸਾ ਕਿਵੇਂ ਹੋਵੇਗਾ। ਭਾਵ ਨਹੀਂ ਹੋ ਸਕਦਾ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਜਬ ਲਗੁ; ਮਨਿ ਬੈਕੁੰਠ ਕੀ ਆਸ ॥ ਤਬ ਲਗੁ; ਹੋਇ ਨਹੀ ਚਰਨ ਨਿਵਾਸੁ ॥੩॥**

(ਜਬ ਲਗੁ) ਜਦੋਂ ਤੱਕ ਤੁਹਾਡੇ ਮਨ ਦਾ (ਹੋਇ ਨਹੀ ਚਰਨ ਨਿਵਾਸੁ) ਮਹਾਰਾਜ ਜੀ ਦੇ ਚਰਨਾਂ ਵਿਚ ਵਾਸਾ ਨਹੀਂ ਹੁੰਦਾ ਭਾਵ ਮਨ ਚਰਨਾਂ ਵਿਚ ਟਿਕਦਾ ਨਹੀਂ ਹੈ। (ਤਬ ਲਗੁ) ਉਦੋਂ ਤੱਕ ਤੁਸੀਂ ਬੇਅਰਥ ਹੀ ਬੈਕੁੰਠ ਦੀ ਆਸਾ ਚੁੱਕੀ ਫਿਰਦੇ ਹੋ, ਪਰ ਪ੍ਰਾਪਤੀ ਨਹੀਂ ਕਰ ਸਕਦੇ। ਭਾਵ ਪਹਿਲਾਂ ਮਨ ਦਾ ਅਕਾਲ ਪੁਰਖ ਵਾਹਿਗੁਰੂ ਜੀ ਦੇ ਚਰਨਾਂ ਵਿਚ ਟਿਕਾਉ ਹੋਣਾ ਚਾਹੀਦਾ ਹੈ। ਫਿਰ ਹੀ ਬੈਕੁੰਠ ਵਿਚ ਵਾਸਾ ਹੋ ਸਕਦਾ ਹੈ।

**ਅਥਵਾ :** (ਤਬ ਲਗੁ) ਉਦੋਂ ਤੱਕ (ਚਰਨ) ਪੂਜਨੀਕ ਪ੍ਰਮੇਸਰ ਵਿਚ ਨਿਵਾਸ ਨਹੀਂ ਹੋ ਸਕਦਾ। (ਜਬ ਲਗੁ) ਜਦੋਂ ਤੱਕ ਮਨ ਬੈਕੁੰਠ ਦੀਆਂ ਆਸਾਂ ਕਰਦਾ ਰਹਿੰਦਾ ਹੈ।

**ਨੋਟ :** ਚਰਨਾਂ ਦਾ ਦੇਵਤਾ ਵਿਸ਼ਨੂੰ ਹੈ ਤੇ ਵਿਸ਼ਨੂੰ ਸਾਰੇ (ਵਿਸ਼+ਅਨੁ) ਵਿਸ਼ਵ ਦੀ (ਅਨੁ) ਚੇਸਟਾ ਕਰਾਉਣ ਵਾਲੇ ਪ੍ਰਮੇਸਰ ਦਾ ਨਾਮ ਹੈ। ਇਸ ਲਈ ਚਰਨਾਂ ਦਾ ਸੰਗਿਅਕ ਅਰਥ ਪ੍ਰਮੇਸਰ ਵੀ ਹੈ।

## ਕਹੁ ਕਬੀਰ; ਇਹ ਕਹੀਐ ਕਾਹਿ ॥

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਇਹ ਗੱਲ (ਕਾਹਿ) ਕਿਸ ਦੇ ਤਾਈਂ (ਕਹੀਐ) ਕਹਿਣਾ ਕਰੀਏ ਕਿ

## ਸਾਧਸੰਗਤਿ; ਬੈਕੁੰਠੈ ਆਹਿ ॥੪॥੧੦॥

(ਸਾਧਸੰਗਤਿ) ਸ੍ਰੇਸ਼ਟ ਸਾਧੂ ਮਹਾਤਮਾ ਦੀ ਸੰਗਤ ਵਿਚ ਹੀ ਬੈਕੁੰਠ (ਆਹਿ) ਹੈ।

**ਮੁਕਤਿ ਬੈਕੁੰਠ ਸਾਧ ਕੀ ਸੰਗਤਿ ਜਨ ਪਾਇਓ ਹਰਿ ਕਾ ਧਾਮ ॥** *(ਅੰਗ : ੬੮੨)*

**ਬੈਕੁੰਠ ਨਗਰੁ ਜਹਾ ਸੰਤ ਵਾਸਾ ॥** *(ਅੰਗ : ੭੪੨)*

## ਅਰਥ ਨੰ : ੨

### ਜੋ ਜਨ ਪਰ ਮਿਤਿ; ਪਰ ਮਨੁ ਜਾਨਾ ॥

ਜੋ ਪ੍ਰਮੇਸਰ (ਪਰ ਮਿਤਿ) ਦੁਨੀਆਂ ਦੀ ਮਰਿਯਾਦਾ **ਵਾ:** ਦੁਨੀਆਂ ਦੇ ਧੰਧਿਆਂ ਦੀ ਮਰਿਯਾਦਾ **ਵਾ:** ਪ੍ਰਕਿਰਤੀ ਦੀ ਮਰਿਯਾਦਾ ਤੋਂ ਪਰੇ ਤੇ (ਪਰ ਮਨੁ) ਮਨ ਆਦਿਕਾਂ ਤੋਂ ਵੀ ਪਰੇ ਹੈ। (ਜੋ) ਜਿਹੜੇ ਭਗਤ ਜਨ ਐਸੇ ਬ੍ਰਹਮ ਦੇ ਸਰੂਪ ਨੂੰ (ਜਾਨਾ) ਜਾਣ ਲੈਂਦੇ ਹਨ।

**ਨੋਟ :** ਮਨ ਆਦਿਕਾਂ ਤੋਂ ਪਰੇ ਪ੍ਰਕਿਰਤੀ ਹੈ ਤੇ ਪ੍ਰਕਿਰਤੀ ਤੋਂ ਪਰੇ ਬ੍ਰਹਮ ਹੈ।

### ਬਾਤਨ ਹੀ; ਬੈਕੁੰਠ ਸਮਾਨਾ ॥੧॥

ਓਹਨਾਂ ਦੇ ਤਾਂ (ਬਾਤਨ) ਬਚਨ ਹੀ ਬੈਕੁੰਠ ਦੇ (ਸਮਾਨਾ) ਸਮਾਨ ਹਨ ਭਾਵ ਉਹ ਮਹਾਤਮਾ ਜੋ ਗੱਲਾਂ ਕਰਦੇ ਹਨ ਉਹ ਸੁਣ ਕੇ ਇਵੇਂ ਪ੍ਰਤੀਤ ਹੁੰਦਾ ਹੈ ਕਿ ਜਿਵੇਂ ਅਸੀਂ ਬੈਕੁੰਠ ਵਿਚ ਹੀ ਬੈਠੇ ਹੋਏ ਹਾਂ। ਐਸਾ ਅਨੰਦ ਪ੍ਰਾਪਤ ਹੁੰਦਾ ਹੈ। **ਵਾ:** ਉਹਨਾਂ ਦੇ ਬਚਨਾਂ ਨਾਲ ਹੀ ਬੈਕੁੰਠ ਵਿਚ ਮਿਲ ਜਾਈਦਾ ਹੈ।

**ਅਥਵਾ :** ਉਹ ਤਾਂ (ਬਾ+ਤਨ) (ਤਨ) ਸਰੀਰ ਦੇ (ਬਾ) ਸਹਿਤ ਹੀ ਬੈਕੁੰਠ ਵਿਚ (ਸਮਾਨਾ) ਸਮਾਏ ਹੋਏ ਹਨ। ਭਾਵ ਉਹ ਆਪਣੇ ਸਰੀਰ ਦੇ ਹੁੰਦਿਆਂ ਹੀ ਵਾਹਿਗੁਰੂ ਜੀ ਵਿਚ ਮਿਲੇ ਹੋਏ ਹਨ। **ਵਾ:** ਜਿਨ੍ਹਾਂ ਦੀ (ਬੈ+ਕੁੰਠ) (ਬੈ) ਦ੍ਵੈਤ (ਕੁੰਠ) ਰੁਕ ਜਾਂਦੀ ਹੈ। ਉਹ ਸੂਖਮ ਦੇਹ ਆਦਿਕਾਂ ਦੇ ਸਹਿਤ ਹੁੰਦੇ ਹੋਏ ਵੀ ਇੰਨ੍ਹਾਂ ਦੇ ਅਭਿਮਾਨ ਤੋਂ ਰਹਿਤ ਹੋ ਕੇ ਉਸ ਸਰੂਪ ਵਿਚ ਮਿਲ ਜਾਂਦੇ ਹਨ।

**ਨਾ ਜਾਨਾ; ਬੈਕੁੰਠ ਕਹਾ ਹੀ ॥**

ਪਰ ਤੁਸੀਂ ਪੰਡਿਤਾਂ ਨੇ ਤਾਂ (ਜਾਨਾ) ਜਾਨਿਆ ਹੀ ਨਹੀਂ ਹੈ ਕਿ ਬੈਕੁੰਠ (ਕਹਾ ਹੀ) ਕਿੱਥੇ ਹੈ।

**ਜਾਨੁ ਜਾਨੁ; ਸਭਿ ਕਹਹਿ ਤਹਾ ਹੀ ॥੧॥ ਰਹਾਉ ॥**

ਤੁਸੀਂ ਤਾਂ ਐਵੇਂ ਵਿਅਰਥ ਹੀ ਸਾਰੇ (ਤਹਾ ਹੀ) ਉੱਥੇ ਬੈਕੁੰਠ ਵਿਚ (ਜਾਨੁ) ਜਾਣਾ ਹੈ। ਬੈਕੁੰਠ ਵਿਚ (ਜਾਨੁ) ਜਾਣਾ ਹੈ। (ਕਹਹਿ) ਕਹੀ ਜਾਂਦੇ ਹੋ। ਜਦ ਕਿ ਤੁਹਾਨੂੰ ਪਤਾ ਹੀ ਨਹੀਂ ਹੈ ਕਿ ਬੈਕੁੰਠ ਕਿਹੜੇ ਪਾਸੇ ਹੈ।

**ਨਾ ਜਾਨਉ ਬੈਕੁੰਠ ਦੁਆਰਾ ॥** *(ਅੰਗ : ੧੧੬੧)*

**ਕਹਨ ਕਹਾਵਨ; ਨਹ ਪਤੀਅਈ ਹੈ ॥**

ਭਾਵੇਂ ਤੁਸੀਂ (ਕਹਨ) ਆਪ ਕਹਿ ਲਵੋ ਕਿ ਅਸੀਂ ਬੈਕੁੰਠ ਜਾਣਾ ਹੈ ਜਾਂ (ਕਹਾਵਨ) ਆਪਣੇ ਚੇਲਿਆਂ ਨੂੰ ਸੀਤ ਪ੍ਰਸਾਦ ਖਵਾ ਕੇ ਕਹਾ ਲਉ ਕਿ ਸਾਡੇ ਸੰਤ ਬੈਕੁੰਠ ਪਹੁੰਚੇ ਹੋਏ ਹਨ। ਇਸ ਤਰ੍ਹਾਂ ਕਹਨ ਨਾਲ ਜਾਂ ਕਹਾਉਣ ਨਾਲ ਤੁਹਾਡੇ ਉੱਤੇ ਸਾਡਾ ਮਨ ਕਿਸੇ ਪ੍ਰਕਾਰ ਵੀ (ਪਤੀਅਈ) ਪਤੀਜਦਾ (ਨਹ) ਨਹੀਂ ਹੈ।

**ਪ੍ਰਸ਼ਨ :** ਫਿਰ ਤੁਹਾਡਾ ਮੰਨ ਕਿਵੇਂ ਮੰਨਦਾ ਹੈ?

**ਤਉ ਮਨੁ ਮਾਨੈ; ਜਾ ਤੇ ਹਉਮੈ ਜਈ ਹੈ ॥੨॥**

**ਉੱਤਰ :** ਸਾਡਾ ਮਨ (ਤਉ) ਤਾਂ ਹੀ (ਮਾਨੈ) ਮੰਨਦਾ ਹੈ (ਜਾ) ਜਦੋਂ ਹਿਰਦੇ (ਤੇ) ਤੋਂ ਹਉਮੈ ਚਲੀ ਜਾਵੇ।

**ਅਥਵਾ :** (ਜਾ ਤੇ) ਜੇਕਰ ਤੁਹਾਡੇ ਹਿਰਦੇ ਵਿਚ ਅਜੇ ਤੱਕ ਹਉਮੈ ਹੀ (ਜਈ) ਪੈਦਾ ਹੁੰਦੀ ਹੈ (ਤਉ) ਤਾਂ ਸਾਡਾ ਮਨ ਕਿਵੇਂ (ਮਾਨੈ) ਮੰਨ ਸਕਦਾ ਹੈ। ਭਾਵ ਨਹੀਂ ਮੰਨ ਸਕਦਾ ਕਿ ਤੁਸੀਂ ਬੈਕੁੰਠ ਜਾਉਗੇ।

**ਜਬ ਲਗੁ; ਮਨਿ ਬੈਕੁੰਠ ਕੀ ਆਸ ॥**

ਜਿੰਨੇ ਚਿਰ ਤੱਕ ਮਨ ਵਿਚ ਬੈਕੁੰਠ ਦੀ (ਆਸ) ਇੱਛਾ ਲੱਗੀ ਹੋਈ ਹੈ ਪਰ ਉਸਦੀ ਪ੍ਰਾਪਤੀ ਵਾਸਤੇ ਕੋਈ ਵੀ ਸਾਧਨ ਨਹੀਂ ਕਰਦਾ, ਕਮਾਈ ਨਹੀਂ ਕਰਦਾ।

**ਤਬ ਲਗੁ; ਹੋਇ ਨਹੀ ਚਰਨ ਨਿਵਾਸੁ ॥੩॥**

ਉਤਨਾਂ ਚਿਰ ਤੱਕ (ਚਰਨ) ਅਧਿਸ਼ਠਾਨ ਸਰੂਪ ਬ੍ਰਹਮ ਵਿਚ ਕਿਸੇ ਦਾ ਵੀ (ਨਿਵਾਸੁ) ਟਿਕਾਅ ਨਹੀਂ ਹੋ ਸਕਦਾ।

**ਪ੍ਰਸ਼ਨ :** ਹੇ ਕਬੀਰ ਜੀ ਤੁਸੀਂ ਬੈਕੁੰਠ ਨੂੰ ਮੰਨਦੇ ਹੋ ਵੀ ਕਿ ਨਹੀਂ?

**ਕਹੁ ਕਬੀਰ; ਇਹ ਕਹੀਐ ਕਾਹਿ ॥**

**ਉੱਤਰ :** ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਹਾਂ ਅਸੀਂ ਬੈਕੁੰਠ ਨੂੰ ਮੰਨਦੇ ਹਾਂ, ਪਰ ਅਸੀਂ (ਕਾਹਿ) ਕਿਸ ਅਧਿਕਾਰੀ ਦੇ ਤਾਈਂ ਇਹ (ਕਹੀਐ) ਦੱਸਣਾ ਕਰੀਏ ਕਿ ਬੈਕੁੰਠ ਕਿੱਥੇ ਹੈ।

ਤਾਂ ਪੰਡਿਤ ਕਹਿਣ ਲੱਗੇ ਕਿ ਮਹਾਰਾਜ! ਅਸੀਂ ਅਧਿਕਾਰੀ ਹਾਂ, ਸਾਡੇ ਤਾਈਂ ਦੱਸੋ। ਤਾਂ ਭਗਤ ਕਬੀਰ ਸਾਹਿਬ ਜੀ ਕਹਿਣ ਲੱਗੇ ਕਿ

**ਸਾਧਸੰਗਤਿ; ਬੈਕੁੰਠੈ ਆਹਿ ॥੪॥੧੦॥**

ਹੇ ਭਾਈ! ਸਾਧਸੰਗਤ ਵਿਚ ਹੀ ਬੈਕੁੰਠ (ਆਹਿ) ਹੈ।

**ਅਥਵਾ :** ਇਹ (ਸਾਧ+ਸੰਗਤਿ) ਸਾਧਨਾਂ ਦੇ ਸਹਿਤ ਹੋ ਕੇ ਸਾਧਸੰਗਤ ਕਰਨ ਨਾਲ ਹੀ ਬੈਕੁੰਠ ਦੀ ਪ੍ਰਾਪਤੀ ਹੁੰਦੀ ਹੈ।
**ਵਾ:** ਜੇ ਕਰਕੇ ਸਾਧਸੰਗਤ ਨਾਲ ਮਿਲਕੇ (ਬੈ) ਦੁਬਿਧਾ ਨੂੰ (ਕੁੰਠੈ) ਕੱਟ ਲਵੇ, ਰੋਕ ਲਵੇ, ਤਾਂ ਹੀ ਸਰੂਪ ਦੀ ਪ੍ਰਾਪਤੀ ਹੁੰਦੀ (ਆਹਿ) ਹੈ।

## ਗਉੜੀ ਕਬੀਰ ਜੀ ॥

**ਪਹਿਲੀ ਉਥਨਕਾ :**

ਇਕ ਵਾਰ ਭਗਤ ਕਬੀਰ ਸਾਹਿਬ ਜੀ ਦਾ ਕੋਈ ਪ੍ਰੇਮੀ, ਮਿਲਾਪੀ ਚੜ੍ਹਾਈ ਕਰ ਗਿਆ। ਉਸਦੀ ਮੌਤ ਤੋਂ ਬਾਅਦ ਉਸ ਦੇ ਪੁੱਤਰ ਆਪੋਂ ਵਿਚ ਹੀ ਲੜ ਪਏ, ਲੜ ਕੇ ਘਰ ਦੀ ਵੰਡ ਕਰਨ ਲੱਗੇ। ਕੁਝ ਸਿਆਣੇ ਬਜੁਰਗਾਂ ਨੇ ਭਗਤ ਕਬੀਰ ਸਾਹਿਬ ਜੀ ਨੂੰ ਆ ਕੇ ਕਿਹਾ ਕਿ ਮਹਾਰਾਜ ਉਹਨਾਂ ਦਾ ਜਾ ਕੇ ਫੈਸਲਾ ਕਰਵਾ ਦਿਉ, ਨਹੀਂ ਤਾਂ ਉਹ ਆਪਸ ਵਿਚ ਹੀ ਲੜ ਕੇ ਮਰ ਜਾਣਗੇ। ਤਾਂ ਇਹ ਗੱਲ ਸੁਣ ਕੇ ਭਗਤ ਕਬੀਰ ਜੀ ਆ ਕੇ ਉਨ੍ਹਾਂ ਨੂੰ ਲੜਨੋ ਹਟਾਇਆ ਅਤੇ ਇਹ ਉਪਦੇਸ਼ ਦੇਣਾ ਕੀਤਾ।

**ਦੂਸਰੀ ਉਥਾਨਕਾ :**

ਭਗਤ ਕਬੀਰ ਜੀ ਦੇ ਆਂਢ-ਗੁਆਂਢ ਵੱਡੇ-ਵੱਡੇ ਘਰ ਸਨ। ਇਕ ਵਾਰ ਗੁਆਂਢੀਆਂ ਨੇ ਆਪਣੇ ਵਿਹੜੇ ਦੀ ਕੰਧ ਭਗਤ ਜੀ ਦੇ ਘਰ ਵੱਲ ਵਧਾ ਕੇ ਕਰ ਲਈ। ਮਾਤਾ ਲੋਈ ਜੀ ਨੇ ਜਾ ਕੇ ਭਗਤ ਜੀ ਨੂੰ ਕਿਹਾ ਕਿ ਉਹਨਾਂ ਨੇ ਆਪਣੇ ਘਰ ਦੇ ਦਰਵਾਜੇ ਤੱਕ ਕੰਧ ਕਰ ਲਈ ਹੈ। ਭਗਤ ਜੀ ਮਾਤਾ ਲੋਈ ਜੀ ਨੂੰ ਹੰਗਤਾ ਮਮਤਾ ਨਿਵਿਰਤ ਕਰਨ ਲਈ ਉਪਦੇਸ਼ ਕਰਦੇ ਹਨ :

*(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

**ਨੋਟ :** ਸ਼ਬਦ ਰਹਾਉ ਵਾਲੀਆਂ ਪੰਕਤੀਆਂ ਤੋਂ ਆਰੰਭ ਹੋਣਾ ਹੈ।

**ਲਾਜ ਨ ਮਰਹੁ ਕਹਹੁ ਘਰੁ ਮੇਰਾ ॥ ਅੰਤ ਕੀ ਬਾਰ ਨਹੀ ਕਛੁ ਤੇਰਾ ॥੧॥ ਰਹਾਉ ॥**

ਹੇ ਭਾਈ ਤੁਸੀਂ (ਲਾਜ) ਸ਼ਰਮ ਨਾਲ ਕਿਉਂ ਨਹੀਂ (ਮਰਹੁ) ਮਰ ਜਾਂਦੇ। ਹੰਕਾਰ ਕਰਕੇ (ਕਹਹੁ) ਕਹਿੰਦੇ ਹੋ ਕਿ ਇਹ ਘਰ ਮੇਰਾ ਹੈ, ਮੈਂ ਆਪਣੇ ਭਰਾ ਨੂੰ ਨਹੀਂ ਦੇਣਾ। ਪਰ ਜਦੋਂ ਅੰਤ ਦੀ (ਬਾਰ) ਵਾਰ ਆ ਗਈ ਭਾਵ ਮੌਤ ਵਾਲਾ ਦਿਨ ਆ ਗਿਆ ਤਾਂ ਉਸ ਵੇਲੇ (ਤੇਰਾ) ਤੁਹਾਡਾ ਕੋਈ ਵੀ ਪਦਾਰਥ ਨਾਲ ਨਹੀਂ ਰਹੇਗਾ।

## ਅਰਥ ਨੰ : ੧

## ਉਪਜੈ ਨਿਪਜੈ; ਨਿਪਜਿ ਸਮਾਈ ॥

ਹੇ ਭਾਈ ! ਦੇਖੋ ਪਹਿਲਾਂ ਤੁਹਾਡਾ ਪਿਤਾ (ਉਪਜੈ) ਪੈਦਾ ਹੋਇਆ, ਫਿਰ ਪਿਤਾ ਤੋਂ ਤੁਸੀਂ (ਨਿਪਜੈ) ਪੈਦਾ ਹੋਏ ਹੁਣ ਉਹ (ਤੁਹਾਡਾ ਪਿਤਾ) (ਨਿਪਜਿ) ਨਿਪਜਿਆ ਭਾਵ ਪੈਦਾ ਹੋਇਆ ਅੰਤ ਨੂੰ (ਸਮਾਈ) ਸਮਾ ਗਿਆ, ਲੈਅ ਹੋ ਗਿਆ। ਭਾਵ ਮਰ ਗਿਆ ਹੈ।

**ਅਥਵਾ :** ਪਹਿਲਾਂ ਪੰਜ ਤੱਤ (ਉਪਜੈ) ਪੈਦਾ ਹੁੰਦੇ ਹਨ. ਉਹਨਾਂ ਤੋਂ ਚਾਰ ਖਾਣੀਆਂ ਪੈਦਾ ਹੁੰਦੀਆਂ ਹਨ, ਫੇਰ ਸੰਸਾਰ (ਨਿਪਜਿ) ਪੈਦਾ ਹੁੰਦਾ ਹੈ ਤੇ ਅੰਤ ਨੂੰ ਮਹਾਂਪਰਲੌਂ ਹੋ ਕੇ (ਸਮਾਈ) ਸਮਾ ਜਾਂਦਾ ਹੈ।

**ਅਥਵਾ :** ਪਹਿਲਾਂ ਪੰਜਾਂ ਤੱਤਾਂ ਤੋਂ ਪ੍ਰਮਾਣੂ (ਉਪਜੈ) ਪੈਦਾ ਹੋਏ ਭਾਵ ਬਣੇ ਹਨ। ਉਹ ਪ੍ਰਮਾਣੂ ਜੀਵਾਂ ਅੰਦਰ ਹਰਕਤ ਕਰਦੇ ਹਨ, ਜਿਸ ਕਰਕੇ ਰਕਤ ਬਿੰਦ ਧਾਤਾਂ ਬਣਦੀਆਂ ਹਨ। ਉਸ ਰਕਤ ਤੇ ਬਿੰਦ ਦਾ ਸੰਬੰਧ ਹੋਣ ਤੋਂ ਜੀਵ ਮਾਤਾ ਦੇ ਗਰਭ ਵਿੱਚ (ਨਿਪਜੈ) ਪ੍ਰਗਟ ਹੋਏ ਹਨ ਅਤੇ ਮਾਤਾ ਦੇ ਗਰਭ ਵਿਚੋਂ ਬਾਹਰ (ਨਿਪਜਿ) ਪੈਦਾ ਹੋ ਕੇ ਅੰਤ ਨੂੰ (ਸਮਾਈ) ਨਾਸ਼ ਹੋ ਜਾਂਦੇ ਹਨ।

**ਅਥਵਾ :** ਪਹਿਲਾਂ ਪਿਤਾ (ਉਪਜੈ) ਪੈਦਾ ਹੁੰਦਾ ਹੈ, ਫਿਰ ਮਾਤਾ (ਨਿਪਜੈ) ਉਤਪੰਨ ਹੁੰਦੀ ਹੈ। ਫੇਰ ਦੋਹਾਂ ਦੇ ਸੰਬੰਧ ਕਰਕੇ ਗਰਭ (ਨਿਪਜਿ) ਇਸਥਿਤ ਹੋਇਆ ਤੇ ਜੀਵ ਪੈਦਾ ਹੋਇਆ। ਉਹ ਜੀਵ ਅੰਤ ਨੂੰ ਕਾਲ ਵਿਚ (ਸਮਾਈ) ਸਮਾ ਗਿਆ।

**ਅਥਵਾ :** ਪਹਿਲਾਂ ਜੀਵ ਪਿਤਾ ਦੀ ਅੰਸ਼ ਬਣ ਕੇ ਮਾਤਾ ਦੇ ਗਰਭ ਵਿਚ (ਉਪਜੈ) ਪੈਦਾ ਹੁੰਦਾ ਹੈ, ਫਿਰ ਮਾਤਾ ਦੇ ਗਰਭ ਵਿਚ (ਨਿਪਜੈ) ਇਸਥਿਤ ਹੁੰਦਾ ਹੈ, ਅਤੇ ਮਾਤਾ ਦੇ ਗਰਭ ਵਿਚੋਂ ਬਾਲਕ ਰੂਪ ਵਿਚ ਬਾਹਰ ਆ ਕੇ (ਨਿਪਜਿ) ਇਸਥਿਤ ਹੁੰਦਾ ਹੈ ਤੇ ਅੰਤ ਨੂੰ (ਸਮਾਈ) ਮਰ ਜਾਂਦਾ, ਲੈਅ ਹੋ ਜਾਂਦਾ ਹੈ।

**ਅਥਵਾ :** ਪਹਿਲਾਂ ਜੀਵ ਬਾਲਕ ਅਵਸਥਾ ਵਿਚ (ਉਪਜੈ) ਪੈਦਾ ਹੁੰਦੇ ਹਨ, ਫਿਰ ਕਿਸ਼ੋਰ ਅਵਸਥਾ ਵਿਚ (ਨਿਪਜੈ) ਇਸਥਿਤ ਹੁੰਦੇ ਹਨ। ਫੇਰ (ਨਿਪਜਿ) ਜੁਆਨੀ ਦੀ ਅਵਸਥਾ ਵਿਚ ਇਸਥਿਤ ਹੁੰਦੇ ਹਨ ਅਤੇ ਅੰਤ ਨੂੰ ਢਲਦੀ ਜੁਆਨੀ ਅਤੇ ਬੁਢਾਪਾ ਭੋਗ ਕੇ (ਸਮਾਈ) ਮਰ ਜਾਂਦੇ ਹਨ।

**ਅਥਵਾ :** ਜਿਵੇਂ ਸਾਡੇ ਬਜੁਰਗ (ਉਪਜੈ) ਪੈਦਾ ਹੋਏ ਸਨ, ਉਹ ਥੋੜ੍ਹਾ ਸਮਾਂ (ਨਿਪਜਿ) ਇਸਥਿਤ ਰਹਿ ਕੇ ਮਰ ਗਏ। ਇਸੇ ਤਰ੍ਹਾਂ ਹੁਣ ਜੋ ਅਸੀਂ (ਨਿਪਜੈ) ਪੈਦਾ ਹੋ ਰਹੇ ਹਾਂ। ਇਹ ਵੀ ਆਪੋ ਆਪਣੀ ਵਾਰੀ ਅੰਤ ਨੂੰ (ਸਮਾਈ) ਸਮਾ ਜਾਣਗੇ।

**ਅਥਵਾ :** ਜੋ ਜੀਵ ਸਤਜੁਗ ਵਿਚ (ਉਪਜੈ) ਪੈਦਾ ਹੁੰਦੇ ਹਨ, ਜੋ ਤ੍ਰੇਤੇ ਵਿਚ (ਨਿਪਜੈ) ਪੈਦਾ ਹੋਏ ਹਨ, ਜੋ ਦੁਆਪਰ ਵਿਚ ਪੈਦਾ ਹੋਏ ਹਨ ਅਤੇ ਜੋ ਕਲਜੁਗ ਵਿਚ ਪੈਦਾ ਹੋ ਕੇ (ਨਿਪਜਿ) ਇਸਥਿਤ ਹੋ ਰਹੇ ਹਨ। ਉਹ ਸਾਰੇ ਅੰਤ ਨੂੰ ਮਰ ਕੇ ਕਾਲ ਵਿਚ (ਸਮਾਈ) ਸਮਾ ਜਾਂਦੇ ਹਨ।

**ਅਥਵਾ :** (ਉਪਜੈ ਨਿਪਜੈ) ਜਿਵੇਂ ਜਲ ਵਿਚੋਂ ਬੁਦਬੁਦੇ ਪੈਦਾ ਹੁੰਦੇ ਰਹਿੰਦੇ ਹਨ ਤੇ ਫਿਰ ਨਾਸ਼ ਹੁੰਦੇ ਰਹਿੰਦੇ ਹਨ। ਤਿਵੇਂ ਹੀ ਪਹਿਲਾਂ ਇਹ ਜੀਵ ਪਦਾਰਥਾਂ ਰੂਪ ਜਲ ਵਿਚ (ਉਪਜੈ) ਪੈਦਾ ਹੁੰਦੇ ਹਨ ਫਿਰ (ਨਿਪਜਿ) ਪਦਾਰਥਾਂ ਵਿਚ ਹੀ ਇਸਥਿਤ ਹੁੰਦੇ ਹਨ ਤੇ ਅੰਤ ਨੂੰ (ਸਮਾਈ) ਲੈਅ ਹੋ ਜਾਂਦੇ ਹਨ। ਇਸ ਪ੍ਰਕਾਰ ਇਹ ਸੰਸਾਰ ਪੈਦਾ ਹੁੰਦਾ ਰਹਿੰਦਾ ਹੈ ਨਾਸ਼ ਹੋ ਕੇ ਪਦਾਰਥਾਂ ਵਿਚ ਹੀ ਲੈਅ ਹੁੰਦਾ ਰਹਿੰਦਾ ਹੈ।

**ਅਥਵਾ :** ਪੁਰਾਣਾਂ ਦਾ ਮਤ ਹੈ ਕਿ ਜਦੋਂ ਪੁੰਨੀ ਪੁਰਖਾਂ ਦੇ ਪੁੰਨ ਨਾਸ਼ ਹੋ ਜਾਂਦੇ ਹਨ ਤਾ ਉਹ ਚੰਦਰਮਾਂ ਦੀਆਂ ਕਿਰਨਾਂ ਵਿਚ (ਉਪਜੈ) ਪੈਦਾ ਹੁੰਦੇ ਹਨ। ਕਿਰਨਾਂ ਦੁਆਰਾ ਫਿਰ ਘਾਹ ਆਦਿਕ ਵਿਚ (ਨਿਪਜੈ) ਪੈਦਾ ਹੁੰਦੇ ਹਨ, ਘਾਹ ਆਦਿਕਾਂ ਤੋਂ ਅੰਨ ਰੂਪ ਵਿਚ ਪੈਦਾ ਹੁੰਦੇ ਹਨ। ਅੰਨ੍ਹ ਆਦਿਕ ਤੋਂ ਬਾਅਦ ਪੁਰਖਾਂ ਦੀਆਂ ਜਾੜ੍ਹਾਂ ਥੱਲੇ ਚਿੱਥੇ ਜਾਂਦੇ ਹਨ, ਫਿਰ ਉਹ ਅੱਗੇ ਧਾਤੂ ਤੇ ਰਕਤ ਰੂਪ ਹੋ ਕੇ ਇਸਤਰੀ ਤੇ ਪੁਰਖ ਅੰਦਰ ਪੈਦਾ ਹੁੰਦੇ ਹਨ ਅਤੇ ਅੰਤ ਨੂੰ (ਸਮਾਈ) ਸਮਾ ਜਾਂਦੇ, ਮਰ ਜਾਂਦੇ ਹਨ।

**ਅਥਵਾ :** ਕਈ ਜੀਵ ਪੁੰਨਾਂ ਕਰਕੇ ਦੇਵਤਾ ਰੂਪ ਹੋ ਕੇ (ਉਪਜੈ) ਪੈਦਾ ਹੁੰਦੇ ਹਨ। ਕਈ ਪੁੰਨ-ਪਾਪ ਮਿਸ੍ਰਤ ਹੋਣ ਕਰਕੇ ਮਨੁੱਖ ਬਣ ਕੇ (ਨਿਪਜੈ) ਨਿਪਜਦੇ ਹਨ ਤੇ ਕਈ ਪਾਪੀ ਹੋਣ ਕਰਕੇ ਵੱਖ ਵੱਖ ਜੂਨਾਂ ਵਿਚ (ਨਿਪਜਿ) ਪੈਦਾ ਹੋ ਹੋ ਕੇ (ਸਮਾਈ) ਸਮਾਉਂਦੇ, ਮਰਦੇ ਰਹਿੰਦੇ ਹਨ।

**ਅਥਵਾ :** ਜੋ ਪੁੰਨ ਕਰਮਾਂ ਕਰਕੇ ਦੇਵਤੇ ਬਣ ਕੇ (ਉਪਜੈ) ਪੈਦਾ ਹੋਏ ਅਤੇ ਸਵਰਗ ਵਿੱਚ ਜਾ ਕੇ (ਨਿਪਜੈ) ਇਸਥਿਤ ਹੋਏ। ਪਰ ਸਵਰਗ ਵਿੱਚ (ਨਿਪਜਿ) ਇਸਥਿਤ ਹੁੰਦਿਆਂ ਬੁਰੇ ਕਰਮ ਕਰਨ ਕਰਕੇ ਨੀਮਖਾਰ ਅਤੇ ਨੌਂਖ ਵਾਂਗ ਧਰਤੀ ਤੇ ਆ ਕੇ ਡਿੱਗੇ ਅਤੇ ਅੰਤ ਨੂੰ ਸਮਾ ਗਏ।

**ਅਥਵਾ :** ਜੋ ਜੀਵ ਮਨੁੱਖਾ ਜਨਮ ਵਿਚ (ਉਪਜੈ) ਪੈਦਾ ਹੋ ਕੇ (ਉਪਜੈ) ਉਪਾਸ਼ਨਾ ਕਰਨ ਵਿਚ ਲੱਗੇ ਰਹੇ, ਉਹ ਤਾਂ ਆਪਣੇ ਉਪਾਸਯ ਦੇਵ ਦਾ ਰੂਪ ਹੋ ਕੇ ਉਸਦੀ ਪੁਰੀ ਵਿਚ (ਨਿਪਜਿ) ਇਸਥਿਤ ਹੋ ਜਾਂਦੇ ਹਨ। ਅਤੇ ਜੋ ਨਿਸ਼ਕਾਮ ਕਰਮਾਂ ਵਿਚ (ਨਿਪਜੈ) ਇਸਥਿਤ ਹੁੰਦੇ ਹਨ, ਉਹ ਗਿਆਨ ਦੀ ਪ੍ਰਾਪਤੀ ਕਰਕੇ ਸਰੂਪ ਵਿਚ (ਸਮਾਈ) ਸਮਾ ਜਾਂਦੇ ਹਨ।

## ਨੈਨਹ ਦੇਖਤ; ਇਹੁ ਜਗੁ ਜਾਈ ॥੧॥

ਇਸ ਪ੍ਰਕਾਰ (ਨੈਨਹ) ਅੱਖਾਂ ਦੇ ਨਾਲ (ਦੇਖਤ) ਦੇਖਦਿਆਂ-ਦੇਖਦਿਆਂ ਹੀ ਇਹ ਸਾਰਾ ਜਗਤ (ਜਾਈ) ਤੁਰਿਆ ਜਾਂਦਾ ਹੈ।

## ਲਾਜ ਨ ਮਰਹੁ; ਕਹਹੁ ਘਰੁ ਮੇਰਾ ॥

ਹੇ ਭਾਈ ! ਤੁਸੀਂ (ਲਾਜ) ਸ਼ਰਮ ਨਾਲ ਕਿਉਂ ਨਹੀਂ (ਮਰਹੁ) ਮਰਦੇ। ਤੁਸੀਂ (ਕਹਹੁ) ਕਹਿੰਦੇ ਹੋ ਕਿ ਇਹ ਘਰ (ਮੇਰਾ) ਸਾਡਾ ਹੈ। ਅਸੀਂ ਆਪਣੇ ਭਰਾ ਨੂੰ ਨਹੀਂ ਦੇਣਾ।

**ਅਥਵਾ :** ਤੁਸੀਂ ਸ਼ਰਮ ਨਾਲ ਕਿਉਂ ਨਹੀਂ ਮਰ ਜਾਂਦੇ। ਜੋ ਇਹ ਦੇਹ ਰੂਪ ਘਰ ਦੀ (ਮੇਰਾ) ਮੇਰ ਕਰਦੇ ਹੋ।

## ਅੰਤ ਕੀ ਬਾਰ; ਨਹੀ ਕਛੁ ਤੇਰਾ ॥੧॥ ਰਹਾਉ ॥

ਹੇ ਜੀਵ ! ਜਦੋਂ ਅੰਤ ਦੀ (ਬਾਰ) ਵਾਰ ਦਾ ਵੇਲਾ ਆ ਗਿਆ ਤਾਂ ਤੇਰਾ (ਕਛੁ) ਕੋਈ ਵੀ ਪਦਾਰਥ ਨਹੀਂ ਰਹੇਗਾ। ਤੂੰ ਤਾਂ ਐਵੇ ਹੀ ਝਗੜਾ ਕਰੀ ਜਾਂਦਾ ਹੈਂ।

## ਅਨਿਕ ਜਤਨ ਕਰਿ; ਕਾਇਆ ਪਾਲੀ ॥

ਹੇ ਭਾਈ ਦੇਖੋ ਤੁਸੀਂ ਆਪਣੇ ਪਿਤਾ ਦੀ (ਕਾਇਆ) ਦੇਹ (ਅਨਿਕ) ਅਨੇਕਾਂ ਜਤਨਾਂ ਕਰਕੇ, ਦਵਾਈਆਂ ਖਵਾ-ਖਵਾ ਕੇ (ਪਾਲੀ) ਪਾਲਨਾ ਕੀਤੀ ਸੀ।

**ਅਥਵਾ :** ਤੁਸੀਂ ਆਪਣੀ ਦੇਹ ਦੀ ਮਖਣੀਆਂ ਖਾ ਖਾ ਕੇ ਅਨੇਕਾਂ ਯਤਨਾਂ ਦੇ ਨਾਲ (ਪਾਲੀ) ਪਾਲਣਾ ਕੀਤੀ ਹੈ।

## ਮਰਤੀ ਬਾਰ; ਅਗਨਿ ਸੰਗਿ ਜਾਲੀ ॥੨॥

ਹੁਣ ਤੁਸੀਂ ਜਿਵੇਂ ਆਪਣੇ ਪਿਤਾ ਨੂੰ ਚਿਖਾ ਵਿਚ ਸਾੜ ਕੇ ਆਏ ਹੋ, ਤਿਵੇਂ ਹੀ ਤੁਹਾਡੀ ਦੇਹ ਵੀ (ਮਰਤੀ ਬਾਰ) ਮਰਨ ਦੇ ਵੇਲੇ ਅੱਗ ਦੇ ਨਾਲ ਸਾੜੀ ਜਾਵੇਗੀ।

**ਅਥਵਾ :** ਜਿਨ੍ਹਾਂ ਦੀ (ਮਰ+ਤੀ) ਮਾਇਆ ਰੂਪ (ਤੀ) ਇਸਤ੍ਰੀ ਮਰ ਗਈ ਹੈ ਤੇ ਜਿਨ੍ਹਾਂ ਨੇ ਬ੍ਰਹਮ ਅਭਿਆਸ ਰੂਪ ਅਗਨੀ ਨਾਲ ਆਪਣਾ ਦੇਹ ਅਧਿਆਸ ਸਾੜ ਦਿੱਤਾ ਹੈ ਉਹ ਪ੍ਰਮੇਸਰ ਦੇ ਗਿਆਨ ਰੂਪ (ਬਾਰ) ਦਰਵਾਜੇ ਵਿਚ ਇਸਥਿਤ ਹੋ ਕੇ ਮੁਕਤ ਹੋ ਗਏ ਹਨ।

## ਚੋਆ ਚੰਦਨੁ; ਮਰਦਨ ਅੰਗਾ ॥

ਹੇ ਜੀਵ ! ਤੂੰ ਜਿਸ ਸਰੀਰ ਦੇ ਉਤੇ ਚੰਦਨ ਨੂੰ (ਚੋਆ) ਚੁਆ ਚੁਆ ਕੇ ਲਾਉਂਦਾ ਹੈ ਤੇ ਬਟਨੇ ਆਦਿਕਾਂ ਨੂੰ ਰਗੜ ਰਗੜ ਕੇ ਸਰੀਰ ਦੇ ਅੰਗਾ ਤੇ (ਮਰਦਨ) ਮਲ੍ਹਦਾ ਹੈ।

**ਅਥਵਾ :** ਜੇ ਤੂੰ ਜੋਗ ਅਭਿਆਸ ਦੁਆਰਾ ਜੋਗਾਨੰਦ ਰੂਪ ਚੰਦਨ ਨੂੰ (ਚੋਆ) ਚੁਆ ਲਿਆ ਹੈ ਅਤੇ ਸਭ ਅੰਗਾਂ ਕਰਕੇ ਪ੍ਰਾਣਾਯਾਮ ਵੀ ਸਿੱਖ ਲਿਆ ਹੈ।

## ਸੋ ਤਨੁ ਜਲੈ; ਕਾਠ ਕੈ ਸੰਗਾ ॥੩॥

ਉਹ (ਤਨੁ) ਸਰੀਰ ਤਾਂ ਅੰਤ ਨੂੰ (ਕਾਠ) ਲੱਕੜਾਂ ਦੇ (ਸੰਗਾ) ਨਾਲ ਹੀ (ਜਲੈ) ਸੜ ਜਾਵੇਗਾ। **ਵਾ:** ਉਹ (ਤਨੁ) ਸੂਖਮ ਸਰੀਰ ਦੇਹ ਅਧਿਆਸ ਰੂਪ ਅਗਨੀ ਨਾਲ ਸੜ ਜਾਵੇਗਾ।

## ਕਹੁ ਕਬੀਰ; ਸੁਨਹੁ ਰੇ ਗੁਨੀਆ ॥

ਭਗਤ ਕਬੀਰ ਜੀ ਕਹਿੰਦੇ ਹਨ ਕਿ (ਰੇ) ਹੇ (ਗੁਨੀਆ) ਗੁਣੀ ਪੁਰਸ਼ੋ ਸਾਡੀ ਸਿਖਿਆ ਨੂੰ ਸੁਣਨਾ ਕਰੋ।

**ਬਿਨਸੈਗੋ ਰੂਪੁ; ਦੇਖੈ ਸਭ ਦੁਨੀਆ ॥੪॥੧੧॥**

ਇਹ ਤੁਹਾਡਾ (ਰੂਪੁ) ਅਕਾਰ (ਬਿਨਸੈਗੋ) ਨਾਸ਼ ਹੋ ਜਾਵੇਗਾ ਅਤੇ ਸਾਰੀ ਦੁਨੀਆਂ ਦੇ ਦੇਖਦਿਆਂ ਹੋਇਆਂ ਹੀ ਤੁਹਾਨੂੰ ਚਿਖਾ ਵਿਚ ਸਾੜ ਆਉਣਗੇ। ਇਸ ਲਈ ਜੋ ਤੁਹਾਨੂੰ ਸਮਾਂ ਮਿਲਦਾ ਹੈ ਤਾਂ ਪ੍ਰਮੇਸਰ ਦਾ ਭਜਨ ਕਰਨਾ ਕਰੋ।

## ਅਰਥ ਨੰ : ੨

**ਉਪਜੈ ਨਿਪਜੈ; ਨਿਪਜਿ ਸਮਾਈ ॥**

ਜਿਹੜਾ ਇਹ ਸਾਰਾ ਸੰਸਾਰ ਬ੍ਰਹਮਾ ਕਰਕੇ (ਉਪਜੈ) ਪੈਦਾ ਹੋਇਆ ਹੈ ਵਿਸ਼ਨੂ ਕਰਕੇ (ਨਿਪਜੈ) ਇਸਥਿਤ ਹੁੰਦਾ ਹੈ ਅਤੇ (ਨਿਪਜਿ) ਪਾਲਨਾ ਹੋਏ ਸੰਸਾਰ ਨੂੰ ਸ਼ਿਵ ਜੀ (ਸਮਾਈ) ਲੈਅ ਕਰ ਦਿੰਦਾ ਹੈ।

**ਨੈਨਹ ਦੇਖਤ; ਇਹੁ ਜਗੁ ਜਾਈ ॥**

ਇਸ ਪ੍ਰਕਾਰ ਜੋ ਕੁਝ ਵੀ ਤੁਸੀਂ (ਨੈਨਹ) ਨੇਤਰਾਂ ਨਾਲ (ਦੇਖਤ) ਦੇਖ ਰਹੇ ਹੋ ਇਹ ਸਾਰਾ ਜਗਤ ਹੀ (ਜਾਈ) ਚਲਿਆ ਜਾ ਰਿਹਾ ਹੈ। ਭਾਵ ਨਾਸ਼ ਹੁੰਦਾ ਜਾ ਰਿਹਾ ਹੈ।

**ਅਥਵਾ :** (ਨੈਨਹ) ਦ੍ਰਿਸ਼ਟਾ ਹੋ ਕੇ (ਦੇਖਤ) ਦੇਖਣ ਵਾਲੇ ਪ੍ਰਮੇਸਰ ਦੀ ਦ੍ਰਿਸ਼ਟੀ ਵਿਚ ਇਹ ਸਾਰਾ ਜਗਤ (ਜਾਈ) ਚਲਾਇਮਾਨ ਹੈ। ਪਰ ਉਹ ਆਪ ਅਚੱਲ ਸਰੂਪ ਹੈ।

**ਲਾਜ ਨ ਮਰਹੁ; ਕਹਹੁ ਘਰੁ ਮੇਰਾ ॥**

ਹੇ ਅਗਿਆਨੀ ਪੁਰਖੋ ! ਤੁਸੀਂ ਲੱਜਾ ਦੇ ਸਹਿਤ ਕਿਉਂ ਨਹੀਂ (ਮਰਹੁ) ਮਰਦੇ। ਜੋ ਇਸ ਸੰਸਾਰ ਨੂੰ (ਮੇਰਾ) ਆਪਣਾ ਘਰ (ਕਹਹੁ) ਕਹਿੰਦੇ ਹੋ।

**ਅੰਤ ਕੀ ਬਾਰ; ਨਹੀ ਕਛੁ ਤੇਰਾ ॥੧॥ ਰਹਾਉ ॥**

ਜਦੋਂ ਅੰਤ (ਕੀ) ਦੀ (ਬਾਰ) ਵਾਰ ਦਾ ਸਮਾਂ ਆ ਗਿਆ, ਤਾਂ ਉਸ ਵੇਲੇ (ਤੇਰਾ) ਤੁਹਾਡਾ ਕੋਈ ਵੀ ਪਦਾਰਥ ਨਹੀਂ ਰਹੇਗਾ, ਸਭ ਨਾਸ਼ ਹੋ ਜਾਵੇਗਾ।

**ਅਨਿਕ ਜਤਨ ਕਰਿ; ਕਾਇਆ ਪਾਲੀ ॥**

ਹੇ ਭਾਈ ! ਜਿਸ (ਕਾਇਆ) ਦੇਹ ਦੀ (ਪਾਲੀ) ਪਾਲਣ ਪੋਸ਼ਣਾ ਕਰਨ ਵਾਸਤੇ ਤੁਸੀਂ ਅਨੇਕਾਂ ਜਤਨਾਂ ਨੂੰ (ਕਰਿ) ਕਰਨ ਵਿਚ ਲੱਗੇ ਰਹਿੰਦੇ ਹੋ।

**ਮਰਤੀ ਬਾਰ; ਅਗਨਿ ਸੰਗਿ ਜਾਲੀ ॥੨॥**

ਉਹ (ਮਰਤੀ ਬਾਰ) ਮਰਨ ਵੇਲੇ ਅੱਗ ਦੇ ਨਾਲ (ਜਾਲੀ) ਸਾੜੀ ਜਾਵੇਗੀ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਅਨਿਕ ਜਤਨ ਕਰਿ; ਕਾਇਆ ਪਾਲੀ ॥**

ਜਿਨ੍ਹਾਂ ਨੇ ਸਾਧਨਾ ਰੂਪ ਅਨੇਕਾਂ ਜਤਨ ਕਰਕੇ ਜੰਮਣ ਮਰਨ ਤੋਂ ਰਹਿਤ ਅਖੰਡ ਚੇਤਨ ਰੂਪ ਦੇਹ ਦੀ ਪਾਲਣਾ ਕਰਨਾ ਕੀਤੀ ਹੈ।

**ਮਰਤੀ ਬਾਰ; ਅਗਨਿ ਸੰਗਿ ਜਾਲੀ ॥੨॥**

ਉਹਨਾਂ ਤਤ ਬੇਤਿਆਂ ਦੀ (ਮਰ+ ਤੀ) (ਤੀ) ਇਸਤਰੀ ਭਾਵ ਮਾਇਆ ਮਰ ਗਈ ਹੈ ਅਤੇ ਉਹਨਾਂ ਨੇ (ਬਾਰ) ਇੰਦਰੀਆਂ ਦੇ ਵਿਸ਼ਿਆਂ ਦੀ ਤ੍ਰਿਸ਼ਨਾ ਨੂੰ ਬ੍ਰਹਮ ਅਭਿਆਸ ਰੂਪ (ਬਾਰ) ਅੱਗ ਦੇ (ਸੰਗਿ) ਨਾਲ ਸਾੜ ਦਿੱਤਾ ਹੈ।

**ਚੋਆ ਚੰਦਨੁ; ਮਰਦਨ ਅੰਗਾ ॥**

ਹੇ ਭਾਈ ! ਉਹ ਤੱਤ ਬੇਤੇ ਹੀ (ਮਰਦਨ) ਮਰਦ ਹਨ ਤੇ ਵਾਹਿਗੁਰੂ ਦੇ (ਅੰਗਾ) ਪਿਆਰੇ ਹਨ। ਇਸ ਲਈ

ਤੂੰ ਉਹਨਾਂ ਦੇ ਨਾਲ ਮਿਲਕੇ ਭਗਤੀ ਰੂਪ ਚੰਦਨ ਨੂੰ ਆਪਣੇ (ਅੰਗਾ) ਹਿਰਦੇ ਦੇ ਅੰਦਰ ਪੈਦਾ ਕਰਨ ਰੂਪ (ਚੋਆ) ਚੁਆਉਣਾ ਕਰ ਅਤੇ

**ਸੋ ਤਨੁ ਜਲੈ; ਕਾਠ ਕੈ ਸੰਗਾ ॥੩॥**

ਉਸ (ਤਨੁ) ਸਥੂਲ ਸਰੀਰ ਦੇ ਅਧਿਆਸ ਨੂੰ ਕਾਮ, ਕ੍ਰੋਧ ਆਦਿਕ ਰੂਪ (ਕਾਠ) ਲੱਕੜਾਂ ਲਾ ਕੇ ਬ੍ਰਹਮ ਅਭਿਆਸ ਰੂਪ ਅੱਗ (ਕੈ ਸੰਗਾ) ਦੇ ਨਾਲ ਜਲਾ ਦੇਣਾ ਕਰ।

**ਕਹੁ ਕਬੀਰ; ਸੁਨਹੁ ਰੇ ਗੁਨੀਆ ॥**

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ (ਰੇ) ਹੇ (ਗੁਨੀਆ) ਗੁਣਵਾਨ ਪੁਰਸ਼ੋ ਸਾਡੀ ਇਹ ਵਿਚਾਰ (ਸੁਨਹੁ) ਸੁਣਨਾ ਕਰੋ।

**ਬਿਨਸੈਗੋ ਰੂਪੁ; ਦੇਖੈ ਸਭ ਦੁਨੀਆ ॥੪॥੧੧॥**

ਹੇ ਭਾਈ ! ਇਹ ਸਾਰਾ ਦਿਸਣ ਵਾਲਾ (ਰੂਪੁ) ਅਕਾਰ (ਬਿਨਸੈਗੋ) ਨਾਸ਼ ਹੋ ਜਾਵੇਗਾ। ਪਰ ਜੋ ਸਾਰੀ ਦੁਨੀਆਂ ਦਾ (ਦੇਖੈ) ਦ੍ਰਿਸ਼ਟਾ ਰੂਪ ਅਦ੍ਰਿਸ਼ਟ ਬ੍ਰਹਮ ਹੈ। ਉਹ ਸਦਾ ਅਚੱਲ ਹੀ ਰਹੇਗਾ।

## ਗਉੜੀ ਕਬੀਰ ਜੀ ॥

**ਪਹਿਲੀ ਉਥਾਨਕਾ :**

ਪਹਿਲਾਂ ਨਗਰ ਵਿਚ ਕਿਸੇ ਦੀ ਮੌਤ ਹੀ ਜਾਂਦੀ ਸੀ ਤਾਂ ਭਗਤ ਕਬੀਰ ਸਾਹਿਬ ਜੀ ਲੋਥ ਦੇ ਨਾਲ ਸਿਵਿਆਂ ਵਿਚ ਜਾਇਆ ਕਰਦੇ ਸਨ। ਪਰ ਹੁਣ ਭਗਤ ਕਬੀਰ ਸਾਹਿਬ ਜੀ ਵੈਰਾਗ ਵਾਲੀ ਅਵਸਥਾ ਵਿਚ ਬੈਠੇ ਹੋਏ ਹਨ, ਕਿਸੇ ਵੀ ਆਦਮੀ ਦੇ ਸਸਕਾਰ ਉੱਤੇ ਸਿਵਿਆਂ ਵਿਚ ਨਹੀਂ ਜਾਂਦੇ। ਤਾਂ ਲੋਕਾਂ ਨੇ ਆ ਕੇ ਕਿਹਾ ਕਿ ਕਬੀਰ ਸਾਹਿਬ ਜੀ ਪਹਿਲਾਂ ਤਾਂ ਤੁਸੀਂ ਸਸਕਾਰ ਕਰਨ ਵਾਸਤੇ ਨਾਲ ਜਾਂਦੇ ਹੁੰਦੇ ਸੀ, ਹੁਣ ਕਿਉਂ ਨਹੀਂ ਜਾਂਦੇ? ਤਾਂ ਆਪਣੀ ਮੌਜ ਵਿਚ ਬੈਠੇ ਹੋਏ ਭਗਤ ਕਬੀਰ ਸਾਹਿਬ ਜੀ ਇਸ ਪ੍ਰਕਾਰ ਕਹਿੰਦੇ ਹਨ।

**ਦੂਸਰੀ ਉਥਾਨਕਾ :**

ਭਗਤ ਜੀ ਦੇ ਮੁਹੱਲੇ ਵਿਚ ਇੱਕ ਪ੍ਰਾਣੀ ਚੜ੍ਹਾਈ ਕਰ ਗਿਆ। ਕੁਝ ਮੁਹੱਲੇਦਾਰ ਲੋਕ ਆ ਕੇ ਕਹਿਣ ਲੱਗੇ, 'ਆਉ ਕਬੀਰ ਜੀ ! ਉਸਦੇ ਘਰ ਸੋਗ ਕਰਨ ਚੱਲੀਏ।' ਇਹ ਸੁਣ ਕੇ ਭਗਤ ਜੀ ਫੁਰਮਾਉਂਦੇ ਹਨ।

**ਤੀਸਰੀ ਉਥਾਨਕਾ :**

ਭਗਤ ਜੀ ਦਾ ਭਰਾ (ਤਾਏ ਦਾ ਪੁੱਤਰ) ਮਰ ਗਿਆ। ਉਸ ਵੇਲੇ ਭਗਤ ਜੀ ਉਚਾਰਦੇ ਹਨ :

*(ਸਰੋਤ: ਹੱਥ ਲਿਖਤ 'ਉਥਾਨਕਾ ਪੋਥੀ' ਸ਼ਹੀਦ ਭਾਈ ਮਨੀ ਸਿੰਘ ਸਾਹਿਬ ਜੀ)*

### ਅਰਥ ਨੰ : ੧

### ਅਵਰ ਮੂਏ; ਕਿਆ ਸੋਗੁ ਕਰੀਜੈ ॥

ਹੇ ਭਾਈ ! (ਅਵਰ) ਹੋਰ ਕਿਸੇ ਦੇ (ਮੂਏ) ਮਰੇ ਤੋਂ (ਕਿਆ) ਕਿਸ ਵਾਸਤੇ ਸੋਗ (ਕਰੀਜੈ) ਕਰਨਾ ਹੈ।

**ਤਉ ਕੀਜੈ; ਜਉ ਆਪ ਨ ਜੀਜੈ ॥੧॥** *(ਦੂਸਰਾ ਪਾਠ 'ਆਪਨ ਜੀਜੈ')*

ਹੇ ਭਾਈ ! ਸੋਗ (ਤਉ) ਤਾ (ਕੀਜੈ) ਕਰਨਾ ਕਰੀਏ (ਜਉ) ਜੇਕਰ (ਆਪਨ ਜੀਜੈ) ਆਪ ਦੁਨੀਆਂ ਵਿਚ

(ਜੀਜੈ) ਜਿਉਂਦੇ ਰਹਿਣਾ ਹੋਵੇ। ਜਦੋਂ ਦੁਨੀਆਂ ਵਿਚ ਆਪ ਹੀ ਨਹੀਂ ਰਹਿਣਾ ਫਿਰ ਕਿਸੇ ਹੋਰ ਦਾ ਕੀ ਸੋਗ ਕਰਨਾ ਹੈ।

**ਪ੍ਰਸ਼ਨ :** ਕਬੀਰ ਜੀ ਕੀ ਤੁਸੀਂ ਜਿਉਂਦੇ ਰਹੋਗੇ?

## ਮੈ ਨ ਮਰਉ; ਮਰਿਬੋ ਸੰਸਾਰਾ ॥

**ਉੱਤਰ :** ਹੇ ਭਾਈ ! ਮੈਂ ਨਹੀਂ (ਮਰਉ) ਮਰਦਾ।

**ਪ੍ਰਸ਼ਨ :** ਕਿਉਂ ਨਹੀਂ ਮਰੋਗੇ?

**ਉੱਤਰ :** ਕਿਉਂਕਿ ਸਾਡੇ ਹਿਰਦੇ ਅੰਦਰੋਂ (ਸੰਸਾਰਾ) ਸੰਸਾਰ ਦਾ ਸਤਪੁਣਾ (ਮਰਿਬੋ) ਮਰ ਚੁੱਕਾ ਹੈ।

## ਅਬ ਮੋਹਿ ਮਿਲਿਓ ਹੈ; ਜੀਆਵਨਹਾਰਾ ॥੧॥ ਰਹਾਉ ॥

ਫੇਰ (ਅਬ) ਹੁਣ (ਮੋਹਿ) ਸਾਨੂੰ (ਜੀਆਵਨਹਾਰਾ) ਜਿਉਂਦੇ ਕਰਨ ਵਾਲੇ ਸਾਡੇ ਗੁਰੂ ਰਾਮਾਨੰਦ ਜੀ (ਮਿਲਿਓ) ਮਿਲ ਗਏ ਹਨ।

**ਅਥਵਾ :** ਹੁਣ ਸਾਨੂੰ (ਜੀਆਵਨਹਾਰਾ) ਜਿਉਂਦੇ ਰਖਣ ਵਾਲਾ ਬ੍ਰਹਮ ਚੇਤਨ ਆਪ ਮਿਲ ਗਿਆ ਹੈ।

## ਇਆ ਦੇਹੀ; ਪਰਮਲ ਮਹਕੰਦਾ ॥

ਹੇ ਭਾਈ ! ਜਿਹੜੇ ਲੋਕ ਇਸ ਦੇਹੀ ਵਿਚ (ਪਰਮਲ) ਚੰਦਨ ਆਦਿਕਾਂ ਨੂੰ (ਮਹਕੰਦਾ) ਮਹਕਾਉਂਦੇ ਹਨ।

## ਤਾ ਸੁਖ ਬਿਸਰੇ; ਪਰਮਾਨੰਦਾ ॥੨॥

(ਤਾ) ਉਹਨਾਂ ਜੀਆਂ ਦੇ ਤਾਈਂ ਵਿਸ਼ੇ ਸੁਖ ਵਿਚ ਲੱਗਣੇ ਕਰਕੇ ਪਰਮਾਨੰਦ ਸਰੂਪ ਦਾ ਸੁਖ ਭੁਲ ਗਿਆ ਹੈ।

## ਕੂਅਟਾ ਏਕੁ; ਪੰਚ ਪਨਿਹਾਰੀ ॥ ਟੂਟੀ ਲਾਜੁ; ਭਰੈ ਮਤਿ ਹਾਰੀ ॥੩॥

ਹੇ ਭਾਈ ਇਹ ਸੰਸਾਰ (ਏਕੁ) ਇਕ (ਕੂਅਟਾ) ਖੂਹ ਹੈ। ਜਿਸ ਵਿਚ (ਪੰਚ) ਪੰਜੇ ਗਿਆਨ ਇੰਦਰੀਆਂ ਵਿਸ਼ੇ ਸੁਖ ਰੂਪ (ਪਨਿਹਾਰੀ) ਪਾਨੀ ਭਰਨ ਵਾਲੀਆਂ ਹਨ।

ਜਦੋਂ ਉਮਰ ਰੂਪ (ਲਾਜੁ) ਰੱਸੀ (ਟੂਟੀ) ਟੁੱਟ ਜਾਂਦੀ ਹੈ ਤਾਂ ਵਿਸ਼ੇ ਸੁਖ ਰੂਪ ਪਾਨੀ ਨੂੰ (ਭਰੈ) ਭਰਨ ਵਾਲੀ (ਮਤਿ) ਬੁੱਧੀ ਵੀ (ਹਾਰੀ) ਹਾਰ ਜਾਂਦੀ ਹੈ। ਭਾਵ ਇਸ ਦੇਹ ਵੱਲੋਂ ਉਠ ਕੇ ਪ੍ਰਲੋਕ ਨੂੰ ਚਲੀ ਜਾਂਦੀ ਹੈ।

**ਅਥਵਾ :** ਸੰਸਾਰ ਰੂਪ ਖੂਹ ਹੈ ਅਤੇ ਇਸ ਵਿਚ ਜੀਵ ਦੇ ਪੰਜ ਸੰਬੰਧੀ (ਮਾਤਾ, ਪਿਤਾ, ਇਸਤ੍ਰੀ, ਪੁੱਤਰ ਅਤੇ ਧੀ), ਪਦਾਰਥਾਂ ਰੂਪ ਪਾਨੀ ਨੂੰ ਭਰਨ ਵਾਲੇ ਹੋ ਰਹੇ ਹਨ। ਜਦੋਂ ਉਮਰ ਰੂਪ ਰੱਸੀ ਟੁੱਟ ਗਈ ਤਾਂ ਉਹਨਾਂ ਸੰਬੰਧੀਆਂ ਦੀ ਮਤ ਹਾਰ ਗਈ ਕਿ ਓਹੋ ! ਇਹ ਤਾਂ ਹੁਣੇ ਹੀ ਮਰ ਗਿਆ।

**ਅਥਵਾ :** ਸਰੀਰ ਰੂਪ ਇੱਕ ਖੂਹ ਹੈ, ਇਸ ਉੱਤੇ ਪੰਜ ਪ੍ਰਾਨਾਂ ਰੂਪ ਪਾਨੀ ਭਰਨ ਵਾਲੀਆਂ ਇਸਤ੍ਰੀਆਂ ਹਨ। ਜਦੋਂ ਉਮਰ ਰੂਪ ਲੱਜ ਟੁੱਟ ਜਾਂਦੀ ਹੈ। ਤਾਂ ਜੋ ਮੱਤ ਪਹਿਲਾਂ ਪਦਾਰਥਾਂ ਦੇ ਅਨੁਭਵ ਕਰਦੀ ਸੀ, ਉਹ ਹਾਰ ਜਾਂਦੀ ਹੈ।

**ਅਥਵਾ :** ਹਿਰਦੇ ਰੂਪ ਇੱਕ ਖੂਹ ਹੈ, ਪੰਜ ਗਿਆਨ ਇੰਦਰੀਆਂ ਪਾਨੀ ਭਰਨ ਵਾਲੀਆਂ ਹਨ, ਜਦੋਂ ਬਿਰਤੀ ਰੂਪ ਲੱਜ ਅੰਤਰਮੁਖਤਾ ਨਾ ਹੋਣ ਰੂਪ ਟੁੱਟ ਗਈ ਭਾਵ ਜਦੋਂ ਬਿਰਤੀ ਅੰਤਰਮੁਖ ਨਾ ਹੋਈ ਤਾਂ (ਮਤਿ) ਬੁੱਧੀ ਆਤਮਾਨੰਦ ਰੂਪ ਪਾਨੀ ਭਰਨ ਵੱਲੋਂ ਹਾਰ ਗਈ।

**ਅਥਵਾ :** ਦਸਮ ਦੁਆਰ ਰੂਪੀ ਖੂਹ ਹੈ ਅਤੇ ਪੰਜ ਉਪ ਪ੍ਰਾਨਾਂ (ਨਾਗ, ਕੂਰਮ, ਕ੍ਰਿਕਲ, ਦੇਵਦਤ ਅਤੇ ਧਨੰਜੈ) ਦਾ ਨਿਰੋਧ ਕਰਨਾ, ਵਾ: ਖੇਚਰੀ, ਭੂਚਰੀ ਆਦਿਕ ਪੰਜਾਂ ਮੁੰਦਰਾਂ ਪਾਨੀ ਭਰਨ ਵਾਲੀਆਂ ਹਨ। ਜਦੋਂ ਦਸ ਉਂਗਲਾਂ ਬਾਹਰ

ਜਾਣ ਵਾਲੀ , ਸਵਾਸ ਰੂਪ ਲੱਜ ਟੁੱਟ ਗਈ। ਭਾਵ ਸਵਾਸਾਂ ਨੂੰ ਰੋਕ ਲਿਆ, **ਵਾ:** ਜਦੋਂ ਬਾਹਜ ਬਿਰਤੀ ਰੂਪ ਲੱਜ ਟੁੱਟ ਗਈ, ਉਸ ਵੇਲੇ ਸਰੀਰ ਦੀ ਸੋਝੀ ਵਾਲੀ ਬੁੱਧੀ ਹਾਰ ਗਈ।

**ਅਥਵਾ :** ਬ੍ਰਹਮ ਰੂਪ ਇਕ ਖੂਹ ਹੈ, ਜਿਸ ਤੋਂ (ਪੰਚ) ਸੰਤ ਜਨਾਂ ਦੀ ਬਿਰਤੀ ਬ੍ਰਹਮਾਨੰਦ ਰੂਪ ਪਾਣੀ ਭਰਨ ਵਾਲੀ ਹੈ। ਉਹਨਾਂ ਦੀ ਅਵਿੱਦਿਆ ਰੂਪ ਲੱਜ ਟੁੱਟ ਗਈ ਹੈ ਅਤੇ ਉਹਨਾਂ ਦੀ ਮਤ, ਗਿਆਤ ਅਤੇ ਸ਼ਾਸ਼ਤ੍ਰਾਦਿਕ ਦੀ ਚੰਚਲਤਾਈ ਵਾਲੀ ਬੁੱਧੀ (ਹਾਰੀ) ਨਾਸ਼ ਹੋ ਗਈ ਹੈ।

**ਅਥਵਾ :** ਬ੍ਰਹਮ ਰੂਪ ਇੱਕ ਖੂਹ ਹੈ, ਪੰਜਾਂ ਤੱਤਾਂ ਦੀ ਜੋ ਧਾਰਨਾ ਹੈ। ਇਹ ਪੰਜ ਪਾਣੀ ਭਰਨ ਵਾਲੀਆਂ ਹਨ। ਜਿੰਨ੍ਹਾਂ ਦੀ ਅਵਿਦਿਆ ਰੂਪ ਲੱਜ ਟੁੱਟ ਗਈ ਹੈ। ਉਹਨਾਂ ਦੀ ਸੰਸਾਰਾਕਾਰ ਮਤ ਹਾਰ ਗਈ ਹੈ ਅਤੇ ਉਹ ਇਹਨਾਂ ਪੰਜ ਪਾਣੀ ਹਾਰੀਆਂ ਨਾਲ ਮਿਲ ਕੇ ਬ੍ਰਹਮਾਨੰਦ ਰੂਪ ਪਾਣੀ ਨੂੰ ਭਰਦੇ ਹਨ।

## ਕਹੁ ਕਬੀਰ; ਇਕ ਬੁਧਿ ਬੀਚਾਰੀ ॥

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਅਸੀਂ ਇਕ (ਬੁਧਿ) ਬੁੱਧੀ ਨੂੰ (ਬੀਚਾਰੀ) ਵਿਚਾਰ ਕੇ ਦੇਖਿਆ ਹੈ ਕਿ

## ਨਾ ਓਹੁ ਕੂਅਟਾ; ਨਾ ਪਨਿਹਾਰੀ ॥੪॥੧੨॥

ਓਥੇ ਨਾ ਹੀ ਓਹੁ ਸੰਸਾਰ ਰੂਪ (ਕੂਅਟਾ) ਖੂਹ ਰਹਿੰਦਾ ਹੈ ਤੇ ਨਾ ਹੀ ਵਿਸ਼ੇ ਸੁਖ ਰੂਪ ਪਾਣੀ ਨੂੰ (ਪਨਿਹਾਰੀ) ਭਰਨ ਵਾਲੀਆਂ ਪੰਜੇ ਗਿਆਨ ਇੰਦਰੀਆਂ ਰਹਿੰਦੀਆਂ ਹਨ।

## ਅਰਥ ਨੰ : ੨

### ਅਵਰ ਮੂਏ; ਕਿਆ ਸੋਗੁ ਕਰੀਜੈ ॥

ਹੇ ਭਾਈ ! ਜਦੋਂ (ਅਵਰ) ਅਵਰਨ (ਮੂਏ) ਨਸ਼ਟ ਹੋ ਜਾਵੇ **ਵਾ:** ਜੋ (ਅ+ਵਰ) (ਅ) ਅਗਿਆਨ (ਵਰ) ਸ੍ਰੇਸ਼ਟ ਨਹੀਂ ਹੈ, ਉਹ (ਮੂਏ) ਨਵਿਰਤ ਹੋ ਜਾਵੇ ਤਾਂ ਫਿਰ ਸੋਗ (ਕਰੀਜੈ) ਕਰਨ ਦੀ (ਕਿਆ) ਕੀ ਲੋੜ ਹੈ। ਭਾਵ ਕੋਈ ਲੋੜ ਨਹੀਂ ਹੈ।

### ਤਉ ਕੀਜੈ; ਜਉ ਆਪ ਨ ਜੀਜੈ ॥੧॥

ਹੇ ਭਾਈ ! (ਤਉ ਕੀ+ਜੈ) ਤਿਸ ਤਤ ਬੇਤੇ (ਕੀ) ਦੀ (ਜੈ) ਜੈ ਜੈਕਾਰ ਹੁੰਦੀ ਹੈ (ਜਉ) ਜਦੋਂ ਹਿਰਦੇ ਵਿਚ (ਆਪਨ) ਆਪਾ-ਭਾਵ ਅਰਥਾਤ ਹੰਕਾਰ (ਜੀਜੈ) ਜਿਉਂਦਾ ਨਾ ਰਹੇ। ਭਾਵ ਤਿਸ ਪੁਰਖ ਦੀ ਜੈਕਾਰ ਹੁੰਦੀ ਹੈ ਜਿਸ ਦੇ ਹਿਰਦੇ ਅੰਦਰੋਂ ਹੰਕਾਰ ਮਿਟ ਜਾਂਦਾ ਹੈ। **ਵਾ:** ਉਹਨਾਂ ਦੀ ਸਦਾ ਸਦਾ ਲਈ (ਜੀਜੈ) ਜਿੱਤ ਹੁੰਦੀ ਹੈ।

### ਮੈ ਨ ਮਰਉ; ਮਰਿਬੋ ਸੰਸਾਰਾ ॥

ਹੇ ਭਾਈ ! ਸਾਡੇ ਅੰਦਰੋਂ (ਮੈਨ) ਕਾਮ ਆਦਿਕ ਵਿਕਾਰਾਂ ਦਾ ਫੁਰਨਾ (ਮਰਉ) ਮਰ ਗਿਆ ਹੈ, ਇਸ ਲਈ ਸਾਡਾ (ਸੰਸਾਰਾ) ਜਗਤ ਭਾਵ ਵੀ (ਮਰਿਬੋ) ਮਰ ਗਿਆ, ਅਭਾਵ ਹੋ ਗਿਆ ਹੈ। ਅਸੀਂ ਸੰਸਾਰ ਨੂੰ ਨਾਸ਼ਵੰਤ ਸਮਝ ਲਿਆ ਹੈ।

### ਅਬ ਮੋਹਿ; ਮਿਲਿਓ ਹੈ ਜੀਆਵਨਹਾਰਾ ॥੧॥ ਰਹਾਉ ॥

ਹੇ ਭਾਈ ! (ਅਬ) ਹੁਣ (ਮੋ) ਸਾਨੂੰ ਆਪਣੇ (ਹਿ) ਹਿਰਦੇ (ਮੋ) ਵਿਚ ਹੀ (ਜੀਆਵਨਹਾਰਾ) ਜਿਉਂਦੇ ਕਰਨ ਵਾਲਾ (ਅਬ) ਅਬਿਨਾਸੀ ਪ੍ਰਮੇਸਰ (ਮਿਲਿਓ) ਪ੍ਰਾਪਤ ਹੋ ਗਿਆ ਹੈ।

**ਇਆ ਦੇਹੀ; ਪਰਮਲ ਮਹਕੰਦਾ ॥**

ਜਿੰਨ੍ਹਾਂ ਸੰਤਾਂ ਦੀ (ਇਆ) ਇਸ ਦੇਹੀ ਦੇ ਅੰਦਰ ਬੈਰਾਗ ਰੂਪ (ਪਰਮਲ) ਚੰਦਨ ਮਹਿਕਦਾ ਹੈ। **ਵਾ:** (ਇਆ) ਇਸ ਦੇਹੀ ਦਾ ਸਾਖੀ ਚੇਤਨ ਦੇਹੀ ਵਿੱਚੋਂ ਚੰਦਨ ਵਾਂਗ ਮਹਿਕ ਆਉਂਦਾ ਭਾਵ ਪ੍ਰਕਾਸ਼ ਹੋ ਆਉਂਦਾ ਹੈ।

**ਤਾ ਸੁਖ ਬਿਸਰੇ; ਪਰਮਾਨੰਦਾ ॥੨॥**

(ਤਾ) ਉਹਨਾਂ ਨੂੰ ਵਿਸ਼ੇ ਸੁਖ (ਬਿਸਰੇ) ਵਿਸਰਨ ਕਰਕੇ ਪਰਮਾਨੰਦ ਸੁਖ ਦੀ ਪ੍ਰਾਪਤੀ ਹੋਈ ਹੈ।

**ਕੂਅਟਾ ਏਕੁ; ਪੰਚ ਪਨਿਹਾਰੀ ॥**

ਫਿਰ ਜਿੰਨ੍ਹਾਂ ਲਈ ਪ੍ਰੇਮ ਰੂਪ ਜਲ ਨਾਲ ਭਰਿਆ ਹੋਇਆ ਸਾਧਸੰਗਤ ਰੂਪ ਇਕ (ਕੂਅਟਾ) ਖੂਹ ਹੈ ਜਿਸ ਤੇ ਪੰਜਾ ਤੱਤਾਂ ਦੀ ਧਾਰਨਾ ਰੂਪ **ਵਾ:** ਸਤ, ਸੰਤੋਖ ਆਦਿਕ ਪੰਜਾਂ ਗੁਣਾਂ ਨਾਲ ਪਾਨੀ ਨੂੰ ਭਰਨ ਲਈ ਪੰਜ ਪਨਿਹਾਰੀਆਂ ਹਨ।

**ਟੂਟੀ ਲਾਜੁ ਭਰੈ; ਮਤਿ ਹਾਰੀ ॥੩॥**

ਉਹਨਾਂ ਦੀ ਬੁਧੀ ਰੂਪ (ਲਾਜੁ) ਰੱਸੀ ਵੀ (ਟੂਟੀ) ਟੁੱਟ ਗਈ ਹੈ, ਭਾਵ ਉਹਨਾਂ ਨੇ ਆਪਣੀ ਮਤ ਛੱਡ ਦਿੱਤੀ ਹੈ ਅਤੇ ਉਨ੍ਹਾਂ ਦੀ ਸੰਸਾਰ ਵਾਲੀ ਮਤ ਵੀ ਹਾਰ ਗਈ, ਹਟ ਗਈ ਭਾਵ ਮਿਟ ਗਈ ਹੈ। ਜਿਸ ਕਰਕੇ ਹੁਣ ਉਹ ਬ੍ਰਹਮਾਕਾਰ ਬਿਰਤੀ ਕਰਕੇ ਸਾਧਸੰਗਤ ਰੂਪ ਖੂਹ ਵਿਚੋਂ ਬ੍ਰਹਮਾਨੰਦ ਰੂਪ ਪਾਨੀ ਦੇ ਤਾਂਈਂ ਭਰਦੇ ਹਨ।

**ਅਥਵਾ :** ਉਹਨਾਂ ਦੀ ਦੁਨੀਆਂ ਦੀ (ਲਾਜੁ) ਲੱੱਜਿਆ, ਸ਼ਰਮ ਰੂਪ ਲੱਜ ਵੀ ਟੁੱਟ ਗਈ ਹੈ। ਭਾਵ ਮਰ ਗਈ ਹੈ ਤੇ (ਮਤਿ) ਬੁੱਧੀ ਦੁਨੀਆਂ ਦੇ ਪਦਾਰਥਾਂ ਰੂਪ ਪਾਣੀ ਭਰਨ ਵੱਲੋਂ (ਹਾਰੀ) ਹਾਰ ਗਈ ਹੈ। ਭਾਵ ਹਟ ਗਈ ਹੈ। ਤੇ ਉਹ ਸੰਗਤ ਰੂਪ ਖੂਹ ਤੋਂ ਨਾਮ ਰੂਪ ਜਲ ਭਰਦੇ ਹਨ।

**ਕਹੁ ਕਬੀਰ; ਇਕ ਬੁਧਿ ਬੀਚਾਰੀ ॥**

ਭਗਤ ਕਬੀਰ ਜੀ ਕਹਿੰਦੇ ਹਨ ਕਿ ਹੇ ਭਾਈ ਅਸੀਂ ਤੁਹਾਨੂੰ ਏਕਤਾ ਵਾਲੀ ਬੁੱਧੀ ਵਿਚਾਰ ਕੇ ਦੱਸੀ ਹੈ ਕਿ

**ਨਾ ਓਹੁ ਕੂਅਟਾ; ਨਾ ਪਨਿਹਾਰੀ ॥੪॥੧੨॥**

ਓਥੇ ਨਾ ਤਾਂ ਸੰਸਾਰ ਰੂਪ ਖੂਹ ਹੈ ਅਤੇ ਨਾ ਹੀ (ਪਨਿਹਾਰੀ) ਪਾਣੀ ਭਰਨ ਵਾਲੀਆਂ ਪੰਜੇ ਗਿਆਨ ਇੰਦਰੀਆਂ ਹਨ। ਐਸੇ ਅਨੰਦ ਸਰੂਪ ਪ੍ਰਮੇਸਰ ਵਿਚ ਅਸੀਂ ਲੀਨ ਹਾਂ।

## ਗਉੜੀ ਕਬੀਰ ਜੀ ॥

ਇਸ ਪਾਵਨ ਪਵਿੱਤਰ ਸ਼ਬਦ ਵਿਚ ਭਗਤ ਕਬੀਰ ਜੀ ਅਕਾਲ ਵਾਹਿਗੁਰੂ ਜੀ ਅੱਗੇ ਬੇਨਤੀਆਂ ਕਰਦੇ ਹਨ ਕਿ ਹੇ ਵਾਹਿਗੁਰੂ ਜੀ ਸਾਡੇ ਉਪਰ ਕਿਰਪਾ ਦ੍ਰਿਸ਼ਟੀ ਕਰੋ।

## ਅਸਥਾਵਰ ਜੰਗਮ ਕੀਟ ਪਤੰਗਾ ॥

ਹੇ ਪ੍ਰਮੇਸਰ ਜੀ ਅਸੀਂ (ਅਸਥਾਵਰ) ਇਕ ਅਸਥਾਨ ਵਿਚ ਇਸਥਿਤ ਰਹਿਣ ਵਾਲੇ ਪੱਥਰਾਂ, ਬ੍ਰਿਛ ਆਦਿਕ, (ਜੰਗਮ) ਲੱਤਾਂ ਨਾਲ ਤੁਰਨ ਵਾਲੇ ਜੀਵ ਆਦਿਕ, (ਕੀਟ) ਕੀੜੇ ਆਦਿਕ ਤੇ (ਪਤੰਗਾ) ਪਰਵਾਨੇ, ਭਮੱਕੜ ਆਦਿਕ ਦੀਆਂ ਜੂਨਾਂ ਵਿਚ ਭਰਮਦੇ ਆਏ ਹਾਂ।

## ਅਨਿਕ ਜਨਮ; ਕੀਏ ਬਹੁ ਰੰਗਾ ॥੧॥

ਹੇ ਮਹਾਰਾਜ ! ਇਸ ਪ੍ਰਕਾਰ ਅਸੀਂ (ਬਹੁ ਰੰਗਾ) ਮਾਇਆ ਦੇ ਤਿੰਨ ਗੁਣਾਂ ਰੂਪ ਬਹੁਤ ਸਾਰੇ ਰੰਗਾਂ ਵਿਚ ਪਇਆਂ ਹੋਇਆਂ ਨੇ (ਅਨਿਕ) ਅਨੇਕਾਂ ਜਨਮ ਧਾਰਨ (ਕੀਏ) ਕੀਤੇ ਹਨ। **ਵਾ:** ਬਹੁਤੇ (ਰੰਗਾ) ਕੌਤਕ ਕਰਦੇ ਰਹੇ ਹਾਂ। ਭਾਵ ਕਦੇ ਕਿਸੇ ਜੂਨ ਵਿਚ ਪੈ ਗਏ ਤੇ ਕਦੇ ਕਿਸੇ ਜੂਨ ਵਿੱਚ ਪੈ ਕੇ ਕੁਝ ਬਣ ਗਏ।

## ਅੰਗ : ੩੨੬

## ਐਸੇ ਘਰ; ਹਮ ਬਹੁਤੁ ਬਸਾਏ ॥

ਹੇ ਸੱਚੇ ਪਾਤਸ਼ਾਹ ! (ਹਮ) ਅਸੀਂ **ਵਾ:** (ਹਮ) ਤਮਾਮ ਜੀਵਾਂ ਨੇ (ਐਸੇ) ਇਹੋ ਜਿਹੇ ਸਰੀਰਾਂ ਰੂਪ ਘਰ **ਵਾ:** ਜੂਨਾਂ ਰੂਪ ਘਰ ਬਹੁਤ (ਬਸਾਏ) ਵਸਾਏ ਹਨ।

## ਜਬ ਹਮ ਰਾਮ; ਗਰਭ ਹੋਇ ਆਏ ॥੧॥ ਰਹਾਉ ॥

ਹੇ (ਰਾਮ) ਪ੍ਰਮੇਸਰ ਜਦੋਂ (ਹਮ) ਅਸੀਂ ਸਾਰੇ ਮਾਤਾ ਦੇ ਗਰਭ ਵਿਚੋਂ ਹੁੰਦੇ ਹੋਏ ਆਏ ਹਾਂ।

## ਜੋਗੀ ਜਤੀ ਤਪੀ; ਬ੍ਰਹਮਚਾਰੀ ॥

ਹੇ ਮਹਾਰਾਜ ! ਅਸੀਂ ਕਦੇ ਪੁੰਨਾਂ ਦੇ ਪ੍ਰਤਾਪ ਦੁਆਰਾ ਜੋਗੀ ਬਣ ਕੇ ਅਭਿਆਸ ਕੀਤਾ ਹੈ। ਕਦੇ ਤਿਆਗੀ ਹੋ ਕੇ ਆਪਣੇ ਆਪ ਨੂੰ ਜਤੀ ਕਹਾਇਆ ਹੈ। ਕਦੇ ਧੂਣੀਆਂ ਤਪਾ ਕੇ ਤਪੀ ਕਹਾਇਆ ਹੈ ਅਤੇ ਕਦੇ ਗ੍ਰਹਿਸਤ ਦਾ ਤਿਆਗ ਕਰਕੇ ਬ੍ਰਹਮਚਰਜ ਰੱਖ ਕੇ ਬ੍ਰਹਮਚਾਰੀ ਕਹਾਇਆ ਹੈ। ਅਤੇ

## ਕਬਹੂ ਰਾਜਾ ਛਤ੍ਰਪਤਿ; ਕਬਹੂ ਭੇਖਾਰੀ ॥੨॥

ਕਦੇ ਉੱਤਮ ਕਰਮਾਂ ਕਰਕੇ ਅਸੀਂ (ਰਾਜਾ) ਰਜਵਾੜਿਆਂ ਦੇ ਮਾਲਕ ਰਾਜੇ ਬਣੇ ਹਾਂ। ਕਦੇ (ਛਤ੍ਰਪਤਿ) ਚੱਕਰਵਰਤੀ ਰਾਜੇ ਬਣ ਕੇ ਸਾਰੀ ਧਰਤੀ ਦੇ ਮਾਲਕ ਬਣੇ ਹਾਂ ਅਤੇ ਕਦੇ ਪੁੰਨਾਂ ਤੋਂ ਹੀਣੇ ਹੋ ਕੇ (ਭੇਖਾਰੀ) ਮੰਗਤੇ ਬਣ ਕੇ ਭਿਖਿਆ ਹੀ ਮੰਗਦੇ ਫਿਰਦੇ ਰਹੇ ਹਾਂ।

**ਪ੍ਰਸ਼ਨ :** ਮਹਾਰਾਜ ! ਇਹੋ ਜਿਹੀਆਂ ਜੂਨਾਂ ਕਿਉਂ ਧਾਰੀਆਂ ਹਨ?

**ਉੱਤਰ :** ਹੇ ਭਾਈ ! ਸਾਨੂੰ ਇਹੋ ਜਿਹੀਆਂ ਜੂਨਾਂ ਸਤਸੰਗਤ ਨਾ ਕਰਨੇ ਕਰਕੇ ਅਤੇ ਸਾਕਤ ਪੁਰਸ਼ਾਂ ਦੀ ਸੰਗਤ ਕਰਨੇ ਕਰਕੇ ਧਾਰਨੀਆਂ ਪਈਆਂ ਹਨ।

## ਸਾਕਤ ਮਰਹਿ; ਸੰਤ ਸਭਿ ਜੀਵਹਿ ॥

ਇਸ ਲਈ (ਸਾਕਤ) ਸ਼ਕਤੀ ਮਾਇਆ ਦੇ ਉਪਾਸ਼ਕ, ਕਠੋਰ ਚਿਤ ਵਾਲੇ ਸਾਰੇ ਲੋਕ (ਮਰਹਿ) ਮਰ ਜਾਣੇ ਚਾਹੀਦੇ ਹਨ ਅਤੇ ਸਿਮਰਨ ਭਜਨ ਕਰਨ ਵਾਲੇ ਸਾਰੇ (ਸੰਤ) ਸ਼ਾਂਤ ਆਤਮਾ ਵਾਲੇ ਮਹਾਤਮਾ (ਜੀਵਹਿ) ਸਦਾ ਲਈ ਜਿਉਂਦੇ ਰਹਿਣੇ ਚਾਹੀਦੇ ਹਨ।

**ਪ੍ਰਸ਼ਨ :** ਮਹਾਰਾਜ ! ਐਸਾ ਕਿਉਂ?

**ਉੱਤਰ :** ਕਿਉਂਕਿ ਸਾਕਤ ਪੁਰਸ਼ ਜੰਮਣ-ਮਰਨ ਵਾਲੇ ਪਦਾਰਥਾਂ ਵਿਚ ਚਿੱਤ ਲਾਉਣ ਕਰਕੇ ਜੰਮਦੇ-ਮਰਦੇ ਰਹਿੰਦੇ ਹਨ ਤੇ ਸੰਤ ਆਪਣੇ ਚਿਤ ਨੂੰ ਜੀਵਨ ਰੂਪ ਪ੍ਰਮੇਸਰ ਵਿਚ ਜੋੜ ਕੇ ਰੱਖਣੇ ਕਰਕੇ ਸਦਾ ਜਿਉਂਦੇ ਰਹਿੰਦੇ ਹਨ ਅਤੇ

## ਰਾਮ ਰਸਾਇਨੁ; ਰਸਨਾ ਪੀਵਹਿ ॥੩॥

ਉਹਨਾਂ ਦੀ ਸੰਗਤ ਵਿਚ ਮਿਲਣੇ ਕਰਕੇ (ਰਸਾਇਨੁ) ਰਸਾਂ ਦੇ ਘਰ (ਰਾਮ) ਪ੍ਰਮੇਸਰ ਨੂੰ ਰਸਨਾ ਕਰਕੇ (ਪੀਵਹਿ) ਪੀ ਲਈਦਾ ਹੈ।

**ਅਥਵਾ :** ਉਹ ਰਸਾਂ ਦੇ ਘਰ ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਮ ਰੂਪ ਰਸ ਨੂੰ ਰਸਨਾ ਨਾਲ ਪੀਂਦੇ ਹਨ।

## ਕਹੁ ਕਬੀਰ; ਪ੍ਰਭ ਕਿਰਪਾ ਕੀਜੈ ॥

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਸਰਬ ਕਲਾ (ਪ੍ਰਭ) ਸਮਰੱਥ ਅਕਾਲ ਪੁਰਖ ਵਾਹਿਗੁਰੂ ਜੀ ! ਤੁਸੀਂ ਸਾਡੇ ਉਪਰ ਕਿਰਪਾ ਦ੍ਰਿਸ਼ਟੀ ਕਰਨਾ ਕਰੋ।

## ਹਾਰਿ ਪਰੇ; ਅਬ ਪੂਰਾ ਦੀਜੈ ॥੪॥੧੩॥

ਅਸੀਂ ਜਨਮਾਂ-ਜਨਮਾਂਤਰਾਂ ਵਿਚੋਂ ਹਾਰ ਕੇ ਤੁਹਾਡੀ ਸ਼ਰਨੀ ਆ ਕੇ (ਪਰੇ) ਪਏ ਹਾਂ। ਇਸ ਲਈ (ਅਬ) ਹੁਣ ਤੁਸੀਂ ਸਾਨੂੰ (ਪੂਰਾ) ਪੂਰਨ ਗਿਆਨ (ਦੀਜੈ) ਦੇਣਾ ਕਰੋ। **ਵਾ:** ਪੂਰਨ ਅਨੰਦ ਬਖਸ਼ਣਾ ਕਰੋ। ਜਿਸ ਕਰਕੇ ਸਾਨੂੰ ਦੁਬਾਰਾ ਜੂਨਾਂ ਵਿਚ ਨਾ ਆਉਣਾ ਪਵੇ।

## ਗਉੜੀ ਕਬੀਰ ਜੀ ਕੀ, ਨਾਲਿ ਰਲਾਇ ਲਿਖਿਆ; ਮਹਲਾ ੫ ॥

ਅੰਤਰਜਾਮੀ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਰਾਗ ਗਉੜੀ ਦੇ ਅੰਦਰ ਭਗਤ ਬਾਣੀ ਲਿਖਾਉਂਦੇ ਹੋਏ ਕਬੀਰ ਸਾਹਿਬ ਜੀ ਦੇ ਤਾਈਂ ੧੪ਵੇਂ ਸ਼ਬਦ ਵਿੱਚ ਆਪਣੇ ਵੱਲੋਂ ਸਿਰੋਪਾਉ ਬਖਸ਼ਦੇ ਹਨ। ਇਹ ਪਾਵਨ ਸ਼ਬਦ ਪੰਜਵੇਂ ਪਾਤਸ਼ਾਹ ਜੀ ਦਾ ਹੈ। ਪਰ ਸਤਿਗੁਰੂ ਜੀ ਨੇ ਐਸਾ ਹੀ ਸ਼ਬਦ ਕਬੀਰ ਸਾਹਿਬ ਜੀ ਦੀ ਰਸਨਾ ਤੋਂ ਨਿਕਲਿਆ ਹੋਇਆ ਜਾਣ ਕੇ ਇੱਥੇ ਆਪਣੇ ਸ਼ਬਦ ਨੂੰ ਭਗਤ ਜੀ ਦੇ ਸ਼ਬਦ ਨਾਲ ਰਲਾ ਕੇ ਲਿਖਿਆ ਹੈ।

ਨੋਟ : ਇੱਥੇ ਗਰੀਬ ਨਿਵਾਜ ਸਤਿਗੁਰੂ ਜੀ ਨੇ ਭਗਤ ਜਨਾਂ ਅਤੇ ਗੁਰੂ ਸਾਹਿਬਾਨ ਦੀ ਬਾਣੀ ਦੀ ਏਕਤਾ ਕਰਦੇ ਹੋਏ ਸਿੱਖਿਆ ਦਿੱਤੀ ਹੈ ਕਿ ਕੋਈ ਵੀ ਭਗਤ ਜਨਾਂ ਦੀ ਬਾਣੀ ਨੂੰ ਵੱਖਰਾ ਨਾ ਸਮਝੇ। ਇਹ ਬਾਣੀ ਗੁਰੂ ਸਾਹਿਬ ਜੀ ਦੇ ਦਰ 'ਤੇ ਪ੍ਰਵਾਨ ਹੋਈ ਹੈ। ਜਿਵੇਂ ਤੀਸਰੇ ਪਾਤਸ਼ਾਹ ਜੀ ਨੇ ਬਚਨ ਕੀਤੇ ਹਨ,

**ਨਾਮਾ ਛੀਬਾ ਕਬੀਰੁ ਜੋੁਲਾਹਾ ਪੂਰੇ ਗੁਰ ਤੇ ਗਤਿ ਪਾਈ ॥**
**ਬ੍ਰਹਮ ਕੇ ਬੇਤੇ ਸਬਦੁ ਪਛਾਣਹਿ ਹਉਮੈ ਜਾਤਿ ਗਵਾਈ ॥**
**ਸੁਰਿ ਨਰ ਤਿਨ ਕੀ ਬਾਣੀ ਗਾਵਹਿ ਕੋਇ ਨ ਮੇਟੈ ਭਾਈ ॥** (ਅੰਗ : ੬੭)

ਇਸ ਪ੍ਰਕਾਰ ਮਹਾਰਾਜ ਜੀ ਨੇ ਸਭਨਾ ਦੇ ਗਾਉਣੇ ਯੋਗ ਗੁਰਬਾਣੀ ਦੇ ਨਾਲ ਭਗਤਾਂ ਨੂੰ ਮੇਲਣਾ ਕੀਤਾ ਹੈ। ਜਿਵੇਂ ਗੰਗਾ ਆਦਿਕ ਨਦੀਆਂ ਸਮੁੰਦਰ ਵਿੱਚ ਰਲ ਕੇ ਸਮੁੰਦਰ ਦਾ ਹੀ ਰੂਪ ਹੋ ਜਾਂਦੀਆਂ ਹਨ। ਇਉਂ ਨਦੀਆਂ ਦੀ ਨਿਆਈਂ ਭਗਤ ਜਨ ਸਮੁੰਦਰ ਦੀ ਨਿਆਈਂ ਮਹਾਰਾਜ ਦੀ ਜੋਤ ਵਿੱਚ ਮਿਲ ਕੇ "ਦ੍ਵੈ ਤੇ ਏਕ ਰੂਪ ਹ੍ਵੈ ਗਯੋ ॥" ਇਕ ਰੂਪ ਹੋ ਜਾਂਦੇ ਹਨ। ਇਸ ਲਈ ਕੋਈ ਵੀ ਭਗਤ ਜਨਾਂ ਦੀ ਬਾਣੀ ਨੂੰ ਸਤਿਗੁਰਾਂ ਦੀ ਬਾਣੀ ਤੋਂ ਵੱਖਰਾ ਨਾ ਸਮਝੇ।

**ਉਥਾਨਕਾ :**

ਕਬੀਰ ਸਾਹਿਬ ਜੀ ਦੀਵਾਨ ਦੀ ਸਮਾਪਤੀ ਤੋਂ ਬਾਅਦ ਸੰਗਤ ਵਿੱਚ ਲੱਸੀ ਵਰਤਾਇਆ ਕਰਦੇ ਸਨ। ਇਕ ਦਿਨ ਜਦੋਂ ਲੱਸੀ ਲਿਆਉਣ ਵਾਲੀ ਦਾਸੀ ਪਛੜ ਕੇ ਦੇਰ ਨਾਲ ਪਹੁੰਚੀ ਤਾਂ ਕਬੀਰ ਸਾਹਿਬ ਜੀ ਨੇ ਪੁੱਛਿਆ ਕਿ ਹੇ ਮਾਈ ! ਅੱਜ ਤੂੰ ਲੱਸੀ ਲਿਆਉਣ ਵਿੱਚ ਦੇਰੀ ਕਰ ਦਿੱਤੀ ਹੈ, ਕੀ ਕਾਰਣ ਹੈ? ਸਾਧੂਆਂ ਨੇ ਆਪੋ-ਆਪਣੇ ਕੰਮ ਕਰਨੇ ਹੁੰਦੇ ਹਨ। ਸੁਣ ਕੇ ਮਾਈ ਨੇ ਜੋ ਕਿਹਾ, ਉਸ ਨੂੰ ਕਬੀਰ ਸਾਹਿਬ ਜੀ ਇਸ ਪਾਵਨ ਸ਼ਬਦ ਅੰਦਰ ਕਥਨ ਕਰਦੇ ਹਨ। **ਵਾ:** ਸੰਸਾਰ ਦੀ ਅਸਚਰਜਤਾ ਦਿਖਾਉਂਦੇ ਹਨ।

## ਅਰਥ ਨੰ : ੧

## ਐਸੋ ਅਚਰਜੁ; ਦੇਖਿਓ ਕਬੀਰ ॥

ਹੇ ਕਬੀਰ ਜੀ ! ਅੱਜ ਮੈਂ (ਐਸੋ) ਇਹੋ ਜਿਹਾ (ਅਚਰਜੁ) ਅਸਚਰਜ ਕੌਤਕ (ਦੇਖਿਓ) ਦੇਖਿਆ ਹੈ ਕਿ

## ਦਧਿ ਕੈ ਭੋਲੈ; ਬਿਰੋਲੈ ਨੀਰੁ ॥੧॥ ਰਹਾਉ ॥

ਜੋ ਘਰਵਾਲੀ ਮਾਈ ਸੀ, ਉਹ ਤੜਕੇ ਉੱਠ ਕੇ (ਦਧਿ) ਦਹੀ ਦੇ (ਭੋਲੈ) ਭੁਲੇਖੇ (ਨੀਰੁ) ਪਾਣੀ ਨੂੰ ਹੀ (ਬਿਰੋਲੈ) ਰਿੜਕਦੀ ਰਹੀ। ਭਾਵ ਦਹੀ ਵਾਲੀ ਚਾਟੀ ਦੇ ਨਾਲ ਹੀ ਪਾਣੀ ਵਾਲੀ ਚਾਟੀ ਪਈ ਹੋਈ ਸੀ ਤੇ ਉਹ ਦਹੀਂ ਦੇ ਭੁਲੇਖੇ ਉਸ ਪਾਣੀ ਵਾਲੀ ਚਾਟੀ ਵਿਚ ਮਧਾਣਾ ਪਾ ਕੇ ਹੀ ਰਿੜਕਦੀ ਰਹੀ। ਜਦੋਂ ਦਿਨ ਚੜੇ ਦੇਖਿਆ ਤਾਂ ਹੈਰਾਨ ਹੋ ਗਈ ਕਿ ਮੈਂ ਤਾਂ ਦਹੀਂ ਦੇ ਭੁਲੇਖੇ ਪਾਣੀ ਨੂੰ ਰਿੜਕਦੀ ਰਹੀ। ਮਹਾਰਾਜ ਇਸ ਪ੍ਰਕਾਰ ਦਾ ਮੈਂ ਅਸਚਰਜ ਕੌਤਕ ਦੇਖਿਆ ਹੈ।

ਇਹ ਸੁਣ ਕੇ ਇਕ ਹੋਰ ਪ੍ਰੇਮੀ ਕਹਿਣ ਲੱਗਾ, "ਮਹਾਰਾਜ! ਮੈਂ ਵੀ ਇਕ ਅਸਚਰਜ ਕੌਤਕ ਦੇਖ ਕੇ ਆਇਆ ਹਾਂ।" ਤਾਂ ਕਬੀਰ ਸਾਹਿਬ ਜੀ ਕਹਿਣ ਲੱਗੇ ਤੂੰ ਕੀ ਵੇਖ ਕੇ ਆਇਆ ਹੈਂ? ਤਾਂ ਉਹ ਪ੍ਰੇਮੀ ਕਹਿਣ ਲੱਗਾ

## ਹਰੀ ਅੰਗੂਰੀ; ਗਦਹਾ ਚਰੈ ॥

*('ਚਰੈ' ਪੋਲਾ ਬੋਲੋ)*

ਹੇ ਕਬੀਰ ਜੀ! ਖੇਤਾਂ ਵਿਚ (ਹਰੀ ਅੰਗੂਰੀ) ਨਵੀਂ ਉੱਗੀ ਹੋਈ ਹਰਿਆਵਲ ਭਾਵ ਕਰੂੰਬਲਾਂ ਨੂੰ ਇਕ (ਗਦਹਾ) ਗਧਾ (ਚਰੈ) ਚਰ ਰਿਹਾ ਸੀ।

## ਨਿਤ ਉਠਿ ਹਾਸੈ; ਹੀਗੈ ਮਰੈ ॥੧॥

ਜਿਹੜਾ ਕਿ (ਨਿਤ) ਨਿਤਾਪ੍ਰਤੀ ਉਠ ਕੇ ਲੋਕਾਂ ਦੀਆਂ ਖੇਤੀਆਂ ਨੂੰ ਚਰ-ਚਰ ਕੇ (ਹਾਸੈ) ਹੱਸਦਾ ਭਾਵ ਦੰਦ ਕੱਢਦਾ ਤੇ ਮਗਰੋਂ (ਹੀਗੈ) ਹਿਣਕਦਾ ਸੀ। ਪਰ ਉਸ ਨੂੰ ਅੱਜ ਜਿਮੀਂਦਾਰ ਨੇ ਖੇਤ ਚਰਦਾ ਜਾਣ ਕੇ ਬਹੁਤ ਕੁਟਿਆ ਹੈ। ਜਿਸ ਕਾਰਣ ਉਹ (ਮਰੈ) ਮਰ ਗਿਆ ਹੈ। ਇਸ ਪ੍ਰਕਾਰ ਮੈਂ ਅਸਚਰਜ ਕੌਤਕ ਦੇਖ ਕੇ ਆਇਆ ਹਾਂ।

ਇਹ ਸੁਣ ਕੇ ਇਕ ਹੋਰ ਤੀਜਾ ਪ੍ਰੇਮੀ ਬੋਲਿਆ ਕਿ ਮੈਂ ਵੀ ਇਕ ਅਸਚਰਜ ਕੌਤਕ ਦੇਖਿਆ ਹੈ। ਤਾਂ ਕਬੀਰ ਸਾਹਿਬ ਜੀ ਕਹਿਣ ਲੱਗੇ, "ਦੱਸ ਭਾਈ! ਤੂੰ ਕੀ ਵੇਖਿਆ ਹੈ?" ਤਾਂ ਉਹ ਪ੍ਰੇਮੀ ਦੱਸਦਾ ਹੈ ਕਿ :

## ਮਾਤਾ ਭੈਸਾ; ਅੰਮੁਹਾ ਜਾਇ ॥

*(ਮਾਤਾ ਕੱਸ ਕੇ ਤੇ 'ਅੰਮੁਹਾ' ਅੰ-ਮੁਹਾ ਭੇਸ਼ ਲਾ ਕੇ ਬੋਲੋ)*

ਇਕ (ਮਾਤਾ) ਮਸਤ (ਭੈਸਾ) ਝੋਟਾ ਸੀ, ਜੋ (ਅੰਮੁਹਾ) ਅਮੋੜ ਹੀ (ਜਾਇ) ਜਾਂਦਾ ਸੀ। ਭਾਵ ਹਰ ਇਕ ਨੂੰ ਮਾਰਨ ਪੈਂਦਾ ਸੀ।

## ਕੁਦਿ ਕੁਦਿ ਚਰੈ; ਰਸਾਤਲਿ ਪਾਇ ॥੨॥

*('ਚਰੈ' ਬੋਲੋ)*

ਫਿਰ ਲੋਕਾਂ ਦੀਆਂ ਖੇਤੀਆਂ ਨੂੰ ਕੁਦ-ਕੁਦ ਕੇ (ਚਰੈ) ਚਰ ਭਾਵ ਖਾ ਜਾਂਦਾ ਸੀ। ਪਰ ਅੱਜ ਲੋਕਾਂ ਨੇ ਉਸ ਨੂੰ ਪਕੜਨ ਲਈ ਇਕ ਵੱਡਾ ਟੋਇਆ ਪੱਟ ਲਿਆ ਤੇ ਉਪਰ ਹਰਿਆ ਘਾਹ ਰੱਖ ਦਿੱਤਾ। ਜਦੋਂ ਉਹ ਝੋਟਾ ਕੁੱਦ-ਕੁੱਦ ਕੇ ਘਾਹ ਚਰਨ ਲਈ ਆਇਆ। ਤਾਂ ਉਸ (ਰਸਾਤਲਿ) ਟੋਏ ਵਿਚ (ਪਾਇ) ਪੈ ਗਿਆ। ਹੁਣ ਉਸਨੂੰ ਖਰਾਸ ਦੇ ਨਾਲ ਜੋੜਿਆ ਜਾਵੇਗਾ। ਇਹੋ ਜਿਹੀ ਉਸਦੀ ਹਾਲਤ ਹੋਵੇਗੀ।

## ਕਹੁ ਕਬੀਰ; ਪਰਗਟੁ ਭਈ ਖੇਡ ॥

ਇਹ ਸਭ ਸੁਣ ਕੇ ਭਗਤ ਕਬੀਰ ਸਾਹਿਬ ਕਹਿੰਦੇ ਹਨ ਕਿ ਹੋਰ ਵੀ ਕੋਈ ਅਸਚਰਜ ਵੇਖਿਆ ਹੈ? ਤਾਂ ਇਕ

ਪ੍ਰੇਮੀ ਕਹਿਣ ਲੱਗਾ, "ਹਾਂ ਭਗਤ ਕਬੀਰ ਸਾਹਿਬ ਜੀ। ਮੈਂ ਵੀ ਅੱਜ ਇਕ ਅਸਚਰਜ ਖੇਡ ਪ੍ਰਗਟ (ਭਈ) ਹੁੰਦੀ ਵੇਖੀ ਹੈ।

## ਲੇਲੇ ਕਉ; ਚੂਘੈ ਨਿਤ ਭੇਡ ॥੩॥

ਇਹ ਗੱਲ ਤਾਂ ਸਾਰਿਆਂ ਨੂੰ ਪਤਾ ਹੈ ਕਿ ਭੇਡਾਂ ਨੂੰ ਲੇਲੇ (ਨਿਤ) ਨਿਤਾਪ੍ਰਤੀ (ਚੂਘੈ) ਚੁੰਘਦੇ ਹੁੰਦੇ ਹਨ ਪਰ ਅੱਜ ਮੈਂ ਲੇਲੇ ਦੇ (ਕਉ) ਤਾਈਂ ਭੇਡ ਨੂੰ (ਚੂਘੈ) ਚੁੰਘਦਿਆਂ ਹੋਇਆਂ ਵੇਖ ਕੇ ਆਇਆ ਹਾਂ।
ਇਹ ਸੁਣ ਕੇ ਅੱਗੇ ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ।

## ਰਾਮ ਰਮਤ; ਮਤਿ ਪਰਗਟੀਆਈ ॥

ਹੇ ਭਾਈ ! (ਰਾਮ) ਪ੍ਰਮੇਸਰ ਦੇ ਨਾਮ ਦੇ (ਰਮਤ) ਉਚਾਰਨੇ ਕਰਕੇ ਸਾਡੇ ਅੰਦਰ (ਮਤਿ) ਬੁੱਧੀ (ਪਰਗਟੀਆਈ) ਪਰਗਟ ਹੋ ਕੇ ਆਈ ਹੈ।

## ਕਹੁ ਕਬੀਰ; ਗੁਰਿ ਸੋਝੀ ਪਾਈ ॥੪॥੧॥੧੪॥

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਤੁਹਾਡੀਆਂ ਗੱਲਾਂ ਨੂੰ ਸੁਣ ਕੇ (ਗੁਰਿ) ਗੁਰੂ ਸਾਹਿਬ ਜੀ ਨੇ ਸਾਨੂੰ ਸਾਰੀ (ਸੋਝੀ) ਸਮਝ (ਪਾਈ) ਪਾ ਦਿੱਤੀ ਹੈ। ਇਸ ਲਈ ਜਿਵੇਂ ਤੁਸੀਂ ਦੁਨੀਆਂ ਵਿਚ ਅਸਚਰਜ ਕੌਤਕ ਦੇਖਿਆ ਹੈ ਅਤੇ ਸਾਨੂੰ ਆ ਕੇ ਦੱਸਿਆ ਹੈ। ਹੁਣ ਅਸੀਂ ਵੀ ਤੁਹਾਨੂੰ ਇਕ ਅਸਚਜ ਕੌਤਕ ਦੱਸਦੇ ਹਾਂ।

## ਅਰਥ ਨੰ : ੨

### ਐਸੋ ਅਚਰਜੁ; ਦੇਖਿਓ ਕਬੀਰ ॥

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! ਐਸਾ ਇਕ ਅਸਚਰਜ ਖੇਲ ਅਸੀਂ ਵੀ ਦੇਖਿਆ ਹੈ ਕਿ

### ਦਧਿ ਕੈ ਭੋਲੈ; ਬਿਰੋਲੈ ਨੀਰੁ ॥੧॥ ਰਹਾਉ ॥

ਇਹ ਜੀਵ ਨਿਸ਼ਕਾਮ ਕਰਮਾਂ ਰੂਪ (ਦਧਿ) ਦਹੀਂ (ਕੈ) ਦੇ ਵੱਲੋਂ (ਭੋਲੈ) ਭੁੱਲ ਕੇ ਸਕਾਮ ਕਰਮਾਂ ਰੂਪ (ਨੀਰੁ) ਪਾਣੀ ਨੂੰ (ਬਿਰੋਲੈ) ਰਿੜਕਣ ਵਿਚ ਹੀ ਲੱਗੇ ਹੋਏ ਹਨ। ਜਿਸ ਵਿਚੋਂ ਉਹਨਾਂ ਨੂੰ ਵਿਸ਼ਿਆਂ ਦੀ ਝੱਗ ਤੋਂ ਬਿਨਾਂ ਹੋਰ ਕੁਝ ਪ੍ਰਾਪਤ ਨਹੀਂ ਹੁੰਦਾ ਅਤੇ ਉਨ੍ਹਾਂ ਦੀ ਸਾਰੀ ਉਮਰ ਨਿਸਫਲ ਹੀ ਚਲੀ ਜਾਂਦੀ ਹੈ।

### ਹਰੀ ਅੰਗੂਰੀ; ਗਦਹਾ ਚਰੈ ॥

ਜਿਹੜੇ ਲੋਕ (ਗਦਹਾ) ਗਧੇ ਦੀ ਨਿਆਈਂ ਪਰਾਏ ਹੱਕਾਂ ਰੂਪ (ਹਰੀ ਅੰਗੂਰੀ) ਹਰੀਆਂ ਕਰੂੰਬਲਾਂ ਨੂੰ (ਚਰੈ) ਚਰਦੇ ਭਾਵ ਖਾਂਦੇ ਹਨ।

### ਨਿਤ ਉਠਿ ਹਾਸੈ; ਹੀਗੈ ਮਰੈ ॥੧॥

ਫਿਰ (ਨਿਤ) ਨਿਤਾਪ੍ਰਤੀ ਉਠ ਕੇ ਸੱਥਾਂ ਵਿਚ ਮਖੌਲ ਕਰਕੇ (ਹਾਸੈ) ਹੱਸਦੇ ਹਨ ਤੇ (ਹੀਗੈ) ਹੰਕਾਰ ਕਰਦੇ ਹਨ ਕਿ ਮੇਰੇ ਵਰਗਾ ਐਸਾ ਕੋਈ ਵੀ ਨਹੀਂ, ਜੋ ਗੁਪਤ ਥਾਵਾਂ ਵਿਚ ਪਹੁੰਚ ਸਕਦਾ ਹੈ। ਐਸਾ ਪੁਰਖ ਅੰਤ ਵੇਲੇ ਲੋਕਾਂ ਕੋਲੋਂ ਕੁੱਟ ਖਾ ਕੇ ਹੀ (ਮਰੈ) ਮਰ ਜਾਂਦਾ ਹੈ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਹਰੀ ਅੰਗੂਰੀ; ਗਦਹਾ ਚਰੈ ॥ ਨਿਤ ਉਠਿ ਹਾਸੈ; ਹੀਗੈ ਮਰੈ ॥੧॥**

ਜਿਹੜੇ (ਗਦਹਾ) ਗਧੇ ਦੀ ਨਿਆਈਂ ਕਾਮੀ ਪੁਰਸ਼ ਪਰਾਏ ਹੱਕਾਂ ਰੂਪ ਹਰੀ ਅੰਗੂਰੀ ਨੂੰ (ਚਰੈ) ਚਰਦੇ ਹਨ, ਉਹ (ਨਿਤ) ਨਿਤਾਪ੍ਰਤੀ ਉਠ ਕੇ (ਹਾਸੈ) ਹੱਸਦੇ ਹਨ ਕਿ ਸਾਡੇ ਵਰਗਾ ਕਰਤੱਬ ਹੋਰ ਕੋਈ ਨਹੀਂ ਕਰ ਸਕਦਾ। ਇਸ ਪ੍ਰਕਾਰ ਦੇ (ਹੀਗੈ) ਹੰਕਾਰੀ ਆਦਮੀਆਂ ਨੂੰ ਅੰਤ ਵੇਲੇ (ਮਰੈ) ਮਾਰ ਦਿੱਤਾ ਜਾਂਦਾ ਹੈ।

**ਪ੍ਰਸ਼ਨ :** ਮਹਾਰਾਜ ! ਹੋਰ ਕੋਈ ਅਸਚਰਜ ਕੌਤਕ ਸੁਣਾਓ?

**ਮਾਤਾ ਭੈਸਾ; ਅੰਮੁਹਾ ਜਾਇ ॥**

**ਉੱਤਰ :** ਜਿਹੜੇ ਆਦਮੀ (ਮਾਤਾ) ਮਸਤ (ਭੈਸਾ) ਝੋਟੇ ਦੀ ਨਿਆਈਂ (ਅੰਮੁਹਾ) ਅਮੋੜ ਹੋ ਕੇ ਦੁਨੀਆਂ ਦੇ ਹੱਕਾਂ ਨੂੰ ਲਿਤਾੜਦੇ (ਜਾਇ) ਜਾਂਦੇ ਹਨ ਕਿ ਅਸੀਂ ਜਿਸ ਨੂੰ ਚਾਹੀਏ ਕੈਦ ਕਰ ਲਈਏ, ਜਿਸ ਨੂੰ ਚਾਹੀਏ ਰਿਹਾਅ ਕਰ ਦੇਈਏ। ਸਭ ਕੁੱਝ ਸਾਡੇ ਹੱਥ ਵਿੱਚ ਹੈ।

**ਕੁਦਿ ਕੁਦਿ ਚਰੈ; ਰਸਾਤਲਿ ਪਾਇ ॥੨॥**

ਉਹਨਾਂ ਪਰਾਏ ਹੱਕਾਂ ਰੂਪ ਬੇਗਾਨੀਆਂ ਖੇਤੀਆਂ ਨੂੰ ਕੁੱਦ-ਕੁੱਦ ਕੇ (ਚਰੈ) ਚਰਨ ਵਾਲਿਆਂ ਨੂੰ ਅੰਤ ਵੇਲੇ (ਰਸਾਤਲਿ) ਨਰਕ ਰੂਪ ਟੋਏ ਵਿਚ ਹੀ (ਪਾਇ) ਪਾਇਆ ਜਾਂਦਾ ਹੈ। ਐਸੀ ਉਹਨਾਂ ਦੀ ਹਾਲਤ ਹੁੰਦੀ ਹੈ।

**ਅਥਵਾ :** ਜੋ (ਕੁਦਿ) ਉੱਛਲ ਕੇ ਸ਼ਾਸ਼ਤਰ ਗਿਆਨ ਵੱਲੋਂ ਤੇ (ਕੁਦਿ) ਉੱਛਲ ਕੇ ਸ੍ਵੈ ਹੱਕ ਵੱਲੋਂ (ਚਰੈ) ਵਿਚਰਦੇ ਹਨ। ਉਨ੍ਹਾਂ ਨੂੰ ਨਰਕਾਂ ਰੂਪ ਟੋਏ ਵਿਚ ਪਾਇਆ ਜਾਂਦਾ ਹੈ।

**ਕਹੁ ਕਬੀਰ; ਪਰਗਟੁ ਭਈ ਖੇਡ ॥**

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਇਹ ਬੜੀ ਅਸਚਰਜ ਖੇਡ ਪਰਗਟ (ਭਈ) ਹੋਈ ਹੈ ਕਿ

**ਲੇਲੇ ਕਉ; ਚੂਘੈ ਨਿਤ ਭੇਡ ॥੩॥**

ਭੇਡ ਦੀ ਨਿਆਈਂ ਮਾਤਾ-ਪਿਤਾ ਆਪਣੇ (ਲੇਲੇ) ਧੀਆਂ-ਪੁੱਤਰਾਂ ਦੇ ਪੈਸੇ ਲੈ ਕੇ ਗੁਜ਼ਾਰਾ ਕਰਨ ਰੂਪ (ਨਿਤ) ਨਿਤਾਪ੍ਰਤੀ (ਚੂਘੈ) ਚੁੰਘਦੇ ਹਨ।

**ਅਥਵਾ :** ਭੇਡ ਕੌਣ ਹੈ ਬੁੱਧੀ, ਲੇਲੇ ਕੌਣ ਹਨ ਜੀਵ। ਭੇਡ ਦੀ ਨਿਆਈਂ ਬੁੱਧੀ ਆਪਣੇ ਤੋਂ ਪੈਦਾ ਹੋਏ ਪਦਾਰਥਾਂ ਰੂਪ ਲੇਲੇ ਨੂੰ ਨਿਤਾਪ੍ਰਤੀ ਚੁੰਘਦੀ ਹੈ। ਭਾਵ ਹਰ ਵਕਤ ਪਦਾਰਥਾਂ ਨੂੰ ਗ੍ਰਹਿਣ ਕਰਦੀ ਰਹਿੰਦੀ ਹੈ।

**ਅਥਵਾ :** ਭੇਡ ਕੌਣ ਹੈ ਮਾਇਆ, ਅਵਿਦਿਆ ਲੇਲੇ ਕੌਣ ਹੈ ਜੀਵ। ਮਾਇਆ, ਅਵਿਦਿਆ ਰੂਪ ਭੇਡ ਆਪਣੇ ਤੋਂ ਪੈਦਾ ਹੋਏ ਜੀਵ ਰੂਪ ਲੇਲੇ ਨੂੰ ਚੁੰਘੀ ਜਾ ਰਹੀ ਹੈ, ਖਾਈ ਜਾ ਰਹੀ ਹੈ। ਭਾਵ ਅਵਿਦਿਆ ਹਮੇਸ਼ਾਂ ਜੀਵਾਂ ਨੂੰ ਭੋਗਾਂ ਵਿੱਚ ਹੀ ਲਾਈ ਰੱਖਦੀ ਹੈ।

**ਅਥਵਾ :** ਅਵਿਦਿਆ ਰੂਪ ਭੇਡ ਮਨ ਰੂਪ ਲੇਲੇ ਨੂੰ ਨਿਤਾਪ੍ਰਤੀ ਚੁੰਘਦੀ ਹੈ।

**ਰਾਮ ਰਮਤ; ਮਤਿ ਪਰਗਟੀਆਈ ॥**

ਹੇ ਭਾਈ ! ਇਸ ਪ੍ਰਕਾਰ (ਰਾਮ) ਪ੍ਰਮੇਸਰ ਦਾ ਨਾਮ (ਰਮਤ) ਉਚਾਰਨੇ ਕਰਕੇ ਸਾਡੇ ਅੰਦਰ ਸ਼ੁੱਧ ਮਤ ਪ੍ਰਗਟ ਹੋ ਆਈ ਹੈ। **ਵਾ:** ਗੁਰਮਤਿ ਪ੍ਰਗਟ ਹੋ ਆਈ ਹੈ।

**ਕਹੁ ਕਬੀਰ; ਗੁਰਿ ਸੋਝੀ ਪਾਈ ॥੪॥੧॥੧੪॥**

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਗੁਰੂ ਸਾਹਿਬ ਜੀ ਨੇ ਸਾਡੇ ਤਾਂਈਂ ਇਹ (ਸੋਝੀ) ਸਮਝ (ਪਾਈ) ਪਾ ਦਿੱਤੀ ਹੈ। ਕਿ ਸੰਸਾਰ ਇਸ ਪ੍ਰਕਾਰ ਦਾ ਹੀ ਹੈ। ਜੋ ਭੁਲੇਖੇ ਵਿਚ ਪੈ ਕੇ ਅਗਿਆਤ ਕੰਮ ਕਰਨ ਵੱਲੋਂ ਕਦੇ ਵੀ ਨਹੀਂ ਹੱਟਦਾ।

# ਅਰਥ ਨੰ : ੩

## (ਅੰਤ੍ਰੀਵ ਅਰਥ)

**ਐਸੋ ਅਚਰਜੁ; ਦੇਖਿਓ ਕਬੀਰ ॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਜਿੰਨ੍ਹਾਂ ਗੁਰਮੁਖ ਪੁਰਖਾਂ ਨੇ ਐਸੇ ਅਸਚਰਜ ਸਰੂਪ ਬ੍ਰਹਮ ਨੂੰ (ਦੇਖਿਓ) ਦੇਖਣਾ ਕੀਤਾ ਹੈ। **ਵਾ:** ਜਿਨ੍ਹਾਂ ਨੂੰ (ਦੇਖਿਓ) ਦ੍ਰਿਸ਼ਟਾ ਰੂਪ (ਕਬੀਰ) ਵੱਡਾ ਪ੍ਰਮੇਸਰ ਪ੍ਰਾਪਤ ਹੋ ਗਿਆ ਹੈ।

**ਦਧਿ ਕੈ ਭੋਲੈ; ਬਿਰੋਲੈ ਨੀਰੁ ॥੧॥ ਰਹਾਉ ॥**

ਉਹਨਾਂ ਨੇ (ਨੀਰੁ) ਸਕਾਮ ਕਰਮਾਂ ਰੂਪ ਪਾਨੀ ਨੂੰ (ਭੋਲੈ) ਭੁਲਾ ਦਿੱਤਾ ਹੈ ਅਤੇ ਦੇਹ ਰੂਪ ਚਾਟੀ ਵਿਚ (ਦਧਿ) ਨਿਸ਼ਕਾਮ ਰੂਪ ਦਹੀਂ ਦੇ ਤਾਂਈਂ, ਬਿਬੇਕ ਰੂਪ ਮਧਾਣੀ ਤੇ ਸਮ, ਦਮ ਸਾਧਨਾਂ ਰੂਪ ਨੇਤ੍ਰੇ ਦੇ ਨਾਲ (ਬਿਰੋਲੈ) ਰਿੜਕ (ਕੈ) ਕਰਕੇ ਬ੍ਰਹਮਾਨੰਦ ਰੂਪ ਮੱਖਣ ਕੱਢ ਲਿਆ ਹੈ।

**ਹਰੀ ਅੰਗੂਰੀ; ਗਦਹਾ ਚਰੈ ॥**

ਫਿਰ ਜੋ ਹਰੀ ਪ੍ਰਮੇਸਰ (ਅੰਗ+ਊਰੀ) (ਅੰਗ) ਪਿਆਰਾ ਹੈ ਤੇ ਸਾਰਿਆਂ ਦੇ (ਊਰੀ) ਹਿਰਦੇ ਵਿਚ ਹੈ। ਉਹ ਉਸੇ ਵਿਚ ਹੀ (ਚਰੈ) ਵਿਚਰਦੇ ਹਨ। **ਵਾ:** ਸਰੂਪ ਵਿਚ ਵਿਚਰਦੇ ਹਨ। ਜਿਸ ਕਰਕੇ ਉਹਨਾਂ ਦੇ (ਗਦ+ਹਾ) ਸਾਰੇ (ਗਦ) ਦੁਖ (ਹਾ) ਨਾਸ਼, ਨਿਰਵਿਰਤ ਹੋ ਗਏ ਹਨ। **ਵਾ:** ਅਗਿਆਨ ਰੂਪ ਰੋਗ ਵੀ ਨਾਸ਼ ਹੋ ਗਏ ਹਨ।

**ਅਥਵਾ :** ਉਹਨਾਂ ਨੇ (ਅੰਗ) ਪਿਆਰੇ ਹਰੀ ਨੂੰ ਆਪਣੇ (ਊਰੀ) ਹਿਰਦੇ ਵਿੱਚੋਂ ਜਾਣ ਲਿਆ ਹੈ ਅਤੇ ਉਹ ਸਦਾ ਤੁਰੀਆ ਪਦ ਵਿੱਚ (ਚਰੈ) ਵਿਚਰਦੇ ਹਨ। ਫਿਰ ਉਹਨਾਂ ਦੇ ਜੋ (ਗਦ) ਰੋਗ ਸਨ ਉਹ ਵੀ ਸਾਰੇ (ਹਾ) ਨਾਸ਼ ਹੋ ਗਏ ਹਨ।

**ਨਿਤ ਉਠਿ ਹਾਸੈ; ਹੀਗੈ ਮਰੈ ॥੧॥**

ਉਹਨਾਂ ਦੇ ਅੰਦਰੋਂ ਅਵਿਦਿਆ ਕਰਕੇ ਸੰਸਾਰ ਨੂੰ ਨਿੱਤ ਮੰਨਣ ਵਾਲਾ ਭਰਮ ਵੀ ਉੱਠ ਗਿਆ ਭਾਵ ਨਵਿਰਤ ਹੋ ਗਿਆ ਹੈ ਅਤੇ ਉਹ ਬ੍ਰਹਮਾਨੰਦ ਨੂੰ ਪ੍ਰਾਪਤ ਕਰਕੇ ਸਦਾ (ਹਾਸੈ) ਹੱਸਦੇ ਰਹਿੰਦੇ ਹਨ। ਜੋ ਉਹਨਾਂ ਅੰਦਰ (ਹੀਗੈ) ਹੰਕਾਰ ਸੀ ਉਹ ਵੀ (ਮਰੈ) ਮਰ ਗਿਆ, ਨਵਿਰਤ ਹੋ ਗਿਆ ਹੈ।

**ਮਾਤਾ ਭੈਸਾ; ਅੰਮੁਹਾ ਜਾਇ ॥**

ਹੁਣ ਉਹਨਾਂ ਦਾ ਚਿਤ ਪ੍ਰਮੇਸਰ ਦੇ (ਭੈ+ਸਾ) (ਭੈ) ਡਰ ਦੇ (ਸਾ) ਸਹਿਤ ਹੋ ਕੇ ਨਾਮ ਦੇ ਅਨੰਦ ਵਿਚ (ਮਾਤਾ) ਮਸਤ ਹੋ ਗਿਆ ਹੈ ਅਤੇ ਜਿਹੜਾ ਮਨ ਪਹਿਲਾਂ ਮੋਹ ਵਿਚ ਤੁਰਿਆ ਫਿਰਦਾ ਸੀ। ਹੁਣ ਉਹ (ਅੰਮੁਹਾ) ਨਿਰਮੋਹ, ਵੈਰਾਗ ਅਵਸਥਾ ਵਿਚ (ਜਾਇ) ਜਾ ਰਿਹਾ ਹੈ। ਜਿਥੇ ਕਿਸੇ ਵੀ ਪਦਾਰਥ ਦਾ ਕੋਈ ਮੋਹ ਨਹੀਂ ਹੈ।

**ਕੁਦਿ ਕੁਦਿ ਚਰੈ; ਰਸਾਤਲਿ ਪਾਇ ॥੨॥**

ਫਿਰ ਉਹਨਾਂ ਦਾ ਚਿਤ (ਕੁਦਿ) ਕੁੱਦ ਕੇ ਦੇਹ ਅਭਿਮਾਨ ਵਲੋਂ (ਕੁਦਿ) ਕੁੱਦ ਕੇ ਸੂਖਮ ਵਾਸ਼ਨਾ ਵੱਲੋਂ **ਵਾ:** (ਕੁਦਿ) ਕੁੱਦ ਕੇ ਸਵਰਗ ਲੋਕ ਦੇ ਸੁੱਖਾਂ ਵੱਲੋਂ ਤੇ (ਕੁਦਿ) ਕੁੱਦ ਕੇ ਬ੍ਰਹਮ ਲੋਕ ਦੇ ਸੁੱਖਾਂ ਵੱਲੋਂ ਤੁਰੀਆ ਪਦ ਵਿਚ (ਚਰੈ) ਚੜ੍ਹ ਗਿਆ ਹੈ ਅਤੇ (ਰਸਾ+ਤਲਿ) (ਰਸਾ) ਭੂਮਾ ਰੂਪ ਬ੍ਰਹਮ **ਵਾ:** ਰਸ ਰੂਪ ਬ੍ਰਹਮ ਨੂੰ ਉਹਨਾਂ ਨੇ ਹਿਰਦੇ ਰੂਪ (ਤਲਿ) ਅਸਥਾਨ ਵਿਚ ਹੀ (ਪਾਇ) ਪ੍ਰਾਪਤ ਕਰ ਲਿਆ ਹੈ। **ਵਾ:** (ਰਸਾਤਲਿ ਪਾਇ) ਉਨ੍ਹਾਂ ਨੇ ਸਾਰਿਆਂ ਦੇ (ਤਲਿ) ਆਸਰਾ ਰੂਪ ਥਾਂ (ਰਸਾ) ਧਰਤੀ ਉਪਲਖਤ ਭੂਮਾ ਰੂਪ ਬ੍ਰਹਮ ਨੂੰ ਪ੍ਰਾਪਤ ਕਰ ਲਿਆ

ਹੈ। **ਵਾ:** ਉਹਨਾਂ ਨੇ (ਰਸਾ) ਧਰਤੀ ਆਦਿਕਾਂ ਦੇ ਪਦਾਰਥਾਂ ਨੂੰ **ਵਾ:** (ਰਸਾ) ਸ਼ਬਦ, ਸ਼ਪਰਸ਼ ਆਦਿਕ ਵਿਸ਼ਿਆਂ ਦੇ ਰਸਾ ਨੂੰ ਸਮ, ਦਮ, ਸ਼ਰਧਾ ਆਦਿਕ ਸਾਧਨਾ ਰੂਪ (ਤਲਿ) ਤਲੀਆਂ ਦੇ ਥੱਲੇ (ਪਾਇ) ਪਾ ਕੇ ਨਾਸ਼ ਕਰ ਦਿੱਤਾ ਹੈ।

**ਕਹੁ ਕਬੀਰ; ਪਰਗਟੁ ਭਈ ਖੇਡ ॥**

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਇਸ ਪ੍ਰਕਾਰ ਉਹਨਾਂ ਗੁਰਮੁਖਾਂ ਨੂੰ ਸਤ ਪ੍ਰਤੀਤ ਹੋਣ ਵਾਲਾ ਖੇਡ ਰੂਪ ਸੰਸਾਰ ਬ੍ਰਹਮਾਨੰਦ ਦੀ ਪ੍ਰਾਪਤੀ, ਬ੍ਰਹਮ ਵਿਦਿਆ ਦੀ ਪ੍ਰਾਪਤੀ ਹੋਣ ਤੋਂ ਬਾਅਦ ਮਿਥਿਆ ਪ੍ਰਤੀਤ ਹੋਣ ਲੱਗ ਪਿਆ ਹੈ ਤੇ ਚੇਤਨ ਪ੍ਰਮੇਸਰ ਦੀ ਸਾਰਿਆਂ ਦੇ ਅੰਦਰ ਗੁਪਤ ਰਹਿਣ ਵਾਲੀ ਖੇਡ ਹੈ, ਇਹ ਸਾਰੀ ਪਰਗਟ ਹੋ ਆਈ ਹੈ। ਜੈਸਾ ਕਿ

**ਜਹ ਜਹ ਦੇਖਾ ਤਹ ਜੋਤਿ ਤੁਮਾਰੀ ਤੇਰਾ ਰੂਪੁ ਕਿਨੇਹਾ ॥** *(ਅੰਗ : ੫੯੬)*

**ਲੇਲੇ ਕਉ; ਚੂਘੈ ਨਿਤ ਭੇਡ ॥੩॥**

ਫਿਰ ਉਹ ਗੁਰਮੁਖ ਸਤਸੰਗਤ ਦੁਆਰਾ ਨਿਤ ਸਰੂਪ ਨਾਲ (ਭੇਡ) ਭੇਟ ਭਾਵ ਮਿਲ ਕਰਕੇ **ਵਾ:** ਨਿਤਾਪ੍ਰਤੀ ਬ੍ਰਹਮ ਦੇ ਨਾਲ ਮਿਲ ਕਰਕੇ ਤੇ ਬ੍ਰਹਮਾਨੰਦ ਦੇ (ਕਉ) ਤਾਈਂ (ਲੇ+ਲੇ) ਲੈ-ਲੈ ਕਰਕੇ (ਚੂ+ਘੈ) (ਚੂ) ਪੁਨਾ (ਘੈ) ਤ੍ਰਿਪਤ ਹੋ ਗਏ ਹਨ।

**ਨੋਟ :** ਟੈਂਕਾ, ਠੱਠਾ, ਡੱਡਾ, ਢੱਢਾ, ਆਦਿਕ ਸਵਰਨੀ ਅੱਖਰ ਹਨ।

**ਰਾਮ ਰਮਤ; ਮਤਿ ਪਰਗਟੀਆਈ ॥**

ਹੇ ਭਾਈ ! ਜਿੰਨ੍ਹਾਂ ਦੀ (ਰਾਮ) ਪ੍ਰਮੇਸਰ ਦੇ ਗੁਣਾਂ ਨੂੰ (ਰਮਤ) ਉਚਾਰਨੇ ਕਰਕੇ (ਮਤਿ) ਆਤਮ ਵਿਸ਼ੈਣੀ ਬੁੱਧੀ ਪਰਗਟ ਹੋ ਆਈ ਹੈ। **ਵਾ:** ਬੁਧ ਵਿਚ ਬ੍ਰਹਮ ਵਿਦਿਆ, ਆਤਮ ਸੱਤਾ ਪ੍ਰਗਟ ਹੋ ਆਈ ਹੈ।

**ਕਹੁ ਕਬੀਰ; ਗੁਰਿ ਸੋਝੀ ਪਾਈ ॥੪॥੧॥੧੪॥**

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਉਹਨਾਂ ਗੁਰਮੁਖ ਪੁਰਸ਼ਾਂ ਨੂੰ ਗੁਰਾਂ ਨੇ ਸਰੂਪ ਦੀ ਸੋਝੀ ਪਾ ਦਿੱਤੀ ਹੈ।

## ਅਰਥ ਨੰ : ੪

### (ਅੰਨਵੈ ਰੀਤੀ ਅਨੁਸਾਰ)

**ਨੋਟ :** ਅਰਥ ਉਪਰਲੇ ਹੀ ਹਨ। ਪਰ ਅੰਨਵੇ ਇਸ ਪ੍ਰਕਾਰ ਕਰਨੇ ਹਨ।

**ਰਾਮ ਰਮਤ; ਮਤਿ ਪਰਗਟੀਆਈ ॥ ਕਹੁ ਕਬੀਰ; ਗੁਰਿ ਸੋਝੀ ਪਾਈ ॥੪॥੧॥੧੪॥**

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਜਦੋਂ ਗੁਰੂ ਸਾਹਿਬ ਜੀ ਨੇ ਬੁੱਧੀ ਵਿਚ (ਸੋਝੀ) ਸਮਝ ਪਾ ਦਿੱਤੀ ਤਾਂ (ਰਾਮ) ਪ੍ਰਮੇਸਰ ਦੇ ਗੁਣਾਂ ਨੂੰ (ਰਮਤ) ਉਚਾਰਨੇ ਕਰਕੇ ਹਿਰਦੇ ਅੰਦਰ (ਮਤਿ) ਗੁਰਮਤ ਪਰਗਟ ਹੋ ਆਈ ਹੈ।

**ਕਹੁ ਕਬੀਰ; ਪਰਗਟ ਭਈ ਖੇਡ ॥ ਲੇਲੇ ਕਉ; ਚੂਘੈ ਨਿਤ ਭੇਡ ॥੩॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹਿਰਦੇ ਵਿਚ ਗੁਰਮਤ ਪਰਗਟ ਹੋਣ ਨਾਲ ਚੇਤਨ ਪ੍ਰਮੇਸਰ ਦੀ ਸਾਰਿਆਂ ਵਿਚ ਗੁਪਤ ਰਹਿਣ ਵਾਲੀ ਸਾਰੀ ਖੇਡ ਪਰਗਟ ਹੋ ਆਈ ਹੈ। ਭਾਵ ਹੁਣ ਸਾਰਿਆਂ ਵਿਚ ਇਕੋ ਅਕਾਲ ਪੁਰਖ ਵਾਹਿਗੁਰੂ ਜੀ ਦੀ ਜੋਤ ਦਿਸਦੀ ਹੈ ਅਤੇ ਸਾਧਸੰਗਤ ਦੇ ਨਾਲ (ਭੇਡ) ਭੇਟ ਭਾਵ ਮਿਲ ਕੇ (ਨਿਤ) ਨਿਤਾਪ੍ਰਤੀ ਬ੍ਰਹਮਾਨੰਦ ਦੇ ਤਾਂਈਂ ਲੈ ਲੈ ਕੇ (ਚੂ+ਘੈ) (ਚੂ) ਪੁਨਾ (ਘੈ) ਰੱਜ ਗਏ ਹਾਂ, ਤ੍ਰਿਪਤ ਹੋ ਗਏ ਹਾਂ।

ਜਿਸ ਦੇ ਕਾਰਣ

**ਮਾਤਾ ਭੈਸਾ; ਅੰਮੁਹਾ ਜਾਇ ॥ ਕੁਦਿ ਕੁਦਿ ਚਰੈ; ਰਸਾਤਲਿ ਪਾਇ ॥੨॥**

ਜਿਹੜਾ ਪਹਿਲਾਂ ਝੋਟੇ ਦੀ ਨਿਆਈਂ ਅਮੋੜ ਹੋਇਆ ਮਨ ਸੰਸਾਰ ਵੱਲ ਜਾਂਦਾ ਸੀ। ਹੁਣ ਓਹੀ ਮਨ (ਭੈ+ਸਾ) ਭੈ ਦੇ ਸਹਿਤ ਹੋ ਕੇ ਸਰੂਪ ਦੇ ਅਨੰਦ ਵਾਲੇ (ਅੰਮੁਹਾ) ਨਿਰਮੋਹ (ਜਾਇ) ਜਗ੍ਹਾ, ਅਸਥਾਨ ਵਿਚ **ਵਾ**: ਤਰਤੀਬਰ-ਤਰਤਮ ਵੈਰਾਗ ਰੂਪ ਨਿਰਮੋਹ ਅਵਸਥਾ ਵਿਚ ਜਾ ਕੇ ਮਸਤ ਹੋ ਗਿਆ ਹੈ ਅਤੇ ਕੁੱਦ ਕੁੱਦ ਕੇ ਸਥੂਲ ਦੇਹ ਦੇ ਅਭਿਮਾਨ ਵੱਲੋਂ **ਵਾ**: ਕੁੱਦ ਕੁੱਦ ਕੇ ਸੂਖਮ ਦੇਹ ਦੇ ਅਭਿਮਾਨ ਵੱਲੋਂ **ਵਾ**: ਕੁੱਦ ਕੁੱਦ ਕੇ ਕਾਰਣ ਦੇਹ ਦੇ ਅਭਿਮਾਨ ਵੱਲੋਂ ਤੁਰੀਆ ਪਦ ਵਿਚ (ਚਰੈ) ਚੜ੍ਹ ਗਿਆ ਹੈ ਭਾਵ ਪਹੁੰਚ ਗਿਆ ਹੈ ਅਤੇ (ਰਸਾ+ਤਲਿ) (ਰਸਾ) ਭੂਮਾ ਰੂਪ ਸ਼ੁੱਧ ਬ੍ਰਹਮ ਨੂੰ ਹਿਰਦੇ ਰੂਪ (ਤਲਿ) ਅਸਥਾਨ ਵਿਚ ਹੀ ਪਾ ਲਿਆ ਹੈ। ਜਿਸ ਕਰਕੇ,

**ਹਰੀ ਅੰਗੂਰੀ; ਗਦਹਾ ਚਰੈ ॥ ਨਿਤ ਉਠਿ ਹਾਸੈ; ਹੀਗੈ ਮਰੈ ॥੧॥**

(ਗਦਹਾ) ਜੰਮਣ ਮਰਨ ਆਦਿਕ ਸਾਰੇ ਰੋਗ ਨਾਸ਼ ਹੋ ਗਏ ਹਨ। **ਵਾ**: ਅਗਿਆਨ ਦਾ ਰੋਗ ਨਾਸ਼ ਹੋ ਗਿਆ ਹੈ ਅਤੇ ਜੋ ਹਰੀ ਪ੍ਰਮੇਸਰ (ਅੰਗ+ਊਰੀ) ਸਾਡੇ (ਊਰੀ) ਹਿਰਦੇ ਵਿਚ (ਅੰਗ) ਪਿਆਰਾ ਹੈ। ਅਸੀਂ ਉਸ ਵਿਚ ਹੀ (ਚਰੈ) ਵਿਚਰਦੇ ਹਾਂ। ਜਿਸ ਕਰਕੇ ਸਾਡੇ ਅੰਦਰੋਂ ਸੰਸਾਰ ਦੀ ਨਿਤਤਾਈ ਉਠ ਗਈ ਹੈ, (ਹੀਗੈ) ਹੰਕਾਰ (ਮਰੈ) ਮਰ ਚੁੱਕਾ ਹੈ ਅਤੇ ਅਸੀਂ ਬ੍ਰਹਮਾਨੰਦ ਨੂੰ ਲੈ ਕੇ (ਹਾਸੈ) ਪ੍ਰਸੰਨ ਹੁੰਦੇ ਹਾਂ।

**ਐਸੋ ਅਚਰਜੁ; ਦੇਖਿਓ ਕਬੀਰ ॥ ਦਧਿ ਕੈ ਭੋਲੈ; ਬਿਰੋਲੈ ਨੀਰੁ ॥੧॥ ਰਹਾਉ ॥**

ਇਸ ਪ੍ਰਕਾਰ, ਸਕਾਮ ਕਰਮਾਂ ਰੂਪ (ਨੀਰੁ) ਪਾਣੀ ਨੂੰ (ਭੋਲੈ) ਭੁਲਾ ਕੇ (ਦਧਿ) ਨਿਸ਼ਕਾਮ ਕਰਮਾਂ ਰੂਪ ਦਹੀਂ ਦੇ ਤਾਈਂ (ਬਿਰੋਲੈ) ਰਿੜਕ ਕੇ ਬ੍ਰਹਮਾਨੰਦ ਰੂਪ ਮੱਖਣ ਕੱਢ ਲੈਂਦੇ ਹਾਂ। ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਅਸੀਂ (ਐਸੋ) ਇਹੋ ਜਿਹਾ ਅਸਚਰਜ ਰੂਪ (ਦੇਖਿਓ) ਦੇਖਿਆ ਹੈ।

## ਅਰਥ ਨੰ : ੫

**(ਅੰਨਵੈ ਰੀਤੀ ਅਨੁਸਾਰ)**

**(ਰਾਮ ਰਮਤ; ਮਤਿ ਪਰਗਟੀਆਈ)** ਜਦੋਂ (ਰਾਮ) ਪ੍ਰਮੇਸਰ ਦਾ ਨਾਮ (ਰਮਤ) ਉਚਾਰਨ ਕਰਨ ਨਾਲ (ਮਤਿ) ਗੁਰਮਤਿ ਪ੍ਰਗਟ ਹੋ ਆਈ। **(ਕਹੁ ਕਬੀਰ)** ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਜਦੋਂ **(ਗੁਰਿ ਸੋਝੀ ਪਾਈ)** ਗੁਰੂ ਸਾਹਿਬ ਜੀ ਤੋਂ ਸਮਝ ਪ੍ਰਾਪਤ ਕੀਤੀ ਤਦੋਂ **(ਪਰਗਟੁ ਭਈ ਖੇਡ)** ਸੰਸਾਰ ਦੀ ਖੇਡ ਪ੍ਰਗਟ ਹੋ ਗਈ ਕਿ ਇਹ ਸੰਸਾਰ ਉਸ ਪ੍ਰਮੇਸਰ ਦਾ ਹੀ ਰੂਪ ਹੈ। **(ਹੀਗੈ ਮਰੈ)** ਜਦੋਂ ਹੰਕਾਰ ਦਾ ਅਭਾਵ ਹੋ ਜਾਂਦਾ ਹੈ। ਤਦੋਂ **(ਨਿਤ ਉਠਿ)** ਨਿਤ ਪ੍ਰਤੀਤ ਹੋ ਰਿਹਾ ਸੰਸਾਰ ਉੱਠ ਜਾਂਦਾ ਹੈ ਭਾਵ ਅਭਾਵ ਹੋ ਜਾਂਦਾ ਹੈ। **(ਗਦ+ਹਾ ਚਰੈ)** ਜਿੰਨ੍ਹਾਂ ਦਾ (ਗਦ) ਅਗਿਆਨ ਰੂਪ ਰੋਗ (ਹਾ) ਨਾਸ਼ ਹੋ ਗਿਆ ਹੈ। ਉਹ **(ਭੈ+ਸਾ)** ਪ੍ਰਮੇਸ਼ਰ ਦੇ (ਭੈ) ਭੈਅ ਦੇ (ਸਾ) ਸਹਿਤ ਹੋ ਕੇ ਤੁਰੀਆ ਪਦ ਵਿਚ ਵਿਚਰਦੇ ਹਨ। **(ਅੰਮੁਹਾ ਜਾਇ)** ਜਿਸ ਕਰਕੇ ਉਹ ਨਿਰਮੋਹ ਪਦਵੀ ਨੂੰ ਪ੍ਰਾਪਤ ਹੋ ਜਾਂਦੇ ਹਨ ਅਤੇ **(ਹਾਸੈ ਮਾਤਾ)** ਮਸਤ ਹੋ ਕੇ ਸਦਾ ਪ੍ਰਸੰਨ ਰਹਿੰਦੇ ਹਨ। ਫਿਰ ਜਿਨ੍ਹਾਂ ਤੇ ਐਸੀ ਕਿਰਪਾ ਹੋਈ ਹੈ। ਉਹ **(ਹਰੀ ਅੰਗੂਰੀ)** (ਅੰਗ) ਪਿਆਰੇ ਨੂੰ (ਊਰੀ) ਰਿਦੇ ਵਿਚ ਪ੍ਰਾਪਤ ਕਰ ਲੈਂਦੇ ਹਨ। ਫਿਰ **(ਦਧਿ ਕੈ ਭੋਲੈ ਬਿਰੋਲੈ ਨੀਰੁ)** ਜਿਹੜੇ ਸਕਾਮ ਤੇ ਨਿਸ਼ਕਾਮ ਕਰਮਾਂ ਦੇ ਰਿੜਕਣੇਂ ਤੋਂ ਭੁੱਲ ਗਏ ਹਨ। ਉਨ੍ਹਾਂ ਨੇ **(ਰਸਾਤਲਿ ਪਾਇ)** ਭੂਮਾ ਰੂਪ ਬ੍ਰਹਮ ਨੂੰ ਪਾ ਲਿਆ ਹੈ ਅਤੇ **(ਕੁਦਿ ਕੁਦਿ ਚਰੈ)** ਉਹ ਤਿੰਨਾਂ ਦੇਹਾਂ ਤੋਂ ਕੁੱਦ ਕੇ ਤੁਰੀਆ ਪਦ ਵਿਚ ਚੜ੍ਹ ਗਏ ਹਨ। ਅਤੇ **(ਲੇਲੇ ਕਉ ਚੂਘੈ ਨਿਤ ਭੇਡ)** ਜੋ ਉਨ੍ਹਾਂ ਦੀ ਬੁੱਧੀ ਰੂਪ ਭੇਡ ਪਹਿਲਾਂ ਪਦਾਰਥਾਂ ਰੂਪ ਲੇਲੇ ਨੂੰ ਨਿਤਾਪ੍ਰਤੀ ਚੁੰਘਦੀ ਰਹਿੰਦੀ ਸੀ ਉਹ ਉਨ੍ਹਾਂ ਨੇ (ਚੂ) ਪੁਨਾ (ਘੈ) ਨਾਸ਼ ਕਰ

ਦਿੱਤੀ ਹੈ। (**ਐਸੋ ਅਚਰਜੁ; ਦੇਖਿਓ ਕਬੀਰ**) ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਇਹੋ-ਜਿਹਾ ਅਸੀਂ ਅਸਚਰਜ ਕੌਤਕ ਦੇਖਿਆ ਹੈ।

## ਗਉੜੀ ਕਬੀਰ ਜੀ ਪੰਚਪਦੇ॥

**ਉਥਾਨਕਾ :**

ਪੰਡਿਤ ਤਾਰਾ ਸਿੰਘ ਜੀ ਨੇ ਇਸ ਸ਼ਬਦ ਦੀ ਉਥਾਨਕਾ ਵਿਚ ਲਿਖਿਆ ਹੈ ਕਿ ਜਦੋਂ ਕਾਂਸ਼ੀ ਦੇ ਪੰਡਿਤਾਂ ਨੇ ਭਗਤ ਕਬੀਰ ਜੀ ਨੂੰ ਕਿਹਾ ਕਿ ਕਬੀਰ! ਤੂੰ ਕਾਂਸ਼ੀ ਵਿਚ ਸ਼ਿਵ ਜੀ ਤੋਂ ਮੁਕਤੀ ਲੈਣ ਵਾਸਤੇ ਹੀ ਰਹਿੰਦਾ ਹੈ। ਜੇਕਰ ਤੂੰ ਸ਼ਿਵਜੀ ਦੀ ਮੁਕਤੀ ਗ੍ਰਹਿਣ ਨਹੀਂ ਕਰਨੀ ਤਾਂ ਫਿਰ ਤੂੰ ਕਾਂਸ਼ੀ ਵਿਚ ਕਿਉਂ ਰਹਿੰਦਾ ਹੈ? ਤਾਂ ਇੰਨ੍ਹਾਂ ਕਾਂਸ਼ੀ ਦੇ ਪੰਡਿਤਾਂ ਦੀ ਗੱਲ ਨੂੰ ਸੁਣ ਕੇ ਕਬੀਰ ਸਾਹਿਬ ਜੀ ਕਾਂਸ਼ੀ ਤੋਂ ਬਾਹਰ ਮਗਹਰ ਆ ਗਏ ਅਤੇ ਉਥੇ ਆ ਕੇ ਪੰਡਿਤਾਂ ਨਾਲ ਚਰਚਾ ਵਿਚ ਇਹ ਸ਼ਬਦ ਉਚਾਰਨ ਕੀਤਾ ਹੈ।

ਪਰ ਦਮਦਮੀ ਟਕਸਾਲ ਵਿੱਚ ਗਿਆਨੀ ਸੰਕੇਤ ਅਨੁਸਾਰ ਜਦੋਂ ਭਗਤ ਕਬੀਰ ਜੀ ਕਾਂਸ਼ੀ ਨੂੰ ਛੱਡ ਕੇ ਮਗਹਰ ਦੀ ਧਰਤੀ ਤੇ ਆਏ ਹਨ ਤਾਂ ਉਸ ਵਕਤ ਅਕਾਲ ਪੁਰਖ ਵਾਹਿਗੁਰੂ ਜੀ ਨੇ ਭਗਤ ਕਬੀਰ ਜੀ ਨੂੰ ਦਰਸ਼ਨ ਦੇ ਕੇ ਜਾ ਅਕਾਸ਼ ਬਾਣੀ ਦੁਆਰਾ ਜੋ ਕਿਹਾ। ਉਸ ਨੂੰ ਕਬੀਰ ਸਾਹਿਬ ਜੀ ਇਸ ਸ਼ਬਦ ਵਿੱਚ ਉਚਾਰਨ ਕਰਦੇ ਹਨ।

**ਨੋਟ :** ਸ਼ਬਦ ਰਹਾਉ ਵਾਲੀ ਤੁਕ ਤੋਂ ਅਰੰਭ ਹੋਵੇਗਾ।

**ਤਜੀ ਲੇ ਬਨਾਰਸ; ਮਤਿ ਭਈ ਥੋਰੀ ॥੧॥ ਰਹਾਉ ॥**

ਹੇ ਕਬੀਰ! ਜਿੱਥੇ ਕਾਂਸ਼ੀ ਵਿੱਚ ਮਰਨੇ ਕਰਕੇ ਪੁਰਖ ਮੁਕਤ ਹੋ ਜਾਂਦਾ ਹੈ ਤੂੰ ਉਹ (*ਬਨਾਰਸ) ਕਾਂਸ਼ੀ (ਤਜੀ ਲੇ) ਛੱਡ ਦਿੱਤੀ ਹੈ। ਲੱਗਦਾ ਹੈ ਕਿ ਤੇਰੀ (ਮਤਿ) ਬੁੱਧੀ (ਥੋਰੀ) ਥੋੜੀ, ਘਟ (ਭਈ) ਹੋ ਗਈ ਹੈ।

### ਜਿਉ ਜਲ ਛੋਡਿ; ਬਾਹਰਿ ਭਇਓ ਮੀਨਾ॥

ਹੇ ਕਬੀਰ! (ਜਿਉ) ਜਿਵੇਂ (ਜਲ) ਪਾਣੀ ਨੂੰ (ਛੋਡਿ) ਛੱਡ ਕੇ (ਮੀਨਾ) ਮੱਛੀ ਬਾਹਰ (ਭਇਓ) ਚਲੀ ਜਾਵੇ ਤਾਂ ਉਹ ਤੜਫ ਤੜਫ ਕੇ ਮਰ ਜਾਂਦੀ ਹੈ। ਇਹੋ ਜਿਹੀ ਤੇਰੀ ਵੀ ਹਾਲਤ ਹੋਵੇਗੀ ਕਿਉਂਕਿ ਤੂੰ ਮੁਕਤੀ ਦੇਣ ਵਾਲੇ ਕਾਂਸ਼ੀ ਨੂੰ ਛੱਡ ਕੇ ਮਗਹਰ ਦੀ ਧਰਤੀ 'ਤੇ ਆ ਗਿਆ ਹੈ।

ਪ੍ਰਮੇਸਰ ਦੇ ਬਚਨਾਂ ਨੂੰ ਸੁਣ ਕੇ ਕਬੀਰ ਸਾਹਿਬ ਜੀ ਬਿਨੋਦ ਨਾਲ ਕਹਿਣ ਲੱਗੇ,

### ਪੂਰਬ ਜਨਮ; ਹਉ ਤਪ ਕਾ ਹੀਨਾ॥੧॥

ਮਹਾਰਾਜ! ਜੋ ਤੁਸੀਂ ਕਹਿੰਦੇ ਹੋ ਸਭ ਠੀਕ ਹੈ। (ਹਉ) ਮੈਂ (ਪੂਰਬ) ਪੂਰਬਲੇ ਜਨਮਾਂ (ਕਾ) ਦਾ ਹੀ ਤਪ ਤੋਂ (ਹੀਨਾ) ਹੀਣਾ ਸੀ। ਤਾਂ ਹੀ ਕਾਂਸ਼ੀ ਨੂੰ ਛੱਡ ਆਇਆ ਹਾਂ।

### ਅਬ ਕਹੁ; ਰਾਮ ਕਵਨ ਗਤਿ ਮੋਰੀ॥

ਹੇ (ਰਾਮ) ਪ੍ਰਮੇਸਰ ਜੀ! (ਅਬ) ਹੁਣ ਤੁਸੀਂ ਹੀ (ਕਹੁ) ਦੱਸਣਾ ਕਰੋ ਕਿ ਫਿਰ (ਮੋਰੀ) ਮੇਰੀ (ਕਵਨ) ਕੀ (ਗਤਿ) ਹਾਲਤ ਹੋਵੇਗੀ।

ਤਾਂ ਅੱਗੇ ਵਾਹਿਗੁਰੂ ਜੀ ਉੱਤਰ ਦਿੰਦੇ ਹਨ।

---

* 'ਬਾਨਾ' ਤੇ 'ਅਸੀ' ਦੋਹਾਂ ਨਦੀਆਂ ਦੇ ਵਿਚਾਲੇ ਵੱਸੀ ਹੋਣ ਕਰਕੇ ਮੁਸਲਮਾਨਾਂ ਨੇ ਕਾਂਸ਼ੀ ਦਾ ਨਾਮ ਬਦਲ ਕੇ ਬਾਨਾਰਸ ਰੱਖ ਦਿੱਤਾ ਸੀ।

## ਤਜੀ ਲੇ ਬਨਾਰਸ; ਮਤਿ ਭਈ ਥੋਰੀ ॥੧॥ ਰਹਾਉ ॥

ਹੇ ਕਬੀਰ! ਤੂੰ ਮੁਕਤੀ ਨੂੰ ਦੇਣ ਵਾਲੀ (ਬਨਾਰਸ) ਕਾਂਸ਼ੀ ਨੂੰ (ਤਜੀ ਲੇ) ਛੱਡ ਦਿੱਤਾ ਹੈ। ਇਸ ਲਈ ਹੁਣ ਤੇਰੀ (ਮਤਿ) ਬੁੱਧੀ (ਥੋਰੀ) ਤੁੱਛ (ਭਈ) ਹੋ ਗਈ ਹੈ।

ਤਾਂ ਕਬੀਰ ਸਾਹਿਬ ਜੀ ਤੁਰਦੇ ਹੋਏ ਕਹਿਣ ਲੱਗੇ ਕਿ ਚਲੋ ਠੀਕ ਹੈ ਮਹਾਰਾਜ! ਮੈਂ ਬਨਾਰਸ ਛੱਡ ਦਿੱਤੀ ਹੈ ਪਰ ਹੁਣ ਮੈਂ ਹਰ ਵਕਤ ਸਿਮਰਨ ਵਿਚ ਹੀ ਜੁੜਿਆ ਰਹਿੰਦਾ ਹਾਂ।

ਕਬੀਰ ਸਾਹਿਬ ਜੀ ਦੀ ਗੱਲ ਨੂੰ ਸੁਣ ਕੇ ਅੱਗੇ ਅਕਾਲ ਪੁਰਖ ਵਾਹਿਗੁਰੂ ਜੀ ਬਚਨ ਕਰਦੇ ਹਨ,

## ਸਗਲ ਜਨਮੁ; ਸਿਵ ਪੁਰੀ ਗਵਾਇਆ ॥

ਹੇ ਕਬੀਰ! ਤੂੰ ਆਪਣਾ (ਸਗਲ) ਸਾਰਾ ਜਨਮ ਭਾਵ ਜੀਵਨ ਤਾਂ ਸ਼ਿਵ ਦੀ (ਪੁਰੀ) ਨਗਰੀ ਕਾਂਸ਼ੀ ਵਿਚ (ਗਵਾਇਆ) ਗਵਾ ਲਿਆ ਹੈ, ਬਤੀਤ ਕਰ ਲਿਆ ਹੈ।

## ਮਰਤੀ ਬਾਰ; ਮਗਹਰਿ ਉਠਿ ਆਇਆ ॥੨॥

ਹੁਣ ਜਦੋਂ (ਮਰਤੀ) ਮਰਨ ਦੀ (ਬਾਰ) ਵਾਰੀ ਆਈ ਹੈ ਤਾਂ ਤੂੰ ਉੱਠ ਕੇ ਬਿਆਸ ਰਿਖੀ ਦੀ ਸਰਾਪੀ ਹੋਈ ਮਗਹਰ ਦੀ ਧਰਤੀ ਉੱਤੇ ਆ ਗਿਆ ਹੈ।

ਇਸ ਲਈ ਹੇ ਕਬੀਰ ਹੁਣ ਤੂੰ ਇਸ ਸਰਾਪੀ ਹੋਈ ਧਰਤੀ ਉੱਤੇ ਮੁਕਤ ਕਿਵੇਂ ਹੋਵੇਂਗਾ।

## ਸਾਖੀ—ਬਿਆਸ ਰਿਖੀ ਦੀ

ਸ਼ਿਵ ਜੀ ਨੇ ਕਾਂਸ਼ੀ ਵਸਾ ਕੇ ਉਥੇ ਮੁਕਤੀ ਦਾ ਸਦਾ ਵਰਤ ਲਾ ਦਿੱਤਾ ਸੀ ਕਿ "ਕਾਂਸ਼ੀ ਮਰਣਾਂਤ ਮੋਕਸ਼ੰ" ਭਾਵ ਜਿਹੜਾ ਕਾਂਸ਼ੀ ਵਿੱਚ ਮਰੇਗਾ ਉਹ ਮੁਕਤ ਹੋਵੇਗਾ। ਉਸ ਵੇਲੇ ਬਿਆਸ ਰਿਖੀ *ਇਕ ਲੱਖ ਵਿਦਿਆਰਥੀਆਂ ਤੇ ਰਿਖੀਆਂ ਸਮੇਤ ਉਥੇ ਆ ਪਹੁੰਚਿਆ। ਜਦੋਂ ਇਸ ਨੂੰ ਕਾਂਸ਼ੀ ਵਿੱਚੋਂ ਪੂਰਾ ਭੋਜਨ ਨਾ ਮਿਲਿਆ। ਤਾਂ ਇਹ ਕਹਿਣ ਲੱਗਾ ਕਿ ਚਲੋ ਗੰਗਾ ਨਦੀ ਤੋਂ ਪਾਰ ਚੱਲ ਕੇ ਕੋਈ ਥਾਂ ਵਸਾਈਏ। ਇਉਂ ਇਸ ਨੇ ਕਾਂਸ਼ੀ ਤੋਂ ਬਾਹਰ ਜਾ ਕੇ ਮਗਹਰ ਦੀ ਧਰਤੀ 'ਤੇ ਮੁਕਤੀ ਦਾ ਵਰਤ ਲਾ ਦਿੱਤਾ ਤੇ ਲੋਕਾਂ ਨੇ ਨਿਉਂਦੇ ਕਰਨੇ ਸ਼ੁਰੂ ਕਰ ਦਿੱਤੇ। ਇਸ ਥਾਂ 'ਤੇ ਹੋਰ ਵੀ ਬਹੁਤ ਸਾਰੇ ਰਿਖੀ-ਮੁਨੀ ਆ ਇੱਕਠੇ ਹੋਏ। ਬਹੁਤ ਸਾਰੇ ਰਿਖੀਆਂ ਦੇ ਇੱਕਠੇ ਹੋਣ ਤੋਂ ਲੋਕ ਬਿਆਸ ਦਾ ਆਦਰ ਕਰਨ ਲੱਗ ਪਏ। ਜਿਵੇਂ ਕਿਸੇ ਦੀ ਮੰਡੀ ਦਾ ਵਪਾਰ ਕਿਸੇ ਹੋਰ ਮੰਡੀ ਕਰਕੇ ਘੱਟ ਜਾਵੇ ਤਾਂ ਉਹ ਉਦਾਸ ਹੋ ਜਾਂਦਾ ਹੈ। ਇਸੇ ਤਰ੍ਹਾਂ ਜਦੋਂ ਬਿਆਸ ਦਾ ਬਹੁਤ ਆਦਰ ਹੋਇਆ ਤਾਂ ਇਹ ਵੇਖ ਕੇ ਸ਼ਿਵ ਜੀ ਉਦਾਸ ਹੋ ਗਿਆ ਕਿ ਮੇਰੀ ਕਾਂਸ਼ੀ ਦੀ ਸਾਰੀ ਰੌਣਕ ਹੱਟ ਕੇ ਬਿਆਸ ਕੋਲ ਚਲੀ ਗਈ ਹੈ। ਸ਼ਿਵ ਜੀ ਨੂੰ ਉਦਾਸ ਵੇਖ ਕੇ ਗਣੇਸ਼ ਕਹਿਣ ਲੱਗਾ ਕਿ ਹੇ ਪਿਤਾ! ਤੂੰ ਉਦਾਸ ਕਿਉਂ ਹੈ? ਸ਼ਿਵ ਜੀ ਕਹਿੰਦਾ ਕਿ ਬਿਆਸ ਨੇ ਮੇਰੇ ਸਾਹਮਣੇ ਮੁਕਤੀ ਦਾ ਸਦਾ ਵਰਤ ਲਾ ਦਿੱਤਾ ਹੈ। ਉਥੇ ਹੁਣ ਮੇਰੇ ਸਥਾਨ ਨਾਲੋਂ ਵੱਧ ਰੌਣਕ ਹੁੰਦੀ ਜਾ ਰਹੀ ਹੈ। ਤੂੰ ਕੋਈ ਨਾ ਕੋਈ ਕੌਤਕ ਕਰਕੇ ਬਿਆਸ ਨੂੰ ਉਸ ਜਗ੍ਹਾ ਤੋਂ ਉਦਾਸ ਕਰ ਦੇ। ਗਣੇਸ਼ ਕਹਿਣ ਲੱਗਾ ਕਿ ਮੈਂ ਕੋਈ ਯਤਨ ਕਰਦਾ ਹਾਂ। ਉਸ ਵੇਲੇ ਗਣੇਸ਼ ਵਿਦਿਆਰਥੀ ਬਣ ਕੇ ਬਿਆਸ ਕੋਲ ਚਲਿਆ ਗਿਆ ਅਤੇ ਵਿੱਦਿਆ ਪੜ੍ਹਨ ਲੱਗ ਪਿਆ। ਜਦੋਂ ਇਸ ਨੇ ਸੰਥਿਆ ਬਹੁਤ ਸੋਹਣੀ ਪਕਾਈ ਤਾਂ ਬਿਆਸ ਇਸ ਉਪਰ ਬੜਾ ਪ੍ਰਸੰਨ ਹੋਇਆ। ਕਹਿੰਦਾ ਕੋਈ ਵਰ ਮੰਗ ਲੈ। ਗਣੇਸ਼ ਕਹਿਣ ਲੱਗਾ ਕਿ ਵਰ ਕੀ ਮੰਗਣਾ ਹੈ, ਮੈਨੂੰ ਇਹ ਦੱਸੋ ਕਿ ਜਿਹੜਾ ਇਥੇ ਮਰੇਗਾ ਉਸ ਨੂੰ ਕੀ ਪ੍ਰਾਪਤ ਹੋਵੇਗਾ? ਬਿਆਸ ਜੀ ਕਹਿੰਦੇ ਕਿ ਜਿਹੜਾ ਇੱਥੇ ਮਰੇਗਾ ਉਹ ਮੁਕਤ ਹੋਵੇਗਾ। ਗਣੇਸ਼ ਨੇ ਫਿਰ ਪੁੱਛਿਆ ਕਿ ਕੀ

---

* ਟੀਕਿਆਂ ਵਿੱਚ ਸੱਠ ਹਜ਼ਾਰ ਦੱਸਦੇ ਹਨ ਪਰ ਸੰਤ ਗਿਆਨੀ ਸੁੰਦਰ ਸਿੰਘ ਜੀ ਖਾਲਸਾ ਇਕ ਲੱਖ ਦੀ ਗਿਣਤੀ ਦੱਸਿਆ ਕਰਦੇ ਸਨ।

ਹੋਊ? ਬਿਆਸ ਕਹਿੰਦਾ ਮੁਕਤ ਹੋਊ। ਤੀਜੀ ਵਾਰ ਪੁੱਛਣ 'ਤੇ ਫਿਰ ਕਿਹਾ ਕਿ ਮੁਕਤ ਹੋਊ। ਜਦੋਂ ਬਹੁਤੀ ਵਾਰ ਪੁੱਛਿਆ ਤਾਂ ਬਿਆਸ ਨੇ ਗੁੱਸੇ ਵਿਚ ਆ ਕੇ ਕਿਹਾ ਕਿ ਗਧਾ ਬਣੂ। ਉਸ ਵੇਲੇ ਗਣੇਸ਼ ਕਹਿਣ ਲੱਗਾ ਕਿ ਤਥਾਅਸੁਤ। ਜਿਹੜਾ ਇਥੇ ਮਰੇ, ਗਧਾ ਹੀ ਬਣੇ। ਇਉਂ ਕਹਿ ਕੇ ਭੱਜ ਗਿਆ। ਫਿਰ ਬਿਆਸ ਜੀ ਇੱਥੋਂ ਉਪਰਾਮ ਹੋ ਕੇ ਚਲੇ ਗਏ ਸੀ। ਇਸ ਪ੍ਰਕਾਰ ਜਿਸ ਧਰਤੀ ਨੂੰ ਗਣੇਸ਼ ਨੇ ਛਲ ਨਾਲ ਸ਼ਰਾਪ ਦਿਵਾ ਦਿੱਤਾ ਸੀ। ਉਸ ਦਾ ਨਾਂ ਮਗਹਰ ਹੈ। ਇਸਨੂੰ ਹੜੰਬੇ ਦੀ ਧਰਤੀ ਵੀ ਕਹਿ ਦਿੰਦੇ ਹਨ।

## ਬਹੁਤੁ ਬਰਸ; ਤਪੁ ਕੀਆ ਕਾਸੀ ॥

ਫਿਰ ਤੂੰ (ਬਹੁਤੁ) ਬਹੁਤੇ (ਬਰਸ) ਵਰ੍ਹੇ ਕਾਂਸ਼ੀ ਵਿਚ ਰਹਿ ਕੇ (ਤਪੁ) ਤਪੱਸਿਆ ਕੀਤੀ ਹੈ।

## ਮਰਨੁ ਭਇਆ; ਮਗਹਰ ਕੀ ਬਾਸੀ ॥੩॥

ਪਰ ਹੁਣ ਤੂੰ ਮਰਣ ਵੇਲੇ ਮਗਹਰ ਦੀ ਧਰਤੀ ਦਾ (ਬਾਸੀ) ਵਾਸੀ (ਭਇਆ) ਹੋ ਗਿਆ ਹੈ। ਕਬੀਰ ਇਹ ਤੂੰ ਕੀ ਕੀਤਾ ਹੈ?

ਤਾਂ ਅੱਗੋਂ ਭਗਤ ਕਬੀਰ ਜੀ ਕਹਿਣ ਲੱਗੇ

## ਕਾਸੀ ਮਗਹਰ; ਸਮ ਬੀਚਾਰੀ ॥

ਹੇ ਮਹਾਰਾਜ! ਮੈਂ ਕਾਂਸ਼ੀ ਤੇ ਮਗਹਰ ਦੀ ਧਰਤੀ ਨੂੰ (ਸਮ) ਇਕ ਸਮਾਨ ਹੀ (ਬੀਚਾਰੀ) ਵਿਚਾਰਿਆ ਹੈ। ਫਿਰ ਜੇਕਰ ਮੈਂ ਕਾਂਸ਼ੀ ਵਿਚ ਮਰਦਾ ਤਾਂ ਲੋਕਾਂ ਨੇ ਕਹਿਣਾ ਸੀ ਕਿ ਇਸ ਨੂੰ ਸ਼ਿਵਜੀ ਨੇ ਮੁਕਤ ਕੀਤਾ ਹੈ, ਪਰ ਮੈਨੂੰ ਸ਼ਿਵਜੀ ਤੋਂ ਮੁਕਤੀ ਨਹੀਂ ਚਾਹੀਦੀ। ਮੈਂ ਤਾਂ ਤੇਰੀ ਭਗਤੀ ਕਰਕੇ ਹੀ ਮੁਕਤੀ ਲੈਣੀ ਹੈ।

**ਨੋਟ :** ਥਾਵਾਂ ਦੀ ਮੁਕੱਰਰਤਾ ਕੇਵਲ ਉਪਾਸ਼ਕਾਂ ਵਾਸਤੇ ਹੁੰਦੀ ਹੈ। ਗਿਆਨਵਾਨ ਵਾਸਤੇ ਕੋਈ ਵੀ ਥਾਂ ਮੁਕੱਰਰ ਨਹੀਂ ਹੈ। ਬ੍ਰਹਮਬੇਤੇ ਚਾਹੇ ਕਿਤੇ ਵੀ ਪ੍ਰਾਣ ਛੱਡ ਜਾਣ, ਉਹ ਮੁਕਤ ਹੀ ਹਨ। ਕਿਉਂਕਿ ਬ੍ਰਹਮ ਬੇਤਿਆਂ ਵਾਸਤੇ ਹਰ ਜਗ੍ਹਾ ਇਕ ਬਰਾਬਰ ਹੀ ਹੈ। ਜਿਸ ਪ੍ਰਕਾਰ :

**ਹਰਿ ਕਾ ਸੰਤੁ ਮਰੈ ਹਾੜੰਬੈ ਤਾ ਸਗਲੀ ਸੈਨ ਤਰਾਈ ॥** *(ਅੰਗ : ੪੮੪)*

**ਪ੍ਰਸ਼ਨ :** ਹੇ ਕਬੀਰ! ਫਿਰ ਤੂੰ ਕਾਂਸ਼ੀ ਵਿਚ ਹੀ ਕਿਉਂ ਨਾ ਰਿਹਾ ਏਥੇ ਕਿਉਂ ਆ ਗਿਆ?

## ਓਛੀ ਭਗਤਿ; ਕੈਸੇ ਉਤਰਸਿ ਪਾਰੀ ॥੪॥

**ਉੱਤਰ :** ਹੇ ਮਹਾਰਾਜ! ਜੇਕਰ ਕਿਸੇ ਦੀ (ਭਗਤਿ) ਭਗਤੀ (ਓਛੀ) ਤੁੱਛ ਮਾਤਰ ਹੈ ਤਾਂ ਫਿਰ ਉਹ ਕਾਂਸ਼ੀ ਵਿਚ ਰਹਿ ਕੇ ਸੰਸਾਰ ਸਮੁੰਦਰ ਤੋਂ (ਕੈਸੇ) ਕਿਸ ਪ੍ਰਕਾਰ (ਪਾਰੀ) ਪਾਰ (ਉਤਰਸਿ) ਉਤਰ ਸਕਦਾ ਹੈ? ਭਾਵ ਨਹੀਂ ਉਤਰ ਸਕਦਾ। ਕਿਉਂਕਿ ਜਿਹੜੇ ਕੁਕਰਮੀ ਆਦਮੀ ਹਨ ਉਹ ਤਾਂ ਕਾਂਸ਼ੀ ਵਿਚ ਰਹਿ ਕੇ ਵੀ ਟੇਢੀਆਂ ਜੂਨਾਂ ਨੂੰ ਹੀ ਪ੍ਰਾਪਤ ਹੁੰਦੇ ਹਨ। ਜਿਵੇਂ ਪਨਿਨੀ ਮੁਨੀ ਕਾਂਸ਼ੀ ਵਿਚ ਮਰ ਕੇ ਪ੍ਰੇਤ ਦੀ ਜੂਨ ਨੂੰ ਪ੍ਰਾਪਤ ਹੋਇਆ ਸੀ। ਫਿਰ ਮੈਂ ਕਾਂਸ਼ੀ ਵਿਚ ਤੁੱਛ ਭਗਤੀ ਕਰਕੇ ਕਿਸ ਪ੍ਰਕਾਰ ਪਾਕ ਪਵਿੱਤਰ ਹੋ ਸਕਦਾ ਹਾਂ? ਭਾਵ ਨਹੀਂ ਹੋ ਸਕਦਾ। ਇਸ ਲਈ ਮੈਂ ਤਾਂ ਭਗਤੀ ਦੇ ਪ੍ਰਤਾਪ ਕਰਕੇ ਏਥੇ ਹੀ ਮੁਕਤ ਹੋਣਾ ਹੈ।

ਇਹ ਗੱਲ ਸੁਣ ਕੇ ਅਕਾਲ ਪੁਰਖ ਵਾਹਿਗੁਰੂ ਜੀ ਕਹਿੰਦੇ ਹਨ ਕਿ ਹੇ ਕਬੀਰ ਜੀ! ਤੁਸੀਂ ਆਪਣੇ ਨਾਲ ਇਤਨਾ ਧੱਕਾ ਕਿਉਂ ਕਰਦੇ ਹੋ? ਵੇਖੋ ਸ਼ਿਵਜੀ ਨੇ ਤਾਂ ਕਾਂਸ਼ੀ ਵਿਚ ਮੁਕਤੀ ਦਾ ਸਦਾ ਵਰਤ ਲਾਇਆ ਹੋਇਆ ਹੈ। ਤਾਂ ਅੱਗੋਂ

## ਕਹੁ ਗੁਰ ਗਜ ਸਿਵ; ਸਭੁ ਕੋ ਜਾਨੈ ॥

ਭਗਤ ਕਬੀਰ ਸਾਹਿਬ ਜੀ (ਕਹੁ) ਕਹਿੰਦੇ ਹਨ ਕਿ ਰਿਸ਼ੀਆਂ ਦੇ (ਗੁਰ) ਗੁਰੂ ਬਿਆਸ ਤੇ ਸ਼ਿਵਜੀ ਦੇ ਪੁੱਤਰ (ਗਜ) ਗਣੇਸ਼ ਦੇ ਝਗੜੇ ਦੀ ਗੱਲ ਨੂੰ (ਸਭੁ) ਹਰ (ਕੋ) ਕੋਈ (ਜਾਨੈ) ਜਾਣਦਾ ਹੈ ਕਿ ਕਿਵੇਂ ਗਣੇਸ਼ ਨੇ ਛਲ ਦੇ ਨਾਲ ਬਿਆਸ ਕੋਲੋਂ ਸ਼ਰਾਪ ਦਿਵਾਇਆ ਸੀ।

**ਅਥਵਾ :** (ਕਹੁ) ਦਸੋ ਤਾਂ ਸਹੀ ਹੇ ਪ੍ਰਮੇਸਰ ! ਤੁਹਾਡੇ ਨਾਮ ਦੇ ਪ੍ਰਤਾਪ ਨੂੰ ਤਾਂ ਦੇਵਤਿਆਂ ਦਾ (ਗੁਰ) ਗੁਰੂ ਬ੍ਰਹਸਪਤ ਵੀ ਜਾਣਦਾ ਹੈ। ਜਿਸ ਨੇ 'ਰਾਮ' ਨਾਮ ਕਹਿ ਕੇ ਇੰਦਰ ਦੇ ਸਰੀਰ 'ਤੇ ਬਣੀਆਂ ਹਜਾਰ ਭਗਾਂ ਨੂੰ ਨਾਸ਼ ਕਰਕੇ ਹਜਾਰ ਨੇਤਰ ਬਣਾ ਦਿੱਤੇ ਸੀ। **ਵਾ: (ਗੁਰ)** ਰਿਸ਼ੀਆਂ ਦਾ ਗੁਰੂ ਬਿਆਸ ਵੀ ਆਪ ਜੀ ਦੇ ਨਾਮ ਦੇ ਪ੍ਰਤਾਪ ਨੂੰ ਜਾਣਦਾ ਹੈ ਕਿ ਜਿਸ ਨੇ ਨਾਮ ਦਾ ਸਿਮਰਨ ਕਰਕੇ ਆਪਣੀ ਹਉਮੈ ਦੀ ਤਪਸ਼ ਮਿਟਾਈ ਸੀ, ਨਹੀਂ ਤਾਂ ਵੇਦਾਂਤ ਨੂੰ ਕਥਨ ਕਰਕੇ ਉਹ ੧੧ ਹਜ਼ਾਰ ਵਰ੍ਹਾ ਕਾਰਕ ਪੁਣੇ ਦੇ ਹੰਕਾਰ ਵਿਚ ਹੀ ਤਪਦਾ ਹੋਇਆ ਤੁਰਿਆ ਫਿਰਦਾ ਰਿਹਾ ਸੀ। ਪਰ ਜਦੋਂ ਸਿਮਰਨ ਕੀਤਾ, ਭਗਤੀ ਕੀਤੀ ਤਾਂ ਜਾ ਕੇ ਨਾਮ ਨਾਲ ਇਸ ਦਾ ਮਨ ਠੰਡਾ ਹੋਇਆ ਸੀ। ਫਿਰ **(ਗਜ)** ਗਣੇਸ਼ ਵੀ ਨਾਮ ਦੀ ਮਹਿਮਾ ਨੂੰ ਜਾਣਦਾ ਹੈ ਅਤੇ ਜੋ **(ਸਿਵ)** ਸ਼ਿਵ ਜੀ ਹੈ ਉਹ ਵੀ ਨਾਮ ਦੇ ਤੇਜ ਪ੍ਰਤਾਪ ਨੂੰ ਜਾਣਦਾ ਹੈ। ਜਿਸ ਵੇਲੇ ਭਗਵਾਨ ਨੇ ਮੋਹਨੀ ਅਵਤਾਰ ਧਾਰ ਕੇ ਜ਼ਹਿਰ ਦਿੱਤੀ ਸੀ ਤਾਂ ਸ਼ਿਵ ਜੀ ਨੇ ਨਾਮ ਦੇ ਪ੍ਰਤਾਪ ਕਰਕੇ ਜ਼ਹਿਰ ਨੂੰ ਆਪਣੇ ਕੰਠ ਵਿਚ ਧਾਰਨ ਕਰ ਲਿਆ ਸੀ। (ਜ਼ਹਿਰ ਕਰਕੇ ਇਸ ਦਾ ਕੰਠ ਤਾਂ ਨੀਲਾ ਹੋ ਗਿਆ ਪਰ ਨਾਮ ਕਰਕੇ ਜ਼ਹਿਰ ਇਸ ਨੂੰ ਸਾੜ ਨਹੀਂ ਸਕੀ ਸੀ।) ਇਸ ਪ੍ਰਕਾਰ ਬ੍ਰਹਸਪਤੀ, ਗਣੇਸ਼, ਸ਼ਿਵਜੀ ਆਦਿਕ ਸਭ ਕੋਈ ਹੀ ਨਾਮ ਦੇ ਪ੍ਰਤਾਪ ਨੂੰ ਜਾਣਦਾ ਹੈ।

## ਸਾਖੀ—ਗਣੇਸ਼ ਦੀ

ਇਕ ਵਾਰ ਸ਼ਿਵ ਜੀ ਨੇ ਐਲਾਨ ਕਰ ਦਿੱਤਾ ਕਿ ਮੈਂ ਕਿਸੇ ਨੂੰ ਸਾਰੇ ਗਣਾਂ ਦਾ ਜਥੇਦਾਰ ਭਾਵ ਮੁਖੀ ਬਣਾਉਣਾ ਹੈ ਤਾਂ ਇਹ ਸੁਣ ਕੇ ਸਾਰੇ ਗਣ ਸ਼ਿਵ ਜੀ ਦੇ ਕੋਲ ਆ ਗਏ ਅਤੇ ਆਪੋ ਆਪਣੀ ਸਿਫਤ ਕਰਨ ਲੱਗ ਪਏ ਕਿ ਮੈਨੂੰ ਗਣਾਂ ਦਾ ਜਥੇਦਾਰ ਬਣਾ ਦਿਉ। ਤਾਂ ਜਥੇਦਾਰੀ ਦੇ ਪਦ ਨੂੰ ਪ੍ਰਾਪਤ ਕਰਨ ਲਈ ਸਾਰੇ ਗਣਾਂ ਵਿਚ ਹੁੰਦੀ ਲੜਾਈ ਨੂੰ ਵੇਖ ਕੇ ਸ਼ਿਵ ਜੀ ਨੇ ਸੋਚਿਆ ਕਿ ਇਸ ਤਰ੍ਹਾਂ ਕੋਈ ਗੱਲ ਨਹੀਂ ਬਣਨੀ, ਕੋਈ ਹੋਰ ਤਰੀਕਾ ਵਰਤਣਾ ਪੈਣਾ ਹੈ। ਇਹ ਸੋਚ ਕੇ ਸ਼ਿਵ ਜੀ ਨੇ ਸਾਰਿਆਂ ਨੂੰ ਕਿਹਾ ਕਿ ਪਹਿਲਾਂ ਸਾਰੇ ਤ੍ਰਿਲੋਕੀ ਦੀਆਂ ਪ੍ਰਕਰਮਾਂ ਕਰਕੇ ਆਓ, ਜਿਹੜਾ ਸਭ ਤੋਂ ਪਹਿਲਾਂ ਪ੍ਰਕਰਮਾਂ ਕਰਕੇ ਵਾਪਸ ਆ ਜਾਵੇਗਾ। ਉਸ ਨੂੰ ਹੀ ਗਣਾ ਦਾ ਜਥੇਦਾਰ ਬਣਾਇਆ ਜਾਵੇਗਾ।

ਇਹ ਸੁਣ ਕੇ ਸਾਰੇ ਗਣ ਆਪੋ ਆਪਣੇ ਵਾਹਨਾਂ ਨੂੰ ਲੈ ਕੇ ਪ੍ਰਕਰਮਾ ਕਰਨ ਲਈ ਭੱਜ ਪਏ, ਸ਼ਾਮਕਾਰਤਕੇਯ ਵੀ ਆਪਣੀ ਮੋਰ ਦੀ ਸਵਾਰੀ ਉੱਤੇ ਚੜ੍ਹ ਕੇ ਉੱਡ ਗਿਆ। ਉਧਰ ਸ਼ਿਵਜੀ ਆਪਣੀ ਸਮਾਧੀ ਲਾ ਕੇ ਬੈਠ ਗਿਆ। ਗਣੇਸ਼ ਕੋਲ ਉਸ ਦੀ ਸਵਾਰੀ ਚੂਹਾ ਸੀ, ਜੋ ਕਿ ਤ੍ਰਿਲੋਕੀ ਦੀਆਂ ਪ੍ਰਕਰਮਾ ਕਰਨ ਵਿਚ ਅਸਮਰਥ ਸੀ। ਇਹ ਆਪਣੀ ਮਾਤਾ ਪਾਰਬਤੀ ਨੂੰ ਕਹਿਣ ਲੱਗਾ ਕਿ ਮਾਤਾ ਮੇਰਾ ਵੀ ਚਿਤ ਤ੍ਰਿਲੋਕੀ ਦੀਆਂ ਪਰਿਕਰਮਾਂ ਕਰਨ ਨੂੰ ਕਰਦਾ ਹੈ, ਪਰ ਮੈਂ ਆਪਣੇ ਵਾਹਨ ਤੇ ਬੈਠ ਕੇ ਕਿਵੇਂ ਪਰਿਕਰਮਾ ਕਰਾਂਗਾ ਕਿਉਂਕਿ ਮੇਰਾ ਵਾਹਨ ਬਹੁਤ ਛੋਟਾ ਹੈ ਤੇ ਮੇਰਾ ਸਰੀਰ ਬਹੁਤ ਭਾਰੀ ਹੈ ਤਾਂ ਪਾਰਬਤੀ ਕਹਿਣ ਲੱਗੀ, "ਪੁੱਤਰ ਜੇ ਤੇਰੀ ਇੱਛਾ ਹੈ ਤਾਂ ਮੈਂ ਏਥੇ ਰਾਮ ਦਾ ਨਾਮ ਲਿਖ ਦਿੰਦੀ ਹਾਂ, ਤੂੰ ਆਪਣੇ ਹੱਥ ਵਿਚ ਚੌਲ ਦੇ ਦਾਣੇ ਲੈ ਕੇ, ਚੂਹੇ ਤੇ ਚੜ੍ਹ ਕੇ ਇਸ ਦੀਆਂ ਪ੍ਰਕਰਮਾਂ ਹੀ ਕਰੀ ਚੱਲ।" ਸੁਣ ਕੇ ਗਣੇਸ਼ ਬਹੁਤ ਖੁਸ਼ ਹੋਇਆ। ਉਸ ਵਕਤ ਆਪਣੀ ਮਾਤਾ ਦੇ ਕਹੇ ਅਨੁਸਾਰ ਇਸ ਨੇ ਹੱਥ ਉੱਤੇ ਚੌਲਾਂ ਦੇ ਦਾਣੇ ਰੱਖ ਕੇ ਚੂਹੇ ਦੀ ਸਵਾਰੀ ਕਰਕੇ, ਰਾਮ ਦੇ ਨਾਮ ਦੀਆਂ ਪਰਿਕਰਮਾਂ ਕਰਨੀਆਂ ਸ਼ੁਰੂ ਕਰ ਦਿੱਤੀਆਂ ਅਤੇ ਨਾਲ-ਨਾਲ ਹੱਥ ਵਿੱਚੋਂ ਚੌਲ ਸੁੱਟਣੇ ਸ਼ੁਰੂ ਕਰ ਦਿੱਤੇ। ਜਦੋਂ ਦੂਸਰਿਆਂ ਗਣਾਂ ਨੇ ਸਾਰੇ ਤ੍ਰਿਲੋਕੀ ਵਿਚ ਖਿਲਰੇ ਹੋਏ ਚੌਲ ਤੇ ਚੂਹੇ ਦੀਆਂ

ਪੈੜਾਂ ਦੇ ਨਿਸ਼ਾਨ ਦੇਖੇ ਤਾਂ ਬੜੇ ਹੈਰਾਨ ਹੋਏ। ਸਾਰੇ ਆਪਸ ਵਿਚ ਕਹਿਣ ਲੱਗੇ ਕਿ ਲਓ ਬਈ! ਗਣੇਸ਼ ਤਾਂ ਸਾਰਿਆਂ ਤੋਂ ਅੱਗੇ-ਅੱਗੇ ਗਿਆ ਹੈ। ਜਦੋਂ ਸ਼ਿਵਜੀ ਨੇ ਅੱਖਾਂ ਖੋਲ੍ਹੀਆਂ ਤਾਂ ਆਪਣੇ ਸਾਹਮਣੇ ਗਣੇਸ਼ ਨੂੰ ਬੈਠਾ ਵੇਖਿਆ। ਸਾਰਿਆਂ ਨੂੰ ਬੁਲਾ ਕੇ ਕਿਹਾ ਕਿ ਅੱਜ ਤੋਂ ਬਾਅਦ ਸਾਰਿਆਂ ਗਣਾਂ ਦਾ ਈਸ਼ਰ ਗਣੇਸ਼ ਹੋਵੇਗਾ। ਇਸ ਪ੍ਰਕਾਰ ਗਣੇਸ਼ ਵੀ ਨਾਮ ਦੇ ਪ੍ਰਤਾਪ ਨੂੰ ਜਾਣਦਾ ਹੈ।

**ਅਥਵਾ :** (ਗੁਰ) ਸਤਿਗੁਰੂ ਸਾਹਿਬ ਜੀ (ਕਹੁ) ਕਹਿੰਦੇ ਹਨ ਕਿ ਉਸ (ਸਿਵ) ਕਲਿਆਣ ਸਰੂਪ ਨੂੰ (ਗਜ) ਉਚਾਰਨਾ ਕਰੋ। ਜਿਸ ਕਲਿਆਣ ਸਰੂਪ ਪ੍ਰਮੇਸਰ ਨੂੰ ਸਭ ਕੋਈ ਹੀ ਜਾਣਦਾ ਹੈ।

**ਅਥਵਾ :** (ਗੁਰ) ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਜੋ ਉਪਦੇਸ਼ (ਕਹੁ) ਕਹਿੰਦੇ ਹਨ ਉਸ ਉਪਦੇਸ਼ ਨੂੰ ਜੋ (ਗਜ) ਉਚਾਰਦੇ ਹਨ, ਉਹ (ਸਿਵ) ਕਲਿਆਣ ਸਰੂਪ ਹੋ ਜਾਂਦੇ ਹਨ। ਉਹਨਾਂ ਨੂੰ ਜਗਤ ਵਿੱਚ ਹਰ ਕੋਈ ਹੀ ਜਾਣ ਲੈਂਦਾ ਹੈ।

**ਅਥਵਾ :** ਜੋ (ਸਿਵ) ਕਲਿਆਣ ਸਰੂਪ ਦੇ (ਗਜ) ਉਚਾਰਨੇ ਵਾਲੇ (ਗੁਰ) ਗੁਰੂ ਸਾਹਿਬ ਜੀ ਹਨ ਉਹਨਾਂ ਦੁਆਰਾ ਕਲਿਆਣ ਸਰੂਪ ਵਾਹਿਗੁਰੂ ਨੂੰ ਜਾਣੀਦਾ ਹੈ।

## ਮੂਆ ਕਬੀਰੁ; ਰਮਤ ਸ੍ਰੀ ਰਾਮੈ ॥੫॥੧੫॥

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਮੈਂ ਤਾਂ (ਸ੍ਰੀ) ਸ਼੍ਰੋਮਣੀ (ਰਾਮੈ) ਰਾਮ ਦੇ ਨਾਮ ਨੂੰ (ਰਮਤ) ਉਚਾਰਦਿਆਂ ਹੋਇਆ ਨੇ ਹੀ (ਮੂਆ) ਸਰੀਰ ਛੱਡਣਾ ਹੈ। ਫਿਰ ਮੈਨੂੰ ਕਿਸ ਗੱਲ ਦਾ ਧੋਖਾ ਹੈ ਜਾਂ ਕਿਸ ਦਾ ਡਰ ਹੈ, ਮੈਂ ਤਾਂ ਇਥੇ ਮਗਹਰ ਵਿਚ ਰਹਿੰਦਿਆਂ ਹੋਇਆਂ ਹੀ ਮੁਕਤ ਹੋਵਾਂਗਾ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ:**

**ਕਹੁ ਗੁਰ ਗਜ ਸਿਵ; ਸਭੁ ਕੋ ਜਾਨੈ ॥**

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ (ਗ+ਜ) (ਗ) ਗਿਆਨ ਨੂੰ (ਜ) ਪੈਦਾ ਕਰਨ ਵਾਲੇ, (ਸਿਵ) ਕਲਿਆਣ ਸਰੂਪ (ਗੁਰ) ਗੁਰੂ ਸਾਹਿਬ ਜੀ ਨੂੰ ਸਭ ਕੋਈ ਜਾਣਦਾ ਹੈ।

**ਅਥਵਾ :** (ਗ+ਜ) (ਗ) ਗਿਆਨ ਸਰੂਪ (ਜ) ਸ੍ਰਿਸ਼ਟੀ ਨੂੰ ਪੈਦਾ ਕਰਨ ਵਾਲੇ (ਗੁਰ) ਪੂਜਨੀਕ **ਵਾ:** ਚੇਤਨ ਤੇ (ਸਿਵ) ਕਲਿਆਣ ਸਰੂਪ ਪ੍ਰਮੇਸ਼ਰ ਨੂੰ ਸਭ ਕੋਈ ਜਾਣਦਾ ਹੈ।

**ਮੂਆ ਕਬੀਰੁ; ਰਮਤ ਸ੍ਰੀ ਰਾਮੈ ॥੫॥੧੫॥**

ਅਤੇ ਅਸੀਂ ਉਸ (ਸ੍ਰੀ) ਸ਼੍ਰੋਮਣੀ (ਰਾਮੈ) ਪ੍ਰਮੇਸਰ ਦੇ ਨਾਮ ਨੂੰ (ਰਮਤ) ਉਚਾਰਦਿਆਂ ਹੋਇਆ, (ਮੂਆ) ਜੀਵਤ ਭਾਵ ਵੱਲੋਂ ਮਰੇ ਹੋਏ ਹਾਂ।

**ਉਪਰੋਕਤ ਦੋ ਪੰਕਤੀਆਂ ਦਾ ਤੀਸਰਾ ਅਰਥ :**

**ਕਹੁ ਗੁਰ ਗਜ ਸਿਵ; ਸਭੁ ਕੋ ਜਾਨੈ ॥ ਮੂਆ ਕਬੀਰੁ; ਰਮਤ ਸ੍ਰੀ ਰਾਮੈ ॥੫॥੧੫॥**

(ਕਹੁ) ਕਹਿੰਦੇ ਹਨ ਕਿ (ਗੁਰ) ਗੁਰੂ ਵਿਚੋਂ ਏਕਾ (ਗਜ) ਗਣੇਸ਼ ਵਿਚੋਂ ਚਾਰ (ਸਿਵ) ਸ਼ਿਵਜੀ ਵਿਚੋਂ ਗਿਆਰਾਂ ਲੈਣਾ ਹੈ। ਇਸ ਪ੍ਰਕਾਰ ਇਹ ੧੧੪੧ ਹਿਜ਼ਰੀ ਸੰਮਤ ਨੂੰ ਸਭ ਕੋਈ ਜਾਣਦਾ ਹੈ। ਜਿਸ ਵੇਲੇ ਭਗਤ ਕਬੀਰ ਸਾਹਿਬ ਜੀ ਸ੍ਰੀ ਰਾਮ ਦਾ ਉਚਾਰਨ ਕਰਦੇ ਹੋਏ ਸ਼ਾਂਤ ਹੋਏ ਸਨ।

**ਨੋਟ :** ਇਹ ਹਿਜ਼ਰੀ ਸੰਮਤ ਅਨੁਸਾਰ ਭਗਤ ਕਬੀਰ ਸਾਹਿਬ ਜੀ ਦੇ ਸਰੀਰ ਦੇ ਸ਼ਾਂਤ ਹੋਣ ਦੀ ਤਰੀਕ ਭਗਤਮਾਲਾ ਵਿਚ ਆਉਂਦੀ ਹੈ।

# ਗਉੜੀ ਕਬੀਰ ਜੀ ॥

**ਪਹਿਲੀ ਉਥਾਨਕਾ :**

ਭਗਤ ਕਬੀਰ ਸਾਹਿਬ ਜੀ ਦੇ ਸਮੇਂ ਇਕ ਪੰਡਿਤ ਪ੍ਰਮੇਸਰ ਦੀ ਭਗਤੀ ਕਰਨ ਦੀ ਬਜਾਏ ਸਰੀਰ ਉੱਪਰ ਚੰਦਨ ਆਦਿਕ ਸੁਗੰਧੀਆਂ ਹੀ ਮਲਦਾ ਰਹਿੰਦਾ ਸੀ। ਜਦੋਂ ਉਹ ਮਰ ਗਿਆ ਤਾਂ ਉਸ ਵਕਤ ਭਗਤ ਕਬੀਰ ਸਾਹਿਬ ਜੀ ਨੇ ਇਹ ਵੈਰਾਗਮਈ ਸ਼ਬਦ ਉਚਾਰਨ ਕੀਤਾ ਹੈ।

**ਦੂਸਰੀ ਉਥਾਨਕਾ :**

ਇਕ ਵਾਰ ਭਗਤ ਕਬੀਰ ਸਾਹਿਬ ਜੀ ਨੇ ਰਸਤੇ ਵਿਚ ਜਾਂਦਿਆਂ ਹੋਇਆਂ ਇਕ ਮੁਰਦਾ ਸੜਦਾ ਦੇਖਿਆ ਤਾਂ ਉਸ ਵਕਤ ਕਬੀਰ ਜੀ ਨੇ ਆਪਣੇ ਮਨ ਨੂੰ ਸੰਬੋਧਨ ਕਰਦਿਆਂ ਹੋਇਆਂ ਇਹ ਸ਼ਬਦ ਉਚਾਰਨ ਕੀਤਾ।

*(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

## ਅਰਥ ਨੰ : ੧

### ਚੋਆ ਚੰਦਨ; ਮਰਦਨ ਅੰਗਾ ॥

ਹੇ ਭਾਈ! ਜਿਹੜਾ ਸਰੀਰ ਦੇ ਅੰਗਾਂ ਉੱਤੇ ਚੰਦਨ ਨੂੰ (ਚੋਆ) ਚੁਆ-ਚੁਆ ਕੇ (ਮਰਦਨ) ਮਲਦੇ ਹੋ। **ਵਾ:** ਜਿਹੜੇ (ਅੰਗਾ) ਸਰੀਰ ਦੇ ਅੰਗਾਂ ਉੱਤੇ ਵਟਣੇ ਮਲਦੇ ਹੋ।

### ਸੋ ਤਨੁ ਜਲੈ; ਕਾਠ ਕੈ ਸੰਗਾ ॥੧॥

(ਸੋ) ਉਹ (ਤਨੁ) ਸਰੀਰ ਨੇ ਅੰਤ ਵੇਲੇ (ਕਾਠ) ਲਕੜੀਆਂ ਦੇ (ਸੰਗਾ) ਨਾਲ ਹੀ ਸੜ ਜਾਣਾ ਹੈ।

**ਹਾਡ ਜਲੇ ਜੈਸੇ ਲਕਰੀ ਕਾ ਤੂਲਾ ॥ ਕੇਸ ਜਲੇ ਜੈਸੇ ਘਾਸ ਕਾ ਪੂਲਾ ॥** *(ਅੰਗ : ੮੭੦)*

### ਇਸੁ ਤਨ ਧਨ ਕੀ; ਕਵਨ ਬਡਾਈ ॥

ਹੇ ਭਾਈ! ਇਸ (ਤਨ) ਸਰੀਰ ਤੇ ਧਨ (ਕੀ) ਦੀ (ਕਵਨ) ਕੀ (ਬਡਾਈ) ਵਡਿਆਈ ਕਰਦੇ ਹੋ।

### ਧਰਨਿ ਪਰੈ; ਉਰਵਾਰਿ, ਨ ਜਾਈ ॥੧॥ ਰਹਾਉ ॥

ਜਦੋਂ ਸਰੀਰ ਹੀ (ਧਰਨਿ) ਧਰਤੀ ਉੱਤੇ ਡਿੱਗ (ਪਰੈ) ਪਿਆ ਤਾਂ ਇਹ ਧਨ ਵੀ ਧਰਤੀ ਉੱਤੇ ਪਿਆ ਹੋਇਆ ਰਹਿ ਜਾਵੇਗਾ। ਇਉਂ ਇਸ ਤਨ ਤੇ ਧਨ ਨੇ (ਉਰਵਾਰਿ) ਪਰਲੇ ਕੰਢੇ ਭਾਵ ਪ੍ਰਲੋਕ ਵਿਚ ਤੇਰੇ ਨਾਲ (ਨ ਜਾਈ) ਨਹੀਂ ਜਾਣਾ। **ਵਾ:** (ਉਰਵਾਰਿ) ਇਸ ਕੰਢੇ ਭਾਵ ਇਸ ਲੋਕ ਵਿਚ ਹੀ ਰਹਿ ਜਾਵੇਗਾ। ਅੱਗੇ ਪ੍ਰਲੋਕ ਵਿੱਚ (ਨ ਜਾਈ) ਨਹੀਂ ਜਾਵੇਗਾ।

### ਰਾਤਿ ਜਿ ਸੋਵਹਿ; ਦਿਨ ਕਰਹਿ ਕਾਮ ॥

(ਜਿ) ਜਿਹੜੇ ਆਦਮੀ (ਰਾਤਿ) ਰਾਤ ਨੂੰ (ਸੋਵਹਿ) ਸੌਣ ਵਿੱਚ ਤੇ ਦਿਨ ਨੂੰ (ਕਾਮ) ਕੰਮਾਂ ਧੰਦਿਆਂ ਦੇ (ਕਰਹਿ) ਕਰਨ ਵਿਚ ਗਵਾ ਲੈਂਦੇ ਹਨ।

### ਇਕੁ ਖਿਨੁ ਲੇਹਿ; ਨ ਹਰਿ ਕੋ ਨਾਮ ॥੨॥

ਅਤੇ ਇਕ ਖਿਨ ਮਾਤਰ ਵੀ (ਹਰਿ) ਪ੍ਰਮੇਸਰ ਦੇ ਨਾਮ ਨੂੰ (ਨ) ਨਹੀਂ (ਲੇਹਿ) ਲੈਂਦੇ ਭਾਵ ਉਚਾਰਨ ਨਹੀਂ ਕਰਦੇ।

## ਹਾਥਿ ਤਡੋਰ; ਮੁਖਿ ਖਾਇਓ ਤੰਬੋਰ ॥

*(ਦੂਸਰਾ ਪਾਠ: 'ਤ ਡੋਰ' ਹੈ)*

ਫਿਰ ਜਿਹੜੇ ਹਰ ਵੇਲੇ (ਹਾਥਿ) ਹੱਥ (ਤਡੋਰ) ਤੱਡੀ ਰੱਖਦੇ ਹਨ। ਭਾਵ ਕਦੇ ਕਿਸੇ ਪਾਸੋਂ, ਕਦੇ ਕਿਸੇ ਪਾਸੋਂ ਮੰਗਦੇ ਫਿਰਦੇ ਹਨ। **ਵਾ:** (ਤ+ਡੋਰ) ਜਿਹੜੇ ਆਪਣੇ ਹੱਥ ਵਿਚ ਤਾਂ ਬਾਜਾਂ, ਸ਼ਿਕਰਿਆਂ ਆਦਿਕ ਦੀਆਂ ਡੋਰਾਂ ਨੂੰ ਫੜੀ ਰੱਖਦੇ ਹਨ ਤੇ ਮੂੰਹੋਂ ਹਰ ਵਕਤ (ਤੰਬੋਰ) ਪਾਨ ਆਦਿਕ ਦੇ ਬੀੜੇ (ਖਾਇਓ) ਖਾਂਦੇ ਭਾਵ ਚੱਬਦੇ ਰਹਿੰਦੇ ਹਨ।

## ਮਰਤੀ ਬਾਰ; ਕਸਿ ਬਾਧਿਓ ਚੋਰ ॥੩॥

ਜਿਸ ਵੇਲੇ (ਮਰਤੀ) ਮਰਣ ਦਾ (ਬਾਰ) ਵੇਲਾ ਆ ਜਾਵੇਗਾ ਤਾਂ ਉਸ ਵੇਲੇ ਉਹਨਾਂ ਨੂੰ ਸੀਢੀ ਨਾਲ ਕੱਸ ਕੇ ਇਉਂ (ਬਾਧਿਓ) ਬੰਨ੍ਹ ਲਿਆ ਜਾਵੇਗਾ ਜਿਵੇਂ ਚੋਰ ਨੂੰ ਕੱਸ ਕੇ ਬੰਨ੍ਹ ਲਈਦਾ ਹੈ।

## ਗੁਰਮਤਿ ਰਸਿ ਰਸਿ; ਹਰਿ ਗੁਨ ਗਾਵੈ ॥

ਹੇ ਭਾਈ! ਇਸ ਲਈ ਆਪਣੇ ਚਿਤ ਨੂੰ ਗੁਰਮਤ ਦੁਆਰਾ (ਰਸਿ ਰਸਿ) ਰਸਾ-ਰਸਾ ਕੇ (ਹਰਿ) ਪ੍ਰਮੇਸਰ ਦੇ ਗੁਣਾਂ ਨੂੰ (ਗਾਵੈ) ਗਾਉਣਾ ਕਰੀਏ।

## ਰਾਮੈ ਰਾਮ ਰਮਤ; ਸੁਖੁ ਪਾਵੈ ॥੪॥

ਕਿਉਂਕਿ (ਰਾਮੈ) ਰਮੇ ਹੋਏ (ਰਾਮ) ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਮ ਨੂੰ (ਰਮਤ) ਉਚਾਰਨ ਕਰਨ ਦੇ ਨਾਲ ਹੀ ਸੁਖ (ਪਾਵੈ) ਪ੍ਰਾਪਤ ਕਰ ਸਕੀਦਾ ਹੈ।

## ਕਿਰਪਾ ਕਰਿ ਕੈ; ਨਾਮੁ ਦ੍ਰਿੜਾਈ ॥

ਜਿੰਨ੍ਹਾਂ ਦੇ ਹਿਰਦੇ ਵਿਚ ਪ੍ਰਮੇਸਰ ਨੇ ਆਪਣੀ ਕਿਰਪਾ ਦ੍ਰਿਸ਼ਟੀ (ਕਰਿ ਕੈ) ਕਰਕੇ ਨਾਮ (ਦ੍ਰਿੜਾਈ) ਦ੍ਰਿੜ ਕਰਾ ਦਿੱਤਾ ਹੈ, ਵਸਾ ਦਿੱਤਾ ਹੈ।

## ਹਰਿ ਹਰਿ ਬਾਸੁ; ਸੁਗੰਧ ਬਸਾਈ ॥੫॥

ਉਹਨਾਂ ਨੇ (ਹਰਿ) ਹਰੇਕ ਪ੍ਰਕਾਰ ਦੀ (ਬਾਸੁ) ਵਾਸ਼ਨਾਂ ਨੂੰ (ਹਰਿ) ਨਾਸ਼ ਕਰਕੇ ਹਿਰਦੇ ਵਿਚ ਭਗਤੀ ਦੀ (ਸੁਗੰਧ) ਖੁਸ਼ਬੂ (ਬਸਾਈ) ਵਸਾ ਲਈ ਹੈ।

## ਕਹਤ ਕਬੀਰ; ਚੇਤਿ ਰੇ ਅੰਧਾ ॥

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ (ਰੇ) ਹੇ (ਅੰਧਾ) ਅਗਿਆਨੀ ਜੀਵ! ਉਸ ਅਕਾਲ ਪੁਰਖ ਵਾਹਿਗੁਰੂ ਜੀ ਨੂੰ ਚੇਤੇ ਕਰ।

## ਸਤਿ ਰਾਮੁ; ਝੂਠਾ ਸਭੁ ਧੰਧਾ ॥੬॥੧੬॥

ਇਕ (ਰਾਮੁ) ਅਕਾਲ ਪੁਰਖ ਵਾਹਿਗੁਰੂ ਹੀ (ਸਤਿ) ਸੱਚਾ ਹੈ ਅਤੇ ਜੋ ਹੋਰ ਦੁਨੀਆਂ ਦਾ (ਸਭੁ) ਸਾਰਾ ਧੰਧਾ ਹੈ, ਇਹ (ਝੂਠਾ) ਨਾਸ਼ਵੰਤ ਹੈ।

## ਅਰਥ ਨੰ : ੨

**ਪ੍ਰਸ਼ਨ :** ਮਹਾਰਾਜ ! ਮਰਦ ਕੌਣ ਹੈ?

**ਚੋਆ ਚੰਦਨ; ਮਰਦਨ ਅੰਗਾ ॥**

**ਉੱਤਰ :** ਹੇ ਭਾਈ ! ਜਿੰਨ੍ਹਾਂ ਨੇ ਕਾਮ, ਕ੍ਰੋਧ ਆਦਿਕ ਨੂੰ ਜਿੱਤ ਲਿਆ ਹੈ ਉਹ (ਮਰਦਨ) ਮਰਦ ਭਾਵ ਸੂਰਮੇ, ਸੰਤ, ਮਹਾਤਮਾ ਪੁਰਖ ਹਨ। ਉਹਨਾਂ ਦੇ (ਅੰਗਾ) ਹਿਰਦਿਆਂ ਵਿਚ ਪ੍ਰਮੇਸਰ ਦਾ ਪਿਆਰ ਹੈ **ਵਾ:** ਉਹ (ਅੰਗਾ) ਪਿਆਰ ਵਾਲੇ ਹਨ ਅਤੇ ਉਹਨਾਂ ਦੇ ਨਾਲ ਹੀ ਮਿਲ ਕੇ ਜੋਗੀ ਦਸਵੇਂ ਦੁਆਰ ਦਾ ਜੋਗਾਨੰਦ ਰੂਪ ਚੰਦਨ (ਚੋਆ) ਚੁਆਉਂਦੇ ਹਨ। ਜਿਸ ਨਾਲ ਉਹਨਾਂ ਨੂੰ ਚੰਦਨ ਦੀ ਨਿਆਈਂ ਆਪਣੇ ਤੇ ਹੋਰਨਾਂ ਦੇ ਸਰੀਰਾਂ ਵਿਚੋਂ ਵੀ ਮਹਿਕ ਹੀ ਮਹਿਕ ਆਉਣ ਲੱਗ ਜਾਂਦੀ ਹੈ।

**ਅਥਵਾ :** ਜਿੰਨ੍ਹਾਂ ਸੂਰਬੀਰ ਸੰਤਾਂ ਮਹਾਤਮਾ ਨੇ ਆਪਣੇ ਅੰਦਰੋਂ ਪ੍ਰਮੇਸ਼ਰ ਦਾ ਅਨੰਦ ਰੂਪ ਚੰਦਨ ਚੁਆ ਲਿਆ ਹੈ ਉਹਨਾਂ ਨੇ ਕਾਮ, ਕ੍ਰੋਧ ਆਦਿਕ ਨੂੰ ਆਪਣੇ (ਅੰਗਾ) ਹਿਰਦੇ ਵਿੱਚੋਂ (ਮਰਦਨ) ਮਲ ਦਿੱਤਾ ਹੈ।

**ਸੋ ਤਨੁ ਜਲੈ; ਕਾਠ ਕੈ ਸੰਗਾ ॥੧॥**

ਫਿਰ (ਸੋ) ਉਹ ਸੰਤ ਮਹਾਤਮਾ ਜਪ ਤਪ ਰੂਪ (ਕਾਠ) ਲੱਕੜਾਂ (ਕੈ) ਦੇ (ਸੰਗਾ) ਨਾਲ (ਤਨੁ) ਸਰੀਰ ਦੇ ਅਭਿਮਾਨ ਨੂੰ (ਜਲੈ) ਜਾਲ ਦਿੰਦੇ ਹਨ।

**ਅਥਵਾ :** (ਸੋ) ਉਹ ਬ੍ਰਹਮ ਅਭਿਆਸ ਰੂਪ ਅਗਨੀ ਦੇ ਨਾਲ (ਤਨੁ) ਦੇਹ ਅਧਿਆਸ ਨੂੰ (ਜਲੈ) ਜਾਲਦੇ ਹਨ ਅਤੇ ਜੋ ਕਾਠ ਦੀ ਨਿਆਈਂ ਕਾਮ ਕ੍ਰੋਧ ਆਦਿਕ ਵਿਕਾਰ ਹਨ ਉਹਨਾਂ ਨੂੰ ਵੀ ਦੇਹ ਅਧਿਆਸ (ਕੈ) ਦੇ (ਸੰਗਾ) ਨਾਲ ਹੀ ਮੇਟ ਦਿੰਦੇ ਹਨ।

**ਇਸੁ ਤਨ ਧਨ ਕੀ; ਕਵਨ ਬਡਾਈ ॥**

ਜਿਹੜਾ (ਇਸੁ) ਈਸ਼ਰ ਭਾਵ ਪ੍ਰਮੇਸਰ ਦਾ (ਤਨ) ਸਰੂਪ ਹੈ, ਉਸ (ਕੀ) ਦੀ ਬਿਆਸ ਆਦਿਕ (ਕਵਨ) ਕਵੀਆਂ ਨੇ ਵੀ (ਬਡਾਈ) ਵਡਿਆਈ ਕੀਤੀ ਹੈ ਭਾਵ ਸਾਰੇ ਉਸ ਪ੍ਰਮੇਸਰ ਦੇ ਗੁਣ ਗਾਉਂਦੇ ਹਨ।

**ਧਰਨਿ ਪਰੈ; ਉਰਵਾਰਿ, ਨ ਜਾਈ ॥੧॥ ਰਹਾਉ ॥**

ਹੇ ਭਾਈ ! ਜਿਹੜੇ ਮਹਾਰਾਜ ਸਾਹਿਬ ਜੀ ਦਾ ਜਸ ਗਾਉਂਦੇ ਹਨ ਉਹ (ਉਰਵਾਰਿ ਨ) ਉਰਲੇ ਪਾਸੇ ਸੰਸਾਰ ਵਿਚ ਨਹੀਂ ਰਹਿੰਦੇ ਅਤੇ ਨਾ ਹੀ ਕਿਤੇ (ਜਾਈ) ਪ੍ਰਲੋਕ ਵਿਚ ਜਾਂਦੇ ਹਨ। **ਵਾ:** ਨਾ ਹੀ (ਜਾਈ) ਜੰਮਦੇ ਭਾਵ ਪੈਦਾ ਹੁੰਦੇ ਹਨ।

**ਪ੍ਰਸ਼ਨ :** ਮਹਾਰਾਜ ! ਫਿਰ ਉਹ ਕਿੱਥੇ ਜਾਂਦੇ ਹਨ?

**ਉੱਤਰ :** ਉਹ (ਧਰਨਿ) ਭੂਮਾ ਰੂਪ ਬ੍ਰਹਮ ਵਿਚ (ਪਰੈ) ਪੈ ਜਾਂਦੇ ਨੇ ਭਾਵ ਉਸ ਵਿਚ ਅਭੇਦ ਹੋ ਜਾਂਦੇ ਹਨ।

**ਪ੍ਰਸ਼ਨ :** ਮਹਾਰਾਜ ! ਉਹ ਕੰਮ ਕੀ ਕਰਦੇ ਹਨ?

**ਰਾਤਿ ਜਿ ਸੋਵਹਿ; ਦਿਨ ਕਰਹਿ ਕਾਮ ॥**

**ਉੱਤਰ :** ਹੇ ਭਾਈ ! ਉਹ ਸੰਤ ਮਹਾਤਮਾ ਜਨ (ਜਿ) ਜਿਹੜੇ ਅਵਿਦਿਆ ਰੂਪ ਰਾਤ ਵਿਚ ਸੁੱਤੇ ਹੋਏ ਲੋਕ ਹਨ, ਉਹਨਾਂ ਨੂੰ ਬ੍ਰਹਮ ਗਿਆਨ ਰੂਪ ਦਿਨ ਚੜ੍ਹਾਉਣ ਵਾਸਤੇ ਨਿਸ਼ਕਾਮ (ਕਾਮ) ਕਰਮ ਕਰਨ ਰੂਪ ਪਰਉਪਕਾਰ (ਕਰਹਿ) ਕਰਦੇ ਹਨ।

**ਇਕੁ ਖਿਨੁ ਲੇਹਿ; ਨ ਹਰਿ ਕੋ ਨਾਮ ॥੨॥**

ਉਹ ਤਾਂ ਹਰ ਵਕਤ ਇਕ ਖਿਨ-ਖਿਨ ਚਿਰ ਵਿਚ (ਹਰਿ) ਪ੍ਰਮੇਸਰ ਦੇ ਨਾਮ (ਕੋ) ਨੂੰ (ਲੇਹਿਨ) ਲੈਂਦੇ ਭਾਵ ਉਚਾਰਦੇ ਹਨ।

**ਨੋਟ :** ਇਥੇ 'ਲੋਹਿਨ' ਪਾਠ ਵੱਖਰਾ ਹੈ ਪਰ ਅਰਥ ਵਾਸਤੇ ਇਕੱਠਾ ਕਰਨਾ ਹੈ।

**ਹਾਥਿ ਤਡੋਰ; ਮੁਖਿ ਖਾਇਓ ਤੰਬੋਰ ॥**

ਉਹਨਾਂ ਨੇ (ਹਾਥਿ) ਹੱਥ ਵਿਚ ਤਾਂ ਇੰਦਰੀਆਂ ਰੂਪ ਬਾਜਾਂ ਦੀਆਂ ਬਿਰਤੀਆਂ ਰੂਪ ਡੋਰਾਂ ਪਕੜੀਆਂ ਹੋਈਆਂ ਹਨ ਭਾਵ ਦਸੇ ਇੰਦਰੀਆਂ ਨੂੰ ਆਪਣੇ ਵਸ ਵਿਚ ਕਰਕੇ ਰੱਖਦੇ ਹਨ। ਨੇਤਰਾਂ ਨਾਲ ਬੇਗਾਨਾ ਰੂਪ ਨਹੀਂ ਤੱਕਦੇ, ਕੰਨਾਂ ਨਾਲ ਨਿੰਦਿਆ ਚੁਗਲੀ ਨਹੀਂ ਸੁਣਦੇ ਅਤੇ ਮੁੱਖੋਂ 'ਅਹੰ ਬ੍ਰਹਮ ਆਸਮੀ' ਆਦਿਕ (ਤੰਬੋਰ) ਪਾਨਾਂ ਦੇ ਬੀੜੇ (ਖਾਇਓ) ਖਾਂਦੇ ਹਨ। **ਵਾ:** ਪ੍ਰਮੇਸ਼ਰ ਨੂੰ ਹਿਰਦੇ ਵਿਚ (ਖਾਇਓ) ਧਾਰਨ ਕਰਦੇ ਹਨ।

**ਮਰਤੀ ਬਾਰ; ਕਸਿ ਬਾਧਿਓ ਚੋਰ ॥੩॥**

ਉਹਨਾਂ ਦੀ (ਮਰ+ਤੀ) (ਤੀ) ਇਸਤਰੀ ਭਾਵ ਮਾਇਆ ਮਰ ਗਈ ਹੈ। ਜਿਸ ਕਰਕੇ ਉਹਨਾਂ ਨੇ (ਬਾਰ) ਇੰਦਰੀਆਂ ਦੇ ਵਿਸ਼ਿਆਂ ਨੂੰ ਸਮ ਦਮ ਆਦਿਕ ਸਾਧਨਾ ਨਾਲ ਕੱਸ ਕੇ (ਬਾਧਿਓ) ਬੰਨ੍ਹ ਲਿਆ ਹੈ **ਵਾ:** (ਬਾਰ) ਦਰਵਾਜਿਆਂ ਵਾਲੇ ਸਰੀਰ ਵਿਚ ਰਹਿਣ ਵਾਲੇ ਮਨ ਨੂੰ ਕੱਸ ਕੇ ਬੰਨ੍ਹ ਲਿਆ ਹੈ ਤੇ ਆਪਣੇ ਅੰਦਰੋਂ ਆਤਮਾਨੰਦ ਦੇ ਰਸ ਨੂੰ (ਚੋਰ) ਚੁਆ ਲਿਆ ਹੈ।

**ਗੁਰਮਤਿ ਰਸਿ ਰਸਿ; ਹਰਿ ਗੁਨ ਗਾਵੈ ॥**

ਹੇ ਭਾਈ ! ਇਸ ਪ੍ਰਕਾਰ ਜਿਹੜੇ ਗੁਰਮਤਿ ਦੁਆਰਾ ਆਪਣੇ ਚਿਤ ਨੂੰ (ਰਸਿ ਰਸਿ) ਰਸਾ-ਰਸਾ ਕੇ **ਵਾ:** (ਰਸਿ) ਰਸਨਾ ਨੂੰ ਰਸਾ ਕੇ (ਰਸਿ) ਚਿੱਤ ਨੂੰ ਰਸਾ ਕੇ ਰਸ ਰੂਪ (ਹਰਿ) ਪ੍ਰਮੇਸਰ ਦੇ (ਗੁਨ) ਗੁਣਾਂ ਨੂੰ (ਗਾਵੈ) ਗਾਉਂਦੇ ਹਨ।

**ਰਾਮੈ ਰਾਮ ਰਮਤ; ਸੁਖੁ ਪਾਵੈ ॥੪॥**

ਹੇ ਭਾਈ ! ਇਉਂ ਉਹ (ਰਾਮੈ) ਰਮੇ ਹੋਏ (ਰਾਮ) ਪ੍ਰਮੇਸਰ ਦੇ ਗੁਣਾਂ ਨੂੰ (ਰਮਤ) ਉਚਾਰਨ ਕਰਕੇ ਆਤਮਿਕ ਸੁੱਖ ਨੂੰ **ਵਾ:** ਸੁਖ ਸਰੂਪ ਨੂੰ (ਪਾਵੈ) ਪਾ ਲੈਂਦੇ ਹਨ।

**ਕਿਰਪਾ ਕਰਿ ਕੈ; ਨਾਮੁ ਦ੍ਰਿੜਾਈ ॥**

ਪ੍ਰੰਤੂ ਇਹ ਦਾਤ ਉਹਨਾਂ ਨੂੰ ਹੀ ਪ੍ਰਾਪਤ ਹੋਈ ਹੈ, ਜਿੰਨ੍ਹਾਂ 'ਤੇ ਸਤਿਗੁਰੂ ਜੀ ਨੇ ਕਿਰਪਾ ਦ੍ਰਿਸ਼ਟੀ (ਕਰਿ ਕੈ) ਕਰਕੇ ਨਾਮ (ਦ੍ਰਿੜਾਈ) ਦ੍ਰਿੜ, ਪੱਕਾ ਕਰਵਾ ਦਿੱਤਾ ਹੈ।

**ਗੁਰ ਨਾਨਕ ਹਰਿ ਨਾਮੁ ਦ੍ਰਿੜਾਇਆ ਭੰਨਣ ਘੜਣ ਸਮਰਥੁ ॥**
**ਪ੍ਰਭੁ ਸਦਾ ਸਮਾਲਹਿ ਮਿਤ੍ਰ ਤੂ ਦੁਖੁ ਸਬਾਇਆ ਲਥੁ ॥** (ਅੰਗ : ੩੧੭)

**ਹਰਿ ਹਰਿ ਬਾਸੁ; ਸੁਗੰਧ ਬਸਾਈ ॥੫॥**

ਉਹਨਾਂ ਨੇ ਇੰਦਰੀਆਂ ਦੇ ਵੇਖਣ, ਸੁਣਨ, ਸੁੰਘਣ ਦੀ ਵਾਸ਼ਨਾ, ਪਾਠ ਵਾਸ਼ਨਾ, ਅਰਥ ਵਾਸ਼ਨਾ, ਅਨੁਸ਼ਠਾਨ ਵਾਸ਼ਨਾ ਅਤੇ 'ਸੁਤ ਬਿਤ ਲੋਕ ਈਖਣਾ ਤੀਨੀ' ਆਦਿਕ ਦੀ (ਹਰਿ) ਹਰੇਕ ਪ੍ਰਕਾਰ ਦੀ (ਬਾਸੁ) ਬਾਸਨਾ (ਹਰਿ) ਹਰ ਭਾਵ ਨਾਸ਼ ਕਰ ਲਈ ਹੈ ਅਤੇ ਆਪਣੇ ਹਿਰਦੇ ਵਿਚ ਪ੍ਰਮੇਸਰ ਦੀ ਪ੍ਰੇਮ ਰੂਪ (ਸੁਗੰਧ) ਖੁਸ਼ਬੂ (ਬਸਾਈ) ਵਸਾ ਲਈ ਹੈ।

**ਕਹਤ ਕਬੀਰ; ਚੇਤਿ ਰੇ ਅੰਧਾ ॥**

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ (ਰੇ) ਹੇ ਭਾਈ ! (ਅੰਧਾ) ਅਗਿਆਨਪੁਣੇ ਵਿਚ ਹੀ ਨਾ ਪਿਆ ਰਹਿ, ਪ੍ਰਮੇਸਰ ਨੂੰ ਵੀ ਚੇਤੇ ਕਰਿਆ ਕਰ।

**ਸਤਿ ਰਾਮੁ; ਝੂਠਾ ਸਭੁ ਧੰਧਾ ॥੬॥੧੬॥**

ਕਿਉਂਕਿ ਇਕ (ਰਾਮੁ) ਪ੍ਰਮੇਸਰ ਹੀ ਸਤ ਸਰੂਪ ਹੈ। ਬਾਕੀ (ਸਭੁ) ਸਾਰਾ ਧਾਅ ਜਾਣ ਵਾਲਾ ਧੰਧਾ ਝੂਠਾ ਹੀ, ਅਣਹੋਇਆ ਹੀ ਚਿੰਬੜਿਆ ਹੋਇਆ ਹੈ।

**ਨੋਟ :** 'ਪ੍ਰਮੇਸ਼ਰ ਸੱਚਾ ਤੇ ਹੋਰ ਸਾਰੇ ਧੰਧੇ ਝੂਠੇ ਹਨ।' ਇਹ ਕਬੀਰ ਸਾਹਿਬ ਜੀ ਨੇ ਵਿਵੇਕ ਦਾ ਰੂਪ ਕਥਨ ਕੀਤਾ ਹੈ।

## ਗਉੜੀ ਕਬੀਰ ਜੀ, ਤਿਪਦੇ ਚਾਰਤੁਕੇ੍ ॥

**ਪਹਿਲੀ ਉਥਾਨਕਾ :**

ਕੋਈ ਬਿਰਧ ਪੁਰਸ਼ ਸੀ ਉਹ ਆਪ ਦੇ ਪੁੱਤਰਾਂ ਨੂੰ ਵਿਰਲਾਪ ਕਰਕੇ ਕਹਿਣ ਲੱਗਾ ਕਿ ਮੈਨੂੰ ਜਮ ਦਿਖਾਈ ਦਿੰਦੇ ਹਨ। ਡਰ ਨਾਲ ਕੰਬਦਾ ਵਿਰਲਾਪ ਕਰਦਾ ਵੇਖ ਕੇ ਲੋਕਾਂ ਨੇ ਇਸ ਦੇ ਪੁੱਤਰਾਂ ਨੂੰ ਕਿਹਾ ਕਿ ਭੱਜ ਕੇ ਭਗਤ ਕਬੀਰ ਸਾਹਿਬ ਜੀ ਨੂੰ ਲੈ ਕੇ ਆਉ। ਉਹੀ ਇਸ ਦਾ ਦੁੱਖ ਦੂਰ ਕਰ ਸਕਦੇ ਹਨ। ਇਸਦੇ ਪੁੱਤਰ ਜਾ ਕੇ ਕਬੀਰ ਸਾਹਿਬ ਜੀ ਦੇ ਪੈਰੀਂ ਪੈ ਗਏ। ਬੇਨਤੀ ਕਰਕੇ ਕਹਿਣ ਲੱਗੇ ਕਿ ਮਹਾਰਾਜ ਸਾਡੇ ਪਿਤਾ ਨੂੰ ਅੰਤ ਵੇਲੇ ਜਮਦੂਤ ਦਿਸ ਰਹੇ ਹਨ। ਉਹ ਬੜਾ ਦੁਖੀ ਹੋ ਕੇ ਵਿਰਲਾਪ ਕਰ ਰਿਹਾ ਹੈ। ਆਪ ਕਿਰਪਾ ਕਰਕੇ ਚੱਲ ਕੇ ਦਰਸ਼ਨ ਦਿਉ। ਕਬੀਰ ਸਾਹਿਬ ਜੀ ਤਰਸ ਕਰਕੇ ਜਦੋਂ ਉਸ ਦੇ ਪਾਸ ਪਹੁੰਚੇ ਤਾਂ ਜਮ ਉਲਟ ਕੇ ਰਾਮ ਗਣ ਬਣ ਗਏ। ਜਮਾਂ ਨੂੰ ਰਾਮ ਗਣ ਬਣਦੇ ਵੇਖ ਕੇ ਕਬੀਰ ਸਾਹਿਬ ਜੀ ਨੇ ਉਸ ਵਕਤ ਇਹ ਪਾਵਨ ਸ਼ਬਦ ਉਚਾਰਨ ਕੀਤਾ ਸੀ।

**ਦੂਸਰੀ ਉਥਾਨਕਾ :**

ਇਕ ਵਾਰ ਕਿਸ਼ਨ ਦਾਸ ਬੈਰਾਗੀ ਨੇ ਭਗਤ ਕਬੀਰ ਸਾਹਿਬ ਜੀ ਦੇ ਪਾਸ ਆ ਕੇ ਪੁੱਛਿਆ ਕਿ ਤੁਸੀਂ ਹੁਣ ਤੱਕ ਕੋਈ ਸੁਖ ਪਾਇਆ ਹੈ, ਤਾਂ ਸੁਣ ਕੇ ਕਬੀਰ ਸਾਹਿਬ ਜੀ ਨੇ ਉਤਰ ਦਿੰਦੇ ਹੋਏ ਇਹ ਸ਼ਬਦ ਉਚਾਰਨ ਕੀਤਾ।

*(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ', ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

ਭਗਤ ਕਬੀਰ ਸਾਹਿਬ ਜੀ ਗਉੜੀ ਰਾਗਣੀ ਅੰਦਰ (ਤਿਪਦੇ) ਤਿੰਨ-ਤਿੰਨ ਪਉੜੀਆਂ (ਚਾਰਤੁਕੇ) ਚਾਰ-ਚਾਰ ਤੁੱਕਾਂ ਵਾਲੇ ਸ਼ਬਦ ਉਚਾਰਨ ਕਰਦੇ ਹਨ।

**ਨੋਟ :** ਜੋ 'ਚਾਰਤੁਕੇ' ਦੇ ਹੇਠਾਂ ੨ ਅੰਕ ਲਿਖਿਆ ਹੈ ਇਸ ਦਾ ਭਾਵ ਹੈ ਕਿ ਦੋ ਸ਼ਬਦ ਹਨ। ਇਹ ਦੋਵੇਂ ਸ਼ਬਦ ਹੈ ਤਾਂ ਤਿਪਦੇ ਹੀ ਭਾਵ ਤਿੰਨਾਂ-ਤਿੰਨਾਂ ਪਉੜੀਆਂ ਵਾਲੇ ਹੀ ਸ਼ਬਦ ਹਨ। ਪਰ ਜਿਵੇਂ ਸੋਲਹੇ ਵੱਧ ਵੀ ਹਨ। ਇਸ ਪ੍ਰਕਾਰ ਪਹਿਲਾ ਸ਼ਬਦ ਤਿੰਨ ਪਉੜੀਆਂ ਤੇ ਦੂਸਰਾਂ ਸ਼ਬਦ ਚਾਰ ਪਉੜੀਆਂ ਦਾ ਹੈ।

### ਜਮ ਤੇ ਉਲਟਿ; ਭਏ ਹੈ ਰਾਮ ॥

ਹੇ ਭਾਈ ! ਦੇਖੋ ਪ੍ਰਮੇਸ਼ਰ ਦੇ ਨਾਮ ਦਾ ਪ੍ਰਤਾਪ, ਜਿਹੜੇ ਪੁਰਖ ਨੂੰ ਪਹਿਲਾਂ ਜਮ ਚਿੰਬੜੇ ਹੋਏ ਸਨ, ਪ੍ਰਮੇਸ਼ਰ ਦੇ ਨਾਮ ਦਾ ਪ੍ਰਤਾਪ ਕਰਕੇ ਉਸਨੂੰ ਹੁਣ ਜਮਾਂ (ਤੇ) ਤੋਂ ਉਲਟ ਕੇ (ਰਾਮ) ਪ੍ਰਮੇਸ਼ਰ ਦੇ ਗਣ (ਭਏ ਹੈ) ਪ੍ਰਾਪਤ ਹੋ ਗਏ ਹਨ।

### ਦੁਖ ਬਿਨਸੇ; ਸੁਖ ਕੀਓ ਬਿਸਰਾਮ ॥

ਫਿਰ ਜਿਹੜੇ ਉਸ ਨੂੰ ਕੀਤੇ ਹੋਏ ਕਰਮਾਂ ਅਨੁਸਾਰ ਦੁੱਖ ਮਿਲਣੇ ਸੀ, ਉਹ ਵੀ ਸਾਰੇ ਨਾਸ਼ ਹੋ ਗਏ ਹਨ ਤੇ ਹੁਣ ਉਸ ਨੇ ਸੁਖ ਵਿਚ (ਬਿਸਰਾਮ) ਟਿਕਾਅ (ਕੀਓ) ਕਰ ਲਿਆ ਹੈ।

### ਬੈਰੀ ਉਲਟਿ; ਭਏ ਹੈ ਮੀਤਾ ॥

ਜਿਹੜੇ ਪਹਿਲਾਂ (ਬੈਰੀ) ਵੈਰੀ, ਦੁਸ਼ਮਣ ਸਨ। ਉਹ ਉਲਟ ਕੇ (ਮੀਤਾ) ਸੱਜਣ (ਭਏ) ਹੋ ਗਏ ਹਨ ਅਤੇ

## ਸਾਕਤ ਉਲਟਿ; ਸੁਜਨ ਭਏ ਚੀਤਾ ॥੧॥

(ਸੁ-ਜੱਨ ਬੋਲੋ)

ਜਿਹੜੇ ਸਾਕਤ ਪੁਰਸ਼ ਸਨ ਉਹ ਵੀ ਉਲਟ ਕੇ (ਚੀਤਾ) ਚਿੱਤ ਵਿਚ (ਸੁਜਨ) ਸ੍ਰੇਸ਼ਟ ਜਨ ਭਾਵ ਪਿਆਰੇ ਹੋ ਗਏ ਹਨ।

## ਅਬ ਮੋਹਿ; ਸਰਬ ਕੁਸਲ ਕਰਿ ਮਾਨਿਆ ॥

ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! (ਅਬ) ਹੁਣ ਅਸੀਂ ਸਾਰਿਆਂ ਵਿਚ ਹੀ ਉਸ ਪ੍ਰਮੇਸਰ ਨੂੰ (ਕੁਸਲ) ਸੁਖ ਸਰੂਪ (ਕਰਿ) ਕਰਕੇ (ਮਾਨਿਆ) ਮੰਨ ਲਿਆ ਹੈ ਅਤੇ

## ਸਾਂਤਿ ਭਈ; ਜਬ ਗੋਬਿਦੁ ਜਾਨਿਆ ॥੧॥ ਰਹਾਉ ॥

(ਜਬ) ਜਦੋਂ ਦਾ ਅਸੀਂ (ਗੋਬਿਦੁ) ਪ੍ਰਮੇਸਰ ਨੂੰ ਜਾਨਿਆ ਹੈ ਉਦੋਂ ਤੋਂ ਹੀ ਸਾਨੂੰ (ਸਾਂਤਿ ਭਈ) ਸ਼ਾਂਤੀ ਪ੍ਰਾਪਤ ਹੋ ਗਈ ਹੈ।

**ਉਪਰੋਕਤ ਛੇ ਪੰਕਤੀਆ ਦਾ ਦੂਸਰਾ ਅਰਥ :**

### ਜਮ ਤੇ ਉਲਟਿ; ਭਏ ਹੈ ਰਾਮ ॥

ਹੇ ਭਾਈ! ਪਹਿਲਾਂ ਜੋ ਕਰਮਾਂ ਦੇ ਅਨੁਸਾਰ ਜਮਾਂ ਦੇ ਵਸ ਪੈਣ ਵਾਲੇ ਸੀ ਹੁਣ ਨਾਮ ਦੇ ਪ੍ਰਤਾਪ ਕਰਕੇ (ਜਮ) ਜੰਮਣ-ਮਰਨ ਵਾਲੀ ਦੇਹ (ਤੇ) ਤੋਂ ਉਲਟ ਕੇ (ਭਏ ਹੈ ਰਾਮ) ਪ੍ਰਮੇਸਰ ਦਾ ਰੂਪ ਹੀ ਹੋ ਗਏ ਹਨ।

### ਦੁਖ ਬਿਨਸੇ; ਸੁਖ ਕੀਓ ਬਿਸਰਾਮ ॥

ਫਿਰ ਅਗਿਆਨ ਕਰਕੇ ਪੈਦਾ ਹੋਣ ਵਾਲੇ ਸਾਰੇ ਦੁੱਖ ਬ੍ਰਹਮ ਗਿਆਨ ਦੇ ਹੋਣ ਨਾਲ (ਬਿਨਸੇ) ਨਾਸ਼ ਹੋ ਗਏ ਹਨ ਅਤੇ ਸੁਖ ਸਰੂਪ ਵਿਚ (ਬਿਸਰਾਮ) ਟਿਕਾਅ ਪਾਉਣਾ (ਕੀਓ) ਕੀਤਾ ਹੈ।

### ਬੈਰੀ ਉਲਟਿ; ਭਏ ਹੈ ਮੀਤਾ ॥

ਜਿਹੜੇ ਕਾਮ ਕ੍ਰੋਧ ਆਦਿਕ (ਬੈਰੀ) ਵੈਰੀ ਸਨ, ਉਹ ਵੀ ਉਲਟ ਕੇ (ਮੀਤਾ) ਮਿੱਤਰ (ਭਏ) ਹੋ ਗਏ ਹਨ, ਦਾਸ ਬਣ ਗਏ ਹਨ।

**ਸਗਲ ਦੂਤ ਮੇਰੀ ਸੇਵਾ ਲਾਏ ॥** *(ਅੰਗ: ੧੩੪੭)*

### ਸਾਕਤ ਉਲਟਿ; ਸੁਜਨ ਭਏ ਚੀਤਾ ॥੧॥

ਸਤਸੰਗਤ ਕਰਨੇ ਕਰਕੇ (ਸਾਕਤ) ਕਠੋਰ ਚਿਤ ਵਾਲੇ ਲੋਕ ਵੀ ਉਲਟ ਕੇ (ਚੀਤਾ) ਚਿਤ ਵਿੱਚ (ਸੁਜਨ) ਪਿਆਰ ਵਾਲੇ (ਭਏ) ਹੋ ਗਏ ਹਨ।

### ਅਬ ਮੋਹਿ; ਸਰਬ ਕੁਸਲ ਕਰਿ ਮਾਨਿਆ ॥

ਹੇ ਭਾਈ! (ਅਬ) ਹੁਣ (ਮੋਹਿ) ਅਸੀਂ (ਸਰਬ) ਸਾਰਿਆਂ ਵਿਚ ਹੀ ਉਸ ਪ੍ਰਮੇਸਰ ਨੂੰ (ਕੁਸਲ) ਅਨੰਦ ਸਰੂਪ (ਕਰਿ ਮਾਨਿਆ) ਕਰਕੇ ਮੰਨਿਆ ਹੈ ਅਤੇ

### ਸਾਂਤਿ ਭਈ; ਜਬ ਗੋਬਿਦੁ ਜਾਨਿਆ ॥੧॥ ਰਹਾਉ ॥

(ਜਬ) ਜਦੋਂ ਤੋਂ ਅਸੀਂ (ਗੋਬਿਦੁ) ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਜਾਨਿਆ) ਜਾਣ ਲਿਆ ਹੈ ਤਦੋਂ ਤੋਂ ਹੀ ਸਾਨੂੰ (ਸਾਂਤਿ ਭਈ) ਸ਼ਾਂਤੀ ਪ੍ਰਾਪਤ ਹੋ ਗਈ ਹੈ।

## ਅੰਗ : ੩੨੭

## ਤਨ ਮਹਿ ਹੋਤੀ; ਕੋਟਿ ਉਪਾਧਿ ॥

ਹੇ ਭਾਈ! ਇਸ (ਤਨ) ਸਰੀਰ (ਮਹਿ) ਵਿਚ ਪਹਿਲਾਂ (ਕੋਟਿ) ਕਰੋੜਾਂ ਹੀ ਕਾਮ, ਕ੍ਰੋਧ ਆਦਿਕਾਂ ਦੀਆਂ (ਉਪਾਧਿ) ਉਪਾਧੀਆਂ (ਹੋਤੀ) ਹੁੰਦੀਆਂ ਸਨ।

## ਉਲਟਿ ਭਈ; ਸੁਖ ਸਹਜਿ ਸਮਾਧਿ ॥

ਹੁਣ ਉਹ ਸਾਰੀਆਂ ਉਪਾਧੀਆਂ ਉਲਟ ਹੋ ਗਈਆਂ ਹਨ ਭਾਵ ਨਾਸ਼ ਹੋ ਗਈਆਂ ਹਨ ਅਤੇ ਆਤਮਾਨੰਦ ਦੀ ਪ੍ਰਾਪਤੀ ਹੋਣ ਕਰਕੇ ਸਾਡੀ (ਸਹਜਿ) ਸਹਿਜੇ ਹੀ ਸੁੱਖ ਸਰੂਪ ਵਿਚ (ਸਮਾਧਿ) ਸਮਾਧੀ ਲੱਗ ਗਈ ਹੈ।

**ਅਥਵਾ :** ਹੁਣ ਦੇਹ ਅਭਿਮਾਨ ਦੇ ਦੁੱਖ ਵੱਲੋਂ ਉਲਟ ਕੇ ਸੁੱਖ ਸਰੂਪ ਦੀ ਸਮਾਧੀ ਵਿਚ ਇਸਥਿਤੀ ਹੋ ਗਈ ਹੈ।

## ਆਪੁ ਪਛਾਨੈ; ਆਪੈ ਆਪ ॥

ਹੇ ਭਾਈ! ਜਦੋਂ (ਆਪੁ) ਆਪਣੇ ਹਿਰਦੇ ਭਾਵ ਅੰਤਹਕਰਣ ਦੇ ਅੰਦਰ ਆਪਣੇ ਸਰੂਪ ਦੇ ਗਿਆਨ ਦੁਆਰਾ ਆਪਣੇ ਸਰੂਪ ਨੂੰ ਸਾਰਿਆਂ ਵਿਚ ਹੀ (ਪਛਾਨੈ) ਪਛਾਣ ਲਈਏ ਭਾਵ ਸਾਰਿਆਂ ਵਿਚ ਇਕੋ ਹੀ ਜੋਤੀ ਸਰੂਪ ਪ੍ਰਮੇਸਰ ਨੂੰ ਜਾਣ ਲਈਏ ਤਾਂ ਉਦੋਂ ਸਾਰਿਆਂ ਵਿਚ (ਆਪੈ ਆਪ) ਆਪਣਾ ਆਪ ਰੂਪ ਹੀ ਨਜ਼ਰ ਆਉਂਦਾ ਹੈ।

**ਅਥਵਾ :** ਜਦੋਂ (ਆਪੁ) ਆਪਣੇ ਅੰਤਹਕਰਣ ਦੇ ਅੰਦਰ ਹੀ ਤਤ ਗਿਆਨ ਦੁਆਰਾ ਸ੍ਵੈਯੰ ਜੋਤੀ ਸਰੂਪ ਨੂੰ (ਪਛਾਨੈ) ਪਛਾਣ ਲਈਏ ਤਾਂ ਉਦੋਂ ਤ੍ਵੰ ਪਦ ਦਾ ਲਖ ਅਰਥ ਤੇ ਤਤ ਪਦ ਦਾ ਲਖ ਅਰਥ ਬ੍ਰਹਮ ਆਪਣੇ ਆਪ ਹੀ ਸਾਖਿਆਤ ਹੋ ਜਾਂਦਾ ਹੈ।

**ਅਥਵਾ :** ਜਦੋਂ ਜੀਵ ਨੂੰ ਆਪਣੇ ਆਤਮ ਦੀ ਪਛਾਣ ਹੋਣ ਕਰਕੇ ਆਪਣੇ ਆਪ ਦਾ ਗਿਆਨ ਹੋ ਜਾਂਦਾ ਹੈ।

## ਰੋਗੁ ਨ ਬਿਆਪੈ; ਤੀਨੌ ਤਾਪ ॥੨॥

ਫਿਰ ਨਾ ਹੀ ਹਉਮੈ ਆਦਿਕ ਦਾ ਰੋਗ ਅਤੇ ਨਾ ਹੀ ਤਿੰਨੇ (ਤਾਪ) ਆਧੀ, ਬਿਆਧੀ, ਉਪਾਧੀ ਜਾਂ ਅਧਿਆਤਮ, ਅਧਿਭੂਤ, ਅਧਿਦੈਵ ਆਦਿਕ ਤਾਪ (ਬਿਆਪੈ) ਵਿਆਪਦੇ ਹਨ।

## ਅਬ ਮਨੁ; ਉਲਟਿ ਸਨਾਤਨੁ ਹੂਆ ॥

(ਅਬ) ਹੁਣ ਇਹ (ਮਨੁ) ਜੀਵ ਸੰਸਾਰ ਦੀ ਤਰਫੋਂ ਉਲਟ ਕੇ (ਸਨਾਤਨੁ) ਪੁਰਾਤਨ ਬ੍ਰਹਮ ਰੂਪ ਹੀ (ਹੂਆ) ਹੋ ਗਿਆ ਹੈ।

**ਅਥਵਾ :** ਹੁਣ ਇਹ ਮਨ ਹੰਕਾਰ ਤੇ ਵਿਕਾਰਾਂ ਵਾਲੇ ਫੁਰਨਿਆਂ ਵੱਲੋਂ ਉਲਟ ਕੇ ਭਾਵ ਆਪਣੇ ਵਿਕਾਰਾਂ ਤੇ ਫੁਰਨਿਆਂ ਵਾਲੇ ਸੁਭਾਅ ਨੂੰ ਛੱਡ ਕੇ (ਸਨਾਤਨੁ) ਪੁਰਾਤਨ ਰੂਪ ਹੀ (ਹੂਆ) ਹੋ ਗਿਆ ਹੈ। ਭਾਵ ਹੁਣ ਇਸ ਦੇ ਅੰਦਰ ਹੰਕਾਰ ਤੇ ਵਿਕਾਰਾਂ ਵਾਲੇ ਫੁਰਨੇ ਨਹੀਂ ਰਹੇ ਇਹ ਕੇਵਲ ਚੇਤਨ ਮਾਤਰ ਹੀ ਰਹਿ ਗਿਆ ਹੈ।

**ਪ੍ਰਸ਼ਨ :** ਮਹਾਰਾਜ! ਮਨ ਤਾਂ ਪਹਿਲਾਂ ਹੀ ਜੋਤੀ ਸਰੂਪ ਸੀ?

**ਉੱਤਰ :** ਹਾਂ ਭਾਈ! ਇਹ ਹੈ ਤਾਂ ਪਹਿਲਾਂ ਹੀ ਜੋਤੀ ਸਰੂਪ ਸੀ।

## ਤਬ ਜਾਨਿਆ; ਜਬ ਜੀਵਤ ਮੂਆ ॥

ਪਰ ਅਸੀਂ ਇਸ ਅਨੰਦ ਨੂੰ (ਤਬ) ਤਦੋਂ ਹੀ ਜਾਨਿਆ ਹੈ। (ਜਬ) ਜਦੋਂ ਅਸੀਂ ਜੀਵਤ ਭਾਵ ਵਲੋਂ (ਮੂਆ) ਮਰੇ ਹਾਂ।

## ਕਹੁ ਕਬੀਰ; ਸੁਖਿ ਸਹਜਿ ਸਮਾਵਉ ॥

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਹੁਣ ਅਸੀਂ (ਸਹਜਿ) ਸਹਜੇ ਹੀ ਆਪਣੇ ਸੁੱਖ ਸਰੂਪ ਵਿੱਚ (ਸਮਾਵਉ) ਸਮਾਉਂਦੇ ਹਾਂ।

## ਆਪਿ ਨ ਡਰਉ; ਨ ਅਵਰ ਡਰਾਵਉ ॥੩॥੧੭॥

ਜਿਸ ਕਰਕੇ ਨਾ ਕਾਮ ਕ੍ਰੋਧ ਆਦਿਕਾਂ ਤੋਂ ਵਾ: ਨਾ ਜਮ ਆਦਿਕਾਂ ਤੋਂ ਆਪ (ਡਰਉ) ਡਰਦੇ ਹਾਂ ਅਤੇ ਨਾ ਹੀ (ਅਵਰ) ਹੋਰ ਕਿਸੇ ਨੂੰ (ਡਰਾਵਉ) ਡਰਾਉਂਦੇ ਹਾਂ। ਭਾਵ ਜਿਵੇਂ ਜੰਮਣ ਮਰਣ ਤੋਂ ਡਰਨ ਵਾਲੇ ਬੱਕਰੀਆਂ, ਹਿਰਨ ਆਦਿਕ ਤੇ ਡਰਾਉਣ ਵਾਲੇ ਸ਼ੇਰ ਬਘੇੜੇ ਆਦਿਕ ਪਸ਼ੂ ਹੁੰਦੇ ਹਨ। ਇਉਂ ਅਸੀਂ ਪਸ਼ੂ ਸੁਭਾਅ ਨਹੀਂ ਰੱਖਦੇ।

**ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ ॥**
**ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ ॥** *(ਅੰਗ: ੧੪੨੭)*

## ਗਉੜੀ ਕਬੀਰ ਜੀ ॥

**ਪਹਿਲੀ ਉਥਾਨਕਾ :**

ਭਗਤ ਕਬੀਰ ਸਾਹਿਬ ਜੀ ਦੇ ਪਾਸ ਇਕ ਵਿਦਵਾਨ ਪੰਡਿਤ ਆ ਕੇ ਕਹਿਣ ਲੱਗਾ, "ਕਬੀਰ ਸਾਹਿਬ ਜੀ ਮੇਰੇ ਇਕ ਪ੍ਰਸ਼ਨ ਦਾ ਉਤਰ ਦਿਉ। ਤਾਂ ਉਸ ਪੰਡਿਤ ਨੇ ਜੋ ਪ੍ਰਸ਼ਨ ਕੀਤੇ, ਉਸ ਨੂੰ ਭਗਤ ਕਬੀਰ ਜੀ ਪਹਿਲਾਂ ਉਚਾਰਨ ਕਰਕੇ ਫਿਰ ਉਤਰ ਦਿੰਦੇ ਹਨ।

**ਦੂਸਰੀ ਉਥਾਨਕਾ :**

ਕਿਸ਼ਨ ਦਾਸ ਬੈਰਾਗੀ ਨੇ ਫਿਰ ਬੇਨਤੀ ਕੀਤੀ ਕਿ ਮੈਨੂੰ ਇਹ ਗਿਆਨ ਕਿਸ ਤਰ੍ਹਾਂ ਪ੍ਰਾਪਤ ਹੋ ਸਕਦਾ ਹੈ ਤਾਂ ਭਗਤ ਕਬੀਰ ਸਾਹਿਬ ਜੀ ਨੇ ਕਿਸ਼ਨ ਦਾਸ ਨੂੰ ਸੰਬੋਧਨ ਕਰਦੇ ਹੋਏ ਇਹ ਸ਼ਬਦ ਉਚਾਰਨ ਕੀਤਾ।

*(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ', ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

## ਪਿੰਡਿ ਮੂਐ; ਜੀਉ ਕਿਹ ਘਰਿ ਜਾਤਾ ॥

ਹੇ ਭਗਤ ਜੀ! ਜਦੋਂ (ਪਿੰਡਿ) ਸਰੀਰ (ਮੂਐ) ਮਰ ਜਾਂਦਾ ਹੈ ਤਾਂ ਉਦੋਂ (ਜੀਉ) ਜੀਵ ਆਤਮਾ (ਕਿਹ) ਕਿਹੜੇ ਘਰ (ਜਾਤਾ) ਜਾਂਦਾ ਹੈ।

ਤਾਂ ਕਬੀਰ ਸਾਹਿਬ ਜੀ ਉਸ ਪੰਡਿਤ ਦੇ ਪ੍ਰਸ਼ਨ ਉਤੇ ਹੀ ਆਪਣਾ ਪ੍ਰਸ਼ਨ ਕਰਦੇ ਹਨ ਕਿ ਹੇ ਪੰਡਿਤ! ਤੂੰ ਗਿਆਨੀ ਬਾਰੇ ਪੁੱਛਦਾ ਹੈਂ ਕਿ ਅਗਿਆਨੀ ਬਾਰੇ। ਪੁੰਨੀ ਬਾਰੇ ਪੁੱਛਦਾ ਹੈਂ ਜਾਂ ਪਾਪੀ ਬਾਰੇ ਪੁੱਛਦਾ ਹੈਂ। ਜੇਕਰ ਪੁੰਨੀ ਬਾਰੇ ਪੁੱਛਦਾ ਹੈਂ ਤਾਂ ਪੁੰਨੀਆਂ ਵਿਚੋਂ ਵੀ ਕਿਸ ਪੁੰਨੀ ਬਾਬਤ ਪੁੱਛਦਾ ਹੈਂ ਕਿਉਂਕਿ ਪੁੰਨੀ ਵੀ ਤਿੰਨ ਪ੍ਰਕਾਰ ਦੇ ਹਨ। ਵੱਡੇ ਪੁੰਨੀ, ਸਮਾਨ ਪੁੰਨੀ ਤੇ ਨਖਿੱਧ ਪੁੰਨੀ। ਜੇਕਰ ਪਾਪੀਆਂ ਬਾਰੇ ਪੁੱਛਦੇ ਹੋ ਤਾਂ ਪਾਪੀ ਵੀ ਦੋ ਤਰ੍ਹਾਂ ਦੇ ਹੁੰਦੇ ਹਨ। ਇਕ ਆਮ ਪਾਪੀ ਤੇ ਦੂਸਰੇ ਘੋਰ ਪਾਪੀ। ਹੁਣ ਦੱਸਣਾ ਕਰੋ ਕਿ ਇੰਨ੍ਹਾਂ ਵਿਚੋਂ ਕਿਸ ਦੇ ਬਾਬਤ ਪੁੱਛਦੇ ਹੋ? ਤਾਂ ਪੰਡਿਤ ਕਹਿਣ ਲੱਗਾ ਕਿ ਮਹਾਰਾਜ! ਸਾਰਿਆਂ ਬਾਬਤ ਹੀ ਦੱਸ ਦਿਉ। ਤਾਂ ਭਗਤ ਕਬੀਰ ਜੀ ਅੱਗੇ ਸਮੁੱਚਾ ਉੱਤਰ ਦਿੰਦੇ ਹਨ।

## ਸਬਦਿ ਅਤੀਤਿ; ਅਨਾਹਦਿ ਰਾਤਾ ॥

ਪਹਿਲਾਂ ਅਗਿਆਨੀ ਦੇ ਬਾਬਤ ਦੱਸਦੇ ਹਨ। ਹੇ ਭਾਈ! ਜਿਹੜੇ ਗੁਰੂ ਸਾਹਿਬ ਜੀ ਦੇ ਸ਼ਬਦ ਤੋਂ ਅਤੀਤ ਰਹਿੰਦੇ ਹਨ। ਭਾਵ ਪ੍ਰਮੇਸਰ ਦੇ ਨਾਮ ਦਾ ਸਿਮਰਨ ਨਹੀਂ ਕਰਦੇ ਤੇ ਕਹਿੰਦੇ ਹਨ ਕਿ ਅਸੀਂ ਵਿਰੱਕਤ ਹੀ ਰਹਿਣਾ ਹੈ। ਉਹ (ਅਨਾਹਦਿ) ਹੱਦ ਤੋਂ ਰਹਿਤ ਸੰਸਾਰ ਵਿਚ ਹੀ (ਰਾਤਾ) ਰੰਗੇ ਰਹਿੰਦੇ ਹਨ। ਜਿਸ ਕਾਰਣ ਉਹ ਕਦੇ ਕਿਸੇ ਜੂਨ ਵਿਚ ਤੇ ਕਦੇ ਕਿਸੇ ਜੂਨ ਵਿਚ ਭਟਕਦੇ ਰਹਿੰਦੇ ਹਨ, ਕਦੇ ਵੀ ਮੁਕਤ ਨਹੀਂ ਹੋ ਸਕਦੇ। ਹੁਣ ਗਿਆਨਵਾਨ ਪੁਰਖ ਦੀ ਬਾਬਤ ਦਸਦੇ ਹਨ।

**ਅਥਵਾ :** ਜਿਹੜੇ (ਅਨਾਹਦਿ) ਦੁਨੀਆਂ ਦੇ (ਸਬਦਿ) ਬੋਲ ਚਾਲ ਵੱਲੋਂ (ਅਤੀਤਿ) ਅਤੀਤ, ਅਸੰਗ ਹੋ ਗਏ ਹਨ। ਉਹਨਾਂ ਗਿਆਨੀ ਪੁਰਖਾਂ ਦਾ ਚਿਤ (ਅਨਾਹਦਿ) ਹੱਦ ਤੋਂ ਰਹਿਤ ਪ੍ਰਮੇਸਰ ਵਿਚ (ਰਾਤਾ) ਰੰਗਿਆ ਜਾਂਦਾ ਹੈ। ਜਿਸ ਕਰਕੇ ਉਹ ਬ੍ਰਹਮ ਗਿਆਨੀ ਪ੍ਰਮੇਸਰ ਵਿਚ ਮਿਲ ਜਾਂਦੇ ਹਨ। ਯਥਾ :

**ਜਿਉ ਜਲ ਮਹਿ ਜਲੁ ਆਇ ਖਟਾਨਾ ॥ ਤਿਉ ਜੋਤੀ ਸੰਗਿ ਜੋਤਿ ਸਮਾਨਾ ॥** *(ਅੰਗ: ੨੭੮)*

**ਅਥਵਾ :** ਜੋ (ਅਨਾਹਦਿ) ਹੱਦ ਤੋਂ ਰਹਿਤ ਤੇ (ਸਬਦਿ) ਸੰਸਾਰ ਤੋਂ ਅਤੀਤ ਪ੍ਰਮੇਸ਼ਰ ਵਿਚ ਰੰਗਿਆ ਰਹਿੰਦਾ ਹੈ ਉਸ ਦਾ ਜੀਵ ਆਤਮਾ ਸੱਚਖੰਡ ਵਿਚ ਜਾਂਦਾ ਹੈ।

**ਪ੍ਰਸ਼ਨ :** ਮਹਾਰਾਜ! ਇਸ ਗੱਲ ਨੂੰ ਕਿਸ ਨੇ ਪਛਾਨਿਆ ਹੈ?

## ਜਿਨਿ ਰਾਮੁ ਜਾਨਿਆ; ਤਿਨਹਿ ਪਛਾਨਿਆ ॥

**ਉੱਤਰ :** ਹੇ ਭਾਈ! ਜਿੰਨ੍ਹਾਂ ਨੇ ਗੁਰਾਂ ਦੁਆਰਾ (ਰਾਮੁ) ਪ੍ਰਮੇਸਰ ਦੇ ਨਾਮ ਨੂੰ ਜਪਣਾ ਜਾਨਿਆ ਹੈ। ਉਹਨਾਂ ਨੇ ਹੀ ਇਸ ਅਵਸਥਾ ਨੂੰ ਪਛਾਨਿਆ ਹੈ।

**ਅਥਵਾ :** ਜਿੰਨ੍ਹਾਂ ਨੇ (ਰਾਮੁ) ਅਕਾਲ ਪੁਰਖ ਵਾਹਿਗੁਰੂ ਜੀ ਦੇ ਸਰੂਪ ਨੂੰ ਆਪਣਾ ਆਤਮਾ ਰੂਪ ਕਰਕੇ ਜਾਨਿਆ ਹੈ। ਉਹਨਾਂ ਬ੍ਰਹਮ ਬੇਤਿਆਂ ਨੇ ਹੀ ਪਛਾਨਿਆ ਹੈ, ਪਰ ਇਸ ਅਵਸਥਾ ਨੂੰ ਕਥਨ ਨਹੀਂ ਕੀਤਾ ਜਾ ਸਕਦਾ।

**ਪ੍ਰਸ਼ਨ :** ਮਹਾਰਾਜ! ਕਿਉ ?

## ਜਿਉ ਗੂੰਗੇ; ਸਾਕਰ ਮਨੁ ਮਾਨਿਆ ॥੧॥

**ਉੱਤਰ :** ਹੇ ਭਾਈ! (ਜਿਉ) ਜਿਵੇਂ ਕਿਸੇ ਗੂੰਗੇ ਦਾ (ਸਾਕਰ) ਸ਼ੱਕਰ ਖਾਣ ਵਿਚ (ਮਨੁ ਮਾਨਿਆ) ਮਨ ਮੰਨਿਆ ਹੋਵੇ ਅਤੇ ਅਸੀਂ ਉਸ ਕੋਲੋਂ ਸ਼ੱਕਰ ਦਾ ਸਵਾਦ ਪੁੱਛੀਏ। ਤਾਂ ਉਹ ਬੋਲ ਕੇ ਨਹੀਂ ਦੱਸ ਸਕਦਾ। ਕੇਵਲ ਉਸ ਦੇ ਚਿਹਰੇ ਦੀ ਮੁਸਕਰਾਹਟ ਨੂੰ ਵੇਖ ਕੇ ਹੀ ਲੋਕ ਸਮਝ ਜਾਂਦੇ ਹਨ ਕਿ ਉਸਨੂੰ ਮਿੱਠੇ ਦਾ ਬਹੁਤ ਅਨੰਦ ਆਇਆ ਹੈ। ਇਸੇ ਪ੍ਰਕਾਰ ਜਿੰਨ੍ਹਾਂ ਦਾ ਮਨ ਭਗਤੀ ਰੂਪ **ਵਾ:** ਸ਼ੁਭ ਗੁਣਾਂ ਨੂੰ ਧਾਰਨ ਕਰਨ ਰੂਪ ਸ਼ੱਕਰ ਖਾਣਾ ਮੰਨ ਗਿਆ ਹੈ। ਉਹ ਉਸ ਤੋਂ ਪ੍ਰਾਪਤ ਹੋਏ ਬ੍ਰਹਮਾਨੰਦ ਰਸ ਦੇ ਅਨੰਦ ਨੂੰ ਬੋਲ ਕੇ ਨਹੀਂ ਦੱਸ ਸਕਦੇ। ਪਰ ਉਨ੍ਹਾਂ ਦੇ ਚਿਹਰੇ ਦੀ ਖ਼ੁਸ਼ੀ ਜਾਂ ਨਿਰਸੰਸਾ, ਖਿਮਾ, ਧੀਰਜ, ਨਿਰਵੈਰ ਆਦਿਕ ਲੱਛਣਾ ਤੋਂ ਸਾਰਿਆਂ ਨੂੰ ਪਤਾ ਲੱਗ ਜਾਂਦਾ ਹੈ ਕਿ ਇਨ੍ਹਾਂ ਨੇ ਭਗਤੀ ਰੂਪ ਸ਼ੱਕਰ ਖਾਧੀ ਹੋਈ ਹੈ।

**ਹਰਿ ਗੁਨ ਕਹਤੇ ਕਹਨੁ ਨ ਜਾਈ ॥ ਜੈਸੇ ਗੂੰਗੇ ਕੀ ਮਿਠਿਆਈ॥** *(ਅੰਗ: ੬੫੯)*

**ਪ੍ਰਸ਼ਨ :** ਮਹਾਰਾਜ! ਐਸੇ ਗਿਆਨ ਨੂੰ ਕਥਨ ਕੌਣ ਕਰਦਾ ਹੈ?

## ਐਸਾ ਗਿਆਨੁ; ਕਥੈ ਬਨਵਾਰੀ ॥

**ਉੱਤਰ :** ਹੇ ਭਾਈ! ਐਸਾ ਗਿਆਨ (ਬਨਵਾਰੀ) ਭਗਵਾਨ ਸ੍ਰੀ ਕ੍ਰਿਸ਼ਨ ਅਰਜਨ ਦੇ ਤਾਈਂ ਗੀਤਾ ਵਿਚ (ਕਥੈ) ਕਥਨ ਕਰਦੇ ਹਨ।

ਜਦੋਂ ਕ੍ਰਿਸ਼ਨ ਜੀ ਨੂੰ ਅਰਜਨ ਨੇ ਪੁਛਿਆ ਸੀ ਕਿ ਮਹਾਰਾਜ ! ਐਸਾ ਅਨੰਦ ਕਦੋਂ ਪ੍ਰਾਪਤ ਹੁੰਦਾ ਹੈ ਤਾਂ ਕ੍ਰਿਸ਼ਨ ਜੀ ਕਹਿੰਦੇ ਕਿ

## ਮਨ ਰੇ ਪਵਨ ਦ੍ਰਿੜ; ਸੁਖਮਨ ਨਾਰੀ ॥੧॥ ਰਹਾਉ ॥

(ਰੇ) ਹੇ (ਮਨ) ਭਾਈ ! ਤ੍ਰਿਕੁਟੀ ਵਿਚ ਜੋ (ਸੁਖਮਨ ਨਾਰੀ) ਸੁਖਮਨਾ ਨਾੜੀ ਹੈ। ਉਸ ਵਿਚ (ਪਵਨ) ਸਵਾਸਾਂ ਨੂੰ (ਦ੍ਰਿੜ) ਰੋਕਣਾ ਕਰ।

ਤਾਂ ਅਰਜਨ ਨੇ ਬੇਨਤੀ ਕੀਤੀ ਕਿ ਭਗਵਾਨ ! ਚੰਗੀ ਤਰ੍ਹਾਂ ਖੋਲ ਕੇ ਸਮਝਾਉ ਕਿ ਪ੍ਰਾਣਾਂ ਨੂੰ ਰੋਕ ਕੇ ਦਸਵੇਂ ਦੁਆਰ ਵਿਚ ਕਿਵੇਂ ਚੜ੍ਹਾਉਣਾ ਹੈ। ਤਾਂ ਅਰਜਨ ਦੀ ਬੇਨਤੀ ਨੂੰ ਸੁਣ ਕੇ ਭਗਵਾਨ ਕ੍ਰਿਸ਼ਨ ਨੇ ਕਿਹਾ ਕਿ ਹੇ ਅਰਜਨ ! 'ਇੜਾ' ਚੰਦਰਮਾਂ ਦੀ ਖੱਬੀ ਸੂਰ ਦਾ ਨਾਮ ਹੈ ਤੇ 'ਪਿੰਗੁਲਾ' ਸੂਰਜ ਦੀ ਸੱਜੀ ਸੂਰ ਦਾ ਨਾਮ ਹੈ। ਜਦੋਂ ਗਰਮੀ ਜਿਆਦਾ ਵਧੀ ਹੋਵੇ ਉਦੋਂ ਚੰਦਰਮਾਂ ਦੀ ਖੱਬੀ ਸੂਰ ਦੁਆਰਾ ਪ੍ਰਾਨ ਚੜ੍ਹਾਉਣੇ ਹਨ ਤੇ ਜਦੋਂ ਠੰਡ ਵਧੀ ਹੋਵੇ ਉਦੋਂ ਸੂਰਜ ਦੀ ਸੱਜੀ ਸੂਰ ਦੁਆਰਾ ਪ੍ਰਾਨ ਚੜ੍ਹਾਉਣੇ ਹਨ ਅਤੇ ਫਿਰ ਤ੍ਰਿਕੁਟੀ ਵਿਚ ਜੋ ਤੀਸਰੀ 'ਸੁਖਮਨਾ ਨਾੜੀ' ਹੈ ਇਸ ਵਿਚ ਪੌਣ ਨੂੰ ਦ੍ਰਿੜ ਭਾਵ ਟਿਕਾ ਕਰਕੇ ਦਸਵੇਂ ਦੁਆਰਾ ਦੇ ਅਨੰਦ ਨੂੰ ਮਾਨਣਾ ਕਰ।

ਇਸ ਪ੍ਰਕਾਰ ਸ੍ਰੀ ਕ੍ਰਿਸ਼ਨ ਜੀ ਨੇ ਅਰਜਨ ਦੇ ਤਾਂਈਂ ਗੀਤਾ ਵਿਚ ਉਪਦੇਸ਼ ਬਖਸਿਆ ਹੈ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਪ੍ਰਸ਼ਨ :** ਮਹਾਰਾਜ ! ਇਸ ਗਿਆਨ ਨੂੰ ਹੋਰ ਕੌਣ ਕਥਨ ਕਰਦਾ ਹੈ?

**ਐਸਾ ਗਿਆਨੁ; ਕਥੈ ਬਨਵਾਰੀ ॥**

**ਉੱਤਰ :** ਹੇ ਭਾਈ ! ਐਸਾ ਗਿਆਨ (ਬਨਵਾਰੀ) ਸੰਸਾਰ ਰੂਪ ਬਾਗ ਦੇ ਮਾਲੀ ਸ੍ਰੀ ਗੁਰੂ ਨਾਨਕ ਦੇਵ ਜੀ ਕਥਨ ਕਰਦੇ ਹਨ।

**ਪ੍ਰਸ਼ਨ :** ਉਹ ਕਿਹੜਾ ਗਿਆਨ ਕਥਨ ਕਰਦੇ ਹਨ?

**ਮਨ ਰੇ ਪਵਨ ਦ੍ਰਿੜ; ਸੁਖਮਨ ਨਾਰੀ ॥੧॥ ਰਹਾਉ ॥**

**ਉਤਰ :** ਉਹ ਭਗਤੀ ਸਹਿਤ ਗਿਆਨ ਕਥਨ ਕਰਦੇ ਹਨ ਕਿ (ਰੇ) ਹੇ ਭਾਈ ! ਜੋ ਮਨ ਨੂੰ (ਪਵਨ) ਹਵਾ ਦੀ ਨਿਆਈਂ ਚੰਚਲ ਕਰਨ ਵਾਲੀ (ਪਵਨ) ਵਾਸ਼ਨਾ ਹੈ, ਉਸ ਨੂੰ (ਦ੍ਰਿੜ) ਰੋਕ ਲੈ ਅਤੇ (ਸੁਖ+ਮਨ) ਆਪਣੇ ਮਨ ਦੇ ਤਾਂਈਂ ਸੁੱਖਾਂ ਨੂੰ ਦੇਣ ਵਾਲੀ ਪ੍ਰਮੇਸਰ ਦੀ (ਨਾਰੀ) ਭਗਤੀ ਵਿਚ ਜੋੜਨਾ ਕਰ।

ਇਸ ਪ੍ਰਕਾਰ ਦਾ ਉਪਦੇਸ਼ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਬਖਸ਼ਦੇ ਹਨ।

## ਸੋ ਗੁਰੁ ਕਰਹੁ; ਜਿ ਬਹੁਰਿ ਨ ਕਰਨਾ ॥

(ਸੋ) ਉਸ ਸੰਸੇ ਨਵਿਰਤ ਕਰਨ ਵਾਲੇ ਬ੍ਰਹਮਨੇਸ਼ਠੀ, ਬ੍ਰਹਮਸ੍ਰੋਤਰੀ ਨੂੰ ਹੀ ਆਪਣਾ (ਗੁਰੁ) ਗੁਰੂ ਧਾਰਨਾ (ਕਰਹੁ) ਕਰੋ। ਜਿਸ ਨੂੰ ਗੁਰੂ ਬਣਾਉਣ ਤੋਂ ਬਾਅਦ (ਬਹੁਰਿ) ਮੁੜ ਕੇ ਹੋਰ ਕਿਸੇ ਨੂੰ ਵੀ ਗੁਰੂ ਧਾਰਨ ਕਰਨਾ ਨਾ ਪਵੇ।

**ਅਥਵਾ :** (ਸੋ) ਉਸ ਨੂੰ ਆਪਣਾ (ਗੁਰੁ) ਗੁਰੂ ਧਾਰਨ (ਕਰਹੁ) ਕਰੋ (ਜਿ) ਜਿਹੜਾ (ਬਹੁਰਿ) ਮੁੜ ਕੇ ਫੇਰ ਨਾ ਕਰਨਾ ਪਵੇ ਭਾਵ ਦੁਬਾਰਾ ਜੂਨਾਂ ਵਿਚ ਨਾ ਆਉਣਾ ਪਵੇ।

**ਪ੍ਰਸ਼ਨ :** ਜਗਤ ਵਿਚ ਐਸਾ ਗੁਰੂ ਕੌਣ ਹੈ?

**ਉੱਤਰ :** (ਸੋ) ਉਹ (ਗੁਰੁ) ਜਗਤ ਗੁਰੂ **ਵਾ:** (ਗੁਰੁ) ਪੂਜਨੀਕ **ਵਾ:** (ਗੁਰੁ) ਚੇਤਨ ਸਰੂਪ **ਵਾ:** (ਗੁਰ) ਅਗਿਆਨ

ਦਾ ਨਾਸ਼ ਕਰਕੇ ਗਿਆਨ ਦਾ ਪ੍ਰਕਾਸ਼ ਕਰਨ ਵਾਲੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਹਨ। (ਜਿ) ਜਿਨ੍ਹਾਂ ਨੂੰ ਗੁਰੂ ਧਾਰਨ ਕਰਨ ਤੋਂ ਬਾਅਦ (ਬਹੁਰਿ) ਮੁੜ ਕੇ ਕਿਸੇ ਨੂੰ ਗੁਰੂ ਧਾਰਨ (ਨ ਕਰਨਾ) ਕਰਨਾ ਨਹੀਂ ਪੈਂਦਾ।

**ਮੈ ਮੂਰਖ ਕੀ ਕੇਤਕ ਬਾਤ ਹੈ ਕੋਟਿ ਪਰਾਧੀ ਤਰਿਆ ਰੇ ॥**
**ਗੁਰੁ ਨਾਨਕੁ ਜਿਨ ਸੁਣਿਆ ਪੇਖਿਆ ਸੇ ਫਿਰਿ ਗਰਭਾਸਿ ਨ ਪਰਿਆ ਰੇ ॥** *(ਅੰਗ: ੬੧੨)*

## ਸੋ ਪਦੁ ਰਵਹੁ; ਜਿ ਬਹੁਰਿ ਨ ਰਵਨਾ ॥

(ਸੋ) ਉਸ (ਪਦੁ) ਸ਼ਬਦ, ਨਾਮ ਨੂੰ (ਰਵਹੁ) ਉਚਾਰਨ ਕਰੋ (ਜਿ) ਜਿਹੜਾ (ਬਹੁਰਿ) ਮੁੜ ਕੇ (ਨ ਰਵਨਾ) ਉਚਾਰਨਾ ਨਾ ਪਵੇ। **ਵਾ:** (ਜਿ) ਜਿਸ ਨਾਲ (ਬਹੁਰਿ) ਮੁੜ ਕੇ ਹੋਰ ਕਿਸੇ ਦੇਵੀ ਦੇਵਤੇ ਦਾ ਨਾਮ (ਰਵਨਾ) ਉਚਾਰਨ ਕਰਨ ਦੀ ਲੋੜ ਹੀ ਨਾ ਪਵੇ।

**ਤੁਮ ਰਵਹੁ ਗੋਬਿੰਦੈ ਰਵਣ ਜੋਗੁ ॥** *(ਅੰਗ: ੧੧੮੪)*

**ਅਥਵਾ :** (ਸੋ) ਉਸ ਆਤਮਾਨੰਦ ਰੂਪ (ਪਦੁ) ਪਦਵੀ ਵਿਚ (ਰਵਹੁ) ਰਚਣਾ ਕਰੋ (ਜਿ) ਜਿਸ ਕਰਕੇ ਤੁਹਾਨੂੰ (ਬਹੁਰਿ) ਮੁੜ ਕੇ ਜੂਨਾਂ ਵਿਚ (ਰਵਨਾ) ਵਿਚਰਨਾ ਨਾ ਪਵੇ।

## ਸੋ ਧਿਆਨੁ ਧਰਹੁ; ਜਿ ਬਹੁਰਿ ਨ ਧਰਨਾ ॥

ਹੇ ਭਾਈ ! (ਸੋ) ਉਸ ਵਿਆਪਕ ਸਰੂਪ ਪ੍ਰਮੇਸਰ ਦਾ ਧਿਆਨ (ਧਰਹੁ) ਧਾਰਨਾ ਕਰੋ, (ਜਿ) ਜਿਹੜਾ (ਬਹੁਰਿ) ਮੁੜ ਕੇ ਕਿਸੇ ਦਾ ਧਿਆਨ (ਧਰਨਾ) ਧਾਰਨ ਕਰਨਾ ਨਾ ਪਵੇ।

**ਅਗਮ ਗੁਨ ਜਾਨੁ ਨਿਧਾਨੁ ਹਰਿ ਮਨਿ ਧਰਹੁ ਧ੍ਯਾਨੁ ਅਹਿਨਿਸਿ ਕਰਹੁ ਬਚਨ ਗੁਰ ਰਿਦੈ ਧਰਿ ॥** *(ਅੰਗ: ੧੪੦੦)*

## ਐਸੇ ਮਰਹੁ; ਜਿ ਬਹੁਰਿ ਨ ਮਰਨਾ ॥੨॥

ਹੇ ਭਾਈ ! ਐਸੇ ਜੀਵਤ ਭਾਵ ਵਲੋਂ (ਮਰਹੁ) ਮਰਨਾ ਕਰੋ ਕਿ (ਜਿ) ਜਿਹੜਾ (ਬਹੁਰਿ) ਮੁੜ ਕੇ (ਨ ਮਰਨਾ) ਮਰਨਾ ਨਾ ਪਵੇ।

**ਸਬਦਿ ਮਰਹੁ ਫਿਰਿ ਜੀਵਹੁ ਸਦ ਹੀ ਤਾ ਫਿਰਿ ਮਰਣੁ ਨ ਹੋਈ ॥** *(ਅੰਗ: ੬੦੪)*

## ਉਲਟੀ ਗੰਗਾ; ਜਮੁਨ ਮਿਲਾਵਉ ॥

*(ਦੂਸਰਾ ਪਾਠ 'ਜਮੁ ਨ ਮਿਲਾਵਉ' ਹੈ)*

ਹੇ ਭਾਈ ! (ਗੰਗਾ) ਇੜਾ ਨੂੰ (ਉਲਟੀ) ਉਲਟਾ ਕੇ (ਜਮੁਨ) ਜਮੁਨਾ ਸੂਰਜ ਦੀ ਸੁਰ ਨਾਲ (ਮਿਲਾਵਉ) ਮਿਲਾਉਣਾ ਕਰੋ।

**ਅਥਵਾ :** ਆਪਣੀ (ਗੰਗਾ) ਬਿਰਤੀ ਨੂੰ (ਉਲਟੀ) ਉਲਟਾ ਕੇ ਐਸੀ ਅਵਸਥਾ ਕਰੋ ਜਿਸ ਪ੍ਰਕਾਰ ਇਹ (ਜਮੁ+ਨ) ਜਮ ਨਾਲ ਨਾ (ਮਿਲਾਵਉ) ਮਿਲਣਾ ਕਰੇ।

## ਬਿਨੁ ਜਲ; ਸੰਗਮ ਮਨ ਮਹਿ ਨ੍ਹਾਵਉ ॥

ਫਿਰ ਜਿਥੇ (ਜਲ) ਪਾਣੀ ਤੋਂ (ਬਿਨੁ) ਬਗੈਰ ਇੜਾ, ਪਿੰਗਲਾ ਔਰ ਸੁਖਮਨਾ ਤ੍ਰਿਬੇਣੀ ਦਾ (ਸੰਗਮ) ਮਿਲਾਪ ਹੈ ਉਸ ਮਨ ਦੇ (ਮਹਿ) ਵਿੱਚ ਬਿਰਤੀ ਟਿਕਾਅ ਕੇ ਦਸਵੇਂ ਦੁਆਰ ਦੇ ਅਨੰਦ ਨੂੰ ਮਾਨਣ ਰੂਪ (ਨ੍ਹਾਵਉ) ਇਸ਼ਨਾਨ ਕਰੋ।

**ਉਪਰੋਕਤ ਦੋ ਪਕੰਤੀਆਂ ਦਾ ਦੂਸਰਾ ਅਰਥ :**

**ਉਲਟੀ ਗੰਗਾ; ਜਮੁਨ ਮਿਲਾਵਉ ॥**

(ਗੰਗਾ) ਬਿਰਤੀ ਨੂੰ ਸੰਸਾਰ ਵੱਲੋਂ (ਉਲਟੀ) ਉਲਟਾ ਕਰਕੇ ਭਗਤੀ ਅਤੇ (ਜਮੁਨ) ਨਿਸ਼ਕਾਮ ਕਰਮਾਂ ਨਾਲ (ਮਿਲਾਵਉ) ਮਿਲਾਉਣਾ ਕਰੋ। ਭਾਵ ਸਰੀਰ ਕਰਕੇ ਨਿਸ਼ਕਾਮ ਕਰਮ ਮਨ ਕਰਕੇ ਭਗਤੀ ਕਰੋ।

**ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥** *(ਅੰਗ: ੧੩੭੬)*

**ਵਾ:** ਜਿਹੜੀ ਰਹਿਤ ਮਰਿਯਾਦਾ ਰੱਖਣੀ ਹੈ ਇਹ ਜਮੁਨਾ ਸਮਝ ਲਵੋ ਤੇ ਜਿਹੜੀ ਭਗਤੀ ਕਰਨੀ ਹੈ ਇਹ ਗੰਗਾ ਸਮਝ ਲਵੋ ਅਤੇ ਜਿਹੜਾ ਗਿਆਨ ਵਿੱਚ ਇਸਥਿਤ ਹੋਣਾ ਹੈ ਇਹ ਸੁਰਸਤੀ ਦਾ ਇਸ਼ਨਾਨ ਸਮਝਣਾ ਕਰੋ।

**ਅਥਵਾ :** (ਗੰਗਾ) ਬਿਰਤੀ ਨੂੰ (ਉਲਟੀ) ਉਲਟਾ ਕਰਕੇ ਐਸੀ ਪਦਵੀ ਵਿੱਚ (ਮਿਲਾਵਉ) ਮਿਲਾਉਣਾ ਕਰੋ ਜਿੱਥੇ (ਜਮੁ+ਨ) ਜਮ ਨਹੀਂ ਪਹੁੰਚ ਸਕਦਾ, ਕਾਲ ਨਹੀਂ ਖਾ ਸਕਦਾ।

**ਅਥਵਾ :** (ਗੰਗਾ) ਬਿਰਤੀ ਨੂੰ ਸੰਸਾਰ ਵੱਲੋਂ (ਉਲਟੀ) ਉਲਟਾ ਕਰਕੇ ਉਸ ਪ੍ਰਮੇਸ਼ਰ ਵਿੱਚ (ਮਿਲਾਵਉ) ਮਿਲਾਉਣਾ ਕਰੋ ਜੋ ਪ੍ਰਮੇਸ਼ਰ ਕਦੇ ਵੀ (ਜਮੁ+ਨ) ਜੰਮਦਾ ਨਹੀਂ, ਜੰਮਣ-ਮਰਣ ਤੋਂ ਰਹਿਤ ਹੈ।

**ਬਿਨੁ ਜਲ; ਸੰਗਮ ਮਨ ਮਹਿ ਨ੍ਹਾਵਉ ॥**

ਫਿਰ ਪਦਾਰਥਾਂ ਰੂਪ (ਜਲ) ਪਾਣੀ ਦੇ (ਸੰਗਮ) ਮਿਲਾਪ ਤੋਂ (ਬਿਨੁ) ਬਗੈਰ ਹੋ ਜਾਵੋ ਭਾਵ ਪਦਾਰਥਾਂ ਦੀ ਇੱਛਾ ਨਾ ਰੱਖੋ ਅਤੇ ਮਨ ਦੇ (ਮਹਿ) ਅੰਦਰ ਹੀ ਪ੍ਰਮੇਸ਼ਰ ਵਿੱਚ ਹੀ ਬਿਰਤੀ ਟਿਕਾਉਣ ਰੂਪ (ਨ੍ਹਾਵਉ) ਇਸ਼ਨਾਨ ਕਰੋ।

**ਪ੍ਰਸ਼ਨ :** ਮਹਾਰਾਜ ! ਮੈਂ ਇਸ ਪਦਵੀ ਨੂੰ ਕਿਵੇਂ ਪ੍ਰਾਪਤ ਕਰ ਸਕਦਾ ਹਾਂ?

**ਲੋਚਾ ਸਮਸਰਿ; ਇਹੁ ਬਿਉਹਾਰਾ ॥**

**ਉੱਤਰ :** ਹੇ ਭਾਈ! ਜੇ ਤੇਰੇ ਅੰਦਰ ਇਸ ਪਦਵੀ ਦੇ ਪ੍ਰਾਪਤ ਕਰਨ ਦੀ (ਲੋਚਾ) ਇੱਛਾ ਹੈ। **ਵਾ:** ਪ੍ਰਮੇਸ਼ਰ ਨੂੰ ਪ੍ਰਾਪਤ ਕਰਨ ਦੀ (ਲੋਚਾ) ਇੱਛਾ ਹੈ ਤਾਂ (ਇਹੁ) ਇਹ ਜਿਹੜੇ ਦੁਨੀਆਂ ਦੇ (ਬਿਉਹਾਰਾ) ਵਿਹਾਰ ਹਨ। ਇੰਨ੍ਹਾਂ ਵਲੋਂ ਆਪਣੀ ਬਿਰਤੀ ਨੂੰ (ਸਮਸਰਿ) ਇਕ ਸਮਾਨ ਕਰ ਲੈਣਾ ਕਰ।

**ਕੋਈ ਭਲਾ ਕਹਉ ਭਾਵੈ ਬੁਰਾ ਕਹਉ ਹਮ ਤਨੁ ਦੀਓ ਹੈ ਢਾਰਿ ॥** *(ਅੰਗ: ੫੨੮)*

ਕੋਈ ਬੁਰਾ ਕਹੀ ਜਾਵੇ ਤਾਂ ਬੁਰੇ ਕਹਿਣ ਵਾਲੇ ਨਾਲ ਨਰਾਜ ਨਹੀਂ ਹੋਣਾ ਤੇ ਜੋ ਕੋਈ ਚੰਗਾ ਕਹੀ ਜਾਵੇ ਤਾਂ ਚੰਗੇ ਕਹਿਣ ਵਾਲਿਆਂ ਦੇ ਨਾਲ ਖੁਸ਼ ਨਹੀਂ ਹੋਣਾ। ਇਸ ਪ੍ਰਕਾਰ ਦੋਹਾਂ ਪਾਸਿਓਂ ਆਪਣੇ ਸਰੀਰ ਦੇ ਅਭਿਮਾਨ ਨੂੰ ਢਾਲ ਦੇਣਾ ਕਰ।

**ਅਥਵਾ :** ਜੇਕਰ ਤੂੰ ਆਪਣੇ (ਲੋਚਾ) ਨੇਤਰਾਂ ਨਾਲ ਪ੍ਰਮੇਸਰ ਦੇ ਦਰਸ਼ਨਾਂ ਨੂੰ (ਲੋਚਾ) ਦੇਖਣਾ ਚਾਹੁੰਦਾ ਹੈ ਤਾਂ ਪ੍ਰਮੇਸ਼ਰ ਨੂੰ ਸਾਰਿਆਂ ਵਿੱਚ (ਸਮਸਰਿ) ਇਕ ਸਮਾਨ ਦੇਖਣ ਰੂਪ (ਬਿਉਹਾਰਾ) ਵਿਹਾਰ ਕਰਨਾ ਕਰ **ਵਾ:** ਬਿਰਤੀ ਨੂੰ (ਸਮਸਰਿ) ਇਕੋ ਜਿਹਾ ਕਰ ਕੇ ਨਾਮ ਜਪਣ ਰੂਪ (ਬਿਉਹਾਰਾ) ਵਿਹਾਰ ਵਿਚ ਲਾਉਣਾ ਕਰ।

**ਤਤੁ ਬੀਚਾਰਿ; ਕਿਆ ਅਵਰਿ ਬੀਚਾਰਾ ॥੩॥**

ਹੇ ਭਾਈ ! ਜਦੋਂ (ਤਤੁ) ਸਰੂਪ ਦੀ (ਬੀਚਾਰਿ) ਵਿਚਾਰ ਹੀ ਕਰ ਲਈ ਤਾਂ ਫਿਰ ਇਸ ਤੋਂ ਪਰ੍ਹੇ (ਅਵਰਿ) ਹੋਰ ਕਿਸੇ (ਬੀਚਾਰਾ) ਵਿਚਾਰ ਨੂੰ ਕਰਨ ਦੀ (ਕਿਆ) ਕੀ ਲੋੜ ਰਹਿ ਗਈ ਭਾਵ ਕੋਈ ਲੋੜ ਨਹੀਂ ਰਹਿ ਜਾਂਦੀ। ਇਸ ਲਈ ਜੇ ਤੇਰੇ ਮਨ ਵਿੱਚ ਪ੍ਰਮੇਸ਼ਰ ਦੇ ਦਰਸ਼ਨਾ ਦੀ ਇੱਛਾ ਹੈ ਤਾਂ ਹਰ ਵਕਤ ਪ੍ਰਮੇਸ਼ਰ ਦੀ ਵਿਚਾਰ ਕਰਿਆ ਕਰ।

## ਅਪੁ ਤੇਜੁ ਬਾਇ; ਪ੍ਰਿਥਮੀ ਆਕਾਸਾ ॥

ਹੇ ਭਾਈ! ਜੋਗ ਮਤ ਵਿਚ ਜੋਗੀ (ਅਪੁ) ਪਾਣੀ, (ਤੇਜੁ) ਅਗਨੀ, (ਬਾਇ) ਹਵਾ (ਪ੍ਰਿਥਮੀ) ਧਰਤੀ ਤੇ (ਆਕਾਸਾ) ਅਕਾਸ਼ ਪੰਜਾਂ ਤੱਤਾਂ ਦਾ ਧਿਆਨ ਧਾਰਦੇ ਹਨ।

੧. ਧਰਤੀ ਦਾ ਧਿਆਨ ਗੋਡਿਆਂ ਤੱਕ ਕਰਦੇ ਹਨ। ਜਿਨ੍ਹਾਂ ਨੂੰ ਸਿਧ ਹੋ ਜਾਵੇ ਉਹ ਧਰਤੀ ਵਿੱਚ ਦੱਬੇ ਨਹੀਂ ਰਹਿੰਦੇ। ੨. ਲੱਕ ਤੱਕ ਪਾਣੀ ਦਾ ਧਿਆਨ ਕਰਦੇ ਹਨ। ਜਿਸ ਕਰਕੇ ਪਾਣੀ ਵਿੱਚ ਡੁੱਬਦੇ ਨਹੀਂ। ੩. ਨਾਭੀ ਤੱਕ ਅਗਨੀ ਦਾ ਧਿਆਨ ਕਰਦੇ ਹਨ। ਜਿਸ ਕਰਕੇ ਅਗਨੀ ਵਿੱਚ ਨਹੀਂ ਸੜਦੇ। ੪. ਨਾਭੀ ਤੋਂ ਲੈ ਕੇ ਕੰਠ ਤੱਕ ਪਉਣ ਦਾ ਧਿਆਨ ਕਰਦੇ ਹਨ ਜਿਸ ਕਰਕੇ ਪਉਣ ਵਿੱਚ ਉਡਾਰੀਆਂ ਮਾਰਦੇ ਹਨ। ੫. ਕੰਠ ਤੋਂ ਦਸਵੇਂ ਦੁਆਰ ਤੱਕ ਅਕਾਸ਼ ਦਾ ਧਿਆਨ ਕਰਦੇ ਹਨ। ਜਿਸ ਕਰਕੇ ਇਕ ਥਾਂ ਬੈਠਿਆਂ ਨੂੰ ਸਾਰੀਆਂ ਗੱਲਾਂ ਜਿਥੋਂ ਚਾਹੁੰਣ ਸੁਨਣ ਲੱਗ ਜਾਂਦੀਆਂ ਹਨ।

ਇਹ ਜੋਗੀਆਂ ਦੀਆਂ ਮਿਹਨਤਾਂ ਦੀਆਂ ਅਵਸਥਾ ਹਨ। ਪਿਛਲੇ ਲੋਕ ਜੋਗ ਦੀਆਂ ਮਿਹਨਤਾਂ ਕਰਕੇ ਐਡੀਆਂ ਵੱਡੀਆਂ ਤਰੱਕੀਆਂ ਕਰ ਲੈਂਦੇ ਸਨ। ਪਰ ਅੱਜ ਕੱਲ੍ਹ ਸਾਇੰਸ ਵਾਲੇ ਸਾਇੰਸ ਵਿੱਚ ਤਰੱਕੀ ਕਰਦੇ ਹਨ।

## ਐਸੀ ਰਹਤ ਰਹਉ; ਹਰਿ ਪਾਸਾ ॥

ਹੇ ਭਾਈ! ਜੇਕਰ (ਐਸੀ) ਇਸ ਤਰ੍ਹਾਂ ਦੀ ਰਹਿਤ ਵਿਚ (ਰਹਉ) ਰਹੋਗੇ ਤਾਂ ਦਸਵੇਂ ਦੁਆਰ ਵਿੱਚ (ਹਰਿ) ਹਰੀ ਤੁਹਾਡੇ (ਪਾਸਾ) ਪਾਸ ਹੀ ਹੈ। ਉਥੇ ਤੁਹਾਨੂੰ ਅੱਗ ਦੀ ਲਾਟ ਦੀ ਨਿਆਈਂ ਚੇਤਨ ਦੀ ਲਾਟ ਦਾ ਪ੍ਰਕਾਸ਼ ਹੋ ਜਾਵੇਗਾ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ:**

**ਅਪੁ ਤੇਜੁ ਬਾਇ; ਪ੍ਰਿਥਮੀ ਆਕਾਸਾ ॥**

ਜਿਵੇਂ ਪਾਣੀ ਸਾਰਿਆਂ ਦੀ ਮੈਲ ਲਾਹ ਕੇ ਆਪ ਨਿਰਮਲ ਹੀ ਹੈ ਇਸ ਪ੍ਰਕਾਰ (ਅਪੁ) ਪਾਣੀ ਵਿੱਚੋਂ ਨਿਰਮਲਤਾ ਲਵੋ।

**ਚਰਣ ਤਲੈ ਉਗਾਹਿ ਬੈਸਿਓ ਸ੍ਰਮੁ ਨ ਰਹਿਓ ਸਰੀਰਿ ॥**
**ਮਹਾ ਸਾਗਰੁ ਨਹ ਵਿਆਪੈ ਖਿਨਹਿ ਉਤਰਿਓ ਤੀਰਿ ॥** *(ਅੰਗ : ੧੦੧੮)*

(ਤੇਜੁ) ਅਗਨੀ ਤੋਂ ਪ੍ਰਕਾਸ਼,

**ਕਰਿ ਪ੍ਰਗਾਸੁ ਪ੍ਰਚੰਡ ਪ੍ਰਗਟਿਓ ਅੰਧਕਾਰ ਬਿਨਾਸ ॥**
**ਪਵਿਤ੍ਰ ਅਪਵਿਤ੍ਰਹ ਕਿਰਣ ਲਾਗੇ ਮਨਿ ਨ ਭਇਓ ਬਿਖਾਦੁ ॥** *(ਅੰਗ : ੧੦੧੮)*

(ਬਾਇ) ਹਵਾ ਤੋਂ ਸ਼ੀਤਲਤਾ, ਸਮਤਾ

**ਸੀਤ ਮੰਦ ਸੁਗੰਧ ਚਲਿਓ ਸਰਬ ਥਾਨ ਸਮਾਨ ॥**
**ਜਹਾ ਸਾ ਕਿਛੁ ਤਹਾ ਲਾਗਿਓ ਤਿਲੁ ਨ ਸੰਕਾ ਮਾਨ ॥** *(ਅੰਗ : ੧੦੧੮)*

(ਪ੍ਰਿਥਮੀ) ਧਰਤੀ ਤੋਂ ਖਿਮਾ, ਧੀਰਜਤਾ

**ਚੰਦਨ ਅਗਰ ਕਪੂਰ ਲੇਪਨ ਤਿਸੁ ਸੰਗੇ ਨਹੀ ਪ੍ਰੀਤਿ ॥**
**ਬਿਸਟਾ ਮੂਤ੍ਰ ਖੋਦਿ ਤਿਲੁ ਤਿਲੁ ਮਨਿ ਨ ਮਨੀ ਬਿਪਰੀਤਿ ॥** *(ਅੰਗ : ੧੦੧੮)*

ਅਤੇ (ਆਕਾਸਾ) ਅਕਾਸ਼ ਤੋਂ ਨਿਰਖੋਭਤਾ ਰੂਪ ਸ਼ੁਭ ਗੁਣਾਂ ਦੀ ਧਾਰਨਾ ਨੂੰ ਧਾਰਨ ਕਰੋ। ਭਾਵ ਜਿਵੇਂ ਅਕਾਸ਼

ਵਿਚ ਭਾਵੇਂ ਜਿੰਨੇ ਮਰਜੀ ਤੀਰ ਮਾਰੀ ਜਾਈਏ ਅਕਾਸ਼ ਨੂੰ ਵਿੰਨ੍ਹਿਆ ਨਹੀਂ ਜਾ ਸਕਦਾ। ਇਸ ਤਰ੍ਹਾਂ ਹੀ ਤੁਸੀਂ ਵੀ ਖੋਭ ਤੋਂ ਰਹਿਤ ਹੋਣਾ ਕਰੋ।

**ਊਚ ਨੀਚ ਬਿਕਾਰ ਸੁക੍ਰਿਤ ਸੰਲਗਨ ਸਭ ਸੁਖ ਛਤ੍ਰ ॥**

**ਮਿਤ੍ਰ ਸਤ੍ਰੁ ਨ ਕਛੂ ਜਾਨੈ ਸਰਬ ਜੀਅ ਸਮਤ ॥** (ਅੰਗ: ੧੦੧੮)

ਇਸ ਪ੍ਰਕਾਰ ਜੇਕਰ ਤੁਸੀਂ ਪੰਜਾਂ ਤੱਤਾਂ ਦੀ ਧਾਰਨਾ ਨੂੰ ਧਾਰਨ ਕਰ ਲਵੋਂਗੇ ਅਤੇ

**ਐਸੀ ਰਹਤ ਰਹਉ; ਹਰਿ ਪਾਸਾ ॥**

(ਐਸੀ) ਇਸ ਪ੍ਰਕਾਰ ਦੀ ਰਹਿਤ ਵਿਚ (ਰਹਉ) ਰਹਿਣਾ ਕਰੋਗੇ ਤਾਂ (ਹਰਿ) ਪ੍ਰਮੇਸਰ ਹਰ ਵਕਤ ਤੁਹਾਡੇ (ਪਾਸਾ) ਪਾਸ ਹੀ ਹੈ ਤੁਸੀਂ ਹਰ ਵਕਤ ਮਹਾਰਾਜ ਸਾਹਿਬ ਜੀ ਦੇ ਨਾਲ ਮਿਲ ਜਾਓਗੇ।

**ਅਥਵਾ :** ਪਰ ਜੇਕਰ ਐਸੀ (ਰਹਤ ਰਹਉ) ਰਹਿਤ ਰੱਖਣ ਤੋਂ ਰਹਿ ਜਾਉਗੇ **ਵਾ:** ਰਹਿਤ ਤੋਂ ਰਹੋਗੇ ਭਾਵ ਐਸੀ ਰਹਿਤ ਨਹੀਂ ਰੱਖੋਗੇ। ਤਾਂ (ਹਰਿ) ਪ੍ਰਮੇਸਰ ਤੁਹਾਡੇ ਕੋਲੋਂ (ਪਾਸਾ) ਪਾਸੇ ਹੋ ਜਾਵੇਗਾ। ਫੇਰ ਮਿਲੇਗਾ ਨਹੀਂ ਭਾਵੇਂ ਕਿੰਨੇ ਵੀ ਯਤਨ ਕਿਉਂ ਨਾ ਕਰ ਲਵੋ।

## ਕਹੈ ਕਬੀਰ; ਨਿਰੰਜਨ ਧਿਆਵਉ ॥

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! (ਨਿਰੰਜਨ) ਸ਼ੁੱਧ ਸਰੂਪ ਪ੍ਰਮੇਸਰ ਨੂੰ ਇਕ ਚਿਤ ਹੋ ਧਿਆਉਣਾ ਕਰੋ।

**ਇਕ ਮਨਿ ਪੁਰਖੁ ਨਿਰੰਜਨੁ ਧਿਆਵਉ ॥** (ਅੰਗ: ੧੩੯੬)

## ਤਿਤੁ ਘਰਿ ਜਾਉ; ਜਿ ਬਹੁਰਿ ਨ ਆਵਉ ॥੪॥੧੮॥

ਫਿਰ ਤੁਸੀਂ (ਤਿਤੁ) ਉਸ ਸਚਖੰਡ ਰੂਪ ਘਰ, ਸਤ ਸਰੂਪ ਘਰ ਵਿਚ ਪਹੁੰਚ (ਜਾਉ) ਜਾਵੋਂਗੇ (ਜਿ) ਜਿਥੋਂ (ਬਹੁਰਿ) ਮੁੜਕੇ ਫੇਰ ਮਾਤਾ ਦੇ ਗਰਭ ਵਿੱਚ **ਵਾ:** ਜੂਨਾਂ ਵਿਚ ਨਹੀਂ ਆਉਣਾ ਪਵੇਗਾ।

## ਗਉੜੀ ਕਬੀਰ ਜੀ ਤਿਪਦੇ ੧੫ ॥

**ਉਥਾਨਕਾ :**

ਭਗਤ ਕਬੀਰ ਸਾਹਿਬ ਜੀ ਦੇ ਪਾਸ ਇਕ ਰਾਜੇ ਨੇ ਮੋਹਰਾਂ, ਹੀਰੇ, ਮੋਤੀਆਂ ਦਾ ਥਾਲ ਭੇਟਾ ਕਰਕੇ ਬੇਨਤੀ ਕੀਤੀ ਕਿ ਮਹਾਰਾਜ! ਮੈਨੂੰ ਏਨਾ ਮੋਹਰਾਂ, ਹੀਰਿਆਂ, ਮੋਤੀਆਂ ਦੇ ਵੱਟੇ ਪ੍ਰਮੇਸਰ ਦਾ ਨਾਮ ਦੇ ਦਿਉ ਤਾਂ ਇਹ ਸੁਣ ਕੇ ਭਗਤ ਕਬੀਰ ਸਾਹਿਬ ਜੀ ਰਾਜੇ ਦੇ ਪ੍ਰਥਾਇ ਉਪਦੇਸ਼ ਬਖਸ਼ਦੇ ਹਨ।

## ਕੰਚਨ ਸਿਉ; ਪਾਈਐ ਨਹੀ ਤੋਲਿ ॥

ਹੇ ਭਾਈ! ਪ੍ਰਮੇਸਰ ਦੇ ਨਾਮ ਨੂੰ (ਕੰਚਨ) ਸੋਨੇ ਦੀਆਂ ਮੋਹਰਾਂ ਦੇ (ਸਿਉ) ਨਾਲ ਤੋਲ ਕੇ ਕਿਸੇ ਪ੍ਰਕਾਰ ਵੀ (ਪਾਈਐ) ਪਾਇਆ ਨਹੀਂ ਜਾ ਸਕਦਾ।

**ਤੋਲਿ ਨ ਤੁਲੀਐ ਮੋਲਿ ਨ ਮੁਲੀਐ ਕਤ ਪਾਈਐ ਮਨ ਰੂਚਾ ॥** (ਅੰਗ: ੫੩੪)

**ਅਤੁਲੁ ਕਿਉ ਤੋਲਿਆ ਜਾਇ ॥** (ਅੰਗ: ੭੬੭)

ਜੇਕਰ ਸੋਨੇ ਆਦਿਕ ਪਦਾਰਥਾਂ ਦੇ ਵੱਟੇ ਪ੍ਰਮੇਸ਼ਰ ਪ੍ਰਾਪਤ ਹੁੰਦਾ ਹੋਵੇ ਫਿਰ ਤਾਂ ਸੋਨੇ ਦੀ ਲੰਕਾ ਵਾਲੇ ਰਾਵਣ ਨੇ ਵੀ ਪ੍ਰਾਪਤ ਕਰ ਲੈਣਾ ਸੀ।

**ਪ੍ਰਸ਼ਨ :** ਫੇਰ ਤੁਸੀਂ ਕਿਵੇਂ ਪ੍ਰਾਪਤ ਕਰ ਲਿਆ ਹੈ?

## ਮਨੁ ਦੇ; ਰਾਮੁ ਲੀਆ ਹੈ ਮੋਲਿ ॥੧॥

**ਉੱਤਰ :** ਹੇ ਭਾਈ! ਅਸੀਂ ਤਾਂ ਆਪਣੇ ਮਨ ਨੂੰ ਮਹਾਰਾਜ ਜੀ ਦੇ ਚਰਨਾਂ ਵਿਚ ਭੇਟਾ ਦੇ ਕਰਕੇ (ਰਾਮੁ) ਪ੍ਰਮੇਸ਼ਰ ਨੂੰ ਗੁਰਾਂ ਦੇ ਪਾਸੋਂ (ਮੋਲਿ) ਮੁੱਲ (ਲੀਆ) ਲਿਆ ਹੈ।

**ਮੈ ਤਉ ਮੋਲਿ ਮਹਗੀ ਲਈ ਜੀਅ ਸਟੈ ॥** *(ਅੰਗ: ੬੯੪)*

**ਬੇਨਤੀ :** ਕਬੀਰ ਜੀ! ਫੇਰ ਮੈਨੂੰ ਵੀ ਦੇ ਦਿਉ?

## ਅਬ ਮੋਹਿ; ਰਾਮੁ ਅਪੁਨਾ ਕਰਿ ਜਾਨਿਆ ॥

**ਉੱਤਰ :** ਹੇ ਭਾਈ! (ਮੋਹਿ) ਅਸੀਂ (ਅਬ) ਹੁਣ (ਰਾਮੁ) ਪ੍ਰਮੇਸਰ ਦੇ ਨਾਮ ਨੂੰ (ਅਪੁਨਾ) ਆਪਣਾ ਕਰਕੇ (ਜਾਨਿਆ) ਜਾਣ ਲਿਆ ਹੈ। **ਵਾ:** (ਰਾਮੁ) ਪ੍ਰਮੇਸ਼ਰ ਨੂੰ (ਅਪੁਨਾ) ਆਪਣਾ ਆਤਮਾ ਰੂਪ ਕਰਕੇ (ਜਾਨਿਆ) ਜਾਣ ਲਿਆ ਹੈ। ਜਿਵੇਂ ਆਪਣੇ ਕੋਲ ਰੱਖਣ ਵਾਲੀ ਵਸਤੂ ਕਿਸੇ ਹੋਰ ਨੂੰ ਨਹੀਂ ਦਿੱਤੀ ਜਾ ਸਕਦੀ, ਐਸੇ ਹੀ ਅਸੀਂ ਪ੍ਰਮੇਸ਼ਰ ਦੇ ਨਾਮ ਨੂੰ ਮੁੱਲ ਨਹੀਂ ਵੇਚ ਸਕਦੇ।

**ਪ੍ਰਸ਼ਨ :** ਭਗਤ ਕਬੀਰ ਸਾਹਿਬ ਜੀ! ਤੁਹਾਡਾ ਮਨ ਪ੍ਰਮੇਸਰ ਵਿਚ ਕਿਵੇਂ ਮਨ ਗਿਆ ਹੈ?

## ਸਹਜ ਸੁਭਾਇ; ਮੇਰਾ ਮਨੁ ਮਾਨਿਆ ॥੧॥ ਰਹਾਉ ॥

**ਉੱਤਰ :** ਹੇ ਭਾਈ! ਜਦੋਂ "ਸੁਤ ਬਿਤ ਲੋਕ ਈਖਣਾ ਤੀਨੀ" ਜਾਂ ਲੋਕ ਵਾਸ਼ਨਾ, ਦੇਹ ਵਾਸ਼ਨਾ, ਸ਼ਾਸਤਰ ਵਾਸ਼ਨਾ, ਪਠਨ ਵਾਸ਼ਨਾ, ਅਰਥ ਵਾਸ਼ਨਾ, ਅਨੁਸ਼ਠਾਨ ਵਾਸ਼ਨਾ ਆਦਿਕ ਸਾਰੀਆਂ ਵਾਸ਼ਨਾਵਾਂ ਦੇ ਖੈ ਭਾਵ ਨਾਸ਼ ਹੋਣ 'ਤੇ ਹਿਰਦੇ ਵਿੱਚ (ਸਹਜ ਸੁਭਾਇ) ਸ਼ਾਂਤੀ ਵਾਲਾ ਸੁਭਾਅ ਆ ਕੇ ਪ੍ਰਾਪਤ ਹੋਇਆ ਤਾਂ (ਮੇਰਾ) ਸਾਡਾ ਮਨ (ਸਹਜ ਸੁਭਾਇ) ਸੁਤੇ ਸਿਧ ਹੀ (ਸਹਜ) ਗਿਆਨ ਸਰੂਪ ਤੇ (ਸੁਭਾਇ) ਪ੍ਰਕਾਸ਼ ਸਰੂਪ ਪ੍ਰਮੇਸ਼ਰ ਵਿਚ (ਮਾਨਿਆ) ਮੰਨ ਗਿਆ।

**ਪ੍ਰਸ਼ਨ :** ਕਬੀਰ ਜੀ! ਉਹ ਪ੍ਰਮੇਸ਼ਰ ਕੈਸਾ ਹੈ?

## ਬ੍ਰਹਮੈ ਕਥਿ ਕਥਿ; ਅੰਤੁ ਨ ਪਾਇਆ ॥

**ਉੱਤਰ :** ਹੇ ਭਾਈ! ਬ੍ਰਹਮਾ ਜੀ ਨੇ ਚਾਰ ਵੇਦਾਂ ਦਾ (ਕਥਿ ਕਥਿ) ਕਥਨ ਕਰ-ਕਰ ਕੇ ਉਪਦੇਸ਼ ਦਿੱਤਾ। ਭਾਵ ੮੦ ਹਜ਼ਾਰ ਸੁਰਤੀ ਰਾਹੀਂ ਲੋਕਾਂ ਨੂੰ ਕਰਮਕਾਂਡ ਕਰਨ ਵਿੱਚ, ੧੬ ਹਜ਼ਾਰ ਸੁਰਤੀ ਰਾਹੀਂ ਉਪਾਸ਼ਨਾ ਵਿੱਚ ਤੇ ੪ ਹਜ਼ਾਰ ਸੁਰਤੀ ਰਾਹੀਂ ਗਿਆਨ ਵਿਚ ਲਾਇਆ। ਪਰ ਫਿਰ ਵੀ ਉਸ ਕੋਲੋਂ (ਅੰਤੁ ਨ ਪਾਇਆ) ਪ੍ਰਮੇਸ਼ਰ ਦਾ ਅੰਤ ਨਹੀਂ ਪਾਇਆ ਜਾ ਸਕਿਆ। ਐਸਾ ਉਹ ਸਰਬ ਕਲਾ ਸਮਰਥ ਪ੍ਰਮੇਸ਼ਰ ਹੈ।

**ਪ੍ਰਸ਼ਨ :** ਕਬੀਰ ਜੀ! ਫੇਰ ਤੁਹਾਨੂੰ ਕਿਵੇਂ ਪ੍ਰਾਪਤ ਹੋ ਗਿਆ?

## ਰਾਮ ਭਗਤਿ; ਬੈਠੇ ਘਰਿ ਆਇਆ ॥੨॥

**ਉੱਤਰ :** ਹੇ ਭਾਈ! ਜਦੋਂ ਅਸੀਂ ਸਾਧਸੰਗਤ ਦੀ ਕਿਰਪਾ ਕਰਕੇ (ਰਾਮ) ਪ੍ਰਮੇਸਰ ਦੀ (ਭਗਤਿ) ਭਗਤੀ ਵਿਚ (ਬੈਠੇ) ਇਸਥਿਤ ਹੋਏ, ਤਾਂ ਉਹ ਅਕਾਲ ਪੁਰਖ ਵਾਹਿਗੁਰੂ ਸਾਨੂੰ (ਘਰਿ) ਹਿਰਦੇ ਵਿਚ ਹੀ (ਆਇਆ) ਆ ਕੇ ਪ੍ਰਾਪਤ ਹੋ ਗਿਆ, ਸਖਿਆਤ ਹੋ ਗਿਆ ਹੈ।

**ਹਮਰੈ ਘਰਿ ਆਇਆ ਜਗਜੀਵਨੁ ਭਤਾਰੁ ॥** *(ਅੰਗ : ੩੫੧)*

**ਅਥਵਾ :** ਜਿਹੜੇ ਵੀ (ਰਾਮ) ਪ੍ਰਮੇਸਰ ਦੀ (ਭਗਤਿ) ਭਗਤੀ ਵਿਚ (ਬੈਠੇ) ਬੈਠਦੇ ਹਨ। **ਵਾ:** ਜਿੰਨ੍ਹਾਂ ਦੇ ਚਿਤ (ਰਾਮ) ਪ੍ਰਮੇਸ਼ਰ ਦੀ (ਭਗਤਿ) ਭਗਤੀ ਵਿੱਚ (ਬੈਠੇ) ਇਸਥਿਤ ਹੋਣਗੇ। ਪ੍ਰਮੇਸਰ ਉਹਨਾਂ ਦੇ (ਘਰਿ) ਅੰਤਹਕਰਣ ਵਿਚ ਆ ਕੇ ਸਾਖਿਆਤ ਹੋ ਜਾਂਦਾ ਹੈ।

**ਪ੍ਰਸ਼ਨ :** ਮਹਾਰਾਜ! ਸਾਡੀ ਬੁੱਧੀ ਪ੍ਰਮੇਸਰ ਵਿਚ ਜੁੜਦੀ ਕਿਉਂ ਨਹੀਂ ਹੈ ?

**ਉੱਤਰ :** ਹੇ ਭਾਈ! ਪਦਾਰਥਾਂ ਨੂੰ ਪ੍ਰਾਪਤ ਕਰਨ ਦੀ, ਸੰਗ੍ਰਹਿ ਕਰਨ ਦੀ ਇੱਛਾ ਕਰਕੇ ਬੁੱਧੀ ਪ੍ਰਮੇਸ਼ਰ ਵਿਚ ਨਹੀਂ ਜੁੜਦੀ ਹੈ।

**ਪ੍ਰਸ਼ਨ :** ਕਬੀਰ ਜੀ! ਫੇਰ ਤੁਹਾਡੀ ਬੁੱਧੀ ਕਿਵੇਂ ਜੁੜੀ ਹੈ?

## ਕਹੁ ਕਬੀਰ; ਚੰਚਲ ਮਤਿ ਤਿਆਗੀ ॥

**ਉੱਤਰ :** ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਜਦੋਂ ਅਸੀਂ ਮਿਥਿਆ ਪਦਾਰਥਾਂ ਨੂੰ ਨਿਸ਼ਚੇ ਕਰਨ ਵਾਲੀ ਤੇ (ਚੰਚਲ) ਚੰਚਲਤਾਈ ਪੈਦਾ ਕਰਨ ਵਾਲੀ ਵਿਸ਼ੇ-ਵਿਸ਼ੈਣੀ (ਮਤਿ) ਬੁੱਧੀ ਤਿਆਗ ਦਿੱਤੀ ਤਾਂ ਉਸ ਵੇਲੇ ਸਾਨੂੰ ਆਤਮ ਵਿਸ਼ੈਣੀ ਬੁੱਧੀ ਪ੍ਰਾਪਤ ਹੋ ਗਈ।

## ਕੇਵਲ ਰਾਮ ਭਗਤਿ; ਨਿਜ ਭਾਗੀ ॥੩॥੧॥੧੯॥

ਇਹ ਕੇਵਲ (ਰਾਮ) ਪ੍ਰਮੇਸ਼ਰ ਦੀ (ਭਗਤਿ) ਭਗਤੀ ਕਰਕੇ ਹੀ (ਨਿਜ) ਸਾਡੇ (ਭਾਗੀ) ਭਾਗਾਂ ਵਿੱਚ ਸੀ।

**ਅਥਵਾ :** ਇਹ ਕੇਵਲ (ਨਿਜ) ਸਾਡੇ ਕੋਈ ਵੱਡੇ (ਭਾਗੀ) ਭਾਗ ਸਨ, ਜਿੰਨ੍ਹਾਂ ਕਰਕੇ ਸਾਨੂੰ (ਰਾਮ ਭਗਤਿ) ਪ੍ਰਮੇਸ਼ਰ ਦੇ ਭਗਤਾਂ ਦੀ ਸੰਗਤ ਪ੍ਰਾਪਤ ਹੋਈ ਅਤੇ ਉਹਨਾਂ ਭਗਤਾਂ ਦੀ ਸੰਗਤ ਕਰਕੇ ਹੀ ਸਾਨੂੰ ਪ੍ਰਮੇਸ਼ਰ ਪ੍ਰਾਪਤ ਹੋ ਗਿਆ।

**ਅਥਵਾ :** ਇਹ (ਨਿਜ) ਸਾਡੇ ਕੋਈ ਵੱਡੇ (ਭਾਗੀ) ਭਾਗ ਸਨ, ਭਾਵ ਅਸੀਂ ਕੋਈ ਨਿਸ਼ਕਾਮ ਕਰਮ ਕੀਤੇ ਸਨ। ਜਿੰਨ੍ਹਾਂ ਕਰਕੇ (ਰਾਮ) ਵਾਹਿਗੁਰੂ ਨੇ ਸਾਨੂੰ (ਭਗਤਿ) ਭਗਤੀ ਦਿੱਤੀ ਅਤੇ ਭਗਤੀ ਦੇ ਪ੍ਰਤਾਪ ਕਰਕੇ ਸਾਡਾ ਮਨ ਐਸਾ ਭਗਤ ਬਣਿਆ ਕੇ ਸਾਨੂੰ (ਕੇਵਲ) ਕੈਵਲ ਰੂਪ ਸ਼ੁੱਧ ਬ੍ਰਹਮ ਪ੍ਰਾਪਤ ਹੋ ਗਿਆ, ਜਿਸ ਕਰਕੇ ਸਾਡੇ ਦੇਹ ਅਧਿਆਸ ਦਾ (ਨਿਜ) ਆਪਣਾ-ਆਪ ਪੁਣਾ, ਅਪਣੱਤਪੁਣਾ ਅੰਦਰੋਂ (ਭਾਗੀ) ਭੱਜ ਗਿਆ।

## ਗਉੜੀ ਕਬੀਰ ਜੀ ॥

**ਉਥਾਨਕਾ :**

ਇਕ ਵਾਰ ਕਾਂਸ਼ੀ ਵਿੱਚ ਮਰੀ ਪੈ ਗਈ। ਬਹੁਤ ਸਾਰੇ ਲੋਕ ਅਤੀਸਾਰ, ਮਰੋੜ ਆਦਿਕਾਂ ਨਾਲ ਮਰਨ ਲੱਗ ਪਏ। ਜਿਸ ਕਰਕੇ ਬਹੁਤੇ ਲੋਕਾਂ ਨੇ ਕਾਂਸ਼ੀ ਨੂੰ ਛੱਡਣਾ ਸ਼ੁਰੂ ਕਰ ਦਿੱਤਾ। ਪਰ ਕਬੀਰ ਸਾਹਿਬ ਜੀ ਕਿਤੇ ਵੀ ਨਾ ਗਏ। ਕੁਝ ਲੋਕ ਕਬੀਰ ਸਾਹਿਬ ਜੀ ਪਾਸ ਆ ਕੇ ਕਹਿਣ ਲੱਗੇ ਕਿ ਕਬੀਰ ਸਾਹਿਬ ਜੀ ਕਾਂਸ਼ੀ ਵਿੱਚ ਤਾਂ ਬੜੀ ਮਰੀ ਪਈ ਹੋਈ ਹੈ, ਤੁਸੀਂ ਇੱਥੇ ਕਿਸ ਵਾਸਤੇ ਬੈਠੇ ਹੋ। ਆਉ ਇੱਥੋਂ ਬਾਹਰ ਨਿਕਲ ਚਲੀਏ। ਕਬੀਰ ਸਾਹਿਬ ਜੀ ਕਹਿਣ ਲੱਗੇ ਕਿ ਤੁਸੀਂ ਤਾਂ ਕਹਿੰਦੇ ਸੀ ਕਿ ਕਾਂਸ਼ੀ ਵਿੱਚ ਮਰਨ ਨਾਲ ਮੁਕਤੀ ਮਿਲਦੀ ਹੈ ਤੇ ਹੁਣ ਜਦੋਂ ਮਰਨ ਦਾ ਵੇਲਾ ਆਇਆ ਹੈ ਤਾਂ ਤੁਸੀਂ ਸਾਰੇ ਕਾਂਸ਼ੀ ਛੱਡ ਕੇ ਬਾਹਰ ਭੱਜੀ ਜਾਂਦੇ ਹੋ। ਲੋਕ ਕਹਿੰਦੇ ਕਿ ਤੁਹਾਨੂੰ ਮਰਨ ਤੋਂ ਡਰ ਨਹੀਂ ਲੱਗਦਾ। ਤਾਂ ਕਬੀਰ ਸਾਹਿਬ ਜੀ ਉੱਤਰ ਦਿੰਦੇ ਹਨ।

## ਅਰਥ ਨੰ : ੧

**ਜਿਹ ਮਰਨੈ; ਸਭੁ ਜਗਤੁ ਤਰਾਸਿਆ ॥**

ਹੇ ਭਾਈ! (ਜਿਹ) ਜਿਸ ਮਰਨ ਤੋਂ (ਸਭੁ) ਸਾਰਾ ਜਗਤ (ਤਰਾਸਿਆ) ਡਰਦਾ ਫਿਰਦਾ ਹੈ।

**ਸੋ ਮਰਨਾ; ਗੁਰ ਸਬਦਿ ਪ੍ਰਗਾਸਿਆ ॥੧॥**

(ਸੋ) ਉਹ ਮਰਨਾ ਸਾਨੂੰ ਗੁਰੂ ਸਾਹਿਬ ਜੀ ਦੇ ਸ਼ਬਦ ਨੇ (ਪ੍ਰਗਾਸਿਆ) ਪਰਗਟ ਕਰਕੇ ਦੱਸ ਦਿੱਤਾ ਹੈ।

**ਅਬ ਕੈਸੇ ਮਰਉ; ਮਰਨਿ ਮਨੁ ਮਾਨਿਆ ॥**

ਫਿਰ ਹੁਣ ਅਸੀਂ (ਕੈਸੇ) ਕਿਸ ਪ੍ਰਕਾਰ (ਮਰਉ) ਮਰਨਾ ਕਰੀਏ। ਕਿਉਂਕਿ ਸਾਡਾ ਮਨ ਤਾਂ ਮਰਨ ਵਿਚ ਹੀ ਮੰਨ ਗਿਆ ਹੈ।

**ਮਰਿ ਮਰਿ ਜਾਤੇ; ਜਿਨ ਰਾਮੁ ਨ ਜਾਨਿਆ ॥੧॥ ਰਹਾਉ ॥**

ਮਰ ਮਰ ਕੇ ਤਾਂ ਉਹ ਜੂਨਾਂ ਵਿਚ (ਜਾਤੇ) ਜਾਂਦੇ ਹਨ। **ਵਾ:** (ਮਰਿ) ਮੌਤ ਦੇ (ਮਰਿ) ਮਾਰੇ ਹੋਏ ਜੂਨਾਂ ਵਿਚ ਤਾਂ ਉਹ ਜਾਂਦੇ ਹਨ। ਜਿੰਨ੍ਹਾਂ ਨੇ (ਰਾਮੁ) ਪ੍ਰਮੇਸਰ ਨੂੰ (ਨ ਜਾਨਿਆ) ਨਹੀਂ ਜਾਣਿਆ ਹੈ।

**ਮਰਨੋ ਮਰਨੁ; ਕਹੈ ਸਭੁ ਕੋਈ ॥**

ਹੇ ਭਾਈ! (ਮਰਨੋ) ਮਰਨਾ ਹੈ, (ਮਰਨੁ) ਮਰ ਜਾਣਾ ਹੈ, ਮਰ ਜਾਣਾ ਹੈ। ਇਸ ਪ੍ਰਕਾਰ ਤਾਂ (ਸਭੁ) ਹਰ ਕੋਈ (ਕਹੈ) ਕਹਿੰਦਾ ਹੈ।

**ਸਹਜੇ ਮਰੈ; ਅਮਰੁ ਹੋਇ ਸੋਈ ॥੨॥**

ਪਰ ਜਿਹੜਾ (ਸਹਜੇ) ਸੁਤੇ ਸਿਧ ਹੀ ਜੀਵਤ ਭਾਵ ਵੱਲੋਂ ਮਰ ਜਾਂਦਾ ਹੈ ਅਰਥਾਤ ਜਿਸਦਾ ਹੰਕਾਰ ਮਿਟ ਗਿਆ ਹੈ, ਅਮਰ ਤਾਂ (ਸੋਈ) ਓਹੀ ਹੋ ਸਕਦਾ ਹੈ।

**ਕਹੁ ਕਬੀਰ; ਮਨਿ ਭਇਆ ਅਨੰਦਾ ॥**

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਸਾਡੇ ਮਨ ਵਿਚ ਅਨੰਦ ਪ੍ਰਾਪਤ ਹੋ ਗਿਆ ਹੈ।

**ਗਇਆ ਭਰਮੁ; ਰਹਿਆ ਪਰਮਾਨੰਦਾ ॥੩॥੨੦॥**

ਜਿਸ ਕਰਕੇ ਹਿਰਦੇ ਵਿਚੋਂ ਭਰਮ (ਗਇਆ) ਚਲਿਆ ਗਿਆ ਹੈ ਅਤੇ ਕੇਵਲ ਪਰਮਾਨੰਦ ਸਰੂਪ ਹੀ ਰਹਿ ਗਿਆ ਹੈ।

## ਅਰਥ ਨੰ : ੨

**ਜਿਹ ਮਰਨੈ; ਸਭੁ ਜਗਤੁ ਤਰਾਸਿਆ ॥**

ਜਿਸ ਜੀਵਤ ਭਾਵ ਤੋਂ ਮਰਨ ਲੱਗਿਆਂ ਸਾਰਾ ਜਗਤ ਡਰਦਾ ਹੈ।

**ਸੋ ਮਰਨਾ ; ਗੁਰ ਸਬਦਿ ਪ੍ਰਗਾਸਿਆ ॥੧॥**

ਉਹ ਜੀਵਤ ਭਾਵ ਵੱਲੋਂ ਮਰਨਾ ਗੁਰੂ ਸਾਹਿਬ ਜੀ ਦੇ ਸ਼ਬਦ ਨੇ ਪਰਗਟ ਕਰਕੇ ਦਿਖਾ ਦਿੱਤਾ ਹੈ। ਕਿਉਂਕਿ ਜੇ ਜੀਵਤ ਭਾਵ ਵੱਲੋਂ ਮਰੀਏ ਤਾਂ ਹੀ ਸਰੂਪ ਦੀ ਸਾਖਿਆਤਤਾ ਹੁੰਦੀ ਹੈ।

**ਅਬ ਕੈਸੇ ਮਰਉ; ਮਰਨਿ ਮਨੁ ਮਾਨਿਆ ॥**

ਹੇ ਭਾਈ! ਹੁਣ ਅਸੀਂ ਮੌਤ ਕਰਕੇ ਕਿਸ ਪ੍ਰਕਾਰ ਮਰਾਂਗੇ, ਕਿਉਂਕਿ ਸਾਡਾ ਤਾਂ ਜੀਵਤ ਭਾਵ ਤੋਂ ਮਰਨ ਵਿਚ ਮਨ ਮੰਨ ਗਿਆ ਹੈ।

**ਮਰਿ ਮਰਿ ਜਾਤੇ; ਜਿਨ ਰਾਮੁ ਨ ਜਾਨਿਆ ॥੧॥ ਰਹਾਉ ॥**

ਜਿੰਨ੍ਹਾਂ ਨੇ (ਰਾਮੁ) ਪ੍ਰਮੇਸਰ ਨੂੰ ਜੀਵਤ ਭਾਵ ਵੱਲੋਂ ਮਰ ਕੇ (ਜਾਨਿਆ) ਨਹੀਂ ਜਾਣਿਆ ਹੈ। ਉਹ (ਮਰਿ) ਮੌਤ ਦੇ (ਮਰਿ) ਮਾਰੇ ਹੋਏ ਜੂਨਾਂ ਵਿਚ ਹੀ ਭਰਮਾਏ (ਜਾਤੇ) ਜਾਂਦੇ ਹਨ।

**ਮਰਨੋ ਮਰਨੁ; ਕਹੈ ਸਭੁ ਕੋਈ ॥**

(ਮਰਨੋ) ਮਰ ਕੇ ਹਾੜ੍ਹੀ ਲਈ ਹੈ, (ਮਰਨੁ) ਮਰ ਕੇ ਸਉਣੀ ਲਈ ਹੈ। **ਵਾ:** (ਮਰਨੋ) ਮਰ ਜਾਣਾ ਹੈ, (ਮਰਨੁ) ਮਰ ਜਾਣਾ ਹੈ। ਇਸ ਪ੍ਰਕਾਰ ਜੁਬਾਨ ਨਾਲ ਤਾਂ ਸਭ ਕੋਈ ਹੀ ਮੌਤ ਨਾਲ ਮਰ ਜਾਣਾ (ਕਹੈ) ਕਹੀ ਜਾਂਦੇ ਹਨ।

**ਸਹਜੇ ਮਰੈ; ਅਮਰੁ ਹੋਇ ਸੋਈ ॥੨॥**

ਪਰ ਜਿਹੜੇ (ਸਹਜੇ) ਗਿਆਨ ਦੀ ਪ੍ਰਾਪਤੀ ਕਰਕੇ ਜੀਵਤ ਭਾਵ ਤੋਂ (ਮਰੈ) ਮਰਦੇ ਹਨ। ਉਹ (ਅਮਰੁ) ਮਰਨ ਤੋਂ ਰਹਿਤ ਬ੍ਰਹਮ ਸਰੂਪ ਹੋ ਜਾਂਦੇ ਹਨ। ਭਾਵ ਅਜਰ ਅਮਰ ਪਦ ਨੂੰ ਪ੍ਰਾਪਤ ਕਰ ਲੈਂਦੇ ਹਨ।

**ਕਹੁ ਕਬੀਰ; ਮਨਿ ਭਇਆ ਅਨੰਦਾ ॥**

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਸਾਡੇ ਮਨ ਵਿਚ ਤਾਂ ਸਰੂਪ ਦੀ ਸਾਖਿਆਤਤਾ ਦਾ ਅਨੰਦ ਪ੍ਰਾਪਤ ਹੋ ਗਿਆ ਹੈ।

**ਗਇਆ ਭਰਮੁ; ਰਹਿਆ ਪਰਮਾਨੰਦਾ ॥੩॥੨੦॥**

ਜਿਹੜਾ ਆਉਣ ਜਾਣ ਵਾਲਾ ਭਰਮ ਸੀ। **ਵਾ:** ਜਿਹੜਾ ਰੱਸੀ ਵਿਚ ਸੱਪ ਦੀ ਨਿਆਈਂ ਬ੍ਰਹਮ ਵਿਚ ਜਗਤ ਦੀ ਸਤਤਾ ਪ੍ਰਤੀਤੀ ਹੋਣ ਵਾਲਾ ਭਰਮ ਸੀ, ਉਹ ਚਲਿਆ ਗਿਆ ਹੈ। **ਵਾ:** ਜਿਹੜੇ ਭਰਮ ਕਰਕੇ ਦੁਨੀਆਂ ਦੇ ਨਾਮ ਤੇ ਰੂਪ ਪ੍ਰਤੀਤ ਹੁੰਦੇ ਸੀ। ਉਹ ਵੀ ਚਲੇ ਗਏ ਹਨ ਅਤੇ ਜੋ ਅਸਤੀ, ਭਾਤੀ, ਪ੍ਰੇਯਤਾ ਰੂਪ ਪਰਮਾਨੰਦ ਸਰੂਪ ਬ੍ਰਹਮ ਹੈ। ਉਹ (ਰਹਿਆ) ਰਹਿ ਗਿਆ ਹੈ।

**ਅਥਵਾ :** ਭੇਦ ਭਰਮ, ਕਰਤੱਤ ਭਰਮ ਆਦਿਕ ਪੰਜ ਪ੍ਰਕਾਰ ਦਾ ਭਰਮ ਚਲਿਆ ਗਿਆ ਅਤੇ ਪਰਮਾਨੰਦ ਸਰੂਪ ਹੀ ਰਹਿ ਗਿਆ ਹੈ।

## ਗਉੜੀ ਕਬੀਰ ਜੀ ॥

**ਪਹਿਲੀ ਉਥਨਕਾ :**

ਇਕ ਵਾਰ ਸਾਹਿਬ ਕਬੀਰ ਜੀ ਸਾਰੇ ਕਾਰ-ਵਿਹਾਰ ਛੱਡ ਕੇ ਸਮਾਧੀ ਵਿੱਚ ਮਸਤ ਰਹਿਣ ਲੱਗ ਪਏ। ਇਹ ਵੇਖ ਕੇ ਮਾਤਾ ਤਮਾਤੀ ਨੂੰ ਚਿੰਤਾ ਪੈ ਗਈ। ਸੋਚਣ ਲੱਗੀ ਕੇ ਮੇਰਾ ਪੁੱਤਰ ਤਾਂ ਬਿਮਾਰ ਹੋ ਗਿਆ ਹੈ। ਨਾ ਕੋਈ ਕਾਰ-ਵਿਹਾਰ ਕਰਦਾ ਹੈ, ਨਾ ਕਿਸੇ ਨਾਲ ਬੋਲਦਾ ਹੈ, ਹਮੇਸ਼ਾਂ ਇਕ ਥਾਂ 'ਤੇ ਹੀ ਪਿਆ ਰਹਿੰਦਾ ਹੈ। (ਇਹ ਕਬੀਰ ਸਾਹਿਬ ਜੀ ਪਰਾ-ਭਗਤੀ ਵਾਲੀ ਹਾਲਤ ਵਿੱਚ ਪਏ ਰਹਿੰਦੇ ਸਨ) ਉਸ ਸਮੇਂ ਮਾਤਾ ਤਮਾਤੀ ਨੇ ਇਕ ਵੈਦ ਨੂੰ ਬੁਲਾ ਕੇ ਕਬੀਰ ਜੀ ਦੀ ਨਬਜ਼ ਵਿਖਾਈ। ਨਬਜ ਵੇਖ ਕੇ ਜੋ ਵੈਦ ਨੇ ਕਬੀਰ ਸਾਹਿਬ ਜੀ ਦੇ ਬਾਬਤ ਕਿਹਾ, ਉਸ ਨੂੰ ਕਬੀਰ ਸਾਹਿਬ ਜੀ ਕਥਨ ਕਰਦੇ ਹਨ।

**ਦੂਸਰੀ ਉਥਾਨਕਾ :**

ਇਕ ਵਾਰ ਭਗਤ ਕਬੀਰ ਜੀ ਬੇਹੋਸ਼ ਹੋ ਕੇ ਡਿੱਗ ਪਏ ਤਾਂ ਘਰਦਿਆਂ ਵੈਦ ਨੂੰ ਬੁਲਾ ਲਿਆਂਦਾ। ਜਦ ਵੈਦ ਭਗਤ ਕਬੀਰ ਜੀ ਦੀ ਨਬਜ਼ ਫੜ੍ਹ ਕੇ ਦੇਖਣ ਲੱਗਾ ਤਾਂ ਭਗਤ ਕਬੀਰ ਸਾਹਿਬ ਜੀ ਨੂੰ ਹੋਸ਼ ਆ ਗਈ। ਉਸ ਵਕਤ ਭਗਤ ਕਬੀਰ ਸਾਹਿਬ ਜੀ ਇਹ ਸ਼ਬਦ ਉਚਾਰਣ ਕੀਤਾ।

*(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ', ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

## ਕਤ ਨਹੀ ਠਉਰ; ਮੂਲੁ ਕਤ ਲਾਵਉ ॥

ਹੇ ਮਾਤਾ ਜੀ ! ਕਬੀਰ ਦੇ ਸਰੀਰ ਵਿੱਚ (ਕਤ) ਕਿਸੇ (ਠਉਰ) ਜਗ੍ਹਾ ਵਿਚ ਕੋਈ ਵੀ ਵਾਇ, ਪਿਤ, ਕਫ, ਰੁਧਰ ਆਦਿਕਾਂ ਦੇ ਵਿਗਾੜ ਕਰਕੇ ਤਕਲੀਫ ਨਹੀਂ ਹੈ, ਇਸ ਲਈ ਮੈਂ (ਕਤ) ਕਿਸ ਥਾਂ 'ਤੇ (ਮੂਲੁ) ਜੜੀ ਬੂਟੀ (ਲਾਵਉ) ਲਾਉਣਾ ਕਰਾਂ।

## ਖੋਜਤ ਤਨ ਮਹਿ; ਠਉਰ ਨ ਪਾਵਉ ॥੧॥

ਮੈਂ ਇਸ ਦੇ (ਤਨ) ਸਰੀਰ (ਮਹਿ) ਵਿਚ ਮੌਜੂਦ ਸਾਰੀਆਂ ਨਾੜੀਆਂ ਨੂੰ (ਖੋਜਤ) ਖੋਜ, ਢੰਢੋਲ ਕੇ ਦੇਖ ਲਿਆ ਹੈ ਪਰ ਮੈਨੂੰ ਰੋਗ ਵਾਲੀ ਕੋਈ (ਠਉਰ) ਥਾਂ ਵੀ (ਪਾਵਉ) ਪ੍ਰਾਪਤ ਨਹੀਂ ਹੋਈ। ਇਸ ਲਈ ਮੈਂ ਇਸ ਦੇ ਕਿਥੇ ਦਵਾਈ ਲਾਵਾਂ। ਇਹ ਤਾਂ ਐਵੇਂ ਹੀ ਮਸਤ ਹੋ ਕੇ ਪਿਆ ਹੈ।

ਹਕੀਮ ਦੀ ਗੱਲ ਨੂੰ ਸੁਣ ਕੇ ਅੱਗੋਂ ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

### ਕਤ ਨਹੀ ਠਉਰ; ਮੂਲੁ ਕਤ ਲਾਵਉ ॥

ਹੇ ਵੈਦ ਜੀ ! ਸਾਡੇ ਸਰੀਰ ਵਿਚ (ਕਤ) ਕਿਧਰੇ ਵੀ ਅਜਿਹਾ (ਠਉਰ) ਅਸਥਾਨ ਨਹੀਂ ਹੈ। ਜਿਹੜਾ ਪ੍ਰਮੇਸਰ ਦੇ ਪ੍ਰੇਮ ਦੀ ਪੀੜਾ ਕਰਕੇ ਦੁੱਖਦਾ ਨਾ ਹੋਵੇ। ਇਸ ਲਈ ਤੂੰ ਸਾਡੇ ਸਰੀਰ 'ਤੇ (ਕਤ) ਕਿੱਥੇ-ਕਿੱਥੇ (ਮੂਲੁ) ਜੜੀ ਬੂਟੀ ਲਾਵੇਂਗਾ।

### ਖੋਜਤ ਤਨ ਮਹਿ; ਠਉਰ ਨ ਪਾਵਉ ॥੧॥

ਜੇ ਤੂੰ ਸਾਡੇ (ਤਨ) ਸਰੀਰ (ਮਹਿ) ਵਿਚ (ਖੋਜਤ) ਖੋਜ ਕਰੇਂਗਾ ਤਾਂ ਤੂੰ ਐਸੀ ਕੋਈ ਵੀ (ਠਉਰ) ਥਾਂ (ਨ ਪਾਵਉ) ਨਹੀਂ ਪਾਵੇਂਗਾ, ਜਿਥੇ ਵਾਹਿਗੁਰੂ ਜੀ ਦੇ ਪ੍ਰੇਮ ਦੇ ਵਿਛੋੜੇ ਕਰਕੇ ਪੀੜ ਨਾ ਹੁੰਦੀ ਹੋਵੇ ਤੇ ਤੂੰ ਕਹੀ ਜਾਂਦਾ ਹੈ ਕਿ ਮੇਰੇ ਸਰੀਰ ਵਿਚ ਕੋਈ ਵੀ ਬਿਮਾਰੀ ਨਹੀਂ ਹੈ।

ਕਬੀਰ ਜੀ ਦੇ ਬਚਨਾ ਨੂੰ ਸੁਣ ਕੇ ਵੈਦ ਕਹਿਣ ਲੱਗਾ ਕਿ ਕਬੀਰ ਜੀ ਇਹ ਕੈਸੀ ਪੀੜ ਲੱਗੀ ਹੋਈ ਹੈ, ਮੈਨੂੰ ਤਾਂ ਲੱਭਦੀ ਨਹੀਂ। ਤਾਂ ਅੱਗੋਂ ਕਬੀਰ ਸਾਹਿਬ ਜੀ ਕਹਿਣ ਲੱਗੇ :

## ਲਾਗੀ ਹੋਇ; ਸੁ ਜਾਨੈ ਪੀਰ ॥

ਹੇ ਹਕੀਮ ! ਜਿਸ ਨੂੰ ਪ੍ਰੇਮ ਦੀ ਵਾ: ਵਿਛੋੜੇ ਦੀ ਪੀੜਾ ਲੱਗੀ ਹੋਈ ਹੋਵੇ (ਸੁ) ਉਹੀ ਇਸ (ਪੀਰ) ਪੀੜ ਦੇ ਤਾਈਂ (ਜਾਨੈ) ਜਾਣ ਸਕਦੇ ਹਨ।

ਫਿਰ ਹਕੀਮ ਕਹਿਣ ਲੱਗਾ ਕਿ ਤੁਹਾਡੇ ਕਿਹੜੇ ਕੁੰਡਲੀਆਂ ਵਾਲੇ ਤੀਰ ਵੱਜ ਗਏ ਹਨ ਤਾਂ ਭਗਤ ਕਬੀਰ ਸਾਹਿਬ ਜੀ ਅੱਗੇ ਕਹਿੰਦੇ ਹਨ ਕਿ

## ਰਾਮ ਭਗਤਿ; ਅਨੀਆਲੇ ਤੀਰ ॥੧॥ ਰਹਾਉ ॥

ਹੇ ਭਾਈ ! ਜੋ (ਰਾਮ) ਪ੍ਰਮੇਸ਼ਰ ਦੀ ਪ੍ਰੇਮਾ (ਭਗਤਿ) ਭਗਤੀ ਕਰਨੀ ਹੈ ਇਹੋ ਹੀ (ਅਨੀਆਲੇ) ਕੁੰਡਲੀਆਂ ਵਾਲੇ ਤੀਰ ਹਨ।

ਜਿਵੇਂ ਕੁੰਡਲੀਆਂ ਵਾਲੇ ਤੀਰ ਸਰੀਰ ਵਿੱਚ ਖੁੱਭ ਜਾਣ ਤਾਂ ਪੁੱਟਣ ਵੇਲੇ ਸਰੀਰ ਦੀਆਂ ਆਂਦਰਾਂ ਬਾਹਰ ਕੱਢ ਦਿੰਦੇ ਹਨ। ਤਿਵੇਂ ਹੀ ਜੇਕਰ ਪ੍ਰਮੇਸ਼ਰ ਦੀ ਪ੍ਰੇਮਾ ਭਗਤੀ ਰੂਪ ਕੁੰਢਲੀਆਂ ਵਾਲੇ ਤੀਰ ਸਰੀਰ ਵਿਚ ਖੁਭ ਜਾਣ ਤਾਂ ਅਵਿਦਿਆ ਰੂਪ ਆਂਦਰਾਂ ਨੂੰ ਅੰਦਰੋਂ ਬਾਹਰ ਕੱਢ ਦਿੰਦੇ ਹਨ।

ਭਗਤ ਕਬੀਰ ਸਾਹਿਬ ਜੀ ਦੇ ਇਤਨੇ ਬਚਨਾਂ ਨੂੰ ਸੁਣ ਕੇ ਵੈਦ ਕਹਿਣ ਲੱਗਾ ਕਿ ਮੈਂ ਭਗਤ ਤਾਂ ਬਥੇਰੇ ਦੇਖੇ ਹਨ ਪਰ ਤੁਹਾਡੇ ਵਰਗਾ ਭਗਤ ਕਿਤੇ ਨਹੀਂ ਦੇਖਿਆ। ਤਾਂ ਵੈਦ ਦੀ ਗੱਲ ਨੂੰ ਸੁਣ ਕੇ ਭਗਤ ਕਬੀਰ ਸਾਹਿਬ ਜੀ ਕਹਿਣ ਲੱਗੇ :

## ਏਕ ਭਾਇ; ਦੇਖਉ ਸਭ ਨਾਰੀ ॥

ਹੇ ਭਾਈ ! ਇਹ ਗੱਲ ਠੀਕ ਹੈ ਕਿ ਇਕ ਰਾਜੇ ਦੀਆਂ (ਸਭ) ਸਾਰੀਆਂ (ਨਾਰੀ) ਇਸਤਰੀਆਂ ਭਾਵ ਰਾਣੀਆਂ ਭਾਵੇਂ (ਏਕ) ਇਕੋ ਜਿਹੇ (ਭਾਇ) ਪ੍ਰੇਮ ਵਾਲੀਆਂ ਵਾ: ਇਕੋ ਜਿਹੇ ਸਰੂਪ ਵਾਲੀਆਂ (ਦੇਖਉ) ਦਿਸਦੀਆਂ ਹਨ।

## ਕਿਆ ਜਾਨਉ; ਸਹ ਕਉਨ ਪਿਆਰੀ ॥੨॥

ਪਰ ਇਸ ਗੱਲ ਨੂੰ ਕੋਈ (ਕਿਆ) ਕੀ (ਜਾਨਉ) ਜਾਣ ਸਕਦਾ ਹੈ ਕਿ (ਸਹ) ਪਾਤਸ਼ਾਹ ਭਾਵ ਰਾਜੇ ਨੂੰ (ਕਉਨ) ਕਿਹੜੀ ਰਾਣੀ ਸਭ ਤੋਂ ਪਿਆਰੀ ਹੈ। ਭਾਵ ਕੋਈ ਵੀ ਨਹੀਂ ਜਾਣ ਸਕਦਾ।

**ਨੋਟ :** ਦਮਦਮੀ ਟਕਸਾਲ ਦੇ ਗਿਆਰਵੇਂ ਮੁਖੀ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂਵਾਲੇ ਇਸ ਪੰਕਤੀ 'ਤੇ ਰਾਜੇ ਬਿਸ਼ਨ ਸਿੰਘ ਦੀ ਸਾਖੀ ਲਾਇਆ ਕਰਦੇ ਸਨ।

## ਸਾਖੀ—ਰਾਜਾ ਬਿਸ਼ਨ ਸਿੰਘ ਦੀ

ਇਕ ਬਿਸ਼ਨ ਸਿੰਘ ਨਾਮ ਦਾ ਰਾਜਾ ਹੋਇਆ ਹੈ। ਇਸ ਨੇ ਨੌਵੇਂ ਗੁਰੂ ਸ੍ਰੀ ਗੁਰੂ ਤੇਗ ਬਾਹਦੁਰ ਸਾਹਿਬ ਜੀ ਦੀ ਕਿਰਪਾ ਨਾਲ ਕਾਮਰੂ ਦੇਸ਼ ਜਿਤਿਆ ਸੀ। ਜੰਗ ਜਿੱਤਣ ਤੋਂ ਬਾਅਦ ਇਸਨੇ ਆਪਣੀਆਂ ਸਾਰੀਆਂ ਰਾਣੀਆਂ ਨੂੰ ਖਤ ਲਿਖਿਆ ਕਿ ਮੈਂ ਗੁਰੂ ਤੇਗ ਬਹਾਦੁਰ ਸਾਹਿਬ ਜੀ ਦੀ ਕਿਰਪਾ ਨਾਲ ਜੰਗ ਫਤਹਿ ਕਰ ਲਈ ਹੈ। ਹੁਣ ਮੈਂ ਵਾਪਸ ਆ ਰਿਹਾ ਹਾਂ ਇਸ ਲਈ ਤੁਹਾਨੂੰ ਜਿਹੜੀ-ਜਿਹੜੀ ਚੀਜ ਦੀ ਲੋੜ ਹੈ। ਉਹ ਮੈਨੂੰ ਖਤ ਵਿਚ ਲਿਖ ਕੇ ਭੇਜ ਦਿਉ। ਮੈਂ ਤੁਹਾਨੂੰ ਉਹ ਸਾਰੀਆਂ ਵਸਤਾਂ ਭੇਜ ਦਿਆਂਗਾ। ਕਿਸੇ ਰਾਣੀ ਨੇ ਪਦਾਰਥ ਤੇ ਕਿਸੇ ਨੇ ਗਹਿਣੇ ਮੰਗੇ। ਇਉਂ ਸਾਰੀਆਂ ਰਾਣੀਆਂ ਨੇ ਚਿੱਠੀਆਂ ਲਿਖ ਕੇ ਭੇਜ ਦਿੱਤੀਆਂ। ਪਰ ਸਭ ਤੋਂ ਛੋਟੀ ਰਾਣੀ ਨੇ ਆਪਣੀ ਚਿੱਠੀ ਉੱਤੇ ਲਾਲ ਰੰਗ ਲਾ ਕੇ ਤੇ ਸੱਸਾ ਅੱਖਰ ਲਿੱਖ ਕੇ ਭੇਜਿਆ। ਜਦੋਂ ਰਾਜਾ ਚਿੱਠੀਆਂ ਪੜ੍ਹਨ ਲੱਗਾ ਤਾਂ ਛੋਟੀ ਰਾਣੀ ਦੀ ਚਿੱਠੀ ਦੀ ਕੋਈ ਸਮਝ ਨਾ ਪਈ। ਰਾਜੇ ਨੇ ਆਪਣੇ ਵਜ਼ੀਰ ਕੋਲੋਂ ਪੁੱਛਿਆ ਕਿ ਇਸ ਚਿੱਠੀ ਉੱਤੇ ਜੋ ਲਿਖਿਆ ਹੈ ਉਸ ਦੀ ਮੈਨੂੰ ਕੋਈ ਸਮਝ ਨਹੀਂ ਪੈ ਰਹੀ। ਵਜ਼ੀਰ ਕਹਿਣ ਲੱਗਾ, "ਪਾਤਸ਼ਾਹ ਜੀ ! ਮੈਂ ਵਜ਼ੀਰ ਹੀ ਕਾਹਦਾ ਜੇ ਇਸ ਚਿੱਠੀ ਦਾ ਮਤਲਬ ਹੀ ਨਾ ਦਸ ਸਕਿਆ।" ਵਜ਼ੀਰ ਚਿੱਠੀ ਵੇਖ ਕੇ ਰਾਜੇ ਨੂੰ ਕਹਿਣ ਲੱਗਾ ਕਿ ਇਹ ਤੇਰੀ ਸਭ ਤੋਂ ਛੋਟੀ ਰਾਣੀ ਦੀ ਚਿੱਠੀ ਹੈ। ਉਸ ਨੇ ਚਿੱਠੀ ਵਿਚ ਇਸ਼ਾਰੇ ਨਾਲ ਸਮਝਾਉਣ ਦੀ ਕੋਸ਼ਿਸ ਕੀਤੀ ਹੈ। ਰਾਜਾ ਕਹਿਣ ਲੱਗਾ ਕਿ ਵਜ਼ੀਰ ਮੈਨੂੰ

ਸਮਝਾਉ ਕਿ ਮੇਰੀ ਰਾਣੀ ਕੀ ਕਹਿਣਾ ਚਾਹੁੰਦੀ ਹੈ ਤਾਂ ਵਜ਼ੀਰ ਨੇ ਕਿਹਾ ਕਿ ਰਾਜਨ ! ਲਾਲ ਰੰਗ ਦਾ ਅਰਥ ਹੈ ਕਿ ਲਾਲਸਾ ਤੇ 'ਸ' ਅੱਖਰ ਦਾ ਅਰਥ ਹੈ 'ਸਰੂਪ' ਭਾਵ ਰਾਣੀ ਕਹਿਣਾ ਚਾਹੁੰਦੀ ਹੈ ਕਿ ਮੈਨੂੰ ਕਿਸੇ ਵੀ ਗਹਿਣੇ, ਬਸਤਰ ਜਾਂ ਪਦਾਰਥ ਦੀ ਲੋੜ ਨਹੀਂ, ਮੈਨੂੰ ਤਾਂ ਬਸ ਇਕ ਤੁਹਾਡੇ ਸਰੂਪ ਦੀ ਹੀ ਲਾਲਸਾ ਹੈ। ਇਹ ਸੁਣ ਕੇ ਰਾਜਾ ਬਿਸ਼ਨ ਸਿੰਘ ਬਹੁਤ ਖ਼ੁਸ਼ ਹੋਇਆ। ਉਸ ਨੇ ਜਿਤਨੀਆਂ ਚੀਜਾਂ ਸਾਰੀਆਂ ਰਾਣੀਆਂ ਵਾਸਤੇ ਲਈਆਂ ਸਨ ਉਤਨੀਆਂ ਚੀਜਾਂ ਇਕੱਲੀ ਛੋਟੀ ਰਾਣੀ ਵਾਸਤੇ ਲੈ ਲਈਆਂ ਅਤੇ ਗੁਰੂ ਸਾਹਿਬ ਜੀ ਦੀ ਆਗਿਆ ਲੈ ਕੇ ਆਪਣੇ ਦੇਸ਼ ਨੂੰ ਵਾਪਸ ਤੁਰ ਪਿਆ। ਆਪਣੇ ਮਹਿਲਾਂ ਵਿਚ ਆ ਕੇ ਰਾਜੇ ਨੇ, ਜੋ ਜੋ ਕਿਸੇ ਨੇ ਚੀਜ ਮੰਗੀ ਸੀ, ਉਹ ਸਾਰੀਆਂ ਰਾਣੀਆਂ ਕੋਲ ਪਹੁੰਚਾ ਦਿਤੀਆਂ ਅਤੇ ਆਪ ਉਸ ਰਾਣੀ ਕੋਲ ਪਹੁੰਚ ਗਿਆ, ਜਿਸ ਨੇ ਚਿੱਠੀ ਵਿਚ ਲਿਖਿਆ ਸੀ ਕਿ ਮੈਨੂੰ ਕੇਵਲ ਤੁਹਾਡੇ ਸਰੂਪ ਦੀ ਹੀ ਇੱਛਾ ਹੈ। ਜਦੋਂ ਵੱਡੀਆਂ ਰਾਣੀਆਂ ਨੂੰ ਪਤਾ ਲੱਗਾ ਕਿ ਰਾਜਾ ਸਾਨੂੰ ਛੱਡ ਕੇ ਸਭ ਤੋਂ ਛੋਟੀ ਦੇ ਪਾਸ ਗਿਆ ਹੈ ਤਾਂ ਸਾਰੀਆਂ ਰਾਣੀਆਂ ਰਾਜੇ ਪਾਸ ਆ ਕੇ ਇਤਰਾਜ ਕਰਨ ਲੱਗੀਆਂ ਕਿ ਅਸੀਂ ਤੁਹਾਡੀਆਂ ਵੱਡੀਆਂ ਰਾਣੀਆਂ ਹਾਂ, ਇਸ ਲਈ ਤੁਹਾਡਾ ਸਭ ਤੋਂ ਪਹਿਲਾਂ ਸਾਡੇ ਮਹਿਲਾਂ ਵਿਚ ਆਉਣ ਦਾ ਫਰਜ਼ ਬਣਦਾ ਸੀ। ਤਾਂ ਰਾਣੀਆਂ ਦੀ ਗੱਲ ਨੂੰ ਸੁਣ ਕੇ ਰਾਜੇ ਨੇ ਸਾਰੀਆਂ ਰਾਣੀਆਂ ਦੀਆਂ ਚਿੱਠੀਆਂ ਕੱਢ ਕੇ ਦਿਖਾ ਦਿੱਤੀਆਂ ਤੇ ਕਿਹਾ ਕਿ ਤੁਸੀਂ ਜੋ ਜੋ ਚੀਜਾਂ ਮੰਗੀਆਂ ਸਨ। ਉਹ ਸਾਰੀਆਂ ਚੀਜਾਂ ਮੈਂ ਤੁਹਾਨੂੰ ਭੇਜ ਦਿੱਤੀਆਂ ਹਨ। ਇਸ ਛੋਟੀ ਰਾਣੀ ਨੇ ਚਿੱਠੀ ਵਿਚ ਲਿਖਿਆ ਸੀ ਕਿ ਮੈਨੂੰ ਤੇਰੇ ਸਰੂਪ ਦੀ ਲਾਲਸਾ ਹੈ। ਸੋ ਇਸ ਨੂੰ ਮੈਂ ਪ੍ਰਾਪਤ ਹੋ ਗਿਆ ਹਾਂ। ਇਹ ਸੁਣ ਕੇ ਸਾਰੀਆਂ ਰਾਣੀਆਂ ਬਹੁਤ ਸ਼ਰਮਿੰਦੀਆਂ ਹੋਈਆਂ।

ਇਸ ਪ੍ਰਕਾਰ ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਜਿਵੇਂ ਰਾਜੇ ਦੀਆਂ ਸਾਰੀਆਂ ਰਾਣੀਆਂ ਦਾ ਪ੍ਰੇਮ ਭਾਵੇਂ ਇਕੋ ਜਿਹਾ ਹੀ ਦਿਸਦਾ ਹੈ। ਪਰ ਰਾਜੇ ਨੂੰ ਕਿਹੜੀ ਰਾਣੀ ਪਿਆਰੀ ਹੈ। ਇਸ ਦਾ ਪਤਾ ਨਹੀਂ ਚੱਲ ਸਕਦਾ। ਤਿਵੇਂ ਹੀ ਕੋਈ (ਕਿਆ) ਕੀ (ਜਾਨਉ) ਜਾਣ ਸਕਦਾ ਹੈ ਕਿ (ਸਹ) ਮਾਲਕ ਪ੍ਰਮੇਸ਼ਰ ਨੂੰ (ਕਉਨ) ਕਿਹੜਾ ਭਗਤ (ਪਿਆਰੀ) ਪਿਆਰਾ ਹੈ।

## ਕਹੁ ਕਬੀਰ; ਜਾ ਕੈ ਮਸਤਕਿ ਭਾਗੁ ॥

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ (ਜਾ ਕੈ) ਜਿਸ ਦੇ ਮੱਥੇ ਉਤੇ ਛੋਟੀ ਰਾਣੀ ਦੇ ਵਾਂਗ ਸ੍ਰੇਸ਼ਟ ਭਾਗ ਲਿਖੇ ਹੋਏ ਹਨ।

## ਸਭ ਪਰਹਰਿ; ਤਾ ਕਉ ਮਿਲੈ ਸੁਹਾਗੁ ॥੩॥੨੧॥

(ਸੁਹਾਗੁ) ਪਤੀ ਪ੍ਰਮੇਸਰ ਬਾਕੀ (ਸਭ) ਸਾਰਿਆਂ ਨੂੰ (ਪਰਹਰਿ) ਤਿਆਗ ਕੇ ਸਭ ਤੋਂ ਪਹਿਲਾਂ (ਤਾ ਕਉ) ਉਸ ਨੂੰ ਹੀ (ਮਿਲੈ) ਮਿਲਦਾ ਭਾਵ ਪ੍ਰਾਪਤ ਹੁੰਦਾ ਹੈ।

ਭਾਵ ਜਿਵੇਂ ਛੋਟੀ ਰਾਣੀ ਨੇ ਪਦਾਰਥਾਂ ਨੂੰ ਛੱਡ ਕੇ ਕੇਵਲ ਰਾਜੇ ਨੂੰ ਮੰਗਿਆ ਸੀ। ਇਸੇ ਪ੍ਰਕਾਰ ਜਿਹੜੇ ਰਿਧੀਆਂ- ਸਿਧੀਆਂ, ਤੇਜ ਪ੍ਰਤਾਪ ਆਦਿਕ ਤਿਆਗ ਕੇ ਪ੍ਰਮੇਸ਼ਰ ਨੂੰ ਮੰਗਦੇ ਹਨ, ਮਹਾਰਾਜ ਸਾਹਿਬ ਜੀ ਅੱਗੇ ਬੇਨਤੀਆਂ ਕਰਦੇ ਹਨ ਕਿ ਹੇ ਸੱਚੇ ਪਾਤਸ਼ਾਹ ਜੀ ! ਅਸੀਂ ਤੁਹਾਡੇ ਦਰ ਦੇ ਜਾਚਕ ਹਾਂ। ਤੁਹਾਨੂੰ ਹੀ ਦਾਨ ਵਿਚ ਮੰਗਦੇ ਹਾਂ।

**ਨਾਨਕੁ ਜਾਚਕੁ ਦਰਿ ਤੇਰੈ ਪ੍ਰਭ ਤੁਧਨੋ ਮੰਗੈ ਦਾਨੁ ॥** *(ਅੰਗ: ੨੧੮)*

ਉਹਨਾਂ ਨੂੰ ਹੀ ਪਤੀ ਪ੍ਰਮੇਸਰ ਹਿਰਦੇ ਰੂਪ ਘਰ ਵਿਚ ਆ ਕੇ ਮਿਲਦਾ ਹੈ।

ਇਹ ਉਪਦੇਸ਼ ਸੁਣ ਕੇ ਵੈਦ ਕਬੀਰ ਸਾਹਿਬ ਦੇ ਚਰਨੀਂ ਪੈ ਗਿਆ।

## ਅੰਗ : ੩੨੯

# ਗਉੜੀ ਕਬੀਰ ਜੀ ॥

**ਪਹਿਲੀ ਉਥਾਨਕਾ :**

ਭਗਤ ਕਬੀਰ ਜੀ ਨੂੰ ਕਿਸੇ ਨੇ ਪੁੱਛਿਆ ਕਿ ਹੇ ਕਬੀਰ! ਕੀ ਤਹਾਨੂੰ ਮੁਕਤੀ ਦੀ ਜਾਂ ਰਿਧੀਆਂ-ਸਿਧੀਆਂ ਦੀ ਲੋੜ ਨਹੀਂ ? ਸੁਣ ਕੇ ਭਗਤ ਕਬੀਰ ਸਾਹਿਬ ਜੀ ਪ੍ਰਮੇਸ਼ਰ ਦੇ ਸਨਮੁਖ ਇਹ ਪਾਵਨ ਸ਼ਬਦ ਉਚਾਰਦੇ ਹਨ।

**ਦੂਸਰੀ ਉਥਾਨਕਾ :**

ਇਕ ਪ੍ਰੇਮੀ ਨੇ ਆ ਕੇ ਬੇਨਤੀ ਕੀਤੀ ਕਿ ਹੇ ਕਬੀਰ ਜੀ "ਮੈਂ ਭਗਤੀ ਤਾਂ ਕਰ ਲਵਾਂ, ਪਰ ਮੇਰਾ ਦਲਿੱਦਰ ਨਹੀਂ ਜਾਂਦਾ ਫਿਰ ਮੈਂ ਭਗਤੀ ਕਰਾਂ ਵੀ ਕਿਸ ਵਾਸਤੇ, ਕਿਉਂਕਿ ਹੋਰ ਦੇਵੀ-ਦੇਵਤੇ ਤਾਂ ਛੇਤੀ ਹੀ ਵਰ ਦੇ ਦੇਂਦੇ ਹਨ।" ਤਾਂ ਸੁਣ ਕੇ ਭਗਤ ਕਬੀਰ ਸਾਹਿਬ ਜੀ ਨੇ ਉਸ ਦੇ ਪ੍ਰਤੀ ਇਹ ਸ਼ਬਦ ਉਚਾਰਨ ਕੀਤਾ।

**ਤੀਸਰੀ ਉਥਾਨਕਾ :**

ਇਕ ਦਿਨ ਘਰ ਵਿਚ ਦਾਣੇ ਮੁੱਕ ਗਏ ਤਾਂ ਘਰਵਾਲੇ ਭਗਤ ਕਬੀਰ ਸਾਹਿਬ ਜੀ ਨੂੰ ਕਹਿਣ ਲੱਗੇ ਕੇ ਤੂੰ ਤਾਂ ਵਿਹਲਾ ਬੈਠਾ ਹੈਂ, ਬਾਲ ਬੱਚੇ ਭੁੱਖੇ ਮਰ ਰਹੇ ਹਨ, ਤਾਂ ਉਸ ਵਕਤ ਭਗਤ ਕਬੀਰ ਜੀ ਨੇ ਇਹ ਸ਼ਬਦ ਉਚਾਰਨ ਕੀਤਾ।

*(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ', ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

## ਜਾ ਕੈ ਹਰਿ ਸਾ, ਠਾਕੁਰੁ; ਭਾਈ ॥

ਹੇ (ਭਾਈ) ਭਰਾਵੋ ! ਜਿੰਨ੍ਹਾਂ (ਕੈ) ਦੇ ਤਾਂਈਂ (ਸਾ) ਉਹ (ਹਰਿ) ਹਰੀ (ਠਾਕੁਰੁ) ਸੁਆਮੀ ਸਖਿਆਤ ਹੋ ਗਿਆ, ਪ੍ਰਾਪਤ ਹੋ ਗਿਆ, ਮਿਲ ਗਿਆ ਹੈ।

## ਮੁਕਤਿ ਅਨੰਤ; ਪੁਕਾਰਣਿ ਜਾਈ ॥੧॥

ਉਹਨਾਂ ਦੇ ਪਾਸ ਸਲੋਕ, ਸਮੀਪ, ਸਾਯੁਜ ਸਰੂਪ ਆਦਿ ਅਨੰਤ ਮੁਕਤੀਆਂ (ਜਾਈ) ਜਾ ਕੇ (ਪੁਕਾਰਣਿ) ਪੁਕਾਰਾਂ ਕਰਦੀਆਂ ਹਨ ਕਿ ਹੇ ਤਤਬੇਤਿਓ ! ਸਾਨੂੰ ਵਰ ਲੈਣਾ ਕਰੋ। ਪਰ ਉਹਨਾਂ ਨੂੰ ਮੁਕਤੀ ਦੀ ਇੱਛਾ ਵੀ ਨਹੀਂ ਰਹਿੰਦੀ। ਜਿਵੇ :

**ਹੂਰਾਂ ਸ੍ਰਣਵਤ ਬੀਜ ਨੂੰ ਘਤਿ ਘੇਰਿ ਖਲੋਈਆਂ ॥**
**ਲਾੜਾ ਦੇਖਨ ਲਾੜੀਆਂ ਚਉਗਿਰਦੇ ਹੋਈਆਂ ॥** *(ਚੰਡੀ ਦਾ ਵਾਰ)*

ਜਿਵੇਂ ਹੂਰਾਂ ਲਾੜੀਆਂ ਦੀ ਨਿਆਈਂ ਸ੍ਰਣਵਤਬੀਜ ਨੂੰ ਘੇਰਾ ਘੱਤ ਕੇ ਚਉਗਿਰਦੇ ਖੜੀਆਂ ਹੋ ਗਈਆਂ ਸਨ ਇਵੇਂ ਹੀ ਸਲੋਕ, ਸਮੀਪ, ਸਰੂਪ, ਸਾਯੁਜ ਆਦਿਕ ਮੁਕਤੀਆਂ ਤੱਤ-ਬੇਤੇ ਮਹਾਂਪੁਰਖਾਂ ਦੇ ਮਗਰ-ਮਗਰ ਭਾਵ ਦਰਵਾਜਿਆਂ-ਦਰਵਾਜਿਆਂ ਤੇ ਪੁਕਾਰਦੀਆਂ ਫਿਰਦੀਆਂ ਹਨ ਕਿ ਹੇ ਮਹਾਂਪੁਰਖੋ ! ਸਾਨੂੰ ਵਰ ਲੈਣਾ ਕਰੋ। ਪਰ ਮਹਾਂਪੁਰਖ ਇੰਨ੍ਹਾਂ ਪ੍ਰੋਖ, ਸਰਗੁਣ ਮੁਕਤੀਆਂ ਦੀ ਲੋੜ ਨਹੀਂ ਰੱਖਦੇ। ਕਿਉਂਕਿ ਜੋ ਬੈਕੁੰਠ ਦੀਆਂ ਸਲੋਕ, ਸਮੀਪ ਆਦਿ ਮੁਕਤੀਆਂ ਦਾ ਅਨੰਦ ਹੈ, ਇਹ ਪ੍ਰੋਖ ਅਨੰਦ ਹੈ। ਭਾਵ ਇਹ ਸਰੀਰ ਛੱਡਣ ਤੋਂ ਬਾਅਦ ਪ੍ਰਾਪਤ ਹੁੰਦਾ ਹੈ ਅਤੇ ਉਹ ਮਹਾਂਪੁਰਖ ਸਰੂਪ ਦੀ ਸਾਖਿਆਤਤਾ ਦੇ ਅਪ੍ਰੋਖ ਅਨੰਦ ਵਿਚ ਲੀਨ ਹੁੰਦੇ ਹਨ। ਭਾਵ ਉਹ ਤਾਂ ਕੇਵਲ ਮੁਕਤੀ ਨੂੰ ਪਾ ਕੇ ਬ੍ਰਹਮ ਸਰੂਪ ਵਿਚ ਲੀਨ ਹੁੰਦੇ ਹਨ।

**ਅਥਵਾ :** ਜਿਹੜੀਆਂ ਸਲੋਕ, ਸਮੀਪ, ਸਰੂਪ, ਸਾਯੁਜ ਆਦਿਕ ਮੁਕਤੀਆਂ ਹਨ, ਤੱਤ-ਬੇਤੇ ਮਹਾਂਪੁਰਖਾਂ ਦੇ ਅੰਦਰੋਂ ਉਹਨਾਂ ਦੀ (ਪੁਕਾਰਣਿ) ਪੁਕਾਰ (ਜਾਈ) ਚਲੀ ਜਾਂਦੀ ਹੈ ਭਾਵ ਉਹਨਾਂ ਨੂੰ ਇੱਛਾ ਨਹੀਂ ਰਹਿੰਦੀ ਕਿ ਮੈਂ ਪੁਕਾਰ ਕਰਾਂ ਕਿ ਮੈਨੂੰ ਫਲਾਣੀ ਮੁਕਤੀ ਮਿਲੇ।

**ਕਈ ਬੈਕੁੰਠ ਨਾਹੀ ਲਵੈ ਲਾਗੇ ॥ ਮੁਕਤਿ ਬਪੁੜੀ ਭੀ ਗਿਆਨੀ ਤਿਆਗੇ ॥** *(ਅੰਗ : ੧੦੭੮)*

ਐਸਾ ਸਰੂਪ ਦੀ ਸਾਖਿਆਤਤਾ ਦਾ ਅਪ੍ਰੋਖ ਅਨੰਦ ਹੈ।

## ਅਬ ਕਹੁ ਰਾਮ; ਭਰੋਸਾ ਤੋਰਾ ॥

ਹੇ (ਰਾਮ) ਪ੍ਰਮੇਸਰ! ਅਸੀਂ ਆਪ ਜੀ ਦੇ ਪਾਸ ਬੇਨਤੀ ਕਰਕੇ (ਕਹੁ) ਕਹਿੰਦੇ ਹਾਂ ਕਿ ਜਦੋਂ (ਅਬ) ਹੁਣ ਸਾਨੂੰ ਇਕ (ਤੋਰਾ) ਤੇਰਾ ਹੀ ਭਰੋਸਾ ਹੈ।

## ਤਬ ਕਾਹੂ ਕਾ; ਕਵਨੁ ਨਿਹੋਰਾ ॥੧॥ ਰਹਾਉ ॥

(ਤਬ) ਤਦੋਂ ਸਾਨੂੰ (ਕਾਹੂ) ਕਿਸੇ (ਕਾ) ਦਾ (ਨਿਹੋਰਾ) ਅਹਿਸਾਨਮੰਦ ਹੋਣ ਦੀ (ਕਵਨੁ) ਕੀ ਲੋੜ ਹੈ ਭਾਵ ਜਦੋਂ ਸਾਡਾ ਮਨ ਆਪ ਜੀ ਦੇ ਨਾਲ ਹੀ ਮਿਲ ਗਿਆ ਹੈ ਤਾਂ ਫਿਰ ਅਸੀਂ ਹੋਰ ਦੇਵੀ-ਦੇਵਤਿਆਂ ਨੂੰ ਕਿਸ ਵਾਸਤੇ ਮਨਾਉਂਦੇ ਰਹੀਏ। ਕਿਉਂ ਕਿਸੇ ਦੇ ਅਹਿਸਾਨਮੰਦ ਹੋਈਏ।

**ਚੁਕਾ ਨਿਹੋਰਾ ਸਖੀ ਸਹੇਰੀ ॥ ਭਰਮੁ ਗਇਆ ਗੁਰਿ ਪਿਰ ਸੰਗਿ ਮੇਰੀ ॥** *(ਅੰਗ: ੩੮੪)*

**ਪ੍ਰਸ਼ਨ :** ਹੇ ਕਬੀਰ ਸਾਹਿਬ ਜੀ! ਫੇਰ ਤੁਹਾਡੇ ਪਰਿਵਾਰ ਦੀ ਪਾਲਣਾ ਕੌਣ ਕਰੂਗਾ?

**ਉੱਤਰ :** ਤਾਂ ਸੁਣ ਕਿ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਕਿਉਂ ਸੰਸਾ ਕਰਦੇ ਹੋ,

## ਤੀਨਿ ਲੋਕ; ਜਾ ਕੈ ਹਹਿ ਭਾਰ ॥

ਜਿਸ ਵਾਹਿਗੁਰੂ ਦੇ (ਭਾਰ) ਆਸਰੇ (ਤੀਨਿ ਲੋਕ) ਸਵਰਗ ਲੋਕ, ਮਾਤ ਲੋਕ, ਪਤਾਲ ਲੋਕ ਆਦਿਕ ਤਿੰਨੇ ਲੋਕ ਹਨ ਭਾਵ ਜੋ ਪ੍ਰਮੇਸਰ ਸਾਰਿਆਂ ਦਾ ਅਧਿਸ਼ਠਾਨ ਸਰੂਪ ਹੈ। "ਸਰਬ ਪਾਲਕ ਸਰਬ ਘਾਲਕ ਸਰਬ ਕੋ ਪੁਨਿ ਕਾਲ ॥" ਹੈ।

## ਸੋ ਕਾਹੇ ਨ ਕਰੈ; ਪ੍ਰਤਿਪਾਰ ॥੨॥

(ਸੋ) ਉਹ ਪ੍ਰਮੇਸ਼ਰ ਸਾਡੀ (ਕਾਹੇ ਨ) ਕਿਉਂ ਨਹੀਂ (ਪ੍ਰਤਿਪਾਰ) ਪ੍ਰਤਿਪਾਲਣਾ (ਕਰੈ) ਕਰੇਗਾ। ਭਾਵ ਜਰੂਰ ਕਰੇਗਾ।

**ਸੋ ਕਰਤਾ ਚਿੰਤਾ ਕਰੇ ਜਿਨਿ ਉਪਾਇਆ ਜਗੁ ॥**
**ਤਿਸੁ ਜੋਹਾਰੀ ਸੁਅਸਤਿ ਤਿਸੁ ਤਿਸੁ ਦੀਬਾਣੁ ਅਭਗੁ ॥** *(ਅੰਗ: ੪੬੭)*

**ਜਾਨ ਕੋ ਦੇਤ ਅਜਾਨ ਕੋ ਦੇਤ ਜਮੀਨ ਕੋ ਦੇਤ ਜਮਾਨ ਕੋ ਦੈ ਹੈ।**
**ਕਾਹੇ ਕੋ ਡੋਲਤ ਹੈ ਤੁਮਰੀ ਸੁਧ ਸੁੰਦਰ ਸ੍ਰੀ ਪਦਮਾਪਤਿ ਲੈ ਹੈ।** *(ਸ੍ਰੀ ਦਸਮ ਗ੍ਰੰਥ ਸਾਹਿਬ)*
**ਰੋਜੀ ਹੀ ਰਾਜ ਬਿਲੋਕਤ ਰਾਜਕ ਰੋਖ ਰੂਹਾਨ ਕੀ ਰੋਜੀ ਨ ਟਾਰੈ ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

## ਕਹੁ ਕਬੀਰ; ਇਕ ਬੁਧਿ ਬੀਚਾਰੀ ॥

ਭਗਤ ਕਬੀਰ ਸਾਹਿਬ ਜੀ (ਕਹੁ) ਕਹਿੰਦੇ ਹਨ ਕਿ ਹੇ ਪਿਆਰਿਓ ਸੁਣੋ! ਅਸੀਂ ਤਾਂ ਇਹ ਇਕ ਏਕਤਾ ਵਾਲੀ (ਬੁਧਿ) ਬੁੱਧੀ **ਵਾ:** ਗਿਆਤ (ਬੀਚਾਰੀ) ਵਿਚਾਰਨਾ ਕੀਤੀ ਹੈ।

## ਕਿਆ ਬਸੁ; ਜਉ ਬਿਖੁ ਦੇ ਮਹਤਾਰੀ ॥੩॥੨੨॥

(ਜਉ) ਜੇਕਰ (ਮਹਤਾਰੀ) ਮਾਂ ਹੀ ਆਪਣੇ ਬੱਚੇ ਨੂੰ (ਬਿਖੁ ਦੇ) ਜ਼ਹਿਰ ਦੇਣ ਲੱਗ ਜਾਵੇ ਤਾਂ ਫਿਰ ਕਿਸੇ ਦਾ ( ਕਿਆ ਬਸੁ) ਕੀ ਵੱਸ ਚੱਲ ਸਕਦਾ ਹੈ। ਇਸੇ ਪ੍ਰਕਾਰ ਜੇ ਪ੍ਰਮੇਸਰ ਦੀ ਆਪ ਹੀ ਮਾਰਨ ਦੀ ਸਲਾਹ ਹੋ ਜਾਵੇ ਤਾਂ ਫਿਰ ਕਿਸੇ ਦਾ ਕੀ ਜੋਰ ਚੱਲੇਗਾ।

**ਅਥਵਾ :** (ਜਉ) ਜੇਕਰ (ਮਹਤਾਰੀ) ਮਾਂ ਬਾਲਕ ਦੀ ਰੱਖਿਆ ਕਰਨ ਵਾਲੀ ਹੋਵੇ ਤਾਂ ਕਿਸੇ ਦਾ (ਕਿਆ ਬਸੁ) ਕੀ ਵੱਸ ਚੱਲ ਸਕਦਾ ਹੈ ਕਿ ਉਹ ਬੱਚੇ ਨੂੰ (ਬਿਖੁ ਦੇ) ਜ਼ਹਿਰ ਦੇਣਾ ਕਰੇ। ਇਸੇ ਪ੍ਰਕਾਰ ਜੇਕਰ ਪ੍ਰਮੇਸ਼ਰ ਆਪ ਮਾਤਾ-ਪਿਤਾ ਦੀ ਨਿਆਈਂ ਰੱਖਿਆ ਕਰਨ ਵਾਲਾ ਹੋ ਜਾਵੇ, ਤਾਂ ਕਿਸੇ ਦਾ ਕੀ ਵੱਸ ਚੱਲੇਗਾ ਕਿ ਉਹ ਸਾਨੂੰ ਦੁੱਖ ਰੂਪ ਜ਼ਹਿਰ ਦੇਣਾ ਕਰੇ।

**ਜੇ ਮਾਉ ਪੁਤੈ ਵਿਸੁ ਦੇ ਤਿਸਤੇ ਕਿਸੁ ਪਿਆਰਾ ॥**
**ਜੇ ਘਰੁ ਭੰਨੈ ਪਾਹਰੂ ਕਉਣੁ ਰਖਣਹਾਰਾ ॥**
**ਬੇੜੀ ਡੋਬੈ ਪਾਤਣੀ ਕਿਉ ਪਾਰਿ ਉਤਾਰਾ ॥**
**ਆਗੂ ਲੈ ਉਝੜਿ ਪਵੈ ਕਿਸੁ ਕਰੈ ਪੁਕਾਰਾ ॥**
**ਜੇ ਕਰਿ ਖੇਤੈ ਖਾਇ ਵਾੜਿ ਕੋ ਲਹੈ ਨ ਸਾਰਾ ॥**
**ਜੇ ਗੁਰ ਭਰਮਾਏ ਸਾਂਗੁ ਕਰਿ ਕਿਆ ਸਿਖੁ ਵਿਚਾਰਾ ॥** *(ਵਾਰ ੩੫, ਪਉੜੀ ੨੨)*

## ਗਉੜੀ ਕਬੀਰ ਜੀ ॥

**ਪਹਿਲੀ ਉਥਾਨਕਾ :**

ਕੋਈ ਪੰਡਿਤ ਭਗਤ ਕਬੀਰ ਸਾਹਿਬ ਜੀ ਪਾਸ ਆ ਕੇ ਸਤੀ ਦੀ ਵਡਿਆਈ ਕਰਨ ਲੱਗਾ। ਸੁਣ ਕੇ ਭਗਤ ਕਬੀਰ ਸਾਹਿਬ ਜੀ ਇਹ ਪਾਵਨ ਸ਼ਬਦ ਉਚਾਰਨ ਕਰਦੇ ਹਨ।

**ਦੂਸਰੀ ਉਥਾਨਕਾ :**

ਇਕ ਵਿਭਚਾਰਨ ਇਸਤਰੀ ਸਤੀ ਹੋਣ ਚੱਲੀ ਸੀ। ਜਦੋਂ ਇਸ ਬਾਰੇ ਭਗਤ ਕਬੀਰ ਜੀ ਨੂੰ ਪਤਾ ਲੱਗਾ ਤਾਂ ਉਹਨਾਂ ਨੇ ਇਹ ਸ਼ਬਦ ਉਚਾਰਨ ਕੀਤਾ।

**ਤੀਸਰੀ ਉਥਾਨਕਾ :**

ਭਗਤ ਕਬੀਰ ਸਾਹਿਬ ਜੀ ਰਸਤੇ ਵਿਚ ਜਾ ਰਹੇ ਸਨ, ਤਾਂ ਰਸਤੇ ਵਿਚ ਜਾਂਦਿਆਂ ਭਗਤ ਜੀ ਨੇ ਸ਼ਿਵ ਰਾਮ ਪੰਡਤ ਕਥਾ ਕਰਦਿਆਂ ਸੁਣਿਆ, ਜਿਸ ਵਿਚ ਉਹ ਰਸਾਂ ਦੀ ਨਿੰਦਿਆ ਕਰ ਰਿਹਾ ਸੀ। ਪਰ ਜਦੋਂ ਭੋਜਨ ਛਕਣ ਲੱਗਾ ਤਾਂ ਭੋਜਨ ਵਿਚ ਲੂਣ ਘੱਟ ਹੋਣ ਕਰਕੇ ਆਪਣੇ ਵਿਦਿਆਰਥੀਆਂ ਨੂੰ ਘੂਰਨ ਲੱਗਾ ਕਿ ਲੂਣ ਘੱਟ ਕਿਉਂ ਪਾਇਆ ਹੈ ਤਾਂ ਉਸ ਵਕਤ ਭਗਤ ਕਬੀਰ ਸਾਹਿਬ ਜੀ ਨੇ ਉਸ ਪੰਡਤ ਨੂੰ ਸੰਬੋਧਨ ਹੁੰਦਿਆਂ ਇਹ ਪਾਵਨ ਸ਼ਬਦ ਉਚਾਰਨ ਕੀਤਾ।

*(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ', ਸ਼ਹੀਦ ਭਾਈ ਮਨੀ ਸਿੰਘ ਜੀ)*

### ਅਰਥ ਨੰ : ੧

## ਬਿਨੁ ਸਤ; ਸਤੀ ਹੋਇ ਕੈਸੇ ਨਾਰਿ ॥

ਹੇ ਪੰਡਿਤ ਜੀ ! ਤੁਸੀਂ ਵਿਚਾਰ ਕੇ ਵੇਖੋ ਕਿ (ਸਤ) ਸੱਤ ਧਾਰੇ ਤੋਂ ਬਿਨਾਂ ਭਾਵ ਪਤੀਬ੍ਰਤਾ ਹੋਣ ਤੋਂ (ਬਿਨੁ)

ਬਗੈਰ (ਨਾਰਿ) ਇਸਤਰੀ ਕਿਵੇਂ *ਸਤੀ ਹੋ ਸਕਦੀ ਹੈ। ਭਾਵ ਨਹੀਂ ਹੋ ਸਕਦੀ।

**ਸਹ ਕੀ ਸਾਰ ਸੁਹਾਗਨਿ ਜਾਨੈ ॥ ਤਜਿ ਅਭਿਮਾਨੁ ਸੁਖ ਰਲੀਆ ਮਾਨੈ ॥**

**ਤਨੁ ਮਨੁ ਦੇਇ ਨ ਅੰਤਰੁ ਰਾਖੈ ॥ ਅਵਰਾ ਦੇਖਿ ਨ ਸੁਨੈ ਅਭਾਖੈ ॥੧॥** (ਅੰਗ: ੭੯੩)

ਸਤੀ ਤਾਂ ਕੇਵਲ ਉਹ ਹੀ ਹੈ, ਜਿਹੜੀ ਕਿਸੇ ਹੋਰ ਦੇ ਸੁੰਦਰ ਰੂਪ ਨੂੰ ਨਹੀਂ ਦੇਖਦੀ, ਕਿਸੇ ਹੋਰ ਦੇ ਪਤੀ ਦੇ ਗੁਣਾਂ ਨੂੰ ਸੁਣ ਦੇ ਖੁਸ਼ ਨਹੀਂ ਹੁੰਦੀ, ਨਾ ਹੀ ਕਿਸੇ ਨਾਲ ਗੁਪਤ ਗੱਲਾਂ ਕਰਦੀ ਹੈ ਅਤੇ ਆਪਣੇ ਹੰਕਾਰ ਨੂੰ ਛੱਡ ਕੇ ਪਤੀਬ੍ਰਤਾ ਧਰਮ ਦੀਆਂ ਖ਼ੁਸ਼ੀਆਂ ਮਾਣਦੀ ਹੈ। ਉਹੀ ਸਤੀ ਪਤੀ ਦੇ ਸੁਹਾਗ ਦੀ ਸਾਰ ਨੂੰ ਜਾਣਦੀ ਹੈ।

**ਚਾਰ ਪ੍ਰਕਾਰ ਦੀਆਂ ਸਤੀਆਂ :**

੧. ਜਿਨ੍ਹਾਂ ਇਸਤਰੀਆਂ ਨੇ ਪਤੀ ਨੂੰ ਪ੍ਰਮੇਸਰ ਰੂਪ ਕਰਕੇ ਜਾਣਿਆ ਹੈ, ਉਹ ਸਤ ਵਾਲੀਆਂ ਬੀਬੀਆਂ ਧੰਨਤਾ ਦੇ ਯੋਗ ਹਨ ਅਤੇ ਵਾਹਿਗੁਰੂ ਦੀ ਦਰਗਾਹ ਵਿਚ ਪ੍ਰਮਾਣਨੀਕ ਹਨ।

**ਕਹੁ ਨਾਨਕ ਜਿਨਿ ਪ੍ਰਿਉ ਪਰਮੇਸਰੁ ਕਰਿ ਜਾਨਿਆ ॥**

**ਧੰਨੁ ਸਤੀ ਦਰਗਹ ਪਰਵਾਨਿਆ ॥** (ਅੰਗ: ੧੮੫)

**ਵਾ:** ਜੋ ਮਨ, ਬਾਣੀ, ਸਰੀਰ ਕਰਕੇ ਆਪਣੇ ਪਤੀ ਨੂੰ ਪ੍ਰਮੇਸਰ ਰੂਪ ਕਰਕੇ ਜਾਣੇ ਅਤੇ ਆਪਣੇ ਪਤੀ ਤੋਂ ਬਿਨਾਂ ਕਿਸੇ ਨੂੰ ਪੁਰਖ ਹੀ ਨਾ ਜਾਣੇ, ਉਹ ਪਤੀ ਸਮੇਤ ਅਮਰ ਹੋ ਜਾਂਦੀਆਂ ਹਨ।

੨. ਜੋ ਪਤੀਬ੍ਰਤਾ ਧਰਮ ਵਿਚ ਪਰਪੱਕ ਰਹਿੰਦੀਆਂ ਹਨ ਅਤੇ ਆਪਣੇ ਸਹੁਰੇ ਘਰ ਵਿਚ ਸਭ ਜੀਆਂ ਦੀ ਪ੍ਰੇਮ ਭਾਵਨਾ ਨਾਲ ਸੇਵਾ ਟਹਿਲ ਕਰਦੀਆਂ ਹਨ, ਮਨ ਕਰਕੇ ਕਾਇਮ ਰਹਿੰਦੀਆਂ ਹਨ, ਉਹ ਇੰਦ੍ਰ ਦੀ ਉਮਰ ਤੱਕ ਪਤੀ ਸਮੇਤ ਸਵਰਗ ਵਿਚ ਰਹਿੰਦੀਆਂ।

੩. ਤੀਜੇ ਦਰਜੇ ਦੀਆਂ ਉਹ ਸਤੀਆਂ ਹਨ, ਜਿਨ੍ਹਾਂ ਦਾ ਮਨ ਤਾਂ ਭਾਵੇਂ ਡੋਲਦਾ ਪਰ ਸਰੀਰ ਕਰਕੇ ਔਗੁਣ ਨਹੀਂ ਕਰਦੀਆਂ, ਉਹ ਹਜ਼ਾਰ ਵਰ੍ਹੇ ਪਤੀ ਸਮੇਤ ਸਵਰਗ ਵਿਚ ਵੱਸਦੀਆਂ ਹਨ।

੪. ਜਿਨ੍ਹਾਂ ਦਾ ਮਨ ਵੀ ਡੋਲਦਾ ਹੈ ਅਤੇ ਸਰੀਰ ਕਰਕੇ ਵੀ ਡੋਲਦੀਆਂ ਹਨ, ਪਰ ਕੁਕਰਮ ਦਾ ਸਮਾਂ ਨਾ ਮਿਲਣ ਕਰਕੇ ਬਚੀਆਂ ਰਹਿੰਦੀਆਂ ਹਨ। ਉਹ ਚੌਥੇ ਦਰਜੇ ਦੀਆਂ ਸਤੀਆਂ ਪੰਜ ਸੌ ਵਰ੍ਹੇ ਤੱਕ ਪਤੀ ਸਮੇਤ ਸਵਰਗ ਵਿਚ ਵੱਸਦੀਆਂ ਹਨ।

ਸ੍ਰੀ ਰਾਮ ਚੰਦਰ ਜੀ ਨੇ ਬਾਲੀ ਦੀ ਇਸਤਰੀ ਤਾਰਾ ਪ੍ਰਤੀ ਜੋ ਬਚਨ ਕਹੇ ਸਨ ਉਹਨਾਂ ਦੀ ਮਹਿਮਾਂ ਕਰਦਿਆਂ

---

* **ਸਾਖੀ-ਇਕ ਪਾਖੰਡਣ ਦੇ ਸਤੀ ਹੋਣ ਦੀ :** ਸ੍ਰੀ ਦਸਮ ਗ੍ਰੰਥ ਸਾਹਿਬ ਜੀ ਵਿਚ ਇਕੋ ਸੌ ਅਠਾਸੀਵੇਂ ਚਰਿਤ੍ਰ ਵਿਚ ਆਉਂਦਾ ਹੈ ਕਿ ਇਕ ਕੰਚਨ ਪ੍ਰਭਾ ਜਾਟ ਜਾਂ (ਜੱਟ ਦੀ ਇਸਤਰੀ ਜਾਂ ਪੁੱਤਰੀ) ਪਿੰਡ ਵਿਚ ਰਹਿੰਦੀ ਸੀ, ਉਸ ਨੂੰ ਲੋਕ ਅਤੀ ਸੋਭਾਵੰਤੀ ਮੰਨਦੇ ਸਨ, ਪਹਿਲਾਂ ਉਸਨੇ ਇਕ ਪਤੀ ਕਰਨਾ ਕੀਤਾ। ਜਦੋਂ ਉਹ ਪਸੰਦ ਨਾ ਆਇਆ ਤਾਂ ਉਸਨੇ ਆਪਣੇ ਪਹਿਲੇ ਪਤੀ ਦੇ ਗਲ ਵਿਚ ਫਾਹੀ ਪਾ ਕੇ ਉਸਨੂੰ ਮਾਰ ਦਿੱਤਾ। ਕੁਝ ਕੁ ਦਿਨਾਂ ਪਿੱਛੋਂ ਹੋਰ ਪਤੀ ਕਰ ਲਿਆ। ਜਦੋਂ ਉਹ ਵੀ ਪਸੰਦ ਨਾ ਆਇਆ ਤਾਂ ਉਸਨੂੰ ਕਟਾਰੀ ਨਾਲ ਮਾਰ ਦਿੱਤਾ। ਉਸ ਤੋਂ ਬਾਅਦ ਇਕ ਮਹੀਨੇ ਪਿੱਛੋਂ ਹੋਰ ਪਤੀ ਕਰ ਲਿਆ ਤਾਂ ਫੇਰ ਉਸ ਨੂੰ ਵੀ ਜ਼ਹਿਰ ਦੇ ਕੇ ਮਾਰ ਦਿੱਤਾ। ਜਦੋਂ ਚੌਥਾ ਪਤੀ ਕੀਤਾ ਤਾਂ ਇਸ ਨੇ ਉਸਨੂੰ ਮਾਰ ਕੇ ਹੋਰ ਪੰਜਵਾਂ ਪਤੀ ਲੱਭ ਲਿਆ। ਉਸ ਤੋਂ ਬਾਅਦ ਛੇਵੇਂ ਤੇ ਸਤਵੇਂ ਨੂੰ ਵੀ ਮਾਰ ਕੇ ਅੱਠਵੇਂ ਨਾਲ ਮੋਹ ਪਾ ਲਿਆ। ਕਰਮਾਂ ਦੀ ਐਸੀ ਗਤੀ ਵਰਤੀ ਕਿ ਉਸ ਨੂੰ ਆਪਣਾ ਅੱਠਵਾਂ ਪਤੀ ਵੀ ਪਸੰਦ ਨਹੀਂ ਆਇਆ ਤੇ ਉਸ ਨੂੰ ਵੀ ਤਲਵਾਰ ਮਾਰ ਕੇ ਮਾਰ ਦਿੱਤਾ। ਜਦੋਂ ਅੰਤ ਸਾਰੇ ਜਗਤ ਵਿਚ ਇਸ ਨੂੰ ਧਿਰਕਾਰਾਂ (ਲਾਹਨਤਾਂ) ਪੈਣ ਲੱਗੀਆਂ। ਤਾਂ ਕਹਿਣ ਲੱਗੀ ਕਿ ਮੈਂ ਹੁਣ ਆਪਣੇ ਪਤੀ ਨਾਲ ਸੜ ਕੇ ਸਤੀ ਹੋਵਾਂਗੀ। ਜਦੋਂ ਹੱਥ ਵਿਚ ਨਾਰੀਅਲ, ਸੰਧੂਰ ਆਦਿ ਦਾ ਭਾਂਡਾ ਲੈ ਕੇ ਚਿਖਾ ਦੇ ਉਪਰ ਚੜ੍ਹਨ ਲੱਗੀ ਤਾਂ ਇਕ ਸਾਧ ਨੇ ਕਿਹਾ ਕਿ 'ਏਹ ਕਿਆ ਯੇਹ ਕਿਆ ਯੇਹ ਕਿਆ ਕੀਆ' ਤੂੰ ਆਪਣੇ ਅੱਠਾਂ ਪਤੀਆਂ ਨੂੰ ਮਾਰ ਕੇ ਹੁਣ ਸਤੀ ਹੋਣ ਲੱਗੀ ਹੈਂ। ਸੁਣ ਕੇ ਕਹਿੰਦੀ ਕਿ ਜੇ ਤੇਰਾ ਪਹਿਲਾਂ ਪਤਾ ਲੱਗ ਜਾਂਦਾ ਤਾਂ ਤੇਰਾ ਵੀ ਪ੍ਰਬੰਧ ਕਰ ਲੈਂਦੀ। ਚਲ ਹੁਣ ਵੀ ਕੋਈ ਪਰਵਾਹ ਨਹੀਂ। ਚਿਖਾ ਤੇ ਚੜ੍ਹਨ ਵੇਲੇ ਲੋਕਾਂ ਨੂੰ ਕਹਿੰਦੀ ਕਿ ਜੇ ਇਸ ਸਾਧ ਨੂੰ ਧੂਹ-ਧੂਹ ਕੇ ਨਾ ਮਾਰਿਆ ਤਾਂ ਕਾਲ ਪੈ ਜਾਵੇਗਾ। ਸੁਣ ਕੇ ਲੋਕਾਂ ਨੇ ਸਾਧ ਨੂੰ ਮਾਰ ਦਿੱਤਾ। ਇਉਂ ਇਸ ਪ੍ਰਕਾਰ ਦੀਆਂ ਸਤੀਆਂ ਵੀ ਹੁੰਦੀਆਂ ਹਨ।

ਚਾਰ ਪ੍ਰਕਾਰ ਦੀਆਂ ਸਤੀਆਂ ਬਾਬਤ ਪੰਡਤ ਗੁਲਾਬ ਸਿੰਘ ਜੀ ਕ੍ਰਿਤ 'ਅਧਿਆਤਮਕ ਰਾਮਾਇਣ' ਅਨੁਸਾਰ ਚਾਰ ਪ੍ਰਕਾਰ ਦੀਆਂ ਸਤੀਆਂ ਦਾ ਕਥਨ ਕੀਤਾ ਹੈ।

੧. ਜੋ ਬਾਣੀ ਕਰਕੇ ਕਿਸੇ ਨਾਲ ਭੈੜੀਆਂ ਗੱਲ੍ਹਾਂ ਨਹੀਂ ਕਰਦੀਆਂ। ਉਹ ਪੰਜ ਸੌ ਵਰਖ ਸੁਰਗ ਵਿੱਚ ਪਤੀ ਸਮੇਤ ਵਸਦੀਆ ਹਨ।

੨. ਜੋ ਸਰੀਰ ਕਰਕੇ ਬਚੀਆਂ ਰਹਿੰਦੀਆਂ ਹਨ ਅਤੇ ਮਨ ਭਾਵੇਂ ਡੋਲਦਾ ਹੈ, ਉਹ ਇਕ ਹਜ਼ਾਰ ਵਰਖ ਪਤੀ ਸਮੇਤ ਸੁਰਗ ਵਿੱਚ ਵੱਸਦੀਆਂ ਹਨ।

੩. ਜੋ ਮਨ ਕਰਕੇ ਵੀ ਕਾਇਮ ਰਹਿੰਦੀਆਂ ਹਨ ਉਹ ਇੰਦਰ ਦੀ ਉਮਰ ਤੱਕ ਪਤੀ ਸਮੇਤ ਸੁਰਗ ਵਿੱਚ ਵੱਸਦੀਆਂ ਹਨ। ਉਸ ਦੇ ਸਤ ਦੇ ਆਸਰੇ ਪਤੀ ਉੱਥੇ ਵੱਸਦਾ ਹੈ।

੪. ਜੋ ਆਪਣੇ ਪਤੀ ਤੋਂ ਬਿਨਾਂ, ਕਿਸੇ ਨੂੰ ਪੁਰਖ ਹੀ ਨਹੀਂ ਸਮਝਦੀਆਂ। ਉਹ ਪਤੀ ਸਮੇਤ ਅਮਰ ਹੋ ਜਾਂਦੀਆਂ ਹਨ।

**ਪੰਡਿਤ ਦੇਖਹੁ; ਰਿਦੈ ਬੀਚਾਰਿ ॥੧॥**

ਹੇ ਪੰਡਿਤ, ਵਿਦਵਾਨ! ਤੂੰ ਆਪ ਦੇ (ਰਿਦੈ) ਦਿਲ ਵਿਚ ਵਿਚਾਰ ਕਰਕੇ ਦੇਖਣਾ ਕਰ।

**ਪ੍ਰੀਤਿ ਬਿਨਾ; ਕੈਸੇ ਬਧੈ ਸਨੇਹੁ ॥**

ਕਿਸੇ ਇਸਤਰੀ ਦਾ ਆਪਣੇ ਪਤੀ ਨਾਲ (ਪ੍ਰੀਤਿ) ਪ੍ਰੇਮ ਕੀਤੇ ਤੋਂ (ਬਿਨਾ) ਬਗੈਰ ਆਪਣੇ ਪਤੀ ਨਾਲ (ਸਨੇਹੁ) ਪ੍ਰੇਮ (ਕੈਸੇ) ਕਿਵੇਂ (ਬਧੈ) ਵਧੇਗਾ। ਭਾਵ ਨਹੀਂ ਵਧੇਗਾ।

**ਜਬ ਲਗੁ ਰਸੁ; ਤਬ ਲਗੁ ਨਹੀ ਨੇਹੁ ॥੧॥ ਰਹਾਉ ॥**

(ਜਬ ਲਗੁ) ਜਦੋਂ ਤੱਕ ਉਹ ਹੋਰਨਾਂ (ਰਸੁ) ਰਸਾਂ-ਕਸਾਂ ਦੇ ਖਾਣ ਪੀਣ ਭੋਗਣ ਵਿਚ ਲੱਗੀ ਹੋਈ ਹੈ, (ਤਬ ਲਗੁ) ਤਦੋਂ ਤੱਕ ਉਸ ਅੰਦਰ ਪਤੀ ਦਾ (ਨੇਹੁ) ਪ੍ਰੇਮ ਨਹੀਂ ਹੁੰਦਾ।

ਹੋਰ ਦ੍ਰਿਸ਼ਟਾਂਤ ਦੇ ਕੇ ਸਮਝਾਉਂਦੇ ਹਨ ਕਿ :

**ਸਾਹਨਿ ਸਤੁ ਕਰੈ; ਜੀਅ ਅਪਨੈ ॥** *(ਚਾਲ ਵਾਸਤੇ ਬਿਸ੍ਰਾਮ)*

**ਸੋ ਰਮਯੇ ਕਉ; ਮਿਲੈ ਨ ਸੁਪਨੈ ॥੨॥** *('ਰਮਯੇ' ਪਾਠ ਨੂੰ ਰਮੱਈਏ ਪੜ੍ਹਨਾ)*

ਜਿਵੇਂ ਸ਼ਾਹੂਕਾਰ ਦਾ ਨੌਕਰ ਉਸਦੀ ਪਤਨੀ (ਸਾਹਨਿ) ਸ਼ਾਹੂਕਾਰਣੀ, ਸ਼ਾਹਣੀ ਨੂੰ (ਅਪਨੈ) ਆਪਣੇ (ਜੀਅ) ਹਿਰਦੇ ਵਿਚ (ਸਤੁ ਕਰੈ) ਨਿਸ਼ਚੇ ਕਰੇ ਕਿ ਇਹ ਸ਼ਾਹੂਕਾਰਣੀ ਮੇਰੀ ਹੀ ਹੈ, ਸ਼ਾਹੂਕਾਰ ਇਸਦਾ ਕੀ ਲੱਗਦਾ ਹੈ। ਪਰ (ਸੋ) ਉਸ ਸ਼ਾਹਨੀ (ਕਉ) ਦਾ (ਰਮਯੇ) ਮਾਲਕ, ਪਤੀ ਸ਼ਾਹੂਕਾਰ ਉਸ ਨੌਕਰ ਨੂੰ ਸੁਪਨੇ ਮਾਤਰ ਵੀ ਸ਼ਾਹੂਕਾਰਣੀ ਨਾਲ (ਮਿਲੈ ਨ) ਮਿਲਣ ਨਹੀਂ ਦਿੰਦਾ। ਸਗੋਂ ਉਹ ਤਾਂ ਐਸੇ ਭੈੜੇ ਆਦਮੀ ਦੇ ਤਾਂਈਂ ਧੱਕੇ ਮਾਰ ਕੇ ਬਾਹਰ ਕੱਢ ਦਿੰਦਾ ਹੈ।

ਇਸੇ ਪ੍ਰਕਾਰ, ਜਿਹੜਾ ਜੀਵ ਮਾਇਆ ਰੂਪ ਸ਼ਾਹਣੀ ਨੂੰ ਨਿਸ਼ਚੇ ਕਰਕੇ ਆਪਣਾ ਮੰਨੀ ਬੈਠਾ ਹੈ ਕਿ ਇਹ ਮੇਰੀ ਹੈ। ਪਰ ਉਸ ਮਾਇਆ ਰੂਪ ਸ਼ਾਹਣੀ ਦਾ ਪਤੀ ਪ੍ਰਮੇਸਰ ਉਸ ਨੂੰ ਮਾਇਆ ਨਾਲ ਸੁਪਨੇ ਮਾਤਰ ਵੀ ਮਿਲਣ ਨਹੀਂ ਦਿੰਦਾ ਭਾਵ ਉਸ ਨੂੰ ਸੁਪਨੇ ਮਾਤਰ ਵੀ ਮਾਇਆ ਦੀ ਪ੍ਰਾਪਤੀ ਨਹੀਂ ਹੁੰਦੀ।

**ਪ੍ਰਸ਼ਨ :** ਹੇ ਕਬੀਰ! ਫਿਰ ਸੁਹਾਗਣ ਕਿਹੜੀ ਹੈ?

**ਤਨੁ ਮਨੁ ਧਨੁ; ਗ੍ਰਿਹੁ ਸਉਪਿ ਸਰੀਰੁ ॥**

**ਉੱਤਰ :** ਜਿਹੜੀ ਇਸਤਰੀ ਆਪਣਾ (ਤਨੁ) ਸਰੀਰ, ਮਨ, ਧਨ ਤੇ (ਗ੍ਰਿਹੁ) ਘਰ ਆਦਿਕ ਸਭ ਕੁਝ ਆਪਣੇ ਪਤੀ ਦੀ ਸੇਵਾ ਵਿਚ ਅਰਪਣ ਕਰ ਦੇਵੇ।

**ਸੋਈ ਸੁਹਾਗਨਿ; ਕਹੈ ਕਬੀਰੁ ॥੩॥੨੩॥**

ਭਗਤ ਕਬੀਰ ਸਾਹਿਬ ਜੀ (ਕਹੈ) ਕਹਿੰਦੇ ਹਨ ਕਿ (ਸੋਈ) ਉਸ ਦਾ ਨਾਮ ਸੁਹਾਗਣ ਹੈ। ਪਰ ਜਿਹੜੀ ਇਸਤਰੀ ਘਰ ਦੇ ਦਾਣੇ ਬੋਹਲ ਹੱਟੀਆ, ਭੱਠੀਆ ਵਿੱਚ ਲੁੱਟਾਈ ਜਾਵੇ ਤੇ ਕਹੇ ਕਿ ਤੇਰੀ ਕਮਾਈ ਵਿੱਚ ਬਰਕਤ ਨਹੀਂ ਜੋ ਕੁੱਝ ਬਣਾਇਆ ਹੈ ਉਹ ਤਾਂ ਮੈਂ ਪੇਕਿਆਂ ਤੋਂ ਲੈ ਕੇ ਆਈ ਹਾਂ। ਉਹ ਸੁਹਾਗਣ ਨਹੀਂ ਕਹਾ ਸਕਦੀ।

## ਅਰਥ ਨੰ : ੨

ਇਸੇ ਪ੍ਰਕਾਰ ਹੁਣ ਸਾਧੂ ਦੇ ਲੱਛਣ ਦੱਸਦੇ ਹਨ

**ਬਿਨੁ ਸਤ; ਸਤੀ ਹੋਇ ਕੈਸੇ ਨਾਰਿ ॥**

ਭਾਵੇਂ ਕੋਈ ਘਰ ਛੱਡ ਕੇ ਸਾਧ ਬਣ ਜਾਵੇ ਪਰ (ਸਤ) ਸਤਪ੍ਰਤੱਗੀ ਹੋਣ, ਸੱਚ ਬੋਲਣ, ਸਤ ਨਾਮ ਦੇ ਜਾਪ ਤੇ ਸਤ ਪੁਰਖਾਂ ਦੀ ਸੰਗਤ ਤੋਂ (ਬਿਨੁ) ਬਗੈਰ (ਨਾਰਿ) ਜੀਵ ਰੂਪ ਇਸਤਰੀ **ਵਾ:** ਜਗਿਆਸੂ ਰੂਪ ਇਸਤਰੀ (ਸਤੀ) ਸਾਧੂ ਕਿਵੇਂ ਹੋ ਸਕਦੀ ਹੈ।

ਸਤੀਆਂ ਦੀ ਨਿਆਈਂ ਚਾਰ ਪ੍ਰਕਾਰ ਦੇ ਸਾਧੂ ਵੀ ਹੁੰਦੇ ਹਨ :

੧. ਇਕ ਪਤੀ ਤੋਂ ਬਿਨਾਂ ਬਾਕੀ ਸਭ ਨਾਰੀਆਂ ਸਮਝਣੀਆਂ। (ਸੰਤ) ਇਕ ਵਾਹਿਗੁਰੂ ਪੁਰਖ, ਬਾਕੀ ਸਭ ਉਸਦੀ ਰਚਨਾ। **'ਏਕਾ ਪੁਰਖ ਸਬਾਈ ਨਾਰਿ ॥'**

੨. (ਸਤੀ ਬ੍ਰਤ ਧਰਮ) ਵੱਡੇ ਪਿਤਾ ਸਮਾਨ, ਬਰਾਬਰ ਦੇ ਭਾਈ, ਛੋਟੇ ਪੁੱਤਰ ਸਮਾਨ। ਮਾਤਾ-ਪਿਤਾ ਦੇ ਦਿੱਤੇ ਪਤੀ ਨੂੰ ਪ੍ਰਮੇਸ਼ਰ ਰੂਪ ਸਮਝ ਕੇ ਪੂਜਾ ਕਰਨੀ। (ਸੰਤ) ਇਕ ਅਕਾਲ ਪੁਰਖ ਨੂੰ ਪਤੀ ਸਮਝਣਾ ਤੇ ਵੱਡੇ ਪਿਤਾ ਰੂਪ ਸਮਝ ਕੇ ਸੇਵਾ ਕਰਨੀ, ਬਰਾਬਰ ਦੇ ਭਾਈ ਸਮਝ ਕੇ ਸੇਵਾ ਕਰਨੀ। ਛੋਟੇ ਪੁੱਤਰ ਨਿਆਈਂ ਸਮਝ ਕੇ ਉਪਦੇਸ ਦੇਣਾ।

੩. ਸਰੀਰ ਕਰਕੇ ਕਾਇਮ ਰਹਿਣਾ, ਮਨ ਭਾਵੇਂ ਡੋਲਣਾ। (ਸੰਤ) ਸਰੀਰ ਕਰਕੇ ਇਕ ਓਟ, ਮਨ ਦੁਨੀਆਂ ਵਿੱਚ ਡੋਲ ਜਾਣਾ।

੪. ਸਰੀਰ ਕਰਕੇ ਅਤੇ ਮਨ ਕਰਕੇ ਵੀ ਡੋਲਣਾ, ਮੌਕਾ ਨਾ ਬਣਨ ਕਰਕੇ ਬਚਣਾ। (ਸੰਤ) ਸਰੀਰ ਤੇ ਮਨ ਕਰਕੇ ਭਾਵੇਂ ਡੋਲਣਾ ਪਰ ਸੰਗਤ ਕਰਕੇ ਬਚਣਾ।

**ਪੰਡਿਤ ਦੇਖਹੁ; ਰਿਦੈ ਬੀਚਾਰਿ ॥੧॥**

ਹੇ (ਪੰਡਿਤ) ਵਿਦਵਾਨ ਲੋਕੋ ! ਤੁਸੀਂ ਆਪਣੇ (ਰਿਦੈ) ਹਿਰਦੇ ਵਿਚ ਆਪ (ਬੀਚਾਰਿ) ਵਿਚਾਰ ਕਰਕੇ ਦੇਖਣਾ ਕਰੋ।

**ਪ੍ਰੀਤਿ ਬਿਨਾ; ਕੈਸੇ ਬਧੈ ਸਨੇਹੁ ॥**

ਗੁਰੂ ਸਾਹਿਬ ਵਿਚ (ਪ੍ਰੀਤਿ) ਪ੍ਰੀਤੀ ਲਾਏ ਤੋਂ (ਬਿਨਾ) ਬਗੈਰ ਪ੍ਰਮੇਸ਼ਰ ਵਿਚ (ਕੈਸੇ) ਕਿਸ ਪ੍ਰਕਾਰ (ਸਨੇਹੁ) ਪ੍ਰੇਮ (ਬਧੈ) ਵਧੇਗਾ, ਭਾਵ ਨਹੀਂ ਵਧੇਗਾ।

**ਅਥਵਾ :** ਵਾਹਿਗੁਰੂ ਪ੍ਰਮੇਸ਼ਰ ਵਿਚ ਪ੍ਰੀਤੀ ਲਾਏ ਤੋਂ ਬਿਨਾਂ ਦੁਨੀਆਂ ਦਾ (ਸਨੇਹੁ) ਮੋਹ (ਕੈਸੇ) ਕਿਵੇਂ (ਬਧੈ) ਬਾਧ ਭਾਵ ਨਾਸ਼ ਹੋਵੇਗਾ। ਅਰਥਾਤ ਦੁਨੀਆਂ ਦਾ ਮੋਹ ਤਾਂ ਉਸ ਵੇਲੇ ਹੀ ਨਾਸ਼ ਹੋਵੇਗਾ ਜਦੋਂ ਵਾਹਿਗੁਰੂ ਵਿੱਚ ਪ੍ਰੀਤ ਲੱਗੇਗੀ।

**ਅਥਵਾ :** ਦੁਨੀਆਂ ਦੀ ਪ੍ਰੀਤੀ ਤੋਂ ਹੋਏ ਬਗੈਰ ਪ੍ਰਮੇਸ਼ਰ ਨਾਲ ਪ੍ਰੇਮ (ਕੈਸੇ) ਕਿਵੇਂ ਵੱਧ ਸਕਦਾ ਹੈ ਭਾਵ ਨਹੀਂ ਵੱਧ ਸਕਦਾ।

**ਜਬ ਲਗੁ ਰਸੁ; ਤਬ ਲਗੁ ਨਹੀ ਨੇਹੁ ॥੧॥ ਰਹਾਉ ॥**

ਜਿੰਨਾਂ ਚਿਰ ਤੱਕ ਜੀਵ (ਰਸੁ) ਰਸਾਂ-ਕਸਾਂ **ਵਾ:** ਸ਼ਬਦ, ਸਪਰਸ਼, ਰੂਪ, ਰਸ, ਗੰਧ ਵਿਚ ਫਸਿਆ ਹੋਇਆ

ਹੈ (ਤਬ) ਉਨਾਂ ਚਿਰ (ਲਗੁ) ਤੱਕ ਪ੍ਰਮੇਸਰ ਨਾਲ (ਨੇਹੁ) ਪ੍ਰੇਮ ਨਹੀਂ ਹੋ ਸਕਦਾ।

**ਸਾਹਨਿ ਸਤੁ ਕਰੈ; ਜੀਅ ਅਪਨੈ ॥**

ਜਿਸਨੇ ਆਪਣੇ (ਜੀਅ) ਹਿਰਦੇ ਵਿਚ ਪ੍ਰਮੇਸਰ ਦੀ (ਸਾਹਨਿ) ਮਾਇਆ ਰੂਪ ਸਾਹਣੀ ਨੂੰ (ਸਤੁ ਕਰੈ) ਨਿਸ਼ਚੈ ਕਰਕੇ ਜਾਣਿਆ ਹੈ ਕਿ ਇਹ ਮਾਇਆ ਮੇਰੀ ਹੈ, ਮੈਂ ਹੀ ਵਰਤਣੀ ਹੈ।

**ਸੋ ਰਮਯੇ ਕਉ; ਮਿਲੈ ਨ ਸੁਪਨੈ ॥੨॥**

(ਸੋ) ਉਹ ਸਾਧ ਕਹਾਉਣ ਵਾਲਾ (ਰਮਯੇ) ਪ੍ਰਮੇਸ਼ਰ (ਕਉ) ਨੂੰ ਸੁਪਨੇ ਮਾਤਰ ਵੀ (ਮਿਲੈ ਨ) ਨਹੀਂ ਮਿਲ ਸਕੇਗਾ ਭਾਵ ਉਸ ਨੂੰ ਪ੍ਰਮੇਸ਼ਰ ਦੀ ਉੱਕਾ ਹੀ ਪ੍ਰਾਪਤੀ ਨਹੀਂ ਹੋ ਸਕਣੀ। **ਵਾ:** ਸੁਪਨੇ ਵਿਚ ਵੀ ਨਹੀਂ ਮਿਲ ਸਕੇਗਾ **ਵਾ:** ਸੁਪਨੇ ਰੂਪ ਸੰਸਾਰ ਵਿਚ ਵੀ ਨਹੀਂ ਮਿਲ ਸਕੇਗਾ।

**ਅਥਵਾ :** (ਸੋ) ਉਹ (ਰਮਯੇ) ਪ੍ਰਮੇਸ਼ਰ (ਕਉ) ਨੂੰ (ਮਿਲੈ ਨ) ਨਹੀਂ ਮਿਲਦਾ। ਸੁਪਨੇ ਰੂਪ ਸੰਸਾਰ ਵਿੱਚ ਹੀ ਪਰਚਿਆ ਰਹਿੰਦਾ ਹੈ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਸਾਹਨਿ ਸਤੁ ਕਰੈ; ਜੀਅ ਅਪਨੈ ॥**

ਜਿਹੜਾ (ਸਾਹਨਿ) ਸ਼ਾਹਣੀ ਰੂਪ ਮਾਇਆ ਨੂੰ (ਸਤੁ) ਨਾਸ਼ ਰੂਪ ਕਰਕੇ ਆਪਣੇ ਹਿਰਦੇ ਵਿਚ ਸਮਝਦਾ ਹੈ।

**ਅਥਵਾ :** ਜਿਹੜਾ ਆਪਣੇ ਹਿਰਦੇ ਅੰਦਰ (ਸਾਹਨਿ) ਸ਼ਾਹਣੀ ਮਾਇਆ ਦਾ (ਸਤੁ) ਨਾਸ਼ ਕਰੇ।

**ਸੋ ਰਮਯੇ ਕਉ; ਮਿਲੈ ਨ ਸੁਪਨੈ ॥੨॥**

(ਸੋ) ਉਹ ਸਾਧੂ (ਰਮਯੇ) ਪ੍ਰਮੇਸ਼ਰ (ਕਉ) ਨੂੰ (ਮਿਲੈ) ਮਿਲ ਜਾਂਦਾ ਹੈ ਅਤੇ (ਨ ਸੁਪਨੈ) ਫਿਰ ਸੰਸਾਰ ਰੂਪ ਸੁਪਨੇ ਵਿਚ ਪਰਚਦਾ ਨਹੀਂ, ਭਾਵ ਮੁਕਤ ਹੋ ਜਾਂਦਾ ਹੈ।

**ਤਨੁ ਮਨੁ ਧਨੁ; ਗ੍ਰਿਹੁ ਸਉਪਿ ਸਰੀਰੁ ॥**

ਜਿਹੜੀ ਜਗਿਆਸੂ ਰੂਪ ਇਸਤਰੀ ਆਪਣੇ (ਤਨੁ) ਸਥੂਲ ਸਰੀਰ ਦਾ ਅਭਿਮਾਨ (ਮਨੁ) ਸੂਖਮ ਸਰੀਰ ਦਾ ਅਭਿਮਾਨ **ਵਾ:** (ਤਨੁ) ਪੁੱਤਰ ਆਦਿਕ ਤੇ (ਮਨੁ) ਮਨ ਦਾ ਹੰਕਾਰ **ਵਾ:** ਮਨ ਦੀ ਮਨੌਤ, (ਧਨੁ) ਦੌਲਤ, ਰੋਕੜੀ (ਗ੍ਰਿਹੁ) ਘਰ ਅਤੇ ਸਰੀਰ ਆਦਿਕ ਸਭ ਕੁਝ ਪ੍ਰਮੇਸਰ ਦੀ ਆਗਿਆ ਵਿੱਚ (ਸਉਪਿ) ਅਰਪਣਾ ਕਰੇ।

**ਅਥਵਾ :** ਜੋ ਮਨ ਦੇ (ਤਨੁ) ਸਾਥ ਹੀ ਧਨ, ਘਰ ਤੇ ਸਰੀਰ ਵੀ ਸੌਂਪ ਦੇਵੇ।

**ਸੋਈ ਸੁਹਾਗਨਿ; ਕਹੈ ਕਬੀਰੁ ॥੩॥੨੩॥**

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! (ਸੋਈ) ਉਹੀ ਵਾਹਿਗੁਰੂ ਦੇ (ਸੁਹਾਗਨਿ) ਅਨੰਦ ਵਾਲੀ ਮਹਾਤਮਾ ਰੂਪ ਸਖੀ (ਕਹੈ) ਕਹੀਦੀ ਹੈ। **ਵਾ:** ਪ੍ਰਮੇਸ਼ਰ ਦੇ (ਸੁਹਾਗਨਿ) ਅਨੰਦ ਵਾਲਾ ਸਾਧੂ (ਕਹੈ) ਕਹੀਦਾ ਹੈ।

## ਗਉੜੀ ਕਬੀਰ ਜੀ ॥

ਭਗਤ ਕਬੀਰ ਸਾਹਿਬ ਜੀ ਕਿਸੇ ਨੂੰ ਜਗਤ ਜੂਠ ਤੰਬਾਕੂ ਪੀਂਦਾ ਵੇਖ ਕੇ ਇਹ ਪਾਵਨ ਸ਼ਬਦ ਉਚਾਰਨ ਕਰਦੇ ਹਨ।

## ਅਰਥ ਨੰ : ੧

### ਬਿਖਿਆ ਬਿਆਪਿਆ; ਸਗਲ ਸੰਸਾਰੁ ॥

ਵੇਖੋ ਭਾਈ ! (ਸਗਲ) ਸਾਰਾ ਸੰਸਾਰ ਹੀ (ਬਿਖਿਆ) ਜਗਤ ਜੂਠ ਤੰਬਾਕੂ ਵਿਚ (ਬਿਆਪਿਆ) ਲੱਗਾ ਹੋਇਆ ਹੈ।

### ਬਿਖਿਆ; ਲੈ ਡੂਬੀ ਪਰਵਾਰੁ ॥੧॥

ਇਹ (ਬਿਖਿਆ) ਜਗਤ ਜੂਠ ਤੰਬਾਕੂ (ਪਰਵਾਰੁ) ਪਰਿਵਾਰਾਂ ਦੇ ਪਰਿਵਾਰ ਲੈ ਕਰਕੇ (ਡੂਬੀ) ਡੁੱਬ ਗਈ ਹੈ।

### ਰੇ ਨਰ; ਨਾਵ ਚਉੜਿ ਕਤ ਬੋੜੀ ॥

(ਰੇ) ਹੇ (ਨਰ) ਪੁਰਸ਼ਾ, (ਚਉੜਿ) ਚੌੜ ਚਪੱਟੂਆ ! ਤੂੰ ਆਪਣੀ ਬੁੱਧੀ ਰੂਪ **ਵਾ:** ਜ਼ਿੰਦਗੀ ਰੂਪ (ਨਾਵ) ਨਉਕਾ, ਬੇੜੀ ਨੂੰ (ਕਤ) ਕਿੱਥੇ ਸੰਸਾਰ ਰੂਪ ਰੜੇ ਥਾਂ ਹੀ (ਬੋੜੀ) ਡਬੋਈ ਬੈਠਾਂ ਹੈਂ।

### ਹਰਿ ਸਿਉ ਤੋੜਿ; ਬਿਖਿਆ ਸੰਗਿ ਜੋੜੀ ॥੧॥ ਰਹਾਉ ॥

ਅਤੇ (ਹਰਿ) ਪ੍ਰਮੇਸਰ (ਸਿਉ) ਨਾਲੋਂ ਬਿਰਤੀ,ਪ੍ਰੀਤੀ ਤੋੜ ਕੇ (ਬਿਖਿਆ) ਜਗਤ ਜੂਠ ਤੰਬਾਕੂ (ਸੰਗਿ) ਨਾਲ ਜੋੜੀ ਬੈਠਾ ਹੈਂ।

### ਸੁਰਿ ਨਰ ਦਾਧੇ; ਲਾਗੀ ਆਗਿ ॥

ਜੋ (ਸੁਰਿ) ਦੇਵਤੇ ਕਹਾਉਣ ਵਾਲੇ ਬ੍ਰਾਹਮਣ ਤੇ (ਨਰ) ਛੱਤਰੀ ਬਹਾਦਰ ਕਹਾਉਣ ਵਾਲੇ ਜੋਧੇ ਹਨ ਇਹਨਾਂ ਨੂੰ ਵੀ ਤੰਬਾਕੂ ਪੀਣ ਦੀ ਅੱਗ (ਲਾਗੀ) ਲੱਗੀ ਹੋਈ ਹੈ ਤੇ ਸਭ ਇਸ ਵਿੱਚ (ਦਾਧੇ) ਸੜ ਰਹੇ ਹਨ।

**ਅਥਵਾ :** (ਸੁਰਿ) ਸ੍ਰੇਸਟ ਪੰਡਿਤ (ਨਰ) ਮੁਸਲਮਾਨ ਆਦਿਕ ਸਾਰੇ ਹੀ ਜਗਤ ਜੂਠ ਦੀ ਲੱਗੀ ਹੋਈ ਅੱਗ ਵਿਚ (ਦਾਧੇ) ਸੜ ਰਹੇ ਹਨ।

### ਨਿਕਟਿ ਨੀਰੁ; ਪਸੁ ਪੀਵਸਿ ਨ ਝਾਗਿ ॥੨॥

ਇਸ ਜਗਤ ਜੂਠ ਦੀ ਕੁਸੰਗਤ ਤੋਂ ਬਚਣ ਵਾਸਤੇ (ਨਿਕਟਿ) ਨੇੜੇ ਹੀ ਸਾਧਸੰਗਤ ਵਿਚ ਸ਼ਾਸ਼ਤਰ ਗਿਆਨ ਰੂਪ **ਵਾ:** ਨਾਮ ਰੂਪ ਨਿਰਮਲ (ਨੀਰੁ) ਜਲ ਹੈ, ਪਰ ਇਹ ਜੀਵ (ਪਸੁ) ਪਸ਼ੂਪੁਣੇ ਵਾਲੇ ਸੁਭਾਅ ਵਿਚ ਲੱਗੇ ਹੋਣ ਕਰਕੇ ਜਗਤ ਜੂਠ ਤੰਬਾਕੂ ਤੋਂ (ਝਾਗਿ) ਲੰਘ ਕਰਕੇ ਉਸ ਜਲ ਨੂੰ (ਨ) ਨਹੀਂ (ਪੀਵਸਿ) ਪੀਂਦੇ। ਐਨੇ ਇਹ ਵਿਗੜ ਚੁੱਕੇ ਹਨ।

### ਚੇਤਤ ਚੇਤਤ; ਨਿਕਸਿਓ ਨੀਰੁ ॥

ਹੇ ਭਾਈ ! ਜਿੱਥੇ ਸਤਸੰਗਤ ਪ੍ਰਮੇਸ਼ਰ ਨੂੰ ਚੇਤੇ ਕਰਦੀ ਹੈ, ਉੱਥੇ (ਚੇਤਤ ਚੇਤਤ) ਚਿਤਵਨੀ ਕਰਦਿਆਂ-ਕਰਦਿਆਂ ਪ੍ਰਮੇਸ਼ਰ ਦਾ ਵਿਚਾਰ ਰੂਪ, ਨਾਮ ਰੂਪ (ਨੀਰੁ) ਜਲ (ਨਿਕਸਿਓ) ਨਿਕਲਦਾ ਹੈ।

### ਸੋ ਜਲੁ ਨਿਰਮਲੁ; ਕਥਤ ਕਬੀਰੁ ॥੩॥੨੪॥

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਅਸੀਂ ਤਾਂ (ਸੋ) ਉਸ ਜਲ ਨੂੰ (ਨਿਰਮਲੁ) ਉਜਲ ਕਹਿੰਦੇ ਹਾਂ।

ਜੇਕਰ ਕੋਈ ਸਤਸੰਗਤ ਨਾਲ ਮਿਲ ਕੇ ਜਗਤ ਜੂਠ ਨੂੰ ਛੱਡੇ ਅਤੇ ਨਾਮ ਜਪੇ। ਫਿਰ ਮੁਕਤ ਹੋ ਸਕਦਾ ਹੈ। ਇਹ ਉੱਜਲ ਹੋਣ ਦਾ ਤਰੀਕਾ ਦੱਸਿਆ ਹੈ।

## ਅਰਥ ਨੰ : ੨

**ਬਿਖਿਆ ਬਿਆਪਿਆ; ਸਗਲ ਸੰਸਾਰੁ ॥**

(ਸਗਲ) ਸਾਰਾ ਸੰਸਾਰ (ਬਿਖਿਆ) ਵਿਸ਼ਿਆਂ **ਵਾ:** (ਬਿਖਿਆ) ਅਵਿਦਿਆ, ਮਾਇਆ ਵਿਚ ਹੀ (ਬਿਆਪਿਆ) ਲੱਗਾ ਹੋਇਆ ਹੈ।

**ਬਿਖਿਆ; ਲੈ ਡੂਬੀ ਪਰਵਾਰੁ ॥੧॥**

ਇਸ (ਬਿਖਿਆ) ਅਵਿਦਿਆ, ਮਾਇਆ **ਵਾ:** (ਬਿਖਿਆ) ਸ਼ਬਦ, ਸ਼ਪਰਸ਼ ਆਦਿਕ ਵਿਸ਼ਿਆਂ ਨੇ ਆਪਣੇ ਕਾਮ, ਕ੍ਰੋਧ ਆਦਿਕ ਆਸੁਰੀ ਸੰਪਦਾ ਰੂਪ ਪਰਿਵਾਰ ਨੂੰ ਲੈ ਕਰਕੇ ਜੀਵਾਂ ਨੂੰ ਪਦਾਰਥਾਂ ਰੂਪ ਜਲ ਵਿਚ (ਡੂਬੀ) ਡੁਬੋ ਦਿੱਤਾ ਹੈ। **ਵਾ:** ਜੀਵਾਂ ਦੇ ਦੈਵੀ ਸੰਪਦਾ ਰੂਪ ਪਰਿਵਾਰ ਨੂੰ ਲੈ ਕੇ ਡੁਬੋ ਦਿੱਤਾ ਹੈ।

**ਰੇ ਨਰ; ਨਾਵ ਚਉੜਿ ਕਤ ਬੋੜੀ ॥**

(ਰੇ) ਹੇ (ਨਰ) ਪੁਰਸ਼ਾ, ਘਰ ਦਾ ਸਭ ਕੁੱਝ ਗਵਾਉਣ ਵਾਲਿਆ (ਚਉੜਿ) ਚਪੱਟੂਆ! ਤੂੰ ਆਪਣੀ ਸ਼ਰਧਾ ਰੂਪ (ਨਾਵ) ਨੌਕਾ ਭਾਵ ਬੇੜੀ (ਕਤ) ਕਿੱਥੇ ਨਿਸ਼ਰਧੱਕਪੁਣੇ ਰੂਪ ਖੁਸ਼ਕ ਧਰਤੀ ਵਿਚ (ਬੋੜੀ) ਡੋਬ ਦਿੱਤੀ ਹੈ। **ਵਾ:** ਬੁੱਧੀ ਰੂਪ (ਨਾਵ) ਨੌਕਾ (ਕਤ) ਕਿੱਥੇ ਰੜੇ ਮੈਦਾਨ ਵਿਚ (ਬੋੜੀ) ਡੋਬ ਦਿੱਤੀ ਹੈ। ਭਾਵ ਸੰਸਾਰ ਦੇ ਪਦਾਰਥ ਸੱਚੇ ਨਹੀਂ ਹਨ ਤੇ ਤੂੰ ਇਹਨਾਂ ਨੂੰ ਸੱਚੇ ਜਾਣ ਕੇ ਇਹਨਾਂ ਵਿੱਚ ਡੁੱਬਿਆ ਪਿਆ ਹੈਂ।

**ਹਰਿ ਸਿਉ ਤੋੜਿ; ਬਿਖਿਆ ਸੰਗਿ ਜੋੜੀ ॥੧॥ ਰਹਾਉ ॥**

ਫਿਰ ਤੂੰ ਆਪਣੇ ਚਿੱਤ ਦੀ ਬਿਰਤੀ (ਹਰਿ) ਪ੍ਰਮੇਸਰ ਨਾਲੋਂ ਤੋੜ ਕੇ (ਬਿਖਿਆ) ਮਾਇਆ **ਵਾ:** ਵਿਸ਼ਿਆਂ ਦੇ (ਸੰਗਿ) ਨਾਲ ਜੋੜ ਲਈ ਹੈ।

**ਸੁਰਿ ਨਰ ਦਾਧੇ; ਲਾਗੀ ਆਗਿ ॥**

(ਸੁਰਿ) ਦੇਵਤੇ ਤੇ (ਨਰ) ਪੁਰਸ਼ ਸਭਨਾਂ ਨੂੰ ਭੋਗਾਂ ਦੇ ਭੋਗਣ ਦੀ (ਲਾਗੀ ਆਗਿ) ਅੱਗ ਲੱਗੀ ਹੋਈ ਹੈ। ਦੇਵਤੇ ਅਪੱਛਰਾਂ ਆਦਿ ਦੀਆਂ ਨਿਰਤਕਾਰੀਆਂ ਤੇ ਪੁਰਸ਼ ਵੀ ਵੇਸ਼ਵਾ ਦੇ ਤਮਾਸ਼ੇ ਵੇਖਦੇ ਹਨ। ਇਉਂ ਇਹ ਸਭ ਮਾਇਆ ਨੇ (ਦਾਧੇ) ਸਾੜ ਦਿੱਤੇ ਹਨ।

**ਅਥਵਾ :** (ਸੁਰਿ) ਦੇਵਤੇ ਤੇ (ਨਰ) ਪੁਰਸ਼ ਆਦਿਕ ਸਭਨਾਂ ਨੂੰ ਤ੍ਰਿਸ਼ਨਾ ਰੂਪ (ਲਾਗੀ ਆਗਿ) ਅੱਗ ਲੱਗੀ ਹੋਈ ਹੈ ਅਤੇ ਇਹ ਸਭ ਉਸ ਵਿੱਚ (ਦਾਧੇ) ਸੜ ਰਹੇ ਹਨ।

**ਨਿਕਟਿ ਨੀਰੁ; ਪਸੁ ਪੀਵਸਿ ਨ ਝਾਗਿ ॥੨॥**

ਇੰਨ੍ਹਾਂ ਦੇ (ਨਿਕਟਿ) ਨੇੜੇ ਹੀ ਸਾਧਸੰਗਤ ਰੂਪ, ਸਿਮਰਨ-ਭਜਨ ਰੂਪ (ਨੀਰੁ) ਜਲ ਹੈ ਪਰ (ਪਸੁ) ਪਸ਼ੂ ਸੁਭਾਅ ਹੋਣ ਕਰਕੇ ਇਹ ਮਾਇਆ ਵੱਲੋਂ, ਵਿਸ਼ਿਆਂ ਵੱਲੋਂ (ਝਾਗਿ) ਲੰਘ ਕੇ ਇਸ ਜਲ ਨੂੰ (ਨ) ਨਹੀਂ (ਪੀਵਸਿ) ਪੀਂਦੇ। ਕੇਵਲ ਵਿਸ਼ਿਆਂ ਰੂਪ ਝੱਗ ਹੀ ਪੀਂਦੇ ਹਨ। **ਵਾ:** ਇਹ ਪਸ਼ੂ ਬਿਰਤੀ ਵਾਲੇ ਜੀਵ ਵਿਸ਼ੇ ਰੂਪ ਬੂਰ ਨੂੰ ਝੇਲ ਕੇ ਅੰਮ੍ਰਿਤ ਨਹੀਂ ਪੀਂਦੇ।

**ਚੇਤਤ ਚੇਤਤ; ਨਿਕਸਿਓ ਨੀਰੁ ॥**

ਪ੍ਰਮੇਸ਼ਰ ਨੂੰ (ਚੇਤਤ) ਮਨ ਕਰਕੇ ਚੇਤੇ ਕਰਦਿਆਂ (ਚੇਤਤ) ਬਾਣੀ ਕਰਕੇ ਚੇਤੇ ਕਰਦਿਆਂ ਜੋ ਅਨੰਦ ਰੂਪ, ਨਾਮ ਰੂਪ, ਪ੍ਰੇਮ ਰੂਪ (ਨੀਰੁ) ਜਲ ਹਿਰਦੇ ਵਿੱਚੋਂ (ਨਿਕਸਿਓ) ਨਿਕਲਿਆ ਹੈ, ਪ੍ਰਗਟ ਹੋਇਆ ਹੈ।

**ਸੋ ਜਲੁ ਨਿਰਮਲੁ; ਕਥਤ ਕਬੀਰੁ ॥੩॥੨੪॥**

ਭਗਤ ਕਬੀਰ ਸਾਹਿਬ ਜੀ (ਕਥਤ) ਕਥਨ ਕਰਦੇ ਹਨ ਕਿ (ਸੋ) ਉਹ ਜਲ ਨਿਰਮਲ, ਉੱਜਲ ਹੈ।

**ਅਥਵਾ :** ਭਗਤ ਕਬੀਰ ਸਾਹਿਬ ਜੀ (ਸੋ) ਉਹ ਆਤਮਾ ਰੂਪ ਨਿਰਮਲ ਜਲ ਦਾ ਕਥਨ ਕਰਦੇ ਹਨ।

## ਗਉੜੀ ਕਬੀਰ ਜੀ ॥

**ਉਥਾਨਕਾ :**

ਭਗਤ ਕਬੀਰ ਸਾਹਿਬ ਜੀ ਦੇ ਪਾਸ ਕੋਈ ਆਪਣੀਆਂ ਕੁਲਾਂ ਦਾ ਹੰਕਾਰ ਕਰਦਾ ਸੀ ਕਿ ਸਾਡੀ ਕੁਲ ਵੱਡੀ ਹੈ, ਉੱਚੀ ਹੈ, ਫਲਾਣੀ ਕੁਲ ਬੜੀ ਭੈੜੀ ਹੈ। ਤਾਂ ਇਹ ਸੁਣ ਕੇ ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ। **ਵਾ:** ਜਨਮ ਦੀ ਸਫਲਤਾ ਦਿਖਾਉਂਦੇ ਹੋਏ ਕਬੀਰ ਸਾਹਿਬ ਜੀ ਫੁਰਮਾਉਂਦੇ ਹਨ।

### ਜਿਹ ਕੁਲਿ; ਪੂਤੁ ਨ ਗਿਆਨ ਬੀਚਾਰੀ ॥

ਹੇ ਭਾਈ ! (ਜਿਹ) ਜਿਸ ਕੁੱਲ ਵਿਚ **ਵਾ:** ਜਿਸ ਘਰ ਵਿੱਚ ਗਿਆਨ ਦੀ ਵਿਚਾਰ ਕਰਨ ਵਾਲਾ (ਪੂਤੁ) ਪੁੱਤਰ ਪੈਦਾ (ਨ) ਨਹੀਂ ਹੁੰਦਾ।

### ਬਿਧਵਾ ਕਸ ਨ ਭਈ; ਮਹਤਾਰੀ ॥੧॥

ਉਸ ਕੁਲ ਦੀ (ਮਹਤਾਰੀ) ਮਾਂ (ਬਿਧਵਾ) ਵਿਧਵਾ, ਬਾਲ ਰੰਡ (ਕਸ) ਕਿਉਂ (ਨ ਭਈ) ਨਹੀਂ ਹੋ ਗਈ, ਭਾਵ ਜੋ ਮਾਂ ਆਪਣੀ ਕੁਲ ਵਿਚ ਵਾਹਿਗੁਰੂ ਦੇ ਗਿਆਨ ਦੀ ਵਿਚਾਰ ਵਾਲਾ ਪੁੱਤਰ ਪੈਦਾ ਨਹੀਂ ਕਰ ਸਕੀ। ਉਹ ਤਾਂ ਬੱਚੀ ਹੁੰਦੀ ਰੰਡੀ ਹੋ ਜਾਣੀ ਚਾਹੀਦੀ ਸੀ।

***ਜਨਨੀ ਜਨੈ ਤ ਭਗਤ ਜਨ ਕੈ ਦਾਤਾ ਕੈ ਸੂਰਿ ॥**
**ਨਾਹਿ ਤ ਜਨਨੀ ਬਾਂਝ ਰਹੈ ਕਾਹਿ ਗਵਾਵੈ ਨੂਰ ॥** *(ਸੁੰਦਰ ਸ਼ਾਹ)*

ਅਸਲ ਵਿੱਚ ਇਕ ਤਾਂ ਮਾਤਾ ਨੂੰ ਚਾਹੀਦਾ ਹੈ ਕਿ ਉਹ ਸੰਤਾਨ ਵਾਸਤੇ ਮਿਲਾਪ ਕਰੇ ਨਾ ਕਿ ਰਸ ਵਾਸਤੇ ਵਿਸ਼ੇ ਭੋਗੇ ਅਤੇ ਦੂਸਰਾ ਮਕਾਨ ਵਿੱਚ ਮਾੜੀਆਂ ਫੋਟੋਆਂ ਨਾ ਲਾਵੇ। ਧਰਮ ਦੀ ਕਿਰਤ ਕਰਨ ਵਾਲਿਆਂ ਦੀਆਂ, ਧਰਮ ਵਾਸਤੇ ਸ਼ਹੀਦ ਹੋਣ ਵਾਲਿਆਂ ਦੀਆਂ ਜਾਂ ਕਮਾਈ ਵਾਲੇ ਗੁਰਮੁਖ ਸੰਤਾਂ-ਮਹਾਂਪੁਰਖਾਂ ਭਗਤਾਂ ਦੀਆਂ ਫੋਟੋਆਂ ਲਾਵੇ। ਫਿਰ ਹੀ ਘਰ ਵਿਚ ਲਾਇਕ ਜੀਵਨ ਵਾਲੇ ਬੱਚਾ-ਬੱਚੀ ਪੈਦਾ ਹੁੰਦੇ ਹਨ।

**ਪ੍ਰਸ਼ਨ :** ਭਗਤ ਕਬੀਰ ਜੀ ! ਇਸ ਵਿਚ ਮਾਤਾ ਦਾ ਤਾਂ ਕੋਈ ਕਸੂਰ ਨਹੀਂ ਹੈ? ਤੁਸੀਂ ਉਸਦਾ ਖੰਡਨ ਕਿਉਂ ਕੀਤਾ ਹੈ?

**ਉੱਤਰ :** ਸੁਣ ਕੇ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ

### ਜਿਹ ਨਰ; ਰਾਮ ਭਗਤਿ ਨਹਿ ਸਾਧੀ ॥

ਹੇ ਭਾਈ ! (ਜਿਹ) ਜਿਸ (ਨਰ) ਪੁਰਸ਼ ਨੇ (ਰਾਮ) ਪ੍ਰਮੇਸਰ ਦੀ (ਭਗਤਿ) ਭਗਤੀ (ਨਹਿ) ਨਹੀਂ (ਸਾਧੀ) ਕਰਨੀ ਕੀਤੀ।

### ਜਨਮਤ; ਕਸ ਨ ਮੁਓ ਅਪਰਾਧੀ ॥੧॥ ਰਹਾਉ ॥

ਉਹ (ਅਪਰਾਧੀ) ਗੁਨਹਗਾਰ ਪੁਰਸ਼ (ਜਨਮਤ) ਜੰਮਦਾ ਹੀ (ਕਸ) ਕਿਉਂ ਨਹੀਂ (ਮੁਓ) ਮਰ ਗਿਆ ਭਾਵ ਉਹ ਜੇ ਜੰਮਦਾ ਮਰ ਜਾਂਦਾ ਤਾਂ ਹੀ ਚੰਗਾ ਸੀ।

---

* ਇਹ ਦੋਹਰਾ ਸੁੰਦਰ ਸ਼ਾਹ ਦੀ ਗਿਆਨ ਸਮੁੰਦਰ ਕਵਿਤਾ ਵਿਚ ਆਉਂਦਾ ਹੈ, ਜਿਥੋਂ ਲੈ ਕੇ ਲੋਕ ਬੋਲਦੇ ਹਨ।

**ਜਿਨਿ ਐਸਾ ਨਾਮੁ ਵਿਸਾਰਿਆ ਮੇਰਾ ਹਰਿ ਹਰਿ ਤਿਸ ਕੈ ਕੁਲਿ ਲਾਗੀ ਗਾਰੀ॥**
**ਹਰਿ ਤਿਸ ਕੈ ਕੁਲਿ ਪਰਸੂਤਿ ਨ ਕਰੀਅਹੁ ਤਿਸੁ ਬਿਧਵਾ ਕਰਿ ਮਹਤਾਰੀ॥੨॥** (ਅੰਗ: ੧੨੬੩)

## ਮੁਚੁ ਮੁਚੁ ਗਰਭ ਗਏ; ਕੀਨ ਬਚਿਆ॥

(ਮੁਚੁ) ਬਹੁਤੇ ਜੀਵ ਮਾਤਾ ਦੇ ਗਰਭ ਵਿਚ ਹੀ (ਮੁਚੁ) ਛਣ ਗਏ ਭਾਵ ਗਿਰ ਗਏ ਹਨ ਅਤੇ ਇਹ ਨਾਲਾਇਕ (ਕੀਨ) ਕਿਉਂ (ਬਚਿਆ) ਬਚ ਗਿਆ। ਜੇਕਰ ਪ੍ਰਮੇਸਰ ਦਾ ਭਜਨ ਨਹੀਂ ਕਰਨਾ ਸੀ। **ਵਾ:** ਇਹ ਮਾਇਆ ਦੇ ਮੋਹ ਤੋਂ (ਕੀ+ਨ) (ਕੀ) ਕਿਉਂ (ਨ) ਨਹੀਂ ਬਚ ਰਿਹਾ ਭਾਵ ਇਸ ਨੂੰ ਤਾਂ ਚਾਹੀਦਾ ਸੀ ਕਿ ਇਹ ਗਿਆਨ ਅਵਸਥਾ ਵਿਚ ਬਚਿਆ ਰਹਿੰਦਾ।

**ਨੋਟ :** ਪਾਠ 'ਕੀਨ' ਇਕੱਠਾ ਹੀ ਕਰਨਾ।

ਫੇਰ ਅੱਗੇ ਕਹਿੰਦੇ ਹਨ ਕਿ ਚਲੋ ਜੇ ਜਿਉਂਦਾ ਵੀ ਹੈ ਤਾਂ ਉਸ ਦਾ ਇਹੋ ਜਿਹਾ ਜੀਵਨ ਹੁੰਦਾ ਹੈ।

## ਬੁਡਭੁਜਰੂਪ; ਜੀਵੇ ਜਗ ਮਝਿਆ॥੨॥

ਜਿਵੇਂ ਕੋਈ ਬਾਹਾਂ ਤੋਂ ਲੈ ਕੇ ਹੇਠਾਂ ਤੱਕ ਪਾਣੀ ਵਿੱਚ ਡੁੱਬ ਜਾਵੇ, ਬਾਹਰ ਨਾ ਨਿਕਲ ਸਕੇ ਤਾਂ ਉਸਨੂੰ ਜਿਊਂਦਾ ਨਹੀਂ ਸਮਝਿਆ ਜਾਂਦਾ। ਇਸ ਪ੍ਰਕਾਰ ਜੋ ਜੀਵ (ਬੁਡਭੁਜ) ਬਾਹਾਂ ਤੋਂ ਲੈ ਕੇ ਪੈਰ ਦੇ ਅੰਗੂਠੇ ਤੱਕ ਰੂਪ ਦੇ ਵੇਖਣ ਵਿੱਚ ਹੀ ਡੁੱਬੇ ਪਏ ਹਨ ਭਾਵ ਆਪਣਾ ਤੇ ਪਰਾਇਆ ਰੂਪ ਹੀ ਤੱਕਦੇ ਰਹਿੰਦੇ ਹਨ ਅਤੇ ਆਪਣੇ ਆਪ ਨੂੰ (ਜਗ) ਜਗਤ (ਮਝਿਆ) ਵਿੱਚ (ਜੀਵੇ) ਜਿਊਂਦੇ ਸਮਝਦੇ ਹਨ, ਉਹਨਾਂ ਨੂੰ ਜਿਊਂਦੇ ਨਹੀਂ ਸਮਝਣਾ ਚਾਹੀਦਾ।

**ਅਥਵਾ :** 'ਬੁਡਭੁਜ' ਨਾਮ ਕੁਸ਼ਟੀ ਭਾਵ ਕੋਹੜੀ ਦਾ ਹੈ ਅਤੇ ਕੋਹੜ ਨੂੰ ਦੁਨੀਆਂ ਵਿਚ ਅਠਾਰਵਾਂ ਨਰਕ ਮੰਨਿਆ ਹੈ। ਜਿਸ ਪ੍ਰਕਾਰ ਕਿਸੇ ਕੋਹੜੀ ਦਾ ਰੂਪ ਬਾਹਾਂ ਤੋਂ ਲੈ ਕੇ ਪੈਰ ਤੱਕ ਵਿਗੜਨ ਨਾਲ ਉਸ ਦਾ ਜੀਵਨ ਬਹੁਤ ਵਿਰਲਾਪ ਦੇ ਸਹਿਤ ਹੁੰਦਾ ਹੈ। ਇਸੇ ਪ੍ਰਕਾਰ, ਉਹਨਾਂ ਪੁਰਖਾਂ ਦਾ (ਜਗ) ਜਗਤ (ਮਝਿਆ) ਵਿੱਚ (ਜੀਵੇ) ਜਿਊਣਾ ਹੁੰਦਾ ਹੈ ਭਾਵ ਉਹ ਵੀ ਸਦਾ ਵਿਰਲਾਪ ਹੀ ਕਰਦੇ ਰਹਿੰਦੇ ਹਨ।

**ਜੈ ਤਨਿ ਬਾਣੀ ਵਿਸਰਿ ਜਾਇ ॥ ਜਿਉ ਪਕਾ ਰੋਗੀ ਵਿਲਲਾਇ ॥** (ਅੰਗ: ੬੬੧)

**ਪ੍ਰਸ਼ਨ :** ਹੇ ਕਬੀਰ ਜੀ ! ਰੂਪ ਤਾਂ ਬੜਾ ਚੰਗਾ ਹੁੰਦਾ ਹੈ?

## ਕਹੁ ਕਬੀਰ; ਜੈਸੇ ਸੁੰਦਰ ਸਰੂਪ॥

**ਉੱਤਰ :** ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ (ਜੈਸੇ) ਜਿਵੇਂ ਕੋਈ ਸੋਹਣੇ ਸਰੂਪ ਵਾਲਾ, ਸੋਹਣੇ ਅੰਗਾਂ-ਪ੍ਰਤੰਗਾਂ ਵਾਲਾ ਹੋਵੇ।

## ਨਾਮ ਬਿਨਾ; ਜੈਸੇ ਕੁਬਜ ਕੁਰੂਪ॥੩॥੨੫॥

ਪਰ ਹੋਵੇ (ਕੁਬਜ) ਕੁੱਬਾ ਤਾਂ ਉਹ ਚੰਗੇ ਅੰਗ-ਪ੍ਰਤੰਗ ਹੁੰਦਿਆਂ ਹੋਇਆ ਵੀ (ਕੁਰੂਪ) ਖੋਟੇ ਰੂਪ ਵਾਲਾ ਹੀ ਹੁੰਦਾ ਹੈ। ਇਸੇ ਪ੍ਰਕਾਰ ਭਾਵੇਂ ਕੋਈ ਸੋਹਣੇ ਵੇਦ ਸ਼ਾਸਤਰ ਪੜ੍ਹਿਆ ਹੋਵੇ, ਵਿਦਵਾਨ ਤੇ ਸਿਆਣਾ ਵੀ ਹੋਵੇ, ਵਿਹਾਰ ਵਿੱਚ ਵੀ ਚਤੁਰ ਹੋਵੇ, ਸਾਇੰਸ ਆਦਿਕ ੬੪ ਪ੍ਰਕਾਰ ਦੀ ਵਿੱਦਿਆ ਵੀ ਜਾਣਦਾ ਹੋਵੇ, ਪਰ ਜੇਕਰ ਉਹ ਨਾਮ ਸਿਮਰਨ ਤੋਂ (ਬਿਨਾ) ਬਗੈਰ ਹੈ ਤਾਂ ਉਹ ਇਹਨਾਂ ਗੁਣਾਂ ਦੇ ਸਹਿਤ ਹੁੰਦਿਆਂ ਹੋਇਆਂ ਵੀ (ਕੁਬਜ) ਕੁੱਬੇ ਦੀ ਨਿਆਈਂ (ਕੁਰੂਪ) ਖੋਟੇ ਰੂਪ ਵਾਲਾ ਹੀ ਕਿਹਾ ਜਾਵੇਗਾ।

# ਗਉੜੀ ਕਬੀਰ ਜੀ ॥

**ਪ੍ਰਸ਼ਨ :** ਕਿਸੇ ਪੰਡਿਤ ਨੇ ਸਵਾਲ ਕੀਤਾ ਕਿ ਹੇ ਕਬੀਰ ਜੀ ! ਤੁਸੀਂ ਕਿਸਨੂੰ ਚੰਗਾ ਸਮਝਦੇ ਹੋ?

**ਉੱਤਰ :** ਤਾਂ ਇਹ ਸੁਣ ਕਿ ਭਗਤ ਕਬੀਰ ਸਾਹਿਬ ਜੀ ਫੁਰਮਾਉਂਦੇ ਹਨ। **ਵਾ:** ਨਾਮ ਦੀ ਸਫਲਤਾ ਦਿਖਾਉਂਦੇ ਹੋਏ ਕਬੀਰ ਸਾਹਿਬ ਜੀ ਪਾਵਨ ਸ਼ਬਦ ਉਚਾਰਨ ਕਰਦੇ ਹਨ।

## ਜੋ ਜਨ ਲੇਹਿ; ਖਸਮ ਕਾ ਨਾਉ ॥

ਹੇ ਭਾਈ ! (ਜੋ) ਜਿਹੜਾ (ਜਨ) ਪੁਰਸ਼ (ਖਸਮ) ਮਾਲਕ ਅਕਾਲ ਪੁਰਖ ਦਾ (ਨਾਉ) ਨਾਮ ਲੈਣਾ ਕਰੇ, ਉਚਾਰਨਾ ਕਰੇ।

## ਤਿਨ ਕੈ; ਸਦ ਬਲਿਹਾਰੈ ਜਾਉ ॥੧॥

ਅਸੀਂ (ਤਿਨ) ਉਸ (ਕੈ) ਦੇ ਉਪਰੋਂ (ਸਦ) ਸੈਂਕੜੇ ਵਾਰੀ **ਵਾ:** (ਸਦ) ਸਦਾ-ਸਦਾ (ਬਲਿਹਾਰੈ) ਬਲਿਹਾਰ, ਕੁਰਬਾਨ (ਜਾਉ) ਜਾਂਦੇ ਹਾਂ।

## ਸੋ ਨਿਰਮਲੁ; ਨਿਰਮਲ ਹਰਿ ਗੁਨ ਗਾਵੈ ॥

ਸੰਸਾਰ ਵਿੱਚ (ਸੋ) ਉਹੀ ਪੁਰਖ (ਨਿਰਮਲੁ) ਉੱਜਲ ਹੈ ਜੋ (ਨਿਰ+ਮਲ) ਮਾਇਆ ਦੀ, ਵਿਸ਼ਿਆਂ ਦੀ ਇੱਛਾ ਰੂਪ (ਮਲ) ਮੈਲ ਤੋਂ (ਨਿਰ) ਰਹਿਤ ਹੈ **ਵਾ:** ਜੋ (ਨਿਰਮਲ) ਉੱਜਲ (ਹਰਿ) ਪ੍ਰਮੇਸ਼ਰ ਦੇ **ਵਾ:** (ਨਿਰ+ਮਲ) ਅਸੱਤ, ਜੜ੍ਹ, ਦੁੱਖ ਰੂਪ (ਮਲ) ਮੈਲ ਤੋਂ (ਨਿਰ) ਰਹਿਤ (ਹਰਿ) ਪ੍ਰਮੇਸ਼ਰ ਦੇ (ਗੁਨ ਗਾਵੈ) ਗੁਣਾਂ ਨੂੰ ਗਾਉਂਦਾ ਹੈ ਅਤੇ

## ਸੋ ਭਾਈ; ਮੇਰੈ ਮਨਿ ਭਾਵੈ ॥੧॥ ਰਹਾਉ ॥

ਹੇ (ਭਾਈ) ਭਰਾਵੋ ! (ਸੋ) ਉਹੀ ਉੱਜਲ ਪੁਰਸ਼ (ਮੇਰੈ) ਸਾਡੇ ਮਨ ਵਿੱਚ (ਭਾਵੈ) ਭਾਉਂਦਾ ਭਾਵ ਚੰਗਾ ਲੱਗਦਾ ਹੈ।

## ਜਿਹ ਘਟ; ਰਾਮੁ ਰਹਿਆ ਭਰਪੂਰਿ ॥

ਜਿਵੇਂ ਬਰਤਨ ਜਲ ਜਾਂ ਅੰਮ੍ਰਿਤ ਨਾਲ ਭਰਿਆ ਹੁੰਦਾ ਹੈ ਇਸੇ ਪ੍ਰਕਾਰ (ਜਿਹ) ਜਿੰਨ੍ਹਾਂ ਦੇ (ਘਟ) ਹਿਰਦੇ ਅੰਦਰ (ਰਾਮੁ) ਪ੍ਰਮੇਸਰ (ਭਰਪੂਰਿ) ਲਬਾ-ਲਬ ਭਰ ਰਿਹਾ ਹੈ।

**ਅਥਵਾ :** (ਜਿਹ) ਜਿਸਦਾ (ਘਟ) ਹਿਰਦਾ (ਰਾਮੁ) ਪ੍ਰਮੇਸਰ ਦੇ ਅੰਮ੍ਰਿਤ ਨਾਮ ਨਾਲ (ਭਰਪੂਰਿ) ਲਬਾ-ਲਬ ਭਰਿਆ ਹੋਇਆ ਹੈ।

## ਤਿਨ ਕੀ; ਪਗ ਪੰਕਜ ਹਮ ਧੂਰਿ ॥੨॥

(ਹਮ) ਅਸੀਂ (ਤਿਨ) ਉਹਨਾਂ ਪਿਆਰਿਆਂ ਦੇ (ਪਗ) ਚਰਨ (ਪੰਕਜ) ਕਮਲਾਂ (ਕੀ) ਦੀ (ਧੂਰਿ) ਧੂੜੀ ਦੀ ਨਿਆਈਂ ਹਾਂ।

ਤਾਂ ਇਹ ਸੁਣ ਕੇ ਪੰਡਿਤ ਕਹਿੰਦਾ ਹੈ ਕਿ ਹੇ ਕਬੀਰ ! ਜਾਤੀ ਦਾ ਤੂੰ ਜੁਲਾਹਾ ਹੈਂ, ਕੀ ਤੈਨੂੰ ਇੰਨ੍ਹਾਂ ਗੱਲਾਂ ਦਾ ਪਤਾ ਹੈ?

## ਜਾਤਿ ਜੁਲਾਹਾ; ਮਤਿ ਕਾ ਧੀਰੁ ॥

ਹੇ ਭਾਈ ! ਭਾਵੇਂ ਕਿ ਮੈਂ (ਜਾਤਿ) ਜਾਤ ਦਾ ਜੁਲਾਹਾ ਹਾਂ ਪਰ ਗੁਰਾਂ ਦੀ ਕ੍ਰਿਪਾ ਦੁਆਰਾ ਮੈਂ (ਮਤਿ) ਬੁੱਧੀ

(ਕਾ) ਦਾ ਬੜਾ (ਧੀਰੁ) ਧੀਰਜਵਾਨ ਹਾਂ। ਭਾਵ ਮੇਰੀ ਬੁੱਧੀ ਬੜੀ ਧੀਰਜ ਵਾਲੀ ਹੈ। ਕਦੇ ਵੀ ਵਿਸ਼ਿਆਂ ਵਿੱਚ ਨਹੀਂ ਡੋਲਦੀ।

**ਅਥਵਾ :** (ਜੁ+ਲਾਹਾ) (ਜੁ) ਜਿਹੜਾ ਬ੍ਰਹਮ ਦੀ ਪ੍ਰਾਪਤੀ ਰੂਪ (ਲਾਹਾ) ਲਾਭ ਸੀ, ਉਸ ਨੂੰ (ਜਾਤਿ) ਜਾਣ ਕੇ ਮੈਂ ਮੱਤ ਦਾ (ਧੀਰੁ) ਧੀਰਜਵਾਨ ਹੋਇਆ ਹਾਂ। **ਵਾ:** (ਜਾਤਿ+ਜੁ+ਲਾਹਾ) (ਜੁ) ਜੋ ਮੇਰੀ (ਜਾਤਿ) ਬੁੱਧੀ ਹੈ ਉਹ ਪ੍ਰਮੇਸ਼ਰ ਦੀ ਪ੍ਰਾਪਤੀ ਰੂਪ (ਲਾਹਾ) ਲਾਭ ਲੈਣ ਵਾਲੀ ਹੈ।

## ਸਹਜਿ ਸਹਜਿ; ਗੁਣ ਰਮੈ ਕਬੀਰੁ ॥੩॥੨੬॥

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਇਸ ਕਰਕੇ ਅਸੀਂ (ਸਹਜਿ ਸਹਜਿ) ਸ਼ਾਂਤੀ ਪੂਰਬਕ ਸਹਿਜੇ ਹੀ ਸਰੂਪ ਦੇ ਗੁਣਾਂ ਨੂੰ (ਰਮੈ) ਉਚਾਰਦੇ ਹਾਂ।

## ਗਉੜੀ ਕਬੀਰ ਜੀ ॥

**ਉਥਾਨਕਾ :**

ਇਕ ਜੋਗੀ ਆ ਕੇ ਕਬੀਰ ਸਾਹਿਬ ਜੀ ਨੂੰ ਕਹਿੰਦਾ ਕਿ ਹੇ ਕਬੀਰ ਜੀ! ਤੁਸੀਂ ਕਦੇ ਸ਼ਰਾਬ ਵੀ ਪੀਤੀ ਹੈ ਕਿ ਨਹੀਂ? ਮੈਂ ਤਾਂ ਆਪ ਦੀ ਕੱਢ ਕੇ ਪੀਂਦਾ ਹਾਂ। ਤੁਸੀਂ ਵੀ ਪੀ ਕੇ ਵੇਖੋ। ਸੁਣ ਕੇ ਕਬੀਰ ਸਾਹਿਬ ਜੀ ਕਹਿੰਦੇ ਕਿ ਹੇ ਜੋਗੀ! ਤੂੰ ਕਿਵੇਂ ਸ਼ਰਾਬ ਪੀਂਦਾ ਹੈ? ਜੋਗੀ ਕਹਿੰਦਾ ਕਿ ਮਹਾਰਾਜ ਕਈ ਤਾਂ ਰੂੜੀ ਮਾਰਕਾ ਪੀਂਦੇ ਹਨ ਪਰ ਮੈਂ ਆਪ ਦੀ ਨਿਰੋਲ ਸੋਹਣੀ ਸ਼ਰਾਬ ਕੱਢ ਕੇ ਪੀਂਦਾ ਹਾਂ। ਸੁਣ ਕੇ ਕਬੀਰ ਸਾਹਿਬ ਜੀ ਕਹਿੰਦੇ ਕਿ ਹੁਣ ਅਸੀਂ ਤੈਨੂੰ ਦੋ ਪ੍ਰਕਾਰ ਦੇ ਨਾਲ (ਇਕ ਜੋਗ ਦੇ ਤਰੀਕੇ ਨਾਲ ਤੇ ਦੂਸਰਾ ਗਿਆਨ ਦੇ ਤਰੀਕੇ ਨਾਲ) ਦੱਸਦੇ ਹਾਂ ਕਿ ਅਸੀਂ ਕਿਹੜੀ ਸ਼ਰਾਬ ਪੀਂਦੇ ਹਾਂ।

## ਗਗਨਿ ਰਸਾਲ; ਚੁਐ ਮੇਰੀ ਭਾਠੀ ॥

ਹੇ ਜੋਗੀ! ਜੋ (ਰਸਾਲ) ਸੁੰਦਰ (ਗਗਨਿ) ਦਸਵਾਂ ਦੁਆਰ ਹੈ ਇਹ (ਮੇਰੀ) ਸਾਡੀ (ਭਾਠੀ) ਭੱਠੀ ਬਣੀ ਹੋਈ ਹੈ ਅਤੇ ਇਸ ਵਿੱਚੋਂ ਜੋਗਾਨੰਦ ਰੂਪ ਰਸ ਧਾਤੂ (ਚੁਐ) ਚੋਂਦਾ ਹੈ।

## ਸੰਚਿ ਮਹਾ ਰਸੁ; ਤਨੁ ਭਇਆ ਕਾਠੀ ॥੧॥

ਫਿਰ ਅਸੀਂ ਇੜਾ ਤੇ ਪਿੰਗਲਾ ਦੋ ਨਾਲਾਂ ਦੁਆਰਾ ਇਸ (ਮਹਾ ਰਸੁ) ਜੋਗਾਨੰਦ ਨੂੰ (ਸੰਚਿ) ਇਕੱਤਰ ਕਰਨਾ ਕੀਤਾ ਹੈ।

**ਪ੍ਰਸ਼ਨ :** ਕਬੀਰ ਜੀ! ਸ਼ਰਾਬ ਕੱਢਣ ਵਾਸਤੇ ਤਾਂ ਲੱਕੜਾਂ ਦੀ ਲੋੜ ਹੁੰਦੀ ਹੈ?

**ਉੱਤਰ :** ਹੇ ਜੋਗੀ! ਅਸੀਂ ਜੋਗਾ ਅਭਿਆਸ ਦੇ ਬਲ ਦੁਆਰਾ ਪ੍ਰਾਣਾਯਾਮ ਕਰਕੇ ਸਰੀਰ ਨੂੰ ਲੱਕੜ ਦੀ ਨਿਆਈਂ ਸੁਕਾਅ ਦਿੱਤਾ ਹੈ। ਜਿਸ ਕਰਕੇ ਹੁਣ ਸਾਡਾ (ਤਨੁ) ਸਰੀਰ (ਕਾਠੀ) ਲੱਕੜ ਹੀ (ਭਇਆ) ਬਣ ਗਿਆ ਹੈ। ਜੋਗ ਮੱਤ ਅਨੁਸਾਰ ਜਿੰਨ੍ਹਾਂ ਦਾ *ਰਿਦਾ ਕਮਲ ਹੇਠਾਂ ਨੂੰ ਝੁਕਿਆ ਹੁੰਦਾ ਹੈ ਉਹਨਾਂ ਦੇ ਦਸਮ ਦੁਆਰ ਦਾ ਰਸ ਧਾਤੂ ਜਠਰਾ ਅਗਨੀ 'ਤੇ ਪੈ ਕੇ ਨਸ਼ਟ ਹੁੰਦਾ ਰਹਿੰਦਾ ਹੈ ਜਿਸ ਕਰਕੇ ਉਹਨਾਂ ਉੱਪਰ ਵਾਇ, ਪਿਤ, ਕਫ, ਰੁਦਰ ਆਦਿਕ ਰੋਗ ਗੁਜਰਦੇ ਰਹਿੰਦੇ ਹਨ। ਪਰ ਜੋਗੀ ਪ੍ਰਾਣਾਯਾਮ ਰਾਹੀਂ ਪ੍ਰਾਣ ਵਾਯੂ ਨੂੰ ਇੜਾ ਚੰਦਰਮਾ ਦੀ ਸੁਰ ਤੇ ਪਿੰਗਲਾ ਸੂਰਜ ਦੀ ਸੁਰ ਦੁਆਰਾ ਸੁਖਮਨਾ ਵਿੱਚ ਰੋਕ ਕੇ ਅਤੇ ਨਾਲ ਹੀ ਅਪਾਨ ਵਾਯੂ ਨੂੰ ਵੀ ਰੋਕ ਕੇ ਭੁਜੰਗਮਾ ਨਾੜੀ ਰਿਦੇ ਕਮਲ ਨੂੰ ਉੱਪਰ ਵੱਲ ਨੂੰ ਭਾਵ ਦਸਵੇਂ ਦੁਆਰ ਵੱਲ ਨੂੰ ਸਿੱਧਾ ਕਰ ਲੈਂਦੇ ਹਨ। ਜਿਸ ਕਰਕੇ ਉਹ ਦਸਵੇਂ ਦੁਆਰ ਦੇ ਰਸ ਧਾਤੂ ਨੂੰ ਰਿਦੇ ਕਮਲ 'ਤੇ ਹੀ ਪ੍ਰਾਪਤ ਕਰ ਲੈਂਦੇ ਹਨ।

---

* **ਰਿਦਾ ਕਮਲ :** ਇਹ ਸਰੀਰ ਦੇ ਅੰਦਰ ਇਕ ਮਾਸ ਦਾ ਟੁੱਕੜਾ ਹੈ ਜਿਸ ਦਾ ਅਕਾਰ ਬਦਾਮ ਜੈਸਾ ਹੁੰਦਾ ਹੈ।

ਜਿਸ ਦੇ ਫਲਸਰੂਪ ਉਹ ਵਾਇ, ਪਿਤ, ਕਫ, ਰੁਦਰ ਆਦਿਕ ਤੋਂ ਬਚ ਜਾਂਦੇ ਹਨ ਤੇ ਉਹਨਾਂ ਦੀ ਉਮਰ ਵੀ ਲੰਮੀ ਹੋ ਜਾਂਦੀ ਹੈ।

## ਉਆ ਕਉ ਕਹੀਐ; ਸਹਜ ਮਤਵਾਰਾ ॥

ਹੇ ਜੋਗੀ! ਜੋ ਤੂੰ ਬਾਹਰਲੀ ਸ਼ਰਾਬ ਪੀਣ ਦੀ ਗੱਲ ਕਰਦਾ ਹੈ (ਉਆ) ਉਸ ਬਾਹਰਲੀ ਸ਼ਰਾਬ ਪੀਣ ਵਾਲੇ (ਕਉ) ਨੂੰ (ਸਹਜ) ਸੁਤੇ ਹੀ (ਮਤਵਾਰਾ) ਕਮਲਾ, ਸ਼ਦਾਈ, ਝੱਲਾ (ਕਹੀਐ) ਕਹੀਦਾ ਹੈ। ਜਿਵੇਂ ਕਿਸੇ ਪ੍ਰੇਮੀ ਨੇ ਕਿਹਾ ਕਿ :

**ਕਛ ਕੜਾ ਕੇਸ ਨ ਕਿਰਪਾਨ ਭਾਉਂਦੀ; ਕੇਸ ਦਿੱਸਦੇ ਸਿਰ ਤੇ ਭਾਰ ਸਾਨੂੰ।**
**ਕਲਗੀਵਾਲੜਾ ਜਦੋਂ ਹਿਸਾਬ ਮੰਗੇ ਹੋਣਾ ਪਵੇਗਾ ਸ਼ਰਮਸ਼ਾਰ ਸਾਨੂੰ ॥**
**ਸ਼ਰਾਬਾਂ ਪੀ ਕੇ ਗੰਦੀਆਂ ਗਲੀਆਂ ਵਿਚ ਲਿਟਦੇ ਕੁਤਾ ਮੂੰਹ ਤੇ ਮਾਰਦਾ ਧਾਰ ਸਾਨੂੰ ॥**

**ਅਥਵਾ :** ਪਰ ਇਧਰ ਜੋ ਜੋਗਾਨੰਦ ਰੂਪ ਅੰਤ੍ਰੀਵ ਸ਼ਰਾਬ ਪੀਂਦਾ ਹੈ, (ਉਆ) ਉਸ (ਕਉ) ਨੂੰ ਸਹਿਜੇ ਹੀ (ਮਤ+ਵਾਰਾ) ਸ਼੍ਰੇਸ਼ਟ (ਮਤ) ਮੱਤੀ, ਅਕਲ (ਵਾਰਾ) ਵਾਲਾ ਮਹਾਤਮਾ (ਕਹੀਐ) ਕਹੀਦਾ ਹੈ।

## ਪੀਵਤ ਰਾਮ ਰਸੁ; ਗਿਆਨ ਬੀਚਾਰਾ ॥੧॥ ਰਹਾਉ ॥

ਫਿਰ ਜੋ ਬਾਹਰਲੀ ਸ਼ਰਾਬ ਪੀਂਦੇ ਹਨ ਉਹਨਾਂ ਦੀ ਵਿਚਾਰ ਮੰਦੀ ਹੁੰਦੀ ਹੈ ਪਰ ਜੋ ਜੋਗਾਨੰਦ ਰਾਹੀਂ (ਰਾਮ) ਪ੍ਰਮੇਸਰ ਦੇ ਰਸ ਦੇ ਤਾਈਂ (ਪੀਵਤ) ਪੀਂਦਾ ਹੈ, ਉਸ ਨੂੰ ਗਿਆਨ ਦੀ (ਬੀਚਾਰਾ) ਵਿਚਾਰ ਪ੍ਰਾਪਤ ਹੋ ਜਾਂਦੀ ਹੈ। ਭਾਵ ਉਹ ਹਰ ਵਕਤ ਗਿਆਨ ਗੋਸ਼ਟੀ ਵਿੱਚ ਲੱਗੇ ਰਹਿੰਦੇ ਹਨ।

ਏਸੇ ਪ੍ਰਕਾਰ ਹੁਣ ਭਗਤ ਕਬੀਰ ਸਾਹਿਬ ਜੀ ਗਿਆਨ ਦੇ ਤਰੀਕੇ ਨਾਲ ਦੱਸਦੇ ਹਨ।

**ਉਪਰੋਕਤ ਚਾਰ ਪੰਕਤੀਆਂ ਦਾ ਦੂਸਰਾ ਅਰਥ:**

### ਗਗਨਿ ਰਸਾਲ; ਚੁਐ ਮੇਰੀ ਭਾਠੀ ॥

ਜੋ ਸਾਰਿਆਂ (ਰਸ+ਆਲ) ਰਸਾਂ ਦਾ (ਆਲ) ਘਰ (ਗਗਨਿ) ਚਿਦਾਕਾਸ਼ ਰੂਪ ਪ੍ਰਮੇਸਰ ਹੈ, ਉਸ ਦੇ ਵਿੱਚ ਜੋ ਭਾਵਨਾ ਕਰਨੀ ਹੈ ਇਹ (ਮੇਰੀ) ਸਾਡੀ (ਭਾਠੀ) ਭੱਠੀ ਹੈ ਅਤੇ ਇਸ ਵਿੱਚੋਂ ਅਸੀਂ ਬ੍ਰਹਮਾਨੰਦ ਰੂਪ ਰਸ ਨੂੰ (ਚੁਐ) ਚੁਆਉਂਦੇ ਹਾਂ।

### ਸੰਚਿ ਮਹਾ ਰਸੁ; ਤਨੁ ਭਇਆ ਕਾਠੀ ॥੧॥

ਫਿਰ ਅਸੀਂ ਦੈਵੀ ਸੰਪਦਾ ਨੂੰ ਧਾਰਨ ਕਰਨ ਅਤੇ ਆਸੁਰੀ ਸੰਪਦਾ ਦਾ ਤਿਆਗ ਕਰਨ ਰੂਪ ਦੋ ਨਾਲਾਂ ਨਾਲ ਇਸ (ਮਹਾ ਰਸੁ) ਬ੍ਰਹਮਾਨੰਦ ਰੂਪ ਰਸ ਨੂੰ (ਸੰਚਿ) ਇਕੱਠਾ ਕੀਤਾ ਹੈ। ਜਿਵੇਂ ਸ਼ਰਾਬ ਕੱਢਣ ਵਾਸਤੇ ਲੱਕੜਾਂ ਦੀ ਲੋੜ ਪੈਂਦੀ ਹੈ ਇਵੇਂ ਹੀ ਅਸੀਂ ਆਪਣੇ (ਤਨੁ) ਦੇਹ ਅਧਿਆਸ, ਸਰੀਰ ਦੇ ਅਭਿਮਾਨ ਨੂੰ (ਕਾਠੀ) ਲੱਕੜਾਂ ਦੀ ਨਿਆਈਂ ਸਮਝਿਆ (ਭਇਆ) ਹੋਇਆ ਹੈ ਅਤੇ ਜਿਸ ਪ੍ਰਕਾਰ ਅੱਗ ਨਾਲ ਲੱਕੜਾਂ ਨੂੰ ਸਾੜੀਦਾ ਹੈ ਇਵੇਂ ਹੀ ਅਸੀਂ ਬ੍ਰਹਮ ਅਭਿਆਸ ਰੂਪ ਅਗਨੀ ਨਾਲ ਆਪਣੇ ਦੇਹ ਅਧਿਆਸ ਨੂੰ ਸਾੜ ਦਿੱਤਾ ਹੈ।

### ਉਆ ਕਉ ਕਹੀਐ; ਸਹਜ ਮਤਵਾਰਾ ॥

ਹੇ ਜੋਗੀ! ਜੋ ਬਾਹਰਲੀ ਕੱਢੀ ਹੋਈ ਸ਼ਰਾਬ ਨੂੰ ਪੀਣ ਵਾਲੇ ਹਨ। (ਉਆ) ਉਹਨਾਂ (ਕਉ) ਨੂੰ (ਸਹਜ) ਸੁਤੇ ਹੀ (ਮਤਵਾਰਾ) ਕਮਲੇ, ਝੱਲੇ (ਕਹੀਐ) ਕਿਹਾ ਜਾਂਦਾ ਹੈ ਪਰ ਜੋ ਬ੍ਰਹਮਾਨੰਦ ਰੂਪ ਸ਼ਰਾਬ ਪੀਂਦੇ ਹਨ, (ਉਆ) ਉਹਨੂੰ (ਕਉ) ਨੂੰ ਸਹਿਜੇ ਹੀ (ਮਤਵਾਰਾ) ਮਸਤੀ ਵਾਲੇ ਹੋਏ (ਕਹੀਐ) ਕਹੀਦਾ ਹੈ।

**ਪੀਵਤ ਰਾਮ ਰਸੁ; ਗਿਆਨ ਬੀਚਾਰਾ ॥੧॥ ਰਹਾਉ ॥**

ਇਸੇ ਪ੍ਰਕਾਰ ਜੋ ਬਾਹਰਲੀ ਸ਼ਰਾਬ ਆਦਿਕ ਰਸਾਂ ਨੂੰ ਪੀਣ ਵਾਲੇ ਹਨ ਉਹ ਤਾਂ ਮੰਦੀ ਵਿਚਾਰ ਵਾਲੇ ਹੁੰਦੇ ਹਨ ਪਰ ਜਿਹੜੇ (ਰਾਮ) ਪ੍ਰਮੇਸ਼ਰ ਦੇ (ਰਸੁ) ਅਨੰਦ ਨੂੰ ਭਾਵ ਬ੍ਰਹਮਾਨੰਦ ਨੂੰ (ਪੀਵਤ) ਪੀਂਦੇ ਹਨ, ਉਹਨਾਂ ਨੂੰ ਸਰੂਪ ਦੇ ਗਿਆਨ ਦੀ ਵਿਚਾਰ **ਵਾ:** ਪ੍ਰੋਖ ਗਿਆਨ ਦੀ ਵਿਚਾਰ **ਵਾ:** ਅਪ੍ਰੋਖ ਗਿਆਨ ਦੀ ਵਿਚਾਰ ਪ੍ਰਾਪਤ ਹੁੰਦੀ ਹੈ।

**ਸਹਜ ਕਲਾਲਨਿ; ਜਉ ਮਿਲਿ ਆਈ ॥**
**ਆਨੰਦਿ ਮਾਤੇ; ਅਨਦਿਨੁ ਜਾਈ ॥੨॥**

(ਜਉ) ਜਦੋਂ (ਕਲਾਲਨਿ) ਸ਼ਰਾਬ ਪਿਆਉਣ ਵਾਲੀ ਇਸਤਰੀ ਸ਼ਰਾਬੀ ਨੂੰ (ਆਈ) ਆ ਕੇ (ਸਹਜ) ਸੁਤੇ ਹੀ (ਮਿਲਿ) ਮਿਲਦੀ ਹੈ ਤਾਂ ਉਸ ਦਾ (ਅਨਦਿਨੁ) ਰਾਤ-ਦਿਨ ਵਿਸ਼ਿਆ ਦੇ ਆਨੰਦ ਵਿੱਚ ਹੀ (ਮਾਤੇ) ਮਸਤ ਹੋ ਕੇ ਬਤੀਤ ਹੁੰਦਾ (ਜਾਈ) ਜਾਂਦਾ ਹੈ। ਜਿਵੇਂ ਠੇਕੇਦਾਰ ਲੋਕ ਬਹੁਤੀ ਸ਼ਰਾਬ ਵੇਚਣ ਵਾਸਤੇ ਆਪਣੀਆਂ ਘਰ ਵਾਲੀਆਂ ਨੂੰ ਸ਼ਰਾਬ ਦੇ ਕਰਕੇ ਸਰਦਾਰਾਂ ਦੇ ਘਰ ਭੇਜਦੇ ਸਨ ਕਿ ਸਾਨੂੰ ਬਹੁਤਾ ਧਨ ਪ੍ਰਾਪਤ ਹੋਵੇਗਾ। ਜਦੋਂ ਸਰਦਾਰ ਉਹਨਾਂ ਠੇਕੇਦਾਰਣੀਆਂ ਤੋਂ ਸ਼ਰਾਬ ਪੀਂਦੇ ਸਨ ਤਾਂ ਨਸ਼ੇ ਵਿਚ ਕਮਲੇ ਹੋ ਕੇ ਵਿਭਚਾਰ ਕਰਦੇ ਸਨ। ਸੋ ਭਗਤ ਕਬੀਰ ਜੀ ਇੰਨ੍ਹਾਂ ਭੱਦਰ ਰੂਪ ਬਚਨਾਂ ਨੂੰ ਕਲਿਆਣ ਰੂਪ ਬਣਾਉਣ ਵਾਸਤੇ ਕਹਿੰਦੇ ਹਨ ਕਿ ਇਸੇ ਪ੍ਰਕਾਰ (ਜਉ) ਜਦੋਂ ਤੋਂ ਸਾਨੂੰ ਇਧਰ (ਸਹਜ) ਸ਼ਾਂਤੀ ਰੂਪ (ਕਲਾਲਨਿ) ਕਲਾਲਣੀ ਬ੍ਰਹਮਾਨੰਦ ਰੂਪ ਸ਼ਰਾਬ ਦੇਣ ਵਾਸਤੇ (ਆਈ) ਆ ਕੇ (ਮਿਲਿ) ਮਿਲੀ ਭਾਵ ਪ੍ਰਾਪਤ ਹੋਈ ਹੈ ਤਦੋਂ ਤੋਂ ਸਾਡਾ (ਅਨਦਿਨੁ) ਰਾਤ-ਦਿਨ ਅਨੰਦ ਸਰੂਪ ਦੇ ਵਿੱਚ (ਮਾਤੇ) ਮਸਤ ਹੋ ਕੇ (ਜਾਈ) ਜਾ ਰਿਹਾ ਭਾਵ ਗੁਜ਼ਰ ਰਿਹਾ ਹੈ। **ਵਾ:** (ਅਨ+ਦਿਨੁ) ਤਦੋਂ ਤੋਂ ਸਾਡੇ ਹਿਰਦੇ ਅੰਦਰ ਗਿਆਨ ਰੂਪ ਦਿਨ ਚੜ੍ਹ ਗਿਆ ਹੈ ਅਤੇ (ਅਨ) ਅਵਿਦਿਆ ਰੂਪ ਰਾਤ (ਜਾਈ) ਚਲੀ ਗਈ ਹੈ। **ਵਾ:** (ਅਨ) ਅਵਿਦਿਆ ਰੂਪ ਰਾਤ (ਜਾਈ) ਚਲੀ ਗਈ ਹੈ ਅਤੇ ਦਿਨ ਦੀ ਨਿਆਈਂ ਗਿਆਨ ਰੂਪ (ਜਾਈ) ਜਗ੍ਹਾ ਪ੍ਰਾਪਤ ਹੋ ਗਈ ਹੈ।

**ਚੀਨਤ ਚੀਤੁ; ਨਿਰੰਜਨ ਲਾਇਆ ॥**
**ਕਹੁ ਕਬੀਰ; ਤੌ ਅਨਭਉ ਪਾਇਆ ॥੩॥੨੭॥**

ਹੇ ਜੋਗੀ ! ਜਦੋਂ ਅਸੀਂ ਗੁਰਾਂ ਦੁਆਰਾ (ਚੀਨਤ) ਜਾਣਦਿਆਂ ਭਾਵ ਖੋਜ ਕਰਦਿਆਂ-ਕਰਦਿਆਂ ਆਪਣਾ (ਚੀਤੁ) ਚਿਤ ਸਤਿਸੰਗਤ ਦੁਆਰਾ (ਨਿਰੰਜਨ) ਸ਼ੁੱਧ ਬ੍ਰਹਮ ਵਿਚ (ਲਾਇਆ) ਲਾ ਲਿਆ। ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ (ਤੌ) ਤਦੋਂ ਅਸੀਂ (ਅਨਭਉ) ਭੈ ਤੋਂ ਰਹਿਤ ਗਿਆਨ ਸਰੂਪ ਨੂੰ ਪਾ ਲਿਆ।

**ਅਥਵਾ :** ਜਿੰਨ੍ਹਾਂ ਨੇ ਆਪਣੇ (ਚੀਤੁ) ਚਿਤ ਨੂੰ (ਨਿਰੰਜਨ) ਪ੍ਰਮੇਸ਼ਰ ਦੇ (ਚੀਨਤ) ਜਾਨਣੇ ਵਿੱਚ ਲਾ ਲਿਆ ਹੈ। **ਵਾ:** ਜਿੰਨ੍ਹਾਂ ਨੇ ਸਾਰਿਆਂ ਦੇ (ਚੀਤੁ) ਚਿਤ ਦੀ ਹਾਲਤ ਨੂੰ (ਚੀਨਤ) ਜਾਨਣ ਵਾਲੇ ਸਤਿਗੁਰੂ ਸਾਹਿਬ ਜੀ ਵਿੱਚ ਆਪਣਾ ਚਿਤ ਲਾਇਆ ਹੈ। ਉਹਨਾਂ ਨੇ (ਅਨਭਉ) ਭੈ ਤੋਂ ਰਹਿਤ ਪ੍ਰਮੇਸ਼ਰ ਨੂੰ ਪਾਇਆ ਹੈ।

**ਗਉੜੀ ਕਬੀਰ ਜੀ ॥**

**ਪਹਿਲੀ ਉਥਾਨਕਾ:**

ਇਕ ਦਿਨ ਭਗਤ ਕਬੀਰ ਸਾਹਿਬ ਜੀ ਅਨਭਉ ਸਰੂਪ ਦੇ ਅਨੰਦ ਵਿਚ ਲੀਨ ਹੋ ਕੇ ਬੈਠੇ ਸਨ, ਤਾਂ ਆਪ ਜੀ

ਦੇ ਪਾਸ ਵਿਦਵਾਨਾਂ ਨੇ ਆ ਕੇ ਪ੍ਰਸ਼ਨ ਕੀਤਾ ਕਿ ਹੇ ਕਬੀਰ ਸਾਹਿਬ ਜੀ ! ਮਨ ਮਾਰੇ ਤੋਂ ਬਿਨਾਂ ਭਗਤੀ ਨਹੀਂ ਹੋ ਸਕਦੀ? ਤਾਂ ਸੁਣਕੇ ਭਗਤ ਕਬੀਰ ਸਾਹਿਬ ਜੀ ਫੁਰਮਾਉਂਦੇ ਹਨ। **ਵਾ:** ਕਿਸੇ ਜੋਗੀ ਨੇ ਪ੍ਰਸ਼ਨ ਕੀਤਾ ਕਿ ਹੇ ਕਬੀਰ ਜੀ ! ਜਦੋਂ ਤੁਸੀਂ ਮਨ ਨੂੰ ਹੀ ਨਹੀਂ ਮਾਰਿਆ ਫਿਰ ਤੁਸੀਂ ਅਨਭਉ ਪਦਵੀ ਨੂੰ ਕੈਸੇ ਪਾ ਲਿਆ? ਤਾਂ ਕਬੀਰ ਸਾਹਿਬ ਜੀ ਨੇ ਉੱਤਰ ਦਿੰਦੇ ਹੋਏ ਇਹ ਸ਼ਬਦ ਉਚਾਰਨ ਕੀਤਾ :

**ਦੂਸਰੀ ਉਥਾਨਕਾ :**

ਸ਼ਿਵ ਰਾਮ ਪੰਡਿਤ ਭਗਤ ਕਬੀਰ ਸਾਹਿਬ ਜੀ ਨੂੰ ਕਹਿਣ ਲੱਗਾ ਕਿ ਕੀ ਤੁਸੀਂ ਆਪਣਾ ਮਨ ਮਾਰਿਆ ਹੈ? ਜੋ ਮੈਨੂੰ ਉਪਦੇਸ਼ ਦੇ ਰਹੇ ਹੋ। ਤਾਂ ਉਸ ਵਕਤ ਭਗਤ ਕਬੀਰ ਸਾਹਿਬ ਜੀ ਨੇ ਸ਼ਿਵ ਰਾਮ ਪੰਡਿਤ ਨੂੰ ਉੱਤਰ ਦਿੰਦਿਆ ਹੋਇਆਂ ਇਹ ਸ਼ਬਦ ਉਚਾਰਨ ਕੀਤਾ। *(ਸਰੋਤ: ਹੱਥ ਲਿਖਤ 'ਉਥਾਨਕਾ ਪੋਥੀ', ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

## ਅਰਥ ਨੰ : ੧

## ਮਨ ਕਾ ਸੁਭਾਉ; ਮਨਹਿ ਬਿਆਪੀ ॥

ਮਨ ਦਾ ਸੁਭਾਅ ਤਾਂ ਮਨ ਵਿੱਚ ਹੀ ਵਿਆਪਿਆ ਹੈ।

**ਅਥਵਾ :** ਹੇ ਭਾਈ ! ਮਨ ਦੇ (ਸੁਭਾਉ) ਸੁਭਾਅ ਅਨੁਸਾਰ ਸਾਰੀ ਦੁਨੀਆਂ ਮਨ ਵਿਚ ਹੀ (ਬਿਆਪੀ) ਵਿਆਪਕ ਹੋ ਰਹੀ ਹੈ ਭਾਵ ਮਿਲ ਰਹੀ ਹੈ।

## ਅੰਗ:੩੨੯

## ਮਨਹਿ ਮਾਰਿ; ਕਵਨ ਸਿਧਿ ਥਾਪੀ ॥੧॥

ਅਸੀਂ ਪੁੱਛਦੇ ਹਾਂ ਕਿ ਜਦੋਂ (ਮਨਹਿ) ਮਨ ਨੂੰ ਹੀ ਮਾਰ ਦਿੱਤਾ ਤਾਂ ਫਿਰ (ਕਵਨ) ਕਿਹੜੀ (ਸਿਧਿ) ਸਿਧੀ (ਥਾਪੀ) ਸਥਾਪਤ ਕਰੋਗੇ। ਭਾਵ ਜਦੋਂ ਮਨ ਨੂੰ ਹੀ ਗਲ ਘੁਟ ਕੇ ਮਾਰ ਦਿੱਤਾ ਤਾਂ ਕਿਸ ਨੂੰ ਸ਼ਕਤੀ ਦੇਵੋਗੇ, ਕਿਸ ਨੂੰ ਮੁਕਤ ਕਰੋਗੇ। ਫੇਰ ਮੁਕਤੀ ਨਹੀਂ ਹੋਵੇਗੀ।

**ਸ਼ੰਕਾ :** ਕਬੀਰ ਜੀ ਮੁਨੀ ਤਾਂ ਕਹਿੰਦੇ ਹਨ ਕਿ ਮਨ ਨੂੰ ਮਾਰੋ?

## ਕਵਨੁ ਸੁ ਮੁਨਿ; ਜੋ ਮਨੁ ਮਾਰੈ ॥

**ਉੱਤਰ :** (ਸੁ) ਉਹ (ਕਵਨੁ) ਕਿਹੜਾ (ਮੁਨਿ) ਮੁਨੀ ਹੈ (ਜੋ) ਜਿਹੜਾ ਕਹਿੰਦਾ ਹੈ ਕਿ ਮਨ ਨੂੰ (ਮਾਰੈ) ਮਾਰਨਾ ਚਾਹੀਦਾ ਹੈ।

**ਅਥਵਾ :** ਉਹ ਕਿਹੜਾ ਮੁਨੀ ਹੈ ਜਿਸ ਨੇ ਮਨ ਨੂੰ ਮਾਰਿਆ ਹੈ? ਭਾਵ ਐਸਾ ਕੋਈ ਨਹੀਂ ਹੈ।

## ਮਨ ਕਉ ਮਾਰਿ; ਕਹਹੁ ਕਿਸੁ ਤਾਰੈ ॥੧॥ ਰਹਾਉ ॥

ਸਾਨੂੰ ਇਹ (ਕਹਹੁ) ਦੱਸਣਾ ਕਰੋ ਕਿ ਜਦੋਂ ਮਨ (ਕਉ) ਨੂੰ ਮਾਰ ਦਿੱਤਾ ਤਾਂ ਫਿਰ ਤੁਸੀਂ ਕਿਸ ਦੇ ਤਾਈਂ (ਤਾਰੈ) ਤਾਰਨਾ ਕਰੋਗੇ?

## ਮਨ ਅੰਤਰਿ; ਬੋਲੈ ਸਭੁ ਕੋਈ ॥

ਕਿਉਂਕਿ ਮਨ ਦੇ (ਅੰਤਰਿ) ਅੰਦਰ ਹੀ ਸਾਰੇ ਸੰਸਾਰ ਦੀ (ਬੋਲੈ) ਬੋਲ-ਚਾਲ ਹੋ ਰਹੀ ਹੈ ਭਾਵ ਸਾਰਾ ਸਮਝਣਾ-ਸਮਝਾਉਣਾ ਮਨ ਕਰਕੇ ਹੀ ਹੈ।

## ਮਨ ਮਾਰੇ ਬਿਨੁ; ਭਗਤਿ ਨ ਹੋਈ ॥੨॥

**ਪ੍ਰਸ਼ਨ :** ਹੇ ਕਬੀਰ ਜੀ ! ਮੁਨੀ ਤਾਂ ਕਹਿੰਦੇ ਹਨ ਕਿ ਮਨ ਨੂੰ ਮਾਰੇ ਤੋਂ (ਬਿਨੁ) ਬਗੈਰ (ਭਗਤਿ ਨ ਹੋਈ) ਭਗਤੀ ਨਹੀਂ ਹੋ ਸਕਦੀ?

**ਉੱਤਰ :** ਹੇ ਭਾਈ ! ਮਨ ਮਾਰਨ ਵਿਚ ਵੀ ਭੇਦ ਹੈ।

**ਅੰਨਵੈ :** **(ਬਿਨੁ ਭਗਤਿ ਮਨ ਮਾਰੇ ਨ ਹੋਈ)** ਭਗਤੀ ਤੋਂ ਬਗੈਰ ਮਨ ਦੇ ਮੰਦੇ ਸੁਭਾਅ ਦਾ ਮਰਨਾ ਨਹੀਂ ਹੁੰਦਾ।

## ਕਹੁ ਕਬੀਰ; ਜੋ ਜਾਨੈ ਭੇਉ ॥

ਭਗਤ ਕਬੀਰ ਜੀ ਕਹਿੰਦੇ ਹਨ ਕਿ (ਜੋ) ਜਿਹੜਾ ਇਸ ਮਨ ਦੇ ਮਾਰਨ ਦੇ (ਭੇਉ) ਭੇਦ ਨੂੰ (ਜਾਨੈ) ਜਾਣਦਾ ਹੈ। **ਵਾ:** ਜੋ ਇਸ (ਭੇਉ) ਭੇਦ ਨੂੰ (ਜਾਨੈ) ਜਾਣ ਲਵੇ ਕਿ

## ਮਨੁ ਮਧੁਸੂਦਨੁ; ਤ੍ਰਿਭਵਣ ਦੇਉ ॥੩॥੨੮॥

ਮਨ ਤਾਂ (ਮਧੁ+ਸੂਦਨੁ) ਮਧੂ ਦੈਂਤ ਦੀ ਨਿਆਈਂ ਸਾਰਿਆਂ ਦੇ ਜਪ, ਤਪ ਨੂੰ (ਸੂਦਨੁ) ਕੱਟਣ ਵਾਲਾ ਹੈ ਤੇ (ਤ੍ਰਿਭਵਣ) ਤਿੰਨਾਂ ਭਵਨਾਂ ਦਾ (ਦੇਉ) ਰਾਜਾ ਬਣੀ ਬੈਠਾ ਹੈ। ਉਹ (ਤ੍ਰਿਭਵਣ) ਤਿੰਨਾਂ ਭਵਨਾਂ ਦਾ (ਦੇਉ) ਦੇਵਤਾ, ਭਾਵ ਪੂਜਨੀਕ ਹੋ ਜਾਂਦਾ ਹੈ।

## ਅਰਥ ਨੰ : ੨

ਹੇ ਕਬੀਰ ਜੀ ! ਆਪ ਜੀ ਹੀ ਕਿਰਪਾ ਕਰਕੇ ਦੱਸਣਾ ਕਰੋ, ਤਾਂ ਦੂਸਰੇ ਅਰਥ ਦੁਆਰਾ ਕਹਿੰਦੇ ਹਨ।

**ਨੋਟ :** ਇਸ ਅਰਥ ਵਿੱਚ 'ਮਨ' ਜੀਵ ਦਾ ਵਾਚਕ ਹੈ।

### ਮਨ ਕਾ ਸੁਭਾਉ; ਮਨਹਿ ਬਿਆਪੀ ॥

ਇਹ (ਮਨ) ਜੀਵ ਚੇਤਨ ਸਾਖੀ ਰੂਪ ਦਾ (ਸੁਭਾਉ) ਪ੍ਰਕਾਸ਼ ਸਰੂਪ ਹੈ ਅਤੇ ਇਹੋ (ਮਨਹਿ) ਜੀਵ ਸਾਰਿਆਂ ਅੰਦਰ (ਬਿਆਪੀ) ਵਿਆਪਕ ਰੂਪ ਹੈ।

### ਮਨਹਿ ਮਾਰਿ; ਕਵਨ ਸਿਧਿ ਥਾਪੀ ॥੧॥

ਅੱਬਲ ਤਾਂ ਇਹ ਜੀਵ ਮਰਨ ਵਾਲਾ ਹੈ ਨਹੀਂ, ਯਥਾ :

**ਮਰਣਹਾਰੁ ਇਹੁ ਜੀਅਰਾ ਨਾਹੀ ॥** *(ਅੰਗ : ੧੮੮)*

ਪਰ ਫਿਰ ਵੀ ਅਸੀਂ ਤੁਹਾਨੂੰ ਪੁੱਛਦੇ ਹਾਂ ਕਿ ਜੇਕਰ ਤੁਸੀਂ (ਮਨਹਿ) ਜੀਵ ਦੇ ਤਾਈਂ ਹੀ (ਮਾਰਿ) ਮਾਰ ਦਿੱਤਾ ਤਾਂ ਫਿਰ ਤੁਸੀਂ (ਸਿਧਿ) ਮੁਕਤੀ (ਕਵਨ) ਕਿਸ ਦੇ ਤਾਈਂ (ਥਾਪੀ) ਸਥਾਪਨ ਕਰੋਗੇ।

**ਪ੍ਰਸ਼ਨ :** ਕਬੀਰ ਜੀ ਮੁਨੀ ਕਹਿੰਦੇ ਹਨ ਕਿ ਜੀਵ ਭਾਵ ਮਨ ਨੂੰ ਮਾਰਨਾ ਚਾਹੀਦਾ ਹੈ?

### ਕਵਨੁ ਸੁ ਮੁਨਿ; ਜੋ ਮਨੁ ਮਾਰੈ ॥

**ਉੱਤਰ :** (ਸੁ) ਉਹ (ਕਵਨੁ) ਕਿਹੜਾ ਐਸਾ (ਮੁਨਿ) ਮੁਨੀ ਹੈ (ਜੋ) ਜਿਹੜਾ ਕਹਿੰਦਾ ਹੈ ਕਿ (ਮਨੁ) ਜੀਵ ਨੂੰ (ਮਾਰੈ) ਮਾਰਨਾ ਚਾਹੀਦਾ ਹੈ।

### ਮਨ ਕਉ ਮਾਰਿ; ਕਹਹੁ ਕਿਸੁ ਤਾਰੈ ॥੧॥ ਰਹਾਉ ॥

(ਮਨ) ਸ਼੍ਰੋਮਣੀ ਜੀਵ ਆਤਮਾ (ਕਉ) ਨੂੰ ਮਾਰ ਕਰਕੇ, ਫਿਰ (ਕਹਹੁ) ਦੱਸੋ ਕਿ ਉਹ ਕਿਸ ਨੂੰ (ਤਾਰੈ) ਤਾਰੇਗਾ।

**ਨੋਟ :** ਇੱਥੇ ਮਨ ਦਾ ਅਰਥ ਸ਼੍ਰੋਮਣੀ ਜੀਵ ਆਤਮਾ ਸਮਝਣਾ।

**ਮਨ ਅੰਤਰਿ; ਬੋਲੈ ਸਭੁ ਕੋਈ ॥**

ਹੇ ਭਾਈ ! (ਮਨ) ਜੀਵ ਦੇ (ਅੰਤਰਿ) ਅੰਦਰ ਹੀ ਸਭ ਕੋਈ ਦੀ (ਬੋਲੈ) ਬੋਲ-ਚਾਲ ਹੋ ਰਹੀ ਹੈ।

**ਮਨ ਮਾਰੇ ਬਿਨੁ; ਭਗਤਿ ਨ ਹੋਈ ॥੨॥**

(ਮਨ) ਜੀਵਤ ਭਾਵ ਮਾਰੇ ਤੋਂ (ਬਿਨੁ) ਬਗੈਰ ਕਿਸੇ ਦੇ ਪਾਸੋਂ (ਭਗਤਿ ਨ ਹੋਈ) ਭਗਤੀ ਨਹੀਂ ਹੋ ਸਕਦੀ।

**ਕਹੁ ਕਬੀਰ; ਜੋ ਜਾਨੈ ਭੇਉ ॥**

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! ਜਿਹੜਾ ਇਸ (ਭੇਉ) ਭੇਦ ਨੂੰ (ਜਾਨੈ) ਜਾਣ ਲਵੇਗਾ।

**ਮਨੁ ਮਧੁਸੂਦਨੁ; ਤ੍ਰਿਭਵਣ ਦੇਉ ॥੩॥੨੮॥**

ਉਹ (ਮਨੁ) ਜੀਵ (ਮਧੁ) ਮਧੂ ਦੈਂਤ ਨੂੰ (ਸੂਦਨੁ) ਕੱਟਣ ਵਾਲੇ ਤੇ ਭਾਵ (ਤ੍ਰਿਭਵਣ) ਤਿੰਨਾਂ ਭਵਨਾਂ ਵਿਚ (ਦੇਉ) ਪ੍ਰਕਾਸ਼ ਕਰਨ ਵਾਲੇ ਪ੍ਰਮੇਸ਼ਰ ਦਾ ਹੀ ਸਰੂਪ ਹੋ ਜਾਂਦਾ ਹੈ।

## ਅਰਥ ਨੰ : ੩

**ਮਨ ਕਾ ਸੁਭਾਉ; ਮਨਹਿ ਬਿਆਪੀ ॥**

**ਪ੍ਰਸ਼ਨ :** ਹੇ ਕਬੀਰ ਜੀ ! ਵੇਦਾਂਤੀਆਂ ਦਾ ਮੱਤ ਹੈ ਕਿ "ਸੰਕਲਪੋ-ਵਿਕਲਪੋ ਹੀ ਮਨਾ" ਸੰਕਲਪ-ਵਿਕਲਪ ਰੂਪ ਮਨ ਹੈ ਅਤੇ ਨਿਆਇਕ ਮਨ ਦਾ ਰੂਪ ਦੁੱਖ ਸੁੱਖ ਦਾ ਸਹਾਰਾ ਮੰਨਦੇ ਹਨ। ਆਪ ਜੀ ਕ੍ਰਿਪਾ ਕਰਕੇ ਦੱਸੋ ਕਿ ਮਨ ਦਾ (ਸੁਭਾਉ) ਸਰੂਪ (ਕਾ) ਕੀ ਹੈ? **ਵਾ:** ਮਨ (ਕਾ) ਕੀ ਚੀਜ ਹੈ?

**ਉੱਤਰ :** ਹੇ ਭਾਈ ! ਜੋ ਚੰਗਾ-ਮੰਦਾ (ਸੁਭਾਉ) ਫੁਰਨਾ ਫੁਰ ਰਿਹਾ ਹੈ, ਇਹੋ ਹੀ ਮਨ ਹੈ ਅਤੇ ਇਸ ਮਨ ਨੂੰ (ਮਨਹਿ) ਸ਼੍ਰੋਮਣੀ ਪ੍ਰਮੇਸ਼ਰ ਵਿੱਚ (ਬਿਆਪੀ) ਲਗਾਉਣਾ ਚਾਹੀਦਾ ਹੈ।

**ਪ੍ਰਸ਼ਨ :** ਕਬੀਰ ਜੀ ! ਮਨ ਵਿਆਪਕ ਹੈ ਜਾਂ ਇਕ ਦੇਸ਼ੀ?

**ਉੱਤਰ :** **ਵਾ:** ਹੇ ਭਾਈ ! ਵਿਸ਼ੇਸ ਰੂਪ ਕਰਕੇ ਤਾਂ ਮਨ ਸਾਰਿਆਂ ਦੇ ਅੰਦਰ ਸੰਕਲਪ- ਵਿਕਲਪ ਰੂਪ ਕਰਕੇ ਏਕ ਦੇਸ਼ੀ ਹੈ। ਪਰ ਸਮਾਨ ਰੂਪ ਕਰਕੇ (ਮਨਹਿ) ਮਨ ਦਾ ਸਾਰੇ ਪਦਾਰਥਾਂ ਵਿੱਚ, ਸਾਰੇ ਸੰਸਾਰ ਵਿਚ (ਬਿਆਪੀ) ਵਿਆਪਣਾ ਹੋ ਰਿਹਾ ਹੈ **"ਮਨ ਤੇ ਉਪਜੈ ਮਨ ਮਾਹਿ ਸਮਾਇ ॥"** ਭਾਵ ਸਾਰੇ ਖੰਡ-ਬ੍ਰਹਮੰਡ ਮਨ ਦੇ ਨਾਲ ਹੀ ਪੈਦਾ ਹੋਏ ਹਨ ਤੇ ਮਨ ਦੇ ਲੀਨ ਹੋਣ ਤੋਂ ਹੀ ਸਾਰੇ ਸਮਾ ਜਾਂਦੇ ਹਨ। ਇਸ ਕਰਕੇ ਸਮਾਨ ਮਨ ਤਾਂ ਸਾਰੇ ਵਿਆਪਕ ਹੈ।

**ਅਥਵਾ :** ਜੇਕਰ (ਮਨਹਿ) ਮਨ ਕਰਕੇ (ਮਨ) ਸ਼੍ਰੋਮਣੀ ਪ੍ਰਮੇਸ਼ਰ ਵਿੱਚ (ਸੁਭਾਉ) ਸ਼੍ਰੇਸਟ ਪ੍ਰੇਮ ਕਰੀਏ ਤਾਂ ਮਨ (ਮਨਹਿ) *ਮਨੀਕਰਨ ਵਿੱਚ (ਬਿਆਪੀ) ਜੁੜ ਜਾਂਦਾ ਹੈ। **ਵਾ:** (ਮਨਹਿ) ਮੰਨਣ ਵਿੱਚ ਜੁੜ ਜਾਂਦਾ ਹੈ।

**ਅਥਵਾ :** ਜੋ (ਮਨਹਿ) ਮੰਨਣ ਕਰਨ ਵਿੱਚ (ਬਿਆਪੀ) ਲੱਗਿਆ ਹੈ ਉਸ ਦੇ ਅੰਦਰ (ਮਨ) ਸ਼੍ਰੋਮਣੀ ਪ੍ਰਮੇਸ਼ਰ (ਕਾ) ਦਾ (ਸੁ) ਭਲੀ ਪ੍ਰਕਾਰ (ਭਾਉ) ਪ੍ਰਕਾਸ਼ ਹੋ ਜਾਂਦਾ ਹੈ।

**ਮਨਹਿ ਮਾਰਿ; ਕਵਨ ਸਿਧਿ ਥਾਪੀ ॥੧॥**

ਜਿੰਨ੍ਹਾਂ ਨੇ ਮਨ ਨੂੰ ਸ਼ੁੱਧ ਕਰਕੇ (ਮਨਹਿ) ਮਨ ਦੇ ਮੰਦੇ ਸੁਭਾਅ ਨੂੰ ਅੰਦਰੋਂ (ਮਾਰਿ) ਮਾਰ ਲਿਆ ਹੈ, ਭਾਵ ਵਿਕਾਰ ਮੇਟ ਦਿੱਤੇ ਹਨ ਉਹਨਾਂ ਨੂੰ ਫਿਰ ਹੋਰ (ਕਵਨ) ਕਿਹੜੀ (ਸਿਧਿ) ਸਿਧੀ (ਥਾਪੀ) ਸਥਾਪਨ ਕਰਨ ਵਾਲੀ, ਪ੍ਰਾਪਤ ਕਰਨ ਵਾਲੀ ਰਹਿ ਜਾਵੇਗੀ ਭਾਵ ਸਮਾਨ ਰੂਪ ਕਰਕੇ ਉਹਨਾਂ ਨੂੰ ਸਭ ਰਿਧੀਆਂ-ਸਿਧੀਆਂ ਪ੍ਰਾਪਤ

---

* **ਮਨੀਕਰਨ :** ਸ਼੍ਰੋਮਣੀ ਕੌਤਕ ਕਰਨ ਵਾਲਾ ਪ੍ਰਮੇਸਰ।

ਹੋ ਜਾਂਦੀਆਂ ਹਨ ਅਤੇ ਵਿਸ਼ੇਸ ਕਰਕੇ ਉਹ ਆਪਣੇ ਚਿਤ ਨੂੰ (ਸਿਧਿ) ਕੈਵਲ ਮੋਖ ਵਿਚ (ਥਾਪੀ) ਸਥਾਪਿਤ ਕਰ ਦਿੰਦੇ ਹਨ।

**ਕਵਨੁ ਸੁ ਮੁਨਿ; ਜੋ ਮਨੁ ਮਾਰੈ ॥**

**ਪ੍ਰਸ਼ਨ :** ਹੇ ਕਬੀਰ ਜੀ ! (ਮੁਨਿ) ਮੁਨੀ **ਵਾ:** ਮੰਨਣਸ਼ੀਲ (ਕਵਨੁ) ਕੌਣ ਹੋ ਸਕਦਾ ਹੈ?

**ਉੱਤਰ :** ਹੇ ਭਾਈ ! (ਸੁ) ਉਹ (ਮੁਨਿ) ਮੁਨੀ **ਵਾ:** ਮੰਨਣਸ਼ੀਲ ਪੁਰਖ ਹੁੰਦਾ ਹੈ (ਜੋ) ਜਿਹੜਾ ਮਨ ਦੇ ਸੰਕਲਪਾਂ-ਵਿਕਲਪਾਂ ਨੂੰ **ਵਾ:** ਮਨ ਦੇ ਮੰਦੇ ਸੁਭਾਅ ਨੂੰ (ਮਾਰੈ) ਮਾਰ ਦੇਵੇ।

**ਮਨ ਕਉ ਮਾਰਿ; ਕਹਹੁ ਕਿਸੁ ਤਾਰੈ ॥੧॥ ਰਹਾਉ ॥**

**ਪ੍ਰਸ਼ਨ :** ਹੇ ਕਬੀਰ ਜੀ ! ਜਿੰਨ੍ਹਾਂ ਨੇ ਮਨ ਦੇ ਮੰਦੇ ਸੁਭਾਅ (ਕਉ) ਨੂੰ ਮਾਰ ਦਿੱਤਾ ਹੈ, ਫਿਰ (ਕਹਹੁ) ਦੱਸੋ ਕਿ ਉਹ ਕੀ ਕਰਦੇ ਹਨ?

**ਉੱਤਰ :** ਉਹ (ਕਿਸੁ) ਕਿਸੇ ਦੇ ਤਾਈਂ ਉਪਦੇਸ਼ ਬਖਸ਼ ਕਰਕੇ, ਨਾਮ ਦਾ ਜਹਾਜ ਦੇ ਕਰਕੇ ਸੰਸਾਰ ਸਮੁੰਦਰ ਤੋਂ (ਤਾਰੈ) ਤਾਰ ਦਿੰਦੇ ਹਨ।

**ਅਥਵਾ :** ਜਿੰਨ੍ਹਾਂ ਨੇ ਮਨ ਦੇ ਮੰਦੇ ਸੁਭਾਅ (ਕਉ) ਨੂੰ ਮਾਰ ਦਿੱਤਾ ਹੈ, ਫਿਰ (ਕਹਹੁ) ਦੱਸੋ ਕਿ ਉਹ (ਕਿਸੁ) ਕਿਸ ਨੂੰ (ਤਾਰੈ) ਤਾਰਦਾ ਹੈ ਤੇ ਕਿਸ ਨੂੰ ਡੋਬਦਾ ਹੈ, ਉਹ ਤਾਂ ਸਾਰਿਆਂ ਵਿੱਚ ਪ੍ਰਮੇਸ਼ਰ ਦੀ ਜੋਤ ਨੂੰ ਵੇਖਦਾ ਹੈ। **ਵਾ:** (ਕਹਹੁ) ਕਹੋ ਕਿ ਉਹ ਕਿਸ ਨੂੰ (ਤਾਰੈ) ਤਾੜਦਾ ਹੈ ਭਾਵ ਕਿਸੇ ਨੂੰ ਵੀ ਨਹੀਂ ਤਾੜਦਾ। ਉਹ ਤਾਂ ਅਨੰਦ ਵਿੱਚ ਮਗਨ ਰਹਿੰਦਾ ਹੈ ਅਤੇ ਸਭ ਨੂੰ ਬ੍ਰਹਮ ਰੂਪ ਕਰਕੇ ਹੀ ਸਮਝਦਾ ਹੈ।

**ਪ੍ਰਸ਼ਨ :** ਹੇ ਕਬੀਰ ਜੀ ! ਮਨ ਸਮਾਨ ਅਤੇ ਵਿਸ਼ੇਸ਼ ਰੂਪ ਕਰਕੇ ਕੀ ਹੈ?

**ਮਨ ਅੰਤਰਿ; ਬੋਲੈ ਸਭੁ ਕੋਈ ॥**

**ਉੱਤਰ :** ਹੇ ਭਾਈ ! ਮਨ ਸਮਾਨ ਰੂਪ ਕਰਕੇ ਤਾਂ ਸਾਰਿਆਂ ਵਿਚ ਹੀ ਵਿਆਪਕ ਹੈ ਅਤੇ ਵਿਸ਼ੇਸ ਰੂਪ ਕਰਕੇ ਮਨ ਸਾਰਿਆਂ ਦੇ (ਅੰਤਰਿ) ਅੰਦਰ ਸੰਕਲਪ-ਵਿਕਲਪ ਰੂਪ ਹੈ।

**ਪ੍ਰਸ਼ਨ :** ਇਸ ਗੱਲ ਨੂੰ ਤੁਸੀਂ ਹੀ ਜਾਣਦੇ ਹੋ ਜਾਂ ਹੋਰ ਵੀ ਕੋਈ ਜਾਣਦਾ ਹੈ?

**ਉੱਤਰ :** (ਬੋਲੈ ਸਭੁ ਕੋਈ) (ਸਭੁ) ਸਾਰੇ ਵੇਦ, ਸ਼ਾਸਤਰਾਂ ਵਾਲੇ (ਬੋਲੈ) ਬੋਲ ਕੇ ਕਥਨ ਕਰਦੇ ਹਨ ਕਿ ਜਿਹੜੀ ਸਭ ਕਿਸੇ ਦੇ ਅੰਦਰ ਬੋਲ-ਚਾਲ ਹੋ ਰਹੀ ਹੈ, ਇਹ (ਮਨ ਅੰਤਰਿ) ਮਨ ਦੇ ਅੰਦਰ ਹੀ ਹੋ ਰਹੀ ਹੈ।

**ਅਥਵਾ :** ਜੇ ਕੋਈ ਮੰਨਣ ਕਰਕੇ (ਮਨ) ਸ਼੍ਰੋਮਣੀ ਪ੍ਰਮੇਸ਼ਰ (ਅੰਤਰਿ) ਵਿੱਚ ਸਮਾ ਜਾਂਦਾ ਹੈ ਤਾਂ ਉਹ ਸਭ ਕੁੱਝ ਉਵੇਂ ਹੀ (ਬੋਲੈ) ਬੋਲਦਾ ਹੈ ਜਿਵੇਂ ਮਾਲਕ ਪ੍ਰਮੇਸ਼ਰ ਉਸ ਤੋਂ ਬੁਲਵਾਉਂਦਾ ਹੈ।

**ਅਥਵਾ :** ਜੋ ਮਨ ਦੇ ਫੁਰਨੇ ਨੂੰ, ਮਨ ਦੇ ਮੰਦੇ ਸੁਭਾਅ ਨੂੰ ਮਾਰਦਾ ਹੈ ਉਸ ਦੇ (ਅੰਤਰਿ) ਅੰਦਰ ਸਾਰੀ ਸ਼੍ਰਿਸ਼ਟੀ (ਬੋਲੈ) ਬੋਲਦੀ ਹੈ।

**ਮਨ ਮਾਰੇ ਬਿਨੁ; ਭਗਤਿ ਨ ਹੋਈ ॥੨॥**

ਹੇ ਭਾਈ ! ਮਨ ਦੇ ਸੰਕਲਪ-ਵਿਕਲਪ, ਵਿਕਾਰ, ਹੰਕਾਰ ਆਦਿਕ (ਮਾਰੇ) ਨਵਿਰਤੀ ਤੋਂ (ਬਿਨੁ) ਬਗੈਰ ਪ੍ਰਮੇਸਰ ਦੀ (ਭਗਤਿ) ਭਗਤੀ ਨਹੀਂ ਹੋ ਸਕਦੀ।

**ਪ੍ਰਸ਼ਨ :** ਕਬੀਰ ਜੀ ! ਇਹ ਕਿਵੇਂ ਮਾਰੀਦੇ ਹਨ?

**ਉੱਤਰ :** ਹੇ ਭਾਈ ! (ਬਿਨੁ) ਬੇਨਤੀ ਤੇ (ਭਗਤਿ) ਭਗਤੀ ਕਰਕੇ। **ਵਾ:** ਜਿਹੜੇ (ਬਿਨੁ) ਬੇਨਤੀਆਂ ਪਾ-ਪਾ ਕੇ ਬਚਨ ਕਰਨੇ ਹਨ ਤੇ (ਭਗਤਿ) ਭਗਤੀ ਕਰਨੀ ਹੈ। ਇਸ ਨਾਲ ਫਿਰ ਸੰਸਾਰ ਵਿੱਚ ਆਵਾਗਵਣ (ਨ ਹੋਈ) ਨਹੀਂ ਹੁੰਦਾ, ਮੁਕਤ ਹੋ ਜਾਈਦਾ ਹੈ।

**ਕਹੁ ਕਬੀਰ; ਜੋ ਜਾਨੈ ਭੇਉ ॥**

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ (ਜੋ) ਜਿਹੜਾ ਕੋਈ ਇਸ (ਭੇਉ) ਭੇਦ ਨੂੰ ਜਾਣ ਲਵੇਗਾ ਕਿ

**ਮਨੁ ਮਧੁਸੂਦਨੁ; ਤ੍ਰਿਭਵਣ ਦੇਉ ॥੩॥੨੮॥**

ਮਨ ਤਾਂ (ਮਧੁ) ਮੱਧ ਕੈਟਭ ਦੈਂਤ ਦੀ ਨਿਆਈਂ ਹੈ ਉਹ ਗੁਰੂ ਸਾਹਿਬ ਜੀ ਦੀ ਭਗਤੀ ਰੂਪ ਕਿਰਪਾਨ ਲੈ ਕੇ ਇਸ ਨੂੰ (ਸੂਦਨੁ) ਕੱਟਣਾ ਕਰੇਗਾ। ਜਿਸ ਕਰਕੇ ਉਸ ਨੂੰ (ਤ੍ਰਿਭਵਣ) ਤਿੰਨਾਂ ਭਵਨਾਂ ਵਿਚ ਜੋ (ਦੇਉ) ਪ੍ਰਕਾਸ਼ ਰੂਪ ਚੇਤਨ ਹੈ, ਉਹ ਪ੍ਰਾਪਤ ਹੋ ਜਾਵੇਗਾ।

**ਪ੍ਰਸ਼ਨ :** ਮਨ ਕਿਥੋਂ ਪੈਦਾ ਹੋਇਆ ਹੈ?

**ਉੱਤਰ :** **ਅਥਵਾ:** ਜੋ (ਮਧੁ) ਮੱਧ ਕੈਟਭ ਆਦਿਕ ਦੈਂਤਾਂ ਨੂੰ (ਸੂਦਨੁ) ਕੱਟਣ ਵਾਲਾ ਤੇ (ਦੇਉ) ਪ੍ਰਕਾਸ਼ ਰੂਪ ਪ੍ਰਮੇਸਰ ਹੈ, ਉਸ ਤੋਂ ਮਨ ਦੀ ਉਤਪਤੀ ਹੋਈ ਹੈ ਅਤੇ ਇਹ ਮਨ ਆਪ ਹੀ (ਤ੍ਰਿਭਵਣ) ਤਿੰਨਾਂ ਭਵਨਾਂ ਜਾਗ੍ਰਿਤ, ਸੁਪਨ, ਸੁਖੋਪਤ ਅਵਸਥਾ ਵਿੱਚ ਭਵਣ ਵਾਲਾ ਹੈ।

**ਅਥਵਾ :** (ਮਨੁ) ਮਨ ਵਿੱਚ ਜੋ (ਮਧੁ) ਮਧ ਕੈਟਭ ਦੀ ਨਿਆਈਂ ਸੰਕਲਪ-ਵਿਕਲਪ, ਈਰਖਾ-ਬਖੀਲੀ ਹੈ। ਇਸ ਨੂੰ (ਸੂਦਨੁ) ਕੱਟਣਾ ਕਰੇ। ਫਿਰ ਜੀਵ (ਤ੍ਰਿਭਵਣ) ਤਿੰਨ ਭਵਨਾ ਦਾ (ਦੇਉ) ਦੇਵਤਾ ਭਾਵ ਪੂਜਨੀਕ ਹੋ ਜਾਂਦਾ ਹੈ।

**ਅਥਵਾ :** ਜੋ ਮਨ ਰੂਪ (ਮਧੁ) ਭੌਰਾ ਵਿਸ਼ਿਆਂ ਰੂਪ ਸੁਗੰਧੀ ਵੱਲ ਜਾਂਦਾ ਹੈ। ਉਸ ਨੂੰ (ਸੂਦਨੁ) ਕੱਟਣਾ ਕਰੇ। ਫਿਰ (ਤ੍ਰਿਭਵਣ) ਤਿੰਨ ਭਵਨਾਂ ਦਾ (ਦੇਉ) ਪ੍ਰਕਾਸ਼ ਹੋ ਜਾਂਦਾ ਹੈ।

**ਅਥਵਾ :** ਜਿੰਨ੍ਹਾਂ ਭਗਤਾਂ ਨੇ ਮਨ ਦਾ (ਮਧੁ) ਹੰਕਾਰ ਤੇ ਮੰਦਾ ਸੁਭਾਅ (ਸੂਦਨੁ) ਕੱਟ ਦਿੱਤਾ ਹੈ। ਉਹਨਾਂ ਦਾ ਮਨ (ਮਧੁ) ਭੌਰੇ ਦੀ ਨਿਆਈਂ ਸਾਰਗਰਾਹੀ ਬਿਰਤੀ ਵਾਲਾ ਹੋ ਕੇ (ਤ੍ਰਿਭਵਣ) ਤਿੰਨਾਂ ਭਵਨਾਂ ਦੇ (ਦੇਉ) ਪ੍ਰਕਾਸ਼ ਰੂਪ ਬ੍ਰਹਮ ਦੇ ਆਨੰਦ ਨੂੰ ਮਾਣਦਾ ਹੈ।

**ਅਥਵਾ :** ਜਿਹੜਾ (ਤ੍ਰਿਭਵਣ) ਤਿੰਨਾਂ ਭਵਨਾਂ ਭਾਵ ਜਾਗ੍ਰਿਤ, ਸੁਪਨ, ਸੁਖੋਪਤ ਅਵਸਥਾ ਵਿੱਚ ਭਵਣ ਵਾਲੇ ਮਨ ਨੂੰ (ਮਧੁ) ਭੌਰੇ ਦੀ ਨਿਆਈਂ ਸਾਰਗਰਾਹੀ ਬਿਰਤੀ ਕਰਕੇ ਪ੍ਰਮੇਸ਼ਰ ਦੇ (ਦੇਉ) ਪ੍ਰਕਾਸ਼ ਰੂਪ ਜੋੜਨਾ ਕਰੇ ਅਤੇ ਇਸ ਦੇ ਮੰਦੇ ਸੁਭਾਅ ਨੂੰ (ਸੂਦਨੁ) ਕੱਟਣਾ ਕਰੇ। ਉਸ ਦੇ ਤਾਈਂ (ਤ੍ਰਿਭਵਣ) ਤਿੰਨਾਂ ਭਵਨਾਂ ਅੰਦਰ ਜੋ ਸਰਗੁਣ ਰੂਪ ਹੋ ਕੇ ਵਿਸ਼ੇਸ ਰੂਪ ਵਿੱਚ ਈਸ਼ਰ ਹੈ ਅਤੇ ਜੋ ਨਿਰਗੁਣ ਰੂਪ ਹੋ ਕੇ ਸਮਾਨ ਰੂਪ ਵਿੱਚ ਸਾਰਿਆਂ ਦਾ (ਦੇਉ) ਪ੍ਰਕਾਸ਼ਤਾ ਰੂਪ ਬ੍ਰਹਮ ਹੈ। ਉਹ ਪ੍ਰਗਟ ਹੋ ਜਾਂਦਾ ਹੈ। ਇਉਂ ਇਹ ਮਨ ਹੀ ਉਲਟ ਕੇ ਸਨਾਤਨ ਰੂਪ, ਬ੍ਰਹਮ ਰੂਪ ਹੋ ਜਾਂਦਾ ਹੈ।

**ਅਥਵਾ :** ਜੋ ਇਹ (ਮਨੁ) ਜੀਵ ਬਣਿਆ ਹੋਇਆ ਹੈ। ਭਾਵ ਆਪਣੇ ਆਪ ਕਰਤਾ, ਭੋਗਤਾ ਮੰਨਦਾ ਹੈ। ਜੇਕਰ ਇਹ ਆਪਣੇ ਮੰਦੇ ਸੁਭਾਅ ਨੂੰ ਕੱਟ ਦਵੇ ਤਾਂ ਇਹ ਤਿੰਨਾਂ ਭਵਨਾਂ ਦਾ ਪ੍ਰਕਾਸ਼ ਕਰਨ ਵਾਲਾ ਬਣ ਜਾਂਦਾ ਹੈ।

## ਗਉੜੀ ਕਬੀਰ ਜੀ ॥

**ਉਥਾਨਕਾ :**

ਭਗਤ ਕਬੀਰ ਸਾਹਿਬ ਜੀ ਦੇ ਪਾਸ ਰਾਤ ਦੇ ਸਮੇਂ ਇਕ ਅਨੀਸ਼ਰਵਾਦੀ ਨਾਸਤਿਕ ਪੰਡਿਤ ਆ ਕੇ ਕਹਿਣ ਲੱਗਾ ਕਿ ਹੇ ਭਗਤ ਜੀ! ਰੱਬ ਤਾਂ ਕਿਤੇ ਹੈ ਹੀ ਨਹੀਂ, ਜੇ ਹੈ ਤਾਂ ਦਿਖਾਉਣਾ ਕਰੋ ਕਿ ਕਿੱਥੇ ਹੈ? ਤਾਂ ਭਗਤ ਕਬੀਰ ਸਾਹਿਬ ਜੀ ਕਾਰਜ ਦੁਆਰਾ ਕਾਰਨ ਦਾ ਅਨੁਮਾਨ ਕਰਾ ਕੇ ਦਿਖਾਉਂਦੇ ਹਨ। **ਵਾ:** ਕੁਦਰਤ ਦੁਆਰਾ ਕੁਦਰਤੀ ਦੀ ਸੂਝ ਦਿੰਦੇ ਹਨ।

## ਅਰਥ : ੧

### ਓਇ ਜੁ ਦੀਸਹਿ; ਅੰਬਰਿ ਤਾਰੇ ॥

ਹੇ ਪੰਡਿਤ ! (ਓਇ) ਉਹ (ਜੁ) ਜਿਹੜੇ ਉਪਰ (ਅੰਬਰਿ) ਅਕਾਸ਼ ਵਿਚ ਤਾਰੇ ਚਮਕਦੇ ਹੋਏ (ਦੀਸਹਿ) ਦਿੱਸਦੇ ਹਨ।

### ਕਿਨਿ ਓਇ ਚੀਤੇ; ਚੀਤਨਹਾਰੇ ॥੧॥

(ਓਇ) ਉਹ (ਕਿਨਿ) ਕਿਸ (ਚੀਤਨਹਾਰੇ) ਚਿਤ੍ਰਨਵਾਲੇ ਨੇ (ਚੀਤੇ) ਚਿਤਰੇ ਹਨ। ਭਾਵ ਕਿਸੇ ਨੇ ਤਾਂ ਚਿਤਰੇ ਹਨ ਆਪਣੇ ਆਪ ਤਾਂ ਪੈਂਦਾ ਨਹੀਂ ਹੋਏ ਹਨ।

ਅੱਗੋਂ ਪੰਡਿਤ ਕਹਿਣ ਲੱਗਾ ਕਿ ਕਬੀਰ ਸਾਹਿਬ ਜੀ ਇਹ ਤਾਂ ਸੁਤੇ ਹੀ ਅਕਾਸ਼ ਵਿਚ ਲੱਗੇ ਹੋਏ ਹਨ ਤਾਂ ਸੁਣ ਕੇ ਭਗਤ ਕਬੀਰ ਸਾਹਿਬ ਜੀ ਕਹਿਣ ਲੱਗੇ ਕਿ

### ਕਹੁ ਰੇ ਪੰਡਿਤ; ਅੰਬਰੁ ਕਾ ਸਿਉ ਲਾਗਾ ॥

ਹੇ ਆਪਣੇ ਆਪ ਨੂੰ ਵਿਦਵਾਨ ਕਹਾਉਣ ਵਾਲੇ ਪੰਡਿਤ ! ਇਹ (ਅੰਬਰੁ) ਅਕਾਸ਼ ਵੀ ਤਾਂ ਕਿਸੇ ਦੇ ਆਸਰੇ ਹੈ ਨਿਰਾਧਾਰ ਤਾਂ ਨਹੀਂ ਖੜ੍ਹਾ। ਇਸ ਲਈ ਤੂੰ (ਕਹੁ) ਦੱਸਣਾ ਕਰ ਕਿ ਇਹ (ਅੰਬਰੁ) ਅਕਾਸ਼ (ਕਾ) ਕਿਸ ਚੀਜ (ਸਿਉ) ਨਾਲ (ਲਾਗਾ) ਲੱਗਾ ਹੋਇਆ ਹੈ।

**ਪ੍ਰਸ਼ਨ :** ਹੇ ਕਬੀਰ ਜੀ ! ਮੈਂ ਤਾਂ ਨਹੀਂ ਜਾਣਦਾ ਕਿ ਆਕਾਸ਼ ਕਿਸ ਨਾਲ ਲੱਗਾ ਹੋਇਆ ਹੈ ਤੁਸੀਂ ਆਪ ਹੀ ਕਿਰਪਾ ਕਰਕੇ ਦੱਸਣਾ ਕਰੋ?

### ਬੂਝੈ; ਬੂਝਨਹਾਰੁ ਸਭਾਗਾ ॥੧॥ ਰਹਾਉ ॥

**ਉੱਤਰ :** ਤਾਂ ਭਗਤ ਕਬੀਰ ਜੀ ਕਹਿਣ ਲੱਗੇ ਕਿ ਕੋਈ (ਸਭਾਗਾ) ਸ੍ਰੇਸ਼ਟ ਭਾਗਾਂ ਵਾਲਾ ਹੀ ਗੁਰਾਂ ਦੁਆਰਾ (ਬੂਝਨਹਾਰੁ) ਬੁੱਝਣਵਾਲਾ ਹੋ ਕੇ ਇਸ ਗੱਲ ਨੂੰ (ਬੂਝੈ) ਬੁੱਝਦਾ, ਸਮਝਦਾ ਹੈ।

**ਅਥਵਾ :** ਜੋ ਇਸ ਗੱਲ ਨੂੰ ਗੁਰਾਂ ਦੁਆਰਾ ਅਧਿਕਾਰੀ ਬਣ ਕੇ (ਬੂਝਨਹਾਰੁ) ਬੁੱਝਣ ਵਾਲਾ ਹੋ ਕੇ ਤੂੰ ਪਦ ਦੇ ਲਖ ਅਰਥ ਅਤੇ ਤੱਤ ਪਦ ਦੇ ਲਖ ਅਰਥ ਰੂਪ ਬ੍ਰਹਮ ਨੂੰ (ਬੂਝੈ) ਬੁੱਝ ਲੈਂਦਾ ਹੈ, ਸਮਝ ਲੈਂਦਾ ਹੈ, ਉਹ (ਸਭਾਗਾ) ਸ੍ਰੇਸ਼ਟ ਭਾਗਾਂ ਵਾਲਾ ਬਣ ਜਾਂਦਾ ਹੈ।

**ਪ੍ਰਸ਼ਨ :** ਹੇ ਕਬੀਰ ਜੀ ! ਤੁਸੀਂ ਹੀ ਦੱਸੋ ਕਿ ਚੰਦ ਸੂਰਜ ਆਦਿ ਕਿਸ ਦੇ ਆਸਰੇ ਰੋਸ਼ਨੀ ਕਰ ਰਹੇ ਹਨ?

### ਸੂਰਜ ਚੰਦੁ; ਕਰਹਿ ਉਜੀਆਰਾ ॥
### ਸਭ ਮਹਿ ਪਸਰਿਆ; ਬ੍ਰਹਮ ਪਸਾਰਾ ॥੨॥

**ਉੱਤਰ :** ਹੇ ਭਾਈ ! ਜਿਹੜੇ ਸੂਰਜ ਤੇ (ਚੰਦੁ) ਚੰਦ੍ਰਮਾ (ਉਜੀਆਰਾ) ਪ੍ਰਕਾਸ਼ (ਕਰਹਿ) ਕਰ ਰਹੇ ਹਨ। ਇੰਨ੍ਹਾਂ (ਸਭ) ਸਾਰਿਆਂ (ਮਹਿ) ਵਿਚ ਬ੍ਰਹਮ ਆਤਮਾ ਦਾ ਹੀ ਪਸਾਰਾ (ਪਸਰਿਆ) ਫੈਲਿਆ ਹੋਇਆ ਹੈ। ਭਾਵ ਇਹ ਸੂਰਜ, ਚੰਦ੍ਰਮਾ ਆਦਿਕ ਸਾਰੇ ਚੇਤਨ ਦੇ ਆਸਰੇ ਰੌਸ਼ਨੀ ਕਰ ਰਹੇ ਹਨ ਤੇ ਉਸ ਚੇਤਨ ਦੀ ਆਗਿਆ ਵਿਚ ਕਾਲ ਦੇ ਅਧੀਨ ਹੋ ਕੇ ਚੱਲ ਰਹੇ ਹਨ।

**ਚੰਦੁ ਸੂਰਜੁ ਦੁਇ ਜੋਤਿ ਸਰੂਪੁ॥ ਜੋਤੀ ਅੰਤਰਿ ਬ੍ਰਹਮੁ ਅਨੂਪੁ ॥੧॥** (ਅੰਗ : ੬੭੨)

**ਪ੍ਰਸ਼ਨ :** ਪੰਡਿਤ ਕਹਿਣ ਲੱਗਾ ਕਿ ਮੈਨੂੰ ਤਾਂ ਸਮਝ ਨਹੀਂ ਪੈਂਦੀ?

**ਉੱਤਰ :** ਤਾਂ ਭਗਤ ਕਬੀਰ ਸਾਹਿਬ ਜੀ ਕਹਿਣ ਲੱਗੇ ਕਿ

**ਅਥਵਾ :** (ਸੂਰਜ) ਗਿਆਨ (ਚੰਦੁ) ਵੈਰਾਗ ਭਾਵ ਵਿਵੇਕ ਤੇ ਵੈਰਾਗ ਸਾਧਨਾਂ ਦੇ ਸਹਿਤ ਹੋ ਕਰਕੇ ਜਦੋਂ ਤੂੰ ਅਪ੍ਰੋਖ ਗਿਆਨ ਦਾ (ਉਜੀਆਰਾ) ਪ੍ਰਕਾਸ਼ (ਕਰਹਿ) ਕਰੇਂਗਾ ਭਾਵ ਪ੍ਰਕਾਸ਼ ਦੇ ਸਹਿਤ ਹੋਵੇਂਗਾ ਤਾਂ ਉਦੋਂ ਤੈਨੂੰ ਦਰਸ਼ਨ ਹੋਣਗੇ ਕਿ (ਸਭ) ਸਾਰਿਆਂ (ਮਹਿ) ਵਿਚ ਬ੍ਰਹਮ ਆਤਮਾ ਦਾ ਹੀ ਪਸਾਰਾ (ਪਸਰਿਆ) ਫੈਲਿਆ ਹੋਇਆ ਹੈ।

## ਅਰਥ ਨੰ : ੨

**ਓਇ ਜੁ ਦੀਸਹਿ; ਅੰਬਰਿ ਤਾਰੇ ॥**

ਉਹ ਜਿਹੜੇ ਹਿਰਦੇ ਰੂਪ (ਅੰਬਰਿ) ਅਕਾਸ ਵਿਚ ਸ਼ੁਭ ਗੁਣਾਂ ਰੂਪ ਤਾਰੇ (ਦੀਸਹਿ) ਦਿਸ ਰਹੇ ਭਾਵ ਚਮਕ ਰਹੇ ਹਨ।

**ਕਿਨਿ ਓਇ ਚੀਤੇ; ਚੀਤਨਹਾਰੇ ॥੧॥**

(ਓਇ) ਉਹ ਸ਼ੁਭ ਗੁਣਾਂ ਦੀ (ਚੀਤੇ) ਚਿਤਰਕਾਰੀ (ਕਿਨਿ) ਕਿਸੇ ਨੇ ਕੀਤੀ ਹੈ, (ਚੀਤਨਹਾਰੇ) ਚਿੱਤਰਕਾਰੀ ਕਰਨ ਵਾਲੇ ਪ੍ਰਮੇਸਰ ਨੇ ਹੀ ਕੀਤੀ ਹੈ। ਭਾਵ ਪ੍ਰਮੇਸ਼ਰ ਨੇ ਬਖਸ਼ਿਸ ਕਰਕੇ ਉਹਨਾਂ ਦੇ ਹਿਰਦਿਆਂ ਅੰਦਰ ਸ਼ੁੱਭ ਗੁਣ ਪ੍ਰਗਟ ਕੀਤੇ ਹਨ।

**ਕਹੁ ਰੇ ਪੰਡਿਤ; ਅੰਬਰੁ ਕਾ ਸਿਉ ਲਾਗਾ ॥**

(ਰੇ) ਹੇ (ਪੰਡਿਤ) ਵਿਦਵਾਨ! (ਕਹੁ) ਦੱਸਣਾ ਕਰ ਕਿ ਹਿਰਦਾ ਰੂਪ (ਅੰਬਰੁ) ਆਕਾਸ਼ (ਕਾ) ਕਿਸ ਚੀਜ਼ (ਸਿਉ) ਨਾਲ ਭਾਵ ਕਿਸ ਦੇ ਆਸਰੇ (ਲਾਗਾ) ਲੱਗਾ ਹੋਇਆ ਹੈ।

**ਪ੍ਰਸ਼ਨ :** ਹੇ ਕਬੀਰ ਜੀ! ਮੈਨੂੰ ਨਹੀਂ ਪਤਾ, ਆਪ ਹੀ ਕਿਰਪਾ ਕਰਕੇ ਦਸੋ?

**ਉੱਤਰ :** ਤਾਂ ਭਗਤ ਕਬੀਰ ਜੀ ਕਹਿਣ ਲੱਗੇ ਕਿ

**ਬੂਝੈ; ਬੂਝਨਹਾਰੁ ਸਭਾਗਾ ॥੧॥ ਰਹਾਉ ॥**

ਜੋ (ਬੂਝਨਹਾਰੁ) ਬੁਝਾਉਣ ਵਾਲੇ ਗੁਰੂ ਸਾਹਿਬ ਜੀ ਤੋਂ (ਬੂਝੈ) ਪੁੱਛੇ, ਕੇਵਲ ਉਹੀ (ਸਭਾਗਾ) ਸ੍ਰੇਸ਼ਟ ਭਾਗਾਂ ਵਾਲਾ ਇਸ ਗੱਲ ਨੂੰ ਸਮਝਦਾ ਹੈ।

**ਅਥਵਾ :** ਜਿਹੜਾ ਸਿੱਖ ਤਤ ਪਦ ਦੇ ਲਖ ਅਰਥ ਤੇ ਤ੍ਵੰ ਪਦ ਦੇ ਲਖ ਅਰਥ ਨੂੰ (ਬੂਝਨਹਾਰੁ) ਬੁਝਾਉਣ ਵਾਲੇ ਗੁਰੂ ਸਾਹਿਬ ਜੀ ਤੋਂ (ਬੂਝੈ) ਪੁੱਛਣਾ ਕਰੇ। ਉਹ ਤਤ ਪਦ ਦੇ ਲਖ ਅਰਥ ਤੇ ਤ੍ਵੰ ਪਦ ਦੇ ਲਖ ਅਰਥ ਨੂੰ ਸਮਝਣ ਵਾਲਾ (ਸਭਾਗਾ) ਸ੍ਰੇਸ਼ਟ ਭਾਗਾਂ ਵਾਲਾ ਬਣ ਜਾਂਦਾ ਹੈ।

**ਸੂਰਜ ਚੰਦੁ; ਕਰਹਿ ਉਜੀਆਰਾ ॥**

(ਸੂਰਜ) ਅਪ੍ਰੋਖ ਗਿਆਨ ਤੇ (ਚੰਦੁ) ਪ੍ਰੋਖ ਗਿਆਨ ਦਾ (ਉਜੀਆਰਾ) ਪ੍ਰਕਾਸ਼ ਕਰਨ ਵਾਲਾ ਜੋ ਬ੍ਰਹਮ ਹੈ।

**ਸਭ ਮਹਿ ਪਸਰਿਆ; ਬ੍ਰਹਮ ਪਸਾਰਾ ॥੨॥**

ਇਹ ਸਾਰਾ ਪਸਾਰਾ ਉਸ ਬ੍ਰਹਮ ਆਤਮਾ ਦਾ ਹੀ ਹੈ ਅਤੇ ਉਹ (ਸਭ) ਸਾਰਿਆਂ (ਮਹਿ) ਵਿਚ (ਪਸਰਿਆ) ਫੈਲਿਆ ਹੋਇਆ ਹੈ।

**ਪ੍ਰਸ਼ਨ :** ਪੰਡਿਤ ਕਹਿਣ ਲੱਗਾ ਕਿ ਹੇ ਮਹਾਰਾਜ! ਮੈਨੂੰ ਇਸਦੀ ਸਮਝ ਨਹੀਂ ਪੈਂਦੀ?

### ਕਹੁ ਕਬੀਰ; ਜਾਨੈਗਾ ਸੋਇ ॥

**ਉੱਤਰ :** ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਅਭਿਆਸ ਕਰੇ ਤੋਂ ਬਗੈਰ ਗਿਆਨ ਨਹੀਂ

ਹੁੰਦਾ। ਜੇ ਕਥਨੀ ਗਿਆਨ ਨੂੰ ਚੇਤੇ ਕਰ ਲਈਏ ਤਾਂ ਉਹ ਥੋਥਾ ਗਿਆਨ ਹੁੰਦਾ ਹੈ। ਇਸ ਨਾਲ ਕਦੇ ਵੀ ਨਿਸ਼ਚਾ ਨਹੀਂ ਹੁੰਦਾ। ਇਸ ਲਈ ਇਸ ਭੇਦ ਨੂੰ (ਸੋਇ) ਉਹੋ ਪੁਰਖ ਹੀ (ਜਾਨੈਗਾ) ਜਾਣ ਸਕੇਗਾ।

## ਹਿਰਦੈ ਰਾਮੁ; ਮੁਖਿ ਰਾਮੈ ਹੋਇ ॥੩॥੨੯॥

ਜਿਸ ਦੇ ਹਿਰਦੇ ਵਿਚ (ਰਾਮੁ) ਪ੍ਰਮੇਸਰ ਦਾ ਨਾਮ ਵਸਿਆ ਹੋਵੇਗਾ ਤੇ (ਮੁਖਿ) ਮੁੱਖ ਵਿਚ ਵੀ (ਰਾਮੈ) ਪ੍ਰਮੇਸ਼ਰ ਦੇ ਨਾਮ ਦਾ ਉਚਾਰਨ (ਹੋਇ) ਹੋਵੇਗਾ।

**ਸ੍ਰਵਣੀ ਸੁਣੀਐ ਰਸਨਾ ਗਾਈਐ ਹਿਰਦੈ ਧਿਆਈਐ ਸੋਈ ॥** *(ਅੰਗ : ੬੧੧)*

**ਅਥਵਾ :** (ਹਿਰਦੈ ਰਾਮੁ) ਜੋ ਚਿਤ ਨਾਲ ਵੀ ਚਿੰਤਨ ਕਰਦਾ ਹੈ ਤੇ (ਮੁਖਿ ਰਾਮੈ) ਮੂੰਹ ਨਾਲ ਵੀ ਜਾਪ ਕਰਦਾ ਹੈ ਉਸ ਦੇ ਅੰਦਰ ਪ੍ਰਮੇਸ਼ਰ ਦਾ ਸਰੂਪ ਸਖਿਆਤ (ਹੋਇ) ਹੋ ਜਾਂਦਾ ਹੈ।

## ਗਉੜੀ ਕਬੀਰ ਜੀ ॥

**ਪਹਿਲੀ ਉਥਾਨਕਾ :**

ਕੋਈ ਪੰਡਿਤ ਵੇਦਾਂ ਤੇ ਸਿੰਮ੍ਰਿਤੀਆਂ ਦੀ ਉਸਤਤੀ ਕਰਦਾ ਸੀ। ਸੁਣ ਕੇ ਭਗਤ ਕਬੀਰ ਸਾਹਿਬ ਜੀ ਫੁਰਮਾਉਂਦੇ ਹਨ।

**ਦੂਸਰੀ ਉਥਾਨਕਾ :**

ਇਕ ਦਿਨ ਭਗਤ ਕਬੀਰ ਸਾਹਿਬ ਜੀ ਦਿਨ ਚੜ੍ਹੇ ਬਸਤਰਾਂ ਨੂੰ ਪਾਣ ਚੜ੍ਹਾਅ ਰਹੇ ਸੀ ਤਾਂ ਕਿਸੇ ਨੇ ਭੋਜਨ ਲਿਆ ਕੇ ਰੱਖ ਦਿੱਤਾ। ਕਬੀਰ ਸਾਹਿਬ ਜੀ ਛਾਵੇਂ ਬੈਠ ਕੇ ਭੋਜਨ ਛਕਣ ਹੀ ਲੱਗੇ ਸੀ ਕਿ ਸੂਰਾ ਪੰਡਿਤ ਆ ਗਿਆ। ਉਹ ਭਗਤ ਕਬੀਰ ਸਾਹਿਬ ਜੀ ਨੂੰ ਭੋਜਨ ਛਕਣ ਲੱਗੇ ਦੇਖ ਕੇ ਕਹਿਣ ਲੱਗਾ ਕਿ ਸਵੇਰੇ ਹੀ ਢਿੱਡ ਦੀ ਲੱਗ ਗਈ ਹੈ। ਤੁਸੀਂ ਨਾ ਤਾਂ ਕੋਈ ਜਪ ਤਪ ਕੀਤਾ ਤੇ ਨਾ ਹੀ ਚੌਂਕਾ ਕੀਤਾ ਹੈ ਇਉਂ ਤੁਸੀਂ ਬੇਦਾਂ ਦੀ ਰੀਤੀ ਤੋਂ ਉਲਟ ਹੋ ਕੇ ਖਾਣ-ਪੀਣ ਵਿੱਚ ਹੀ ਗਰਕ ਹੋ ਰਹੇ ਹੋ। ਤਾਂ ਸੁਣ ਕੇ ਕਬੀਰ ਜੀ ਨੇ ਇਹ ਸ਼ਬਦ ਉਚਾਰਨ ਕੀਤਾ।

*(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ', ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

### ਅਰਥ ਨੰ : ੧

## ਬੇਦ ਕੀ ਪੁਤ੍ਰੀ; ਸਿੰਮ੍ਰਿਤਿ ਭਾਈ ॥

ਹੇ (ਭਾਈ) ਭਰਾਵੋ ! ਜੋ (ਬੇਦ) ਵੇਦ (ਕੀ) ਦੀਆਂ (ਪੁਤ੍ਰੀ) ਪੁੱਤ੍ਰੀਆਂ *ਸਿੰਮ੍ਰਿਤੀਆਂ ਹਨ।

## ਸਾਂਕਲ ਜੇਵਰੀ; ਲੈ ਹੈ ਆਈ ॥੧॥

ਇਹ ਵੱਡੇ-ਵੱਡੇ **ਅਸ੍ਵਮੇਧ ਜੱਗ ਆਦਿਕ ਕਰਮਾਂ ਰੂਪ (ਸਾਂਕਲ) ਸੰਗਲ ਅਤੇ ਛੋਟੇ-ਛੋਟੇ ਨਿੱਤ, ਨਮਿੱਤ, ਪ੍ਰਸ਼ਾਚਿਤ, ਕਾਮੁਕ ਆਦਿਕ ਕਰਮਾਂ ਦੀਆਂ ਵਿਧੀਆਂ ਰੂਪ (ਜੇਵਰੀ) ਰੱਸੀਆਂ ਲੈ ਕੇ ਆਈਆਂ ਹਨ।

## ਆਪਨ ਨਗਰੁ; ਆਪ ਤੇ ਬਾਧਿਆ ॥

ਇਹ ਜੋ ਬ੍ਰਹਮਾ ਦਾ (ਆਪਨ) ਆਪਣਾ ਹੀ (ਨਗਰੁ) ਸੰਸਾਰ ਬਣਾਇਆ ਹੋਇਆ ਸੀ ਉਸਨੇ ਆਪ ਹੀ ੮੦ ਹਜ਼ਾਰ ਸ਼ਰੁਤੀਆਂ ਰਚ ਕੇ ਸਾਰਿਆਂ ਨੂੰ ਕਰਮ ਕਾਂਡ ਦੇ ਪਸਾਰੇ ਵਿਚ (ਬਾਧਿਆ) ਬੰਨ੍ਹ ਦਿੱਤਾ ਹੈ।

---

* ਜੋ ਵੇਦ ਦੇ ਅਰਥ ਨੂੰ ਸਿੰਮ੍ਰਿਤ, ਯਾਦ ਕਰਾਵੇ। ਉਸ ਨੂੰ ਸਿੰਮ੍ਰਿਤੀ ਕਹੀਦਾ ਹੈ।

** ਯਜੁਰਵੇਦ ਦੇ ਅਨੁਸਾਰ ੧੦੦ ਅਸ੍ਵਮੇਧ ਜੱਗ ਕਰਨ ਨਾਲ ਇੰਦ੍ਰ ਪਦਵੀ ਦੀ ਪ੍ਰਾਪਤੀ ਹੁੰਦੀ ਹੈ।

## ਮੋਹ ਕੈ ਫਾਧਿ; ਕਾਲ ਸਰੁ ਸਾਂਧਿਆ ॥੧॥ ਰਹਾਉ ॥

ਜਿਹੜੇ ਲੋਕ ਸਰੀਰਾਂ ਦੇ, ਕਰਮਾਂ ਦੇ ਮੋਹ ਦੇ ਵਿਚ (ਫਾਧਿ) ਫਸੇ ਹੋਏ ਹਨ। ਉਹਨਾਂ ਸਾਰਿਆਂ ਨੂੰ ਕਾਲ ਨੇ ਮੌਤ ਰੂਪ (ਸਰੁ) ਤੀਰ ਨਾਲ (ਸਾਂਧਿਆ) ਸਿੰਨ ਕੇ ਮਾਰ ਦਿੱਤਾ ਹੈ।

## ਕਟੀ ਨ ਕਟੈ; ਤੂਟਿ ਨਹ ਜਾਈ ॥

ਇਹ ਜਿਹੜੀ ਬ੍ਰਹਮਾ ਨੇ ਕਰਮ ਕਾਂਡਾਂ ਦੀ ਅਤੇ ਰਿਖੀਆਂ ਨੇ ਸਿੰਮ੍ਰਿਤੀਆਂ ਦੀ ਫਾਹੀ ਪਾਈ ਹੈ, ਜੇਕਰ ਇਸ ਨੂੰ ਸ਼ਸਤਰ ਰੂਪ ਤਲਵਾਰ ਨਾਲ ਕੱਟਣਾ ਚਾਹੀਏ ਤਾਂ ਇਹ ਕੱਟੀ ਹੋਈ ਵੀ (ਨ ਕਟੈ) ਕੱਟੀ ਨਹੀਂ ਜਾਂਦੀ ਹੈ ਅਤੇ ਜਿਵੇਂ ਧਾਗੇ ਨੂੰ ਹੱਥ ਦੇ ਜ਼ੋਰ ਨਾਲ ਤੋੜ ਦੇਈਦਾ ਹੈ। ਇਵੇਂ ਇਹ ਜੱਗ, ਤਪ ਆਦਿਕ ਦੇ ਜ਼ੋਰ ਨਾਲ ਵੀ (ਤੂਟਿ ਨਹ ਜਾਈ) ਤੋੜੀ ਵੀ ਨਹੀਂ ਜਾਂਦੀ। ਭਾਵ ਇਹ ਕਰਮ ਕਾਂਡ ਦੀ ਫਾਹੀ ਹਮੇਸ਼ਾਂ ਹੀ ਬਣੀ ਹੀ ਰਹਿੰਦੀ ਹੈ।

## ਸਾ ਸਾਪਨਿ ਹੋਇ; ਜਗ ਕਉ ਖਾਈ ॥੨॥

(ਸਾ) ਇਹ ਕਰਮ ਕਾਂਡਾਂ ਦੀ ਵਿਧੀ (ਸਾਪਨਿ) ਸਪਨੀ ਦੀ ਨਿਆਈਂ (ਹੋਇ) ਹੋ ਕੇ ਜਗਤ ਤਾਂਈ (ਖਾਈ) ਖਾਈ ਜਾਂਦੀ ਹੈ।

## ਹਮ ਦੇਖਤ; ਜਿਨਿ ਸਭੁ ਜਗੁ ਲੂਟਿਆ ॥

ਹੇ ਭਾਈ! (ਹਮ) ਸਾਡੇ (ਦੇਖਤ) ਵੇਖਦਿਆਂ-ਵੇਖਦਿਆਂ ਹੀ (ਜਿਨਿ) ਜਿਸ ਕਰਮ ਕਾਂਡਾ ਨੇ (ਸਭੁ) ਸਾਰਾ ਜਗਤ (ਲੂਟਿਆ) ਲੁੱਟ ਲਿਆ ਹੈ।

**ਪ੍ਰਸ਼ਨ :** ਹੇ ਕਬੀਰ ਜੀ! ਸਾਰੇ ਜਗਤ ਵਿਚ ਤੁਸੀਂ ਵੀ ਆ ਗਏ?

## ਕਹੁ ਕਬੀਰ; ਮੈ ਰਾਮ ਕਹਿ ਛੂਟਿਆ ॥੩॥੩੦॥

**ਉੱਤਰ :** ਭਗਤ ਕਬੀਰ ਜੀ ਕਹਿੰਦੇ ਹਨ ਕਿ ਹੇ ਭਾਈ! ਉਸ ਕਰਮ ਕਾਂਡ ਦੀ ਫਾਹੀ ਤੋਂ (ਮੈ) ਅਸੀਂ (ਰਾਮ) ਪ੍ਰਮੇਸਰ ਦਾ ਨਾਮ ਕਹਿ ਕੇ ਭਾਵ ਜਪ ਕਰਕੇ (ਛੂਟਿਆ) ਛੁੱਟ ਗਏ ਹਾਂ।
ਪਰ ਬਾਕੀ ਦਾ ਸਾਰਾ ਸੰਸਾਰ ਕਰਮ ਕਾਂਡ ਤੇ ਉਪਾਸਨਾ ਦੇ ਅੰਦਰ ਬੱਝ ਕੇ ਜੰਮਣ-ਮਰਣ ਵਿਚ ਆ ਰਿਹਾ ਹੈ।

## ਅਰਥ ਨੰ : ੨

### ਬੇਦ ਕੀ ਪੁਤ੍ਰੀ; ਸਿੰਮ੍ਰਿਤਿ ਭਾਈ ॥

ਹੇ ਭਾਈ! ਜਿਹੜੀਆਂ (ਬੇਦ) ਵੇਦਾਂ (ਕੀ) ਦੀਆਂ (ਪੁਤ੍ਰੀ) ਪੁਤ੍ਰੀਆਂ (ਸਿੰਮ੍ਰਿਤਿ) ਸਿੰਮ੍ਰਿਤੀਆਂ ਹਨ। ਉਹ ਵੀ ਇਹ ਅਰਥ ਕਹਿ ਰਹੀਆਂ ਹਨ ਅਤੇ ਭਗਵਾਨ ਕ੍ਰਿਸ਼ਨ ਜੀ ਵੀ ਕਹਿੰਦੇ ਹਨ ਕਿ ਮਾਇਆ ਪ੍ਰਬਲ ਪ੍ਰਤਾਪ ਵਾਲੀ ਹੈ।

**ਮਮ ਮਾਇਆ ਦਰੱਤਿਆ।** *(ਸ੍ਰੁਤੀ ਪ੍ਰਮਾਣ)*

**ਨੋਟ :** ਇਹ ਅਰਥ ਪੰਡਿਤ ਤਾਰਾ ਸਿੰਘ ਜੀ ਨੇ ਕੀਤਾ ਹੈ।

### ਸਾਂਕਲ ਜੇਵਰੀ; ਲੈ ਹੈ ਆਈ ॥੧॥

ਜੋ ਮਾਇਆ ਹੈ ਇਹ ਸੰਸਾਰ ਵਿੱਚ ਕਰਮਕਾਂਡ ਵਾ: ਰਿਧੀਆਂ-ਸਿਧੀਆਂ ਰੂਪ ਮੋਹ ਰੂਪ (ਸਾਂਕਲ) ਸੰਗਲ ਅਤੇ ਵਾਸ਼ਨਾਵਾਂ ਰੂਪ (ਜੇਵਰੀ) ਰੱਸੀਆਂ ਲੈ ਕੇ ਆਈ ਹੈ।

## ਸਾਖੀ—ਬਿਰਕਤ ਸਾਧੂ ਦੀ ।

ਇਕ ਬਿਰੱਕਤ ਸਾਧੂ ਕੁਟੀਆ ਤੋਂ ਬਾਹਰ ਟਹਿਲ ਰਹੇ ਸਨ ਤਾਂ ਮਾਇਆ ਇਸਤ੍ਰੀ ਦਾ ਰੂਪ ਧਾਰ ਕੇ ਆਪਣੇ ਹੱਥ ਵਿਚ ਕੰਡਿਆਲਾ ਪਕੜ ਕੇ ਸੰਤਾਂ ਪਾਸ ਆ ਗਈ। ਸੰਤਾਂ ਪੁੱਛਿਆ, "ਬੀਬੀ ਤੂੰ ਕੌਣ ਹੈ?" ਉਸਨੇ ਕਿਹਾ, "ਜੀ! ਮੈਂ ਮਾਇਆ ਹਾਂ।" ਸੰਤਾਂ ਨੇ ਕਿਹਾ, "ਫਿਰ ਤੂੰ ਇਹ ਕੰਡਿਆਲਾ ਕਿਉਂ ਫੜ੍ਹਿਆ ਹੈ?" ਮਾਇਆ ਨੇ ਕਿਹਾ ਕਿ ਜਿਹੜੇ ਸੰਤ ਜਨ ਆਪਣੇ ਆਪ ਨੂੰ ਬਿਰੱਕਤ ਕਹਾਉਂਦੇ ਹਨ, ਵੱਸ ਨਹੀਂ ਆਉਂਦੇ, ਇਹ ਕੰਡਿਆਲਾ ਉਹਨਾਂ ਦੇ ਮੂੰਹ ਵਿਚ ਪਾ ਕੇ ਉੱਪਰ ਅਸਵਾਰੀ ਕਰਦੀ ਹਾਂ। ਸੰਤ ਨੇ ਕਿਹਾ ਕਿ ਤੈਨੂੰ ਅਜੇ ਤੱਕ ਮੇਰੇ ਵਰਗਾ ਤਿਆਗੀ ਨਹੀਂ ਮਿਲਿਆ ਹੋਣਾ। ਮਾਇਆ ਨੇ ਕਿਹਾ, "ਤੈਨੂੰ ਤਾਂ ਕੰਡਿਆਲੇ ਦੀ ਵੀ ਲੋੜ ਨਹੀਂ ਪੈਣੀ। ਉਂਞ ਹੀ ਮੈਂ ਤੇਰੇ ਤੇ ਅਸਵਾਰ ਹੋ ਸਕਦੀ ਹਾਂ।" ਇਉਂ ਕਹਿ ਕੇ ਮਾਇਆ ਚਲੀ ਗਈ ਅਤੇ ਇਕ ਮਹੀਨੇ ਬਾਅਦ ਸੰਤਾਂ ਨੂੰ ਛਕਾਉਣ ਲਈ ਦੁੱਧ ਦੀ ਗੜਵੀ ਲਿਆਉਣ ਲੱਗ ਪਈ। ਹਰ ਰੋਜ਼ ਸੰਤਾਂ ਨੂੰ ਬੇਨਤੀ ਕਰਕੇ ਦੁੱਧ ਛਕਾ ਕੇ ਚਲੀ ਜਾਂਦੀ।

ਇਕ ਦਿਨ ਦੁੱਧ ਲੈ ਕੇ ਆਈ ਤਾਂ ਵਰਖਾ ਪੈਣ ਕਰਕੇ ਰਸਤੇ ਵਿਚਲਾ ਨਾਲਾ ਪਾਣੀ ਨਾਲ ਭਰ ਕੇ ਵਗਣ ਲੱਗ ਪਿਆ, ਉਧਰੋਂ ਸੂਰਜ ਵੀ ਛਿਪਣ ਵਾਲਾ ਹੋ ਗਿਆ, ਜਿਸ ਕਰਕੇ ਇਸਤ੍ਰੀ ਰੂਪ ਵਿਚ ਮਾਇਆ ਰੋਣ ਲੱਗ ਪਈ। ਸੰਤਾਂ ਨੇ ਪੁੱਛਿਆ ਕਿ ਬੀਬੀ! ਕੀ ਗੱਲ ਹੈ? ਰੋਂਦੀ ਕਿਉਂ ਹੈ? ਕਹਿਣ ਲੱਗੀ ਕਿ ਮਹਾਰਾਜ! ਮੈਂ ਘਰ ਕਿਵੇਂ ਪਹੁੰਚਾਂਗੀ? ਕਿਉਂਕਿ ਰਸਤੇ ਵਿਚ ਤਾਂ ਪਾਣੀ ਹੀ ਪਾਣੀ ਨਜ਼ਰ ਆ ਰਿਹਾ ਹੈ ਤੇ ਉਪਰੋ ਰਾਤ ਪੈਂਦੀ ਜਾ ਰਹੀ ਹੈ, ਜੇਕਰ ਤੁਹਾਡੇ ਪਾਸ ਰਹੀ ਤਾਂ ਸਾਰੇ ਲੋਕ ਆਪਣੇ ਦੋਹਾਂ ਦੀ ਨਿੰਦਿਆ ਕਰਨਗੇ। ਸੰਤਾਂ ਨੇ ਰੋਜ਼ ਦੁੱਧ ਲਿਆਂਉਦੀ ਜਾਣ ਕੇ ਪ੍ਰਸੰਨ ਹੋ ਕੇ ਕਿਹਾ, "ਚੱਲ ਬੀਬੀ! ਅਸੀਂ ਲੰਘਾ ਆਉਂਦੇ ਹਾਂ।" ਵਗ ਰਹੇ ਪਾਣੀ ਦੇ ਨਾਲੇ ਪਾਸ ਆ ਕੇ ਸੰਤਾਂ ਕਿਹਾ, "ਬੀਬੀ! ਸਾਡੇ ਪਿੱਛੇ-ਪਿੱਛੇ ਤੁਰੀ ਆ।" ਮਾਇਆ ਨੇ ਕਿਹਾ ਕਿ ਮੈਂ ਤਾਂ ਕਦੇ ਪਾਣੀ ਵਿਚ ਪੈਰ ਨਹੀਂ ਪਾਇਆ। ਇਉਂ ਕਹਿੰਦੀ ਫਿਰ ਉੱਚੀ-ਉੱਚੀ ਰੋਣ ਲੱਗ ਪਈ ਤਾਂ ਸੰਤਾਂ ਨੇ ਤਰਸ ਕਰਕੇ ਆਪਣੇ ਮੋਢਿਆ ਉਪਰ ਚੁੱਕ ਲਈ। ਜਦ ਨਦੀ ਦੇ ਵਿਚਕਾਰ ਪਹੁੰਚੇ ਤਾਂ ਮਾਇਆ ਨੇ ਸੰਤਾਂ ਦੇ ਲੱਤਾਂ ਮਾਰਨੀਆਂ ਸ਼ੁਰੂ ਕਰ ਦਿੱਤੀਆਂ। ਸੰਤਾਂ ਨੇ ਕਿਹਾ ਕਿ ਬੀਬੀ! ਇਹ ਕੀ ਕਰਦੀ ਹੈ? ਕਹਿੰਦੀ ਕਿ ਕਰਨਾ ਕੀ ਹੈ। ਖੁਸ਼ੀ ਮਨਾਉਂਦੀ ਹਾਂ ਕਿ ਮੈਂ ਕੰਡਿਆਲੇ ਤੋਂ ਬਿਨਾਂ ਹੀ ਤੇਰੇ ਉੱਪਰ ਅਸਵਾਰ ਹੋਈ ਹਾਂ। ਤਾਂ ਸੰਤ ਬਹੁਤ ਘਬਰਾ ਗਿਆ, ਵਗਾਹ ਕੇ ਨਦੀ ਵਿਚ ਮਾਰੀ। ਫਿਰ ਨਾ ਉਥੇ ਕੋਈ ਪਾਣੀ, ਨਾ ਨਦੀ ਤੇ ਨਾ ਹੀ ਕੋਈ ਇਸਤ੍ਰੀ।

ਇਉਂ ਛਲ ਵਾਲੀ ਮਾਇਆ ਵੱਡੇ-ਵੱਡੇ ਬਿਰੱਕਤਾਂ ਨੂੰ ਵੀ ਮੋਹਿਤ ਕਰ ਲੈਣ ਵਾਲੀ ਹੈ।

**ਆਪਨ ਨਗਰੁ; ਆਪ ਤੇ ਬਾਧਿਆ ॥**

ਇਹ ਸੰਸਾਰ ਰੂਪ ਨਗਰ **ਵਾ:** ਸਰੀਰ ਰੂਪ ਨਗਰ ਮਾਇਆ ਦਾ ਆਪਣੇ-ਆਪ ਉਤਪੰਨ ਕੀਤਾ ਹੈ ਅਤੇ ਆਪ ਹੀ ਇਸ ਨੇ ਸਾਰਿਆਂ ਨੂੰ ਮੋਹ ਵਿੱਚ (ਬਾਧਿਆ) ਬੰਨ੍ਹ ਲਿਆ, ਕੈਦੀ ਕਰ ਲਿਆ ਹੈ।

**ਮੋਹ ਕੈ ਫਾਧਿ; ਕਾਲ ਸਰੁ ਸਾਂਧਿਆ ॥੧॥ ਰਹਾਉ ॥**

ਜਿਹੜੇ ਇਸ ਸੰਸਾਰ ਦੇ ਮੋਹ ਦੀ ਫਾਹੀ ਵਿਚ (ਫਾਧਿ) ਫਸੇ ਹੋਏ ਹਨ। ਉਹਨਾਂ 'ਤੇ ਕਾਲ ਨੇ ਮ੍ਰਿਤੂ ਕਰਨ ਵਾਸਤੇ (ਸਰੁ) ਤੀਰ (ਸਾਂਧਿਆ) ਸਿੰਨਣਾ ਕੀਤਾ ਹੈ।

**ਅਥਵਾ :** ਜੋ ਮੋਹ (ਕੈ) ਕਰਕੇ ਇਸ ਮਾਇਆ ਵਿੱਚ (ਫਾਧਿ) ਫਸੇ ਹੋਏ ਹਨ। ਉਹਨਾਂ ਨੂੰ ਕਾਲ ਨੇ ਆਪਣਾ ਮੋਹ ਰੂਪ (ਸਰੁ) ਤੀਰ ਮਾਰਨ ਵਾਸਤੇ (ਸਾਂਧਿਆ) ਸਿੰਨਿਆ ਹੈ।

**ਕਟੀ ਨ ਕਟੈ; ਤੂਟਿ ਨਹ ਜਾਈ ॥**

ਇਹ ਮਾਇਆ ਦੇ ਮੋਹ ਦੀ ਐਸੀ ਫਾਹੀ ਹੈ ਜੋ ਕਿਸੇ ਸ਼ਸਤਰ ਤੋਂ ਵੀ ਕੱਟੀ ਹੋਈ (ਨ ਕਟੈ) ਕੱਟੀ ਨਹੀਂ ਜਾਂਦੀ ਅਤੇ ਧਾਗਿਆਂ ਦੀ ਨਿਆਈਂ (ਤੂਟਿ) ਟੁੱਟ ਨਹੀਂ (ਜਾਈ) ਜਾਂਦੀ।

**ਸਾ ਸਾਪਨਿ ਹੋਇ; ਜਗ ਕਉ ਖਾਈ ॥੨॥**

ਜਿਵੇਂ ਸਰਪਣੀ ਕੁੰਢਲ ਮਾਰ ਕੇ ਆਪਣੇ ਬੱਚਿਆਂ ਨੂੰ ਚੱਟਣਾ ਕਰਦੀ ਹੈ ਅਤੇ ਜਿਹੜੇ ਚੱਟਦਿਆਂ-ਚੱਟਦਿਆਂ ਮੂੰਹ ਵਿਚ ਚਲੇ ਜਾਂਦੇ ਹਨ। ਉਹਨਾਂ ਨੂੰ ਖਾ ਜਾਂਦੀ ਹੈ। ਇਸੇ ਪ੍ਰਕਾਰ (ਸਾ) ਉਹ ਮਾਇਆ (ਸਾਪਨਿ) ਸਪਨੀ ਦੀ ਨਿਆਈਂ (ਹੋਇ) ਹੋ ਕਰਕੇ ਆਪਣੇ ਹੀ ਪੈਦਾ ਕੀਤੇ ਹੋਏ ਜਗਤ (ਕਉ) ਨੂੰ (ਖਾਈ) ਖਾ ਰਹੀ ਹੈ।

**ਅਥਵਾ :** ਜਿਸ-ਜਿਸ ਪਦਾਰਥ ਵਿਚ ਕਿਸੇ ਨੇ ਚਿਤ ਲਾਇਆ ਹੈ। **ਵਾ:** ਜਿਸ ਜਿਸ ਚੀਜ ਨੂੰ ਮੋਹ ਲੱਗਾ ਹੋਇਆ ਹੈ। (ਸਾ+ਸਾ+ਪਨਿ) (ਪਨਿ) ਪੁਨਾ (ਸਾ) ਉਹ (ਸਾ) ਉਹ ਪਦਾਰਥ ਦਾ ਰੂਪ ਹੋ ਕੇ ਮਾਇਆ ਸਾਰੇ (ਜਗ) ਜਗਤ (ਕਉ) ਨੂੰ (ਖਾਈ) ਖਾ ਰਹੀ ਹੈ।

**ਨੋਟ :** ਪਰ ਪਾਠ "ਸਾ ਸਾਪਨਿ" ਇਕੱਠਾ ਹੀ ਕਰਨਾ ਹੈ।

**ਹਮ ਦੇਖਤ; ਜਿਨਿ ਸਭੁ ਜਗੁ ਲੂਟਿਆ ॥**

ਹੇ ਭਾਈ ! (ਹਮ) ਸਾਡੇ (ਦੇਖਤ) ਦੇਖਦਿਆਂ-ਦੇਖਦਿਆਂ ਹੀ (ਜਿਨਿ) ਜਿਸ ਮਾਇਆ ਨੇ (ਸਭੁ) ਸਾਰੇ (ਜਗੁ) ਸੰਸਾਰ ਨੂੰ (ਲੂਟਿਆ) ਲੁੱਟ ਲਿਆ ਹੈ।

**ਕਹੁ ਕਬੀਰ; ਮੈ ਰਾਮ ਕਹਿ ਛੂਟਿਆ ॥੩॥੩੦॥**

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ (ਮੈ) ਅਸੀਂ ਉਸ ਮਾਇਆ ਤੋਂ (ਰਾਮ) ਪ੍ਰਮੇਸਰ ਦੇ ਨਾਮ ਨੂੰ ਕਹਿ ਕੇ ਭਾਵ ਜਪ ਕੇ (ਛੂਟਿਆ) ਛੁੱਟ ਗਏ ਹਾਂ, ਮੁਕਤ ਹੋ ਗਏ ਹਾਂ।

## ਅਰਥ ਨੰ : ੩

## (ਅੰਨਵੈ ਰੀਤੀ ਅਨੁਸਾਰ)

(**ਆਪਨ ਨਗਰੁ**) ਮਾਇਆ ਨੇ ਸੰਸਾਰ ਰੂਪ ਨਗਰ **ਵਾ:** ਸਰੀਰ ਰੂਪ ਨਗਰ ਆਪਣੇ ਆਪ ਉਤਪੰਨ ਕੀਤਾ ਹੈ ਅਤੇ (**ਆਪ ਤੇ**) ਆਪ ਹੀ (**ਮੋਹ ਕੈ ਫਾਧਿ**) ਮੋਹ ਰੂਪ ਫਾਹੀ ਵਿੱਚ (**ਬਾਧਿਆ**) ਬੰਨ੍ਹ ਲਿਆ ਹੈ।

**ਪ੍ਰਸ਼ਨ :** ਇਸ ਨੂੰ ਬੰਨ੍ਹਣ ਵਾਸਤੇ ਮਾਇਆ ਆਪਣੇ ਨਾਲ ਕੀ-ਕੀ ਲੈ ਕੇ ਆਈ ਹੈ?

**ਉੱਤਰ :** (**ਸਾਂਕਲ ਜੇਵਰੀ ਲੈ ਹੈ ਆਈ**) ਇਸ ਨੂੰ ਬੰਨ੍ਹਣ ਵਾਸਤੇ ਰਿਧੀਆਂ-ਸਿਧੀਆਂ ਰੂਪ ਸੰਗਲ ਤੇ ਵਾਸ਼ਨਾ ਰੂਪ ਜੇਵਰੀ ਨਾਲ ਲੈ ਕੇ ਆਈ ਹੈ।

(**ਕਟੀ ਨ ਕਟੈ ਤੂਟਿ ਨਹ ਜਾਈ**) ਇਹ ਨਾ ਤਾਂ ਕਿਸੇ ਦੀ ਕੱਟੀ ਹੋਈ ਕੱਟੀ ਜਾਂਦੀ ਹੈ ਅਤੇ ਨਾ ਹੀ ਕਿਸੇ ਦੁਆਰਾ (ਤੂਟਿ) ਤੋੜੀ (ਜਾਈ) ਜਾ ਸਕਦੀ ਹੈ।

**ਪ੍ਰਸ਼ਨ :** ਇਸ ਵਾਰਤਾ ਨੂੰ ਕੌਣ ਕਹਿੰਦਾ ਹੈ?

**ਉੱਤਰ :** (**ਬੇਦ ਕੀ ਪੁਤ੍ਰੀ**) ਇਸ ਗੱਲ ਨੂੰ (ਬੇਦ) ਵੇਦਾਂ (ਕੀ) ਦੀਆਂ (ਪੁਤ੍ਰੀ) ਪੁਤਰੀਆਂ ਭਾਵ ਸਿਮ੍ਰਤੀਆਂ ਕਥਨ ਕਰਦੀਆਂ ਹਨ (**ਸਾ ਸਾਪਨਿ ਹੋਇ ਜਗ ਕਉ ਖਾਈ**) (ਸਾ+ਸਾ+ਪਨਿ) ਜਿਸ ਜਿਸ ਪਦਾਰਥ ਵਿੱਚ ਕੋਈ ਲੱਗਾ ਹੈ (ਸਾ ਸਾ) ਉਹ ਉਹ (ਪਨਿ) ਪਦਾਰਥ ਰੂਪ (ਹੋਇ) ਹੋ ਕੇ ਇਹ ਜਗਤ ਨੂੰ (ਖਾਈ) ਖਾ ਰਹੀ ਹੈ। ਯਥਾ:

**ਰੇ ਮਨ ਬਿਨੁ ਹਰਿ ਜਹ ਰਚਹੁ ਤਹ ਤਹ ਬੰਧਨ ਪਾਹਿ ॥** *(ਅੰਗ : ੨੫੨)*

**ਪ੍ਰਸ਼ਨ :** ਤੁਸੀਂ ਇਸ ਤੋਂ ਬਚਣ ਵਾਸਤੇ ਕੀ ਕਰਦੇ ਹੋ?

**ਉੱਤਰ :** (**ਬੇਦ ਕੀ ਪੁਤ੍ਰੀ**) (ਬੇਦ) ਗਿਆਨ ਦੁਆਰਾ ਬਿਰਤੀ ਨੂੰ (ਪੁਤ੍ਰੀ) ਪਵਿੱਤਰ (ਕੀ) ਕੀਤਾ ਹੈ ਤੇ ਪ੍ਰਮੇਸਰ ਦਾ (**ਸਿੰਮ੍ਰਿਤਿ**) ਸਿਮਰਨ ਕਰਦੇ ਹਾਂ। ਹੇ ਭਾਈ ! ਇਸ ਪ੍ਰਕਾਰ ਜਿਸ ਮਾਇਆ ਨੇ (**ਹਮ ਦੇਖਤ**) ਸਾਡੇ ਦੇਖਦਿਆਂ ਦੇਖਦਿਆਂ (**ਸਭੁ ਜਗੁ ਲੂਟਿਆ**) ਸਾਰੇ ਜਗਤ ਨੂੰ ਲੁੱਟ ਲਿਆ ਹੈ (**ਕਹੁ ਕਬੀਰ ਮੈ ਰਾਮ ਕਹਿ ਛੂਟਿਆ**)

ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਮੈਂ ਉਸ ਤੋਂ (ਰਾਮ) ਪ੍ਰਮੇਸਰ ਦਾ ਨਾਮ ਕਹਿ ਭਾਵ ਜਾਪ ਕੇ ਛੁੱਟ ਗਿਆ ਹਾਂ।

## ਗਉੜੀ ਕਬੀਰ ਜੀ ॥

**ਪਹਿਲੀ ਉਥਾਨਕਾ :**

ਇਕ ਦਿਨ ਭਗਤ ਕਬੀਰ ਸਾਹਿਬ ਜੀ ਬਿਰਧ ਅਵਸਥਾ ਵਿੱਚ ਪੰਚਕੋਸ਼ੀ ਦੇ ਜੋੜ ਮੇਲੇ ਦੀ ਯਾਤਰਾ ਉੱਤੇ ਜਾ ਰਹੇ ਸਨ। (ਆਪ ਹਰ ਸਾਲ ਇਸ ਜੋੜ ਮੇਲੇ 'ਤੇ ਜਾਇਆ ਕਰਦੇ ਸਨ) ਰਸਤੇ ਵਿੱਚ ਆਪ ਜੀ ਨੂੰ ਇਕ ਸੇਵਕ ਮਿਲ ਗਿਆ। ਭਗਤ ਜੀ ਨੂੰ ਬਿਰਧ ਅਵਸਥਾ ਵਿੱਚ ਪੈਦਲ ਯਾਤਰਾ ਕਰਦਿਆਂ ਵੇਖ ਕੇ ਕਹਿਣ ਲੱਗਾ ਕਿ ਮਹਾਰਾਜ ਜੀ ਮੈਂ ਆਪ ਜੀ ਦੇ ਵਾਸਤੇ ਇਕ ਘੋੜਾ ਲੈ ਕੇ ਆਇਆ ਹਾਂ ਤੁਸੀਂ ਇਸ ਘੋੜੇ ਉੱਪਰ ਅਸਵਾਰੀ ਕਰਿਆ ਕਰੋ। ਸੁਣ ਕੇ ਕਬੀਰ ਸਾਹਿਬ ਜੀ ਉਸਨੂੰ ਪ੍ਰਵਿਰਤੀ ਤੋਂ ਬਚਣ ਵਾਸਤੇ ਸ਼ੁੱਭ ਸਿਖਿਆ ਦਿੰਦੇ ਹੋਏ ਕਹਿਣ ਲੱਗੇ ਕਿ ਅਸੀਂ ਤਾਂ ਆਪਣੇ ਮਨ ਨੂੰ ਹੀ ਘੋੜਾ ਬਣਾਇਆ ਹੋਇਆ ਹੈ ਤੇ ਇਸ ਦੀ ਹੀ ਅਸਵਾਰੀ ਕਰਦੇ ਹਾਂ। ਤੂੰ ਵੀ ਐਸੇ ਘੋੜੇ ਦੀ ਅਸਵਾਰੀ ਕਰਿਆ ਕਰ। ਸੁਣ ਕੇ ਸੇਵਕ ਕਹਿਣ ਲੱਗਾ ਕਿ ਮਹਾਰਾਜ ਉਹ ਕਿਵੇਂ? ਤਾਂ ਕਬੀਰ ਸਾਹਿਬ ਜੀ ਸਲੇਖਾ ਅਲੰਕਾਰ ਦੁਆਰਾ ਇਹ ਪਾਵਨ ਉਪਦੇਸ ਬਖਸ਼ਦੇ ਹਨ।

**ਦੂਸਰੀ ਉਥਾਨਕਾ :**

ਇਕ ਦਿਨ ਕਬੀਰ ਜੀ ਬਜ਼ਾਰ ਵਿੱਚ ਗਏ। ਇਕ ਸ਼ਾਹੂਕਾਰ ਦੁਸ਼ਾਲੇ ਭੂਖਨ ਪਾ ਕੇ ਘੋੜੇ ਉੱਪਰ ਚੜ੍ਹ ਕੇ ਜਾ ਰਿਹਾ ਸੀ। ਉਸ ਨੂੰ ਦੇਖ ਕੇ ਕਬੀਰ ਜੀ ਦਾ ਮਨ ਡੋਲਿਆ ਤਾਂ ਉਸ ਵਕਤ ਕਬੀਰ ਜੀ ਨੇ ਆਪਣੇ ਮਨ ਨੂੰ ਸੰਬੋਧਨ ਕਰਦਿਆਂ ਇਹ ਸ਼ਬਦ ਉਚਾਰਨ ਕੀਤਾ। *(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ', ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

## ਦੇਇ ਮੁਹਾਰ; ਲਗਾਮੁ ਪਹਿਰਾਵਉ ॥

ਹੇ ਭਾਈ ! ਮਨ ਘੋੜੇ ਦੀ ਨਿਆਈਂ ਹੈ, ਜੋ (ਮੁ+ਹਾਰ) (ਮੁ) ਮੋਹ ਨੂੰ ਹਾਰ (ਦੇਇ) ਦੇਣੀ ਹੈ ਇਹ *ਮੁਹਾਰ ਭਾਵ ਬਾਗਾਂ ਹਨ ਅਤੇ ਜੋ ਪ੍ਰਮੇਸ਼ਰ ਦੀ ਹਿਰਦੇ ਅੰਦਰ ਲਗਨ ਲੱਗਣੀ ਹੈ, ਇਹ **ਲਗਾਮ ਹੈ। ਇਉਂ ਇਸ ਮੁਹਾਰ ਤੇ ਲਗਾਮ ਨੂੰ ਮਨ ਰੂਪ ਘੋੜੇ ਦੇ ਤਾਈਂ (ਪਹਿਰਾਵਉ) ਪਹਿਰਾਉਣਾ ਕਰੋ।

**ਨੋਟ :** ੧. (ਮੁਹਾਰ) ਬਾਗਾਂ (ਪਹਿਰਾਵਉ) ਪਾ ਕੇ ਲਗਾਮ (ਦੇਇ) ਦੇਣਾ ਕਰੋ, ਇਸ ਨੂੰ ਰੂੜੀ ਸ਼ਬਦ ਕਹਿੰਦੇ ਹਨ।
੨. (ਮੁ+ਹਾਰ) (ਮੁ) ਮੋਹ ਨੂੰ ਹਾਰ (ਦੇਇ) ਦੇਣੀ ਇਹ ਮੁਹਾਰ ਹੈ ਅਤੇ ਜੋ ਪ੍ਰਮੇਸ਼ਰ ਦੀ ਆ ਕੇ ਲਗਨ ਲੱਗਣੀ ਹੈ ਇਹ ਲਗਾਮ ਹੈ। ਇਸ ਨੂੰ ਜੋਗ ਰੂੜੀ ਕਹਿੰਦੇ ਹਨ।

## ਸਗਲ ਤਜੀਨੁ; ਗਗਨ ਦਉਰਾਵਉ ॥੧॥

ਜੋ (ਸਗਲ) ਸਾਰੇ ਪਦਾਰਥਾਂ, ਸੰਬੰਧੀਆਂ ਆਦਿਕਾਂ ਦਾ **ਵਾ:** ਕਾਮ, ਕ੍ਰੋਧ ਆਦਿਕ ਵਿਕਾਰਾਂ ਦਾ ਮੋਹ (ਤਜੀਨੁ) ਤਿਆਗਣਾ ਹੈ। ਇਹ (ਤ+ਜੀਨੁ) (ਤ) ਤਾਂ (ਜੀਨੁ) ਕਾਠੀ ਹੈ।

**ਪ੍ਰਸ਼ਨ :** ਕਬੀਰ ਜੀ ਕਾਠੀ ਪਾ ਕੇ ਤਾਂ ਘੋੜੇ ਨੂੰ ਭਜਾਈਦਾ ਹੈ?

**ਉੱਤਰ :** ਹੇ ਭਾਈ ! ਸਰਬ ਕਾ ਤਿਆਗ ਕਰਨ ਰੂਪ ਕਾਠੀ ਪਾ ਕੇ ਮਨ ਰੂਪ ਘੋੜੇ ਨੂੰ (ਗਗਨ) ਚਿਦਾਕਾਸ਼ ਵਿੱਚ ਜਾਂ ਚਿਦਾਕਾਸ਼ ਦੀ ਤਰਫ ਲਾਉਣ ਰੂਪ (ਦਉਰਾਵਉ) ਦੁੜਾਉਣਾ, ਭਜਾਉਣਾ ਕਰੋ।

---

* **ਮੁਹਾਰ :** ਊਠ ਦੀ ਨਕੇਲ ਜਾਂ ਘੋੜੇ ਆਦਿ ਦੇ ਮੁਖ ਮਸਤਕ ਉਪਰ ਪਹਿਰਾਇਆ ਹੋਇਆ ਸਾਜ ਜਿਸਨੂੰ ਬਾਗਾਂ ਵੀ ਕਹਿੰਦੇ ਹਨ।

** **ਲਗਾਮ :** ਕੰਡਿਆਲਾ ਜਿਹੜਾ ਘੋੜੇ ਦੇ ਮੂੰਹ ਵਿਚ ਪਾਇਆ ਹੁੰਦਾ ਹੈ ਜਾਂ ਘੋੜੇ ਦਾ ਦਹਾਨਾ, ਕਵਿਕਾ, ਖਲੀਨ।

## ਅਪਨੈ ਬੀਚਾਰਿ; ਅਸਵਾਰੀ ਕੀਜੈ ॥

ਜੋ (ਅਪਨੈ) ਆਪਣੇ ਸਰੂਪ ਦੀ (ਬੀਚਾਰਿ) ਵਿਚਾਰ ਕਰਨੀ ਹੈ **ਵਾ:** ਮਨ ਵਿੱਚ ਸੱਤ, ਅਸੱਤ ਦੀ ਵੀਚਾਰ ਕਰਨੀ ਹੈ, **ਵਾ:** ਆਤਮਾ ਪਰਮਾਤਮਾ ਰੂਪ ਅਤੇ ਪਰਮਾਤਮਾ ਆਤਮਾ ਰੂਪ ਹੈ ਇਉਂ ਵਿਚਾਰ ਕਰਕੇ ਜੋ ਆਪਣੇ ਸਰੂਪ ਵਿੱਚ ਇਸਥਿਤ ਹੋਣਾ ਹੈ ਇਹ ਮਨ ਰੂਪ ਘੋੜੇ ਦੀ ਅਸਵਾਰੀ ਕਰਨੀ ਹੈ।

## ਸਹਜ ਕੈ ਪਾਵੜੈ; ਪਗੁ ਧਰਿ ਲੀਜੈ ॥੧॥ ਰਹਾਉ ॥

ਮਨ ਤੇ ਬੁੱਧ ਦਾ ਜਾਂ ਚਿਤ ਤੇ ਬੁੱਧ ਦਾ (ਸਹਜ) ਸ਼ਾਤੀ ਦੇ ਸਹਿਤ ਹੋਣਾ **ਵਾ:** ਮਨ ਤੇ ਬਾਣੀ ਵਿੱਚ (ਸਹਜ) ਸ਼ਾਤੀ ਹੋਣੀ, ਇਹ ਦੋ (ਪਾਵੜੈ) ਪੈੜੇ ਭਾਵ ਰਕਾਬਾਂ ਹਨ ਅਤੇ ਇੰਨ੍ਹਾਂ (ਕੈ) ਦੇ ਵਿਚ ਸਮ ਦਮ ਸਾਧਨਾਂ ਰੂਪ (ਪਗੁ) ਪੈਰ (ਧਰਿ) ਰੱਖ (ਲੀਜੈ) ਲੈਣਾ ਕਰੀਏ। **ਵਾ:** ਜੋ ਇਸ ਵਿੱਚ ਸੰਤੋਖ ਤੇ ਸ਼ਾਂਤੀ, ਖਿਮਾ ਤੇ ਸ਼ਾਂਤੀ ਰੂਪ ਰਕਾਬਾਂ ਹਨ। **ਵਾ:** ਮਨ ਤਨ ਕਰਕੇ ਸ਼ਾਂਤੀ ਧਾਰਨ ਰੂਪ ਰਕਾਬਾਂ ਹਨ। ਇਸ ਵਿੱਚ ਮਨ ਬੁਧ ਰੂਪ ਪੈਰ ਰੱਖ ਲਈਏ।

## ਚਲੁ ਰੇ ਬੈਕੁੰਠ; ਤੁਝਹਿ ਲੇ ਤਾਰਉ ॥

ਫਿਰ ਇਸ ਮਨ ਰੂਪ ਘੋੜੇ 'ਤੇ ਅਸਵਾਰ ਹੋ ਕੇ ਇਸ ਪ੍ਰਕਾਰ ਕਹਿਣਾ ਕਰੀਏ ਕਿ (ਰੇ) ਹੇ ਮਨ ਰੂਪ ਘੋੜੇ (ਚਲੁ) ਚੱਲ (ਤੁਝਹਿ) ਤੈਨੂੰ (ਬੈਕੁੰਠ) ਸਾਧ ਸੰਗਤ ਰੂਪ ਬੈਕੁੰਠ ਵਿਚ (ਲੇ) ਲੈ ਜਾਈਏ ਅਤੇ ਉਥੇ ਪ੍ਰਮੇਸ਼ਰ ਦਾ ਕੀਰਤਨ-ਭਜਨ ਸੁਣਾ ਕੇ ਤੈਨੂੰ (ਤਾਰਉ) ਤਾਰ ਦੇਈਏ ਭਾਵ ਮੁਕਤ ਕਰ ਦਈਏ।

**ਅਥਵਾ :** (ਬੈ+ਕੁੰਠ) ਜਿਥੇ (ਬੈ) ਦ੍ਵੈਤ (ਕੁੰਠ) ਰੁੱਕ ਜਾਵੇ। ਚੱਲ (ਤੁਝਹਿ) ਤੈਨੂੰ ਉਸ ਬੈਕੁੰਠ ਵਿਚ (ਲੇ) ਲੈ ਜਾ ਕੇ ਸੰਸਾਰ ਸਮੁੰਦਰ ਤੋਂ (ਤਾਰਉ) ਤਾਰਨਾ ਕਰੀਏ।

## ਹਿਚਹਿ; ਤ ਪ੍ਰੇਮ ਕੈ ਚਾਬੁਕ ਮਾਰਉ ॥੨॥

ਹੇ ਮਨਾ ! ਜਿਵੇਂ ਮੂੰਹ ਤਾਣੇ ਘੋੜੇ ਅੜੀ ਕਰਦੇ ਹਨ। ਇਸ ਪ੍ਰਕਾਰ ਜੇ ਤੂੰ (ਹਿਚਹਿ) ਅੜੀ ਕਰੇਂਗਾ (ਤ) ਤਾਂ ਅਸੀਂ ਤੈਨੂੰ ਪ੍ਰਮੇਸ਼ਰ ਦੇ ਪ੍ਰੇਮ (ਕੈ) ਦੇ ਬਚਨ ਸੁਣਾਉਣ ਰੂਪ (ਚਾਬੁਕ) ਕੋਰੜੇ (ਮਾਰਉ) ਮਾਰ ਕਰਕੇ ਪ੍ਰਮਾਰਥ ਵੱਲ ਸਿੱਧਾ ਕਰ ਲਵਾਂਗੇ। ਤੈਨੂੰ ਕਿਸੇ ਪ੍ਰਕਾਰ ਵੀ ਅੜੀ ਨਹੀਂ ਕਰਨ ਦੇਵਾਗੇ।

**ਸੁਣਿ ਸਾਖੀ ਮਨ ਜਪਿ ਪਿਆਰ ॥ ਅਜਾਮਲੁ ਉਧਰਿਆ ਕਹਿ ਏਕ ਬਾਰ ॥** *(ਅੰਗ: ੧੧੯੨)*

## ਕਹਤ ਕਬੀਰ; ਭਲੇ ਅਸਵਾਰਾ ॥

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਹੇ ਮਨ ਰੂਪ ਘੋੜੇ ਉਪਰ (ਅਸਵਾਰਾ) ਅਸਵਾਰ ਹੋਣ ਵਾਲੇ (ਭਲੇ) ਚੰਗੇ, ਸ੍ਰੇਸ਼ਟ ਪੁਰਸ਼ੋ **ਵਾ:** ਪ੍ਰਮੇਸ਼ਰ ਦੀ ਤਰਫ਼ ਚੱਲਣ ਵਾਲੇ ਭਲੇ ਅਸਵਾਰੋ।

## ਬੇਦ ਕਤੇਬ ਤੇ; ਰਹਹਿ ਨਿਰਾਰਾ ॥੩॥੩੧॥

ਵੇਦਾਂ ਦੇ ਕਰਮ ਕਾਂਡ ਤੇ *ਕਤੇਬਾਂ ਦੀ ਸ਼ਰ੍ਹਾ (ਤੇ) ਤੋਂ (ਨਿਰਾਰਾ) ਨਿਆਰੇ (ਰਹਹਿ) ਰਹਿਣਾ ਕਰੋ। ਕਿਉਂਕਿ ਇਹ ਰਸਤਾਂ ਝਾੜੀਆਂ ਵਾਲਾ ਹੈ ਜੇ ਇਸ ਵਿੱਚ ਫੱਸ ਗਏ ਤਾਂ ਤੁਹਾਡੇ ਪਾਸੋਂ ਨਿਕਲਿਆ ਨਹੀਂ ਜਾਣਾ ਅਤੇ ਨਾ ਹੀ ਤੁਹਾਡੇ ਪਾਸੋਂ ਪ੍ਰਮੇਸ਼ਰ ਦੀ ਭਗਤੀ ਹੋ ਸਕੇਗੀ। ਇਹ ਅਸੀਂ ਤਹਾਨੂੰ ਸ਼ੁੱਭ ਸਿੱਖਿਆ ਦਿੱਤੀ ਹੈ।

---

*** ਚਾਰ ਤਰ੍ਹਾਂ ਦੀਆਂ ਕਤੇਬਾਂ :** ੧. ਤੌਰੇਤ, ੨. ਜ਼ੰਬੂਰ, ੩. ਅੰਜੀਲ, ੪. ਕੁਰਾਨ (ਫ਼ੁਰਕਾਨ)

# ਗਉੜੀ ਕਬੀਰ ਜੀ ॥

**ਪਹਿਲੀ ਉਥਾਨਕਾ :**

ਇਕ ਵਾਰ ਭਗਤ ਕਬੀਰ ਸਾਹਿਬ ਜੀ ਕਿਸੇ ਪ੍ਰਾਣੀ ਦੇ ਸਸਕਾਰ 'ਤੇ ਗਏ, ਜੋ ਬੜੇ ਪਦਾਰਥ ਖਾਂਦਾ ਹੁੰਦਾ ਸੀ। ਉਸ ਦਾ ਸਸਕਾਰ ਹੁੰਦਾ ਵੇਖ ਕੇ ਕਬੀਰ ਸਾਹਿਬ ਜੀ ਵੈਰਾਗਮਈ ਸ਼ਬਦ ਉਚਾਰਨ ਕਰਦੇ ਹਨ।

**ਦੂਸਰੀ ਉਥਾਨਕਾ :**

ਭਗਤ ਕਬੀਰ ਸਾਹਿਬ ਜੀ ਨੇ ਜਲਦੇ ਹੋਏ ਮੁਰਦੇ ਨੂੰ ਦੇਖ ਕੇ ਆਪਣੇ ਮਨ ਨੂੰ ਉਪਦੇਸ਼ ਦਿੰਦੇ ਹੋਏ ਇਹ ਸ਼ਬਦ ਉਚਾਰਨ ਕੀਤਾ ਹੈ। *(ਸਰੋਤ: ਹੱਥ ਲਿਖਤ 'ਉਥਾਨਕਾ ਪੋਥੀ', ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

## ਜਿਹ ਮੁਖਿ; ਪਾਂਚਉ ਅੰਮ੍ਰਿਤ ਖਾਏ ॥

ਹੇ ਭਾਈ ! (ਜਿਹ) ਜਿਹੜੇ (ਮੁਖਿ) ਮੂੰਹ ਦੇ ਨਾਲ ਜੀਵ (ਪਾਂਚਉ ਅੰਮ੍ਰਿਤ) ਪੰਜ ਅੰਮ੍ਰਿਤ ਰੂਪ ਪਦਾਰਥ ਭਾਵ ਸ਼ਹਿਦ, ਮਿਸ਼ਰੀ, ਦਹੀਂ, ਦੁੱਧ, ਮੱਖਣ ਆਦਿਕ ਅਨੇਕਾਂ ਪਦਾਰਥ (ਖਾਏ) ਖਾਂਦੇ ਸਨ।

## ਤਿਹ ਮੁਖ ਦੇਖਤ; ਲੂਕਟ ਲਾਏ ॥੧॥

(ਤਿਹ) ਉਸ (ਮੁਖ) ਮੂੰਹ ਨੂੰ ਅੱਜ ਅਸੀਂ ਅੱਗ ਦੀ (ਲੂਕਟ) ਚੁਆਤੀ, ਲਾਂਬੂ (ਲਾਏ) ਲਾਉਂਦੇ (ਦੇਖਤ) ਵੇਖਿਆ ਹੈ।

**ਨੋਟ :** ਹਿੰਦੋਸਤਾਨ ਦੀ ਰੀਤੀ ਹੈ ਕਿ ਸੰਸਕਾਰ ਤੋਂ ਪਹਿਲਾਂ ਮੂੰਹ ਉੱਪਰ ਬਹੁਤ ਵਾਰੀ ਚੁਆਤੀਆਂ ਲਾ ਕੇ ਮੂੰਹ ਨੂੰ ਸਾੜਦੇ ਹਨ।

## ਇਕੁ ਦੁਖੁ ਰਾਮਰਾਇ; ਕਾਟਹੁ ਮੇਰਾ ॥

ਹੇ (ਰਾਮ) ਰਮੇ ਹੋਏ (ਰਾਇ) ਪ੍ਰਕਾਸ਼ ਰੂਪ ਪ੍ਰਮੇਸਰ ! ਮੇਰਾ ਇਕ ਦੁੱਖ (ਕਾਟਹੁ) ਕੱਟਣਾ ਕਰੋ।

**ਪ੍ਰਸ਼ਨ :** ਹੇ ਕਬੀਰ ! ਕਿਹੜਾ ਦੁੱਖ?

## ਅਗਨਿ ਦਹੈ; ਅਰੁ ਗਰਭ ਬਸੇਰਾ ॥੧॥ ਰਹਾਉ ॥

**ਉੱਤਰ :** ਜੋ ਮੈਨੂੰ ਕਾਲ ਦੀ ਵਾ: ਨਰਕ ਦੀ ਵਾ: ਵਿਸ਼ਿਆਂ ਦੀ (ਅਗਨਿ) ਅੱਗ (ਦਹੈ) ਸਾੜਦੀ ਹੈ, ਇਹ ਮੇਰਾ ਇਕ ਦੁੱਖ ਹੈ। ਆਪ ਕ੍ਰਿਪਾ ਕਰਕੇ ਕੱਟਣਾ ਕਰੋ।

**ਪ੍ਰਸ਼ਨ :** ਕਬੀਰ ! ਹੋਰ ਵੀ ਕੋਈ ਦੁੱਖ ਹੈ ਤਾਂ ਦੱਸਣਾ ਕਰ?

**ਉੱਤਰ :** (ਅਰੁ) ਅਤੇ ਜੋ ਮੇਰਾ ਮਾਤਾ ਦੇ ਗਰਭ ਵਿਚ ੯ ਮਹੀਨੇ ਪੁੱਠੇ ਲਮਕ ਕੇ (ਬਸੇਰਾ) ਵਾਸਾ ਹੁੰਦਾ ਹੈ, ਇਹ ਵੀ ਮੇਰਾ ਕ੍ਰਿਪਾ ਕਰਕੇ ਮੇਟ ਦਿਉ। ਭਾਵ ਮੈਨੂੰ ਜੰਮਣ-ਮਰਣ ਤੋਂ ਰਹਿਤ ਕਰ ਦਿਉ।

**ਅਥਵਾ :** ਮਾਤਾ ਦੇ ਗਰਭ ਵਿੱਚ ਵੱਸ ਕੇ ਜੋ ਅੱਗ ਵਿੱਚ ਸੜਨਾ ਹੈ, ਇਹ ਮੇਰਾ ਇਕ ਦੁੱਖ ਕੱਟਣਾ ਕਰੋ।

## ਕਾਇਆ ਬਿਗੂਤੀ; ਬਹੁ ਬਿਧਿ ਭਾਤੀ ॥

ਹੇ ਭਾਈ ! ਜਦੋਂ ਇਹ (ਕਾਇਆ) ਦੇਹੀ ਛੁੱਟ ਜਾਂਦੀ ਹੈ ਤਾਂ ਇਹ (ਬਹੁ) ਬਹੁਤ (ਬਿਧਿ) ਵਿਧੀਆਂ ਤੇ (ਭਾਤੀ) ਤਰੀਕਿਆਂ ਨਾਲ (ਬਿਗੂਤੀ) ਖਰਾਬ ਕੀਤੀ ਜਾਂਦੀ ਹੈ, ਨਾਸ਼ ਕੀਤੀ ਜਾਂਦੀ ਹੈ।

**ਅਥਵਾ :** ਉਸ ਵਕਤ ਮਹਾਰਾਜ ਸਾਹਿਬ ਜੀ ਨੇ ਕਬੀਰ ਜੀ ਦਾ ਪ੍ਰਤਾਵਾ ਲੈ ਕੇ ਕਿ ਇਹ ਤਾਂ ਉੱਠਦਾ ਹੀ ਨਹੀਂ। ਅੱਗ ਦਾ ਚਮਕਾਰਾ ਜਿਹਾ ਵਿਖਾ ਕੇ ਪੌਣ ਨੂੰ ਐਸਾ ਪ੍ਰੇਰਿਆ ਕਿ ਅੱਗ ਉਲਟ ਕੇ ਵੇਸਵਾ ਦੇ ਘਰ ਨੂੰ ਜਾ ਲੱਗੀ ਤੇ ਕਬੀਰ ਸਾਹਿਬ ਜੀ ਦਾ ਕੁਝ ਵੀ ਨਾ ਸੜਿਆ। ਉਸ ਵੇਲੇ ਵੇਸਵਾ ਕਬੀਰ ਸਾਹਿਬ ਜੀ ਦੇ ਪਾਸ ਆ ਕੇ ਕਹਿਣ ਲੱਗੀ ਕਿ ਮਹਾਰਾਜ ਮੇਰਾ ਬਚਾਅ ਕਰਾਉ। ਸੁਣ ਕੇ ਕਬੀਰ ਸਾਹਿਬ ਜੀ ਕਹਿਣ ਲੱਗੇ ਕਿ ਹੇ ਵੇਸਵਾ (ਕਾ ਕੋ ਜਰੈ) ਕਿਸ ਦਾ ਕੁਝ ਸੜ ਰਿਹਾ ਹੈ ਤੇ (ਕਾਹਿ ਹੋਇ ਹਾਨਿ) ਕਿਸ ਦੀ ਕੋਈ ਹਾਨੀ ਹੋ ਰਹੀ ਹੈ।

## ਨਟ ਵਟ ਖੇਲੈ; ਸਾਰਿਗਪਾਨਿ ॥੨॥

*(ਨਟ ਵੱਟ ਬੋਲੋ , ਸਾਰਿਗ-ਪਾਨਿ)*

ਜਿਵੇਂ ਕੋਈ ਨਟ ਦੇ ਵੱਟੇ ਨੂੰ ਕਦੇ ਮੂੰਹ ਵਿਚੋਂ ਕੱਢ ਲੈਂਦਾ ਹੈ ਤੇ ਕਦੇ ਬਾਹਰੋਂ ਮੂੰਹ ਵਿਚ ਪਾ ਲੈਂਦਾ ਹੈ ਤਿਵੇਂ ਹੀ ਜੋ (ਸਾਰਿਗਪਾਨਿ) ਧਨੁਖਧਾਰੀ ਪ੍ਰਮੇਸ਼ਰ ਹੈ। ਉਹ ਨਟ ਦੇ ਵੱਟੇ ਦੀ ਨਿਆਈਂ (ਖੇਲੈ) ਖੇਡ ਰਿਹਾ ਹੈ। ਭਾਵ ਕਦੇ ਉਹ ਮੇਰੇ ਘਰ ਨੂੰ ਅੱਗ ਲਾ ਦਿੰਦਾ ਹੈ ਤੇ ਕਦੇ ਤੇਰੇ ਘਰ ਨੂੰ ਅੱਗ ਲਾ ਦਿੰਦਾ ਹੈ।

**ਅਥਵਾ :** ਪ੍ਰਮੇਸ਼ਰ ਆਪ ਹੀ ਨਟ ਦੀ ਨਿਆਈਂ ਈਸ਼ਰ ਬਣ ਕੇ ਮਾਇਆ ਰੂਪ ਵੱਟੇ ਨਾਲ ਇਹ ਸਾਰਾ ਖੇਲ ਪਾ ਰਿਹਾ ਹੈ। **ਵਾ:** ਜਿਵੇਂ (ਸਾਰਿਗ) ਬਬੀਹਾ (ਪਾਨਿ) ਪਾਣੀ ਨੂੰ ਜਪਦਾ ਹੈ। ਇਉਂ ਉਸ ਪ੍ਰਮੇਸ਼ਰ ਨੂੰ ਜਪੋ। **ਵਾ:** ਜੋ (ਸਾਰਿਗ) ਸ੍ਰੇਸ਼ਟਤਾਈ ਨੂੰ (ਪਾਨਿ) ਹੱਥਾਂ ਆਦਿਕਾਂ ਵਿੱਚ ਦੇਣ ਵਾਲਾ ਹੈ। ਉਸ ਨੂੰ ਜਪਣਾ ਕਰੋ।

ਵੇਸਵਾ ਕਹਿਣ ਲੱਗੀ ਕਿ ਮਹਾਰਾਜ ਮੇਰੀ ਰੱਖਿਆ ਕਰੋ। ਕਬੀਰ ਸਾਹਿਬ ਕਹਿਣ ਲੱਗੇ ਹੇ ਵੇਸਵਾ ! ਤੂੰ ਵੇਸਵਾ ਦਾ ਪੇਸ਼ਾ ਛੱਡ ਦੇ। ਹੱਥ ਜੋੜ ਕੇ ਕਹਿਣ ਲੱਗੀ ਮਹਾਰਾਜ ਮੈਂ ਅੱਜ ਤੋਂ ਹੀ ਇਹ ਪੇਸ਼ਾ ਛੱਡਿਆ। ਜਦੋਂ ਇਉਂ ਮਿੰਨਤਾਂ ਕੀਤੀਆਂ ਤਾਂ

## ਕਹੁ ਕਬੀਰ; ਅਖਰ ਦੁਇ ਭਾਖਿ ॥

ਭਗਤ ਕਬੀਰ ਜੀ ਕਹਿਣ ਲੱਗੇ ਕਿ ਹੇ ਵੇਸਵਾ ! (ਰਾ+ਮ) ਰਾਮ, (ਹ+ਰਿ) ਹਰਿ, (ਵਾਹਿ+ਗੁਰੂ) ਵਾਹਿਗੁਰੂ, ਇਹਨਾਂ (ਅਖਰ ਦੁਇ) ਦੋਹਾਂ ਅੱਖਰਾਂ ਦਾ (ਭਾਖਿ) ਉਚਾਰਨ ਕਰ ਲੈ।

## ਹੋਇਗਾ ਖਸਮੁ; ਤ ਲੇਇਗਾ ਰਾਖਿ ॥੩॥੩੩॥

ਜੇ ਤੇਰਾ (ਖਸਮੁ) ਮਾਲਕ ਵਾਹਿਗੁਰੂ 'ਤੇ ਨਿਸ਼ਚਾ ਹੋਵੇਗਾ (ਤ) ਤਾਂ ਉਹ ਮਾਲਕ ਵਾਹਿਗੁਰੂ ਤੈਨੂੰ ਜਰੂਰ (ਰਾਖਿ) ਰੱਖ (ਲੇਇਗਾ) ਲਵੇਗਾ।

ਉਸ ਵਕਤ ਕਬੀਰ ਸਾਹਿਬ ਜੀ ਦੇ ਉਪਦੇਸ਼ ਦੁਆਰਾ ਵੇਸਵਾ ਨੂੰ ਪ੍ਰਮੇਸ਼ਰ 'ਤੇ ਨਿਸ਼ਚਾ ਆ ਗਿਆ। ਜਦੋਂ ਨਿਸ਼ਚਾ ਆਇਆ ਤਾਂ ਪ੍ਰਮੇਸ਼ਰ ਨੇ ਮੀਂਹ ਦੁਆਰਾ ਅੱਗ ਬੁਝਾ ਦਿੱਤੀ। ਇਸ ਪ੍ਰਕਾਰ ਵੇਸਵਾ ਦੀ ਰੱਖਿਆ ਹੋਈ ਸੀ।

**ਨੋਟ :** ਮਹਾਨ ਕੋਸ਼ ਵਿੱਚ ਭਾਈ ਕਾਨ੍ਹ ਸਿੰਘ ਨਾਭਾ ਨੇ ਇਸ ਪੰਕਤੀ 'ਤੇ ਸ਼ੰਕਾ ਕੀਤੀ ਹੈ ਕਿ ਇੱਥੇ ਕਬੀਰ ਜੀ ਨੇ ਨਿਸ਼ਚੇ ਤੋਂ ਹੀਣੀ ਗੱਲ ਕਹੀ ਹੈ। ਕਿ ਜੇ ਤੇਰਾ ਖਸਮ ਹੋਵੇਗਾ ਤਾਂ ਰੱਖ ਲਵੇਗਾ। ਇਸ ਲਈ ਇੱਥੇ ਇਹ ਅਰਥ ਨਹੀਂ ਕਰਨਾ। ਫਾਰਸੀ ਵਿੱਚ ਖਸਮ ਨਾਮ ਦੁਸ਼ਮਣ ਦਾ ਹੈ। ਇਥੇ ਇਹ ਅਰਥ ਕਰੋ ਕਿ ਜੇ ਤੇਰਾ ਕੋਈ ਅਕਾਰਣ (ਖਸਮੁ) ਵੈਰੀ, ਦੁਸ਼ਮਣ (ਹੋਇਗਾ) ਹੋਵੇਗਾ (ਤ) ਤਾਂ ਪ੍ਰਮੇਸ਼ਰ ਉਸ ਤੋਂ ਤੇਰੀ (ਰਾਖਿ) ਰੱਖਿਆ ਕਰ (ਲੇਇਗਾ) ਲਵੇਗਾ।

ਇਥੇ ਇਹ ਕਹਿ ਦੇਣਾ ਕਿ ਕਬੀਰ ਸਾਹਿਬ ਜੀ ਦਾ ਨਿਸ਼ਚਾ ਨਹੀਂ ਸੀ, ਇਹ ਕਹਿਣਾ ਠੀਕ ਨਹੀਂ। ਕਿਉਂਕਿ ਕਬੀਰ ਸਾਹਿਬ ਜੀ ਤਾਂ ਆਪ ਇਸ ਸ਼ਬਦ ਵਿੱਚ ਪ੍ਰਮੇਸ਼ਰ ਨੂੰ ਅੱਗ ਤੇ ਪੌਣ ਰੂਪ ਕਹਿ ਰਹੇ ਹਨ। ਫਿਰ ਪ੍ਰਮੇਸ਼ਰ ਨੂੰ **"ਨਟ ਵਟ ਖੇਲੈ ਸਾਰਿਗ ਪਾਨਿ ॥"** ਸਮਝ ਰਹੇ ਹਨ। ਇਹ ਤਾਂ ਕਬੀਰ ਸਾਹਿਬ ਜੀ ਵੇਸਵਾ ਨੂੰ ਉਪਦੇਸ਼ ਦੇ ਰਹੇ ਹਨ ਕਿ ਜੇ ਤੇਰਾ ਮਾਲਕ 'ਤੇ ਭੋਰਸਾ ਹੋਵੇਗਾ ਤਾਂ ਉਹ ਤੇਰੀ ਰੱਖਿਆ ਕਰ ਲਵੇਗਾ। ਅਰਥ ਉਲਟਾਉਣ ਵਾਸਤੇ ਭਗਤ ਕਬੀਰ ਸਾਹਿਬ ਜੀ 'ਤੇ ਸ਼ੰਕਾ ਕਰਨੀ ਠੀਕ ਨਹੀਂ। ਉਂਝ ਅਰਥ ਇਹ ਵੀ ਠੀਕ ਹੈ ਕਿ ਜੇ ਤੇਰਾ ਕੋਈ ਦੁਸ਼ਮਣ ਹੋਵੇਗਾ ਤਾਂ ਪ੍ਰਮੇਸ਼ਰ ਉਸ ਤੋਂ ਤੇਰੀ ਰੱਖਿਆ ਕਰੇਗਾ। ਪਰ ਇੱਥੇ ਤਾਂ ਕਬੀਰ ਸਾਹਿਬ ਜੀ ਨੇ ਵੇਸਵਾ ਨੂੰ ਪ੍ਰਮੇਸ਼ਰ ਦਾ ਭੈ ਦੇਣ ਵਾਸਤੇ ਇਉਂ ਬਚਨ ਕਹੇ ਹਨ ਕਿ ਹੇ ਵੇਸਵਾ ਜੇ ਤਾਂ ਤੇਰਾ ਮਾਲਕ ਪ੍ਰਮੇਸ਼ਰ ਉੱਤੇ ਭਰੋਸਾ ਹੋਵੇਗਾ ਤੇ ਤੂੰ ਮੰਦ ਕਰਮ ਕਰਨੇ ਛੱਡ ਦੇਵੇਂਗੀ। ਤਾਂ ਉਹ ਮਾਲਕ ਪ੍ਰਮੇਸ਼ਰ ਤੇਰੀ ਰੱਖਿਆ ਕਰ ਲਵੇਗਾ। ਇਸ ਲਈ ਟਕਸਾਲ ਦੇ ਅਰਥ ਨੂੰ ਹੀ ਠੀਕ ਸਮਝਣਾ।

## ਗਉੜੀ ਕਬੀਰ ਜੀ ਦੁਪਦੇ੍ ॥

ਇੱਕ ਜੋਗੀ ਭਗਤ ਕਬੀਰ ਸਾਹਿਬ ਜੀ ਦੇ ਪਾਸ ਆਇਆ ਹੈ, ਉਹ ਆ ਕੇ ਕਹਿਣ ਲੱਗਾ ਕਿ ਜੋਗ ਧਾਰੇ ਤੋਂ ਬਿਨਾਂ ਮਾਇਆ ਨਹੀਂ ਛੁੱਟਦੀ ਤਾਂ ਸੁਣ ਕੇ ਭਗਤ ਕਬੀਰ ਸਾਹਿਬ ਜੀ ਨੇ ਉਸ ਜੋਗੀ ਦੇ ਪ੍ਰਥਾਇ ਇਹ ਸ਼ਬਦ ਉਚਾਰਨ ਕੀਤਾ। **ਵਾ:** ਭਗਤ ਕਬੀਰ ਸਾਹਿਬ ਜੀ ਪ੍ਰਮੇਸਰ ਦੇ ਸਨਮੁਖ ਬੇਨਤੀ ਕਰਦੇ ਹੋਏ ਫ਼ੁਰਮਾਉਂਦੇ ਹਨ।

**ਨੋਟ :** ਦੁਪਦੇ ਦੇ ਹੇਠਾਂ ੨ ਅੰਕ ਤੋਂ ਭਾਵ ਹੈ ਕਿ ਹੁਣ ਭਗਤ ਕਬੀਰ ਸਾਹਿਬ ਜੀ ਦੇ ਦੋ ਪਦਿਆਂ ਵਾਲੇ ਦੋ ਸ਼ਬਦ ਆਉਣਗੇ।

### ਨਾ ਮੈ; ਜੋਗ ਧਿਆਨ ਚਿਤੁ ਲਾਇਆ ॥

ਹੇ ਪ੍ਰਮੇਸ਼ਰ ! ਨਾ ਹੀ ਮੈਂ ਜੋਗ ਕਮਾਉਣ ਵਾਲਾ ਜੋਗੀ ਕਹਾਉਂਦਾ ਹਾਂ ਅਤੇ ਨਾ ਹੀ ਮੈਂ ਪਤੰਜਲੀਆਂ ਦੇ ਮੱਤ ਅਨੁਸਾਰ "ਜੋਗਾਸ ਚਿੱਤ ਬ੍ਰਿਤੀ ਨਿਰੋਧਾ" ਚਿਤ ਦੀਆਂ ਬਿਰਤੀਆਂ ਨੂੰ ਨਿਰੋਧ ਕਰਨ ਰੂਪ ਧਿਆਨ ਲਾਇਆ ਹੈ। ਭਾਵ ਨਾ ਮੈਂ ਕੋਈ ਜੋਗੀਆਂ ਵਾਲਾ ਕੰਮ ਕੀਤਾ ਹੈ ਅਤੇ ਨਾ ਪਤੰਜਲੀਆਂ ਵਾਲਾ ਧਿਆਨ ਲਾਇਆ ਹੈ ਅਰਥਾਤ ਮੈਂ ਆਪਣੇ ਚਿਤ ਨੂੰ ਜੋਗਾ ਅਭਿਆਸ ਵਿੱਚ ਨਹੀਂ ਲਾਇਆ।

### ਬਿਨੁ ਬੈਰਾਗ; ਨ ਛੂਟਸਿ ਮਾਇਆ ॥੧॥

ਫੇਰ ਵੇਦਾਂਤੀਆਂ ਦਾ ਮੱਤ ਹੈ ਕਿ (ਬੈਰਾਗ) ਵੈਰਾਗ ਧਾਰੇ ਤੋਂ (ਬਿਨੁ) ਬਗੈਰ ਮਾਇਆ ਨਹੀਂ (ਛੂਟਸਿ) ਛੁੱਟਦੀ। ਪਰ ਮੈਂ ਵੈਰਾਗ ਵੀ ਨਹੀਂ ਧਾਰਿਆ ਕਿਉਂਕਿ ਮੈਂ ਤਾਂ ਆਪ ਜੀ ਦੇ ਨਾਮ ਨੂੰ ਹੀ ਸਭ ਕੁਝ ਸਮਝਿਆ ਹੈ। ਭਾਵ ਆਪ ਜੀ ਦਾ ਨਾਮ ਹੀ ਸਾਡੇ ਵਾਸਤੇ ਜੋਗ ਤੇ ਵੈਰਾਗ ਹੈ ਅਤੇ ਆਪ ਜੀ ਦੇ ਨਾਮ ਦੇ ਆਸਰੇ ਹੀ ਮਾਇਆ ਦਾ ਮੋਹ ਟੁੱਟ ਸਕਦਾ ਹੈ। ਇਸ ਲਈ ਅਸੀਂ ਤਾਂ ਆਪ ਜੀ ਦੇ ਨਾਮ ਨੂੰ ਹੀ ਜੋਗ, ਗਿਆਨ, ਧਿਆਨ ਤੇ ਵੈਰਾਗ ਸਮਝਿਆ ਹੈ।

### ਕੈਸੇ; ਜੀਵਨੁ ਹੋਇ ਹਮਾਰਾ ॥

ਹੇ ਪ੍ਰਮੇਸਰ ! ਓਨਾ ਚਿਰ ਤੱਕ (ਹਮਾਰਾ) ਸਾਡਾ (ਕੈਸੇ) ਕਿਸ ਪ੍ਰਕਾਰ (ਜੀਵਨੁ) ਜਿਉਣਾ ਹੋਵੇਗਾ।

## ਅੰਗ : ੩੩੦

### ਜਬ ਨ ਹੋਇ; ਰਾਮ ਨਾਮ ਅਧਾਰਾ ॥੧॥ ਰਹਾਉ ॥

ਜਿੰਨਾਂ ਚਿਰ ਤੱਕ (ਰਾਮ) ਪ੍ਰਮੇਸਰ ਜੀ ! ਆਪ ਜੀ ਦੇ ਨਾਮ ਦਾ ਅੰਦਰ (ਅਧਾਰਾ) ਆਸਰਾ ਨਾ ਹੋਵੇ। ਭਾਵ ਨਾਮ ਤੋਂ ਬੈਗਰ ਅਸੀਂ ਮਰਨਾ ਹੀ ਸਮਝਦੇ ਹਾਂ।

**ਪ੍ਰਸ਼ਨ :** ਹੇ ਕਬੀਰ ! ਫਿਰ ਤੂੰ ਵੈਰਾਗ ਨੂੰ ਵੀ ਚੰਗਾ ਨਹੀਂ ਸਮਝਦਾ?

### ਕਹੁ ਕਬੀਰ; ਖੋਜਉ ਅਸਮਾਨ ॥

**ਉੱਤਰ :** ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਅਸੀਂ (ਅਸਮਾਨ) ਅਕਾਸ਼ ਤੱਕ ਭਾਵ ਸਵਰਗ ਲੋਕ, ਬ੍ਰਹਮ ਲੋਕ ਆਦਿ ਤੱਕ (ਖੋਜਉ) ਖੋਜ ਕੇ ਵੇਖਿਆ ਹੈ।

### ਰਾਮ ਸਮਾਨ; ਨ ਦੇਖਉ ਆਨ ॥੨॥੩੪॥

ਮੈਂ ਤਾਂ (ਰਾਮ) ਪ੍ਰਮੇਸਰ ਦੇ ਨਾਮ ਦੇ (ਸਮਾਨ) ਬਰਾਬਰ ਜੋਗ, ਵੈਰਾਗ ਆਦਿਕ (ਆਨ) ਹੋਰ ਕਿਸੇ ਵੀ ਸਾਧਨ ਨੂੰ ਨਹੀਂ ਦੇਖਦਾ। ਕਿਉਂਕਿ ਪ੍ਰਮੇਸ਼ਰ ਦੇ ਨਾਮ ਦੇ ਤੁੱਲ ਹੋਰ ਕੋਈ ਚੀਜ ਨਹੀਂ ਹੈ।

**ਨਾਮ ਤੁਲਿ ਕਛੁ ਅਵਰੁ ਨ ਹੋਇ ॥ ਨਾਨਕ ਗੁਰਮੁਖਿ ਨਾਮੁ ਪਾਵੈ ਜਨੁ ਕੋਇ ॥** *(ਅੰਗ: ੨੬੫)*

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ:**

**ਕਹੁ ਕਬੀਰ; ਖੋਜਉ ਅਸਮਾਨ ॥ ਰਾਮ ਸਮਾਨ; ਨ ਦੇਖਉ ਆਨ ॥੨॥੩੪॥**

ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਮੈਂ (ਅਸਮਾਨ) ਸਵਰਗ, ਬ੍ਰਹਮ ਲੋਕ ਦੇ ਸੁੱਖਾਂ ਤੱਕ (ਖੋਜਉ) ਖੋਜ ਕੇ (ਦੇਖਉ) ਵੇਖਿਆ ਹੈ (ਰਾਮ) ਪ੍ਰਮੇਸ਼ਰ ਦੇ ਨਾਮ ਦੇ (ਸਮਾਨ) ਸਦ੍ਰਸ਼ (ਆਨ) ਹੋਰ ਕੋਈ (ਨ) ਨਹੀਂ ਹੈ **ਵਾ:** ਮੈਂ (ਅਸਮਾਨ) ਸਵਰਗ, ਬ੍ਰਹਮ ਲੋਕ ਤੱਕ ਖੋਜ ਕੇ (ਦੇਖਉ) ਵੇਖਿਆ ਹੈ ਕਿ ਸਭ (ਆਨ) ਦ੍ਵੈਤ ਵਿਚ ਹੀ ਲੱਗੇ ਹੋਏ ਹਨ।

### ਗਉੜੀ ਕਬੀਰ ਜੀ ॥

**ਉਥਾਨਕਾ :**

ਜਿਵੇਂ ਸੰਗਤਾਂ ਨਗਰ ਕੀਰਤਨ ਜਲੂਸ ਕੱਢਦੀਆਂ ਹਨ। ਭਗਤ ਕਬੀਰ ਸਾਹਿਬ ਜੀ ਇਕ ਦਿਨ ਸੰਗਤ ਨਾਲ ਮਿਲਕੇ ਪ੍ਰਮੇਸਰ ਦਾ ਭਜਨ ਕਰਦੇ ਆ ਰਹੇ ਸਨ, ਤਾਂ ਰਸਤੇ ਵਿਚ ਇਕ ਸਰਦਾਰ ਮੰਜੇ 'ਤੇ ਬੈਠਾ ਆਪਣੀ ਪੱਗ ਚੁਨ-ਚੁਨ ਕੇ ਬੰਨ੍ਹ ਰਿਹਾ ਸੀ। ਇਸ ਨੇ ਉੱਠ ਕੇ ਸੰਗਤ ਦਾ ਸਤਿਕਾਰ ਨਾ ਕੀਤਾ। ਭਗਤ ਜੀ ਤੇ ਸੰਗਤ ਕੀਰਤਨ ਕਰਦੀ ਕੋਲੋਂ ਦੀ ਲੰਘ ਗਏ। ਥੋੜੇ ਦਿਨਾਂ ਬਾਅਦ ਇਸ ਸਰਦਾਰ ਦੀ ਮੌਤ ਹੋ ਗਈ। ਮੌਤ ਹੋਣ ਤੋਂ ਲੋਕਾਂ ਨੇ ਇਸ ਦੀ ਦੇਹ ਦਾ ਸਸਕਾਰ ਨਾ ਕੀਤਾ ਅਤੇ ਦੇਹ ਨੂੰ ਚੁੱਕ ਕੇ ਬਾਹਰ ਸੁੱਟ ਆਏ। ਜਿਸ ਕਰਕੇ ਇਸ ਦੇ ਸਰੀਰ ਨੂੰ ਜਾਨਵਰਾਂ ਨੇ ਖਾ ਲਿਆ। ਇਕ ਦਿਨ ਇਸ ਦੇ ਸਿਰ ਉੱਤੇ ਕਾਂ ਆਪਣੀ ਵਿਸ਼ਟਾ ਭਰੀ ਚੁੰਝ ਸਵਾਰ ਰਿਹਾ ਸੀ। ਕਬੀਰ ਜੀ ਉੱਥੋਂ ਲੰਘ ਰਹੇ ਸਨ। ਉਹਨਾਂ ਨੇ ਦੇਖ ਕੇ ਪਛਾਣ ਲਿਆ ਕਿ ਇਹ ਖੋਪੜੀ ਤਾਂ ਉਸੇ ਸਰਦਾਰ ਦੀ ਹੈ, ਜੋ ਸੰਗਤ ਦਾ ਉੱਠ ਕੇ ਸਤਿਕਾਰ ਨਹੀਂ ਕਰਦਾ ਸੀ ਤੇ ਨਾ ਹੀ ਪ੍ਰਮੇਸਰ ਦੇ ਕੀਰਤਨ ਨੂੰ ਮੱਥਾ ਟੇਕਦਾ ਸੀ। ਅੱਜ ਉਸਦੇ ਸਿਰ ਦੀ ਕੈਸੀ ਹਾਲਤ ਹੋ ਰਹੀ ਹੈ। ਇਉਂ ਸੋਚ ਕੇ ਭਗਤ ਕਬੀਰ ਸਾਹਿਬ ਜੀ ਵੈਰਾਗਮਈ ਉਪਦੇਸ਼ ਦਿੰਦੇ ਹਨ।

**ਦੂਸਰੀ ਉਥਾਨਕਾ :**

ਮੁਰਦਾ ਪਿਆ ਦੇਖ ਕੇ ਕਬੀਰ ਸਾਹਿਬ ਜੀ ਨੇ ਮਨ ਨੂੰ ਉਪਦੇਸ਼ ਦਿੰਦੇ ਹੋਏ ਇਹ ਸ਼ਬਦ ਉਚਾਰਨ ਕੀਤਾ ਹੈ।

*(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ', ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

## ਜਿਹ ਸਿਰਿ; ਰਚਿ ਰਚਿ ਬਾਧਤ ਪਾਗ ॥

ਹੇ ਭਾਈ! (ਜਿਹ ਸਿਰਿ) ਜਿਸ ਸਿਰ ਉੱਪਰ ਸ਼ੀਸ਼ਾ ਵੇਖ-ਵੇਖ ਕੇ ਬੜੀ (ਰਚਿ ਰਚਿ) ਸਵਾਰ-ਸਵਾਰ ਕੇ (ਪਾਗ) ਪੱਗ (ਬਾਧਤ) ਬੰਨ੍ਹਦਾ ਹੁੰਦਾ ਸੀ।

## ਸੋ ਸਿਰੁ; ਚੁੰਚ ਸਵਾਰਹਿ ਕਾਗ ॥੧॥

ਅੱਜ (ਸੋ ਸਿਰੁ) ਉਸ ਸਿਰ ਉੱਤੇ (ਕਾਗ) ਕਾਂ ਆਪਣੀ ਵਿਸ਼ਟਾ ਦੀ ਭਰੀ ਹੋਈ (ਚੁੰਚ) ਚੁੰਝ (ਸਵਾਰਹਿ) ਸਵਾਰ ਰਿਹਾ ਭਾਵ ਪੂੰਝ ਰਿਹਾ ਹੈ, ਸਾਫ ਕਰ ਰਿਹਾ ਹੈ। ਐਸੀ ਹਾਲਤ ਹੋ ਰਹੀ ਹੈ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਜਿਹ ਸਿਰਿ; ਰਚਿ ਰਚਿ ਬਾਧਤ ਪਾਗ ॥**

ਹੇ ਜੀਵ! (ਜਿਹ ਸਿਰਿ) ਜਿਸ ਸਿਰ ਉੱਪਰ ਤੂੰ ਚਿਤ ਨੂੰ (ਰਚਿ ਰਚਿ) ਰਚਾ-ਰਚਾ ਕੇ ਪ੍ਰੇਮ ਦੇ ਨਾਲ, ਹੰਕਾਰ ਦੇ ਨਾਲ ਬੜੀਆਂ ਪੋਚ-ਪੋਚ ਕੇ (ਪਾਗ) ਪੱਗਾਂ (ਬਾਧਤ) ਬੰਨ੍ਹਦਾ ਹੈਂ। **ਵਾ:** ਹੰਕਾਰ ਰੂਪ ਸਿਰ ਦੇ ਉੱਤੇ ਤੂੰ (ਰਚਿ ਰਚਿ) ਬਿਰਤੀ ਨੂੰ ਰਚਾ-ਰਚਾ ਕੇ (ਪਾਗ) ਪਤਿਸ਼ਠਾ ਰੂਪ ਪੱਗ ਨੂੰ ਚੁਣ-ਚੁਣ ਕੇ ਬੰਨ੍ਹਦਾ ਹੈ।

**ਸੋ ਸਿਰੁ; ਚੁੰਚ ਸਵਾਰਹਿ ਕਾਗ ॥੧॥**

(ਸੋ ਸਿਰੁ) ਉਸ ਸਿਰ ਦੇ ਉੱਤੇ ਕਾਲ ਰੂਪ (ਕਾਗ) ਕਾਂ ਆਪਣੀ ਇੱਛਾ ਰੂਪ (ਚੁੰਚ) ਚੁੰਝ ਤਾਂ ਮ੍ਰਿਤੂ ਕਰਨ ਰੂਪ (ਸਵਾਰਹਿ) ਸਵਾਰੇਗਾ। ਭਾਵ ਤੇਰਾ ਗਲ ਘੁੱਟੇਗਾ, ਤੈਨੂੰ ਨਾਸ਼ ਕਰੇਗਾ।

## ਇਸੁ ਤਨ ਧਨ ਕੋ; ਕਿਆ ਗਰਬਈਆ ॥

ਹੇ ਭਾਈ! ਤੂੰ ਇਸ (ਤਨ) ਸਰੀਰ ਅਤੇ ਧਨ (ਕੋ) ਦਾ (ਕਿਆ) ਕੀ (ਗਰਬਈਆ) ਹੰਕਾਰ ਕਰਦਾ ਹੈਂ।

## ਰਾਮ ਨਾਮੁ; ਕਾਹੇ ਨ ਦ੍ਰਿੜੀਆ ॥੧॥ ਰਹਾਉ ॥

*('ਦ੍ਰਿੜਈਆ' ਪਾਠ ਨਹੀਂ ਕਰਨਾ)*

ਅਤੇ (ਰਾਮ) ਪ੍ਰਮੇਸਰ ਦੇ ਨਾਮ ਨੂੰ (ਕਾਹੇ) ਕਿਸ ਵਾਸਤੇ (ਦ੍ਰਿੜੀਆ) ਦ੍ਰਿੜ ਨਹੀਂ ਕਰਦਾ।

## ਕਹਤ ਕਬੀਰ; ਸੁਨਹੁ ਮਨ ਮੇਰੇ ॥

ਭਗਤ ਕਬੀਰ ਸਾਹਿਬ ਜੀ ਆਪਣੇ ਮਨ ਨੂੰ ਕਹਿੰਦੇ ਹਨ ਕਿ ਹੇ ਮੇਰੇ ਪਿਆਰੇ ਮਨਾ! ਸੁਨਣਾ ਕਰ।

## ਇਹੀ ਹਵਾਲ; ਹੋਹਿਗੇ ਤੇਰੇ ॥੨॥੩੫॥

ਜੇਕਰ ਤੂੰ ਵੀ ਸਤਸੰਗਤ ਦਾ ਸਤਿਕਾਰ ਨਹੀਂ ਕਰੇਗਾ ਅਤੇ ਨਾਮ ਨਹੀਂ ਜਪੇਂਗਾ ਤਾਂ ਅੰਤ ਨੂੰ ਤੇਰੇ ਸਿਰ ਦੀ ਵੀ (ਇਹੀ) ਇਹੋ ਹੀ (ਹਵਾਲ) ਹਾਲਤ ਹੋਵੇਗੀ। ਭਾਵ ਤੇਰਾ ਸਿਰ ਵੀ ਇਵੇਂ ਹੀ ਰੁਲੇਗਾ।

**ਜੋ ਸਿਰੁ ਸਾਈ ਨਾ ਨਿਵੈ ਸੋ ਸਿਰੁ ਕੀਜੈ ਕਾਂਇ ॥**

**ਕੁੰਨੇ ਹੇਠਿ ਜਲਾਈਐ ਬਾਲਣ ਸੰਦੈ ਥਾਇ ॥** *(ਅੰਗ: ੧੩੮੧)*

## ਗਉੜੀ ਗੁਆਰੇਰੀ ਕੇ ਪਦੇ ਪੈਤੀਸ ॥

ਇਥੋਂ ਤੱਕ ਭਗਤ ਕਬੀਰ ਸਾਹਿਬ ਜੀ ਦੇ ਗਾਉੜੀ ਰਾਗਣੀ ਦੀ ਗੁਆਰੇਰੀ ਜਾਤੀ ਦੇ (ਪੈਤੀਸ) ਪੈਂਤੀ (ਪਦੇ) ਸ਼ਬਦ ਆ ਚੁੱਕੇ ਹਨ। ਹੁਣ ਅੱਗੇ ਅਸਟਪਦੀ ਆਰੰਭ ਕਰਦੇ ਹਨ।

## ਰਾਗੁ ਗਉੜੀ ਗੁਆਰੇਰੀ, ਅਸਟਪਦੀ, ਕਬੀਰ ਜੀ ਕੀ

## ੧ਓ ਸਤਿਗੁਰ ਪ੍ਰਸਾਦਿ ॥

ਭਗਤ ਕਬੀਰ ਸਾਹਿਬ ਜੀ ਪ੍ਰੇਮ ਦੇ ਨਾਲ ਗਉੜੀ ਦੀ ਗੁਆਰੇਰੀ ਜਾਤੀ ਵਿਚ (ਅਸਟਪਦੀ) ਅੱਠਾਂ ਪਦਿਆਂ ਵਾਲੀ ਬਾਣੀ ਉਚਾਰਨ ਕਰਦੇ ਹਨ। (੧) ਇਕ ਅਦ੍ਵੈਤ ਸਰੂਪ ਬ੍ਰਹਮ, (ਓ) ਸਾਰਿਆਂ ਦਾ ਪ੍ਰਕਾਸ਼ਕ, (ਸਤਿਗੁਰ) ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

**ਪਹਿਲੀ ਉਥਾਨਕਾ :**

ਭਗਤ ਕਬੀਰ ਸਾਹਿਬ ਜੀ ਦੇ ਪਾਸ ਕੋਈ ਆਦਮੀ ਵਿਸ਼ਿਆਂ ਦੇ ਸੁੱਖ ਦੀ ਉਸਤਤ ਕਰਦਾ ਹੋਇਆ ਕਹਿਣ ਲੱਗਾ ਕਿ ਸਾਨੂੰ ਵੀ ਵਿਸ਼ਿਆਂ ਦੇ ਸੁੱਖ ਪ੍ਰਾਪਤ ਹੋਣ ਤਾਂ ਜੋ ਅਸੀਂ ਬੜੇ ਸੁੱਖ ਤੇ ਆਨੰਦ ਮਾਣੀਏ। **ਵਾ:** ਕਿਸੇ ਨੇ ਵਿਸ਼ੇ ਸੁੱਖ ਦੀ ਇੱਛਾ ਸਹਿਤ ਹੁੰਦਿਆਂ ਕਿਹਾ ਕਿ ਹੇ ਕਬੀਰ ਜੀ ! ਕੀ ਸਾਨੂੰ ਦੁਨੀਆਂ ਦੇ ਸੁੱਖ ਭੋਗਣ ਦੇ ਨਾਲ-ਨਾਲ ਪਰਮਾਨੰਦ ਪ੍ਰਾਪਤ ਹੋ ਸਕਦਾ ਹੈ? ਤਾਂ ਇਹ ਸੁਣ ਕੇ ਕਬੀਰ ਸਾਹਿਬ ਜੀ ਵੈਰਾਗਮਈ ਉਪਦੇਸ਼ ਦਿੰਦੇ ਹਨ।

**ਦੂਸਰੀ ਉਥਾਨਕਾ :**

ਮਾਧੋ ਦਾਸ ਤੇ ਹੋਰ ਸਾਧ ਆ ਕੇ ਕਹਿਣ ਲੱਗੇ ਅਸੀਂ ਬਾਲਕ ਅਵਸਥਾ ਵਿੱਚ ਹੁੰਦੇ ਇਕੱਠੇ ਜਪ-ਤਪ ਕਰਦੇ ਸੀ। ਹੁਣ ਤੂੰ ਸਾਨੂੰ ਚਿਰ ਪਿੱਛੋਂ ਮਿਲਿਆ ਹੈਂ, ਇਹ ਦੱਸ ਕਿ ਤੂੰ ਕੀ ਛੱਡਿਆ ਹੈ ਤੇ ਕੀ ਗ੍ਰਹਿਣ ਕੀਤਾ ਹੈ, ਤਾਂ ਸੁਣ ਕੇ ਭਗਤ ਕਬੀਰ ਸਾਹਿਬ ਜੀ ਨੇ ਇਹ ਸ਼ਬਦ ਉਚਾਰਨ ਕੀਤਾ।

*(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ', ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

## ਸੁਖੁ ਮਾਂਗਤ; ਦੁਖੁ ਆਗੈ ਆਵੈ ॥

ਹੇ ਭਾਈ ! ਜਿਸ (ਸੁਖੁ) ਵਿਸ਼ੇ ਸੁਖ ਤੂੰ (ਮਾਂਗਤ) ਮੰਗਦਾ ਹੈ, ਇਸ ਦੇ ਨਾਲ ਤੈਨੂੰ ਜੰਮਣ-ਮਰਣ ਦਾ ਦੁੱਖ (ਆਗੈ) ਅੱਗੇ (ਆਵੈ) ਆ ਕੇ ਪ੍ਰਾਪਤ ਹੋਵੇਗਾ। **ਵਾ:** ਪ੍ਰਤੱਖ ਅਗਲੀ ਅਵਸਥਾ ਵਿੱਚ ਵੀ ਤੇ ਅੱਗੇ ਪ੍ਰਲੋਕ ਵਿੱਚ ਵੀ ਦੁੱਖ ਹੀ ਆ ਕੇ ਪ੍ਰਾਪਤ ਹੋਵੇਗਾ।

**ਸੇ ਦੁਖ ਆਗੈ ਜਿ ਭੋਗ ਬਿਲਾਸੇ ॥** *(ਅੰਗ: ੧੨੭੫)*

**ਸੁਖ ਕਉ ਮਾਗੈ ਸਭੁ ਕੋ ਦੁਖੁ ਨ ਮਾਗੈ ਕੋਇ ॥**

**ਸੁਖੈ ਕਉ ਦੁਖੁ ਅਗਲਾ ਮਨਮੁਖਿ ਬੂਝ ਨ ਹੋਇ ॥** *(ਅੰਗ: ੫੭)*

**ਸੁਖੁ ਮਾਂਗਤ ਦੁਖੁ ਆਗਲ ਹੋਇ ॥ ਸਗਲ ਵਿਕਾਰੀ ਹਾਰੁ ਪਰੋਇ ॥** *(ਅੰਗ: ੨੨੨)*

## ਸੋ ਸੁਖੁ; ਹਮਹੁ ਨ ਮਾਂਗਿਆ ਭਾਵੈ ॥੧॥

(ਸੋ) ਉਹ ਵਿਸ਼ੇ (ਸੁਖੁ) ਸੁੱਖ ਸਾਨੂੰ ਤਾਂ (ਮਾਂਗਿਆ) ਮੰਗਣਾ ਵੀ (ਭਾਵੈ) ਭਾਉਂਦਾ ਨਹੀਂ ਭਾਵ ਚੰਗਾ ਨਹੀਂ ਲੱਗਦਾ।

## ਬਿਖਿਆ ਅਜਹੁ ਸੁਰਤਿ; ਸੁਖ ਆਸਾ ॥

ਤੁਹਾਡੀ (ਸੁਰਤਿ) ਸੁਰਤ ਤਾਂ (ਅਜਹੁ) ਅਜੇ (ਬਿਖਿਆ) ਵਿਸ਼ਿਆਂ **ਵਾ:** ਮਾਇਆ ਵਿਚ ਲੱਗੀ ਹੋਈ ਹੈ ਅਤੇ ਤੁਸੀਂ (ਆਸਾ) ਆਸ ਆਤਮਾਨੰਦ ਰੂਪ ਸੁੱਖ ਦੀ ਰੱਖਦੇ ਹੋ। **ਵਾ:** ਤੁਹਾਡੀ ਭਲੀ ਪ੍ਰਕਾਰ ਵਿਸ਼ਿਆਂ ਵਿੱਚ (ਸੁ+ਰਤਿ) (ਸੁ) ਸ੍ਰੇਸ਼ਟ ਪ੍ਰੀਤੀ ਹੈ ਤੇ ਤੁਸੀਂ ਅਜੇ ਵੀ ਸੁੱਖ ਸਰੂਪ ਦੀ ਆਸ ਕਰਦੇ ਹੋ।

## ਕੈਸੇ ਹੋਈ ਹੈ; ਰਾਜਾ ਰਾਮ ਨਿਵਾਸਾ ॥੧॥ ਰਹਾਉ ॥

ਫਿਰ ਇਹਨਾਂ ਵਿਸ਼ਿਆਂ ਕਰਕੇ ਤੁਹਾਡਾ ਉਸ (ਰਾਜਾ) ਪ੍ਰਕਾਸ਼ ਸਰੂਪ (ਰਾਮ) ਪ੍ਰਮੇਸਰ ਦੇ ਵਿੱਚ **ਵਾ:** ਅਨੰਦ ਸਰੂਪ ਦੇ ਵਿੱਚ (ਨਿਵਾਸਾ) ਟਿਕਾਅ (ਕੈਸੇ ਹੋਈ ਹੈ) ਕਿਵੇਂ ਹੋਵੇਗਾ। ਭਾਵ ਨਹੀਂ ਹੋ ਸਕਣਾ ਭਾਵੇਂ ਕਿਤਨੇ ਵੀ ਯਤਨ ਕਿਉਂ ਨਾ ਕਰ ਲਵੋ।

## ਇਸੁ ਸੁਖ ਤੇ; ਸਿਵ ਬ੍ਰਹਮ ਡਰਾਨਾ ॥

ਇੰਨ੍ਹਾਂ ਵਿਸ਼ਿਆਂ ਦੇ ਸੁਖ ਤੋਂ ਤਾਂ (ਸਿਵ) ਸ਼ਿਵਜੀ ਅਤੇ (ਬ੍ਰਹਮ) ਬ੍ਰਹਮਾ ਵਰਗੇ ਵੱਡੇ-ਵੱਡੇ ਦੇਵਤੇ ਵੀ (ਡਰਾਨਾ) ਡਰਦੇ ਹਨ ਕਿ ਸਾਨੂੰ ਇਹ ਸੁੱਖ ਨਾ ਪ੍ਰਾਪਤ ਹੋਵੇ।

## ਸਾਖੀ—ਸ਼ਿਵ ਜੀ ਦੇ ਮੋਹਣੀ ਅਵਤਾਰ ਉੱਤੇ ਮੋਹਿਤ ਹੋਣ ਦੀ

ਜਿਸ ਵੇਲੇ ਵਿਸ਼ਨੂੰ ਨੇ ਸਮੁੰਦਰ ਵਿੱਚੋਂ ਰਿੜਕ ਕੇ ਕੱਢੇ ਹੋਏ ੧੪ ਰਤਨਾਂ ਨੂੰ ਮੋਹਣੀ ਅਵਤਾਰ ਧਾਰ ਕੇ ਵੰਡਿਆ ਤਾਂ ਉਹਨਾਂ ਵਿੱਚ ਇਕ ਰਤਨ ਜ਼ਹਿਰ ਵੀ ਸੀ। ਜਦੋਂ ਵਿਸ਼ਨੂੰ ਆਪਣਾ ਰੂਪ ਧਾਰ ਕੇ ਸ਼ਿਵ ਜੀ ਪਾਸ ਪਹੁੰਚਾ ਤਾਂ ਸ਼ਿਵ ਜੀ ਸਮਾਧੀ ਵਿੱਚ ਬੈਠਾ ਹੋਇਆ ਸੀ। ਵਿਸ਼ਨੂੰ ਕਹਿਣ ਲੱਗਾ ਕਿ ਹੇ ਸ਼ਿਵ ਜੀ ! ਤੂੰ ਇਸ ਜ਼ਹਿਰ ਨੂੰ ਸਿਮਰਨ ਭਜਨ ਦੀ ਤਾਕਤ ਨਾਲ ਆਪਣੇ ਕੰਠ ਵਿੱਚ ਰੱਖ ਕੇ ਹਜ਼ਮ ਕਰ ਲੈ ਤੇ ਆਹ ਇਕ ਦੂਜ ਦੇ ਚੰਦਰਮਾ ਦਾ ਟਿੱਕਾ ਆਪਣੇ ਮੱਥੇ ਵਿੱਚ ਲਾ ਲੈ। ਇਹ ਸੁਣ ਕੇ ਸ਼ਿਵ ਜੀ ਨੇ ਪੁੱਛਿਆ ਕਿ ਤੂੰ ਰਤਨ ਕਿਵੇਂ ਵੰਡੇ ਸਨ? ਵਿਸ਼ਨੂੰ ਨੇ ਦੱਸਿਆ ਕਿ ਮੋਹਣੀ ਅਵਤਾਰ ਧਾਰ ਕੇ। ਸੁਣ ਕੇ ਸ਼ਿਵ ਜੀ ਕਹਿੰਦਾ ਕਿ ਪਹਿਲਾਂ ਮੈਨੂੰ ਉਹ ਸਰੂਪ ਧਾਰ ਕੇ ਵਿਖਾ, ਫੇਰ ਮੈਂ ਇਹ ਜ਼ਹਿਰ ਲਵਾਂਗਾ। ਵਿਸ਼ਨੂੰ ਕਹਿਣ ਲੱਗਾ ਕਿ ਉਹ ਸਰੂਪ ਵੇਖ ਕੇ ਤੇਰਾ ਚਿਤ ਅਚੱਲ ਨਹੀਂ ਰਹਿਣਾ। ਜਦੋਂ ਸ਼ਿਵ ਜੀ ਨੇ ਬਹੁਤੀ ਜ਼ਿੱਦ ਕੀਤੀ ਤਾਂ ਭਗਵਾਨ ਵਿਸ਼ਨੂੰ ਨੇ ਮੋਹਣੀ ਅਵਤਾਰ ਧਾਰ ਲਿਆ। ਮੋਹਣੀ ਅਵਤਾਰ ਵੇਖ ਕੇ ਸਮਾਧੀ ਵਿੱਚ ਇਸਥਿਤ ਹੋਏ ਸ਼ਿਵ ਜੀ ਦਾ ਚਿਤ ਡੋਲ ਗਿਆ। ਉਸ ਵਕਤ ਸ਼ਿਵ ਜੀ ਵਿਸ਼ੇ ਸੁੱਖ ਦੇ ਅਧੀਨ ਹੋ ਕੇ ਮੋਹਣੀ ਅਵਤਾਰ ਦੇ ਪਿੱਛੇ ਲੱਗ ਗਿਆ। ਇਸ ਪ੍ਰਕਾਰ ਮੋਹਣੀ ਅਵਤਾਰ ਦਾ ਪਿੱਛਾ ਕਰਦਿਆਂ ਜਿਥੇ ਜਿਥੇ ਵੀ ਸ਼ਿਵ ਜੀ ਦਾ ਪਾਰਾ ਡਿੱਗਿਆ ਉੱਥੇ ਉੱਥੇ ਸੰਤਾਨ ਦੀ ਉਤਪਤੀ ਮੰਨੀ ਹੈ। ਜਿਵੇਂ ਗੋਹੇ ਵਿਚੋਂ ਗੋਰਖ ਨਾਥ ਦੀ ਉਤਪਤੀ ਹੋਈ। ਇਕ ਬੂੰਦ ਸਮੁੰਦਰ ਵਿਚ ਡਿੱਗੀ ਜਿਸ ਨੂੰ ਮੱਛੀ ਨੇ ਨਿਗਲ ਲਿਆ ਤਾਂ ਬਾਅਦ ਵਿਚ ਉਸ ਮੱਛੀ ਦੇ ਪੇਟ ਵਿਚ ਮਛੰਦਰ ਨਾਥ ਦੀ ਉਤਪਤੀ ਹੋਈ ਆਦਿ। ਮੋਹਣੀ ਅਵਤਾਰ ਸ਼ਿਵ ਜੀ ਨੂੰ ਆਪਣੇ ਮਗਰ ਲਾ ਕੇ ਇਸਦੇ ਸਾਰੇ ਉਪਾਸ਼ਕਾਂ ਜੰਗਮ, ਜੋਗੀ ਆਦਿਕਾਂ ਦੇ ਕੋਲ ਲਈ ਫਿਰਦਾ ਰਿਹਾ। ਬਾਅਦ ਵਿੱਚ ਜਦੋਂ ਸ਼ਿਵ ਜੀ ਨੂੰ ਹੋਸ਼ ਆਈ ਤਾਂ ਬੜਾ ਦੁਖੀ ਹੋਇਆ ਤੇ ਵਿਸ਼ੇ ਸੁੱਖਾਂ ਤੋਂ ਡਰਦਾ ਕਹਿੰਦਾ ਕਿ ਹੇ ਵਿਸ਼ਨੂੰ ! ਤੂੰ ਤਾਂ ਮੋਹਣੀ ਅਵਤਾਰ ਧਾਰਨ ਕਰਕੇ ਮੇਰਾ ਸਾਰਾ ਜਤ, ਸਤ ਗੁਆ ਦਿੱਤਾ। ਸੋ ਉਦੋਂ ਤੋਂ ਹੀ ਸ਼ਿਵਜੀ ਵਿਸ਼ੇ ਸੁੱਖ ਤੋਂ ਬੜਾ ਡਰਦਾ ਹੈ।

## ਸਾਖੀ—ਬ੍ਰਹਮਾ ਦੇ ਸੁਰਸਤੀ 'ਤੇ ਮੋਹਿਤ ਹੋਣ ਦੀ

ਸੁੰਧ ਤੇ ਬਸੁੰਧ ਦੋ ਦੈਂਤ ਸਨ। ਇਹਨਾਂ ਨੇ ਬ੍ਰਹਮਾ ਤੋਂ ਵਰ ਮੰਗਿਆ ਕਿ ਸਾਨੂੰ ਕੋਈ ਨਾ ਮਾਰ ਸਕੇ। ਬ੍ਰਹਮਾ ਨੇ ਕਿਹਾ ਕਿ ਜਦੋਂ ਤੁਸੀਂ ਆਪਸ ਵਿੱਚ ਲੜੋਗੇ ਤਦੋਂ ਹੀ ਮਰੋਗੇ। ਉਂਝ ਤਹਾਨੂੰ ਕੋਈ ਮਾਰ ਨਹੀਂ ਸਕੇਗਾ। ਸੁਣ ਕੇ ਸੁੰਧ ਤੇ ਬਸੁੰਧ

ਕਹਿੰਦੇ ਕਿ ਅਸੀਂ ਆਪੋ ਵਿੱਚ ਕਦੇ ਲੜਨਾ ਹੀ ਨਹੀਂ। ਬ੍ਰਹਮਾ ਨੇ ਕਿਹਾ ਕਿ ਫਿਰ ਤੁਹਾਡਾ ਮਰਨਾ ਵੀ ਨਹੀਂ ਹੋਵੇਗਾ। ਇਉਂ ਇਹਨਾਂ ਨੇ ਵਰ ਲੈ ਕੇ ਦੇਵਤਿਆਂ ਸਮੇਤ ਸਾਰੀ ਖਲਕਤ ਨੂੰ ਤੰਗ ਕਰਨਾ ਸ਼ੁਰੂ ਕਰ ਦਿੱਤਾ। ਉਸ ਵੇਲੇ ਵਿਸ਼ਨੂੰ ਨੇ ਬ੍ਰਹਮਾ ਨੂੰ ਕਿਹਾ ਕਿ ਤੂੰ ਇਹਨਾਂ ਨੂੰ ਵਰ ਦਿੱਤਾ ਹੈ। ਇਸ ਲਈ ਤੂੰ ਹੀ ਇਹਨਾਂ ਦਾ ਕੋਈ ਉਪਾਅ ਕਰ। ਤਾਂ ਬ੍ਰਹਮਾਂ ਨੇ ਸਾਰੀ ਦੁਨਿਆ ਦੀ ਸੁੰਦਰਤਾ ਖਿੱਚ ਕੇ ਇਕ *ਤਿਲੋਤਮਾ (ਸੁਰਸਤੀ) ਨਾਮੇ ਲੜਕੀ ਰਚਨਾ ਕੀਤੀ। ਜਦੋਂ ਇਸ ਨੂੰ ਸੁੰਧ ਤੇ ਬਸੁੰਧ ਕੋਲ ਭੇਜਿਆ ਤਾਂ ਦੋਵਾਂ ਨੇ ਪੁੱਛਿਆ ਕਿ ਤੂੰ ਸਾਡੇ ਵਿੱਚੋਂ ਕਿਸ ਨੂੰ ਵਰੇਂਗੀ। ਤਿਲੋਤਮਾ ਕਹਿਣ ਲੱਗੀ ਕਿ ਜਿਹੜਾ ਤੁਹਾਡੇ ਦੋਹਾਂ ਵਿੱਚੋਂ ਤਕੜਾ ਹੋਵੇਗਾ। ਮੈਂ ਤਾਂ ਉਸੇ ਨੂੰ ਹੀ ਵਰਾਂਗੀ। ਉਸ ਵੇਲੇ ਸੁੰਧ ਤੇ ਬਸੁੰਧ ਆਪੋ ਵਿੱਚ ਹੀ ਇੱਕਠਾ ਵਾਰ ਕਰਕੇ ਮਰ ਗਏ। ਜਦੋਂ ਤਿਲੋਤਮਾ ਇਹਨਾਂ ਦੈਂਤਾ ਨੂੰ ਮਾਰ ਕੇ ਵਾਪਿਸ ਆਈ ਤਾਂ ਬ੍ਰਹਮਾ ਦਾ ਚਿਤ ਇਸ ਦਾ ਰੂਪ ਵੇਖ ਕੇ ਡੋਲ ਗਿਆ। ਜਦੋਂ ਇਹ ਭੱਜ ਕੇ ਦੂਸਰੇ ਪਾਸੇ ਹੋਈ ਤਾਂ ਬ੍ਰਹਮਾ ਨੇ ਦੂਸਰੇ ਪਾਸੇ ਮੂੰਹ ਲਾ ਲਿਆ। ਜਦ ਪਿਛਲੇ ਪਾਸੇ ਗਈ ਤਾਂ ਪਿਛਲੇ ਪਾਸੇ ਮੂੰਹ ਲਾ ਲਿਆ। ਇਉਂ ਚਾਰੇ ਪਾਸੇ ਮੂੰਹ ਲਾ ਲਏ। ਜਦੋਂ ਉਹ ਉੱਪਰ ਆਕਾਸ਼ ਵੱਲ ਨੂੰ ਉੱਡੀ ਤਾਂ ਬ੍ਰਹਮਾ ਨੇ ਪੰਜਵਾ ਮੂੰਹ ਉੱਪਰ ਵੱਲ ਨੂੰ ਲਾ ਲਿਆ। ਇਹ ਵੇਖ ਕੇ **ਸ਼ਿਵ ਜੀ ਨੇ ਬ੍ਰਹਮਾ ਦਾ ਪੰਜਵਾਂ ਮੂੰਹ ਤ੍ਰਿਸ਼ੂਲ ਮਾਰ ਕੇ ਲਾਹ ਦਿੱਤਾ। ਪਰ ਬ੍ਰਹਮਾ ਫਿਰ ਵੀ ਨਾ ਟਲਿਆ। ਇਸ ਨੇ ਕਾਮ ਦੇ ਅਧੀਨ ਹੋ ਕੇ ਆਪਣੀ ਪੁੱਤਰੀ ਤਿਲੋਤਮਾ (ਸੁਰਸਤੀ) ਤੋਂ ਰੋਹਣੀ ਨਾਮੇ ਪੁੱਤਰ ਪੈਦਾ ਕੀਤਾ। ਭਾਈ ਗੁਰਦਾਸ ਸਾਹਿਬ ਜੀ ਨੇ ਬ੍ਰਹਮਾ ਬਾਰੇ ਇਉਂ ਲਿਖਿਆ ਹੈ :

**ਚਾਰੇ ਬੇਦ ਵਖਾਣਦਾ ਚਤੁਰਮੁਖੀ ਹੋਇ ਖਰਾ ਸਿਆਣਾ।**
**ਲੋਕਾਂ ਨੋ ਸਮਝਾਇਦਾ ਦੇਖਿ ਸੁਰਸਤੀ ਰੂਪ ਲੋਭਾਣਾ।**

*(ਭਾਈ ਗੁਰਦਾਸ ਜੀ ਵਾਰ ੧੨, ਪਉੜੀ ੭)*

ਇਉਂ ਬ੍ਰਹਮਾ ਨੂੰ ਵੀ ਬਾਅਦ ਵਿੱਚ ਸ਼ਰਮਿੰਦਾ ਹੋਣਾ ਪਿਆ ਸੀ। ਇਸ ਲਈ ਇਹ ਵੀ ਵਿਸ਼ੇ-ਸੁੱਖ ਤੋਂ ਡਰਦਾ ਹੈ।

## ਸੋ ਸੁਖੁ; ਹਮਹੁ ਸਾਚੁ ਕਰਿ ਜਾਨਾ ॥੨॥

ਪਰ ਹੇ ਭਾਈ ! (ਸੋ) ਉਸ ਵਿਸ਼ੇ-ਸੁਖ ਨੂੰ (ਹਮਹੁ) ਅਸੀਂ ਸਾਰੇ (ਸਾਚੁ) ਸੱਚਾ ਕਰਕੇ (ਜਾਨਾ) ਜਾਣੀ ਬੈਠੇ ਹਾਂ। **ਵਾ**: ਅਸੀਂ ਸੱਚਾ ਸਮਝ ਕੇ ਉਸ ਵਿਸ਼ੇ-ਸੁੱਖ ਵਿੱਚ ਪਰਚਦੇ ਹਾਂ ਜਿਸ ਤੋਂ ਬ੍ਰਹਮਾ, ਵਿਸ਼ਨੂੰ, ਸ਼ਿਵ ਜੀ ਆਦਿਕ ਸਾਰੇ ਡਰਦੇ ਫਿਰਦੇ ਹਨ।

## ਸਨਕਾਦਿਕ; ਨਾਰਦ ਮੁਨਿ ਸੇਖਾ ॥

ਜੋ (ਸਨਕਾਦਿਕ) ਬ੍ਰਹਮਾ ਦੇ ਚਾਰ ਪੁੱਤਰ ਸਨਕ, ਸਨੰਦਨ, ਸਨਾਤਨ, ਸਨਤ ਕੁਮਾਰ (ਮੁਨਿ) ਨਾਰਦ ਮੁਨੀ ਅਤੇ (ਸੇਖਾ) ਸ਼ੇਸ਼ਨਾਗ ਆਦਿ ਹਨ।

## ਤਿਨ ਭੀ ਤਨ ਮਹਿ; ਮਨੁ ਨਹੀ ਪੇਖਾ ॥੩॥

ਜਿੰਨਾਂ ਚਿਰ ਤਨ ਵਿਸ਼ਿਆਂ ਵਿੱਚ ਰਿਹਾ, ਉਤਨਾ ਚਿਰ (ਤਿਨ) ਉਹਨਾਂ ਨੇ (ਭੀ) ਵੀ (ਤਨ) ਸਰੀਰ ਦੇ ਵਿਚ ਮਨ ਨੂੰ ਇਕਾਗਰ ਨਹੀਂ (ਪੇਖਾ) ਦੇਖਿਆ **ਵਾ**: (ਤਨ) ਬ੍ਰਹਮੰਡਾਂ ਵਿੱਚ (ਮਨੁ) ਬ੍ਰਹਮ ਨੂੰ ਅਚੱਲ ਨਹੀਂ ਦੇਖਿਆ ਭਾਵ ਬਲੀ ਹੋਣ ਦੇ ਬਾਵਜੂਦ ਵੀ ਇਹ ਹੰਕਾਰੀ ਹੋਣ ਕਰਕੇ ਮਨ ਨੂੰ ਚੰਚਲ ਹੀ ਦੇਖਦੇ ਰਹੇ।

---

* **ਤਿਲੋਤਮਾ** : ਜਿਸਦਾ ਅਸਲੀ ਨਾਮ ਸੁਰਸਤੀ ਹੈ, ਤਿਲੋਤਮਾ ਉਪਨਾਮ ਹੈ। ਜਿਸਦੀ ਤਿਲ ਮਾਤਰ ਉੱਤਮਤਾਈ ਨਹੀਂ ਕਹੀ ਜਾ ਸਕਦੀ ਕਿ ਇਤਨੀ ਸੁੰਦਰ ਹੈ।

** ਇਸੇ ਕਰਕੇ ਸ਼ਿਵ ਜੀ ਦੇ ਹੱਥ ਨਾਲ ਕਪਾਲੀ (ਖੋਪੜੀ) ਲੱਗੀ ਹੋਈ ਹੈ। ਕਹਿੰਦੇ ਹਨ ਕਿ ਉਸ ਵਕਤ ਸ਼ਿਵ ਜੀ ਦਾ ਵੀ ਤਿਲੋਤਮਾ ਨੂੰ ਵੇਖ ਕੇ ਮਨ ਡੋਲ ਗਿਆ ਸੀ ਅਤੇ ਬ੍ਰਹਮਾ ਦਾ ਪੰਜਵਾ ਸਿਰ ਵੱਢਣ ਕਰਕੇ ਬ੍ਰਹਮ ਹੱਤਿਆ ਦਾ ਦੋਸ਼ ਲੱਗਾ ਸੀ।

## ਸਾਖੀ—ਸਨਕਾਦਿਕਾਂ ਦੀ

ਇਕ ਵਾਰ ਬ੍ਰਹਮਾ ਨੇ ਆਪਣੇ ਪੁੱਤਰਾਂ ਨੂੰ ਕਿਹਾ ਕਿ ਹੇ ਪੁੱਤਰੋ ! ਤੁਸੀਂ ਇਸ ਰਾਜ-ਭਾਗ ਨੂੰ ਸਾਂਭੋ, ਮੈਂ ਤਪ ਕਰਨਾ ਹੈ। ਕਹਿਣ ਲੱਗੇ ਕਿ ਪਿਤਾ ਜੀ ! ਸਲਾਹ ਕਰਕੇ ਦੱਸਾਂਗੇ। ਚੌਹਾਂ ਨੇ ਸਲਾਹ ਕੀਤੀ ਕਿ ਰਾਜ-ਭਾਗ ਵਿੱਚ ਦੁੱਖ ਤੇ ਤਪ ਕਰਨ ਵਿੱਚ ਸੁਖ ਹੈ। ਸਾਡਾ ਪਿਤਾ ਰਾਜ ਭਾਗ ਤੋਂ ਤੰਗ ਆ ਕੇ ਸਾਨੂੰ ਇਸ ਦੁੱਖ ਵਿੱਚ ਫਸਾਉਣਾ ਚਾਹੁੰਦਾ ਹੈ। ਇਸ ਲਈ ਸਾਨੂੰ ਰਾਜ-ਭਾਗ ਛੱਡ ਕੇ ਤਪ ਕਰਨਾ ਚਾਹੀਦਾ ਹੈ। ਇਉਂ ਵਿਚਾਰ ਕਰਕੇ ਇਹ ਬ੍ਰਹਮਾ ਨੂੰ ਦੱਸੇ ਤੋਂ ਬਿਨਾਂ ਹੀ ਸਿੱਧਾ ਤਪ ਕਰਨ ਵਾਸਤੇ ਚਲੇ ਗਏ। ਫਿਰ ਬਾਅਦ ਵਿੱਚ ਇਹ ਆਪਣੇ ਬਿਰੱਕਤਪੁਣੇ ਦੇ ਮਾਣ ਵਿੱਚ ਪੈ ਗਏ ਕਿ ਸਾਡੇ ਵਰਗਾ ਹੋਰ ਕਿਹੜਾ ਤਪੱਸਵੀ ਹੈ। ਇਕ ਦਿਨ ਬ੍ਰਹਮਾ ਨੂੰ ਆ ਕੇ ਪੁੱਛਣ ਲੱਗੇ ਕਿ ਪਿਤਾ ਜੀ ! ਮਨ ਇੰਦਰੀਆਂ ਦੇ ਵਿਸ਼ਿਆਂ ਤੋਂ ਸੁਤੰਤਰ ਹੋ ਕੇ ਕਿਵੇਂ ਇਕਾਗਰ ਹੁੰਦਾ ਹੈ? (ਇਹ ਪ੍ਰਸੰਗ ਇਕਾਦਸ਼ ਗ੍ਰੰਥ ਵਿਚ ਆਉਂਦਾ ਹੈ।) ਉਸ ਵਕਤ ਬ੍ਰਹਮਾ ਉੱਤਰ ਨਾ ਦੇ ਸਕਿਆ। ਇਹ ਅੱਗੋਂ ਮਖੌਲ ਕਰਨ ਲੱਗ ਪਏ ਕਹਿੰਦੇ ਕਿ ਤੂੰ ਆਪਣੇ ਆਪ ਨੂੰ ਸਾਡਾ ਪਿਤਾ ਸਦਾਉਂਦਾ ਹੈਂ, ਤੈਨੂੰ ਇੰਨ੍ਹਾਂ ਵੀ ਪਤਾ ਨਹੀਂ ਕਿ ਮਨ ਇੰਦਰੀਆਂ ਦੇ ਵਿਸ਼ਿਆਂ ਤੋਂ ਸੁਤੰਤਰ ਹੋ ਕੇ ਕਿਵੇਂ ਇਕਾਗਰ ਹੁੰਦਾ ਹੈ। ਉਸ ਵੇਲੇ ਬ੍ਰਹਮਾ ਨੇ ਪ੍ਰਮੇਸਰ ਨੂੰ ਚੇਤੇ ਕਰਕੇ ਬੇਨਤੀ ਕੀਤੀ ਕਿ ਹੇ ਪ੍ਰਮੇਸਰ ! ਮੇਰੇ ਪੁੱਤਰ ਮੈਨੂੰ ਮਖੌਲ ਕਰਦੇ ਹਨ, ਹੁਣ ਆਪ ਹੀ ਮੇਰੀ ਪੈਜ ਰੱਖਣਾ ਕਰੋ। ਉਸ ਵਕਤ ਪ੍ਰਮੇਸਰ ਹੰਸਾ ਅਵਤਾਰ ਧਾਰ ਕੇ ਸਨਕਾਦਿਕ ਕੋਲ ਚਲੇ ਗਏ। ਚਾਰਾਂ ਨੇ ਪੁੱਛਿਆ ਕਿ ਤੁਸੀਂ ਕੌਣ ਹੋ, ਤਾਂ ਹੰਸਾ ਅਵਤਾਰ ਕਹਿਣ ਲੱਗਾ ਕਿ ਪਹਿਲਾਂ ਤੁਸੀਂ ਦੱਸੋ ਕਿ ਤੁਸੀਂ ਕੌਣ ਹੋ? ਕਹਿਣ ਲੱਗੇ ਕਿ ਅਸੀਂ ਬ੍ਰਹਮਾ ਦੇ ਪੁੱਤਰ ਹਾਂ ਤੇ ਜਨਮ ਤੋਂ ਹੀ ਬਿਰੱਕਤ ਹਾਂ। ਤੁਸੀਂ ਕੌਣ ਹੋ? ਅੰਤਰਜਾਮੀ ਮਹਾਰਾਜ ਹੱਸ ਕੇ ਕਹਿਣ ਲੱਗੇ ਕਿ ਤੁਸੀਂ ਤਾਂ ਅਗਿਆਨੀ ਹੋ। ਜੋ ਪੰਜ ਤੱਤ ਤੁਹਾਡੇ ਵਿੱਚ ਹਨ ਉਹੀ ਪੰਜ ਤੱਤੇ ਮੇਰੇ ਵਿਚ ਹਨ, ਜੇ ਆਤਮਾ ਬਾਰੇ ਪੁੱਛਦੇ ਹੋ ਆਤਮਾ ਤੁਹਾਡੇ ਵਿਚ ਵੀ ਹੈ ਤੇ ਮੇਰੇ ਵਿੱਚ ਵੀ ਹੈ। ਤੁਹਾਡਾ ਤਾਂ ਸਵਾਲ ਕਰਨਾ ਹੀ ਨਿਸ਼ਫਲ ਹੈ। ਸੁਣ ਕੇ ਸ਼ਰਮਿੰਦੇ ਹੋ ਗਏ। ਫੇਰ ਪੁੱਛਿਆ ਕਿ ਮਨ, ਇੰਦਰੀਆਂ ਦੇ ਵਿਸ਼ਿਆਂ ਤੋਂ ਸੁਤੰਤਰ ਹੋ ਕੇ ਕਿਵੇਂ ਇਕਾਗਰ ਹੁੰਦਾ ਹੈ? ਉਸ ਵੇਲੇ ਅੰਤਰਜਾਮੀ ਮਹਾਰਾਜ ਜੀ ਨੇ ਦੱਸਿਆ ਕਿ ਸ਼ਬਦ ਵਿੱਚ ਜੁੜ ਕੇ। ਭਾਵ ਜਦੋਂ ਮਨ ਸ਼ਬਦ ਵਿੱਚ ਜੁੜ ਜਾਂਦਾ ਹੈ ਤਾਂ ਉਦੋਂ ਇਹ ਵਿਸ਼ਿਆਂ ਤੋਂ ਰਹਿਤ ਹੋ ਜਾਂਦਾ ਹੈ। ਇਹ ਸੁਣ ਕੇ ਇਹਨਾਂ ਨੂੰ ਸ਼ਾਂਤੀ ਆ ਗਈ। ਇਉਂ ਹੰਸਾ ਅਵਤਾਰ ਨੇ ਸਨਕਾਦਿਕਾਂ ਦਾ ਮਾਣ ਮੇਟਿਆ ਸੀ।

## ਸਾਖੀ—ਨਾਰਦ ਦੇ ਵਿਦਿਆ ਪੜ੍ਹਨ ਦੀ

ਨਾਰਦ ਨੇ ੭੫੦੦੦ ਸਾਲ ਵਿਦਿਆ ਪੜ੍ਹੀ। ਪਰ ਮਨ ਨੂੰ ਸ਼ਾਂਤੀ ਨਾ ਆਈ। ਸਨਕਾਦਿਕਾਂ ਤੋਂ ਪੁਛਿਆ ਕਿ ਵਿਦਿਆ ਮੈਂ ਇਤਨੀ ਪੜ੍ਹੀ ਪਰ ਸ਼ਾਂਤੀ ਪ੍ਰਾਪਤ ਨਹੀਂ ਹੋਈ। ਉਹਨਾਂ ਨੇ ਦੱਸਿਆ ਕਿ ਅਧਿਆਤਮਕ ਵਿਦਿਆ ਭਾਵ ਬ੍ਰਹਮ ਵਿਦਿਆ ਪੜ੍ਹ, ਫਿਰ ਸ਼ਾਂਤੀ ਆਵੇਗੀ। ਤਾਂ ਨਾਰਦ ਦਾ ਮਨ ਸ਼ਾਂਤ ਹੋਇਆ ਸੀ।

## ਸਾਖੀ—ਸ਼ੇਸ਼ਨਾਗ ਦੀ

ਸ਼ੇਸ਼ਨਾਗ ਨੂੰ ਵੀ ਹੰਕਾਰ ਸੀ ਕਿ ਮੈਂ ਪ੍ਰਮੇਸ਼ਰ ਦੇ ਸੰਪੂਰਨ ਨਾਵਾਂ ਨੂੰ ਗਿਣ ਦਿਆਗਾਂ। ਜਿਸ ਵੇਲੇ ਪ੍ਰਮੇਸ਼ਰ ਦੇ ਸੰਪੂਰਨ ਨਾਮ ਨਾ ਗਿਣ ਸਕਿਆ ਤਾਂ ਉਸ ਵੇਲੇ ਸਿਰ ਝੁਕਾ ਕੇ ਕਹਿਣ ਲੱਗਾ ਕਿ ਮਹਾਰਾਜ ! ਤੇਰੇ ਨਾਵਾਂ ਦਾ ਵੀ ਕੋਈ ਅੰਤ ਨਹੀਂ ਹੈ। ਇਉਂ ਸ਼ੇਸ਼ਨਾਗ ਨੂੰ ਵੀ ਹਾਰ ਮੰਨਣੀ ਪਈ ਸੀ।

## ਇਸੁ ਮਨ ਕਉ; ਕੋਈ ਖੋਜਹੁ ਭਾਈ ॥

ਹੇ (ਭਾਈ) ਭਰਾਵੋ ! ਇਸ ਮਨ ਨੂੰ ਵਾ: (ਮਨ) ਸ਼੍ਰੋਮਣੀ ਪ੍ਰਮੇਸ਼ਰ ਦੀ ਜੋਤ ਨੂੰ ਕੋਈ (ਖੋਜਹੁ) ਖੋਜਣਾ ਕਰੋ।

## ਤਨ ਛੂਟੇ; ਮਨੁ ਕਹਾ ਸਮਾਈ ॥੪॥

ਅਤੇ ਇਹ ਦੱਸਣਾ ਕਰੋ ਕਿ ਜਦੋਂ (ਤਨ) ਸਰੀਰ (ਛੂਟੇ) ਛੁੱਟੇਗਾ ਤਦੋਂ ਇਹ ਮਨ (ਕਹਾ) ਕਿੱਥੇ (ਸਮਾਈ) ਸਮਾਵੇਗਾ।

**ਬੇਨਤੀ :** ਕਬੀਰ ਜੀ! ਤੁਸੀਂ ਆਪ ਹੀ ਦੱਸਣਾ ਕਰੋ?

**ਉੱਤਰ :** ਹੇ ਭਾਈ! ਸਰੀਰ ਤੋਂ ਛੁੱਟ ਕੇ **ਵਾ:** ਸਰੀਰ ਦੇ ਅਭਿਮਾਨ ਵੱਲੋਂ ਛੁੱਟ ਕਰਕੇ ਮਨ ਪ੍ਰਮੇਸਰ ਵਿੱਚ ਸਮਾ ਜਾਂਦਾ ਹੈ।

## ਗੁਰ ਪਰਸਾਦੀ; ਜੈਦੇਉ ਨਾਮਾਂ ॥
## ਭਗਤਿ ਕੈ ਪ੍ਰੇਮਿ; ਇਨ ਹੀ ਹੈ ਜਾਨਾਂ ॥੫॥

ਹੇ ਭਾਈ! ਭਗਤ (ਜੈਦੇਉ) ਜੈਦੇਵ ਜੀ ਅਤੇ ਭਗਤ (ਨਾਮਾਂ) ਨਾਮਦੇਵ ਜੀ ਦੇ ਅੰਦਰ (ਗੁਰ ਪਰਸਾਦੀ) ਗੁਰਾਂ ਦੀ ਕਿਰਪਾ (ਕੈ) ਕਰਕੇ ਭਗਤੀ ਦਾ ਪ੍ਰੇਮ ਪੈਦਾ ਹੋਇਆ ਹੈ ਅਤੇ ਇਸ ਪ੍ਰੇਮਾ-ਭਗਤੀ ਦੁਆਰਾ ਹੀ (ਇਨ ਹੀ) ਇਹਨਾਂ ਨੇ ਮਨ ਦੀ ਮੱਤ ਤੇ ਵਿਕਾਰ ਛੱਡ ਕੇ ਬ੍ਰਹਮ ਵਿੱਚ ਲੀਨ ਹੋਣਾ (ਹੈ ਜਾਨਾਂ) ਜਾਣਿਆ ਹੈ। **ਵਾ:** ਵਾਹਿਗੁਰੂ ਦੇ ਸਰੂਪ ਨੂੰ ਜਾਣਿਆ ਹੈ।

## ਇਸੁ ਮਨ ਕਉ; ਨਹੀ ਆਵਨ ਜਾਨਾ ॥

ਇਸ (ਮਨ) ਜੀਵ ਦੇ ਚੇਤਨ ਸਰੂਪ ਵਿਚ **ਵਾ:** (ਮਨ) ਸ਼੍ਰੋਮਣੀ ਪ੍ਰਮੇਸਰ ਵਿਚ (ਆਵਨ ਜਾਨਾ) ਆਉਣਾ-ਜਾਣਾ ਭਾਵ ਜੰਮਣਾ-ਮਰਣਾ ਨਹੀਂ ਹੈ। ਸਦਾ ਅਚੱਲ ਸਰੂਪ ਹੈ। **ਵਾ:** ਹੰਕਾਰ ਮਿਟਣੇ ਕਰਕੇ ਇਸ ਮਨ ਨੂੰ ਅਉਣਾ-ਜਾਣਾ ਨਹੀਂ ਪੈਂਦਾ।

## ਜਿਸ ਕਾ ਭਰਮੁ ਗਇਆ; ਤਿਨਿ ਸਾਚੁ ਪਛਾਨਾ ॥੬॥

ਜਿਸਦੇ ਹਿਰਦੇ ਅੰਦਰੋਂ ਦੁਨੀਆਂ ਦੇ ਪੰਜ ਪ੍ਰਕਾਰ ਦਾ ਭਰਮ (ਗਇਆ) ਚਲਿਆ ਗਿਆ ਹੈ, (ਤਿਨਿ) ਉਸ ਨੇ (ਸਾਚੁ) ਸੱਚ ਸਰੂਪ ਨੂੰ ਪਛਾਣ ਲਿਆ ਹੈ ਕਿ ਮਨ ਤਾਂ ਜੋਤ ਸਰੂਪ ਦੀ ਇਕ ਲਹਿਰ ਹੀ ਹੈ।

## ਇਸੁ ਮਨ ਕਉ; ਰੂਪੁ ਨ ਰੇਖਿਆ ਕਾਈ ॥

ਇਸ ਮਨ ਦਾ ਸੰਕਲਪ-ਵਿਕਲਪ ਤੋਂ ਬਿਨਾਂ (ਕਾਈ) ਕੋਈ (ਰੂਪੁ) ਆਕਾਰ ਤੇ (ਰੇਖਿਆ) ਰੇਖਾ, ਲਕੀਰ (ਨ) ਨਹੀਂ ਹੈ।

**ਅਥਵਾ :** ਜੋ ਸਾਰਿਆਂ ਦਾ (ਮਨ) ਸ੍ਰੋਮਣੀ ਚੇਤਨ ਹੈ। ਇਸ (ਕਉ) ਦੇ ਵਿੱਚ (ਕਾਈ) ਕੋਈ ਰੂਪ, ਰੇਖ ਆਦਿਕ (ਨ) ਨਹੀਂ ਹੈ।

**ਇਹੁ ਮਨੁ ਗਿਰਹੀ ਕਿ ਇਹੁ ਮਨੁ ਉਦਾਸੀ ॥ ਕਿ ਇਹੁ ਮਨੁ ਅਵਰਨੁ ਸਦਾ ਅਵਿਨਾਸੀ ॥**
**ਕਿ ਇਹੁ ਮਨੁ ਚੰਚਲੁ ਕਿ ਇਹੁ ਮਨੁ ਬੈਰਾਗੀ ॥ ਇਸੁ ਮਨ ਕਉ ਮਮਤਾ ਕਿਥਹੁ ਲਾਗੀ ॥੧॥**
**ਪੰਡਿਤ ਇਸੁ ਮਨ ਕਾ ਕਰਹੁ ਬੀਚਾਰੁ ॥ ਅਵਰੁ ਕਿ ਬਹੁਤਾ ਪੜਹਿ ਉਠਾਵਹਿ ਭਾਰੁ ॥** *(ਅੰਗ: ੧੨੬੧)*

## ਹੁਕਮੇ ਹੋਇਆ; ਹੁਕਮੁ ਬੂਝਿ ਸਮਾਈ ॥੭॥

ਇਹ ਤਾਂ (ਹੁਕਮੇ) ਹੁਕਮ ਦੁਆਰਾ ਹੀ ਸ੍ਰਿਸ਼ਟੀ ਦੇ ਰਚਣ ਵਾਸਤੇ ਪੈਦਾ ਹੋਇਆ ਹੈ ਅਤੇ ਜਦੋਂ ਗੁਰਾਂ ਦੁਆਰਾ ਹੁਕਮ ਨੂੰ ਬੁਝਕੇ ਸਾਰੇ ਜੋਤੀ ਸਰੂਪ ਨੂੰ ਸਮਝ ਲਵੇਗਾ ਤਾਂ ਫਿਰ ਵਾਹਿਗੁਰੂ ਵਿਚ (ਸਮਾਈ) ਸਮਾ ਜਾਵੇਗਾ, ਲੀਨ ਹੋ ਜਾਵੇਗਾ।

## ਇਸ ਮਨ ਕਾ; ਕੋਈ ਜਾਨੈ ਭੇਉ ॥

ਜੇਕਰ ਕੋਈ ਇਸ ਮਨ (ਕਾ) ਦਾ (ਭੇਉ) ਭੇਦ ਜਾਣ ਲਵੇ ਕਿ ਇਸ ਮਨ ਦੇ ਅੰਦਰ ਹੀ ਸਾਰਾ ਸੰਸਾਰ ਅਤੇ ਸ਼੍ਰੋਮਣੀ ਪ੍ਰਮੇਸਰ ਦੀ ਜੋਤ ਹੈ।

**ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥** *(ਅੰਗ: ੪੪੧)*

## ਇਹ ਮਨਿ ਲੀਣ ਭਏ; ਸੁਖਦੇਉ ॥੮॥

*(ਦੂਸਰਾ ਪਾਠ "ਸੁਖ ਦੇਉ")*

ਤਾਂ ਉਸ ਵੇਲੇ ਇਹ ਮਨ ਇਕਾਗਰ ਹੋ ਕੇ (ਲੀਣ ਭਏ) ਲੀਨ, ਅਭੇਦ ਹੋ ਜਾਵੇਗਾ ਅਤੇ (ਸੁਖ+ਦੇਉ) ਇਸ ਨੂੰ (ਦੇਉ) ਪ੍ਰਕਾਸ਼ ਸਰੂਪ ਦੇ ਸੁੱਖ ਦੀ ਪ੍ਰਾਪਤੀ ਹੋਵੇਗੀ।

**ਅਥਵਾ :** ਜਦੋਂ ਵਾਸ਼ਨਾਵਾਂ ਵੱਲੋਂ ਇਹ ਮਨ (ਲੀਣ ਭਏ) ਲੀਨ ਹੋ ਜਾਵੇਗਾ ਤਦੋਂ ਇਸ ਨੂੰ ਸੁੱਖ ਦਾ (ਦੇਉ) ਪ੍ਰਕਾਸ਼ ਹੋਵੇਗਾ।

**ਅਥਵਾ :** ਜਦੋਂ ਇਹ ਮਨ (ਮਨਿ) ਸ਼੍ਰੋਮਣੀ ਪ੍ਰਮੇਸਰ ਵਿੱਚ ਲੀਨ (ਭਏ) ਹੋ ਜਾਵੇ, ਤਦੋਂ (ਸੁਖਦੇਉ) ਸੁੱਖ ਦਾ ਪ੍ਰਕਾਸ਼ ਹੋ ਜਾਂਦਾ ਹੈ।

**ਅਥਵਾ :** ਜਦੋਂ (ਸੁਖਦੇਉ) ਸੁਖਦੇਵ ਮੁਨੀ ਦਾ ਮਨ ਰਾਜੇ ਜਨਕ ਦੇ ਉਪਦੇਸ਼ ਕਰਕੇ ਪ੍ਰਮੇਸ਼ਰ ਦੇ ਰੰਗ ਵਿੱਚ (ਲੀਣ ਭਏ) ਹੋ ਗਿਆ ਸੀ। ਤਦੋਂ ਇਸ ਨੂੰ ਸਰੂਪ ਦੀ ਸਾਖਿਆਤਤਾ ਹੋਈ ਸੀ।

## ਸਾਖੀ—ਸੁਕਦੇਵ ਮੁਨੀ ਦੀ

ਇੱਕ ਵਾਰ ਪਾਰਬਤੀ ਨੇ ਸ਼ਿਵ ਜੀ ਨੂੰ ਕਿਹਾ ਕਿ ਤੁਸੀਂ ਮੈਨੂੰ ਅਮਰ ਕਥਾ ਸੁਣਾਉ। ਸ਼ਿਵ ਜੀ ਕਥਾ ਸੁਨਾਉਣੀ ਆਰੰਭ ਕਰ ਦਿੱਤੀ। ਕਥਾ ਸੁਣਦੇ-ਸੁਣਦੇ ਪਾਰਬਤੀ ਤਾਂ ਸੌਂ ਗਈ। ਪਰ ਉੱਥੇ ਇੱਕ ਤੋਤੇ ਦਾ ਸੁੱਕਾ ਆਂਡਾ ਪਿਆ ਸੀ, ਜੋ ਕਥਾ ਦੇ ਪ੍ਰਤਾਪ ਕਰਕੇ ਹਰਾ ਹੋ ਗਿਆ ਅਤੇ ਉਹ ਤੋਤੇ ਦਾ ਬੱਚਾ ਕਥਾ ਸੁਣ ਕੇ ਹੁੰਗਾਰਾ ਭਰਨ ਲੱਗ ਪਿਆ। ਕਥਾ ਦੀ ਸਮਾਪਤੀ 'ਤੇ ਜਦੋਂ ਸ਼ਿਵ ਜੀ ਨੇ ਦੇਖਿਆ ਕਿ ਪਾਰਬਤੀ ਤਾਂ ਸੁੱਤੀ ਪਈ ਹੈ। ਤਾਂ ਉਸ ਨੂੰ ਜਗਾ ਕੇ ਪੁੱਛਿਆ ਕਿ ਜੇ ਤੂੰ ਕਥਾ ਸੁਣਦਿਆਂ ਸੌਂ ਗਈ ਸੀ, ਤਾਂ ਹੁੰਗਾਰਾ ਕੌਣ ਭਰ ਰਿਹਾ ਸੀ। ਜਦ ਆਸੇ-ਪਾਸੇ ਦੇਖਿਆ ਤਾਂ ਪਤਾ ਲੱਗਾ ਕਿ ਕਥਾ ਦਾ ਹੁੰਗਾਰਾ ਤਾਂ ਉਹ ਤੋਤਾ ਭਰਦਾ ਰਿਹਾ ਹੈ।

ਉਸ ਵੇਲੇ ਸ਼ਿਵ ਜੀ ਕ੍ਰੋਧਿਤ ਹੋ ਕੇ ਤੋਤੇ ਨੂੰ ਮਾਰਨ ਲਈ ਦੌੜਿਆ ਤਾਂ ਉਹ ਤੋਤਾ ਸ਼ਿਵ ਜੀ ਤੋਂ ਬਚਣ ਵਾਸਤੇ ਬਿਆਸ ਰਿਖੀ ਦੀ ਇਸਤ੍ਰੀ ਦੇ ਮੁਖ ਰਾਹੀਂ (ਜਦੋਂ ਉਬਾਸੀ ਲੈ ਰਹੀ ਸੀ) ਗਰਭ ਵਿਚ ਜਾ ਪ੍ਰਵੇਸ਼ ਹੋਇਆ। ਸ਼ਿਵ ਜੀ ਵੀ ਉਸ ਦਾ ਪਿੱਛਾ ਕਰਦਾ ਹੋਇਆ ਉੱਥੇ ਪਹੁੰਚ ਗਿਆ। ਤੋਤੇ ਦੇ ਰਿਖੀ ਦੀ ਪਤਨੀ ਦੇ ਪੇਟ ਵਿਚ ਪ੍ਰਵੇਸ਼ ਹੋ ਜਾਣ ਬਾਰੇ ਪਤਾ ਲੱਗਣ 'ਤੇ ਸ਼ਿਵ ਜੀ ਉੱਥੇ ਹੀ ਧਰਨਾ ਮਾਰ ਕੇ ਬੈਠ ਗਿਆ ਕਿ ਜਦੋਂ ਵੀ ਗਰਭ ਵਿਚੋਂ ਬਾਹਰ ਆਵੇਗਾ, ਉਦੋਂ ਇਸ ਨੂੰ ਮਾਰ ਕੇ ਹੀ ਇੱਥੋਂ ਜਾਵਾਂਗਾ। ਉਧਰ ਸੁਕਦੇਵ ਨੇ ਇਹ ਸ਼ਰਤ ਰੱਖੀ ਕਿ ਪਹਿਲਾਂ ਮਾਇਆ ਰੁਕੇ, ਫਿਰ ਮੈਂ ਜਨਮ ਲਵਾਂਗਾ, ਇਧਰ ਸ਼ਿਵ ਜੀ ਨੂੰ ਬਾਰ੍ਹਾਂ ਸਾਲ ਬਿਆਸ ਮੁਨੀ ਦੇ ਘਰ ਅੱਗੇ ਹੀ ਧੂਣਾ ਲੈ ਕੇ ਬੈਠੇ ਨੂੰ ਬੀਤ ਗਏ।

ਉਸ ਵੇਲੇ ਨਾਰਦ ਨੇ ਸ਼ਿਵ ਜੀ ਨੂੰ ਆ ਕੇ ਪੁੱਛਿਆ ਕਿ ਤੂੰ ਇੱਥੇ ਕਿਸ ਵਾਸਤੇ ਬੈਠਾ ਹੈਂ? ਸ਼ਿਵ ਜੀ ਕਹਿਣ ਲੱਗਾ ਕਿ ਬਿਆਸ ਦੀ ਇਸਤਰੀ ਦੇ ਪੇਟ ਵਿੱਚ ਜੋ ਬੱਚਾ ਹੈ, ਉਸ ਨੇ ਮੇਰੇ ਪਾਸੋਂ, ਮੇਰੀ ਆਗਿਆ ਤੋਂ ਬਿਨਾਂ ਅਮਰ ਕਥਾ ਸੁਣੀ ਹੈ, ਇਸ ਲਈ ਦੰਡ ਦਾ ਅਧਿਕਾਰੀ ਹੈ। ਇਸ ਕਰਕੇ ਹੁਣ ਇਹ ਜਦੋਂ ਵੀ ਜਨਮ ਲਵੇਗਾ, ਉਦੋਂ ਮੈਂ ਇਸ ਨੂੰ ਮਾਰ ਕੇ ਹੀ ਇੱਥੋਂ ਜਾਵਾਂਗਾ। ਨਾਰਦ ਕਹਿਣ ਲੱਗਾ ਕਿ ਅਮਰ ਕਥਾ ਦਾ ਫਲ ਤਾਂ ਇਹ ਹੈ ਕਿ ਜੋ ਅਮਰ ਕਥਾ ਨੂੰ ਸੁਣਦਾ ਹੈ, ਉਹ ਅਮਰ ਹੋ ਜਾਂਦਾ ਹੈ। ਫਿਰ ਤੂੰ ਇਸ ਬੱਚੇ ਨੂੰ ਕਿਸ ਤਰ੍ਹਾਂ ਮਾਰੇਂਗਾ? ਇਹ ਸੁਣ ਕੇ ਸ਼ਿਵ ਜੀ ਦਾ ਕ੍ਰੋਧ ਸ਼ਾਂਤ ਹੋ ਗਿਆ

ਤੇ ਉਹ ਉਥੋਂ ਚਲਿਆ ਗਿਆ। ਫਿਰ ਪ੍ਰਮੇਸਰ ਨੇ ਆਪਣੀ ਮਾਇਆ ਕੁਝ ਸਮੇਂ ਲਈ ਰੋਕ ਲਈ ਤਾਂ ਸੁਕਦੇਵ ਨੇ *ਜਨਮ ਲਿਆ।

ਸੁਰਤ ਸੰਭਾਲਦਿਆਂ ਸਾਰ ਹੀ ਸੁਕਦੇਵ ਮੁਨੀ ਉਦਾਸੀਨ ਹੋ ਕੇ ਤਪ ਕਰਨ ਵਾਸਤੇ ਜੰਗਲ ਨੂੰ ਚਲਿਆ ਗਿਆ। ਪਰ ਜਦੋਂ ਤਪ ਕਰਨ ਦੇ ਨਾਲ ਮਨ ਨੂੰ ਸ਼ਾਂਤੀ ਨਾ ਆਈ, ਤਾਂ ਇਸ ਨੇ ਘਰ ਆ ਕੇ ਆਪਣੇ ਪਿਤਾ ਬਿਆਸ ਜੀ ਤੋਂ ਪੁੱਛਿਆ ਕਿ ਮਨ ਨੂੰ ਸ਼ਾਂਤੀ ਕਿਵੇਂ ਪ੍ਰਾਪਤ ਹੋਵੇਗੀ? ਬਿਆਸ ਜੀ ਕਹਿਣ ਲੱਗੇ ਕਿ ਤੂੰ ਗੁਰੂ ਧਾਰਨ ਕਰ। ਕਿਉਂਕਿ ਗੁਰੂ ਤੋਂ ਬਿਨਾਂ ਗਿਆਨ ਪ੍ਰਾਪਤ ਨਹੀਂ ਹੋ ਸਕਦਾ ਅਤੇ ਗਿਆਨ ਤੋਂ ਬਿਨਾਂ ਮਨ ਨੂੰ ਸ਼ਾਂਤੀ ਦੀ ਪ੍ਰਾਪਤੀ ਨਹੀਂ ਹੋ ਸਕਦੀ। ਸੁਕਦੇਵ ਨੇ ਪੁੱਛਿਆ ਕਿ ਮੈਂ ਗੁਰੂ ਕਿਸ ਨੂੰ ਧਾਰਨ ਕਰਾਂ? ਬਿਆਸ ਜੀ ਕਹਿਣ ਲੱਗੇ ਕਿ ਰਾਜਾ ਜਨਕ ਬਿਦੇਹੀ ਗੁਰੂ ਧਾਰਨ ਯੋਗ ਹੈ। ਉਸ ਪਾਸੋਂ ਜਾ ਕੇ ਗੁਰ ਦੀਖਿਆ ਪ੍ਰਾਪਤ ਕਰ। ਇਸ ਤਰ੍ਹਾਂ ਸਮਝਾ ਕੇ ਬਿਆਸ ਜੀ ਨੇ ਸੁਕਦੇਵ ਮੁਨੀ ਨੂੰ ਮਹਾਰਾਜੇ ਜਨਕ ਦੇ ਪਾਸ ਭੇਜਿਆ। ਸੁਕਦੇਵ ਨੇ ਜਾ ਕੇ ਵੇਖਿਆ ਕਿ ਰਾਜਾ ਜਨਕ ਦੀਆਂ ਰਾਣੀਆਂ ਚਰਨ ਘੁੱਟ ਰਹੀਆਂ ਹਨ, ਨਮਸਕਾਰ ਕੀਤੀ, ਪਰ ਮਨ ਵਿੱਚ ਸ਼ੰਕਾ ਹੋਇਆ ਕਿ ਇਹ ਤਾਂ ਰਾਣੀਆਂ ਦੇ ਮੋਹ ਵਿਚ ਖਚਤ ਹੈ, ਮੈਂ ਇਤਨਾ ਤਿਆਗੀ ਤੇ ਤਪੀਆ ਹਾਂ, ਇਹ ਮੈਨੂੰ ਕੀ ਉਪਦੇਸ਼ ਦੇਵੇਗਾ?

ਅੰਤਰਜਾਮੀ ਜਨਕ ਜੀ ਨੇ ਇਸਦਾ ਮਾਣ ਤੋੜਨ ਵਾਸਤੇ ਆਪਣੀ ਸ਼ਕਤੀ ਨਾਲ ਮਹਿਲਾਂ ਨੂੰ ਅੱਗ ਲਾ ਦਿੱਤੀ, ਨੌਕਰਾਂ ਨੇ ਆ ਕੇ ਦੱਸਿਆ ਕਿ ਮਹਾਰਾਜ! ਮਹਿਲਾਂ ਨੂੰ ਅੱਗ ਲੱਗ ਗਈ ਹੈ। ਪਰ ਜਨਕ ਜੀ ਨੇ ਸੁਣ ਕੇ ਅਣਸੁਣੀ ਕਰ ਦਿੱਤੀ। ਕੁਝ ਦੇਰ ਬਾਅਦ ਨੌਕਰ ਫਿਰ ਆਏ ਤੇ ਕਿਹਾ, "ਜੀ! ਹੁਣ ਤਾਂ ਅੱਗ ਦਰਸ਼ਨੀ ਡਿਉਢੀ ਤੱਕ ਆ ਗਈ ਹੈ।" ਜਨਕ ਨੇ ਸੁਣ ਕੇ ਫਿਰ ਅਣਸੁਣੀ ਕਰ ਦਿੱਤੀ, ਇਕ ਰਸ ਅਨੰਦ ਵਿਚ ਬੈਠਾ ਰਿਹਾ। ਪਰ ਸਕਦੇਵ ਮੁਨੀ ਉੱਠ ਕੇ ਤੁਰ ਪਿਆ। ਜਨਕ ਨੇ ਜਾਣ ਦਾ ਕਾਰਨ ਪੁੱਛਿਆ ਤਾਂ ਸੁਕਦੇਵ ਨੇ ਕਿਹਾ, "ਡਿਉਢੀ ਪਾਸ ਮੇਰੇ ਪਊਏ ਅਤੇ ਤੂੰਬੀ ਪਈ ਹੈ, ਉਹ ਸੜ ਨਾ ਜਾਵੇ, ਇਸ ਲਈ ਉਹਨਾਂ ਨੂੰ ਚੁੱਕਣ ਲਈ ਉੱਠਿਆ ਹਾਂ।" ਤਾਂ ਰਾਜਾ ਜਨਕ ਹੱਸ ਕੇ ਕਹਿਣ ਲੱਗੇ, "ਸਾਨੂੰ ਤਾਂ ਤੂੰ ਮਾਇਆ ਵਿਚ ਫਸੇ ਸਮਝਿਆ ਹੈ ਅਤੇ ਆਪਣੇ ਆਪ ਨੂੰ ਬੜਾ ਤਿਆਗੀ ਸਮਝਦਾ ਹੈਂ। ਸਾਡਾ ਬਹੁਤ ਕੁਝ ਸੜ ਗਿਆ ਹੈ, ਪ੍ਰਵਾਹ ਨਹੀਂ ਕੀਤੀ, ਪਰ ਤੂੰ ਪਊਏ ਅਤੇ ਤੂੰਬੀ ਵਾਸਤੇ ਹੀ ਉੱਠ ਭੱਜਿਆ ਹੈਂ। ਤੂੰ ਗੁਰ-ਦੀਖਿਆ ਲੈਣ ਦਾ ਅਧਿਕਾਰੀ ਹੀ ਨਹੀਂ ਹੈ।" ਇਉਂ ਕਹਿ ਕੇ ਧੱਕੇ ਮਰਵਾ ਕੇ ਮਹਿਲਾਂ ਤੋਂ ਬਾਹਰ ਕਢਵਾ ਦਿੱਤਾ।

ਫਿਰ ਸੁਕਦੇਵ ਮੁਨੀ ਨੂੰ ਸਮਝ ਆ ਗਈ ਕਿ ਰਾਜਾ ਜਨਕ ਬਿਦੇਹ ਮੁਕਤ ਹੈ। ਇਸ ਕਰਕੇ ਇਸ ਨੇ ਨਿਸ਼ਚਾ ਕੀਤਾ ਕਿ ਮੈਂ ਹੁਣ ਜਨਕ ਨੂੰ ਹੀ ਗੁਰੂ ਧਾਰਾਂਗਾ। ਇਸ ਤਰ੍ਹਾਂ ਸੋਚ ਕੇ ਜਿੱਥੇ ਲੰਗਰ ਦੀਆਂ ਜੂਠੀਆਂ ਪੱਤਲਾਂ ਸੁੱਟੀਆਂ ਜਾਂਦੀਆਂ ਸਨ, ਉੱਥੇ ਬਾਰਾਂ ਸਾਲ ਖੜ੍ਹਾ ਰਿਹਾ। ਸੇਵਾਦਾਰ ਲੰਗਰ ਦੀ ਸਫਾਈ ਕਰਕੇ ਜੂਠੀਆਂ ਪੱਤਲਾਂ ਮਹਾਰਾਜਾ ਜਨਕ ਦੀ ਆਗਿਆ ਨਾਲ ਇਸਦੇ ਸਿਰ ਉਤੇ ਸੁੱਟਦੇ ਸਨ, ਜਦੋਂ ਬਾਰਾਂ ਸਾਲ ਸਿਰ 'ਤੇ ਜੂਠੀਆਂ ਪੱਤਲਾਂ ਪੈਣ ਤੋਂ ਵੀ ਨਾ ਡੋਲਿਆ।

**ਜਾਤ ਨਜਾਤਿ ਦੇਖਿ ਮਤ ਭਰਮਹੁ ਸੁਕ ਜਨਕ ਪਗੀਂ ਲਗਿ ਧਿਆਵੈਗੋ ॥**
**ਜੂਠਨ ਜੂਠਿ ਪਈ ਸਿਰ ਊਪਰਿ ਖਿਨੁ ਮਨੂਆ ਤਿਲੁ ਨ ਡੁਲਾਵੈਗੋ ॥੭॥**
**ਜਨਕ ਜਨਕ ਬੈਠੇ ਸਿੰਘਾਸਨਿ ਨਉ ਮੁਨੀ ਧੂਰਿ ਲੈ ਲਾਵੈਗੋ ॥** (ਅੰਗ : ੧੩੦੯)

ਤਾਂ ਰਾਜਾ ਜਨਕ ਨੇ ਇਸ ਨੂੰ ਆਪਣੇ ਪਾਸ ਸੱਦਿਆ ਤੇ ਗੁਰੂ ਦੀਖਿਆ ਦਿੱਤੀ। ਫਿਰ ਇਸ ਨੇ ਪ੍ਰਸ਼ਨ ਕੀਤਾ ਕਿ ਮਹਾਰਾਜ! ਮਾਇਆ ਵਿਚ ਰਹਿੰਦਿਆਂ ਵੀ ਆਪ ਜੀ ਦਾ ਚਿਤ ਵਿਚਲਿਤ ਕਿਉਂ ਨਹੀਂ ਹੁੰਦਾ? ਇਸ ਗੱਲ ਦਾ ਜਵਾਬ ਦੇਣ ਰਾਜਾ ਜਨਕ ਨੇ ਇਕ ਤੇਲ ਦਾ ਥਾਲ ਭਰ ਕੇ ਸੁਕਦੇਵ ਮੁਨੀ ਨੂੰ ਦਿੱਤਾ ਅਤੇ ਕਿਹਾ, "ਇਸ ਥਾਲ ਨੂੰ ਸਾਰੇ ਸ਼ਹਿਰ ਵਿਚ ਫੇਰ ਕੇ ਲਿਆ, ਪਰ ਖਿਆਲ ਰੱਖੀਂ ਤੇਲ ਨਾ ਡੁੱਲ੍ਹੇ, ਫਿਰ ਉਪਦੇਸ਼ ਦੇਵਾਂਗੇ।" ਉਧਰ ਸਾਰੇ ਸ਼ਹਿਰ ਵਿਚ

* ਕਹਿੰਦੇ ਹਨ ਕਿ ਉਸ ਸਮੇਂ ਜਿਸ-ਜਿਸ ਨੇ ਵੀ ਜਨਮ ਲਿਆ, ਉਹ ਬੜੇ-ਬੜੇ ਸ਼ਕਤੀ ਵਾਲੇ ਪੈਦਾ ਹੋਏ ਸਨ। ਕਈ ਪ੍ਰੇਮੀ ਬਾਰਾਂ ਸਾਲ ਤੋਂ ਇਹ ਭਾਵ ਲੈਂਦੇ ਹਨ ਕਿ ਬੱਚਾ ਮਾਂ ਦੇ ਗਰਭ ਵਿਚ ਬਾਰਾਂ ਸਾਲ ਨਹੀਂ ਰਹਿ ਸਕਦਾ, ਸੁਕਦੇਵ ਮੁਨੀ ਸਤਿਸੰਗਤ ਰੂਪ ਮਾਂ ਦੇ ਗਰਭ ਵਿਚ ਬਾਰਾਂ ਸਾਲ ਰਿਹਾ, ਬਾਰਾਂ ਸਾਲ ਮਗਰੋਂ ਗਿਆਨ ਪ੍ਰਾਪਤ ਹੋਇਆ।

ਥਾਵਾਂ-ਥਾਵਾਂ 'ਤੇ ਰਾਗ ਰੰਗ ਸ਼ੁਰੂ ਕਰਵਾ ਦਿੱਤੇ, ਸੁਕਦੇਵ ਸਾਰੇ ਸ਼ਹਿਰ ਵਿਚ ਬੜੇ ਧਿਆਨ ਅਤੇ ਇਕਾਗਰਤਾ ਨਾਲ ਤੇਲ ਦਾ ਥਾਲ ਫੇਰ ਕੇ ਲੈ ਆਇਆ, ਡੁੱਲ੍ਹਣ ਨਾ ਦਿੱਤਾ। ਮਹਾਰਾਜਾ ਨੇ ਪੁੱਛਿਆ, "ਰਸਤੇ ਵਿਚ ਕੁਝ ਵੇਖਿਆ?" ਕਿਹਾ, "ਜੀ! ਜੇਕਰ ਦੇਖਦਾ ਤਾਂ ਤੇਲ ਡੁੱਲ੍ਹ ਜਾਣਾ ਸੀ, ਅੱਗੇ ਬਾਰਾਂ ਸਾਲ ਬੜੇ ਦੁਖ ਝੱਲੇ ਹਨ, ਫਿਰ ਪਤਾ ਨਹੀਂ ਕਿਤਨਾ ਚਿਰ ਹੋਰ ਸਹਿਣੇ ਪੈਂਦੇ।" ਇਹ ਸੁਣ ਕੇ ਜਨਕ ਜੀ ਨੇ ਉਪਦੇਸ਼ ਕੀਤਾ ਕਿ ਅਸੀਂ ਸੰਸਾਰ ਰੂਪ ਸ਼ਹਿਰ ਵਿੱਚ ਇਸੇ ਤਰ੍ਹਾਂ ਹੀ ਫਿਰਦੇ ਹਾਂ ਅਤੇ ਧਿਆਨ ਰੱਖਦੇ ਹਾਂ ਕਿ ਸਾਡੇ ਪ੍ਰਾਲਬਧ ਕਰਮਾਂ ਰੂਪ ਹੱਥ ਉੱਤੇ ਜੋ ਮਨੁੱਖਾ ਜਨਮ ਰੂਪ ਥਾਲ ਵਿੱਚ ਆਤਮਾਨੰਦ ਵਸਤੂ ਰੂਪ ਤੇਲ ਹੈ। ਉਹ ਕਿਧਰੇ ਡੁੱਲ ਨਾ ਜਾਵੇ। ਇਸ ਧਿਆਨ ਵਿੱਚ ਰਹਿਣ ਕਰਕੇ ਸਾਨੂੰ ਮਾਇਆ ਅਤੇ ਉਸਦੇ ਪਦਾਰਥਾਂ ਦਾ ਮੋਹ ਨਹੀਂ ਆਉਂਦਾ।

ਇਸ ਤਰ੍ਹਾਂ ਦੀ ਪ੍ਰੀਖਿਆ ਵਿਚ ਪਾਸ ਹੋਣ ਤੋਂ ਬਾਅਦ ਰਾਜਾ ਜਨਕ ਜੀ ਨੇ ਕਿਰਪਾ-ਦ੍ਰਿਸ਼ਟੀ ਕਰਕੇ ਸੁਕਦੇਵ ਮੁਨੀ ਨੂੰ ਉਪਦੇਸ਼ ਦੇ ਕੇ ਹਰੀ-ਪ੍ਰਮੇਸਰ ਨਾਲ ਜੋੜ ਦਿੱਤਾ ਸੀ।

## ਜੀਉ ਏਕੁ; ਅਰੁ ਸਗਲ ਸਰੀਰਾ ॥

ਹੇ ਭਾਈ! ਸਰੀਰ ਅਨੇਕਾਂ ਹਨ (ਅਰੁ) ਅਤੇ (ਸਗਲ) ਸਾਰਿਆਂ ਸਰੀਰਾਂ ਵਿਚ (ਜੀਉ) ਜੀਵ ਚੇਤਨ ਸਰੂਪ (ਏਕੁ) ਇਕੋ ਹੀ ਹੈ। ਭਾਵ ਜਿਵੇਂ ਸੂਰਜ ਇਕ ਹੁੰਦਾ ਹੈ ਤੇ ਉਸਦਾ ਪ੍ਰਤੀਬਿੰਬ ਪਾਨੀ ਦੇ ਭਰੇ ਘੜਿਆਂ ਵਿਚ ਪੈਣ ਕਰਕੇ ਹਜਾਰਾਂ ਸੂਰਜ ਦਿਸਦੇ ਹਨ। ਇਸੇ ਪ੍ਰਕਾਰ ਦੇਹਾਂ ਰੂਪ ਘੜਿਆਂ ਵਿਚ ਪਾਨੀ ਰੂਪ ਅੰਤਹਕਰਣਾਂ ਵਿਚ ਸੂਰਜ ਦੀ ਨਿਆਈਂ ਇਕ ਹੀ ਬ੍ਰਹਮ ਦਾ ਪ੍ਰਤੀਬਿੰਬ ਅਭਾਸ ਪੈ ਰਿਹਾ ਹੈ। ਇਸ ਗਿਆਨ ਨੂੰ ਹਿਰਦੇ ਵਿਚ ਸਮਝ ਲੈਣਾ ਕਰੋ।

**ਅਥਵਾ :** (ਏਕੁ) ਇਕ (ਜੀਉ) ਚੇਤਨ ਹੈ (ਅਰੁ) ਅਤੇ ਉਹ (ਸਗਲ) ਸਾਰਿਆਂ ਸਰੀਰਾਂ ਵਿੱਚ ਸਮਾਇਆ ਹੋਇਆ ਹੈ।

## ਇਸੁ ਮਨ ਕਉ; ਰਵਿ ਰਹੇ ਕਬੀਰਾ ॥੯॥੧॥੩੯॥

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਇਸੇ ਨੂੰ ਹੀ ਅਸੀਂ ਮਨ ਕਹਿੰਦੇ ਹਾਂ ਅਤੇ ਇਸਦੇ (ਕਉ) ਤਾਈਂ ਹੀ ਅਸੀਂ (ਰਵਿ) ਉਚਾਰਨ ਕਰ ਰਹੇ ਹਾਂ। **ਵਾ:** ਇਸ ਵਿੱਚ ਹੀ ਅਸੀਂ ਰਚ ਰਹੇ ਹਾਂ। **ਵਾ:** ਜੇਕਰ ਤੁਸੀਂ ਵੀ ਉਸ ਸ਼੍ਰੋਮਣੀ ਪ੍ਰਮੇਸਰ ਵਿਚ ਅਭੇਦ ਹੋ ਕੇ ਜੰਮਣ-ਮਰਣ ਤੋਂ ਰਹਿਤ ਹੋਣਾ ਹੈ ਤਾਂ ਤੁਸੀਂ ਵੀ ਉਸ (ਮਨ) ਸ਼੍ਰੋਮਣੀ ਪ੍ਰਮੇਸ਼ਰ ਦੇ ਤਾਈਂ ਉਚਾਰਨ ਕਰੋ।

## ਗਉੜੀ ਗੁਆਰੇਰੀ ॥

**ਪ੍ਰਸ਼ਨ :** ਕੋਈ ਮੁਕਤ ਵੀ ਹੋਇਆ ਹੈ ?

## ਅਹਿਨਿਸਿ; ਏਕ ਨਾਮ ਜੋ ਜਾਗੇ ॥

**ਉੱਤਰ :** ਹੇ ਭਾਈ! ਜੋ ਅਵਿਦਿਆ ਦੀ ਨੀਂਦ ਹਟਣ ਤੋਂ (ਅਹਿਨਿਸਿ) ਦਿਨ-ਰਾਤ (ਏਕ) ਇਕ ਪ੍ਰਮੇਸ਼ਰ ਦੇ ਨਾਮ ਵਿਚ (ਜਾਗੇ) ਜਾਗ ਪਏ ਹਨ। **ਵਾ:** ਗਿਆਨ ਅਵਸਥਾ ਵਿਚ ਜਾਗ ਪਏ ਹਨ ਅਤੇ

## ਕੇਤਕ ਸਿਧ ਭਏ; ਲਿਵ ਲਾਗੇ ॥੧॥ ਰਹਾਉ ॥

ਜਿੰਨ੍ਹਾਂ ਪੁਰਖਾਂ ਨੇ ਪ੍ਰਮੇਸ਼ਰ ਵਿਚ ਲਿਵ ਨੂੰ (ਲਾਗੇ) ਲਗਾਉਣਾ ਕੀਤਾ ਹੈ ਉਹ (ਕੇਤਕ) ਕਿਤਨੇ ਹੀ (ਸਿਧ) ਰਿਧੀਆਂ-ਸਿਧੀਆਂ ਦੇ ਮਾਲਕ (ਭਏ) ਹੋ ਗਏ **ਵਾ:** ਉਹ ਕਿਤਨੇ ਹੀ (ਸਿਧ) ਮੁਕਤ (ਭਏ) ਹੋ ਗਏ।

**ਸ਼ੰਕਾ :** ਕਬੀਰ ਜੀ! ਕੀ ਆਪ ਰਿਧੀਆਂ ਸਿਧੀਆਂ ਵਾਲੇ ਸਿੱਧਾਂ ਦੀ ਗੱਲ ਕਰ ਰਹੇ ਹੋ?

**ਉੱਤਰ :** ਨਹੀਂ ਭਾਈ।

## ਸਾਧਕ ਸਿਧ; ਸਗਲ ਮੁਨਿ ਹਾਰੇ ॥

ਪ੍ਰਮੇਸ਼ਰ ਦੇ ਨਾਮ ਤੋਂ ਬਗੈਰ ਤਾਂ (ਸਾਧਕ) ਸਾਧਨਾਂ ਦੁਆਰਾ ਆਪਣੇ ਸਾਧਕਪੁਣੇ ਦਾ ਹੰਕਾਰ ਕਰਨ ਵਾਲੇ ਅਤੇ (ਸਿਧ) ਸਿਧੀਆਂ ਦੇ ਬਲ ਕਰਕੇ ਆਪਣੇ ਆਪ ਨੂੰ (ਮੁਨਿ) ਮੰਨਣਸ਼ੀਲ ਕਹਾਉਣ ਵਾਲੇ (ਸਗਲ) ਸਾਰੇ (ਹਾਰੇ) ਹਾਰ ਚੁੱਕੇ ਹਨ। ਰਿਧੀਆਂ-ਸਿਧੀਆਂ ਕਰਕੇ ਪ੍ਰਮੇਸ਼ਰ ਦੇ ਨਾਮ ਦੀ ਮਹਿਮਾ ਅਤੇ ਪ੍ਰਮੇਸ਼ਰ ਦੇ ਸਰੂਪ ਦੀ ਮਹੱਤਤਾ ਨਹੀਂ ਜਾਣੀ ਜਾ ਸਕਦੀ।

ਪ੍ਰਸ਼ਨ : ਮਹਾਰਾਜ ! ਪ੍ਰਮੇਸਰ ਕਿਤਨਾ ਕੁ ਵੱਡਾ ਹੈ ?

ਉੱਤਰ : ਹੇ ਭਾਈ ! (ਸਾਧਕ) ਸਾਧਨਾ ਕਰਨ ਵਾਲੇ ਸਿਧ ਤੇ (ਮੁਨਿ) ਮੰਨਣਸ਼ੀਲ ਮੁਨੀ ਆਦਿਕ ਸਾਰੇ ਹਾਰ ਗਏ ਹਨ ਪਰ ਕੋਈ ਵੀ ਉਸ ਪ੍ਰਮੇਸਰ ਦਾ ਅੰਤ ਨਹੀਂ ਪਾ ਸਕਿਆ।

## ਏਕ ਨਾਮ; ਕਲਿਪਤਰ ਤਾਰੇ ॥੧॥

ਪ੍ਰਮੇਸ਼ਰ ਦਾ ਇਕ ਨਾਮ ਹੀ ਕਲਪਤਰ ਬ੍ਰਿਛ ਦੀ ਨਿਆਈਂ ਮਨ ਦੀਆਂ ਸਾਰੀਆਂ ਕਾਮਨਾਵਾਂ ਪੂਰੀਆਂ ਕਰਨ ਵਾਲਾ ਅਤੇ ਜਹਾਜ ਦੀ ਨਿਆਈਂ ਸੰਸਾਰ ਸਮੁੰਦਰ ਤੋਂ (ਤਾਰੇ) ਤਾਰਨ ਵਾਲਾ ਹੈ। **ਵਾ:** (ਕਲਿ+ਪਤਰ) (ਕਲਿ) ਸੁੰਦਰ ਹੈ ਅਤੇ (ਪਤਰ) ਬਿਬਾਨ ਦੀ ਨਿਆਈਂ ਸਾਰਿਆਂ ਨੂੰ ਉੱਚੇ ਸਰੂਪ ਵਿਚ ਚੜ੍ਹਾਉਣ ਵਾਲਾ ਹੈ।

**ਨੋਟ :** ਪਾਠ "ਕਲਿਪ-ਤਰ" ਹੀ ਕਰਨਾ ਹੈ।

## ਜੋ ਹਰਿ ਹਰੇ; ਸੁ ਹੋਹਿ ਨ ਆਨਾ ॥

'ਆਨਾ' ਤੋਂ ਭਾਵ ਸੁੱਕਣਾ ਹੈ ਕਿਉਂਕਿ ਹਰੇ ਤੋਂ ਉਲਟ ਸੁੱਕਣਾ ਹੁੰਦਾ ਹੈ ਜੋ (ਹਰਿ) ਹਰੀ ਦੇ ਨਾਮ ਕਰਕੇ ਹਰੇ ਭਰੇ ਹੋਏ ਹਨ। (ਸੁ) ਉਹਨਾ ਨੂੰ ਕਾਮ, ਕ੍ਰੋਧ ਆਦਿਕਾਂ ਦਾ (ਆਨਾ) ਸੋਕਾ ਨਹੀਂ ਲੱਗਦਾ ਹੈ **ਵਾ:** ਜੋ (ਹਰਿ) ਪ੍ਰਮੇਸਰ ਦੇ ਨਾਮ ਕਰਕੇ (ਹਰੇ) ਹਰੀ ਦਾ ਸਰੂਪ ਹੀ ਹੋ ਗਏ ਹਨ। (ਸੁ) ਉਹ (ਆਨਾ) ਦ੍ਵੈਤ ਰੂਪ ਪਰਪੰਚ ਵਿਚ ਜੰਮਣ-ਮਰਣ ਵਾਲੇ ਜੀਵ-ਭਾਵ ਨੂੰ ਪ੍ਰਾਪਤ (ਨ ਹੋਹਿ) ਨਹੀਂ ਹੁੰਦੇ। **ਵਾ:** ਪ੍ਰਮੇਸਰ ਨੂੰ ਛੱਡ ਕੇ (ਆਨਾ) ਹੋਰ ਕਿਸੇ ਦੇਵੀ-ਦੇਵਤੇ ਦੀ ਉਪਾਸ਼ਨਾ ਕਰਨ ਨਹੀਂ ਜਾਂਦੇ। **ਵਾ:** ਪ੍ਰਮੇਸਰ ਤੋਂ ਬਿਨਾਂ ਕਿਸੇ (ਆਨਾ) ਹੋਰ ਜਗ੍ਹਾ ਨਹੀਂ ਜਾਂਦੇ।

## ਕਹਿ ਕਬੀਰ; ਰਾਮ ਨਾਮ ਪਛਾਨਾ ॥੨॥੩੭॥

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਉਹਨਾਂ ਨੇ ਹੀ ਤਿਸ (ਰਾਮ) 'ਰਮਾ ਰਮੰਤੀ ਰਾਮਾ' ਰਮੇ ਹੋਏ ਪ੍ਰਮੇਸ਼ਰ ਦੇ ਨਾਮ ਨੂੰ ਜਪ ਕੇ ਤਿਸ ਪ੍ਰਮੇਸ਼ਰ ਨੂੰ (ਪਛਾਨਾ) ਪਛਾਣ ਲਿਆ ਹੈ ਭਾਵ ਜਾਣ ਲਿਆ ਹੈ।

## ਗਉੜੀ ਭੀ ਸੋਰਠਿ ਭੀ ॥

**ਨੋਟ :** ਇਸ ਸ਼ਬਦ ਵਿਚ ਭਗਤ ਕਬੀਰ ਜੀ ਗਉੜੀ ਰਾਗਣੀ ਅਤੇ ਸੋਰਠਿ ਰਾਗਣੀ ਦੋਹਾਂ ਇਕੱਠੀਆਂ ਨੂੰ ਮੇਲ ਕਰਕੇ ਉਚਾਰਨ ਕਰਦੇ ਹਨ।

**ਉਥਾਨਕਾ :**

ਕੋਈ ਪੁਰਖ ਪ੍ਰਾਲਬਧ ਅਨੁਸਾਰ ਗ਼ਰੀਬ ਹੋ ਗਿਆ ਤਾਂ ਉਸਨੇ ਪ੍ਰਮੇਸਰ ਦੀ ਭਗਤੀ ਕਰਨੀ ਛੱਡ ਦਿੱਤੀ। ਕਿਸੇ ਨੇ ਕਿਹਾ ਕਿ ਤੂੰ ਸ਼ਿਵਜੀ ਦੀ ਉਪਾਸ਼ਨਾ ਕਰਿਆ ਕਰ। ਤੈਨੂੰ ਸਾਰੇ ਪਦਾਰਥ ਆ ਕੇ ਪ੍ਰਾਪਤ ਹੋ ਜਾਣਗੇ। ਪਦਾਰਥਾਂ ਦੀ ਇੱਛਾ ਲੈ ਕੇ ਇਹ ਸ਼ਿਵਜੀ ਦਾ ਉਪਾਸ਼ਕ ਹੋ ਗਿਆ। ਇਕ ਦਿਨ ਇਹ ਕਬੀਰ ਜੀ ਦੇ ਪਾਸ ਜਾ ਕੇ ਕਹਿਣ ਲੱਗਾ

ਕਿ ਭਗਤ ਜੀ ਮੈਂ ਹੁਣ ਪ੍ਰਮੇਸਰ ਦੀ ਭਗਤੀ ਛੱਡ ਦਿੱਤੀ ਹੈ ਕਿਉਂਕਿ ਸ਼ਿਵਜੀ ਦੀ ਉਪਾਸ਼ਨਾ ਕਰਕੇ ਮੈਨੂੰ ਬਹੁਤ ਸਾਰੇ ਪਦਾਰਥ ਪ੍ਰਾਪਤ ਹੋ ਜਾਂਦੇ ਹਨ। ਇਹ ਸੁਣ ਕਰਕੇ ਭਗਤ ਕਬੀਰ ਜੀ ਫੁਰਮਾਉਂਦੇ ਹਨ।

## ਰੇ ਜੀਅ ਨਿਲਜ; ਲਾਜ ਤੋੁਹਿ ਨਾਹੀ ॥

*(ਨਿਲੱਜ ਬੋਲੋ)*

(ਰੇ) ਹੇ (ਨਿਲਜ) ਲੱਜਿਆ ਤੋਂ ਰਹਿਤ (ਜੀਅ) ਜੀਵ **ਵਾ:** (ਰੇ) ਹੇ (ਜੀਅ) ਜੀਵ! ਤੂੰ (ਨਿਲਜ) ਸ਼ਰਮ ਤੋਂ ਰਹਿਤ ਹੈਂ। ਤੈਨੂੰ (ਲਾਜ) ਲੱਜਾ ਸ਼ਰਮ ਨਹੀਂ ਆਉਂਦੀ, ਜੋ ਤੂੰ ਉਸ ਪ੍ਰਮੇਸਰ ਨੂੰ ਛੱਡ ਦਿੱਤਾ ਹੈ।

## ਹਰਿ ਤਜਿ; ਕਤ ਕਾਹੂ ਕੇ ਜਾਂਹੀ ॥੧॥ ਰਹਾਉ ॥

ਤੂੰ ਉਸ ਸਾਰਿਆਂ ਨੂੰ ਹਰੇ ਭਰੇ ਕਰਨ ਵਾਲਾ ਚੇਤਨ ਹਰੀ ਨੂੰ (ਤਜਿ) ਛੱਡ ਕੇ (ਕਤ) ਕਿਸ ਵਾਸਤੇ (ਕਾਹੂ) ਕਿਸੇ ਹੋਰ ਦੇਵੀ-ਦੇਵਤੇ ਦੀ ਉਪਾਸ਼ਨਾ ਕਰਨ ਲਈ (ਜਾਂਹੀ) ਜਾਂਦਾ ਹੈ।

## ਜਾ ਕੋ ਠਾਕੁਰੁ; ਊਚਾ ਹੋਈ ॥

ਹੇ ਭਾਈ! (ਜਾ ਕੋ) ਜਿਸ ਦਾ (ਠਾਕੁਰੁ) ਮਾਲਕ ਸਭ ਤੋਂ ਉੱਚਾ ਹੋਵੇ।

**ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ ਸਰਬ ਜੀਆ ਕਾ ਦਾਤਾ ਰੇ ॥** *(ਅੰਗ: ੬੧੨)*

## ਸੋ ਜਨੁ; ਪਰ ਘਰ ਜਾਤ ਨ ਸੋਹੀ ॥੧॥

(ਸੋ) ਉਹ (ਜਨੁ) ਪੁਰਸ਼ (ਪਰ) ਪਰਾਇਆਂ ਦੇ ਘਰ ਭਾਵ ਹੋਰਨਾਂ ਦੇਵੀ ਦੇਵਤਿਆਂ ਦੀ ਉਪਾਸ਼ਨਾ ਕਰਨ ਲਈ ਜਾਂਦਾ ਸੋਭਦਾ ਨਹੀਂ।

ਜਿਵੇਂ ਜੋ ਰਾਜੇ ਦਾ ਸੇਵਕ ਹੋਵੇ, ਉਹ ਨੌਕਰਾਂ ਦਾ ਮਜ਼ਦੂਰ ਬਣਿਆ ਹੋਇਆ ਚੰਗਾ ਨਹੀਂ ਲੱਗਦਾ, ਇਸੇ ਪ੍ਰਕਾਰ ਜਿਹੜਾ ਮਾਲਕ ਪ੍ਰਮੇਸਰ ਦਾ ਸੇਵਕ ਹੋ ਕੇ ਹੋਰਨਾਂ ਨੌਕਰਾਂ ਰੂਪ ਦੇਵੀ ਦੇਵਤਿਆਂ ਉੱਤੇ ਆਸ ਰੱਖੇ। ਭਾਵ ਕਦੇ ਲਾਲਾਂ ਵਾਲੇ ਨੂੰ ਮੰਨਣਾ, ਕਦੇ ਸੁਲਤਾਨ ਦੇ ਰੋਟ ਦੇਣੇ, ਕਦੇ ਗੁੱਗੇ ਦੀ ਨੌਮੀ ਰੱਖ ਲੈਣੀ, ਕਦੇ ਮਟੀਆਂ ਤੇ ਜਾ ਕੇ ਕੜਾਹੀਆਂ ਚੜ੍ਹਾਉਣੀਆਂ, ਧੂਫਾਂ ਧੁਖਾਉਣੀਆਂ ਆਦਿਕ ਕਦੇ ਕਿਤੇ ਚਲੇ ਜਾਣਾ, ਕਦੇ ਕਿਤੇ ਚਲੇ ਜਾਣਾ। ਉਹ ਪੁਰਸ਼ ਨਰਕ ਵਿਚ ਹੀ ਪੈਂਦਾ ਹੈ। ਭਾਵ ਮੁਕਤ ਨਹੀਂ ਹੋ ਸਕਦਾ, ਅਰਥਾਤ ਉਸਨੂੰ ਕੋਈ ਵੀ ਰੱਖ ਨਹੀਂ ਸਕਦਾ।

ਉਹ ਪੁਰਖ ਕਹਿਣ ਲੱਗਾ ਕਿ ਪ੍ਰਮੇਸਰ ਨੇ ਤਾਂ ਮੇਰੀ ਇੱਛਾ ਪੂਰੀ ਨਹੀਂ ਕੀਤੀ। ਤਾਂ ਸੁਣ ਕੇ ਕਬੀਰ ਸਾਹਿਬ ਜੀ ਕਹਿਣ ਲੱਗੇ।

## ਸੋ ਸਾਹਿਬੁ; ਰਹਿਆ ਭਰਪੂਰਿ ॥

(ਸੋ) ਉਹ (ਸਾਹਿਬੁ) ਮਾਲਕ ਅਕਾਲ ਪੁਰਖ ਹੀ ਸਾਰੇ ਥਾਵਾਂ 'ਤੇ (ਭਰਪੂਰਿ) ਵਿਆਪਕ ਹੋ ਰਿਹਾ ਹੈ। **ਵਾ:** ਸਭਨਾਂ ਦੇ ਪੇਟਾਂ ਦੇ ਤਾਈਂ ਪੂਰਤੀ ਕਰਨ ਵਾਲਾ ਹੈ।

## ਸਦਾ ਸੰਗਿ; ਨਾਹੀ ਹਰਿ ਦੂਰਿ ॥੨॥

ਹੇ ਭਾਈ! ਉਹ (ਹਰਿ) ਪ੍ਰਮੇਸਰ ਤਾਂ ਸਦਾ-ਸਦਾ ਵਾਸਤੇ ਆਪਣਾ (ਸੰਗਿ) ਸੰਗੀ, ਸਾਥੀ ਹੈ ਅਤੇ ਕਦੇ ਵੀ ਆਪਣੇ ਤੋਂ ਦੂਰ (ਨਾਹੀ) ਨਹੀਂ ਹੁੰਦਾ। ਭਾਵ ਉਹ ਸਰਬ ਥਾਵਾਂ ਵਿੱਚ ਵਿਆਪਕ ਹੈ।

## ਕਵਲਾ; ਚਰਨ ਸਰਨ ਹੈ ਜਾ ਕੇ ॥

ਹੇ ਪਿਆਰਿਆ ! (ਜਾ) ਜਿਸ ਪ੍ਰਮੇਸਰ (ਕੇ) ਦੇ ਚਰਨ ਕਮਲਾਂ ਦੀ ਸ਼ਰਨ ਵਿਚ (ਕਵਲਾ) ਲਛਮੀ ਹੈ।

## ਕਹੁ ਜਨ; ਕਾ ਨਾਹੀ ਘਰ ਤਾ ਕੇ ॥੩॥

ਹੇ (ਜਨ) ਪੁਰਖ ! ਫਿਰ (ਕਹੁ) ਕਹਿਣਾ ਕਰ ਕਿ (ਤਾ) ਉਸ ਪ੍ਰਮੇਸਰ (ਕੇ) ਦੇ ਘਰ ਵਿੱਚੋਂ (ਕਾ) ਕਿਹੜੀ ਵਸਤੂ ਹੈ, ਜੋ ਪ੍ਰਾਪਤ (ਨਾਹੀ) ਨਹੀਂ ਹੁੰਦੀ? ਭਾਵ ਉਸਦੇ ਘਰ ਵਿੱਚੋਂ ਸਭ ਕੁੱਝ ਪ੍ਰਾਪਤ ਹੁੰਦਾ ਹੈ, ਪਰ ਇਹ ਸਭ ਕੁੱਝ ਉਸਦੀ ਸ਼ਰਨ ਵਿੱਚ ਜਾਣ ਨਾਲ ਪ੍ਰਾਪਤ ਹੁੰਦਾ ਹੈ।

## ਸਭੁ ਕੋਊ ਕਹੈ; ਜਾਸੁ ਕੀ ਬਾਤਾ ॥

(ਜਾਸੁ) ਜਿਸ ਪ੍ਰਮੇਸਰ ਦੇ ਜਸ (ਕੀ) ਦੀਆਂ (ਬਾਤਾ) ਗੱਲਾਂ ਨੂੰ ਸਾਰੇ ਵੇਦ, ਸ਼ਾਸਤਰ, ਰਿਖੀ, ਮੁਨੀ, ਪੈਗੰਬਰ, ਦੇਵਤੇ ਆਦਿਕ ਸਭ (ਕੋਊ) ਕੋਈ (ਕਹੈ) ਕਹਿੰਦੇ ਹਨ।

## ਸੋ ਸੰਮ੍ਰਥੁ; ਨਿਜ ਪਤਿ ਹੈ ਦਾਤਾ ॥੪॥

ਉਹ ਪ੍ਰਮੇਸਰ (ਸੰਮ੍ਰਥੁ) ਸਰਬ ਕਲਾ ਸਮਰਥ ਹੈ ਭਾਵ ਜੋ ਚਾਹੇ ਕਰ ਸਕਦਾ ਹੈ। ਫਿਰ ਉਹ (ਨਿਜ) ਆਪ ਹੀ ਸਾਰਿਆਂ ਦਾ (ਪਤਿ) ਪਤੀ ਹੈ ਅਤੇ ਸਾਰਿਆਂ ਨੂੰ ਦਾਤਾਂ ਦੇਣ ਵਾਲਾ ਹੈ।

## ਕਹੈ ਕਬੀਰੁ; ਪੂਰਨ ਜਗ ਸੋਈ ॥

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ (ਜਗ) ਜਗਤ ਦੇ ਵਿਚ ਪੂਰਨ ਪੁਰਖ **ਵਾ:** ਪੂਰਨ ਗਿਆਨਵਾਨ (ਸੋਈ) ਓਹੀ ਹਨ।

## ਜਾ ਕੇ ਹਿਰਦੈ; ਅਵਰੁ ਨ ਹੋਈ ॥੫॥੩੮॥

ਜਿੰਨ੍ਹਾਂ ਦੇ ਹਿਰਦੇ ਵਿਚ ਇਕ ਪ੍ਰਮੇਸਰ ਦੀ ਓਟ ਤੋਂ ਬਿਨਾਂ (ਅਵਰੁ) ਹੋਰ ਕਿਸੇ ਦੀ ਓਟ (ਨ ਹੋਈ) ਨਹੀਂ ਹੁੰਦੀ। ਪਰ ਜਿਹੜੇ ਸ਼ਿਵ ਜੀ ਆਦਿਕ ਹੋਰਨਾਂ ਦੇਵੀ-ਦੇਵਤਿਆਂ ਦੀ ਪੂਜਾ ਕਰਦੇ ਹੋਏ ਭਟਕਦੇ ਫਿਰਦੇ ਹਨ, ਉਹ ਸਭ ਅਧੂਰੇ ਪੁਰਸ਼ ਹਨ। ਉਹਨਾਂ ਨੂੰ ਕੁਝ ਵੀ ਪ੍ਰਾਪਤ ਨਹੀਂ ਹੁੰਦਾ।

## ਸਾਖੀ—ਇਸਤਰੀ ਤੋਂ ਸੂਰੀ ਬਣਨ ਦੀ

ਇਕ ਆਦਮੀ ਤੇ ਇਕ ਉਸਦੀ ਇਸਤਰੀ ਤੇ ਤੀਜਾ ਇੰਨ੍ਹਾਂ ਦਾ ਪੁੱਤਰ ਸੀ। ਇਹ ਬਹੁਤ ਗਰੀਬ ਸਨ। ਜੰਗਲ ਵਿਚੋਂ ਲੱਕੜਾਂ ਆਦਿ ਇਕੱਠੀਆਂ ਕਰਕੇ ਬਜ਼ਾਰ ਵਿਚ ਵੇਚ ਕੇ ਉਸ ਦਾ ਅੰਨ ਆਦਿ ਲੈ ਕੇ ਗੁਜ਼ਾਰਾ ਕਰਦੇ ਸਨ। ਇਕ ਦਿਨ ਉਸ ਗ਼ਰੀਬ ਆਦਮੀ ਨੂੰ ਇਕ ਸ਼ਿਵਜੀ ਦਾ ਉਪਾਸ਼ਕ ਮਿਲਿਆ ਤਾਂ ਇਸ ਨੇ ਆਪਣਾ ਗ਼ਰੀਬੀ ਵਾਲਾ ਹਾਲ ਦੱਸਿਆ। ਉਸ ਨੂੰ ਇਸ ਉੱਤੇ ਤਰਸ ਆਇਆ ਤੇ ਕਿਹਾ ਕਿ ਤੁਸੀਂ ਸ਼ਿਵ ਭਗਵਾਨ ਦੀ ਉਪਾਸ਼ਨਾ ਕਰੋ। ਉਹ ਛੇਤੀ ਪ੍ਰਸ਼ੰਨ ਹੋ ਜਾਂਦੇ ਹਨ। ਉਹਨਾਂ ਪਾਸੋਂ ਆਪਣੀ ਗ਼ਰੀਬੀ ਦੂਰ ਕਰਵਾ ਲਇਓ। ਇਹ ਸੁਣ ਕੇ ਤਿੰਨੇ ਹੀ ਜੰਗਲ ਵਿਚ ਜਾ ਕੇ ਸ਼ਿਵਜੀ ਦੀ ਉਪਾਸ਼ਨਾ ਵਿਚ ਜੁੜ ਗਏ। ਕੁਝ ਸਮਾਂ ਬੀਤਣ ਪਿੱਛੋਂ ਇੰਨ੍ਹਾਂ ਨੂੰ ਦੇਖ ਕੇ ਪਾਰਬਤੀ ਨੇ ਤਰਸ ਕਰਕੇ ਸ਼ਿਵਜੀ ਨੂੰ ਕਿਹਾ ਕਿ ਇੰਨ੍ਹਾਂ ਗ਼ਰੀਬਾਂ ਨੂੰ ਦਾਤ ਦੇਣਾ ਕਰੋ। ਤਾਂ ਸ਼ਿਵਜੀ ਕਹਿਣ ਲੱਗਾ ਕਿ ਹੇ ਪਾਰਬਤੀ ! ਇੰਨ੍ਹਾਂ ਦੇ ਕਰਮਾਂ ਵਿਚ ਕੁਝ ਨਹੀਂ ਲਿਖਿਆ, ਇਸ ਕਰਕੇ ਇਹ ਕੁਝ ਪ੍ਰਾਪਤ ਨਹੀਂ ਕਰ ਸਕਦੇ। ਪਾਰਬਤੀ ਫਿਰ ਕਹਿਣ ਲੱਗੀ ਕਿ ਤੁਸੀਂ ਇੰਨ੍ਹਾਂ ਨੂੰ ਦਾਤ ਦੇਣਾ ਕਰੋ। ਤਾਂ ਸ਼ਿਵ ਜੀ ਪਾਰਬਤੀ ਦੀ ਗੱਲ ਮੰਨ ਕਿ ਇੰਨ੍ਹਾਂ ਪਾਸ ਗਿਆ ਅਤੇ ਪਹਿਲਾਂ

ਇਸਤਰੀ ਦੇ ਪਾਸ ਜਾ ਕੇ ਕਿਹਾ ਕਿ 'ਵਰੰਬੂ' ਵਰ ਮੰਗ ! ਤਾਂ ਉਸਨੇ ਕਿਹਾ ਕਿ ਮੇਰਾ ਸਰੂਪ ਸੁੰਦਰ ਤੇ ਸਰੀਰ ਨੌਜਵਾਨ ਹੋ ਜਾਵੇ ਤਾਂ ਸ਼ਿਵਜੀ ਨੇ ਕਿਹਾ 'ਤਥਾ ਅਸਤੁ' ਇਸੇ ਤਰ੍ਹਾਂ ਹੋਵੇਗਾ। ਉਸੇ ਵਕਤ ਇਸਤਰੀ ਦਾ ਸਰੂਪ ਸੁੰਦਰ ਹੋ ਗਿਆ। ਇੰਨੇ ਚਿਰ ਨੂੰ ਇਕ ਰਾਜਾ ਘੋੜੇ ਤੇ ਚੜ੍ਹਿਆ ਸ਼ਿਕਾਰ ਖੇਡਦਾ-ਖੇਡਦਾ ਇਸ ਪਾਸੇ ਆ ਨਿਕਲਿਆ। ਜਦੋਂ ਇਸ ਇਸਤਰੀ ਦਾ ਸੁੰਦਰ ਸਰੂਪ ਵੇਖਿਆ ਤਾਂ ਉਸ ਦਾ ਚਿਤ ਲੁਭਾਇਮਾਨ ਹੋ ਗਿਆ ਤੇ ਉਸ ਨੂੰ ਆਪਣੀ ਰਾਣੀ ਬਨਾਉਣ ਵਾਸਤੇ ਆਪਣੇ ਪਿੱਛੇ ਚੜ੍ਹਾ ਲਿਆ ਤੇ ਮਹਿਲ ਵੱਲ ਵਾਪਸ ਤੁਰ ਪਿਆ। ਇਸ ਇਸਤਰੀ ਦੇ ਪਤੀ ਨੂੰ ਇਹ ਵੇਖ ਕੇ ਕ੍ਰੋਧ ਆਇਆ ਕਿ ਮੇਰੀ ਇਸਤਰੀ ਕਿਸੇ ਹੋਰ ਨਾਲ ਤੁਰ ਚੱਲੀ ਹੈ। ਇਹ ਇਉਂ ਵਿਚਾਰ ਹੀ ਕਰ ਰਿਹਾ ਸੀ ਕਿ ਸ਼ਿਵ ਜੀ ਨੇ ਇਸ ਨੂੰ ਦਰਸ਼ਨ ਦੇ ਕਰਕੇ ਕਿਹਾ ਕਿ ਹੇ ਪੁਰਸ਼ਾ ! ਵਰ ਮੰਗ ਤਾਂ ਇਸਨੇ ਗੁੱਸੇ ਨਾਲ ਕਿਹਾ ਕਿ ਮੇਰੀ ਘਰ ਵਾਲੀ ਸੂਰੀ ਬਣ ਜਾਵੇ। ਤਾਂ ਸ਼ਿਵ ਜੀ ਨੇ ਕਿਹਾ ਕਿ ਇਸੇ ਤਰ੍ਹਾਂ ਹੋ ਜਾਏਗਾ। ਤਾਂ ਉਸ ਵਕਤ ਘੋੜੇ ਤੇ ਬੈਠੀ ਸੂਰੀ ਬਣ ਕੇ ਘੁਰ-ਘੁਰ ਕਰਨ ਲੱਗੀ ਤਾਂ ਉਸ ਰਾਜੇ ਨੇ ਸੋਚਿਆ ਕਿ ਇਹ ਤਾਂ ਕੋਈ ਜੰਗਲ ਦੀ ਬਲਾ ਹੈ। ਇਸਨੇ ਰੂਪ ਵਟਾ ਕੇ ਮੇਰੇ ਨਾਲ ਛਲ ਕੀਤਾ ਹੈ। ਉਸ ਵੇਲੇ ਘਬਰਾ ਕੇ ਘੋੜੇ ਤੋਂ ਥੱਲੇ ਸੁੱਟ ਦਿੱਤੀ ਤੇ ਘੁਰ-ਘੁਰ ਕਰਦੀ ਫੇਰ ਆਪਣੇ ਪੁੱਤਰ ਪਾਸ ਆ ਗਈ, ਤਾਂ ਪੁੱਤਰ ਨੂੰ ਤਰਸ ਆ ਗਿਆ ਤੇ ਹੈਰਾਨ ਹੋਇਆ। ਇੱਛਾ ਕੀਤੀ ਕਿ ਮੇਰੀ ਮਾਤਾ ਉਸੇ ਸਰੂਪ ਵਿਚ ਹੋ ਜਾਏ। ਉਸ ਵੇਲੇ ਸ਼ਿਵਾ ਨੇ ਆ ਕਿ ਕਿਹਾ ਕਿ ਹੇ ਬੱਚੇ ! ਅਸੀਂ ਤੇਰੇ ਤੇ ਪ੍ਰਸੰਨ ਹਾਂ ਤੂੰ ਵਰ ਮੰਗ, ਤਾਂ ਆਪਣੀ ਜੋ ਇੱਛਾ ਸੀ, ਉਹ ਪ੍ਰਗਟ ਕੀਤੀ ਕਿ ਮੇਰੀ ਮਾਂ ਉਸੇ ਰੂਪ ਵਿਚ ਹੋ ਜਾਵੇ। ਜਿਵੇਂ ਪਹਿਲਾਂ ਸੀ। ਭਗਵਾਨ ਸ਼ਿਵ ਜੀ ਨੇ ਕਿਹਾ ਕਿ 'ਤਥਾ ਅਸਤੁ' ਇਹ ਕਹਿ ਕੇ ਚਲੇ ਗਏ ਤੇ ਉਹ ਸੂਰੀ ਤੋਂ ਬਦਲ ਕੇ ਪਹਿਲੇ ਰੂਪ ਤਰ੍ਹਾਂ ਇਸਤਰੀ ਹੀ ਬਣ ਗਈ। ਤਿੰਨਾ ਨੇ ਵਰ ਭੀ ਮੰਗ ਲਏ ਤੇ ਪ੍ਰਾਪਤੀ ਭੀ ਕੁਝ ਨਾ ਹੋਈ। ਸ੍ਰੀ ਮੁਖਵਾਕ :

**ਸੰਪੈ ਕਉ ਈਸਰੁ ਧਿਆਈਐ ॥ ਸੰਪੈ ਪੁਰਬਿ ਲਿਖੇ ਕੀ ਪਾਈਐ ॥** *(ਅੰਗ: ੯੩੭)*

## ਅੰਗ : ੩੩੧

**ਪਹਿਲੀ ਉਥਾਨਕਾ :**

ਇਕ ਵਾਰ ਕਿਸੇ ਪਿਤਾ ਦਾ ਪੁੱਤਰ ਗੁਜ਼ਰ ਗਿਆ, ਜਿਸ ਕਰਕੇ ਉਹ ਬੜਾ ਵਿਰਲਾਪ ਕਰ ਰਿਹਾ ਸੀ। ਭਗਤ ਕਬੀਰ ਸਾਹਿਬ ਜੀ ਨੂੰ ਵੇਖ ਕੇ ਬੇਨਤੀ ਕਰਨ ਲੱਗਾ ਕਿ ਤੁਸੀਂ ਕ੍ਰਿਪਾ ਕਰਕੇ ਮੈਨੂੰ ਮੇਰੇ ਪੁੱਤਰ ਦੀ ਰੂਹ ਦੇ ਦਰਸ਼ਨ ਕਰਾਓ? ਤਾਂ ਜਦੋਂ ਭਗਤ ਜੀ ਨੇ ਉਸਦੇ ਪੁੱਤਰ ਦੀ ਰੂਹ ਦੇ ਦਰਸ਼ਨ ਕਰਵਾਏ ਤਾਂ ਉਹ ਰੂਹ ਕਹਿਣ ਲੱਗੀ ਕਿ ਨਾ ਤੂੰ ਮੇਰਾ ਪਿਤਾ ਹੈਂ ਤੇ ਨਾ ਹੀ ਮੈਂ ਤੇਰਾ ਪੁੱਤਰ ਹਾਂ। ਇਹ ਸੁਣ ਕੇ ਭਗਤ ਕਬੀਰ ਸਾਹਿਬ ਜੀ ਉਸ ਨੂੰ ਸਿੱਖਿਆ ਦੇਣ ਵਾਸਤੇ ਵੈਰਾਗਮਈ ਸ਼ਬਦ ਉਚਾਰਨ ਕਰਦੇ ਹਨ।

**ਦੂਸਰੀ ਉਥਾਨਕਾ :**

ਇਕ ਵਾਰ ਭਗਤ ਕਬੀਰ ਸਾਹਿਬ ਜੀ ਦੇ ਮਾਤਾ ਤਮਾਤੀ ਜੀ ਨੇ ਉਪਜੀਵਕਾ ਦਾ ਸੰਸਾ ਕੀਤਾ। ਤਾਂ ਉਸ ਵਕਤ ਭਗਤ ਕਬੀਰ ਸਾਹਿਬ ਜੀ ਨੇ ਸ਼ਬਦ ਉਚਾਰਨ ਕੀਤਾ।

*(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ', ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

## ਅਰਥ ਨੰ : ੧

### ਕਉਨੁ ਕੋ, ਪੂਤੁ; ਪਿਤਾ ਕੋ, ਕਾ ਕੋ ॥

ਹੇ ਭਾਈ ! (ਕਉਨੁ) ਕੌਣ ਕੋਈ ਕਿਸੇ (ਕੋ) ਦਾ (ਪੂਤੁ) ਪੁੱਤਰ ਹੈ ਅਤੇ (ਕੋ) ਕੌਣ (ਕੋ) ਕੋਈ ਕਿਸੇ (ਕਾ) ਦਾ

ਪਿਤਾ ਹੈ। ਇੱਥੇ ਤਾਂ ਸਾਰੇ ਪ੍ਰਾਲਬਧ ਕਰਕੇ ਇੱਕਠੇ ਹੋਏ ਹਨ। ਉਹ ਪੁਰਖ ਕਹਿਣ ਲੱਗਾ ਜੀ! ਮਰਨ ਵਾਲਾ ਮੈਨੂੰ ਦੁਖ ਲਾ ਗਿਆ ਹੈ ਤਾਂ ਸੁਣ ਕੇ ਕਬੀਰ ਸਾਹਿਬ ਜੀ ਕਹਿਣ ਲੱਗੇ,

## ਕਉਨੁ ਮਰੈ; ਕੋ ਦੇਇ ਸੰਤਾਪੋ ॥੧॥

ਹੇ ਭਾਈ! (ਕਉਨੁ) ਕੌਣ (ਮਰੈ) ਮਰਦਾ ਹੈ ਤੇ (ਕੋ) ਕੌਣ ਕਿਸੇ ਨੂੰ ਕੋਈ (ਸੰਤਾਪੋ) ਦੁੱਖ ਦਿੰਦਾ ਹੈ। ਇਹ ਤਾਂ ਸਾਰਿਆਂ ਨੂੰ ਆਪਣੇ ਮੋਹ ਦਾ ਹੀ ਦੁੱਖ ਪ੍ਰਾਪਤ ਹੁੰਦਾ ਹੈ।

## ਹਰਿ ਠਗ; ਜਗ ਕਉ ਠਗਉਰੀ ਲਾਈ ॥

(ਹਰਿ) ਹਰੀ ਪ੍ਰਮੇਸਰ ਰੂਪ ਠੱਗ ਹੈ। ਜਿਸਨੇ ਸਾਰੇ (ਜਗ) ਜਗਤ ਨੂੰ ਮਾਇਆ ਦੇ ਮੋਹ ਰੂਪ (ਠਗਉਰੀ) ਠੱਗ ਬੂਟੀ ਲਾ ਛੱਡੀ ਹੈ।

## ਹਰਿ ਕੇ ਬਿਓਗ; ਕੈਸੇ ਜੀਅਉ ਮੇਰੀ ਮਾਈ ॥੧॥ ਰਹਾਉ ॥

ਹੇ ਮੇਰੇ (ਮਾਈ) ਮਾਤਾ-ਪਿਤਾ ਰੂਪ ਸੰਤ ਜਨੋ! (ਹਰਿ) ਪ੍ਰਮੇਸਰ ਦੇ (ਬਿਓਗ) ਵਿਛੋੜੇ ਕਰਕੇ ਸਾਡੇ ਤੋਂ ਕਿਵੇਂ (ਜੀਅਉ) ਜੀਵਿਆ ਜਾਵੇ। ਭਾਵ ਸਾਡਾ ਅਕਾਲ ਪੁਰਖ ਦੇ ਨਾਲ ਇੰਨਾਂ ਪਿਆਰ ਹੈ ਸਾਥੋਂ ਉਸ ਤੋਂ ਬਗੈਰ ਜੀਵਿਆ ਨਹੀਂ ਜਾਂਦਾ।

## ਕਉਨ ਕੋ ਪੁਰਖੁ; ਕਉਨ ਕੀ ਨਾਰੀ ॥

ਹੇ ਪੁਰਖ! ਨਿਸ਼ਚੇ ਕਰ ਕਿ (ਕਉਨ) ਕੌਣ (ਕੋ) ਕੋਈ ਕਿਸੇ ਦਾ (ਪੁਰਖੁ) ਮਰਦ, ਪਤੀ ਹੈ ਅਤੇ (ਕਉਨ) ਕੌਣ ਕੋਈ ਕਿਸੇ (ਕੀ) ਦੀ (ਨਾਰੀ) ਇਸਤਰੀ ਹੈ।

## ਇਆ ਤਤ; ਲੇਹੁ ਸਰੀਰ ਬਿਚਾਰੀ ॥੨॥

(ਇਆ) ਇਸ (ਤਤ) ਸਿਧਾਂਤ ਨੂੰ ਆਪਣੇ ਸਰੀਰ ਵਿਚ (ਬਿਚਾਰੀ) ਵਿਚਾਰ (ਲੇਹੁ) ਲਵੋ ਕਿ ਕੋਈ ਵੀ ਕਿਸੇ ਦਾ ਨਹੀਂ ਹੈ, ਇਸ ਲਈ ਪ੍ਰਮੇਸਰ ਦੇ ਨਾਲ ਹੀ ਪਿਆਰ ਕਰੋ।

**ਪ੍ਰਸ਼ਨ :** ਹੇ ਕਬੀਰ ਜੀ! ਤੁਸੀਂ ਇਸ ਠੱਗੀ ਤੋਂ ਕਿਵੇਂ ਬਚੇ ਹੋ?

## ਕਹਿ ਕਬੀਰ; ਠਗ ਸਿਉ ਮਨੁ ਮਾਨਿਆ ॥

**ਉੱਤਰ :** ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਅਕਾਲ ਪੁਰਖ ਨੇ ਮਾਇਆ ਰੂਪ ਠੱਗ ਬੂਟੀ ਲਾਈ ਹੈ। ਉਸ ਪ੍ਰਮੇਸਰ ਰੂਪ ਠੱਗ ਦੇ (ਸਿਉ) ਨਾਲ ਸਾਡਾ (ਮਨੁ ਮਾਨਿਆ) ਮਨ ਮੰਨ ਗਿਆ ਹੈ। ਭਾਵ ਅਸੀਂ ਪ੍ਰਮੇਸ਼ਰ ਦੀ ਭਗਤੀ ਵਿੱਚ ਲੱਗ ਗਏ ਹਾਂ। ਜਿਸ ਕਰਕੇ

## ਗਈ ਠਗਉਰੀ; ਠਗੁ ਪਹਿਚਾਨਿਆ ॥੩॥੩੯॥

ਸਾਡੇ ਅੰਦਰੋਂ ਮਾਇਆ ਦੀ ਮੋਹ ਰੂਪ (ਠਗਉਰੀ) ਠੱਗਬੂਟੀ (ਗਈ) ਚਲੀ ਗਈ ਅਤੇ ਅਸੀਂ ਅੰਤਰਜਾਮੀ ਈਸ਼ਰ ਰੂਪ ਠੱਗ (ਪਹਿਚਾਨਿਆ) ਪਛਾਣ ਲਿਆ, ਸਮਝ ਲਿਆ ਕਿ ਜਿਵੇਂ ਠੱਗ-ਲੋਕ ਠੱਗ ਬੂਟੀ ਸੁੰਘਾ ਕੇ ਬੇਹੋਸ਼ ਕਰਕੇ ਲੁੱਟਦੇ ਹਨ। ਇਸ ਪ੍ਰਕਾਰ ਅੰਤਰਜਾਮੀ ਨੇ ਜੀਵਾਂ ਨੂੰ ਮਾਇਆ ਦੇ ਮੋਹ ਰੂਪ ਠੱਗ ਬੂਟੀ ਵਿੱਚ ਲਾ ਕੇ ਆਪਣੇ ਵੱਲੋਂ ਭੁਲਾ ਛੱਡਿਆ ਹੈ।

# ਅਰਥ ਨੰ : ੨

## (ਅੰਤ੍ਰੀਵ ਅਰਥ)

**ਕਉਨੁ ਕੋ ਪੂਤੁ; ਪਿਤਾ ਕੋ ਕਾ ਕੋ ॥**

**ਪ੍ਰਸ਼ਨ :** ਹੇ ਪ੍ਰਭ ਜੀ ! ਦੁਨੀਆਂ ਵਿਚ (ਕਉਨੁ) ਕੌਣ (ਕੋ) ਕੋਈ (ਪੂਤੁ) ਪਵਿੱਤਰ ਹੈ?

**ਉੱਤਰ :** ਹੇ ਭਾਈ ! ਜਿਸ ਨੂੰ ਪਿਤਾ ਅਕਾਲ ਪੁਰਖ ਦੇ ਮਿਲਣ ਦੀ (ਕਾਕੋ) ਕਾਂਖਾ ਭਾਵ ਇੱਛਾ ਲੱਗੀ ਹੋਈ ਹੈ। ਉਹੋ ਕੋਈ ਹੀ (ਪੂਤੁ) ਪਵਿੱਤਰ ਹੈ। ਬਾਕੀ ਸਭ ਵਿਸ਼ਿਆ ਕਰਕੇ ਜੂਠੇ ਹਨ।

**ਕਉਨੁ ਮਰੈ; ਕੋ ਦੇਇ ਸੰਤਾਪੋ ॥੧॥**

**ਪ੍ਰਸ਼ਨ :** ਹੇ ਪ੍ਰਭੂ ਜੀ ! ਪ੍ਰਤੱਖ (ਕਉਨੁ) ਕੌਣ (ਮਰੈ) ਮਰਦਾ ਹੈ?

**ਉੱਤਰ :** ਉਹੋ ਹੀ ਜੰਮਦਾ-ਮਰਦਾ ਹੈ ਜਿਹੜਾ (ਕੋ) ਕਿਸੇ ਨੂੰ (ਸੰਤਾਪੋ) ਦੁਖ ਦਿੰਦਾ ਹੈ।

**ਪ੍ਰਸ਼ਨ :** ਹੇ ਮਹਾਰਾਜ ! ਤੁਸੀਂ ਅਕਾਲ ਪੁਰਖ ਨੂੰ ਠੱਗ ਕਿਉਂ ਕਿਹਾ ਹੈ ?

**ਹਰਿ ਠਗ; ਜਗ ਕਉ ਠਗਉਰੀ ਲਾਈ ॥**

**ਉੱਤਰ :** ਹੇ ਭਾਈ ! ਉਸ (ਹਰਿ ਠਗ) ਪ੍ਰਮੇਸਰ ਰੂਪ ਠੱਗ ਨੇ (ਜਗ) ਜਗਤ (ਕਉ) ਦੇ ਤਾਈਂ ਮਾਇਆ ਦੇ ਮੋਹ ਰੂਪ (ਠਗਉਰੀ) ਠੱਗ ਬੂਟੀ (ਲਾਈ) ਲਾ ਦਿੱਤੀ ਹੈ, ਜਿਸ ਕਰਕੇ ਜੀਵ ਲੁੱਟੇ ਜਾ ਰਹੇ ਹਨ। ਇਸ ਲਈ ਉਸ ਨੂੰ ਠੱਗ ਨਾ ਕਹੀਏ ਤਾਂ ਹੋਰ ਕੀ ਕਹਿਣਾ ਕਰੀਏ ?

**ਹਰਿ ਕੇ ਬਿਓਗ; ਕੈਸੇ ਜੀਅਉ ਮੇਰੀ ਮਾਈ ॥੧॥ ਰਹਾਉ ॥**

**ਪ੍ਰਸ਼ਨ :** ਹੇ ਮਹਾਰਾਜ ! ਜੀਵਾਂ ਦਾ ਪ੍ਰਮੇਸਰ ਦੇ ਨਾਲੋਂ ਵਿਛੋੜਾ (ਕੈਸੇ) ਕਿਵੇਂ ਹੋ ਗਿਆ ਹੈ?

**ਉੱਤਰ :** ਹੇ ਭਾਈ ! ਇਹ (ਮਾਈ) ਮਾਇਆ ਹੈ ਤਾਂ ਈਸ਼ਰ ਦੀ ਸੀ, ਪਰੰਤੂ (ਜੀਅਉ) ਜੀਵਾਂ ਨੇ (ਮੇਰੀ) ਆਪਣੀ ਸਮਝ ਲਈ ਹੈ। ਇਸ ਕਰਕੇ ਪ੍ਰਮੇਸਰ ਨਾਲੋਂ ਵਿਛੁੜ ਚੁੱਕੇ ਹਨ।

**ਕਉਨ ਕੋ ਪੁਰਖੁ; ਕਉਨ ਕੀ ਨਾਰੀ ॥**

**ਪ੍ਰਸ਼ਨ :** ਹੇ ਮਹਾਰਾਜ ! ਦੁਨੀਆਂ ਵਿਚ (ਕਉਨ) ਕਿਹੜਾ (ਕੋ) ਕੋਈ (ਪੁਰਖੁ) ਮਰਦ, ਸੂਰਬੀਰ, ਬਹਾਦਰ ਹੈ? ਜਾਂ (ਕਉਨ) ਕਿਸ ਪੁਰਖ (ਕੋ) ਨੂੰ ਪ੍ਰਮੇਸ਼ਰ ਦੀ ਪ੍ਰਾਪਤੀ ਹੋਈ ਹੈ?

**ਉੱਤਰ :** ਜਿੰਨ੍ਹਾ ਨੇ ਈਸ਼ਰ (ਕੀ) ਦੀ (ਨਾਰੀ) ਮਾਇਆ, ਅਵਿਦਿਆ ਆਪਣੇ ਹਿਰਦੇ ਵਿੱਚੋਂ (ਕਉਨ) ਕੋਨੇ ਭਾਵ ਪਾਸੇ ਕਰ ਦਿੱਤੀ ਹੈ ਉਹ ਸੂਰਬੀਰ, ਮਰਦ, ਬਹਾਦਰ ਹਨ। **ਵਾ:** ਉਸ ਨੂੰ ਹੀ ਪ੍ਰਮੇਸ਼ਰ ਦੀ ਪ੍ਰਾਪਤੀ ਹੋਈ ਹੈ।

**ਪ੍ਰਸ਼ਨ :** ਹੇ ਮਹਾਰਾਜ ! ਇਸ ਮਨੁੱਖਾ ਸਰੀਰ ਨੂੰ ਧਾਰਨ ਦਾ ਕੀ ਫਲ ਹੈ?

**ਇਆ ਤਤ; ਲੇਹੁ ਸਰੀਰ ਬਿਚਾਰੀ ॥੨॥**

**ਉੱਤਰ :** ਜੋ ਤੱਤ ਸਰੂਪ ਦੀ ਵਿਚਾਰ ਨੂੰ ਹਿਰਦੇ ਵਿੱਚ ਲਖ ਲੈਣਾ, ਜਾਣ ਲੈਣਾ ਹੈ (ਇਆ) ਇਹ ਮਨੁੱਖਾ ਸਰੀਰ ਦੇ ਧਾਰਨ ਦਾ ਫਲ ਹੈ।

**ਅਥਵਾ :** ਜੋ ਤੱਤ ਮਿਥਿਆ ਦਾ ਵਿਵੇਚਨ ਕਰਕੇ ਆਤਮਾ ਸਰੂਪ ਨੂੰ ਸਰੀਰ ਵਿੱਚ ਵਿਚਾਰ ਲੈਣਾ ਹੈ। (ਇਆ) ਇਹ ਹੀ ਸਰੀਰ ਧਾਰਨ ਦਾ (ਤਤ) ਅਸਲੀ ਸਿਧਾਂਤ ਹੈ।

**ਅਥਵਾ :** (ਇਆ) ਇਸ ਪ੍ਰਕਾਰ ਤੱਤ ਸਰੂਪ ਦੇ ਤਾਈਂ ਸਰੀਰ ਦੇ ਅੰਦਰ ਹੀ ਵਿਚਾਰ ਲੈਣਾ ਕਰੋ ਤਾਂ ਹੀ ਮਨੁੱਖਾ ਸਰੀਰ ਨੂੰ ਧਾਰਨ ਕਰਨ ਦਾ ਕੋਈ ਲਾਭ ਹੋਵੇਗਾ।

**ਕਹਿ ਕਬੀਰ; ਠਗ ਸਿਉ ਮਨੁ ਮਾਨਿਆ ॥**

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! ਮਾਇਆ ਦਾ ਮੋਹ ਪਾ ਕੇ ਠੱਗੀ ਮਾਰਨ ਵਾਲੇ ਠੱਗ ਰੂਪ ਈਸ਼ਰ ਦੇ (ਸਿਉ) ਨਾਲ ਸਾਡਾ (ਮਨੁ) ਹਿਰਦਾ ਮੰਨ ਗਿਆ ਹੈ।

**ਗਈ ਠਗਉਰੀ; ਠਗੁ ਪਹਿਚਾਨਿਆ ॥੩॥੩੯॥**

ਇਸ ਕਰਕੇ ਮਾਇਆ ਦੇ ਮੋਹ ਰੂਪ (ਠਗਉਰੀ) ਠੱਗ ਬੂਟੀ ਸਾਡੇ ਹਿਰਦੇ ਵਿਚੋਂ (ਗਈ) ਚਲੀ ਗਈ, ਨਵਿਰਤ ਹੋ ਗਈ ਹੈ ਅਤੇ ਅਸੀਂ ਪ੍ਰਮੇਸਰ ਰੂਪ ਠੱਗ ਦੇ ਤਾਈਂ (ਪਹਿਚਾਨਿਆ) ਪਛਾਣ ਲਿਆ ਹੈ ਕਿ ਇਹ ਸਭ ਉਸੇ ਪ੍ਰਮੇਸ਼ਰ ਦੀ ਪਾਈ ਹੋਈ ਇਕ ਬਾਜ਼ੀ ਹੈ।

**ਪ੍ਰਸ਼ਨ :** ਤੁਹਾਡਾ ਜੰਮਣ ਮਰਣ ਕਿਵੇਂ ਮਿਟ ਗਿਆ ਹੈ?

**ਅਬ ਮੋਕਉ; ਭਏ ਰਾਜਾ ਰਾਮ ਸਹਾਈ ॥**

**ਉੱਤਰ :** ਹੇ ਸੰਤ ਭਗਤ ਜਨੋ ! ਸੁਣਨਾ ਕਰੋ, (ਅਬ) ਹੁਣ (ਰਾਜਾ) ਪ੍ਰਕਾਸ਼ ਸਰੂਪ (ਰਾਮ) ਪ੍ਰਮੇਸਰ ਜੀ ਕਿਰਪਾ ਦ੍ਰਿਸ਼ਟੀ ਕਰਕੇ (ਮੋਕਉ) ਸਾਡੇ ਤਾਈਂ (ਸਹਾਈ) ਸਹਾਇਕ ਹੋਏ ਹਨ।

**ਜਨਮ ਮਰਨ ਕਟਿ; ਪਰਮ ਗਤਿ ਪਾਈ ॥੧॥ ਰਹਾਉ ॥**

ਸੱਚੇ ਪਾਤਸ਼ਾਹ ਨੇ ਮਿਹਰ ਕਰਕੇ ਸਾਡਾ ਜੰਮਣ-ਮਰਣ ਕੱਟ ਦਿੱਤਾ ਹੈ ਅਤੇ ਅਸੀਂ (ਪਰਮ ਗਤਿ) ਕੈਵਲ ਮੁਕਤੀ ਨੂੰ ਪਾ ਲਿਆ ਹੈ।

**ਪ੍ਰਸ਼ਨ :** ਹੇ ਕਬੀਰ ਜੀ ! ਤੁਸੀਂ ਕਿਹੜਾ ਸਾਧਨ ਕੀਤਾ ਸੀ?

**ਸਾਧੂ ਸੰਗਤਿ; ਦੀਓ ਰਲਾਇ ॥**

**ਉੱਤਰ :** ਹੇ ਭਾਈ ! ਉਸ ਪ੍ਰਮੇਸਰ ਨੇ ਕਿਰਪਾ ਕਰਕੇ ਸਾਨੂੰ (ਸਾਧੂ) ਸੰਤਾਂ ਮਹਾਤਮਾ ਦੀ ਸੰਗਤ ਨਾਲ (ਰਲਾਇ) ਰਲਾ ਭਾਵ ਮੇਲ (ਦੀਓ) ਦਿੱਤਾ ਹੈ।

**ਪੰਚ ਦੂਤ ਤੇ; ਲੀਓ ਛਡਾਇ ॥**

ਅਤੇ ਸੰਗਤ ਦੇ ਪ੍ਰਤਾਪ ਕਰਕੇ ਪ੍ਰਮੇਸ਼ਰ ਨੇ ਸਾਨੂੰ (ਪੰਚ) ਪੰਜ ਦੂਤ- ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਦੀ ਕੁਸੰਗਤ ਤੋਂ (ਛਡਾਇ) ਛਡਾ ਲਿਆ ਹੈ।

**ਪ੍ਰਸ਼ਨ :** ਫਿਰ ਸੰਗਤ ਨੇ ਤੁਹਾਨੂੰ ਕੀ ਉਪਾਅ ਦੱਸਿਆ ?

**ਉੱਤਰ :** ਹੇ ਭਾਈ ! ਸਾਨੂੰ ਤਾਂ ਇਹ ਆਗਿਆ ਹੋਈ ਹੈ ਕਿ

**ਅੰਮ੍ਰਿਤ ਨਾਮੁ; ਜਪਉ ਜਪੁ ਰਸਨਾ ॥**

ਜੋ ਪ੍ਰਮੇਸਰ ਦਾ (ਅੰਮ੍ਰਿਤ) ਅਮਰ ਕਰਨ ਵਾਲਾ ਨਾਮ ਹੈ ਉਸ ਦੇ (ਜਪੁ) ਜਾਪ ਨੂੰ ਰਸਨਾ ਕਰਕੇ (ਜਪਉ) ਜਪੋ। ਇਸ ਲਈ ਅਸੀਂ ਉਸ ਨਾਮ ਨੂੰ ਜਪਦੇ ਹਾਂ।

**ਅਮੋਲ ਦਾਸੁ; ਕਰਿ ਲੀਨੋ ਅਪਨਾ ॥੧॥**

ਸਤਿਗੁਰੂ ਸਾਹਿਬ ਜੀ ਨੇ ਸਾਡੇ ਤੇ ਬਖਸ਼ਿਸ਼ ਕਰਕੇ ਸਾਨੂੰ (ਅਪਨਾ) ਆਪ ਦਾ (ਅਮੋਲ) *ਅਮੋਲਕ, ਬੇਕੀਮਤਾ (ਦਾਸੁ) ਸੇਵਕ (ਕਰਿ ਲੀਨੋ) ਕਰ ਲਿਆ ਭਾਵ ਬਣਾ ਲਿਆ ਹੈ।

---

* **ਅਮੋਲਕ :** ਜੋ ਲੱਖਾਂ ਕਰੋੜਾਂ ਨਾਲ ਵੀ ਨਾ ਪ੍ਰਾਪਤ ਹੋਵੇ। ਭਾਵ ਮੁੱਲ ਤੋਂ ਰਹਿਤ।

## ਸਤਿਗੁਰ ਕੀਨੋ; ਪਰਉਪਕਾਰੁ ॥

(ਸਤਿਗੁਰ) ਰਾਮਾਨੰਦ ਜੀ ਵਾ: ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਹ ਬੜਾ ਭਾਰੀ ਪਰਉਪਕਾਰ (ਕੀਨੋ) ਕੀਤਾ ਹੈ।

## ਕਾਢਿ ਲੀਨ; ਸਾਗਰ ਸੰਸਾਰ ॥

ਜਿਹੜਾ ਆਪਣੀ ਕਿਰਪਾ ਦ੍ਰਿਸ਼ਟੀ ਕਰਕੇ ਸਾਨੂੰ ਸੰਸਾਰ (ਸਾਗਰ) ਸਮੁੰਦਰ ਤੋਂ ਮੁਕਤੀ ਰੂਪ ਕਿਨਾਰੇ ਤੇ (ਕਾਢਿ) ਕੱਢ ਲਿਆ ਹੈ।

## ਚਰਨ ਕਮਲ ਸਿਉ; ਲਾਗੀ ਪ੍ਰੀਤਿ ॥

ਜੋ ਮਹਾਰਾਜ ਜੀ ਦੇ ਪੂਜਨੀਕ (ਕਮਲ) ਕਵਲ ਵਤ ਪ੍ਰਕਾਸ਼ਮਯ ਚਰਨ ਹਨ, ਸਾਡੀ ਉਹਨਾਂ (ਸਿਉ) ਨਾਲ (ਪ੍ਰੀਤਿ) ਪ੍ਰੀਤੀ (ਲਾਗੀ) ਲੱਗੀ ਹੋਈ ਹੈ।

## ਗੋਬਿੰਦੁ ਬਸੈ; ਨਿਤਾ ਨਿਤ ਚੀਤ ॥੨॥

ਨਿੱਤ ਰੂਪ (ਗੋਬਿੰਦੁ) ਪ੍ਰਮੇਸ਼ਰ (ਨਿਤਾ) ਨਿਤਾ ਪ੍ਰਤੀ ਸਾਡੇ (ਚੀਤ) ਚਿੱਤ ਵਿਚ ਸਾਖਿਆਤ ਹੋ ਕੇ (ਬਸੈ) ਵੱਸਦਾ ਹੈ।

## ਮਾਇਆ ਤਪਤਿ; ਬੁਝਿਆ ਅੰਗਿਆਰੁ ॥

ਜੋ ਮਾਇਆ ਰੂਪ ਅਗਨੀ ਕਰਕੇ ਪਦਾਰਥਾਂ ਨੂੰ ਭੋਗਣ ਦੀ ਇੱਛਾ ਰੂਪ (ਤਪਤਿ) ਤਪਸ਼ ਅਤੇ ਪਾਪਾਂ ਰੂਪ ਅੰਗਿਆਰ ਸੀ ਉਹ ਹੁਣ ਨਾਮ ਰੂਪ ਜਲ ਦੇ ਪੈਣੇ ਕਰਕੇ (ਬੁਝਿਆ) ਬੁੱਝ ਗਿਆ ਹੈ, ਨਵਿਰਤ ਹੋ ਗਿਆ ਹੈ।

**ਅਥਵਾ :** ਮਾਇਆ ਦੀ ਤ੍ਰਿਸ਼ਨਾ ਰੂਪ ਤਪਸ਼ ਬੁਝ ਗਈ ਹੈ ਅਤੇ ਹੰਕਾਰ ਦਾ ਅੰਗਿਆਰ ਵੀ ਬੁਝ ਗਿਆ ਹੈ।

## ਮਨਿ ਸੰਤੋਖੁ; ਨਾਮੁ ਆਧਾਰੁ ॥

ਸੱਚੇ ਪਾਤਸ਼ਾਹ ਦੇ ਨਾਮ ਦਾ (ਆਧਾਰੁ) ਆਸਰਾ ਲੈਣ ਕਰਕੇ ਮਨ ਵਿਚ ਸੰਤੋਖ ਆ ਗਿਆ ਹੈ।

## ਜਲਿ ਥਲਿ; ਪੂਰਿ ਰਹੇ ਪ੍ਰਭ ਸੁਆਮੀ ॥

(ਜਲਿ) ਜਲਾਂ ਵਿਚ (ਥਲਿ) ਥਲਾਂ ਵਿਚ ਵਾ: (ਜਲਿ) ਜਲ ਦੀ ਨਿਆਈਂ ਪ੍ਰੇਮੀਆਂ ਵਿਚ (ਥਲਿ) ਥਲ ਦੀ ਨਿਆਈਂ ਖੁਸ਼ਕ, ਸਕਾਮੀਆਂ ਵਿਚ ਵਾ: ਜਲ ਦੀ ਨਿਆਈਂ ਉੱਤਮ ਅਧਿਕਾਰੀਆਂ ਤੇ ਥਲ ਦੀ ਨਿਆਈਂ ਕਨਿਸ਼ਟ ਅਧਿਕਾਰੀਆਂ ਵਿੱਚ ਉਹ ਸਰਬ ਕਾ ਸੁਆਮੀ (ਪ੍ਰਭ) ਪ੍ਰਮੇਸਰ (ਪੂਰਿ) ਪੂਰਨ ਹੋ (ਰਹੇ) ਰਿਹਾ ਹੈ।

## ਜਤ ਪੇਖਉ; ਤਤ ਅੰਤਰਜਾਮੀ ॥੩॥

ਅਸੀਂ ਤਾਂ (ਜਤ) ਜਿਥੇ (ਪੇਖਉ) ਵੇਖਦੇ ਹਾਂ, (ਤਤ) ਉਥੇ ਹੀ (ਅੰਤਰਜਾਮੀ) ਪ੍ਰੇਰਕ ਪ੍ਰਮੇਸਰ ਆਪ ਹੀ ਹੈ।

## ਅਪਨੀ ਭਗਤਿ; ਆਪ ਹੀ ਦ੍ਰਿੜਾਈ ॥

ਸੱਚੇ ਪਾਤਸ਼ਾਹ ਜੀ ਨੇ ਆਪ ਹੀ ਕਿਰਪਾ ਕਰਕੇ ਗੁਰਾਂ ਦੁਆਰਾ ਸਾਡੇ ਅੰਦਰ (ਅਪਨੀ) ਆਪਣੀ ਮਾਇਆ ਤੋਂ ਨਿਰਲੇਪ ਕਰਨ ਵਾਲੀ ਪ੍ਰੇਮਾ ਭਗਤੀ (ਦ੍ਰਿੜਾਈ) ਦ੍ਰਿੜ੍ਹ ਕਰਾ ਦਿੱਤੀ ਭਾਵ ਪੱਕੀ ਤਰ੍ਹਾਂ ਵਸਾ ਦਿੱਤੀ ਹੈ।

## ਪੂਰਬ ਲਿਖਤੁ; ਮਿਲਿਆ ਮੇਰੇ ਭਾਈ ॥

ਹੇ ਮੇਰੇ (ਭਾਈ) ਭਰਾਵੋ ! ਸਾਡੇ ਪੂਰਬਲੇ ਕੀਤੇ ਹੋਏ ਨਿਸ਼ਕਾਮ ਕਰਮਾਂ ਦੀ ਲਿਖਤ ਅਨੁਸਾਰ ਕਿ ਇਸ ਜਨਮ ਵਿੱਚ ਪ੍ਰਮੇਸਰ ਪ੍ਰਾਪਤ ਹੋ ਜਾਵੇਗਾ, ਸਾਨੂੰ ਇਸ ਜਨਮ ਵਿਚ ਪ੍ਰਮੇਸਰ ਮਿਲ ਗਿਆ।

## ਜਿਸੁ ਕ੍ਰਿਪਾ ਕਰੇ; ਤਿਸੁ ਪੂਰਨ ਸਾਜ ॥

ਹੇ ਭਾਈ ! ਜਿਸ ਉੱਪਰ ਮੇਰਾ ਵਾਹਿਗੁਰੂ ਪਰਮੇਸ਼ਰ ਆਪ (ਕ੍ਰਿਪਾ) ਦਇਆ ਦ੍ਰਿਸ਼ਟੀ ਕਰਦਾ ਹੈ, (ਤਿਸੁ) ਉਸ ਪੁਰਖ ਨੂੰ ਹੀ ਪੂਰਨ *ਗਿਆਨ ਦੀ ਸਮੱਗਰੀ ਦਾ ਸਾਜ ਪ੍ਰਾਪਤ ਹੁੰਦਾ ਹੈ।

## ਕਬੀਰ ਕੋ ਸੁਆਮੀ; ਗਰੀਬ ਨਿਵਾਜ ॥੪॥੪੦॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਜੋ (ਗਰੀਬ) ਗ਼ਰੀਬਾਂ ਨੂੰ ਨਿਵਾਜਣ ਵਾਲਾ, ਪਾਲਨ ਵਾਲਾ ਵਾਹਿਗੁਰੂ ਹੈ, ਉਹ ਸਾਡਾ (ਸੁਆਮੀ) ਮਾਲਕ ਹੈ।

**ਉਥਾਨਕਾ :**

ਕਾਂਸ਼ੀ ਵਿਚ ਕਿਸੇ ਪ੍ਰੇਮੀ ਨੇ ਘਰ ਵਿਚ ਭੋਜਨ ਤਿਆਰ ਕਰਕੇ ਬਹੁਤ ਸਾਰੇ ਸਾਧੂ ਮਹਾਤਮਾ ਨੂੰ ਨਿਉਂਦਾ ਕੀਤਾ ਅਤੇ ਨਾਲ ਹੀ ਭਗਤ ਕਬੀਰ ਜੀ ਨੂੰ ਬੇਨਤੀ ਕੀਤੀ ਕਿ ਮਹਾਰਾਜ ਆਪ ਜੀ ਵੀ ਘਰ ਵਿਚ ਆ ਕੇ ਦਰਸ਼ਨ ਦਿਉ। ਤਾਂ ਭਗਤ ਕਬੀਰ ਜੀ ਉਸ ਦੀ ਬੇਨਤੀ ਮੰਨ ਕੇ ਉਸ ਦੇ ਘਰ ਵਿਚ ਚਲੇ ਗਏ। ਜਿਸ ਵੇਲੇ ਪੰਗਤ ਸਜ ਗਈ ਅਤੇ ਸਾਰਿਆਂ ਨੂੰ ਪ੍ਰਸ਼ਾਦਾ ਪਰੋਸ ਦਿੱਤਾ ਗਿਆ ਤਾਂ ਉਸ ਵੇਲੇ ਦਾਈ ਨੇ ਆ ਕੇ ਵਧਾਈ ਦਿੱਤੀ ਕਿ ਹੇ ਸੰਤ ਮਹਾਂਪੁਰਖੋ ! ਬੜੀ ਖ਼ੁਸ਼ੀ ਦੀ ਗੱਲ ਹੈ, ਜਿਸ ਸੇਵਕ ਦੇ ਘਰ ਵਿਚ ਤੁਸੀਂ ਪ੍ਰਸ਼ਾਦਾ ਛਕਣ ਵਾਸਤੇ ਆਏ ਹੋ, ਉਸ ਦੇ ਘਰ ਵਿਚ ਪੁੱਤਰ ਪੈਦਾ ਹੋਇਆ ਹੈ। ਇਹ ਗੱਲ ਸੁਣਦਿਆਂ ਸਾਰ ਸਾਰੇ ਬ੍ਰਾਹਮਣ ਤਾਂ ਸੂਤਕ-ਸੂਤਕ ਕਹਿ ਕੇ ਉੱਠ ਖਲੋਤੇ। ਪਰ ਭਗਤ ਕਬੀਰ ਸਾਹਿਬ ਜੀ ਪੰਗਤ ਵਿੱਚ ਹੀ ਬੈਠੇ ਰਹੇ ਤੇ ਬੜੇ ਅਨੰਦ ਨਾਲ ਪ੍ਰਸ਼ਾਦਾ ਛਕਿਆ। ਇਕ ਤਾਂ ਪੰਡਿਤ ਵੈਸੇ ਭੁੱਖੇ ਸਨ ਤੇ ਦੂਸਰਾ ਕਬੀਰ ਸਾਹਿਬ ਜੀ ਨੂੰ ਭੋਜਨ ਛਕਦਿਆਂ ਵੇਖ ਕੇ ਗੁੱਸੇ ਵਿਚ ਆ ਕੇ ਕਹਿਣ ਲੱਗੇ ਕਿ ਹੇ ਕਬੀਰ ਤੂੰ

---

* ਗਿਆਨ ਦੀ ਸਮਗ੍ਰੀ ਦੇ ੨੦ ਗੁਣ:- ਸਚਖੰਡ ਵਾਸੀ ਬ੍ਰਹਮ ਗਿਆਨੀ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰਾਂਵਾਲਿਆਂ ਨੇ "ਸ੍ਰੀ ਗੁਰਮੁਖ ਪ੍ਰਕਾਸ਼ ਗ੍ਰੰਥ" ਵਿਚ ਗਿਆਨ ਦੀ ਸਮਗ੍ਰੀ ਦੇ ਇਹ ਵੀਹ ਗੁਣ ਕਥਨ ਕੀਤੇ ਹਨ।

**ਅਪਨੇ ਗੁਣ ਕੀ ਸਿਫਤ ਨ ਕਰਨੰ ॥ ਧਰਮ ਨਿਜ ਜਸੁ ਹੇਤ ਨ ਬਰਨੰ ॥**
**ਦੁਖ ਕਿਸੇ ਨਹਿ ਜੀਵ ਕੋ ਦੇਨਾ ॥ ਨਿਰਬਲ ਕਾ ਅਪਰਾਧ ਸਹਿ ਲੈਨਾ ॥੬੨॥**
**ਅਕੁਟਲੰ ਰਹਿਣਾ ਨੀਤ ਪਿਆਰੇ ॥ ਗੁਰ ਸੇਵਾ ਤਨ ਮਨ ਧਨ ਵਾਰੇ ॥**
**ਜਲ ਮਾਟੀ ਤੇ ਤਨ ਸੁਧ ਕੀਜੈ ॥ ਰਾਗ ਦ੍ਵੈਖ ਤਜ ਮਨ ਸੁਧ ਥੀਜੈ ॥੬੩॥**
**ਮੁਕਤਿ ਮਾਰਗ ਮੈਂ ਦ੍ਰਿੜ੍ਹ ਭਰੋਸਾ ॥ ਸੰਜਮ ਸਦਾ ਸਰੀਰ ਰਖੋਸਾ ॥**
**ਇੰਦਰੀ ਵਿਸ਼ੇ ਤੇ ਕਰ ਵੈਰਾਗਾ ॥ ਨਿਰਹੰਕਾਰ ਹੋਇ ਬਡ ਭਾਗਾ ॥੬੪॥**
**ਜਨਮ ਮਰਨ ਜਰਾ ਰੋਗ ਜੋ ਦੁਖਾ ॥ ਦੋਖ ਰੂਪ ਸਮਝੇ ਗੁਰਮੁਖਾ ॥**
**ਇਸਤ੍ਰੀ ਪੁਤਰ ਮੋਹਿ ਤਿਆਗੇ ॥ ਪੁਤਰ ਆਦਿ ਸੁਖ ਦੁਖ ਬੈਰਾਗੇ ॥੬੫॥**
**ਭਲੇ ਬੁਰੇ ਸੰਗ ਸਮਚਿਤ ਰਹਿਣਾ ॥ ਹਰਿ ਬਿਨਤਜਾਗ ਇਕ ਮਨ ਹਰਿ ਗਹਿਣਾ ॥**
**ਚਿਤ ਪ੍ਰਸੰਨ ਹਿਤ ਰਹੈ ਇਕਾਂਤੀ ॥ ਬਾਹਰ ਮੁਖ ਜਨ ਤਿਆਗ ਸੰਗਾਤੀ ॥੬੬॥**
**ਤੱਤਤ੍ਵੰ ਪਦਾਰਥ ਸੋਧਨ ਕਰਨਾ ॥ ਮੁਕਤਿ ਸਰਬ ਸੇ ਊਚ ਬਿਚਰਨਾ ॥**
**ਬੀਸ ਗੁਣ ਏਹੁ ਗਿਆਨ ਸਮੱਗਰੀ ॥ ਬਰਨੇ ਭਿੰਨ ਭਿੰਨ ਉਜੱਗਰੀ ॥੬੭॥**

ਗੀਤਾ ਵਿੱਚ ਵੀ ਗਿਆਨ ਦੀ ਸਮੱਗਰੀ ਦੇ ੨੦ ਗੁਣ ਦੱਸੇ ਗਏ ਹਨ।

ਤਾਂ ਏਨਾ ਵੱਡਾ ਸਾਧੂ ਤੇ ਵੈਸ਼ਨੋ ਹੈ ਫਿਰ ਵੀ ਤੂੰ ਸੂਤਕ ਵਾਲਿਆਂ ਦੇ ਘਰੋਂ ਭੋਜਨ ਕਿਵੇਂ ਛੱਕ ਲਿਆ? ਤਾਂ ਕਬੀਰ ਸਾਹਿਬ ਜੀ ਕਹਿੰਦੇ ਕਿ ਪੰਡਿਤੋ ! ਤੁਸੀਂ ਹੀ ਦੱਸੋ ਕਿ ਸੂਤਕ ਕਿਥੇ ਨਹੀਂ ਹੈ? ਪੰਡਿਤ ਕਹਿੰਦੇ ਕਿ ਕਬੀਰ ਜੀ ਸਿਧ ਕਰਕੇ ਵਿਖਾਉ। ਤਾਂ ਉਸ ਵਕਤ ਕਬੀਰ ਸਾਹਿਬ ਜੀ ਨੇ ਸੂਤਕ ਨੂੰ ਸਭ ਥਾਵਾਂ 'ਤੇ ਸਿਧ ਕਰਦੇ ਹੋਏ ਇਹ ਪਾਵਨ ਉਪਦੇਸ਼ ਕੀਤਾ।

**ਜਲਿ ਹੈ ਸੂਤਕੁ, ਥਲਿ ਹੈ ਸੂਤਕੁ, ਸੂਤਕ ਓਪਤਿ ਹੋਈ ॥**

ਹੇ ਪੰਡਿਤੋ ! (ਜਲਿ) ਜਲ ਵਿਚ ਵੀ *ਸੂਤਕ ਹੈ ਕਿਉਂਕਿ ਜਲ ਵਿੱਚ ਤਾਂ ਵਿਚ ਡੱਡੀਆਂ, ਮੱਛੀਆਂ ਦੇ ਬੱਚੇ ਪੈਦਾ ਹੁੰਦੇ ਹੀ ਰਹਿੰਦੇ ਹਨ, (ਥਲਿ) ਥਲਾਂ ਵਿਚ ਵੀ ਸੂਤਕ ਹੈ ਕਿਉਂਕਿ ਥਲਾਂ ਵਿਚ ਟਿੱਡੀਆਂ, ਕਿਰਲੀਆਂ ਆਦਿ ਬੱਚੇ ਦਿੰਦੀਆਂ ਰਹਿੰਦੀਆਂ ਹਨ ਅਤੇ ਇਸ ਪ੍ਰਕਾਰ ਜੋ ਖੇਤੀ ਦੀ (ਓਪਤਿ) ਉਤਪਤੀ (ਹੋਈ) ਹੋ ਰਹੀ ਹੈ ਇਹ ਵੀ ਸੂਤਕ ਹੀ ਹੈ ਕਿਉਂਕਿ ਬੀਜਣ ਤੋਂ ਬਾਅਦ ਉਤਭੁਜ ਖਾਣੀ ਵੀ ਉੱਗਦੀ ਹੈ, ਹਰੀ ਹੁੰਦੀ ਹੈ।

**ਜਨਮੇ ਸੂਤਕੁ, ਮੂਏ ਫੁਨਿ ਸੂਤਕੁ; ਸੂਤਕ ਪਰਜ ਬਿਗੋਈ ॥੧॥**

ਜਦੋਂ ਕੋਈ (ਜਨਮੇ) ਜੰਮਦਾ ਹੈ ਉਸ ਨੂੰ ਤੁਸੀਂ ਸੂਤਕ ਸਮਝਦੇ ਹੋ ਅਤੇ (ਫੁਨਿ) ਪੁਨਾ (ਮੂਏ) ਮਰੇ ਤੋਂ ਪਾਤਕ ਸਮਝਦੇ ਹੋ, ਉਹ ਵੀ ਤਹਾਨੂੰ ਸੂਤਕ ਹੀ ਹੈ। ਇਉਂ ਤੁਸੀਂ ਸਾਰੀ (ਪਰਜ) ਪਰਜਾ ਸੂਤਕ-ਸੂਤਕ ਕਰਕੇ (ਬਿਗੋਈ) ਭਿਆਨਕ ਕਰ ਛੱਡੀ ਹੈ, ਖਰਾਬ ਕਰ ਛੱਡੀ ਹੈ।

**ਕਹੁ ਰੇ ਪੰਡੀਆ; ਕਉਨ ਪਵੀਤਾ ॥**

(ਰੇ) ਹੇ (ਪੰਡੀਆ) ਪੰਡਿਤ, ਵਿਦਵਾਨੋ ! ਸਾਨੂੰ (ਕਹੁ) ਦੱਸਣਾ ਕਰੋ ਕਿ ਸੂਤਕ ਤੋਂ ਬਿਨਾਂ (ਕਉਨ) ਕੌਣ (ਪਵੀਤਾ) ਪਵਿੱਤਰ ਹੈ।

**ਐਸਾ ਗਿਆਨੁ; ਜਪਹੁ ਮੇਰੇ ਮੀਤਾ ॥੧॥ ਰਹਾਉ ॥**

ਹੇ ਮੇਰੇ (ਮੀਤਾ) ਸੱਜਣੋ ! ਐਸੇ ਗਿਆਨ ਕਰਕੇ ਪ੍ਰਮੇਸਰ ਨੂੰ (ਜਪਹੁ) ਜਪਣਾ ਕਰੋ। **ਵਾ:** (ਜਪਹੁ) ਜਾਨਣਾ ਕਰੋ।

**ਨੈਨਹੁ ਸੂਤਕੁ, ਬੈਨਹੁ ਸੂਤਕੁ; ਸੂਤਕੁ ਸ੍ਰਵਨੀ ਹੋਈ ॥**

ਜਦੋਂ (ਨੈਨਹੁ) ਅੱਖਾਂ ਨਾਲ ਬੇਗਾਨਾ ਰੂਪ ਦੇਖੀਦਾ ਹੈ, ਇਹ ਵੀ ਸੂਤਕ ਹੈ ਕਿਉਂਕਿ ਅੱਖਾਂ ਦੀਆਂ ਪਲਕਾਂ ਨਾਲ ਦ੍ਰਿਸ਼ਟੀ ਜੰਮਦੀ ਹੈ। ਫੇਰ ਜਦੋਂ (ਬੈਨਹੁ) ਬਚਨਾਂ ਨਾਲ ਆਪਣੀ ਉਸਤਤੀ ਤੇ ਕਿਸੇ ਦੀ ਨਿੰਦਿਆ ਕਰੀਦੀ ਹੈ ਇਹ ਵੀ ਸੂਤਕ ਹੈ ਕਿਉਂਕਿ ਬਚਨਾਂ ਨਾਲ ਵਾਕ ਜੰਮਦਾ ਹੈ ਅਤੇ ਜਦੋਂ ਕੰਨਾਂ ਵਿੱਚ ਨਿੰਦਿਆਂ ਜਾਂ ਉਸਤਤ ਦੀ ਆਵਾਜ ਪੈਂਦੀ ਹੈ ਇਹ ਵੀ ਕੰਨਾਂ ਵਿੱਚ ਸੂਤਕ ਹੀ ਚਿੰਬੜਦਾ ਹੈ।

**ਮਨ ਕਾ ਸੂਤਕੁ ਲੋਭੁ ਹੈ ਜਿਹਵਾ ਸੂਤਕੁ ਕੂੜੁ ॥**
**ਅਖੀ ਸੂਤਕੁ ਵੇਖਣਾ ਪਰ ਤ੍ਰਿਅ ਪਰ ਧਨ ਰੂਪੁ ॥**
**ਕੰਨੀ ਸੂਤਕੁ ਕੰਨਿ ਪੈ ਲਾਇਤਬਾਰੀ ਖਾਹਿ ॥**
**ਨਾਨਕ ਹੰਸਾ ਆਦਮੀ ਬਧੇ ਜਮ ਪੁਰਿ ਜਾਹਿ ॥੨॥** (ਅੰਗ: ੪੭੨)

---

* **ਸੂਤਕ :** ਸੂਤ ਨਾਮ ਹੈ ਪੁੱਤਰ ਦਾ ਤੇ (ਕ) ਨਾਮ ਪੈਦਾ ਹੋਣ ਵੇਲੇ ਦੀ ਅਪਵਿੱਤਰਤਾ ਦਾ ਹੈ, ਭਾਵ ਜਦੋਂ ਬੱਚਾ ਜਨਮ ਲੈਂਦਾ ਹੈ ਤਾਂ ਉਸ ਅਪਵਿੱਤਰਤਾ ਨੂੰ ਪੰਡਿਤ ਸੂਤਕ ਕਹਿੰਦੇ ਹਨ ਅਤੇ ਮਰਨ ਦੇ ਪਿੱਛੋਂ ਜੋ ਅਪਵਿੱਤਰਤਾ ਹੁੰਦੀ ਹੈ ਉਸ ਨੂੰ ਪੰਡਿਤ ਪਾਤਕ ਕਹਿੰਦੇ ਹਨ। ਇਹ ਅਪਵਿੱਤਰਤਾ ਰਾਜੇ ਦੇ ਘਰ ੧੦ ਦਿਨ, ਬ੍ਰਹਮਣ ਦੇ ੧੧ ਦਿਨ, ਛਤ੍ਰੀ ਦੇ ੧੨ ਜਾਂ ੧੩ ਦਿਨ, ਵੈਸ਼ ਦੇ ੧੫ ਦਿਨ ਅਤੇ ਸ਼ੂਦਰ ਦੇ ੧੭ ਦਿਨ ਮੰਨੀ ਗਈ ਹੈ।

**ਊਠਤ ਬੈਠਤ ਸੂਤਕੁ ਲਾਗੈ; ਸੂਤਕੁ ਪਰੈ ਰਸੋਈ ॥੨॥**

ਜਦੋਂ (ਊਠਤ) ਉੱਠਣ ਤੇ (ਬੈਠਤ) ਬੈਠਣ ਲੱਗਿਆਂ ਅਨੇਕਾਂ ਸੂਖਮ ਜੀਵ ਜੰਤ ਮਰਦੇ ਹਨ, ਉਦੋਂ ਵੀ ਤਹਾਨੂੰ ਸੂਤਕ ਹੀ (ਲਾਗੈ) ਲੱਗਦਾ ਹੈ ਅਤੇ ਰਸੋਈ ਵਿਚ ਵੀ ਸੂਤਕ ਹੀ (ਪਰੈ) ਪੈ ਰਿਹਾ ਹੈ।

**ਜੇ ਕਰਿ ਸੂਤਕੁ ਮੰਨੀਐ ਸਭ ਤੈ ਸੂਤਕੁ ਹੋਇ ॥**
**ਗੋਹੇ ਅਤੈ ਲਕੜੀ ਅੰਦਰਿ ਕੀੜਾ ਹੋਇ ॥**
**ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ ॥**
**ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ ॥**
**ਸੂਤਕੁ ਕਿਉ ਕਰਿ ਰਖੀਐ ਸੂਤਕੁ ਪਵੈ ਰਸੋਇ ॥** (ਅੰਗ: ੪੭੨)

**ਫਾਸਨ ਕੀ ਬਿਧਿ, ਸਭੁ ਕੋਊ ਜਾਨੈ; ਛੂਟਨ ਕੀ ਇਕੁ ਕੋਈ ॥**

ਸੰਸਾਰ ਵਿਚ (ਫਾਸਨ) ਫਸਣ (ਕੀ) ਦੀ (ਬਿਧਿ) ਵਿਧੀ ਵਾ: ਸੰਸਾਰ ਨੂੰ ਫਸਾਉਣ ਦੀ ਵਿਧੀ ਨੂੰ ਤਾਂ ਸਭ ਕੋਈ (ਜਾਨੈ) ਜਾਣਦਾ ਹੈ ਪਰ (ਛੂਟਨ) ਛੁੱਟਣ ਦੀ ਭਾਵ ਮੁਕਤ ਹੋਣ ਦੀ ਵਿਧੀ ਨੂੰ ਕੋਈ-ਕੋਈ ਇਕ-ਅੱਧਾ ਬ੍ਰਹਮ ਗਿਆਨੀ ਹੀ ਜਾਣਦਾ ਹੈ।

**ਕਹਿ ਕਬੀਰ, ਰਾਮੁ ਰਿਦੈ ਬਿਚਾਰੈ; ਸੂਤਕੁ ਤਿਨੈ ਨ ਹੋਈ ॥੩॥੪੧॥**

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! ਜਿਹੜੇ (ਰਾਮੁ) ਪ੍ਰਮੇਸਰ ਦੇ ਨਾਮ ਨੂੰ ਆਪਣੇ (ਰਿਦੈ) ਹਿਰਦੇ ਵਿਚ (ਬਿਚਾਰੈ) ਵਿਚਾਰਦੇ ਹਨ। (ਤਿਨੈ) ਉਹਨਾਂ ਪਿਆਰਿਆਂ ਨੂੰ ਕਦੇ ਵੀ ਸੂਤਕ ਭਾਵ ਅਪਵਿੱਤਰਤਾ (ਨ ਹੋਈ) ਨਹੀਂ ਹੁੰਦੀ।
ਇਉਂ ਪੰਡਿਤੋਂ ਸੂਤਕ ਤੋਂ ਬਚਿਆ ਜਾ ਸਕਦਾ ਹੈ। ਹੋਰ ਕੋਈ ਉਪਾਅ ਨਹੀਂ।

## ਗਉੜੀ ॥

**ਪਹਿਲੀ ਉਥਾਨਕਾ :**

ਇਕ ਵਾਰ ਭਗਤ ਕਬੀਰ ਸਾਹਿਬ ਜੀ ਆਪਣੇ ਗੁਰੂ ਰਾਮਾਨੰਦ ਜੀ ਦੇ ਪਾਸ ਦਰਸ਼ਨ ਕਰਨ ਵਾਸਤੇ ਗਏ ਤਾਂ ਅੱਗੋਂ ਰਾਮਾਨੰਦ ਜੀ ਕਹਿਣ ਲੱਗੇ ਕਿ ਕਬੀਰ ਜੀ ! ਅਸੀਂ ਤੇਰੇ ਉੱਪਰ ਬੜੇ ਪ੍ਰਸੰਨ ਹਾਂ। ਤੂੰ ਜੋ ਕੁਝ ਵੀ ਪੁੱਛਣਾ ਚਾਹੁੰਦਾ ਹੈ, ਪੁੱਛ ਲੈ। ਤਾਂ ਰਾਮਾਨੰਦ ਜੀ ਨੂੰ ਕਬੀਰ ਸਾਹਿਬ ਜੀ ਸਵਾਲ ਕਰਦੇ ਹਨ।

**ਦੂਸਰੀ ਉਥਾਨਕਾ :**

ਜਦੋਂ ਭਗਤ ਕਬੀਰ ਸਾਹਿਬ ਜੀ ਨੂੰ ਪ੍ਰਮੇਸਰ ਨੇ ਸਾਖਿਆਤ ਹੋ ਕੇ ਦਰਸ਼ਨ ਦਿੱਤੇ ਤਾਂ ਕਬੀਰ ਸਾਹਿਬ ਜੀ ਪ੍ਰਮੇਸ਼ਰ ਅੱਗੇ ਪ੍ਰਸ਼ਨ ਕਰਦੇ ਹਨ।

**ਤੀਸਰੀ ਉਥਾਨਕਾ :**

ਕੁਝ ਬ੍ਰਾਹਮਣ ਭਗਤ ਕਬੀਰ ਸਾਹਿਬ ਜੀ ਦੇ ਨਾਲ ਜਿਦ ਕਰਨ ਲੱਗੇ ਕਿ ਤੀਰਥ ਵੱਡਾ ਹੈ ਕਿ ਹਰੀ ਦਾ ਦਾਸ ਵੱਡਾ ਹੈ ਤਾਂ ਕਬੀਰ ਸਾਹਿਬ ਜੀ ਨੇ ਉੱਤਰ ਦਿੱਤਾ ਕਿ ਹਰੀ ਦਾ ਦਾਸ ਵੱਡਾ ਹੈ, ਜਦੋਂ ਉਹਨਾਂ ਬ੍ਰਾਹਮਣਾਂ ਨੇ ਪੰਜ ਸੱਤ ਵਾਰ ਇਹੋ ਹੀ ਕਿਹਾ ਕਿ ਤੀਰਥ ਵੱਡਾ ਹੈ ਤਾਂ ਭਗਤ ਕਬੀਰ ਸਾਹਿਬ ਜੀ ਨੇ ਪ੍ਰਮੇਸਰ ਦੇ ਸਨਮੁਖ ਹੁੰਦਿਆਂ ਬੇਨਤੀ ਰੂਪ

ਵਿੱਚ ਇਹ ਸ਼ਬਦ ਉਚਾਰਨ ਕੀਤਾ। *(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ', ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

**ਨੋਟ :** ਕਬੀਰ ਸਾਹਿਬ ਜੀ ਦੇ ਇਹ ਪ੍ਰਸ਼ਨ ਰਾਮਾਨੰਦ ਜੀ ਦੇ ਪਾਸ ਅਤੇ ਪ੍ਰਮੇਸ਼ਰ ਦੇ ਅੱਗੇ ਇੱਕਠੇ ਹੀ ਹਨ।

## ਝਗਰਾ ਏਕੁ ਨਿਬੇਰਹੁ; ਰਾਮ ॥
## ਜਉ ਤੁਮ; ਅਪਨੇ ਜਨ ਸੌ ਕਾਮੁ ॥੧॥ ਰਹਾਉ ॥

ਹੇ (ਰਾਮ) ਰਾਮਾਨੰਦ ਜੀ ! ਸਾਡੇ ਅੰਦਰ ਜੋ ਦੁਨੀਆਂ ਦਾ (ਏਕੁ) ਇਕ (ਝਗਰਾ) ਝਗੜਾ ਪਿਆ ਹੋਇਆ ਹੈ ਆਪ ਕ੍ਰਿਪਾ ਕਰਕੇ ਉਸ ਝਗੜੇ ਨੂੰ (ਨਿਬੇਰਹੁ) ਨਿਬੇੜਨਾ ਕਰੋ, ਮੇਟਣਾ ਕਰੋ। (ਜਉ) ਜੇਕਰ (ਤੁਮ) ਤੁਹਾਡਾ ਆਪਣੇ (ਜਨ) ਜਨਾ ਦੀ (ਸੌ) ਕਲਿਆਣ ਕਰਨ ਦਾ (ਕਾਮੁ) ਕੰਮ ਹੈ ਕਿ ਅਸੀਂ ਆਪ ਦੇ ਸੇਵਕਾਂ ਨੂੰ ਮੁਕਤ ਕਰ ਦੇਣਾ ਹੈ। **ਵਾ:** ਜੋ ਤੁਹਾਡਾ ਜਨਾਂ ਦੇ (ਸੌ) ਨਾਲ ਪਰਉਪਕਾਰ ਕਰਨ ਦਾ ਕੰਮ ਹੈ। **ਵਾ:** ਜੋ ਤੁਹਾਡਾ ਜਨਾਂ ਦੇ (ਸੌ) ਸੰਕਲਪ ਮੇਟਣੇ ਦਾ ਕੰਮ ਹੈ। **ਵਾ:** ਜਨਾਂ ਦੀ ਰੱਖਿਆ ਕਰਨ ਦਾ ਕੰਮ ਹੈ।

**ਅਥਵਾ :** ਹੇ (ਰਾਮ) ਪ੍ਰਮੇਸ਼ਰ ਜੀ ! ਸਾਡਾ ਜੰਮਣ-ਮਰਨ ਦਾ ਇਕ ਝਗੜਾ (ਨਿਬੇਰਹੁ) ਨਿਬੇੜ ਦਿਉ, ਮੇਟ ਦਿਉ (ਜਉ) ਜੇਕਰ (ਤੁਮ) ਤਹਾਨੂੰ ਆਪਣੇ (ਜਨ) ਸੇਵਕਾਂ ਦੇ (ਸੌ) ਸਾਥ ਇਹ (ਕਾਮੁ) ਕੰਮ ਹੈ ਕਿ ਮੇਰੇ ਜਨ ਮੇਰਾ ਹੀ ਰੂਪ ਹਨ। **ਵਾ:** (ਜਉ) ਜੇਕਰ (ਤੁਮ) ਤੁਹਾਡਾ ਦੁਨੀਆਂ ਦੇ ਵਿੱਚ ਆਪਣੇ (ਜਨ) ਜਨਾਂ ਦੀ ਪ੍ਰਭਤਾ ਪ੍ਰਗਟ ਕਰਨ ਦਾ, ਸੋਭਾ ਕਰਵਾਉਣ ਦਾ ਇਹ (ਕਾਮੁ) ਕੰਮ ਹੈ।

ਇਹ ਸੁਣ ਕੇ ਅੱਗੋਂ ਰਾਮਾਨੰਦ ਜੀ **ਵਾ:** ਪ੍ਰਮੇਸਰ ਜੀ ਕਹਿੰਦੇ ਹਨ, ਕਿ ਹੇ ਕਬੀਰ ! ਤੇਰਾ ਝਗੜਾ ਕੀ ਹੈ? ਤੂੰ ਆਪਣਾ ਪ੍ਰਸ਼ਨ ਪੁੱਛਣਾ ਕਰ। ਤਾਂ ਕਬੀਰ ਜੀ ਸਲੇਖਾ ਅਲੰਕਾਰ ਦੁਆਰਾ ਕਹਿੰਦੇ ਹਨ :

**ਨੋਟ :** ਅੱਗੇ ਕਬੀਰ ਸਾਹਿਬ ਜੀ ਹਰੇਕ ਪੰਕਤੀ ਵਿੱਚ ਪ੍ਰਸ਼ਨ ਦੇ ਨਾਲ ਹੀ ਉੱਤਰ ਦੇਣਗੇ।

## ਇਹੁ ਮਨੁ ਬਡਾ; ਕਿ ਜਾ ਸਉ ਮਨੁ ਮਾਨਿਆ ॥

**ਪ੍ਰਸ਼ਨ :** ਹੇ ਮਹਾਰਾਜ ! ਇਹ ਮਨ (ਬਡਾ) ਵੱਡਾ ਹੈ ਕਿ (ਜਾ) ਜਿਸ ਪਦਾਰਥ ਦੇ (ਸਉ) ਨਾਲ ਮਨ (ਮਾਨਿਆ) ਮੰਨਿਆ ਹੈ, ਉਹ ਵੱਡਾ ਹੈ?

**ਉੱਤਰ :** ਹੇ ਭਾਈ ! ਉਹ ਪਦਾਰਥ ਹੀ ਵੱਡੇ ਹਨ, ਜਿਹੜੇ ਮਨ ਨੂੰ ਆਪਣੇ ਵਿਚ ਮਨਾ ਲੈਂਦੇ ਹਨ। ਭਾਵ ਜਿਹੜੇ ਪਦਾਰਥ ਮਨ ਨੂੰ ਲਾਲਚੀ, ਤ੍ਰਿਸ਼ਨਾਲੂ ਬਣਾ ਕੇ ਆਪਣੇ ਵੱਲ ਖਿੱਚ ਲੈਂਦੇ ਹਨ। ਉਹ ਪਦਾਰਥ ਵੱਡੇ ਹਨ।

## ਰਾਮੁ ਬਡਾ; ਕੈ ਰਾਮਹਿ ਜਾਨਿਆ ॥੧॥

**ਪ੍ਰਸ਼ਨ :** ਹੇ ਮਹਾਰਾਜ ! (ਰਾਮੁ) ਪ੍ਰਮੇਸਰ ਵੱਡਾ ਹੈ ਕਿ ਉਸ (ਰਾਮਹਿ) ਪ੍ਰਮੇਸਰ ਨੂੰ ਜਾਨਣ ਵਾਲਾ ਵੱਡਾ ਹੈ?

**ਉੱਤਰ :** ਹੇ ਭਾਈ ! (ਰਾਮੁ) ਪ੍ਰਮੇਸਰ ਨੂੰ ਜਾਨਣ ਵਾਲੇ ਹੀ ਵੱਡੇ ਹਨ। ਕਿਉਂਕਿ ਪ੍ਰਮੇਸ਼ਰ ਨੇ ਆਪ ਦੇ ਜਾਨਣ ਵਾਲਿਆਂ ਨੂੰ ਹੀ ਵੱਡਾ ਬਣਾਇਆ ਹੈ।

ਜਿਵੇਂ ਗੁਰਬਾਣੀ ਦਾ ਫ਼ੁਰਮਾਨ ਹੈ।

**ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ ॥**

**ਏਕ ਸਮੈ ਮੋ ਕਉ ਗਹਿ ਬਾਂਧੈ ਤਉ ਫੁਨਿ ਮੋ ਪੈ ਜਬਾਬੁ ਨ ਹੋਇ ॥** *(ਅੰਗ: ੧੨੫੨)*

**ਵਾ:** ਰਾਮ ਨੂੰ ਜਾਨਣ ਵਾਲਿਆਂ ਕਰਕੇ ਹੀ ਉਸ ਪ੍ਰਮੇਸਰ ਦੀ ਪ੍ਰਾਪਤੀ ਹੁੰਦੀ ਹੈ। **ਵਾ:** ਆਪਣੇ ਪਿਆਰਿਆਂ ਕਰਕੇ ਹੀ ਵੱਡਾ ਜਾਨਿਆ ਜਾਂਦਾ ਹੈ। ਇਸ ਲਈ ਪ੍ਰਮੇਸਰ ਨੂੰ ਜਾਨਣ ਵਾਲੇ ਹੀ ਵੱਡੇ ਹਨ।

## ਸਾਖੀ—ਕ੍ਰਿਸ਼ਨ ਜੀ ਦੇ ਪ੍ਰਣ ਤੋੜਨ ਦੀ

ਜਿਸ ਪ੍ਰਕਾਰ ਸ੍ਰੀ ਕ੍ਰਿਸ਼ਨ ਜੀ ਨੇ ਪ੍ਰਣ ਕੀਤਾ ਸੀ ਕਿ ਮੈਂ ਮਹਾਂ ਭਾਰਤ ਦੇ ਜੰਗ ਵਿਚ ਸਸਤ੍ਰ ਧਾਰਨ ਨਹੀਂ ਕਰਾਂਗਾ। ਪਰ ਉਸ ਪ੍ਰਣ ਨੂੰ ਭੀਸ਼ਮ ਪਿਤਾਮਾ ਨੇ ਛੁਡਾ ਦਿੱਤਾ ਸੀ। ਭਾਵ ਭੀਸ਼ਮ ਪਿਤਾਮਾ ਨੇ ਵੀ ਇਹ ਪ੍ਰਣ ਕੀਤਾ ਸੀ ਕਿ ਮੈਂ ਸ੍ਰੀ ਕ੍ਰਿਸ਼ਨ ਜੀ ਨੂੰ ਸ਼ਸਤ੍ਰ ਜ਼ਰੂਰ ਧਾਰਨ ਕਰਾਵਾਂਗਾ। ਜਿਸ ਵੇਲੇ ਜੰਗ ਵਿਚ ਭੀਸ਼ਮ ਪਿਤਾਮਾ ਨੇ ਬਹੁਤ ਤੀਰ ਚਲਾਏ ਅਤੇ ਅਰਜਨ ਨੂੰ ਇਕ ਵੀ ਤੀਰ ਨਾ ਚਲਾਉਣ ਦਿੱਤਾ ਤਾਂ ਉਸ ਵੇਲੇ ਸ੍ਰੀ ਕ੍ਰਿਸ਼ਨ ਜੀ ਨੇ ਰਥ ਦਾ ਪਹੀਆ ਉਂਗਲ ਵਿਚ ਪਾ ਕੇ ਘੁਮਾਉਣਾ ਕੀਤਾ। ਤਾਂ ਭੀਸ਼ਮ ਪਿਤਾਮਾ ਨੇ ਕਿਹਾ ਕਿ ਹੇ ਭਗਵਾਨ! ਮੈਂ ਤਾਂ ਕੇਵਲ ਆਪ ਜੀ ਦਾ ਪ੍ਰਣ ਹੀ ਤੋੜਨਾ ਸੀ, ਮੈਂ ਅਰਜਨ ਨੂੰ ਮਾਰਨਾ ਨਹੀਂ ਸੀ। ਉਸ ਵਕਤ ਸ੍ਰੀ ਕ੍ਰਿਸ਼ਨ ਜੀ ਨੇ ਕਿਹਾ ਕਿ ਮੈਂ ਵੀ ਤੇਰੇ ਪ੍ਰਣ ਨੂੰ ਪੂਰਾ ਕਰਨ ਵਾਸਤੇ ਆਪਣਾ ਪ੍ਰਣ ਤੋੜਿਆ ਹੈ।

ਨੋਟ : **'ਸਾਖੀ-ਭਾਈ ਲਖੂ ਜੀ ਦੀ'** ਸ਼੍ਰੋਮਣੀ ਦਮਦਮੀ ਸਟੀਕ ਭਾਗ ਪਹਿਲਾ ਪੰਨਾ ੧੨੨ 'ਤੇ ਵੇਖੋ ਜੀ।

## ਸਾਖੀ—ਦਸਮ ਪਿਤਾ ਜੀ ਨੂੰ ਤਨਖਾਹ ਲਾਉਣ ਦੀ

ਦਸਮ ਪਾਤਸ਼ਾਹ ਜੀ ਜਦੋਂ ਦਾਦੂ ਦੁਆਰੇ ਗਏ ਤਾਂ ਦਾਦੂ ਦੀ ਸਮਾਧ ਵੱਲ ਨੂੰ ਮੁੱਖ ਕਰਕੇ ਤੀਰ ਨੂੰ ਨਮਸਕਾਰ ਕੀਤੀ। ਅਸਲ ਵਿਚ ਹਜ਼ੂਰ ਸ੍ਰੀ ਸੁਖਮਨੀ ਸਾਹਿਬ ਜੀ ਦਾ ਗੁਪਤ ਪਾਠ ਕਰ ਰਹੇ ਸਨ। ਜਦੋਂ ਇਸ ਪਵਿੱਤਰ ਬਾਣੀ ਦਾ ਭੋਗ ਪਿਆ ਤਾਂ ਨਮਸਕਾਰ ਕੀਤੀ ਸੀ। ਸਿੰਘਾਂ ਨੇ ਸਮਝਿਆ ਕਿ ਕਬਰ ਨੂੰ ਸੀਸ ਨਿਵਾਇਆ ਹੈ ਅਤੇ ਸਾਨੂੰ ਇਹ ਪ੍ਰਣ ਕਰਵਾਇਆ ਹੈ :

**ਜਾਗਤਿ ਜੋਤਿ ਜਪੈ ਨਿਸਿ ਬਾਸੁਰ ਏਕੁ ਬਿਨਾ ਮਨਿ ਨੈਕ ਨ ਆਨੈ ॥**
**ਪੂਰਨ ਪ੍ਰੇਮ ਪ੍ਰਤੀਤਿ ਸਜੈ ਬ੍ਰਤ ਗੋਰ ਮੜ੍ਹੀ ਮਠ ਭੂਲ ਨ ਮਾਨੈ ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

ਕਿਹਾ, "ਹਜ਼ੂਰ! ਤੁਸੀਂ ਸਮਾਧ ਨੂੰ ਸੀਸ ਕਿਉਂ ਨਿਵਾਇਆ ਹੈ? ਤੁਸੀਂ ਤਨਖ਼ਾਹੀਏ ਹੋ।" ਤਾਂ ਹਜ਼ੂਰ ਨੇ ਕਿਹਾ ਕਿ ਸਾਨੂੰ ਤਨਖ਼ਾਹ ਲਾਓ। ਇਕ ਸਿੰਘ ਨੇ ਸਭ ਤੋਂ ਪਹਿਲਾਂ ਪੰਜ ਹਜ਼ਾਰ ਕਿਹਾ, ਦੂਜੇ ਨੇ ਪੰਜ ਸੌ ਰੁਪਏ ਕਿਹਾ। ਪਰ ਫਿਰ ਵਿਚਾਰ ਕੀਤੀ ਕਿ ਸਤਿਗੁਰੂ ਜੀ ਤਾਂ ਸਮਰਥ ਹਨ, ਦੇ ਦੇਣਗੇ। ਜੇਕਰ ਆਪਾਂ ਕੋਲੋਂ ਕੋਈ ਗਲਤੀ ਹੋ ਗਈ ਤਾਂ ਇਤਨੀ ਰਕਮ ਕਿਥੋਂ ਦਿਆਂਗੇ। ਸੋ, ਫਿਰ ਪੰਝੀ ਰੁਪਏ ਹੀ ਲਾਏ ਗਏ, ਪਰ ਹਜ਼ੂਰ ਨੇ ਕਿਹਾ ਕਿ ਪਹਿਲਾਂ ਜੋ ਸਿੰਘ ਨੇ ਪੰਜ ਹਜ਼ਾਰ ਕਹੇ ਹਨ। ਅਸੀਂ ਉਨ੍ਹੇ ਹੀ ਦੇਵਾਂਗੇ, ਉਸ ਤੋਂ ਘੱਟ ਨਹੀਂ। ਫਿਰ ਸਤਿਗੁਰੂ ਜੀ ਨੇ ਪੰਜ ਹਜ਼ਾਰ ਰੁਪਏ ਦੇ ਦਿੱਤੇ। ਤਾਂ ਹਜ਼ੂਰ ਨੇ ਕਿਹਾ ਕਿ ਹੇ ਖ਼ਾਲਸਾ ਜੀ! ਅਸੀਂ ਏਹੀ ਵੇਖਣਾ ਸੀ ਕਿ ਖਾਲਸਾ ਕਿੰਨਾ ਕੁ ਮਰਯਾਦਾ ਵਿਚ ਪੱਕਾ ਹੈ। ਇਸ ਵਾਸਤੇ ਇਹ ਕੌਤਕ ਕੀਤਾ ਹੈ। ਹੁਣ ਤੁਹਾਡੇ ਵਿਚੋਂ ਭਾਵੇਂ ਕੋਈ ਕਿੰਨਾ ਵੀ ਵੱਡਾ ਕਿਉਂ ਨਾ ਹੋਵੇ। ਜਿੰਨਾਂ ਤੱਕ ਨਿਮਰਤਾ ਨੂੰ ਧਾਰ ਕੇ ਸਾਵਧਾਨ ਰਹੇਗਾ। ਉਨੇ ਚਿਰ ਤੱਕ ਹੀ ਤਿਆਰ ਬਰ ਤਿਆਰ ਰਹੇਗਾ ਅਤੇ ਜਦੋਂ ਹੰਕਾਰ ਆਦਿ ਕਰੋਗੇ ਤਾਂ ਫਿਰ ਲਾਭ ਨਹੀਂ ਹੋਵੇਗਾ।

## ਸਾਖੀ—ਮਹਾਰਾਜਾ ਰਣਜੀਤ ਸਿੰਘ ਜੀ ਦੀ

ਇਕ ਵਾਰ ਮਹਾਰਾਜ ਰਣਜੀਤ ਸਿੰਘ ਜੀ ਲਾਹੌਰ ਤੋਂ ਸ੍ਰੀ ਅੰਮ੍ਰਿਤਸਰ ਸਾਹਿਬ ਵੱਲ ਆ ਰਹੇ ਸਨ। ਰਸਤੇ ਵਿਚ ਅਟਾਰੀ ਦੇ ਨੇੜੇ ਕੁਝ ਲੋਕਾਂ ਨੇ ਅੱਗੋਂ ਹੋ ਕੇ ਬੇਨਤੀ ਕੀਤੀ ਕਿ ਮਹਾਰਾਜਾ ਸਾਹਿਬ! ਅਸੀਂ ਇਕ ਮੇਲਾ ਮਨਾ ਰਹੇ ਹਾਂ। ਆਪ ਜੀ ਵੀ ਕਿਰਪਾ ਕਰਕੇ ਹਾਜ਼ਰੀ ਭਰ ਕੇ ਜਾਉ। ਜਦੋਂ ਮਹਾਰਾਜ ਸਾਹਿਬ ਮੇਲੇ ਵਿਚ ਗਏ ਤਾਂ ਉਥੇ 'ਮੋਰਾਂ' ਨਾਮ ਦੀ ਇਕ ਪ੍ਰਸਿੱਧ 'ਕੰਜਰੀ' ਨਾਚ ਕਰ ਰਹੀ ਸੀ। ਮਹਾਰਾਜਾ ਸਾਹਿਬ ਜੀ ਨੇ ਇਨਾਮ ਤੌਰ ਤੇ ਉਸਨੂੰ ਇਕ ਹਾਰ ਦਿੱਤਾ ਤੇ ਅੱਗੇ ਚੱਲ ਪਏ। ਇਕ ਸਿੰਘ ਨੇ ਇਹ ਗੱਲ ਮਹਾਰਾਜੇ ਦੇ ਅੰਮ੍ਰਿਤਸਰ ਸਾਹਿਬ ਪਹੁੰਚਣ ਤੋਂ ਪਹਿਲਾਂ ਸ੍ਰੀ ਅਕਾਲ ਤਖਤ

ਸਾਹਿਬ ਦੇ ਜਥੇਦਾਰ ਅਕਾਲੀ ਫੂਲਾ ਸਿੰਘ ਜੀ ਨੂੰ ਆ ਕੇ ਦੱਸ ਦਿਤੀ। ਤਾਂ ਅਕਾਲੀ ਫੂਲਾ ਸਿੰਘ ਜੀ ਨੇ ਤਖਤ ਸਾਹਿਬ ਤੋਂ ਹੁਕਮ ਜਾਰੀ ਕਰਕੇ ਮਹਾਰਾਜੇ ਨੂੰ ਅਕਾਲ ਤਖਤ ਤੇ ਪੇਸ਼ ਹੋਣ ਲਈ ਕਿਹਾ। ਇਹ ਨਿਰਧਾਰਤ ਹੋਇਆ ਕਿ ਸ੍ਰੀ ਅਕਾਲ ਤਖਤ ਸਾਹਿਬ ਦੇ ਸਾਹਮਣੇ ਇਮਲੀ ਦੇ ਬੂਟੇ ਨਾਲ ਮਹਾਰਾਜੇ ਦੀਆਂ ਮੁਸ਼ਕਾਂ ਕੱਸੀਆਂ ਜਾਣ ਤੇ ਸਰੀਰ 'ਤੇ ੨੧ ਕੋਰੜੇ ਮਾਰੇ ਜਾਣ। ਤਾਂ ਮਹਾਰਾਜਾ ਨੇਤਰਾਂ ਵਿਚ ਜਲ ਭਰ ਕੇ ਕਹਿਣ ਲੱਗਾ ਕਿ ਖਾਲਸਾ ਜੀ! ਇੱਥੇ ਭਾਵੇ ਤੁਸੀਂ ਹੋਰ ਸਖਤ ਸਜਾ ਦੇ ਦੇਵੋ, ਪਰ ਅੱਗੇ ਪ੍ਰਲੋਕ ਵਿਚ ਮੈਨੂੰ ਜਮਾਂ ਦੇ ਵੱਸ ਨਾ ਪਾਇਓ। ਮਹਾਰਾਜਾ ਸਾਹਿਬ ਜੀ ਦੀ ਐਸੀ ਨਿਮਰਤਾ ਤੇ ਸਾਦਗੀ ਵੇਖ ਕੇ ਆਪ ਨੂੰ ਕੇਵਲ ਇਮਲੀ ਦੇ ਦਰੱਖ਼ਤ ਨਾਲ ਬੰਨ੍ਹਿਆ ਹੀ ਸੀ ਤੇ ਬਾਕੀ ਕੋਰੜਿਆਂ ਦੀ ਸਜ਼ਾ ਮੁਆਫ਼ ਕਰ ਦਿੱਤੀ ਗਈ। ਜਦੋਂ ਮੁਲਤਾਨ ਦੀ ਜੰਗ ਦੀ ਫਤਹਿ ਲਈ ਮਹਾਰਾਜਾ ਰਣਜੀਤ ਸਿੰਘ ਜੀ ਨੇ ਸ੍ਰੀ ਹਰਿਮੰਦਰ ਸਾਹਿਬ ਵਿਖੇ ਅਰਦਾਸ ਕਰਵਾਈ ਸੀ ਤਾਂ ਉਸ ਵਕਤ ਦਮਦਮੀ ਟਕਸਾਲ ਦੇ ਛੇਵੇਂ ਮੁਖੀ ਮਹਾਂਪੁਰਖ ਗਿਆਨੀ ਸੰਤ ਸਿੰਘ ਜੀ ਨੇ ਮਹਾਰਾਜ ਨੂੰ ਪ੍ਰੇਰਨਾ ਕਰਕੇ ਸ੍ਰੀ ਹਰਿਮੰਦਰ ਸਾਹਿਬ ਜੀ 'ਤੇ ਸੋਨੇ ਦੀ ਸੇਵਾ ਕਰਵਾਈ ਸੀ। ਇਸ ਪ੍ਰਕਾਰ ਪ੍ਰਮੇਸਰ ਦੇ ਨਾਮ ਨੂੰ ਜਾਨਣ ਵਾਲੇ ਹੀ ਵੱਡੇ ਹਨ।

## ਬ੍ਰਹਮਾ ਬਡਾ; ਕਿ ਜਾਸੁ ਉਪਾਇਆ ॥

**ਪ੍ਰਸ਼ਨ :** ਹੇ ਮਹਾਰਾਜ! ਬ੍ਰਹਮਾ (ਬਡਾ) ਵੱਡਾ ਹੈ ਕਿ (ਜਾਸੁ) ਜਿਸ ਵਾਹਿਗੁਰੂ ਨੇ ਪੈਦਾ ਕੀਤਾ ਹੈ, ਉਹ ਵੱਡਾ ਹੈ?

**ਉੱਤਰ :** (ਜਾਸੁ ਉਪਾਇਆ) ਜਿਸ ਵਾਹਿਗੁਰੂ ਨੇ ਬ੍ਰਹਮਾ ਨੂੰ ਪੈਦਾ ਕੀਤਾ ਹੈ, ਉਹੋ ਹੀ ਵੱਡਾ ਹੈ।

**ਕੋਟਿ ਬ੍ਰਹਮੇ ਜਗੁ ਸਾਜਣ ਲਾਏ ॥** *(ਅੰਗ : ੧੧੫੬)*

**ਬ੍ਰਹਮੇ ਦਿਤੇ ਬੇਦ ਪੂਜਾ ਲਾਇਆ ॥** *(ਅੰਗ: ੧੨੭੯)*

## ਬੇਦੁ ਬਡਾ; ਕਿ ਜਹਾਂ ਤੇ ਆਇਆ ॥੨॥

**ਪ੍ਰਸ਼ਨ :** ਹੇ ਮਹਾਰਾਜ! (ਬੇਦੁ) ਵੇਦ (ਬਡਾ) ਵੱਡਾ ਹੈ ਕਿ ਜਾਂ ਫਿਰ (ਜਹਾਂ ਤੇ) ਜਿਥੋਂ ਇਹ ਬ੍ਰਹਮਾ ਨੂੰ (ਆਇਆ) ਆ ਕੇ ਸੁਫਰਨ ਹੋਇਆ ਹੈ, ਉਹ ਵੱਡਾ ਹੈ?

**ਉੱਤਰ :** (ਜਹਾਂ ਤੇ ਆਇਆ) ਹੇ ਭਾਈ! ਜਿਥੋਂ ਵੇਦ ਆਇਆ ਹੈ, ਉਹ ਵਾਹਿਗੁਰੂ ਹੀ ਵੱਡਾ ਹੈ।

**ਜਿਹ ਮੁਖ ਬੇਦੁ ਗਾਇਤ੍ਰੀ ਨਿਕਸੈ ਸੋ ਕਿਉ ਬ੍ਰਹਮਨੁ ਬਿਸਰੁ ਕਰੈ ॥** *(ਅੰਗ: ੯੭੦)*

## ਕਹਿ ਕਬੀਰ; ਹਉ ਭਇਆ ਉਦਾਸੁ ॥

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਹੇ ਮਹਾਰਾਜ ਜੀ! ਮੇਰੇ ਇਤਨੇ ਹੀ ਪ੍ਰਸ਼ਨ ਸਨ, ਹੁਣ ਮੈਂ ਪ੍ਰਸ਼ਨ ਕਰਨ ਵੱਲੋਂ (ਉਦਾਸੁ) ਉਪਰਾਮ (ਭਇਆ) ਹੋ ਗਿਆ ਹਾਂ। ਭਾਵ ਹੁਣ ਮੈਨੂੰ ਕੋਈ ਸਵਾਲ ਨਹੀਂ ਫੁਰਦਾ।

ਤਾਂ ਅੱਗੋਂ ਰਾਮਾਨੰਦ ਜੀ ਵਾ: ਪ੍ਰਮੇਸਰ ਜੀ ਕਹਿੰਦੇ ਕਿ ਨਹੀਂ ਕਬੀਰ! ਇਕ ਪ੍ਰਸ਼ਨ ਹੋਰ ਪੁੱਛੋ ਲੈ। ਤਾਂ ਕਬੀਰ ਜੀ ਕਹਿੰਦੇ ਹਨ ਕਿ ਚੰਗਾ ਜੀ, ਇਕ ਹੋਰ ਪ੍ਰਸ਼ਨ ਪੁੱਛ ਲੈਂਦੇ ਹਾਂ। ਆਪ ਜੀ ਇਹ ਦੱਸੋ ਕਿ

---

* ਉਹ ਯਾਦਗਾਰੀ ਇਮਲੀ ਦਾ ਦਰੱਖਤ ਜੂਨ ੧੯੮੪ ਦੇ ਘੱਲੂਘਾਰੇ ਦੀ ਭੇਟਾ ਚੜ੍ਹ ਗਿਆ ਸੀ। ਫਿਰ ਉਸੇ ਹੀ ਅਸਥਾਨ 'ਤੇ ਮਹਾਂਪੁਰਖ ਬਾਬਾ ਠਾਕੁਰ ਸਿੰਘ ਜੀ ਖਾਲਸਾ ਭਿੰਡਰਾਂਵਾਲਿਆਂ ਨੂੰ ਜਦ ਸ੍ਰੀ ਅਕਾਲ ਤਖਤ ਸਾਹਿਬ ਜੀ ਦੀ ਸੇਵਾ ਮਿਲੀ ਤਾਂ ਮੁੜ ਇਮਲੀ ਦਾ ਦਰੱਖ਼ਤ ਲਗਾ ਕੇ ਉਸ ਦੀ ਯਾਦਗਾਰ ਸਥਾਪਿਤ ਕੀਤੀ ਗਈ, ਜੋ ਅੱਜ ਵੀ ਉਥੇ ਸੁਭਾਇਮਾਨ ਹੈ।

## ਤੀਰਥੁ ਬਡਾ; ਕਿ ਹਰਿ ਕਾ ਦਾਸੁ ॥੩॥੪੨॥

**ਪ੍ਰਸ਼ਨ :** ਤੀਰਥ ਵੱਡਾ ਹੈ ਕਿ (ਹਰਿ) ਪ੍ਰਮੇਸਰ ਦਾ (ਦਾਸੁ) ਸੇਵਕ ਵੱਡਾ ਹੈ ?

**ਉੱਤਰ :** ਤੀਰਥਾਂ ਨਾਲੋਂ (ਹਰਿ) ਹਰੀ ਪ੍ਰਮੇਸਰ ਦਾ (ਦਾਸੁ) ਸੇਵਕ ਹੀ ਵੱਡਾ ਹੈ। ਜਿਵੇਂ ਕਿ :

**ਜਨ ਪਾਰਬ੍ਰਹਮ ਜਾ ਕੀ ਨਿਰਮਲ ਮਹਿਮਾ ਜਨ ਕੇ ਚਰਨ ਤੀਰਥ ਕੋਟਿ ਗੰਗਾ ॥** *(ਅੰਗ: ੮੨੮)*

**ਅਠਸਠਿ ਤੀਰਥ ਜਹ ਸਾਧ ਪਗ ਧਰਹਿ ॥ ਤਹਾ ਬੈਕੁੰਠੁ ਜਹ ਨਾਮੁ ਉਚਰਹਿ ॥** *(ਅੰਗ: ੮੯੦)*

## ਰਾਗੁ ਗਉੜੀ ਚੇਤੀ ॥

ਕਬੀਰ ਸਾਹਿਬ ਜੀ ਗਉੜੀ ਦੀ ਚੇਤੀ ਜਾਤੀ ਵਿਚ ਪਾਵਨ ਪਵਿੱਤਰ ਉਪਦੇਸ਼ ਬਖਸ਼ਦੇ ਹਨ।

**ਪਹਿਲੀ ਉਥਾਨਕਾ :**

ਇਕ ਵਾਰ ਕਾਂਸ਼ੀ ਵਿਚ ਬੜੀ ਭਾਰੀ ਹਨੇਰੀ ਆਈ, ਜਿਸ ਕਰਕੇ ਬਹੁਤ ਸਾਰੇ ਲੋਕਾਂ ਦੀਆਂ ਛਪਰੀਆਂ ਡਿੱਗ ਪਈਆਂ। ਆਪੋ-ਆਪਣੀ ਛਪਰੀ ਡਿੱਗੀ ਵੇਖ ਕੇ ਲੋਕ ਵਿਰਲਾਪ ਕਰਨ ਲੱਗ ਪਏ। ਜਦੋਂ ਕਬੀਰ ਸਾਹਿਬ ਜੀ ਇੰਨ੍ਹਾਂ ਲੋਕਾਂ ਨੂੰ ਰੋਂਦੇ ਹੋਏ ਵੇਖਿਆ ਤਾਂ ਆਪ ਹੱਸ ਪਏ। ਲੋਕ ਕਹਿੰਦੇ ਕਿ ਹੇ ਕਬੀਰ ! ਤੂੰ ਤਾਂ ਸਾਡੇ 'ਤੇ ਹੱਸ ਰਿਹਾ ਹੈ ਕਿਉਂਕਿ ਤੇਰਾ ਕੁਝ ਨਹੀਂ ਡਿੱਗਿਆ ਹੈ। ਸੁਣ ਕੇ ਭਗਤ ਕਬੀਰ ਸਾਹਿਬ ਜੀ ਨੇ ਕਿਹਾ ਕਿ ਨਹੀਂ ਭਾਈ ! ਮੇਰਾ ਵੀ ਬਹੁਤ ਨੁਕਸਾਨ ਹੋਇਆ ਹੈ, ਕਿਉਂਕਿ ਮੇਰੀ ਸਾਰੀ ਆਸੁਰੀ ਸੰਪਦਾ ਨਾਸ਼ ਹੋ ਗਈ ਹੈ। ਲੋਕ ਕਹਿਣ ਲੱਗੇ ਕਿ ਕਬੀਰ ਸਾਹਿਬ ਜੀ ਅਸੀਂ ਸਮਝੇ ਨਹੀਂ। ਤਾਂ ਕਬੀਰ ਸਾਹਿਬ ਜੀ ਕਹਿਣ ਲੱਗੇ ਕਿ ਮੈਂ ਤੁਹਾਨੂੰ ਦੱਸਦਾ ਹਾਂ ਕਿ ਮੇਰਾ ਕੀ ਨੁਕਸਾਨ ਹੋਇਆ ਹੈ।

**ਦੂਸਰੀ ਉਥਾਨਕਾ :**

ਸੁੰਦਰ ਦਾਸ ਸਾਧ ਆ ਕੇ ਕਬੀਰ ਸਾਹਿਬ ਜੀ ਨੂੰ ਪੁੱਛਣ ਲੱਗਾ ਕਿ ਕਿਤਨੇ ਕੁ ਬੰਧਨ ਟੁੱਟ ਗਏ ਹਨ ਤਾਂ ਉਸ ਵਕਤ ਭਗਤ ਕਬੀਰ ਸਾਹਿਬ ਜੀ ਨੇ ਉੱਤਰ ਦਿੰਦੇ ਹੋਏ ਇਹ ਸ਼ਬਦ ਉਚਾਰਨ ਕੀਤਾ।

*(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ', ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

## ਦੇਖੌ ਭਾਈ; ਗ੍ਯਾਨ ਕੀ ਆਈ ਆਂਧੀ ॥

ਹੇ (ਭਾਈ) ਭਰਾਵੋ ! (ਦੇਖੌ) ਦੇਖਣਾ ਕਰੋ ਕਿ ਸਾਡੇ ਗਿਆਨ ਦੀ ਐਸੀ (*ਆਂਧੀ) ਹਨੇਰੀ (ਆਈ) ਆਉਣਾ ਕੀਤੀ ਹੈ ਕਿ

## ਸਭੈ ਉਡਾਨੀ ਭ੍ਰਮ ਕੀ ਟਾਟੀ; ਰਹੈ ਨ ਮਾਇਆ ਬਾਂਧੀ ॥੧॥ ਰਹਾਉ ॥

ਸਾਡੀਆਂ (ਭ੍ਰਮ ਕੀ) ਭਰਮ ਦੀਆਂ (ਸਭੈ) ਸਾਰੀਆਂ (ਟਾਟੀ) ਛੱਪਰੀਆਂ, ਫਿਰਕੀਆਂ, ਸ਼ਫਰਾਂ, (ਉਡਾਨੀ) ਉੱਡ ਗਈਆਂ ਹਨ ਅਤੇ ਹੁਣ ਇਹ ਮਾਇਆ ਰੂਪ ਰੱਸੀਆਂ ਨਾਲ (ਬਾਂਧੀ) ਬੰਨ੍ਹੀਆਂ ਹੋਈਆਂ ਨਹੀਂ ਰਹਿੰਦੀਆਂ ਹਨ। ਭਾਵ ਜਿਸ ਫਿਰਕੀਆਂ, ਸਫਾਂ ਨੂੰ ਮਾਇਆ ਪਹਿਲਾਂ ਆਸਾ ਰੂਪ ਰੱਸੀ ਨਾਲ ਬੰਨ੍ਹੀ ਰੱਖਦੀ ਸੀ, ਹੁਣ ਉਹ ਬੰਨ੍ਹੀਆਂ ਨਹੀਂ ਰਹਿੰਦੀਆਂ, ਉੱਡ ਗਈਆਂ ਹਨ, ਨਿਰਵਿਰਤ ਹੋ ਗਈਆਂ ਹਨ।

## ਦੁਚਿਤੇ ਕੀ, ਦੁਇ ਥੂਨਿ ਗਿਰਾਨੀ; ਮੋਹ ਬਲੇਂਡਾ ਟੂਟਾ ॥ *(ਦੁਚਿੱਤੇ ਬੋਲੋ)*

(ਦੁਚਿਤੇ) ਚਿੱਤ ਦੀਆਂ ਜੋ ਦੋ ਬਿਰਤੀਆਂ ਸਨ ਕਿ ਸੇਵਾ ਕਰੀਏ ਜਾਂ ਦੁਨੀਆਂ ਦੇ ਕਾਰ-ਵਿਹਾਰ ਕਰੀਏ,

---

* **ਆਂਧੀ :** ਪੂਰਬ ਦੀ ਦਿਸ਼ਾ ਵਿਚ ਵੱਸਣ ਵਾਲੇ ਹਿੰਦੋਸਤਾਨੀ ਹਨੇਰੀ ਨੂੰ ਆਂਧੀ ਕਹਿੰਦੇ ਹਨ।

ਸੰਗਤ ਕਰੀਏ ਜਾਂ ਕੁਸੰਗਤ ਕਰੀਏ, ਇਹ ਦੁਚਿਤਾਪੁਣੇ ਦੀ (ਦੁਇ) ਦੋ (ਥੂਨਿ) ਥੰਮੀਆਂ ਵੀ ਸਾਡੇ ਅੰਦਰੋਂ (ਗਿਰਾਨੀ) ਡਿੱਗ ਪਈਆਂ ਹਨ ਅਤੇ ਜੋ ਮੋਹ ਰੂਪ (ਬਲੇਂਡਾ) ਵਲਾ ਜੋ ਛਪਰੀ ਦੇ ਵਿਚਾਲੇ ਪਾਇਆ ਸੀ, ਉਹ ਵੀ ਪ੍ਰਮੇਸਰ ਦੀ ਕਿਰਪਾ ਨਾਲ (ਟੂਟਾ) ਟੁੱਟ ਗਿਆ।

**ਤਿਸਨਾ ਛਾਨਿ ਪਰੀ ਧਰ ਊਪਰਿ; ਦੁਰਮਤਿ ਭਾਂਡਾ ਫੂਟਾ ॥੧॥**

ਜੋ ਮੋਹ ਰੂਪ ਵਲੇ ਦੇ ਨਾਲ (ਤਿਸਨਾ) ਤ੍ਰਿਸ਼ਨਾ ਰੂਪ (ਛਾਨਿ) ਛੰਨ ਚੁੱਕੀ ਖੜ੍ਹੇ ਸੀ ਉਹ ਵੀ ਹੁਣ ਬੁੱਧੀ ਰੂਪ (ਧਰ) ਧਰਤੀ (ਊਪਰਿ) ਉਪਰੋਂ (ਪਰੀ) ਡਿੱਗ ਪਈ ਹੈ, ਨਾਸ਼ ਹੋ ਗਈ ਹੈ ਅਤੇ ਜੋ (ਦੁਰਮਤਿ) ਖੋਟੀ ਮੱਤ ਰੂਪ ਭਾਂਡਾ ਹੈ ਇਹ ਵੀ (ਫੂਟਾ) ਟੁੱਟ ਭੱਜ ਗਿਆ ਹੈ। ਵੇਖੋ ਸਾਡੇ ਤਾਂ ਇਹੋ ਜਿਹੀ ਗਿਆਨ ਦੀ ਹਨੇਰੀ ਆਈ ਹੈ, ਜਿਸ ਨਾਲ ਸਾਡੀ ਸਾਰੀ ਆਸੁਰੀ ਸੰਪਦਾ ਨਾਸ਼ ਹੋ ਗਈ ਹੈ।

**ਅੰਗ : ੩੩੨**

**ਆਂਧੀ ਪਾਛੇ ਜੋ ਜਲੁ ਬਰਖੈ; ਤਿਹਿ ਤੇਰਾ ਜਨੁ ਭੀਨਾਂ ॥**

ਜਿਸ ਪ੍ਰਕਾਰ ਪ੍ਰਤੱਖ ਹਨੇਰੀ ਆਉਣ ਤੋਂ ਬਾਅਦ ਬੱਦਲ ਵੀ ਵਰਸਦੇ ਹਨ, ਇਸੇ ਪ੍ਰਕਾਰ ਗਿਆਨ ਰੂਪ (ਆਂਧੀ) ਹਨੇਰੀ ਦੇ ਆਉਣ ਤੋਂ (ਪਾਛੇ) ਪਿੱਛੋਂ (ਜੋ) ਜਿਹੜੀ ਗੁਰੂ ਰੂਪ ਬੱਦਲ ਨੇ ਕਿਰਪਾ ਕਰਕੇ ਨਾਮ ਰੂਪ (ਜਲੁ) ਪਾਣੀ ਦੀ (ਬਰਖੈ) ਵਰਖਾ ਕੀਤੀ ਹੈ। (ਤਿਹਿ) ਤਿਸ ਨਾਮ ਰੂਪ ਜਲ ਵਿਚ ਮੈਂ ਤੇਰਾ (ਜਨੁ) ਸੇਵਕ (ਭੀਨਾਂ) ਭਿੱਜ ਗਿਆ ਹਾਂ।

**ਕਹਿ ਕਬੀਰ ਮਨਿ ਭਇਆ ਪ੍ਰਗਾਸਾ; ਉਦੈ ਭਾਨੁ ਜਬ ਚੀਨਾ ॥੨॥੪੩॥**

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਨਾਮ ਰੂਪ ਜਲ ਨਾਲ ਮਨ ਨਿਰਮਲ ਹੋਣ ਕਰਕੇ (ਜਬ) ਜਦੋਂ ਅਪ੍ਰੋਖ ਗਿਆਨ ਰੂਪ (ਭਾਨੁ) ਸੂਰਜ (ਉਦੈ) ਪ੍ਰਗਟ ਹੋਇਆ ਤਾਂ ਅਸੀਂ ਆਪਣਾ ਆਪ ਰੂਪ (ਚੀਨਾ) ਜਾਣ ਲਿਆ ਭਾਵ ਵੇਖ ਲਿਆ ਅਤੇ ਉਸ ਵਕਤ ਸਾਡੇ ਮਨ ਵਿਚ ਗਿਆਨ ਦਾ (ਪ੍ਰਗਾਸਾ) ਪ੍ਰਕਾਸ਼ ਹੋ ਗਿਆ। **ਵਾ:** (ਜਬ) ਜਦੋਂ ਅਸੀਂ ਆਪਣੇ ਸਰੂਪ ਨੂੰ ਸਾਖਿਆਤਤਾ ਰੂਪ (ਚੀਨਾ) ਵੇਖਣਾ ਕੀਤਾ ਤਾਂ ਉਸ ਵੇਲੇ ਸਾਡੇ ਮਨ ਵਿਚ ਨਿਰਾਵਰਨ ਭਾਵ ਆਵਰਨ ਤੋਂ ਰਹਿਤ (ਪ੍ਰਗਾਸਾ) ਪ੍ਰਕਾਸ਼ (ਭਇਆ) ਹੋ ਗਿਆ।

**ਗਉੜੀ, ਚੇਤੀ ੧ੴ ਸਤਿਗੁਰ ਪ੍ਰਸਾਦਿ ॥**

**ਪਹਿਲੀ ਉਥਾਨਕਾ :**

ਭਗਤ ਕਬੀਰ ਸਾਹਿਬ ਜੀ ਦੇ ਪਾਸ ਕਿਸੇ ਪ੍ਰੇਮੀ ਨੇ ਬੇਨਤੀ ਕੀਤੀ ਕਿ ਹੇ ਮਹਾਰਾਜ ਕੁਸੰਗੀਆਂ ਅਤੇ ਸਤਸੰਗੀਆਂ ਦੀ ਹਾਲਤ ਦੱਸਣਾ ਕਰੋ। ਤਾਂ ਸੁਣਕੇ ਗਉੜੀ ਰਾਗਣੀ ਦੇ ਚੇਤੀ ਜਾਤੀ ਵਿਚ ਪਾਵਨ ਸ਼ਬਦ ਉਚਾਰਨ ਕਰਦੇ ਹਨ।

**ਦੂਸਰੀ ਉਥਾਨਕਾ :**

ਇਕ ਵਾਰ ਭਗਤ ਕਬੀਰ ਸਾਹਿਬ ਜੀ ਰਸਤੇ ਵਿੱਚ ਜਾ ਰਹੇ ਸੀ ਤਾਂ ਕੁਝ ਲੋਕਾਂ ਨੇ ਭਗਤ ਕਬੀਰ ਸਾਹਿਬ ਜੀ ਨੂੰ ਤਰਕ ਮਾਰੀ ਕਿ ਜੁਲਾਹਾ ਭਗਤ ਬਣਿਆ ਫਿਰਦਾ ਹੈ। ਲੋਕਾਂ ਨੂੰ ਉਪਦੇਸ਼ ਦਿੰਦਾ ਹੈ ਤਾਂ ਉਹਨਾਂ ਦੀਆਂ ਤਰਕਾਂ ਨੂੰ ਸੁਣ ਕੇ ਭਗਤ ਕਬੀਰ ਸਾਹਿਬ ਜੀ ਨੇ ਇਹ ਸ਼ਬਦ ਉਚਾਰਨ ਕੀਤਾ।

*(ਸ੍ਰੋਤ : ਹੱਥ ਲਿਖਤ ਉਥਾਨਕਾ ਪੋਥੀ, ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

(੧) ਇਕ ਅਦ੍ਵੈਤ ਸਰੂਪ ਪ੍ਰਮੇਸਰ (ਓਂ) ਸਾਰਿਆਂ ਦਾ ਪ੍ਰਕਾਸ਼ (ਸਤਿਗੁਰ ਪ੍ਰਸਾਦਿ) ਸਤਿਗੁਰਾਂ ਦੀ ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਅਰਥ ਨੰ : ੧

ਪਹਿਲੇ ਅਰਥ ਵਿੱਚ ਕੁਸੰਗੀ, ਮਨਮੁਖਾਂ ਦੀ ਹਾਲਤ ਦੱਸਦੇ ਹਨ।

### ਹਰਿ ਜਸੁ ਸੁਨਹਿ; ਨ ਹਰਿ ਗੁਨ ਗਾਵਹਿ ॥

ਉਹ ਮਨਮੁਖ ਨਾ ਤਾਂ ਕਦੇ ਸ਼ਰਧਾ ਤੇ ਵਿਸ਼ਵਾਸ਼ ਰੂਪ ਕੰਨਾ ਨਾਲ (ਹਰਿ) ਹਰੀ ਦੇ ਜਸ ਨੂੰ (ਸੁਨਹਿ) ਸੁਣਦੇ ਹਨ ਅਤੇ ਨਾ ਹੀ ਪ੍ਰੇਮ ਰੂਪ ਰਸਨਾਂ ਦੁਆਰਾ (ਹਰਿ) ਪ੍ਰਮੇਸਰ ਦੇ ਗੁਣਾਂ ਨੂੰ (ਗਾਵਹਿ) ਗਾਉਂਦੇ ਹਨ।

### ਬਾਤਨ ਹੀ; ਅਸਮਾਨੁ ਗਿਰਾਵਹਿ ॥੧॥ *(ਦੂਸਰਾ ਪਾਠ 'ਬਾਤ ਨਹੀ')*

(ਬਾਤਨ) ਗੱਲਾਂ ਨਾਲ ਤਾਂ ਅਸਮਾਨ ਨੂੰ ਵੀ ਹੇਠਾ (ਗਿਰਾਵਹਿ) ਡੇਗ ਦਿੰਦੇ ਹਨ। ਗੱਲਾਂ ਤਾਂ ਇਸ ਤਰਾਂ ਕਰਦੇ ਹਨ ਕਿ ਅਸੀਂ ਹੁਣ ਚੰਦ੍ਰਮਾ ਤੇ ਜ਼ਮੀਨ ਖ਼ਰੀਦ ਕੇ ਉੱਥੇ ਵਸੋਂ ਵੀ ਸ਼ੁਰੂ ਕਰ ਦਿੱਤੀ ਹੈ। ਭਾਵ ਇਤਨਾ ਝੂਠ ਬੋਲਦੇ ਹਨ।

**ਅਥਵਾ :** (ਬਾਤਨ) ਗੱਲਾਂ ਨਾਲ ਤਾਂ (ਅਸਮਾਨੁ) ਸਵਰਗ ਆਦਿ ਦੇ ਸੁੱਖਾਂ ਨੂੰ ਵੀ ਹੰਕਾਰ ਸਹਿਤ ਹੋ ਕੇ ਕਹਿੰਦੇ ਹਨ ਕਿ ਇਹ ਕੀ ਚੀਜ਼ ਹੈ? ਅਸੀਂ ਤਾਂ ਬ੍ਰਹਮ ਰੂਪ ਹੀ ਹਾਂ, ਇਸ ਪ੍ਰਕਾਰ ਦੀਆਂ ਗੱਲਾਂ ਮਾਰਦੇ ਹਨ। ਪਰ ਪ੍ਰਮੇਸਰ ਦਾ ਸਿਮਰਨ ਉੱਕਾ ਹੀ ਨਹੀਂ ਕਰਦੇ।

### ਐਸੇ ਲੋਗਨ ਸਿਉ; ਕਿਆ ਕਹੀਐ ॥

(ਐਸੇ) ਅਜਿਹੇ ਹੰਕਾਰੀ (ਲੋਗਨ) ਲੋਕਾਂ ਦੇ (ਸਿਉ) ਨਾਲ, ਤਾਈਂ ਕੀ (ਕਹੀਐ) ਕਹਿਣਾ ਕਰੀਏ। ਭਾਵ ਕੁਝ ਕਹਿਣ ਨਹੀਂ ਬਣਦਾ। ਅਰਥਾਤ ਉਹਨਾਂ ਨਾਲ ਤਾਂ ਚੁੱਪ ਧਾਰੀ ਹੀ ਚੰਗੀ ਹੈ।

### ਜੋ ਪ੍ਰਭ ਕੀਏ ਭਗਤਿ ਤੇ ਬਾਹਜ;

### ਤਿਨ ਤੇ ਸਦਾ ਡਰਾਨੇ ਰਹੀਐ ॥੧॥ ਰਹਾਉ ॥

(ਜੋ) ਜਿਹੜੇ (ਪ੍ਰਭ) ਵਾਹਿਗੁਰੂ ਨੇ ਆਪਣੀ (ਭਗਤਿ) ਭਗਤੀ ਤੋਂ (ਬਾਹਜ) ਬਾਹਰ ਬੇਮੁਖ (ਕੀਏ) ਕਰ ਦਿੱਤੇ ਹਨ, (ਤਿਨ) ਉਹਨਾਂ ਤੋਂ ਤਾਂ ਸਦਾ ਹੀ (ਡਰਾਨੇ) ਡਰਦੇ ਰਹਿਣਾ ਕਰੀਏ। ਕਿ ਸਾਨੂੰ ਕਿਤੇ ਉਹਨਾਂ ਦੇ ਸੰਗ ਦੀ ਲਾਗ ਨਾ ਲੱਗ ਜਾਵੇ ਅਤੇ ਸਾਡਾ ਮਨ ਵਿਗੜ ਕਰਕੇ ਉਹੋ ਜਿਹਾ ਗਲੀਚ ਨਾ ਹੋ ਜਾਵੇ। ਇਸ ਕਰਕੇ ਉਹਨਾਂ ਤੋਂ ਭੈ ਰੱਖਣਾ ਹੀ ਚੰਗਾ ਹੈ।

### ਆਪਿ ਨੇ ਦੇਹਿ; ਚੁਰੂ ਭਰਿ ਪਾਨੀ ॥

ਉਹ ਆਪ ਤਾਂ ਕਿਸੇ ਪਿਆਸੇ ਨੂੰ (ਚੁਰੂ) ਚੁਲੀ ਭਰਕੇ ਪਾਣੀ ਵੀ ਨਹੀਂ (ਦੇਹਿ) ਦਿੰਦੇ। ਭਾਵ ਜੇ ਉਹ ਕਿਸੇ ਖੂਹ ਉੱਤੇ ਖੜੇ ਹੋਣ ਤੇ ਹੱਥ ਵਿਚ ਪਾਣੀ ਦਾ ਭਰਿਆ ਗੜਵਾ ਵੀ ਫੜਿਆ ਹੋਵੇ ਅਤੇ ਜੇ ਕੋਈ ਆ ਕੇ ਪਾਣੀ ਮੰਗੇ ਤਾਂ ਅੱਗੋਂ ਕਹਿੰਦੇ ਹਨ ਕਿ ਅਸੀਂ ਤੇਰੇ ਝਿਊਰ, ਮਾਸ਼ਕੀ ਰੱਖੇ ਹੋਏ ਹਾਂ। ਇਸ ਪ੍ਰਕਾਰ ਕਹਿ ਕੇ ਪਾਣੀ ਦੀ ਇਕ ਚੁਲੀ ਤੱਕ ਵੀ ਨਹੀਂ ਦਿੰਦੇ ਅਤੇ

## ਤਿਹ ਨਿੰਦਹਿ; ਜਿਹ ਗੰਗਾ ਆਨੀ ॥੨॥

(ਤਿਹ) ਉਹਨਾਂ ਪੁਰਖਾਂ ਦੀ (ਨਿੰਦਹਿ) ਨਿੰਦਿਆ ਕਰਦੇ ਹਨ, (ਜਿਹ) ਜਿੰਨ੍ਹਾਂ ਨੇ ਗੰਗਾ ਨਦੀ ਨੂੰ ਧਰਤੀ ਉਪਰ (ਆਨੀ) ਲਿਆਂਦਾ ਹੈ। ਭਾਵ ਭਗੀਰਥ ਵਰਗਿਆਂ ਦੀ ਨਿੰਦਾ ਕਰਦੇ ਹਨ।

## ਸਾਖੀ—ਭਗੀਰਥ ਤਪੇ ਦੀ ਗੰਗਾ ਲਿਆਉਣ ਦੀ

ਮਹਾਂਭਾਰਤ ਵਿਚ ਇਉਂ ਕਥਾ ਆਉਂਦੀ ਹੈ ਕਿ ਭਗੀਰਥ ਦੇ ਸੱਤਵੇਂ ਥਾਂ ਤੇ 'ਸੱਘੜ' ਰਾਜਾ ਹੋਇਆ ਜਿਸ ਦੀ ਇਕ ਰਾਣੀ ਦਾ ਲਾਇਕ ਪੁੱਤਰ ਸੀ, ਤੇ ਦੂਜੀ ਰਾਣੀ ਨੂੰ ਬਹੁਤੇ ਪੁੱਤਰਾਂ ਦੀ ਇੱਛਾ ਹੋਣ ਕਰਕੇ ਉਸਦੇ ਸੱਠ ਹਜ਼ਾਰ ਪੁੱਤਰ ਪੈਦਾ ਹੋਏ। ਜਦੋਂ ਇਹ ਥੋੜੇ ਵੱਡੇ ਹੋਏ ਤਾਂ ਨਗਰ ਦੇ ਛੋਟੇ ਬੱਚਿਆਂ ਨੂੰ ਫੜ ਕੇ ਦਰਿਆ ਵਿਚ ਡੁਬੋ ਦਿੰਦੇ ਸਨ। ਲੋਕਾਂ ਨੇ ਰਾਜੇ ਨੂੰ ਕਿਹਾ ਕਿ ਤੇਰੇ ਪੁੱਤਰ ਬਹੁਤੇ ਉਪੱਦ੍ਰਵੀ ਹਨ, ਉਹ ਤਾਂ ਆਪ ਜੀ ਦੀ ਪਰਜਾ ਦੇ ਲੋਕਾਂ ਨੂੰ ਹੀ ਪਾਣੀ ਵਿਚ ਡੋਬੀ ਜਾਂਦੇ ਹਨ। ਰਾਜਾ ਕਹਿਣ ਲੱਗਾ ਕਿ ਮੈਂ ਪਹਿਲਾਂ ਯੱਗ ਕਰ ਲਵਾਂ ਫਿਰ ਗੱਲ ਕਰਾਂਗਾ। ਇਸ ਤਰ੍ਹਾਂ ਸੱਘੜ ਰਾਜੇ ਨੇ ਅਸਮੇਧ ਯੱਗ ਦੀ ਸੰਪੂਰਨਤਾ ਲਈ ਧਰਤੀ ਦੇ ਸਾਰੇ ਰਾਜਿਆਂ ਨੂੰ ਜਿੱਤਣ ਵਾਸਤੇ ਘੋੜਾ ਛੱਡਿਆ। ਉਸ ਘੋੜੇ ਮਗਰ ਇਸ ਦਾ ਸੱਠ ਹਜ਼ਾਰ ਪੁੱਤਰ ਸੈਨਾ ਸਮੇਤ ਗਿਆ। ਜਦੋਂ ਧਰਤੀ ਦਾ ਕਾਫ਼ੀ ਚੱਕਰ ਕੱਟ ਕੇ ਸਾਰੇ ਰਾਜੇ ਆਪਣੇ ਅਧੀਨ ਕਰ ਲਏ ਤਾਂ ਇੰਦਰ ਨੂੰ ਫਿਕਰ ਪੈ ਗਿਆ ਕਿ ਸੱਘੜ ਰਾਜਾ ਅਸਮੇਧ ਯੱਗ ਦੁਆਰਾ ਇੰਦਰ ਪਦਵੀ ਦਾ ਮਾਲਕ ਨਾ ਬਣ ਜਾਵੇ। ਉਸ ਸਮੇਂ ਇੰਦਰ ਨੇ ਫ਼ੌਜ ਦੀਆਂ ਅੱਖਾਂ ਸਾਹਮਣਿਓਂ ਘੋੜਾ ਗੁਪਤ ਕਰਕੇ, ਉੱਥੇ ਲਿਜਾਕੇ ਬੰਨ੍ਹ ਦਿੱਤਾ, ਜਿੱਥੇ ਕਪਿਲ ਮੁਨੀ ਤਪੱਸਿਆ ਕਰ ਰਿਹਾ ਸੀ। 'ਸੱਘੜ' ਦੇ ਸੱਠ ਹਜ਼ਾਰ ਪੁੱਤਰ ਸੈਨਾ ਸਮੇਤ ਘੋੜੇ ਨੂੰ ਲੱਭਣ ਲੱਗ ਪਏ। ਜਦੋਂ ਘੋੜੇ ਨੂੰ ਲੱਭਦੇ ਹੋਏ ਧਰਤੀ ਨੂੰ ਸੌ ਜੋਜਨ ਪੁੱਟਦੇ-ਪੁੱਟਦੇ ਉੱਥੇ ਚਲੇ ਗਏ, ਜਿੱਥੇ ਕਪਿਲ ਮੁਨੀ ਸਮਾਧੀ ਲਾ ਕੇ ਬੈਠਾ ਸੀ। (ਇਹ ਕਲਕੱਤੇ ਤੋਂ ੩੫ ਮੀਲ ਅੱਗੇ ਸਮੁੰਦਰ ਲਾਗੇ ਉਹ ਜਗ੍ਹਾ ਹੈ ਜਿੱਥੇ ਗੰਗਾਸਾਗਰ ਬਣਿਆ ਹੈ। ਇੱਥੇ ਕਪਲ ਮੁਨੀ ਦੀ ਸਮਾਧ ਵੀ ਬਣੀ ਹੋਈ ਹੈ) ਰਿਸ਼ੀ ਦੇ ਪਾਸ ਘੋੜਾ ਬੱਝਿਆ ਵੇਖ ਕੇ ਇੰਨ੍ਹਾਂ ਨੂੰ ਬੜਾ ਗੁੱਸਾ ਆਇਆ। ਤਪ ਕਰਦੇ ਹੋਏ ਰਿਖੀ ਦੀ ਪਿੱਠ ਵਿਚ ਲੱਤ ਮਾਰ ਕੇ ਕਿਹਾ, "ਸਾਡਾ ਘੋੜਾ ਚੁਰਾ ਕੇ ਇੱਥੇ ਪਾਖੰਡ ਖਲਾਰ ਕੇ ਬੈਠਾ ਹੈਂ?"

ਜਦੋਂ ਰਿਖੀ ਦੇ ਤਮੋਗੁਣ ਸਹਿਤ ਨੇਤਰ ਖੁਲ੍ਹੇ ਤਾਂ ਉਹਨਾਂ ਵਿੱਚੋਂ ਇੰਨੀ ਅੱਗ ਨਿਕਲੀ ਕਿ ਸੱਘੜ ਦਾ ਸੱਠ ਹਜ਼ਾਰ ਪੁੱਤਰ ਭਸਮ ਹੋ ਗਿਆ। ਉਸ ਵੇਲੇ ਇੰਨ੍ਹਾਂ ਸੱਠ ਹਜ਼ਾਰ ਮਰਿਆਂ ਦੀ ਗਤੀ ਕਰਨ ਵਾਸਤੇ ਬਾਅਦ ਵਿੱਚ ਰਿਖੀਆਂ ਨੇ ਬੈਠ ਕੇ ਵਿਚਾਰ ਕੀਤੀ ਕਿ ਜੇਕਰ ਗੰਗਾ ਹੇਠਾਂ ਆ ਜਾਏ ਤਾਂ ਇਨ੍ਹਾਂ ਬੇਗਤ ਹੋਇਆਂ ਦੀ ਕਲਿਆਣ ਹੋ ਸਕਦੀ ਹੈ। ਇਸ ਕਰਕੇ ਇਹਨਾਂ ਦੀ ਕਲਿਆਨ ਨਮਿੱਤ ਇਹਨਾਂ ਦੀ ਸੰਤਾਨ ਨੇ ਬੜੇ ਜਤਨ ਕਰਨੇ ਸ਼ੁਰੂ ਕਰ ਦਿੱਤੇ। 'ਅੰਸਮਾਨ' ਰਾਜੇ ਨੇ ਆਪਣੇ ਪੁੱਤਰ ਦਲੀਪ ਨੂੰ ਰਾਜ ਦੇ ਕੇ, ਆਪ ਧਰਤੀ ਉੱਤੇ ਗੰਗਾ ਲਿਆਉਣ ਵਾਸਤੇ ਤਪ ਕਰਨਾ ਸ਼ੁਰੂ ਕਰ ਦਿੱਤਾ ਪਰ ਉਸ ਦਾ ਸਰੀਰ ਵਿੱਚੇ ਛੁੱਟ ਗਿਆ। ਫੇਰ ਉਸਦੇ ਪੁੱਤਰ 'ਦਲੀਪ' ਨੇ ਤਪ ਕੀਤਾ। ਉਹ ਵੀ ਗੰਗਾ ਨੂੰ ਲਿਆ ਨ ਸਕਿਆ। ਇਸ ਤਰ੍ਹਾਂ ਤਪ ਕਰਦਿਆ ਸੱਘੜ ਤੋਂ ਸੱਤਵੇਂ ਥਾਂ ਰਾਜਾ ਭਗੀਰਥ ਹੋਇਆ ਹੈ। ਉਸਨੇ ਗੰਗਾ ਨੂੰ ਧਰਤੀ 'ਤੇ ਲਿਆਉਣ ਵਾਸਤੇ ਤਪ ਕਰਕੇ ਬ੍ਰਹਮਾ ਨੂੰ ਪ੍ਰਸੰਨ ਕਰ ਲਿਆ। ਤੇ ਬ੍ਰਹਮਾ ਨੇ ਕਿਹਾ, 'ਤੂੰ ਗੰਗਾ ਤਾਂ ਲੈ ਜਾ, ਪ੍ਰੰਤੂ ਇਹ ਸਾਂਭੀ ਨਹੀਂ ਜਾਣੀ।, ਭਗੀਰਥ ਨੇ ਕਿਹਾ ਕਿ ਫਿਰ ਮੈਂ ਕੀ ਕਰਾਂ, ਤਾਂ ਬ੍ਰਹਮਾ ਜੀ ਕਹਿਣ ਲੱਗੇ ਕਿ ਜੇਕਰ ਤੂੰ ਸ਼ਿਵਜੀ ਨੂੰ ਪ੍ਰਸੰਨ ਕਰ ਲਵੇਂ ਤਾਂ ਉਹ ਇਸ ਗੰਗਾ ਨੂੰ ਗ੍ਰਹਿਣ ਕਰ ਸਕਦਾ ਹੈ। ਤੇ ਫਿਰ ਇਹ ਧਾਰਾ ਬਣ ਕੇ ਚੱਲ ਸਕਦੀ ਹੈ।' ਸ਼ਿਵਜੀ ਨੇ ਵੀ ਖੁਸ਼ ਹੋ ਕੇ ਕਿਹਾ ਕਿ ਵਿਸ਼ਨੂੰ ਜੀ ਦੇ ਚਰਣਾਂ ਦਾ ਪਵਿੱਤਰ ਜਲ ਮੇਰੇ ਕੇਸਾਂ ਵਿੱਚ ਪਾ ਦੇਵੋ। ਜਦ ਬ੍ਰਹਮਾ ਨੇ ਅਕਾਸ਼ ਤੋਂ ਗੰਗਾ ਭੇਜੀ, ਤਦ ਸ਼ਿਵ ਨੇ ਆਪਣੀਆਂ ਜਟਾਵਾਂ ਨੂੰ ਇਤਨਾ ਫੈਲਾ ਦਿੱਤਾ ਕਿ ਇਕ ਵਰ੍ਹਾ ਗੰਗਾ ਨੂੰ ਨਿਕਲਣ ਦਾ ਰਾਹ ਨਾ ਲੱਭਾ। ਅੰਤ ਨੂੰ ਭਗੀਰਥ ਦੀ ਪ੍ਰਾਰਥਨਾ ਮੰਨ ਕੇ ਸ਼ਿਵ ਨੇ ਜਟਾਂ ਵਿੱਚੋਂ ਗੰਗਾ ਕੱਢੀ (ਉਸ ਵੇਲੇ ਤੋਂ ਸ਼ਿਵਜੀ ਦਾ ਨਾਮ ਗੰਗਾਧਰ ਪੈ ਗਿਆ)। ਉਸ ਸਮੇਂ ਗੰਗਾ ਦੀਆਂ ਤਿੰਨ ਧਾਰਾਂ ਬਣ ਗਈਆਂ। ਇਕ ਧਾਰ ਅਕਾਸ਼

ਨੂੰ ਚਲੀ ਗਈ। ਦੇਵਤਿਆਂ ਨੇ ਇਸਦਾ ਨਾਮ ਮੰਦਾਕਣੀ ਰੱਖ ਲਿਆ। ਦੂਸਰੀ ਧਾਰਾ ਪਾਤਾਲ ਨੂੰ ਗਈ ਜਿਸ ਦਾ ਨਾਮ ਪ੍ਰਭਾਵਤੀ ਪ੍ਰਸਿੱਧ ਹੋ ਗਿਆ। ਤੀਜੀ ਧਾਰਾ ਗੰਗਾ ਰੂਪ ਹੋ ਕੇ ਭਗੀਰਥ ਦੇ ਰੱਥ ਮਗਰ ਅਨੇਕਾਂ ਪਰਬਤਾਂ ਤੇ ਜੰਗਲਾਂ ਨੂੰ ਭੰਨਦੀ ਹੋਈ ਮਾਤ ਲੋਕ ਵੱਲ ਚੱਲ ਪਈ।

ਆਗੇ "ਜਾਹਨਵੀ ਰਿਖੀ" ਪੂਜਾ ਦੀ ਸਮਗਰੀ ਰੱਖ ਕੇ ਪੂਜਾ ਕਰ ਰਿਹਾ ਸੀ। ਇਸ ਗੰਗਾ ਨੇ ਉਸਦੀ ਪੂਜਾ ਕਰਨ ਦੀ ਸਮੱਗਰੀ ਰੋੜ ਦਿੱਤੀ। ਜਾਹਨਵੀ ਰਿਖੀ ਨੇ ਕ੍ਰੋਧਿਤ ਹੋ ਕੇ ਵੈਰਾਟ ਰੂਪ ਧਾਰਨ ਕਰਕੇ ਇਸ ਨੂੰ ਪੀ ਲਿਆ। ਫਿਰ ਭਗੀਰਥ ਨੇ ਜਾਹਨਵੀ ਰਿਖੀ ਦੀ ਸੇਵਾ ਕਰਕੇ ਉਸਦੀ ਖੁਸ਼ੀ ਲੈਣਾ ਕੀਤੀ। ਤਾਂ ਉਸਨੇ ਆਪਣੇ (ਜਾਨੂ) ਗੋਡਿਆਂ ਦੁਆਰਾ ਗੰਗਾ ਨੂੰ ਫਿਰ ਪ੍ਰਗਟ ਕੀਤਾ, ਜਿਸ ਕਰਕੇ ਇਸਦਾ ਨਾਮ ਹੀ ਜਾਹਨਵੀ ਪੈ ਗਿਆ।

ਅੰਤ ਨੂੰ ਸੱਘੜ ਦੇ ਪੁੱਤਰਾਂ ਦੀ ਸਵਾਹ ਦੇ ਢੇਰ ਨੂੰ ਗੰਗਾ ਨੇ ਆਪਣੀ ਗੋਦ ਵਿਚ ਨਿਵਾਸ ਦਿੱਤਾ ਭਾਵ ਪ੍ਰਵਾਹ ਨਾਲ ਸਾਰੀ ਰਾਖ ਰੋੜ੍ਹ ਕੇ ਆਪਣੇ ਵਿਚ ਮਿਲਾ ਲਈ ਤੇ ਸੱਘੜ ਦੇ ਪੁੱਤਰਾਂ ਨੂੰ ਸਵਰਗ ਦਾ ਸੁੱਖ ਦਿੱਤਾ।

ਪਰ ਨਿੰਦਿਆ ਕਰਨ ਵਾਲੇ ਲੋਕ ਆਖਦੇ ਹਨ ਕਿ ਇਸ ਭਗੀਰਥ ਨੇ ਤਾਂ ਆਪਣੇ ਪਿਤਰਾਂ ਦੇ ਉਧਾਰ ਵਾਸਤੇ ਗੰਗਾ ਲਿਆਂਦੀ ਹੈ, ਕਿਹੜਾ ਸਾਡੇ ਖੇਤਾਂ ਨੂੰ ਪਾਣੀ ਦੇਣ ਵਾਸਤੇ ਲਿਆਂਦੀ ਹੈ। ਇਉਂ ਧਰਤੀ ਤੇ ਗੰਗਾ ਲਿਆਉਣ ਵਾਲੇ ਰਾਜੇ ਭਗੀਰਥ ਦੀ ਵੀ ਨਿੰਦਿਆ ਕਰ ਦਿੰਦੇ ਹਨ।

## ਬੈਠਤ ਉਠਤ; ਕੁਟਿਲਤਾ ਚਾਲਹਿ ॥

ਐਸੇ ਪੁਰਖ ਤਾਂ (ਬੈਠਤ) ਬਹਿੰਦਿਆਂ ਤੇ (ਉਠਤ) ਉਠਦਿਆਂ (ਕੁਟਿਲਤਾ) ਟੇਢਤਾਈ ਵਿਚ ਹੀ (ਚਾਲਹਿ) ਚੱਲਦੇ ਹਨ। ਭਾਵ ਬਹਿੰਦਿਆਂ-ਉਠਦਿਆਂ ਹੀ ਨਿੰਦਾ ਚੁਗਲੀ ਆਦਿ ਕਰਨ ਕਰਕੇ ਟੇਢੇ ਸੁਭਾਅ ਵਿਚ ਚੱਲਦੇ ਹਨ। ਕਦੇ ਵੀ ਆਪਣਾ ਲਾਇਕ ਸੁਭਾਅ ਨਹੀਂ ਬਣਾਉਂਦੇ।

## ਆਪੁ ਗਏ; ਅਉਰਨ ਹੂ ਘਾਲਹਿ ॥੩॥

ਫਿਰ ਆਪ ਤਾਂ ਸਾਧਸੰਗਤ ਵੱਲੋਂ (ਗਏ) ਗਵਾਚੇ ਹਨ ਅਤੇ (ਅਉਰਨ) ਹੋਰਨਾਂ ਨੂੰ ਵੀ (ਘਾਲਹਿ) ਨਾਸ਼ ਕਰੀ ਜਾਂਦੇ ਹਨ ਕਿ ਸਤਿਸੰਗਤ ਵਿਚ ਨਾ ਜਾਉ। ਭਾਵ ਹੋਰਨਾਂ ਨੂੰ ਕੁਸੰਗੀ ਬਣਾਈ ਜਾਂਦੇ ਹਨ।

## ਛਾਡਿ ਕੁਚਰਚਾ; ਆਨ ਨ ਜਾਨਹਿ ॥

('ਕੁਚੱਰਚਾ' ਬੋਲੋ)

ਫਿਰ ਉਹਨਾਂ ਦਾ ਐਸਾ ਸੁਭਾਅ ਹੈ ਕਿ (ਕੁਚਰਚਾ) ਖੋਟੀ ਚਰਚਾ ਭਾਵ ਨਿੰਦਾ ਚੁਗਲੀ, ਮਾੜੇ ਬਚਨਾਂ ਤੋਂ (ਛਾਡਿ) ਛੁੱਟ, ਬਗੈਰ (ਆਨ) ਹੋਰ ਕੁਝ ਨਹੀਂ (ਜਾਨਹਿ) ਜਾਣਦੇ।

## ਬ੍ਰਹਮਾ ਹੂ; ਕੋ ਕਹਿਓ ਨ ਮਾਨਹਿ ॥੪॥

ਅਤੇ ਜੇ ਕੋਈ ਉਹਨਾਂ ਨੂੰ ਸਮਝਾਵੇ ਤਾਂ ਕਹਿੰਦੇ ਹਨ ਕਿ ਅਸੀਂ ਤਾਂ ਬ੍ਰਹਮਾ ਦਾ (ਕਹਿਓ) ਕਿਹਾ ਹੋਇਆ (ਹੂ) ਵੀ ਨਹੀਂ (ਮਾਨਹਿ) ਮੰਨਾਂਗੇ।

ਅਥਵਾ : ਉਹ ਪੁਰਸ਼ ਤਾਂ ਬ੍ਰਹਮਾ ਦੁਆਰਾ ਕਹਿਆ ਹੋਇਆ ਉਪਦੇਸ਼ ਵੀ ਨਹੀਂ ਮੰਨਦੇ, ਫਿਰ ਹੋਰ ਰਿਸ਼ੀਆਂ ਮੁਨੀਆਂ ਦਾ ਕਹਿਣਾ ਕੀ ਮੰਨਣਗੇ।

## ਆਪੁ ਗਏ; ਅਉਰਨ ਹੂ ਖੋਵਹਿ ॥

ਇਸ ਪ੍ਰਕਾਰ ਉਹ ਆਪ ਤਾਂ ਵਾਹਿਗੁਰੂ ਵੱਲੋਂ ਦਰ (ਗਏ) ਚਲੇ ਗਏ ਹਨ ਅਤੇ (ਅਉਰਨ) ਹੋਰਨਾਂ ਨੂੰ ਵੀ ਲੋਕ-ਪ੍ਰਲੋਕ ਵੱਲੋਂ (ਖੋਵਹਿ) ਗਵਾਈ ਜਾਂਦੇ ਹਨ।

**ਆਗਿ ਲਗਾਇ; ਮੰਦਰ ਮੈ ਸੋਵਹਿ ॥੫॥**

ਫਿਰ ਕਿਸੇ ਦੇ ਘਰ ਵਿਚ (ਆਗਿ) ਅੱਗ (ਲਗਾਇ) ਲਗਾ ਕੇ ਆ ਜਾਣਾ ਤੇ ਆਪਣੇ (ਮੰਦਰ) ਘਰ ਵਿਚ ਚੁੱਪ ਕਰਕੇ (ਸੋਵਹਿ) ਸੌਂ ਜਾਣਾ ਅਤੇ ਸਵੇਰੇ ਕਹਿਣਾ ਕਿ ਮੈਨੂੰ ਤਾਂ ਪਤਾ ਹੀ ਨਹੀਂ ਲੱਗਾ ਕਿ ਅੱਗ ਕਦੋਂ ਅਤੇ ਕਿਵੇਂ ਲੱਗੀ ਹੈ। ਉਹ ਨਿੰਦਕ ਤਾਂ ਇਹੋ ਜਿਹੀਆਂ ਇਲਤਾਂ ਕਰਨ ਵਾਲੇ ਹੁੰਦੇ ਹਨ।

**ਅਵਰਨ ਹਸਤ; ਆਪ ਹਹਿ ਕਾਂਨੇ ॥**

(ਅਵਰਨ) ਹੋਰਨਾਂ ਨੂੰ ਤਾਂ (ਹਸਤ) ਹਾਸੀ, ਮਖੌਲ ਕਰਦੇ ਹਨ ਕਿ ਇਹ ਟੀਰਾ ਹੈ, ਵਿੰਗਾ ਦੇਖਦਾ ਹੈ ਤੇ ਆਪ ਪਾਪਾਂ ਕਰਕੇ (ਕਾਂਨੇ) ਕਾਣੇ ਹਨ।

**ਤਿਨ ਕਉ ਦੇਖਿ; ਕਬੀਰ ਲਜਾਨੇ ॥੬॥੧॥੪੪॥**

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ (ਤਿਨ) ਉਹਨਾਂ ਪੁਰਸ਼ਾਂ ਨੂੰ ਦੇਖ ਕਰਕੇ ਸਾਨੂੰ ਤਾਂ (ਲਜਾਨੇ) ਲੱਜਾ, ਸ਼ਰਮ ਆਉਂਦੀ ਹੈ ਕਿ ਹੇ ਪ੍ਰਮੇਸ਼ਰ! ਤੂੰ ਐਸੇ ਲੋਕ ਬਣਾਏ ਹਨ।

**ਅਥਵਾ :** ਐਸੇ ਪੁਰਸ਼ਾਂ ਦੀ ਸੰਗਤ ਕਰਕੇ ਕਿਤੇ ਸਾਡਾ ਮਨ ਨਾ ਵਿਗੜ ਜਾਵੇ। ਇਸ ਕਰਕੇ ਉਹਨਾਂ ਨੂੰ ਦੇਖ ਕੇ ਅਸੀਂ ਤਾਂ ਸ਼ਰਮ ਮੰਨਦੇ ਹਾਂ।

## ਅਰਥ ਨੰ : ੨

ਹੁਣ ਸਤਸੰਗੀ ਸੰਤਾਂ ਮਹਾਂਪੁਰਸ਼ਾਂ ਦੇ ਲੱਛਣ ਦੱਸਦੇ ਹਨ :

**ਹਰਿ ਜਸੁ ਸੁਨਹਿ; ਨ ਹਰਿ ਗੁਨ ਗਾਵਹਿ ॥**

ਜਿਹੜੇ (ਨ) ਪੁਰਸ਼ (ਨ) ਨਿਸ਼ਚੇ ਕਰਕੇ (ਹਰਿ) ਪ੍ਰਮੇਸਰ ਦੇ (ਜਸੁ) ਕੀਰਤਨ ਨੂੰ (ਸੁਨਹਿ) ਸੁਣਦੇ ਹਨ ਅਤੇ (ਹਰਿ) ਹਰੀ ਦੇ ਗੁਣਾਂ ਨੂੰ ਹੀ (ਗਾਵਹਿ) ਗਾਉਂਦੇ ਹਨ।

**ਬਾਤਨ ਹੀ; ਅਸਮਾਨੁ ਗਿਰਾਵਹਿ ॥੧॥**

ਉਹ ਪੁਰਸ਼ (ਬਾਤਨ) ਬਚਨ ਹੀ ਅਜਿਹੇ ਕਰਦੇ ਹਨ ਕਿ ਜੋ ਸਰੀਰ ਦੇ ਅੰਦਰ ਦਾ (ਅਸ+ਮਾਨੁ) (ਮਾਨੁ) ਹੰਕਾਰ (ਅਸ) ਹੈ, ਉਸਨੂੰ (ਗਿਰਾਵਹਿ) ਗੇਰ ਦਿੰਦੇ ਹਨ। ਭਾਵ ਉਹ ਬਚਨ ਹੀ ਐਸੇ ਸੁਣਾਉਂਦੇ ਹਨ, ਜਿੰਨਾਂ ਨੂੰ ਸੁਣ ਕੇ ਸਭ ਪੁਰਖਾਂ ਦਾ ਮਾਨ ਟੁੱਟ ਜਾਂਦਾ ਹੈ।

**ਅਥਵਾ :** ਜੋ (ਅਸਮਾਨੁ) ਸਵਰਗ ਆਦਿਕਾਂ ਦੇ ਸੁਖਾਂ ਦੀ ਇੱਛਾ ਫੁਰਦੀ ਹੈ, ਉਸ ਨੂੰ ਬਚਨਾਂ ਨਾਲ ਹੀ (ਗਿਰਾਵਹਿ) ਗਿਰਾ ਦਿੰਦੇ ਹਨ ਕਿ ਹੇ ਭਾਈ! ਸਵਰਗ ਆਦਿਕਾਂ ਦੇ ਸਾਰੇ ਸੁੱਖ ਵੀ ਨਾਸਵਾਨ ਹੀ ਹਨ।

**ਅਥਵਾ :** ਉਹਨਾਂ ਦੇ ਬਚਨ ਹੀ ਅਜਿਹੇ ਹਨ ਕਿ ਜੋ ਜਗਿਆਸੂ ਦੀ ਬਿਰਤੀ ਨੂੰ ਚਿਦਾਕਾਸ਼ ਬ੍ਰਹਮ ਵਿਚ ਗੇਰ ਦਿੰਦੇ, ਟਿਕਾ ਦਿੰਦੇ ਹਨ। **ਵਾ:** ਉਨ੍ਹਾਂ ਦੇ ਬਚਨ ਹੀ ਐਸੇ ਹਨ ਜਿੰਨ੍ਹਾਂ ਨੂੰ ਸੁਣ ਕੇ ਕਿਸੇ ਪ੍ਰਕਾਰ ਦੀ (ਬਾਤ) ਵਾਸ਼ਨਾ (ਨ) ਨਹੀਂ ਰਹਿੰਦੀ।

**ਐਸੇ ਲੋਗਨ ਸਿਉ; ਕਿਆ ਕਹੀਐ ॥**

(ਐਸੇ) ਇਹੋ ਜਿਹੇ ਸੰਤ ਮਹਾਤਮਾ ਪ੍ਰਕਾਸ਼ਮਯ (ਲੋਗਨ) ਲੋਕਾਂ ਦੇ (ਸਿਉ) ਨਾਲ ਕੀ ਬਚਨ ਕਹਿਣਾ ਕਰੀਏ। ਭਾਵ ਉਹਨਾਂ ਅੱਗੇ ਹੰਕਾਰ ਨਾਲ ਆਪਣੇ ਗੁਣਾਂ ਦਾ, ਸੁੰਦਰਤਾ ਦਾ ਤੇ ਵਿਦਿਆ ਆਦਿ ਦੇ ਜੋਰ ਦਾ ਕਥਨ ਨਹੀਂ ਕਰਨਾ ਚਾਹੀਦਾ।

**ਜੋ ਪ੍ਰਭ ਕੀਏ ਭਗਤਿ ਤੇ ਬਾਹਜ; ਤਿਨ ਤੇ ਸਦਾ ਡਰਾਨੇ ਰਹੀਐ ॥੧॥ ਰਹਾਉ ॥**

(ਜੋ) ਜਿਹੜੇ (ਪ੍ਰਭ) ਪ੍ਰਮੇਸਰ ਨੇ ਆਪਣੀ (ਭਗਤਿ) ਭਗਤੀ ਵਾਲੇ ਬਣਾ ਲਏ ਹਨ, ਉਹ ਸੰਸਾਰ ਵਿਚੋਂ (ਬਾਹਜ) ਬਾਹਰ ਹੋ ਜਾਂਦੇ ਹਨ। ਭਾਵ ਉਹ ਜੰਮਣ-ਮਰਨ ਵਿਚ ਨਹੀਂ ਆਉਂਦੇ। ਇਸ ਲਈ (ਤਿਨ) ਉਹਨਾਂ ਮਹਾਂਪੁਰਖਾਂ ਤੋਂ ਸਦਾ ਹੀ (ਡਰਾਨੇ) ਡਰਦੇ ਰਹਿਣਾ ਚਾਹੀਦਾ ਹੈ ਕਿ ਸਾਡੇ ਪਾਸੋਂ ਕਿਤੇ ਉਹਨਾਂ ਤਾਈਂ ਕੋਈ ਬੇਅਦਬੀ ਵਾਲਾ ਬਚਨ ਨਾ ਨਿਕਲ ਜਾਵੇ। **ਵਾ:** ਉਹਨਾਂ ਕੋਲੋਂ ਕੋਈ ਸਰਾਪ ਵਾਲਾ ਬਚਨ ਨਾ ਨਿਕਲ ਜਾਵੇ।

**ਆਪਿ ਨ ਦੇਹਿ; ਚੁਰੂ ਭਰਿ ਪਾਨੀ ॥**

ਉਹ ਸੰਤ ਮਹਾਤਮਾ (ਆਪਿ) ਆਪਣਾ ਮੰਨ ਕੇ (ਚੁਰੂ) ਚੁਲੀ ਭਰ ਪਾਣੀ ਵੀ ਨਹੀਂ ਦਿੰਦੇ। ਭਾਵ ਪਦਾਰਥਾਂ ਉੱਤੇ ਕਿਸੇ ਪ੍ਰਕਾਰ ਦੀ ਅਪਣੱਤ ਨਹੀਂ ਰੱਖਦੇ। ਸਭ ਕੁਝ ਵਾਹਿਗੁਰੂ ਦਾ ਹੀ ਸਮਝਦੇ ਹਨ।

**ਅਥਵਾ :** ਜਿਵੇਂ ਕੋਈ ਮਨੁੱਖ ਪਾਣੀ ਦੀ ਚੁਲੀ ਭਰਕੇ ਕਿਸੇ ਚੀਜ ਨੂੰ ਛੱਡ ਦੇਵੇ ਤਾਂ ਬਾਅਦ ਵਿਚ ਉਸ ਚੀਜ ਨੂੰ ਧਾਰਨ ਨਹੀਂ ਕਰਦਾ। ਇਸੇ ਪ੍ਰਕਾਰ ਮਹਾਪੁਰਖਾਂ ਨੇ ਆਪਣੀ ਦੇਹ ਦੀ ਹੰਗਤਾ ਨੂੰ ਚੁਲੀ ਭਰ ਕੇ ਛੱਡਣ ਦੀ ਨਿਆਈਂ ਤਿਆਗ ਦਿੱਤਾ ਹੈ। ਇਸ ਤਰ੍ਹਾਂ ਉਹ ਦੇਹ ਦੇ ਅਭਿਮਾਨ ਤੋਂ ਰਹਿਤ ਹੋਏ ਹਨ।

**ਅਥਵਾ :** ਉਹ ਮਹਾਂਪੁਰਖ ਆਪਣੇ ਅੰਦਰ (ਆਪਿ) ਆਪਾ-ਭਾਵ ਨਹੀਂ ਰਹਿਣ (ਦੇਹਿ) ਦਿੰਦੇ, ਕਿਉਂਕਿ ਉਹਨਾਂ ਨੇ ਆਪਣੀ (ਚੁਰੂ) ਬਿਰਤੀ ਰੂਪ ਚੁਲੀ ਵਿੱਚ ਪ੍ਰੇਮ ਰੂਪ ਪਾਣੀ ਭਰ ਲਿਆ ਹੈ।

**ਤਿਹ ਨਿੰਦਹਿ; ਜਿਹ ਗੰਗਾ ਆਨੀ ॥੨॥**

(ਤਿਹ) ਉਸ ਪੁਰਸ਼ ਦੀ ਨਿੰਦਾ ਜਰੂਰ ਕਰਦੇ ਹਨ, ਜਿਸ ਨੇ ਗੰਗਾ ਦੀ ਨਿਆਈਂ ਸ਼ੁੱਧ ਬੁੱਧੀ ਨੂੰ ਸੰਸਾਰਾਕਾਰ ਬਣਾ ਕੇ ਵਿਸ਼ਿਆ ਵਿਚ (ਆਨੀ) ਲਿਆਉਣਾ ਕੀਤਾ ਹੈ। ਭਾਵ ਉਹ ਉਹਨਾਂ ਪੁਰਸ਼ਾਂ ਦਾ ਖੰਡਨ ਜਰੂਰ ਕਰਦੇ ਹਨ ਕਿ ਇਸ ਨੇ ਮਨੁੱਖਾ ਜਨਮ ਪਾ ਕੇ ਆਪਣੀ ਬੁੱਧੀ ਨੂੰ ਪਸ਼ੂਆਂ ਨਾਲੋਂ ਵੀ ਭੈੜੇ ਕੰਮਾਂ ਵਿਚ ਕਿਉਂ ਲਾ ਲਿਆ।

**ਬੈਠਤ ਉਠਤ; ਕੁਟਿਲਤਾ ਚਾਲਹਿ ॥**

ਉਹ ਸੰਤ ਮਹਾਤਮਾ (ਉਠਤ) ਉਠਦਿਆਂ (ਬੈਠਤ) ਬੈਠਦਿਆਂ ਹੋਇਆਂ ਸਦਾ ਹੀ (ਕੁਟਿਲਤਾ) ਟੇਢਤਾਈ ਵੱਲੋਂ ਦੂਰ ਹੀ (ਚਾਲਹਿ) ਚੱਲਦੇ ਹਨ। ਭਾਵ ਕਦੇ ਟੇਢਤਾਈ ਨਹੀਂ ਕਰਦੇ।

**ਅਥਵਾ :** ਉਹ ਜਦੋਂ ਸਮਾਧੀ ਵਿਚ (ਬੈਠਤ) ਬੈਠਦੇ ਹਨ ਅਤੇ ਸੰਸਾਰ ਵੱਲੋਂ (ਉਠਤ) ਉਠਦੇ ਭਾਵ ਉਪਰਾਮ ਹੁੰਦੇ ਹਨ, ਤਾਂ ਟੇਢਤਾਈ ਵੱਲੋਂ (ਚਾਲਹਿ) ਚੱਲਦੇ ਹਨ ਅਤੇ ਚੰਗੇ ਪਾਸੇ ਹੀ ਜਾਂਦੇ ਹਨ।

**ਆਪੁ ਗਏ; ਅਉਰਨ ਹੂ ਘਾਲਹਿ ॥੩॥**

ਉਹ ਮਹਾਂਪੁਰਖ ਆਪ ਮੁਕਤ ਹੋ ਗਏ ਹਨ ਅਤੇ (ਅਉਰਨ) ਹੋਰਨਾਂ ਦੇ ਤਾਈਂ ਮੁਕਤ ਪਦ ਵਿਚ ਭਾਵ ਸਰੂਪ ਵਿਚ (ਘਾਲਹਿ) ਘੱਲੀ ਜਾਂਦੇ, ਭੇਜੀ ਜਾਂਦੇ ਹਨ।

**ਛਾਡਿ ਕੁਚਰਚਾ; ਆਨ ਨ ਜਾਨਹਿ ॥**

ਉਹਨਾਂ ਨੇ (ਕੁਚਰਚਾ) ਖੋਟੀ ਚਰਚਾ (ਛਾਡਿ) ਛੱਡ ਦਿੱਤੀ ਹੈ, ਭਾਵ ਕਿਸੇ ਦੀ ਨਿੰਦਾ ਨਹੀਂ ਕਰਦੇ ਅਤੇ (ਆਨ) ਦ੍ਵੈਤ ਨੂੰ ਵੀ ਉੱਕਾ ਨਹੀਂ (ਜਾਨਹਿ) ਜਾਣਦੇ।

**ਬ੍ਰਹਮਾ ਹੂ ਕੋ; ਕਹਿਓ ਨ ਮਾਨਹਿ ॥੪॥**

ਬ੍ਰਹਮਾ ਕੌਣ ਹੈ? ਮਨ, ਜੋ ਸ੍ਰਿਸ਼ਟੀ ਰਚਨ ਵਾਲਾ ਹੈ। ਗੁਰਮੁਖਿ ਇਸ ਮਨ ਦਾ ਕਹਿਆ ਉੱਕਾ ਨਹੀਂ ਮੰਨਦੇ। ਭਾਵ ਮਨ ਦੇ ਆਖੇ ਨਹੀਂ ਲੱਗਦੇ। ਗੁਰਮਤਿ ਅਨੁਸਾਰ ਚੱਲਦੇ ਹਨ।

**ਅਥਵਾ :** ਉਹ ਬ੍ਰਹਮਾ ਦੇ ਲਿਖੇ ਹੋਏ ਕਰਮਕਾਂਡ ਆਦਿ ਦੇ ਉਪਾਸ਼ਕ ਨਹੀਂ ਹੁੰਦੇ। ਸਦਾ ਪ੍ਰਮੇਸਰ ਦੀ ਭਗਤੀ ਜਾਂ ਗਿਆਨ ਵਿਚ ਇਸਥਿਤ ਰਹਿੰਦੇ ਹਨ।

**ਆਪੁ ਗਏ; ਅਉਰਨ ਹੂ ਖੋਵਹਿ ॥**

ਉਹ ਮਹਾਂਪੁਰਖ ਆਪ ਜੰਮਣ ਮਰਨ ਤੋਂ ਰਹਿਤ ਹੋ ਗਏ ਹਨ ਅਤੇ (ਅਉਰਨ) ਹੋਰਾਂ ਦਾ ਵੀ ਜੰਮਣ-ਮਰਨ (ਖੋਵਹਿ) ਗਵਾ ਜਾਂਦੇ ਹਨ।

**ਆਗਿ ਲਗਾਇ; ਮੰਦਰ ਮੈ ਸੋਵਹਿ ॥੫॥**

ਉਹਨਾਂ ਮਹਾਂਪੁਰਖਾਂ ਨੇ ਬ੍ਰਹਮ ਅਭਿਆਸ ਰੂਪ ਅਗਨੀ (ਲਗਾਇ) ਲਗਾ ਕੇ ਦੇਹ ਅਭਿਮਾਨ ਨੂੰ ਸਾੜ ਲਿਆ ਹੈ ਅਤੇ (ਮੰਦਰ) ਅਧਿਸ਼ਠਾਨ ਸਰੂਪ (ਮੈ) ਵਿਚ ਨਿਰਵਿਕਲਪ ਸਮਾਧੀ ਅੰਦਰ (ਸੋਵਹਿ) ਬਿਰਾਜ ਜਾਂਦੇ ਹਨ।

**ਅਵਰਨ ਹਸਤ; ਆਪ ਹਹਿ ਕਾਂਨੇ ॥**

ਉਹ ਆਪ (ਅਵਰ+ਨ) (ਅਵਰ) ਹੋਰਨਾਂ ਨੂੰ (ਹਸਤ) ਹਾਸੀ (ਨ) ਨਹੀਂ ਕਰਦੇ ਹਨ ਅਤੇ ਆਪਣੇ ਆਪ ਨੂੰ ਕਹਿੰਦੇ ਹਨ ਕਿ ਅਸੀਂ (ਕਾਂਨੇ) ਕਾਣੇ ਹਾਂ। ਭਾਵ ਸਾਡੇ ਵਿਚ ਅਵਗੁਣ ਹੀ ਅਵਗੁਣ ਹਨ, ਕੋਈ ਗੁਣ ਨਹੀਂ ਹੈ। ਯਥਾ:

**ਸਭਿ ਅਵਗਣ ਮੈ ਗੁਣੁ ਨਹੀ ਕੋਈ ॥** *(ਅੰਗ : ੭੫੦)*

**ਤਿਨ ਕਉ ਦੇਖਿ; ਕਬੀਰ ਲਜਾਨੇ ॥੬॥੧॥੪੪॥**

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ (ਤਿਨ) ਉਹਨਾਂ ਮਹਾਂਪੁਰਖਾਂ ਨੂੰ ਵੇਖ ਕਰਕੇ ਸਾਨੂੰ (ਲਜਾਨੇ) ਸ਼ਰਮ ਆਉਂਦੀ ਹੈ ਕਿ ਸੰਤ ਮਹਾਂਪੁਰਖ ਤਾਂ ਅਜਿਹੇ ਹੁੰਦੇ ਹਨ। ਮੇਰੇ ਵਿਚ ਐਸੇ ਸੰਤਾਂ ਵਾਲਾ ਕੋਈ ਲੱਛਣ ਨਹੀਂ ਹਨ। ਫਿਰ ਵੀ ਲੋਕ ਸਾਨੂੰ ਸੰਤ ਕਹੀ ਜਾਂਦੇ ਹਨ। ਸਾਨੂੰ ਵੀ ਇਹੋ ਜਿਹੇ ਸੰਤ ਬਣਨਾ ਚਾਹੀਦਾ ਹੈ।

## ਰਾਗੁ ਗਉੜੀ ਬੈਰਾਗਣਿ ਕਬੀਰ ਜੀ ੧ੴ ਸਤਿਗੁਰ ਪ੍ਰਸਾਦਿ ॥

**ਪਹਿਲੀ ਉਥਾਨਕਾ :**

ਜਦੋਂ ਭਗਤ ਕਬੀਰ ਜੀ ਕਾਂਸ਼ੀ ਵਿਚ ਨਿਵਾਸ ਕਰਦੇ ਸਨ ਤਾਂ ਉਸ ਸਮੇਂ ਇੰਨ੍ਹਾਂ ਦੇ ਘਰ ਦੇ ਨੇੜੇ ਇਕ ਬਜ਼ੁਰਗ ਪੁਰਖ ਰਹਿੰਦਾ ਸੀ। ਉਸਦੇ ਪੁੱਤਰ ਤੇ ਨੂੰਹਾਂ ਆਦਿਕ ਉਸਦੀ ਸੇਵਾ ਨਹੀਂ ਕਰਦੇ ਸਨ ਅਤੇ ਨਾ ਹੀ ਰੱਜਵਾਂ ਭੋਜਨ ਦਿੰਦੇ ਸਨ। ਕੁਝ ਚਿਰ ਬਾਅਦ ਉਸ ਬਜ਼ੁਰਗ ਦੀ ਮੌਤ ਹੋ ਗਈ ਤਾਂ ਉਸਦੇ ਮਰਨ ਤੋਂ ਇਕ ਸਾਲ ਬਾਅਦ ਉਸਦੇ ਨਮਿਤ ਸ਼ਰਾਧ ਕੀਤਾ ਤੇ ਆਸ ਪਾਸ ਦੇ ਲੋਕਾਂ ਨੂੰ ਬੁਲਾਇਆ ਤੇ ਭਗਤ ਕਬੀਰ ਜੀ ਦੇ ਪਾਸ ਵੀ ਜਾ ਕੇ ਕਹਿਣ ਲੱਗੇ ਕਿ ਸਾਡੇ ਘਰ ਦੇ ਵਿਚ ਆ ਕੇ ਭੋਜਨ ਛਕੋ। ਤਾਂ ਭਗਤ ਕਬੀਰ ਜੀ ਨੇ ਪੁੱਛਿਆ ਕਿ ਕਿਸ ਦੇ ਨਮਿੱਤ ਭੋਜਨ ਹੈ। ਤਾਂ ਕਹਿਣ ਲੱਗੇ ਕਿ ਸਾਡੇ ਪਿਤਾ ਜੀ ਇਕ ਸਾਲ ਪਹਿਲਾਂ ਚੜ੍ਹਾਈ ਕਰ ਗਏ ਸਨ, ਉਹਨਾਂ ਦੇ ਨਮਿੱਤ ਅਸੀਂ ਸ਼ਰਾਧ ਦਾ ਭੋਜਨ ਤਿਆਰ ਕੀਤਾ ਹੈ। ਉਸ ਵੇਲੇ ਭਗਤ ਕਬੀਰ ਜੀ ਉਹਨਾਂ ਨੂੰ ਪ੍ਰੇਮ ਨਾਲ ਉਪਦੇਸ਼ ਦਿੰਦੇ ਹੋਏ ਗਉੜੀ ਰਾਗਣੀ ਦੀ ਬੈਰਾਗਣਿ ਜਾਤੀ ਵਿੱਚ ਇਹ ਸ਼ਬਦ ਉਚਾਰਨ ਕੀਤਾ।

**ਦੂਸਰੀ ਉਥਾਨਕਾ :**

ਸਾਦੀ ਰਾਮ ਬਾਣੀਆਂ ਆਪਣੇ ਪਿਤਾ ਨੂੰ ਦੁਖੀ ਰੱਖਿਆ ਕਰਦਾ ਸੀ। ਸਮਾਂ ਪਾ ਕੇ ਉਸ ਦਾ ਪਿਤਾ ਮਰ ਗਿਆ।

ਉਸ ਦੇ ਮਰਨ ਪਿੱਛੋਂ ਜਦੋਂ ਸਾਦੀ ਰਾਮ ਨੇ ਸ਼ਰਾਧ ਕੀਤਾ ਤਾਂ ਭਗਤ ਕਬੀਰ ਸਾਹਿਬ ਜੀ ਨੇ ਉਸ ਨੂੰ ਤਰਕ ਮਾਰਦਿਆਂ ਹੋਇਆ ਇਹ ਸ਼ਬਦ ਉਚਾਰਨ ਕੀਤਾ। *(ਸ੍ਰੋਤ: ਹੱਥ ਲਿਖ ਉਥਾਨਕਾ ਪੋਥੀ, ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

(੧) ਇਕ ਅਦ੍ਵੈਤ ਸਰੂਪ ਪ੍ਰਮੇਸਰ (ਓ) ਸਾਰਿਆਂ ਦਾ ਪ੍ਰਕਾਸ਼ਕ (ਸਤਿਗੁਰ) ਗੁਰੂ ਸਾਹਿਬ ਜੀ ਦੀ (ਪ੍ਰਸਾਦਿ) ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਅਰਥ ਨੰ : ੧

## ਜੀਵਤ ਪਿਤਰ, ਨ ਮਾਨੈ ਕੋਊ; ਮੂਏਂ, ਸਿਰਾਧ ਕਰਾਹੀ ॥

ਹੇ ਭਾਈ ! ਜਦੋਂ ਤੁਹਾਡੇ (ਪਿਤਰ) ਬਜ਼ੁਰਗ (ਜੀਵਤ) ਜਿਉਂਦੇ ਸਨ, ਉਸ ਵੇਲੇ ਤਾਂ ਉਹਨਾਂ ਨੂੰ (ਕੋਊ) ਕੋਈ ਨਹੀਂ (ਮਾਨੈ) ਮੰਨਦਾ ਸੀ। **ਵਾ:** ਉਹਨਾਂ ਦੇ ਬਚਨਾਂ ਨੂੰ ਕੋਈ ਨਹੀਂ ਮੰਨਦਾ ਸੀ, ਭਾਵ ਉਹਨਾਂ ਨੂੰ ਨਾ ਕਦੇ ਪਾਣੀ ਦਾ ਕਟੋਰਾ ਤੇ ਨਾ ਹੀ ਕਦੇ ਚੰਗਾ ਅੰਨ੍ਹ ਖਾਣ ਵਾਸਤੇ ਦਿੰਦੇ ਸੀ ਅਤੇ ਹੁਣ ਉਹਨਾਂ ਦੇ ਮਰਨ ਤੋਂ ਬਾਅਦ ਤੁਸੀਂ ਸ਼ਰਾਧ (ਕਰਾਹੀ) ਕਰਵਾਉਂਦੇ ਫਿਰਦੇ ਹੋ।

## ਪਿਤਰ ਭੀ ਬਪੁਰੇ, ਕਹੁ ਕਿਉ ਪਾਵਹਿ; ਕਊਆ ਕੂਕਰ ਖਾਹੀ ॥੧॥

ਫਿਰ (ਕਹੁ) ਦੱਸੋ ਕਿ ਤੁਹਾਡੇ (ਪਿਤਰ) ਬਜ਼ੁਰਗ ਜਿਹੜੇ ਦੁਖੀ ਹੋ ਕੇ ਸਰੀਰ ਛੱਡ ਕੇ ਸੰਸਾਰ ਤੋਂ ਤੁਰ ਗਏ ਹਨ, ਉਹ ਵੀ ਇਹ ਸ਼ਰਾਧ ਕਿਵੇਂ (ਪਾਵਹਿ) ਪ੍ਰਾਪਤ ਕਰਨਗੇ। ਤੁਸੀਂ ਉਹਨਾਂ ਦੇ ਨਮਿੱਤ ਜੋ ਭੋਜਨ ਕੱਢ ਕੇ ਘਰ ਦੇ ਬਨੇਰੇ ਉੱਤੇ ਰੱਖਦੇ ਹੋ। ਉੱਥੋਂ (ਕਊਆ) ਕਾਂ ਅਤੇ (ਕੂਕਰ) ਕੁੱਤੇ ਹੀ (ਖਾਹੀ) ਖਾਂਦੇ ਹਨ। **ਵਾ:** ਤੁਹਾਡੇ ਪਿਤਰ ਹੀ ਕਾਂ ਕੁੱਤੇ ਦੀਆਂ ਜੂਨਾਂ ਵਿਚ ਪੈ ਕੇ ਖਾਂਦੇ ਹਨ।

ਜਦੋਂ ਸ਼ਰਾਧ ਖਵਾਉਂਦੇ ਹਨ ਤਾਂ ਪੰਡਿਤ ਲੋਕ ਚੰਗੀ ਤਰ੍ਹਾਂ ਖੀਰ, ਪੂੜੇ, ਕੜਾਹ ਆਦਿਕ ਪਦਾਰਥ ਛੱਕ ਕੇ ਕਹਿੰਦੇ ਹਨ ਕਿ ਬੜਾ ਕੁਸ਼ਲ ਹੈ, ਬੜਾ ਕੁਸ਼ਲ ਹੈ ਭਾਵ ਬੜਾ ਆਨੰਦ ਹੈ, ਬੜਾ ਆਨੰਦ ਹੈ। ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ :

## ਮੋਕਉ; ਕੁਸਲੁ ਬਤਾਵਹੁ ਕੋਈ॥

ਹੇ ਪੰਡਿਤੋਂ ! (ਮੋਕਉ) ਮੇਰੇ ਤਾਈਂ ਕੋਈ (ਬਤਾਵਹੁ) ਦੱਸਣਾ ਕਰੋ ਕਿ (ਕੁਸਲੁ) ਸੁਖ,ਅਨੰਦ ਕਿਸ ਪ੍ਰਕਾਰ ਹੁੰਦਾ ਹੈ?

## ਕੁਸਲੁ ਕੁਸਲੁ ਕਰਤੇ ਜਗੁ ਬਿਨਸੈ; ਕੁਸਲੁ ਭੀ ਕੈਸੇ ਹੋਈ ॥੧॥ ਰਹਾਉ ॥

ਚੰਗੇ-ਚੰਗੇ ਭੋਜਨ ਖਾ ਕੇ ਕਹਿੰਦੇ ਹਨ ਕਿ ਅੱਜ ਕੁਸ਼ਲ ਹੈ, ਅੱਜ ਕੁਸ਼ਲ ਹੈ। ਇਸ ਪ੍ਰਕਾਰ (ਕਰਤੇ) ਕਰਦਿਆਂ ਹੋਇਆਂ ਸਾਰਾ (ਜਗੁ) ਸੰਸਾਰ (ਬਿਨਸੈ) ਨਾਸ਼ ਹੋ ਰਿਹਾ ਹੈ, ਇਹ (ਕੁਸਲੁ) ਸੁਖ (ਭੀ) ਵੀ (ਕੈਸੇ) ਕਿਸ ਪ੍ਰਕਾਰ (ਹੋਈ) ਹੋ ਸਕਦਾ ਹੈ? ਭਾਵ ਕੇਵਲ ਸ਼ਰਾਧ ਕਰਨ ਤੇ ਖਾਣ ਨਾਲ ਸੁਖ ਪ੍ਰਾਪਤ ਨਹੀਂ ਹੋਵੇਗਾ। ਸੁੱਖ ਤਾਂ ਕੇਵਲ ਪ੍ਰਮੇਸ਼ਰ ਦਾ ਨਾਮ ਜਪਣ ਕਰਕੇ ਹੀ ਪ੍ਰਾਪਤ ਹੁੰਦਾ ਹੈ। ਯਥਾ:

**ਡਿਠਾ ਸਭੁ ਸੰਸਾਰੁ ਸੁਖੁ ਨ ਨਾਮ ਬਿਨੁ ॥** *(ਅੰਗ : ੩੨੨)*

## ਮਾਟੀ ਕੇ ਕਰਿ ਦੇਵੀ ਦੇਵਾ; ਤਿਸੁ ਆਗੈ ਜੀਉ ਦੇਹੀ ॥

ਫਿਰ ਤੁਸੀਂ (ਮਾਟੀ) ਮਿੱਟੀ ਦੀਆਂ ਮੂਰਤੀਆਂ ਬਣਾ ਕੇ ਦੇਵੀ-ਦੇਵਤੇ ਆਦਿਕਾਂ ਦੇ ਅਕਾਰ ਤਿਆਰ ਕਰ ਲੈਂਦੇ ਹੋ ਅਤੇ (ਤਿਸੁ) ਉਹਨਾਂ ਅੱਗੇ ਜਿਉਂਦੇ ਬੱਕਰੇ, ਛੱਤਰੇ ਆਦਿਕ (ਜੀਉ) ਜੀਵਾਂ ਨੂੰ ਵੱਢ ਕੇ, ਉਹਨਾਂ ਦੀਆਂ ਕੁਰਬਾਨੀਆਂ (ਦੇਹੀ) ਦਿੰਦੇ ਹੋ।

ਉਹ ਪਰਿਵਾਰ ਵਾਲੇ ਕਹਿਣ ਲੱਗੇ, "ਕਬੀਰ ਜੀ ! ਸਾਡਾ ਪਿਤਰ (ਬਜ਼ੁਰਗ) ਪੰਡੇ ਦੇ ਮੂੰਹ ਚੜ੍ਹ ਕੇ ਬੋਲਿਆ ਹੈ। ਅਸੀਂ ਤਾਂ ਸ਼ਰਾਧ ਕਰਵਾਇਆ ਹੈ।" ਤਾਂ ਕਬੀਰ ਜੀ ਕਹਿੰਦੇ ਹਨ :

**ਐਸੇ ਪਿਤਰ ਤੁਮਾਰੇ ਕਹੀਅਹਿ; ਆਪਨ ਕਹਿਆ ਨ ਲੇਹੀ ॥੨॥**

ਹੇ ਭਾਈ ! ਤੁਹਾਡੇ (ਪਿਤਰ) ਬਜੁਰਗ (ਐਸੇ) ਇਹੋ ਜਿਹੇ (ਕਹੀਅਹਿ) ਕਹੀਦੇ ਹਨ? ਜੋ ਪਾਂਧੇ ਦੇ ਮੂੰਹ ਚੜ੍ਹ ਕੇ ਭਾਵ ਮੂੰਹ ਰਾਹੀਂ ਬੋਲ ਕੇ ਪਦਾਰਥ ਆਦਿ ਲੈਂਦੇ ਹਨ। ਤੁਹਾਨੂੰ (ਆਪਨ) ਆਪਣੇ ਆਪ (ਕਹਿ+ਆ) ਕਹਿ ਕੇ, ਆ ਕੇ ਭੋਜਨ ਆਦਿਕ ਪਦਾਰਥ ਕਿਉਂ ਨਹੀਂ ਲੈਂਦੇ? ਭਾਵ ਪਹਿਲਾਂ ਵਾਂਗ ਮੰਗ ਕੇ ਪ੍ਰਸ਼ਾਦਾ ਕਿਉਂ ਨਹੀਂ ਛੱਕਦੇ? ਇਹ ਤਾਂ ਇਹਨਾਂ ਪੰਡਿਆਂ ਨੇ ਆਪਣਾ ਪੇਟ ਭਰਨ ਲਈ ਰੀਤੀ ਬਣਾਈ ਹੈ।

## ਸਾਖੀ—ਇਕ ਲਾਲਚੀ ਬ੍ਰਾਹਮਣ ਦੀ

ਇਕ ਲਾਲਚੀ ਬ੍ਰਾਹਮਣ ਸੀ, ਉਹ ਇਕ ਰਈਸ ਸਰਦਾਰ ਨੂੰ ਕਹਿਣ ਲੱਗਾ ਕਿ ਤੁਹਾਡਾ ਪਿਤਾ ਮੈਨੂੰ ਰਾਤ ਸੁਪਨੇ ਵਿੱਚ ਮਿਲਿਆ ਸੀ ਤੇ ਆਖਦਾ ਸੀ ਕਿ ਮੇਰੇ ਪਰਿਵਾਰ ਨੂੰ ਕਹੋ ਕਿ ਹੋਰ ਸਾਰੇ ਪਦਾਰਥ ਤਾਂ ਮੇਰੇ ਕੋਲ ਹਨ ਪਰ ਅਸਵਾਰੀ ਕਰਨ ਵਾਸਤੇ ਕੋਈ ਸਾਧਨ ਨਹੀਂ, ਜਿਸ ਕਰਕੇ ਮੈਨੂੰ ਬੜਾ ਦੁੱਖ ਹੁੰਦਾ ਹੈ। ਇਸ ਕਰਕੇ ਮੈਨੂੰ ਅਸਵਾਰੀ ਘੋੜੀ ਚਾਹੀਦੀ ਹੈ। ਪੁੱਤਰ ਨੇ ਭਾਵਨਾ ਵਿਚ ਆ ਕੇ ਬ੍ਰਾਹਮਣ ਨੂੰ ਆਪਣੀ ਅਸਵਾਰੀ ਵਾਲੀ ਘੋੜੀ ਦੇ ਦਿੱਤੀ ਤੇ ਪਿੱਛੋਂ ਜਦੋਂ ਆਪ ਸਵਾਰੀ ਤੋਂ ਬਿਨਾਂ ਬਹੁਤ ਤੰਗ ਹੋਇਆ ਤਾਂ ਕਿਸੇ ਅਕਲ ਵਾਲੇ ਪੁਰਖ ਨੇ ਸਿੱਖਿਆ ਦਿੱਤੀ ਕਿ ਬ੍ਰਾਹਮਣ ਨੂੰ ਘਰ ਬੁਲਾ ਕੇ ਕਹੋ ਕਿ ਸਾਡੇ ਪਿਤਾ ਜੀ ਪਹਿਲਾਂ ਸਾਰੀ ਉਮਰ ਕਦੇ ਵੀ ਘੋੜੀ ਤੇ ਨਹੀਂ ਚੜ੍ਹੇ। ਜਿਸ ਕਰਕੇ ਘੋੜੀ ਤੇ ਸਵਾਰੀ ਕਰਨ ਲੱਗਿਆਂ ਡਿੱਗ ਕੇ ਉਹਨਾਂ ਦੀ ਲੱਤ ਟੁੱਟ ਗਈ ਹੈ ਅਤੇ ਪਿਤਾ ਜੀ ਨੇ ਮੈਨੂੰ ਮਿਲ ਕੇ ਕਿਹਾ ਕਿ ਉਸ ਪੰਡਿਤ ਦੀ ਲੱਤ ਨੂੰ ਲੋਹੇ ਦਾ ਗਰਮ ਫਾਲਾ ਲਾ ਕੇ ਦਾਗੋ, ਫਿਰ ਮੇਰਾ ਦੁੱਖ ਦੂਰ ਹੋ ਜਾਵੇਗਾ। ਸਰਦਾਰ ਨੇ ਪੰਡਿਤ ਨੂੰ ਬੁਲਾ ਕੇ ਇਸੇ ਤਰ੍ਹਾ ਕਿਹਾ। ਜਦੋਂ ਬ੍ਰਾਹਮਣ ਨੇ ਇਹ ਸੁਣਿਆ ਕਿ ਇਹ ਤਾਂ ਮੇਰੀ ਲੱਤ ਨੂੰ ਦਾਗਣ ਲੱਗਿਆ ਹੈ ਤਾਂ ਉਹ ਬ੍ਰਾਹਮਣ ਕਹਿਣ ਲੱਗਾ ਕੇ ਹੇ ਜਜਮਾਨ ! ਤੂੰ ਆਪਣੀ ਘੋੜੀ ਵਾਪਸ ਲੈ ਲੈਣਾ ਕਰ ਪਰ ਮੈਨੂੰ ਨਾ ਸਾੜ।

**ਸਰਜੀਉ ਕਾਟਹਿ, ਨਿਰਜੀਉ ਪੂਜਹਿ; ਅੰਤ ਕਾਲ ਕਉ ਭਾਰੀ ॥**

ਤੁਸੀਂ (ਸਰਜੀਉ) ਜੀਵਨ ਦੇ ਸਹਿਤ ਬੱਕਰੇ, ਛੱਤਰੇ ਆਦਿਕਾਂ ਨੂੰ ਤਾਂ (ਕਾਟਹਿ) ਕੱਟਦੇ ਹੋ ਤੇ (ਨਿਰਜੀਉ) ਜੀਵਨ ਤੋਂ ਰਹਿਤ ਪੱਥਰਾਂ ਦੀ (ਪੂਜਹਿ) ਪੂਜਾ ਕਰਦੇ ਹੋ, ਇਸ ਪ੍ਰਕਾਰ ਜੀਵਾਂ ਦੇ ਘਾਤ ਕਰਕੇ ਅੰਤ ਦੇ (ਕਾਲ) ਸਮੇਂ ਤੁਹਾਨੂੰ (ਭਾਰੀ) ਬਹੁਤੀ ਬਿਪਤਾ ਪਵੇਗੀ।

**ਰਾਮ ਨਾਮ ਕੀ ਗਤਿ ਨਹੀ ਜਾਨੀ; ਭੈ ਡੂਬੇ ਸੰਸਾਰੀ ॥੩॥**

ਤੁਸੀਂ ਉਸ (ਰਾਮ) ਰਮੇ ਹੋਏ ਪਵਿੱਤਰ ਤੇ (ਨਾਮ) ਪ੍ਰਸਿੱਧ ਪ੍ਰਮੇਸਰ ਦੇ ਨਾਮ ਦੀ (ਗਤਿ) ਪ੍ਰਾਪਤੀ (ਕੀ) ਦੀ (ਗਤਿ) ਮਰਿਆਦਾ ਨਹੀਂ (ਜਾਨੀ) ਜਾਨਣਾ ਕੀਤੀ ਹੈ। ਇਸ ਕਰਕੇ ਹੇ ਭੈਦਾਇਕ ਸੰਸਾਰੀ ਜੀਵੋ ! ਤੁਸੀਂ (ਭੈ) ਡਰ ਵਾਲੇ (ਸੰਸਾਰੀ) ਸੰਸਾਰ ਸਮੁੰਦਰ ਵਿਚ (ਡੂਬੇ) ਡੁੱਬ ਰਹੇ ਹੋ। ਤੁਹਾਡਾ ਛੁਟਕਾਰਾ ਨਹੀਂ ਹੋਵੇਗਾ।

**ਦੇਵੀ ਦੇਵਾ ਪੂਜਹਿ ਡੋਲਹਿ; ਪਾਰਬ੍ਰਹਮੁ ਨਹੀ ਜਾਨਾ ॥**

ਹੇ ਭਾਈ ! ਤੁਸੀਂ (ਦੇਵੀ) ਨੌਂ ਕਰੋੜ ਦੁਰਗਾ ਅਤੇ (ਦੇਵਾ) ੩੩ ਕਰੋੜ ਦੇਵਤਿਆਂ ਨੂੰ (ਪੂਜਹਿ) ਪੂਜਦੇ ਹੋ ਤੇ ਉਹਨਾਂ ਦੀ ਉਪਾਸ਼ਨਾ ਵਿਚ (ਡੋਲਹਿ) ਡੋਲਦੇ, ਭਟਕਦੇ ਫਿਰਦੇ ਹੋ ਅਤੇ ਤੁਸੀਂ (ਪਾਰਬ੍ਰਹਮੁ) ਪ੍ਰਮੇਸਰ ਨੂੰ ਉੱਕਾ ਹੀ ਨਹੀਂ (ਜਾਨਾ) ਜਾਣਿਆ ਹੈ।

## ਕਹਤ ਕਬੀਰ, ਅਕੁਲੁ ਨਹੀ ਚੇਤਿਆ;
## ਬਿਖਿਆ ਸਿਉ ਲਪਟਾਨਾ ॥੪॥੧॥੪੫॥

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਜੋ (ਅਕੁਲੁ) ਕੁਲਾਂ ਤੋਂ ਰਹਿਤ ਪ੍ਰਮੇਸਰ ਹੈ। ਯਥਾ :

**ਨ ਤਾਤੈ ਨ ਮਾਤੈ ॥ ਨ ਜਾਤੈ ਨ ਪਾਤੈ ॥** *(ਸ੍ਰੀ ਦਸਮ ਗ੍ਰੰਥ)*

**ਨਾ ਤਿਸੁ ਬਾਪੁ ਨ ਮਾਇ ਕਿਨਿ ਤੂ ਜਾਇਆ ॥** *(ਅੰਗ : ੧੨੭੯)*

ਤੁਸੀਂ ਉਸ ਪ੍ਰਮੇਸ਼ਰ ਨੂੰ ਕਦੇ (ਚੇਤਿਆ) ਯਾਦ ਨਹੀਂ ਕੀਤਾ **ਵਾ:** ਪ੍ਰਮੇਸਰ ਦਾ ਚਿੰਤਨ, ਭਜਨ ਨਹੀਂ ਕੀਤਾ। ਤੁਹਾਡੇ ਚਿੱਤ ਹਰ ਵਕਤ (ਬਿਖਿਆ) ਵਿਸ਼ਿਆਂ (ਸਿਉ) ਨਾਲ ਹੀ (ਲਪਟਾਨਾ) ਲਪਟਿਆ ਰਹਿੰਦਾ ਹੈ।

## ਅਰਥ ਨੰ : ੨

ਹੁਣ ਇਸ ਅਰਥ ਵਿਚ ਅਕਾਲ ਪੁਰਖ ਦੇ ਪੂਜਣ ਬਾਬਤ ਬਚਨ ਕਰਦੇ ਹਨ।

**ਜੀਵਤ ਪਿਤਰ, ਨ ਮਾਨੈ ਕੋਊ; ਮੂਏਂ, ਸਿਰਾਧ ਕਰਾਹੀ ॥**

ਹੇ ਭਾਈ! ਜੋ ਸਦਾ ਚੇਤਨ ਸਰੂਪ (ਜੀਵਤ) ਜਿਉਂਦਾ **ਵਾ:** ਸਭ ਦਾ (ਜੀਵਤ) ਜੀਵਨ ਰੂਪ (ਪਿਤਰ) ਪਿਤਾ ਪ੍ਰਮੇਸਰ ਹੈ। ਉਸ ਨੂੰ ਤੁਸੀਂ (ਕੋਊ) ਕੋਈ (ਮਾਨੈ) ਮੰਨਦੇ ਨਹੀਂ ਹੋ ਅਤੇ ਜਿਹੜੇ (ਪਿਤਰ) ਵਡੇਰੇ (ਮੂਏਂ) ਮਰ ਗਏ ਹਨ। ਉਹਨਾਂ ਉੱਪਰ (ਸਿਰਾਧ) ਸ਼ਰਧਾ (ਕਰਾਹੀ) ਕਰਦੇ ਫਿਰਦੇ ਹੋ।

**ਪਿਤਰ ਭੀ ਬਪੁਰੇ, ਕਹੁ ਕਿਉ ਪਾਵਹਿ; ਕਊਆ ਕੂਕਰ ਖਾਹੀ ॥੧॥**

(ਭੀ) ਬਹੁੜੋ (ਕਹੁ) ਦੱਸੋ ਕਿ ਉਹ ਜੋ ਸਭ ਦਾ (ਪਿਤਰ) ਪਿਤਾ ਪ੍ਰਮੇਸ਼ਰ ਹੈ। ਯਥਾ :

**ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ ॥** *(ਅੰਗ : ੬੧੧)*

ਤੁਸੀਂ (ਬਪੁਰੇ) ਵਿਚਾਰੇ ਜੀਵ ਉਸ ਪ੍ਰਮੇਸਰ ਨੂੰ (ਕਿਉ) ਕਿਵੇਂ (ਪਾਵਹਿ) ਪਾ ਸਕਦੇ ਹੋ। ਤੁਹਾਨੂੰ ਤਾਂ ਕਾਮ, ਕ੍ਰੋਧ ਆਦਿਕ (ਕਊਆ) ਕਾਂ ਅਤੇ ਲੋਭ ਆਦਿਕ (ਕੂਕਰ) ਕੁੱਤੇ ਦੀ ਨਿਆਈ ਹੋ ਕੇ (ਖਾਹੀ) ਖਾਈ ਜਾ ਰਹੇ ਹਨ ਭਾਵ ਨਾਸ਼ ਕਰ ਰਹੇ ਹਨ।

**ਮੋਕਉ; ਕੁਸਲੁ ਬਤਾਵਹੁ ਕੋਈ ॥**

ਹੇ ਭਾਈ! (ਮੋਕਉ) ਸਾਡੇ ਤਾਈਂ (ਬਤਾਵਹੁ) ਦੱਸਣਾ ਕਰੋ ਕਿ ਤਹਾਨੂੰ (ਕੁਸਲੁ) ਸੁਖ ਕਿਵੇਂ ਹੋ ਸਕਦਾ ਹੈ।

**ਕੁਸਲੁ ਕੁਸਲੁ ਕਰਤੇ ਜਗੁ ਬਿਨਸੈ; ਕੁਸਲੁ ਭੀ ਕੈਸੇ ਹੋਈ ॥੧॥ ਰਹਾਉ ॥**

ਸੰਸਾਰੀ ਜੀਵ ਕਹਿੰਦੇ ਹਨ ਕਿ ਖਾਣ ਵਿਚ ਬੜਾ (ਕੁਸਲੁ) ਆਨੰਦ ਹੈ, ਪਹਿਰਨ ਵਿਚ ਬੜਾ (ਕੁਸਲੁ) ਆਨੰਦ ਹੈ। ਇਸ ਪ੍ਰਕਾਰ ਕਰਦਿਆਂ-ਕਰਦਿਆਂ ਸਾਰਾ (ਜਗੁ) ਜਗਤ (ਬਿਨਸੈ) ਨਾਸ਼ ਹੋ ਰਿਹਾ ਹੈ ਅਤੇ ਫਿਰ (ਭੀ) ਬਹੁੜੋ (ਕੁਸਲੁ) ਸੁਖ (ਕੈਸੇ) ਕਿਸ ਪ੍ਰਕਾਰ ਹੋ ਸਕਦਾ ਹੈ। ਭਾਵ ਨਹੀਂ ਹੋ ਸਕਦਾ।

**ਅਥਵਾ :** ਕੋਈ ਬਾਲਕ ਅਵਸਥਾ ਵਿਚ (ਕੁਸਲੁ) ਸੁੱਖ ਕਹਿੰਦਾ ਹੈ, ਕੋਈ ਜਵਾਨੀ ਵਿਚ ਸੁੱਖ ਕਹਿੰਦਾ ਹੈ, ਕੋਈ ਢਲਦੀ ਜਵਾਨੀ ਵਿਚ ਸੁੱਖ ਕਹਿੰਦਾ ਹੈ। **ਵਾ:** ਕਿਸੇ ਨੇ ਜਾਗ੍ਰਿਤ ਅਵਸਥਾ ਨੂੰ ਤੇ ਕਿਸੇ ਨੇ ਸੁਪਨ ਅਵਸਥਾ ਨੂੰ (ਕੁਸਲੁ) ਅਨੰਦ ਰੂਪ ਮੰਨਿਆ ਹੈ ਅਤੇ ਕਿਸੇ ਨੇ ਸੁਖੋਪਤ ਨੂੰ (ਕੁਸਲੁ) ਅਨੰਦ ਰੂਪ ਮੰਨਿਆ ਹੈ। ਇਸ ਤਰ੍ਹਾਂ ਇਹਨਾਂ ਅਵਸਥਾਵਾਂ ਵਿੱਚ ਸੁੱਖ ਮੰਨ ਕੇ ਸਾਰਾ ਜਗਤ (ਬਿਨਸੈ) ਨਾਸ਼ ਹੋ ਰਿਹਾ ਹੈ। ਪਰ (ਭੀ) ਬਹੁੜੋ ਤੁਰੀਆ ਪਦ ਤੋਂ ਬਿਨਾਂ (ਕੈਸੇ) ਕਿਸ ਪ੍ਰਕਾਰ ਸੁੱਖ ਹੋ ਸਕਦਾ ਹੈ ਭਾਵ ਨਹੀਂ ਹੋ ਸਕਦਾ।

**ਮਾਟੀ ਕੇ ਕਰਿ ਦੇਵੀ ਦੇਵਾ; ਤਿਸੁ ਆਗੈ ਜੀਉ ਦੇਹੀ ॥**

ਫਿਰ ਜੋ ਤੁਸੀਂ (ਮਾਟੀ) ਮਿੱਟੀ (ਕੇ) ਦੇ ਦੇਵੀ, ਦੇਵਤੇ ਬਣਾ (ਕਰਿ) ਕਰਕੇ, (ਤਿਸੁ) ਉਹਨਾਂ (ਆਗੈ) ਅੱਗੇ ਆਪਣੀ (ਜੀਉ) ਜਿੰਦਗੀ ਕੁਰਬਾਨ ਕਰੀ ਜਾਂਦੇ ਹੋ। ਇਹ ਤੁਸੀਂ ਵਾਹਿਗੁਰੂ ਨੂੰ ਵਿਸਾਰ ਕੇ ਭੁਲੇਖੇ ਵਿੱਚ ਪਏ ਹੋਏ ਹੋ।

**ਐਸੇ ਪਿਤਰ ਤੁਮਾਰੇ ਕਹੀਅਹਿ; ਆਪਨ ਕਹਿਆ ਨ ਲੇਹੀ ॥੨॥**

(ਐਸੇ) ਇਹੋ ਜਿਹਾ ਜੋ (ਪਿਤਰ) ਪਿਤਾ ਅਕਾਲ ਪੁਰਖ ਹੈ, ਉਹ (ਤੁਮਾਰੇ) ਤੁਹਾਡੇ ਸਾਰਿਆਂ ਦਾ ਪਿਤਾ (ਕਹੀਅਹਿ) ਕਹੀਦਾ ਹੈ, ਉਸ ਦੀ ਪ੍ਰਾਪਤੀ ਵਾਸਤੇ ਵੇਦ-ਸ਼ਾਸ਼ਤਰਾਂ ਵਿਚ ਅੰਮ੍ਰਿਤ ਨਾਮ ਦਾ ਉਪਦੇਸ਼ ਆਪ (ਕਹਿਆ) ਕਿਹਾ ਹੈ, ਪਰ ਉਸ ਨਾਮ ਨੂੰ ਤੁਸੀਂ (ਲੇਹੀ) ਲੈਣਾ ਨਹੀਂ ਕਰਦੇ, ਭਾਵ ਨਾਮ ਨਹੀਂ ਜਪਦੇ ਤੇ ਐਵੇ ਆਪਣੀ ਜਿੰਦਗੀ ਬਰਬਾਦ ਕਰ ਰਹੇ ਹੋ।

**ਸਰਜੀਉ ਕਾਟਹਿ, ਨਿਰਜੀਉ ਪੂਜਹਿ; ਅੰਤ ਕਾਲ ਕਉ ਭਾਰੀ ॥**

(ਸਰਜੀਉ) ਜੀਵਨ ਦੇ ਸਹਿਤ ਜੋ ਚੇਤਨ ਬ੍ਰਹਮ ਹੈ, ਉਸ ਨਾਲੋਂ ਤੁਸੀਂ ਪ੍ਰੇਮ (ਕਾਟਹਿ) ਕੱਟ ਲੈਂਦੇ ਹੋ ਤੇ ਪੱਥਰ ਆਦਿਕ (ਨਿਰਜੀਉ) ਜੜ੍ਹ ਪਦਾਰਥਾਂ ਦਾ ਪੂਜਨ ਕਰਦੇ ਹੋ। ਇਸ ਕਰਕੇ ਤੁਹਾਡੇ ਤਾਈਂ ਅੰਤ (ਕਾਲ) ਸਮੇਂ (ਕਉ) ਨੂੰ ਮੌਤ ਰੂਪ ਬੜੀ (ਭਾਰੀ) ਵੱਡੀ ਬਿਪਤਾ ਪਵੇਗੀ।

**ਰਾਮ ਨਾਮ ਕੀ ਗਤਿ ਨਹੀ ਜਾਨੀ; ਭੈ ਡੂਬੇ ਸੰਸਾਰੀ ॥੩॥**

ਹੇ (ਸੰਸਾਰੀ) ਸੰਸਾਰ ਵਿੱਚ ਪਰਚੇ ਹੋਏ ਪੁਰਖੋ ! ਤੁਸੀਂ ਗੁਰਾਂ ਦੁਆਰਾ (ਰਾਮ) ਰਮੇ ਹੋਏ ਪ੍ਰਮੇਸਰ ਦੇ ਨਾਮ ਨੂੰ ਜਪਣ ਦੀ (ਗਤਿ) ਮਰਿਯਾਦਾ ਨਹੀਂ ਜਾਨੀ। ਇਸ ਕਰਕੇ ਤੁਸੀਂ ਭੈਦਾਇਕ ਸੰਸਾਰ ਸਮੁੰਦਰ ਵਿਚ (ਡੂਬੇ) ਡੁੱਬੇ ਹੋਏ ਹੋ।

**ਦੇਵੀ ਦੇਵਾ ਪੂਜਹਿ ਡੋਲਹਿ; ਪਾਰਬ੍ਰਹਮੁ ਨਹੀ ਜਾਨਾ ॥**

ਫਿਰ (ਦੇਵੀ ਦੇਵਾ) ਦੇਵੀ-ਦੇਵਤਿਆਂ ਦੀ (ਪੂਜਹਿ) ਪੂਜਾ ਕਰਦੇ ਹੋ ਤੇ ਪਦਾਰਥਾਂ ਨੂੰ ਪਾਉਣ ਵਾਸਤੇ ਭਟਕਦੇ ਹੋਏ (ਡੋਲਹਿ) ਡੋਲਦੇ ਫਿਰਦੇ ਹੋ, ਜੋ (ਪਾਰਬ੍ਰਹਮੁ) ਪ੍ਰਮੇਸਰ ਸਰਬ ਦਾ ਆਤਮਾ ਰੂਪ ਹੈ, ਉਸਨੂੰ ਤੁਸੀਂ (ਜਾਨਾ) ਜਾਣਿਆ ਹੀ ਨਹੀਂ ਹੈ।

**ਕਹਤ ਕਬੀਰ, ਅਕੁਲੁ ਨਹੀ ਚੇਤਿਆ; ਬਿਖਿਆ ਸਿਉ ਲਪਟਾਨਾ ॥੪॥੧॥੪੫॥**

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਜੋ (ਅਕੁਲੁ) ਕੁਲਾਂ ਤੋਂ ਰਹਿਤ ਸ਼ੁੱਧ ਸਰੂਪ ਪ੍ਰਮੇਸਰ ਹੈ, ਉਸਨੂੰ ਤੁਸੀਂ ਕਦੇ ਵੀ (ਚੇਤਿਆ) ਯਾਦ ਨਹੀਂ ਕੀਤਾ, ਭਾਵ ਉਸਦਾ ਸਿਮਰਨ ਨਹੀਂ ਕੀਤਾ। ਇਸ ਪ੍ਰਕਾਰ ਤੁਹਾਡਾ ਚਿਤ ਰਾਤ-ਦਿਨ ਸਦਾ (ਬਿਖਿਆ) ਮਾਇਆ ਦੇ ਨਾਲ ਹੀ (ਲਪਟਾਨਾ) ਲਪਟਿਆ ਰਹਿੰਦਾ ਹੈ।

## ਗਉੜੀ ॥

**ਇਕ ਜਗਿਆਸੂ ਨੇ ਭਗਤ ਕਬੀਰ ਸਾਹਿਬ ਜੀ ਨੂੰ ਪ੍ਰਮੇਸਰ ਦੇ ਗਿਆਨ ਦੀ ਪ੍ਰਾਪਤੀ ਬਾਰੇ ਪੁੱਛਿਆ ਤਾਂ ਭਗਤ ਜੀ ਦੁੱਧ ਰਿੜਕਣ ਦੇ ਪ੍ਰਕਰਣ ਅਨੁਸਾਰ ਉਸ ਨੂੰ ਉਪਦੇਸ਼ ਬਖਸ਼ਦੇ ਹੋਏ ਉੱਤਰ ਦਿੰਦੇ ਹਨ।**

**ਜੀਵਤ ਮਰੈ, ਮਰੈ ਫੁਨਿ ਜੀਵੈ; ਐਸੇ ਸੁੰਨਿ ਸਮਾਇਆ ॥**

ਹੇ ਭਾਈ ! ਜਿਸ ਸੰਸਾਰ ਵਾਲੇ ਪਾਸੇ ਪਹਿਲਾਂ ਜੀਵ (ਜੀਵਤ) ਜਿਉਂਦਾ ਹੈ, ਉਸ ਪਾਸੇ ਵੱਲੋਂ (ਮਰੈ) ਮਰਨਾ ਕਰੇ ਤੇ (ਫੁਨਿ) ਪੁਨਾ ਜਿਸ ਪ੍ਰਮੇਸਰ ਵਾਲੇ ਪਾਸਿਓ (ਮਰੈ) ਮਰਿਆ ਹੋਇਆ ਹੈ ਭਾਵ ਬੇਮੁਖ ਬਣਿਆ ਹੋਇਆ ਹੈ ਤੇ ਸਿਮਰਨ ਨਹੀਂ ਕਰਦਾ, ਉਸ ਪਾਸੇ ਵੱਲੋਂ (ਜੀਵੈ) ਜਿਉਂਦਾ ਹੋਵੇ ਅਤੇ ਸੰਸਾਰ ਦੇ ਵਿਸ਼ੇ ਸੁੱਖ ਵੱਲੋਂ ਮਰ ਜਾਵੇ। (ਐਸੇ) ਇਸ ਪ੍ਰਕਾਰ ਦੇ ਸਾਧਨ ਕਰਨ ਵਾਲੇ ਪੁਰਖ ਦਾ ਮਨ (ਸੁੰਨਿ) ਅਫੁਰ ਰੂਪ ਬ੍ਰਹਮ ਵਿਚ (ਸਮਾਇਆ) ਮਿਲਿਆ, ਲੀਨ ਹੋਇਆ ਰਹਿੰਦਾ ਹੈ।

## ਅੰਜਨ ਮਾਹਿ ਨਿਰੰਜਨਿ ਰਹੀਐ; ਬਹੁੜਿ ਨ ਭਵਜਲਿ ਪਾਇਆ ॥੧॥

ਜੋ ਪੁਰਖਾਂ ਦੇ ਮਨ ਅੰਦਰ ਆਪਣੀ ਇੱਛਾ ਪੈਦਾ ਕਰਕੇ ਸਭ ਦੇ ਮਨਾ ਨੂੰ ਕਾਲੀ ਕਰਨ ਵਾਲੀ (ਅੰਜਨ) ਕਾਲਖ ਰੂਪ ਮਾਇਆ ਹੈ। ਇਸ ਦੇ ਪੈਦਾ ਕੀਤੇ ਜਗਤ (ਮਾਹਿ) ਵਿਚ ਰਹਿੰਦੇ ਹੋਏ ਵੀ (ਨਿਰੰਜਨਿ) ਮਾਇਆ ਕਾਲਖ ਤੋਂ ਰਹਿਤ ਸ਼ੁੱਧ ਸਰੂਪ ਬ੍ਰਹਮ ਪ੍ਰਮੇਸ਼ਰ ਵਿਚ ਇਕ ਚਿਤ ਹੋ ਕੇ ਜੁੜੇ (ਰਹੀਐ) ਰਹੀਏ ਭਾਵ ਸੰਸਾਰ, ਪਰਿਵਾਰ ਵਿਚ ਰਹਿੰਦਿਆਂ ਹੋਇਆਂ ਮੁਰਗਾਈ ਤੇ ਕਮਲ ਫੁੱਲ ਵਾਂਗ ਚਿਤ ਨੂੰ ਪਦਾਰਥਾਂ ਵੱਲੋਂ ਉਪਰਾਮ ਰੱਖਣਾ ਕਰੀਏ, ਯਥਾ:

**ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ ॥** *(ਅੰਗ ੯੩੮)*

ਤਾਂ (ਬਹੁੜਿ) ਮੁੜ ਕੇ (ਭਵਜਲਿ) ਸੰਸਾਰ ਸਮੁੰਦਰ ਵਿਚ ਨਹੀਂ (ਪਾਇਆ) ਪਾਏ ਜਾਵਾਂਗੇ।

## ਮੇਰੇ ਰਾਮ; ਐਸਾ ਖੀਰੁ ਬਿਲੋਈਐ ॥

ਹੇ ਮੇਰੇ (ਰਾਮ) ਪ੍ਰਮੇਸਰ ਦੇ ਪਿਆਰੇ ਸੰਤ ਜਨੋਂ ! ਇਹ ਨਿਸ਼ਚੇ ਕਰੋ ਕਿ (ਐਸਾ) ਅਜਿਹਾ ਨਿਸ਼ਕਾਮ ਕਰਮਾਂ ਰੂਪ (ਖੀਰੁ) ਦੁੱਧ (ਬਿਲੋਈਐ) ਰਿੜਕਣਾ ਚਾਹੀਦਾ ਹੈ। ਜਿਸ ਨਾਲ ਬ੍ਰਹਮਾਨੰਦ ਰੂਪ ਮੱਖਣ ਹੱਥ ਵਿਚ ਆ ਜਾਵੇ। ਜਿਤਨੇ ਵੀ ਵੇਦ ਸ਼ਾਸਤਰ ਹਨ, ਇਹ ਗਊਆਂ ਦੀ ਨਿਆਈਂ ਹਨ, ਉਹਨਾਂ ਵਿਚ ਨਿਸ਼ਕਾਮ ਕਰਮਾਂ ਦੁਆਰਾ ਪ੍ਰਮੇਸਰ ਦੀ ਪ੍ਰਾਪਤੀ ਦੇ ਉਪਦੇਸ਼ ਰੂਪ ਦੁੱਧ ਹੈ। ਇਸ ਦੁੱਧ ਨੂੰ ਤਪ ਰੂਪ ਅਗਨੀ ਨਾਲ ਕਾੜ੍ਹਨਾ ਕਰੋ, ਜੋ ਸਾਧਸੰਗਤ ਦੁਆਰਾ ਪ੍ਰਮੇਸਰ ਦੀ ਸਿਖਿਆ ਪ੍ਰਾਪਤ ਕਰਨ ਰੂਪ ਜਾਗ ਲਾ ਕੇ ਵਿਸ਼ਿਆਂ ਵੱਲੋਂ ਇੰਦਰੀਆਂ ਦਾ ਦਮਨ ਕਰਨ ਰੂਪ ਕੱਜਣਾ ਹੈ। ਇਉਂ ਕੱਜ ਕੇ ਵਿਸ਼ਿਆਂ ਰੂਪ ਬਿੱਲੀਆਂ ਤੋਂ ਬਚਾ ਕੇ ਰੱਖੋ। ਫਿਰ ਦਹੀਂ ਦੀ ਨਿਆਈਂ ਤੱਤ ਮਿਥਿਆ ਦੇ ਵਿਵੇਚਨ ਦੀ ਵਿਚਾਰ ਨੂੰ ਅੰਤਹਕਰਣ ਰੂਪ ਚਾਟੀ ਵਿਚ ਵਿਵੇਕ ਰੂਪ ਮਧਾਣੀ ਪਾ ਕਰਕੇ, ਅਵਿਦਿਆ ਰੂਪ ਨੀਂਦ ਤੋ ਬਚਾਉਣ ਲਈ ਨੇਤਰਾ ਪਾ ਕਰਕੇ, ਸਮ, ਦਮ ਸਾਧਨ ਰੂਪ ਗੁੱਲੀਆਂ ਨੂੰ ਮਨ, ਬੁੱਧ ਰੂਪ ਹੱਥਾਂ ਵਿਚ ਪਕੜ ਕੇ, ਰਿੜਕਣਾ ਕਰੋ। ਫਿਰ ਦੁਨੀਆਂ ਦੇ ਵਿਸ਼ੇ ਸੁੱਖ ਰੂਪ ਲੱਸੀ ਦਾ ਤਿਆਗ ਕਰਕੇ ਬ੍ਰਹਮਾਨੰਦ ਰੂਪ ਮੱਖਣ ਤੁਹਾਡੇ ਹੱਥ ਆ ਜਾਵੇਗਾ।

## ਗੁਰਮਤਿ, ਮਨੂਆ ਅਸਥਿਰੁ ਰਾਖਹੁ;
## ਇਨ ਬਿਧਿ ਅੰਮ੍ਰਿਤੁ ਪੀਓਈਐ ॥੧॥ ਰਹਾਉ ॥

ਜੋ (ਗੁਰਮਤਿ) ਸਤਿਗੁਰਾਂ ਦੀ ਸਿੱਖਿਆ ਦੁਆਰਾ (ਮਨੂਆ) ਮਨ ਨੂੰ ਸਭ ਪਾਸਿਆਂ ਤੋਂ (ਅਸਥਿਰੁ) ਇਸਥਿਤ ਕਰਕੇ, ਟਿਕਾ ਕੇ (ਰਾਖਹੁ) ਰੱਖਣਾ ਹੈ। ਭਾਵ ਵਿਸ਼ੇ ਵਾਸ਼ਨਾ, ਦੁਰਮਤ, ਮਨਮਤ ਵਿੱਚ ਪਰਚਣ ਤੋਂ ਬਚਾਉਣਾ ਹੈ। (ਇਨ) ਇਸ (ਬਿਧਿ) ਤਰੀਕੇ ਨਾਲ ਆਪ ਵੀ (ਅੰਮ੍ਰਿਤੁ) ਬ੍ਰਹਮਾਨੰਦ ਨੂੰ ਪੀਣਾ ਕਰੀਏ ਅਤੇ ਹੋਰਨਾਂ ਨੂੰ ਵੀ (ਪੀਓਈਐ) ਪਿਅਉਣਾ ਕਰੀਏ।

## ਗੁਰ ਕੈ ਬਾਣਿ ਬਜਰ, ਕਲ ਛੇਦੀ; ਪ੍ਰਗਟਿਆ ਪਦੁ ਪਰਗਾਸਾ ॥

ਜਿੰਨ੍ਹਾਂ ਨੇ (ਗੁਰ) ਸਤਿਗੁਰਾਂ (ਕੈ) ਦੇ ਪ੍ਰੇਮ ਵਾਲੀ (ਬਾਣਿ) ਬਾਣੀ, ਬਚਨਾਂ ਰੂਪ (ਬਾਣਿ) ਤੀਰਾਂ ਨਾਲ (ਬਜਰ) ਕਰੜੀ (ਕਲ) ਅਵਿਦਿਆ (ਛੇਦੀ) ਕੱਟਣਾ ਕੀਤੀ ਹੈ। ਉਹਨਾਂ ਦੇ ਅੰਤਹਕਰਣ ਅੰਦਰ (ਪਰ) ਵਿਸ਼ੇਸ ਕਰਕੇ (ਗਾਸਾ) ਪ੍ਰਕਾਸ਼ ਰੂਪ (ਪਦੁ) ਪਦਵੀ ਭਾਵ ਬ੍ਰਹਮ (ਪ੍ਰਗਟਿਆ) ਪ੍ਰਗਟ ਹੋ ਆਇਆ ਹੈ। **ਵਾ:** ਸਤਿਗੁਰਾਂ ਦੀ ਪ੍ਰੇਮ ਵਾਲੀ ਬਾਣੀ ਤੀਰਾਂ ਦੀ ਨਿਆਈਂ ਹੈ। ਯਥਾ :

**ਹਰਿ ਪ੍ਰੇਮ ਬਾਣੀ ਮਨੁ ਮਾਰਿਆ ਅਣੀਆਲੇ ਅਣੀਆ ਰਾਮ ਰਾਜੇ ॥** *(ਅੰਗ: ੪੪੯)*

**ਮੇਰੈ ਮਨਿ ਪ੍ਰੇਮੁ ਲਗੋ ਹਰਿ ਤੀਰ ॥** (ਅੰਗ:੯੬੧)

ਅਤੇ ਅਵਿਦਿਆ *ਬੱਜਰ ਪੱਥਰ ਦੀ ਨਿਆਈਂ ਹੈ। ਜਿੰਨ੍ਹਾਂ ਨੇ ਗੁਰਾਂ ਦੀ ਪ੍ਰੇਮ ਵਾਲੀ ਬਾਣੀ ਰੂਪ ਤੀਰਾਂ ਨਾਲ ਆਪਣੀ ਅਵਿਦਿਆ ਨੂੰ ਨਾਸ਼ ਕਰ ਲਿਆ ਹੈ। ਉਹਨਾਂ ਦੇ ਹਿਰਦੇ ਅੰਦਰ ਹੀ ਬ੍ਰਹਮ ਪ੍ਰਮੇਸਰ ਦਾ ਪ੍ਰਕਾਸ਼ ਹੁੰਦਾ ਹੈ।

**ਨੋਟ :** ਇਸ ਪ੍ਰਕਾਸ਼ ਵਿਚ ਵੀ ਫਰਕ ਹੈ, ਜਿਹੜਾ ਨੇਤਰਾਂ ਦੇ ਨਾਲ ਸੂਰਜ, ਚੰਦਰਮਾ ਆਦਿਕ ਪ੍ਰਕਾਸ਼ ਦੇਖਣਾ ਹੈ ਇਹ ਤਾਮਸੀ ਪ੍ਰਕਾਸ਼ ਹੈ, ਜਿਹੜਾ ਬਿਰਤੀ ਨੂੰ ਅੰਦਰ ਟਿਕਾ ਕੇ ਦਸਮ ਦੁਆਰ ਵਿਚ ਪ੍ਰਕਾਸ਼ ਪ੍ਰਤੀਤ ਹੁੰਦਾ ਹੈ ਇਹ ਰਾਜਸੀ ਪ੍ਰਕਾਸ਼ ਹੈ। ਜਿਹੜਾ ਵੇਦਾਂ ਸ਼ਾਸਤਰਾਂ ਦਾ ਤੱਤ ਗਿਆਨ ਪ੍ਰਾਪਤ ਹੋਣਾ ਹੈ। ਇਹ ਸਾਤਕੀ ਪ੍ਰਕਾਸ਼ ਹੈ। ਇਹਨਾਂ ਸਾਰਿਆਂ ਪ੍ਰਕਾਸ਼ਾਂ ਦੇ ਅੰਦਰ ਸਵੈ ਪ੍ਰਕਾਸ਼ ਰੂਪ ਜੋ ਬ੍ਰਹਮ ਹੈ ਉਹ ਆਪਣੇ ਆਪ ਤੋਂ ਆਪ ਪ੍ਰਕਾਸ਼ਵਾਨ ਹੈ ਭਾਵ ਉਹ ਕਿਸੇ ਪ੍ਰਕਾਸ਼ ਦਾ ਮੁਥਾਜ ਨਹੀਂ ਕਿ ਕਿਸੇ ਪ੍ਰਕਾਸ਼ ਕਰਕੇ ਪ੍ਰਕਾਸ਼ਿਆ ਜਾਵੇ। ਜਿਵੇਂ ਰਤਨ ਨੂੰ ਹਨੇਰੇ ਵਿਚ ਰੱਖ ਦੇਈਏ ਤਾਂ ਹਨੇਰੇ ਵਾਲੀਆਂ ਚੀਜਾਂ ਨੂੰ ਰੌਸ਼ਨ ਕਰਦਾ ਹੈ ਅਤੇ ਆਪ ਪ੍ਰਕਾਸ਼ ਰੂਪ ਹੁੰਦਾ ਹੈ। ਇਉਂ ਸਾਡੇ ਅੰਦਰ ਅਗਿਆਨ ਦਾ ਹਨੇਰਾ ਹੈ। ਜਦੋਂ ਸਤਿਗੁਰੂ ਸਾਹਿਬ ਜੀ ਦੇ ਸ਼ਬਦ ਦੇ ਪ੍ਰਕਾਸ਼ ਕਰਕੇ ਸਾਨੂੰ ਸਵੈ ਪ੍ਰਕਾਸ਼ ਸਰੂਪ ਦੀ ਪ੍ਰਾਪਤੀ ਹੋਵੇਗੀ ਤਾਂ ਸਾਰਾ ਅਵਿਦਿਆ ਰੂਪ ਹਨੇਰਾ ਦੂਰ ਹੋ ਜਾਵੇਗਾ ਅਤੇ (ਪਰ) ਵਿਸੇਸ ਕਰਕੇ (ਗਾਸਾ) ਪ੍ਰਕਾਸ਼ ਵਾਲੀ ਪਦਵੀ ਪ੍ਰਾਪਤ ਹੋ ਜਾਵੇਗੀ।

## ਸਕਤਿ ਅਧੇਰ ਜੇਵੜੀ ਭ੍ਰਮੁ ਚੂਕਾ; ਨਿਹਚਲੁ ਸਿਵ ਘਰਿ ਬਾਸਾ ॥੨॥

**(ਸਕਤਿ ਅਧੇਰ ਜੇਵੜੀ ਭ੍ਰਮੁ ਚੂਕਾ)** ਜਿਵੇਂ ਪ੍ਰਤੱਖ (ਅਧੇਰ) ਹਨੇਰੇ ਦੀ (ਸਕਤਿ) ਸ਼ਕਤੀ ਨਾਲ (ਜੇਵੜੀ) ਰੱਸੀ ਵਿਚ ਸੱਪ ਦਾ ਭ੍ਰਮ ਪੈਦਾ ਹੁੰਦਾ ਹੈ ਅਤੇ ਜਦੋਂ ਦੀਵੇ ਦੇ ਪ੍ਰਕਾਸ਼ ਨਾਲ ਉਹ ਹਨੇਰਾ ਦੂਰ ਹੁੰਦਾ ਹੈ ਤਾਂ ਰੱਸੀ ਵਿਚੋਂ ਸੱਪ ਦਾ ਭ੍ਰਮ (ਚੂਕਾ) ਚੁੱਕਿਆ ਜਾਂਦਾ ਹੈ, ਭਾਵ ਨਵਿਰਤ ਹੋ ਜਾਂਦਾ ਹੈ।

**ਪ੍ਰਸ਼ਨ :** ਭਰਮ ਕੀ ਹੈ?

**ਮਾਧਵੇ ਕਿਆ ਕਹੀਐ ਭ੍ਰਮੁ ਐਸਾ ॥ ਜੈਸਾ ਮਾਨੀਐ ਹੋਇ ਨ ਤੈਸਾ ॥** (ਅੰਗ:੬੫੭)

**ਉੱਤਰ :** ਜਿਹੋ ਜਿਹਾ ਪਦਾਰਥ ਮੰਨ ਲਈਏ, ਉਹੋ ਜਿਹਾ ਨਾ ਹੋਵੇ। ਇਸ ਨੂੰ ਭਰਮ ਦੀ ਅਵਸਥਾ ਆਖਦੇ ਹਨ।

**ਪ੍ਰਸ਼ਨ :** ਭਰਮ ਪੈਦਾ ਕਿਵੇਂ ਹੁੰਦਾ ਹੈ ?

**ਉੱਤਰ :** ਜਿੱਥੇ ਸਮਾਨ ਅੰਸ਼ ਦਾ ਤਾਂ ਗਿਆਨ ਹੋਵੇ ਅਤੇ ਵਿਸ਼ੇਸ਼ ਅੰਸ਼ ਦਾ ਗਿਆਨ ਨਾ ਹੋਵੇ ਉੱਥੇ ਭਰਮ ਪੈਦਾ ਹੁੰਦਾ ਹੈ।

**ਭਰਮ ਦਾ ਦ੍ਰਿਸ਼ਟਾਂਤ :**

ਜਿਸ ਤਰ੍ਹਾਂ **ਮੰਦ ਅੰਧਕਾਰ ਵਿੱਚ ਰੱਸੀ ਪਈ ਹੋਵੇ, ਉੱਥੇ 'ਇਹ ਹੈ' ਰੂਪ ਸਮਾਨ ਅੰਸ਼ ਦਾ ਗਿਆਨ ਤਾਂ ਹੁੰਦਾ ਹੈ, ਪਰ 'ਰੱਸੀ' ਰੂਪ ਵਿਸ਼ੇਸ਼ ਅੰਸ਼ ਦਾ ਗਿਆਨ ਨਹੀਂ ਹੁੰਦਾ। ਤਾਂ ਉੱਥੇ 'ਇਹ ਸੱਪ ਹੈ', 'ਦੰਡ ਹੈ', 'ਧਰਤੀ ਤੇ ਲਕੀਰ ਹੈ' ਇਸ ਰੂਪ ਭਰਮ ਪੈਦਾ ਹੋ ਜਾਂਦਾ ਹੈ।

ਇਸੇ ਪ੍ਰਕਾਰ ਅਧਿਸ਼ਠਾਨ ਬ੍ਰਹਮ ਰੂਪ ਰੱਸੀ ਹੈ। ਜਿਸ ਦਾ ਮਾਇਆ ਦੀ ਆਵਰਨ ਅਤੇ ਵਿਖੇਪ ਸ਼ਕਤੀ ਕਾਰਨ ਜੀਵ ਨੂੰ ਗਿਆਨ ਨਹੀਂ ਹੁੰਦਾ ਅਤੇ ਆਪਣੇ ਸਰੂਪ ਪ੍ਰਤੀ ਭਰਮ ਪੈਦਾ ਹੋ ਜਾਂਦਾ ਹੈ। ਬ੍ਰਹਮ ਦੀ ਅਧਿਸ਼ਠਾਨਤਾ ਕਰਕੇ ਜੀਵਾਂ ਨੂੰ 'ਮੈਂ ਹਾਂ' ਰੂਪ ਸਮਾਨ ਅੰਸ਼ ਦਾ ਗਿਆਨ ਤਾਂ ਹੁੰਦਾ ਹੈ, ਪਰ ਅਗਿਆਨ ਕਰਕੇ 'ਬ੍ਰਹਮ' ਰੂਪ

---

* ਜਿਸ ਪੱਥਰ ਵਿੱਚ ਸੱਤ ਧਾਤਾਂ ਰਲੀਆਂ ਹੋਣ, ਉਸ ਨੂੰ ਬੱਜਰ ਪੱਥਰ ਆਖਦੇ ਹਨ। ਇਹ ਅਤਿਅੰਤ ਕਠੋਰ ਹੁੰਦਾ ਹੈ।

** **ਮੰਦ ਅੰਧਕਾਰ :** ਜਿੱਥੇ ਨਾ ਤਾਂ ਪੂਰਾ ਚਾਨਣ ਹੋਵੇ ਅਤੇ ਨਾ ਹੀ ਪੂਰਾ ਹਨੇਰਾ ਹੋਵੇ ਉਸ ਨੂੰ 'ਮੰਦ ਅੰਧਕਾਰ' ਆਖਦੇ ਹਨ। ਪੂਰੇ ਹਨੇਰੇ ਜਾਂ ਪੂਰੇ ਚਾਨਣ ਵਿੱਚ ਭਰਮ ਦੀ ਕੋਈ ਗੁੰਜਾਇਸ਼ ਨਹੀਂ। ਭਰਮ ਸਦਾ ਮੰਦ ਅੰਧਕਾਰ ਵਿੱਚ ਹੀ ਪੈਦਾ ਹੁੰਦਾ ਹੈ।

ਵਿਸ਼ੇਸ਼ ਅੰਸ਼ ਦਾ ਗਿਆਨ ਨਹੀਂ ਹੁੰਦਾ। ਇਸ ਕਰਕੇ ਉੱਥੇ 'ਮੈਂ ਜੀਵ ਹਾਂ', ਅਤੇ 'ਇਹ ਜਗਤ ਹੈ' ਆਦਿਕ ਰੂਪ ਭਰਮ ਪੈਦਾ ਹੋ ਜਾਂਦਾ ਹੈ।

ਜਿਸ ਤਰ੍ਹਾਂ ਹਨੇਰੇ ਦੀ ਸ਼ਕਤੀ ਕਰਕੇ ਰੱਸੀ ਤੋਂ ਸੱਪ ਦਾ ਭਰਮ ਪੈਦਾ ਹੋ ਜਾਂਦਾ ਹੈ। ਇਸੇ ਤਰ੍ਹਾਂ ਅਗਿਆਨ ਦੀ ਸ਼ਕਤੀ ਕਰਕੇ ਬ੍ਰਹਮ ਤੋਂ ਜਗਤ ਦਾ ਭਰਮ ਪੈਦਾ ਹੁੰਦਾ ਹੈ।

**ਪ੍ਰਸ਼ਨ :** ਇਸ ਭਰਮ ਦੀ ਨਿਵਿਰਤੀ ਕਿਸ ਤਰ੍ਹਾਂ ਹੁੰਦੀ ਹੈ?

**ਉਤਰ :** ਜਿਵੇਂ ਦੀਵਾਂ ਬਾਲ ਕੇ ਹਨੇਰੇ ਨੂੰ ਖਤਮ ਕਰਕੇ, ਰੱਸੀ ਦਾ ਗਿਆਨ ਪ੍ਰਾਪਤ ਕਰਕੇ ਸੱਪ ਦੇ ਭਰਮ ਨੂੰ ਨਾਸ਼ ਕਰ ਲਈਦਾ ਹੈ। ਏਸੇ ਤਰ੍ਹਾਂ ਗੁਰਾਂ ਦੇ ਗਿਆਨ ਰੂਪ ਸ਼ਮਾਦਾਨ ਨੂੰ ਲੈ ਕੇ, ਅਗਿਆਨ ਨੂੰ ਨਾਸ਼ ਕਰਕੇ ਜੀਵਪੁਣੇ ਅਤੇ ਜਗਤਪੁਣੇ ਦੇ ਭਰਮ ਨੂੰ ਨਿਵਿਰਤ ਕਰ ਲਈਦਾ ਹੈ।

**ਪ੍ਰਸ਼ਨ :** ਭਰਮ ਦੀ ਨਿਵਿਰਤੀ ਦਾ ਕੀ ਲਾਭ ਹੈ?

**ਉੱਤਰ :** (**ਨਿਹਚਲੁ ਸਿਵ ਘਰਿ ਬਾਸਾ**) ਜਿੰਨ੍ਹਾਂ ਦਾ ਭਰਮ ਨਵਿਰਤ ਹੋ ਗਿਆ, ਉਹਨਾਂ ਦਾ (ਨਿਹਚਲੁ) ਚੱਲਣ ਤੋਂ ਰਹਿਤ ਅਚੱਲ (ਸਿਵ) ਕਲਿਆਣ ਸਰੂਪ ਰੂਪੀ ਘਰ ਵਿੱਚ (ਬਾਸਾ) ਨਿਵਾਸ ਹੋ ਜਾਂਦਾ ਹੈ।

## ਤਿਨਿ, ਬਿਨੁ ਬਾਣੈ ਧਨਖੁ ਚਢਾਈਐ; ਇਹੁ ਜਗੁ ਬੇਧਿਆ ਭਾਈ ॥

ਹੇ (ਭਾਈ) ਭਰਾਵੋ ! (ਤਿਨਿ) ਤਿਸ ਮਾਇਆ ਰੂਪ ਸ਼ਕਤੀ ਨੇ ਬਾਹਰਲੇ ਪ੍ਰਤੱਖ (ਬਾਣੈ) ਬਾਨ, ਤੀਰ ਤੇ (ਧਨਖੁ) ਧਨੁੱਸ਼ (ਚਢਾਈਐ) ਚੜ੍ਹਾਏ ਤੋਂ (ਬਿਨੁ) ਬਗੈਰ ਹੀ (ਇਹੁ) ਇਸ ਸੰਸਾਰ ਨੂੰ (ਬੇਧਿਆ) ਵਿੰਨ੍ਹ ਲਿਆ ਹੈ। ਭਾਵ ਮਾਇਆ ਕੋਲ ਕੋਈ ਪ੍ਰਤੱਖ ਸ਼ਸਤਰ ਨਹੀਂ ਹਨ। ਉਸ ਨੇ ਤਾਂ ਸਾਰੇ ਜਗਤ ਨੂੰ ਆਪਣੇ ਮੋਹ ਵਿੱਚ ਲਾ ਕੇ ਹੀ ਵਿੰਨ੍ਹ ਛੱਡਿਆ ਹੈ, ਆਪਣੇ ਵੱਸ ਕਰ ਲਿਆ ਹੈ।

**ਅਥਵਾ :** ਮਹਾਂਪੁਰਖਾਂ ਨੇ ਆਪਣੀ ਬੁੱਧ ਰੂਪ ਕਮਾਨ ਵਿਚ ਕਾਮ ਦੇ ਮੋਹਨ, ਤਾਪਨ ਤੇ ਵਸ਼ੀਕਰਣ ਆਦਿਕ (ਬਾਣੈ) ਤੀਰਾਂ ਨੂੰ ਚੜ੍ਹਾਏ ਤੋਂ (ਬਿਨੁ) ਬਗੈਰ, **ਵਾ:** ਮਮਤਾ ਰੂਪ ਕਮਾਨ ਚੜ੍ਹਾਏ ਤੋਂ ਬਿਨਾਂ ਹੀ ਧਰਮ ਰੂਪ ਧਨੁੱਖ ਅਤੇ ਪ੍ਰੇਮ ਰੂਪ ਤੀਰਾਂ ਨਾਲ ਇਸ (ਜਗੁ) ਜਗਤ ਨੂੰ ਮਿਥਿਆ ਨਿਸ਼ਚੇ ਕਰਨ ਰੂਪ (ਬੇਧਿਆ) ਵਿੰਨ੍ਹ ਦਿੱਤਾ ਹੈ।

### ਅੰਗ : ੩੩੩

## ਦਹ ਦਿਸ ਬੂਡੀ, ਪਵਨੁ ਝੁਲਾਵੈ; ਡੋਰਿ ਰਹੀ ਲਿਵ ਲਾਈ ॥੩॥

ਜਿਵੇਂ ਬੱਚੇ ਗੁੱਡੀ, ਪਤੰਗ ਨੂੰ (ਦਹ ਦਿਸ) ਦਸੇ ਦਿਸ਼ਾਵਾਂ ਵਿੱਚ ਚੜ੍ਹਾਉਂਦੇ ਹਨ ਤੇ ਜਿਸ ਪਾਸੇ ਨੂੰ ਹਵਾ ਚੱਲ ਰਹੀ ਹੋਵੇ ਉਸੇ ਦਿਸ਼ਾ ਵੱਲ ਗੁੱਡੀ ਚਲੀ ਜਾਂਦੀ ਹੈ। ਇਸੇ ਪ੍ਰਕਾਰ ਉਹਨਾਂ ਮਹਾਂਪੁਰਖਾਂ ਦੀ ਦੇਹ ਰੂਪ *(ਬੂਡੀ) ਗੁੱਡੀ ਦੇ ਤਾਈਂ ਪ੍ਰਾਲਬਧ ਰੂਪ (ਪਵਨੁ) ਹਵਾ (ਝੁਲਾਵੈ) ਝੁਲਾਵੇ, ਹੁਲਾਰੇ ਦਿੰਦੀ ਹੈ ਜਿਸ ਪਾਸੇ ਪ੍ਰਾਲਬਧ ਹੁੰਦੀ ਹੈ, ਉਸੇ ਪਾਸੇ ਉਹਨਾਂ ਦੇ ਸਰੀਰ ਚਲੇ ਜਾਂਦੇ ਹਨ। ਪਰ ਉਹ ਆਪਣੀ (ਲਿਵ) ਬਿਰਤੀ ਰੂਪ ਡੋਰ ਵਾਹਿਗੁਰੂ ਵਿਚ ਹੀ ਲਾਈ ਰੱਖਦੇ ਹਨ। ਭਾਵ ਚਾਹੇ ਆਪਣੀ ਪ੍ਰਾਲਬਧ ਅਨੁਸਾਰ ਮਹਾਂਪੁਰਖ ਕਿਤੇ ਵੀ ਦੇਸ਼ ਵਿਦੇਸ਼ ਵਿੱਚ ਚਲੇ ਜਾਣ। ਪਰ ਹਰ ਵਕਤ ਮੋਹ ਅਤੇ ਵੈਰ ਆਦਿਕਾਂ ਤੋਂ ਰਹਿਤ ਹੋ ਕੇ ਪ੍ਰਮੇਸ਼ਰ ਵਿੱਚ ਜੁੜੇ ਰਹਿੰਦੇ ਹਨ। ਕਦੇ ਵੀ ਕਿਸੇ ਹੋਰ ਪ੍ਰਕਾਰ ਦਾ ਖਿਆਲ਼ ਨਹੀਂ ਕਰਦੇ।

**ਅਥਵਾ :** ਜਿਹੜੇ ਪੁਰਖ ਆਪਣੀ ਲਿਵ ਤੇ ਪ੍ਰੀਤ ਰੂਪ ਡੋਰੀ ਨੂੰ ਮਾਇਆ ਨਾਲ ਹੀ ਲਾਈ ਰੱਖਦੇ ਹਨ। ਸੰਸਾਰ ਵਿੱਚ ਉਹਨਾਂ ਦੀ ਦੇਹ ਰੂਪ (ਬੂਡੀ) ਗੁੱਡੀ ਨੂੰ ਦਸੋ ਦਿਸ਼ਾ ਦੀ ਵਾਸ਼ਨਾ ਰੂਪ (ਪਵਨੁ) ਹਵਾ ਝੁਲਾ ਰਹੀ ਹੈ।

---

* **ਬੂਡੀ** : ਕਾਂਸ਼ੀ ਦੇ ਇਲਾਕੇ ਵਿਚ ਗੁੱਡੀ,ਪਤੰਗ ਨੂੰ ਬੂਡੀ ਕਿਹਾ ਜਾਂਦਾ ਹੈ।

ਪਰ ਜਿਹੜੇ ਮਹਾਂਪੁਰਖ ਹੁੰਦੇ ਹਨ, ਉਹ ਡੋਰ ਦੀ ਨਿਆਈਂ ਪ੍ਰਮੇਸਰ ਵਿਚ ਇਕ-ਰਸ ਲਿਵ ਲਾਈ ਰੱਖਦੇ ਹਨ।

**ਨੋਟ :** ਇਸ ਪ੍ਰਕਾਰ ਪੰਕਤੀ ਦੇ ਅੱਧੇ ਪਦ ਦਾ ਅਰਥ ਮਾਇਆ ਵੱਲ ਲਾ ਦਿੱਤਾ ਹੈ ਤੇ ਅੱਧੇ ਪਦ ਦਾ ਅਰਥ ਪ੍ਰਮੇਸਰ ਵੱਲ ਲਿਵ ਲਾਉਣ ਵਿਚ ਲਾ ਦਿੱਤਾ ਹੈ। ਪਰ ਇਥੇ ਮੁੱਖ ਪ੍ਰਕਰਣ ਸੰਤਾਂ ਦਾ ਹੀ ਸਮਝਣਾ ਹੈ।

**ਉਨਮਨਿ ਮਨੂਆ, ਸੁੰਨਿ ਸਮਾਨਾ; ਦੁਬਿਧਾ ਦੁਰਮਤਿ ਭਾਗੀ ॥**

ਉਹਨਾਂ ਦਾ (ਮਨੂਆ) ਮਨ (ਉਨਮਨਿ) ਉਲਟ ਕੇ (ਸੁੰਨਿ) ਅਫੁਰ ਰੂਪ ਬ੍ਰਹਮ ਵਿਚ (ਸਮਾਨਾ) ਸਮਾ ਗਿਆ ਹੈ ਤੇ ਜੋ (ਦੁਰਮਤਿ) ਖੋਟੀ ਮੱਤ ਕਰਕੇ ਦੁਬਿਧਾ ਪ੍ਰਤੀਤ ਹੋ ਰਹੀ ਸੀ। ਚਿੱਤ ਵਿੱਚ ਦੁਚਿਤਾਪੁਣਾ ਹੋ ਰਿਹਾ ਸੀ ਕਿ ਭਜਨ, ਸਿਮਰਨ, ਸਤਸੰਗਤ ਕਰੀਏ ਕਿ ਦੁਨਿਆਵੀ ਕਾਰੋ-ਵਿਹਾਰ ਕਰੀਏ? ਇਹ (ਦੁਬਿਧਾ) ਦ੍ਵੈਤ ਅਤੇ (ਦੁਰਮਤਿ) ਖੋਟੀ ਮੱਤ (ਭਾਗੀ) ਭੱਜ ਭਾਵ ਨਵਿਰਤ ਹੋ ਗਈ ਹੈ।

**ਕਹੁ ਕਬੀਰ, ਅਨਭਉ ਇਕੁ ਦੇਖਿਆ;**
**ਰਾਮ ਨਾਮਿ ਲਿਵ ਲਾਗੀ ॥੪॥੨॥੪੬॥**

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਇਸ ਪ੍ਰਕਾਰ ਜਦੋਂ (ਰਾਮ) ਰਮੇ ਹੋਏ ਪ੍ਰਮੇਸਰ ਦੇ (ਨਾਮਿ) ਨਾਮ ਵਿਚ (ਲਿਵ) ਬਿਰਤੀ (ਲਾਗੀ) ਲੱਗ ਗਈ, ਤਾਂ ਅਸੀਂ ਆਪਣੇ ਉਸ (ਅਨਭਉ) ਭੈ ਤੋਂ ਰਹਿਤ **ਵਾ:** (ਅਨਭਉ) ਸ੍ਵੈ ਅਨੁਭਵ ਪ੍ਰਕਾਸ਼ ਰੂਪ (ਇਕੁ) ਅਦ੍ਵੈਤ ਸਰੂਪ ਬ੍ਰਹਮ ਨੂੰ (ਦੇਖਿਆ) ਵੇਖ ਲਿਆ ਹੈ।

**ਗਉੜੀ ਬੈਰਾਗਣਿ ਤਿਪਦੇ ॥**

**ਉਥਾਨਕਾ :**

ਕੋਈ ਜੋਗਾ ਅਭਿਆਸੀ ਸਾਧੂ ਭਗਤ ਕਬੀਰ ਸਾਹਿਬ ਜੀ ਪਾਸ ਆਇਆ। ਉਹ ਕਹਿਣ ਲੱਗਾ ਕਿ ਹੇ ਕਬੀਰ ਜੀ! ਆਪ ਜੀ ਕਿਰਪਾ ਕਰਕੇ ਦੱਸੋ ਕਿ ਮਨ ਦਸਵੇਂ ਦੁਆਰ ਵਿਚ ਕਿਸ ਪ੍ਰਕਾਰ ਪਹੁੰਚਦਾ ਹੈ ਅਤੇ ਛੇ ਚੱਕਰ ਕਿਸ ਤਰ੍ਹਾਂ ਵਿੰਨ੍ਹੀਦੇ ਹਨ? ਤਾਂ ਭਗਤ ਕਬੀਰ ਜੀ ਸੁਣ ਕੇ ਉੱਤਰ ਦਿੰਦੇ ਹਨ।

ਗਉੜੀ ਦੀ ਬੈਰਾਗਣਿ ਜਾਤੀ ਵਿਚ (ਤਿਪਦੇ) ਤਿੰਨ ਤਿੰਨ ਪਦਿਆਂ ਵਾਲੇ ਤਿੰਨ ਸ਼ਬਦ ਆਉਣਗੇ।

**ਉਲਟਤ ਪਵਨ, ਚਕ੍ਰ ਖਟੁ ਭੇਦੇ; ਸੁਰਤਿ ਸੁੰਨ ਅਨਰਾਗੀ ॥**

**ਜੋਗ ਮੱਤ ਅਨੁਸਾਰ:**

ਜਦੋਂ ਜੋਗੀ ਦੁਆਰਾ ਮੂਲ ਦੁਆਰੇ ਦੀ ਅਪਾਨ ਵਾਯੂ ਤੇ ਨਾਸਾਂ ਦੀ ਪ੍ਰਾਣ ਵਾਯੂ ਨੂੰ (ਉਲਟਤ) ਉਲਟਾ ਕਰਕੇ ਭੁਜੰਗਮਾਂ ਨਾੜੀ ਦੁਆਰਾ ਛੇ ਚੱਕਰ ਵਿੰਨੇ ਜਾਂਦੇ ਹਨ, ਤਦੋਂ ਜੋਗੀ ਪੁਰਖ ਦੀ (ਸੁਰਤਿ) ਬਿਰਤੀ (ਸੁੰਨ) ਅਫੁਰ ਪਦ ਭਾਵ ਦਸਮ ਦੁਆਰ ਦੀ (ਅਨਰਾਗੀ) ਪ੍ਰੇਮਣ ਹੋ ਕਰਕੇ ਉਸ ਦਸਮੇਂ ਦੁਆਰ ਵਿਚ ਹੀ ਇਸਥਿਤ ਹੋ ਜਾਂਦੀ ਹੈ। ਭਾਵ ਜੋਗਾਨੰਦ ਵਿਚ ਮਸਤ ਹੋ ਜਾਂਦੀ ਹੈ।

**ਅਥਵਾ : ਗਿਆਨ ਕਾਂਡ ਅਨੁਸਾਰ ਅਰਥ :** ਜਦੋਂ ਚਿਤ ਦੀ (ਪਵਨ) ਵਾਸ਼ਨਾ (ਉਲਟਤ) ਉਲਟਾਅ ਦਿੱਤੀ। ਉਸ ਵੇਲੇ (ਖਟੁ) ਪੰਜ ਗਿਆਨ ਇੰਦ੍ਰੇ ਅਤੇ ਛੇਵਾਂ ਮਨ, ਇੰਨਾਂ ਨੂੰ ਵਿਸ਼ਿਆਂ ਦੀ ਵਾਸ਼ਨਾ ਵੱਲੋਂ ਚੱਕਰਾਂ ਦੀ ਨਿਆਂਈ (ਭੇਦੇ) ਵਿੰਨ੍ਹ ਦਿੱਤਾ। **ਵਾ:** (ਚਕ੍ਰ ਖਟੁ) ਪੰਜੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਅਤੇ ਛੇਵਾਂ ਮਨ ਦਾ ਫੁਰਨਾ।

ਉਹ ਛੇ ਚੱਕਰ ਇਸ ਪ੍ਰਕਾਰ ਹਨ।

| | ਚੱਕਰ ਦਾ ਨਾਮ | ਸਥਾਨ | ਪੱਤਰੇ | ਰੰਗ | ਵਾਸਾ |
|---|---|---|---|---|---|
| ੧. | ਮੂਲਾਧਾਰ | ਮੂਲ ਦੁਆਰਾ (ਗੁਦਾ) | ਪੰਜ ਪੱਤਰੇ | ਲਾਲ | ਗਣੇਸ਼ |
| ੨. | ਸੁਧਾਰਾਸ਼ਟਾਨ | ਕਾਮ ਕੁੰਡੇ ਵਿੱਚ | ਛੇ ਪੱਤਰੇ | ਪੀਲਾ | ਬ੍ਰਹਮਾ |
| ੩. | ਮਣੀਪੂਰਕ | ਨਾਭੀ ਵਿਚ | ਚਾਰ ਪੱਤਰੇ | ਨੀਲਾ | ਵਿਸ਼ਨੂੰ |
| ੪. | ਅਨਾਹਤ | ਹਿਰਦੇ ਵਿਚ | ਬਾਂਰ੍ਹਾਂ ਪੱਤਰੇ | ਚਿੱਟਾ | ਸ਼ਿਵਜੀ |
| ੫. | ਬਸੁੱਧ | ਕੰਠ ਵਿਚ | ਸੋਲ੍ਹਾਂ ਪੱਤਰੇ | ਸਾਵਾ | ਜੀਵ |
| ੬. | ਆਗਿਆ | ਤ੍ਰਿਕੁਟੀ ਵਿਚ | ਦੋ ਪੱਤਰੇ | ਗਾੜਾ ਲਾਲ ਰੰਗ | ਗੁਰੂ |

ਜਿੰਨ੍ਹਾਂ ਨੇ ਇੰਨ੍ਹਾਂ ਛੇਆਂ ਨੂੰ ਵਿੰਨ੍ਹ ਲਿਆ, ਰੋਕ ਲਿਆ। **ਵਾ:** (ਖਟੁ ਚਕ੍ਰ) ਜੋ ਪੰਜ ਤੱਤਾਂ ਸਮੇਤ ਛੇਵਾਂ ਅਗਿਆਨ ਹੈ। ਜਦੋਂ ਇੰਨ੍ਹਾਂ (ਖਟੁ) ਛੇਆਂ ਨੂੰ ਗੁਰਾਂ ਦੇ ਬਚਨਾਂ ਰੂਪ ਬਾਣਾਂ ਦੁਆਰਾ ਵਿੰਨ੍ਹ ਦਿੱਤਾ ਤਾਂ ਉਸ ਵੇਲੇ ਸਾਰੀ (ਪਵਨ) ਵਾਸ਼ਨਾ ਮਿਟ ਗਈ ਅਤੇ (ਸੁਰਤਿ) ਚਿਤ ਦੀ ਬਿਰਤੀ ਸਭ (ਸੁੰਨ) ਫੁਰਨਿਆਂ ਤੋਂ ਰਹਿਤ, ਅਫੁਰ ਸਰੂਪ ਬ੍ਰਹਮ ਦੀ ਪ੍ਰੇਮਣ ਹੋ ਕੇ ਉਸ ਵਿਚ ਜੁੜ ਗਈ।

## ਆਵੈ ਨ ਜਾਇ, ਮਰੈ ਨ ਜੀਵੈ; ਤਾਸੁ ਖੋਜੁ ਬੈਰਾਗੀ ॥੧॥

ਹੇ ਜੋਗੀ ! ਜਿਹੜਾ ਜਨਮ ਧਾਰ ਕੇ (ਆਵੈ ਨ) ਆਉਂਦਾ ਨਹੀਂ ਹੈ ਅਤੇ ਮਰ ਕਰਕੇ ਕਿਤੇ (ਜਾਇ) ਜਾਂਦਾ ਨਹੀਂ ਹੈ। **ਵਾ:** ਨਾ ਹੀ ਸਰੀਰ ਕਰਕੇ (ਮਰੈ) ਮਰਦਾ ਹੈ ਅਤੇ ਨਾ ਹੀ ਸਰੀਰ ਕਰਕੇ (ਜੀਵੈ) ਜਿਉਂਦਾ ਹੈ। **ਵਾ:** ਨਾ ਹੀ ਮਰਨ ਵਾਲਿਆਂ ਵਿੱਚ ਹੈ ਅਤੇ ਨਾ ਹੀ ਸਾਵਾਸਾਂ ਕਰਕੇ ਆਪਣਾ (ਜੀਵੈ) ਜੀਵਨ ਸਮਝਣ ਵਾਲਾ ਹੈ। ਜੇਕਰ ਤੇਰੇ ਭਾਗ ਚੰਗੇ ਹਨ, ਤਾਂ ਤੂੰ (ਬੈਰਾਗੀ) ਵੈਰਾਗੀ, ਪ੍ਰੇਮੀ ਬਣ ਕਰਕੇ ਉਸ ਦੀ ਖੋਜ ਕਰਨਾ ਕਰ।

## ਮੇਰੇ ਮਨ; ਮਨ ਹੀ ਉਲਟਿ ਸਮਾਨਾ ॥

ਹੇ ਮੇਰੇ ਪਿਆਰੇ ! ਜਦੋਂ ਗੁਰਾਂ ਦੇ (ਮਨ) ਮੰਤਰ ਕਰਕੇ, **ਵਾ:** ਗੁਰਾਂ ਦੇ ਉਪਦੇਸ਼ ਨੂੰ (ਮਨ ਹੀ) ਮੰਨਣ ਵਿਚ (ਹੀ) ਨਿਸ਼ਚੇ ਕਰਕੇ (ਮਨ) ਸ਼੍ਰੋਮਣੀ ਪ੍ਰਮੇਸ਼ਰ ਵਿੱਚ ਮੰਨ ਗਿਆ ਤੇ ਸੰਸਾਰਾਕਾਰ ਬਿਰਤੀ ਵਲੋਂ ਉਲਟ ਗਿਆ। ਉਸ ਵੇਲੇ ਆਤਮਾਨੰਦ ਵਿੱਚ (ਸਮਾਨਾ) ਅਭੇਦ ਹੋ ਗਿਆ। **ਵਾ:** ਸੰਸਾਰਾਕਾਰ ਬਿਰਤੀ ਵੱਲੋਂ ਹਟ ਕੇ ਬ੍ਰਹਮਾਕਾਰ ਬਿਰਤੀ ਰੂਪ ਹੋ ਕੇ ਬ੍ਰਹਮ ਵਿੱਚ (ਸਮਾਨਾ) ਸਮਾ ਗਿਆ।

## ਗੁਰ ਪਰਸਾਦਿ, ਅਕਲਿ ਭਈ ਅਵਰੈ; ਨਾ ਤਰੁ ਥਾ ਬੇਗਾਨਾ ॥੧॥ ਰਹਾਉ ॥

ਜਦੋਂ (ਗੁਰ) ਸਤਿਗੁਰਾਂ ਦੀ (ਪਰਸਾਦਿ) ਕਿਰਪਾ ਹੋਈ ਤਾਂ ਉਸ ਵੇਲੇ (ਅਕਲਿ) ਬੁਧ (ਅਵਰੈ) ਹੋਰ ਹੀ ਭਾਵ ਆਤਮ ਵਿਸ਼ੈਣੀ, ਬ੍ਰਹਮਾਕਾਰ ਹੋ ਗਈ ਹੈ। (ਨਾ) ਨਹੀਂ ਤਾਂ ਪਹਿਲਾਂ ਮੈਂ ਵਿਸ਼ੈ-ਵਿਸ਼ੈਣੀ ਬੁੱਧ ਕਰਕੇ (ਤਰੁ) ਅਤਿਸ਼ੈ ਕਰਕੇ (ਬੇਗਾਨਾ) ਬੇਗਿਆਤ ਹੀ ਹੋਇਆ ਫਿਰਦਾ ਸੀ। **ਵਾ:** (ਬੇਗਾਨਾ) ਬੇਗਾਨਿਆਂ ਭਾਵ ਜਮਦੂਤਾਂ, ਕਾਮ, ਕ੍ਰੋਧ ਆਦਿ ਦਾ ਬਣਿਆ ਫਿਰਦਾ ਸੀ। **ਵਾ:** (ਬੇਗਾਨਾ) (ਬੇ) ਦ੍ਵੈਤ ਦੇ (ਗਾਨਾ) ਗਾਉਣ ਵਾਲਾ ਬਣ ਰਿਹਾ ਸੀ। **ਵਾ:** ਗਾਉਣ ਤੋਂ ਰਹਿਤ ਸੀ। **ਵਾ:** ਸੰਸਾਰ ਦੇ ਵਿਚ ਗਮਨ ਕਰਨ ਵਾਲਾ ਸੀ ਭਾਵ ਜੰਮਣ ਮਰਨ ਵਾਲਾ ਸੀ।

## ਨਿਵਰੈ ਦੂਰਿ ਦੂਰਿ ਫੁਨਿ ਨਿਵਰੈ; ਜਿਨਿ ਜੈਸਾ ਕਰਿ ਮਾਨਿਆ॥

(ਜਿਨਿ) ਜਿਸ ਨੇ ਗੁਰਾਂ ਦੀ ਸਿੱਖਿਆ ਨੂੰ ਮੰਨ (ਕਰਿ) ਕਰਕੇ (ਨਿਵਰੈ) ਨੇੜੇ ਦਿੱਸਣ ਵਾਲੇ ਸੰਸਾਰ ਨੂੰ ਹਿਰਦੇ ਵਿੱਚੋਂ ਦੂਰ ਕਰ ਦਿੱਤਾ ਹੈ ਭਾਵ ਇਸ ਦਾ ਮੋਹ ਤੋੜ ਦਿੱਤਾ ਹੈ ਤੇ ਇਸ ਨੂੰ ਸਤ ਮੰਨਣ ਦੀ ਥਾਂ ਅਸਤ ਜੜ੍ਹ ਦੁੱਖ ਰੂਪ ਮੰਨ ਲਿਆ ਹੈ ਅਤੇ ਜੋ ਪਿਆਰਾ ਪ੍ਰਮੇਸ਼ਰ ਦੂਰ ਦਿੱਸ ਰਿਹਾ ਸੀ, ਜਦੋਂ ਉਸ ਨੂੰ (ਫੁਨਿ) ਪੁਨਾ (ਨਿਵਰੈ) ਨੇੜੇ ਦੇਖ ਲਿਆ ਹੈ ਤਾਂ ਉਸ ਸਿੱਖਿਆ (ਮਾਨਿਆ) ਮੰਨਣ ਵਾਲੇ ਦਾ ਉਸ ਪ੍ਰਮੇਸ਼ਰ (ਜੈਸਾ) ਵਰਗਾ ਹੀ ਸਰੂਪ ਹੋ ਜਾਂਦਾ ਹੈ। **ਵਾ:** ਉਹ ਪੁਰਖ ਲੋਕ ਪ੍ਰਲੋਕ ਵਿਚ (ਮਾਨਿਆ) ਮੰਨਿਆ ਗਿਆ ਹੈ। **ਵਾ:** (ਮਾਨਿਆ) ਮੰਨਣਯੋਗ ਹੋ ਗਿਆ ਹੈ।

## ਅਲਉਤੀ ਕਾ ਜੈਸੇ ਭਇਆ ਬਰੇਡਾ; ਜਿਨਿ ਪੀਆ ਤਿਨਿ ਜਾਨਿਆ॥੨॥

(ਜੈਸੇ) ਜਿਸ ਪ੍ਰਕਾਰ *(ਅਲਉਤੀ) ਗਲੋਅ ਦਾ (ਬਰੇਡਾ) ਸਤ (ਭਇਆ) ਹੁੰਦਾ ਹੈ। ਜਿੰਨ੍ਹਾਂ ਨੇ ਉਹ (ਪੀਆ) ਪੀਤਾ ਹੈ (ਤਿਨਿ) ਉਨਾਂ ਨੇ ਹੀ ਜਾਨਿਆ ਹੈ ਕਿ ਇਸਦੇ ਪੀਣ ਨਾਲ ਖ਼ੂਨ ਦੇ ਵਿਗਾੜ ਵੱਲੋਂ ਅਰੋਗਤਾ ਪ੍ਰਾਪਤ ਹੁੰਦੀ ਹੈ।

**ਅਥਵਾ :** ਜਿਵੇਂ ਅਲਉਤੀ ਦੇ ਬ੍ਰਿਛ ਦੀ ਬਣੀ ਸ਼ਰਾਬ ਨੂੰ ਪੀਣ ਸਾਰ ਹੀ ਇਤਨਾ ਖੁਮਾਰ ਚੜ੍ਹ ਜਾਂਦਾ ਹੈ ਕਿ ਆਦਮੀ ਨੂੰ ਖਾਣ-ਪੀਣ, ਪਹਿਰਣ ਆਦਿ ਦੀ ਕੋਈ ਸੁੱਧ ਨਹੀਂ ਰਹਿੰਦੀ। ਇਸ ਕਰਕੇ (ਜਿਨਿ) ਜਿੰਨ੍ਹਾਂ ਨੇ ਉਸ ਸ਼ਰਾਬ ਨੂੰ (ਪੀਆ) ਪੀਤਾ ਹੈ, (ਤਿਨਿ) ਉਹਨਾਂ ਨੇ ਹੀ ਇਸਦੇ ਖੁਮਾਰ ਨੂੰ ਜਾਨਿਆ ਹੈ।

**ਅਥਵਾ :** ਜਿਸ ਪ੍ਰਕਾਰ (ਅਲਉਤੀ) ਮਿਸ਼ਰੀ ਦਾ (ਬਰੇਡਾ) ਸ਼ਰਬਤ ਤਿਆਰ (ਭਇਆ) ਹੁੰਦਾ ਹੈ। ਜਦੋਂ ਵਰਖਾ ਪੈਂਦੀ ਹੋਵੇ ਤਾਂ ਮਿਸ਼ਰੀ ਨੂੰ ਕੋਰੇ ਕੁੱਜੇ ਦੇ ਉੱਪਰ ਕੱਪੜਾ ਬੰਨ੍ਹ ਕੇ ਵਿਚ ਰੱਖ ਦਿੰਦੇ ਹਨ। ਉਸ ਵੇਲੇ ਵਰਖਾ ਦੇ ਪਾਣੀ ਨਾਲ ਮਿਸ਼ਰੀ ਖੁਰ ਕੇ ਵਿਚ ਚਲੀ ਜਾਂਦੀ ਹੈ ਅਤੇ ਉਸਦਾ ਸ਼ਰਬਤ ਬਣ ਜਾਂਦਾ ਹੈ। ਉਹ ਸ਼ਰਬਤ ਇੰਨ੍ਹਾਂ ਠੰਡਾ ਹੁੰਦਾ ਹੈ ਜੋ ਵੀ ਪੀਂਦਾ ਹੈ ਉਸਦੇ ਦੰਦ ਵੀ ਠਰ ਜਾਂਦੇ ਹਨ, ਜਿਸਨੇ ਉਸ ਨੂੰ ਪੀਤਾ ਹੈ ਉਸ ਨੇ ਹੀ ਉਸ ਸ਼ਰਬਤ ਦੇ ਸੁਆਦ ਨੂੰ ਜਾਨਿਆ ਹੈ। ਦੂਸਰਾ ਕੋਈ ਨਹੀਂ ਜਾਣ ਸਕਦਾ।

**ਅਥਵਾ :** ਅਲਉਤੀ ਦੀ ਨਿਆਈਂ ਸਤਸੰਗਤ ਹੈ। ਜੋ ਦੁਨੀਆਂ ਅੰਦਰ (ਅ+ਲਉਤੀ) ਲੂਤੀਆਂ ਲਾਉਣ ਤੋਂ ਰਹਿਤ ਹੈ। ਭਾਵ ਲੂਤੀਆਂ ਨਹੀਂ ਲਾਉਂਦੀ, ਸਗੋਂ ਪ੍ਰਮੇਸ਼ਰ ਦਾ (ਅਲਉਤੀ) ਗਿਆਨ ਕਰਵਾਉਣ ਵਾਲੀ ਹੈ **ਵਾ:** ਪ੍ਰਮੇਸ਼ਰ ਦਾ ਅਲਾਪ ਭਾਵ ਜਸ ਕਰਨ ਵਾਲੀ ਹੈ। ਜਿੰਨ੍ਹਾਂ ਦੇ ਤਾਈਂ ਉਸ ਸਤਸੰਗਤ ਦਾ ਉਪਦੇਸ਼ ਰੂਪ (ਬਰੇਡਾ) ਸ਼ਰਬਤ ਪ੍ਰਾਪਤ ਹੋਇਆ ਹੈ। ਭਾਵ ਜਿੰਨ੍ਹਾਂ ਨੇ ਇਸ ਨਾਮ ਅੰਮ੍ਰਿਤ ਰੂਪ ਸ਼ਰਬਤ ਨੂੰ ਪੀਤਾ ਹੈ, ਉਹਨਾਂ ਨੇ ਹੀ ਇਸ ਅੰਮ੍ਰਿਤ ਨਾਮ ਦੇ ਸੁਆਦ ਨੂੰ ਜਾਨਿਆ ਹੈ ਦੂਸਰਾ ਕੋਈ ਨਹੀਂ ਜਾਣ ਸਕਦਾ। **ਵਾ:** ਇਸੇ ਪ੍ਰਕਾਰ ਹੀ ਜਿੰਨ੍ਹਾਂ ਨੇ ਪਰਮਾਨੰਦ ਦਾ ਰੱਸ ਪੀਤਾ ਹੈ, ਉਹੀ ਇਸ ਦੇ ਅਨੰਦ ਨੂੰ ਜਾਣਦੇ ਹਨ। **ਵਾ:** ਗੁਰਾਂ ਦੀ ਸਿੱਖਿਆ ਕਰਕੇ ਜਿੰਨ੍ਹਾਂ ਨੂੰ ਪ੍ਰੇਮ ਰਸ ਪ੍ਰਾਪਤ ਹੋਇਆ ਹੈ, ਉਹੀ ਇਸ ਦੇ ਅਨੰਦ ਨੂੰ ਜਾਣਦੇ ਹਨ।

## ਤੇਰੀ ਨਿਰਗੁਨ ਕਥਾ ਕਾਇ ਸਿਉ ਕਹੀਐ; ਐਸਾ ਕੋਇ ਬਿਬੇਕੀ॥

ਹੇ ਸੱਚੇ ਪਾਤਸ਼ਾਹ! ਤੇਰੀ ਕਥਾ ਨੂੰ (ਨਿਰਗੁਨ) ਗੁਣਾਂ ਤੋਂ ਰਹਿਤ ਜੀਵਾਂ ਵਿਚੋਂ (ਕਾਇ) ਕਿਹੜਿਆ ਅਨ

---

* **ਅਲਉਤੀ :** ਜਿਸ ਤਰ੍ਹਾਂ ਤਾੜੀ ਦੇ ਰੁੱਖ ਦੇ ਪੱਤਿਆਂ ਤੋਂ ਸ਼ਰਾਬ ਬਣਾਈ ਜਾਂਦੀ ਹੈ। ਇਸੇ ਤਰ੍ਹਾਂ ਅਲਉਤੀ ਵੀ ਇਕ ਬ੍ਰਿਛ ਹੈ। ਜਿਸਦੇ ਪੱਤੇ ਚੌੜੇ ਹੁੰਦੇ ਹਨ ਅਤੇ ਇਸਦੀ ਵੀ ਲੋਕ ਸ਼ਰਾਬ ਬਣਾਉਂਦੇ ਹਨ। ਇਹ ਅਲਉਤੀ ਦੇ ਬ੍ਰਿਛ ਪੂਰਬ ਦੇ ਇਲਾਕੇ ਵਿੱਚ ਪਟਨਾ ਸਾਹਿਬ ਵਾਲੀ ਦਿਸ਼ਾ ਵੱਲ ਹੁੰਦੇ ਹਨ। ਇਸਦੇ ਤਣੇ ਨਾਲ ਬਰਤਨ ਬੰਨ੍ਹ ਕੇ ਇਸਦੇ ਰਸ ਨੂੰ ਉਸ ਬਰਤਨ ਵਿੱਚ ਇੱਕਠਾ ਕਰਕੇ ਉਸਦੀ ਸ਼ਰਾਬ ਬਣਾਈ ਜਾਂਦੀ ਹੈ।

ਅਧਿਕਾਰੀਆਂ ਦੇ (ਸਿਉ) ਨਾਲ ਕਹਿਣਾ ਕਰੀਏ ਕਿਉਂਕਿ ਉਹਨਾਂ ਵਿਚ ਤਾਂ ਤੇਰੀ ਕਥਾ ਸ੍ਰਵਣ ਕਰਨ ਦੀ ਜਾਂ ਧਾਰਨ ਕਰਨ ਦੀ ਸ਼ਕਤੀ ਨਹੀਂ ਹੈ। **ਵਾ:** ਹੇ (ਨਿਰਗੁਨ) ਤਿੰਨਾਂ ਗੁਣਾਂ ਤੋਂ ਅਤੀਤ ਪ੍ਰਮੇਸਰ ਜੀ ! (ਤੇਰੀ) ਆਪ ਜੀ ਦੀ ਕਥਾ (ਕਾਇ) ਕਿਸ ਅਧਿਕਾਰੀ (ਸਿਉ) ਨਾਲ, ਪਾਸ ਕਹਿਣਾ ਕਰੀਏ? (ਐਸਾ) ਅਜਿਹਾ ਕੋਈ (ਬਿਬੇਕੀ) ਗਿਆਨਵਾਨ ਪੁਰਸ਼ **ਵਾ:** ਜੀਵ, ਈਸ਼ ਦੀ ਏਕਤਾ ਕਰਨ ਵਾਲਾ ਹੋਵੇ ਤਾਂ ਉਸ ਦੇ ਪਾਸ ਕਹਿਣਾ ਕਰੀਏ। ਪਰ ਐਸਾ ਬਿਬੇਕੀ ਪੁਰਖ ਤਾਂ 'ਕੋਟਨ ਮੈ ਨਾਨਕ ਕੋਊ' ਹੈ।

**ਪ੍ਰਸ਼ਨ :** ਫੇਰ ਸਾਧੂ ਨੇ ਪੁੱਛਿਆ ਕਿ ਹੇ ਕਬੀਰ ਜੀ ! ਤੁਸੀਂ ਉਸ ਕਥਾ ਦੀ ਅਸਚਰਜਤਾਈ ਤਾਂ ਦੱਸੋ?

**ਕਹੁ ਕਬੀਰ ਜਿਨਿ ਦੀਆ ਪਲੀਤਾ;**

**ਤਿਨਿ ਤੈਸੀ ਝਲ ਦੇਖੀ ॥੩॥੩॥੪੭॥**

**ਉੱਤਰ :** ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਪ੍ਰਕਾਰ ਤੋਪ ਨੂੰ ਜਦੋਂ (ਪਲੀਤਾ) ਅੱਗ ਦੀ ਬੱਤੀ ਲਾਈਦੀ ਹੈ ਤਾਂ ਉਸ ਵਿਚਲੇ ਬਾਰੂਦ ਵਿਚੋਂ ਅੱਗ ਲੱਗਣ ਨਾਲ ਇਕ ਦਮ ਲਿਸ਼ਕ ਨਿਕਲਦੀ ਹੈ। ਜਿਸ ਵਿਚ ਹਰੇ, ਪੀਲੇ, ਕਾਲੇ, ਚਿੱਟੇ ਆਦਿਕ ਅਨੇਕ ਰੰਗਾਂ ਦਾ ਇਕੱਠਾ ਚਮਕਾਰਾ ਜਿਹਾ ਨਿਕਲਦਾ ਹੈ। ਤੈਸੀ (ਝਲ) ਝਲਕ ਨੂੰ ਬੱਤੀ ਲਾਉਣ ਵਾਲੇ (ਤਿਨਿ) ਤਿਸ ਆਦਮੀ ਨੇ ਹੀ ਦੇਖਿਆ ਹੈ। ਜੋ ਪਲੀਤਾ ਲਾਉਣ ਵਾਲਾ ਹੁੰਦਾ ਹੈ। ਦੂਜਾ ਹੋਰ ਕੋਈ ਨਹੀਂ ਜਾਣ ਸਕਦਾ। ਏਸੇ ਪ੍ਰਕਾਰ ਜਿੰਨ੍ਹਾਂ ਨੇ ਆਪਣੀ ਸੁਰਤ ਨੂੰ ਤੋਪ ਬਣਾ ਕੇ ਉਸ ਵਿੱਚ ਗਿਆਨ ਰੂਪ ਬਾਰੂਦ ਦਾ ਗੋਲਾ ਪਾ ਕੇ ਪ੍ਰਮੇਸ਼ਰ ਦੇ ਪ੍ਰੇਮ ਦਾ ਪਲੀਤਾ ਦਿੱਤਾ ਹੈ, ਭਾਵ ਪ੍ਰਮੇਸਰ ਵਿਚ ਪ੍ਰੇਮ ਲਾਇਆ ਹੈ।

ਉਹਨਾਂ ਨੇ ਹੀ ਖੰਡਾਂ, ਬ੍ਰਹਮੰਡਾਂ, ਪਿੰਡਾਂ, ਤੱਤਾਂ ਆਦਿਕ ਵਿਚ ਪ੍ਰਮੇਸਰ ਦੀ ਸਖਿਆਤਤਾ ਦੇ ਅਨੰਦ ਦੀ (ਝਲ) ਝਲਕ ਪੈਂਦੀ ਦੇਖੀ ਹੈ। ਦੂਜਾ ਕੋਈ ਉਸ ਲਿਸ਼ਕਾਰੇ ਬਾਰੇ ਨਹੀਂ ਦੱਸ ਸਕਦਾ। ਜੇ ਕੋਈ ਕਹਿ ਕੇ ਦੱਸ ਵੀ ਦੇਵੇ ਤਾਂ ਵੀ ਦੇਖਣ ਤੋਂ ਬਿਨ੍ਹਾਂ ਉਸ ਪ੍ਰਕਾਸ਼ ਦਾ ਗਿਆਨ ਨਹੀਂ ਹੋ ਸਕਦਾ।

**ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ ॥** *(ਅੰਗ: ੧੩੭੦)*

**ਪ੍ਰੇਮ ਪਲੀਤਾ ਸੁਰਤਿ ਹਵਾਈ ਗੋਲਾ ਗਿਆਨੁ ਚਲਾਇਆ ॥**

**ਬ੍ਰਹਮ ਅਗਨਿ ਸਹਜੇ ਪਰਜਾਲੀ ਏਕਹਿ ਚੋਟ ਸਿਝਾਇਆ ॥** *(ਅੰਗ: ੧੧੬੧)*

## ਗਉੜੀ ॥

**ਪਹਿਲੀ ਉਥਾਨਕਾ :**

ਜਿਸ ਵੇਲੇ ਭਗਤ ਕਬੀਰ ਸਾਹਿਬ ਜੀ ਦੇ ਗੁਰੂ ਰਾਮਾਨੰਦ ਜੀ ਸਮਾਧੀ ਵਿਚ ਲੀਨ ਹੋਏ ਭਾਵ ਜੋਤੀ ਜੋਤ ਸਮਾ ਗਏ ਤਾਂ ਉਸ ਵਕਤ ਕਾਸ਼ੀ ਦੇ ਲੋਕਾਂ ਨੇ ਪੁੱਛਿਆ ਕਿ ਤੁਹਾਡੇ ਗੁਰੂ ਰਾਮਾਨੰਦ ਜੀ ਦਾ ਨਿਵਾਸ ਕਿੱਥੇ ਹੋਇਆ ਹੈ? ਉਸ ਵੇਲੇ ਉੱਤਰ ਦਿੰਦੇ ਹੋਏ ਫ਼ੁਰਮਾਉਂਦੇ ਹਨ।

**ਦੂਸਰੀ ਉਥਾਨਕਾ :**

ਭਗਤ ਕਬੀਰ ਸਾਹਿਬ ਜੀ ੧੦੬ ਸਾਲ ਦੀ ਉਮਰ ਵਿੱਚ ਪੰਚਕੋਸ਼ੀ ਤੋਂ ਆਉਂਦੇ ਹੋਏ, ਕਾਸ਼ੀ ਤੋਂ ਬਾਹਰ *ਸ੍ਰੀ ਗੁਰੂ

ਨਾਨਕ ਦੇਵ ਜੀ ਨੂੰ ਮਿਲੇ ਸਨ। ਸਤਿਗੁਰਾਂ ਦੇ ਜਾਣ ਤੋਂ ਬਾਅਦ ਚੇਲਿਆਂ ਨੇ ਭਗਤ ਜੀ ਨੂੰ ਪੁੱਛਿਆ ਕਿ ਮਹਾਰਾਜ! ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਕਿਸ ਅਵਸਥਾ ਵਿਚ ਰਹਿੰਦੇ ਹਨ? ਤਾਂ ਉਸ ਵੇਲੇ ਭਗਤ ਕਬੀਰ ਜੀ, ਸਤਿਗੁਰੂ ਸਾਹਿਬ ਦੇ ਸਰੂਪ ਬਾਬਤ ਕਥਨ ਕਰਦੇ ਹਨ :

**ਤੀਸਰੀ ਉਥਾਨਕਾ:**

ਭਗਤ ਕਬੀਰ ਸਾਹਿਬ ਜੀ ਨੂੰ ਕਹਿਣ ਲੱਗੇ ਕੇ ਤੁਹਾਨੂੰ ਅਚੁਤ ਪ੍ਰਮੇਸ਼ਰ ਦਾ ਚਮਤਕਾਰ ਕੈਸੇ ਪ੍ਰਾਪਤ ਹੋਇਆ ਹੈ ਤਾਂ ਸੁਣ ਕੇ ਭਗਤ ਕਬੀਰ ਜੀ ਨੇ ਉੱਤਰ ਦਿੰਦੇ ਹੋਏ ਇਹ ਸ਼ਬਦ ਉਚਾਰਨ ਕੀਤਾ।

*(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ', ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

## ਤਹ ਪਾਵਸ ਸਿੰਧੁ, ਧੂਪ ਨਹੀ ਛਹੀਆ; ਤਹ ਉਤਪਤਿ ਪਰਲਉ ਨਾਹੀ ॥

ਹੇ ਭਾਈ! ਮੇਰੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਜਿਸ ਸਰੂਪ ਅੰਦਰ ਬਿਰਾਜਦੇ ਹਨ ਕਿ (ਤਹ) ਉੱਥੇ, ਉਸ ਅਵਸਥਾ ਵਿਚ ਸਾਵਣ, ਭਾਦਰੋਂ ਦੀ ਪਾਵਸ ਆਦਿਕ ਛੇ ਰੁੱਤਾਂ, (ਸਿੰਧੁ) ਸਮੁੰਦਰ, ਖੁਸ਼ਕੀ ਭਾਵ ਥਲ, (ਧੂਪ) ਧੁੱਪ ਅਤੇ ਕਿਸੇ ਪ੍ਰਕਾਰ ਦੀ (ਛਹੀਆ) ਛਾਂ ਆਦਿਕ ਕੁਝ ਵੀ ਨਹੀਂ ਹੈ। (ਤਹ) ਉੱਥੇ ਸ੍ਰਿਸ਼ਟੀ ਦੀ (ਉਤਪਤਿ) ਉਤਪੱਤੀ ਅਤੇ (ਪਰਲਉ) ਪਰਲੌ ਆਦਿ ਵੀ (ਨਾਹੀ) ਨਹੀਂ ਹਨ। ਉੱਥੇ ਕੇਵਲ ਆਪੇ ਆਪ ਪ੍ਰਮੇਸ਼ਰ ਹੀ ਹੈ।

**ਅਥਵਾ :** ਜਿਸ ਤਰ੍ਹਾਂ (ਪਾਵਸ) ਵਰਖਾ ਆਦਿਕ ਰੁੱਤਾਂ ਬੱਦਲਾਂ ਦੀਆਂ ਘਟਾਵਾਂ ਵਾਲੀਆਂ ਅਤੇ ਵਰਖਾ ਕਰਨ ਵਾਲੀਆਂ ਹੁੰਦੀਆਂ ਹਨ। ਇਸੇ ਪ੍ਰਕਾਰ (ਤਹ) ਉੱਥੇ ਸਤਿਗੁਰੂ ਜੀ ਤੇ ਮੋਹ ਰੂਪ ਬੱਦਲ ਪਦਾਰਥਾਂ ਰੂਪ (ਪਾਵਸ) ਵਰਖਾ ਵੀ ਨਹੀਂ ਕਰਦੇ। ਉਹ (ਸਿੰਧੁ) ਸਮੁੰਦਰ ਦੀ ਨਿਆਈਂ ਹਨ। **ਵਾ:** ਸੰਸਾਰ ਸਮੁੰਦਰ ਤੋਂ ਨਿਆਰੇ ਹਨ। ਸਤਿਗੁਰੂ ਜੀ ਸੂਰਜ ਦੀ ਨਿਆਈਂ ਹੋ ਕੇ ਕਿਸੇ ਨੂੰ ਸ੍ਰਾਪ ਦੇਣ ਰੂਪ ਧੁੱਪ ਨਹੀਂ ਕੱਢਦੇ **ਵਾ:** ਸਤਿਗੁਰੂ ਜੀ ਐਸੇ ਅਗਿਆਨ ਰੂਪ ਸੂਰਜ ਵੀ ਨਹੀਂ ਹਨ ਕਿ ਜਿਸ ਵਿਚੋਂ ਰਾਗ, ਦ੍ਵੈਖ ਰੂਪ ਕਿਰਣਾਂ ਅਤੇ ਤ੍ਰਿਸ਼ਨਾ ਰੂਪ ਧੁੱਪ ਨਿਕਲੇ।

**ਵਾ:** ਉਸ ਸਰੂਪ ਵਿੱਚ ਜੜ੍ਹਤਾ ਬਿਰਤੀ ਰੂਪ (ਛਹੀਆ) ਛਾਂ ਨਹੀਂ ਹੈ। ਸਗੋਂ ਸਤਿਗੁਰਾਂ ਦੀ ਸ਼ਰਣ ਵਿਚ ਆਉਣ ਵਾਲੇ ਸਿੱਖਾਂ ਨੂੰ ਆਤਮਸੁਖ ਰੂਪ (ਛਹੀਆ) ਛਾਂ ਪ੍ਰਾਪਤ ਹੁੰਦੀ ਹੈ। ਫਿਰ ਉੱਥੇ ਨਾ ਹੀ ਸੰਕਲਪ ਦੀ ਉਤਪਤੀ ਹੈ ਅਤੇ ਨਾ ਹੀ (ਪਰਲਉ) ਨਿਰਵਿਰਤੀ ਹੈ। **ਵਾ:** ਜਗਤ ਦੀ ਉਤਪਤੀ ਬ੍ਰਹਮਾ ਕਾਲ ਤੱਕ ਰਹਿੰਦੀ ਹੈ ਅਤੇ ਬ੍ਰਹਮਾ ਦੇ ਮਰਨ ਨਾਲ ਜਗਤ ਦਾ ਸਮਾਉਣਾ ਹੁੰਦਾ ਹੈ। ਪਰ ਜਿੱਥੇ ਮੇਰੇ ਸਤਿਗੁਰੂ ਜੀ ਬਿਰਾਜਮਾਨ ਹਨ, (ਤਹ) ਉੱਥੇ ਇਹ ਉਤਪੱਤੀ ਤੇ ਪਰਲੌ ਦੋਵੇਂ ਹੀ ਨਹੀਂ ਹਨ। **ਵਾ:** ਉਥੇ ਨਾ ਤਾਂ ਗਿਆਨ ਦੀ ਉਤਪਤੀ ਹੈ ਅਤੇ ਨਾ ਹੀ ਕਿਸੇ ਪਦਾਰਥਾਂ ਦੀ ਪਰਲੋ ਹੈ। ਇਉਂ ਮਹਾਰਾਜ ਸਾਹਿਬ ਜੀ ਹਮੇਸ਼ਾਂ ਇਕ ਰਸ ਰਹਿੰਦੇ ਹਨ।

## ਜੀਵਨ ਮਿਰਤੁ ਨ ਦੁਖੁ ਸੁਖੁ ਬਿਆਪੈ; ਸੁੰਨ ਸਮਾਧਿ ਦੋਊ ਤਹ ਨਾਹੀ ॥੧॥

ਉਸ ਸਰੂਪ ਵਿਚ ਨਾ ਤਾਂ ਸਾਹਾਂ ਦੇ ਨਾਲ ਚੱਲਣ ਵਾਲਾ ਅਤੇ ਨਾ ਹੀ ਚੰਮ ਦੇ ਨਾਲ ਬਣੇ ਹੱਥਾਂ, ਪੈਰਾਂ ਵਾਲਾ ਕੋਈ ਜੀਵਨ ਮੰਨਿਆ ਹੈ ਨਾ ਹੀ ਸਰੀਰ ਦੇ ਪ੍ਰਾਣ ਮੁਕਣ ਨਾਲ ਕੋਈ (ਮਿਰਤੁ) ਮੌਤ ਮੰਨੀ ਅਤੇ ਨਾ ਹੀ ਸੰਸਾਰ ਦਾ ਕੋਈ ਦੁੱਖ ਮੰਨਿਆ ਹੈ ਤੇ ਨਾ ਹੀ ਉਥੇ ਕੋਈ ਵਿਸ਼ੇ ਸੁਖ (ਬਿਆਪੈ) ਵਿਆਪਦਾ ਹੈ। ਫਿਰ ਉਥੇ (ਸੁੰਨ) ਸਵਾਸਾਂ ਨੂੰ ਦਸਵੇਂ ਦੁਆਰ ਵਿਚ ਚੜ੍ਹਾ ਕੇ (ਸਮਾਧਿ) ਸਮਾਧੀ ਲਾ ਲੈਣ ਰੂਪ ਕੋਈ ਵੀ (ਦੋਊ) ਦੁੰਦਵਾਦ ਨਹੀਂ ਹੈ। **ਵਾ:**

---

* ਕਬੀਰ ਪੰਥੀ ਭਾਈ ਲਹਿਣਾ ਸਿੰਘ ਨੇ ਲਿਖਿਆ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਭਗਤ ਕਬੀਰ ਜੀ ਦਾ ਮਿਲਾਪ ਕਾਂਸ਼ੀ ਤੋਂ ਬਾਹਰ ਹੋਇਆ ਅਤੇ ਬਾਕੀ ਸਾਰੇ ਭਗਤ ਸਤਿਗੁਰਾਂ ਨੂੰ ਕਾਂਸ਼ੀ ਦੇ ਅੰਦਰ ਮਿਲੇ ਹਨ।

ਉੱਥੇ (ਸੁੰਨ) ਮਨ ਦੇ ਸ਼ੂਨਯ ਹੋ ਜਾਣਾ ਭਾਵ ਖਾਲੀ ਹੋ ਜਾਣਾ ਤੇ (ਸਮਾਧਿ) ਨਿਰਵਿਕਲਪ ਸਮਾਧੀ ਵਿਚ ਚੜ੍ਹਨਾ ਆਦਿਕ ਦੁੰਦਵਾਦ ਵੀ ਨਹੀਂ ਹੈ। **ਵਾ:** ਉੱਥੇ ਸਾਸ (ਸਮਾਧਿ) ਵਿਕਲਪ ਸਮਾਧੀ ਤੇ (ਸੁੰਨ) ਨਿਰਵਕਲਪ ਸਮਾਧੀ ਦੋਵੇਂ ਨਹੀਂ ਹਨ।

## ਸਹਜ ਕੀ; ਅਕਥ ਕਥਾ ਹੈ ਨਿਰਾਰੀ ॥

ਇਸ ਤਰ੍ਹਾਂ ਸਤਿਗੁਰਾਂ ਦੇ (ਸਹਜ) ਸਹਿਜ ਸਰੂਪ ਦੀ ਜੋ ਕਥਾ ਹੈ, ਇਹ (ਅਕਥ) ਕਹਿਣ ਤੋਂ ਰਹਿਤ ਹੈ ਅਤੇ (ਨਿਰਾਰੀ) ਨਿਰਾਲੀ ਹੈ।

**ਅਥਵਾ :** ਸਤਿਗੁਰਾਂ ਦੇ (ਸਹਜ) ਸਰੂਪ (ਕੀ) ਦੀ (ਅਕਥ) ਕਥਨ ਤੋਂ ਰਹਿਤ ਕਥਾ ਦੁਨੀਆਂ ਦੇ ਸਾਰੇ ਦੁੰਦਵਾਦ ਤੋਂ (ਨਿਰਾਰੀ) ਅਲਹਿਦਾ, ਵੱਖਰਾ ਕਰ ਦੇਣ ਵਾਲੀ ਹੈ।

## ਤੁਲਿ ਨਹੀ ਚਢੈ, ਜਾਇ ਨ ਮੁਕਾਤੀ; ਹਲੁਕੀ ਲਗੈ, ਨ ਭਾਰੀ ॥੧॥ ਰਹਾਉ ॥

ਹੇ ਭਾਈ! ਗੁਰਾਂ ਦੇ ਸਰੂਪ ਦੀ ਇਹ ਕਥਾ ਨਾ ਤਾਂ ਬੁੱਧੀ ਰੂਪ (ਤੁਲਿ) ਤਰਾਜੂ ਤੇ (ਚਢੈ) ਚੜ੍ਹ ਸਕਦੀ। ਨਾ ਕਿਤੇ (ਜਾਇ) ਜਾਂਦੀ ਹੈ ਤੇ ਨਾ ਹੀ (ਮੁਕਾਤੀ) ਮੁਕਦੀ ਹੈ। ਫਿਰ ਇਹ ਕਥਾ ਉੱਤਮ ਅਧਿਕਾਰੀਆਂ ਨੂੰ (ਨ ਭਾਰੀ) ਭਾਰੀ ਨਹੀਂ ਸਗੋਂ (ਹਲੁਕੀ ਲਗੈ ਨ) ਹੌਲੀ ਲੱਗਦੀ ਹੈ, **ਵਾ:** ਇਹ ਕਥਾ ਅਨਅਧਿਕਾਰੀਆਂ ਨੂੰ ਹਲਕੀ ਨਹੀਂ ਭਾਰੀ ਲੱਗਦੀ ਹੈ। ਭਾਵ ਕਥਾ ਸੁਣਨ ਲੱਗਿਆਂ ਉਨ੍ਹਾਂ ਨੂੰ ਆਲਸ ਹੀ ਪਿਆ ਰਹਿੰਦਾ ਹੈ ਜਾਂ ਮਨ ਫੁਰਨਿਆਂ ਵਿਚ ਦੌੜਦਾ ਰਹਿੰਦਾ ਹੈ। ਇਸ ਕਰਕੇ ਉਹਨਾਂ ਨੂੰ ਸਮਝ ਨਹੀਂ ਪੈਂਦੀ।

## ਅਰਧ ਉਰਧ ਦੋਊ ਤਹ ਨਾਹੀ; ਰਾਤਿ ਦਿਨਸੁ ਤਹ ਨਾਹੀ ॥

(ਤਹ) ਉਥੇ ਸੰਸਾਰ ਦੇ (ਅਰਧ) ਅਧਵਿਚਾਲੇ ਰਹਿਣ ਵਾਲੇ ਭਾਵ ਸੰਸਾਰ ਦੇ ਚੱਕਰ ਲਾਉਣ ਵਾਲੇ ਅਲਪੱਗ ਜੀਵ ਅਤੇ (ਉਰਧ) ਉੱਚੇ, ਸਰਬੱਗ ਈਸ਼ਵਰ (ਦੋਊ) ਦੋਹਾਂ ਦਾ ਭੇਦ ਵੀ ਨਹੀਂ ਹੈ। **ਵਾ:** ਜਿਹੜਾ ਸਾਹਾਂ ਨੂੰ (ਅਰਧ) ਹੇਠਾਂ ਲਿਆਉਣਾ ਹੈ ਤੇ (ਉਰਧ) ਉੱਤੇ ਵੱਲ ਨੂੰ ਲੈ ਕੇ ਜਾਣਾ ਹੈ। ਇਹ ਜੋਗਾ ਅਭਿਆਸ ਦਾ ਕੋਈ ਤਰੀਕਾ ਵੀ ਨਹੀਂ ਹੈ। **ਵਾ:** ਜੋਗਾ ਅਭਿਆਸ ਦੁਆਰਾ (ਅਰਧ) ਸਾਹਾਂ ਨੂੰ ਥੱਲੇ ਲਿਜਾਣਾ ਤੇ (ਉਰਧ) ਸਾਹਾਂ ਨੂੰ ਉਪਰ ਲੈ ਕੇ ਜਾਣਾ ਹੈ, ਇਹ ਸਵਾਸਾਂ ਨੂੰ ਚੜ੍ਹਾਉਣ ਉਤਾਰਨ ਰੂਪ ਦੁੰਦਵਾਦ ਵੀ ਨਹੀਂ ਹੈ। **ਵਾ:** (ਤਹ) ਉਥੇ (ਅਰਧ) ਅਰਾਧਣੇ ਵਾਲਾ ਜਗਿਆਸੂ ਅਤੇ (ਉਰਧ) ਅਰਾਧਣੇਯੋਗ ਈਸ਼ਰ ਵਾਲਾ (ਦੋਊ) ਦੁੰਦਵਾਦ ਵੀ ਨਹੀਂ ਹੈ। ਉਹ ਜੋਤੀ ਸਰੂਪ ਇਕ ਰਸ ਹੈ। **ਵਾ:** ਉਥੇ (ਅਰਧ) ਨਰਕ (ਉਰਧ) ਸਵਰਗ ਰੂਪ ਦੁੰਦਵਾਦ ਵੀ ਨਹੀਂ ਹੈ। ਫਿਰ (ਤਹ) ਉਥੇ ਰਾਤ ਤੇ (ਦਿਨਸੁ) ਦਿਨ ਦਾ ਹਿਸਾਬ ਵੀ ਨਹੀਂ ਹੈ। **ਵਾ:** ਉਥੇ ਰਾਤ ਦੀ ਨਿਆਈਂ ਅਵਿੱਦਿਆ ਵਾਲੇ ਅਗਿਆਨੀ ਜੀਵਾਂ ਅਤੇ ਦਿਨ ਦੀ ਨਿਆਈਂ ਆਪਣੇ ਆਪ ਨੂੰ ਗਿਆਨਵਾਨ ਕਹਾਉਣ ਵਾਲੇ ਜੀਵਾਂ ਰੂਪ ਦੁੰਦਵਾਦ ਵੀ ਨਹੀਂ ਹੈ।

## ਜਲੁ ਨਹੀ ਪਵਨੁ, ਪਾਵਕੁ ਫੁਨਿ ਨਾਹੀ; ਸਤਿਗੁਰ ਤਹਾ ਸਮਾਹੀ ॥੨॥

(ਸਤਿਗੁਰ) ਸਤਿਗੁਰੂ ਸਾਹਿਬ ਜੀ (ਤਹਾ) ਉੱਥੇ, ਉਸ ਸਰੂਪ ਵਿਚ (ਸਮਾਹੀ) ਅਭੇਦ ਹੋਏ ਹਨ। ਜਿੱਥੇ ਨਾ ਤਾਂ (ਜਲੁ) ਪਾਣੀ ਹੈ, ਨਾ (ਪਵਨੁ) ਹਵਾ ਹੈ ਅਤੇ (ਫੁਨਿ) ਪੁਨਾ ਨਾ ਹੀ (ਪਾਵਕੁ) ਅੱਗ ਹੈ।

**ਅਥਵਾ :** ਜਿਥੇ (ਜਲੁ) ਜਲਨਤਾ, ਵਾਸ਼ਨਾ ਰੂਪ (ਪਵਨੁ) ਹਵਾ ਅਤੇ ਤ੍ਰਿਸ਼ਨਾ ਰੂਪ ਕੋਈ (ਪਾਵਕੁ) ਅੱਗ ਵੀ ਨਹੀਂ ਹੈ (ਤਹਾ) ਉਥੇ ਐਸੇ ਸਰੂਪ ਅੰਦਰ ਸਤਿਗੁਰੂ ਜੀ ਸਮਾਏ ਹੋਏ ਹਨ।

**ਅਥਵਾ :** ਜਿੱਥੇ ਮਨ ਨੂੰ ਮੋਹ ਰੂਪ ਸਿੱਲ੍ਹ ਪਾਉਣ ਵਾਲਾ ਪਦਾਰਥਾਂ ਰੂਪ ਪਾਣੀ, ਹਵਾ ਦੀ ਨਿਆਈਂ ਕਿਸੇ ਪ੍ਰਕਾਰ

ਦੀ ਚੰਚਲਤਾ ਅਤੇ ਕ੍ਰੋਧ ਜਾਂ ਕਾਲ ਰੂਪ ਅੱਗ ਵੀ ਨਹੀਂ ਹੈ। **ਵਾ:** ਜਿੱਥੇ ਜਲ ਦੀ ਨਿਆਈਂ ਸਤੋਗੁਣ, ਪਵਨ ਦੀ ਨਿਆਂਈ ਰਜੋਗੁਣ ਅਤੇ (ਪਾਵਕੁ) ਅੱਗ ਦੀ ਨਿਆਈਂ ਤਮੋਗੁਣ ਵੀ ਨਹੀਂ ਹੈ। ਉਥੇ ਐਸੇ ਤ੍ਰਿਗੁਣ ਅਤੀਤ ਸਰੂਪ ਵਿਚ ਸਤਿਗੁਰੂ ਸਾਹਿਬ ਜੀ ਆਪ ਅਭੇਦ ਹਨ ਅਤੇ ਸਿੱਖਾਂ ਨੂੰ ਵੀ ਉੱਥੇ ਅਭੇਦ ਕਰ ਦਿੰਦੇ ਹਨ।

**ਨਹ ਸਿਵ ਸਕਤੀ ਜਲੁ ਨਹੀ ਪਵਨਾ ਤਹ ਅਕਾਰੁ ਨਹੀ ਮੇਦਨੀ ॥**
**ਸਤਿਗੁਰ ਜੋਗ ਕਾ ਤਹਾ ਨਿਵਾਸਾ ਜਹ ਅਵਿਗਤ ਨਾਥੁ ਅਗਮ ਧਨੀ ॥** *(ਅੰਗ: ੮੮੩)*

## ਅਗਮ ਅਗੋਚਰੁ ਰਹੈ ਨਿਰੰਤਰਿ; ਗੁਰ ਕਿਰਪਾ ਤੇ ਲਹੀਐ ॥

ਜੋ (ਅਗਮ) ਮਨ ਦੀ ਗੰਮਤਾ ਤੋਂ ਪਰ੍ਹੇ, (ਅਗੋਚਰੁ) ਇੰਦ੍ਰੀਆਂ ਦੇ ਅਵਿਸ਼ੇ ਭਾਵ ਇੰਦਰੀਆਂ ਦੀ ਪਕੜ ਤੋਂ ਪਰ੍ਹੇ, (ਨਿਰੰਤਰਿ) ਇਕਰਸ ਰਹਿੰਦਾ ਹੈ। ਐਸੇ ਅਕਾਲ ਪੁਰਖ ਵਾਹਿਗੁਰੂ ਨੂੰ ਗੁਰੂ ਸਾਹਿਬ ਜੀ ਦੀ ਕਿਰਪਾ ਦੁਆਰਾ ਹੀ ਪ੍ਰਾਪਤ ਕਰੀਦਾ ਹੈ **ਵਾ:** ਐਸੀ ਪਦਵੀ ਨੂੰ ਗੁਰਾਂ ਦੀ ਕਿਰਪਾ ਦੁਆਰਾ ਹੀ (ਲਹੀਐ) ਲਖੀਦਾ ਭਾਵ ਜਾਣੀਦਾ ਹੈ। ਆਪੋਂ ਕੋਈ ਨਹੀਂ ਜਾਣ ਸਕਦਾ।

## ਕਹੁ ਕਬੀਰ, ਬਲਿ ਜਾਉ ਗੁਰ ਅਪੁਨੇ; ਸਤਸੰਗਤਿ ਮਿਲਿ ਰਹੀਐ ॥੩॥੪॥੪੮॥

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਮੈਂ ਤਾਂ ਆਪਣੇ (ਗੁਰ) ਗੁਰੂ ਰਾਮਾਨੰਦ ਜੀ ਤੋਂ ਅਤੇ ਸਤਿਗੁਰੂ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਸਦਾ ਵਾਸਤੇ (ਬਲਿ) ਬਲਿਹਾਰ (ਜਾਉ) ਜਾਂਦਾ ਹਾਂ ਅਤੇ ਹਮੇਸ਼ਾਂ ਹੀ ਉਹਨਾਂ ਦੀ ਸਤਸੰਗਤ ਵਿਚ (ਮਿਲਿ) ਮਿਲ ਕੇ (ਰਹੀਐ) ਰਹਿਣਾ ਚਾਹੁੰਦਾ ਹਾਂ। **ਵਾ:** ਹੇ ਭਾਈ! ਸਤਸੰਗਤ ਦੇ ਵਿਚ ਮਿਲ ਕਰਕੇ ਰਹਿਣਾ ਕਰੀਏ। ਜਿਸ ਕਰਕੇ ਹਿਰਦੇ ਅੰਦਰ ਸਤਿਸੰਗੀਆਂ ਵਾਲੇ ਗੁਣ ਆ ਜਾਂਦੇ ਹਨ ਤੇ ਪ੍ਰਮੇਸਰ ਦੀ ਪ੍ਰਾਪਤੀ ਦਾ ਰਸਤਾ ਲੱਭ ਜਾਂਦਾ ਹੈ।

## ਗਉੜੀ ॥

**ਉਥਾਨਕਾ :**

ਇੱਕ ਵਪਾਰੀ ਆਦਮੀ ਭਗਤ ਕਬੀਰ ਸਾਹਿਬ ਜੀ ਦੇ ਕੋਲ ਆਇਆ ਤੇ ਭਗਤ ਜੀ ਪਾਸ ਸੰਗਤਾਂ ਲਈ ਚੱਲਦੇ ਹੋਏ ਲੰਗਰ ਦਾ ਬਹੁਤ ਸਾਰਾ ਖ਼ਰਚ ਆਉਂਦਾ ਦੇਖ ਕੇ ਕਹਿਣ ਲੱਗਾ ਕਿ ਕਬੀਰ ਜੀ! ਮੈਂ ਬਲਦਾਂ ਦਾ ਵਪਾਰ ਕਰਨ ਜਾਂਦਾ ਹਾਂ। ਜੇਕਰ ਆਪ ਜੀ ਮੈਨੂੰ ਇਕ ਬਲਦ ਲੈ ਦੇਵੋ ਤਾਂ ਮੈਂ ਉਸ ਬਲਦ ਦਾ ਵਪਾਰ ਕਰਨ ਜਾਇਆ ਕਰਾਂਗਾ। ਉਸ ਤੋਂ ਜੋ ਮੁਨਾਫਾ ਹੋਇਆ ਕਰੇਗਾ ਉਹ ਮੁਨਾਫਾ ਲੰਗਰਾਂ ਵਿਚ ਪਾ ਦਿਆਂ ਕਰਾਂਗਾ। ਜਿਸ ਕਰਕੇ ਆਪ ਜੀ ਦਾ ਲੰਗਰ ਬਹੁਤ ਸੋਹਣਾ ਚੱਲੇਗਾ। ਉਸ ਵਪਾਰੀ ਦੀ ਗੱਲ ਸੁਣ ਕੇ ਭਗਤ ਕਬੀਰ ਸਾਹਿਬ ਜੀ ਕਹਿੰਦੇ ਕਿ ਹੇ ਭਾਈ! ਅਸੀਂ ਤਾਂ ਪਹਿਲਾਂ ਹੀ ਇਹੋ ਜਿਹਾ ਵਣਜ ਕਰਦੇ ਹਾਂ। ਤਾਂ ਉਸ ਦੇ ਪ੍ਰਥਾਇ ਸ਼ਬਦ ਉਚਾਰਣ ਕਰਦੇ ਹਨ।

### ਅਰਥ ਨੰ: ੧

## ਪਾਪੁ ਪੁੰਨੁ ਦੁਇ ਬੈਲ ਬਿਸਾਹੇ; ਪਵਨੁ ਪੂਜੀ ਪਰਗਾਸਿਓ ॥

ਹੇ ਭਾਈ! ਇਹ ਜੀਵਾਂ ਨੇ (ਦੁਇ) ਦੋਵਾਂ ਪਾਪਾਂ ਤੇ ਪੁੰਨਾਂ ਕਰਕੇ ਸਰੀਰ ਰੂਪ ਬੈਲ (ਬਿਸਾਹੇ) ਖ਼ਰੀਦਣਾ ਕੀਤੇ ਹਨ। ਜਿਸ ਨੂੰ ਚਲਾਉਣ ਵਾਲੀ (ਪਵਨੁ) ਸਵਾਸਾਂ ਰੂਪ ਪੂੰਜੀ ਦਾ ਅੰਦਰ ਹੀ (ਪਰਗਾਸਿਓ) ਪ੍ਰਕਾਸ਼ ਹੋ ਰਿਹਾ ਹੈ।

**ਤ੍ਰਿਸਨਾ ਗੂਣਿ ਭਰੀ ਘਟ ਭੀਤਰਿ; ਇਨ ਬਿਧਿ ਟਾਂਡ ਬਿਸਾਹਿਓ ॥੧॥**

ਸਾਰਿਆਂ ਜੀਵਾਂ ਨੇ ਆਪਣੀ (ਘਟ) ਦੇਹ ਰੂਪ (ਗੂਣਿ) ਬੋਰੀ ਵਿਚ ਤ੍ਰਿਸ਼ਨਾ ਰੂਪ ਵਸਤੂ ਭਰੀ ਹੋਈ ਹੈ। **ਵਾ:** (ਘਟ) ਅੰਤਹਕਰਨ ਰੂਪ ਗੂਣ ਵਿਚ ਤ੍ਰਿਸਨਾ ਰੂਪ ਪੂੰਜੀ ਭਰੀ ਹੋਈ ਹੈ। (ਇਨ ਬਿਧਿ) ਇਸ ਪ੍ਰਕਾਰ ਜੀਵਾਂ ਨੇ ਆਪਣੇ ਕਰਮਾਂ ਅਨੁਸਾਰ ਸੂਖਮ, ਅਸਥੂਲ, ਕਾਰਣ ਦੇਹਾਂ ਰੂਪ (ਟਾਂਡ) ਬੈਲਾਂ ਦਾ ਸਮੁਦਾਇ (ਬਿਸਾਹਿਓ) ਖ਼ਰੀਦਿਆ ਹੋਇਆ ਹੈ।

**ਐਸਾ ਨਾਇਕੁ; ਰਾਮੁ ਹਮਾਰਾ ॥**

ਹੇ ਭਾਈ ! (ਹਮਾਰਾ) ਸਾਡਾ (ਰਾਮੁ) ਵਿਆਪਕ ਪ੍ਰਮੇਸਰ (ਐਸਾ) ਅਜਿਹਾ (ਨਾਇਕੁ) ਪ੍ਰੇਰਕ, ਸ਼੍ਰੋਮਣੀ ਹੈ।

**ਸਗਲ ਸੰਸਾਰੁ; ਕੀਓ ਬਨਜਾਰਾ ॥੧॥ ਰਹਾਉ ॥**

ਜਿਸ ਨੇ ਇਹ ਸਾਰਾ ਸੰਸਾਰ ਹੀ (ਬਨਜਾਰਾ) ਵਪਾਰ ਕਰਨ ਵਾਲਾ ਕੀਤਾ ਹੈ ਅਤੇ ਉਹ ਸੱਚਾ ਪਾਤਸ਼ਾਹ ਪ੍ਰਮੇਸ਼ਰ ਆਪ ਸਭ ਦਾ ਸ਼ਾਹ ਰੂਪ ਹੈ।

**ਕਾਮੁ ਕ੍ਰੋਧੁ ਦੁਇ, ਭਏ ਜਗਾਤੀ; ਮਨ ਤਰੰਗ ਬਟਵਾਰਾ ॥**

ਜੀਵਾਂ ਨੇ ਜੋ ਨਖਿੱਧ ਅਤੇ ਸਕਾਮ ਕਰਮ ਕੀਤੇ ਹਨ, ਉਹਨਾਂ ਕਰਮਾਂ ਦੀ ਮਸੂਲੀ ਲੈਣ ਵਾਸਤੇ ਇਹ ਕਾਮ ਅਤੇ ਕ੍ਰੋਧ ਦੋਵੇਂ (ਜਗਾਤੀ) ਮਸੂਲੀਏ ਬਣੇ (ਭਏ) ਹੋਏ ਹਨ ਅਤੇ ਮਨ ਵਿਚ ਜੋ ਅਨੇਕਾਂ (ਤਰੰਗ) ਫੁਰਨਿਆ ਦੀਆਂ ਲਹਿਰਾਂ ਹਨ। ਇਹ (ਬਟਵਾਰਾ) ਰਾਹਮਾਰੀ ਠੱਗ ਹਨ।

**ਪੰਚ ਤਤੁ ਮਿਲਿ ਦਾਨੁ ਨਿਬੇਰਹਿ; ਟਾਂਡਾ ਉਤਰਿਓ ਪਾਰਾ॥੨॥**

ਹੇ ਭਾਈ ! ਇਹ ਜੀਵ ਪੰਜਾ ਤੱਤਾਂ ਦੇ ਬਣੇ ਸਰੀਰ ਨਾਲ ਮਿਲ ਕਰਕੇ ਪੰਜੇ ਕਲੇਸ਼ **ਵਾ:** ਪੰਜੇ ਕਾਮ, ਕ੍ਰੋਧ ਆਦਿਕਾਂ ਦਾ (ਦਾਨੁ) ਡੰਨ ਨਿਬੇੜ ਰਹੇ ਹਨ। ਭਾਵ ਕਦੇ ਕਾਮ ਦਾ ਅਤੇ ਕਦੇ ਕ੍ਰੋਧ ਦਾ ਡੰਨ ਭਰ ਰਹੇ ਹਨ। ਇਸ ਪ੍ਰਕਾਰ ਸਰੀਰਾਂ ਰੂਪ (ਟਾਂਡਾ) ਬੈਲਾਂ ਦਾ ਸਮੁਦਾਇ (ਉਤਰਿਓ ਪਾਰਾ) ਪ੍ਰਲੋਕ ਵਿਚ ਉਤਰ ਜਾਂਦਾ ਹੈ।

**ਕਹਤ ਕਬੀਰੁ ਸੁਨਹੁ ਰੇ ਸੰਤਹੁ; ਅਬ ਐਸੀ ਬਨਿ ਆਈ ॥**

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ (ਰੇ) ਹੇ ਸੰਤ ਜਨੋ ! (ਸੁਨਹੁ) ਸੁਨਣਾ ਕਰੋ (ਅਬ) ਹੁਣ ਇਸ ਜੀਵ ਦੀ ਐਸੀ ਹਾਲਤ ਬਣੀ ਹੈ ਕਿ

**ਘਾਟੀ ਚਢਤ ਬੈਲੁ ਇਕੁ ਥਾਕਾ; ਚਲੋ ਗੋਨਿ ਛਿਟਕਾਈ ॥੩॥੫॥੪੯॥**

ਇਸ ਦਾ ਇਕ ਸਰੀਰ ਰੂਪ ਬੈਲ ਪਰਲੋਕ ਘਾਟੀ 'ਤੇ ਚੜ੍ਹਦਾ ਹੋਇਆ (ਥਾਕਾ) ਥੱਕ ਗਿਆ ਹੈ। ਜੇਕਰ ਇਹ ਬਿਨਾਂ ਥਕਾਵਟ ਤੋਂ ਪਰਲੋਕ ਵੱਲ ਨੂੰ ਜਾਣਾ ਚਾਹੁੰਦਾ ਹੈ ਤਾਂ ਇਸ ਨੂੰ ਤ੍ਰਿਸ਼ਨਾ ਰੂਪ (ਗੋਨਿ) ਬੋਰੀ ਨੂੰ (ਛਿਟਕਾਈ) ਸੁੱਟ ਕੇ ਭਾਵ ਦੂਰ ਕਰਕੇ (ਚਲੋ) ਚੱਲਣਾ ਚਾਹੀਦਾ ਹੈ, ਤਾਂ ਹੀ ਏਹ ਅੱਗੇ ਪ੍ਰਲੋਕ ਵਿਚ ਪਹੁੰਚ ਸਕੇਗਾ ਨਹੀਂ ਤਾਂ ਜੂਨਾਂ ਵਿਚ ਹੀ ਭਟਕਦਾ ਰਹੇਗਾ।

## ਅਰਥ ਨੰ: ੨

**ਪਾਪੁ ਪੁੰਨੁ ਦੁਇ ਬੈਲ ਬਿਸਾਹੇ; ਪਵਨੁ ਪੂਜੀ ਪਰਗਾਸਿਓ ॥**

ਹੇ ਭਾਈ ! ਜੋ ਤੁਸੀਂ ਪਾਪ ਅਤੇ ਪੁੰਨਾਂ ਰੂਪ ਦੋਹਾਂ ਕਰਮਾਂ ਕਰਕੇ ਦੇਹਾਂ ਰੂਪ ਬੈਲ ਖ਼ਰੀਦੇ ਹਨ ਇਹ (ਬਿਸਾਹੇ) ਵਿਸ਼ਵਾਸ਼ ਵਾਲੇ ਨਹੀਂ ਹਨ **ਵਾ**: (ਬਿ+ਸਾਹੇ) (ਸਾਹੇ) ਸਾਹ ਤੋਂ (ਬਿ) ਬਿਨਾਂ ਹਨ ਭਾਵ ਝੱਟ ਹੀ ਮ੍ਰਿਤੂ ਹੋ ਜਾਂਦੇ ਹਨ। ਫਿਰ ਤੁਸੀਂ ਤਾਂ (ਪਵਨੁ) ਹਵਾ ਭਾਵ ਕੇਵਲ ਸਵਾਸਾਂ ਦੇ ਹੰਕਾਰ ਰੂਪ ਪੂੰਜੀ ਨਾਲ ਹੀ (ਪਰਗਾਸਿਓ) ਪ੍ਰਕਾਸ਼ ਰਹੇ ਹੋ। ਇਸ ਲਈ ਸਰੀਰਾਂ ਦਾ ਬਹੁਤਾ ਮਾਣ ਕਰਨਾ ਯੋਗ ਨਹੀਂ ਹੈ।

**ਤ੍ਰਿਸਨਾ ਗੂਣਿ ਭਰੀ ਘਟ ਭੀਤਰਿ; ਇਨ ਬਿਧਿ ਟਾਂਡ ਬਿਸਾਹਿਓ ॥੧॥**

ਤੁਸੀਂ ਆਪਣੇ ਹਿਰਦੇ ਰੂਪ (ਗੂਣਿ) ਬੋਰੀ ਅੰਦਰ ਰਸਾਂ-ਕਸਾਂ ਦੀ ਤ੍ਰਿਸ਼ਨਾ ਰੂਪ ਵਸਤੂ ਭਰੀ ਹੋਈ ਹੈ। ਇਸ (ਬਿਧਿ) ਤਰੀਕੇ ਨਾਲ ਤੁਸੀਂ (ਬਿਸਾਹਿਓ) ਸਾਹਾਂ ਤੋਂ ਬਿਨਾਂ ਹੋ ਜਾਣ ਵਾਲਾ ਸਰੀਰ ਰੂਪ (ਟਾਂਡ) ਬੈਲਾਂ ਦਾ ਸਮੁਦਾਅ ਖਰੀਦਣਾ ਕੀਤਾ ਹੈ।

**ਐਸਾ ਨਾਇਕੁ; ਰਾਮੁ ਹਮਾਰਾ ॥**

ਹੇ ਭਾਈ ! ਅਸੀਂ ਤਾਂ ਐਸੇ (ਨਾਇਕੁ) ਸ਼੍ਰੋਮਣੀ ਪ੍ਰਮੇਸਰ ਨੂੰ (ਹਮਾਰਾ) ਆਪਣਾ ਬਣਾਇਆ ਹੈ।

**ਸਗਲ ਸੰਸਾਰੁ; ਕੀਓ ਬਨਜਾਰਾ ॥੧॥ ਰਹਾਉ ॥**

ਜਿਸ ਨੇ ਸਾਰਾ ਸੰਸਾਰ (ਬਨਜਾਰਾ) ਵਪਾਰੀ ਬਣਾਇਆ ਹੋਇਆ ਹੈ।

**ਕਾਮੁ ਕ੍ਰੋਧੁ ਦੁਇ, ਭਏ ਜਗਾਤੀ; ਮਨ ਤਰੰਗ ਬਟਵਾਰਾ ॥**

ਜਿੰਨ੍ਹਾਂ ਦੇ ਕਾਮ ਅਤੇ ਕ੍ਰੋਧ ਦੋਵੇਂ *(ਜਗਾਤੀ) ਮਸੂਲੀਏ ਹੋ ਗਏ ਹਨ। ਉਹਨਾਂ ਦੇ ਮਨ ਦਾ (ਤਰੰਗ) ਫੁਰਨਾ ਹੀ (ਬਟਵਾਰਾ) ਰਾਹਮਾਰ ਬਣ ਜਾਂਦਾ ਹੈ। ਭਾਵ ਮਨ ਦੇ ਫੁਰਨੇ ਕਰਕੇ ਰਾਹ ਦੇ ਵਿਕਾਰਾਂ ਵਿਚ ਹੀ ਜੀਵ ਮਾਰੇ ਜਾਂਦੇ ਹਨ।

**ਪੰਚ ਤਤੁ ਮਿਲਿ ਦਾਨੁ ਨਿਬੇਰਹਿ; ਟਾਂਡਾ ਉਤਰਿਓ ਪਾਰਾ ॥੨॥**

ਪਰ ਜਿਹੜੇ (ਪੰਚ) ਸੰਤਾਂ ਨਾਲ ਮਿਲ ਕਰਕੇ ਤੱਤ ਦਾ ਗਿਆਨ ਪਾਉਂਦੇ ਹਨ। ਉਹ ਲੋਕ (ਦਾਨੁ) ਡੰਡ, ਦੇਵ ਡੰਡ, ਪਿਤਰ ਡੰਡ ਆਦਿਕਾਂ ਨੂੰ (ਨਿਬੇਰਹਿ) ਨਿਬੇੜ ਲੈਂਦੇ ਹਨ। ਫਿਰ ਉਹਨਾਂ ਦਾ ਦੇਹਾਂ ਰੂਪ ਬੈਲਾਂ ਦਾ ਸੁਮਦਾਅ ਵੀ ਸੰਸਾਰ ਤੋਂ ਪਾਰ ਉਤਰ ਗਿਆ ਹੈ। ਭਾਵ ਉਹ ਮੁਕਤ ਹੋ ਗਏ ਹਨ।

**ਕਹਤ ਕਬੀਰੁ ਸੁਨਹੁ ਰੇ ਸੰਤਹੁ; ਅਬ ਐਸੀ ਬਨਿ ਆਈ ॥**

ਭਗਤ ਕਬੀਰ ਸਾਹਿਬ ਕਹਿੰਦੇ ਹਨ ਕਿ ਹੇ (ਸੰਤਹੁ) ਸ਼ਾਂਤ ਆਤਮਕ ਪੁਰਖੋ ! ਸਾਡੀ ਵੀਚਾਰ ਸੁਨੋ ਹੁਣ ਤਾਂ ਐਸੀ ਬਣ ਆਈ ਹੈ ਕਿ,

**ਘਾਟੀ ਚਢਤ ਬੈਲੁ ਇਕੁ ਥਾਕਾ; ਚਲੋ ਗੋਨਿ ਛਿਟਕਾਈ ॥੩॥੫॥੪੯॥**

ਅਸੀਂ ਆਪਣੇ ਇਸ ਸਰੀਰ ਰੂਪ ਇਕ (ਬੈਲੁ) ਬਲਦ ਨੂੰ ਗਿਆਨ ਰੂਪ ਘਾਟੀ ਤੇ ਚੜ੍ਹਾਉਂਦਿਆਂ ਹੋਇਆਂ ਜੂਨਾਂ ਵਿਚ ਵਿਚਰਨ ਵੱਲੋਂ ਥਕਾਅ ਦਿੱਤਾ ਹੈ। ਭਾਵ ਹੁਣ ਜੂਨਾਂ ਵਿਚ ਨਹੀਂ ਆਵਾਂਗੇ ਅਤੇ ਹੁਣ ਅਸੀਂ ਤ੍ਰਿਸ਼ਨਾ ਰੂਪ (ਗੋਨਿ) ਬੋਰੀ ਨੂੰ ਸੁੱਟ ਕਰਕੇ ਆਪਣੇ ਸਰੂਪ ਵਿਚ ਚਲੇ ਗਏ ਹਾਂ।

---

* **ਜਗਾਤੀ** : ਮਸੂਲੀਏ ਭਾਵ ਟੈਕਸ ਵਸੂਲ ਕਰਨ ਵਾਲੇ।

## ਅਰਥ ਨੰ: ੩

**ਪਾਪੁ ਪੁੰਨੁ ਦੁਇ ਬੈਲ ਬਿਸਾਹੇ; ਪਵਨੁ ਪੂਜੀ ਪਰਗਾਸਿਓ ॥**

ਜਿਹੜੇ ਇੰਨ੍ਹਾਂ ਪਾਪਾਂ-ਪੁੰਨਾਂ ਰੂਪ (ਦੁਇ) ਦੋਵਾਂ ਕਰਮਾਂ ਕਰਕੇ ਪ੍ਰਾਪਤ ਹੋਏ ਦੇਹਾਂ ਰੂਪ ਬੈਲਾਂ ਦੇ (ਬਿਸਾਹੇ) ਭਰੋਸੇ ਤੋਂ ਰਹਿਤ ਹੋ ਗਏ ਹਨ। ਉਹਨਾਂ ਨੇ ਹਿਰਦੇ ਵਿਚ (ਪਵਨੁ) ਪਾਵਨ ਪਵਿੱਤਰ ਪ੍ਰਮੇਸਰ ਦੇ ਨਾਮ ਦੀ ਪੂੰਜੀ ਦਾ ਪ੍ਰਕਾਸ਼ ਕੀਤਾ ਹੈ।

**ਤ੍ਰਿਸਨਾ ਗੂਨਿ ਭਰੀ ਘਟ ਭੀਤਰਿ; ਇਨ ਬਿਧਿ ਟਾਂਡ ਬਿਸਾਹਿਓ ॥੧॥**

ਉਹਨਾਂ ਨੇ ਅਗਿਆਨੀਆਂ ਦੇ ਹਿਰਦੇ ਰੂਪ (ਗੂਨਿ) ਬੋਰੀ ਵਿੱਚੋਂ ਵੀ ਰਸਾਂ-ਕਸਾਂ ਦੀ ਤ੍ਰਿਸ਼ਨਾ ਰੂਪ ਵਸਤੂ ਘਟਾ ਦਿੱਤੀ ਹੈ। ਇਸ ਵਿਧੀ ਦੁਆਰਾ ਉਹ ਦੇਹਾਂ ਰੂਪ (ਟਾਂਡ) ਬੈਲਾਂ ਦੇ ਸਮੁਦਾਏ ਦੇ (ਬਿਸਾਹਿ+ਓ) (ਬਿਸਾਹਿ) ਭਰੋਸੇ ਤੋਂ (ਓ) ਰਹਿਤ ਹੋ ਗਏ। ਭਾਵ ਉਹ ਦੇਹ ਨੂੰ ਸੱਤ ਨਹੀਂ ਅਸੱਤ ਮੰਨਦੇ ਹਨ।

**ਐਸਾ ਨਾਇਕੁ; ਰਾਮੁ ਹਮਾਰਾ ॥**

ਓਹ ਜਾਣਦੇ ਹਨ ਕਿ ਜੋ ਪ੍ਰਮੇਸ਼ਰ ਦੇ ਨਾਮ ਨੂੰ ਦੇਣ ਵਾਲਾ ਐਸਾ (ਨਾਇਕੁ) ਪ੍ਰੇਰਕ, ਸ਼੍ਰੋਮਣੀ ਪ੍ਰਮੇਸ਼ਰ ਦਾ ਰੂਪ (ਹਮਾਰਾ) ਸਾਡਾ ਸਤਿਗੁਰੂ ਹੈ।

**ਸਗਲ ਸੰਸਾਰੁ; ਕੀਓ ਬਨਜਾਰਾ ॥੧॥ ਰਹਾਉ ॥**

ਉਸ ਨੇ (ਸਗਲ) ਸਾਰੇ ਸੰਸਾਰ ਰੂਪ (ਬਨ+ਜਾਰਾ) (ਬਨ) ਜੰਗਲ ਨੂੰ (ਜਾਰਾ) ਬ੍ਰਹਮ ਅਭਿਆਸ ਰੂਪ ਅਗਨੀ ਨਾਲ ਸਾੜਨਾ (ਕੀਓ) ਕੀਤਾ ਹੈ, ਭਾਵ ਆਪਣੇ ਅੰਦਰੋਂ ਸੰਸਾਰ ਦਾ ਅਭਾਵ ਕਰ ਦਿੱਤਾ ਹੈ।

**ਕਾਮੁ ਕ੍ਰੋਧੁ ਦੁਇ, ਭਏ ਜਗਾਤੀ; ਮਨ ਤਰੰਗ ਬਟਵਾਰਾ ॥**

ਜੋ (ਜਗਾਤੀ) ਜਾਗਾਤ ਲੈਣ ਵਾਲੇ ਕਾਮ ਅਤੇ ਕ੍ਰੋਧ ਸਨ। ਇਹਨਾਂ ਦੋਵਾਂ ਨੂੰ ਉਹਨਾਂ ਨੇ (ਜ+ਗਾਤੀ) (ਜ) ਪੈਦਾ ਹੋਣ ਤੋਂ (ਗਾਤੀ) ਨਾਸ਼ ਕਰ ਦਿੱਤਾ ਹੈ। ਭਾਵ ਵਸਤੂ ਵਿਚਾਰ ਦੁਆਰਾ ਕਾਮ ਨੂੰ ਤੇ ਖਿਮਾ ਦੁਆਰਾ ਕ੍ਰੋਧ ਨੂੰ ਨਾਸ਼ ਕੀਤਾ ਹੈ ਫਿਰ ਜੋ ਮਨ ਦਾ (ਤਰੰਗ) ਫੁਰਨਾ ਸੀ। ਇਸ ਨੂੰ ਵੀ ਉਹਨਾਂ ਨੇ (ਬਟ) ਰਸਤੇ ਵਿਚ ਹੀ (ਵਾਰਾ) ਵਰਜ ਦਿੱਤਾ ਭਾਵ ਮੇਟ ਦਿੱਤਾ ਹੈ।

**ਅਥਵਾ :** ਉਹ ਤੱਤਬੇਤੇ ਦੋਵੇਂ ਕਾਮ, ਕ੍ਰੋਧ ਤੋਂ (ਜਗਾਤੀ) ਜਗਾਤ ਲੈਣ ਵਾਲੇ ਹੋ ਗਏ ਹਨ ਅਤੇ ਮਨ ਦੇ ਫੁਰਨਿਆਂ ਦੇ ਵੀ (ਬਟਵਾਰਾ) ਰਾਹ ਮਾਰ ਹੋ ਗਏ ਹਨ। ਭਾਵ ਉਹਨਾਂ ਨੇ ਮਨ ਦੇ ਫੁਰਨੇ ਵੀ ਮੇਟ ਦਿੱਤੇ ਹਨ।

**ਪੰਚ ਤਤੁ ਮਿਲਿ ਦਾਨੁ ਨਿਬੇਰਹਿ; ਟਾਂਡਾ ਉਤਰਿਓ ਪਾਰਾ ॥੨॥**

ਉਹਨਾਂ ਨੇ ਸਧਸੰਗਤ ਵਿੱਚ ਮਿਲ ਕਰਕੇ (ਪੰਚ) ਚੇਤਨ ਬ੍ਰਹਮ ਦੇ (ਤਤੁ) ਸਰੂਪ ਦੀ ਵਿਚਾਰ ਪ੍ਰਾਪਤ ਕਰਕੇ ਨਾਮ ਦੇ ਉਪਦੇਸ਼ ਦਾ ਦਾਨ ਪ੍ਰਾਪਤ ਕੀਤਾ ਹੈ ਤੇ ਨਾਮ ਦੇ ਉਪਦੇਸ਼ ਦਾ ਦਾਨ ਪ੍ਰਾਪਤ ਕਰਕੇ (ਦਾਨੁ) ਗਿਆਨ ਪ੍ਰਾਪਤ ਕੀਤਾ ਹੈ। ਜਿਸ ਕਰਕੇ ਉਹਨਾਂ ਨੇ ਜੰਮਣ ਮਰਨ ਦਾ ਵੀ ਨਿਬੇੜਾ ਕਰ ਦਿੱਤਾ ਹੈ। **ਵਾ:** ਸਰੀਰ ਦੇ ਅਭਿਮਾਨ ਦਾ ਵੀ ਨਿਬੇੜਾ ਕਰ ਦਿੱਤਾ ਹੈ। ਭਾਵ ਉਹ ਦੇਹ ਅਭਿਮਾਨ ਤੋਂ ਰਹਿਤ ਹੋ ਗਏ ਹਨ। ਇਸ ਪ੍ਰਕਾਰ ਉਹ ਤਿੰਨਾਂ ਦੇਹਾਂ ਦੇ (ਟਾਂਡਾ) ਸਮੂਹ ਤੋਂ ਪਾਰ ਉਤਰ ਗਏ ਹਨ।

**ਕਹਤ ਕਬੀਰੁ ਸੁਨਹੁ ਰੇ ਸੰਤਹੁ; ਅਬ ਐਸੀ ਬਨਿ ਆਈ ॥**

ਭਗਤ ਕਬੀਰ ਜੀ ਕਹਿੰਦੇ ਹਨ ਕਿ ਹੇ ਸਾਂਤ ਆਤਮਿਕ ਸੰਤੋ! ਆਪ ਜੀ ਇਸ ਵਿਚਾਰ ਨੂੰ ਸੁਣੋ! (ਅਬ) ਹੁਣ, ਇਸ ਕਾਲ ਵਿਚ (ਅਬ) ਅਬਿਨਾਸੀ ਪ੍ਰਮੇਸਰ ਦੀ ਵਿਚਾਰ ਕਰਦੇ ਹੋਏ ਉਹਨਾਂ ਦੀ ਮਹਾਰਾਜ ਨਾਲ ਐਸੀ ਪ੍ਰੀਤੀ ਬਣ ਆਈ ਹੈ ਕਿ,

**ਘਾਟੀ ਚਢਤ ਬੈਲੁ ਇਕੁ ਥਾਕਾ; ਚਲੋ ਗੋਨਿ ਛਿਟਕਾਈ ॥੩॥੫॥੪੯॥**

ਇਹ ਤੁਰੀਆ ਪਦ ਰੂਪ ਘਾਟੀ **ਵਾ:** ਭਗਤੀ ਰੂਪ ਘਾਟੀ (ਚਢਤ) ਚੜ੍ਹਦਿਆਂ ਹੋਇਆ, ਉਹਨਾਂ ਦਾ ਮਨ ਰੂਪ ਇਕ ਬੈਲ ਸੰਕਲਪਾਂ ਵਿਕਲਪਾਂ ਵੱਲੋਂ (ਥਾਕਾ) ਥੱਕ ਗਿਆ ਹੈ। **ਵਾ:** (ਇਕੁ) ਏਕਤਾ ਵਿਚ ਜਾ ਕੇ ਦਵੈਤ ਦਰਸ਼ਨ ਵੱਲੋਂ ਥੱਕ ਗਿਆ ਹੈ। ਇਸ ਕਰਕੇ ਉਹ ਸੰਚਿਤ ਕਰਮਾਂ ਰੂਪ (ਗੋਨਿ) ਬੋਰੀ ਨੂੰ ਛੱਡ ਕਰਕੇ ਆਪਣੇ ਤੁਰੀਆ ਅਤੀਤ ਸਰੂਪ, ਅਨੰਦ ਸਰੂਪ ਵਿਚ ਚਲੇ ਗਏ ਹਨ।

## ਅਰਥ ਨੰ : ੪

**ਪਾਪੁ ਪੁੰਨੁ ਦੁਇ ਬੈਲ ਬਿਸਾਹੇ; ਪਵਨੁ ਪੂਜੀ ਪਰਗਾਸਿਓ ॥**

ਗੁਰਮੁਖਾਂ ਨੇ ਪਾਪਾਂ ਕਰਕੇ ਪ੍ਰਾਪਤ ਹੋਣ ਵਾਲੀਆਂ ਟੇਢੀਆਂ ਜੂਨਾਂ ਤੇ ਪੁੰਨਾਂ ਕਰਕੇ ਪ੍ਰਾਪਤ ਹੋਣ ਵਾਲੀਆਂ ਦੇਵ ਦੇਹਾਂ ਦੋਵਾਂ ਨੂੰ ਬੈਲ ਵਤ ਜਾਣ ਕੇ (ਬਿਸਾਹੇ) ਬਿਸਰਜਨ ਕਰ ਦਿੱਤਾ ਹੈ ਅਤੇ ਉਹ (ਪਵਨੁ ਪੂਜੀ) ਨਾਮ ਰੂਪ ਪੂੰਜੀ ਪ੍ਰਗਟ ਹੋਣ ਕਰਕੇ ਪਵਿੱਤਰ ਹੋ ਗਏ ਹਨ।

**ਤ੍ਰਿਸਨਾ ਗੂਣਿ ਭਰੀ ਘਟ ਭੀਤਰਿ; ਇਨ ਬਿਧਿ ਟਾਂਡ ਬਿਸਾਹਿਓ ॥੧॥**

ਉਹਨਾਂ ਨੇ ਆਪਣੇ ਅੰਤਹਕਰਨ ਰੂਪ (ਗੂਣ) ਬੋਰੀ ਵਿਚ ਭਰੀ ਹੋਈ ਲੋਕ ਪ੍ਰਲੋਕ ਦੇ ਰਸਾਂ ਕਸਾਂ ਦੀ ਤ੍ਰਿਸ਼ਨਾ ਨੂੰ (ਘਟ) ਘਟਾ ਦਿੱਤਾ ਹੈ। ਉਹ ਦੈਵੀ ਸੰਪਦਾ ਰੂਪ (ਟਾਂਡ) ਸੌਦਾ (ਬਿਸਾਹਿਓ) ਖ਼ਰੀਦ ਕੇ ਗੁਣਾਂ ਦੇ ਸਹਿਤ ਹੋ ਗਏ ਹਨ ਭਾਵ ਉਹਨਾਂ ਨੇ ਸ਼ੁਭ ਗੁਣਾਂ ਨੂੰ ਧਾਰਨ ਕੀਤਾ ਹੈ।

**ਐਸਾ ਨਾਇਕੁ; ਰਾਮੁ ਹਮਾਰਾ ॥**

ਐਸਾ ਜੋ (ਹਮਾਰਾ) ਤਮਾਮ ਜਗਤ ਦਾ (ਨਾਇਕੁ) ਪ੍ਰੇਰਿਕ, ਸਰਬ ਕਾ ਆਤਮ ਰੂਪ ਵਾਹਿਗੁਰੂ ਪ੍ਰਮੇਸਰ ਹੈ ਅਤੇ

**ਸਗਲ ਸੰਸਾਰੁ; ਕੀਓ ਬਨਜਾਰਾ ॥੧॥ ਰਹਾਉ ॥**

ਜਿਸ ਨੇ (ਸਗਲ) ਸਾਰੇ ਸੰਸਾਰ ਨੂੰ ਵਣਜਾਰਾ ਬਣਾਉਣਾ ਕੀਤਾ ਹੈ।

**ਕਾਮੁ ਕ੍ਰੋਧੁ ਦੁਇ, ਭਏ ਜਗਾਤੀ; ਮਨ ਤਰੰਗ ਬਟਵਾਰਾ ॥**

ਉਹਨਾਂ ਨੇ ਉਸ ਦੇ ਨਾਮ ਦਾ (ਮਨ) ਮੰਨਣ ਕਰਕੇ ਕਾਮ, ਕ੍ਰੋਧ ਦੇ (ਤਰੰਗ) ਫੁਰਨੇ ਤੇ ਮਨ ਦੇ ਸਹਿਤ (ਜਗ+ਅਤੀ) ਸਾਰੇ (ਜਗ) ਜਗਤ ਦੀ ਅਤੀ ਨਿਵਿਰਤੀ ਕਰ ਦਿੱਤੀ ਹੈ ਅਤੇ ਅਗਿਆਨ ਕਰਕੇ ਬਣੇ ਹੋਏ ਸਾਰੇ ਸੰਸਾਰ ਨੂੰ ਜੰਗਲ ਦੀ ਨਿਆਈਂ ਜਾਣ ਕੇ ਬ੍ਰਹਮ ਅਭਿਆਸ ਰੂਪ ਅਗਨੀ ਦੇ ਨਾਲ ਜਾਲ ਦਿੱਤਾ ਹੈ ਤੇ (ਬਟਵਾਰਾ) ਕਾਮ, ਕ੍ਰੋਧ ਆਦਿਕ ਰਾਹਮਾਰਾਂ ਨੂੰ ਵੀ ਨਾਸ਼ ਕਰ ਦਿੱਤਾ ਹੈ।

**ਪੰਚ ਤਤੁ ਮਿਲਿ ਦਾਨੁ ਨਿਬੇਰਹਿ; ਟਾਂਡਾ ਉਤਰਿਓ ਪਾਰਾ ॥੨॥**

ਫਿਰ ਉਹਨਾਂ ਨੇ (ਤਤੁ) ਵਾਸਤਵ ਸਰੂਪ (ਪੰਚ) ਚੇਤਨ ਬ੍ਰਹਮ ਦੇ (ਦਾਨੁ) ਬ੍ਰਹਮ ਗਿਆਨ ਕਰਕੇ ਸ਼ੁਭ ਗੁਣਾ ਦੇ ਹੰਕਾਰ, **ਵਾ:** ਦੇਹ ਅਧਿਆਸ ਨੂੰ ਵੀ ਵਿਸਾਰ ਦਿੱਤਾ ਹੈ ਤੇ ਉਹ ਪੰਚਾਂ ਕੋਸ਼ਾਂ ਰੂਪ ਟਾਂਡੇ ਤੋਂ ਪਾਰ ਉਤਰ ਗਏ ਹਨ।

**ਕਹਤ ਕਬੀਰੁ ਸੁਨਹੁ ਰੇ ਸੰਤਹੁ; ਅਬ ਐਸੀ ਬਨਿ ਆਈ ॥**

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਹੇ ਸੰਤ ਜਨੋ! ਸੁਣਨਾ ਕਰੋ, ਹੁਣ ਐਸੀ ਬਿਦੇਹ ਮੁਕਤੀ ਦੀ ਜੁਗਤੀ ਬਣ ਆਈ ਹੈ ਕਿ,

**ਘਾਟੀ ਚਢਤ ਬੈਲੁ ਇਕੁ ਥਾਕਾ; ਚਲੋ ਗੋਨਿ ਛਿਟਕਾਈ ॥੩॥੫॥੪੯॥**

ਉਹਨਾਂ ਦਾ ਮਨ ਰੂਪ ਬੈਲ ਚੇਤਨ ਰੂਪ ਘਾਟੀ 'ਤੇ ਚੜ੍ਹਦਿਆਂ ਦੇਹ ਅਭਿਮਾਨ ਵੱਲੋਂ ਥੱਕ ਗਿਆ ਹੈ।

**ਵਾ:** ਜੀਵਪੁਣੇ ਵੱਲੋਂ ਥੱਕ ਗਿਆ ਹੈ ਅਤੇ ਹੁਣ ਉਹ ਆਪਣੇ ਦੈਵੀ ਸੰਪਦਾ ਦੇ ਅਭਿਮਾਨ ਰੂਪ ਗੂਣਾਂ (ਪੰਡ) ਨੂੰ ਛੱਡ ਕੇ ਬ੍ਰਹਮ ਵਿਚ ਚਲੇ ਗਏ ਹਨ, ਭਾਵ ਬ੍ਰਹਮ ਵਿਚ ਹੀ ਅਭੇਦ ਹੋ ਗਏ ਹਨ।

## ਗਉੜੀ ਪੰਚਪਦਾ ॥

**ਉਥਾਨਕਾ :**

ਭਗਤ ਕਬੀਰ ਸਾਹਿਬ ਜੀ ਦਾ ਇਕ ਸੇਵਕ ਸੀ, ਜੋ ਕਬੀਰ ਸਾਹਿਬ ਜੀ ਦੇ ਗਵਾਂਢੀਆਂ ਦੇ ਘਰ ਵਿਆਹਿਆ ਹੋਇਆ ਸੀ, ਜਦੋਂ ਉਹ ਮੁਕਲਾਵਾ ਲੈਣ ਵਾਸਤੇ ਆਇਆ ਤਾਂ ਉਸਦੇ ਸਹੁਰਿਆਂ ਨੇ ਆਪਣੀ ਲੜਕੀ ਨੂੰ ਭੇਜਣ ਤੋਂ ਇਨਕਾਰ ਕਰ ਦਿੱਤਾ। ਜਦੋਂ ਬਹੁਤ ਮਨਾਉਣ ਤੋਂ ਬਾਅਦ ਵੀ ਉਸ ਦੇ ਸਹੁਰੇ ਲੜਕੀ ਨੂੰ ਨਾਲ ਭੇਜਣ ਲਈ ਨਾ ਮੰਨੇ ਤਾਂ ਉਸ ਨੇ ਭਗਤ ਕਬੀਰ ਸਾਹਿਬ ਜੀ ਪਾਸ ਆ ਕੇ ਬੇਨਤੀ ਕੀਤੀ ਕਿ ਆਪ ਏਹਨਾਂ ਨੂੰ ਕਹੋ ਕਿ ਲੜਕੀ ਨੂੰ ਨਾਲ ਤੋਰ ਦੇਣ, ਤਾਂ ਭਗਤ ਕਬੀਰ ਸਾਹਿਬ ਜੀ ਉਸ ਦੀ ਗੱਲ ਸੁਣ ਕੇ ਉਸਦੇ ਸਹੁਰਿਆਂ ਦੇ ਘਰ ਵੱਲ ਨੂੰ ਤੁਰ ਪਏ। ਜਿਸ ਵਕਤ ਭਗਤ ਕਬੀਰ ਸਾਹਿਬ ਜੀ ਜਾ ਰਹੇ ਸਨ, ਤਾਂ ਉਹਨਾਂ ਨੇ ਉਸ ਲੜਕੀ ਨੂੰ ਖੂਹ 'ਤੇ ਖਲੋਤਿਆਂ ਹੋਇਆਂ ਦੇਖ ਲਿਆ ਤੇ ਆਪਣੇ ਸੇਵਕ ਨੂੰ ਕਿਹਾ ਕਿ ਜਾ ਉਸ ਨੂੰ ਕਹਿ ਕੇ ਜੇ ਤੇਰੇ ਮਾਪੇ ਨਹੀਂ ਘਲਦੇ ਤਾਂ ਤੂੰ ਆਪ ਹੀ ਸਹੁਰੇ ਘਰ ਚਲੀ ਜਾਹ। ਉਸ ਵਕਤ ਭਗਤ ਕਬੀਰ ਸਾਹਿਬ ਜੀ ਨੇ ਰੂਪਕ ਅਲੰਕਾਰ ਦੁਆਰਾ ਇਹ ਸ਼ਬਦ ਉਚਾਰਨ ਕੀਤਾ।

## ਅਰਥ ਨੰ : ੧

## ਪੇਵਕੜੈ ਦਿਨ ਚਾਰਿ ਹੈ; ਸਾਹੁਰੜੈ ਜਾਣਾ ॥

**ਦ੍ਰਿਸ਼ਟਾਂਤ :**

ਹੇ ਬੀਬੀ ! (ਪੇਵਕੜੈ) ਪੇਕੇ ਰਹਿਣਾ ਤਾਂ ਚਾਰ ਕੁ ਦਿਨਾਂ ਦਾ ਹੁੰਦਾ ਹੈ। ਅਖ਼ੀਰ ਨੂੰ ਤਾਂ (ਸਾਹੁਰੜੈ) ਸਹੁਰੇ ਘਰ ਵਿਚ ਹੀ ਸਾਰੀਆਂ ਨੇ ਜਾਣਾ ਹੈ।

## ਅੰਧਾ ਲੋਕੁ ਨ ਜਾਣਈ; ਮੂਰਖੁ ਏਆਣਾ ॥੧॥

ਅਗਿਆਨੀ ਲੋਕ ਇਸ ਗੱਲ ਨੂੰ ਜਾਣਦੇ ਨਹੀਂ ਹਨ। ਕਿਉਂਕਿ ਉਹ ਸ਼ਾਸ਼ਤਰ ਗਿਆਨ ਵੱਲੋਂ ਮੂਰਖ ਅਤੇ ਅਗਿਆਨ ਕਰਕੇ (ਏਆਣਾ) ਬੇਸਮਝ ਹੋ ਰਹੇ ਹਨ।

ਸੇਵਕ ਕਹਿੰਦਾ ਕਿ ਮਹਾਰਾਜ ਕਿਹੜੀ ਲੜਕੀ ਹੈ?

## ਕਹੁ ਡਡੀਆ; ਬਾਧੈ ਧਨ ਖੜੀ ॥

*(ਡੱਡੀਆ ਪਾਠ ਨਹੀ ਕਰਨਾ)*

**ਉੱਤਰ :** ਉਹ ਜਿਹੜੀ (ਧਨ) ਇਸਤਰੀ ਖੂਹ ਦੇ ਉੱਤੇ (ਡਡੀਆ) ਕਿਨਾਰੇ ਵਾਲੀ ਧੋਤੀ ਬੰਨ੍ਹ ਕਰਕੇ (ਖੜੀ) ਖਲੋਤੀ ਹੈ। ਉਹ ਲੜਕੀ ਹੈ।

**ਪ੍ਰਸ਼ਨ :** ਉਸ ਨੂੰ ਕਿਸ ਵਾਸਤੇ ਕਹਿਣਾ ਹੈ?

## ਪਾਹੂ ਘਰਿ ਆਏ; ਮੁਕਲਾਊ ਆਏ ॥੧॥ ਰਹਾਉ ॥

**ਉਤਰ :** ਇਸ ਦੇ (ਘਰਿ) ਘਰ ਵਿਚ (ਪਾਹੂ) ਪਰਾਹੁਣੇ ਆਏ ਹਨ।

**ਪ੍ਰਸ਼ਨ :** ਮਹਾਰਾਜ ਕਿਸ ਵਾਸਤੇ ਆਏ ਹਨ ?

**ਉਤਰ :** (ਮੁਕਲਾਊ ਆਏ) ਮੁਕਲਾਵਾ ਲੈਣ ਵਾਸਤੇ ਆਏ ਹਨ, ਉਹ ਸੇਵਕ ਫਿਰ ਭੁੱਲ ਗਿਆ ਤਾਂ ਕਹਿੰਦਾ,

**ਪ੍ਰਸ਼ਨ :** ਮਹਾਰਾਜ ! ਤੁਸੀਂ ਕਿਸ ਲੜਕੀ ਬਾਰੇ ਆਖਦੇ ਹੋ?

## ਓਹ ਜਿ ਦਿਸੈ ਖੂਹੜੀ; ਕਉਨ ਲਾਜੁ ਵਹਾਰੀ ॥

**ਉੱਤਰ :** ਉਹ ਦੇਖ (ਜਿ) ਜਿਹੜੀ (ਖੂਹੜੀ) ਖੂਹੀ ਉੱਤੇ ਖੜੀ ਹੋਈ (ਦਿਸੈ) ਦਿਸਦੀ ਹੈ।
ਸੇਵਕ ਕਹਿੰਦਾ, "ਮਹਾਰਾਜ ! ਉਥੇ ਤਾਂ ਬਹੁਤ ਸਾਰੀਆਂ ਇਸਤਰੀਆਂ ਖੜ੍ਹੀਆਂ ਹਨ ?" ਤੁਸੀਂ (ਕਉਨ) ਕਿਹੜੀ ਇਸਤਰੀ ਬਾਰੇ ਕਹਿ ਰਹੇ ਹੋ ?

**ਉੱਤਰ :** (ਲਾਜੁ ਵਹਾਰੀ) ਜਿਹੜੀ ਲੜਕੀ (ਲਾਜੁ) ਲੱਜ (ਵਹਾਰੀ) ਵਗਾ ਰਹੀ ਹੈ।

**ਸ਼ੰਕਾ :** ਮਹਾਰਾਜ ਲੱਜ ਤਾਂ ਸਾਰੀਆਂ ਵਗਾ ਰਹੀਆਂ ਹਨ।

## ਲਾਜੁ ਘੜੀ ਸਿਉ ਤੂਟਿ ਪੜੀ; ਉਠਿ ਚਲੀ ਪਨਿਹਾਰੀ ॥੨॥

**ਉੱਤਰ :** ਉਹ ਜਿਸਦੀ (ਲਾਜੁ) ਲੱਜ ਘੜੇ (ਸਿਉ) ਸਮੇਤ (ਤੂਟਿ) ਟੁੱਟ (ਪੜੀ) ਪਈ ਹੈ ਅਤੇ ਜਿਹੜੀ (ਪਨਿਹਾਰੀ) ਪਾਣੀ ਭਰਨ ਵਾਲੀ ਲੜਕੀ ਉਠ ਕੇ ਤੁਰ ਪਈ ਹੈ। ਉਸ ਦੇ ਘਰ ਮੁਕਲਾਵਾ ਲੈਣ ਪਰਾਹੁਣੇ ਆਏ ਹਨ।

**ਉਪਰੋਕਤ ਛੇ ਪੰਕਤੀਆਂ ਦਾ ਦੂਸਰਾ ਅਰਥ:**

ਕਿਸੇ ਦੇ ਅੰਤ ਦਾ ਸਮਾਂ ਆਇਆ ਜਾਣ ਕੇ ਭਗਤ ਕਬੀਰ ਸਾਹਿਬ ਜੀ ਮੌਤ ਦੇ ਪ੍ਰਕਰਣ ਦੁਆਰਾ ਵੈਰਾਗਮਈ ਉਪਦੇਸ਼ ਬਖਸ਼ਦੇ ਹਨ :

### ਪੇਵਕੜੈ ਦਿਨ ਚਾਰਿ ਹੈ; ਸਾਹੁਰੜੈ ਜਾਣਾ ॥

ਇਹ ਸੰਸਾਰ ਸਭ ਜੀਵਾਂ ਦਾ ਪੇਕਾ ਘਰ ਹੈ। ਇਸ ਸੰਸਾਰ ਰੂਪ (ਪੇਵਕੜੈ) ਪੇਕੇ ਘਰ ਵਿਚ ਜੀਵ ਰੂਪ ਇਸਤਰੀ ਨੇ ਚਾਰ ਕੁ ਦਿਨ ਵਾਸਤੇ ਹੀ ਜਿਉਂਦੇ ਰਹਿਣਾ ਹੈ ਅੰਤ ਸਾਰਿਆਂ ਨੇ ਪ੍ਰਲੋਕ ਰੂਪ ਸਾਹੁਰੇ ਘਰ ਵਿਚ ਹੀ ਜਾਣਾ ਹੈ।

### ਅੰਧਾ ਲੋਕੁ ਨ ਜਾਣਈ; ਮੂਰਖੁ ਏਆਣਾ ॥੧॥

ਇਹ (ਅੰਧਾ) ਅਗਿਆਨੀ ਜੀਵ ਰੂਪ ਇਸਤਰੀ ਇਸ ਵੀਚਾਰ ਨੂੰ ਨਹੀਂ (ਜਾਣਈ) ਜਾਣਦੀ। ਇਸ ਕਰਕੇ ਸ਼ਾਸਤਰ ਗਿਆਨ ਵੱਲੋਂ ਮੂਰਖ ਅਤੇ ਪ੍ਰਮਾਰਥ ਵੱਲੋਂ (ਏਆਣਾ) ਬੇਸਮਝ ਹੈ।

### ਕਹੁ ਡਡੀਆ; ਬਾਧੈ ਧਨ ਖੜੀ ॥

ਭਗਤ ਕਬੀਰ ਜੀ (ਕਹੁ) ਆਖਦੇ ਹਨ, ਹੇ ਭਾਈ ! (ਡਡੀਆ) ਡੰਡੇ ਮਾਰ ਕੇ ਦੰਡ ਦੇਣ ਵਾਲੇ ਜਮਦੂਤ ਇਸ ਜੀਵ ਰੂਪ (ਧਨ) ਇਸਤ੍ਰੀ ਨੂੰ (ਬਾਧੈ) ਬੰਨ੍ਹ ਕੇ (ਖੜੀ) ਲੈ ਜਾਣਗੇ।

**ਅਥਵਾ :** ਉਹ ਜਿਹੜੀ ਜੀਵ (ਧਨ) ਇਸਤ੍ਰੀ ਜੀਵਨ ਅਤੇ ਮੌਤ ਰੂਪ (ਡਡੀਆ) ਦੋ ਕਿਨਾਰਿਆਂ ਵਾਲੀ ਦੇਹੀ ਰੂਪ ਧੋਤੀ ਨੂੰ (ਬਾਧੈ) ਬੰਨ੍ਹ ਕੇ ਭਾਵ ਦੇਹ ਅਭਿਮਾਨ ਧਾਰ ਕੇ ਖੜ੍ਹੀ ਹੈ, ਉਸਨੂੰ ਜਮਦਤੂ (ਖੜੀ) ਲੈ ਹੀ ਜਾਣਗੇ।

### ਪਾਹੂ ਘਰਿ ਆਏ; ਮੁਕਲਾਊ ਆਏ ॥੧॥ ਰਹਾਉ ॥

ਜਮਦੂਤਾਂ ਰੂਪ (ਪਾਹੂ) ਪ੍ਰਾਹੁਣੇ ਇਸਦੇ ਘਰ ਵਿਚ ਆ ਗਏ ਹਨ।

**ਪ੍ਰਸ਼ਨ :** ਕਿਸ ਵਾਸਤੇ ਆਏ ਹਨ?

**ਉਤਰ :** ਉਹ ਹੁਣ ਇਸਨੂੰ (ਮੁਕਲਾਊ) ਮੁਕਾ ਕੇ ਲੈ ਜਾਣ ਵਾਸਤੇ ਆਏ ਹਨ।

**ਪ੍ਰਸ਼ਨ :** ਮਹਾਰਾਜ ! ਉਹ ਕਿਹੜੀ ਜੀਵ ਰੂਪ ਇਸਤਰੀ ਹੈ ?

**ਓਹ ਜਿ ਦਿਸੈ ਖੂਹੜੀ; ਕਉਨ ਲਾਜੁ ਵਹਾਰੀ ॥**

**ਉੱਤਰ :** (ਓਹ) ਉਹ ਜਿਹੜੀ ਸੰਸਾਰ ਰੂਪੀ (ਖੂਹੜੀ) ਖੂਹੀ 'ਤੇ ਪਦਾਰਥਾਂ ਰੂਪ ਪਾਣੀ ਨੂੰ ਭਰਨ ਵਾਲੀ ਜਿੰਦ ਰੂਪ ਇਸਤਰੀ ਖੜੀ ਦਿਸ (ਦਿਸੈ) ਰਹੀ ਹੈ।

**ਪ੍ਰਸ਼ਨ :** (ਕਉਨ) ਕੌਣ ਜੀ ! ਸੰਸਾਰ ਰੂਪ ਖੂਹੀ ਤੇ ਤਾਂ ਬਹੁਤ ਸਾਰੀਆਂ ਜੀਵ ਰੂਪ ਇਸਤਰੀਆਂ ਹਨ। ਆਪ ਜੀ ਕਿਸਦੀ ਗੱਲ ਕਰਦੇ ਹੋ?

**ਉੱਤਰ :** (ਲਾਜੁ ਵਹਾਰੀ) ਉਹ ਜਿਹੜੀ ਉਮਰਾ ਰੂਪ, ਪ੍ਰਾਣਾ ਰੂਪ (ਲਾਜੁ) ਲੱਜ ਨੂੰ (ਵਹਾਰੀ) ਵਗਾ ਰਹੀ ਹੈ।

**ਲਾਜੁ ਘੜੀ ਸਿਉ ਤੂਟਿ ਪੜੀ; ਉਠਿ ਚਲੀ ਪਨਿਹਾਰੀ ॥੨॥**

ਜਿਸਦੀ ਪ੍ਰਾਣਾ ਰੂਪ ਲੱਜ, ਉਮਰ ਰੂਪ ਲੱਜ, ਦੇਹ ਰੂਪ ਘੜੀ ਦੇ (ਸਿਉ) ਸਮੇਤ (ਤੂਟਿ) ਟੁੱਟ (ਪੜੀ) ਪਈ ਹੈ ਅਤੇ ਜਿਹੜੀ (ਉਠਿ ਚਲੀ ਪਨਿਹਾਰੀ) ਸੰਸਾਰ ਦੇ ਸਕਾਮ ਕਰਮਾ ਰੂਪ ਪਾਣੀ ਭਰਨ ਵਾਲੀ, **ਵਾ:** ਪਾਪ ਪੁੰਨ ਰੂਪ ਪਾਣੀ ਭਰਨ ਵਾਲੀ ਜਿੰਦ ਰੂਪ ਇਸਤਰੀ **ਵਾ:** ਸ਼ੁਭ ਅਸ਼ੁਭ ਗੁਣਾਂ ਰੂਪ ਪਾਣੀ ਭਰਨ ਵਾਲੀ ਜੀਵ ਰੂਪ ਇਸਤਰੀ ਸੰਸਾਰ ਰੂਪ ਪੇਕੇ ਤੋਂ ਤੁਰ ਚੱਲੀ ਹੈ।

**ਪ੍ਰਸ਼ਨ :** ਹੇ ਮਹਾਰਾਜ ! ਫਿਰ ਜੀਵ ਇਸਤਰੀ ਚੰਗੀ ਕਿਵੇਂ ਹੋ ਸਕਦੀ ਹੈ?

**ਸਾਹਿਬੁ ਹੋਇ ਦਇਆਲੁ, ਕ੍ਰਿਪਾ ਕਰੇ; ਅਪੁਨਾ ਕਾਰਜੁ ਸਵਾਰੇ ॥**

**ਉੱਤਰ :** ਜੇਕਰ (ਸਾਹਿਬੁ) ਮਾਲਕ ਵਾਹਿਗੁਰੂ ਪ੍ਰਮੇਸ਼ਰ (ਦਇਆਲੁ) ਦਿਆਲਤਾ ਕਰੇ ਤੇ ਸਤਿਗੁਰੂ ਸਾਹਿਬ ਦੀ ਕ੍ਰਿਪਾ ਦ੍ਰਿਸ਼ਟੀ ਕਰਨ, ਤਾਂ ਇਹ ਆਪਣਾ ਪ੍ਰਮਾਰਥ ਵਾਲਾ ਕਾਰਜ (ਸਵਾਰੇ) ਸਵਾਰ ਕੇ ਚੰਗੀ ਬਣ ਸਕਦੀ ਹੈ।

## ਅੰਗ : ੩੩੪

**ਪ੍ਰਸ਼ਨ :** ਇਹ ਪ੍ਰਮੇਸ਼ਰ ਦੇ ਸੁਹਾਗ ਵਾਲੀ ਕਿਵੇਂ ਜਾਣੀ ਜਾਂਦੀ ਹੈ।

**ਤਾ ਸੋਹਾਗਣਿ ਜਾਣੀਐ; ਗੁਰ ਸਬਦੁ ਬੀਚਾਰੇ ॥੩॥**

**ਉਤਰ :** ਇਹ ਜੀਵ ਰੂਪ ਇਸਤਰੀ ਤਾਂ ਹੀ ਪ੍ਰਮੇਸ਼ਰ ਦੇ (ਸੋਹਾਗਣਿ) ਅਨੰਦ ਵਾਲੀ (ਜਾਣੀਐ) ਜਾਣੀ ਜਾਂਦੀ ਹੈ। ਜੇਕਰ ਇਹ ਗੁਰੂ ਸਾਹਿਬ ਦੇ ਸ਼ਬਦ ਦੀ ਵੀਚਾਰ ਨੂੰ ਹਿਰਦੇ ਵਿਚ ਧਾਰਨ ਕਰੇ।

**ਪ੍ਰਸ਼ਨ :** ਫਿਰ ਮਹਾਰਾਜ ਜੀ ! ਇੰਨ੍ਹਾਂ ਦੀ ਐਸੀ ਹਾਲਤ ਕਿਉਂ ਹੋ ਰਹੀ ਹੈ ?

**ਕਿਰਤ ਕੀ ਬਾਂਧੀ ਸਭ ਫਿਰੈ; ਦੇਖਹੁ ਬੀਚਾਰੀ ॥**

**ਉੱਤਰ :** ਹੇ ਭਾਈ ! ਇਹ (ਸਭ) ਸਾਰੀ ਸ੍ਰਿਸਟੀ ਆਪੋ ਆਪਣੇ (ਕਿਰਤ) ਕੀਤੇ ਹੋਏ ਚੰਗੇ, ਮੰਦੇ ਕਰਮਾਂ ਦੀ (ਬਾਂਧੀ) ਬੰਨ੍ਹੀ ਹੋਈ ਜੂਨਾਂ ਵਿਚ ਕੈਦਣ ਹੋਈ ਫਿਰਦੀ ਹੈ। ਤੁਸੀਂ ਇਸ ਗੱਲ ਨੂੰ ਵੇਦਾਂ ਸ਼ਾਸਤਰਾਂ ਅਤੇ ਭਗਤਾਂ ਦੁਆਰਾ (ਬੀਚਾਰੀ) ਵਿਚਾਰ ਕੇ (ਦੇਖਹੁ) ਦੇਖਣਾ ਕਰੋ।

**ਏਸ ਨੋ ਕਿਆ ਆਖੀਐ; ਕਿਆ ਕਰੇ ਵਿਚਾਰੀ ॥੪॥**

ਇਸ ਅਗਿਆਨੀ ਜੀਵ ਰੂਪ ਇਸਤਰੀ (ਨੋ) ਨੂੰ (ਕਿਆ) ਕੀ (ਆਖੀਐ) ਕਥਨ ਕਰੀਏ। ਕਿਉਂਕਿ ਇਹ ਅਲਪੱਗ ਜੀਵ ਰੂਪ ਇਸਤਰੀ ਕਰਮਾਂ ਵਿਚ ਬੱਧੀ ਹੋਣ ਕਰਕੇ (ਕਿਆ) ਕੀ ਕਰ ਸਕਦੀ ਹੈ? ਭਾਵ ਕੁੱਝ ਨਹੀਂ ਕਰ ਸਕਦੀ।

**ਭਈ ਨਿਰਾਸੀ ਉਠਿ ਚਲੀ; ਚਿਤ ਬੰਧਿ ਨ ਧੀਰਾ ॥**

ਇਸ ਪ੍ਰਕਾਰ ਇਹ ਦੁਨੀਆਂ ਵਿੱਚੋਂ ਨਿਰਾਸੀ ਹੋ ਕੇ ਉੱਠ ਕਰਕੇ ਕੂਚ ਕਰ ਜਾਂਦੀ ਹੈ ਅਤੇ ਇਸਦਾ ਚਿੱਤ ਕਿਸੇ ਪ੍ਰਕਾਰ ਵੀ (ਧੀਰਾ) ਧੀਰਜ ਨਹੀਂ (ਬੰਧਿ) ਬੰਨ੍ਹਦਾ।

**ਪ੍ਰਸ਼ਨ :** ਮਹਾਰਾਜ ! ਫਿਰ ਇਹ ਮੁਕਤ ਕਿਵੇਂ ਹੋ ਸਕਦੀ ਹੈ।

**ਹਰਿ ਕੀ ਚਰਣੀ ਲਾਗਿ ਰਹੁ; ਭਜੁ ਸਰਣਿ ਕਬੀਰਾ ॥੫॥੬॥੫੦॥**

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! ਜੇਕਰ ਇਹ ਮੁਕਤ ਹੋਣਾ ਚਾਹੁੰਦੀ ਹੈ, ਤਾਂ ਹਰੀ ਦੇ ਚਰਨਾਂ ਕਮਲਾਂ ਵਿਚ ਬਿਰਤੀ ਨੂੰ ਲਾ ਕਰਕੇ ਰਹਿਣਾ ਕਰੇ ਅਤੇ ਉਸ ਪ੍ਰਮੇਸਰ ਦੀ (ਸਰਣਿ) ਸ਼ਰਨ ਵਿਚ ਪੈ ਕੇ ਉਸ ਨੂੰ (ਭਜੁ) ਸੇਵਨਾ ਕਰੇ। ਫਿਰ ਜਦੋਂ ਉਹ ਮਾਲਕ ਵਾਹਿਗੁਰੂ ਇਸ 'ਤੇ ਦਿਆਲੂ ਹੋਣਗੇ ਤੇ ਸਤਿਗੁਰੂ ਜੀ ਇਸ ਤੇ ਕਿਰਪਾ ਕਰਣਗੇ, ਤਾਂ ਇਹ ਆਪਣੇ ਸਰੂਪ ਦੀ ਪ੍ਰਾਪਤੀ ਵਾਲੇ ਆਪਣੇ ਕਾਰਜ ਨੂੰ ਸਵਾਰ ਲਵੇਗੀ।

## ਅਰਥ ਨੰ : ੨

**(ਅਨਵੈ ਰੀਤੀ ਅਨੁਸਾਰ)**

**ਨੋਟ :** ਹੁਣ ਸਤਿਗੁਰੂ ਸਾਹਿਬ ਜੀ ਸੁਹਾਗਣੀ ਦੇ ਲੱਖਣ ਕਥਨ ਕਰਦੇ ਹਨ।

**(ਦੇਖਹੁ ਬੀਚਾਰੀ)** ਹੇ ਭਾਈ ! ਇਸ ਪ੍ਰਕਾਰ ਵਿਚਾਰ ਕੇ ਦੇਖੋ ਕਿ

**(ਕਿਰਤ ਕੀ ਬਾਂਧੀ ਸਭ ਫਿਰੈ)** ਇਸ ਸੰਸਾਰ ਵਿਚ ਸਭ ਜੀਵ ਰੂਪ ਇਸਤਰੀਆਂ ਸ਼ੁੱਭ-ਅਸ਼ੁੱਭ ਕਰਮਾਂ ਵਿਚ ਬੱਝੀਆਂ ਫਿਰਦੀਆਂ ਹਨ।

**ਪ੍ਰਸ਼ਨ :** ਮਹਾਰਾਜ ! ਅਸੀਂ ਜੀਵ ਰੂਪ ਇਸਤਰੀਆਂ ਕਿਸ ਪ੍ਰਕਾਰ ਸੁਹਾਗਣੀਆਂ ਬਣ ਸਕਦੀਆਂ ਹਾਂ?

**(ਭਜੁ ਸਰਣਿ ਕਬੀਰਾ)** ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਉਸ ਪ੍ਰਮੇਸ਼ਰ ਦੀ ਸ਼ਰਨ ਵਿਚ ਭੱਜ ਕੇ ਪੈਣਾ ਕਰੋ।

**(ਸਾਹਿਬੁ ਹੋਇ ਦਇਆਲੁ)** ਫਿਰ ਮਾਲਕ ਅਕਾਲ ਪੁਰਖ ਵਾਹਿਗੁਰੂ ਤੁਹਾਡੇ ਉੱਤੇ ਦਿਆਲੂ ਹੋਵੇਗਾ ਅਤੇ

**(ਕ੍ਰਿਪਾ ਕਰੇ)** ਕਿਰਪਾ ਕਰਕੇ ਤੁਹਾਨੂੰ ਸਤਿਗੁਰੂ ਸਾਹਿਬ ਜੀ ਨਾਲ ਮਿਲਾ ਦੇਵੇਗਾ।

**(ਗੁਰ ਸਬਦੁ ਬੀਚਾਰੇ)** ਸਤਿਗੁਰੂ ਸਾਹਿਬ ਜੀ ਤਹਾਨੂੰ (ਸਬਦੁ) ਉਪਦੇਸ਼ ਦੀ ਵਿਚਾਰ ਬਖਸ਼ਿਸ਼ ਕਰਨਗੇ ਕਿ

**(ਹਰਿ ਕੀ ਚਰਣੀ ਲਾਗਿ ਰਹੁ)** ਹਰੀ ਵਾਹਿਗੁਰੂ ਦੇ ਚਰਨਾਂ ਵਿਚ ਲੱਗ ਕੇ ਰਹੋ ਅਤੇ

**(ਅਪੁਨਾ ਕਾਰਜੁ ਸਵਾਰੇ)** ਆਪਣਾ ਮੁਕਤੀ ਰੂਪ ਕਾਰਜ ਸਵਾਰਨਾ ਕਰੋ।

ਹੇ ਜਗਿਆਸੂ ਰੂਪ ਸਖੀਓ ! ਜੇਕਰ ਜੀਵ ਰੂਪ ਇਸਤਰੀ ਇਸ ਪ੍ਰਕਾਰ ਗੁਰਾਂ ਦੇ ਉਪਦੇਸ਼ ਦੀ ਵਿਚਾਰ ਕਰਕੇ ਆਪਣਾ ਮੁਕਤੀ ਰੂਪ ਕਾਰਜ ਸਵਾਰ ਲਵੇਗੀ।

**(ਤਾ ਸੋਹਾਗਣਿ ਜਾਣੀਐ)** ਤਾਂ ਉਹ ਉਸ ਪ੍ਰਮੇਸ਼ਰ ਦੇ ਸੁਹਾਗ ਭਾਵ ਅਨੰਦ ਨੂੰ ਪ੍ਰਾਪਤ ਕਰਨ ਵਾਲੀ ਸੁਹਾਗਣੀ ਜਾਣੀ ਜਾਵੇਗੀ।

**ਨੋਟ :** ਹੁਣ ਸਤਿਗੁਰੂ ਸਾਹਿਬ ਜੀ ਦੁਹਾਗਣੀ ਦੇ ਲੱਖਣ ਕਥਨ ਕਰਦੇ ਹਨ।

**ਪ੍ਰਸ਼ਨ :** ਮਹਾਰਾਜ ਦੁਹਾਗਣੀ ਕੌਣ ਹੁੰਦੀ ਹੈ? ਆਪ ਜੀ ਕਿਰਪਾ ਕਰਕੇ ਦੁਹਾਗਣ ਦੇ ਲੱਛਨ ਦੱਸਣਾ ਕਰੋ?

**ਉਤਰ :** **(ਏਸ ਨੋ ਕਿਆ ਆਖੀਐ)** ਏਸ ਨੂੰ ਕੀ ਆਖੀਏ ਭਾਵ ਦੁਹਾਗਣ ਦਾ ਕਿਸ ਪ੍ਰਕਾਰ ਕਥਨ ਕਰੀਏ।

**ਪ੍ਰਸ਼ਨ :** ਮਹਾਰਾਜ ਫਿਰ ਵੀ ਕਿਰਪਾ ਕਰਕੇ ਦੱਸੋ?

**ਉਤਰ :** (**ਓਹ ਜਿ ਦਿਸੈ ਖੂਹੜੀ**) ਉਹ ਜੋ ਸੰਸਾਰ ਰੂਪ ਖੂਹੀ ਉਤੇ ਜੀਵ ਰੂਪ ਇਸਤਰੀ ਖੜ੍ਹੀ ਹੈ।

**ਪ੍ਰਸ਼ਨ :** (**ਕਉਨ**) ਕੌਣ?

**ਉਤਰ :** (**ਲਾਜੁ ਵਹਾਰੀ**) ਜੋ ਉਮਰ ਰੂਪ ਲੱਜ ਵਹਾ ਕੇ ਸੰਸਾਰ ਰੂਪ ਖੂਹੀ ਵਿੱਚੋਂ ਸਕਾਮ ਕਰਮਾਂ ਰੂਪ, ਵਿਸ਼ੇ-ਸੁੱਖ ਰੂਪ, ਪਦਾਰਥਾਂ ਰੂਪ ਪਾਣੀ ਭਰ ਰਹੀ ਹੈ।

(**ਲਾਜੁ ਘੜੀ ਸਿਉ ਤੂਟਿ ਪੜੀ**) ਜਦੋਂ ਇਸ ਦੀ ਉਮਰ ਰੂਪ, ਪ੍ਰਾਣਾਂ ਰੂਪ ਲੱਜ ਦੇਹ ਰੂਪ ਘੜੀ ਸਮੇਤ ਟੁੱਟ (ਪੜੀ) ਪਈ ਤਾਂ (**ਉਠਿ ਚਲੀ ਪਨਿਹਾਰੀ**) ਇਸ ਸੰਸਾਰ ਰੂਪ ਖੂਹੀ ਤੋਂ ਸਕਾਮ ਕਰਮਾਂ ਰੂਪ, ਪਾਪਾਂ ਅਤੇ ਅਸ਼ੁੱਭ ਗੁਣਾਂ ਰੂਪ ਪਾਣੀ ਭਰਨ ਵਾਲੀ ਜੀਵ ਰੂਪ ਇਸਤਰੀ ਉਠ ਕੇ ਚਲੀ ਗਈ।

ਜਿਹੜੀ ਜੀਵ ਰੂਪ ਇਸਤਰੀ ਇਸ ਪ੍ਰਕਾਰ ਨਹੀਂ ਜਾਣਦੀ ਕੇ (**ਪੇਵਕੜੈ ਦਿਨ ਚਾਰਿ ਹੈ**) ਸੰਸਾਰ ਰੂਪ ਪੇਕੇ ਘਰ ਵਿਚ ਚਾਰ ਕੁ ਦਿਨ ਭਾਵ ਥੋੜਾ ਸਮਾਂ ਰਹਿਣਾ ਹੈ ਅਤੇ ਫਿਰ (**ਸਾਹੁਰੜੈ ਜਾਣਾ**) ਪ੍ਰਲੋਕ ਰੂਪ ਸਹੁਰੇ ਘਰ ਚਲੇ ਜਾਣਾ ਹੈ।

(**ਡਡੀਆ ਬਾਧੇ ਧਨ ਖੜੀ**) ਉਹ ਜੀਵ ਰੂਪ (ਧਨ) ਇਸਤਰੀ ਸੰਸਾਰ ਵਿਚ (ਡਡੀਆ) ਜ਼ਰੀਦਾਰ, ਰੇਸ਼ਮੀ ਧੋਤੀਆਂ ਆਦਿਕ ਪਦਾਰਥਾਂ ਵਿਚ ਬਿਰਤੀ ਨੂੰ (ਬਾਧੈ) ਬੰਨ੍ਹ ਭਾਵ ਜੋੜ ਕੇ ਸੰਸਾਰ ਵਿਚ (ਖੜੀ) ਸਥਿਤ ਹੋ ਰਹੀ ਹੈ।

(**ਕਹੁ ਪਾਹੂ ਘਰਿ ਆਏ ਮੁਕਲਾਊ ਆਏ**) ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਜਦੋਂ ਮੁਕਲਾਵਾ ਲੈਣ ਵਾਸਤੇ ਜਮਦੂਤ ਰੂਪ ਪ੍ਰਾਹੁਣੇ ਇਸ ਦੇ ਘਰ ਵਿਚ ਆ ਗਏ ਤਾਂ ਇਸ ਨੂੰ ਮੁਕਾ ਕੇ ਲੈ ਹੀ ਜਾਣਗੇ।

(**ਅੰਧਾ ਲੋਕੁ ਨ ਜਾਣਈ ਮੂਰਖੁ ਏਆਣਾ**) ਅਗਿਆਨੀ ਜੀਵ ਰੂਪ ਇਸਤਰੀ ਗਿਆਨ ਦਾ (ਲੋਕੁ) ਪ੍ਰਕਾਸ਼ ਨਾ ਹੋਣ ਕਰਕੇ, ਸ਼ਾਸਤਰ ਗਿਆਨ ਵੱਲੋਂ ਮੂਰਖ ਤੇ ਪ੍ਰਮਾਰਥ ਵੱਲੋਂ (ਏਆਣਾ) ਬੇਸਮਝ ਹੋਣ ਕਰਕੇ ਨਹੀਂ ਜਾਣਦੀ ਕੇ ਮੈਂ ਵੀ (**ਸਾਹੁਰੜੈ ਜਾਣਾ**) ਪ੍ਰਲੋਕ ਰੂਪ ਸਹੁਰੇ ਘਰ ਵਿਚ ਜਾਣਾ ਹੈ।

(**ਭਈ ਨਿਰਾਸੀ ਉਠਿ ਚਲੀ**) ਇਸ ਤਰ੍ਹਾਂ ਪ੍ਰਲੋਕ ਨੂੰ ਭੁੱਲ ਕੇ ਜੋ ਪ੍ਰਮੇਸ਼ਰ ਦੀ ਪ੍ਰਾਪਤੀ ਵਾਲੀ (ਨਿਰ+ਆਸੀ) ਆਸ ਤੋਂ (ਨਿਰ) ਰਹਿਤ ਹੋਈਆਂ ਹਨ।

(**ਚਿਤ ਬੰਧਿ ਨ ਧੀਰਾ**) ਉਹਨਾਂ ਦਾ ਚਿਤ ਕਿਤੇ ਵੀ ਲੋਕ ਪ੍ਰਲੋਕ ਵਿਚ ਧੀਰਜ ਨਹੀਂ ਬੰਨ੍ਹਦਾ ਅਤੇ ਉਹ (**ਕਿਰਤ ਕੀ ਬਾਂਧੀ ਸਭ ਫਿਰੈ**) ਸਭ ਅਗਿਆਨੀ ਜੀਵ ਰੂਪ ਇਸਤਰੀਆਂ ਆਪਣੇ (ਕਿਰਤ) ਕੀਤੇ ਹੋਏ ਪਾਪ ਕਰਮਾਂ ਦੀਆਂ (ਬਾਂਧੀ) ਬੰਨ੍ਹੀਆਂ ਹੋਈਆਂ ਜੂਨਾਂ ਵਿਚ (ਫਿਰੈ) ਫਿਰਦੀਆਂ ਹਨ।

(**ਦੇਖਹੁ ਬੀਚਾਰੀ**) ਇਸ ਗੱਲ ਨੂੰ ਆਪਣੇ ਹਿਰਦੇ ਵਿਚ ਵਿਚਾਰ ਕੇ ਦੇਖਣਾ ਕਰੋ ਕਿ

(**ਕਿਆ ਕਰੇ ਵਿਚਾਰੀ**) ਇਹ ਵਿਚਾਰੀਆਂ ਜੀਵ ਰੂਪ ਇਸਤਰੀਆਂ ਕੀ ਕਰ ਸਕਦੀਆਂ ਹਨ। ਭਾਵ ਕੁਝ ਨਹੀਂ ਕਰ ਸਕਦੀਆਂ।

## ਗਉੜੀ ॥

**ਪਹਿਲੀ ਉਥਾਨਕਾ :**

ਭਗਤ ਕਬੀਰ ਸਾਹਿਬ ਜੀ ਆਪਣੇ ਆਨੰਦ ਵਿੱਚ ਬੈਠੇ ਸਨ। ਉਸ ਵੇਲੇ ਜਗਿਆਸੂਆਂ ਨੇ ਪ੍ਰਸ਼ਨ ਪੁੱਛਿਆ, 'ਮਹਾਰਾਜ! ਉੱਤਮ ਮੱਤ ਕਿਹੜਾ ਹੈ?' ਭਗਤ ਜੀ ਨੇ ਬਚਨ ਕੀਤਾ, 'ਹੇ ਭਾਈ! ਸਭ ਲੋਕ ਆਪੋ ਆਪਣੇ ਮੱਤ-ਮਤਾਂਤਰਾ ਨੂੰ ਉੱਚਾ ਦੱਸਦੇ ਹਨ। ਪਰ ਪ੍ਰਮੇਸ਼ਰ ਦੇ ਸਿਮਰਨ ਤੋਂ ਬਿਨਾਂ ਕੋਈ ਵੀ ਉੱਚਾ ਨਹੀਂ ਹੋ ਸਕਦਾ।' ਇਸ ਤਰ੍ਹਾਂ ਸਮਝਾਉਂਦੇ ਹੋਏ ਸ਼ਬਦ ਉਚਾਰਨ ਕਰਦੇ ਹਨ।

**ਦੂਜੀ ਉਥਾਨਕਾ :**

ਇਕ ਵਿਧਵਾ ਮਾਈ ਕੁੰਭ ਦੇ ਮੇਲੇ 'ਤੇ ਗਈ, ਉਥੇ ਉਸ ਦੇ ਮਨ ਵਿੱਚ ਇਹ ਇੱਛਾ ਬਣੀ ਕਿ ਮੈਂ ਸ੍ਰੇਸ਼ਟ ਸਾਧੂਆਂ ਨੂੰ ਭੋਜਨ ਛਕਾਵਾਂ। ਇਸ ਵਾਸਤੇ ਉਸਨੇ ਸਭ ਤੋਂ ਪਹਿਲਾਂ ਸੰਨਿਆਸੀਆਂ ਨੂੰ ਜਾ ਕੇ ਪੁੱਛਿਆ ਕਿ ਮਹਾਰਾਜ ਮੈਂ ਸਭ ਤੋਂ ਉੱਤਮ ਸਾਧੂਆਂ ਨੂੰ ਭੋਜਨ ਛਕਾਉਣਾ ਚਾਹੁੰਦੀ ਹਾਂ। ਆਪ ਕਿਰਪਾ ਕਰਕੇ ਦੱਸੋ ਕਿ ਸਭ ਤੋਂ ਉੱਤਮ ਸਾਧੂ ਕਿਹੜੇ ਹਨ? ਤਾਂ ਸੰਨਿਆਸੀ ਕਹਿਣ ਲੱਗੇ ਕਿ ਹੇ ਮਾਈ! ਸਾਥੋਂ ਵੱਡਾ ਹੋਰ ਕੋਈ ਵੀ ਨਹੀਂ ਹੈ, ਹੋਰ ਸਭ ਪਖੰਡੀ ਹਨ। ਤੂੰ ਸਾਨੂੰ ਭੋਜਨ ਛਕਾ ਦੇਣਾ ਕਰ। ਇਹ ਸੁਣ ਕੇ ਮਾਈ ਜੋਗੀਆਂ ਦੇ ਪਾਸ ਗਈ ਤੇ ਪੁੱਛਿਆ ਕੇ ਸ੍ਰੇਸ਼ਟ ਸਾਧੂ ਕੌਣ ਹਨ? ਤਾਂ ਜੋਗੀ ਕਹਿਣ ਲੱਗੇ ਕਿ ਜੋਗ ਮੱਤ ਹੀ ਸਭ ਤੋਂ ਸ੍ਰੇਸ਼ਟ ਹੈ। ਕਿਉਂਕਿ ਅਸੀਂ ਸ਼ਿਵ ਜੀ ਦੇ ਪੰਥ ਵਿਚੋਂ ਹਾਂ। ਸਾਡਾ ਗੁਰੂ ਗੋਰਖ ਨਾਥ ਸ਼ਿਵਜੀ ਦਾ ਹੀ ਪੁੱਤਰ ਸੀ। ਇਸ ਪ੍ਰਕਾਰ ਆਪੋ ਆਪਣੇ ਮੱਤਾਂ ਦੀ ਪ੍ਰਸੰਸਾ ਕਰਨ ਲੱਗੇ ਤਾਂ ਫਿਰ ਉਸ ਮਾਈ ਨੇ ਭਗਤ ਕਬੀਰ ਸਾਹਿਬ ਜੀ ਦੇ ਪਾਸ ਆ ਕੇ ਬੇਨਤੀ ਕੀਤੀ ਕਿ ਹੇ ਭਗਤ ਜੀ! ਸਾਰੇ ਆਪੋ ਆਪਣੇ ਮੱਤ ਦੀ ਉਸਤਤੀ ਤੇ ਦੂਜੇ ਮੱਤਾਂ ਦੀ ਨਿੰਦਿਆ ਕਰਦੇ ਹਨ। ਹੁਣ ਆਪ ਜੀ ਹੀ ਕਿਰਪਾ ਕਰਕੇ ਦੱਸੋ ਕਿ ਸ੍ਰੇਸ਼ਟ ਸਾਧੂ ਕੌਣ ਹੈ? ਇਹ ਸੁਣਕੇ ਭਗਤ ਜੀ ਉਚਾਰਨ ਕਰਦੇ ਹਨ।

**ਤੀਸਰੀ ਉਥਾਨਕਾ:**

ਜਿਸ ਵਕਤ ਭਗਤ ਕਬੀਰ ਸਾਹਿਬ ਜੀ ਨੂੰ ਵੈਰਾਗ ਹੋ ਗਿਆ ਤਾਂ ਉਹ ਹਰ ਰੋਜ ਕਿਸੇ ਸਾਧ ਨੂੰ ਆਪਣਾ ਗੁਰੂ ਬਨਾਉਣ ਵਾਸਤੇ ਤੀਰਥਾਂ 'ਤੇ ਜਾਇਆ ਕਰਦੇ ਪਰ ਉਹਨਾਂ ਨੂੰ ਕੋਈ ਵੀ ਸਾਧ ਪਸੰਦ ਨਾ ਆਇਆ। ਉਸ ਵਕਤ ਭਗਤ ਕਬੀਰ ਸਾਹਿਬ ਜੀ ਨੇ ਇਹ ਸ਼ਬਦ ਉਚਾਰਨ ਕੀਤਾ।

*(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ', ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

## ਜੋਗੀ ਕਹਹਿ ਜੋਗੁ ਭਲ ਮੀਠਾ; ਅਵਰੁ ਨ ਦੂਜਾ ਭਾਈ ॥

(ਜੋਗੀ) ਜੋ ਗੋਰਖ ਦੇ ਮੱਤ ਵਾਲੇ ਕੰਨ ਪਾਟੇ ਜੋਗੀ ਹਨ। ਉਹ ਸਾਰੇ ਕਹਿੰਦੇ ਹਨ ਕਿ *(ਜੋਗੁ) ਜੋਗ ਮੱਤ ਹੀ (ਮੀਠਾ) ਭਲਾ, ਪਿਆਰਾ ਹੈ ਅਤੇ ਕਹਿੰਦੇ ਹਨ ਕਿ (ਭਾਈ) ਹੇ ਭਰਾਵੋ! ਜੋਗ ਤੋਂ ਬਿਨਾਂ ਅਵਰ ਅਸਥਾਨ ਵਿੱਚ ਹੋਰ ਕੋਈ ਪ੍ਰਮਾਰਥ ਦਾ ਸਾਧਨ ਨਹੀਂ ਹੈ। ਇਸ ਪ੍ਰਕਾਰ ਹੰਕਾਰ ਕਰਦੇ ਹਨ।

**ਜੋ ਜੁਗਿਯਾਨ ਕੇ ਜਾਇ ਉਠਿ ਆਸ੍ਰਮ ਗੋਰਖ ਕੋ ਤਿਹਿ ਜਾਪੁ ਜਪਾਵੈਂ ॥**
**ਜਾਇ ਸੰਨਯਾਸਨ ਕੇ ਤਿਹਿ ਕੌ ਕਹ ਦੱਤ ਹੀ ਸੱਤ ਹੈ ਮੰਤ੍ਰ ਦ੍ਰਿੜਾਵੈਂ ॥**
**ਜੋ ਕੋਊ ਜਾਇ ਤੁਰੱਕਨ ਮੈ ਮਹਿ ਦੀਨ ਕੇ ਦੀਨ ਤਿਸੈ ਗਹਿ ਲਯਾਵੈਂ ॥**
**ਆਪਹਿ ਬੀਚ ਗਨੈ ਕਰਤਾ ਕਰਤਾਰ ਕੋ ਭੇਦੁ ਨ ਕੋਊ ਬਤਾਵੈਂ ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

## ਰੁੰਡਿਤ ਮੁੰਡਿਤ ਏਕੈ ਸਬਦੀ; ਏਇ ਕਹਹਿ ਸਿਧਿ ਪਾਈ ॥੧॥

ਫਿਰ ਜੇਕਰ (ਰੁੰਡਿਤ) ਚੁਟਕੀਆਂ ਨਾਲ ਵਾਲ ਪੁੱਟਣ ਵਾਲੇ ਰੋਡੇ ਸਰੇਵੜਿਆਂ, (ਮੁੰਡਿਤ) ਮੁਹੰਮਦ ਦੇ ਚੇਲੇ ਕਹਾਉਣ ਵਾਲੇ ਸਿਰ ਮੁੰਨਿਆਂ **ਵਾ:** ਸੰਨਿਆਸੀਆਂ **ਵਾ:** ਮੁੰਜ ਦੀਆਂ ਤੜਾਗੀਆਂ ਵਾਲਿਆਂ ਅਤੇ (ਏਕੈ ਸਬਦੀ) ਵਿਆਕਰਣੀਆਂ **ਵਾ:** ਵੇਦਾਂਤੀਆਂ **ਵਾ:** ਅਲੱਖ ਹੋ, ਅਲੱਖ ਹੋ ਕਹਿਣ ਵਾਲਿਆਂ ਕੋਲ ਚਲੇ ਜਾਈਏ ਤਾਂ (ਏਇ) ਇਹ (ਕਹਹਿ) ਕਹਿੰਦੇ ਹਨ ਕੇ ਕੇਵਲ ਅਸੀਂ ਹੀ (ਸਿਧਿ) ਮੁਕਤੀ ਪਾਈ ਹੈ। ਇਹੋ ਜਿਹਾ ਭੇਦ ਪਾਲੀ ਬੈਠੇ ਹਨ।

---

* **ਜੋਗ ਦੇ ਬਾਰਾਂ ਪੰਥਾਂ ਦੇ ਨਾਮ :** ੧. ਹੇਤੁ, ੨. ਪਾਵਾ, ੩. ਆਈ, ੪. ਗਮਯ, ੫. ਪਾਗਲ, ੬.ਗੋਪਾਲ, ੭. ਦਾਸ, ੮.ਕੰਥੜੀ, ੯. ਬਨ, ੧੦. ਧਵਜ, ੧੧. ਚੋਲੀ, ੧੨. ਰਾਵਲ।

## ਹਰਿ ਬਿਨੁ; ਭਰਮਿ ਭੁਲਾਨੇ ਅੰਧਾ ॥

ਹੇ ਭਾਈ ! (ਹਰਿ) ਹਰੀ ਦੇ ਭਜਨ ਤੋਂ (ਬਿਨੁ) ਬਿਨਾਂ ਇਹ (ਅੰਧਾ) ਅੰਨ੍ਹਾ ਅਗਿਆਨੀ ਜੀਵ (ਭਰਮਿ) ਭਰਮਾਂ ਦੇ (ਭੁਲਾਨੇ) ਭੁੱਲਣ ਵਿੱਚ ਆ ਰਿਹਾ ਹੈ।

## ਜਾ ਪਹਿ ਜਾਉ, ਆਪੁ ਛੁਟਕਾਵਨਿ; ਤੇ ਬਾਧੇ ਬਹੁ ਫੰਧਾ ॥੧॥ ਰਹਾਉ ॥

(ਜਾ) ਜਿੰਨ੍ਹਾਂ ਦੇ ਪਾਸ (ਆਪੁ) ਆਪਾ ਭਾਵ ਅਰਥਾਤ ਦੇਹ ਅਧਿਆਸ (ਛੁਟਕਾਵਨਿ) ਛਡਾਉਣ ਵਾਸਤੇ ਜਾਈਏ ਕਿ ਇਹ ਸਾਰਾ ਮਿਟ ਜਾਵੇ ਤਾਂ ਉਹਨਾਂ ਦੇ ਪਾਸੋਂ ਕਿਸ ਪ੍ਰਕਾਰ ਛੁਟਕਾਰਾ ਪਾਵਾਂਗੇ ਭਾਵ ਨਹੀਂ ਪਾ ਸਕਦੇ ਕਿਉਂਕਿ (ਤੇ) ਉਹ ਤਾਂ ਆਪ ਬਹੁਤੇ ਕਰਮਾਂ, ਧਰਮਾਂ ਦੇ ਹੰਕਾਰ ਤੇ ਕਾਮ, ਕ੍ਰੋਧ ਆਦਿਕਾਂ ਦੇ (ਫੰਧਾ) ਫਾਹਿਆਂ ਵਿਚ ਫਸੇ ਹੋਏ ਹਨ।

ਨੋਟ : ਅਗਲੀਆਂ ਦੋ ਪੰਕਤੀਆਂ ਦੇ ਅਰਥ ਅੰਨਵੈ ਰੀਤੀ ਅਨੁਸਾਰ ਹੈ।

## ਜਹ ਤੇ ਉਪਜੀ ਤਹੀ ਸਮਾਨੀ; ਇਹ ਬਿਧਿ ਬਿਸਰੀ ਤਬ ਹੀ ॥

## ਪੰਡਿਤ ਗੁਣੀ ਸੂਰ ਹਮ ਦਾਤੇ; ਏਹਿ ਕਹਹਿ ਬਡ ਹਮ ਹੀ ॥੨॥

ਜਿਹੜੀ ਅੰਦਰ ਵਿਧੀ ਹੈ ਕਿ ਮੈਂ ਹੀ ਵੱਡਾ ਵਿਦਵਾਨ ਹਾਂ, ਮੇਰੇ ਤੋਂ ਬਿਨ੍ਹਾਂ ਹੋਰ ਕੋਈ ਵੀ ਵਿਦਵਾਨ ਨਹੀਂ ਹੈ, ਮੈਂ ਹੀ ਗੁਣੀ ਹਾਂ, ਮੈਂ ਹੀ ਵੱਡਾ (ਸੂਰ) ਸੂਰਮਾ ਹਾਂ ਅਤੇ ਮੈਂ ਹੀ (ਬਡ) ਵੱਡਾ ਦਾਤਾ ਹਾਂ। ਜਦੋਂ ਇਹ ਸਾਰੀ ਹੰਗਤਾ ਅੰਦਰੋਂ (ਬਿਸਰੀ) ਵਿਸਰ ਜਾਂਦੀ ਹੈ (ਤਬ ਹੀ) ਤਦੋਂ ਗਿਆਨ ਕਰਕੇ ਸਥੂਲ, ਸੂਖਮ, ਕਾਰਨ ਦੇਹ ਦੀ ਹੰਗਤਾ ਵੀ ਮਿਟ ਜਾਂਦੀ ਹੈ ਅਤੇ ਉਸ ਵੇਲੇ ਜੀਵ ਦੀ ਪਰਤਕ ਜੋਤ (ਜਹ) ਜਿਸ (ਤੇ) ਤੋਂ (ਉਪਜੀ) ਪੈਦਾ ਹੁੰਦੀ ਹੈ (ਤਹੀ) ਉਸੇ ਜੋਤੀ ਸਰੂਪ ਪ੍ਰਮੇਸ਼ਰ ਵਿਚ (ਸਮਾਨੀ) ਸਮਾ ਜਾਂਦੀ ਹੈ। **ਵਾ:** ਤਦੋਂ ਜਿਸ ਦੇ ਅਗਿਆਨ ਕਰਕੇ ਸ੍ਰਿਸ਼ਟੀ ਪੈਦਾ ਹੁੰਦੀ ਹੈ, ਉਸੇ ਦੇ ਗਿਆਨ ਕਰਕੇ ਅਭਾਵ ਹੋ ਜਾਂਦੀ ਹੈ। **ਵਾ:** ਜਿਸ ਵਾਹਿਗੁਰੂ ਤੋਂ ਵਿਛੜਨੇ ਕਰਕੇ ਸੰਸਾਰਾਕਾਰ ਬਿਰਤੀ ਪੈਦਾ ਹੁੰਦੀ ਸੀ, ਗਿਆਨ ਹੋਣ 'ਤੇ ਉਸੇ ਵਿਚ ਹੀ ਬਿਰਤੀ ਬ੍ਰਹਮਾਕਾਰ ਹੋ ਕੇ ਅਭੇਦ ਹੋ ਜਾਂਦੀ ਹੈ।

## ਜਿਸਹਿ ਬੁਝਾਏ ਸੋਈ ਬੂਝੈ; ਬਿਨੁ ਬੂਝੇ ਕਿਉ ਰਹੀਐ ॥

(ਜਿਸਹਿ) ਜਿਸ ਨੂੰ ਗੁਰੂ ਸਾਹਿਬ ਜੀ ਆਪਣੇ ਉਪਦੇਸ਼ ਦੁਆਰਾ ਤੱਤ ਪਦ ਦਾ ਲਖ ਅਰਥ (ਬੁਝਾਏ) ਸਮਝਾ ਦਿੰਦੇ ਹਨ, (ਸੋਈ) ਉਹੀ ਤ੍ਵੰ ਪਦ ਦੇ ਲਖ ਅਰਥ ਨੂੰ (ਬੂਝੈ) ਬੁੱਝਦਾ ਸਮਝਦਾ ਹੈ। **ਵਾ:** (ਜਿਸਹਿ) ਜਿਸ ਨੂੰ ਗੁਰੂ ਸਾਹਿਬ ਜੀ ਉਪਦੇਸ਼ ਦੁਆਰਾ (ਬੁਝਾਏ) ਸਮਝਾਉਂਦੇ ਹਨ। (ਸੋਈ) ਉਹੀ ਸ੍ਰਵਨ ਕਰਕੇ ਫਿਰ ਮੰਨਣ ਕਰਦਾ ਹੈ ਅਤੇ ਫਿਰ ਨਿਧਿਆਸਣ ਕਰ ਕੇ ਤੱਤ ਤ੍ਵੰ ਦਾ ਸੋਧਨ ਕਰਕੇ ਸਾਖਿਆਤ ਨੂੰ ਸਮਝਦਾ ਹੈ। ਇਸ ਲਈ ਅਸੀਂ ਸਤਿਗੁਰਾਂ ਤੋਂ ਪੁੱਛੇ ਬਿਨਾਂ ਆਤਮਾਨੰਦ ਵਿਚ (ਕਿਉ) ਕਿਸ ਪ੍ਰਕਾਰ ਇਸਥਿਤ ਰਹਿ ਸਕਾਂਗੇ। ਭਾਵ ਨਹੀਂ ਰਹਿ ਸਕਦੇ **ਵਾ:** ਜੰਮਣ ਮਰਣ ਤੋਂ ਰਹਿਤ ਕਿਵੇਂ ਹੋਵਾਂਗੇ। ਅਰਥਾਤ ਨਹੀਂ ਹੋ ਸਕਦੇ।

## ਸਤਿਗੁਰੁ ਮਿਲੈ ਅੰਧੇਰਾ ਚੂਕੈ; ਇਨ ਬਿਧਿ ਮਾਣਕੁ ਲਹੀਐ ॥੩॥

ਜੇਕਰ ਇਹ ਜੀਵ ਸਤਿਗੁਰੂ ਸੱਚੇ ਪਾਤਸ਼ਾਹ ਦੇ ਨਾਲ (ਮਿਲੈ) ਮਿਲ ਪਵੇ। ਤਾਂ ਜਨਮਾਂ-ਜਨਮਾਂਤਰਾਂ ਵਿਚ ਭਰਮਾਉਣ ਵਾਲਾ ਅਗਿਆਨ ਦੇ ਆਵਰਨ ਦਾ (ਅੰਧੇਰਾ) ਹਨੇਰਾ (ਚੂਕੈ) ਚੁੱਕਿਆ ਜਾਂਦਾ ਹੈ ਅਤੇ ਇਹ

ਸਤਿਗੁਰਾਂ ਦੇ ਉਪਦੇਸ਼ ਦੁਆਰਾ ਸ੍ਰਵਨ, ਮੰਨਣ, ਨਿਧਿਆਸਣ ਰੂਪ (ਬਿਧਿ) ਵਿਧੀ ਦੁਆਰਾ ਸਾਰਿਆਂ ਦੇ ਆਤਮਾ ਰੂਪ (ਮਾਨਕੁ) ਰਤਨ **ਵਾ:** (ਮਾਨ+ਕੁ) ਮਾਣ ਦੀ (ਕੁ) ਕੁਨੈਤ, ਕਨਾਤ ਕਰਾਉਣ ਵਾਲੇ ਭਾਵ ਮਾਣ ਨੂੰ ਰੋਕਣ ਵਾਲੇ **ਵਾ:** (ਕੁ) ਦੇਹ ਅਧਿਆਸ ਨੂੰ ਮੇਟਣ ਵਾਲੇ (ਮਾਣ) ਬ੍ਰਹਮ ਗਿਆਨ ਨੂੰ (ਲਹੀਐ) ਲਖ ਲੈਂਦਾ ਹੈ ਭਾਵ ਜਾਣ ਲੈਂਦਾ ਹੈ।

## ਤਜਿ ਬਾਵੇ ਦਾਹਨੇ ਬਿਕਾਰਾ; ਹਰਿ ਪਦੁ ਦ੍ਰਿੜੁ ਕਰਿ ਰਹੀਐ ॥

ਹੇ ਭਾਈ! ਤੂੰ ਆਪਣੇ (ਬਾਵੇ) ਖੱਬੇ ਪਾਸੇ ਤੇ (ਦਾਹਨੇ) ਸੱਜੇ ਪਾਸੇ ਦੇ ਸਾਰੇ (ਬਿਕਾਰਾ) ਵਿਕਾਰਾਂ ਨੂੰ (ਤਜਿ) ਛੱਡ ਦੇਣਾ ਕਰ। **ਵਾ:** (ਬਾਵੇ) ਖੱਬੇ ਪਾਸੇ ਵਾਲੇ ਪਾਪ ਤੇ (ਦਾਹਨੇ) ਸੱਜੇ ਪਾਸੇ ਵਾਲੇ ਪੁੰਨਾਂ ਦੋਹਾਂ ਦਾ ਤਿਆਗ ਕਰਨਾ ਕਰ। ਕਿਉਂਕਿ ਪਾਪ ਲੋਹੇ ਦੀ ਬੇੜੀ (ਹੱਥਕੜੀ) ਦੀ ਨਿਆਈਂ ਹਨ ਤੇ ਪੁੰਨ ਸੋਨੇ ਦੀ ਬੇੜੀ ਦੀ ਨਿਆਈਂ ਹਨ। **ਵਾ:** ਜੋ ਤੂੰ ਕਹਿੰਦਾ ਹੈ ਕਿ ਮੇਰੀ (ਬਾਵੇ) ਖੱਬੀ ਅੱਖ ਫਰਕਦੀ ਹੈ ਜਾਂ (ਦਾਹਨੇ) ਸੱਜੀ ਫਰਕਦੀ ਹੈ। **ਵਾ:** (ਬਾਵੇ) ਮੇਰਾ ਖੱਬਾ ਕੰਨ ਖੜਕਦਾ ਹੈ (ਦਾਹਨੇ) ਮੇਰਾ ਸੱਜਾ ਕੰਨ ਫਰਕਦਾ ਹੈ। **ਵਾ:** (ਬਾਵੇ) ਖੱਬੀ ਜਾਂ (ਦਾਹਨੇ) ਸੱਜੀ ਬਾਂਹ ਫਰਕਦੀ ਹੈ। ਇਹ ਵਹਿਮ ਭਰਮ ਵੀ (ਤਜਿ) ਛੱਡ ਦੇਣਾ ਕਰ ਤੇ ਵਿਕਾਰ ਵੀ ਛੱਡ ਦੇਣਾ ਕਰ ਅਤੇ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦੀ ਆਤਮਾਨੰਦ ਦੀ (ਪਦੁ) ਪਦਵੀ ਨੂੰ (ਦ੍ਰਿੜੁ) ਪੱਕੀ ਤਰ੍ਹਾਂ ਗ੍ਰਹਿਣ ਕਰਕੇ (ਰਹੀਐ) ਰਹਿਣਾ ਕਰ। **ਵਾ:** ਹਰੀ ਦੇ (ਪਦੁ) ਚਰਨ ਕਮਲਾਂ ਨੂੰ ਹਿਰਦੇ ਵਿਚ (ਦ੍ਰਿੜੁ) ਪ੍ਰਪੱਕ ਭਾਵਨਾ ਨਾਲ ਗ੍ਰਹਿਣ (ਕਰਿ) ਕਰਕੇ ਰੱਖਣਾ ਕਰ। ਫਿਰ ਤੈਨੂੰ ਵਾਹਿਗੁਰੂ ਦੇ ਸਰੂਪ ਦਾ ਅਨੰਦ ਆਵੇਗਾ।

## ਕਹੁ ਕਬੀਰ, ਗੂੰਗੈ ਗੁੜੁ ਖਾਇਆ; ਪੂਛੇ ਤੇ ਕਿਆ ਕਹੀਐ ॥੪॥੭॥੫੧॥

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਜਿਸ ਪ੍ਰਕਾਰ ਕਿਸੇ ਗੂੰਗੇ ਆਦਮੀ ਨੇ ਗੁੜ ਖਾ ਲਿਆ ਹੋਵੇ ਤਾਂ ਉਸ ਦੇ ਪਾਸੋਂ ਉਸ ਗੁੜ ਦੀ ਮਿਠਾਸ ਬਾਰੇ (ਪੂਛੇ) ਪੁੱਛਣ ਤੋਂ ਉਹ (ਕਿਆ) ਕੀ (ਕਹੀਐ) ਕਹਿ ਸਕਦਾ ਹੈ। ਭਾਵ ਬੋਲ ਕੇ ਕੁਝ ਨਹੀਂ ਦੱਸ ਸਕਦਾ। ਇਸੇ ਪ੍ਰਕਾਰ ਜੋ ਉਸ ਪ੍ਰਮੇਸਰ ਦਾ ਅਨੰਦ ਹੈ। ਉਸ ਨੂੰ ਰਸਨਾ ਕਰਕੇ ਦੱਸਿਆ ਨਹੀਂ ਜਾ ਸਕਦਾ। ਉਹ ਤਾਂ ਜਿੰਨ੍ਹਾਂ ਨੂੰ ਪ੍ਰਾਪਤ ਹੁੰਦਾ ਹੈ। ਉਹੀ ਸ੍ਵੈ ਅਨੁਭਵ ਕਰਕੇ ਜਾਣਦੇ ਹਨ।

## ਰਾਗੁ ਗਉੜੀ ਪੂਰਬੀ ਕਬੀਰ ਜੀ ੧ੴ ਸਤਿਗੁਰ ਪ੍ਰਸਾਦਿ ॥

**ਪਹਿਲੀ ਉਥਾਨਕਾ :**

ਕਬੀਰ ਸਾਹਿਬ ਜੀ ਨੇ ਇਕ ਜੋਗੀ ਦੀ ਸੰਗਤ ਕਰਕੇ ਜੋਗਾ ਅਭਿਆਸ ਸਿਖਿਆ ਸੀ। ਉਸ ਜੋਗੀ ਦੇ ਅੰਦਰ ਵੀ ਬੜੀ ਭਾਵਨਾ ਸੀ ਕਿ ਭਗਤ ਕਬੀਰ ਸਾਹਿਬ ਜੀ ਮਹਾਂਪੁਰਖ ਹਨ ਤੇ ਮੇਰੇ ਨਾਲੋਂ ਉੱਚੇ ਹਨ। ਕੁਝ ਸਮਾਂ ਪਾ ਕੇ ਉਹ ਜੋਗੀ ਚੜ੍ਹਾਈ ਕਰ ਗਿਆ। ਚੜ੍ਹਾਈ ਕਰਨ 'ਤੇ ਉਸਦੇ ਚੇਲਿਆਂ ਨੇ ਕਬੀਰ ਸਾਹਿਬ ਜੀ ਨੂੰ ਦੱਸਿਆ ਤਾਂ ਕਬੀਰ ਸਾਹਿਬ ਜੀ ਉਸਦੇ ਘਰ ਗਏ ਤੇ ਜਾ ਕੇ ਵੈਰਾਗਮਈ ਸ਼ਬਦ ਉਚਾਰਨ ਕੀਤਾ।

**ਦੂਸਰੀ ਉਥਾਨਕਾ :**

ਭਗਤ ਕਬੀਰ ਸਾਹਿਬ ਜੀ ਜਿਸ ਅਗੰਮ ਜੋਗੀ ਦੇ ਕੋਲ ਜੋਗ ਸਿੱਖਣ ਵਾਸਤੇ ਜਾਇਆ ਕਰਦੇ ਸੀ। ਜਿਸ ਵਕਤ ਉਹ ਜੋਗੀ ਚੜ੍ਹਾਈ ਕਰ ਗਿਆ, ਭਾਵ ਮਰ ਗਿਆ ਤਾਂ ਉਸ ਦੇ ਚੇਲਿਆਂ ਨੇ ਜੋਗੀ ਨੂੰ ਦੱਬ ਦਿੱਤਾ। ਜਦੋਂ ਕਬੀਰ ਸਾਹਿਬ ਜੀ ਉਥੇ ਗਏ ਤਾਂ ਉਥੇ ਜੋਗੀ ਦੀ ਜਗ੍ਹਾ ਨੂੰ ਦੇਖ ਕੇ ਉਦਾਸ ਹੋ ਗਏ ਤੇ ਇਹ ਸ਼ਬਦ ਉਚਾਰਨ ਕੀਤਾ।

*(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

ਨੋਟ : ਇਸ ਜੋਗੀ ਦੇ ਪ੍ਰਥਾਇ ਭਗਤ ਜੀ ਨੇ ਆਸਾ ਰਾਗੁ ਵਿਚ ਇਕ ਸ਼ਬਦ (**ਗਗਨ ਨਗਰ ਇਕ ਬੂੰਦ ਨ ਬਰਖੈ**) ਵੀ ਉਚਾਰਣ ਕੀਤਾ ਹੈ।

(੧) ਇਕ ਅਦ੍ਵੈਤ ਸਰੂਪ ਪ੍ਰਮੇਸਰ (ੴ) ਸਾਰਿਆਂ ਦਾ ਪ੍ਰਕਾਸ਼ਕ ਜੋ (ਸਤਿਗੁਰ) ਗੁਰੂ ਸਾਹਿਬ ਜੀ ਦੀ (ਪ੍ਰਸਾਦਿ) ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਅਰਥ ਨੰ: ੧

### ਜਹ ਕਛੁ ਅਹਾ ਤਹਾ ਕਿਛੁ ਨਾਹੀ; ਪੰਚ ਤਤੁ ਤਹ ਨਾਹੀ ॥

(ਜਹ) ਜਿਥੇ ਉਸ ਜੋਗੀ ਦਾ (ਕਛੁ) ਕੁੱਝ ਬੋਲਣਾ, ਚਲਣਾ ਆਦਿਕ ਵਿਹਾਰ (ਅਹਾ) ਹੋ ਰਿਹਾ ਸੀ। (ਤਹਾ) ਉੱਥੇ ਹੁਣ ਕੁਝ ਵੀ ਨਹੀਂ ਹੈ **ਵਾ:** ਜਿੱਥੇ ਬੈਠ ਕੇ ਜੋਗੀ (ਕਛੁ) ਕੁਝ ਖੰਡਾਂ, ਬ੍ਰਹਮੰਡਾਂ ਦੀਆਂ ਖ਼ਬਰਾਂ ਦੱਸਦਾ ਸੀ ਕਿ ਮੈਨੂੰ ਦੇਵੀ ਦੇਵਤਿਆਂ ਦਾ ਦੂਰ ਦਰਸ਼ਨ ਹੁੰਦਾ ਹੈ, ਦੂਰ ਸ੍ਰਵਣ ਹੁੰਦਾ ਹੈ ਅਤੇ ਸਵਰਗ ਵਿੱਚ ਹੋ ਰਹੀਆਂ ਇੰਦਰ ਦੀਆਂ ਗੱਲਾਂ ਦਾ ਵੀ ਪਤਾ ਲੱਗਦਾ ਹੈ। (ਤਹ) ਉੱਥੇ ਹੁਣ ਕੁੱਝ ਵੀ ਨਹੀਂ ਹੈ। ਫਿਰ ਜਿੱਥੇ ਜੋਗੀ ਆਪਣੇ ਸਰੀਰ ਨਾਲ ਸਾਰੇ ਵਿਹਾਰ ਕਰਦਾ ਸੀ (ਤਹ) ਉਥੇ ਹੀ ਹੁਣ (ਪੰਚ) ਪੰਜਾਂ (ਤਤੁ) ਤੱਤਾਂ ਤੋਂ ਬਣੀ ਦੇਹੀ ਦੀ ਵੀ ਕੋਈ ਸੋਝੀ ਨਹੀਂ ਹੈ **ਵਾ:** ਜਿਹੜਾ ਆਖਦਾ ਸੀ ਕਿ ਜਦੋਂ ਮੈਂ ਧਿਆਨ ਲਗਾਉਂਦਾ ਹਾਂ ਤਾਂ ਮੈਨੂੰ *ਪੰਜਾਂ ਤੱਤਾਂ ਦੇ ਰੰਗ ਵੀ ਪ੍ਰਤੀਤ ਹੁੰਦੇ ਹਨ। ਹੁਣ ਉਥੇ ਪੰਜਾਂ ਤੱਤਾਂ ਦੇ ਰੰਗ ਵੀ ਪ੍ਰਤੀਤ ਨਹੀਂ ਹੁੰਦੇ ਹਨ। **ਵਾ:** ਜੋ ਕਹਿੰਦਾ ਸੀ ਕੇ ਗੋਡਿਆਂ ਤੱਕ ਧਰਤੀ ਦਾ ਧਿਆਨ ਕਰਨੇ ਕਰਕੇ ਕੋਈ ਮੈਨੂੰ ਧਰਤੀ ਵਿਚ ਦੱਬ ਨਹੀਂ ਸਕਦਾ। ਪਾਨੀ ਦਾ ਲੱਕ ਤੱਕ ਧਿਆਨ ਕਰਨੇ ਕਰਕੇ ਕੋਈ ਮੈਨੂੰ ਡੋਬ ਨਹੀਂ ਸਕਦਾ। ਨਾਭੀ ਦੇ ਧਿਆਨ ਕਰਕੇ ਅੱਗ ਮੈਨੂੰ ਸਾੜ ਨਹੀਂ ਸਕਦੀ। ਪੌਣ ਦਾ ਧਿਆਨ ਕਰਨੇ ਕਰਕੇ ਹਵਾ ਮੈਨੂੰ ਉਡਾ ਨਹੀਂ ਸਕਦੀ ਅਤੇ ਚੋਟੀ ਤੱਕ ਧਿਆਨ ਕਰਕੇ ਮੈਨੂੰ ਸਾਰੇ ਬ੍ਰਹਮੰਡਾ ਦੀਆਂ ਗੱਲਾਂ ਸੁਣਦੀਆਂ ਹਨ। ਹੁਣ ਇਹ (ਪੰਚ) ਪੰਜਾਂ ਤੱਤਾਂ ਦੀ ਧਾਰਨਾ ਵੀ ਉਥੇ ਨਹੀਂ ਰਹੀ।

### ਇੜਾ ਪਿੰਗੁਲਾ ਸੁਖਮਨ ਬੰਦੇ; ਏ ਅਵ ਗਨ ਕਤ ਜਾਹੀ ॥੧॥

ਹੇ ਜੋਗੀ ! ਅੱਗੇ ਤਾਂ ਤੂੰ ਕਹਿੰਦਾ ਸੀ ਕਿ ਜਦੋਂ ਮੇਰੇ ਸਰੀਰ ਵਿੱਚ ਗਰਮਾਇਸ਼ ਵਧੀ ਹੋਵੇ, ਤਾਂ ਮੈਂ (ਇੜਾ) ਨਾਸਾਂ ਦੇ ਖੱਬੇ ਪਾਸੇ ਵਾਲੀ ਚੰਦ੍ਰਮਾ ਦੀ ਸੁਰ ਦੁਆਰਾ ਆਪਣੇ ਪ੍ਰਾਣਾਂ ਨੂੰ ਦਸਮ ਦੁਆਰ ਵਿੱਚ ਚੜ੍ਹਾਉਂਦਾ ਹਾਂ ਅਤੇ ਜਦੋਂ ਠੰਡ ਵਰਤੀ ਹੋਵੇ, ਤਾਂ (ਪਿੰਗੁਲਾ) ਸੱਜੇ ਪਾਸੇ ਵਾਲੀ ਸੂਰਜ ਦੀ ਸੁਰ ਦੁਆਰਾ ਪ੍ਰਾਨ ਚੜ੍ਹਾ ਲੈਂਦਾ ਹਾਂ। ਫਿਰ ਤੂੰ ਕਹਿੰਦਾ ਸੀ ਕਿ ਮੈਂ ਤ੍ਰਿਕੁਟੀ ਅੰਦਰਲੀ ਸੁਖਮਨਾ ਨਾੜੀ ਅੰਦਰ ਬਾਰਾਂ ਵਾਰ ਓਅੰਕਾਰ ਉਚਾਰ ਕੇ ਸਵਾਸ ਚੜ੍ਹਾਉਂਦਾ ਹਾਂ, ਸੋਲਾਂ ਵਾਰ ਉਚਾਰ ਕੇ ਠਹਿਰਾਉਂਦਾ ਹਾਂ ਤੇ ਚੌਵੀ ਵਾਰ ਉਚਾਰਦਾ ਹੋਇਆ ਉਤਾਰਦਾ ਹਾਂ ਅਤੇ ਜਾਲੰਧਰ ਬੰਧ ਲਾ ਕੇ ਬ੍ਰਹਮਚਰਜ ਨੂੰ ਮੱਥੇ ਵਿੱਚ ਰੋਕ ਲੈਂਦਾ ਹਾਂ **ਵਾ:** ਏਡੀ ਬੰਧ ਲਾ ਕੇ ਅਪਾਨ ਵਾਯੂ ਨੂੰ ਵੀ ਰੋਕ ਛੱਡਦਾ ਹਾਂ। ਇਹ ਜੋ ਤੇਰੀ ਪ੍ਰਾਣਾਂ ਨੂੰ ਦਸਮ ਦੁਆਰ ਵਿਚ ਚੜ੍ਹਾਉਣ, ਰੋਕਣ ਤੇ ਉਤਾਰਨ ਵਾਲੀ (ਗਨ) ਗਿਣਤੀ ਸੀ ਉਹ (ਅਵ) ਹੁਣ (ਕਤ) ਕਿਥੇ (ਜਾਹੀ) ਚਲੀ ਗਈ।

### ਤਾਗਾ ਤੂਟਾ ਗਗਨੁ ਬਿਨਸਿ ਗਇਆ; ਤੇਰਾ ਬੋਲਤੁ ਕਹਾ ਸਮਾਈ ॥

ਹੇ ਜੋਗੀ ! ਹੁਣ ਤੇਰਾ ਸੁਆਸਾਂ ਰੂਪ (ਤਾਗਾ) ਧਾਗਾ (ਤੂਟਾ) ਟੁੱਟ ਗਿਆ ਹੈ ਅਤੇ ਦਸਵੇਂ ਦੁਆਰ ਰਾਹੀਂ ਸੁਆਸ

* **ਪੰਜਾਂ ਤੱਤਾਂ ਦੇ ਰੰਗ :** ੧. ਅਕਾਸ਼ ਦਾ ਨੀਲਾ, ੨. ਹਵਾ ਦਾ ਹਰਾ, ੩. ਅੱਗ ਦਾ ਲਾਲ, ੪. ਪਾਣੀ ਦਾ ਚਿੱਟਾ, ੫. ਧਰਤੀ ਦਾ ਪੀਲਾ।

ਛੱਡਣ ਕਰਕੇ ਤੇਰਾ (ਗਗਨੁ) ਦਸਵਾਂ ਦੁਆਰ ਵੀ (ਬਿਨਸਿ) ਨਾਸ਼ ਹੋ ਗਿਆ ਹੈ, ਫਟ ਗਿਆ ਹੈ। ਫਿਰ ਪਹਿਲਾਂ ਤੂੰ ਜਿਹੜੇ ਬਹੁਤ ਸੁੰਦਰ ਤੇ ਮਿੱਠੇ ਬਚਨ (ਬੋਲਤੁ) ਬੋਲਦਾ ਹੁੰਦਾ ਸੀ ਕਿ ਆਓ ਮਹਾਤਮਾ ਜੀ, ਆਓ ਪਿਆਰੇ ਜੀ, ਉਹ ਤੇਰਾ ਬੋਲਚਾਲ ਹੁਣ (ਕਹਾ) ਕਿੱਥੇ ਜਾ ਕੇ (ਸਮਾਈ) ਸਮਾ ਗਿਆ ਹੈ? ਭਾਵ ਅੱਜ ਤੂੰ ਆਪਣੇ ਮੂੰਹੋਂ ਕੁਝ ਵੀ ਨਹੀਂ ਬੋਲ ਰਿਹਾ ਹੈਂ।

## ਏਹ ਸੰਸਾ ਮੋਕਉ ਅਨਦਿਨੁ ਬਿਆਪੈ; ਮੋਕਉ ਕੋ ਨ ਕਹੈ ਸਮਝਾਈ ॥੧॥ ਰਹਾਉ ॥

ਭਗਤ ਕਬੀਰ ਸਾਹਿਬ ਜੀ ਕਹਿੰਦੇ ਕਿ ਇਹ (ਸੰਸਾ) ਸ਼ੰਕਾ ਮੈਨੂੰ ਵੀ ਰਾਤ ਦਿਨ ਵਿਆਪ ਰਿਹਾ ਸੀ ਅਤੇ ਤੁਸੀਂ ਵੀ ਆਪਣੇ ਸੰਸੇ ਦੀਆਂ ਗੱਲਾਂ ਮੈਨੂੰ ਦੱਸਦੇ ਹੁੰਦੇ ਸੀ। ਹੁਣ (ਮੋਕਉ) ਮੈਨੂੰ ਕੋਈ ਵੀ ਸਮਝਾ ਕੇ ਦੱਸ ਨਹੀਂ ਰਿਹਾ। **ਵਾ:** ਇਹ ਸ਼ੰਕਾ ਜਗਿਆਸਾ ਅਵਸਥਾ ਵਿਚ ਮੈਨੂੰ ਵੀ ਲੱਗਦਾ ਸੀ ਕਿ ਬੋਲਣ ਵਾਲਾ ਕਿੱਥੇ ਸਮਾ ਜਾਂਦਾ ਹੈ। ਪਰ (ਮੋਕਉ) ਮੈਨੂੰ (ਕੋ) ਕੋਈ ਵੀ (ਕਹੈ) ਕਹਿ ਕੇ (ਸਮਝਾਈ) ਸਮਝਾਉਂਦਾ ਨਹੀਂ ਸੀ।

## ਜਹ ਬਰਭੰਡੁ ਪਿੰਡੁ ਤਹ ਨਾਹੀ; ਰਚਨਹਾਰੁ ਤਹ ਨਾਹੀ ॥

ਹੇ ਜੋਗੀ! ਪਹਿਲਾਂ (ਜਹ) ਜਿੱਥੇ ਤੂੰ ਖੰਡਾਂ (ਬਰਭੰਡੁ) ਬ੍ਰਹਿਮੰਡਾਂ ਦੀਆਂ ਗੱਲਾਂ ਦੱਸਦਾ ਹੁੰਦਾ ਸੀ ਕਿ ਫਲਾਣੇ-ਫਲਾਣੇ ਬ੍ਰਹਿਮੰਡ ਵਿੱਚ ਇਹ ਕੁੱਝ ਹੋ ਰਿਹਾ ਹੈ। (ਤਹ) ਉੱਥੇ ਹੁਣ, ਤੈਨੂੰ ਆਪਣੇ (ਪਿੰਡੁ) ਸਰੀਰ ਦਾ ਵੀ ਪਤਾ ਨਹੀਂ ਹੈ। ਪਹਿਲਾਂ ਤੇਰਾ ਮਨ ਸੰਕਲਪਾਂ ਨੂੰ ਰਚਦਾ ਰਹਿੰਦਾ ਸੀ। ਪਰ (ਤਹ) ਉੱਥੇ ਹੁਣ ਤੇਰਾ ਸੰਕਲਪ (ਰਚਨਹਾਰੁ) ਰਚਨ ਵਾਲਾ ਮਨ ਵੀ (ਨਾਹੀ) ਨਹੀਂ ਹੈ। ਭਾਵ ਤੇਰਾ ਮਨ ਵੀ ਸਮਾਪਤ ਹੋ ਗਿਆ, ਨਾਸ਼ ਹੋ ਗਿਆ ਹੈ।

ਜੋਗੀ ਦੇ ਚੇਲਿਆਂ ਨੇ ਪ੍ਰਸ਼ਨ ਕੀਤਾ, "ਭਗਤ ਜੀ! ਫਿਰ ਸਾਡਾ ਗੁਰੂ ਜੋਗੀ ਕਿੱਥੇ ਚਲਿਆ ਗਿਆ?' ਇਹ ਸੁਣਕੇ ਭਗਤ ਜੀ ਆਖਦੇ ਹਨ:

## ਜੋੜਣਹਾਰੋ ਸਦਾ ਅਤੀਤਾ; ਇਹ ਕਹੀਐ ਕਿਸੁ ਮਾਹੀ ॥੨॥

ਹੇ ਭਾਈ! ਜੋਗੀ ਕਹਿੰਦਾ ਹੁੰਦਾ ਸੀ ਕਿ ਦਸਮ ਦੁਆਰ ਵਿਚ ਸਮਾਧੀ ਜੋੜਨ ਵਾਲਾ ਮੇਰਾ ਜੀਵ ਆਤਮਾ ਸਦਾ ਹੀ (ਅਤੀਤਾ) ਅਸੰਗ ਹੈ ਹੁਣ ਅਸੀਂ ਇਹ ਕਿਸ ਪ੍ਰਕਾਰ ਕਹੀਏ ਕਿ ਜੋਗੀ ਕਿਸ (ਮਾਹੀ) ਵਿਚ ਚਲਾ ਗਿਆ ਹੈ? **ਵਾ:** ਕਿਸ ਪਾਸੇ ਕਿਸ ਦਿਸ਼ਾ ਵੱਲ ਚਲਾ ਗਿਆ ਹੈ ਭਾਵ ਨਹੀਂ ਦਸ ਸਕਦੇ।

**ਅਥਵਾ :** ਜੋ ਪ੍ਰਾਲਬਧ ਅਨੁਸਾਰ ਮਨ ਅਤੇ 'ਪ੍ਰਾਣਕਲਾ' ਆਦਿਕਾਂ ਨੂੰ ਸਰੀਰ ਵਿਚ (ਜੋੜਣਹਾਰੋ) ਜੋੜਨ ਵਾਲਾ ਆਤਮਾ ਸਦਾ (ਅਤੀਤਾ) ਅਸੰਗ ਰਹਿੰਦਾ ਹੈ। ਇਹ ਜੋੜਨ ਦੀ ਸ਼ਕਤੀ ਉਸ ਆਤਮਾ ਤੋਂ ਬਗੈਰ ਕਿਸ (ਮਾਹੀ) ਵਿਚ ਦੱਸੀਏ? ਭਾਵ ਕਿਸੇ ਵਿਚ ਵੀ ਐਸੀ ਸ਼ਕਤੀ ਨਹੀਂ ਹੈ।

## ਜੋੜੀ ਜੁੜੈ ਨ ਤੋੜੀ ਤੂਟੈ; ਜਬ ਲਗੁ ਹੋਇ ਬਿਨਾਸੀ ॥

ਪਹਿਲਾਂ ਜਦੋਂ ਜੋਗਾ ਅਭਿਆਸ ਕਰਨਾ ਨਹੀਂ ਸਿੱਖਿਆ ਸੀ, ਉਦੋਂ ਇਸ ਦੀ ਬਿਰਤੀ ਜੋੜੀ ਹੋਈ ਵੀ (ਜੁੜੈ ਨ) ਜੁੜਦੀ ਨਹੀਂ ਸੀ ਅਤੇ ਜਦੋਂ ਜੋਗ ਕਲਾ ਸਿੱਖ ਲਈ ਤਾਂ ਫਿਰ (ਤੋੜੀ) ਤੋੜਦਿਆਂ ਵੀ ਹੋਇਆਂ ਵੀ ਟੁੱਟਦੀ ਨਹੀਂ ਸੀ। ਫਿਰ (ਜਬ ਲਗੁ) ਜਦੋਂ ਤੱਕ ਇਹ (ਬਿਨਾਸੀ) ਆਸਾ ਤੋਂ ਬਿਨਾਂ (ਹੋਇ) ਹੋ ਰਿਹਾ ਸੀ। ਉਦੋਂ ਤੱਕ ਇਸ ਦੇ ਦਸਮ ਦੁਆਰ ਵਿਚ ਪ੍ਰਾਣ ਟਿਕ ਰਹੇ ਸਨ।

**ਅਥਵਾ :** **ਅੰਨਵੈ :** (ਜਬ ਲਗੁ ਹੋਇ) ਜਦੋਂ ਤੱਕ ਪ੍ਰਾਲਬਧ ਸੀ (ਨ ਤੋੜੀ ਤੂਟੈ) ਤਦੋਂ ਤੱਕ ਇਹ ਪ੍ਰਾਣ ਕਲਾ ਕਿਸੇ ਦੀ

ਤੋੜੀ ਹੋਈ ਟੁੱਟਦੀ ਨਹੀਂ ਹੈ। (ਜਬ ਲਗੁ ਹੋਇ ਬਿਨਾਸੀ) ਜਦੋਂ ਪ੍ਰਾਲਬਧ ਨਾਸ਼ ਹੋ ਗਈ ਤਾਂ (ਜੋੜੀ ਜੁੜੈ ਨ) ਤਾਂ ਕਿਸੇ ਦੀ ਜੋੜੀ ਹੋਈ ਜੁੜਦੀ ਨਹੀਂ ਹੈ।

## ਕਾ ਕੋ ਠਾਕੁਰੁ, ਕਾ ਕੋ ਸੇਵਕੁ; ਕੋ ਕਾਹੂ ਕੈ ਜਾਸੀ ॥੩॥

ਹੇ ਭਾਈ! ਹੁਣ ਜਦੋਂ ਪ੍ਰਾਲਬਧ ਹੀ ਸਮਾਪਤ ਹੋ ਗਈ ਹੈ ਤਾਂ (ਕੋ) ਕੌਣ ਕਿਸੇ (ਕਾ) ਦਾ (ਠਾਕੁਰੁ) ਸੁਆਮੀ ਹੈ, (ਕੋ) ਕੌਣ ਕਿਸੇ (ਕਾ) ਦਾ ਸੇਵਕ ਹੈ? ਅਤੇ (ਕੋ) ਕੌਣ (ਕਾਹੂ) ਕਿਸੇ (ਕੈ) ਦੇ ਪਾਸ ਉਪਦੇਸ਼ ਲੈਣ ਵਾਸਤੇ (ਜਾਸੀ) ਜਾਵੇਗਾ? ਭਾਵ ਜਦੋਂ ਜੋਗੀ ਹੀ ਚੜ੍ਹਾਈ ਕਰ ਗਿਆ ਤਾਂ ਹੁਣ ਨਾ ਹੀ ਤੁਹਾਡਾ ਕੋਈ ਮਾਲਕ ਹੈ, ਨਾ ਹੀ ਤੁਸੀਂ ਕਿਸੇ ਦੇ ਸੇਵਕ ਹੋ ਅਤੇ ਨਾ ਹੀ ਸਾਨੂੰ ਇਥੇ ਆਉਣ ਦੀ ਕੋਈ ਲੋੜ ਹੈ।

**ਪ੍ਰਸ਼ਨ :** ਚੇਲਿਆ ਨੇ ਫਿਰ ਪੁੱਛਿਆ "ਮਹਾਰਾਜ! ਕਿਰਪਾ ਕਰਕੇ ਇਹ ਤਾਂ ਦੱਸੋ ਕਿ ਸਾਡਾ ਗੁਰੂ ਕਿਥੇ ਚਲਿਆ ਗਿਆ ਹੈ?"

## ਕਹੁ ਕਬੀਰ ਲਿਵ ਲਾਗਿ ਰਹੀ ਹੈ ; ਜਹਾ ਬਸੇ ਦਿਨ ਰਾਤੀ ॥

**ਉਤਰ :** ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਹੇ ਜੋਗੀ ਦੇ ਚੇਲਿਓ! (ਜਹਾ) ਜਿਥੇ ਤੁਹਾਡੇ ਗੁਰੂ ਜੋਗੀ ਦੀ ਵਾਸ਼ਨਾ ਅਨੁਸਾਰ ਦਿਨ ਰਾਤ ਲਿਵ (ਲਾਗਿ) ਲੱਗ ਰਹੀ ਸੀ, ਉਥੇ ਹੀ ਜਾ (ਬਸੇ) ਵਸਿਆ ਹੈ। ਭਾਵ ਜੋਗੀਆਂ ਨੂੰ ਬ੍ਰਹਮ ਲੋਕ ਦੀ ਇੱਛਾ ਹੁੰਦੀ ਹੈ। ਇਸ ਕਰਕੇ ਇਸ ਜੋਗੀ ਨੂੰ ਵੀ ਬ੍ਰਹਮ ਲੋਕ ਦੀ ਪ੍ਰਾਪਤੀ ਹੋ ਗਈ ਹੈ।

## ਉਆ ਕਾ ਮਰਮੁ ਓਹੀ ਪਰੁ ਜਾਨੈ; ਓਹੁ ਤਉ ਸਦਾ ਅਬਿਨਾਸੀ ॥੪॥੧॥੫੨॥

ਇਹ ਪੰਕਤੀ ਸੁਣ ਕੇ ਜੋਗੀ ਦੇ ਚੇਲੇ ਕਹਿਣ ਲੱਗੇ ਕੇ ਮਹਾਰਾਜ ਸਾਨੂੰ ਅੱਧੀ ਪੰਕਤੀ ਦਾ ਅਰਥ ਤਾਂ ਸਮਝ ਲੱਗ ਗਿਆ ਹੈ ਕਿ (ਉਆ) ਉਸ ਜੋਗੀ ਦਾ (ਮਰਮੁ) ਭੇਦ ਤਾਂ ਉਹੋ ਹੀ (ਪਰੁ) ਵਿਸ਼ੇਸ ਕਰਕੇ (ਜਾਨੈ) ਜਾਣਦਾ ਹੈ। ਪਰ ਉਸ ਦੀ ਦੇਹ ਤਾਂ ਨਾਸ਼ ਹੋ ਗਈ ਹੈ, ਫਿਰ ਤੁਸੀਂ ਅਬਿਨਾਸੀ ਕਹਿ ਕੇ 'ਓਹੁ' ਕਿਸ ਨੂੰ ਆਖਿਆ ਹੈ?

**ਉੱਤਰ :** ਉਹ ਤਾਂ ਅਸੀਂ ਪ੍ਰਮੇਸਰ ਨੂੰ ਕਹਿੰਦੇ ਹਾਂ। ਜਿਹੜਾ ਸਦਾ (ਅਬਿਨਾਸੀ) ਨਾਸ਼ ਤੋਂ ਰਹਿਤ ਹੈ ਅਤੇ ਉਸ ਪ੍ਰਸੇਸ਼ਰ ਦਾ ਭੇਤ ਦਾ ਉਹੀ ਪ੍ਰਮੇਸ਼ਰ ਹੀ (ਪਰ) ਵਿਸ਼ੇਸ਼ ਕਰਕੇ ਜਾਣਦਾ ਹੈ।

ਇਸ ਸ਼ਬਦ ਦੇ ਪਹਿਲੇ ਅਰਥ ਵਿਚ ਭਗਤ ਕਬੀਰ ਸਾਹਿਬ ਜੀ ਜੋਗੀ ਦੇ ਅੰਤ ਸਮੇਂ ਦੇ ਹਾਲਤ ਦੱਸ ਕੇ ਸਮਝਾਉਂਦੇ ਹਨ ਕਿ ਭਾਵੇਂ ਕੋਈ ਕਿੰਨਾ ਵੀ ਜੋਗ ਕਮਾ ਲਵੇ ਪਰ ਅੰਤ ਨੂੰ ਉਸ ਨੂੰ ਕੋਈ ਸੋਝੀ ਨਹੀਂ ਰਹਿੰਦੀ।

## ਅਰਥ ਨੰ : ੨

ਗਿਆਨ ਕਾਂਡ ਦੁਆਰਾ ਗਿਆਨਵਾਨ ਪੁਰਖ ਦੀ ਅਵਸਥਾ ਦਾ ਕਥਨ ਕਰਦੇ ਹਨ।

### ਜਹ ਕਛੁ ਅਹਾ ਤਹਾ ਕਿਛੁ ਨਾਹੀ; ਪੰਚ ਤਤੁ ਤਹ ਨਾਹੀ ॥

ਹੇ ਭਾਈ! (ਜਹ) ਜਿਸ ਅਗਿਆਨ ਕਾਲ ਵਿਚ ਇਹ ਸੰਸਾਰ (ਕਛੁ) ਕੁਝ ਸੱਤ ਭਾਸਦਾ ਸੀ ਭਾਵ ਪ੍ਰਤੀਤ ਹੁੰਦਾ ਸੀ। (ਤਹਾ) ਉਥੇ ਹੁਣ ਗਿਆਨ ਕਾਲ ਵਿਚ ਕੁਝ ਵੀ ਨਜ਼ਰ (ਨਾਹੀ) ਨਹੀਂ ਆਉਂਦਾ। ਸਭ ਮਿਥਿਆ ਹੀ ਪ੍ਰਤੀਤ ਹੁੰਦਾ ਹੈ। ਫਿਰ ਪਹਿਲਾਂ ਜੋ ਪੰਜਾਂ ਤੱਤਾਂ ਦੇ ਧਿਆਨ ਵਿਚ ਜੁੜੇ ਰਹਿੰਦੇ ਸੀ। ਉੱਥੇ ਹੁਣ ਬ੍ਰਹਮ ਗਿਆਨ ਵਿਚ ਇੰਨ੍ਹਾਂ ਪੰਜਾਂ ਤੱਤਾਂ ਦੀ ਵੀ ਪ੍ਰਤੀਤੀ ਨਹੀਂ ਹੁੰਦੀ। ਭਾਵ ਜਿਸਨੂੰ ਗਿਆਨ ਹੋ ਗਿਆ ਉਸਦੀ ਨਿਗ੍ਹਾ ਵਿਚ ਪੰਜਾਂ ਤੱਤਾਂ ਦਾ ਅਕਾਰ ਵੀ ਪ੍ਰਤੀਤ ਨਹੀਂ ਹੁੰਦਾ। **ਵਾ:** ਪੰਜਾਂ ਤੱਤਾਂ ਦੀ ਧਾਰਨਾ ਵੀ ਪ੍ਰਤੀਤ ਨਹੀਂ ਹੁੰਦੀ। **ਵਾ:** ਪੰਜਾਂ ਤੱਤਾਂ ਦੇ ਕਾਰਜ ਕਾਮਾਦਿਕ ਵਿਕਾਰ ਵੀ ਨਹੀਂ ਰਹਿੰਦੇ।

**ਨਹ ਸਿਵ ਸਕਤੀ ਜਲੁ ਨਹੀ ਪਵਨਾ ਤਹ ਅਕਾਰੁ ਨਹੀ ਮੇਦਨੀ ॥** (ਅੰਗ : ੯੮੩)

**ਇੜਾ ਪਿੰਗੁਲਾ ਸੁਖਮਨ ਬੰਦੇ; ਏ ਅਵ ਗਨ ਕਤ ਜਾਹੀ ॥੧॥**

ਜਿਹੜਾ (ਇੜਾ) ਖੱਬੀ ਸੁਰ ਦੁਆਰਾ ਪ੍ਰਾਣਾਂ ਨੂੰ ਚੜ੍ਹਾਉਣਾ ਸੀ, (ਪਿੰਗੁਲਾ) ਸੱਜੀ ਸੁਰ ਦੁਆਰਾ ਪ੍ਰਾਣ ਉਤਾਰਨੇ ਜਾਂ ਚੜਾਉਣੇ ਸੀ ਅਤੇ (ਸੁਖਮਨ) ਸੁਖਮਨਾ ਨਾੜੀ ਵਿਚ ਪੌਣ ਨੂੰ ਏਡੀ ਬੰਧ, ਜਾਲੰਧਰ ਬੰਧ ਆਦਿਕ (ਬੰਦੇ) ਬੰਨ੍ਹ ਲਗਾ ਕੇ ਰੋਕ ਕੇ ਰੱਖਣਾ ਸੀ। **ਵਾ:** ਜੋ ਇੜਾ, ਪਿੰਗਲਾ, ਸੁਖਮਨਾ ਵਿਚ ਸਵਾਸਾਂ ਨੂੰ ਬੰਨ੍ਹਣਾ ਸੀ (ਅਵ) ਹੁਣ ਵਿਸ਼ੇਸ ਕਰਕੇ ਇਹ ਪੂਰਕ, ਰੇਚਕ ਆਦਿਕ ਕਿਰਿਆਵਾਂ ਦੀ ਗਿਣਤੀ ਵੀ ਚੱਲੀ ਗਈ ਹੈ। **ਵਾ:** ਇਹ ਕਾਮ, ਕ੍ਰੋਧ ਆਦਿਕ ਸਾਰੇ (ਅਵਗਨ) ਅਉਗੁਣ ਵੀ ਚਲੇ ਗਏ ਹਨ।

**ਤਾਗਾ ਤੂਟਾ ਗਗਨੁ ਬਿਨਸਿ ਗਇਆ; ਤੇਰਾ ਬੋਲਤੁ ਕਹਾ ਸਮਾਈ ॥**

ਬ੍ਰਹਮ ਗਿਆਨੀ ਦਾ ਮੋਹ ਰੂਪ ਤਾਗਾ ਵੀ ਟੁੱਟ ਗਿਆ ਹੈ ਅਤੇ ਉਹਨਾਂ ਦਾ ਲੋਭ ਰੂਪ *(ਗਗਨੁ) ਅਕਾਸ਼ ਵੀ (ਬਿਨਸਿ) ਵਿਸ਼ੇਸ ਕਰਕੇ ਨਾਸ਼ ਹੋ ਗਿਆ ਹੈ ਫਿਰ ਪਹਿਲਾਂ ਜੋ (ਤੇਰਾ) ਮੇਰ ਤੇਰ ਦੇ (ਬੋਲਤੁ) ਬਚਨ ਬੋਲਦੇ ਸੀ। ਕਿ ਇਹ ਕਰਤੱਬ ਤੇਰਾ ਤੇ ਇਹ ਕਰਤੱਬ ਮੇਰਾ ਹੈ। ਇਹ ਸਾਰੇ (ਬੋਲਤੁ) ਬੋਲਚਾਲ ਦੇ ਬਚਨ ਹੁਣ (ਕਹਾ) ਕਿੱਥੇ ਹਨ। ਭਾਵ ਕਿਤੇ ਨਹੀਂ ਹਨ।

**ਏਹ ਸੰਸਾ ਮੋਕਉ ਅਨਦਿਨੁ ਬਿਆਪੈ; ਮੋਕਉ ਕੋ ਨ ਕਹੈ ਸਮਝਾਈ ॥੧॥ ਰਹਾਉ ॥**

ਉਹ ਪਹਿਲਾਂ ਅਗਿਆਨ ਕਾਲ ਵਿਚ ਤਾਂ ਕਹਿੰਦੇ ਹਨ ਕਿ (ਮੋਕਉ) ਮੈਨੂੰ ਇਹ (ਸੰਸਾ) ਪ੍ਰਮਾਣਗਤ, ਪ੍ਰਮੇਯਗਤ ਅਤੇ ਵਿਪਰਜੈ ਆਦਿਕ ਸੰਸੇ (ਅਨਦਿਨੁ) ਰਾਤ ਦਿਨ (ਬਿਆਪੈ) ਬਿਆਪਦੇ ਸਨ। ਪਰ ਹੁਣ ਗਿਆਨ ਕਾਲ ਵਿਚ (ਕਹੈ) ਕਹਿੰਦੇ ਹਨ ਕਿ ਗੁਰੂ ਸਾਹਿਬ ਦੇ ਸਮਝਾਉਣ ਕਰਕੇ (ਮੋਕਉ) ਮੈਨੂੰ (ਸਮਝ+ਆਈ) ਸਮਝ (ਆਈ) ਆ ਗਈ ਹੈ। ਜਿਸ ਕਰਕੇ ਹੁਣ ਸਾਡਾ ਕੋਈ (ਸੰਸਾ) ਸ਼ੰਕਾ ਨਹੀਂ ਰਿਹਾ।

**ਅਥਵਾ :** ਇਹ ਜੋ ਪ੍ਰਮਾਣਗਤ, ਪ੍ਰਮੇਯਗਤ ਆਦਿਕ ਸੰਸਾ ਰਾਤ ਦਿਨ ਲੱਗਾ ਹੋਇਆ ਸੀ। ਇਹ ਹੁਣ (ਮੋਕਉ) ਮੈਨੂੰ ਕੋਈ ਵੀ ਨਹੀਂ ਹੈ। ਕਿਉਂਕਿ ਗੁਰੂ ਸਾਹਿਬ ਜੀ ਨੇ ਮੈਨੂੰ ਕਹਿ ਕੇ ਸਮਝਾ ਦਿੱਤਾ ਹੈ ਕਿ ਇਹ ਸਭ ਕਲਪਿਤ ਹੈ।

**ਜਹ ਬਰਭੰਡੁ ਪਿੰਡੁ ਤਹ ਨਾਹੀ; ਰਚਨਹਾਰੁ ਤਹ ਨਾਹੀ ॥**

ਅੱਗੇ ਜਿਥੇ ਬ੍ਰਹਮੰਡਾਂ ਦੀ ਕਲਪਨਾ ਕਰਦੇ ਹੁੰਦੇ ਸੀ। ਹੁਣ ਉਥੇ ਹੀ (ਪਿੰਡੁ) ਦੇਹ ਦਾ ਅਧਿਆਸ ਵੀ ਨਹੀਂ ਰਿਹਾ। ਭਾਵ ਦੇਹ ਅਧਿਆਸ ਵੀ ਮਿਟ ਗਿਆ ਹੈ **ਵਾ:** ਹੁਣ ਸਰੀਰ ਦੀ ਇੱਛਾ ਵੀ ਨਹੀਂ ਰਹੀ ਅਤੇ ਜੋ ਦੇਹ ਅਧਿਆਸ ਨੂੰ ਰਚਨ ਵਾਲਾ ਅਗਿਆਨ ਸੀ। ਉਸਦਾ ਵੀ ਹਿਰਦੇ ਵਿਚੋਂ ਨਾਸ਼ ਹੋ ਗਿਆ ਹੈ। **ਵਾ:** ਪਹਿਲਾਂ ਜਿਹੜਾ ਮਨੋਮਈ ਸ੍ਰਿਸ਼ਟੀ ਰਚਨਵਾਲਾ ਸੀ। ਹੁਣ ਉਹ ਮਨ ਵੀ ਅ-ਮਨ ਅਵਸਥਾ ਨੂੰ ਪ੍ਰਾਪਤ ਹੋ ਗਿਆ ਹੈ। ਭਾਵ ਹੁਣ ਇਸਦੀ ਵੀ ਇੱਛਾ ਨਹੀਂ ਰਹੀ।

**ਜੋੜਣਹਾਰੋ ਸਦਾ ਅਤੀਤਾ; ਇਹ ਕਹੀਐ ਕਿਸੁ ਮਾਹੀ ॥੨॥**

ਜਿੰਨ੍ਹਾਂ ਨੇ ਲਿਵ ਲਾ ਕਰਕੇ ਪ੍ਰਮੇਸਰ ਵਿਚ ਬਿਰਤੀ ਨੂੰ ਜੋੜਿਆ ਹੈ। ਉਹ ਬ੍ਰਹਮ ਗਿਆਨੀ ਤਾਂ ਸਦਾ (ਅਤੀਤਾ) ਅਸੰਗ ਹਨ।

**ਪ੍ਰਸ਼ਨ :** ਫਿਰ ਇਹ ਜਗਤ ਕਿਸ (ਮਾਹੀ) ਵਿਚ (ਕਹੀਐ) ਕਹਿਣਾ ਕਰੀਏ?

**ਉੱਤਰ :** ਜਿੰਨ੍ਹਾਂ ਨੇ ਆਪਣੀ ਸੁਰਤ ਪ੍ਰਮੇਸ਼ਰ ਦੇ (ਮਾਹੀ) ਵਿਚ ਨਹੀਂ ਜੋੜੀ। ਇਹ ਸੰਸਾਰ ਉਹਨਾਂ ਅਗਿਆਨੀਆਂ ਦੇ ਹਿਰਦੇ ਵਿੱਚ ਹੀ ਹੈ, ਗਿਆਨੀਆਂ ਦੇ ਹਿਰਦੇ ਵਿੱਚ ਨਹੀਂ।

---

* 'ਗਗਨੁ' ਨਾਮ 'ਅਕਾਸ਼' ਦਾ ਹੈ। ਇੱਥੇ ਅਕਾਸ਼ ਤੋਂ ਨਾ ਭਰਨ ਦਾ ਭਾਵ ਗ੍ਰਹਿਣ ਕਰਨਾ ਅਤੇ ਨਾ ਭਰਨ ਤੋਂ ਭਾਵ ਖਾਲੀ ਰਹਿਣਾ। ਜਿਸ ਪ੍ਰਕਾਰ ਅਕਾਸ਼ ਤੂੜੀ ਨਾਲ ਭਰਦਾ ਨਹੀਂ ਹੈ। ਉਸੇ ਪ੍ਰਕਾਰ ਲੋਭੀ ਦਾ ਹਿਰਦਾ ਕਿਸੇ ਪ੍ਰਕਾਰ ਪਦਾਰਥਾਂ ਨਾਲ ਨਹੀਂ ਭਰਦਾ। ਇਸ ਕਰਕੇ ਇੱਥੇ 'ਗਗਨੁ' ਦਾ ਅਰਥ ਲੋਭ ਕੀਤਾ ਹੈ।

**ਜੋੜੀ ਜੁੜੈ ਨ ਤੋੜੀ ਤੂਟੈ; ਜਬ ਲਗੁ ਹੋਇ ਬਿਨਾਸੀ ॥**

ਪਹਿਲਾਂ ਤਾ ਦੇਹ ਅਧਿਆਸ ਹੋਣ ਕਰਕੇ, ਅਗਿਆਨ ਦੀ ਅੰਸ਼ ਰਹਿਣ ਕਰਕੇ, ਪ੍ਰਮਾਣ, ਪ੍ਰਮੇਯ ਆਦਿਕ ਪ੍ਰਮਾਦਤਾ ਵਾਲੇ ਸੁਭਾਅ ਹੋਣ ਕਰਕੇ ਬਿਰਤੀ ਜੋੜੀ ਹੋਈ ਵੀ (ਜੁੜੈ ਨ) ਜੁੜਦੀ ਨਹੀਂ ਹੈ ਪਰ ਜਦੋਂ ਸਤਿਗੁਰਾਂ ਦੀ ਕਿਰਪਾ ਹੋ ਜਾਂਦੀ ਹੈ ਤਾਂ ਫਿਰ ਉਹਨਾਂ ਦੀ ਬਿਰਤੀ ਤੋੜੀ ਹੋਈ ਵੀ (ਤੂਟੈ) ਟੁੱਟਦੀ ਨਹੀਂ ਹੈ। **ਵਾ:** ਜਿੰਨਾਂ ਚਿਰ ਚਿਤ ਦੀ ਬਿਰਤੀ ਮਾਇਆ ਦੇ ਮੋਹ ਵਿਚ ਲੱਗੀ ਹੈ। ਉਨ੍ਹਾਂ ਚਿਰ ਜੋੜੀ ਹੋਈ ਜੁੜਦੀ ਨਹੀਂ ਹੈ ਪਰ ਜਦੋਂ ਮਹਾਰਾਜ ਕਿਰਪਾ ਦ੍ਰਿਸ਼ਟੀ ਕਰਕੇ ਮਾਇਆ ਦਾ ਮੋਹ ਤੋੜ ਦਿੰਦੇ ਹਨ। **ਵਾ:** ਹੰਗਤਾ-ਮਮਤਾ ਮੇਟ ਦਿੰਦੇ ਹਨ ਤਦੋਂ ਤੋੜੀ ਹੋਈ ਵੀ ਟੁੱਟਦੀ ਨਹੀਂ ਹੈ।

ਫਿਰ (ਜਬ ਲਗੁ) ਜਦੋਂ ਤਕ ਪ੍ਰਾਲਬਧ ਬਣੀ (ਹੋਇ) ਹੋਈ ਹੁੰਦੀ ਹੈ, ਤਦੋਂ ਤੱਕ ਸਰੀਰ ਕਰਕੇ ਖੜ੍ਹੇ ਰਹਿੰਦਿਆਂ ਵੀ ਦੇਹ ਦੀ (ਬਿਨ+ਆਸੀ) (ਆਸੀ) ਆਸ ਤੋਂ (ਬਿਨ) ਬਿਨਾਂ ਹੀ ਰਹਿੰਦੇ ਹਨ **ਵਾ:** ਜਦੋਂ ਹੀ ਉਹਨਾਂ ਨੂੰ ਬ੍ਰਹਮ ਗਿਆਨ ਹੋ ਜਾਂਦਾ ਹੈ, ਤਦੋਂ ਤੋਂ ਹੀ ਉਹ ਦੇਹ ਨੂੰ (ਬਿਨਾਸੀ) ਨਾਸ਼ਵੰਤ ਸਮਝ ਲੈਂਦੇ ਹਨ। ਭਾਵ ਦੇਹ ਦਾ ਮੋਹ ਛੱਡ ਦਿੰਦੇ ਹਨ।

**ਕਾ ਕੋ ਠਾਕੁਰੁ, ਕਾ ਕੋ ਸੇਵਕੁ; ਕੋ ਕਾਹੂ ਕੈ ਜਾਸੀ ॥੩॥**

ਉਥੇ (ਕਾ ਕੋ) ਕੌਣ ਕਿਸੇ ਦਾ (ਠਾਕੁਰੁ) ਸੁਆਮੀ ਹੈ। ਜਿਸਦੀ ਉਪਾਸ਼ਨਾ ਕਰਣੀ ਹੈ ਅਤੇ ਕੌਣ ਕਿਸੇ ਦਾ (ਸੇਵਕੁ) ਚੇਲਾ ਹੈ ਜਿਸਨੇ ਉਪਾਸ਼ਨਾ ਕਰਨੀ ਹੈ। ਫਿਰ ਉਥੇ ਕੌਣ ਕੋਈ ਮੁਰਸ਼ਦ ਹੈ ਜਿਸਨੇ ਉਪਦੇਸ ਦੇਣਾ ਹੈ ਅਤੇ ਕਿਹੜਾ ਕੋਈ ਚੇਲਾ ਬਣ ਕੇ ਉਪਦੇਸ ਲੈਣ ਵਾਸਤੇ (ਜਾਸੀ) ਜਾਣਾ ਹੈ। ਭਾਵ ਉੱਥੇ ਕੋਈ ਨਹੀਂ ਹੈ।

**ਅਥਵਾ :** (ਕਾ ਕੋ) ਕੌਣ ਕਿਸੇ ਦਾ (ਠਾਕੁਰੁ) ਮਾਲਕ ਪ੍ਰਬੁੱਧ ਚੇਤਨ ਹੈ, (ਕਾ ਕੋ) ਕੌਣ ਕਿਸੇ ਦਾ ਸੇਵਕ ਅਪ੍ਰਬੁੱਧ ਚੇਤਨ ਹੈ ਤੇ (ਕੋ) ਕੌਣ ਗਿਆਨ ਕਾਲ ਵਿਚ ਜਗਿਆਸੂ ਅਵਸਥਾ ਧਾਰ ਕੇ (ਕਾਹੂ) ਕਿਸੇ ਦੇ ਪਾਸ ਜਾਂਦਾ ਹੈ।

**ਕਹੁ ਕਬੀਰ ਲਿਵ ਲਾਗਿ ਰਹੀ ਹੈ; ਜਹਾ ਬਸੇ ਦਿਨ ਰਾਤੀ ॥**

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਬ੍ਰਹਮ ਬੇਤਿਆਂ ਦੀ ਤਾਂ ਉਥੇ ਉਸ ਸਰੂਪ ਵਿਚ (ਲਿਵ) ਬਿਰਤੀ ਲੱਗ ਰਹੀ ਹੈ। (ਜਹਾ) ਜਿਥੇ ਅਵਿੱਦਿਆ ਰੂਪ ਰਾਤ ਦੇ (ਬਸੇ) ਵਸ ਹੋ ਜਾਣ ਤੇ ਭਾਵ ਨਾਸ਼ ਹੋ ਜਾਣ ਤੇ ਗਿਆਨ ਰੂਪ ਦਿਨ ਚੜ੍ਹ ਜਾਂਦਾ ਹੈ **ਵਾ:** ਜਿਥੇ ਗਿਆਨ ਰੂਪ ਦਿਨ ਵਿਚ ਹੀ (ਬਸੇ) ਵੱਸੀਦਾ ਹੈ ਤੇ ਅਵਿੱਦਿਆ ਰੂਪ ਰਾਤ ਵੱਸ ਵਿਚ ਹੋ ਜਾਂਦੀ ਹੈ। **ਵਾ:** ਜਿੱਥੇ ਚੌਥੀ ਭੂਮਿਕਾ ਦੀ ਪ੍ਰਾਪਤੀ ਰੂਪ ਦਿਨ ਚੜ੍ਹਦਾ ਹੈ ਤੇ ਅਗਿਆਨ ਰੂਪ ਰਾਤ ਵਸ ਵਿਚ ਆ ਜਾਂਦੀ ਹੈ। **ਵਾ:** ਜਿਥੇ ਅਵਿੱਦਿਆ ਅਪ੍ਰੋਖ ਗਿਆਨ ਦੇ ਮੱਤ ਵਿਚ ਲੀਨ ਹੋ ਜਾਂਦੀ ਹੈ।

**ਉਆ ਕਾ ਮਰਮੁ ਓਹੀ ਪਰੁ ਜਾਨੈ; ਓਹੁ ਤਉ ਸਦਾ ਅਬਿਨਾਸੀ ॥੪॥੧॥੫੨॥**

ਹੇ ਭਾਈ! ਉਸ ਤਤਬੇਤੇ ਦੇ ਭੇਦ ਨੂੰ ਤਾਂ ਉਹ ਆਪ ਹੀ (ਪਰੁ) ਵਿਸ਼ੇਸ ਕਰਕੇ ਜਾਣਦਾ ਹੈ ਅਤੇ ਉਹ ਬ੍ਰਹਮ ਗਿਆਨੀ ਤਾਂ ਸਦਾ ਹੀ (ਅਬਿਨਾਸੀ) ਨਾਸ਼ ਤੋਂ ਰਹਿਤ ਹੈ।

## ਗਉੜੀ ॥

**ਪਹਿਲੀ ਉਥਾਨਕਾ:**

ਭਗਤ ਕਬੀਰ ਸਾਹਿਬ ਜੀ ਤੋਂ ਉਪਦੇਸ਼ ਸੁਣ ਕੇ ਜੋਗੀ ਦੇ ਚੇਲੇ ਕਹਿਣ ਲੱਗੇ, 'ਹੇ ਮਹਾਰਾਜ! ਤੁਸੀਂ ਕੰਨਾਂ ਵਿਚ ਮੁੰਦਰਾਂ ਪਾ ਕੇ ਜੋਗੀ ਬਣ ਜਾਓ। ਅਸੀਂ ਤੁਹਾਨੂੰ ਜੋਗੀ ਦੀ ਗੱਦੀ ਦੇ ਦਿੰਦੇ ਹਾਂ ਅਤੇ ਤੁਹਾਨੂੰ ਗੁਰੂ ਧਾਰ ਕੇ ਪੂਜਿਆ ਕਰਾਂਗੇ। 'ਉਸ ਵੇਲੇ ਕਬੀਰ ਜੀ ਕਹਿਣ ਲੱਗੇ ਕਿ ਹੇ ਭਾਈ! ਅਸੀਂ ਤਾਂ ਪਹਿਲਾਂ ਹੀ ਜੋਗੀ ਹਾਂ। ਚੇਲਿਆਂ ਨੇ ਪੁੱਛਿਆ,

'ਜੇਕਰ ਤੁਸੀਂ ਜੋਗੀ ਹੋ ਤਾਂ ਤੁਹਾਡੀਆਂ ਮੁੰਦਰਾਂ ਕਿੱਥੇ ਹਨ? ਤੁਸਾਂ ਤਾਂ ਮੁੰਦਰਾਂ ਪਾਈਆਂ ਨਹੀਂ।' ਇਹ ਸੁਣ ਕੇ ਭਗਤ ਕਬੀਰ ਸਾਹਿਬ ਜੀ ਪਾਵਨ ਸ਼ਬਦ ਉਚਾਰਦੇ ਹਨ।

**ਦੂਸਰੀ ਉਥਾਨਕਾ:**

ਦਿਸ਼ਟ ਨਾਥ ਜੋਗੀ ਨੇ ਆ ਕੇ ਕਿਹਾ ਕੇ ਤੁਹਾਡੇ ਉਪਰ ਜੋਗੀਆਂ ਦਾ ਚਿੰਨ੍ਹ ਨਹੀਂ ਹੈ ਪਰ ਤੁਸੀਂ ਗੱਲਾਂ ਜੋਗੀਆਂ ਵਾਲੀਆਂ ਕਰਦੇ ਹੋ ਤਾਂ ਉਸ ਵਕਤ ਕਬੀਰ ਸਾਹਿਬ ਜੀ ਨੇ ਇਹ ਸ਼ਬਦ ਉਚਾਰਨ ਕੀਤਾ।

*(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ', ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

## ਸੁਰਤਿ ਸਿਮ੍ਰਿਤਿ ਦੁਇ, ਕੰਨੀ ਮੁੰਦਾ; ਪਰ ਮਿਤਿ ਬਾਹਰਿ ਖਿੰਥਾ ॥

ਹੇ ਭਾਈ! ਜੋ (ਸੁਰਤਿ) ਸੁਰਤੀ ਆਦਿਕਾਂ ਦੁਆਰਾ ਪ੍ਰਮੇਸ਼ਰ ਨੂੰ ਅਤੇ (ਸਿਮ੍ਰਿਤਿ) ਸਿਮ੍ਰਿਤੀ ਦੁਆਰਾ ਬ੍ਰਹਮ ਗਿਆਨ ਨੂੰ ਜਾਨਣਾ ਹੈ। ਇਹ ਸਾਡੇ ਦੋਹਾਂ ਕੰਨਾਂ ਵਿਚ ਮੁੰਦਰਾਂ ਪਾਈਆਂ ਹੋਈਆਂ ਹਨ। **ਵਾ:** ਜੋ ਸੁਰਤੀ ਸਿਮ੍ਰਿਤੀ ਦੇ ਸਿਧਾਂਤ ਨੂੰ ਜਾਨਣਾ ਹੈ। ਇਹ ਸਾਡੇ ਦੋਵਾਂ ਕੰਨਾਂ ਵਿਚ ਮੁੰਦਰਾਂ ਪਹਿਨੀਆਂ ਹੋਈਆਂ ਹਨ। **ਵਾ:** ਜੋ (ਸੁਰਤਿ) ਗਿਆਤ ਪੂਰਵਕ **ਵਾ:** (ਸੁ+ਰਤਿ) (ਸੁ) ਸ੍ਰੇਸ਼ਟ (ਰਤਿ) ਪ੍ਰਤੀਤੀ ਦੇ ਨਾਲ ਅਕਾਲ ਪੁਰਖ ਵਾਹਿਗੁਰੂ ਨੂੰ (ਸਿਮ੍ਰਿਤਿ) ਸਿਮਰਨਾ ਹੈ, ਇਹ ਮਨ ਰੂਪ ਜੋਗੀ ਦੇ ਕੰਨਾਂ ਵਿਚ ਮੁੰਦਰਾਂ ਪਾਈਆਂ ਹੋਈਆਂ ਹਨ। **ਵਾ:** ਜੋ ਨਾਮ (ਸੁਰਤਿ) ਸੁਣਨਾ ਹੈ ਤੇ ਨਾਮ ਦਾ (ਸਿਮ੍ਰਿਤਿ) **"ਗੁਰਮੁਖਿ ਰੋਮ ਰੋਮ ਹਰਿ ਧਿਆਵੈ ॥"** ਰੂਪ ਸਿਮਰਨ ਕਰਨਾ ਹੈ। ਇਹ ਅਸੀਂ ਆਪਣੇ ਮਨ ਦੇ ਸੰਕਲਪ, ਵਿਕਲਪ ਰੂਪ ਕੰਨਾਂ ਨੂੰ **ਵਾ:** ਮਨ ਬਾਣੀ ਰੂਪ ਕੰਨਾਂ ਨੂੰ ਗਿਆਨ ਰੂਪ ਛੁਰੀ ਨਾਲ ਚੀਰ ਕੇ ਮੁੰਦਰਾਂ ਪਾਈਆਂ ਹੋਈਆਂ ਹਨ।

ਫਿਰ ਜੋ ਦੁਨੀਆਂ ਦੀ (ਮਿਤਿ) ਮਰਿਯਾਦਾ ਤੋਂ (ਪਰ) ਪਰੇ ਚੇਤਨ ਬ੍ਰਹਮ ਨੂੰ ਅੰਦਰ, ਬਾਹਰ ਵਿਆਪਕ ਜਾਨਣਾ ਹੈ, ਇਹ (ਖਿੰਥਾ) ਖੱਫਣੀ ਧਾਰਨ ਕੀਤੀ ਹੈ। **ਵਾ:** ਅਸੀਂ ਜੋ (ਪਰ) ਪ੍ਰਕਿਰਤੀ ਦੀ (ਮਿਤਿ) ਮਰਿਯਾਦਾ ਤੋਂ ਪਰੇ ਹੋ ਕੇ ਮਾਇਆ ਦੀ ਮਰਿਯਾਦਾ ਤੋਂ ਪਰ੍ਹੇ ਹੋ ਕੇ **ਵਾ:** (ਮਿਤਿ) ਦੁਨੀਆਂ ਦੀ ਗਿਣਤੀ-ਮਿਣਤੀ ਤੋਂ ਪਰ੍ਹੇ ਹੋ ਕੇ ਸਰੂਪ ਵਿਚ ਲੀਨ ਹੋ ਗਏ ਹਾਂ। ਇਹੋ ਹੀ ਸਾਡੇ ਗਲ ਵਿਚ (ਖਿੰਥਾ) ਗੋਦੜੀ ਪਾਈ ਹੋਈ ਹੈ। ਇਸ ਗੋਦੜੀ ਕਰਕੇ ਸਾਨੂੰ ਨਾ ਤਾਂ ਜੜ੍ਹਤਾ ਰੂਪ ਪਾਪ ਲੱਗਦਾ ਹੈ ਅਤੇ ਨਾ ਹੀ ਅਗਿਆਨ ਰੂਪ ਸੂਰਜ ਦੀਆਂ ਰਾਗ, ਦ੍ਵੈਖ ਰੂਪ ਕਿਰਨਾਂ ਦੀ ਤ੍ਰਿਸ਼ਨਾ ਰੂਪ ਧੁੱਪ ਪ੍ਰਤੀਤ ਹੁੰਦੀ ਹੈ। **ਵਾ:** ਅਸੀਂ ਆਪਣੇ ਉਤੇ ਇਸ ਪ੍ਰਕਾਰ ਦੀ ਕਫਨੀ ਪਹਿਨੀ ਹੋਈ ਹੈ ਜਿਸ ਨਾਲ ਮੋਹ ਰੂਪ ਬੱਦਲਾਂ ਵਿਚੋਂ ਪੈਣ ਵਾਲੀ ਪਦਾਰਥਾਂ ਰੂਪ ਵਰਖਾ ਵੀ ਸਾਨੂੰ ਭਿਉਂ ਨਹੀਂ ਸਕਦੀ।

## ਸੁੰਨ ਗੁਫਾ ਮਹਿ, ਆਸਣੁ ਬੈਸਣੁ; ਕਲਪ ਬਿਬਰਜਿਤ, ਪੰਥਾ ॥੧॥

ਹੇ ਭਾਈ! ਜੋ (ਸੁੰਨ) ਅਫੁਰ ਰੂਪ ਗੁਫਾ (ਮਹਿ) ਵਿਚ (ਬੈਸਣੁ) ਇਸਥਿਤੀ ਹੋਣੀ ਹੈ, ਉਥੇ ਹੀ ਸਾਡਾ ਆਸਣ ਹੈ ਅਤੇ ਜੋ (ਕਲਪ) ਕਲਪਨਾਵਾਂ ਨੂੰ (ਬਿਬਰਜਿਤ) ਵਰਜਣਾ ਹੈ। ਇਹੋ ਹੀ ਸਾਰਾ (ਪੰਥਾ) ਪੰਥ ਹੈ।

**ਅਥਵਾ:** (ਸੁੰਨ) ਅਫੁਰ ਰੂਪ ਬ੍ਰਹਮ ਹੀ ਸਾਡੀ ਗੁਫਾ ਹੈ। ਇਸ ਵਿਚ ਜੋ (ਆਸ+ਨੁ) (ਆਸ) ਆਸਾ ਤੋਂ (ਨੁ) ਰਹਿਤ ਹੋ ਕੇ ਇਸਥਿਤ ਹੋਣਾ ਹੈ। ਇਹੋ ਹੀ ਸਰੂਪ ਵਿਚ ਆਸਣ ਲਾ ਕੇ ਬੈਠਣਾ ਹੈ। **ਵਾ:** ਜੋ (ਆਸਣੁ) ਅਧਿਸਠਾਨ ਸਰੂਪ ਵਿਚ ਇਸਥਿਤ ਹੋ ਕੇ ਬੈਠਣਾ ਹੈ। ਏਹੋ ਹੀ ਅਸੀਂ ਆਸਣ ਲਾ ਕੇ ਬੈਠਦੇ ਹਾਂ ਅਤੇ ਜੋ ਸਭ ਕਲਪਨਾਵਾਂ ਨੂੰ (ਬਿਬਰਜਿਤ) ਰੋਕ ਕਰਕੇ ਵਾਹਿਗੁਰੂ ਦੇ ਭਾਣੇ ਵਿਚ ਚੱਲਣਾ ਹੈ ਇਹੋ ਹੀ ਸਾਡਾ ਗੁਰਮਤਿ ਦਾ ਪੰਥ ਹੈ।

## ਮੇਰੇ ਰਾਜਨ; ਮੈ ਬੈਰਾਗੀ ਜੋਗੀ ॥

ਸਨਮੁਖ ਬਿਰਤੀ ਕਰਕੇ ਕਹਿੰਦੇ ਹਨ ਕਿ ਹੇ ਮੇਰੇ (ਰਾਜਨ) ਪ੍ਰਕਾਸ਼ ਸਰੂਪ ਬ੍ਰਹਮ, **ਵਾ:** ਹੇ ਮੇਰੇ (ਰਾਜਨ) ਰਾਜਾ ਰੂਪ ਪ੍ਰਮੇਸਰ ਦੇ ਪਿਆਰੇ ਸੰਤ ਜਨੋਂ! ਮੈਂ ਤਾਂ (ਬੈਰਾਗੀ) ਵੈਰਾਗਵਾਨ ਹੋ ਕੇ ਦੁਨੀਆਂ ਦੇ (ਬੈ+ਰਾਗੀ) (ਰਾਗੀ) ਮੋਹ ਤੋਂ (ਬੈ) ਰਹਿਤ ਹੋ ਕਰਕੇ ਜੋਗੀ ਬਣਿਆ ਹੋਇਆ ਹਾਂ।

## ਮਰਤ ਨ; ਸੋਗ ਬਿਓਗੀ ॥੧॥ ਰਹਾਉ ॥

ਹੁਣ ਮੈਨੂੰ ਨਾ ਤਾਂ (ਮਰਤ) ਮਰਨ ਦਾ (ਸੋਗ) ਦੁੱਖ ਹੁੰਦਾ ਹੈ ਅਤੇ ਨਾ ਹੀ ਕਦੇ ਚੇਤਨ ਪ੍ਰਮੇਸ਼ਰ ਨਾਲੋਂ (ਬਿਓਗੀ) ਵਿਛੋੜਾ ਹੁੰਦਾ ਹੈ।

**ਅਥਵਾ :** ਨਾ ਤਾਂ ਮੈਨੂੰ ਕਿਸੇ ਦੇ (ਮਰਤ) ਮਰਨ ਤੋਂ ਸੋਗ ਹੁੰਦਾ ਹੈ, ਅਤੇ ਨਾ ਹੀ ਮੈਨੂੰ ਕਿਸੇ ਦੇ ਵਿਛੋੜੇ ਕਰਕੇ ਸੋਗ ਹੁੰਦਾ ਹੈ।

## ਖੰਡ ਬ੍ਰਹਮੰਡ ਮਹਿ ਸਿੰਙੀ ਮੇਰਾ ਬਟੂਆ; ਸਭੁ ਜਗੁ ਭਸਮਾਧਾਰੀ ॥

ਜੋ ਖੰਡਾਂ-ਬ੍ਰਹਮੰਡਾਂ (ਮਹਿ) ਵਿਚ ਪ੍ਰਮੇਸਰ ਦੀ ਚੇਤਨ ਸੱਤਾ ਰੂਪ ਜੋਤ ਜਾਨਣੀ ਹੈ, ਇਹੋ ਮੇਰੀ ਸਿੰਙੀ ਵੱਜਦੀ ਹੈ ਅਤੇ ਜੋ ਮਨ ਨੂੰ ਸਾਰੇ ਪਦਾਰਥਾਂ ਵੱਲੋਂ *(ਬਟੂਆ) ਵੱਟਣਾ ਕੀਤਾ ਹੈ, **ਵਾ:** ਜੋ ਮਨ ਨੂੰ (ਮੇਰਾ) ਮੇਰ ਵੱਲੋਂ (ਬਟੂਆ) ਵੱਟਣਾ ਭਾਵ ਰੋਕਣਾ ਕੀਤਾ ਹੈ। ਇਹੋ ਹੀ ਮੇਰਾ (ਬਟੂਆ) ਸਵਾਹ ਦਾ ਗੋਲਾ ਹੈ। **ਵਾ:** ਜੋ ਅਕਾਲ ਪੁਰਖ ਨੂੰ ਸਾਰੇ ਵਿਆਪਕ ਜਾਣਿਆ ਹੈ ਇਹੋ ਹੀ ਸਾਡਾ ਬਟੂਆ ਹੈ। ਇਹੋ ਹੀ ਸਾਡਾ ਬਟੂਆ ਹੈ। ਫਿਰ ਜੋ ਮਨ ਕਰਕੇ ਸਾਰੇ ਜਗਤ ਨੂੰ ਭਸਮ ਰੂਪ ਭਾਵ ਨਾਸ਼ਵੰਤ ਸਮਝ ਲਿਆ ਹੈ। ਇਹੋ ਹੀ ਅਸੀਂ (ਭਸਮਾਧਾਰੀ) ਭਸਮ ਨੂੰ ਧਾਰਨ ਕੀਤਾ ਹੈ। **ਵਾ:** ਜਿਹੜਾ ਮਨ ਦੇ ਨਾਲ ਸਾਰੇ ਜਗਤ ਨੂੰ (ਭਸਮ+ਅਧਾਰੀ) ਭਸਮ ਜਾਨਣਾ ਹੈ ਇਹੋ ਹੀ ਸਾਡੀ (ਅਧਾਰੀ) ਝੋਲੀ ਹੈ। **ਵਾ:** ਇਹੋ ਹੀ ਸਾਡੀ ਸ਼ਰਧਾ ਰੂਪ ਧੂੜੀ ਹੈ।

## ਤਾੜੀ ਲਾਗੀ ਤ੍ਰਿਪਲੁ ਪਲਟੀਐ; ਛੂਟੈ ਹੋਇ ਪਸਾਰੀ ॥੨॥

ਹੇ ਭਾਈ ਜੋ ਮਨ ਨੂੰ (ਤ੍ਰਿਪਲੁ) ਗਿਆਤਾ, ਗਿਆਨ ਗੇਯ, ਧਿਆਤਾ ਧਿਆਨ ਧੇਯ, ਕਰਤਾ ਕਰਮ ਕਿਰਿਆ ਤਿੰਨ ਤਿੰਨ ਪਦਿਆਂ ਵਾਲੀਆਂ ਤ੍ਰਿਪੁਟੀਆਂ ਤੋਂ (ਪਲਟੀਐ) ਪਲਟਾਉਣਾ ਹੈ। ਇਹ ਸਾਡੀ (ਤਾੜੀ) ਸਮਾਧੀ ਲੱਗੀ ਹੋਈ ਹੈ। ਫਿਰ ਹੇ ਭਾਈ! ਤੁਸੀਂ ਤਾਂ ਸਾਰੇ ਪਸਾਰੇ ਵਾਲੇ ਹੋ। ਪਰ ਅਸੀਂ ਤਾਂ ਇਸ ਪਸਾਰੇ ਤੋਂ (ਛੂਟੈ) ਛੁੱਟੇ ਹੋਏ ਹਾਂ। ਜਿਸ ਕਰਕੇ ਸਾਡਾ ਮਨ ਹੁਣ ਇਸ ਪਸਾਰੇ ਵਿਚ ਨਹੀਂ ਜੁੜਦਾ।

**ਪ੍ਰਸ਼ਨ :** ਹੇ ਮਹਾਰਾਜ! ਅਸੀਂ ਤਾਂ ਤੁਣਤੁਣੀ ਵਜਾਉਂਦੇ ਹੁੰਦੇ ਹਾਂ। ਤੁਹਾਡੇ ਕੋਲ ਵੀ ਕੋਈ ਤੂੰਬਾ ਹੈ ਜਾਂ ਨਹੀ?

## ਮਨੁ ਪਵਨੁ ਦੁਇ ਤੂੰਬਾ ਕਰੀ ਹੈ; ਜੁਗ ਜੁਗ ਸਾਰਦ ਸਾਜੀ ॥

**ਉੱਤਰ :** ਜੋ ਮਨ ਤੇ (ਪਵਨੁ) ਸਵਾਸਾਂ ਨੂੰ ਮਿਲਾ ਕੇ ਭਜਨ ਕਰਨਾ ਹੈ, ਇਹ ਅਸੀਂ (ਦੁਇ) ਦੋ (ਤੂੰਬਾ) ਤੂੰਬੇ ਬਨਾਉਣਾ (ਕਰੀ) ਕੀਤੇ ਹਨ ਅਤੇ ਜੋ ਜੁਗਾਂ-ਜੁਗਾਂ ਵਿੱਚ ਪ੍ਰਮੇਸ਼ਰ ਦੀ (ਸਾਰਦ) ਚੇਤਨ ਸੱਤਾ ਰੂਪ ਜੋਤ (ਸਾਜੀ) ਸੱਜ ਰਹੀ ਹੈ। ਇਹ ਅਸੀਂ ਤੂੰਬੇ ਵਿੱਚ (ਸਾਰਦ) ਡੰਡੀ ਪਾਈ ਹੋਈ ਹੈ।

**ਵਾ:** ਜਿਸ ਪ੍ਰਕਾਰ (ਸਾਰਦ) ਸਰੁਸਤੀ ਹਰ ਵਕਤ ਆਪਣੇ ਪਾਸ ਬੀਨ ਰੱਖਦੀ ਹੈ। ਇਸੇ ਤਰ੍ਹਾਂ ਜੋ ਅਸੀਂ ਜੁਗਾਂ-ਜੁਗਾਂ ਵਿਚ ਪ੍ਰਮੇਸ਼ਰ ਦੀ ਜੋਤ ਜਾਣੀ ਹੈ। ਇਹ (ਸਾਜੀ) ਸਾਜ ਦੇ ਦੇਣ ਵਾਲੀ (ਸਾਰਦ) ਡੰਡੀ ਸਾਜੀ

---

* ਜੋਗੀਆਂ ਕੋਲ ਸਵਾਹ ਦਾ ਗੋਲਾ ਹੁੰਦਾ ਹੈ ਜਿਸ ਵਿਚ ਉਹ ਉਸ ਸਵਾਹ ਦੇ ਗੋਲੇ ਨੂੰ ਰੱਖਦੇ ਹਨ, ਉਸ ਨੂੰ ਬਟੂਆ ਕਿਹਾ ਜਾਂਦਾ ਹੈ।

ਹੈ। **ਵਾ:** ਜੋ ਜੁਗਾਂ ਜੁਗਾਂ ਵਿਚ ਚੇਤਨ ਸੱਤਾ ਭਗਤੀ, ਸ਼ਾਂਤੀ, ਸ੍ਰੇਸ਼ਟਤਾਈ ਦੇਣ ਵਾਲੀ ਹੈ, ਏਹੋ ਹੀ ਸਾਡੀ ਡੰਡੀ ਹੈ।

## ਅੰਗ : ੩੩੫

**ਪ੍ਰਸ਼ਨ :** ਹੇ ਮਹਾਰਾਜ ! ਤਾਰ ਤੋਂ ਬਿਨਾਂ ਤੂੰਬਾ ਨਹੀਂ ਵੱਜ ਸਕਦਾ। ਤੁਸੀਂ ਇਸ ਤੂੰਬੇ ਵਿਚ ਕਿਹੜੀ ਤਾਰ ਪਾਈ ਹੈ?

**ਥਿਰੁ ਭਈ ਤੰਤੀ ਤੂਟਸਿ ਨਾਹੀ; ਅਨਹਦ ਕਿੰਗੁਰੀ ਬਾਜੀ ॥੩॥**

**ਉੱਤਰ :** ਹੇ ਭਾਈ ! ਜੋ ਸਾਡੀ ਬਿਰਤੀ ਬ੍ਰਹਮਾਕਾਰ ਰੂਪ ਹੋ ਕੇ (ਥਿਰੁ) ਇਸਥਿਤ ਹੋਈ ਹੈ। ਇਹ ਸਾਡੀ (ਤੰਤੀ) ਤਾਰ ਹੈ। ਜੋ ਕਦੇ ਵੀ (ਤੂਟਸਿ ਨਾਹੀ) ਟੁੱਟਦੀ ਨਹੀਂ ਹੈ। ਇਕ ਰਸ ਬਣੀ ਰਹਿੰਦੀ ਹੈ।

ਫਿਰ ਜੋ (ਅਨਹਦ) ਹੱਦ ਤੋਂ ਰਹਿਤ ਬ੍ਰਹਮ ਦਾ ਚਿੰਤਨ ਕਰਨਾ ਹੈ, ਇਹ ਸਾਡੀ (ਕਿੰਗੁਰੀ) ਵੀਣਾ, ਤੁਣਤੁਣੀ (ਬਾਜੀ) ਵੱਜ ਰਹੀ ਹੈ। ਤੁਸੀਂ ਤਾਂ ਧੁਣ-ਧੁਣ ਸੁਣ ਕੇ ਮਸਤ ਹੋ ਜਾਂਦੇ ਹੋ ਪਰ ਸਾਡਾ ਮਨ ਇਸ ਕਿੰਗੁਰੀ ਨੂੰ ਹੀ ਸੁਣਦਾ ਹੈ।

**ਸੁਨਿ ਮਨ ਮਗਨ ਭਏ ਹੈ ਪੂਰੇ; ਮਾਇਆ ਡੋਲ ਨ ਲਾਗੀ ॥**

*(ਦੂਸਰਾ ਪਾਠ 'ਡੋਲਨ' ਹੈ)*

ਐਸੀਂ ਕਿੰਗਰੀ ਨੂੰ ਮਨ ਦੁਆਰਾ ਸ਼ਰਧਾ ਤੇ ਵਿਸ਼ਵਾਸ ਰੂਪ ਕੰਨਾਂ ਨਾਲ ਸੁਣ ਕੇ ਅਸੀਂ (ਪੂਰੇ) ਪੂਰਨ (ਮਗਨ) ਮਸਤ ਹੋ ਗਏ ਹਾਂ। **ਵਾ:** ਸੁਣ ਕੇ (ਸੁਨਿ) ਸੁੰਨ ਭਾਵ ਅਫੁਰ ਰੂਪ ਬ੍ਰਹਮ ਵਿਚ ਪੂਰਨ ਤੌਰ ਤੇ ਮਸਤ ਹੋ ਗਏ ਹਾਂ ਜਿਸ ਕਰਕੇ ਹੁਣ ਸਾਨੂੰ ਮਾਇਆ ਦਾ (ਡੋਲ) ਡੋਲਨਾ ਨਹੀਂ (ਲਾਗੀ) ਲੱਗਦਾ। ਭਾਵ ਹੁਣ ਸਾਨੂੰ ਮਾਇਆ ਵੀ ਨਹੀਂ ਭੁਲਾਉਂਦੀ। **ਵਾ:** ਹੁਣ ਮਾਇਆ ਗਿਆਨਵਾਨਾਂ ਨੂੰ ਛੱਡ ਕੇ ਅਗਿਆਨੀਆਂ ਦੇ ਦੁਆਲੇ ਡੋਲਣ ਲੱਗ ਪਈ ਹੈ।

**ਨੋਟ :** ਸ੍ਰੀ ਦਮਦਮਾ ਸਾਹਿਬ ਅਨੁਸਾਰ ਪਾਠ 'ਮਾਇਆ ਡੋਲ ਨ ਲਾਗੀ' ਹੀ ਸ਼ੁੱਧ ਹੈ।

**ਕਹੁ ਕਬੀਰ ਤਾ ਕਉ ਪੁਨਰਪਿ ਜਨਮੁ ਨਹੀ;**

**ਖੇਲਿ ਗਇਓ ਬੈਰਾਗੀ ॥੪॥੨॥੫੩॥**

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਜਿਹੜਾ ਪੁਰਖ ਇਸ ਸੰਸਾਰ ਨੂੰ ਅਗਿਆਨ ਦੀ (ਖੇਲਿ) ਖੇਡ ਜਾਣ ਕੇ ਵੈਰਾਗਵਾਨ ਹੋ ਕੇ ਆਤਮਾ ਸਰੂਪ ਵਿਚ (ਗਇਓ) ਚਲਾ ਗਿਆ ਹੈ। (ਤਾ) ਉਸ (ਕਉ) ਨੂੰ (ਪੁਨਰਪਿ) ਫੇਰ ਕਦੀ ਵੀ ਨਿਸ਼ਚੇ ਕਰਕੇ ਜਨਮ ਨਹੀਂ ਲੈਣਾ ਪਾਵੇਗਾ।

**ਗਉੜੀ ॥**

**ਪਹਿਲੀ ਉਥਾਨਕਾ :**

ਭਗਤ ਕਬੀਰ ਜੀ ਘਰ ਵਿਚ ਬੈਠੇ ਹੋਏ ਤਾਣੀ ਦੇ ਟੁੱਟੇ ਹੋਏ ਧਾਗੇ ਲਾ ਰਹੇ ਸਨ, ਉਸ ਵੇਲੇ ਰੰਗ ਨਾਥ ਨਾਮ ਜੋਗੀ ਭਗਤ ਜੀ ਦੇ ਪਾਸ ਆਇਆ। ਉਸ ਨੇ ਤਰਕ ਕਰਦਿਆਂ ਆਖਿਆ, 'ਕਬੀਰ ਜੀ ! ਘਰ ਦੀ ਤਾਣੀ ਹੀ ਬੁਣੀ ਹੈ ਕਿ ਕੋਈ ਪ੍ਰਲੋਕ ਸਹਾਇਕ ਕਰਮ ਵੀ ਕੀਤਾ ਹੈ?' ਇਹ ਸੁਣ ਕੇ ਭਗਤ ਜੀ ਨੇ ਉਸ ਨੂੰ ਉਤਰ ਦੇਂਦਿਆਂ ਇਹ ਸ਼ਬਦ ਉਚਾਰਨ ਕੀਤਾ ਹੈ। *(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

**ਦੂਸਰੀ ਉਥਾਨਕਾ :**

ਇਕ ਸਮੇਂ ਕਾਂਸ਼ੀ ਵਿਚ ਇਕ *ਦਿਗਵਿਜਈ ਪੰਡਿਤ ਨੇ ਆ ਕੇ ਇਸ਼ਤਿਹਾਰ ਲਾ ਦਿੱਤੇ ਕਿ ਕਾਂਸ਼ੀ ਸ਼ਹਿਰ ਦੇ ਸਾਰੇ ਵਿਦਵਾਨ ਮੇਰੇ ਨਾਲ ਚਰਚਾ ਕਰੋ। ਜੇ ਮੈਂ ਜਿੱਤ ਗਿਆ ਤਾਂ ਸਾਰੀ ਕਾਂਸ਼ੀ ਨੂੰ ਹਾਰ ਮੰਨਣੀ ਪਵੇਗੀ ਅਤੇ ਜੇਕਰ ਤੁਸੀਂ ਜਿੱਤ ਗਏ ਤਾਂ ਮੈਂ ਹਾਰ ਮੰਨ ਲਵਾਂਗਾ। ਇਹ ਸੁਣ ਕੇ ਬ੍ਰਾਹਮਣਾਂ ਨੇ ਦਿਲ ਵਿੱਚ ਭੈ ਕਰਕੇ ਸੋਚਿਆ ਕਿ ਇਸ ਪੰਡਿਤ ਦੀਆਂ ਜੁਗਤੀਆਂ ਤੀਬਰ ਹਨ ਅਤੇ ਇਸ ਦੇ ਅੱਗੇ ਸਾਡੀਆਂ ਦਲੀਲਾਂ ਬਹੁਤ ਕੋਮਲ ਹਨ। ਜੇ ਅਸੀਂ ਹਾਰ ਗਏ ਤਾਂ ਸ਼ਿਵਜੀ ਦੀ ਪੁਰੀ ਦੀ ਹਾਰ ਹੋਵੇਗੀ। ਇਹ ਸੋਚ ਕੇ ਸਾਰੇ ਬ੍ਰਾਹਮਣਾ ਨੇ ਤਰਕੀਬ ਲਾ ਕੇ ਆਪਸ ਵਿੱਚ ਸਲਾਹ ਬਣਾਈ ਕਿ ਕਬੀਰ ਸਾਹਿਬ ਜੀ ਚਰਚਾ ਵਿੱਚ ਆਪਣੀਆਂ ਦਲੀਲਾਂ ਨਾਲ ਆਪਾਂ ਨੂੰ ਟਿਕਣ ਨਹੀਂ ਦਿੰਦੇ। ਇਸ ਕਰਕੇ ਚਲੋ ਇਸ ਪੰਡਿਤ ਨੂੰ ਭਗਤ ਕਬੀਰ ਸਾਹਿਬ ਦੇ ਕੋਲ ਲੈ ਚੱਲੀਏ। ਕਿਉਂਕਿ ਜੇ ਕਬੀਰ ਸਾਹਿਬ ਜਿੱਤ ਗਏ ਤਾਂ ਕਹਾਂਗੇ ਕਿ ਸਾਰੀ ਕਾਂਸੀ ਦੀ ਜਿੱਤ ਹੋ ਗਈ ਹੈ ਅਤੇ ਜੇਕਰ ਕਬੀਰ ਸਾਹਿਬ ਜੀ ਹਾਰ ਗਏ ਤਾਂ ਕਹਾਂਗੇ ਕਿ ਕਬੀਰ ਜੁਲਾਹਾ ਹੀ ਹਾਰਿਆ ਹੈ,ਕਾਸ਼ੀ ਨੂੰ ਤਾਂ ਨਹੀਂ ਹਰਾਇਆ। ਇਸ ਤਰ੍ਹਾਂ ਆਪਣੇ ਦੋਹੀਂ ਹੱਥੀਂ ਲੱਡੂ ਹਨ। ਇਹ ਸਲਾਹ ਕਰਕੇ ਉਸ ਪੰਡਿਤ ਨੂੰ ਜਾ ਕੇ ਕਹਿਣ ਲੱਗੇ,"ਪੰਡਿਤ ਜੀ ! ਸਾਡੇ ਇੱਥੇ ਇਕ 'ਕਬੀਰ ਸਾਹਿਬ' ਨਾਮੀ ਦਲੀਲ ਪੁਰਸ਼ੋਤਮ ਵਿਅਕਤੀ ਹਨ। ਉਹ ਆਪਣੀ ਦਲੀਲ ਨਾਲ ਸਭ ਨੂੰ ਜਿੱਤ ਲੈਂਦੇ ਹਨ ਤੁਸੀਂ ਉਹਨਾਂ ਨਾਲ ਚਰਚਾ ਕਰੋ ਇਹ ਕਹਿ ਕੇ ਪੰਡਿਤ ਨੂੰ ਕਬੀਰ ਸਾਹਿਬ ਜੀ ਦੇ ਪਾਸ ਲੈ ਗਏ। ਕਬੀਰ ਜੀ ਬੈਠੇ ਤਾਣੀ ਬੁਣ ਰਹੇ ਸਨ। ਬ੍ਰਾਹਮਣ ਕਹਿਣ ਲੱਗੇ 'ਕਬੀਰ ਜੀ! ਇਹ ਪੰਡਿਤ ਤੁਹਾਡੇ ਨਾਲ ਚਰਚਾ ਕਰਨੀ ਚਾਹੁੰਦਾ ਹੈ।' ਕਬੀਰ ਜੀ ਨੂੰ ਤਾਣੀ ਬੁਣਦਿਆਂ ਦੇਖ ਕੇ ਇਹ ਪੰਡਿਤ ਕਹਿੰਦਾ ਕਿ ਇਹ ਤਾਂ ਜੁਲਾਹਾ ਹੈ। ਮੈਂ ਇਸ ਨਾਲ ਕੀ ਚਰਚਾ ਕਰਾਂਗਾ?ਇਹ ਸੁਣ ਕੇ ਕਬੀਰ ਜੀ ਕਹਿਣ ਲੱਗੇ ਕਿ ਹੇ ਪੰਡਿਤ ਜੀ! ਤੁਸੀਂ ਵੀ ਤਾਂ ਜੁਲਾਹੇ ਹੋ। ਤੁਹਾਡਾ ਪਿਉ ਦਾਦਾ ਆਦਿਕ ਵੀ ਜੁਲਾਹੇ ਹਨ ਅਤੇ ਖੁਦ ਈਸ਼ਰ ਅਤੇ ਜੀਵ ਆਦਿਕ ਸਭ ਜੁਲਾਹੇ ਹੀ ਹਨ। ਇਸ ਤਰ੍ਹਾਂ ਪਹਿਲੇ ਅਰਥ ਵਿੱਚ ਕਬੀਰ ਜੀ ਰੂਪਕ ਅਲੰਕਾਰ ਬਣਾ ਕੇ ਜੁਲਾਹੇ ਦਾ ਪ੍ਰਕਰਣ ਸੁਣਾਉਂਦੇ ਹਨ ਕਿ :

ਇਕ ਜੁਲਾਹਾ ਸੀ, ਜਿਸ ਨੂੰ ਜੂਆ ਖੇਡਣ ਦੀ ਬੜੀ ਭੈੜੀ ਆਦਤ ਪਈ ਹੋਈ ਸੀ। ਉਸ ਕੋਲ ਕਿਸੇ ਸ਼ਾਹੂਕਾਰ ਦੇ ਘਰੋਂ ਤਾਣੀ ਬੁਨਣ ਵਾਸਤੇ ਆਈ ਹੋਈ ਸੀ। ਇਸ ਜੁਲਾਹੇ ਨੇ ਆਲਸ ਸਹਿਤ ਹੋ ਕੇ ਉਹ ਤਾਣੀ ਨਾ ਬੁਣੀ ਅਤੇ ਜੂਆ ਖੇਡਣ ਵਿਚ ਮਸਤ ਹੋਇਆ ਰਿਹਾ। ਜਦੋਂ ਇਕਰਾਰ ਦਾ ਦਿਨ ਨੇੜੇ ਆ ਗਿਆ ਤਾਂ :

**ਨੋਟ** : ਰਹਾਉ ਵਾਲੀਆਂ ਪੰਕਤੀਆਂ ਤੋਂ ਅਰਥ ਆਰੰਭ ਕਰਨਾ।

## ਅਰਥ ਨੰ: ੧

**ਗਈ ਬੁਨਾਵਨ; ਮਾਹੋ ॥**

ਜੁਲਾਹੇ ਦੀ ਘਰਵਾਲੀ ਮਾਹੋ ਨਾਮ ਦੀ ਜੁਲਾਹੀ ਤਾਣੀ ਦੇ (ਬੁਨਾਵਨ) ਬੁਨਵਾਉਣ ਬਾਬਤ ਕਹਿਣ ਵਾਸਤੇ ਜੁਲਾਹੇ ਦੇ ਪਾਸ ਗਈ ਤੇ ਕਹਿਣ ਲੱਗੀ

**ਘਰ ਛੋਡਿਐ ਜਾਇ; ਜੁਲਾਹੋ ॥੧॥ ਰਹਾਉ ॥**

ਹੇ (ਜੁਲਾਹੋ) ਜੁਲਾਹੇ ! ਤੂੰ ਆਪਣਾ ਘਰ (ਛੋਡਿਐ) ਛੱਡ ਕਰਕੇ, ਬਾਹਰ (ਜਾਇ) ਜਾ ਕੇ ਜੂਏ ਆਦਿਕਾਂ ਦੀ ਖੇਡ ਵਿਚ ਲੱਗਾ ਹੋਇਆ ਹੈਂ, ਇਹ ਤੇਰੇ ਵਾਸਤੇ ਯੋਗ ਨਹੀਂ ਹੈ। ਘਰ ਵਿਚ ਤਾਣੀ ਕੌਣ ਤਣੇਗਾ? ਤਾਂ ਅੱਗੋ ਜੁਲਾਹਾ ਕਹਿਣ ਲੱਗਾ ਕਿ ਅਜੇ ਤਾਂ ਤਾਣੀ ਮਿਣੀ ਨਹੀਂ ਹੈ। ਮੈਂ ਕੀ ਬੁਨਣਾ ਕਰਾਂ? ਜੁਲਾਹੀ ਕਹਿਣ ਲੱਗੀ :-

---

* **ਦਿਗਵਿਜਈ** : ਜੋ ਆਪਣੀ ਵਿਦਿਆ ਦੁਆਰਾ ਚਰਚਾਵਾਂ ਕਰਕੇ (ਦਿਗ) ਦਿਸ਼ਾਵਾਂ ਨੂੰ (ਵਿਜੈ) ਜਿੱਤਣ ਲਈ ਤੁਰਿਆ ਹੋਵੇ, ਉਸਨੂੰ 'ਦਿਗਵਿਜਈ' ਪੰਡਿਤ ਆਖਦੇ ਹਨ। ਭਾਵ ਪਹਿਲਾਂ ਪੂਰਬ ਪਾਸੇ ਦੇ ਸਾਰੇ ਵਿਦਵਾਨਾ ਨਾਲ ਚਰਚਾ ਕਰਕੇ, ਉਹਨਾਂ ਨੂੰ ਹਰਾਉਣਾ ਤੇ ਜਿੱਤਣਾ। ਫਿਰ ਇਸੇ ਤਰ੍ਹਾਂ ਪੱਛਮ, ਉੱਤਰ, ਅਤੇ ਦੱਖਣ ਦੇ ਪਾਸੇ ਵੱਲ ਚਲੇ ਜਾਣਾ।

**ਗਜ ਨਵ, ਗਜ ਦਸ, ਗਜ ਇਕੀਸ; ਪੁਰੀਆ ਏਕ ਤਨਾਈ ॥**

ਹੇ ਜੁਲਾਹੇ ! (ਗਜ ਨਵ) ਨੌਂ ਗਜ ਇਕ ਤਾਣੀ ਹੈ, (ਗਜ ਦਸ) ਦਸ ਗਜ ਇਕ ਹੈ ਅਤੇ (ਇਕੀਸ) ਇੱਕੀ ਗਜ ਦੀ ਇਕ ਤਾਣੀ ਹੈ, ਇਉਂ ਇਹ ਚਾਲੀ ਗਜ ਦੀ (ਪੁਰੀਆ) ਪੂਰੀ (ਏਕ) ਇਕ (ਤਨਾਈ) ਤਾਣੀ ਹੈ।

**ਸਾਠ ਸੂਤ, ਨਵ ਖੰਡ ਬਹਤਰਿ; ਪਾਟੁ ਲਗੋ ਅਧਿਕਾਈ ॥੧॥**

ਤਾਣੇ ਦਾ (ਸਾਠ) *ਸੱਠ ਪਾਂਜੇ ਸੂਤ ਹੈ ਤੇ (ਨਵ ਖੰਡ) ਨੌਂ ਤਾਣਿਆਂ ਵਿਚ ਤਣਿਆ ਹੋਇਆ ਹੈ ਅਤੇ (ਬਹਤਰਿ) ਬਹੱਤਰ ਪੰਜਉਰੀਆਂ ਦਾ (ਅਧਿਕਾਈ) ਅਧਿਕ ਤੋਂ ਅਧਿਕ (ਪਾਟੁ) ਪੇਟਾ (ਲਗੋ) ਲੱਗਿਆ ਹੋਇਆ ਹੈ।

**ਗਈ ਬੁਨਾਵਨ; ਮਾਹੋ ॥**

ਇਸ ਪ੍ਰਕਾਰ ਮਾਹੋ ਨਾਮ ਦੀ ਜੁਲਾਹੀ ਤਾਣੀ ਦੇ (ਬੁਨਾਵਨ) ਬੁਨਣ ਬਾਬਤ ਕਹਿਣ ਵਾਸਤੇ ਜੁਲਾਹੇ ਦੇ ਪਾਸ ਗਈ, ਤੇ ਕਹਿਣ ਲੱਗੀ।

**ਘਰ ਛੋਡਿਐ ਜਾਇ; ਜੁਲਾਹੋ ॥੧॥ ਰਹਾਉ ॥**

ਹੇ (ਜੁਲਾਹੋ) ਜੁਲਾਹੇ ! ਤੂੰ ਆਪਣਾ ਘਰ (ਛੋਡਿਐ) ਛੱਡ ਕਰਕੇ ਜੂਏ ਆਦਿਕਾਂ ਦੀ ਖੇਡ ਵਿਚ ਲੱਗਾ ਹੋਇਆ ਹੈਂ, ਇਹ ਤੇਰੇ ਵਾਸਤੇ ਯੋਗ ਨਹੀਂ ਹੈ।

**ਗਜੀ ਨ ਮਿਨੀਐ, ਤੋਲਿ ਨ ਤੁਲੀਐ; ਪਾਚਨੁ ਸੇਰ ਅਢਾਈ ॥**

ਜੇ ਤੂੰ ਕਹੇਂ ਕਿ ਤਾਣੀ (ਗਜੀ) ਗਜਾਂ ਨਾਲ (ਮਿਨੀਐ) ਮਿਣੀ ਨਹੀਂ ਹੈ ਤਾਂ ਮੈਂ ਤੈਨੂੰ ਦੱਸਦੀ ਹਾਂ ਕਿ ਇਹ ਪੂਰੀ ਤਾਣੀ ਚਾਲੀ ਗਜ ਦੀ ਹੈ। ਮੈਂ ਗਜਾਂ ਨਾਲ ਮਿਣਤੀ ਕੀਤੀ ਹੈ। ਤੇ ਜੇ ਕਹੇਂ ਕਿ ਤੋਲ ਵਿਚ ਪੂਰੀ ਨਹੀਂ (ਨ ਤੁਲੀਐ) ਤੋਲੀ, ਤਾਂ ਤੋਲਣ ਵਿਚ ਵੀ ਸੂਤ ਪੂਰਾ ਹੈ।
ਫਿਰ ਜੁਲਾਹਾ ਕਹਿਣ ਲੱਗਾ ਕਿ **ਪਾਣ ਪੂਰੀ ਨਹੀਂ ਮਿਣੀ। ਤਾਂ ਜੁਲਾਹੀ ਆਖਦੀ ਹੈ ਕਿ (ਅਢਾਈ) ਢਾਈ ਸੇਰ (ਪਾਚਨੁ) ਪਾਣ ਵੀ ਆ ਗਈ ਹੈ।

**ਜੌ ਕਰਿ ਪਾਚਨੁ ਬੇਗਿ ਨ ਪਾਵੈ; ਝਗਰੁ ਕਰੈ ਘਰ ਹਾਈ ॥੨॥**

ਹੇ ਘਰ ਨੂੰ (ਹਾਈ) ਹਤ, ਨਾਸ਼ ਕਰਨ ਵਾਲੇ ਜੁਲਾਹੇ ! (ਜੌ ਕਰਿ) ਜੇ ਕਰਕੇ (ਪਾਚਨੁ) ਪਾਣ ਨੂੰ (ਬੇਗਿ) ਕਾਹਲੀ ਨਾਲ ਨਹੀਂ (ਪਾਵੈ) ਪਾਵੇਂਗਾ। ਤਾਂ ਫਿਰ ਜਿਸ ਸ਼ਾਹੂਕਾਰ ਦੀ ਤਾਣੀ ਹੈ। ਉਹ ਘਰ ਵਿਚ ਆ ਕੇ (ਝਗਰੁ) ਝਗੜਾ (ਕਰੈ) ਕਰੇਗਾ।

**ਦਿਨ ਕੀ ਬੈਠ ਖਸਮ ਕੀ ਬਰਕਸ; ਇਹ ਬੇਲਾ ਕਤ ਆਈ ॥**

ਉਸ ਸ਼ਾਹੂਕਾਰ ਦਾ ਇਕਰਾਰ ਸੀ ਕਿ ਤਾਣੀ ਛੇਤੀ ਬਨਾਉਣੀ ਹੈ ਤੇ ਤੂੰ ਇਥੇ ਬੈਠਾ ਹੈਂ। ਹੁਣ ਇਕਰਾਰ ਵਿਚ ਦਿਨ ਕੀ ਰਹਿ ਗਏ ਹਨ ਭਾਵ ਇਕਰਾਰ ਪੂਰਾ ਹੋਣ ਵਿਚ ਥੋੜੇ ਦਿਨ ਹੀ ਰਹੇ ਗਏ ਹਨ ਅਤੇ (ਖਸਮ) ਮਾਲਕ ਦੀ (ਬਰਕਸ) ਖਿੱਚ ਪੈ ਰਹੀ ਹੈ। ਇਹ ਤਾਣੀ ਬੁਨਣ ਦਾ (ਬੇਲਾ) ਵੇਲਾ ਫਿਰ ਤੇਰੇ ਹੱਥ ਵਿਚ (ਕਤ) ਕਦੋਂ

---

* (੬੦x੫=੩੦੦) ਇਕ ਪਾਂਜੇ ਵਿਚ ੬੦ ਧਾਗੇ ਹਨ, ਇਸ ਤਰ੍ਹਾਂ ੩੦੦ ਗਜ਼ ਧਾਗੇ ਦਾ ਤਾਣਾ ਹੈ ਅਤੇ ੭੨ ਪੰਜੌਗੀ ਭਾਵ (੭੨x੫=੩੬੦) ੩੬੦ ਗਜ਼ ਪੇਟਾ ਲੱਗਾ ਹੈ।)

** ਪਾਣ : ਮਹਾਨਕੋਸ਼ ਅਨੁਸਾਰ, 'ਬਸਤਰ ਨੂੰ ਬੁਨਣ ਸਮੇਂ ਜੋ ਮਾਵਾ ਲਾਇਆ ਜਾਂਦਾ ਹੈ', ਉਸਨੂੰ 'ਪਾਣ' ਆਖਦੇ ਹਨ।

ਆਵੇਗਾ? ਭਾਵ ਨਹੀਂ ਆਵੇਗਾ। ਜੁਲਾਹਾ ਆਖਣ ਲੱਗਾ ਕਿ ਨਲੀਆਂ ਨਹੀਂ ਭਿੱਜੀਆਂ ਹੋਈਆਂ। ਤਾਂ ਜੁਲਾਹੀ ਕਹਿੰਦੀ ਹੈ :

**ਛੂਟੇ ਕੂੰਡੇ ਭੀਗੈ ਪੁਰੀਆ; ਚਲਿਓ ਜੁਲਾਹੋ ਰੀਸਾਈ ॥੩॥**

(ਛੂਟੇ ਕੂੰਡੇ) ਕੂੰਡੇ ਖਾਲੀ ਪਏ ਹਨ। **ਵਾ:** ਕੂੰਡੇ ਵਿਚ (ਪੁਰੀਆ) ਨਲੀਆਂ ਵੀ (ਭੀਗੈ) ਭਿਉਂਈਆਂ ਤੇ (ਛੂਟੇ) ਛੁੱਟੀਆਂ ਪਈਆਂ ਹਨ। ਇਹ ਗੱਲ ਸੁਣ ਕੇ (ਜੁਲਾਹੋ) ਜੁਲਾਹਾ (ਰੀਸਾਈ) ਰੋਸ ਕਰਕੇ **ਵਾ:** (ਰੀਸਾਈ) ਛੇਤੀ ਨਾਲ (ਚਲਿਓ) ਚੱਲ ਪਿਆ।

**ਛੋਛੀ ਨਲੀ, ਤੰਤੁ ਨਹੀ ਨਿਕਸੈ; ਨ ਤਰ ਰਹੀ ਉਰਝਾਈ ॥**

ਜੁਲਾਹਾ ਘਰ ਆ ਕੇ ਜੁਲਾਹੀ ਨੂੰ ਕਹਿੰਦਾ ਹੈ ਕਿ ਇਹ (ਨਲੀ) ਨਲੀਆਂ ਤਾਂ (ਛੋਛੀ) ਖਾਲੀ ਪਈਆਂ ਹਨ, ਹੁਣ ਮੇਰੇ ਕੋਲੋਂ ਤਾਣੇ ਦਾ (ਤੰਤੁ) ਤੰਦ ਨਹੀਂ (ਨਿਕਸੈ) ਨਿਕਲੇਗਾ। ਜਾਂ ਤਾਂ ਆ ਕੇ ਨਲੀਆਂ ਵੱਟ, (ਨ ਤਰ) ਨਹੀਂ ਤਾਂ ਇਹ ਤਾਣੀ *ਤੁਰ ਦੇ ਨਾਲ ਹੀ (ਉਰਝਾਈ) ਉਲਝੀ ਰਹੇਗੀ।

**ਛੋਡਿ ਪਸਾਰੁ, ਈਹਾ ਰਹੁ ਬਪੁਰੀ; ਕਹੁ ਕਬੀਰ ਸਮਝਾਈ ॥੪॥੩॥੫੪॥**

ਹੇ (ਬਪੁਰੀ) ਵਿਚਾਰੀ ਬੁੱਧੀ ਵਾਲੀਏ ਜੁਲਾਹੀਏ ! ਹੋਰ ਸਾਰੇ (ਪਸਾਰੁ) ਪਸਾਰੇ ਨੂੰ (ਛੋਡਿ) ਛੱਡ ਕਰਕੇ, ਨਲੀਆਂ ਵੱਟਣ ਵਾਸਤੇ (ਈਹਾ) ਇੱਥੇ (ਰਹੁ) ਰਹਿਣਾ ਕਰ। ਇਸ ਤਰੀਕੇ ਨਾਲ ਪੰਡਿਤ ਨੂੰ ਸਮਝਾ ਕੇ ਕਬੀਰ ਸਾਹਿਬ ਜੀ (ਕਹੁ) ਕਹਿਣ ਲੱਗੇ, ਹੇ ਪੰਡਿਤ ਜੀ ! (ਸਮਝਾਈ) ਸਮਝ ਆਈ? ਜਾਂ ਨਹੀਂ। ਤਾਂ ਪੰਡਿਤ ਕਹਿਣ ਲੱਗਾ ਕਿ ਇਹ ਤਾਂ ਜੁਲਾਹਿਆਂ ਦੀਆਂ ਗੱਲਾਂ ਹੀ ਕਰੀ ਜਾਂਦੇ ਹੋ। ਤਾਂ ਭਗਤ ਜੀ ਹੱਸ ਕੇ ਕਹਿਣ ਲੱਗੇ, 'ਪੰਡਿਤ ਜੀ ! ਸਾਰੇ ਜੀਵ ਹੀ ਜੁਲਾਹੇ ਹਨ।'

ਪੰਡਿਤ ਨੇ ਪੁਛਿਆ ਕਿ ਜੀਵ ਕਿਵੇਂ ਜੁਲਾਹੇ ਹਨ? ਤਾਂ ਸੁਣ ਕੇ ਭਗਤ ਜੀ ਵਿਅਸ਼ਟੀ ਤਾਣੇ ਦਾ ਨਿਰੂਪਣ ਕਰਦੇ ਹੋਏ ਜੀਵ ਨੂੰ ਜੁਲਾਹਾ ਸਿੱਧ ਕਰਦੇ ਹਨ।** ਇਥੇ ਭਗਤ ਜੀ ਨੇ ਸ਼ੁੱਧ ਬੁੱਧੀ ਤੇ ਜੀਵ ਦਾ ਸੰਬੰਧ ਕਥਨ ਕੀਤਾ ਹੈ ਅਤੇ ਤ੍ਵੰ ਪਦ ਦਾ ਸੋਧਨ ਕੀਤਾ ਹੈ।

## ਅਰਥ ਨੰ : ੨

**ਗਈ ਬੁਨਾਵਨ; ਮਾਹੋ ॥**

'ਮਾਹ' ਨਾਮ ਚੰਦ੍ਰਮਾ ਦਾ ਹੈ ਇਸ ਕਰਕੇ 'ਮਾਹੋ' ਤੋਂ 'ਸ਼ੀਤਲਤਾ' ਭਾਵ ਅਰਥ ਇਸ ਤਰ੍ਹਾਂ ਕਰਨਾ ਕਿ ਸੀਤਲ ਸੁਭਾਅ ਕਰਨ ਵਾਲੀ ਨਿਰਮਲ ਬੁੱਧੀ, ਜਦੋਂ ਸਰੀਰ ਰੂਪ ਤਾਣੀ ਨੂੰ (ਬੁਨਾਵਨ) ਬਨਾਉਣ ਲਈ ਅਰਥਾਤ ਸਫਲ ਕਰਨ ਲਈ ਜੀਵਾਤਮਾ ਦੇ ਪਾਸ ਗਈ। ਤਾਂ ਅੱਗੋ :

**ਘਰ ਛੋਡਿਐ ਜਾਇ; ਜੁਲਾਹੋ ॥੧॥ ਰਹਾਉ ॥**

ਉਸ ਵੇਲੇ ਜੀਵਾਤਮਾ ਰੂਪ (ਜੁਲਾਹੋ) ਜੁਲਾਹਾ, ਸਰੂਪ ਰੂਪ ਘਰ ਦੀ (ਜਾਇ) ਜਗ੍ਹਾ ਨੂੰ (ਛੋਡਿਐ) ਛੱਡ ਕੇ ਅਲਪੱਗਪੁਣੇ ਵਿਚ ਪੈ ਕੇ ਆਪਣੇ ਆਪ ਨੂੰ ਜੀਵ ਕਹਾਉਣ ਲੱਗ ਪਿਆ। ਪਰ ਬੁੱਧੀ ਦੇ ਆਖਣ ਕਰਕੇ ਜੀਵ ਪੁੱਛਦਾ ਹੈ ਕਿ ਜਿਸ ਤਾਣੀ ਨੂੰ ਤੂੰ ਸਫਲ ਕਰਾਉਣਾ ਹੈ, ਉਹ ਤਾਣੀ ਕਿੰਨੀ ਕੁ ਹੈ? ਤਾਂ ਸ਼ੁੱਧ ਬੁੱਧੀ ਕਹਿੰਦੀ ਹੈ ਕਿ :

---

* **ਤੁਰ :** ਜੁਲਾਹੇ ਦੀ ਲੱਠ, ਜਿਸ ਉਪਰ ਬੁਣਿਆ ਹੋਇਆ ਵਸਤਰ ਲਪੇਟੀਦਾ ਹੈ।

** ਕਿਉਂਕਿ 'ਪ੍ਰਥਮ ਸਰੀਰ' ਬ੍ਰਹਮਾ ਹੈ। ਇਸ ਕਰਕੇ ਬ੍ਰਹਮਾ ਨੂੰ ਵੀ ਜੀਵ ਕੋਟੀ ਵਿਚ ਰੱਖਦੇ ਹਨ।ਇਸ ਤਰ੍ਹਾਂ ਪਹਿਲੇ ਅਰਥ ਵਿਚ ਬ੍ਰਹਮਾ ਵੀ ਜੁਲਾਹਾ ਸਿੱਧ ਹੋਵੇਗਾ।

**ਗਜ ਨਵ, ਗਜ ਦਸ, ਗਜ ਇਕੀਸ; ਪੁਰੀਆ ਏਕ ਤਨਾਈ ॥**

ਜੋ ਅੱਖਾਂ, ਕੰਨ, ਨੱਕ ਆਦਿਕ (ਗਜ ਨਵ) ਨੌਂ ਗੋਲਕਾਂ ਹਨ। ਇਹ ਨੌਂ ਗਜ ਹਨ ਤੇ ਇੰਨ੍ਹਾਂ ਨੌਵਾਂ ਗੋਲਕਾਂ ਵਿਚ (ਗਜ ਦਸ) ਦਸ ਇੰਦਰੇ ਭਾਵ ਪੰਜ ਗਿਆਨ ਇੰਦਰੇ ਤੇ ਪੰਜ ਕਰਮ ਇੰਦਰੇ ਹਨ। ਇਹ ਦਸ ਗਜ ਹਨ। ਫਿਰ (ਇਕੀਸ) ਇੱਕੀ ਗਜ ਇਹ ਹਨ: ਪੰਜ ਸੂਖਮ ਤੱਤ, ਪੰਜ ਸਥੂਲ ਤੱਤ, ਪੰਜ ਪ੍ਰਾਣ, ਪੰਜ ਪੌਣਾਂ (ਨਾਗ, ਕੂਰਮ, ਕ੍ਰਿਕਲ, ਦੇਵਦੱਤ, ਧਨੰਜੈ) ਤੇ ਇੱਕੀਵਾਂ ਮਨ। ਇਸ ਪ੍ਰਕਾਰ ਇਹ (ਪੁਰੀਆ) ਪੂਰੀ ਚਾਲੀ ਗਜਾਂ ਦੀ (ਏਕ) ਇਕ ਦੇਹ ਰੂਪ (ਤਨਾਈ) ਤਾਣੀ ਬਣ ਗਈ ਹੈ।

**ਨੋਟ :** ਇੰਨ੍ਹਾਂ ਨੌਵਾਂ ਗੋਲਕਾਂ ਵਿਚ ਦਸ ਇੰਦਰੇ ਹਨ, ਕਿਉਂਕਿ ਰਸਨਾ ਕਰਮ ਇੰਦ੍ਰਾ ਬਣ ਕੇ ਬੋਲਣ ਤੇ ਗਿਆਨ ਇੰਦ੍ਰਾ ਬਣ ਕੇ ਰਸ ਲੈਣ ਰੂਪ ਦੋ ਕੰਮ ਕਰਦੀ ਹੈ।

**ਸਾਠ ਸੂਤ, ਨਵ ਖੰਡ ਬਹਤਰਿ; ਪਾਟੁ ਲਗੋ ਅਧਿਕਾਈ ॥੧॥**

ਤਾਣੇ ਦੇ ਸੂਤ ਦੀ ਨਿਆਈਂ ਸਰੀਰ ਦੀਆਂ (ਸਾਠ) *ਸੱਠ ਸਥੂਲ ਨਾੜੀਆਂ, ਮੋਟੀਆਂ ਪੱਸਲੀਆਂ ਹਨ। ਤੇ ਚਾਰ ਬਾਹਾਂ ਦੇ, ਚਾਰ ਲੱਤਾਂ ਦੇ, ਤੇ ਇਕ ਧੜ ਦਾ। ਇਹ ਸਰੀਰ ਦੇ (ਨਵ) ਨੌਂ (ਖੰਡ) ਹਿੱਸੇ, ਟੁਕੜੇ ਹਨ ਅਤੇ (ਬਹਤਰਿ) ਜੋ ਬਹੱਤਰ ਕਰੋੜ, ਬਹੱਤਰ ਲੱਖ, ਬਹੱਤਰ ਹਜਾਰ ਦੋ ਸੌ ਦੋ ਸੂਖਮ ਨਾੜੀਆਂ ਹਨ। **ਵਾ:** (ਬਹਤਰਿ) ਜੋ ਬਹੱਤਰ ਕੋਠੜੀਆਂ ਵਿਚ ਸੂਖਮ ਨਾੜੀਆਂ ਹਨ। ਇਹ (ਅਧਿਕਾਈ) ਅਧਿਕ ਤੋਂ ਅਧਿਕ (ਪਾਟੁ) ਪੇਟਾ (ਲਗੋ) ਲੱਗਿਆ ਹੋਇਆ ਹੈ।

**ਗਈ ਬੁਨਾਵਨ; ਮਾਹੋ ॥**

ਇਸ ਪ੍ਰਕਾਰ ਜੋ (ਮਾਹੋ) ਚੰਦਰਮਾ ਦੀ ਨਿਆਈ ਸੀਤਲਤਾ ਰੱਖਣ ਵਾਲੀ ਸ਼ੁੱਧ ਬੁੱਧੀ ਰੂਪ ਜੁਲਾਹੀ ਹੈ, ਉਹ ਜੀਵਾਤਮਾ ਦੇ ਪਾਸ ਦੇਹ ਦੀ ਸਫਲਤਾ ਕਰਵਾਉਣ ਰੂਪ ਤਾਣੀ (ਬੁਨਾਵਨ) ਬੁਣਵਾਉਣ ਵਾਸਤੇ ਗਈ। ਪਰ

**ਘਰ ਛੋਡਿਐ ਜਾਇ; ਜੁਲਾਹੋ ॥੧॥ ਰਹਾਉ ॥**

ਇਹ ਜੀਵਾਤਮਾ ਰੂਪ (ਜੁਲਾਹੋ) ਜੁਲਾਹਾ, ਸਰੂਪ ਰੂਪ ਘਰ ਦੀ (ਜਾਇ) ਜਗ੍ਹਾ ਨੂੰ ਛੱਡ ਕੇ ਅਲਪੱਗਪੁਣੇ ਵਿਚ ਪੈ ਕੇ ਆਪਣੇ ਆਪ ਨੂੰ ਜੀਵ ਕਹਾਉਣ ਲੱਗ ਪਿਆ ਅਤੇ ਜਾ ਕੇ ਜੁਲਾਹੇ ਪੁਣੇ ਵਿੱਚ (ਜਾਇ) ਪੈਦਾ ਹੋ ਗਿਆ। ਪਰ ਬੁੱਧੀ ਦੇ ਆਖਣ ਕਰਕੇ ਜੀਵ ਪੁੱਛਦਾ ਹੈ ਕਿ ਜਿਸ ਦੇਹ ਰੂਪ ਤਾਣੀ ਨੂੰ ਤੂੰ ਸਫਲ ਕਰਾਉਣਾ ਹੈ ਉਹ ਤਾਣੀ ਕਿੰਨੀ ਕੁ ਹੈ? ਤਾਂ ਸ਼ੁੱਧ ਬੁੱਧੀ ਕਹਿੰਦੀ ਹੈ ਕਿ:

**ਗਜੀ ਨ ਮਿਨੀਐ ਤੋਲਿ ਨ ਤੁਲੀਐ; ਪਾਚਨੁ ਸੇਰ ਅਢਾਈ ॥**

ਕੀ ਇਹ ਦੇਹ ਰੂਪ ਤਾਣੀ (ਗਜੀ) ਗਜਾਂ ਨਾਲ (ਮਿਨੀਐ) ਮਿਣੀ ਨਹੀਂ ਹੋਈ? ਭਾਵ ਮਿਣੀ ਹੋਈ ਹੈ।

**ਸਾਢੇ ਤੀਨਿ ਹਾਥ ਤੇਰੀ ਸੀਵਾਂ ॥** *(ਅੰਗ: ੬੫੯)*

**ਕਾਰਜੁ ਸਾਢੇ ਤੀਨਿ ਹਥ ਘਨੀ ਤ ਪਊਨੇ ਚਾਰਿ ॥** *(ਅੰਗ: ੧੩੭੬)*

ਸਾਰਿਆਂ ਦੀ ਆਪੋ ਆਪਣੀ ਦੇਹ ਸਾਢੇ ਤਿੰਨ ਹੱਥ ਹੁੰਦੀ ਹੈ ਤੇ ਕਈਆਂ ਦੀ ਪੌਣੇ ਚਾਰ ਹੱਥ ਵੀ ਹੁੰਦੀ ਹੈ। ਇਉਂ ਇਹ ਦੇਹੀ ਗਜਾਂ ਨਾਲ ਮਿਣੀ ਹੋਈ ਹੈ ਤੇ (ਤੋਲਿ ਨ ਤੁਲੀਐ) ਕੀ ਤੋਲ ਕਰਕੇ ਤੋਲੀ ਨਹੀਂ ਹੋਈ? ਭਾਵ ਤੋਲੀ ਹੋਈ ਹੈ।

**ਸਾਢੇ ਤ੍ਰੈ ਮਣ ਦੇਹੁਰੀ ਚਲੈ ਪਾਣੀ ਅੰਨਿ ॥** *(ਅੰਗ: ੧੩੮੩)*

ਜੋ ਆਦਮੀਆਂ ਦੀ ਦਰਮਿਆਨੀ ਦੇਹੀ ਹੁੰਦੀ ਹੈ, ਉਹ ਸਾਢੇ ਤਿੰਨ ਕੱਚੇ ਮਣ ਦੀ ਭਾਰੀ ਹੁੰਦੀ ਹੈ ਤੇ ਬਾਕੀ ਕਿਸੇ ਦਾ ਸਰੀਰ ਭਾਰਾ ਦੇ ਕਿਸੇ ਦਾ ਸੁੱਕਾ ਹੁੰਦਾ ਹੈ। ਉਹ ਵੱਖ-ਵੱਖਰੇ ਹੁੰਦੇ ਹਨ। ਇਉਂ ਦੇਹੀ ਤੋਲੀ ਹੋਈ

* **ਸੱਠ ਸਥੂਲ ਨਾੜੀਆਂ** : ਦਸ ਹੱਥਾਂ ਦੀਆਂ, ਦਸ ਪੈਰਾਂ ਦੀਆ, ਦਸ ਛਾਤੀ ਦੀਆਂ, ਦਸ ਪਿੱਠ ਦੀਆਂ, ਦਸ ਗਰਦਨ ਦੀਆਂ ਤੇ ਦਸ ਕੰਨਾਂ ਦੀਆਂ। **ਵਾ:** ੨੨ ਕੰਗਰੋੜ ਭਾਵ ਪਿੱਠ ਦੀ ਹੱਡੀ ਦੀਆਂ, ੨੨ ਫੇਫੜਿਆਂ ਦੀਆਂ, 6 ਕੁਹਣੀਆਂ ਦੀਆਂ ਤੇ ੫-੫ ਦੋਵਾਂ ਪੱਟਾਂ ਦੀਆ।

ਹੈ ਅਤੇ ਇਹਨਾਂ ਦੇਹਾਂ ਨੂੰ (ਪਾਚਨੁ ਸੇਰ ਅਢਾਈ) ਅੱਠਾਂ ਪਹਿਰਾਂ ਵਿਚ (ਅਢਾਈ) *ਢਾਈ ਸੇਰ ਕੱਚੀ (ਪਾਚਨੁ) ਪਾਨ ਭਾਵ ਖੁਰਾਕ ਮਿਲ ਰਹੀ ਹੈ।

**ਨੋਟ :** ਹੋਰ ਘਿਉ, ਮਸਾਲੇ ਆਦਿਕ ਵੀ ਇਸੇ ਖੁਰਾਕ ਵਿੱਚ ਹੀ ਗਿਣੇ ਹਨ।)

**ਜੌ ਕਰਿ ਪਾਚਨੁ ਬੇਗਿ ਨ ਪਾਵੈ; ਝਗਰੁ ਕਰੈ ਘਰ ਹਾਈ ॥੨॥**

ਹੇ ਸਰੂਪ ਰੂਪ ਘਰ ਦੇ (ਹਾਈ) ਨਾਸ਼ ਕਰਨ ਵਾਲੇ ਜੀਵ ! ਜਦੋਂ ਤੈਨੂੰ ਭੁੱਖ ਲੱਗੀ ਹੋਵੇ ਤੇ ਖੁਰਾਕ ਨਾ ਮਿਲੇ ਤਾਂ ਤੂੰ ਝਗੜਾ ਕਰਦਾ ਹੈਂ।

**ਅਥਵਾ :** ਹੁਣ (ਜੌ ਕਰਿ) ਜੇਕਰ ਤੈਨੂੰ (ਬੇਗਿ) ਛੇਤੀ (ਪਾਚਨੁ) ਪਾਣ ਭਾਵ ਖਾਣ-ਪੀਣ ਲਈ (ਨ ਪਾਵੈ) ਪ੍ਰਾਪਤ ਨਾ ਹੋਵੇ ਤਾਂ ਘਰ ਨੂੰ (ਹਾਈ) ਨਾਸ਼ ਕਰਨ ਵਾਲੀ ਜਠਰਾ ਅਗਨੀ (ਝਗਰੁ) ਝਗੜਾ ਕਰਦੀ ਹੈ ਕਿ ਤੂੰ ਮੈਨੂੰ ਹੁਣ ਖਾਣ ਨੂੰ ਕੁਝ ਦੇਣਾ ਕਰ।

**ਦਿਨ ਕੀ ਬੈਠ ਖਸਮ ਕੀ ਬਰਕਸ; ਇਹ ਬੇਲਾ ਕਤ ਆਈ ॥**

ਹੇ ਜੀਵ ! ਤੇਰੀ ਉਮਰ ਦੇ ਕੀ ਦਿਨ ਰਹਿ ਗਏ ਹਨ? ਭਾਵ ਥੋੜੇ ਹੀ ਦਿਨ ਹਨ ਅਤੇ ਤੂੰ ਬੇ-ਫਿਕਰਾ ਹੋ ਕੇ (ਬੈਠ) ਬੈਠਾ ਹੋਇਆ ਹੈਂ। **ਵਾ:** 'ਬੈਠ' ਨਾਮ ਸਮਾਪਤ ਦਾ ਹੈ। ਤੇਰੇ ਜੀਵਨ ਦੇ ਦਿਨ ਬੈਠ ਰਹੇ ਭਾਵ ਸਮਾਪਤ ਹੋ ਰਹੇ ਹਨ। ਜਦੋਂ (ਖਸਮ) ਮਾਲਕ ਪ੍ਰਮੇਸ਼ਰ ਦੀ (ਬਰਕਸ) ਖਿੱਚ ਪੈ ਗਈ ਤਾਂ ਫੇਰ ਮਨੁੱਖਾ ਸਰੀਰ ਨੂੰ ਸਫਲਾ ਕਰਨ ਦਾ (ਬੇਲਾ) ਵੇਲਾ (ਕਤ) ਕਦੋਂ (ਆਈ) ਆ ਕੇ ਪ੍ਰਾਪਤ ਹੋਵੇਗਾ? ਭਾਵ ਕਦੇ ਵੀ ਪ੍ਰਾਪਤ ਨਹੀਂ ਹੋਵੇਗਾ। **ਵਾ:** ਜਦੋਂ ਪ੍ਰਾਲਬਧ ਰੂਪ ਦਿਨਾਂ ਦੀ ਅਵਸਥਾ ਬੈਠ ਗਈ ਭਾਵ ਜਦੋਂ ਉਮਰ ਦੇ ਦਿਨ ਪੂਰੇ ਹੋ ਗਏ ਤਾਂ ਉਸ ਵੇਲੇ (ਖਸਮ) ਮਾਲਕ ਪ੍ਰਮੇਸਰ ਦੀ ਤੇਰੇ 'ਤੇ (ਬਰਕਸ) ਉਲਟੀ ਨਿਗ੍ਹਾ ਪਵੇਗੀ। ਫਿਰ

**ਛੂਟੇ ਕੂੰਡੇ ਭੀਗੈ ਪੁਰੀਆ; ਚਲਿਓ ਜੁਲਾਹੋ ਰੀਸਾਈ ॥੩॥**

ਤੇਰੇ ਇਹ ਪਦਾਰਥਾਂ ਰੂਪ ਕੂੰਡੇ ਵੀ (ਛੂਟੇ) ਛੁੱਟ ਜਾਣਗੇ ਭਾਵ ਤੇਰੇ ਪਾਸ ਇਹ ਪਦਾਰਥ ਨਹੀਂ ਰਹਿਣਗੇ ਅਤੇ ਤੇਰੀਆਂ ਵਾਸ਼ਨਾ ਰੂਪ (ਪੁਰੀਆ) ਨਲੀਆਂ ਵੀ ਵਿਚ ਹੀ (ਭੀਗੈ) ਭਿੱਜੀਆਂ ਰਹਿ ਜਾਣਗੀਆਂ ਭਾਵ ਚਿਤ ਚਾਹੁੰਦਾ ਰਹੇਗਾ ਕਿ ਮੈਨੂੰ ਪਦਾਰਥ ਮਿਲਦੇ ਰਹਿਣ। ਇਸ ਪ੍ਰਕਾਰ (ਰੀ) ਹੇ (ਜੁਲਾਹੋ) ਜੀਵ ਰੂਪ ਜੁਲਾਹੇ ! ਜਦੋਂ ਤੇਰੀ ਪ੍ਰਾਲਬਧ ਖ਼ਤਮ ਹੋ ਗਈ ਤਾਂ ਤੂੰ (ਸਾਈ) ਸੋਕਾਤੁਰ ਭਾਵ ਸੋਗ ਦੇ ਅਧੀਨ ਹੋ ਕੇ ਸੰਸਾਰ ਵਿੱਚੋਂ (ਚਲਿਓ) ਚਲਿਆ ਜਾਵੇਂਗਾ।

**ਅਥਵਾ :** ਹੇ ਜੀਵ ਜੁਲਾਹੇ ! ਜਦੋਂ ਪ੍ਰਮੇਸ਼ਰ ਦਾ ਹੁਕਮ ਆਇਆ ਉਸ ਵੇਲੇ ਤੂੰ (ਰੀਸਾਈ) ਛੇਤੀ ਨਾਲ ਸੰਸਾਰ ਨੂੰ ਛੱਡ ਕੇ (ਚਲਿਓ) ਚਲਾ ਜਾਂਵੇਗਾ। ਤੇਰੇ ਖਾਣ ਪੀਣ ਦੇ ਪਦਾਰਥਾਂ ਨਾਲ ਭਰੀਆਂ ਕੌਲੀਆਂ ਰੂਪ ਕੂੰਡੇ ਛੁੱਟ ਜਾਣਗੇ ਭਾਵ ਪਏ ਹੀ ਰਹਿ ਜਾਣਗੇ।

**ਛੋਛੀ ਨਲੀ, ਤੰਤੁ ਨਹੀ ਨਿਕਸੈ; ਨ ਤਰ ਰਹੀ ਉਰਝਾਈ ॥**

ਉਸ ਵੇਲੇ ਤੇਰੀ ਜੁਬਾਨ ਰੂਪ ਨਲੀ (ਛੋਛੀ) ਖਾਲੀ ਹੋ ਜਾਵੇਗੀ ਤੇ ਇਸ ਵਿਚੋਂ ਕੋਈ ਵੀ ਵਾਕ ਰੂਪ (ਤੰਤੁ) ਤੰਦ ਨਹੀਂ (ਨਿਕਸੈ) ਨਿਕਲੇਗਾ। **ਵਾ:** ਸਾਹ ਰਗ ਰੂਪ ਨਲੀ ਖਾਲੀ ਹੋ ਜਾਵੇਗੀ। ਇਸ ਵਿੱਚੋਂ ਸਵਾਸਾਂ ਰੂਪ (ਤੰਤੁ) ਤੰਦ ਨਹੀਂ ਨਿਕਲੇਗਾ। ਜੋ ਸਵਾਸਾਂ ਦੁਆਰਾ ਬਾਹਰ ਨਿਕਲਣ ਵਾਲੀ ਪਾਨ ਤੇ ਮੂਲ ਦੁਆਰੇ ਰਾਹੀਂ ਜਾਣ ਵਾਲੀ ਅਪਾਨ ਵਾਯੂ ਦੀ ਨਾਭੀ ਰੂਪ ਤੁਰੀ ਨਾਲ ਗੰਢ ਪਈ ਹੋਈ ਹੈ, ਭਾਵ ਜੋ ਨਾਭੀ ਚੱਕਰ ਦੇ ਨਾਲ ਸਾਹ ਦੀ ਮਧਾਣੀ ਦੀ ਹਰਕਤ ਹੋ ਰਹੀ ਹੈ। ਉਹ ਵੀ (ਉਰਝਾਈ) ਉਲਝੀ ਨਹੀਂ (ਰਹੀ) ਰਹੇਗੀ ਅਰਥਾਤ ਇਹ ਪੌਣ ਦੀ ਗੰਢ ਵੀ ਖੁੱਲ ਜਾਵੇਗੀ।

* ਅੱਠ ਪਹੇਰਾ ਵਿਚ ਅੱਧ ਸੇਰ ਦਾਲ ਸਬਜੀ ਤੇ ਦੋ ਸੇਰ ਕੱਚਾ ਆਟਾ। ਇਹ ਢਾਈ ਸੇਰ ਖੁਰਾਕ ਦਰਮਿਆਨੇ ਆਦਮੀ ਦੀ ਹੈ।

**ਛੋਡਿ ਪਸਾਰੁ, ਈਹਾ ਰਹੁ ਬਪੁਰੀ; ਕਹੁ ਕਬੀਰ ਸਮਝਾਈ ॥੪॥੩॥੫੪॥**

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਹੇ (ਬਪੁਰੀ) ਬੁੱਧੀ ਵਾਲੇ ਪੰਡਿਤ ! ਸਾਰੇ (ਪਸਾਰੁ) ਪਸਾਰੇ ਨੂੰ (ਛੋਡਿ) ਛੱਡ ਕੇ (ਈਹਾ) ਇਸ ਵਿਚਾਰ ਵਿਚ ਜੋ ਜੀਵ ਦਾ ਵਾਸਤਵ ਸਰੂਪ ਕਥਨ ਕੀਤਾ ਹੈ, ਇਸ ਦੇ ਨਿਸ਼ਚੇ ਵਿਚ ਲੱਗ ਕੇ (ਰਹੁ) ਰਹਿਣਾ ਕਰ। ਇਹ (ਸਮਝਾਈ) ਸਮਝਾ ਕਰਕੇ ਕਿਹਾ ਕਿ ਇਸ ਪ੍ਰਕਾਰ ਜੀਵ ਜੁਲਾਹਾ ਬਣਿਆ ਹੈ ਕਿ ਨਹੀਂ ? ਭਾਵ ਇਸ ਪ੍ਰਕਾਰ ਜੀਵ ਜੁਲਾਹਾ ਹੈ।

ਇਹ ਸੁਣ ਕੇ ਇਸ ਪੰਡਿਤ ਨੇ ਭਗਤ ਕਬੀਰ ਜੀ ਨੂੰ ਨਮਸਕਾਰ ਕੀਤੀ ਅਤੇ ਕਿਹਾ ਕਿ ਹੇ ਮਹਾਰਾਜ ! ਹੁਣ ਕਿਰਪਾ ਕਰਕੇ ਦੱਸੋ ਕਿ ਈਸ਼ਰ ਕਿਸ ਪ੍ਰਕਾਰ ਜੁਲਾਹਾ ਹੈ ? ਤਾਂ ਭਗਤ ਕਬੀਰ ਸਾਹਿਬ ਜੀ ਇਸ ਸ਼ਬਦ ਵਿਚ ਹੀ ਅਨੇਕ ਅਰਥਾਂ ਦੇ ਸਿਧਾਂਤ ਦੁਆਰਾ ਕਥਨ ਕਰਦੇ ਹਨ।

## ਅਰਥ ਨੰ : ੩

ਹੁਣ ਈਸ਼ਰ ਨੂੰ ਜੁਲਾਹਾ ਸਿੱਧ ਕਰਦਿਆਂ ਬ੍ਰਹਮੰਡ ਰੂਪ ਸਮਸ਼ਟੀ ਤਾਣੀ ਦਾ ਕਥਨ ਕਰਦੇ ਹਨ।

**ਗਈ ਬੁਨਾਵਨ; ਮਾਹੋ ॥**

(ਮਾ+ਹੋ) (ਹੋ) ਹੇ ਭਾਈ! ਜਦੋਂ (ਮਾ) ਮਾਇਆ ਬ੍ਰਹਿਮੰਡ ਰੂਪ ਤਾਣੀ ਨੂੰ (ਬੁਨਾਵਨ) ਬੁਨਾਉਣ ਵਾਸਤੇ ਈਸ਼ਰ ਦੇ ਪਾਸ ਗਈ ਭਾਵ ਸਨਮੁਖ ਹੋਈ।

ਮਾਇਆ ਦਾ ਈਸ਼ਰ ਪਾਸ ਜਾਣਾ ਏਹੀ ਹੈ, ਜੋ ਜੀਵਾਂ ਦੇ ਕਰਮ ਪ੍ਰਪੱਕ ਹੋਣ ਤੋਂ ਮਾਇਆ ਦੁਆਰਾ ਈਸ਼ਰ ਵਿਚ 'ਮੈਂ ਇਕ ਤੋਂ ਅਨੇਕ ਰੂਪ ਹੋ ਜਾਵਾਂ' ਰੂਪ ਇੱਛਾ ਪੈਦਾ ਹੋਈ ਹੈ।

**ਘਰ ਛੋਡਿਐ ਜਾਇ; ਜੁਲਾਹੋ ॥੧॥ ਰਹਾਉ ॥**

ਉਸ ਵੇਲੇ ਈਸ਼ਰ ਨੇ ਆਪਣੇ ਸ਼ੁੱਧ ਅਕ੍ਰਿਯ ਅਬਿਨਾਸੀ ਬ੍ਰਹਮ ਸਰੂਪ ਰੂਪ ਘਰ ਨੂੰ ਛੱਡ ਕੇ, ਆਪਣੇ ਆਪ ਵਿਚ (ਜੁਲਾਹੋ) ਜੁਲਾਹਾਪੁਣਾ ਭਾਵ ਮਾਇਆ ਸਬਲਪੁਣਾ (ਜਾਇ) ਪੈਦਾ ਕਰ ਲਿਆ ਫੇਰ ਈਸ਼ਰ ਨੇ ਮਾਇਆ ਨੂੰ ਪੁੱਛਿਆ ਕਿ ਬ੍ਰਹਿਮੰਡ ਰੂਪ ਤਾਣੀ ਕਿੰਨੀ ਕੁ ਹੈ ? ਤਾਂ ਮਾਇਆ ਗਿਣਤੀ ਕਰਕੇ ਦੱਸਦੀ ਹੈ ਕਿ

**ਗਜ ਨਵ, ਗਜ ਦਸ, ਗਜ ਇਕੀਸ; ਪੁਰੀਆ ਏਕ ਤਨਾਈ ॥**

ਜੋ ਪੁਰਖ, ਪ੍ਰਕਿਰਤੀ, [1]ਮਹੀਤੱਤ, [2]ਤ੍ਰਿਧਾ ਹੰਕਾਰ ਤੇ, [3]ਪੰਜ ਤਨ ਮਾਤ੍ਰਾ ਹਨ, ਇਹ (ਗਜ ਨਵ) ਨੌ ਗਜ ਹਨ, (ਸਾਖੀਆਂ ਦੇ ਮੱਤ ਅਨੁਸਾਰ ਇੰਨ੍ਹਾਂ ਨੌਵਾਂ ਕਰਕੇ ਸ੍ਰਿਸ਼ਟੀ ਪੈਦਾ ਹੋਈ ਹੈ।) (ਗਜ ਦਸ), [4]ਦਸ ਦਿਸ਼ਾਵਾਂ ਅਤੇ [5]ਸੱਤ ਅਕਾਸ਼, [6]ਸੱਤ ਦੀਪ, [7]ਸੱਤ ਪਤਾਲ, ਇਹ ਇੱਕੀ ਲੋਕਾਂ ਵਾਲਾ ਬ੍ਰਹਿਮੰਡ (ਗਜ ਇਕੀਸ) ਇੱਕੀ ਗਜ ਹਨ। ਇਹ (ਪੁਰੀਆ) ਪੂਰੀ ਚਾਲੀ ਗਜਾਂ ਦੀ ਬ੍ਰਹਿਮੰਡ ਰੂਪ (ਏਕ) ਇਕ (ਤਨਾਈ) ਤਾਣੀ ਬਣ ਗਈ ਹੈ। **ਵਾ:** ਇਹ (ਪੁਰੀਆ) ਪੂਰਨ ਪ੍ਰਮੇਸ਼ਰ ਨੇ ਇਕ ਤਾਣੀ (ਤਨਾਈ) ਤਣੀ ਭਾਵ ਬਣਾਈ ਹੈ।

---

੧. **ਮਹੀਤੱਤ :** ਸੂਖਮ ਹੰਕਾਰ।
੨. **ਤ੍ਰਿਧਾ ਹੰਕਾਰ :** ਰਾਜਸੀ, ਸਾਂਤਕੀ, ਤਾਮਸੀ ਸੁਭਾਅ ਇਹ ਤ੍ਰਿਧਾ ਹੰਕਾਰ ਹੈ।
੩. **ਪੰਜ ਤਨ ਮਾਤ੍ਰਾ :** ਸ਼ਬਦ, ਸਪਰਸ਼, ਰੂਪ, ਰਸ, ਗੰਧ।
੪. **ਦਸ ਦਿਸ਼ਾਵਾ :** ਪੂਰਬ, ਪੱਛਮ, ਉੱਤਰ, ਦੱਖਣ ਤੇ ਚਾਰ ਇੰਨ੍ਹਾਂ ਦੇ ਕੋਣ- ਅਗਨ ਕੋਣ, ਨੈਰਿਤੀ ਕੋਣ, ਵਾਯਵੀ ਕੋਣ, ਈਸ਼ਾਨ ਕੋਣ ਆਕਾਸ਼ ਤੇ ਧਰਤੀ।
੫. **ਸੱਤ ਅਕਾਸ਼ :** ਭੂਰ, ਭਵਰ, ਸਵਰ (ਗੋ), ਮਹਿਰ, ਜਨ, ਤਪ, ਸਤ (ਬ੍ਰਹਮਲੋਕ)।
੬. **ਸੱਤ ਦੀਪ :** ਜੰਬੂ, ਪਲਖ, ਸ਼ਾਲਮਿਲੀ (ਸ੍ਰੇਤਦੀਪ), ਕੁਸ਼, ਕ੍ਰੌਚ, ਸਾਕ, ਪੁਸ਼ਕਰ।
੭. **ਸੱਤ ਪਤਾਲ :** ਅਤਲ, ਬਿਤਲ, ਸੁਤਲ, ਰਸਾਤਲ, ਤਲਾਤਲ, ਮਹਾਤਲ, ਪਤਾਲ।

ਨੋਟ : ਜਿਵੇਂ ਸ਼ਾਸਤਰਾਂ ਵਿਚ ਕਥਨ ਹੈ ਕਿ ਜੇ ਦੁੱਧ ਦੀ ਲੋੜ ਹੋਵੇ, ਤਾਂ ਚਮਿਆਰ ਦੇ ਘਰੋਂ ਲੈ ਕੇ ਵੀ ਵਰਤ ਲਈਦਾ ਹੈ। ਇਸੇ ਪ੍ਰਕਾਰ ਅਰਥ ਸਿਧ ਕਰਨ ਵਾਸਤੇ ਸਾਂਖ ਮੱਤ ਵਾਲਿਆਂ ਤੋਂ ਪਦ ਪਦਾਰਥ ਲਏ ਹਨ।

**ਸਾਠ ਸੂਤ, ਨਵ ਖੰਡ ਬਹਤਰਿ; ਪਾਟੁ ਲਗੋ ਅਧਿਕਾਈ ॥੧॥**

ਤਿੰਨ ਦੇਵਤਿਆਂ ਦੀਆਂ ਜੋ (ਸਾਠ ਸੂਤ) ਤਿੰਨ ਬੀਸੀਆਂ ਹਨ, ਜਿਸ ਵਿਚੋਂ ਵੀਹ ਸਾਲ ਬ੍ਰਹਮਾ, ਵੀਹ ਸਾਲ ਵਿਸ਼ਨੂੰ ਤੇ ਵੀਹ ਸਾਲ ਸ਼ਿਵਜੀ ਰਾਜ ਕਰਦਾ ਹੈ। ਜਿਸ ਵੇਲੇ ਬ੍ਰਹਮਾ ਦੀ ਬੀਸੀ ਆਉਂਦੀ ਹੈ, ਉਦੋਂ ਬਹੁਤੇ ਲੋਕਾਂ ਦੀ ਪੈਦਾਇਸ਼ ਹੁੰਦੀ ਹੈ, ਜਦੋਂ ਵਿਸ਼ਨੂੰ ਦੀ ਬੀਸੀ ਆਉਂਦੀ ਹੈ, ਉਦੋਂ ਜਗਤ ਦੀ ਪਾਲਨਾ ਬਹੁਤ ਹੁੰਦੀ ਹੈ। ਲੋਕ ਬਹੁਤ ਪਰਵਰਿਸ਼ ਪਾਉਂਦੇ ਹਨ। ਜਦੋਂ ਸ਼ਿਵਜੀ ਦੀ ਬੀਸੀ ਆਉਂਦੀ ਹੈ, ਉਦੋਂ ਜੀਵਾਂ ਵਿਚ ਲੜਾਈ-ਭਿੜਾਈ, ਫਸਾਦ ਬਹੁਤ ਹੁੰਦੇ ਹਨ ਤੇ ਬਹੁਤੇ ਜੀਵ ਮਰਦੇ ਹਨ। ਇਹ ਤਿੰਨ ਬੀਸੀਆਂ ਬ੍ਰਹਿਮੰਡ ਰੂਪ ਤਾਣੀ ਦੇ ਤਾਣੇ ਵਾਲੇ ਸੱਠ ਸੂਤ ਹਨ।

(ਨਵ ਖੰਡ) ਨੌਂ ਖੰਡਾਂ ਰੂਪ ਨੌਂ ਕਾਨੇ ਹਨ ਤੇ ਜੋ ਮਨੂੰ ਦੀਆਂ (ਬਹਤਰਿ) ਬਹੱਤਰ ਚੌਂਕੜੀਆਂ ਹਨ, ਇਹ ਬਹੱਤਰ ਗੁਣਾਂ (ਅਧਿਕਾਈ) ਅਧਿਕ ਤੋਂ ਅਧਿਕ ਭਾਵ ਬਹੁਤੇ ਤੋਂ ਬਹੁਤਾ (ਪਾਟੁ) ਪੇਟਾ ਲੱਗਾ ਹੋਇਆ ਹੈ। ਮਨੂੰ ਦੀਆਂ ਬਹੱਤਰ ਚੌਂਕੜੀਆਂ ਬ੍ਰਹਮਾ ਦੇ ਇਕ ਦਿਨ ਤੇ ਰਾਤ ਵਿਚ ਬੀਤ ਜਾਂਦੀਆਂ ਹਨ ਤੇ ਇਸ ਵਿਚ ਬਹੱਤਰ ਇੰਦ੍ਰ ਰਾਜ ਕਰਕੇ ਸਮਾਪਤ ਹੋ ਜਾਂਦੇ ਹਨ, ਇਸ ਪ੍ਰਕਾਰ ਜੋ ਬ੍ਰਹਮਾ ਦੀ ਉਮਰ ਬਹੱਤਰ ਮਨੁਆਂਤਰ ਦਾ ਸਮਾਂ ਮੰਨੀ ਹੈ।

ਨੋਟ : ਭਾਈ ਗੁਰਦਾਸ ਜੀ ਨੇ ਬ੍ਰਹਮਾ ਦੇ ਇਕ ਦਿਨ ਅੰਦਰ ਚੌਦਾਂ ਇੰਦਰ ਰਾਜ ਕਰਕੇ ਸਮਾਪਤ ਹੁੰਦੇ ਮੰਨੇ ਹਨ। **"ਚਉਦਹ ਇੰਦ੍ਰ ਵਿਨਾਸੁਕਾਲਿ ਬ੍ਰਹਮੇ ਦਾ ਇਕੁ ਦਿਵਸੁ ਵਿਹਾਵੈ ॥"** ਪਰ ਜੋ ਮਨੂੰ ਦੇ ਮਨੰਤਰ ਮੰਨੇ ਹਨ, ਉਸ ਦੇ ਅਨੁਸਾਰ ਬਹੱਤਰ ਚੌਂਕੜੀਆਂ ਬੀਤਣ ਵਿਚ ਬਹੱਤਰ ਇੰਦ੍ਰ ਰਾਜ ਕਰਕੇ ਸਮਾਪਤ ਹੋ ਜਾਂਦੇ ਹਨ।

**ਗਈ ਬੁਨਾਵਨ; ਮਾਹੋ ॥**

(ਮਾ+ਹੋ) (ਹੋ) ਹੇ ਭਾਈ ! ਜਦੋਂ (ਮਾ) ਮਾਇਆ ਬ੍ਰਹਿਮੰਡ ਰੂਪ ਤਾਣੀ ਨੂੰ (ਬੁਨਾਵਨ) ਬੁਨਾਉਣ ਵਾਸਤੇ ਈਸ਼ਰ ਦੇ ਪਾਸ ਗਈ ਭਾਵ ਸਨਮੁਖ ਹੋਈ।

**ਘਰ ਛੋਡਿਐ ਜਾਇ; ਜੁਲਾਹੋ ॥੧॥ ਰਹਾਉ ॥**

ਉਸ ਵੇਲੇ ਈਸ਼ਰ ਨੇ ਆਪਣੇ ਸ਼ੁੱਧ ਅਕ੍ਰਿਯ ਅਬਿਨਾਸੀ ਸਰੂਪ ਰੂਪ ਘਰ ਨੂੰ ਛੱਡ ਕੇ (ਜੁਲਾਹੋ) ਜੁਲਾਹਾਪੁਣਾ ਭਾਵ ਮਾਇਆ ਸਬਲਪੁਣਾ ਆਪਣੇ ਆਪ ਵਿਚ (ਜਾਇ) ਪੈਦਾ ਕਰ ਲਿਆ।

ਪੰਡਤ ਨੇ ਪੁੱਛਿਆ ਮਹਾਰਾਜ ! ਇਸ ਬ੍ਰਹਿਮੰਡ ਰੂਪ ਤਾਣੀ ਦੀ ਮਿਣਤੀ ਅਤੇ ਤੋਲ ਕਿਤਨਾ ਹੈ? **ਵਾ:** ਈਸ਼ਰ ਮਾਇਆ ਪਾਸੋਂ ਪੁੱਛਦਾ ਹੈ ਕਿ ਜਿਸ ਬ੍ਰਹਮੰਡ ਰੂਪ ਤਾਣੀ ਨੂੰ ਤੂੰ ਬੁਣਵਾਉਣਾ ਚਾਹੁੰਦੀ ਹੈਂ, ਉਹ ਕਿੰਨੀ ਕੁ ਹੈ? ਤਾਂ ਮਾਇਆ ਦਸਦੀ ਹੈ :

**ਗਜੀ ਨ ਮਿਨੀਐ, ਤੋਲਿ ਨ ਤੁਲੀਐ; ਪਾਚਨੁ ਸੇਰ ਅਢਾਈ ॥**

ਕੀ ਇਹ (ਗਜੀ) ਗਜਾਂ ਨਾਲ (ਮਿਨੀਐ) ਮਿਣੀ (ਨ) ਨਹੀਂ ਹੋਈ? ਭਾਵ ਗਜਾਂ ਨਾਲ ਮਿਣੀ ਹੋਈ ਹੈ।

## ਸਾਖੀ—ਧਰਤੀ ਦੀ ਮਿਣਤੀ ਦੀ

ਇਕ ਵਾਰੀ ਅੰਤਰਜਾਮੀ ਨੇ ਦੇਵਤਿਆਂ ਦੇ ਤਾਈਂ ਕਿਹਾ ਕਿ ਜਾਉ ਧਰਤੀ ਮਿਣ ਕੇ ਆਉ, ਤਾਂ ਦੇਵਤਿਆਂ ਨੇ ਉਨਿੰਜਾ ਕਰੋੜ ਯੋਜਨ ਧਰਤੀ ਮਿਣ ਕੇ ਪੰਜਾਵਹਾਂ ਕਰੋੜ ਯੋਜਨ ਸੋਹਣੀ ਧਰਤੀ ਵੇਖ ਕੇ ਆਪਣੀ ਅਬਾਦੀ ਵਾਸਤੇ ਰੱਖ ਲਈ (ਜਿਵੇਂ ਕੋਈ ਮੁਰਬੇਬੰਦੀ ਕਰਨ ਵਾਲਾ ਹੇਰਾਫੇਰੀ ਕਰਕੇ ਆਪਣੇ ਜੋਗੀ ਜ਼ਮੀਨ ਰੱਖ ਲਵੇ।) ਤੇ ਵਾਪਸ ਆ ਕੇ ਕਹਿੰਦੇ ਕਿ ਧਰਤੀ ਉਨਿੰਜਾ ਕਰੋੜ ਯੋਜਨ ਹੈ। ਪ੍ਰਮੇਸਰ ਨੇ ਕਿਹਾ ਕਿ ਅਸੀਂ ਧਰਤੀ ਰਚੀ ਹੈ ਕੀ ਸਾਨੂੰ ਨਹੀਂ ਪਤਾ ਕਿ ਧਰਤੀ ਪੰਜਾਹ ਕਰੋੜ ਯੋਜਨ ਹੈ? ਤੁਸਾਂ ਪੰਜਾਹਵਾਂ ਕਰੋੜ ਲੁਕਾ ਕੇ ਰੱਖ ਲਈ ਹੈ, ਜਾਉ ! ਉਹ ਧਰਤੀ ਤਾਂਬੇ ਦੀ

ਬਣ ਜਾਵੇਗੀ ਅਤੇ ਜਿਹੜੇ ਨਾਮ ਨਹੀਂ ਜਪਦੇ, ਉਹ ਨਾਮ ਦੇ ਚੋਰ, ਸੱਪ ਬਣ ਕੇ ਉੱਥੇ ਪੰਜਾਹਵੇਂ ਕਰੋੜ ਯੋਜਨ ਤਾਂਬੇ ਦੀ ਧਰਤੀ ਵਿਚ ਤਪ ਕੇ ਸੜਿਆ ਕਰਨਗੇ। ਇਉਂ ਸਰਾਪ ਹੋ ਗਿਆ ਸੀ। ਜਿਵੇਂ ਮਹਾਰਾਜ ਨੇ ਪ੍ਰਭਾਤੀ ਰਾਗ ਵਿਚ ਕਿਹਾ ਹੈ :

**ਤੇ ਤਸਕਰ ਜੋ ਨਾਮੁ ਨ ਲੇਵਹਿ ਵਾਸਹਿ ਕੋਟ ਪੰਚਾਸਾ ॥** *(ਅੰਗ : ੧੩੨੮)*

ਇਉਂ ਪੰਜਾਹ ਕਰੋੜ ਯੋਜਨ ਧਰਤੀ ਗਜਾਂ ਨਾਲ ਮਿਣੀ ਹੋਈ ਹੈ।

**ਪ੍ਰਸ਼ਨ :** ਕੀ ਇਹ (ਤੋਲਿ) ਤੋਲ ਨਾਲ (ਤੁਲੀਐ) ਤੁਲੀ ਹੋਈ ਨਹੀਂ ਹੈ?

**ਉੱਤਰ :** (ਤੁਲੀਐ) ਤੋਲੀ ਹੋਈ ਹੈ। ਧਰਮ ਰੂਪ ਧੌਲੇ ਬਦਲ ਦੇ ਸਿੰਗ ਉੱਤੇ ਚੁੱਕੀ ਹੋਈ ਹੈ। ਭਾਵ ਪ੍ਰਮੇਸ਼ਰ ਨੇ ਇਹ ਧਰਤੀ ਧਰਮ ਰੂਪ ਧੌਲੇ ਦੇ ਆਸਰੇ ਕਾਇਮ ਕੀਤੀ ਹੋਈ ਹੈ।

ਜਾਂ ਸ਼ੇਸ਼ਨਾਗ ਧਰਤੀ ਦੇ ਭਾਰ ਨੂੰ ਸਹਾਰ ਰਿਹਾ ਹੈ। ਉਸਨੇ ਨਾਮ ਦੇ ਪ੍ਰਤਾਪ ਕਰਕੇ ਇਹ ਧਰਤੀ ਫੁੱਲ ਦੀ ਨਿਆਈਂ ਸਿਰ ਉਤੇ ਰੱਖ ਛੱਡੀ ਹੈ, ਜਾਂ ਕੂਰਮ (ਕੱਛੂਕੁੰਮੇ) ਨੇ ਆਪਣੀ ਪਿੱਠ ਉੱਤੇ ਰੱਖੀ ਹੋਈ ਮੰਨੀ ਹੈ। **ਵਾ:** ਜੋ ਬ੍ਰਹਮਾ ਨੇ ਆਪਣੇ ਵਿਚ ਅਧਿਅਸਤ ਕਰਕੇ ਰੱਖੀ ਹੋਈ ਹੈ, ਇਉਂ ਤੋਲੀ ਹੋਈ ਹੈ।

ਫਿਰ (ਪਾਚਨੁ ਸੇਰ ਅਢਾਈ) ਇਹ ਢਾਈ ਮਾਤਰਾ ਦਾ ਜੋ ਓਅੰਕਾਰ ਸ਼ਬਦ ਉਚਾਰਿਆ ਹੈ, ਇਹ ਪ੍ਰਮੇਸ਼ਰ ਨੇ ਆਪਣੀ ਸੱਤਾ ਸਫੁਰਤੀ ਦੇਣ ਰੂਪ ਢਾਈ ਸੇਰ (ਪਾਚਨੁ) ਪਾਣ ਪਾਈ ਹੋਈ ਹੈ।

**ਪ੍ਰਸ਼ਨ :** ਪੰਡਿਤ ਕਹਿਣ ਲੱਗਾ ਕਿ ਤੁਸਾਂ ਸ਼ੁੱਧ ਵਿਚ ਜਗਤ ਕਿਵੇਂ ਕਹਿ ਦਿੱਤਾ? ਭਾਵ ਸ਼ੁੱਧ ਬ੍ਰਹਮ ਵਿਚ ਜਗਤ ਦੀ ਉਤਪਤੀ ਕਿਵੇਂ ਮੰਨ ਲਈ ਹੈ?

**ਉਤਰ :** ਤਾਂ ਕਬੀਰ ਜੀ ਆਖਦੇ ਹਨ

**ਜੌ ਕਰਿ ਪਾਚਨੁ ਬੇਗਿ ਨ ਪਾਵੈ; ਝਗਰੁ ਕਰੈ ਘਰ ਹਾਈ ॥੨॥**

ਹੇ ਆਪਣੇ ਸਰੂਪ ਰੂਪ ਘਰ ਨੂੰ (ਹਾਈ) ਨਾਸ਼ ਕਰਨ ਵਾਲੇ ਪੰਡਿਤ ! (ਜੌ ਕਰਿ) ਜੇਕਰ ਮੈਂ ਈਸ਼ਰ ਦੇ ਸ਼ੁੱਧ ਸਰੂਪ ਵਿੱਚ ਮਾਇਆ ਸਬਲਪੁਣਾ ਕਹਿਣ ਰੂਪ (ਪਾਚਨੁ) ਪਾਣ (ਬੇਗਿ) ਕਾਹਲੀ ਨਾਲ ਨਾ (ਪਾਵੈ) ਪਾਉਂਦਾ, ਭਾਵ ਉਸ ਈਸ਼ਰ ਨੂੰ ਮਾਇਆ ਸਬਲ ਨਾ ਕਹਿੰਦਾ ਤਾਂ ਤੂੰ ਮੇਰੇ ਨਾਲ (ਝਗਰੁ) ਝਗੜਾ ਕਰਦਾ ਕਿ ਸ਼ੁੱਧ ਸਰੂਪ ਵਿਚ ਸ੍ਰਿਸ਼ਟੀ ਕਿਵੇਂ ਬਣ ਗਈ? ਸੋ ਮੈਂ ਤਾਂ ਮਾਇਆ ਸਬਲਪੁਣਾ ਕਹਿਣ ਰੂਪ ਪਾਣ ਕਾਹਲੀ ਦੇ ਨਾਲ ਪਾਈ ਹੈ। ਹੁਣ ਤੂੰ ਕਾਹਤੋਂ ਝਗੜਾ ਕਰਦਾ ਹੈ?

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਗਜੀ ਨ ਮਿਨੀਐ, ਤੋਲਿ ਨ ਤੁਲੀਐ; ਪਾਚਨੁ ਸੇਰ ਅਢਾਈ ॥**

ਹੇ ਪੰਡਿਤ ! ਇਹ ਬ੍ਰਹਮੰਡ ਰੂਪ ਵਿਅਸ਼ਟੀ ਤਾਣੀ ਨੂੰ ਮਾਇਆ ਦਾ ਕਾਰਜ ਕਰਕੇ ਜਾਨਣਾ, ਏਹੀ ਇਸਦੀ ਮਿਣਤੀ ਹੈ ਅਤੇ ਜੋ ਇਸ ਨੂੰ ਮਿਥਿਆ ਕਰਕੇ ਜਾਨਣਾ ਹੈ, ਇਹੀ ਤੋਲਣਾ ਹੈ।

ਪੰਡਿਤ ਨੇ ਪੁੱਛਿਆ, 'ਮਹਾਰਾਜ ! ਫਿਰ ਇਸ ਸ੍ਰਿਸ਼ਟੀ ਨੂੰ ਮਿਥਿਆ ਕਿਵੇਂ ਨਿਸ਼ਚਾ ਕੀਤਾ ਜਾ ਸਕਦਾ ਹੈ ?

**ਉਤਰ :** (ਪਾਚਨੁ ਸੇਰ ਅਢਾਈ) ਢਾਈ ਮਾਤਰਾ ਵਾਲੇ ਓਅੰਕਾਰ ਅੱਖਰ ਨੂੰ ਉਚਾਰਨ ਕਰ, ਤਾਂ ਇਹ ਜਗਤ ਮਿਥਿਆ ਸਿੱਧ ਹੋਵੇਗਾ। **ਵਾ:** ਉਸ (ਸੇਰ) ਸ਼੍ਰੋਮਣੀ ਓਅੰਕਾਰ ਦੀ ਉਪਾਸ਼ਨਾ ਕਰਨ ਨਾਲ ਇਹ ਬ੍ਰਹਮੰਡ ਰੂਪ ਸਮਸ਼ਟੀ ਤਾਣੀ ਮਿਥਿਆ (ਪਾਚਨੁ) ਪ੍ਰਪੱਕ ਹੁੰਦੀ ਹੈ।

**ਜੌ ਕਰਿ ਪਾਚਨੁ ਬੇਗਿ ਨ ਪਾਵੈ; ਝਗਰੁ ਕਰੈ ਘਰ ਹਾਈ ॥੨॥**

ਹੇ ਪੰਡਿਤ ! ਜੇਕਰ ਓਅੰਕਾਰ ਦੀ ਉਪਾਸ਼ਨਾ ਕਰਕੇ ਜਗਤ ਵਿਚ ਮਿਥਿਆ ਭਾਵਨਾ ਵਿਚ (ਬੇਗਿ) ਛੇਤੀ (ਪਾਚਨੁ) ਪ੍ਰਪੱਕਤਾ (ਨ ਪਾਵੈ) ਨਾ ਪਾਵੇਂਗਾ ਤਾਂ ਕਾਮ ਆਦਿਕ ਵਿਕਾਰ ਝਗੜਾ ਕਰਕੇ ਤੇਰੇ ਸਰੂਪ ਰੂਪ ਘਰ ਦਾ (ਹਾਈ) ਨਾਸ਼ ਕਰ ਦੇਣਗੇ।

**ਦਿਨ ਕੀ ਬੈਠ ਖਸਮ ਕੀ ਬਰਕਸ; ਇਹ ਬੇਲਾ ਕਤ ਆਈ ॥**

**ਪ੍ਰਸ਼ਨ :** (ਇਹ ਬੇਲਾ ਕਤ ਆਈ) ਹੇ ਮਹਾਰਾਜ ! ਇਹ ਸ੍ਰਿਸਟੀ ਦੀ ਮਹਾਂ ਪਰਲੋ ਦਾ (ਬੇਲਾ) ਵੇਲਾ (ਕਤ) ਕਦੋਂ (ਆਈ) ਆਵੇਗਾ ?

**ਉੱਤਰ :** ਹੇ ਪੰਡਿਤ ! (ਦਿਨ ਕੀ ਬੈਠ) ਜਦੋਂ ਤਿੰਨਾਂ ਦੇਵਤਿਆਂ ਦੀ *ਉਮਰ ਦੇ ਦਿਨ ਬੈਠ ਜਾਣਗੇ। ਭਾਵ ਜਦੋਂ ਤਿੰਨਾਂ ਦੇਵਤਿਆਂ ਦੀ ਉਮਰ ਪੂਰੀ ਹੋ ਜਾਵੇਗੀ ਤਾਂ ਉਦੋਂ ਮਾਇਆ ਦਾ ਨਿਮਖ ਬਣਦਾ ਹੈ, ਉਸ ਵਕਤ (ਖਸਮ) ਅਕਾਲ ਪੁਰਖ ਵਾਹਿਗੁਰੂ ਦੀ ਪਰਲੋਂ ਕਰਨ ਵਾਲੀ (ਬਰ+ਕਸ) (ਬਰ) ਸ੍ਰੇਸ਼ਟ (ਕਸ) ਖਿੱਚ ਪਵੇਗੀ ਅਤੇ ਮਹਾਂ ਪਰਲੋ ਆਵੇਗੀ।

ਪੰਡਿਤ ਕਹਿਣ ਲੱਗਾ ਕਿ ਹੇ ਕਬੀਰ ਸਾਹਿਬ ਜੀ! ਮਹਾਂ ਪਰਲੋ ਵੇਲੇ ਕੀ ਹਾਲਤ ਹੋਵੇਗੀ? ਤਾਂ ਦੱਸਦੇ ਹਨ ਕਿ :

**ਛੂਟੇ ਕੂੰਡੇ ਭੀਗੈ ਪੁਰੀਆ; ਚਲਿਓ ਜੁਲਾਹੋ ਰੀਸਾਈ ॥੩॥**

ਕਈ ਕਹਿੰਦੇ ਹਨ ਕਿ ਪਹਿਲਾਂ ੧੨ ਸੂਰਜ ਚੜ੍ਹ ਕੇ ਧਰਤੀ ਨੂੰ ਤਪਾਉਣਗੇ ਅਤੇ ਫਿਰ ਇੰਨੀ ਮੋਹਲੇਧਾਰ ਵਰਖਾ ਹੋਵੇਗੀ ਕਿ ਉਸ ਵੇਲੇ ਇਹ (ਕੂੰਡੇ) ਸਮੁੰਦਰ ਆਪਣੀ ਮਰਿਯਾਦਾ ਤੋਂ (ਛੂਟੇ) ਛੁੱਟ ਕੇ ਇੰਨੇ ਉਛਲਣਗੇ ਕਿ ਇੰਦ੍ਰ ਪੁਰੀ, ਸ਼ਿਵ ਪੁਰੀ, ਬ੍ਰਹਮ ਪੁਰੀ ਆਦਿਕ ਸਾਰੀਆਂ ਪੁਰੀਆਂ (ਭੀਗੈ) ਭਿੱਜ ਜਾਣਗੀਆਂ, ਡੁੱਬ ਜਾਣਗੀਆਂ। ਉਸ ਵੇਲੇ ਈਸ਼ਰ ਰੂਪ (ਜੁਲਾਹੋ) ਜੁਲਾਹਾ (ਰੀਸਾਈ) ਤੇਜੀ ਨਾਲ ਆਪਣੇ ਸ਼ੁੱਧ ਸਰੂਪ ਵਿਚ (ਚਲਿਓ) ਚਲਿਆ ਆਵੇਗਾ। ਜਦੋਂ ਪਰਲੋ ਆਵੇਗੀ ਉਦੋਂ ਇਸ ਪ੍ਰਕਾਰ ਦੀ ਹਾਲਤ ਹੋਵੇਗੀ।

**ਛੋਛੀ ਨਲੀ, ਤੰਤੁ ਨਹੀ ਨਿਕਸੈ; ਨ ਤਰ ਰਹੀ ਉਰਝਾਈ ॥**

ਉਸ ਵੇਲੇ ਚੰਦ ਤੇ ਸੂਰਜ ਰੂਪ ਨਲੀਆਂ ਵੀ (ਛੋਛੀ) ਖਾਲੀ ਹੋ ਜਾਣਗੀਆਂ ਭਾਵ ਚੰਦ੍ਰਮਾਂ ਤੇ ਸੂਰਜ ਦਾ ਪ੍ਰਕਾਸ਼ ਵੀ ਤੁੱਛ ਹੋ ਜਾਵੇਗਾ ਤੇ ਇੰਨ੍ਹਾਂ ਵਿਚੋਂ ਕਿਰਨਾਂ ਰੂਪ (ਤੰਤੁ) ਤੰਦ ਵੀ ਨਹੀਂ (ਨਿਕਸੈ) ਨਿਕਲਣਗੇ। ਉਸ ਵੇਲੇ ਬ੍ਰਹਮੰਡ ਦੀ **ਸਿਸਮਾਰ ਚੱਕਰ ਦੀ ਗੰਢ ਰੂਪ (ਨਤਰ) ਤੁਰ ਉਲਝੀ ਨਹੀਂ ਰਹੇਗੀ।

**ਛੋਡਿ ਪਸਾਰੁ, ਈਹਾ ਰਹੁ ਬਪੁਰੀ; ਕਹੁ ਕਬੀਰ ਸਮਝਾਈ ॥੪॥੩॥੫੪॥**

ਭਗਤ ਕਬੀਰ ਸਾਹਿਬ ਜੀ (ਕਹੁ) ਕਹਿੰਦੇ ਹਨ ਕਿ ਹੇ (ਬਪੁਰੀ) ਬੁੱਧੀ ਵਾਲੇ ਵਿਦਵਾਨ ਪੰਡਿਤ! ਇਸ ਤਰ੍ਹਾਂ ਹੋਰ ਸਾਰੇ (ਪਸਾਰੁ) ਪਸਾਰੇ ਨੂੰ (ਛੋਡਿ) ਛੱਡ ਕਰਕੇ (ਈਹਾ) ਇਸ ਈਸ਼ਰ ਦੇ ਜੁਲਾਹਾ ਰੂਪ ਬਣਨ ਦੀ ਵੀਚਾਰ ਵਿਚ ਰਹਿਣਾ ਕਰ। **ਵਾ:** (ਈਹਾ) ਇੱਛਾ ਨੂੰ ਛੱਡ ਕੇ ਸ਼ਾਂਤੀ ਆਦਿਕ ਸ਼ੁੱਭ ਗੁਣਾਂ ਦੀ ਵਿਚਾਰ ਧਾਰਨ ਕਰ। ਇਹ ਅਸੀਂ ਤੈਨੂੰ (ਸਮਝਾਈ) ਸਮਝਾਅ ਦਿੱਤਾ ਹੈ। ਇਸ ਪ੍ਰਕਾਰ ਈਸ਼ਰ ਵੀ ਜੁਲਾਹਾ ਹੀ ਹੈ।

ਇਹ ਸੁਣ ਕੇ ਪੰਡਿਤ ਨੇ ਭਗਤ ਕਬੀਰ ਸਾਹਿਬ ਜੀ ਦੇ ਚਰਨੀਂ ਪੈ ਕੇ ਬੇਨਤੀ ਕੀਤੀ, ਮਹਾਰਾਜ ਮੈਨੂੰ ਉਪਦੇਸ਼ ਬਖਸ਼ੋ।' ਹੁਣ ਭਗਤ ਜੀ ਉਪਦੇਸ਼ ਬਖਸ਼ਦੇ ਹਨ।

---

* ਚਾਰ ਜੁਗ ਬੀਤਣ ਤੋਂ ਇਕ ਚੌਂਕੜੀ ਬਣਦੀ ਹੈ, ਇਸ ਤਰ੍ਹਾਂ ਹਜਾਰ ਚੌਂਕੜੀਆਂ ਬੀਤਣ ਤੋਂ ਬਾਅਦ ਬ੍ਰਹਮਾ ਦਾ ਇਕ ਦਿਨ ਬਣਦਾ ਹੈ ਤੇ ਇੰਨੀ ਹੀ ਉਸਦੀ ਰਾਤ ਵੀ ਮੰਨੀ ਹੈ। ਬ੍ਰਹਮਾ ਦੇ ਇਕ ਦਿਨ ਨੂੰ 'ਕਲਪ' ਤੇ ਇਕ ਸਾਲ ਨੂੰ 'ਦਿਬਯ' ਆਖਦੇ ਹਨ। ਇਸ ਤਰ੍ਹਾਂ ਦੋ ਸੌ ਸਾਲ ਬਤੀਤ ਹੋਣ ਤੇ ਬ੍ਰਹਮਾ ਦੀ ਇਕ ਉਮਰ ਪੂਰੀ ਹੋ ਜਾਂਦੀ ਹੈ। ਇਸ ਤੋਂ ਅੱਗੇ ਜਿਆਦਾ ਵਿਸ਼ਨੂੰ ਦੀ ਉਮਰ ਮੰਨੀ ਹੈ, ਇਸ ਤੋਂ ਅੱਗੇ ਸ਼ਿਵਜੀ ਦੀ ਉਮਰ ਜਿਆਦਾ ਮੰਨੀ ਹੈ।

** ਧਰਤੀ ਤੇ ਆਕਾਸ਼ ਵਿਚਾਲੇ ਭਾਰੀ ਹਵਾ ਹੈ। ਜਿਸ ਤੋਂ ਉੱਪਰ ਦੀਆਂ ਵਸਤੂਆਂ ਉੱਪਰ ਅਤੇ ਹੇਠਲੀਆਂ ਵਸਤੂਆਂ ਹੇਠਾਂ ਹੀ ਰਹਿੰਦੀਆਂ ਹਨ। ਇਸ ਨੂੰ ਹਵਾ ਦੀ ਗੰਢ ਜਾਂ ਸਿਸਮਾਰ ਚੱਕਰ ਆਖਦੇ ਹਨ। ਪਰਲੋਂ ਵੇਲੇ, ਜਦੋਂ ਸਮੁੰਦਰਾਂ ਦਾ ਜਲ ਸਭ ਪੁਰੀਆਂ ਨੂੰ ਡੁਬੋਣ ਲਈ ਚਲ ਪਵੇਗਾ ਉਦੋਂ ਇਸ ਸਿਸਮਾਰ ਚੱਕਰ ਦੀ ਗੰਢ ਖੁੱਲ ਜਾਵੇਗੀ।

## ਅਰਥ ਨੰ : ੪

**ਗਜ ਨਵ, ਗਜ ਦਸ, ਗਜ ਇਕੀਸ; ਪੁਰੀਆ ਏਕ ਤਨਾਈ ॥**

(ਗਜ ਨਵ) ਨੌਂ ਗੋਲਕਾਂ, (ਗਜ ਦਸ) ਦਸ ਇੰਦ੍ਰੇ, (ਗਜ ਇਕੀਸ) ਪੰਜ ਵਿਕਾਰ- ਕਾਮ, ਕ੍ਰੋਧ, ਲੋਭ, ਮੋਹ, ਹੰਕਾਰ। ਪੰਜ ਵਿਸ਼ੇ- ਸ਼ਬਦ, ਸਪਰਸ਼, ਰੂਪ, ਰਸ, ਗੰਧ। ਪੰਜ- ਪ੍ਰਾਣ, ਪੰਜ-ਪੌਣਾਂ ਤੇ ਇਕੀਵਾਂ ਮਨ। ਇਹ ਸਾਰੇ ਉਸ (ਏਕ) ਅਦ੍ਵੈਤ ਸਰੂਪ (ਪੁਰੀਆ) ਪੂਰਨ ਪ੍ਰਮੇਸਰ ਦੇ (ਤਨਾਈ) ਤਾਣ ਵਿਚ ਭਾਵ ਪ੍ਰਮੇਸਰ ਦੇ ਬਲ ਨਾਲ ਹੀ ਚੱਲਦੇ ਹਨ।

**ਸਾਠ ਸੂਤ, ਨਵ ਖੰਡ ਬਹਤਰਿ; ਪਾਟੁ ਲਗੋ ਅਧਿਕਾਈ ॥੧॥**

ਹੇ (ਪਾਟੁ) ਚਤੁਰ ਪੰਡਿਤ ! ਜੋ ਇਹ ਤੇਰਾ (ਸਾਠ) ਸੱਠ ਮੋਟੀਆਂ (ਸੂਤ) ਨਾੜਾਂ ਵਾਲਾ ਸਰੀਰ ਹੈ, ਇਸ ਦੇ (ਨਵ ਖੰਡ) *ਨੌਂ ਟੁਕੜੇ ਹਨ (ਬਹਤਰਿ) ਇਸ ਦੀਆਂ ੭੨ ਕੋਠੜੀਆਂ ਹਨ, ਹੇ ਪੰਡਿਤ ! ਤੈਨੂੰ ਇਹ (ਪਾਟੁ) ਸਰੀਰ ਪ੍ਰਮੇਸਰ ਦੀ ਭਗਤੀ ਵਾਸਤੇ ਪ੍ਰਾਪਤ ਹੋਇਆ ਹੈ, ਪਰ ਤੂੰ ਇਸ ਸਰੀਰ ਵਿਚ (ਅਧਿਕਾਈ) ਬਹੁਤ ਲੱਗਾ ਹੋਇਆ ਹੈਂ। ਭਾਵ ਤੂੰ ਹਰ ਵਕਤ ਸਰੀਰ ਦੀ ਪੋਚਾ-ਪਾਚੀ ਵਿਚ ਹੀ ਲੱਗਾ ਰਹਿੰਦਾ ਹੈਂ।

**ਗਈ ਬੁਨਾਵਨ; ਮਾਹੋ ॥**

ਜਦੋਂ ਤੇਰੇ ਸਰੀਰ ਦੀ (ਬੁਨ+ਆਵ+ਨ) (ਬੁਨ) ਉਮਰ ਚਲੀ ਗਈ। ਫੇਰ ਦੁਬਾਰਾ (ਨ) ਨਹੀਂ (ਆਵ) ਆਵੇਗੀ, **ਵਾ:** ਜਦੋਂ ਤੇਰੀ ਉਮਰ ਇਕ ਵਾਰ ਬੀਤ ਗਈ, ਤਾਂ (ਬੁਨ) ਪੁਨਾ ਇਸ ਦਾ (ਆਵਨ) ਆਉਣਾ (ਮਾ) ਮਤ (ਹੋ) ਹੋਵੇਗਾ ਭਾਵ ਇਕ ਵਾਰ ਬੀਤ ਜਾਣ ਤੋਂ ਬਾਅਦ ਇਹ ਉਮਰ ਫਿਰ ਪ੍ਰਾਪਤ ਨਹੀਂ ਹੋਵੇਗੀ ਅਤੇ ਤੇਰਾ ਦੁਬਾਰਾ ਇਸ ਮਨੁੱਖਾਂ ਜਨਮ ਵਿੱਚ (ਆਵ) ਆਉਣਾ ਨਹੀਂ ਹੋਵੇਗਾ।

**ਘਰ ਛੋਡਿਐ ਜਾਇ; ਜੁਲਾਹੋ ॥੧॥ ਰਹਾਉ ॥**

ਹੇ ਭਾਈ ! ਤੂੰ ਪ੍ਰਮੇਸ਼ਰ ਦੇ ਉਸ ਸਾਧਸੰਗਤ ਰੂਪ **ਵਾ:** ਸਰੂਪ ਰੂਪ ਘਰ ਨੂੰ (ਛੋਡਿਐ) ਛੱਡੀ ਫਿਰਦਾ ਹੈਂ, ਜਿੱਥੇ (ਜਾਇ) ਜਾ ਕੇ ਤੈਨੂੰ (ਜੁ+ਲਾਹੋ) (ਜੁ) ਜੋ ਪ੍ਰਮੇਸਰ ਦੇ ਨਾਮ ਦਾ (ਲਾਹੋ) ਲਾਹਾ ਪ੍ਰਾਪਤ ਹੋਣਾ ਹੈ। ਇਸ ਸੰਗਤ ਦੇ ਤਿਆਗਣੇ ਕਰਕੇ ਦੁੱਖ ਦੀ ਪ੍ਰਾਪਤੀ ਹੁੰਦੀ ਹੈ।

**ਪ੍ਰਸ਼ਨ :** **ਕਿਤਨਾ ਕੁ ਦੁੱਖ ਹੁੰਦਾ ਹੈ?**

**ਗਜੀ ਨ ਮਿਨੀਐ, ਤੋਲਿ ਨ ਤੁਲੀਐ; ਪਾਚਨੁ ਸੇਰ ਅਢਾਈ ॥**

**ਉਤਰ :** ਸਤਿਸੰਗਤ ਤੋਂ ਵਿਛੜਨ ਕਰਕੇ ਇਤਨਾ ਦੁੱਖ ਹੁੰਦਾ ਹੈ, ਕਿ ਜੋ ਗਜਾਂ ਨਾਲ ਮਿਣਿਆ ਨਹੀਂ ਜਾ ਸਕਦਾ ਅਤੇ ਤੋਲ ਕਰਕੇ ਤੋਲਿਆ ਨਹੀਂ ਜਾ ਸਕਦਾ। ਇਸ ਤਰ੍ਹਾਂ ਨਹੀਂ ਦੱਸਿਆ ਜਾ ਸਕਦਾ ਕਿ ਪੰਜ ਸੇਰ ਜਾਂ ਢਾਈ ਸੇਰ ਦੁੱਖ ਹੋਵੇਗਾ।

**ਪ੍ਰਸ਼ਨ :** **ਅਥਵਾ:** ਹੇ ਕਬੀਰ ਜੀ ! ਸਤਸੰਗਤ ਦਾ ਕਿੰਨਾ ਕੁ ਸੁਖ ਅਤੇ ਲਾਹਾ ਹੈ?

**ਉੱਤਰ :** ਹੇ ਭਾਈ ! ਸਤਸੰਗਤ ਵਿਚ ਜਿੰਨਾ ਸੁਖ ਹੈ, ਉਹ (ਗਜੀ) ਗਜਾਂ ਨਾਲ (ਨ ਮਿਨੀਐ) ਮਿਣ ਕੇ ਦੱਸਿਆ ਨਹੀਂ ਜਾ ਸਕਦਾ ਤੇ ਤਰਾਜ਼ੂ ਉੱਪਰ ਰੱਖ ਕੇ (ਤੋਲਿ) ਤੋਲ ਕਰਕੇ (ਨ ਤੁਲੀਐ) ਤੋਲਿਆਂ ਨਹੀਂ ਜਾਂਦਾ ਅਤੇ (ਪਾਚਨੁ) ਪੰਜ ਜਾਂ (ਅਢਾਈ) ਢਾਈ ਸੇਰ ਵੀ ਨਹੀਂ ਕਹਿਆ ਜਾ ਸਕਦਾ। ਭਾਵ ਬੇਅੰਤ ਸੁਖ ਹੈ। ਯਥਾ

**ਏਕ ਪਲਕ ਸੁਖ ਸਾਧ ਸਮਾਗਮ ਕੋਟਿ ਬੈਕੁੰਠਹ ਪਾਏ ॥** *(ਅੰਗ: ੧੨੦੮)*

---

* ਸਰੀਰ ਦੇ ਨੌਂ ਹਿੱਸੇ: ਚਾਰ ਲੱਤਾਂ ਦੇ, ਚਾਰ ਬਾਹਵਾਂ ਦੇ ਅਤੇ ਨੌਂਵਾਂ ਗਰਦਨ ਦਾ।

ਜਿਹੜਾ ਸਾਧਸੰਗਤ ਦੇ ਇਕ ਪਲਕ ਮਾਤਰ ਵਿਚ ਸੁਖ ਹੈ, ਉਹ ਕਰੋੜਾਂ ਬੈਕੁੰਠਾ ਦੀ ਪ੍ਰਾਪਤੀ ਜਿੰਨਾ ਸੁਖ ਹੈ, ਇਸ ਕਰਕੇ ਪੰਜ ਜਾਂ ਢਾਈ ਸੇਰ ਨਹੀਂ ਕਿਹਾ ਜਾ ਸਕਦਾ।

**ਜੌ ਕਰਿ ਪਾਹਨੁ ਬੇਗਿ ਨ ਪਾਵੈ; ਝਗਰੁ ਕਰੈ ਘਰ ਹਾਈ ॥੨॥**

ਹੇ ਪਿਆਰਿਆ ! (ਜੌ ਕਰਿ) ਜੇਕਰ ਕੇ ਤੂੰ ਆਪਣੇ ਅੰਦਰ ਵਰਤਣ ਵਾਲੇ (ਪਾਹਨੁ) ਪੰਜ ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਆਦਿਕਾਂ ਦੇ (ਬੇਗਿ) ਵੇਗ, ਰੋੜ੍ਹ ਵਿਚ ਆਪਣੇ ਆਪ ਨੂੰ ਨਾ (ਪਾਵੈ) ਪਾਵੇਂ। ਬਲਕਿ ਇਹ ਜਿਹੜੇ ਤੇਰੇ ਸਰੀਰ ਰੂਪ ਘਰ ਨੂੰ ਵਿਸ਼ਿਆਂ ਵਿਚ ਲਾ ਕੇ (ਹਾਈ) ਨਾਸ਼ ਕਰ ਰਹੇ ਹਨ। ਜੇਕਰ ਤੂੰ ਇੰਨ੍ਹਾਂ ਨਾਲ (ਝਗਰੁ) ਝਗੜਾ ਕਰੇਂ। ਭਾਵ ਇੰਨ੍ਹਾਂ ਨੂੰ ਰੋਕਣ ਦਾ ਯਤਨ ਕਰੇ।

**ਦਿਨ ਕੀ ਬੈਠ ਖਸਮ ਕੀ ਬਰਕਸ; ਇਹ ਬੇਲਾ ਕਤ ਆਈ ॥**

ਹੇ ਭਾਈ ! ਫਿਰ ਤੇਰੇ ਹਿਰਦੇ ਅੰਦਰ ਗਿਆਨ ਰੂਪ ਦਿਨ (ਕੀ) ਦੀ (ਬੈਠ) ਇਸਥਿਤੀ ਹੋ ਜਾਵੇਗੀ। ਵਾ: ਤੇਰੇ ਹਿਰਦੇ ਵਿਚ ਮਹਾਰਾਜ ਦਾ ਗਿਆਨ ਬੈਠ ਜਾਏਗਾ ਅਤੇ (ਖਸਮ) ਪ੍ਰਮੇਸਰ ਦੇ ਮਿਲਣ ਦੀ (ਬਰ) ਸ੍ਰੇਸ਼ਟ (ਕਸ) ਖਿੱਚ ਪਵੇਗੀ। ਇਸ ਪ੍ਰਕਾਰ ਫਿਰ ਇਹ ਮਨੁੱਖਾ ਜਨਮ ਦਾ (ਬੇਲਾ) ਵੇਲਾ (ਕਤ) ਕਦੋਂ (ਆਈ) ਆਵੇਗਾ, ਭਾਵ ਨਹੀਂ ਆਵੇਗਾ। ਜਦੋਂ ਤੂੰ ਇਉਂ ਸਮਝ ਕੇ ਪ੍ਰਮੇਸਰ ਦੀ ਪ੍ਰਾਪਤੀ ਵੱਲ ਲੱਗੇਂਗਾ ਤੇ :

**ਛੂਟੇ ਕੂੰਡੇ ਭੀਗੈ ਪੁਰੀਆ; ਚਲਿਓ ਜੁਲਾਹੋ ਰੀਸਾਈ ॥੩॥**

ਹੇ ਭਾਈ ! ਜਦੋਂ ਤੇਰੇ ਸਾਰੇ (ਕੂੰਡੇ) ਪਦਾਰਥ (ਛੂਟੇ) ਛੁੱਟ ਜਾਣਗੇ, ਉਸ ਵਕਤ ਤੇਰਾ ਚਿਤ (ਪੁਰੀਆ) ਪੂਰਨ ਪ੍ਰਮੇਸ਼ਰ ਵਿਚ (ਭੀਗੈ) ਭਿੱਜ ਜਾਵੇਗਾ ਅਤੇ ਜਿਹੜਾ ਅਲਪੱਗ ਜੀਵ ਰੂਪ ਜੁਲਾਹਾ ਬਣਿਆ ਬੈਠਾ ਹੈ, ਇਸਨੂੰ ਮਹਾਤਮਾ ਵਾਲੀ (ਰੀਸਾਈ) ਰੀਸ ਆ ਜਾਵੇਗੀ ਤੇ ਇਹ ਜੀਵ ਆਪਦੇ ਤੁਰੀਆ ਪਦ ਵਿਚ (ਚਲਿਓ) ਚਲਿਆ ਜਾਵੇਗਾ।

**ਛੋਛੀ ਨਲੀ, ਤੰਤੁ ਨਹੀ ਨਿਕਸੈ; ਨ ਤਰ ਰਹੀ ਉਰਝਾਈ ॥**

ਫਿਰ ਤੇਰੀ ਜਬਾਨ ਰੂਪ ਨਲੀ ਝੂਠ ਬੋਲਣ ਵਲੋਂ (ਛੋਛੀ) ਖਾਲੀ ਹੋ ਜਾਵੇਗੀ। ਇਸ ਵਿਚੋਂ ਕਦੇ ਕੂੜ, ਕਪਟ ਵਾਲੇ ਵਾਕਾਂ ਰੂਪ (ਤੰਤੁ) ਤੰਦ ਨਹੀਂ ਨਿਕਲੇਗਾ ਅਤੇ ਨਾ ਹੀ ਅਵਿਦਿਆ ਰੂਪ (ਨਤਰ) ਤੁਰ ਨਾਲ ਤੇਰੇ ਚਿਤ ਦੀ ਬਿਰਤੀ (ਉਰਝਾਈ) ਉਲਝੀ ਰਹੇਗੀ।

**ਛੋਡਿ ਪਸਾਰੁ, ਈਹਾ ਰਹੁ ਬਪੁਰੀ; ਕਹੁ ਕਬੀਰ ਸਮਝਾਈ ॥੪॥੩॥੫੪॥**

ਹੇ (ਬਪੁਰੀ) ਤੁੱਛ ਬੁੱਧੀ ਵਾਲੇ ਪੰਡਿਤ ! ਇਉਂ ਸਾਰੇ ਪਸਾਰੇ ਨੂੰ (ਛੋਡਿ) ਛੱਡ ਕੇ ਇਸ ਉਪਦੇਸ਼ ਨੂੰ ਧਾਰਨ ਵਾਸਤੇ ਸਤਸੰਗਤ ਵਿਚ (ਰਹੁ) ਰਹਿਣਾ ਕਰ। ਅਸੀਂ ਤੇਰੇ ਤਾਈਂ ਇਹ (ਸਮਝਾਈ) ਸਮਝਾਅ ਕੇ (ਕਹੁ) ਕਹਿਆ ਹੈ ਕਿ ਕੇਵਲ ਸਤਸੰਗਤ ਵਿਚੋਂ ਹੀ ਸੁਖ ਪ੍ਰਾਪਤ ਹੋਵੇਗਾ, ਹੋਰ ਕਿਤਿਓਂ ਨਹੀ।

## ਅਰਥ ਨੰ : ੫

**ਗਜ ਨਵ, ਗਜ ਦਸ, ਗਜ ਇਕੀਸ; ਪੁਰੀਆ ਏਕ ਤਨਾਈ ॥**

ਹੇ ਪੰਡਿਤ ! ਜੋ ਤੇਰੇ ਅੰਦਰ ਹਰ ਦਮ (ਗਜ ਨਵ ਗਜ ਦਸ) ਨੌ ਗੋਲਕਾਂ ਤੇ ਦਸ ਇੰਦ੍ਰੀਆਂ ਦਾ ਸੁੱਖ ਲੱਗਾ ਰਹਿੰਦਾ ਹੈ ਇਸਦੇ ਵਿਚ ਤੂੰ (ਗਜ ਨਵ) *ਨਵਧਾ ਭਗਤੀ ਕਰ, ਫਿਰ (ਗਜ ਦਸ) ਦਸਵੀਂ ਭਗਤੀ ਭਾਵ ਪ੍ਰਮੇਸਰ ਵਿਚ ਅਭੇਦ ਕਰਨ ਵਾਲੀ ਪ੍ਰੇਮਾ ਭਗਤੀ ਕਰ। (ਗ+ਜ) (ਜ) ਜਿਹੜਾ ਪ੍ਰਮੇਸਰ ਦਾ (ਗ) ਗਿਆਨ ਸਰੂਪ ਹੈ। ਉਸ (ਇਕੀਸ=ਇਕ+ਈਸ) ਇੱਕ (ਈਸ) ਈਸ਼ਵਰ ਦੇ ਤਾਈਂ ਉਚਾਰਨਾ ਕਰ। ਇਸ ਪ੍ਰਕਾਰ ਤੇਰੀ

---

* ਸ੍ਰਵਣ, ਸਿਮਰਨ, ਕੀਰਤਨ, ਪਾਦਸੇਵ, ਅਰਚਾਨ। ਦਾਸਾ, ਸਖਪਨ, ਬੰਦਨਾ, ਸਰਬ ਨਿਵੇਦਨ ਜਾਨ।

ਇਕ ਦੇਹ ਰੂਪ (ਤਨਾਈ) ਤਾਣੀ (ਪੁਰੀਆ) ਪੂਰਨ ਪ੍ਰਮੇਸਰ ਨੂੰ ਪਾ ਕੇ ਪੂਰੀ ਹੋ ਜਾਵੇਗੀ। ਭਾਵ ਤੂੰ ਉਲਟ ਕੇ ਪ੍ਰਮੇਸਰ ਦਾ ਹੀ ਸਰੂਪ ਬਣ ਜਾਵੇਂਗਾ।

**ਸਾਠ ਸੂਤ, ਨਵ ਖੰਡ ਬਹਤਰਿ; ਪਾਟੁ ਲਗੋ ਅਧਿਕਾਈ ॥੧॥**

ਹੇ ਪੰਡਿਤ ! ਆਪਣੇ ਅੰਦਰ ਦੀ (ਸਾਠ) ਮੂਰਖਤਾਈ ਨੂੰ (ਸੂਤ) ਧੂਹ ਕੇ ਸੁੱਟ ਦੇ। ਅਤੇ (ਨਵ ਖੰਡ)

**ਅਠੀ ਪਹਰੀ ਅਠ ਖੰਡ ਨਾਵਾ ਖੰਡੁ ਸਰੀਰੁ ॥** *(ਅੰਗ : ੧੪੬)*

ਇਸ ਪ੍ਰਕਾਰ ਅੱਠਾਂ ਪਹਿਰਾਂ ਵਿੱਚ ਨੌਵੇਂ ਦੇਹ ਦੇ ਅਧਿਆਸ ਦੇ ਤਾਈਂ (ਖੰਡ) ਖੰਡਣਾ ਕਰ। ਇਹ ਨੌਂ ਖੰਡ ਬਣਾਉਣਾ ਕਰ। ਇਸ ਤਰ੍ਹਾਂ ਤੈਨੂੰ (ਬਹ+ਤਰਿ) (ਤਰਿ) ਅਤਿਸ਼ੈ ਕਰਕੇ, ਉਹ ਪ੍ਰਮੇਸਰ (ਬਹ) ਪ੍ਰਾਪਤ ਹੋ ਜਾਵੇਗਾ ਤੇ ਤੂੰ (ਪਾਟੁ) ਚਤੁਰ ਹੋ ਕੇ ਉਸ (ਅਧਿਕਾਈ) ਅਧਿਕਤਾ ਵਾਲੇ ਪ੍ਰਮੇਸ਼ਰ ਦੇ ਸਿਮਰਨ ਵਿਚ (ਲਗੋ) ਲੱਗ ਜਾਵੇਂਗਾ।

**ਗਈ ਬੁਨਾਵਨ; ਮਾਹੋ ॥**

ਹੇ ਪੰਡਿਤ ! ਜਦੋਂ ਤੇਰੀ (ਬੁਨ+ਆਵ+ਨ) (ਬੁਨ) ਉਮਰ (ਗਈ) ਚਲੀ ਗਈ ਤਾਂ ਫਿਰ ਇਹ ਨਹੀਂ (ਆਵ) ਆਵੇਗੀ। ਭਾਵ ਤੈਨੂੰ ਐਸੀ ਮਨੁੱਖਾ ਦੇਹ ਅਤੇ ਇਹ ਉਮਰ ਫਿਰ ਪ੍ਰਾਪਤ ਨਹੀਂ ਹੋਵੇਗੀ।

**ਘਰ ਛੋਡਿਐ ਜਾਇ; ਜੁਲਾਹੋ ॥੧॥ ਰਹਾਉ ॥**

ਫਿਰ ਵੀ (ਜੁਲਾਹੋ) (ਜੁ) ਜਿਹੜਾ ਲਾਹੇ ਵਾਲਾ ਸਤਸੰਗਤ ਰੂਪ, ਸਰੂਪ ਰੂਪ ਘਰ ਹੈ, ਤੂੰ ਉਸ ਨੂੰ (ਛੋਡਿਐ) ਛੱਡੀ ਜਾ ਰਿਹਾ ਹੈਂ।

**ਗਜੀ ਨ ਮਿਨੀਐ, ਤੋਲਿ ਨ ਤੁਲੀਐ; ਪਾਚਨੁ ਸੇਰ ਅਢਾਈ ॥**

ਮਹਾਰਾਜ ਸਾਹਿਬ ਜੀ ਤੋਂ ਬੇਮੁਖ ਹੋਣੇ ਕਰਕੇ ਅੰਤ ਨੂੰ ਤੈਨੂੰ ਜੋ ਦੁੱਖ ਪ੍ਰਾਪਤ ਹੋਵੇਗਾ। ਉਹ ਗਜਾਂ ਨਾਲ ਮਿਣਕੇ ਦੱਸਿਆ ਨਹੀਂ ਜਾਂਦਾ ਤੇ ਤੋਲ ਕੇ ਤੋਲਿਆ ਨਹੀਂ ਜਾ ਸਕਦਾ ਅਤੇ (ਪਾਚਨੁ) ਪੰਜ ਜਾਂ (ਅਢਾਈ) ਢਾਈ ਸੇਰ ਵੀ ਨਹੀਂ ਕਿਹਾ ਜਾ ਸਕਦਾ। **ਵਾ:** (ਪਾਚਨੁ) ਪੰਜੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ (ਸੇਰ) ਸ਼ੇਰ ਦੀ ਨਿਆਈਂ ਹੋ ਕੇ ਹਰ ਵਕਤ ਤੈਨੂੰ ਢਾਈ ਜਾ ਰਹੇ ਹਨ। ਤੂੰ ਕਦੇ ਇੰਨ੍ਹਾਂ ਦੇ (ਅਢਾਈ) ਢਹਿਣ ਤੋਂ ਰਹਿਤ ਨਹੀਂ ਹੋਇਆ।

**ਜੌ ਕਰਿ ਪਾਚਨੁ ਬੇਗਿ ਨ ਪਾਵੈ; ਝਗਰੁ ਕਰੈ ਘਰ ਹਾਈ ॥੨॥**

ਇਹ ਵਿਕਾਰ ਤੇਰੇ (ਘਰ) ਸਰੂਪ ਦੇ ਅਨੰਦ ਨੂੰ (ਹਾਈ) ਨਾਸ਼ ਕਰਨ ਵਾਲੇ ਹੋ ਕੇ ਤੇਰੇ ਨਾਲ (ਝਗਰੁ) ਝਗੜਾ (ਕਰੈ) ਕਰ ਰਹੇ ਹਨ। (ਜੌ ਕਰਿ) ਜੇਕਰ ਤੂੰ ਇੰਨ੍ਹਾਂ (ਪਾਚਨੁ) ਪੰਜਾ ਕਾਮ, ਕ੍ਰੋਧ ਆਦਿਕ ਵਿਕਾਰਾਂ ਦੇ (ਬੇਗਿ) ਪ੍ਰਵਾਹ ਵਿਚ ਆਪਣੇ-ਆਪ ਨੂੰ ਨਾ ਪਾਵੇਂ।

**ਦਿਨ ਕੀ ਬੈਠ ਖਸਮ ਕੀ ਬਰਕਸ; ਇਹ ਬੇਲਾ ਕਤ ਆਈ ॥**

ਹੇ ਭਾਈ ! ਦੇਖ, ਤੇਰੀ ਉਮਰ ਦੇ ਦਿਨ ਵੀ ਕੀ ਰਹਿ ਗਏ ਹਨ, ਭਾਵ ਥੋੜ੍ਹੇ ਹੀ ਰਹਿ ਗਏ ਹਨ, ਤੇ ਤੂੰ ਬੇਫਿਕਰ ਬੈਠਾ ਹੈ, ਤੇਰਾ ਅੰਤ ਕਰਨ ਲਈ ਪ੍ਰਮੇਸ਼ਰ ਦੀ (ਬਰਕਸ) ਉਲਟ ਨਿਗ੍ਹਾ ਪੈ ਰਹੀ ਹੈ। ਤੂੰ ਅਲਬੇਲਾ ਹੋ ਕੇ ਫਿਰ ਰਿਹਾ ਹੈਂ। ਫਿਰ ਇਹ ਵੇਲਾ ਤੈਨੂੰ (ਕਤ) ਕਦੋਂ ਆ ਕੇ ਪ੍ਰਾਪਤ ਹੋਵੇਗਾ ਭਾਵ ਪ੍ਰਾਪਤ ਨਹੀਂ ਹੋਵੇਗਾ।

**ਛੂਟੇ ਕੂੰਡੇ ਭੀਗੈ ਪੁਰੀਆ; ਚਲਿਓ ਜੁਲਾਹੋ ਰੀਸਾਈ ॥੩॥**

ਫਿਰ ਅੰਤ ਨੂੰ ਤੇਰੇ ਸਾਰੇ (ਕੂੰਡੇ) ਪਦਾਰਥ (ਛੂਟੇ) ਛੁੱਟ ਜਾਣਗੇ। ਪਰ ਤੇਰੀਆਂ ਵਾਸ਼ਨਾਵਾਂ ਪਦਾਰਥਾਂ ਵਿਚ ਹੀ (ਭੀਗੈ) ਭਿੱਜੀਆਂ ਰਹਿਣਗੀਆਂ। (ਰੀ) ਹੇ ਜੀਵ ਰੂਪ ਜੁਲਾਹੇ ! ਤੂੰ (ਸਾਈ) ਸੋਕ ਆਤੁਰ ਹੋ ਕੇ ਪ੍ਰਲੋਕ ਨੂੰ (ਚਲਿਓ) ਚਲਿਆ ਜਾਵੇਂਗਾ।

**ਛੋਛੀ ਨਲੀ, ਤੰਤੁ ਨਹੀ ਨਿਕਸੈ;**

ਇਹ ਤੇਰੀ ਜੁਬਾਨ ਰੂਪ ਨਲੀ (ਛੋਛੀ) ਖਾਲੀ ਹੈ। ਹੁਣ ਪ੍ਰਮੇਸ਼ਰ ਦਾ ਭਜਨ ਨਹੀਂ ਕਰਦੀ ਉਦੋਂ ਅੰਤ ਸਮੇਂ ਤੂੰ ਕਹੇਂਗਾ ਕਿ ਮੈਂ ਸਿਮਰਨ ਕਰ ਲਵਾਂ। ਪਰ ਉਸ ਵੇਲੇ ਤੇਰੇ ਅੰਦਰੋਂ (ਤੰਤੁ) ਤਤ ਸਿਧਾਂਤ ਰੂਪ ਕੋਈ ਵਾਕ ਨਹੀਂ (ਨਿਕਸੈ) ਨਿਕਲੇਗਾ। ਇਸ ਕਰਕੇ

**ਜਬ ਲਗੁ ਜਰਾ ਰੋਗੁ ਨਹੀ ਆਇਆ ॥ ਜਬ ਲਗੁ ਕਾਲਿ ਗ੍ਰਸੀ ਨਹੀ ਕਾਇਆ ॥**
**ਜਬ ਲਗੁ ਬਿਕਲ ਭਈ ਨਹੀ ਬਾਨੀ ॥ ਭਜਿ ਲੇਹਿ ਰੇ ਮਨ ਸਾਰਿਗਪਾਨੀ ॥** (ਅੰਗ : ੧੧੫੯)

ਹੁਣ ਰਸਨਾ ਨਾਲ ਭਜਨ ਕਰ ਲੈਣਾ ਚਾਹੀਦਾ ਹੈ।

**ਨ ਤਰ ਰਹੀ ਉਰਝਾਈ ॥**

ਉਸ ਵੇਲੇ ਤੇਰੀ ਬਿਰਤੀ ਰੂਪ ਤਾਨੀ (ਨ+ਤਰ) (ਤਰ) ਅਤਿਸ਼ੈ ਪ੍ਰਮੇਸਰ ਦੀ ਪ੍ਰੀਤ ਰੂਪ (ਨ ਤਰ) ਤੁਰ ਨਾਲ ਉਲਝੀ ਨਹੀਂ ਰਹੇਗੀ।

**ਛੋਡਿ ਪਸਾਰੁ, ਈਹਾ ਰਹੁ ਬਪੁਰੀ; ਕਹੁ ਕਬੀਰ ਸਮਝਾਈ ॥੪॥੩॥੫੪॥**

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਹੇ (ਬਪੁਰੀ) ਤੁੱਛ ਬੁੱਧੀ ਵਾਲੇ ਪੰਡਿਤ ! ਇਸ ਪ੍ਰਕਾਰ ਤੂੰ ਜਿਉਂਦੇ ਜੀ ਸਾਰੇ ਸੰਸਾਰ ਦੇ (ਪਸਾਰੁ) ਪਸਾਰੇ ਨੂੰ ਛੱਡ ਕਰਕੇ (ਈਹਾ) ਇਥੇ ਮੌਤ ਨੂੰ ਚੇਤੇ ਰੱਖਣ ਵਿੱਚ ਰਹਿਣਾ ਕਰ। ਇਹ ਅਸੀਂ ਤੈਨੂੰ (ਸਮਝਾਈ) ਸਮਝਾਅ ਕੇ ਦੱਸਿਆ ਹੈ।
ਹੁਣ ਅੱਖਰੀ ਅਰਥਾਂ ਦੁਆਰਾ ਦੱਸਦੇ ਹਨ।

## ਅਰਥ ਨੰ : ੬

**ਗਜ ਨਵ, ਗਜ ਦਸ, ਗਜ ਇਕੀਸ; ਪੁਰੀਆ ਏਕ ਤਨਾਈ ॥**

ਪਹਿਲਾਂ ਜੋ (ਗ+ਜ) (ਗ) ਗਿਆਨ ਸਰੂਪ ਪ੍ਰਮੇਸਰ ਹੈ। ਉਸਤੋਂ (ਜ) ਪੈਦਾ ਹੋਣ ਵਾਲੇ (ਨਵ) ਨੌਂ ਭਾਵ ਪੁਰਖ, ਪ੍ਰਕਿਰਤੀ, ਮਹੀਤਤ, ਤ੍ਰਿਧਾ ਹੰਕਾਰ ਤੇ ਪੰਜ ਤਨ ਮਾਤਰਾ ਹਨ। ਫਿਰ ਉਸ (ਗ) ਗਿਆਨ ਸਰੂਪ ਪ੍ਰਮੇਸਰ ਤੋਂ ਵੇਦ (ਜ) ਉਤਪੰਨ ਹੋਏ ਹਨ। ਭਾਵ ਪ੍ਰਮੇਸਰ ਨੇ ਆਪਣੇ ਗਿਆਨ ਸਰੂਪ ਤੋਂ ਵੇਦ ਪੈਦਾ ਕਰਕੇ ਬ੍ਰਹਮੇ ਨੂੰ ਦਿੱਤੇ ਹਨ। ਯਥਾ :

**ਬ੍ਰਹਮੇ ਦਿਤੇ ਬੇਦ ਪੂਜਾ ਲਾਇਆ ॥** (ਅੰਗ : ੧੨੭੯)

ਉਹ ਵੇਦ ਇਹ ਉਪਦੇਸ਼ (ਦਸ) ਦੱਸਦੇ ਹਨ ਕਿ (ਗਜ) (ਗ) ਗਿਆਨ ਸਰੂਪ ਨੂੰ (ਜ) ਪੈਦਾ ਕਰਨ ਵਾਲੇ ਗੁਰੂ ਸਾਹਿਬ (ਇਕੀਸ) ਇਕ ਈਸ਼ਵਰ ਦਾ ਰੂਪ ਹੀ ਹਨ।
(ਪੁਰੀਆ ਏਕ ਤਨਾਈ) ਜਿੰਨ੍ਹਾਂ ਨੇ ਇਹ ਨਿਸ਼ਚੇ ਕੀਤਾ ਹੈ ਕਿ ਸਾਰੇ (ਤਨ+ਆਈ) ਤਨਾਂ, ਸਰੀਰਾਂ ਦੇ ਅੰਦਰ (ਏਕ) ਅਦ੍ਵੈਤ ਸਰੂਪ (ਪੁਰੀਆ) ਪੂਰਨ ਪ੍ਰਮੇਸਰ ਦੀ ਜੋਤ ਆਈ ਹੋਈ ਹੈ।

**ਸਾਠ ਸੂਤ, ਨਵ ਖੰਡ ਬਹਤਰਿ; ਪਾਟੁ ਲਗੋ ਅਧਿਕਾਈ ॥੧॥**

ਉਹਨਾਂ ਨੇ ਆਪਣੇ ਅੰਦਰ ਦੀ (ਸਾਠ) ਮੂਰਖਤਾਈ ਨੂੰ (ਸੂਤ) ਧੂਹ ਕੇ ਬਾਹਰ ਸੁੱਟ ਦਿੱਤਾ ਹੈ। ਤੇ (ਨਵ) ਨੌਆਂ ਗੋਲਕਾਂ ਦੇ ਵਿਸ਼ਿਆਂ ਨੂੰ, **ਵਾ:** ਚਾਰੇ ਅੰਤਹਕਰਣ ਤੇ ਪੰਜ ਕਾਮ, ਕ੍ਰੋਧ ਆਦਿਕ ਦੇ ਵਿਸ਼ੇ। ਇਹਨਾਂ ਨੌਆਂ ਦਾ (ਖੰਡ) ਖੰਡਨ ਕਰ ਦਿੱਤਾ ਹੈ। ਇਸ ਤਰ੍ਹਾਂ ਜਿਹੜਾ (ਪਾਟੁ) ਚਤੁਰ ਪੁਰਖ (ਅਧਿਕਾਈ) ਅਧਿਕਤਾ ਕਰਕੇ ਇਸ ਪਾਸੇ ਵੱਲ (ਲਗੋ) ਲੱਗਾ ਹੈ। ਉਸ ਨੇ (ਬਹ+ਤਰਿ) (ਤਰਿ) ਅਤਿਸ਼ੈ ਕਰਕੇ (ਬਹ) ਪ੍ਰਾਪਤ ਰੂਪ ਪ੍ਰਮੇਸ਼ਰ ਨੂੰ ਪ੍ਰਾਪਤ ਕਰ ਲਿਆ ਹੈ।

**ਗਈ ਬੁਨਾਵਨ; ਮਾਹੋ ॥**

ਫਿਰ ਜਦੋਂ ਅਵਿਦਿਆਂ ਦੀ (ਬੁਨ) ਬੁਨਿਆਦ ਇਕ ਵਾਰ ਚਲੀ ਗਈ। ਤਾਂ ਦੁਬਾਰਾ ਹਿਰਦੇ (ਮਾਹੋ) ਵਿੱਚ (ਆਵ+ਨ) ਨਹੀਂ ਆਵੇਗੀ। ਜਿਸ ਤਰ੍ਹਾਂ ਰਾਮ ਚੰਦਰ ਜੀ ਨੇ 'ਰਾਮ ਗੀਤਾ' ਵਿੱਚ ਲਛਮਣ ਨੂੰ ਉਪਦੇਸ਼ ਕੀਤਾ ਕਿ :

**ਨਸ਼ਟ ਭਈ ਉਪਜੈ ਨਹੀ ਬਹੁਰ ਅਵਿਦਿਆ ਬੀਰ।**

ਜਿਵੇਂ ਰੁੱਖ ਨੂੰ ਜੜ ਤੋਂ ਪੁੱਟ ਦਈਏ ਤਾਂ ਉਹ ਦੁਬਾਰਾ ਹਰਾ ਨਹੀਂ ਹੋ ਸਕਦਾ। ਉਸ ਦੇ ਪੱਤੇ ਅਤੇ ਟਾਹਣੀਆਂ ਵੀ ਸੁੱਕ ਜਾਂਦੇ ਹਨ। ਇਸੇ ਪ੍ਰਕਾਰ ਜਦੋਂ ਇਸ ਅਵਦਿਆ ਰੂਪ ਰੁੱਖ ਨੂੰ ਜੜ੍ਹ ਤੋਂ ਪੁੱਟ ਦਿੱਤਾ, ਇਸਦੀ ਹੰਗਤਾ ਰੂਪ ਹੋਂਦ ਨੂੰ ਹੀ ਮੇਟ ਦਿੱਤਾ ਤਾਂ ਸੰਸਾਰ ਦੇ ਸੰਸਕਾਰ ਪਾਉਣ ਵਾਲੀ ਅਵਿਦਿਆ ਦੀ ਜੜ੍ਹ ਅਭਾਵ ਹੋ ਜਾਵੇਗੀ ਤੇ ਫਿਰ ਦੁਬਾਰਾ (ਆਵ+ਨ) ਨਹੀਂ ਆਵੇਗੀ।

**ਘਰ ਛੋਡਿਐ ਜਾਇ; ਜੁਲਾਹੋ ॥੧॥ ਰਹਾਉ ॥**

ਫਿਰ ਉਹ (ਘਰ) ਸੰਸਾਰ ਦੀ ਇੱਛਾ ਨੂੰ (ਛੋਡਿਐ) ਛੱਡ ਕਰਕੇ (ਜੁ+ਲਾਹੋ) (ਜੁ) ਜੋ ਲਾਹੇ ਵਾਲਾ ਆਪਣਾ ਸਰੂਪ ਰੂਪ ਘਰ ਹੈ ਉਸਦੇ ਵਿਚ ਚਲਿਆ (ਜਾਇ) ਜਾਵੇਗਾ।

**ਪ੍ਰਸ਼ਨ :** ਹੇ ਕਬੀਰ ਜੀ ! ਗਿਆਨਵਾਨ ਪੁਰਖ ਪ੍ਰਵਿਰਤੀ ਵਿਚ ਫਸਦੇ ਦੇਖੀਦੇ ਹਨ ਜਾਂ ਨਹੀ?

**ਉੱਤਰ :** ਹੇ ਭਾਈ ਉਹਨਾਂ ਨੇ (ਘਰ) ਸਰੀਰ ਦੀ ਇੱਛਾ ਹੀ ਛੱਡ ਦਿੱਤੀ ਹੈ, ਭਾਵ ਉਹਨਾਂ ਦੇਹ ਅਧਿਆਸ ਹੀ ਛੱਡ ਦਿੱਤਾ ਹੈ। ਫਿਰ ਉਹਨਾਂ ਨੂੰ ਹੋਰ ਦੁਨੀਆਂ ਦੇ (ਜੁ+ਲਾਹੋ) ਲਾਹੇ ਕੀ (ਜੁ) ਪੈਦਾ ਹੋਣੇ ਹਨ। ਭਾਵ ਉਹ ਦੇਹ ਅਧਿਆਸ ਨੂੰ ਛੱਡ ਕੇ ਨਿਰਲੇਪ ਹੋ ਗਏ ਹਨ। ਉਹਨਾਂ ਨੂੰ ਹੰਗਤਾ-ਮਮਤਾ ਨਹੀਂ ਫੁਰਦੀ।

**ਗਜੀ ਨ ਮਿਨੀਐ, ਤੋਲਿ ਨ ਤੁਲੀਐ; ਪਾਚਨੁ ਸੇਰ ਅਢਾਈ ॥**

ਹੇ ਭਾਈ ! ਫਿਰ ਉਹਨਾਂ ਨੂੰ ਪ੍ਰਾਪਤ ਹੋਣ ਵਾਲਾ ਆਨੰਦ ਸਾਂਖ, ਵੇਦਾਂਤ ਆਦਿਕ ਸ਼ਾਸਤਰਾਂ ਦੇ ਪ੍ਰਮਾਣਾ ਰੂਪ (ਗਜੀ) ਗਜਾਂ ਨਾਲ ਮਿਣ ਕੇ ਦੱਸਿਆ ਨਹੀਂ ਜਾ ਸਕਦਾ ਅਤੇ ਬੁੱਧੀ ਰੂਪ ਤਰਾਜੂ ਵਿਚ ਜੱਗ, ਜੋਗ ਆਦਿਕ ਦੇ ਫਲ ਰੂਪ ਵੱਟੇ ਪਾ ਕੇ (ਤੁਲੀਐ) ਤੋਲਿਆ ਨਹੀਂ ਜਾ ਸਕਦਾ।

**ਪ੍ਰਸ਼ਨ :** ਉਹ ਗਿਆਨਵਾਨ ਪੁਰਖ ਕਰਦੇ ਕੀ ਹਨ?

**ਉੱਤਰ :** (ਪਾਚਨੁ ਸੇਰ ਅਢਾਈ) ਉਹ ਢਾਈ ਮਾਤਰਾਂ ਵਾਲੇ ਓਅੰਕਾਰ ਦੀ ਉਪਾਸਨਾ ਅਤੇ ਸਿਮਰਨ ਕਰਦੇ ਹਨ। ਯਥਾ :

**ਜੋ ਚਹੈ ਦੇਹ ਆਧਾਰ। ਸੋ ਭਜਨ ਏਕੰਕਾਰ।** *(ਸ਼ਾਸਤ੍ਰ ਪ੍ਰਮਾਣ)*

ਇਸ ਤਰ੍ਹਾਂ ਇਕ ਓਅੰਕਾਰ ਦਾ ਭਜਨ ਕਰਕੇ (ਪਾਚਨੁ) ਪੰਜਾਂ ਕੋਸ਼ਾਂ ਦੇ ਤਾਈਂ (ਪਾਚਨੁ) ਪਚਾ ਦਿੰਦੇ, ਨਾਸ਼ ਕਰ ਦਿੰਦੇ ਹਨ। ਅਤੇ ਆਪ ਪੰਜਾਂ ਕੋਸ਼ਾਂ ਤੋਂ (ਅਢਾਈ) ਢਹਿਣ ਤੋਂ ਰਹਿਤ ਰਹਿੰਦੇ ਹਨ। ਪੰਜ ਕੋਸ਼ ਉਹਨਾਂ ਨੂੰ ਢਾਹ ਨਹੀਂ ਸਕਦੇ। ਭਾਵ ਉਹ ਪੰਜਾਂ ਕੋਸ਼ਾਂ ਦੇ ਅਭਿਮਾਨ ਤੋਂ ਵੀ ਰਹਿਤ ਹੋ ਜਾਂਦੇ ਹਨ।

**ਜੌ ਕਰਿ ਪਾਚਨੁ ਬੇਗਿ ਨ ਪਾਵੈ; ਝਗਰੁ ਕਰੈ ਘਰ ਹਾਈ ॥੨॥**

(ਜੌ ਕਰਿ) ਜੇਕਰ ਉਹ ਆਪਣੇ ਆਪ ਨੂੰ (ਪਾਚਨੁ) ਪੰਜ ਕੋਸ਼ਾਂ **ਵਾ:** ਪੰਜੇ ਸਬਦ, ਸਪਰਸ਼ ਆਦਿਕ ਵਿਸ਼ਿਆਂ ਦੇ (ਬੇਗਿ) ਪ੍ਰਵਾਹ ਵਿਚ ਨਹੀਂ (ਪਾਵੈ) ਪਾਉਂਦੇ, ਸਗੋਂ (ਘਰ) ਸਰੀਰ ਨੂੰ ਨਾਸ਼ ਕਰਨ ਵਾਲੇ ਇੰਨ੍ਹਾਂ ਵਿਸ਼ਿਆਂ ਨਾਲ (ਝਗਰੁ) ਝਗੜਾ ਕਰਦੇ ਹਨ ਤੇ (ਘਰ) ਸਰੀਰ ਨੂੰ (ਹਾਈ) ਨਾਸ਼ਵੰਤ ਸਮਝਦੇ ਹਨ। ਤਾਂ

**ਦਿਨ ਕੀ ਬੈਠ ਖਸਮ ਕੀ ਬਰਕਸ; ਇਹ ਬੇਲਾ ਕਤ ਆਈ ॥**

ਉਹਨਾਂ ਨੂੰ ਬ੍ਰਹਮ ਗਿਆਨ ਰੂਪ ਦਿਨ (ਕੀ) ਦੀ (ਬੈਠ) ਇਸਥਿਤੀ ਹੋ ਜਾਂਦੀ ਹੈ ਤੇ (ਖਸਮ) ਅਕਾਲ ਪੁਰਖ ਦੀ (ਬਰ) ਵਿਸ਼ੇਸ਼ ਕਰਕੇ (ਕਸ) ਖਿੱਚ ਪੈ ਜਾਂਦੀ ਹੈ ਅਤੇ ਇਹ ਜੋ ਜੰਮਣ-ਮਰਣ ਦਾ (ਬੇਲਾ) ਸਮਾਂ ਹੈ, ਉਹ

ਫਿਰ ਉਹਨਾਂ ਨੂੰ (ਕਤ) ਕਿੱਥੋ (ਆਈ) ਆਉਂਦਾ ਹੈ? ਭਾਵ ਨਹੀਂ ਆਉਂਦਾ ਤੇ ਉਹ

**ਨਹ ਕਿਛੁ ਜਨਮੈ ਨਹ ਕਿਛੁ ਮਰੈ ॥ ਆਪਨ ਚਲਿਤੁ ਆਪ ਹੀ ਕਰੈ ॥** (ਅੰਗ : ੨੮੧)

ਐਸੇ ਜਨਮ-ਮਰਣ ਤੋਂ ਰਹਿਤ ਰਸ ਵਿੱਚ ਲੀਨ ਹੋ ਜਾਂਦੇ ਹਨ।

**ਛੂਟੇ ਕੂੰਡੇ ਭੀਗੈ ਪੁਰੀਆ; ਚਲਿਓ ਜੁਲਾਹੋ ਰੀਸਾਈ ॥੩॥**

ਉਹਨਾਂ ਦੇ ਪਦਾਰਥਾਂ ਰੂਪ ਕੂੰਡੇ ਵੀ (ਛੂਟੇ) ਛੁੱਟ ਗਏ ਤੇ ਉਹਨਾਂ ਦੇ ਚਿੱਤ ਦੀ ਬਿਰਤੀ (ਪੁਰੀਆ) ਪੂਰਨ ਪ੍ਰਮੇਸਰ ਵਿਚ (ਭੀਗੈ) ਭਿੱਜ ਜਾਂਦੀ ਹੈ ਅਤੇ ਉਹਨਾਂ ਦਾ (ਜੁਲਾਹੋ) ਜੀਵਪੁਣਾ, ਈਸ਼ਰਪੁਣਾ (ਚਲਿਓ) ਚਲਿਆ ਗਿਆ ਹੈ। **ਵਾ:** ਉਹ (ਜੁ+ਲਾਹੋ) (ਜੁ) ਜਿਹੜਾ ਲਾਹੇ ਵਾਲਾ ਸਰੂਪ ਰੂਪ ਘਰ ਹੈ। ਉਸ ਵਿਚ (ਚਲਿਓ) ਚਲੇ ਜਾਂਦੇ ਹਨ, ਉਹਨਾਂ ਨੂੰ ਮਹਾਤਮਾ ਵਾਲੀ (ਰੀਸਾਈ) ਰੀਸ ਆ ਗਈ ਹੈ।

**ਛੋਛੀ ਨਲੀ, ਤੰਤੁ ਨਹੀ ਨਿਕਸੈ; ਨ ਤਰ ਰਹੀ ਉਰਝਾਈ ॥**

ਉਹਨਾਂ ਨੇ ਮਾਇਆ ਰੂਪ (ਨਲੀ) ਨਾਲੀ (ਛੋਛੀ) ਤੁਛ ਸਮਝ ਲਈ ਹੈ, ਇਸ ਕਰਕੇ ਉਹ ਇਸਦੇ ਵਿਚ ਆਪਣੀ ਬਿਰਤੀ ਨੂੰ (ਨ+ਲੀ) (ਲੀ) ਲੀਨ (ਨ) ਨਹੀਂ ਕਰਦੇ ਤੇ ਮੁਖ ਵਿਚੋਂ ਪਦਾਰਥ ਨੂੰ ਪਾਉਣ ਵਾਸਤੇ ਵਾਕ ਰੂਪ (ਤੰਤੁ) ਤੰਦ ਨਹੀਂ (ਨਿਕਸੈ) ਨਿਕਲਦਾ ਭਾਵ ਫੁਰਨਾ ਵੀ ਨਹੀਂ ਫੁਰਦਾ ਅਤੇ ਉਹਨਾਂ ਦੇ ਅੰਦਰ ਜਗਤ ਦੇ ਸੱਤਤਾਪੁਣੇ ਦੀ ਭਾਵ ਜਗਤ ਨੂੰ ਸੱਤ ਮੰਨਣ ਵਾਲੀ ਤੁਰ ਵੀ (ਉਰਝਾਈ) ਉਲਝੀ ਨਹੀਂ ਰਹਿੰਦੀ।

**ਛੋਡਿ ਪਸਾਰੁ, ਈਹਾ ਰਹੁ ਬਪੁਰੀ; ਕਹੁ ਕਬੀਰ ਸਮਝਾਈ ॥੪॥੩॥੫੪॥**

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਇਸ ਪ੍ਰਕਾਰ ਉਹਨਾਂ ਨੇ ਸਾਰੇ ਸੰਸਾਰ ਦੇ ਸਾਰੇ (ਪਸਾਰੁ) ਪਸਾਰੇ ਨੂੰ (ਛੋਡਿ) ਛੱਡ ਦਿੱਤਾ ਹੈ ਤੇ ਸੁਤ, ਬਿਤ, ਲੋਕ ਈਖਣਾ ਆਦਿਕ (ਈਹਾ) ਇੱਛਾ ਅਤੇ (ਬਪੁ+ਰੀ) (ਬਪੁ) ਸਰੀਰ ਤੇ (ਰੀ) ਇੰਦ੍ਰੀਆਂ ਆਦਿਕ ਦੇ ਵਿਸ਼ਿਆਂ ਤੋਂ ਵੀ (ਰਹੁ) ਰਹਿਤ ਹੋ ਗਏ ਹਨ, ਭਾਵ ਸੁਤੰਤਰ ਹੋ ਗਏ ਹਨ। ਇਸ ਤਰ੍ਹਾਂ (ਕਹੁ) ਕਹਿੰਦੇ ਹਨ ਕਿ ਹੇ ਪੰਡਿਤ ਤੈਨੂੰ (ਸਮਝਾਈ) ਸਮਝ ਆ ਗਈ ਹੈ? ਜੋ ਇਹ ਅਸੀਂ ਤੇਰੇ ਤਾਈਂ ਸਮਝਾ ਕੇ ਦੱਸਿਆ ਹੈ।

## ਅਰਥ ਨੰ : ੭

**ਪ੍ਰਸ਼ਨ :** ਹੇ ਕਬੀਰ ਜੀ ਜਿਸ ਈਸ਼ਰ ਨੇ ਪੁਰਖ, ਪ੍ਰਕਿਰਤੀ, ਮਹੀਤੱਤ ਆਦਿਕਾਂ ਤੋਂ ਸੰਸਾਰ ਨੂੰ ਪੈਦਾ ਕੀਤਾ ਹੈ। ਉਸ ਦੀ ਪ੍ਰਾਪਤੀ ਕਿਸ ਤਰ੍ਹਾਂ ਹੋਵੇ?

**ਗਜ ਨਵ, ਗਜ ਦਸ, ਗਜ ਇਕੀਸ; ਪੁਰੀਆ ਏਕ ਤਨਾਈ ॥**

**ਉੱਤਰ :** ਜਿਸ (ਗ) ਗਿਆਨ ਸਰੂਪ ਤੋਂ ਪਹਿਲੇ (ਨਵ) ਨੌਂ ਪੁਰਖ, ਪ੍ਰਕਿਰਤੀ ਆਦਿਕ (ਜ) ਪੈਦਾ ਕੀਤੇ ਹੋਏ ਹਨ। ਉਸ ਦੀ ਪ੍ਰਾਪਤੀ ਉਪਰੋਕਤ ਅਰਥਾਂ ਵਿਚ ਦੱਸੇ ਸਾਧਨਾਂ ਅਨੁਸਾਰ ਹੁੰਦੀ ਹੈ।

**ਪ੍ਰਸ਼ਨ :** ਕਬੀਰ ਜੀ ! ਇਸ ਗੱਲ ਨੂੰ ਆਪ ਜੀ ਹੀ ਦੱਸਦੇ ਹੋ ਕੇ ਕੋਈ ਹੋਰ ਵੀ ਕਹਿੰਦਾ ਹੈ?

**ਉੱਤਰ :** (ਗਜ ਦਸ) ਗਿਆਨ ਸਰੂਪ ਜੋ ਵੇਦ ਹਨ, ਉਹ ਵੀ ਏਹੀ (ਦਸ) ਦਸਦੇ ਹਨ ਕਿ ਇਹ ਸ੍ਰਿਸ਼ਟੀ ਉਸ (ਗ) ਗਿਆਨ ਸਰੂਪ ਤੋਂ ਹੀ (ਜ) ਉਤਪੰਨ ਹੋਈ ਹੈ ਅਤੇ ਜਿੰਨਾਂ ਨੇ ਉਸ ਗਿਆਨ ਸਰੂਪ ਪ੍ਰਮੇਸ਼ਰ ਦਾ ਉਚਾਰਨ ਕੀਤਾ ਹੈ, ਉਹ (ਇਕੀਸ) ਇਕ ਈਸ਼ਰ ਦਾ ਰੂਪ ਹੋ ਗਏ ਹਨ ਅਤੇ ਉਹਨਾਂ ਨੇ ਇਸ ਸੰਸਾਰ ਰੂਪ ਤਾਣੇ ਵਿਚ ਉਸ (ਏਕ) ਅਦ੍ਵੈਤ ਰੂਪ ਪ੍ਰਮੇਸ਼ਰ ਨੂੰ (ਪੁਰੀਆ) ਪੂਰਨ ਰੂਪ ਕਰਕੇ ਵੇਖ ਲਿਆ ਹੈ। **ਵਾ:** ਉਹਨਾਂ ਨੇ ਜਾਣ ਲਿਆ ਹੈ ਕਿ ਉਹ (ਪੁਰੀਆ) ਸੰਸਾਰ ਰੂਪ (ਪੁਰੀ) ਨਗਰੀ ਨੂੰ ਆਪਣੇ (ਆ) ਆਸਰੇ ਰੱਖਣ ਵਾਲਾ ਪ੍ਰਮੇਸ਼ਰ ਆਪ ਹੀ ਸਾਰੀਆਂ ਪੁਰੀਆਂ ਰੂਪ (ਤਨ+ਆਈ) (ਤਨ) ਤਾਣੇ ਵਿਚ (ਆਈ) ਆਇਆ ਹੋਇਆ ਹੈ।

**ਪ੍ਰਸ਼ਨ :** ਜੇ ਕਰਕੇ ਉਹ ਪ੍ਰਮੇਸ਼ਰ ਸਭ ਜਗ੍ਹਾ ਆਇਆ ਹੋਇਆ ਭਾਵ ਵਿਆਪਕ ਹੈ, ਤਾਂ ਫਿਰ ਭਿੰਨ ਕਿਉਂ ਪ੍ਰਤੀਤ ਹੁੰਦਾ ਹੈ?

**ਸਾਠ ਸੂਤ, ਨਵ ਖੰਡ ਬਹਤਰਿ; ਪਾਟੁ ਲਗੋ ਅਧਿਕਾਈ ॥੧॥**

**ਉੱਤਰ :** ਹੇ ਭਾਈ! ਜੋ ਪ੍ਰਮੇਸ਼ਰ ਭਿੰਨ ਰੂਪ ਕਰਕੇ ਪ੍ਰਤੀਤ ਹੁੰਦਾ ਹੈ, ਇਹ ਕੇਵਲ ਮਨ ਦੀ (ਸਾਠ) ਮੂਰਖਤਾਈ ਹੈ।

**ਪ੍ਰਸ਼ਨ :** ਜੀ! ਇਸ ਮੂਰਖਤਾਈ ਬਾਬਤ ਕਰਤੱਬ ਕੀ ਹੈ?

**ਉੱਤਰ :** ਹੇ ਭਾਈ! ਇਸ ਦ੍ਵੈਤ ਦੀ ਪ੍ਰਤੀਤੀ ਰੂਪ ਮੂਰਖਤਾਈ ਨੂੰ ਆਪਣੇ ਹਿਰਦੇ ਅੰਦਰੋਂ ਸੂਤ ਦੇਣਾ ਕਰ, ਭਾਵ ਨਾਸ਼ ਕਰ ਦੇ।

**ਪ੍ਰਸ਼ਨ :** ਨਾਸ਼ ਕਿਵੇਂ ਹੋਵੇਗੀ?

**ਉੱਤਰ :** (ਨਵ ਖੰਡ) ਜੇ ਕਰਕੇ ਸ਼ਬਦ, ਸਪਰਸ਼ ਆਦਿਕ ਪੰਜ ਵਿਸ਼ੇ, ਤਿੰਨ ਗੁਣ ਅਤੇ ਨੌਵਾਂ ਦੇਹ ਅਭਿਮਾਨ। ਇਹਨਾਂ (ਨਵ) ਨੌਵਾਂ ਦਾ ਖੰਡਨ ਕਰੇਂ, ਤਾਂ ਦ੍ਵੈਤ ਦੀ ਪ੍ਰਤੀਤੀ ਨਾਸ਼ ਹੁੰਦੀ ਹੈ। ਫੇਰ (ਪਾਟੁ ਲਗੋ ਅਧਿਕਾਈ) ਅਧਿਕ (ਪਾਟੁ) ਚਤੁਰ ਹੋ ਕੇ ਚਿੰਤਨ ਵਿਚ ਲੱਗੇ, ਤਾਂ ਤੂੰ (ਤਰਿ) ਅਤਿਸ਼ੈ ਕਰਕੇ ਸਰੂਪ ਵਿਚ (ਬਹ) ਇਸਥਿਤ ਹੋ ਜਾਵੇਂਗਾ।

**ਗਈ ਬੁਨਾਵਨ; ਮਾਹੋ ॥**

ਜਦੋਂ ਇਕ ਵਾਰ (ਬੁਨਾਵ) ਬੁਨਿਆਦ ਭਾਵ ਅਵਿਦਿਆ ਰੂਪ ਜੜ੍ਹ ਚਲੀ ਗਈ ਤਾਂ ਇਸ ਦਾ ਆਉਣਾ ਮਤ ਹੋਵੇਗਾ। ਭਾਵ ਜਦੋਂ ਇਕ ਵਾਰ ਅਵਿਦਿਆ ਨਾਸ਼ ਹੋ ਜਾਵੇ, ਤਾਂ ਦੁਬਾਰਾ ਪੈਦਾ ਨਹੀਂ ਹੁੰਦੀ।

**ਪ੍ਰਸ਼ਨ :** ਭਗਤ ਜੀ! ਆਪਣੇ ਆਪ ਨੂੰ ਬ੍ਰਹਮ ਬੇਤੇ ਕਹਾਉਣ ਵਾਲੇ ਤਾਂ ਬਹੁਤ ਹਨ। ਪਰ ਉਹ ਵਿਸ਼ਿਆਂ ਅਤੇ ਪਦਾਰਥਾਂ ਦੇ (ਮਾਹੋ) ਵਿਚ ਲੱਗੇ ਹੋਏ ਦੇਖੀਦੇ ਹਨ।

**ਉੱਤਰ :** ਹੇ ਭਾਈ! ਉਹ ਬ੍ਰਹਮ ਬੇਤੇ ਨਹੀਂ। ਕਿਉਂਕਿ ਉਹਨਾਂ ਦਾ ਪ੍ਰਮੇਸ਼ਰ ਪ੍ਰਤੀ ਪ੍ਰੇਮ ਪੂਰਨ ਨਹੀਂ ਹੈ।

**ਪ੍ਰਸ਼ਨ :** ਫਿਰ ਬ੍ਰਹਮ ਬੇਤੇ ਕੈਸੇ ਹੁੰਦੇ ਹਨ?

**ਘਰ ਛੋਡਿਐ ਜਾਇ; ਜੁਲਾਹੋ ॥੧॥ ਰਹਾਉ ॥**

**ਉੱਤਰ :** ਜਿੰਨ੍ਹਾਂ ਨੇ (ਘਰ) ਸਰੀਰ ਦਾ ਪਾਲਣ ਪੋਸ਼ਣ (ਛੋਡਿਐ) ਛੱਡ ਦਿੱਤਾ ਹੈ। ਉਹ (ਜੁਲਾਹੋ) (ਜੁ) ਜਿਹੜਾ ਲਾਹੇ ਵਾਲਾ ਸਰੂਪ ਹੈ, ਉਸ ਵਿਚ (ਜਾਇ) ਚਲੇ ਜਾਂਦੇ ਹਨ।

**ਪ੍ਰਸ਼ਨ :** ਜੋ ਸਰੂਪ ਬ੍ਰਹਮ ਬੇਤਿਆਂ ਨੂੰ ਪ੍ਰਾਪਤ ਹੋਇਆ ਹੈ, ਉਹ ਕਿਤਨਾ ਕੁ ਵੱਡਾ ਹੈ?

**ਗਜੀ ਨ ਮਿਨੀਐ, ਤੋਲਿ ਨ ਤੁਲੀਐ; ਪਾਚਨੁ ਸੇਰ ਅਢਾਈ ॥**

**ਉੱਤਰ :** ਉਸ ਸ਼ੁੱਧ ਗਿਆਨ ਸਰੂਪ ਨੂੰ ਪ੍ਰਤੱਖ ਗਜਾਂ ਨਾਲ **ਵਾ:** ਖਟ ਪ੍ਰਮਾਣ ਰੂਪ ਗਜਾਂ ਨਾਲ ਮਿਣਿਆ ਨਹੀਂ ਜਾਂਦਾ ਅਤੇ ਬੁੱਧੀ ਰੂਪ ਤਰਾਜੂ ਅਤੇ ਸ਼ਾਸਤਰ ਪ੍ਰਮਾਣ ਰੂਪ ਵੱਟਿਆਂ ਕਰਕੇ ਤੋਲਿਆ ਨਹੀਂ ਜਾ ਸਕਦਾ। ਇਸ ਪ੍ਰਕਾਰ ਜਿੰਨ੍ਹਾਂ ਨੇ ਢਾਈ ਮਾਤਰਾ ਦੇ ਓਅੰਕਾਰ ਦੀ ਨਿਰਗੁਣ ਸਰਗੁਣ ਸਰੂਪ ਦੀ ਏਕਤਾ ਕਰਕੇ ਉਪਾਸ਼ਨਾ ਕੀਤੀ ਹੈ, ਉਹਨਾਂ ਨੂੰ (ਸੇਰ) ਸ਼੍ਰੋਮਣੀ (ਪਾਚਨੁ) ਚੇਤਨ ਬ੍ਰਹਮ ਦੀ ਪ੍ਰਾਪਤੀ ਹੁੰਦੀ ਹੈ। **ਵਾ:** ਉਹ (ਪਾਚਨੁ) ਪੰਜਾਂ ਵਿਸ਼ਨੂੰ, ਗਣੇਸ਼ ਆਦਿਕ ਈਸ਼ਰਾਂ ਦੀ ਉਪਾਸ਼ਨਾ ਤੋਂ ਵੀ ਵੱਧ ਫਲ ਪ੍ਰਾਪਤ ਕਰ ਲੈਂਦੇ ਹਨ।

**ਜੌ ਕਰਿ ਪਾਚਨੁ ਬੇਗਿ ਨ ਪਾਵੈ; ਝਗਰੁ ਕਰੈ ਘਰ ਹਾਈ ॥੨॥**

ਜੇ ਕਰਕੇ (ਪਾਚਨੁ) ਪੰਜਾਂ ਈਸ਼ਰਾਂ ਦੀ ਉਪਾਸ਼ਨਾ ਰੁਪੀ ਵੇਗ, ਰੋੜ੍ਹ ਵਿਚ ਚਿੱਤ ਨਾ ਪਾਵੇ, ਸਗੋਂ (ਝਗਰੁ ਕਰੈ) ਜਗਤ ਨੂੰ ਮਿਥਿਆ ਨਿਸ਼ਚੇ ਕਰਨ ਰੂਪ ਝਗੜਾ ਕਰੇ ਅਤੇ (ਘਰ ਹਾਈ) ਸਰੀਰ ਦੇ ਮਾਣ ਨੂੰ ਨਾਸ਼ ਕਰ ਦੇਵੇ ਤਾਂ ਹੀ

**ਦਿਨ ਕੀ ਬੈਠ ਖਸਮ ਕੀ ਬਰਕਸ; ਇਹ ਬੇਲਾ ਕਤ ਆਈ ॥**

ਹਿਰਦੇ ਵਿਚ (ਦਿਨ) ਗਿਆਨ ਦੀ (ਬੈਠ) ਇਸਥਿਤੀ ਹੁੰਦੀ ਹੈ। ਜਦੋਂ ਜੀਵ ਨੂੰ ਖਸਮ, ਮਾਲਕ ਵਾਹਿਗੁਰੂ

ਦੀ ਆਪਣੇ ਨਾਲ ਮਿਲਾਉਣ ਦੀ (ਬਰਕਸ) ਖਿੱਚ ਪੈ ਜਾਵੇ। ਫਿਰ ਉਸ ਦੀ ਪ੍ਰਾਪਤੀ ਵੱਲੋਂ ਅਲਬੇਲਾ ਹੋ ਕੇ ਫਿਰਨ ਦਾ ਵੇਲਾ (ਕਤ ਆਈ) ਕਿਉਂ ਆਵੇਗਾ ਭਾਵ ਨਹੀਂ ਆਉਂਦਾ ਅਤੇ ਫਿਰ ਛੇਤੀ ਹੀ ਇਹ ਜੀਵ ਪ੍ਰਮੇਸਰ ਵਿੱਚ ਜਾ ਮਿਲਦਾ ਹੈ।

**ਛੂਟੇ ਕੂੰਡੇ ਭੀਗੈ ਪੁਰੀਆ; ਚਲਿਓ ਜੁਲਾਹੋ ਰੀਸਾਈ ॥੩॥**

ਜਦੋਂ (ਕੂੰਡੇ) ਕੂੜੇ ਪਦਾਰਥ (ਛੂਟੇ) ਛੁੱਟ ਜਾਣਗੇ ਅਤੇ (ਭੀਗੈ ਪੁਰੀਆ) ਪੂਰਨ ਪ੍ਰਮੇਸ਼ਰ ਵਿਚ ਚਿਤ ਦੀ ਬਿਰਤੀ ਭਿੱਜ ਜਾਵੇਗੀ ਤਾਂ ਇਹ ਜੀਵ ਜੋ ਲਾਹੇ ਵਾਲਾ ਸਰੂਪ ਹੈ, ਉਸ ਵਿਚ ਛੇਤੀ ਨਾਲ ਚਲਿਆ ਜਾਵੇਗਾ।

**ਛੋਛੀ ਨਲੀ, ਤੰਤੁ ਨਹੀ ਨਿਕਸੈ; ਨ ਤਰ ਰਹੀ ਉਰਝਾਈ ॥**

ਜਦੋਂ ਇਹ ਮਾਇਆ ਰੂਪ ਨਲੀ ਨੂੰ ਤੁਛ ਸਮਝ ਲਵੇਗਾ ਅਤੇ ਆਪਣੀ ਬਿਰਤੀ ਨੂੰ ਉਸ ਵਿਚ ਲੀਨ ਨਹੀਂ ਹੋਣ ਦੇਵੇਗਾ। ਉਸ ਵੇਲੇ ਮਾਇਆ ਦੇ ਅਨੰਦ ਰੂਪ ਤੰਦ ਨਹੀਂ ਨਿਕਲੇਗਾ। ਫਿਰ ਇਸਦੇ ਹਿਰਦੇ ਵਿਚ ਮਾਇਆ ਦੀ ਸਤਤਾ ਰੂਪ ਤੁਰ ਵੀ ਉਲਝੀ ਨਹੀਂ ਰਹੇਗੀ। ਭਾਵ ਮਾਇਆ ਸਤ ਪ੍ਰਤੀਤ ਹੋਣੋ ਹਟ ਜਾਵੇਗੀ।

**ਛੋਡਿ ਪਸਾਰੁ, ਈਹਾ ਰਹੁ ਬਪੁਰੀ; ਕਹੁ ਕਬੀਰ ਸਮਝਾਈ ॥੪॥੩॥੫੪॥**

ਇਸ ਕਰਕੇ ਇਹ ਉਪਦੇਸ਼ ਹੈ ਕਿ ਸੰਸਾਰ ਦੇ ਪਸਾਰੇ ਨੂੰ ਛੱਡ ਕੇ, (ਬਪੁ) ਸਰੀਰ ਅਤੇ (ਰੀ) ਇੰਦਰੀਆਂ ਦੇ ਵਿਸ਼ਿਆਂ ਦੀ (ਈਹਾ) ਇੱਛਾ ਤੋਂ ਰਹਿਤ ਹੋ ਕੇ ਅਕਾਲ ਪੁਰਖ ਵਿਚ ਸਮਾ ਜਾਈਏ।

ਇਹ ਸੁਣ ਕੇ ਪੰਡਿਤ ਚਰਨੀਂ ਪੈ ਗਿਆ ਤੇ ਕਹਿੰਦਾ ਜੀ ਹੁਣ ਮੈਨੂੰ ਸਮਝ ਆ ਗਈ ਹੈ।

ਇਉਂ ਇਹ ਸਤਿਗੁਰੂ ਮਹਾਰਾਜ ਜੀ ਬਾਣੀ ਕਾਮਧੇਨ ਗਊ ਦੀ ਨਿਆਈ ਹੈ, ਜਿਵੇਂ ਕਲਪਤਰ ਬ੍ਰਿਛ ਦੇ ਹੇਠਾਂ ਜਿਸ ਤਰ੍ਹਾਂ ਦੀ ਇੱਛਾ ਕਰੀਏ ਪੂਰੀ ਹੁੰਦੀ ਹੈ, ਇਉਂ ਮਹਾਰਾਜ ਦੀ ਬਾਣੀ ਕਰਕੇ ਵੀ ਸਾਰੀਆਂ ਇੱਛਾਵਾਂ ਪੂਰੀਆਂ ਹੁੰਦੀਆਂ ਹਨ। ਇਉਂ ਪਹਿਲੇ ਅਰਥ ਵਿਚ ਜੁਲਾਹੇ ਦਾ ਪ੍ਰਸੰਗ, ਦੂਜੇ ਵਿਚ ਜੀਵ ਨੂੰ ਜੁਲਾਹਾ ਸਿੱਧ ਕਰਨ ਦਾ ਪ੍ਰਸੰਗ, ਤੀਜੇ ਵਿਚ ਈਸ਼ਰ ਨੂੰ ਜੁਲਾਹਾ ਸਿੱਧ ਕਰਨ ਦਾ ਪ੍ਰਸੰਗ, ਚੌਥੇ ਵਿਚ ਵੈਰਾਗ ਪੈਦਾ ਕਰਨ ਦਾ ਪ੍ਰਸੰਗ, ਪੰਜਵੇਂ ਵਿਚ ਪ੍ਰਮੇਸਰ ਦਾ ਅਨੰਦ ਸਤਸੰਗਤ ਦੁਆਰਾ ਕਰਨ ਦਾ ਪ੍ਰਸੰਗ ਤੇ ਛੇਵੇਂ ਅਰਥ ਵਿਚ ਅੱਖਰੀ ਅਰਥਾਂ ਦੁਆਰਾ ਉਸ ਗਿਆਨ ਸਰੂਪ ਪ੍ਰਮੇਸਰ ਵਿਚ ਸਾਰੀਆਂ ਚੀਜਾਂ ਪ੍ਰਗਟ ਹੋਈਆਂ ਦੱਸੀਆਂ ਹਨ। ਇਸ ਪ੍ਰਕਾਰ ਇਹ ਅਰਥ ਹਨ ਤੇ ਹੋਰ ਅਰਥਾਂ ਦੀ ਕਲਪਨਾ ਜਿਹੜੀ ਕਰਨੀ ਹੈ, ਉਹ ਇੰਨ੍ਹਾਂ ਅੱਖਰਾਂ ਵਿਚੋਂ ਹੀ ਅਰਥ ਖਿਚ-ਖਿਚ ਕੇ ਕਰਦੇ ਹਨ।

## ਗਉੜੀ ॥

ਫਿਰ ਉਸ ਪੰਡਿਤ ਨੇ ਪ੍ਰਸ਼ਨ ਕੀਤਾ ਕਿ :

**ਏਕ ਜੋਤਿ ਏਕਾ ਮਿਲੀ; ਕਿੰਬਾ ਹੋਇ ਮਹੋਇ ॥**

**ਪ੍ਰਸ਼ਨ :** ਮਹਾਰਾਜ ! ਆਪ ਕਿਰਪਾ ਕਰਕੇ ਦੱਸੋ ਕਿ ਜੋ ਘਟ ਜੋਤੀਆਂ ਨੂੰ ਪ੍ਰਕਾਸ਼ ਕਰਨ ਵਾਲੀ (ਏਕ) ਇਕੋ ਹੀ ਅਦ੍ਵੈਤ (ਜੋਤਿ) ਜੋਤੀ ਅਨੰਦ ਸਰੂਪ ਪ੍ਰਮੇਸਰ ਹੈ। ਜਦੋਂ ਉਸ ਦੇ ਨਾਲ (ਏਕਾ) ਏਕਤਾ ਕਰਕੇ ਜੀਵਾਂ ਦੀ ਪ੍ਰਤਯਕ ਜੋਤ (ਜੋ ਅੰਤਸ਼ਕਰਣਾ ਵਿਚ ਭਿੰਨ ਭਿੰਨ ਵਰਤ ਰਹੀ ਹੈ) ਉਸ ਅਦ੍ਵੈਤ ਅਨੰਦ ਵਿਚ ਮਿਲ ਜਾਵੇਗੀ। (ਕਿੰਬਾ) ਅਥਵਾ ਫੇਰ ਵੱਖਰੀ ਹੋ ਜਾਵੇਗੀ ਕਿ (ਮਹੋਇ) ਨਹੀਂ ਹੋਵੇਗੀ?

**ਉੱਤਰ :** (ਮਹੋਇ) ਹੇ ਪੰਡਿਤ ! ਜਿਹੜੀ ਪ੍ਰਤਕ ਜੋਤ ਅਗਿਆਨ ਦੀ ਨਵਿਰਤੀ ਕਰਕੇ ਜੀਵ ਪੁਣੇ ਨੂੰ ਛੱਡ ਕਰਕੇ ਇਕ ਵਾਰੀ ਪ੍ਰਮੇਸਰ ਵਿਚ ਮਿਲ ਗਈ ਹੈ। ਉਹ ਦੁਬਾਰਾ ਵੱਖਰੀ (ਮ+ਹੋਇ) (ਮ) ਮੱਤ (ਹੋਇ) ਹੋਵੇਗੀ। ਭਾਵ ਉਹ ਮੁੜ ਕੇ ਵੱਖਰੀ ਨਹੀਂ ਹੁੰਦੀ।

**ਜਿਉ ਜਲੁ ਜਲ ਮਹਿ ਪੈਸਿ ਨ ਨਿਕਸੈ ਤਿਉ ਢੁਰਿ ਮਿਲਿਓ ਜੁਲਾਹੋ ॥** (ਅੰਗ : ੬੯੨)

ਉਹ ਫਿਰ ਮਹਾਰਾਜ ਦੇ ਸਰੂਪ ਤੋਂ ਵੱਖਰੇ ਨਹੀਂ ਹੋ ਸਕਣਗੇ।

**ਪ੍ਰਸ਼ਨ :** ਇਹ ਪ੍ਰਤਯਕ ਜੋਤ ਉਸ ਜੋਤੀ ਸਰੂਪ ਵਿਚ ਕਿਵੇਂ ਮਿਲਦੀ ਹੈ?

**ਉੱਤਰ :** ਪ੍ਰਮੇਸ਼ਰ ਦਾ ਨਾਮ ਜਪਣੇ ਕਰਕੇ।

## ਜਿਤੁ ਘਟਿ ਨਾਮੁ ਨ ਊਪਜੈ; ਫੂਟਿ ਮਰੈ ਜਨੁ ਸੋਇ ॥੧॥

(ਜਿਤੁ) ਜਿਸ (ਘਟਿ) ਹਿਰਦੇ ਦੇ ਅੰਦਰ ਪ੍ਰਮੇਸ਼ਰ ਦਾ ਨਾਮ ਨਹੀਂ (ਊਪਜੈ) ਪ੍ਰਗਟ ਹੋਇਆ, (ਸੋਇ) ਉਹ (ਜਨੁ) ਪੁਰਖ ਤਾਂ ਮੱਛੀ ਦੀ ਤਰ੍ਹਾਂ (ਫੂਟਿ) ਤੜਫ-ਤੜਫ ਕੇ, **ਵਾ:** ਦੁਨੀਆਂ ਦੀ ਫੁਟ ਵਿੱਚ ਤਨ (ਫੂਟਿ) ਫੁਟ ਕਰਕੇ, ਨਾਸ਼ ਹੋ ਕੇ (ਮਰੈ) ਮਰਦੇ ਜੰਮਦੇ ਰਹਿੰਦੇ ਹਨ।

## ਸਾਵਲ ਸੁੰਦਰ; ਰਾਮਈਆ ॥

ਹੇ (ਸਾਵਲ) ਸ਼ਯਾਮ ਆਦਿਕ ਰੂਪਾਂ ਨੂੰ ਧਾਰਨ ਵਾਲੇ, ਆਪਣੇ ਆਪ ਨੂੰ ਮਾਇਆ ਸਬਲ ਕਹਾਉਣ ਵਾਲੇ (ਸੁੰਦਰ) ਸਤ, ਚਿਤ, ਅਨੰਦ ਸਰੂਪ (ਰਾਮਈਆ) ਰਮੇ ਹੋਏ ਪ੍ਰਮੇਸਰ ਜੀ!

## ਮੇਰਾ ਮਨੁ ਲਾਗਾ; ਤੋਹਿ ॥੧॥ ਰਹਾਉ ॥

ਮੇਰਾ ਮਨ ਤਾਂ (ਤੋਹਿ) ਆਪ ਜੀ ਵਿਚ ਹੀ (ਲਾਗਾ) ਲੱਗ ਰਿਹਾ ਹੈ।

## ਸਾਧੁ ਮਿਲੈ ਸਿਧਿ ਪਾਈਐ; ਕਿ ਏਹੁ ਜੋਗੁ ਕਿ ਭੋਗੁ ॥

ਜੇ ਕਰਕੇ ਕੋਈ (ਸਾਧੁ) ਸਾਧੂ ਮਹਾਂਪੁਰਖ ਮਿਲ ਜਾਵੇ ਤਾਂ (ਸਿਧਿ) ਮੁਕਤੀ ਪਾ ਲਈਦੀ ਹੈ।

**ਪ੍ਰਸ਼ਨ :** (ਕਿ) ਅਥਵਾ ਉਹ ਜੋਗੀ (ਕਿ) ਅਥਵਾ ਭੋਗੀ ਹੋਵੇ?

**ਉੱਤਰ :** ਚਾਹੇ ਉਹ (ਭੋਗੁ) ਭੋਗਾਂ ਨੂੰ ਭੋਗਣ ਵਾਲਾ ਰਾਜਾ ਹੋਵੇ (ਕਿ) ਚਾਹੇ ਉਹ ਜੋਗੀ ਹੋਵੇ। ਜਿਸ ਨੇ ਮਨ ਨੂੰ ਸਾਧਿਆਂ ਹੋਵੇ, ਜਿਹੜਾ (ਸਾਧੁ) ਸ਼੍ਰੇਸ਼ਟ ਬਣ ਗਿਆ ਹੋਵੇ। ਉਸਦੇ ਨਾਲ (ਮਿਲੈ) ਮਿਲ ਕੇ ਪ੍ਰਮੇਸ਼ਰ ਦੀ (ਸਿਧਿ) ਪ੍ਰਾਪਤੀ (ਪਾਈਐ) ਪਾ ਲਈਦੀ ਹੈ।

**ਅਥਵਾ :** ਜਿਹੜਾ (ਸਾਧੁ) ਸਤਿਗੁਰਾਂ ਦੇ ਨਾਲ (ਸਾਧੁ) ਸਾਧੂ, ਅਧਿਕਾਰੀ ਬਣਕੇ ਭਾਵ ਵਿਵੇਕ, ਵੈਰਾਗ, ਖਟ ਸੰਪਤੀ ਅਤੇ ਮੋਖਸ਼ ਇੱਛਾ ਆਦਿ ਸਾਧਨਾਂ ਦੇ ਸਹਿਤ ਹੋ ਕੇ (ਮਿਲੈ) ਮਿਲਦਾ ਹੈ। ਉਹ ਪ੍ਰਮੇਸਰ ਦੀ (ਸਿਧਿ) ਪ੍ਰਾਪਤੀ ਨੂੰ (ਪਾਈਐ) ਪਾ ਲੈਂਦਾ ਹੈ। ਉਹ (ਕਿ) ਭਾਵੇਂ (ਜੋਗੁ) ਜੋਗੀ ਭਾਵ ਜਗਿਆਸੂ ਹੋਵੇ ਅਤੇ ਭਾਵੇਂ (ਭੋਗੁ) ਭੋਗੀ ਭਾਵ ਗ੍ਰਿਹਸਥੀ ਹੋਵੇ। ਇਹ ਨਿਯਮ ਨਹੀਂ। ਜੋ ਵੀ ਸ਼੍ਰੇਸ਼ਟ ਮਹਾਂਪੁਰਖਾਂ ਨਾਲ ਮਿਲੇਗਾ, ਉਹ ਮੁਕਤੀ ਪਾ ਲਵੇਗਾ। ਉਸਦੀ ਨਿਗ੍ਹਾ ਵਿਚ ਦੁੰਦਵਾਦ ਨਹੀਂ ਰਹਿੰਦਾ ਕਿ ਇਹ ਜੋਗੀ ਹੈ ਜਾਂ ਭੋਗੀ ਹੈ ਭਾਵ ਸਤਿਗੁਰੂ ਜੀ ਕਿਰਪਾ ਕਰਕੇ ਉਹਨਾਂ ਦੀ ਨਿਗ੍ਹਾ ਵਿਚੋਂ ਦ੍ਵੈਤ ਮੇਟ ਦਿੰਦੇ ਹਨ।

**ਪ੍ਰਸ਼ਨ :** ਗੁਰੂ ਕਿਹੋ ਜਿਹਾ ਹੋਣਾ ਚਾਹੀਦਾ ਹੈ?

**ਉੱਤਰ :** **ਅਥਵਾ:** ਹੇ ਭਾਈ! ਸਤਿਗੁਰੂ ਜੀ (ਕਿ) ਭਾਵੇਂ (ਜੋਗੁ) ਜੋਗੀ ਭਾਵ ਤਿਆਗੀ ਹਨ ਤੇ (ਕਿ) ਭਾਵੇਂ (ਭੋਗੁ) ਭੋਗ ਪਦਾਰਥਾਂ ਵਿੱਚ ਰਹਿਣ ਵਾਲੇ ਗ੍ਰਿਹਸਥੀ ਹਨ। ਉਹਨਾਂ ਵਿੱਚ ਇਹ ਨਿਯਮ ਨਹੀਂ। ਭਾਵ ਸਤਿਗੁਰੂ ਜੀ ਜੋਗ ਭੋਗ ਦੇ ਨਿਯਮ ਤੋਂ ਰਹਿਤ ਹਨ। ਉਹ ਤਾਂ ਰਾਜਾ ਜੋਗੀ ਹਨ। ਐਸੇ (ਸਾਧੁ) ਸਾਧੂ ਸਤਿਗੁਰਾਂ ਨੂੰ ਮਿਲਣ ਵਾਲੇ ਜਗਿਆਸੂ (ਸਿਧਿ) ਮੁਕਤੀ ਨੂੰ (ਪਾਈਐ) ਪਾ ਹੀ ਲੈਂਦੇ ਹਨ।

## ਦੁਹੂ ਮਿਲਿ ਕਾਰਜੁ ਊਪਜੈ; ਰਾਮ ਨਾਮ ਸੰਜੋਗੁ ॥੨॥

ਬ੍ਰਹਮ ਨੇਸ਼ਠੀ ਤੇ ਬ੍ਰਹਮ ਸ੍ਰੋਤਰੀ ਪੂਰਨ ਗੁਰੂ ਹੋਵੇ ਅਤੇ ਚਾਰੇ ਸਾਧਨਾ ਦੇ ਸਹਿਤ ਸਿੱਖ ਹੋਵੇ ਤਾਂ ਇਹਨਾਂ (ਦੁਹੁ) ਦੋਹਾਂ ਦੇ (ਮਿਲਿ) ਮਿਲਣੇ ਕਰਕੇ ਬ੍ਰਹਮ ਗਿਆਨ ਰੂਪ ਕਾਰਜ ਪੈਦਾ ਹੁੰਦਾ ਹੈ। ਜਿਥੇ ਗੁਰੂ ਜੀ ਅਤੇ (ਰਾਮ) ਪ੍ਰਮੇਸ਼ਰ ਦੇ ਨਾਮ ਨਾਲ ਸਿੱਖਾਂ ਦਾ (ਸੰਜੋਗੁ) ਮਿਲਾਪ ਕਰ ਦਿੰਦੇ ਹਨ, ਓਥੇ ਗੁਰੂ ਤੇ ਸਿੱਖ ਦੋਵੇਂ ਮੁਕਤ ਹੋ ਜਾਂਦੇ ਹਨ। **ਵਾ:** (ਦੁਹੁ) ਦੋ ਅੱਖਰ 'ਰਾ' ਤੇ 'ਮ' ਨੂੰ (ਮਿਲਿ) ਮੇਲ ਕਰਕੇ ਰਾਮ ਸ਼ਬਦ ਦਾ ਕਾਰਜ ਪੈਦਾ ਹੁੰਦਾ ਹੈ। ਯਥਾ :

**ਰਾ ਕਹਤ ਅਘ ਥਰਹਰੈ, ਦੂਰ ਦੇਸ ਤਜਿ ਜਾਇ।**
**ਮਤ ਮਕਾਰ ਕੇ ਪਟ ਮਿਲੇ, ਬੀਚ ਭਸਮ ਹੋ ਜਾਇ।** *(ਸ਼ਾਸ਼ਤਰ ਪ੍ਰਮਾਣ)*

ਰਾਮ ਸ਼ਬਦ ਕਹਿੰਦਿਆਂ 'ਰਾ' ਕਹਿਣ ਤੋਂ ਮੂੰਹ ਖੁੱਲ ਜਾਂਦਾ ਅਤੇ 'ਮ' ਕਹਿਣ ਤੇ ਬੰਦ ਹੋ ਜਾਂਦਾ ਹੈ। ਇਹਨਾਂ ਅੱਖਰਾਂ ਨੂੰ ਬੋਲਦਿਆਂ ਪਾਪ ਦੋਵਾਂ ਹੋਠਾਂ ਦੇ ਵਿੱਚ ਹੀ ਭਸਮ ਹੋ ਜਾਂਦੇ ਹਨ। ਇਸ ਤਰ੍ਹਾਂ ਦੋਹਾਂ ਹੋਠਾਂ ਦੇ (ਸੰਜੋਗੁ) ਮਿਲਣੇ ਕਰਕੇ ਪਾਪਾਂ ਦੀ ਨਵਿਰਤੀ ਦਾ ਸੰਜੋਗ ਬਣਦਾ ਹੈ

**ਅਥਵਾ :** ਜਦੋਂ 'ਵਾਹਿਗੁਰੂ' (ਨਾਮ) ਸ਼ਬਦ ਅਤੇ ਸੁਰਤ (ਦੁਹੁ) ਦੋਹਾਂ ਦੇ ਮਿਲਾਪ ਕਰਕੇ ਜੀਵ ਤੇ ਈਸ਼ ਦਾ ਚੇਤਨ ਭਾਗ (ਮਿਲਿ) ਮਿਲਣ 'ਤੇ, **ਵਾ:** ਮਨ ਤੇ ਉਪਦੇਸ਼, ਦੇ ਮਿਲਣ 'ਤੇ, **ਵਾ:** ਵਿਵੇਕ ਤੇ ਵੈਰਾਗ ਦੋਹਾਂ ਦੇ ਮਿਲਣ 'ਤੇ ਅਪ੍ਰੋਖ ਗਿਆਨ ਦਾ ਕਾਰਜ, ਪ੍ਰਮੇਸ਼ਰ ਦੀ ਪ੍ਰਾਪਤੀ ਰੂਪ ਕਾਰਜ (ਊਪਜੈ) ਪੈਦਾ ਹੁੰਦਾ ਹੈ ਅਤੇ (ਰਾਮ) ਪ੍ਰਮੇਸਰ ਦਾ ਨਾਮ ਉਚਾਰਨ ਕਰਕੇ ਉਸ ਨਾਲ (ਸੰਜੋਗੁ) ਸੰਬੰਧ ਜੁੜ ਜਾਂਦਾ ਹੈ। ਭਾਵ ਉਸ ਨਾਲ ਮਿਲਾਪ ਹੋ ਜਾਂਦਾ ਹੈ।

## ਲੋਗੁ ਜਾਨੈ ਇਹੁ ਗੀਤੁ ਹੈ; ਇਹੁ ਤਉ ਬ੍ਰਹਮ ਬੀਚਾਰ ॥

(ਲੋਗੁ) ਲੋਕ (ਜਾਨੈ) ਜਾਣਦੇ ਭਾਵ ਸਮਝਦੇ ਹਨ ਕਿ ਇਹ ਗੀਤ ਗਾਉਂਦੇ ਹਨ **ਵਾ:** (ਗੀਤੁ) ਕਾਵਿ, ਵਿਸ਼ਨ ਪਦਿਆਂ ਨੂੰ ਗਾ ਰਹੇ ਹਨ। **ਵਾ:** ਸਿੱਖਾਂ ਨੂੰ ਕੀਰਤਨ ਕਰਦੇ ਵੇਖ ਕੇ ਕਹਿੰਦੇ ਹਨ ਕਿ ਇਹ ਗੀਤ ਗਾ ਰਹੇ ਹਨ। ਪਰ ਇਹ (ਤਉ) ਤਾਂ (ਬ੍ਰਹਮ ਬੀਚਾਰ) ਬ੍ਰਹਮ ਆਤਮਾ ਦੀ ਵਿਚਾਰ ਹੈ ਭਾਵ ਪ੍ਰਮੇਸਰ ਦੀ ਵੀਚਾਰ ਹੈ।

## ਜਿਉ ਕਾਸੀ ਉਪਦੇਸੁ ਹੋਇ; ਮਾਨਸ ਮਰਤੀ ਬਾਰ ॥੩॥

(ਜਿਉ) ਜਿਸ ਪ੍ਰਕਾਰ ਕਹਿੰਦੇ ਹਨ ਕਿ (ਕਾਸੀ) ਕਾਂਸ਼ੀ ਵਿਚ (ਮਾਨਸ) ਮਨੁੱਖ ਦੇ (ਮਰਤੀ) ਮਰਨ ਦੇ (ਬਾਰ) ਵੇਲੇ ਸ਼ਿਵਜੀ ਉਸ ਦੇ ਕੰਨ ਵਿਚ ਰਾਮ ਨਾਮ ਦਾ ਤਾਰਕ ਮੰਤ੍ਰ ਦਾ ਉਪਦੇਸ਼ ਮਰਨ ਵਾਲੇ ਦੇ ਕੰਨ ਵਿੱਚ ਦਿੰਦਾ ਹੈ। ਜਿਸ ਕਰਕੇ ਉਹ ਮੁਕਤ ਹੋ ਜਾਂਦਾ ਹੈ। ਇਉਂ ਜੀਵ ਮੁਕਤ ਤਾਂ ਰਾਮ ਨਾਮ ਕਰਕੇ ਹੀ ਹੁੰਦਾ ਹੈ।

**ਅਥਵਾ :** ਜਿਹਨਾਂ ਜੀਵਾਂ ਦੇ ਤਾਈਂ ਗੁਰਾਂ ਦੁਆਰਾ (ਕਾਸੀ) ਪ੍ਰਕਾਸ਼ ਰੂਪ ਪ੍ਰਮੇਸ਼ਰ ਦਾ ਉਪਦੇਸ਼ ਹੁੰਦਾ ਹੈ। ਉਹਨਾਂ ਦੇ ਹਿਰਦੇ ਰੂਪ (ਬਾਰ) ਦੁਆਰ ਵਿਚੋਂ (ਮਾਨ+ਸ) (ਮਾਨ) ਹੰਕਾਰ ਦੇ (ਸ) ਸਹਿਤ (ਮਰ+ਤੀ) ਮਾਇਆ ਰੂਪ (ਤੀ) ਇਸਤਰੀ ਵੀ ਮਰ ਜਾਂਦੀ ਹੈ। **ਵਾ:** ਜਿੰਨ੍ਹਾਂ ਦੇ ਅੰਦਰੋਂ ਮਾਇਆ ਵੀ ਮਰ ਗਈ, (ਬਾਰ) ਇੰਦਰੀਆਂ ਦਾ ਵੀ ਦਮਨ ਹੋ ਗਿਆ। ਉਹ (ਮਾਨਸ) ਮਨੁੱਖ ਜੀਵਤ ਭਾਵ ਤੋਂ ਮਰ ਗਿਆ ਹੈ।

## ਕੋਈ ਗਾਵੈ ਕੋ ਸੁਣੈ; ਹਰਿ ਨਾਮਾ ਚਿਤੁ ਲਾਇ ॥

ਹੇ ਭਾਈ ! ਭਾਵੇਂ ਕੋਈ ਇਸ ਬਾਣੀ ਨੂੰ (ਗਾਵੈ) ਕੀਰਤਨ ਵਿਚ ਪਾ ਕੇ ਗਾਉਣਾ ਕਰੇ ਅਤੇ ਭਾਵੇ ਕੋਈ ਸ਼ਰਧਾ ਤੇ ਭਰੋਸੇ ਰੂਪ ਕੰਨਾਂ ਨਾਲ ਸੁਨਣਾ ਕਰੇ। ਪਰ ਗਾਉਣ ਵਾਲੇ ਦਾ ਵੀ ਚਿੱਤ ਹਰੀ ਅਕਾਲ ਪੁਰਖ ਵਿਚ ਲੱਗਾ ਹੋਵੇ ਅਤੇ ਸੁਨਣ ਵਾਲਾ ਵੀ ਆਪਨੇ ਚਿੱਤ ਨੂੰ ਪ੍ਰਮੇਸ਼ਰ ਵਿਚ (ਲਾਇ) ਲਾਉਣਾ ਕਰੇ।

## ਕਹੁ ਕਬੀਰ ਸੰਸਾ ਨਹੀ; ਅੰਤਿ ਪਰਮ ਗਤਿ ਪਾਇ ॥੪॥੧॥੪॥੫੫॥

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਇਸ ਤਰ੍ਹਾਂ (ਸੰਸਾ) ਫਿਕਰ ਵਾਲੀ ਕੋਈ ਗੱਲ ਨਹੀਂ। ਉਹ ਮਨੁੱਖ (ਅੰਤਿ) ਅਖੀਰਲੇ ਸਮੇਂ (ਪਰਮ ਗਤਿ) ਕੈਵਲ ਮੋਖ ਨੂੰ ਪਾ ਲਵੇਗਾ। ਭਾਵ ਜੇਕਰ ਤਾਂ ਜਿਉਂਦੇ ਹੋਏ ਦੇ ਸਾਧਸੰਗਤ ਦੁਆਰਾ ਫੁਰਨੇ ਮਿਟ ਜਾਣ ਤਾਂ ਉਹਨੂੰ *ਜੀਵਨ ਮੁਕਤੀ ਦਾ ਆਨੰਦ ਪ੍ਰਾਪਤ ਹੁੰਦਾ ਹੈ ਨਹੀਂ ਤਾਂ ਮਰਨ ਤੋਂ ਬਾਅਦ ਤਾਂ ਮੁਕਤੀ ਪ੍ਰਾਪਤ ਹੋ ਹੀ ਜਾਂਦੀ ਹੈ। ਭਾਵ ਬਾਣੀ ਪੜੀ ਤੇ ਨਾਮ ਜਪਿਆ ਖਾਲੀ ਨਹੀਂ ਜਾਂਦਾ।

## ਗਉੜੀ ॥

**ਉਥਾਨਕਾ :**

ਭਗਤ ਕਬੀਰ ਜੀ ਦਾ ਇਕ ਮਨੀ ਰਾਮ ਨਾਮੇ ਸਿੱਖ ਵਿਸ਼ਈ ਹੋ ਗਿਆ। ਜਦੋਂ ਉਹ ਭਗਤ ਜੀ ਦੇ ਪਾਸ ਆਇਆ, ਤਾਂ ਉਸ ਨੂੰ ਉਪਦੇਸ਼ ਦਿੰਦਿਆਂ ਹੋਇਆਂ ਭਗਤ ਜੀ ਫ਼ੁਰਮਾਉਂਦੇ ਹਨ।

*(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਸਾਹਿਬ ਜੀ)*

## ਜੇਤੇ ਜਤਨ ਕਰਤ ਤੇ ਡੂਬੇ; ਭਵ ਸਾਗਰੁ ਨਹੀ ਤਾਰਿਓ ਰੇ ॥

(ਰੇ) ਹੇ ਭਾਈ ! ਜਿੰਨੇ ਵੀ ਸੰਸਾਰੀ ਜੀਵ ਹਨ। ਉਹ ਇਸ ਸੰਸਾਰ ਵਿਚੋਂ ਤਰਨ ਵਾਸਤੇ ਜਤਨ ਕਰਦੇ ਰਹਿੰਦੇ ਹਨ। ਪਰ (ਤੇ) ਉਹ ਵਿਕਾਰਾਂ ਵਿਚ ਪੈ ਕੇ, **ਵਾ:** ਸਕਾਮ ਕਰਮਾਂ ਵਿਚ ਲੱਗ ਕੇ ਜਤਨ ਕਰਦੇ ਹੋਏ ਸੰਸਾਰ ਸਮੁੰਦਰ ਵਿਚ ਹੀ (ਡੂਬੇ) ਡੁੱਬ ਗਏ ਹਨ। ਇਹਨਾਂ ਬਾਹਰੀ ਸਾਧਨਾਂ **ਵਾ:** ਪਦਾਰਥਾਂ ਨੇ ਉਹਨਾਂ ਜੀਵਾਂ ਦੇ ਤਾਈਂ (ਭਵ ਸਾਗਰੁ) ਸੰਸਾਰ ਸਮੁੰਦਰ ਤੋਂ **ਵਾ:** (ਭਵ) ਜਨਮ ਮਰਨ ਤੋਂ (ਤਾਰਿਓ) ਤਾਰਨਾ ਨਹੀਂ ਕੀਤਾ।

## ਕਰਮ ਧਰਮ ਕਰਤੇ ਬਹੁ ਸੰਜਮ; ਅਹੰਬੁਧਿ ਮਨੁ ਜਾਰਿਓ ਰੇ ॥੧॥

(ਰੇ) ਹੇ ਭਾਈ ! ਕਈ ਲੋਕ (ਕਰਮ) ਨਿਤ, ਨਮਿੱਤ ਆਦਿਕ ਕਰਮਾਂ ਰੂਪ ਕਰਮਕਾਂਡ ਕਰਦੇ ਹਨ, ਕਈ (ਧਰਮ) ਜੱਗ ਆਦਿਕ ਕਰਦੇ ਹਨ ਅਤੇ ਕਈ ਬਗਲਿਆਂ ਵਾਂਗੂ ਸਮਾਧੀ ਲਾ ਕੇ (ਬਹੁ) ਬਹੁਤ ਤਰੀਕਿਆਂ ਨਾਲ (ਸੰਜਮ) ਇੰਦਰੀਆਂ ਦਾ ਦਮਨ ਕਰਦੇ ਹਨ। ਪਰ (ਅਹੰਬੁਧਿ) ਹੰਕਾਰ ਵਾਲੀ ਬੁੱਧੀ ਨੇ ਉਹਨਾਂ ਦੇ ਮਨ ਨੂੰ (ਜਾਰਿਓ) ਸਾੜ ਦਿੱਤਾ ਹੈ। ਹਰ ਵਕਤ ਹੰਕਾਰ ਕਰਦੇ ਹਨ ਕਿ ਸਾਡੇ ਵਰਗਾ ਕੋਈ ਸਾਧਕ ਨਹੀਂ ਹੈ।

## ਸਾਸ ਗ੍ਰਾਸ ਕੋ ਦਾਤੋ ਠਾਕੁਰੁ; ਸੋ ਕਿਉ ਮਨਹੁ ਬਿਸਾਰਿਓ ਰੇ ॥

(ਰੇ) ਹੇ ਭਾਈ ! ਜਿਹੜਾ ਵਾਹਿਗੁਰੂ ਸਾਰਿਆਂ ਨੂੰ (ਸਾਸ) ਸਾਹ, (ਗ੍ਰਾਸ) ਗ੍ਰਾਹੀ ਦੇਣ ਵਾਲਾ, ਭੋਜਨ ਪਾਉਣ ਵਾਲਾ ਹੈ। (ਸੋ) ਉਹ ਵਾਹਿਗੁਰੂ ਨੂੰ ਮਨ ਵਿੱਚੋ ਕਿਉਂ (ਬਿਸਾਰਿਓ) ਭੁਲਾ ਦਿੱਤਾ ਹੈ।

## ਹੀਰਾ ਲਾਲੁ ਅਮੋਲੁ ਜਨਮੁ ਹੈ; ਕਉਡੀ ਬਦਲੈ ਹਾਰਿਓ ਰੇ ॥੧॥ ਰਹਾਉ ॥

(ਰੇ) ਹੇ ਭਾਈ ! (ਹੀਰਾ) ਹੀਰਿਆਂ ਅਤੇ (ਲਾਲੁ) ਲਾਲਾਂ ਨਾਲੋਂ ਵੀ (ਅਮੋਲੁ) ਅਮੋਲਕ ਇਹ ਮਨੁੱਖਾ ਜਨਮ ਹੈ। **ਵਾ:** ਹੀਰਾ ਪ੍ਰਮੇਸਰ ਦਾ ਨਾਮ ਅਤੇ (ਲਾਲੁ) ਪ੍ਰੇਮ ਦੇਣ ਵਾਲਾ (ਅਮੋਲੁ) ਮੁੱਲ ਤੋਂ ਰਹਿਤ ਅਮੋਲਕ ਮਨੁੱਖਾ ਜਨਮ ਹੈ। ਤੂੰ ਇਸ ਮਾਇਆ ਰੂਪ (ਕਉਡੀ) ਕੌਡੀ ਦੇ ਬਦਲੇ ਵਿਚ ਪੈ ਕੇ (ਹਾਰਿਓ) ਹਾਰ ਰਿਹਾ ਹੈ।

---

* **ਜੀਵਨ ਮੁਕਤੀ :** ਇਸ ਦੇ ਬਾਰੇ ਵਸ਼ਿਸ਼ਟ ਜੀ ਨੇ ਲਿਖਿਆ ਹੈ ਕਿ ਜਿੰਨਾਂ ਅਨੰਦ ਬ੍ਰਹਮ ਬੇਤੇ ਨੂੰ ਚੌਦਾਂ ਵਾਰ ਅੱਖਾਂ ਖੋਲਣ ਅਤੇ ਬੰਦ ਕਰਨ ਵਿਚ ਹੈ। ਇੰਨਾਂ ਅਨੰਦ ਬ੍ਰਹਮਾ ਨੂੰ ਸਾਰੀ ਉਮਰ ਵਿਚ ਨਹੀਂ ਹੁੰਦਾ। ਜੀਵਨ ਮੁਕਤੀ ਐਸੀ ਅਨੰਦਾਇਕ ਅਵਸਥਾ ਹੈ।

## ਸਾਖੀ—ਫਕੀਰ ਦੀ

ਇਕ ਫਕੀਰ ਨੇ ਆਪਣੀ ਗੋਦੜੀ ਵਿਚ ਇਕ ਕੀਮਤੀ ਲਾਲ ਰੱਖਿਆ ਹੋਇਆ ਸੀ ਜਿਸ ਦੇ ਚਾਅ ਨਾਲ ਬੜਾ ਭੌਂਜਿਆ ਫਿਰਦਾ ਰਹਿੰਦਾ ਸੀ। ਇਕ ਵਾਰ ਚਾਰ ਠੱਗਾਂ ਨੇ ਇਸ ਫਕੀਰ ਨੂੰ ਵੇਖ ਕੇ ਸਲਾਹ ਕੀਤੀ ਕਿ ਇਹ ਫਕੀਰ ਬਾਬਾ ਭਜਨ ਬੰਦਗੀ ਕਰਦਾ ਤਾਂ ਕਦੇ ਦੇਖਿਆ ਨਹੀਂ ਫਿਰ ਇਸ ਨੂੰ ਐਨਾ ਚਾਅ ਕਿਉਂ ਚੜ੍ਹਿਆ ਰਹਿੰਦਾ ਹੈ। ਪਹਿਲਾਂ ਇਹ ਸਲਾਹ ਕਰਕੇ ਇਸ ਫਕੀਰ ਨਾਲ ਰਲ ਕੇ ਇਸਨੂੰ ਆਪਣੇ ਪੈਸਿਆਂ ਨਾਲ ਰੋਟੀ ਪਾਣੀ ਖਵਾਉਣ ਲੱਗ ਪਏ। ਜਿਸ ਨਾਲ ਫਕੀਰ ਦਾ ਉਹਨਾਂ ਚਾਰ ਠੱਗਾਂ ਨਾਲ ਮੋਹ ਪੈ ਗਿਆ ਕਿ ਚਲੋ ਨਵੇਂ ਚੇਲੇ ਮਿਲ ਗਏ ਹਨ। ਜੋ ਮੈਨੂੰ ਚੰਗਾ ਭੋਜਨ ਪਾਣੀ ਛਕਾਉਂਦੇ ਹਨ। ਜਦੋਂ ਠੱਗਾਂ ਨੇ ਫਕੀਰ ਦੀ ਚਾਰ ਪੰਜ ਦਿਨ ਚੰਗੀ ਤਰ੍ਹਾਂ ਸੇਵਾ ਕੀਤੀ ਤੇ ਵੇਖ ਲਿਆ ਕਿ ਬਾਬੇ ਦੀ ਗੋਦੜੀ ਵਿਚ ਹੀਰਾ ਹੈ। ਇਹ ਕਹਿਣ ਲੱਗੇ ਕਿ ਚਲੋ ਮਹਾਰਾਜ ਜੀ ਪੈਸੇ ਦੀਆਂ ਕੌਡੀਆਂ ਖਰੀਦ ਕੇ ਲਿਆਉ ਕਿਉਂਕਿ ਆਪਾਂ *ਜਵਾਲਾਮੁਖੀ ਜਾਣਾ ਹੈ, ਉਥੇ ਜਾ ਕੇ ਕੌਡੀਆਂ ਚੜ੍ਹਾਵਾਂਗੇ। ਜਦੋਂ ਇਹ ਬਾਣੀਏ ਕੋਲੋਂ ਕੌਡੀਆਂ ਲਿਆਇਆ ਤਾਂ ਠੱਗਾਂ ਨੇ ਜਾਣ ਬੁੱਝ ਕੇ ਉਸ ਵਿਚੋਂ ਇਕ ਕੌਡੀ ਗਵਾ ਦਿੱਤੀ। ਜਦੋਂ ਕੌਡੀਆਂ ਗਿਣੀਆਂ ਤਾਂ ਇਕ ਕੌਡੀ ਘੱਟ ਨਿਕਲੀ। ਠੱਗ ਕਹਿਣ ਲੱਗੇ ਬਾਬਾ ਜੀ ਇਕ ਕੌਡੀ ਘੱਟ ਲਿਆਏ ਹੋ। ਇਹ ਫਕੀਰ ਕਹਿਣ ਲੱਗਾ ਕਿ ਬਾਣੀਏ ਨੇ ਹੀ ਘੱਟ ਦਿੱਤੀ ਹੋਵੇਗੀ। ਮੈਂ ਹੁਣੇ ਜਾ ਕੇ ਲਿਆਉਂਦਾ ਹਾਂ। ਤਾਂ ਠੱਗਾਂ ਨੇ ਕਿਹਾ ਕਿ ਗੋਦੜੀ ਲਾਹ ਕੇ ਰੱਖ ਦਿਉ। ਇਸ ਨਾਲ ਤੁਹਾਡੇ ਤੋਂ ਛੇਤੀ ਤੁਰਿਆ ਨਹੀਂ ਜਾਂਦਾ। ਤਾਂ ਇਹ ਗੋਦੜੀ ਉੱਥੇ ਰੱਖ ਕੇ ਬਾਣੀਏ ਕੋਲ ਜਾ ਕੇ ਲੜਨ ਲੱਗ ਪਿਆ ਤੇ ਕਹਿੰਦਾ ਤੂੰ ਇਕ ਕੌਡੀ ਘੱਟ ਦਿੱਤੀ ਹੈ। ਤਾਂ ਬਾਣੀਆ ਕਹਿੰਦਾ ਕਿ ਮੈਂ ਤਾਂ ਪੂਰੀਆਂ ਹੀ ਦਿੱਤੀਆਂ ਹਨ। ਤੂੰ ਰਸਤੇ ਵਿਚ ਕਿਤੇ ਗੁਆ ਗਿਆ ਹੋਵੇਗਾ ਤਾਂ ਰਸਤੇ ਵਿਚ ਲੱਭਦਾ ਹੋਇਆ ਵਾਪਸ ਆਇਆ ਤਾਂ ਆ ਕੇ ਦੇਖਿਆ ਕਿ ਉਹ ਚਾਰੇ ਠੱਗ ਉੱਥੇ ਨਹੀਂ ਹਨ ਅਤੇ ਇਸ ਦੀ ਗੋਦੜੀ ਵੀ ਪਾਟੀ ਹੋਈ ਹੈ। ਇਸ ਨੇ ਵੇਖਿਆ ਤਾਂ ਉਸ ਵਿਚ ਲਾਲ ਨਹੀਂ ਸੀ। ਤਾਂ ਇਹ ਰੋਣ ਲੱਗ ਪਿਆ ਤੇ ਲਾਲ ਨੂੰ ਕੌਡੀ ਬਦਲੇ ਗੁਆ ਬੈਠਾ। ਇਸ ਪ੍ਰਕਾਰ ਹੇ ਜੀਵ ! ਤੂੰ ਵੀ ਮਾਇਆ ਰੂਪ ਕੌਡੀ ਵਿਚ ਲੱਗ ਕੇ ਹੀਰਿਆਂ ਤੇ ਲਾਲ ਦੀ ਨਿਆਈਂ ਜੋ ਮਨੁੱਖਾ ਜਨਮ ਹੈ, ਇਸ ਨੂੰ ਗੁਆ ਰਿਹਾ ਹੈ।

### ਤ੍ਰਿਸਨਾ ਤ੍ਰਿਖਾ ਭੂਖ ਭ੍ਰਮਿ ਲਾਗੀ; ਹਿਰਦੈ ਨਾਹਿ ਬੀਚਾਰਿਓ ਰੇ ॥

(ਰੇ) ਹੇ ਭਾਈ ! ਭੋਗਾਂ ਦੇ ਭੋਗਣ ਦੀ ਤ੍ਰਿਸਨਾ, ਰਸਾਂ-ਕਸਾਂ ਦੇ ਖਾਣ-ਪੀਣ ਦੀ (ਤ੍ਰਿਖਾ) ਤ੍ਰੇਹ ਭਾਵ ਪਿਆਸ ਅਤੇ ਪਦਾਰਥਾਂ ਦੇ ਖਾਣ ਦੀ (ਭੂਖ) ਭੁੱਖ ਲੱਗੀ ਹੋਈ ਹੈ। **ਵਾ:** ਤ੍ਰਿਸ਼ਨਾ ਦੀ ਤ੍ਰੇਹ ਅਤੇ ਆਸਾ ਰੂਪ ਭੁੱਖ ਲੱਗੀ ਹੈ ਤੂੰ ਰਾਤ ਦਿਨ ਇੰਨ੍ਹਾਂ ਦੇ ਭਰਮ ਵਿਚ ਪਿਆ ਹੋਣ ਕਰਕੇ ਜੂਨਾਂ ਵਿੱਚ ਭਰਮਦਾ ਹੈ। ਪਰ ਇੰਨ੍ਹਾਂ ਨੂੰ ਮੇਟਣ ਵਾਸਤੇ ਤੂੰ ਆਪਣੇ ਹਿਰਦੇ ਵਿਚ (ਨਾਹਿ ਬੀਚਾਰਿਓ) ਵੀਚਾਰ ਨਹੀਂ ਕੀਤੀ।

### ਉਨਮਤ ਮਾਨ ਹਿਰਿਓ, ਮਨ ਮਾਹੀ; ਗੁਰ ਕਾ ਸਬਦੁ ਨ ਧਾਰਿਓ ਰੇ ॥੨॥

*(ਚਾਲ ਵਾਸਤੇ ਬਿਸ੍ਰਾਮ)*

(ਰੇ) ਹੇ ਭਾਈ ! ਤੇਰੇ ਮਨ (ਮਾਹੀ) ਵਿੱਚੋਂ (ਮਾਨ) ਹੰਕਾਰ ਆਦਿਕਾਂ ਨੇ ਸ਼ੁਭ ਗੁਣਾਂ ਨੂੰ (ਹਿਰਿਓ) ਚੁਰਾ ਲਿਆ ਹੈ। ਜਿਸ ਕਰਕੇ ਤੂੰ (ਮਾਨ) ਹੰਕਾਰ ਵਿੱਚ ਲੱਗ ਕੇ (ਉਨਮਤ) ਕਮਲਾ ਹੋਇਆ ਫਿਰਦਾ ਹੈਂ। ਇਹਨਾਂ ਗੁਣਾ ਦੀ ਰਾਖੀ ਕਰਨ ਵਾਸਤੇ ਜੋ ਗੁਰੂ ਸਾਹਿਬ ਜੀ ਦਾ ਸ਼ਬਦ ਸੀ।

**ਗੁਰ ਕਾ ਸਬਦੁ ਰਖਵਾਰੇ ॥ ਚਉਕੀ ਚਉਗਿਰਦ ਹਮਾਰੇ ॥** *(ਅੰਗ : ੬੨੬)*

ਤੂੰ ਉਸ ਸ਼ਬਦ ਨੂੰ, **ਵਾ:** ਵਾਹਿਗੁਰੂ ਮੰਤਰ ਰੂਪ ਪਹਿਰੇਦਾਰ ਨੂੰ ਹਿਰਦੇ ਵਿਚ (ਧਾਰਿਓ) ਧਾਰਨ ਨਹੀਂ ਕੀਤਾ।

---

* **ਜਵਾਲਾਮੁਖੀ :** ਜਵਾਲਾਮੁਖੀ ਨਾਮ ਦੀ ਦੇਵੀ ਦਾ ਮੰਦਰ।

## ਸੁਆਦ ਲੁਭਤ ਇੰਦ੍ਰੀ ਰਸ ਪ੍ਰੇਰਿਓ; ਮਦ ਰਸ ਲੈਤ ਬਿਕਾਰਿਓ ਰੇ ॥

(ਰੇ) ਹੇ ਭਾਈ ! ਇਸ ਕਮਲੇਪੁਣੇ ਕਰਕੇ ਤੂੰ ਰਾਤ ਦਿਨ (ਸੁਆਦ) ਸ਼ਬਦ, ਸ਼ਪਰਸ਼, ਰੂਪ, ਰਸ, ਗੰਧ ਆਦਿਕ ਵਿਸ਼ਿਆ ਦੇ ਸੁਆਦ ਵਿਚ ਅਤੇ ਜਬਾਨ ਦੇ ਸੁਆਦਾਂ ਵਿਚ ਹੀ (ਲੁਭਤ) ਲੁਭਾਇਮਾਨ ਹੋ ਰਿਹਾ ਹੈ। (ਇੰਦ੍ਰੀ) ਇੰਦ੍ਰੀਆਂ ਦੇ ਭੋਗਾਂ ਰਸਾਂ ਕਸਾਂ ਨੇ ਤੈਨੂੰ (ਪ੍ਰੇਰਿਓ) ਪ੍ਰੇਰ ਛੱਡਿਆ ਹੈ ਤੇ (ਮਦ) ਸ਼ਰਾਬ ਆਦਿਕਾਂ ਦੇ ਰਸਾਂ ਨੂੰ (ਲੈਤ) ਲੈ-ਲੈ ਕਰਕੇ ਕਾਮਾਦਿਕ (ਬਿਕਾਰਿਓ) ਵਿਕਾਰਾਂ ਨੂੰ ਭੋਗਦਾ ਫਿਰਦਾ ਹੈਂ। ਭਾਵ ਕਦੇ ਸ਼ਰਾਬ ਪੀਂਦਾ ਹੈ ਕਦੇ ਉਸਦਾ ਸਤ ਕੱਢ ਕਰਕੇ ਖਾਂਦਾ ਹੈ ਤੇ ਭੋਗ ਭੋਗਦਾ ਹੈਂ। ਇਹਨਾਂ ਨੇ ਹੀ ਤੇਰੇ ਤਾਈਂ ਠੱਗ ਲਿਆ ਹੈ। ਇਉਂ ਸ਼ਰਾਬ ਪੀ ਕੇ ਤੈਨੂੰ ਬੜੇ ਵਿਕਾਰ ਚਿੰਬੜਦੇ ਹਨ।

## ਕਰਮ ਭਾਗ ਸੰਤਨ ਸੰਗਾਨੇ; ਕਾਸਟ ਲੋਹ ਉਧਾਰਿਓ ਰੇ ॥੩॥

ਹੇ ਭਾਈ ! ਜੇਕਰ ਤੇਰੇ ਚੰਗੇ ਕਰਮ ਹਨ, ਤਾਂ ਤੂੰ (ਭਾਗ) ਭੱਜ ਕਰਕੇ (ਸੰਤਨ) ਮਹਾਂਪੁਰਖਾਂ ਦੀ (ਸੰਗਾਨੇ) ਸੰਗਤ ਵਿਚ ਮਿਲਣਾ ਕਰ। ਜਿਸ ਤਰ੍ਹਾਂ ਕੋਈ ਦਰਿਆ ਵਿੱਚੋਂ ਡੁੱਬਦਾ ਹੋਇਆ ਬਚ ਕੇ ਨਿਕਲ ਆਵੇ ਜਾਂ ਮਕਾਨ ਵਿੱਚ ਅੱਗ ਲੱਗੀ ਤੋਂ ਮਕਾਨ ਅੰਦਰੋਂ ਬਚ ਕੇ ਭੱਜ ਕੇ ਸੁਰੱਖਿਅਤ ਥਾਂ ਤੇ ਆਉਂਦਾ ਹੈ। ਏਸ ਤਰ੍ਹਾਂ ਸੰਸਾਰ ਰੂਪ ਦਰਿਆ ਤੋਂ, ਵਾ: ਈਰਖਾ ਆਦਿਕ ਵਿਕਾਰਾਂ ਕਰਕੇ ਸੜ੍ਹਦੇ ਸੰਸਾਰ ਰੂਪ ਮਕਾਨ ਤੋਂ (ਭਾਗ) ਭੱਜ ਕੇ (ਸੰਤਨ) ਸੰਤਾਂ ਮਹਾਂਪੁਰਖਾਂ ਦੀ (ਸੰਗਾਨੇ) ਸੰਗਤ ਵਿੱਚ ਪੈ ਜਾਣਾ ਕਰ। ਜੇ ਸੰਤ ਕਹਿਣ ਕਿ ਤੂੰ ਤਾਂ ਬਹੁਤੇ ਪਾਪ ਕਰਦਾ ਹੈਂ। ਅਸੀਂ ਤੈਨੂੰ ਕਿਵੇਂ ਬਖਸ਼ ਦੇਈਏ। ਤਾਂ ਸੰਗਤ ਅੱਗੇ ਇਸ ਤਰ੍ਹਾਂ ਅਰਦਾਸ ਕਰ ਕਿ ਹੇ ਸਾਧਸੰਗਤ ਜੀ ! ਹੇ ਮਹਾਂਪੁਰਖੋ ! ਜਿਵੇਂ (ਕਾਸਟ) ਲੱਕੜ ਦੀ ਬੇੜੀ ਵਿਚ ਲੋਹਾ ਵੀ ਤਰ ਜਾਂਦਾ ਹੈ। ਇਸ ਪ੍ਰਕਾਰ ਅਸੀਂ ਲੋਹੇ ਵਰਗੇ ਲੋਭੀ, ਲਾਲਚੀ, ਪਾਪੀ ਪੁਰਸ਼ ਹਾਂ। ਤੁਸੀਂ ਕਾਠ ਦੀ ਨਿਆਈਂ, ਆਪ ਤਰੇ ਹੋ ਅਤੇ ਹੋਰਾਂ ਨੂੰ ਤਾਰਨ ਵਾਲੇ ਹੋ ਜੀ। ਤੁਸੀਂ ਕਿਰਪਾ ਕਰਕੇ ਆਪਣੀ ਸ਼ਰਨ ਵਿਚ ਲਾ ਕਰਕੇ ਸਾਨੂੰ ਸੰਸਾਰ ਰੂਪ ਸਮੁੰਦਰ ਤੋਂ ਪਾਰ ਕਰਨਾ ਕਰੋ।

ਸੰਗਤ ਵਿਚ ਜਾ ਕੇ ਇਸ ਪ੍ਰਕਾਰ ਬੇਨਤੀ ਕਰੋ :

## ਧਾਵਤ ਜੋਨਿ ਜਨਮ ਭ੍ਰਮਿ ਥਾਕੇ; ਅਬ ਦੁਖ ਕਰਿ ਹਮ ਹਾਰਿਓ ਰੇ ॥

ਹੇ ਪਿਆਰੇ ਮਹਾਂਪੁਰਖੋ ! ਅਸੀਂ ਵਾਸ਼ਨਾ ਕਰਕੇ (ਜੋਨਿ) ਜੂਨਾਂ ਵਿਚ (ਧਾਵਤ) ਦੌੜਦੇ ਹੋਏ, ਭਰਮਦੇ ਹੋਏ (ਥਾਕੇ) ਥੱਕ ਗਏ ਹਾਂ। (ਹਮ) ਅਸੀਂ (ਅਬ) ਹੁਣ ਬੜੇ ਦੁੱਖਾਂ ਨੂੰ ਭੋਗ (ਕਰਿ) ਕਰਕੇ, ਹਾਰ ਕਰਕੇ, ਆਪ ਜੀ ਦੀ ਸ਼ਰਨ ਵਿਚ ਪਏ ਹਾਂ।

## ਕਹਿ ਕਬੀਰ ਗੁਰ ਮਿਲਤ ਮਹਾ ਰਸੁ;
## ਪ੍ਰੇਮ ਭਗਤਿ ਨਿਸਤਾਰਿਓ ਰੇ ॥੪॥੧॥੫॥੫੬॥

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! ਜਦੋਂ ਇਸ ਤਰ੍ਹਾਂ ਬੇਨਤੀ ਕਰੋਗੇ ਤਾਂ ਸੰਤ ਮਹਾਂਪੁਰਖ ਸਤਿਗੁਰਾਂ ਨਾਲ ਮਿਲਾ ਦਿੰਦੇ ਹਨ। ਸਤਿਗੁਰਾਂ ਨਾਲ ਮਿਲਣੇ ਕਰਕੇ ਤੁਹਾਨੂੰ (ਮਹਾ ਰਸੁ) ਵੱਡਾ ਰਸ, ਆਤਮ ਰਸ ਪ੍ਰਾਪਤ ਹੋਵੇਗਾ। ਜਿੰਨ੍ਹਾਂ ਸੰਤਾਂ ਨੂੰ ਮਹਾਰਾਜ ਨੇ ਪ੍ਰੇਮਾ ਭਗਤੀ ਦਿੱਤੀ ਹੈ। ਉਹਨਾਂ ਨੇ ਸੰਸਾਰ ਸਮੁੰਦਰ ਤੋਂ ਤਰਨਾ ਕੀਤਾ ਹੈ।

ਇਸ ਤਰ੍ਹਾਂ ਸੰਸਾਰ ਸਾਗਰ ਤਰਨ ਵਾਸਤੇ ਸਤਸੰਗਤ ਨਾਲ ਮਿਲਣ ਦਾ ਉਪਾਅ ਕਰਨਾ ਚਾਹੀਦਾ ਹੈ। ਹੋਰ ਸਾਰੇ ਜਤਨ ਤਾਂ ਡੋਬਣ ਵਾਲੇ ਹੀ ਹਨ।

## ਗਉੜੀ ॥

**ਉਥਾਨਕਾ :**

ਭਗਤ ਕਬੀਰ ਜੀ ਹਮੇਸ਼ਾਂ ਸਤਸੰਗਤ ਕਰਵਾਇਆ ਕਰਦੇ ਸਨ। ਉਹਨਾਂ ਦਾ ਇਕ ਸਤਸੰਗੀ ਸੀ। ਜਿਸ ਦਾ ਪੁੱਤਰ ਵਿਸ਼ਿਆ ਵਿਚ ਪੈ ਕੇ ਵਿਕਾਰੀ ਹੋ ਕੇ ਵਿਗੜ ਗਿਆ ਸੀ। ਉਹ ਆਪਣੇ ਪੁੱਤਰ ਨੂੰ ਭਗਤ ਜੀ ਦੇ ਪਾਸ ਲੈ ਕੇ ਆਇਆ ਅਤੇ ਕਹਿੰਦਾ ਕਿ ਹੇ ਮਹਾਰਾਜ ਜੀ! ਇਹ ਮੇਰਾ ਪੁੱਤਰ ਬਹੁਤ ਕੁਸੰਗੀ ਤੇ ਵਿਕਾਰੀ ਹੋ ਗਿਆ ਹੈ। ਹਰ ਵਕਤ ਬਦ ਚਲਣੀਆਂ ਵਿਚ ਹੀ ਲੱਗਾ ਰਹਿੰਦਾ ਹੈ। ਇਸਨੂੰ ਆਪ ਜੀ ਸਮਝਾਉਣਾ ਕਰੋ? ਸੁਣ ਕੇ ਭਗਤ ਕਬੀਰ ਜੀ ਪਾਵਨ ਉਪਦੇਸ਼ ਦਿੰਦੇ ਹਨ।

### ਕਾਲਬੂਤ ਕੀ ਹਸਤਨੀ, ਮਨ ਬਉਰਾ ਰੇ; ਚਲਤੁ ਰਚਿਓ ਜਗਦੀਸ ॥
### ਕਾਮ ਸੁਆਇ ਗਜ ਬਸਿ ਪਰੇ, ਮਨ ਬਉਰਾ ਰੇ; ਅੰਕਸੁ ਸਹਿਓ ਸੀਸ ॥੧॥

**ਦ੍ਰਿਸ਼ਟਾਂਤ:** ਜਿਸ ਤਰ੍ਹਾਂ ਹਾਥੀ ਨੂੰ ਪਕੜਨ ਵਾਲੇ ਜੰਗਲ ਵਿਚ ਇਕ ਡੂੰਘਾ, ਖੂਹ ਦੇ ਪਾੜ ਵਰਗਾ ਟੋਆ ਪੁੱਟ ਕੇ ਉਸ ਨੂੰ ਘਾਹ ਆਦਿ ਨਾਲ ਢੱਕ ਦਿੰਦੇ ਹਨ ਅਤੇ ਉਸ ਉਪਰ ਇਕ ਕਾਗਜ਼ਾਂ ਦੇ (ਕਾਲਬੂਤ) ਕਲਬੂਤ (ਕੀ) ਦੀ ਬਣੀ ਹੋਈ (ਹਸਤਨੀ) ਹਥਨੀ ਰੱਖ ਦਿੰਦੇ ਹਨ। ਹਾਥੀ ਕਾਮ ਦੇ (ਸੁਆਇ) ਸੁਆਦ ਵਿਚ ਮਸਤ ਹੋਇਆ ਹਥਨੀ ਨਾਲ ਸਪਰਸ਼ ਕਰਨ ਲਈ ਆਉਂਦਾ ਹੈ ਤੇ ਟੋਏ ਵਿਚ ਡਿੱਗ ਜਾਂਦਾ ਹੈ। ਫੇਰ ਮਹਾਵਤ ਉਸ ਨੂੰ ਭੁੱਖਾ ਰੱਖ ਕੇ ਕੁੰਡੇ ਮਾਰ ਮਾਰ ਕੇ ਆਪਣੇ ਅਧੀਨ ਕਰ ਲੈਂਦੇ ਹਨ। ਇਸ ਪ੍ਰਕਾਰ ਕਾਮ ਦੇ ਸੁਆਦ ਵਿਚ ਹਾਥੀ ਸ਼ਿਕਾਰੀਆਂ ਦੇ ਵੱਸ ਵਿਚ ਪੈ ਜਾਂਦਾ ਹੈ ਅਤੇ ਸ਼ਿਕਾਰੀ ਉਸਨੂੰ ਸੱਜੇ-ਖੱਬੇ ਚਲਾਉਣ ਵਾਸਤੇ ਉਸਦੇ ਸਿਰ ਵਿੱਚ ਕੁੰਡੇ ਮਾਰਦੇ ਰਹਿੰਦੇ ਹਨ ਅਤੇ ਪਰਵੱਸ ਹੋਇਆ ਹਾਥੀ (ਸੀਸ) ਸਿਰ ਤੇ (ਅੰਕਸੁ) ਕੁੰਡੇ (ਸਹਿਓ) ਸਹਾਰਦਾ ਹੈ।

**ਦਾ ਦ੍ਰਿਸ਼ਟਾਂਤ :** (ਰੇ) ਹੇ ਮੇਰੇ (ਬਉਰਾ) ਕਮਲਿਆ ਮਨਾ! ਇਹ ਦੇਹ ਰੂਪ (ਕਾਲਬੂਤ) ਕਲਬੂਤ ਨੂੰ ਕਾਗ਼ਜ਼ ਦੀ ਬਣੀ ਹੋਈ (ਹਸਤਨੀ) ਹਥਨੀ ਦੀ ਨਿਆਈਂ ਜਾਨਣਾ ਕਰ। **ਵਾ:** ਹਰਮਾ ਕੰਤ ਰੂਪ ਹਥਨੀ ਹੈ। ਇਹ ਤਾਂ (ਜਗਦੀਸ) ਜਗਤ ਦੇ ਈਸ਼ਰ ਨੇ ਇਕ (ਚਲਤੁ) ਚਲਿੱਤਰ, ਕੌਤਕ ਰਚਨਾ ਕੀਤਾ ਹੈ। ਤੂੰ (ਗਜ) ਹਾਥੀ ਦੀ ਨਿਆਈਂ ਕਾਮਾਦਿਕ ਵਿਕਾਰਾਂ ਦੇ (ਸੁਆਇ) ਸੁਆਦ ਕਰਕੇ ਕੁਸੰਗਤ ਦੇ (ਬਸਿ) ਵੱਸ ਵਿਚ (ਪਰੇ) ਪੈ ਗਿਆ ਹੈ ਅਤੇ ਇਹ ਵਿਕਾਰ ਤੈਨੂੰ ਮੋਹ ਰੂਪ ਟੋਏ ਵਿਚ ਸੁੱਟ ਕੇ, ਤਰਕਾਂ ਰੂਪ ਕੁੰਡੇ ਮਾਰ ਕੇ ਆਪਣੇ ਅਧੀਨ ਕਰਦੇ ਹਨ। ਇਸਤ੍ਰੀ ਜੋ ਤਰਕਾਂ ਮਾਰਦੀ ਹੈ ਕਿ ਹੁਣ ਬੱਚੇ ਜੰਮ ਕੇ ਕਿਧਰ ਜਾਂਦਾ ਹੈਂ? ਇਹਨਾਂ ਦੀ ਤੇ ਮੇਰੀ ਪਾਲਣਾ ਕਰ। ਇਸ ਤਰ੍ਹਾਂ ਤੂੰ ਤਰਕਾਂ ਰੂਪ (ਅੰਕਸੁ) ਕੁੰਡੇ ਆਪਣੇ (ਸੀਸ) ਸਿਰ ਤੇ (ਸਹਿਓ) ਸਹਾਰਦਾ ਹੈਂ। ਇਸ ਕਰਕੇ :

**ਅੰਗ : ੩੩੬**

### ਬਿਖੈ ਬਾਚੁ ਹਰਿ ਰਾਚੁ; ਸਮਝੁ, ਮਨ ਬਉਰਾ ਰੇ ॥

ਹੇ ਕਮਲਿਆ ਮਨਾ! (ਬਿਖੈ) ਵਿਸ਼ਿਆਂ ਵਿਚੋਂ (ਬਾਚੁ) ਬਚਨਾ ਕਰ।

**ਬੇਨਤੀ :** ਮਹਾਰਾਜ ਮੈਥੋਂ ਬਚਿਆ ਨਹੀਂ ਜਾਂਦਾ।

**ਉੱਤਰ :** (ਹਰਿ ਰਾਚੁ) ਹਰੀ ਅਕਾਲ ਪੁਰਖ ਦੇ ਨਾਮ ਵਿਚ ਰਚ ਕਰਕੇ ਵਿਚਾਰ ਕਰਕੇ ਸਮਝ, ਜਾਂ ਇੰਨ੍ਹਾਂ ਵਿਸ਼ਿਆਂ ਤੋਂ ਹਟ ਜਾਣਾ ਕਰ।

**ਨਿਰਭੈ ਹੋਇ ਨ ਹਰਿ ਭਜੇ, ਮਨ ਬਉਰਾ ਰੇ;**
**ਗਹਿਓ ਨ ਰਾਮ ਜਹਾਜੁ ॥੧॥ ਰਹਾਉ ॥**

ਹੇ ਕਮਲਿਆ ਮਨਾ ! ਤੂੰ (ਨਿਰਭੈ) ਭੈ ਤੋਂ ਰਹਿਤ ਹੋਣ ਵਾਸਤੇ (ਨ ਹਰਿ ਭਜੇ) ਹਰੀ ਦਾ ਭਜਨ ਨਹੀਂ ਕੀਤਾ ਅਤੇ ਤੂੰ *(ਗਹਿਓ ਨ ਰਾਮ ਜਹਾਜੁ) ਰਮੇ ਹੋਏ ਰਾਮ ਦੇ ਨਾਮ ਰੂਪ ਜਹਾਜ ਨੂੰ (ਗਹਿਓ) ਪਕੜਿਆ ਨਹੀਂ ਹੈ, ਭਾਵ ਗ੍ਰਹਿਣ ਨਹੀਂ ਕੀਤਾ ਹੈ।

**ਮਰਕਟ ਮੁਸਟੀ ਅਨਾਜ ਕੀ, ਮਨ ਬਉਰਾ ਰੇ; ਲੀਨੀ ਹਾਥੁ ਪਸਾਰਿ ॥**
**ਛੂਟਨ ਕੋ ਸਹਸਾ ਪਰਿਆ, ਮਨ ਬਉਰਾ ਰੇ; ਨਾਚਿਓ ਘਰ ਘਰ ਬਾਰਿ ॥੨॥**

**ਦ੍ਰਿਸ਼ਟਾਂਤ** : (ਰੇ) ਹੇ ਮੇਰੇ (ਬਉਰਾ) ਕਮਲਿਆ ਮਨਾ ! ਜਿਸ ਪ੍ਰਕਾਰ (ਮਰਕਟ) ਬਾਂਦਰ ਨੂੰ ਫੜਨ ਵਾਲੇ ਛੋਲਿਆਂ ਦੀਆਂ ਖਿੱਲਾਂ ਨੂੰ ਟਿੱਬੇ ਤੇ ਲਿਆ ਕੇ ਖਿਲਾਰ ਦਿੰਦੇ ਹਨ ਅਤੇ ਕੁਝ ਕੁ ਖਿੱਲਾਂ ਇੱਕ ਛੋਟੇ ਮੂੰਹ ਵਾਲੀ ਕੁੱਜੀ ਵਿੱਚ ਪਾ ਕੇ, ਉਸਨੂੰ ਧਰਤੀ ਵਿੱਚ ਗੱਡ ਦਿੰਦੇ ਹਨ, ਜਿਸ ਵਿੱਚ ਬਾਂਦਰ ਦਾ ਹੱਥ ਸਿੱਧਾ ਪੈ ਤਾਂ ਜਾਵੇ, ਪਰ ਭਰੀ ਹੋਈ ਮੁੱਠੀ ਬਾਹਰ ਨਾ ਆਵੇ।

ਜਦੋਂ ਬਾਂਦਰ ਉਹਨਾਂ ਖਿੱਲਾਂ ਨੇੜੇ ਆਉਂਦੇ ਹਨ, ਤਾਂ ਉਹਨਾਂ ਵਿਚੋਂ ਸਭ ਤੋਂ ਵੱਡਾ ਬਾਂਦਰ ਆ ਕੇ ਬਾਕੀਆਂ ਨੂੰ ਘੂਰ ਘੂਰ ਕੇ ਪਰੇ ਹਟਾ ਦਿੰਦਾ ਹੈ ਤੇ ਆਪ ਖਿੱਲਾਂ ਖਾਣ ਲੱਗਾ ਪੈਂਦਾ ਹੈ। ਫਿਰ ਕੁੱਜੀ ਵਿਚਲੇ ਦਾਣੇ ਵੀ ਕੱਢਣੇ ਚਾਹੁੰਦਾ ਹੈ। ਇਸ ਕਰਕੇ ਕੁੱਜੀ ਵਿੱਚ ਹੱਥ ਪਾਉਂਦਾ ਹੈ। ਫਿਰ (ਹਾਥਿ) ਹੱਥ ਨੂੰ (ਪਸਾਰਿ) ਖੋਲ੍ਹ ਕੇ ਅਨਾਜ ਦੀ ਭਾਵ ਛੋਲਿਆਂ ਦੀ (ਮੁਸਟੀ) ਮੁੱਠੀ ਭਰ (ਲੀਨੀ) ਲੈਂਦਾ ਹੈ।

ਹੇ ਮੇਰੇ ਕਮਲਿਆ ਮਨਾ ! ਜਦੋਂ ਕੁੱਜੀ ਵਿਚ ਬਾਂਦਰ ਦਾ ਹੱਥ ਭਰਿਆ ਹੋਣ ਕਰਕੇ ਫਸ ਜਾਂਦਾ ਹੈ, ਤਾਂ ਉਸਨੂੰ (ਛੂਟਨ) ਛੁੱਟਨ (ਕੋ) ਦਾ (ਸਹਸਾ) ਸ਼ੰਕਾ (ਪਰਿਆ) ਪੈ ਜਾਂਦਾ ਹੈ, ਕਿਉਂਕਿ ਉਹ ਬਾਂਦਰ ਸੋਚਦਾ ਹੈ ਕਿ ਕੁੱਜੀ ਵਿਚੋਂ ਮੇਰਾ ਹੱਥ ਕਿਸੇ ਨੇ ਫੜ੍ਹ ਲਿਆ ਹੈ। ਹੁਣ ਮੈਂ ਇੱਥੋਂ ਕਿਵੇਂ ਛੁੱਟਾਂਗਾ। ਇਸ ਤਰ੍ਹਾਂ ਸੋਚਦੇ ਹੋਏ ਬਾਂਦਰ ਨੂੰ ਉੱਤੋਂ ਆ ਕੇ ਕਲੰਦਰ ਫੜ੍ਹ ਲੈਂਦਾ ਹੈ ਤੇ ਫਿਰ ਉਸਨੂੰ ਘਰਾਂ-ਘਰਾਂ ਦੇ (ਬਾਰ) ਦਰਵਾਜਿਆਂ ਅੱਗੇ (ਨਾਚਿਓ) ਨੱਚਨਾ ਪੈਂਦਾ ਹੈ। ਇਸੇ ਤਰ੍ਹਾਂ :

**ਦਾ ਦ੍ਰਿਸ਼ਟਾਂਤ**: ਜੀਵ ਰੂਪ (ਮਰਕਟ) ਬਾਂਦਰ ਘਰ ਰੂਪ ਕੁੱਜੀ ਵਿਚੋਂ ਵਿਸ਼ੇ ਸੁੱਖ ਰੂਪ **ਵਾ**: ਪਦਾਰਥਾਂ ਰੂਪ ਅਨਾਜ ਨੂੰ ਮਨ ਰੂਪ ਹੱਥ (ਪਸਾਰਿ) ਫੈਲਾਅ ਕੇ ਬੁੱਧੀ ਰੂਪ (ਮੁਸਟੀ) ਮੁੱਠੀ ਵਿਚ, ਭਰ ਲੈਂਦਾ ਹੈ ਅਤੇ ਪਦਾਰਥਾਂ ਰੂਪ ਅਨਾਜ ਨੂੰ ਛੱਡਦਾ ਨਹੀਂ ਹੈ, ਸਗੋਂ ਆਖਦਾ ਹੈ ਕਿ ਇਨ੍ਹਾਂ ਪਦਾਰਥਾਂ ਤੇ ਵਿਸ਼ਿਆਂ ਨੇ ਮੈਨੂੰ ਫੜ ਲਿਆ ਹੈ। ਇਸ ਤਰ੍ਹਾਂ ਇਸ ਜੀਵ ਰੂਪ ਬਾਂਦਰ ਨੂੰ ਛੁੱਟਣ ਦਾ (ਸਹਸਾ) ਸ਼ੰਕਾ (ਪਰਿਆ) ਪੈ ਜਾਂਦਾ ਹੈ। "ਛੋਡ ਬਹੈ ਤਉ ਛੂਟਹਿ ਨਾਹੀ ॥" ਹੇ ਮੇਰੇ ਕਮਲਿਆ ਮਨਾ ! ਫਿਰ ਜਦੋਂ ਜਮਦੂਤ ਰੂਪ ਕਲੰਦਰ ਆ ਕੇ ਇਸ ਨੂੰ ਫੜ ਲੈਂਦਾ ਹੈ ਤਾਂ ਸੰਸਾਰ ਵਿੱਚ ਵੀ ਘਰਾਂ-ਘਰਾਂ ਦੇ ਦਰਵਾਜਿਆਂ ਤੇ (ਨਾਚਿਓ) ਨੱਚਦਾ ਫਿਰਦਾ ਸੀ ਕਿ ਮੈਂ ਗਰੀਬ ਹਾਂ। ਮੈਨੂੰ ਕੁਝ ਦਿਉ ਤਾਂ ਕਿ ਮੇਰੇ ਘਰ ਦਾ ਗੁਜਾਰਾ ਚਲੇ **ਵਾ**: ਦੇਵੀ ਦੇਵਤਿਆਂ ਦੇ ਘਰਾਂ ਦੇ ਦਰਵਾਜਿਆਂ ਤੇ ਨੱਚਦਾ ਫਿਰਦਾ ਸੀ। ਭਾਵ ਪਦਾਰਥਾਂ ਦੀ ਪ੍ਰਾਪਤੀ ਵਾਸਤੇ ਕਦੇ ਦੇਵੀ ਪੂਜ ਲਈ, ਕਦੇ ਦੇਵਤੇ ਮਨਾ

---

* ਨਾਮ ਧਾਰੀਏ ਇਥੇ (ਗਹਿਓ ਨ ਰਾਮ ਜਹਾਜੁ ॥ ਸਰਿਓ ਨ ਤੇਰੋ ਕਾਜ ॥) ਇਸ ਤਰ੍ਹਾਂ ਵੱਧ ਪੰਗਤੀ ਪੜਦੇ ਹਨ ਕਿ ਰਾਮ ਸਿੰਘ ਨੇ ਕਿਹਾ ਸੀ ਕਿ ਇਹ ਤੁਕ ਨਾਲ ਪੜ੍ਹ ਲਿਆ ਕਰੋ। ਪਰ ਆਪਾਂ ਨੂੰ ਤਾਂ ਜਿਵੇਂ ਗੁਰੂ ਸਾਹਿਬ ਜੀ ਵਿਚ ਲਿਖਿਆ ਹੈ। ਉਸ ਤਰ੍ਹਾਂ ਹੀ ਪੜ੍ਹਨਾ ਚਾਹੀਦਾ ਹੈ। ਆਪਣੇ ਵੱਲੋਂ ਕੋਈ ਤੁਕ ਨਾ ਲਿਖਣੀ ਅਤੇ ਨਾ ਪੜਨੀ ਚਾਹੀਦੀ ਹੈ।

ਲਏ ਅਤੇ ਕਦੇ ਗੁੱਗੇ ਆਦਿਕਾਂ ਨੂੰ ਪੂਜਨ ਲੱਗ ਪੈਂਦਾ ਸੀ। ਬਾਅਦ ਵਿੱਚ ਜਮਦੂਤਾਂ ਦੇ ਵੱਸ ਪੈ ਕੇ ਚੌਰਾਸੀ ਲੱਖ ਜੂਨਾਂ ਰੂਪ ਘਰਾਂ-ਘਰਾਂ ਦੇ (ਬਾਰਿ) ਦਰਵਾਜਿਆਂ ਅੱਗੇ ਨੱਚਦਾ ਫਿਰਦਾ ਹੈ।

ਹੋਰ ਦ੍ਰਿਸ਼ਟਾਂਤ ਦਿੰਦੇ ਹਨ।

## ਜਿਉ ਨਲਨੀ ਸੂਅਟਾ ਗਹਿਓ, ਮਨ ਬਉਰਾ ਰੇ; ਮਾਇਆ ਇਹੁ ਬਿਉਹਾਰੁ ॥

(ਰੇ) ਹੇ ਮੇਰੇ (ਬਉਰਾ) ਕਮਲਿਆ ਮਨਾ! (ਜਿਉ) ਜਿਸ ਤਰ੍ਹਾਂ (ਨਲਨੀ) ਨਾਲ ਦੁਆਰਾ (ਸੂਅਟਾ) ਤੋਤੇ ਨੂੰ (ਗਹਿਓ) ਫੜਿਆ ਜਾਂਦਾ ਹੈ। ਇਸ ਤਰ੍ਹਾਂ ਮਾਇਆ ਨੇ ਵੀ ਜੀਵ ਨੂੰ ਇਹੋ ਜਿਹਾ ਹੀ (ਬਿਉਹਾਰੁ) ਵਿਹਾਰ ਪਾ ਛੱਡਿਆ ਹੈ।

**ਦ੍ਰਿਸ਼ਟਾਂਤ**: ਜਿਵੇਂ ਤੋਤਾ ਫੜਨ ਵਾਸਤੇ ਇਕ ਬੱਠਲ (ਬਾਲਟਾ) ਪਾਣੀ ਦਾ ਭਰਕੇ ਤੇ ਉਸ ਦੇ ਦੋ ਪਾਸੇ ਦੋ ਕਿੱਲੇ ਗੱਡ ਕੇ ਵਿਚ (ਨਲਨੀ) ਨੜਾ ਭਾਵ ਪਾਇਪ ਰੱਖ ਦਿੰਦੇ ਹਨ ਅਤੇ ਕੁੱਝ ਕੁ ਅਨਾਰ ਦੇ ਦਾਣੇ ਰੱਖ ਦਿੰਦੇ ਹਨ। ਜਦੋਂ ਤੋਤਾ ਆ ਕੇ ਨੜੇ ਉੱਤੇ ਬੈਠ ਕੇ ਅਨਾਰ ਦੇ ਦਾਣੇ ਖਾਣ ਲੱਗਦਾ ਹੈ ਤਾਂ ਨੜਾ ਘੁੰਮ ਜਾਂਦਾ ਹੈ ਅਤੇ ਤੋਤਾ ਪੁੱਠਾ ਲਟਕਣ ਲੱਗ ਜਾਂਦਾ ਹੈ। ਉਸ ਦੀਆਂ ਅੱਖਾਂ ਪਾਣੀ ਨਾਲ ਲੱਗ ਜਾਂਦੀਆਂ ਹਨ। ਅੱਖਾਂ ਪੁੱਠੀਆਂ ਹੋਣ ਕਰਕੇ ਸਮਝਦਾ ਹੈ ਕਿ ਥੱਲੇ ਪਾਣੀ ਦਾ ਦਰਿਆ ਹੈ। ਉਹ ਨੜੇ ਨੂੰ ਛੱਡਦਾ ਨਹੀਂ ਕਿ ਜੇ ਮੈਂ ਪੌਂਚੇ ਛੱਡ ਦਿੱਤੇ ਤਾਂ ਥੱਲੇ ਨਦੀ ਵਿਚ ਡਿੱਗ ਕੇ ਮਰ ਜਾਵਾਂਗਾ। ਇੰਨੇ ਚਿਰ ਨੂੰ ਉੱਤੋਂ ਸ਼ਿਕਾਰੀ ਆ ਕੇ ਉਸਨੂੰ ਫੜ ਲੈਂਦੇ ਹਨ।

**ਦਾ ਦ੍ਰਿਸ਼ਟਾਂਤ**: ਇਵੇਂ ਹੀ ਗ੍ਰਿਹਿ ਰੂਪ ਬੱਠਲ ਹੈ, ਪਦਾਰਥਾਂ ਰੂਪ ਪਾਣੀ ਹੈ, ਵਿਸ਼ੇ ਸੁੱਖ ਰੂਪ ਅਨਾਰ ਹੈ ਰਾਗ ਦ੍ਵੈਖ ਰੂਪ ਦੋ ਕਿੱਲੇ ਹਨ ਅਤੇ ਨੜੇ ਦੀ ਨਿਆਈਂ ਇੰਨ੍ਹਾਂ ਵਿਸ਼ੇ ਸੁਖਾਂ ਦੀ ਵਾਸ਼ਨਾ ਹੈ। ਜੀਵ ਰੂਪ ਤੋਤਾ ਹੈ। ਜਿਸਦੇ ਵਿਧ ਨਿਖੇਧ ਰੂਪ ਖੰਭ ਹਨ। ਮਨ ਬੁੱਧ ਰੂਪ ਪੌਂਚੇ ਹਨ। ਇਹ ਮਨ ਬੁੱਧ ਰੂਪ ਪੌਂਚਿਆਂ ਨਾਲ ਵਾਸ਼ਨਾ ਰੂਪ ਨੜੇ ਤੇ ਬੈਠ ਕੇ ਵਿਸ਼ੇ ਸੁਖ ਰੂਪ ਅਨਾਰ ਨੂੰ ਖਾਣ ਲੱਗਦਾ ਹੈ ਤਾਂ ਵਾਸ਼ਨਾ ਰੂਪ ਨੜਾ ਘੁੰਮ ਜਾਂਦਾ ਹੈ ਤੇ ਇਸ ਦੀਆਂ ਅੱਖਾਂ ਪਦਾਰਥਾਂ ਰੂਪ ਪਾਣੀ ਨਾਲ ਲੱਗ ਜਾਂਦੀਆਂ ਹਨ ਤਾਂ ਜੀਵ ਰੂਪ ਤੋਤਾ ਕਹਿੰਦਾ ਹੈ ਕਿ ਜੇ ਮੈਂ ਵਾਸ਼ਨਾ ਰੂਪ ਨਲਕੀ ਨੂੰ ਛੱਡ ਦਿੱਤਾ ਤਾਂ ਮਰ ਜਾਵਾਂਗਾ। ਇਸ ਤਰ੍ਹਾਂ ਜੀਵ ਵਾਸ਼ਨਾ ਰੂਪ ਨੜੇ ਨੂੰ ਮਨ ਬੁੱਧ ਰੂਪ ਪੌਂਚਿਆਂ ਨਾਲ ਫੜੀ ਰੱਖਦਾ ਹੈ ਤੇ ਉਦੋਂ ਤੱਕ ਮਾਇਆ ਰੂਪ, **ਵਾ:** ਜਮਦੂਤ ਰੂਪ, **ਵਾ:** ਕਾਲ ਰੂਪ ਸ਼ਿਕਾਰੀ ਆ ਕੇ ਇਸਨੂੰ ਪਕੜ ਕੇ ਚੌਰਾਸੀ ਲੱਖ ਜੂਨਾਂ ਰੂਪ ਪਿੰਜਰੇ ਵਿੱਚ ਪਾ ਦਿੰਦਾ ਹੈ।

ਹੋਰ ਦ੍ਰਿਸ਼ਟਾਂਤ ਦਿੰਦੇ ਹਨ :

## ਜੈਸਾ ਰੰਗੁ ਕਸੁੰਭ ਕਾ, ਮਨ ਬਉਰਾ ਰੇ; ਤਿਉ ਪਸਰਿਓ ਪਾਸਾਰੁ ॥੩॥

(ਰੇ) ਹੇ ਮੇਰੇ (ਬਉਰਾ) ਕਮਲਿਆ ਮਨਾ! (ਜੈਸਾ) ਜਿਵੇਂ ਕਸੁੰਭ (ਕਾ) ਦਾ ਰੰਗ ਦੇਖਨ ਨੂੰ ਤਾਂ ਬੜਾ ਗੂੜਾ, ਚੁਹਚੁਹਾ ਹੁੰਦਾ ਹੈ। ਪਰ ਪਾਣੀ ਪਾਏ ਤੋਂ ਝੱਟ ਹੀ ਉਘੜ ਜਾਂਦਾ ਭਾਵ ਫਿੱਕਾ ਪੈ ਜਾਂਦਾ ਹੈ। (ਤਿਉ) ਤਿਸੇ ਪ੍ਰਕਾਰ ਹੀ ਕਸੁੰਭੇ ਰੰਗ ਦੀ ਨਿਆਈਂ ਸੰਸਾਰ ਦਾ ਝੂਠਾ ਪਸਾਰਾ (ਪਸਰਿਓ) ਫੈਲਿਆ ਹੋਇਆ ਹੈ। ਇਸ ਵਿਚ ਮਾਇਆ ਦਾ ਰੰਗ ਕਸੁੰਭੇ ਦੀ ਨਿਆਈਂ ਨਾਸ਼ਵਾਨ ਹੋਣ ਕਰਕੇ ਝੱਟ ਹੀ ਡੱਬ ਖੜੱਬਾ ਹੋ ਜਾਂਦਾ ਹੈ ਭਾਵ ਰੋਗ ਰੂਪ, ਕਾਲ ਰੂਪ ਪਾਣੀ ਪੈਣ ਨਾਲ ਝੱਟ ਹੀ ਨਾਸ਼ ਹੋ ਜਾਂਦਾ ਹੈ। ਇਸ ਤਰ੍ਹਾਂ ਇਹ ਸਭ ਝੂਠਾ ਪਸਾਰਾ ਹੈ। ਜਿਸ ਵਿਚ ਤੂੰ ਆਪਣੇ ਚਿੱਤ ਨੂੰ (ਪਸਰਿਓ) ਪਸਾਰਿਆ, ਫੈਲਾਇਆ ਹੋਇਆ ਹੈ।

## ਨਾਵਨ ਕਉ ਤੀਰਥ ਘਨੇ, ਮਨ ਬਉਰਾ ਰੇ; ਪੂਜਨ ਕਉ ਬਹੁ ਦੇਵ ॥

ਹੇ ਮੇਰੇ ਕਮਲਿਆ ਮਨਾ ! (ਨਾਵਨ) ਨਹਾਉਣ (ਕਉ) ਵਾਸਤੇ ਤਾਂ (ਘਨੇ) ਬਹੁਤ ਤੀਰਥ ਹਨ ਅਤੇ ਪੂਜਨ (ਕਉ) ਵਾਸਤੇ ਸ਼ਿਵ ਜੀ ਦੇ ਤੌਣਾ, ਛੌਣਾ ਗਣ ਆਦਿਕ (ਬਹੁ) ਬਹੁਤ ਤੇਤੀ ਕਰੋੜ ਦੇਵਤੇ ਹਨ। ਜੇ ਇਹਨਾਂ ਨੂੰ ਇਕ ਇਕ ਚੌਲ ਵੀ ਦੇਈਏ, ਤਾਂ ਵੀ ਤੇਈ ਮਣ ਚੌਲ ਲੱਗ ਜਾਂਦੇ ਹਨ।

ਇਕ ਵਾਰ ਸ਼ਿਵ ਜੀ ਤੇ ਪਾਰਬਤੀ ਇਹ ੩੬੦ ਤੀਰਥਾਂ ਦੀ ਯਾਤਰਾ ਕਰਨ ਗਏ ਅਤੇ ਅਠਾਹਠ ਤੀਰਥਾਂ ਦੀ ਯਾਤਰਾਂ ਤੋਂ ਬਾਅਦ ਪਾਰਬਤੀ ਥੱਕ ਗਈ ਅਤੇ ਸ਼ਿਵ ਜੀ ਨੂੰ ਕਹਿਣ ਲੱਗੀ ਕਿ ਜੇ ਮੈਂ ਥਕ ਗਈ ਹਾਂ। ਤੁਸੀਂ ਇਹ ਵਰ ਦਿਉ ਕਿ ਜਿਹੜਾ ਇਹਨਾਂ ੬੮ ਤੀਰਥਾਂ ਤੇ ਇਸ਼ਨਾਨ ਕਰੇਗਾ ਉਸਨੂੰ ੩੬੦ ਤੀਰਥਾਂ ਦੇ ਇਸ਼ਨਾਨ ਦਾ ਫਲ ਪ੍ਰਾਪਤ ਹੋਵੇਗਾ। ਇਸ ਤਰ੍ਹਾਂ ਉਦੋਂ ਤੋਂ ਹਿੰਦੁਸਤਾਨੀਆਂ ਅੰਦਰ ੬੮ ਤੀਰਥਾਂ ਦੇ ਇਸ਼ਨਾਨ ਦਾ ਮਹਾਤਮ ਚਲਿਆ ਹੈ।

## ਕਹੁ ਕਬੀਰ ਛੂਟਨੁ ਨਹੀ, ਮਨ ਬਉਰਾ ਰੇ;
## ਛੂਟਨੁ ਹਰਿ ਕੀ ਸੇਵ ॥੪॥੧॥੬॥੫੭॥

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਹੇ ਮੇਰੇ (ਬਉਰਾ) ਕਮਲਿਆਂ ਮਨਾ ! ਇਹਨਾ ਤੀਰਥਾਂ ਦੇ ਨਹਾਉਣ ਕਰਕੇ, ਦੇਵੀ ਦੇਵਤਿਆਂ ਦੀ ਉਪਾਸ਼ਨਾ, ਟਹਿਲ ਕਰਕੇ ਛੁਟਕਾਰਾ ਨਹੀਂ ਹੋਵੇਗਾ।

**ਪ੍ਰਸ਼ਨ :** ਫੇਰ ਛੁੱਟਕਾਰਾ ਕਿਵੇਂ ਹੋਵੇਗਾ?

**ਉਤਰ :** ਜੇ ਛੁੱਟਣਾ ਹੈ ਤਾਂ ਹਰੀ ਦੀ (ਸੇਵ) ਸੇਵਾ ਕਰਕੇ ਹੀ ਛੁੱਟੀਦਾ ਹੈ। ਪ੍ਰਮੇਸਰ ਦੇ ਭਜਨ ਤੋਂ ਬਿਨਾਂ ਕੋਈ ਵੀ ਛੁਡਾ ਨਹੀਂ ਸਕੇਗਾ।

**ਜੋ ਪਾਥਰ ਕਉ ਕਹਤੇ ਦੇਵ ॥ ਤਾ ਕੀ ਬਿਰਥਾ ਹੋਵੈ ਸੇਵ ॥** *(ਅੰਗ : ੧੧੬੦)*

**ਸਿਵ ਸਿਵ ਕਰਤੇ ਜੋ ਨਰੁ ਧਿਆਵੈ ॥ ਬਰਦ ਚਢੇ ਡਉਰੂ ਢਮਕਾਵੈ ॥**

**ਮਹਾ ਮਾਈ ਕੀ ਪੂਜਾ ਕਰੈ ॥ ਨਰ ਸੈ ਨਾਰਿ ਹੋਇ ਅਉਤਰੈ ॥੨॥** *(ਅੰਗ : ੮੭੪)*

**ਸਠ ਹਠ ਤੇ ਜੋ ਧਿਆਵਤ ਦੇਵੀ ॥ ਤਾ ਸਮ ਦੇਹ ਧਰਤ ਤਿਹਿ ਸੇਵੀ ॥** *(ਵਿਚਾਰ ਸਾਗਰ)*

ਇਸ ਪ੍ਰਕਾਰ ਦੇਵੀ ਦੀ ਉਪਾਸ਼ਨਾ ਵਿਚ ਲੱਗੇ ਰਹਿਣ ਨਾਲ ਆਦਮੀ ਤੋਂ ਇਸਤਰੀ ਰੂਪ ਬਣ ਜਾਵੇਗਾ। ਇਤਿਆਦਿਕ ਦੇਵਤਿਆਂ ਦੀ ਭਗਤੀ ਤੋਂ ਮੁਕਤੀ ਪ੍ਰਾਪਤ ਨਹੀਂ ਹੁੰਦੀ ਮੁਕਤੀ ਤਾਂ ਪ੍ਰਮੇਸਰ ਦੀ ਸੇਵਾ, ਭਗਤੀ ਵਿਚ ਹੈ।

## ਗਉੜੀ ॥

**ਉਥਾਨਕਾ :**

ਇਕ ਰਾਜਾ *ਕਬੀਰ ਜੀ ਦੇ ਪਾਸ ਆਇਆ ਤੇ ਕਹਿਣ ਲੱਗਾ ਅਸੀਂ ਘੋੜਿਆਂ ਤੇ ਹਾਥੀਆਂ ਦੇ ਮਾਲਕ ਹਾਂ। ਸਾਡੇ ਪਾਸ ਬਹੁਤ ਭਾਰੀ ਧਨ, ਵਿਭੂਤੀ ਹੈ। ਕਬੀਰ ਤੂੰ ਗਰੀਬ ਹੈ ਤੇਰੇ ਪਾਸ ਕੋਈ ਧਨ ਨਹੀਂ ਹੈ? ਇਹ ਸੁਣ ਕੇ ਕਬੀਰ ਸਾਹਿਬ ਜੀ ਉਸਨੂੰ ਧਨ ਦਾ ਹੰਕਾਰ ਹੋਇਆ ਦੇਖ ਕੇ ਉੱਤਰ ਦਿੰਦੇ ਹਨ।

---

* ਸ਼ਹੀਦ ਭਾਈ ਮਨੀ ਸਿੰਘ ਜੀ ਨੇ ਉਥਾਨਕਾ ਪੋਥੀ ਵਿੱਚ ਰਾਜੇ ਦਾ ਨਾਮ 'ਕਰਮ ਚੰਦ' ਦੱਸਿਆ ਹੈ ਅਤੇ ਉਥਾਨਕਾ ਇਸ ਪ੍ਰਕਾਰ ਕਹੀ ਹੈ ਕਿ ਇਕ ਦਿਨ ਮਾਰਵਾੜ ਦੇ ਰਾਜੇ ਕਰਮ ਚੰਦ ਨੇ (ਜੋ ਕਿ ਕਬੀਰ ਸਾਹਿਬ ਜੀ ਦਾ ਸਿੱਖ ਸੀ) ਕਬੀਰ ਸਾਹਿਬ ਜੀ ਦੇ ਪਾਸ ਆ ਕੇ ਧਨ ਭੇਟਾ ਕੀਤਾ। ਤਾਂ ਭਗਤ ਜੀ ਨੇ ਉਸ ਦੇ ਪ੍ਰਥਾਏ ਇਹ ਪਾਵਨ ਸ਼ਬਦ ਉਚਾਰਿਆ।

**ਨੋਟ :** ਰਹਾਉ ਦੀ ਪੰਗਤੀ ਤੋਂ ਅਰਥ ਆਰੰਭ ਕਰਨਾ।

**ਹਮਰਾ ਧਨੁ ਮਾਧਉ ਗੋਬਿੰਦੁ ਧਰਣੀਧਰੁ; ਇਹੈ ਸਾਰ ਧਨੁ ਕਹੀਐ ॥**

ਹੇ ਰਾਜਨ ! ਸਾਡਾ ਤਾਂ ਧਨ (ਮਾਧਉ) ਮਾਇਆ ਦੇ ਪਤੀ, (ਗੋਬਿੰਦੁ) ਪ੍ਰਿਥਵੀ ਦੇ ਰੱਖਿਅਕ (ਧਰਣੀਧਰੁ) ਧਰਤੀ ਨੂੰ ਧਾਰਣ ਵਾਲੇ ਆਪ ਨਿਰਾਧਾਰ ਪ੍ਰਮੇਸਰ ਦਾ ਨਾਮ ਹੀ ਹੈ। (ਇਹੈ) ਇਹੋ ਹੀ ਅਸਲ ਧਨ ਕਹੀਦਾ ਹੈ।

## ਅਗਨਿ ਨ ਦਹੈ, ਪਵਨੁ ਨਹੀ ਮਗਨੈ; ਤਸਕਰੁ ਨੇਰਿ ਨ ਆਵੈ ॥

ਸਾਨੂੰ ਮਹਾਰਾਜ ਜੀ ਨੇ ਐਸਾ ਨਾਮ ਧਨ ਦਿੱਤਾ ਹੈ। ਜਿਸ ਨੂੰ ਅੱਗ (ਦਹੈ) ਸਾੜ ਨਹੀਂ ਸਕਦੀ ਅਤੇ (ਪਵਨੁ ਨਹੀ ਮਗਨੈ) ਪੌਣ ਆਦਿ ਮਗਨ ਕਰਕੇ ਭਾਵ ਆਪਣੇ ਨਾਲ ਮੇਲ ਕਰਕੇ ਉਡਾ ਨਹੀਂ ਸਕਦੇ ਅਤੇ (ਤਸਕਰੁ ਨੇਰਿ ਨ ਆਵੈ) ਚੋਰ ਵੀ ਇਸਦੇ ਨੇੜੇ ਨਹੀਂ ਆ ਸਕਦਾ।

**ਅਥਵਾ :** ਬਾਹਰ ਦੇ ਧਨ ਵਾਲਿਆਂ ਨੂੰ ਜਿੰਨਾਂ ਧਨ ਹੋਵੇ ਉਤਨੀ ਤ੍ਰਿਸ਼ਨਾ ਹੋਰ ਵਧਦੀ ਹੈ। ਦੂਸਰਾ ਆਪਣੇ ਤੋਂ ਵੱਡਾ ਧਨੀ ਦੇਖ ਕੇ ਈਰਖਾ ਹੁੰਦੀ ਹੈ। ਪਰ ਇਹ ਪ੍ਰਮੇਸਰ ਦਾ ਨਾਮ ਰੂਪ ਧਨ ਤ੍ਰਿਸ਼ਨਾ, ਕਾਲ ਜਾਂ ਈਰਖਾ ਰੂਪ ਅੱਗ ਨਾਲ ਨਹੀਂ ਸੜਦਾ। ਜਿਸ ਮਨ ਵਿੱਚ ਨਾਮ ਰੂਪ ਧਨ ਹੈ, (ਪਵਨੁ) ਵਾਸ਼ਨਾ ਰੂਪ ਹਵਾ ਵੀ, ਉਸ ਮਨ ਨੂੰ ਆਪਣੇ ਵਿਚ ਲੀਨ ਨਹੀਂ ਕਰ ਸਕਦੀ। **ਵਾ:** ਇਸ ਨਾਮ ਧਨ ਨੂੰ ਤਮੋਗੁਣ ਦੀ ਤ੍ਰਿਸ਼ਨਾ ਰੂਪ ਅੱਗ (ਦਹੈ ਨ) ਸਾੜ ਨਹੀਂ ਸਕਦੀ ਅਤੇ ਰਜੋਗੁਣ ਰੂਪ ਹਵਾ **ਵਾ:** ਸੁਤ, ਬਿਤ, ਲੋਕ ਈਖਣਾ ਆਦਿਕ ਵਾਸ਼ਨਾ ਰੂਪ ਹਵਾ ਆਪਣੇ ਵਿੱਚ ਮਗਨ ਨਹੀਂ ਕਰ ਸਕਦੀ ਅਤੇ (ਤਸਕਰੁ) ਕਾਮ, ਕ੍ਰੋਧ ਆਦਿਕ ਚੋਰ ਵੀ ਇਸਦੇ ਨੇੜੇ ਨਹੀਂ ਆਉਂਦੇ।

## ਰਾਮ ਨਾਮ ਧਨੁ, ਕਰਿ ਸੰਚਉਨੀ; ਸੋ ਧਨੁ ਕਤ ਹੀ ਨ ਜਾਵੈ ॥੧॥

ਹੇ ਰਾਜਾ ! ਐਸਾ (ਰਾਮ) ਪ੍ਰਮੇਸਰ ਦਾ ਨਾਮ ਰੂਪ ਧਨ ਐਸਾ ਪਵਿੱਤਰ ਹੈ। ਤੂੰ ਵੀ ਇਸ ਧਨ ਨੂੰ (ਸੰਚਉਨੀ) ਸੰਚਨ ਕਰ, ਇਕੱਤਰ ਕਰ। ਤੇਰੇ ਧਨ ਨੂੰ ਤਾਂ ਚੋਰ ਡਾਕੂ ਖੋਹ ਕੇ ਲਿਜਾ ਸਕਦੇ ਹਨ। ਪਰ (ਸੋ) ਉਹ ਨਾਮ ਧਨ **ਵਾ:** ਤਤਪਦ ਦਾ ਲਖ ਅਰਥ ਰੂਪ ਧਨ (ਕਤ ਹੀ) ਕਿਤੇ ਵੀ ਨਹੀਂ (ਜਾਵੈ) ਜਾਂਦਾ। ਹਰ ਵਕਤ ਨਾਲ ਹੀ ਰਹਿੰਦਾ ਹੈ।

## ਹਮਰਾ ਧਨੁ ਮਾਧਉ ਗੋਬਿੰਦੁ ਧਰਣੀਧਰੁ; ਇਹੈ ਸਾਰ ਧਨੁ ਕਹੀਐ ॥

ਹੇ ਰਾਜਨ ! (ਹਮਰਾ) ਸਾਡਾ ਤਾਂ ਧਨ (ਮਾਧਉ) ਮਾਇਆ ਦੇ ਪਤੀ, (ਗੋਬਿੰਦੁ) (ਗੋ) ਪ੍ਰਿਥਵੀ ਦੇ (ਬਿੰਦੁ) ਰੱਖਿਅਕ, (ਧਰਣੀਧਰੁ) ਧਰਤੀ ਨੂੰ (ਧਰੁ) ਧਾਰਣ ਵਾਲੇ ਨਿਰਾਧਾਰ ਪ੍ਰਮੇਸਰ ਦਾ ਨਾਮ ਹੈ ਅਤੇ (ਇਹੈ) ਇਹੋ ਹੀ ਅਸਲ ਧਨ ਕਹੀਦਾ ਹੈ।

ਤਾਂ ਰਾਜਾ ਕਹਿੰਦਾ ਅਸੀਂ ਤਾਂ ਇਸ ਧਨ ਨਾਲ ਹੀ ਬੜਾ ਸੁਖ ਮਾਣਦੇ ਹਾਂ, ਬੜੀ ਹਕੂਮਤ ਕਰਦੇ ਹਾਂ ਤਾਂ ਸੁਣ ਕੇ ਕਬੀਰ ਜੀ ਕਹਿੰਦੇ ਹਨ।

## ਜੋ ਸੁਖੁ ਪ੍ਰਭ ਗੋਬਿੰਦ ਕੀ ਸੇਵਾ; ਸੋ ਸੁਖੁ ਰਾਜਿ ਨ ਲਹੀਐ ॥੧॥ ਰਹਾਉ ॥

ਜਿਹੜਾ ਸੁਖ (ਗੋਬਿੰਦ) ਧਰਤੀ ਦੇ ਰੱਖਿਅਕ ਪ੍ਰਭੂ ਅਕਾਲ ਪੁਰਖ ਪ੍ਰਮੇਸਰ ਦੀ ਸੇਵਾ, ਭਗਤੀ ਵਿਚ ਹੈ। ਉਹ ਸੁਖ ਰਾਜ ਵਿਚ ਵੀ (ਨ ਲਹੀਐ) ਪ੍ਰਾਪਤ ਨਹੀਂ ਹੁੰਦਾ ਹੈ। ਭਾਵ ਕੋਈ ਕਿਤਨਾ ਵੱਡਾ ਰਾਜਾ ਵੀ ਬਣ ਜਾਏ।

**ਛਤ੍ਰਧਾਰ ਬਾਦਿਸਾਹੀਆ ਵਿਚਿ ਸਹਸੇ ਪਰੀਆ ॥** (ਅੰਗ : ੪੨)

ਛਤਰ ਧਾਰਨ ਵਾਲੇ ਬਾਦਿਸ਼ਾਹੀਆਂ ਕਰਨ ਵਾਲੇ ਸੰਸਿਆ ਵਿਚ ਹੀ ਪਏ ਰਹਿੰਦੇ ਹਨ। ਜਿਸ ਤਰ੍ਹਾਂ ਜਦੋਂ ਜਰਮਨ ਦਾ ਪਹਿਲਾ ਜੰਗ ਹੋਇਆ ਸੀ। ਉਦੋਂ ਜਾਰਜ ਪੰਚਮ ਨੂੰ ਫਿਕਰ ਕਰਕੇ ਨੀਂਦ ਆਉਣੋ ਹਟ ਗਈ ਸੀ। ਉਸ ਵੇਲੇ ਫਿਰ ਬਿਜਲੀ ਨਾਲ ਉਸਨੂੰ ਸੌਂਵਾਇਆ ਕਰਦੇ ਸਨ। ਇਸ ਪ੍ਰਕਾਰ ਰਾਜ ਵਿਚ ਵੀ ਸੁਖ ਨਹੀਂ ਹੈ। ਸੁਖ ਤਾਂ ਕੇਵਲ ਵਾਹਿਗੁਰੂ ਦੀ ਸੇਵਾ ਟਹਿਲ ਵਿਚ ਹੀ ਹੈ। **ਵਾ:** (ਸੋ ਸੁਖੁ ਰਾਜਿਨ ਲਹੀਐ) ਹੇ ਰਾਜਨ! ਤੂੰ ਵੀ ਉਸ ਪ੍ਰਮੇਸ਼ਰ ਦੇ ਨਾਮ ਦੇ ਸੁੱਖ ਨੂੰ ਪ੍ਰਾਪਤ ਕਰਨਾ ਕਰ।

## ਇਸੁ ਧਨ ਕਾਰਣਿ ਸਿਵ ਸਨਕਾਦਿਕ; ਖੋਜਤ ਭਏ ਉਦਾਸੀ ॥

ਇਹ ਨਾਮ ਧਨ ਤਾਂ ਇਤਨਾ ਵੱਡਾ ਹੈ ਕਿ ਇਸ ਧਨ ਦੀ ਪ੍ਰਾਪਤੀ ਦੇ (ਕਾਰਣਿ) ਵਾਸਤੇ ਸ਼ਿਵ ਜੀ, ਸਨਕਾਦਿਕ ਮਾਇਆ ਨੂੰ ਛੱਡ ਕੇ ਇਸ ਧਨ ਨੂੰ ਖੋਜਦੇ ਹੋਏ ਉਦਾਸੀਨ ਹੋ ਗਏ। ਸ਼ਿਵ ਜੀ ਮਾਇਆ ਨੂੰ ਛੱਡ ਕੇ ਉਦਾਸੀ ਹੋ ਕੇ, ਬਾਹਰ ਕੈਲਾਸ ਪਰਬਤ ਦੇ ਉੱਤੇ ਬੈਠ ਕੇ ੮੮-੮੮ ਹਜ਼ਾਰ ਵਰ੍ਹਾ ਸਮਾਧੀ ਲਾਉਂਦਾ ਹੈ। ਇਸ ਤਰ੍ਹਾਂ ਨਾਮ ਜਪਣ ਲਈ ਸ਼ਿਵ ਜੀ ਆਪਣਾ ਘਰ ਬਾਰ ਛੱਡ ਕੇ ਬੈਰਾਗੀ ਹੋਇਆ ਹੈ। ਯਥਾ :

**ਜੈ ਕਾਰਣਿ ਬੇਦ ਬ੍ਰਹਮੈ ਉਚਰੇ ਸੰਕਰਿ ਛੋਡੀ ਮਾਇਆ ॥**
**ਜੈ ਕਾਰਣਿ ਸਿਧ ਭਏ ਉਦਾਸੀ ਦੇਵੀ ਮਰਮੁ ਨ ਪਾਇਆ ॥** *(ਅੰਗ : ੧੩੨੮)*

**ਵਾ:** ਸ਼ਿਵ ਸਨਕਾਦਿਕਾਂ ਦੇ ਚੇਲੇ ਉਦਾਸੀ ਬਣ ਕੇ ਪ੍ਰਮੇਸ਼ਰ ਦੀ ਜੋਤ ਰੂਪ ਧਨ ਨੂੰ ਭਾਲਦੇ ਫਿਰਦੇ ਹਨ। ਜਦੋਂ ਉਦਾਸੀਆਂ ਦਾ ਅਕਾਲੀਆਂ ਨਾਲ ਗੁਰਦੁਆਰਿਆਂ ਦਾ ਝਗੜਾ ਪਿਆ ਸੀ। ਉਸ ਵਕਤ ਗੌਰਮਿੰਟ ਨੇ ਉਦਾਸੀਆਂ ਨੂੰ ਪੁੱਛਿਆ ਕਿ ਤੁਸੀਂ ਗੁਰੂ ਨਾਨਕ ਸਾਹਿਬ ਦੇ ਪੰਥ ਵਿਚੋਂ ਹੋ ਜਾਂ ਸ੍ਰੀ ਚੰਦ ਜੀ ਦੇ ਪੰਥ ਵਿਚੋਂ ਹੋ। ਤਾਂ ਇਹ ਉਦਾਸੀ ਇਸ ਪੰਕਤੀ ਦਾ ਪ੍ਰਮਾਣ ਦੇ ਕੇ ਕਹਿੰਦੇ ਕਿ ਨਹੀਂ ਜੀ ਅਸੀਂ ਤਾਂ ਸ਼ਿਵ ਸਨਕਾਦਿਕਾਂ ਵਿਚੋਂ ਹਾਂ। ਇਹ ਸੁਣ ਕੇ ਮੈਜਿਸਟ੍ਰੇਟ ਨੇ ਕਿਹਾ ਸੀ ਕਿ ਤੁਸੀਂ ਫਿਰ ਗੁਰਦੁਆਰਿਆਂ ਦੇ ਕੀ ਲੱਗਦੇ ਹੋ। ਜਾ ਕੇ ਸ਼ਿਵ ਸਨਕਾਦਿਕਾਂ ਨੂੰ ਭਾਲੋ। ਇਹ ਤਾਂ ਉਹ ਗੱਲ ਹੋਈ ਕਿ ਜਿਵੇਂ ਇੱਲ ਦਾ ਤੇ ਉੱਲੂ ਦਾ ਆਲ੍ਹਣੇ ਤੋਂ ਝਗੜਾ ਹੋ ਗਿਆ। ਉਲੂ ਨੇ ਇੱਲ ਨੂੰ ਪੁੱਛਿਆ ਤੂੰ ਇਹ ਆਲ੍ਹਣਾ ਕਦੋਂ ਪਾਇਆ ਹੈ? ਇੱਲ ਕਹਿੰਦੀ ਕਿ ਜਦੋਂ ਦੀ ਧਰਤੀ ਬਣੀ ਹੈ ਅਤੇ ਬ੍ਰਿਛ ਵੱਡਾ ਹੋਇਆ ਹੈ। ਉਦੋਂ ਮੈਂ ਆਲ੍ਹਣਾ ਪਾਇਆ ਹੈ। ਇਹ ਸੁਣ ਕੇ ਉਲੂ ਕਹਿੰਦਾ ਕਿ ਮੈਂ ਤਾਂ ਉਦੋਂ ਦਾ ਆਲ੍ਹਣਾ ਪਾਇਆ ਹੈ ਜਦੋਂ ਧਰਤੀ ਵੀ ਨਹੀਂ ਸੀ ਬਣੀ। ਬਾਕੀ ਪੰਛੀਆਂ ਨੇ ਆਖਿਆ ਜੇ ਧਰਤੀ ਨਹੀਂ ਸੀ ਤਾਂ ਰੁੱਖ ਕਿਥੇ ਉੱਗਿਆ ਹੈ ਅਤੇ ਜੇ ਰੁੱਖ ਨਹੀਂ ਸੀ ਤਾਂ ਉਦੋਂ ਤੇਰਾ ਆਲ੍ਹਣਾ ਕਿੱਥੇ ਪੈ ਗਿਆ। ਇਉਂ ਝੂਠ ਬੋਲ ਕੇ ਉਲੂ ਹਾਰ ਗਿਆ ਸੀ। ਮੈਜਿਸਟਰੇਟ ਨੇ ਉਦਾਸੀਆਂ ਨੂੰ ਇਹ ਉੱਤਰ ਦਿੱਤਾ ਸੀ। ਇਸ ਤਰ੍ਹਾਂ ਇਸ ਪੰਕਤੀ ਦਾ ਪ੍ਰਮਾਣ ਦੇਣ ਕਰਕੇ ਉਦਾਸੀ ਮੁਕੱਦਮਾ ਹਾਰ ਗਏ ਸਨ।

## ਮਨਿ ਮੁਕੰਦੁ ਜਿਹਬਾ ਨਾਰਾਇਨੁ; ਪਰੈ ਨ ਜਮ ਕੀ ਫਾਸੀ ॥੨॥

ਸਾਡੇ ਮਨ ਵਿਚ (ਮੁਕੰਦੁ) ਮੁਕਤੀ ਦਾਤਾ ਪ੍ਰਮੇਸਰ, ਸਾਡੀ (ਜਿਹਬਾ) ਜਬਾਨ ਵਿਚ ਵੀ ਜੋ (ਨਰ+ਆਇਨੁ) ਨਰਾਂ-ਨਰਾਂ ਵਿਚ (ਆਇਨੁ) ਘਰ ਕਰਨ ਵਾਲਾ ਵਾਹਿਗੁਰੂ, (ਨਾ+ਰਾਇਨੁ) ਜਿਸ ਵਿਚ ਅਵਿਦਿਆ ਰੂਪ (ਰਾਇਨੁ) ਰਾਤ (ਨ) ਨਹੀਂ ਹੈ। ਉਹ ਵੱਸਦਾ ਹੈ। ਇਸ ਕਰਕੇ ਸਾਨੂੰ ਜਮਾਂ ਦੀ ਫਾਹੀ ਨਹੀਂ (ਪਰੈ) ਪਵੇਗੀ। **ਵਾ:** ਸਾਡੇ ਉੱਤੇ (ਜਮ) ਜੰਮਣ ਮਰਨ ਰੂਪ ਫਾਹੀ ਨਹੀਂ ਪਵੇਗੀ।

## ਨਿਜ ਧਨੁ, ਗਿਆਨੁ ਭਗਤਿ ਗੁਰਿ ਦੀਨੀ; ਤਾਸੁ ਸੁਮਤਿ ਮਨੁ ਲਾਗਾ ॥

ਹੇ ਰਾਜਨ! ਸਾਨੂੰ (ਨਿਜ) ਆਪਣੇ ਸਰੂਪ ਦਾ ਗਿਆਨ ਰੂਪ ਧਨ ਅਤੇ ਆਪਣੇ ਸਰੂਪ ਵਿਚ ਲਿਵ ਲਾਉਣ

ਵਾਸਤੇ, **ਵਾ:** ਜੀਵਨ ਮੁਕਤੀ ਵਾਸਤੇ (ਗੁਰਿ) ਸਤਿਗੁਰਾਂ ਨੇ ਭਗਤੀ (ਦੀਨੀ) ਬਖਸ਼ੀ ਹੈ। ਇਹ ਗਿਆਨ ਸਾਡਾ (ਨਿਜ) ਆਪਣਾ ਧਨ ਹੈ। ਕਿਸੇ ਨੂੰ ਦੇਣ ਯੋਗ ਨਹੀਂ। (ਤਾਸੁ) ਉਸ ਗੁਰੂ ਦੀ (ਸੁਮਤਿ) ਸ੍ਰੇਸ਼ਟ ਸਿਖਿਆ ਦੁਆਰਾ ਸਾਡਾ ਮਨ ਆਪਣੇ ਸਰੂਪ ਦੇ ਗਿਆਨ ਵਿਚ, **ਵਾ:** ਗੁਰਾਂ ਦੀ ਸ੍ਰੇਸ਼ਟ ਭਗਤੀ ਵਿਚ (ਲਾਗਾ) ਲੱਗਾ ਹੈ।

## ਜਲਤ ਅੰਭ, ਥੰਭਿ ਮਨੁ ਧਾਵਤ; ਭਰਮ ਬੰਧਨ ਭਉ ਭਾਗਾ ॥੩॥

ਇਹ ਐਸਾ ਅੰਮ੍ਰਿਤ ਨਾਮ ਰੂਪ ਧਨ ਹੈ। ਜਿਵੇਂ ਜਲਦੇ ਹੋਏ ਤੇ ਪਾਣੀ ਪਾਉਣ ਕਰਕੇ ਅੱਗ ਬੁੱਝ ਜਾਂਦੀ ਹੈ। ਇਵੇਂ ਹੀ ਤ੍ਰਿਸ਼ਨਾ ਦੀ ਅੱਗ ਵਿਚ (ਜਲਤ) ਸੜਦੇ ਹੋਏ ਹਿਰਦੇ ਨੂੰ ਸੀਤਲ ਕਰਨ ਲਈ ਇਹ ਨਾਮ (ਅੰਭ) ਪਾਣੀ ਦੀ ਨਿਆਈਂ ਹੈ ਅਤੇ ਪਦਾਰਥਾਂ ਪਿੱਛੇ (ਧਾਵਤ) ਦੌੜਦੇ ਹੋਏ ਮਨ ਨੂੰ ਵਾਸ਼ਨਾ ਤੇ ਜੂਨਾਂ ਵਲੋਂ (ਥੰਭਿ) ਥੰਮਣ, ਰੋਕਣ ਵਾਲਾ ਹੈ। ਯਥਾ :

**ਜਿਉ ਮੰਦਰ ਕਉ ਥਾਮੈ ਥੰਮਨੁ ॥ ਤਿਉ ਗੁਰ ਕਾ ਸਬਦੁ ਮਨਹਿ ਅਸਥੰਮਨੁ ॥** *(ਅੰਗ : ੨੮੨)*

ਸਾਡਾ (ਭਰਮ) ਭੇਦ, ਕਰਤਤ ਆਦਿਕ ਭਰਮਾਂ ਦੇ ਬੰਧਨ ਤੇ ਸੱਤ ਪ੍ਰਕਾਰ ਦਾ (ਭਉ) ਡਰ ਵੀ ਨਾਮ ਦੇ ਪ੍ਰਤਾਪ ਕਰਕੇ (ਭਾਗਾ) ਭੱਜ ਗਿਆ ਭਾਵ ਨਾਸ਼ ਹੋ ਗਿਆ ਹੈ।

## ਕਹੈ ਕਬੀਰੁ ਮਦਨ ਕੇ ਮਾਤੇ; ਹਿਰਦੈ ਦੇਖੁ ਬੀਚਾਰੀ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ (ਮਦਨ) ਕਾਮ ਵਿਚ **ਵਾ:** (ਮਦਨ) ਹੰਕਾਰ ਆਦਿਕ ਵਿਕਾਰਾਂ ਵਿਚ (ਮਾਤੇ) ਮਸਤ ਹੋਏ **ਵਾ:** ਆਪ ਦੀ ਸੁੰਦਰਤਾਈ ਵਿਚ ਰੰਗੇ ਹੋਏ ਹੇ ਰਾਜਨ ! ਤੂੰ ਸਮਝਦਾ ਹੈਂ ਕਿ ਮੇਰਾ ਸਰੂਪ (ਮਦਨ) ਕਾਮ ਦੀ ਨਿਆਈਂ ਬਹੁਤ ਸੁੰਦਰ ਹੈ। ਪਰ ਤੂੰ ਆਪਣੇ ਹਿਰਦੇ ਵਿਚ (ਬੀਚਾਰੀ) ਵਿਚਾਰ ਦੁਆਰਾ ਵਿਚਾਰ ਕੇ (ਦੇਖੁ) ਦੇਖਣਾ ਕਰ।

## ਤੁਮ ਘਰਿ ਲਾਖ ਕੋਟਿ ਅਸ੍ਵ ਹਸਤੀ; ਹਮ ਘਰਿ ਏਕੁ ਮੁਰਾਰੀ ॥੪॥੧॥੭॥੫੮॥

(ਤੁਮ) ਤੇਰੇ ਘਰ ਵਿਚ ਤਾਂ (ਲਾਖ) ਲੱਖਾਂ ਘੋੜੇ ਅਤੇ (ਕੋਟਿ) ਕ੍ਰੋੜਾਂ ਹਾਥੀ ਹਨ ਜਾਂ ਲੱਖਾਂ ਹਾਥੀ ਤੇ ਕਰੋੜਾਂ ਘੋੜੇ ਹਨ। **ਵਾ:** ਤੇਰੇ ਕੋਲ ਲੱਖਾਂ ਕਰੋੜਾਂ ਹਾਥੀ-ਘੋੜਿਆਂ ਵਾਲੀ ਫੌਜ ਹੈ ਅਤੇ ਸਾਡੇ ਘਰ ਵਿਚ ਤੇਰੇ ਵਰਗੇ ਲੱਖਾਂ ਕਰੋੜਾਂ ਰਾਜਿਆਂ ਨੂੰ ਪੈਦਾ ਕਰਨ ਵਾਲਾ ਇਕ (ਮੁਰਾਰੀ) ਪ੍ਰਮੇਸਰ ਹੈ। ਇਸ ਕਰਕੇ ਜਿਹੜਾ ਸੁਖ ਸਾਨੂੰ ਪ੍ਰਾਪਤ ਹੈ ਉਹ ਸੁਖ ਤੈਨੂੰ ਪ੍ਰਾਪਤ ਨਹੀਂ ਹੈ।

ਇਹ ਸੁਣ ਕੇ ਰਾਜਾ ਚਰਨੀਂ ਪੈ ਗਿਆ। ਤਾਂ ਕਬੀਰ ਸਾਹਿਬ ਜੀ ਨੇ ਉਪਦੇਸ਼ ਦੇ ਕੇ ਨਿਹਾਲ ਕੀਤਾ।

## ਗਉੜੀ ॥

**ਉਥਾਨਕਾ :**

ਭਗਤ ਕਬੀਰ ਸਾਹਿਬ ਜੀ ਮਨੁੱਖਾ ਜਨਮ ਦੇ ਬਾਰੇ ਕਹਿੰਦੇ ਹਨ ਕਿ ਹੇ ਜੀਵ ! ਤੂੰ ਪ੍ਰਮੇਸਰ ਦੀ ਭਗਤੀ ਕਰਨ ਤੋਂ ਬਿਨਾਂ ਆਪਣਾ ਅਮੋਲਕ ਜਨਮ ਵਿਅਰਥ ਹੀ ਗਵਾਈ ਜਾ ਰਿਹਾ ਹੈ।

## ਜਿਉ ਕਪਿ ਕੇ ਕਰ, ਮੁਸਟਿ ਚਨਨ ਕੀ; ਲੁਬਧਿ ਨ ਤਿਆਗੁ ਦਇਓ ॥

ਹੇ ਭਾਈ ! ਜਿਵੇਂ (ਕਪਿ) ਬਾਂਦਰ ਨੇ (ਕਰ) ਹੱਥ ਵਿਚ (ਚਨਨ) ਛੋਲਿਆਂ ਦੀ (ਮੁਸਟਿ) ਮੁੱਠੀ ਭਰੀ ਹੁੰਦੀ ਹੈ, ਉਹ (ਲੁਬਧਿ) ਲੋਭੀ ਲਾਲਚੀ ਹੋ ਕੇ ਉਸਨੂੰ (ਨ ਤਿਆਗੁ ਦਇਓ) ਤਿਆਗ ਨਹੀਂ ਦਿੰਦਾ, ਭਾਵ ਛੱਡਦਾ ਨਹੀਂ ਹੈ ਅਤੇ ਅਖੀਰ ਨੂੰ ਫੜਿਆ ਜਾਂਦਾ ਹੈ।

ਇਸੇ ਪ੍ਰਕਾਰ ਇਹ ਜੀਵ ਰੂਪ ਬਾਂਦਰ ਵਿਸ਼ੇ ਘਰ ਰੂਪ ਕੁੱਜੀ ਵਿਚੋਂ ਆਪਣੇ ਮਨ ਰੂਪ ਹੱਥ ਨਾਲ ਬੁੱਧੀ ਰੂਪ ਮੁੱਠੀ ਵਿਚ ਵਿਸ਼ਿਆਂ ਰੂਪ ਛੋਲੇ ਭਰ ਕੇ ਅਜਿਹਾ (ਲੁਬਧਿ) ਲਾਲਚੀ, ਲੁਭਾਇਮਾਨ ਹੋ ਗਿਆ ਕਿ ਉਹਨਾਂ ਵਿਸ਼ਿਆਂ ਨੂੰ **ਛੱਡਦਾ** ਨਹੀਂ ਹੈ ਤੇ ਅੰਤ ਨੂੰ ਕਾਲ ਵਾ: ਜਮਦੂਤਾਂ ਦੇ ਹੱਥ ਆ ਜਾਂਦਾ ਹੈ।

**ਨੋਟ :** ਬਾਂਦਰ ਨੂੰ ਪਕੜਨ ਵਾਲੇ ਜੋ ਜੁਗਤੀ ਵਰਤਦੇ ਹਨ, ਉਹ ਪਿੱਛੇ 'ਮਰਕਟ ਮੁਸਟੀ ਅਨਾਜ ਕੀ' ਸ਼ਬਦ ਵਿਚ ਲਿਖ ਦਿੱਤੀ ਹੈ, ਓਥੋਂ ਪੜ੍ਹੋ ਜੀ ਅਤੇ ਇਸ ਪੰਕਤੀ ਵਿਚ ਵੀ ਉਹੀ ਪ੍ਰਕਰਣ ਸਮਝਣਾ।

## ਜੋ ਜੋ ਕਰਮ ਕੀਏ ਲਾਲਚ ਸਿਉ; ਤੇ ਫਿਰਿ ਗਰਹਿ ਪਰਿਓ ॥੧॥

ਇਸੇ ਪ੍ਰਕਾਰ ਇਸ ਜੀਵ ਨੇ (ਜੋ ਜੋ) ਜਿਹੜੇ-ਜਿਹੜੇ ਕਰਮ ਲਾਲਚ (ਸਿਉ) ਸਹਿਤ ਹੋ ਕੇ (ਕੀਏ) ਕੀਤੇ ਹਨ, (ਤੇ) ਉਹ (ਫਿਰਿ) ਮੁੜਕੇ (ਗਰਹਿ) ਘੁੰਡੀ ਡੋਡੇ ਵਾਲਾ ਰੱਸਾ, ਫਾਹਾ ਬਣ ਕੇ ਭਾਵ ਬੰਧਨ ਰੂਪ ਹੋ ਕੇ ਇਸਦੇ (ਗਰਹਿ) ਗਲ ਵਿਚ ਪੈ ਗਏ ਹਨ।

**ਅਥਵਾ :** ਜੋ ਜੋ ਜੀਵ ਲਾਲਚ ਸਹਿਤ ਹੋ ਕੇ ਕਰਮਾਂ ਨੂੰ (ਕੀਏ) ਕਰਦੇ ਹਨ, (ਤੇ) ਉਹ ਫਿਰ ਵਿਕਾਰਾਂ ਰੂਪ (ਗਰਹਿ) ਤਾਲ ਭਾਵ ਟੋਏ ਵਿਚ ਡਿੱਗ ਪੈਂਦੇ ਹਨ।

## ਭਗਤਿ ਬਿਨੁ; ਬਿਰਥੇ ਜਨਮੁ ਗਇਓ ॥

ਭਗਤੀ ਤੋਂ (ਬਿਨੁ) ਬਗੈਰ ਜੀਵ ਦਾ ਜਨਮ ਵਿਅਰਥ ਹੀ ਚਲਾ ਗਿਆ ਹੈ।

## ਸਾਧਸੰਗਤਿ ਭਗਵਾਨ ਭਜਨ ਬਿਨੁ;<br>ਕਹੀ ਨ ਸਚੁ ਰਹਿਓ ॥੧॥ ਰਹਾਉ ॥

ਸਤਸੰਗਤ ਕਰਨ ਤੋਂ ਬਿਨਾਂ ਤੇ (ਭਗਵਾਨ) ਪ੍ਰਮੇਸਰ ਦਾ ਭਜਨ ਕਰੇ ਤੋਂ ਬਿਨਾਂ (ਕਹੀ) ਕਿਤੇ ਵੀ ਸੱਚ ਦੀ ਪ੍ਰਾਪਤੀ ਨਹੀਂ (ਰਹਿਓ) ਰਹੀ ਹੈ। ਸਾਰੇ ਲੋਕ ਕੂੜ ਝੂਠ ਵਿਚ ਹੀ ਪਰਚੇ ਹੋਏ ਹਨ। **ਵਾ:** 'ਸਚ' ਨਾਮ ਸੁਖ ਦਾ ਵੀ ਹੈ। (ਕਹੀ) ਕਿਤੇ ਵੀ ਸੁਖ ਨਹੀਂ (ਰਹਿਓ) ਰਿਹਾ ਹੈ। ਸਾਰੇ ਦੁੱਖਾਂ ਵਿਚ ਹੀ ਪਏ ਹੋਏ ਹਨ।

## ਜਿਉ ਉਦਿਆਨ ਕੁਸਮ ਪਰਫੁਲਿਤ; ਕਿਨਹਿ ਨ ਘ੍ਰਾਉ ਲਇਓ ॥

ਜਿਵੇਂ (ਉਦਿਆਨ) ਉਜਾੜ ਵਿਚ (ਕੁਸਮ) ਫੁੱਲਾਂ ਦੀ ਬਗ਼ੀਚੀ ਵਿਚ ਫੁੱਲ (ਪਰਫੁਲਿਤ) ਖਿੜੇ ਹੋਏ ਹੁੰਦੇ ਹਨ, ਪਰ ਉੱਥੇ ਜਾ ਕੇ (ਕਿਨਹਿ) ਕਿਸੇ ਨੇ ਵੀ ਉਹਨਾਂ ਦੀ (ਘ੍ਰਾਉ) ਨਾਸਿਕਾਂ ਨਾਲ ਸੁੰਗਧੀ ਨਹੀਂ (ਲਇਓ) ਲੈਣਾ ਕੀਤੀ।

## ਤੈਸੇ ਭ੍ਰਮਤ ਅਨੇਕ ਜੋਨਿ ਮਹਿ; ਫਿਰਿ ਫਿਰਿ ਕਾਲ ਹਇਓ ॥੨॥

(ਤੈਸੇ) ਤਿਵੇਂ ਹੀ ਇਸ ਜੀਵ ਨੂੰ ਅਨੇਕਾਂ ਜੂਨਾਂ (ਮਹਿ) ਵਿੱਚ (ਭ੍ਰਮਤ) ਭਰਮਦੇ-ਭਰਮਦੇ ਨੂੰ ਮਨੁੱਖਾ ਜਨਮ ਮਿਲਿਆ ਸੀ। ਮਨੁੱਖਾ ਜਨਮ ਰੂਪ **ਵਾ:** ਸੰਸਾਰ ਰੂਪ ਉਜਾੜ ਵਿੱਚ ਇਹ ਜੁਆਨੀ ਅਵਸਥਾ ਰੂਪ ਫੁੱਲ ਖਿੜਿਆ ਹੋਇਆ ਸੀ। ਪਰੰਤੂ ਇਸ ਜਵਾਨੀ ਦੀ ਅਵਸਥਾ ਵਿਚ ਕਿਸੇ ਨੇ ਵੀ ਪ੍ਰਮੇਸਰ ਦੀ ਭਗਤੀ ਰੂਪ ਸੁਗੰਧੀ ਨਹੀਂ ਲੈਣਾ ਕੀਤੀ। ਭਾਵ ਸੰਸਾਰੀ ਜੀਵ ਵਾਹਿਗੁਰੂ ਦੀ ਬੰਦਗੀ ਨਹੀਂ ਕਰ ਸਕੇ। ਸਗੋਂ ਉਹਨਾਂ ਨੇ ਆਪਣੀ ਜੁਆਨੀ ਨੂੰ ਐਵੇਂ ਵਿਸ਼ਿਆਂ ਵਿਕਾਰਾਂ ਵਿਚ ਗਵਾ ਦਿੱਤਾ ਹੈ। ਇਸ ਕਰਕੇ ਇਨ੍ਹਾਂ ਨੂੰ (ਫਿਰਿ ਫਿਰਿ) ਮੁੜ-ਮੁੜ ਕੇ ਕਾਲ (ਹਇਓ) ਨਾਸ਼ ਕਰਦਾ ਹੈ।

## ਇਆ ਧਨ ਜੋਬਨ ਅਰੁ ਸੁਤ ਦਾਰਾ; ਪੇਖਨ ਕਉ ਜੁ ਦਇਓ ॥

(ਇਆ) ਇਹ (ਜੁ) ਜਿਹੜੇ ਧਨ, (ਜੋਬਨ) ਜਵਾਨੀ (ਅਰੁ) ਅਤੇ ਪੁੱਤਰ, (ਦਾਰਾ) ਇਸਤਰੀ ਆਦਿਕ ਪਦਾਰਥ ਦਿੱਤੇ ਹਨ। ਇਹ ਪ੍ਰਮੇਸਰ ਨੇ (ਪੇਖਨ) ਵੇਖਣ, ਪਰਖਣ ਵਾਸਤੇ ਦਿੱਤੇ ਹਨ ਕਿ ਇਹ ਮੇਰੇ ਵਿਚ ਵੀ ਪਿਆਰ ਰੱਖਦਾ ਹੈ ਜਾਂ ਦਾਤਾਂ ਵਿਚ ਹੀ ਫਸਿਆ ਰਹਿੰਦਾ ਹੈ। ਪਰ ਸਾਡੀ ਜੀਵਾਂ ਦੀ ਤਾਂ ਇਹ ਹਾਲਤ ਹੋ ਗਈ ਹੈ।

**ਦਾਤਿ ਪਿਆਰੀ ਵਿਸਰਿਆ ਦਾਤਾਰਾ ॥** (ਅੰਗ : ੬੭੬)

ਸਾਨੂੰ ਦਾਤਾਂ ਜਿਆਦਾ ਪਿਆਰੀਆਂ ਹੋ ਗਈਆਂ ਤੇ ਦਾਤਾਂ ਦੇਣ ਵਾਲੇ ਪ੍ਰਮੇਸ਼ਰ ਨੂੰ ਅਸੀਂ ਭੁਲਾ ਹੀ ਦਿੱਤਾ ਹੈ। ਪਰ

## ਤਿਨ ਹੀ ਮਾਹਿ ਅਟਕਿ ਜੋ ਉਰਝੇ; ਇੰਦ੍ਰੀ ਪ੍ਰੇਰਿ ਲਇਓ ॥੩॥

(ਜੋ) ਜਿਹੜੇ (ਤਿਨ) ਉਹਨਾਂ ਸੰਬੰਧੀਆਂ ਅਤੇ ਪਦਾਰਥਾਂ ਦੇ ਮੋਹ (ਮਾਹਿ) ਵਿਚ ਹੀ **ਵਾ:** ਵਿਸ਼ਿਆਂ ਦੇ (ਅਟਕਿ) ਅਟਕਾਰ ਵਿਚ, ਪੱਕੇ (ਉਰਝੇ) ਉਲਝ ਗਏ ਭਾਵ ਫਸ ਗਏ। ਉਹਨਾਂ ਨੂੰ (ਇੰਦ੍ਰੀ) ਇੰਦਰੀਆਂ ਨੇ ਵਿਸ਼ਿਆਂ ਵਿਚ ਪ੍ਰੇਰ (ਲਇਓ) ਲਿਆ ਹੈ। ਭਾਵ ਅੱਖਾਂ ਨੇ ਪਰਾਇਆ ਰੂਪ ਵੇਖਣ ਵਿਚ, ਕੰਨਾਂ ਨੇ ਉਸਤਤ ਸੁਣਨ ਵਾਸਤੇ, ਜਬਾਨ ਨੇ ਰਸ ਲੈਣ ਵਾਸਤੇ ਅਤੇ ਚਮੜੀ ਨੇ ਸਪਰਸ਼ ਕਰਨ ਵਾਸਤੇ ਆਪਣੇ ਵਸ ਵਿਚ ਕਰ ਲਿਆ ਹੈ।

## ਅਉਧ ਅਨਲ, ਤਨੁ ਤਿਨ ਕੋ ਮੰਦਰੁ; ਚਹੁ ਦਿਸ ਠਾਟੁ ਠਇਓ ॥

ਇਹ ਜਿਹੜਾ ਸਰੀਰ ਹੈ, ਇਹ ਹੱਡੀਆਂ, ਨਾੜੀਆਂ ਆਦਿਕਾਂ ਰੂਪ ਤ੍ਰਿਣ ਕੱਖਾਂ ਦਾ ਮੰਦਰ ਬਣਿਆ ਹੋਇਆ ਹੈ। ਜੋ (ਅਉਧ) ਉਮਰ ਗੁਜਰ ਜਾਂਦੀ ਹੈ, ਇਹ (ਅਨਲ) ਅੱਗ ਬਲ ਰਹੀ ਹੈ। ਇਸ ਸਰੀਰ ਰੂਪ ਘਾਹ ਦੇ ਮੰਦਰ ਦੇ (ਚਹੁ ਦਿਸ) ਚਾਰੇ ਪਾਸੇ ਕਾਮ ਆਦਿਕ ਵਿਕਾਰਾਂ ਦੀ, **ਵਾ:** ਕਾਲ ਦੀ ਅੱਗ ਦਾ ਹੀ (ਠਾਟੁ) ਬਨਾਵਟ ਭਾਵ ਪ੍ਰਬੰਧ (ਠਇਓ) ਬਣਿਆ ਹੋਇਆ ਹੈ। ਭਾਵ ਚਾਰੇ ਪਾਸੇ ਕਾਲ ਦੀ ਹੀ ਅੱਗ ਬਲ ਰਹੀ ਹੈ। ਕੋਈ ਜੀਵ ਬਾਲਕ ਅਵਸਥਾ ਵਿਚ, ਕੋਈ ਕਿਸ਼ੋਰ ਅਵਸਥਾ ਵਿਚ, ਕੋਈ ਢਲਦੀ ਜਵਾਨੀ ਵਿਚ ਅਤੇ ਕੋਈ ਜੰਮਦੇ ਹੀ ਮਰ ਜਾਂਦੇ ਹਨ। ਇਸ ਪ੍ਰਕਾਰ ਚਾਰ-ਚੁਫੇਰੇ ਇਹ ਕਾਲ ਦਾ ਹੀ (ਠਾਟੁ) ਬਨਾਵਟ ਬਣਿਆ ਹੋਇਆ ਹੈ।

## ਕਹਿ ਕਬੀਰ ਭੈ ਸਾਗਰ ਤਰਨ ਕਉ; ਮੈ ਸਤਿਗੁਰ ਓਟ ਲਇਓ ॥੪॥੧॥੮॥੫੯॥

ਭਗਤ ਕਬੀਰ ਜੀ ਕਹਿੰਦੇ ਹਨ ਕਿ ਅਜਿਹੇ ਭੈ ਦਾਇਕ ਸੰਸਾਰ (ਸਾਗਰ) ਸਮੁੰਦਰ ਤੋਂ ਤਰਨ ਵਾਸਤੇ ਅਸੀਂ ਸਤਿਗੁਰੂ ਸਾਹਿਬ ਜੀ ਦੀ (ਓਟ) ਟੇਕ (ਲਇਓ) ਲੈਣਾ ਕੀਤੀ ਹੈ।

## ਗਉੜੀ ॥

**ਪਹਿਲੀ ਉਥਾਨਕਾ:**

ਭਗਤ ਕਬੀਰ ਸਾਹਿਬ ਜੀ ਆਪਣੀ ਹੰਗਤਾ ਛੱਡਣ ਦਾ ਉਪਦੇਸ਼ ਕਰਦੇ ਹੋਏ ਇਹ ਪਾਵਨ ਸ਼ਬਦ ਉਚਾਰਨ ਕਰਦੇ ਹਨ।

**ਦੂਸਰੀ ਉਥਾਨਕਾ:**

ਇਕ ਸਮੇਂ ਬ੍ਰਾਹਮਣਾ ਨੇ ਬਾਦਸ਼ਾਹ ਦੇ ਪਾਸ ਜਾ ਕੇ ਸ਼ਿਕਾਇਤ ਕੀਤੀ ਕਿ ਕਬੀਰ ਨਾ ਹਿੰਦੂ ਹੈ ਤੇ ਨਾ ਮੁਸਲਮਾਨ

ਹੈ। ਤੁਸੀਂ ਇਸ ਨੂੰ ਪੁੱਛੋ। (ਬ੍ਰਾਹਮਣਾਂ ਦੀ ਸ਼ਿਕਾਇਤ ਕਰਕੇ) ਤੁਰਕਾਂ ਨੇ ਭਗਤ ਕਬੀਰ ਜੀ ਨੂੰ ਕੈਦ ਕਰ ਲਿਆ। ਉਸ ਵੇਲੇ ਭਗਤ ਜੀ ਨੇ ਪ੍ਰਮੇਸ਼ਰ ਅੱਗੇ ਇਸ ਪ੍ਰਕਾਰ ਬੇਨਤੀ ਕੀਤੀ ਹੈ ਕਿ

**ਮੈ ਨਾਹੀ ਕਛੁ ਆਹਿ ਨ ਮੋਰਾ ॥**

**ਤਨੁ ਧਨੁ ਸਭੁ ਰਸੁ ਗੋਬਿੰਦ ਤੋਰਾ ॥**

ਹੇ ਪ੍ਰਮੇਸ਼ਰ ! ਮੈਂ ਗ਼ਰੀਬ ਤਾਂ ਕੁੱਝ ਵੀ ਨਹੀਂ ਹਾਂ, ਨਾ ਹੀ ਇਥੇ ਕੁਝ ਮੇਰਾ ਹੈ। ਇਹ ਸਰੀਰ ਤੇ ਨਾਮ ਰਸ ਆਦਿਕ ਸਭ ਕੁਝ ਤੇਰਾ ਹੀ ਦਿੱਤਾ ਹੋਇਆ ਹੈ। ਇਸ ਪ੍ਰਕਾਰ ਉਚਾਰਦੇ ਹਨ।

*(ਸਰੋਤ: ਹੱਥ ਲਿਖਿਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

## ਪਾਨੀ ਮੈਲਾ; ਮਾਟੀ ਗੋਰੀ॥
## ਇਸ ਮਾਟੀ ਕੀ; ਪੁਤਰੀ ਜੋਰੀ ॥੧॥

ਹੇ ਭਾਈ ! ਪਿਤਾ ਦੀ ਅੰਸ਼ ਧਾਤੂ ਭਾਵ ਪਿਤਾ ਦਾ ਬੀਰਜ ਰੂਪ (ਪਾਨੀ) ਪਾਣੀ (ਮੈਲਾ) ਅਪਵਿੱਤਰ ਹੈ ਤੇ ਮਾਂ ਦੀ ਰਕਤ ਰੂਪ (ਮਾਟੀ) ਮਿੱਟੀ (ਗੋਰੀ) ਗੋਰੇ ਰੰਗ ਦੀ ਹੈ ਅਤੇ ਇਸ (ਮਾਟੀ) ਮਿੱਟੀ ਭਾਵ ਰਕਤ ਤੇ ਬਿੰਦ (ਕੀ) ਦੀ ਪ੍ਰਮੇਸ਼ਰ ਨੇ ਸਰੀਰ ਰੂਪ (ਪੁਤਰੀ) ਪੁਤਲੀ (ਜੋਰੀ) ਜੋੜੀ ਹੋਈ ਭਾਵ ਬਣਾਈ ਹੋਈ ਹੈ।

**ਮਾ ਕੀ ਰਕਤੁ ਪਿਤਾ ਬਿਦੁ ਧਾਰਾ ॥**

**ਮੂਰਤਿ ਸੂਰਤਿ ਕਰਿ ਆਪਾਰਾ ॥** *(ਅੰਗ : ੧੦੨੨)*

**ਅਥਵਾ :** ਇਕ (ਪਾਨੀ) ਪਾਣੀ, ਦੂਜੀ ਮੈਲਾਂ ਨੂੰ ਸਾੜ ਕੇ ਨਾਸ਼ ਕਰਨ ਵਾਲੀ ਅੱਗ, ਤੀਜੀ ਰੰਗ ਨੂੰ ਗੋਰਾ ਕਰਨ ਵਾਲੀ (ਮਾਟੀ) ਮਿੱਟੀ, ਚੌਥੀ ਰੰਗ ਨੂੰ ਹਰਿਆ-ਭਰਿਆ ਕਰਨ ਵਾਲੀ ਤੇ ਗੌਰਵਤਾ ਦੇਣ ਵਾਲੀ ਪੌਣ ਅਤੇ ਪੰਜਵਾਂ ਉੱਤੇ ਆਕਾਸ਼ ਲੈ ਲੈਣਾ। ਇਸ ਪ੍ਰਕਾਰ ਇੰਨ੍ਹਾਂ ਪੰਜਾਂ ਤੱਤਾ ਰੂਪ (ਮਾਟੀ) ਮਿੱਟੀ ਦੀ ਦੇਹ ਰੂਪ ਪੁਤਲੀ ਜੋੜੀ ਹੋਈ ਹੈ। ਫਿਰ ਇਸ ਦੇਹ ਵਿਚ ਕੀ ਹੰਕਾਰ ਕਰਦੇ ਹੋ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਪਾਨੀ ਮੈਲਾ; ਮਾਟੀ ਗੋਰੀ ॥**

**ਇਸ ਮਾਟੀ ਕੀ; ਪੁਤਰੀ ਜੋਰੀ ॥੧॥**

(ਪਾਨੀ ਮੈਲਾ) ਪਾਣੀ ਤੱਤ ਕਰਕੇ ਸਤੋਗੁਣ ਧਾਰਨ ਕਰਨਾ ਚਾਹੀਦਾ ਸੀ, ਪਰ ਇਸ ਜੀਵ ਨੇ ਗੁਣਾਂ ਦਾ ਹੰਕਾਰ ਕਰਕੇ ਆਪਣੇ ਅੰਦਰ ਮੈਲਾਪਣ ਕਰ ਲਿਆ ਹੈ ਕਿ ਮੇਰੇ ਅੰਦਰ ਬਹੁਤ ਗੁਣ ਹਨ, ਫਿਰ (ਮਾਟੀ) ਮਿੱਟੀ ਤੱਤ ਵਿਚੋਂ ਸਭ ਦੀ ਧੂੜ ਬਣਨ ਦਾ ਗੁਣਾਂ ਲੈਣਾ ਸੀ, ਇਸ ਪ੍ਰਕਾਰ ਖਿਮਾ ਦਾ ਗੁਣ ਗ੍ਰਹਿਣ ਕਰਨਾ ਸੀ। ਪਰ ਉਸਨੂੰ ਛੱਡ ਕੇ (ਗੋਰੀ) ਗੌਰਵਤਾ ਧਾਰਨ ਕਰ ਲਈ ਭਾਵ ਬਹੁਤਾ ਹੰਕਾਰ ਕਰ ਲਿਆ ਕਿ ਮੈਂ ਬਹੁਤ ਵੱਡਾ ਆਦਮੀ ਹਾਂ। ਇਸ ਪ੍ਰਕਾਰ ਗੁਣਾਂ ਨੂੰ ਧਾਰਨ ਦੀ ਥਾਂ ਇਹ ਜੀਵ ਔਗੁਣਾਂ ਨੂੰ ਧਾਰਨ ਕਰ ਬੈਠਾ। ਇਹ ਮਿੱਟੀ ਆਦਿਕ ਪੰਜਾਂ ਤੱਤਾਂ ਦੀ ਜੋ ਦੇਹ ਰੂਪ ਪੁਤਲੀ ਜੋੜਨਾ ਕੀਤੀ ਹੈ। ਇਸ ਜੀਵ ਨੂੰ ਚਾਹੀਦਾ ਸੀ ਕਿ ਪ੍ਰਮੇਸ਼ਰ ਵਿੱਚ ਬਿਰਤੀ ਨੂੰ (ਜੋਰੀ) ਜੋੜ ਕਰਕੇ (ਪੁ+ਤਰੀ) ਪੂੰ ਆਦਿਕ ਨਰਕਾਂ ਤੋਂ ਬੇੜੀ ਦੀ ਨਿਆਈ ਇਸਨੂੰ (ਤਰੀ) ਤਾਰ ਲੈਂਦਾ। ਪਰ ਔਗੁਣ ਧਾਰਨ ਕਰਨ ਕਰਕੇ ਇਸਦੇ ਵਿੱਚ ਹੀ ਡੁੱਬਦਾ ਜਾ ਰਿਹਾ ਹੈ।

## ਮੈ ਨਾਹੀ ਕਛੁ; ਆਹਿ ਨ ਮੋਰਾ ॥

ਭਗਤ ਕਬੀਰ ਜੀ ਕਹਿੰਦੇ ਹਨ ਕਿ (ਮੈ) ਮੈਂ ਤਾਂ ਆਪਣੇ ਆਪ ਨੂੰ (ਕਛੁ) ਕੁਝ ਵੀ ਨਹੀਂ ਮੰਨਦਾ ਹਾਂ।

**ਪ੍ਰਸ਼ਨ :** ਕੋਈ ਪਦਾਰਥ ਤਾਂ ਤੁਹਾਡਾ ਹੋਵੇਗਾ?

**ਉੱਤਰ :** (ਮੋਰਾ) ਮੇਰਾ ਕੋਈ ਪਦਾਰਥ ਵੀ ਨਹੀਂ (ਆਹਿ) ਹੈ।

**ਪ੍ਰਸ਼ਨ :** ਫਿਰ ਆਪ ਜੀ ਨੇ ਇਸ ਦੇਹ ਅਤੇ ਪਦਾਰਥਾਂ ਨੂੰ ਕੀ ਸਮਝਿਆ ਹੈ?

## ਤਨੁ ਧਨੁ ਸਭੁ ਰਸੁ; ਗੋਬਿੰਦ ਤੋਰਾ ॥੧॥ ਰਹਾਉ ॥

**ਉੱਤਰ :** ਅਸੀਂ ਤਾਂ ਇੰਨ੍ਹਾਂ ਜਾਣਦੇ ਹਾਂ ਕਿ ਹੇ (ਗੋਬਿੰਦ) ਪ੍ਰਮੇਸ਼ਰ ! (ਤਨੁ) ਸੂਖਮ ਸਰੀਰ ਤੇ (ਧਨੁ) ਦੌਲਤ, ਪੁੱਤਰ ਆਦਿਕ ਛੱਤੀ ਪ੍ਰਕਾਰ ਦੇ ਭੋਜਨ ਦੇ ਰਸ ਆਦਿਕ ਸਭ ਕੁਝ (ਤੋਰਾ) ਤੇਰਾ ਹੀ ਦਿੱਤਾ ਹੋਇਆ ਹੈ। **ਵਾ:** ਹੇ ਮਹਾਰਾਜ ! ਜੋ ਸਾਨੂੰ ਆਪ ਜੀ ਦਾ (ਰਸੁ) ਪ੍ਰੇਮ, **ਵਾ:** ਨਾਮ ਰਸ ਪ੍ਰਾਪਤ ਹੋਇਆ ਹੈ, ਇਹ ਹੀ ਸਾਡਾ (ਤਨੁ) ਸੂਖਮ ਮਨ ਹੈ, ਇਹੀ ਸਾਡਾ ਧਨ ਹੈ ਅਤੇ ਇਹੀ ਸਾਡਾ ਸਭ ਪ੍ਰਕਾਰ ਦਾ ਰਸ ਹੈ।

## ਇਸ ਮਾਟੀ ਮਹਿ; ਪਵਨੁ ਸਮਾਇਆ ॥

ਹੇ ਜੀਵ ! ਇਸ ਮਿੱਟੀ ਦੀ ਦੇਹ ਦਾ ਕੀ ਮਾਣ ਕਰਦੇ ਹੋ? ਇਹ ਜੋ ਪੰਜਾਂ ਤੱਤਾਂ ਦੀ ਮਿੱਟੀ ਰੂਪ ਦੇਹ ਦੇ ਵਿਚ (ਪਵਨੁ) ਪੌਣ ਭਾਵ ਸਵਾਸ (ਸਮਾਇਆ) ਸਮਾਏ ਹੋਏ, ਮਿਲੇ ਹੋਏ ਹਨ।

**ਅਥਵਾ :** ਇਸ ਦੇਹ ਰੂਪ ਮਿੱਟੀ ਵਿੱਚ ਹੰਕਾਰ ਰੂਪ (ਪਵਨੁ) ਪੌਣ ਸਮਾਇਆ ਰਹਿੰਦਾ ਹੈ ਭਾਵ ਇਹ ਜੀਵ ਹਰ ਵਕਤ ਹੰਕਾਰ ਨਾਲ ਆਫਰਿਆ ਰਹਿੰਦਾ ਹੈਂ। ਯਥਾ :

**ਮਾਟੀ ਫੂਲੀ ਰੂਪੁ ਬਿਕਾਰੁ ॥** *(ਅੰਗ : ੧੧੮੭)*

## ਅੰਗ : ੩੩੭

## ਝੂਠਾ ਪਰਪੰਚੁ; ਜੋਰਿ ਚਲਾਇਆ ॥੨॥

ਐਵੇਂ ਝੂਠਾ ਹੀ ਹਰ ਕਿਸੇ ਨਾਲ (ਪਰਪੰਚੁ) ਛਲ ਕਰਦਾ ਰਹਿੰਦਾ ਹੈ। **ਵਾ:** (ਪਰ) ਵਿਸ਼ੇਸ ਕਰਕੇ (ਪਰਪੰਚੁ) ਠੱਗੀ ਮਾਰਦਾ ਰਹਿੰਦਾ ਹੈ ਅਤੇ (ਜੋਰਿ) ਬਲ ਕਰਕੇ ਹੰਕਾਰ (ਚਲਾਇਆ) ਚਲਾਉਂਦਾ ਹੈ।

**ਅਥਵਾ :** ਜੋ ਇਹ ਝੂਠਾ (ਪਰਪੰਚੁ) ਛਲ ਰੂਪ ਜਗਤ ਹੈ ਇਸ ਵਿਚ ਤੂੰ ਆਪਣਾ ਜੋਰ (ਚਲਾਇਆ) ਚਲਾਉਣਾ ਕੀਤਾ ਹੈ। ਭਾਵ ਤੂੰ ਸੰਸਾਰ ਦੇ ਵਿੱਚ ਹੰਕਾਰ ਦੇ ਸਹਿਤ ਹੀ ਫਿਰਦਾ ਰਹਿੰਦਾ ਹੈ।

## ਕਿਨਹੂ; ਲਾਖ ਪਾਂਚ ਕੀ ਜੋਰੀ ॥

ਹੇ ਭਾਈ ! (ਕਿਨਹੂ) ਕਈ ਤਾਂ (ਲਾਖ) ਲੱਖ ਜੋੜ ਕੇ ਮਰ ਗਏ, ਅਤੇ ਕਈ (ਪਾਂਚ) ਪੰਜ ਲੱਖ (ਕੀ) ਦੀ ਰਕਮ (ਜੋਰੀ) ਜੋੜ ਕੇ ਮਰ ਗਏ ਹਨ।

**ਅਥਵਾ :** (ਕਿਨਹੂ) ਕਿਸੇ ਨੇ ਤਪੱਸਿਆ ਰੂਪ ਲਾਖ ਲਾ ਲਈ। ਕਿਸੇ ਨੇ ਦੇਵਤਿਆਂ ਪਾਸੋਂ ਵਰ ਲੈਣ ਰੂਪ (ਪਾਂਚ) ਪਾਜ, ਲਾ ਲਿਆ। ਭਾਵ ਕੋਈ ਦੇਵਤਿਆਂ ਪਾਸੋਂ ਵਰਦਾਨ ਲੈ ਕੇ ਅਤੇ ਕੋਈ ਜੋਗ ਦੇ ਸਾਧਨਾਂ ਦੁਆਰਾ ਤਪੱਸਿਆ ਕਰਕੇ ਸਰੀਰ ਦੀ ਉਮਰ ਨੂੰ (ਜੋਰੀ) ਜੋੜਨ ਭਾਵ ਵਧਾਉਣ ਵਿਚ ਲੱਗਾ ਹੋਇਆ ਹੈ। ਇਸ ਤਰ੍ਹਾਂ ਜੀਵ ਦੇਹ ਦੇ ਮੋਹ ਵਿਚ ਪੈ ਕੇ ਹਰ ਹੀਲੇ ਇਸਦੀ ਉਮਰ ਵਧਾਉਣ ਵਿਚ ਲੱਗੇ ਰਹਿੰਦੇ ਹਨ।

## ਅੰਤ ਕੀ ਬਾਰ; ਗਗਰੀਆ ਫੋਰੀ ॥੩॥

ਪਰ (ਅੰਤ) ਅਖੀਰ (ਕੀ) ਦੀ (ਬਾਰ) ਵਾਰੀ ਤਾਂ ਇਹ ਦੇਹ ਰੂਪ, ਮਿੱਟੀ ਦੀ (ਗਗਰੀਆ) ਗਾਗਰ (ਫੋਰੀ) ਭੰਨੀ ਹੀ ਜਾਣੀ ਹੈ। ਸਦਾ ਵਾਸਤੇ ਕਾਇਮ ਨਹੀਂ ਰਹਿਣੀ ਹੈ।

**ਨੋਟ :** ਹਿੰਦੂਆਂ ਵਿਚ ਇਹ ਰਿਵਾਜ ਹੈ ਕਿ ਜਦੋਂ ਕਿਸੇ ਦੀ ਮੌਤ ਹੁੰਦੀ ਹੈ ਤਾਂ ਉਹ ਸ਼ਮਸ਼ਾਨ ਘਾਟ ਦੇ ਅੱਧੇ ਰਸਤੇ ਵਿਚ ਜਾ ਕੇ ਮੁਰਦੇ ਦੇ ਸਿਰ ਦੇ ਕੋਲ ਲਿਜਾ ਕੇ ਮੱਘੀ ਭੰਨਦੇ ਹਨ। ਉਸ ਦਾ ਇਹ ਮਤਲਬ ਹੁੰਦਾ ਹੈ ਕਿ ਜਿਹੜੇ ਦਸਮ ਦੁਆਰ ਵਿਚ ਪ੍ਰਾਣ ਹਨ, ਉਹ ਮੱਘੀ ਦੇ ਖੜਕੇ ਨਾਲ ਨਿਕਲ ਜਾਣ। ਅਤੇ ਜਿਧਰੋਂ ਜੀਵ ਆਇਆ ਹੈ, ਓਧਰ ਨੂੰ ਹੀ ਚਲਿਆ ਜਾਵੇ ਅਤੇ ਕਈ ਆਪਣੇ ਵੱਲੋਂ ਤਾਂ ਉਹ ਮੱਘੀ ਭੰਨ ਕੇ ਉਸ ਜੀਵ ਦੇ ਤਾਈਂ ਪਾਣੀ ਪਹੁੰਚਾਉਂਦੇ ਹਨ।

## ਕਹਿ ਕਬੀਰ; ਇਕ ਨੀਵ ਉਸਾਰੀ ॥

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਇਹ ਇਕ ਸਰੀਰ ਰੂਪ (ਨੀਵ) ਨੀਂਹ ਮਾਤਾ ਦੇ ਗਰਭ ਵਿਚ ਰਕਤ-ਬਿੰਦ ਦੇ ਮੇਲ ਕਰਕੇ ਉਸਾਰੀ ਗਈ ਹੈ, ਬਣਾਈ ਗਈ ਹੈ।

## ਖਿਨ ਮਹਿ ਬਿਨਸਿ ਜਾਇ; ਅਹੰਕਾਰੀ ॥੪॥੧॥੯॥੬੦॥

ਹੇ (ਅਹੰਕਾਰੀ) ਹੰਕਾਰੀ ਜੀਵ ! ਇਹ ਦੇਹ ਤਾਂ ਇਕ ਖਿਨ (ਮਹਿ) ਵਿੱਚ ਹੀ (ਬਿਨਸਿ ਜਾਇ) ਨਾਸ਼ ਹੋ ਜਾਣੀ ਹੈ। ਫਿਰ ਇਸਦਾ ਕਿਸ ਵਾਸਤੇ ਹੰਕਾਰ ਕਰਦੇ ਹੋ? ਭਾਵ ਇਸ ਦੇਹ ਦੇ ਹੰਕਾਰ ਦਾ ਤਿਆਗ ਕਰੋ।

ਇੱਕ ਸਰਦਾਰ ਨੇ ਹਵੇਲੀ ਬਣਾਈ। ਉਹ ਪੌੜੀਆਂ ਚੜ੍ਹ ਕੇ ਜਾਂਦਾ ਹੋਇਆ ਹੰਕਾਰ ਕਰਕੇ ਮਿਸਤਰੀਆਂ ਨਾਲ ਲੜ ਰਿਹਾ ਸੀ ਕਿ ਪੌੜੀਆ 'ਤੇ ਅੱਧੀ ਇੱਟ ਵਿੰਗੀ ਲਾਈ ਹੈ। ਮੇਰੀ ਸ਼ਾਨ ਖ਼ਰਾਬ ਕਰ ਦਿੱਤੀ। ਇਹ ਗੱਲ ਕਰਦਿਆਂ ਪੈਰ ਤਿਲਕਿਆ ਭੁੰਞੇ ਡਿੱਗਾ ਤੇ ਮਰ ਗਿਆ। ਇਸ ਕਰਕੇ ਇਸ ਦੇਹੀ ਦਾ ਹੰਕਾਰ ਨਹੀਂ ਕਰਨਾ ਚਾਹੀਦਾ।

## ਗਉੜੀ ॥

ਭਗਤ ਕਬੀਰ ਸਾਹਿਬ ਜੀ ਦੇ ਪਾਸ ਆ ਕੇ ਕਿਸੇ ਨੇ ਪੁੱਛਿਆ ਕਿ ਪ੍ਰਮੇਸ਼ਰ ਦਾ ਜਾਪ ਕਿਵੇਂ ਕਰਨਾ ਚਾਹੀਦਾ ਹੈ? ਤਾਂ ਭਗਤ ਕਬੀਰ ਸਾਹਿਬ ਜੀ ਫੁਰਮਾਉਂਦੇ ਹਨ।

**ਨੋਟ :** ਸ੍ਰੀ ਮੁਕਤਸਰ ਸਾਹਿਬ ਵਿਖੇ ਜਿਸ ਵੇਲੇ ਮੋਰਚਾ ਸਮਾਪਤ ਹੋਇਆ ਸੀ, ਉਦੋਂ ਮਾਘੀ ਦਾ ਸਮਾਂ ਸੀ। ਉਸ ਵੇਲੇ ਬ੍ਰਹਮ ਗਿਆਨੀ ਸੰਤ ਗਿਆਨੀ ਸੁੰਦਰ ਸਿੰਘ ਜੀ ਖਾਲਸਾ ਭਿੰਡਰਾਂਵਾਲਿਆਂ ਨੇ ਟਿੱਬੀ ਸਾਹਿਬ ਜਲੂਸ ਕੱਢਿਆ ਅਤੇ ਗੁਰਦੁਆਰਾ ਟਿੱਬੀ ਸਾਹਿਬ ਜੀ ਦੇ ਪਾਵਨ ਅਸਥਾਨ ਤੇ ਸਟੇਜ ਉੱਪਰ ਖੜ ਕਰਕੇ, ਵਾਜੇ ਨਾਲ ਇਸ ਸ਼ਬਦ ਦਾ ਕੀਰਤਨ ਕੀਤਾ ਅਤੇ ਸਾਰੇ ਸਿੰਘਾਂ ਅਤੇ ਸੰਗਤ ਦੇ ਤਾਈਂ ਪ੍ਰਚਾਰ ਕਰਕੇ ਦੱਸਿਆ ਸੀ ਕਿ ਖਾਲਸਾ ਜੀ ! ਜੇਕਰ ਰਾਜ ਚਾਹੁੰਦੇ ਹੋ ਤਾਂ ਐਸਾ ਜੀਵਨ ਬਣਾਉਣਾ ਕਰੋ, ਜੋ ਇਸ ਸ਼ਬਦ ਵਿਚ ਕਥਨ ਕੀਤਾ ਹੋਇਆ ਹੈ।

## ਰਾਮ ਜਪਉ ਜੀਅ; ਐਸੇ ਐਸੇ ॥
## ਧ੍ਰੂ ਪ੍ਰਹਿਲਾਦ; ਜਪਿਓ ਹਰਿ ਜੈਸੇ ॥੧॥

ਹੇ ਭਾਈ ! (ਰਾਮ) ਰਮੇ ਹੋਏ ਪ੍ਰਮੇਸ਼ਰ ਦੇ ਨਾਮ ਨੂੰ (ਜੀਅ) ਹਿਰਦੇ ਵਿੱਚ (ਐਸੇ) ਇਸ ਪ੍ਰਕਾਰ ਜਪਣਾ ਕਰੋ। (ਜੈਸੇ) ਜਿਸ ਪ੍ਰਕਾਰ ਭਗਤ ਧ੍ਰੂ ਜੀ ਨੇ ਹਠ ਕਰਕੇ ਅਤੇ ਭਗਤ ਪ੍ਰਹਿਲਾਦ ਜੀ ਨੇ ਪੂਰਨ ਨਿਸ਼ਚਾ ਕਰਕੇ (ਹਰਿ) ਹਰੀ ਪ੍ਰਮੇਸ਼ਰ ਦੇ ਨਾਮ ਨੂੰ (ਜਪਿਓ) ਜਪਿਆ ਹੈ।

## ਸਾਖੀ—ਭਗਤ ਧ੍ਰੂ ਜੀ ਦੀ

ਧ੍ਰੂ ਹਸਦਾ ਘਰਿ ਆਇਆ ਕਰਿ ਪਿਆਰੁ ਪਿਉ ਕੁਛੜਿ ਲੀਤਾ।
ਬਾਹਹੁ ਪਕੜਿ ਉਠਾਲਿਆ ਮਨ ਵਿਚਿ ਰੋਸੁ ਮਤ੍ਰੇਈ ਕੀਤਾ।
ਡੁਡਹੁਲਿਕਾ ਮਾਂ ਪੁਛੈ ਤੂੰ ਸਾਵਾਣੀ ਹੈ ਕਿ ਸੁਰੀਤਾ ?
ਸਾਵਾਣੀ ਹਾਂ ਜਨਮ ਦੀ ਨਾਮੁ ਨ ਭਗਤੀ ਕਰਮਿ ਦ੍ਰਿੜ੍ਹੀਤਾ।
ਕਿਸੁ ਉਦਮ ਤੇ ਰਾਜੁ ਮਿਲੈ ਸਤ੍ਰੂ ਤੇ ਸਭ ਹੋਵਨਿ ਮੀਤਾ?
ਪਰਮੇਸਰੁ ਆਰਾਧੀਐ ਜਿਦੂ ਹੋਈਐ ਪਤਿਤ ਪੁਨੀਤਾ।
ਬਾਹਰਿ ਚਲਿਆ ਕਰਣਿ ਤਪੁ ਮਨ ਬੈਰਾਗੀ ਹੋਇ ਅਤੀਤਾ।
ਨਾਰਦ ਮੁਨਿ ਉਪਦੇਸਿਆ ਨਾਮ ਨਿਧਾਨੁ ਅਮਿਓ ਰਸੁ ਪੀਤਾ।
ਪਿਛਹੁੰ ਰਾਜੇ ਸਦਿਆ ਅਬਿਚਲ ਰਾਜ ਕਰਹੁ ਨਿਤ ਨੀਤਾ॥
ਹਾਰਿ ਚਲੇ ਗੁਰਮੁਖਿ ਜਗਜੀਤਾ॥੧॥ *(ਵਾਰ : ੧੦, ਪਉੜੀ ੧)*

ਭਗਤ ਧ੍ਰੂ ਜੀ ਦੇ ਪਿਤਾ ਰਾਜੇ ਉਤਾਨਪਾਦ ਨੇ ਧ੍ਰੂ ਨੂੰ ਬਾਹਰੋਂ ਹੱਸਦੇ ਆਉਂਦੇ ਨੂੰ ਦੇਖ ਕੇ ਪਿਆਰ ਨਾਲ ਗੋਦੀ ਵਿਚ ਬਿਠਾ ਲਿਆ ਤਾਂ ਮਤਰੇਈ ਮਾਂ ਨੇ ਪਿਉ ਦੀ ਗੋਦੀ ਵਿਚੋਂ ਬਾਂਹ ਫੜ ਕੇ ਉਠਾ ਦਿੱਤਾ। ਇਸ ਤਰ੍ਹਾਂ ਦੁੱਖ ਪਾ ਕੇ ਆਪਣੀ ਮਾਂ ਕੋਲ ਗਿਆ ਤੇ ਕਹਿਣ ਲੱਗਾ ਕਿ ਮਾਂ! ਤੂੰ ਰਾਣੀ ਹੈ ਜਾਂ ਦਾਸੀ? ਤਾਂ ਮਾਂ ਕਹਿਣ ਲੱਗੀ, "ਹੇ ਪੁੱਤਰ! ਰਾਣੀ ਤਾਂ ਜਨਮ ਤੋਂ ਹੀ ਹਾਂ। ਪਰ ਮੈਂ ਪ੍ਰਮੇਸਰ ਦਾ ਨਾਮ ਨਹੀਂ ਜਪਿਆ। ਫਿਰ ਭਗਤ ਜੀ ਕਹਿਣ ਲੱਗੇ ਕਿ ਮਾਂ! ਮੈਨੂੰ ਰਾਜ ਕਿਸ ਤਰੀਕੇ ਨਾਲ ਮਿਲੇਗਾ?" ਉਸ ਵੇਲੇ ਮਾਂ ਨੇ ਸਿੱਖਿਆ ਦਿੱਤੀ ਕਿ ਪੁੱਤਰ! ਪ੍ਰਮੇਸਰ ਦੇ ਨਾਮ ਨੂੰ ਜਪਣਾ ਕਰ। ਕਿਉਂਕਿ ਪ੍ਰਮੇਸਰ ਦਾ ਨਾਮ ਜਪਣ ਕਰਕੇ ਸਭ ਕੁੱਝ ਪ੍ਰਾਪਤ ਹੋ ਜਾਂਦਾ ਹੈ। ਇਹ ਸੁਣ ਕੇ ਭਗਤ ਜੀ ਬਾਹਰ ਜੰਗਲ ਵਿਚ ਭਗਤੀ ਕਰਨ ਵਾਸਤੇ ਚਲੇ ਗਏ ਤੇ ਬੜਾ ਹਠ ਧਾਰ ਕੇ ਭਗਤੀ ਕਰਨ ਲੱਗ ਪਏ। ਇੰਨ੍ਹਾਂ ਦੀ ਭਗਤੀ ਦੇਖ ਕੇ ਇੰਦਰ ਨੇ ਤਪ ਭੰਗ ਕਰਨ ਵਾਸਤੇ ਯਤਨ ਵੀ ਕੀਤੇ, ਪਰ ਭਗਤ ਧ੍ਰੂ ਜੀ 'ਤੇ ਕੋਈ ਅਸਰ ਨਹੀਂ ਹੋਇਆ। ਅੰਤ ਵਿਚ ਇੱਕ ਦੈਂਤ ਜਿਸ ਦਾ ਨਾਮ 'ਮਾਯਾ ਮਯ' ਸੀ, ਉਸ ਨੂੰ ਭੇਜਿਆ। ਉਸ ਦੈਂਤ ਨੇ ਭਗਤ ਜੀ ਨੂੰ ਭੈਅ ਭੀਤ ਕਰਨ ਲਈ ਜੰਗਲ ਵਿਚ ਮੀਂਹ, ਹਨੇਰੀ, ਝੱਖੜ ਆਦਿਕ ਲਿਆਂਦਾ, ਪਰ ਭਗਤ ਜੀ ਫਿਰ ਵੀ ਅਡੋਲ ਰਹੇ। ਇਸ ਤਰ੍ਹਾਂ ਦੇ ਹੱਠ ਨਾਲ ਉਹਨਾਂ ਪੰਜਾਂ ਮਹੀਨਿਆਂ ਵਿਚ ਹੀ ਪ੍ਰਮੇਸਰ ਦੀ ਪ੍ਰਾਪਤੀ ਕਰਨ ਲਈ ਅਤੇ ਫਿਰ ਪ੍ਰਮੇਸ਼ਰ ਪਾਸੋਂ ਵਰ ਲੈ ਕੇ ੩੬ ਹਜ਼ਾਰ ਵਰ੍ਹਾ ਰਾਜ ਕਰਕੇ ਅਚੱਲ ਪਦਵੀ ਨੂੰ ਪ੍ਰਾਪਤ ਹੋਏ।

## ਸਾਖੀ—ਭਗਤ ਪ੍ਰਹਿਲਾਦ ਜੀ ਦੀ

ਪ੍ਰਹਿਲਾਦ ਭਗਤ ਜੀ ਨੂੰ ਪਿਤਾ ਨੇ ਜਿਸ ਵਕਤ ਦਬਾਉਣਾ ਚਾਹਿਆ ਤਾਂ, ਦਬਾਅ ਪਾ ਕੇ ਬੜੇ ਹਮਲੇ ਕੀਤੇ। ਕਦੇ ਵਿਹੁ ਦੇਣੀ ਚਾਹੀ, ਕਦੇ ਸੱਪਾਂ ਵਾਲੇ ਕਮਰੇ ਵਿਚ ਰੱਖਿਆ, ਕਦੇ ਪਾਣੀ ਵਿਚ ਡੋਬਿਆ, ਕਦੇ ਅੱਗ ਵਿਚ ਬਿਠਾਇਆ, ਪਰ ਪ੍ਰਹਿਲਾਦ ਜੀ ਦਾ ਨਿਸ਼ਚਾ ਇਸ ਤਰ੍ਹਾਂ ਪੱਕਾ ਸੀ ਕਿ ਇਕ ਵਾਰ ਪ੍ਰਹਿਲਾਦ ਬੱਚਿਆਂ ਨਾਲ ਖੇਡ ਰਹੇ ਸਨ। ਉਹਨਾਂ ਵੇਖਿਆ ਇਕ ਘੁਮਿਆਰੀ ਨੇ ਆਪਣੀ ਆਵੀ ਵਿਚ ਘੜੇ ਰੱਖ ਕੇ ਅੱਗ ਲਾਈ ਸੀ। ਜਦੋਂ ਆਵੀ ਨੂੰ ਖੋਲਣ ਦਾ ਸਮਾਂ ਆਇਆ ਤਾਂ ਆਵੀ ਵਿਚੋਂ ਇਕ ਘੜਾ ਕੱਚਾ ਨਿਕਲਿਆ। ਉਦੋਂ ਦੇਖਿਆ ਕਿ ਉਸ ਘੜੇ ਵਿਚ ਇਕ ਬਿੱਲੀ ਦੇ ਬੱਚੇ ਸਨ। ਉਸ ਘੜੇ ਨੂੰ ਥੋੜ੍ਹਾ ਜਿਹਾ ਵੀ ਸੇਕ ਨਾ ਲੱਗਾ। ਇਹ ਦੇਖ ਕੇ ਭਗਤ ਪ੍ਰਹਿਲਾਦ ਜੀ ਦਾ ਨਿਸ਼ਚਾ ਹੋਰ

ਵੀ ਪੱਕਾ ਹੋ ਗਿਆ ਕਿ ਜਿਵੇਂ ਪ੍ਰਮੇਸਰ ਨੇ ਇਨਾਂ ਦੀ ਰੱਖਿਆ ਕੀਤੀ, ਉਵੇਂ ਹੀ ਮੈਨੂੰ ਵੀ ਅੱਗ ਵਿਚੋਂ ਰੱਖ ਲਵੇਗਾ। ਇਸ ਤਰ੍ਹਾਂ ਦਾ ਨਿਸ਼ਚਾ ਕਰਕੇ ਭਗਤ ਪ੍ਰਹਿਲਾਦ ਜੀ ਨੇ ਪ੍ਰਮੇਸਰ ਦੀ ਭਗਤੀ ਕੀਤੀ ਸੀ।

## ਦੀਨ ਦਇਆਲ; ਭਰੋਸੇ ਤੇਰੇ ॥
## ਸਭੁ ਪਰਵਾਰੁ; ਚੜਾਇਆ ਬੇੜੇ ॥੧॥ ਰਹਾਉ ॥

ਹੇ ਗਰੀਬਾਂ ਉੱਤੇ (ਦਇਆਲ) ਦਇਆ ਕਰਨ ਵਾਲੇ ਪ੍ਰਮੇਸਰ ! ਅਸੀਂ ਆਪ ਜੀ ਦੇ (ਭਰੋਸੇ) ਆਸਰੇ ਆਪਣਾ (ਸਭੁ) ਸਾਰਾ ਪਰਿਵਾਰ ਲੋਈ, ਕਮਾਲਾ, ਕਮਾਲੀ ਆਦਿ ਨੂੰ ਭਗਤੀ ਰੂਪ (ਬੇੜੇ) ਜਹਾਜ਼ 'ਤੇ (ਚੜਾਇਆ) ਚੜ੍ਹਾ ਦਿੱਤਾ ਹੈ।

ਇਸੇ ਤਰ੍ਹਾਂ ਮਹਾਰਾਜ ਸਾਹਿਬ ਜੀ ਦਾ ਵੀ ਹੁਕਮ ਹੈ ਕਿ ਅੰਮ੍ਰਿਤ ਛਕਣ ਵੇਲੇ ਆਪਣੇ ਮਾਤਾ, ਪਿਤਾ, ਇਸਤਰੀ, ਬੱਚਿਆਂ ਨੂੰ ਵੀ ਅੰਮ੍ਰਿਤ ਛਕਵਾ ਕੇ ਪਰਿਵਾਰ ਸਮੇਤ ਗੁਰਸਿੱਖੀ ਦੇ ਬੇੜੇ 'ਤੇ ਚੜ੍ਹਨਾ ਚਾਹੀਦਾ ਹੈ।

## ਜਾ ਤਿਸੁ ਭਾਵੈ; ਤਾ ਹੁਕਮੁ ਮਨਾਵੈ ॥

(ਜਾ) ਜੇ ਜੀਵ (ਤਿਸੁ) ਉਸ ਪ੍ਰਮੇਸ਼ਰ ਨੂੰ (ਭਾਵੈ) ਭਾਅ ਜਾਵੇ ਤਾਂ ਆਪ ਦਾ ਹੁਕਮ (ਮਨਾਵੈ) ਮਨਾ ਲੈਂਦਾ ਹੈ। ਭਾਵ ਭਾਣੇ ਵਿਚ ਚਲਾ ਲੈਂਦਾ ਹੈ। ਫਿਰ :

**ਸਤਿਗੁਰ ਕੈ ਭਾਣੈ ਜੋ ਚਲੈ ਵਿਚਿ ਬੋਹਿਥ ਬੈਠਾ ਆਇ ॥** *(ਅੰਗ : ੪੦)*

ਜਿਹੜਾ ਗੁਰੂ ਦੀ ਰਜਾ ਮੰਨਦਾ ਹੈ ਉਹ ਇਸ ਜਹਾਜ ਤੇ ਚੜ੍ਹਦਾ ਹੈ।

## ਇਸ ਬੇੜੇ ਕਉ; ਪਾਰਿ ਲਘਾਵੈ ॥੨॥

ਮਹਾਰਾਜ ਸਾਹਿਬ ਇਸ ਭਗਤੀ ਰੂਪ, ਗੁਰਸਿੱਖੀ ਰੂਪ ਬੇੜੇ (ਕਉ) ਨੂੰ ਸੰਸਾਰ ਸਮੁੰਦਰ ਤੋਂ ਮੁਕਤੀ ਰੂਪ ਕਿਨਾਰੇ ਤੇ ਪਾਰ (ਲਘਾਵੈ) ਲੰਘਾ ਦਿੰਦੇ ਹਨ।

## ਗੁਰ ਪਰਸਾਦਿ; ਐਸੀ ਬੁਧਿ ਸਮਾਨੀ ॥

(ਗੁਰ) ਸਤਿਗੁਰੂ ਸੱਚੇ ਪਾਤਸ਼ਾਹ ਜੀ ਦੀ (ਪਰਸਾਦਿ) ਕਿਰਪਾ ਦ੍ਰਿਸ਼ਟੀ ਕਰਕੇ ਹੀ (ਐਸੀ) ਇਹੋ ਜਿਹੀ ਨਿਰਮਲ ਬੁੱਧੀ ਸਾਡੇ ਹਿਰਦੇ ਵਿਚ (ਸਮਾਨੀ) ਸਮਾ ਗਈ ਹੈ।

## ਚੂਕਿ ਗਈ; ਫਿਰਿ ਆਵਨ ਜਾਨੀ ॥੩॥

ਜਿਸ ਕਰਕੇ ਸਾਡਾ (ਫਿਰਿ) ਮੁੜ-ਮੁੜ ਕੇ ਜੂਨਾਂ ਵਿੱਚ ਪੈ ਕੇ, ਸੰਸਾਰ ਵਿੱਚ (ਆਵਨ) ਆਉਣਾ (ਜਾਨੀ) ਜਾਣਾ ਸਾਰਾ ਹੀ (ਚੂਕਿ) ਚੁੱਕਿਆ (ਗਈ) ਗਿਆ ਹੈ।

## ਕਹੁ ਕਬੀਰ; ਭਜੁ ਸਾਰਿਗਪਾਨੀ ॥

ਕਬੀਰ ਜੀ ਕਹਿੰਦੇ ਹਨ ਕਿ ਹੇ ਭਾਈ ! (ਸਾਰਿਗ+ਪਾਨੀ) (ਪਾਨੀ) ਸਾਰਿਗ ਨਾਮੀ ਧਨੁੱਖ ਹੱਥਾਂ ਵਿੱਚ ਧਾਰਨ ਵਾਲਾ ਜੋ ਪ੍ਰਮੇਸ਼ਰ ਹੈ। ਉਸਨੂੰ (ਭਜੁ) ਜਪਣਾ ਕਰੋ।

**ਅਥਵਾ :** ਜੋ ਪ੍ਰਮੇਸ਼ਰ (ਸਾਰਿ+ਅੰਗ+ਪਾਨੀ) (ਪਾਨੀ) ਹੱਥ ਆਦਿਕ ਅੰਗਾਂ ਵਿੱਚ (ਸਾਰਿ) ਸ੍ਰੇਸ਼ਟਤਾਈ ਦੇਣ ਵਾਲਾ ਹੈ। ਉਸ ਦਾ ਨਾਮ (ਭਜੁ) ਸਿਮਰਨ ਕਰਨਾ ਕਰੋ।

## ਉਰਵਾਰਿ ਪਾਰਿ; ਸਭ ਏਕੋ ਦਾਨੀ ॥੪॥੨॥੧੦॥੬੧॥

ਇਸ ਪ੍ਰਕਾਰ (ਏਕੋ) ਇਕੋ ਪ੍ਰਮੇਸ਼ਰ ਹੀ (ਉਰਵਾਰਿ) ਇਸ ਲੋਕ ਵਿਚ ਅਤੇ (ਪਾਰਿ) ਪਰਲੋਕ ਆਦਿਕ ਸਭ ਥਾਵਾਂ ਵਿੱਚ (ਦਾਨੀ) ਦਾਨ ਦੇਣ ਵਾਲਾ ਹੈ। **ਵਾ:** (ਦਾਨੀ) ਗਿਆਤਾ ਹੈ ਭਾਵ ਸਾਰਿਆਂ ਨੂੰ ਜਾਨਣ ਵਾਲਾ ਹੈ।

## ਗਉੜੀ ੯ ॥

*('ਗਉੜੀ ਨੌਂਵੀਂ' ਉਚਾਰਨ ਕਰੋ)*

ਜਿਸ ਪ੍ਰਕਾਰ ਗਉੜੀ ਦੀਆਂ ਚੇਤੀ, ਬੈਰਾਗਨਿ ਆਦਿਕ ਜਾਤੀਆਂ ਹਨ। ਇਸੇ ਤਰ੍ਹਾਂ ਇਹ ਗਉੜੀ ਰਾਗਣੀ ਦੀ ਨੌਂਵੀਂ ਜਾਤੀ ਅੰਦਰ ਭਗਤ ਜੀ ਵੈਰਾਗਮਈ ਉਪਦੇਸ਼ ਬਖਸ਼ਦੇ ਹਨ।

## ਜੋਨਿ ਛਾਡਿ; ਜਉ ਜਗ ਮਹਿ ਆਇਓ ॥

ਹੇ ਜੀਵ ! (ਜਉ) ਜਦੋਂ ਤੂੰ ਮਾਤਾ ਦੇ ਗਰਭ ਰੂਪ (ਜੋਨਿ) ਜੂਨ ਨੂੰ (ਛਾਡਿ) ਛੱਡ ਕੇ ਇਸ (ਜਗ) ਸੰਸਾਰ (ਮਹਿ) ਵਿੱਚ (ਆਇਓ) ਆਇਆ ਹੈਂ।

## ਲਾਗਤ ਪਵਨ; ਖਸਮੁ ਬਿਸਰਾਇਓ ॥੧॥

ਤਾਂ ਉਦੋਂ ਇਸ ਸੰਸਾਰ ਦੀ ਬਾਹਰਲੀ ਤ੍ਰਿਸ਼ਨਾ ਰੂਪ (ਪਵਨ) ਹਵਾ (ਲਾਗਤ) ਲੱਗਦਿਆਂ ਸਾਰ ਹੀ ਤੂੰ ਆਪਣੇ (ਖਸਮੁ) ਮਾਲਕ ਪ੍ਰਮੇਸ਼ਰ ਨੂੰ (ਬਿਸਰਾਇਓ) ਭੁਲਾ ਦਿੱਤਾ। ਯਥਾ :

**ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ ॥** *(ਅੰਗ : ੯੨੧)*

## ਜੀਅਰਾ; ਹਰਿ ਕੇ ਗੁਨਾ ਗਾਉ ॥੧॥ ਰਹਾਉ ॥

ਹੇ (ਜੀਅਰਾ) ਜੀਵ ! **ਵਾ:** ਹੇ ਮੇਰੇ (ਜੀਅਰਾ) ਮਨਾ। (ਹਰਿ) ਹਰੀ (ਕੇ) ਦੇ ਗੁਣਾਂ ਦੇ ਤਾਈਂ (ਗਾਉ) ਗਾਉਣਾ ਕਰ। **ਵਾ:** ਹੇ ਭਾਈ ! ਤੇਰਾ ਜੋ (ਜੀਅਰਾ) ਹਿਰਦਾ ਹੈ, ਇਸ ਨੂੰ (ਹਰਿ) ਹਰੀ ਪ੍ਰਮੇਸ਼ਰ ਦੇ ਗੁਣਾਂ ਦਾ (ਗਾਉ) ਨਗਰ ਬਣਾਉਣਾ ਕਰ। ਭਾਵ ਜਿਸ ਤਰ੍ਹਾਂ ਨਗਰਾਂ ਵਿੱਚ ਲੋਕ ਵੱਸਦੇ ਹਨ, ਇਸੇ ਤਰ੍ਹਾਂ ਆਪਣੇ ਹਿਰਦੇ ਵਿੱਚ ਪ੍ਰਮੇਸ਼ਰ ਦੇ ਗੁਣਾਂ ਨੂੰ ਵਸਾਉਣਾ ਕਰ।

ਨੋਟ : ਜੀਅਰਾ ਹਰਿ ਕੇ ਗੁਨ ਗਾਉ ॥ ਪਾਠ ਸ਼ੁੱਧ ਸਮਝਣਾ।

## ਗਰਭ ਜੋਨਿ ਮਹਿ; ਉਰਧ ਤਪੁ ਕਰਤਾ ॥

ਜਦੋਂ ਤੂੰ ਮਾਤਾ ਦੇ ਗਰਭ ਦੀ (ਜੋਨਿ) ਜੂਨੀ ਵਿਚ (ਉਰਧ) ਉਲਟਾ ਲਟਕਦਾ ਹੋਇਆ (ਉਰਧ) ਊਰਧ ਰੂਪ ਪ੍ਰਮੇਸ਼ਰ ਦੀ ਤਪੱਸਿਆ ਕਰਦਾ ਸੀ।

**ਮੁਖੁ ਤਲੈ ਪੈਰ ਉਪਰੇ ਵਸੰਦੋ ਕੁਹਥੜੈ ਥਾਇ ॥**
**ਨਾਨਕ ਸੋ ਧਣੀ ਕਿਉ ਵਿਸਾਰਿਓ ਉਧਰਹਿ ਜਿਸ ਦੈ ਨਾਇ ॥** *(ਅੰਗ : ੭੦੬)*

## ਤਉ ਜਠਰ ਅਗਨਿ ਮਹਿ; ਰਹਤਾ ॥੨॥

(ਤਉ) ਤਾਂ ਉਦੋਂ ਤੂੰ ਮਾਤਾ ਦੇ (ਜਠਰ) ਪੇਟ ਦੀ (ਅਗਨਿ) ਅੱਗ (ਮਹਿ) ਵਿਚ (ਰਹਤਾ) ਰਹਿੰਦਾ ਸੀ। ਜਿੱਥੇ ਮਹਾਰਾਜ ਦਾ ਨਾਮ ਹੀ ਤੇਰੀ ਰੱਖਿਆ ਕਰਦਾ ਸੀ। ਜਿਸ ਕਰਕੇ ਤੈਨੂੰ ਅੱਗ ਸਾੜਦੀ ਨਹੀਂ ਸੀ।

## ਲਖ ਚਉਰਾਸੀਹ; ਜੋਨਿ ਭ੍ਰਮਿ ਆਇਓ ॥

ਇਸ ਪ੍ਰਕਾਰ ਤੂੰ (ਚਉਰਾਸੀਹ) ਚੌਰਾਸੀ ਲੱਖ (ਜੋਨਿ) ਜੂਨੀਆਂ ਵਿਚ (ਭ੍ਰਮਿ) ਭਰਮਦਾ ਹੋਇਆ ਮਨੁੱਖਾ ਜਨਮ ਵਿੱਚ (ਆਇਓ) ਆ ਕੇ ਪ੍ਰਾਪਤ ਹੋਇਆ ਹੈਂ।

## ਅਬ ਕੇ ਛੂਟਕੇ; ਠਉਰ ਨ ਠਾਇਓ ॥੩॥

(ਅਬ) ਹੁਣ (ਕੇ) ਦੇ (ਛੂਟਕੇ) ਛੁੱਟੇ ਹੋਇਆਂ ਭਾਵ ਜਦੋਂ ਤੇਰਾ ਇਸ ਮਨੁੱਖਾ ਜਨਮ ਤੋਂ ਛੁਟਕਾਰਾ ਪੈ ਗਿਆ ਅਰਥਾਤ ਜਦੋਂ ਤੂੰ ਮਰ ਗਿਆ। ਉਦੋਂ ਨਾ ਤੈਨੂੰ ਇਸ ਲੋਕ ਵਿਚ ਅਤੇ ਨਾ ਉਸ ਪ੍ਰਲੋਕ ਵਿਚ (ਠਉਰ ਨ ਠਾਇਓ) ਠਹਿਰਣ ਵਾਸਤੇ ਥਾਂ ਮਿਲਣੀ ਹੈ। **ਵਾ:** ਨਾ ਇਸ ਲੋਕ ਦੀਆਂ ਜੂਨਾਂ ਵਿਚ ਨਾ ਪ੍ਰਲੋਕ ਦੀਆਂ ਜੂਨਾਂ ਵਿਚ **ਵਾ:** ਨਾ ਇਥੇ ਸਤਸੰਗਤ ਵਿਚ ਨਾ ਪ੍ਰਲੋਕ ਵਿਚ ਤੈਨੂੰ ਥਾਂ ਮਿਲਣੀ ਹੈ।

**ਇਸੁ ਪਉੜੀ ਤੇ ਜੋ ਨਰੁ ਚੂਕੈ ਸੋ ਆਇ ਜਾਇ ਦੁਖੁ ਪਾਇਦਾ ॥** *(ਅੰਗ : ੧੦੭੫)*

**ਵਾ:** ਨਾ ਹੀ ਫਿਰ ਤੈਨੂੰ ਮਨੁੱਖਾ ਜਨਮ ਮਿਲਣਾ ਹੈ ਤੇ ਨਾ ਤੂੰ ਚੌਰਾਸੀ ਲੱਖ ਜੂਨਾਂ ਵਿਚ ਭਰਮਣੋ ਹਟਣਾ ਹੈ, ਨਾ ਤੈਨੂੰ ਮੁਕਤੀ ਪ੍ਰਾਪਤ ਹੋਣ ਰੂਪ ਠਹਿਰਨ ਨੂੰ ਥਾਂ ਮਿਲਣੀ ਹੈ। ਤੇਰੀ ਤਾਂ ਧੋਬੀ ਦੇ ਕੁੱਤੇ ਵਾਲੀ ਹਾਲਤ ਹੋਵੇਗੀ।

**ਧੋਬੀ ਕਾ ਕੁੱਤਾ ਜੈਸੇ ਘਰ ਕੋ ਨਾ ਘਾਟ ਕੋ ॥** *(ਕਬਿੱਤ ਸਵੱਯੇ)*

## ਕਹੁ ਕਬੀਰ; ਭਜੁ ਸਾਰਿਗਪਾਨੀ ॥

ਭਗਤ ਕਬੀਰ ਸਾਹਿਬ ਜੀ (ਕਹੁ) ਕਹਿੰਦੇ ਹਨ ਕਿ ਹੇ ਭਾਈ! (ਸਾਰਿਗ+ਪਾਨੀ) (ਪਾਨੀ) ਹੱਥ ਵਿਚ ਸਾਰਿਗ ਨਾਮੀ ਧਨੁੱਖ ਨੂੰ ਧਾਰਨ ਵਾਲੇ ਪ੍ਰਮੇਸ਼ਰ ਦਾ (ਭਜੁ) ਭਜਨ ਕਰ। **ਵਾ:** ਜਿਵੇਂ (ਸਾਰਿਗ) ਬਬੀਹਾ ਬੱਦਲਾਂ ਨੂੰ ਦੇਖ ਕੇ (ਪਾਨੀ) ਪਾਣੀ ਲਈ ਪ੍ਰਿਓ-ਪ੍ਰਿਓ ਕਰ ਕੇ ਸਿਮਰਨ ਕਰਦਾ ਹੈ, ਤਿਵੇਂ ਹੀ ਤੂੰ ਵੀ ਉਸ ਵਾਹਿਗੁਰੂ ਦਾ ਸਿਮਰਨ ਕਰ।

## ਆਵਤ ਦੀਸੈ; ਜਾਤ ਨ ਜਾਨੀ ॥੪॥੧॥੧੧॥੬੨॥

ਇਹ ਜੀਵ ਜਦੋਂ ਜੰਮ ਕੇ (ਆਵਤ) ਆਉਂਦਾ ਹੈ ਤਾਂ ਇਸ ਨੂੰ (ਦੀਸੈ) ਦੇਖ ਕਰਕੇ ਸਾਰੇ ਵਧਾਈਆਂ ਦਿੰਦੇ ਹਨ। ਪਰ ਜਿਸ ਵੇਲੇ ਮਰ ਕੇ ਚਲਿਆ (ਜਾਤ) ਜਾਂਦਾ ਹੈ ਤਾਂ ਕਿਸੇ ਕੋਲੋਂ ਵੀ (ਜਾਨੀ) ਜਾਣਿਆ ਨਹੀਂ (ਜਾਤ) ਜਾਂਦਾ ਕਿ ਕਿੱਧਰ ਚਲਾ ਗਿਆ ਹੈ। ਹੱਥਾਂ ਵਿਚ ਨਬਜਾਂ ਫੜੀਆਂ ਹੀ ਰਹਿ ਜਾਂਦੀਆਂ ਹਨ।

**ਆਵਤ ਕਛੂ ਨ ਦੀਸਈ ਨਹ ਦੀਸੈ ਜਾਤ ॥** *(ਅੰਗ : ੬੫੭)*

**ਅਥਵਾ :** ਹੇ ਭਾਈ! ਜੋ ਪ੍ਰਮੇਸ਼ਰ ਨਾ ਤਾਂ ਜਨਮ ਧਾਰ ਕੇ (ਆਵਤ) ਆਉਂਦਾ ਦਿਸਦਾ ਹੈ ਤੇ ਨਾ ਹੀ ਮਰ ਕੇ (ਜਾਤ) ਜਾਂਦਾ ਦਿਸਦਾ ਹੈ। ਉਸਦੀ ਗਤ, ਮਰਿਆਦਾ ਅਗਮ ਹੈ, ਕਿਸੇ ਤੋਂ ਜਾਣੀ ਨਹੀਂ ਜਾਂਦੀ। ਤੂੰ ਉਸਦਾ ਭਜਨ ਕਰ।

## ਗਉੜੀ ਪੂਰਬੀ ॥

**ਨੋਟ :** ਰਹਾਉ ਵਾਲੀ ਪੰਗਤੀ ਤੋਂ ਅਰਥ ਸ਼ੁਰੂ ਕਰਨਾ।

**ਰਮਈਆ ਗੁਨ ਗਾਈਐ ॥ ਜਾ ਤੇ ਪਾਈਐ ਪਰਮ ਨਿਧਾਨੁ ॥੧॥ ਰਹਾਉ ॥**

ਹੇ ਭਾਈ! (ਰਮਈਆ) ਪ੍ਰਮੇਸ਼ਰ ਦੇ ਗੁਣ (ਗਾਈਐ) ਗਾਉਣੇ ਚਾਹੀਦੇ ਹਨ ਜਿਸ ਕਰਕੇ ਪ੍ਰਮੇਸ਼ਰ ਦੀ ਪ੍ਰਾਪਤੀ ਦਾ (ਪਰਮ) ਵੱਡਾ (ਨਿਧਾਨੁ) ਖਜਾਨਾ (ਪਾਈਐ) ਪ੍ਰਾਪਤ ਕਰ ਲਈਏ।

## ਸੁਰਗ ਬਾਸੁ ਨ ਬਾਛੀਐ; ਡਰੀਐ ਨ ਨਰਕਿ ਨਿਵਾਸੁ ॥

(ਸੁਰਗ) ਸਵਰਗ ਵਿਚ (ਬਾਸੁ) ਵੱਸਣ ਦੀ (ਬਾਛੀਐ) ਇੱਛਾ ਨਾ ਕਰੀਏ ਅਤੇ ਨਾ ਹੀ (ਨਰਕਿ) ਨਰਕਾਂ ਵਿਚ (ਨਿਵਾਸੁ) ਵਾਸਾ ਹੋਣ ਤੋਂ (ਡਰੀਐ) ਡਰੀਏ।

**ਅਥਵਾ :** ਸਵਰਗਾਂ ਵਿੱਚ ਵੱਸਣ ਲਈ ਸਕਾਮ ਕਰਮ ਨਾ ਕਰੀਏ ਅਤੇ ਪਾਪ ਕਰਮ ਨਾ ਕਰੀਏ ਸਗੋਂ ਪਾਪ ਕਰਨ ਤੋਂ ਡਰੀਏ, ਜਿਸ ਪਾਪਾ ਕਰਕੇ ਨਰਕਾਂ ਵਿੱਚ (ਨਿਵਾਸੁ) ਵਾਸਾ ਹੁੰਦਾ ਹੈ।

## ਸਾਖੀ—ਮਹੇਸ਼ੇ ਜੋਗੀ ਦੀ

ਸੰਮਤ ੧੬੪੫ ਬਿਕ੍ਰਮੀ ਦੀ ਗੱਲ ਹੈ ਕਿ ਗੜ੍ਹਸ਼ੰਕਰ ਵਿੱਚ ਇੱਕ ਮਹੇਸ਼ਾ ਨਾਮੇ ਜੋਗੀ ਵੱਸਦਾ ਸੀ। ਇਸਨੇ ਤਪ ਕਰਕੇ ਸ਼ਿਵ ਜੀ ਪਾਸੋਂ ਇਹ ਵਰ ਪ੍ਰਾਪਤ ਕੀਤਾ ਸੀ ਕਿ ਜਿਹੜਾ ਵੀ ਮਨੁੱਖ ਇਕ ਵਾਰ ਮੇਰੇ ਦਰਸ਼ਨ ਕਰੇ, ਉਸ ਨੂੰ ਇਕ ਸਾਲ ਸਵਰਗ ਵਿਚ ਰਹਿਣ ਦਾ ਫਲ ਪ੍ਰਾਪਤ ਹੋਵੇਗਾ। ਜਿਹੜਾ ਦੋ ਵਾਰ ਦਰਸ਼ਨ ਕਰੇ, ਉਸਨੂੰ ਦੋ ਸਾਲ ਸਵਰਗ ਵਿਚ ਰਹਿਣ ਦਾ ਫਲ ਪ੍ਰਾਪਤ ਹੋਵੇਗਾ। ਇਸ ਦੇ ਬਾਰੇ ਸੁਣ ਕੇ ਗੜ੍ਹਸ਼ੰਕਰ ਸ਼ਹਿਰ ਦੇ ਸਾਰੇ ਵਾਸੀ ਇਸ ਦੇ ਦਰਸ਼ਨ ਕਰਨ ਲਈ ਆਉਣ ਲੱਗ ਪਏ। ਉੱਥੇ ਇਕ ਭਾਈ ਤਿਲਕੂ ਨਾਮੀ ਸਿੱਖ ਵੀ ਰਹਿੰਦਾ ਸੀ। ਉਹ ਇਸ ਜੋਗੀ ਦੇ ਦਰਸ਼ਨ ਕਰਨ ਨਹੀਂ ਗਿਆ। ਜੋਗੀ ਨੇ ਆਪਣੇ ਚੇਲਿਆਂ ਤੋਂ ਪੁੱਛਿਆ ਕਿ ਸ਼ਹਿਰ ਵਿਚ ਕੋਈ ਅਜਿਹਾ ਤਾਂ ਨਹੀਂ ਹੈ, ਜੋ ਮੇਰੇ ਦਰਸ਼ਨ ਕਰਨ ਨਹੀਂ ਆਇਆ। ਤਾਂ ਇਸ ਦੇ ਇਕ ਪ੍ਰੇਮੀ ਨੇ ਕਿਹਾ ਕਿ ਇਕ ਤਿਲਕੂ ਨਾਮੀ ਮਨੁੱਖ ਹੈ, ਉਹ ਆਪ ਜੀ ਦੇ ਦਰਸ਼ਨ ਕਰਨ ਨਹੀਂ ਆਇਆ। ਮਹੇਸ਼ਾ ਜੋਗੀ ਕਹਿਣ ਲੱਗਾ ਕਿ ਉਸਨੂੰ ਕਹੋ ਕਿ ਜੋਗੀ ਦੇ ਦਰਸ਼ਨ ਕਰਨ ਨਾਲ ਤੈਨੂੰ ਪੰਜ ਸਾਲ ਸਵਰਗ ਵਿਚ ਰਹਿਣ ਦਾ ਫਲ ਪ੍ਰਾਪਤ ਹੋਵੇਗਾ। ਜਦੋਂ ਇਉਂ ਕਹਿ ਕੇ ਇਕ ਚੇਲੇ ਨੂੰ ਭੇਜਿਆ ਤਾਂ ਭਾਈ ਤਿਲਕੂ ਜੀ ਕਹਿਣ ਲੱਗੇ ਕਿ ਮੈਂ ਤਾਂ ਸਵਰਗ ਵਿਚ ਜਾਣਾ ਹੀ ਨਹੀਂ ਹੈ। ਮੈਂ ਤਾਂ ਗੁਰੂ ਸਾਹਿਬ ਜੀ ਦੇ ਚਰਨਾਂ ਵਿਚ ਅਤੇ ਸਰੂਪ ਰੂਪ ਅਨਭਉ ਨਗਰ ਵਿਚ ਪਹੁੰਚਣਾ ਹੈ।

**ਅਨਭਉ ਨਗਰੁ ਤਹਾ ਸਦ ਵਸੈ ॥** *(ਅੰਗ : ੩੩੭)*

ਤਾਂ ਇਹ ਸੁਣ ਕੇ ਉਸਨੇ ਜਾ ਕੇ ਜੋਗੀ ਨੂੰ ਦੱਸਿਆ ਕਿ ਉਹ ਕਹਿੰਦਾ ਹੈ ਕਿ ਮੈਂ ਸਵਰਗ ਵਿਚ ਨਹੀਂ ਜਾਣਾ ਚਾਹੁੰਦਾ। ਇਹ ਸੁਣ ਕੇ ਜੋਗੀ ਕਹਿਣ ਲੱਗਾ ਕਿ ਮੈਂ ਐਸੇ ਨਿਸ਼ਕਾਮੀ ਪੁਰਖ ਦੇ ਦਰਸ਼ਨ ਕਰਨੇ ਚਾਹੁੰਦਾ ਹਾਂ। ਇਹ ਸੋਚ ਕੇ ਜਦੋਂ ਜੋਗੀ ਭਾਈ ਤਿਲਕੂ ਜੀ ਦੇ ਬੂਹੇ 'ਤੇ ਪਹੁੰਚਿਆ ਤਾਂ ਅੱਗੋਂ ਭਾਈ ਸਾਹਿਬ ਨੇ ਘਰ ਦਾ ਬੂਹਾ ਬੰਦ ਕਰ ਲਿਆ ਤੇ ਜੋਗੀ ਦੇ ਖੜਕਾਉਣ 'ਤੇ ਵੀ ਨਾ ਖੋਲ੍ਹਿਆ। ਜੋਗੀ ਨੇ ਆਵਾਜ਼ ਮਾਰੀ ਕਿ ਹੇ ਭਾਈ! ਮੇਰੇ ਦਰਸ਼ਨ ਨੂੰ ਤਾਂ ਦੁਨੀਆਂ ਦੂਰੋਂ ਦੂਰੋਂ ਚੱਲ ਕੇ ਆਉਂਦੀ ਹੈ ਪਰ ਮੈਂ ਤੇਰੇ ਪਾਸ ਆਪ ਚੱਲ ਕੇ ਆਇਆ ਹਾਂ। ਫਿਰ ਵੀ ਤੂੰ ਬੂਹਾ ਕਿਉਂ ਨਹੀਂ ਖੋਲਦਾ? ਭਾਈ ਸਾਹਿਬ ਜੀ ਨੇ ਉੱਤਰ ਦਿੱਤਾ, ਹੇ ਜੋਗੀ! ਤੇਰੇ ਦਰਸ਼ਨ ਕਰਕੇ ਮੈਨੂੰ ਸਵਰਗ ਵਿਚ ਜਾਣਾ ਪਵੇਗਾ। ਇਸ ਕਰਕੇ ਮੈਂ ਨਹੀਂ ਤੇਰੇ ਦਰਸ਼ਨ ਕਰਨੇ। ਮੈਂ ਤਾਂ ਗੁਰੂ ਸਾਹਿਬ ਜੀ ਦੇ ਚਰਨਾਂ ਵਿਚ ਸਮਾਉਣਾ ਹੈ। ਇਹ ਸੁਣ ਕੇ ਜੋਗੀ ਬਹੁਤ ਹੈਰਾਨ ਹੋ ਕੇ ਬੋਲਿਆ ਕਿ ਮੈਂ ਆਪਣਾ ਵਰ ਵਾਪਿਸ ਲੈਂਦਾ ਹਾਂ, ਪਰ ਤੂੰ ਮੈਨੂੰ ਦਰਸ਼ਨ ਦੇਣਾ ਕਰ। ਏਹ ਸੁਣ ਕੇ ਭਾਈ ਤਿਲਕੂ ਜੀ ਨੇ ਬੂਹਾ ਖੋਲ ਦਿੱਤਾ। ਜੋਗੀ ਨੇ ਪੁੱਛਿਆ ਕਿ ਐਸਾ ਤੇਰਾ ਕਿਹੜਾ ਗੁਰੂ ਹੈ? ਜਿਸਨੇ ਤੇਰੀ ਸਵਰਗ ਦੀ ਵੀ ਇੱਛਾ ਮੁਕਾ ਦਿੱਤੀ ਹੈ। ਤਾਂ ਭਾਈ ਤਿਲਕੂ ਜੀ ਨੇ ਦੱਸਿਆ ਕਿ ਮੇਰੇ ਗੁਰੂ, ਸਾਹਿਬ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਮਹਾਰਾਜ ਸੱਚੇ ਪਾਤਸ਼ਾਹ ਹਨ। ਇਹ ਸੁਣ ਕੇ ਕਹਿਣ ਲੱਗਾ ਕਿ ਮੈਨੂੰ ਵੀ ਸਤਿਗੁਰਾਂ ਦੇ ਦਰਸ਼ਨ ਕਰਵਾ ਦਿਉ। ਜਿਸ ਵੇਲੇ ਭਾਈ ਤਿਲਕੂ ਜੀ ਜੋਗੀ ਨੂੰ ਨਾਲ ਲੈ ਕੇ ਚੱਲੇ, ਤਾਂ ਰਸਤੇ ਵਿਚ ਉਸ ਨੇ ਪੁੱਛਿਆ ਕਿ ਤੁਹਾਡੇ ਗੁਰੂ ਦੀ ਕਿਤਨੀ ਉਮਰ ਹੈ? ਭਾਈ ਤਿਲਕੂ ਜੀ ਕਹਿੰਦੇ ਕਿ ਗੁਰੂ ਜੀ ਦੀ ਸਰੀਰਕ ਉਮਰ ੪੫ ਕੁ ਸਾਲ ਹੈ। ਇਹ ਸੁਣ ਕੇ ਜੋਗੀ ਕਹਿੰਦਾ ਕਿ ਉਹਨਾਂ ਨੇ ਤਾਂ ਕੋਈ ਸਾਧਨਾ ਨਹੀਂ ਕੀਤੀ ਹੋਣੀ। ਮੇਰੀ ਤੇ ੪੫੦ ਵਰ੍ਹੇ ਦੀ ਉਮਰ ਹੈ। ਮੈਂ ਉਹਨਾਂ ਪਾਸ ਜਾ ਕੇ ਕੀ ਕਰਾਂਗਾ। ਉਸ ਸਮੇਂ ਭਾਈ ਤਿਲਕੂ ਜੀ ਨੇ ਜੋਗੀ ਨੂੰ ਸਮਝਾਇਆ ਕਿ ਜੋਗੀਆ! ਤੂੰ ਸੰਕਲਪ ਨਾ ਕਰ, ਗੁਰੂ ਜੀ ਅੰਤਰਜਾਮੀ ਹਨ। ਉਹ ਤੇਰੇ ਸਾਰੇ ਭਰਮ ਨਿਵਰਤ ਕਰਨਗੇ।

ਸਤਿਗੁਰੂ ਸਾਹਿਬ ਜੀ ਉਸ ਵੇਲੇ ਅਠਸਠ ਘਾਟ ਉਤੇ ਬੈਠੇ ਕਾਰ ਸੇਵਾ ਕਰਵਾ ਰਹੇ ਸਨ। ਹਜ਼ੂਰ ਨੇ ਸਿੱਖਾਂ ਨੂੰ ਬਚਨ

ਕੀਤਾ ਕਿ ਇਕ ਹੰਕਾਰੀ ਜੋਗੀ ਆ ਰਿਹਾ ਹੈ, ਇਕ ਕਨਾਤ ਲਗਾ ਦਿਉ। ਜਦੋਂ ਜੋਗੀ ਆਇਆ ਤਾਂ ਗੁਰੂ ਜੀ ਨੇ ਕਨਾਤ ਤੋਂ ਬਾਹਰ ਬਿਠਾ ਲਿਆ। ਜੋਗੀ ਨੇ ਕਨਾਤ ਤਾਨਣ ਦਾ ਕਾਰਨ ਪੁੱਛਿਆ ਤਾਂ ਸਤਿਗੁਰਾਂ ਨੇ ਦੱਸਿਆ ਕਿ ਤੇਰੇ ਸੰਕਲਪ ਨੂੰ ਪੂਰਾ ਕਰਨ ਵਾਸਤੇ ਕਨਾਤ ਤਾਣੀ ਹੈ। ਫਿਰ ਗੁਰੂ ਜੀ ਨੇ ਜੋਗੀ ਤੋਂ ਪੁੱਛਿਆ ਕਿ ਜੋਗੀ ਜੀ! ਤੁਹਾਡਾ ਇਕ ਕੰਨ ਕਿਥੇ ਹੈ? ਤਾਂ ਜੋਗੀ ਕਹਿੰਦਾ ਕਿ ਮਹਾਰਾਜ ਇਕ ਵਾਰ ਮੈਂ ਸਮੁੰਦਰ ਵਿਚ ਜਹਾਜ ਤੇ ਜਾ ਰਿਹਾ ਸੀ। ਉਸ ਵੇਲੇ ਲੋਕ ਕਹਿੰਦੇ ਕਿ ਜਹਾਜ ਡੋਲ ਰਿਹਾ ਹੈ। ਕਿਸੇ ਦੀ ਬਲੀ ਦੇ ਦਿਉ। ਲੋਕ ਮੈਨੂੰ ਉਦਾਸੀ ਜਾਣ ਕੇ ਕਹਿਣ ਲੱਗੇ ਕਿ ਇਹ ਮਾਪਿਆਂ ਤੋਂ ਬਿਨਾ ਹੈ, ਫ਼ਕੀਰ ਹੈ। ਇਸਨੂੰ ਰੱਖ ਕੇ ਕੀ ਕਰਨਾ? ਇਸ ਤਰ੍ਹਾਂ ਕਹਿ ਕੇ ਮੈਨੂੰ ਸਮੁੰਦਰ ਵਿਚ ਸੁੱਟ ਦਿੱਤਾ। ਉਦੋਂ ਇਕ ਮੱਛ ਨੇ ਮੇਰਾ ਕੰਨ ਤੋੜ ਲਿਆ ਸੀ। ਪਰ ਮੈਂ ਬਚ ਕੇ ਬਾਹਰ ਆ ਗਿਆ ਸੀ। ਗੁਰੂ ਸਾਹਿਬ ਜੀ ਨੇ ਕਨਾਤ ਵਿਚੋਂ ਹੱਥ ਕੱਢ ਕੇ ਆਪਣੀ ਤਲੀ ਉੱਤੇ ਰੱਖਿਆ ਹੋਇਆ ਕੰਨ ਦਿਖਾ ਕੇ ਪੁੱਛਿਆ ਕਿ ਇਹ ਮੁੰਦਰਾਂ ਵਾਲਾ ਕੰਨ ਤੇਰਾ ਤਾਂ ਨਹੀਂ? ਇਹ ਦੇਖ ਕੇ ਜੋਗੀ ਗੁਰੂ ਸਾਹਿਬ ਜੀ ਦੇ ਪੈਰੀਂ ਪੈ ਗਿਆ ਅਤੇ ਆਪਣੇ ਉਮਰ ਤੇ ਸ਼ਕਤੀਆਂ ਦੇ ਕੀਤੇ ਅਭਿਮਾਨ ਦੀ ਮੁਆਫ਼ੀ ਮੰਗ ਕੇ ਗੁਰੂ ਸਾਹਿਬ ਜੀ ਦਾ ਸਿੱਖ ਬਣ ਗਿਆ।

ਇਸ ਪ੍ਰਕਾਰ ਗੁਰੂ ਜੀ ਦੇ ਸਿੱਖ ਸਵਰਗ ਆਦਿ ਦੀ ਇੱਛਾ ਨਹੀਂ ਰੱਖਦੇ।

## ਹੋਨਾ ਹੈ ਸੋ ਹੋਈ ਹੈ; ਮਨਹਿ ਨ ਕੀਜੈ ਆਸ ॥੧॥

ਜੋ ਕੁਝ ਵੀ ਉਸ ਕਰਤਾਰ ਪ੍ਰਮੇਸ਼ਰ ਵੱਲੋਂ (ਹੋਨਾ) ਹੋਣਾ ਹੈ, (ਸੋ) ਉਹ (ਹੋਈ) ਹੋ ਰਿਹਾ ਹੈ ਅਤੇ ਅੱਗੇ ਵੀ ਉਹੋ ਹੀ ਹੋਵੇਗਾ। ਇਸ ਕਰਕੇ (ਮਨਹਿ) ਮਨ ਵਿਚ ਕਿਸੇ ਪ੍ਰਕਾਰ ਦੀ ਕੋਈ ਆਸਾ ਨਾ (ਕੀਜੈ) ਕਰੀਏ।

**ਕਬੀਰ ਜੋ ਮੈ ਚਿਤਵਉ ਨਾ ਕਰੈ ਕਿਆ ਮੇਰੇ ਚਿਤਵੇ ਹੋਇ ॥**
**ਅਪਨਾ ਚਿਤਵਿਆ ਹਰਿ ਕਰੈ ਜੋ ਮੇਰੇ ਚਿਤਿ ਨ ਹੋਇ ॥** (ਅੰਗ : ੧੩੭੬)

## ਰਮਈਆ; ਗੁਨ ਗਾਈਐ ॥

(ਰਮਈਆ) ਜੋ ਰਮਿਆ ਹੋਇਆ ਪ੍ਰਮੇਸ਼ਰ ਹੈ, ਉਸਦੇ ਗੁਣਾਂ ਨੂੰ ਸਦਾ ਗਾਉਂਦੇ ਰਹਿਣਾ ਚਾਹੀਦਾ ਹੈ।

## ਜਾ ਤੇ ਪਾਈਐ; ਪਰਮ ਨਿਧਾਨੁ ॥੧॥ ਰਹਾਉ ॥

(ਜਾ ਤੇ) ਜਿਸ ਕਰਕੇ ਪ੍ਰਮੇਸ਼ਰ ਦੀ ਪ੍ਰਾਪਤੀ ਰੂਪ, ਸ਼ੁੱਭ ਗੁਣਾਂ ਦੀ ਪ੍ਰਾਪਤੀ ਰੂਪ (ਪਰਮ) ਵੱਡਾ (ਨਿਧਾਨੁ) ਖਜ਼ਾਨਾ (ਪਾਈਐ) ਪਾ ਲਈਦਾ ਹੈ। **ਵਾ:** ਸਰੂਪ ਦੇ ਅਨੰਦ ਦਾ ਵੱਡਾ ਖਜਾਨਾ (ਪਾਈਐ) ਪਾਈਦਾ ਹੈ।

## ਕਿਆ ਜਪੁ ਕਿਆ ਤਪੁ ਸੰਜਮੋ; ਕਿਆ ਬਰਤੁ ਕਿਆ ਇਸਨਾਨੁ ॥

ਜੇਕਰ ਕਿਸੇ ਨੇ ਕਿਸੇ ਦੇਵਤੇ ਦੇ ਮੰਤਰ ਦਾ (ਜਪੁ) ਜਾਪ ਵੀ ਕਰ ਲਿਆ ਤਾਂ ਕੀ (ਕਿਆ) ਕੀ ਹੋ ਗਿਆ? ਜੇ ਕਿਸੇ ਨੇ ਧੂਣੀਆਂ ਤਾਅ ਕੇ, ਜਲਧਾਰੇ ਕਰਕੇ ਤਪ ਕਰ ਲਿਆ ਤਾਂ (ਕਿਆ) ਕੀ ਹੋ ਗਿਆ? ਜੇ ਕਿਸੇ ਨੇ ਭੁੱਖੇ ਰਹਿ ਕੇ ੨੪ ਇਕਾਦਸੀਆਂ ਦਾ ਪੁੰਨਿਆਂ ਦਾ (ਬਰਤੁ) ਵਰਤ ਰੱਖ ਲਿਆ ਤਾਂ (ਕਿਆ) ਕੀ ਹੋ ਗਿਆ? ਜੇਕਰ ਕਿਸ ਨੇ ਸੰਜਮ ਕਰਕੇ ਬਗਲੇ ਦੀ ਨਿਆਈਂ ਆਦਿਕਾਂ ਪਾਖੰਡ ਮਾਤਰ ਇੰਦਰੀਆਂ ਵੀ ਰੋਕ ਲਈਆਂ ਤਾਂ (ਕਿਆ) ਕੀ ਹੋ ਗਿਆ? ਜੇ ਕਿਸੇ ਨੇ ਅਠਾਹਠ ਤੀਰਥਾਂ 'ਤੇ ਜਾ ਕੇ ਇਸ਼ਨਾਨ ਵੀ ਕਰ ਲਿਆ ਤਾਂ (ਕਿਆ) ਕੀ ਹੋ ਗਿਆ?

## ਜਬ ਲਗੁ ਜੁਗਤਿ ਨ ਜਾਨੀਐ; ਭਾਉ ਭਗਤਿ ਭਗਵਾਨ ॥੨॥

(ਜਬ ਲਗੁ) ਜਦੋਂ ਤੱਕ (ਭਗਵਾਨ) ਪ੍ਰਮੇਸ਼ਰ ਦੀ (ਭਾਉ) ਪ੍ਰੇਮਾ ਭਗਤੀ ਵਿਚ (ਜੁਗਤਿ) ਜੁੜਨਾ ਨਹੀਂ

(ਜਾਨੀਐ) ਜਾਣਦੇ। ਓਨਾਂ ਚਿਰ ਤੱਕ ਇੰਨ੍ਹਾਂ ਜੀਵਾਂ ਦੇ ਕੀਤੇ ਹੋਏ ਸਾਧਨਾਂ ਦਾ, ਕਰਤੱਬਾਂ ਦਾ ਕੋਈ ਲਾਭ ਨਹੀਂ ਹੈ। ਇਹ ਸਭ ਨਿਸਫਲ ਹੀ ਹਨ।

## ਸੰਪੈ ਦੇਖਿ ਨ ਹਰਖੀਐ; ਬਿਪਤਿ ਦੇਖਿ ਨ ਰੋਇ ॥

ਹੇ ਭਾਈ! ਧਨ, ਹਾਥੀ, ਘੋੜੇ, ਮੱਝਾਂ ਗਾਈਆਂ ਆਦਿਕ ਬਹੁਤੀ (ਸੰਪੈ) ਬਿਭੂਤੀ ਨੂੰ ਦੇਖ ਕੇ (ਹਰਖੀਐ) ਖੁਸ਼ ਨਹੀਂ ਹੋਣਾ ਚਾਹੀਦਾ ਅਤੇ (ਬਿਪਤਿ) ਬਿਪਤਾ ਆਈ ਨੂੰ ਦੇਖ ਕੇ (ਰੋਇ) ਰੋਣਾ ਨਹੀਂ ਚਾਹੀਦਾ।

## ਜਿਉ ਸੰਪੈ ਤਿਉ ਬਿਪਤਿ ਹੈ; ਬਿਧ ਨੇ ਰਚਿਆ ਸੋ ਹੋਇ ॥੩॥

(ਜਿਉ) ਜਿਸ ਪ੍ਰਕਾਰ ਮਾਇਆ ਤੇ (ਸੰਪੈ) ਬਿਭੂਤੀ ਆਉਂਦੀ ਹੈ। (ਤਿਉ) ਤਿਵੇਂ ਹੀ (ਬਿਪਤਿ) ਬਿਪਤਾ ਵੀ ਆਉਂਦੀ ਹੈ। ਜੋ (ਬਿਧ) ਬਿਧਾਤੇ ਨੇ ਪ੍ਰਾਲਬਧ ਅਨੁਸਾਰ ਰਚਿਆ ਹੈ, (ਸੋ) ਉਹ ਜਰੂਰ ਪ੍ਰਾਪਤ (ਹੋਇ) ਹੋਣਾ ਹੈ।

## ਕਹਿ ਕਬੀਰ ਅਬ ਜਾਨਿਆ; ਸੰਤਨ ਰਿਦੈ ਮਝਾਰਿ ॥

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ (ਅਬ) ਇਸ ਵਕਤ ਹੁਣ ਅਸੀਂ ਇਸ ਮਨੁੱਖਾ ਜਨਮ ਵਿਚ ਰਾਮਾਨੰਦ ਜੀ ਆਦਿਕ (ਸੰਤਨ) ਸੰਤਾਂ ਦੁਆਰਾ **ਵਾ:** (ਸੰਤਨ) ਸਤਿਗੁਰਾਂ ਦੁਆਰਾ (ਰਿਦੈ) ਹਿਰਦੇ (ਮਝਾਰਿ) ਵਿਚ ਇਸ ਗੱਲ ਨੂੰ (ਜਾਨਿਆ) ਜਾਣ ਲਿਆ ਹੈ ਕਿ ਉਸ ਪ੍ਰਮੇਸਰ ਨੇ ਸਾਡੇ ਕਰਮਾਂ ਅਨੁਸਾਰ ਜੋ ਫਲ ਰਚਿਆ ਹੈ, ਸਾਨੂੰ ਉਹ ਹੀ ਪ੍ਰਾਪਤ ਹੋਣਾ ਹੈ। ਇਸ ਕਰਕੇ ਸਦਾ ਉਸਦੇ ਭਾਣੇ ਵਿਚ ਹੀ ਖ਼ੁਸ਼ ਰਹਿਣਾ ਚਾਹੀਦਾ ਹੈ।

## ਸੇਵਕ ਸੋ ਸੇਵਾ ਭਲੇ; ਜਿਹ ਘਟ ਬਸੈ ਮੁਰਾਰਿ ॥੪॥੧॥੧੨॥੬੩॥

(ਸੋ) ਉਹ ਸੇਵਕ ਭਲੇ ਹਨ ਅਤੇ ਉਹਨਾਂ ਦੁਆਰਾ ਕੀਤੀ ਸੇਵਾ ਵੀ ਚੰਗੀ ਹੈ। (ਜਿਹ) ਜਿੰਨ੍ਹਾਂ ਦੇ (ਘਟ) ਹਿਰਦੇ ਵਿਚ (ਮੁਰਾਰਿ) ਮੁਰ ਆਦਿਕ ਦੈਂਤਾ ਨੂੰ ਨਾਸ ਕਰਨ ਵਾਲਾ ਮੁਰਾਰੀ ਪ੍ਰਮੇਸ਼ਰ (ਬਸੈ) ਵੱਸਦਾ ਹੈ।

## ਗਉੜੀ ॥

ਭਗਤ ਕਬੀਰ ਜੀ ਦੇ ਪਾਸ ਕੋਈ ਆਦਮੀ ਆਇਆ ਸੀ। ਉਸਦਾ ਸਾਰਾ ਪਰਿਵਾਰ ਹੀ ਕਿਸੇ ਕਾਰਨ ਖਤਮ ਹੋ ਗਿਆ ਸੀ। ਜਿਸ ਕਰਕੇ ਉਹ ਬੁਹਤਾ ਹੀ ਸੋਗ ਕਰਨ ਲੱਗਾ ਕਿ ਮੇਰਾ ਸਾਰਾ ਪਰਿਵਾਰ ਨਾਸ਼ ਹੋ ਗਿਆ ਹੈ। ਤਾਂ ਸੁਣ ਕੇ ਭਗਤ ਕਬੀਰ ਜੀ ਉਸਦੇ ਤਾਈਂ ਪਾਵਨ ਉਪਦੇਸ਼ ਬਖਸ਼ਿਸ਼ ਕਰਦੇ ਹਨ।

## ਰੇ ਮਨ ਤੇਰੋ ਕੋਇ ਨਹੀ; ਖਿੰਚਿ ਲੇਇ ਜਿਨਿ ਭਾਰੁ ॥

(ਰੇ) ਹੇ ਭਾਈ! ਤੂੰ ਮਨ ਵਿਚ ਵਿਚਾਰ ਕਰ ਕਿ ਇਸ ਸੰਸਾਰ ਵਿਚ (ਕੋਇ) ਕੋਈ ਵੀ ਪਦਾਰਥ ਅਤੇ ਸੰਬੰਧੀ (ਤੇਰੋ) ਤੇਰਾ ਨਹੀਂ ਹੈ। ਐਂਵੇਂ ਵਿਅਰਥ ਹੀ ਆਪਣੇ ਸਕੇ ਸੰਬੰਧੀਆਂ, ਪਰਿਵਾਰ ਦੇ ਪਾਲਣ ਪੋਸ਼ਣ ਦਾ ਭਾਰ (ਜਿਨਿ) ਮਤਾਂ ਆਪਣੇ ਸਿਰ (ਖਿੰਚਿ) ਖਿੱਚ (ਲੇਇ) ਲਵੇਂ। ਭਾਵ ਅਜਿਹਾ ਖਿਆਲ ਨਾ ਕਰੀ ਕਿ ਮੈਂ ਸਾਰੇ ਪਰਿਵਾਰ ਨੂੰ ਮੈਂ ਪਾਲਦਾ ਹਾਂ।

**ਜਨਨਿ ਪਿਤਾ ਲੋਕ ਸੁਤ ਬਨਿਤਾ ਕੋਇ ਨ ਕਿਸ ਕੀ ਧਰਿਆ ॥**
**ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰੁ ਕਾਹੇ ਮਨ ਭਉ ਕਰਿਆ ॥** *(ਰਹਿਰਾਸ ਸਾਹਿਬ)*

ਉਹ ਪ੍ਰਮੇਸ਼ਰ ਸਾਰਿਆਂ ਨੂੰ ਭਿੰਨ ਭਿੰਨ ਰੋਜ਼ੀ ਪਹੁੰਚਾਉਂਦਾ ਹੈ। ਮਾਂ ਪਿਉ, ਇਸਤਰੀ, ਸੰਬੰਧੀ ਆਦਿਕ ਕੋਈ ਕਿਸੇ ਦੀ ਰੋਜੀ ਦਾ ਆਸਰਾ ਨਹੀਂ ਹੈ।

## ਬਿਰਖ ਬਸੇਰੋ ਪੰਖਿ ਕੋ; ਤੈਸੋ ਇਹੁ ਸੰਸਾਰੁ ॥੧॥

ਜਿਸ ਤਰ੍ਹਾਂ ਰਾਤ ਦੇ ਸਮੇਂ (ਪੰਖਿ) ਪੰਛੀਆਂ (ਕੋ) ਦਾ (ਬਿਰਖ) ਰੁੱਖ ਦੇ ਉੱਪਰ (ਬਸੇਰੋ) ਵਾਸਾ ਹੁੰਦਾ ਹੈ, (ਤੈਸੋ) ਉਸੇ ਤਰ੍ਹਾਂ ਦਾ ਇਹ ਸੰਸਾਰ ਹੈ। ਇਹ ਸੰਸਾਰ ਬ੍ਰਿਛ ਹੈ। ਉਮਰਾ ਰੂਪ ਰਾਤ ਹੈ। ਜੀਵਾਂ ਰੂਪ ਪੰਛੀ ਹਨ, ਜੋ ਪ੍ਰਾਲਬਧ ਕਰਕੇ ਇਸ ਸੰਸਾਰ ਬ੍ਰਿਛ 'ਤੇ ਇਕੱਠੇ ਹੋਏ ਹਨ। ਯਥਾ :

**ਬਿਰਖੈ ਹੇਠਿ ਸਭਿ ਜੰਤ ਇਕਠੇ ॥ ਇਕਿ ਤਤੇ ਇਕਿ ਬੋਲਨਿ ਮਿਠੇ ॥**

**ਅਸਤੁ ਉਦੋਤੁ ਭਇਆ ਉਠਿ ਚਲੇ ਜਿਉ ਜਿਉ ਅਉਧ ਵਿਹਾਣੀਆ ॥** *(ਅੰਗ : ੧੦੧੯)*

ਇਥੇ ਜੀਵਾਂ ਰੂਪ ਪੰਛੀ ਉਮਰਾਂ ਰੂਪ ਰਾਤ ਬਤੀਤ ਹੁੰਦਿਆਂ ਅਤੇ ਕਾਲ ਰੂਪ ਦਿਨ ਚੜ੍ਹਦਿਆਂ ਸਾਰ ਸਭ ਆਪਣੇ ਆਪਣੇ ਕਰਮਾਂ ਅਨੁਸਾਰ ਸਵਰਗ, ਨਰਕ, ਮਾਤਲੋਕ, ਆਦਿਕਾਂ ਰੂਪ ਵੱਖ-ਵੱਖ ਦਿਸ਼ਾਵਾਂ ਵਿੱਚ ਚਲੇ ਜਾਂਦੇ ਹਨ।

## ਰਾਮ ਰਸੁ; ਪੀਆ ਰੇ ॥

ਇਸ ਕਰਕੇ (ਰੇ) ਹੇ ਭਾਈ ! ਅਸੀਂ ਤਾਂ (ਰਾਮ) ਪ੍ਰਮੇਸ਼ਰ ਦੇ ਨਾਮ ਰੂਪ ਰਸ ਨੂੰ (ਪੀਆ) ਪੀਣਾ ਕੀਤਾ ਹੈ। ਤੂੰ ਵੀ ਉਸ ਦੇ ਨਾਮ ਰਸ ਨੂੰ ਪੀਣਾ ਕਰ।

## ਜਿਹ ਰਸ; ਬਿਸਰਿ ਗਏ ਰਸ ਅਉਰ ॥੧॥ ਰਹਾਉ ॥

(ਜਿਹ) ਜਿਸ ਨਾਮ ਰਸ ਨੂੰ ਪੀਣ ਕਰਕੇ ਸਾਨੂੰ (ਅਉਰ) ਹੋਰ ਸਾਰੇ ਰਸ ਸ਼ਬਦ, ਸਪਰਸ਼, ਆਦਿਕ ਵਿਸ਼ੇ ਰਸ (ਬਿਸਰਿ) ਭੁੱਲ ਗਏ ਹਨ।

**ਅਥਵਾ :** (ਅਉਰ) ਹੋਰ (ਜਿਹ) ਜਿਹੜੇ ਰਸ (ਅਉਰ) ਹੋਰ ਹੀ ਭਾਵ ਜੰਮਣ ਮਰਨ ਰੂਪ ਫਲ ਦੇ ਦੇਣ ਵਾਲੇ ਸਨ, ਉਹ ਸਾਰੇ ਰਸ ਸਾਨੂੰ ਵਿਸਰ ਗਏ ਹਨ।

## ਅਉਰ ਮੁਏ ਕਿਆ ਰੋਈਐ; ਜਉ ਆਪਾ ਥਿਰੁ ਨ ਰਹਾਇ ॥

ਹੇ ਭਾਈ ! (ਅਉਰ) ਹੋਰ ਕਿਸੇ ਦੇ (ਮੁਏ) ਮਰੇ ਤੋਂ (ਕਿਆ) ਕੀ (ਰੋਈਐ) ਰੋਣਾ ਹੈ? ਕੀ ਵਿਰਲਾਪ ਕਰਨਾ ਹੈ? (ਜਉ) ਜਦੋਂ ਆਪਾਂ ਵੀ ਇਸ ਸੰਸਾਰ ਵਿਚ ਸਰੀਰ ਕਰਕੇ (ਥਿਰੁ) ਇਸਥਿਤ ਨਹੀਂ (ਰਹਾਇ) ਰਹਿਣਾ ਹੈ। ਇਸ ਦੁਨੀਆਂ ਤੋਂ ਕੂਚ ਕਰ ਜਾਣਾ ਹੈ।

## ਜੋ ਉਪਜੈ, ਸੋ ਬਿਨਸਿ ਹੈ; ਦੁਖੁ ਕਰਿ ਰੋਵੈ ਬਲਾਇ ॥੨॥

ਹੇ ਭਾਈ ! ਜੋ ਕੁਝ ਵੀ (ਉਪਜੈ) ਪੈਦਾ ਹੋਇਆ ਹੈ (ਸੋ) ਉਹ ਸਭ (ਬਿਨਸਿ) ਨਾਸ਼ ਹੋ ਜਾਣ ਵਾਲਾ ਹੈ
**ਵਾ:** ਜੋ ਸਰੀਰ (ਉਪਜੈ) ਪੈਦਾ ਹੋਇਆ ਹੈ (ਸੋ) ਉਹ ਵੀ ਅੰਤ ਨੂੰ (ਬਿਨਸਿ) ਨਾਸ਼ ਹੋ ਜਾਵੇਗਾ।

**ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲ ॥** *(ਅੰਗ : ੧੪੨੯)*

**ਜੋ ਜਨਮੈ ਸੋ ਜਾਨਹੁ ਮੂਆ ॥** *(ਅੰਗ : ੩੭੫)*

ਜਿੰਨ੍ਹਾਂ ਨੂੰ ਅਵਿਦਿਆ ਰੂਪ (ਬਲਾਇ) ਬਲਾ ਚਿੰਬੜੀ ਹੋਈ ਹੈ। ਉਹ ਇਸਦਾ ਦੁੱਖ (ਕਰਿ) ਕਰਕੇ (ਰੋਵੈ) ਰੋਂਦੇ ਹਨ।
**ਵਾ:** ਅਸੀਂ ਨਾਮ ਜਪ ਕੇ ਅਵਿੱਦਿਆ, ਅਗਿਆਨਤਾ ਤੋਂ ਰਹਿਤ ਹੋ ਗਏ ਹਾਂ। ਇਸ ਕਰਕੇ ਸਾਡੀ ਅਵਿੱਦਿਆ ਰੂਪ ਬਲਾ ਰੋਵੇ, ਅਸੀਂ ਕਿਉਂ ਰੋਈਏ? ਭਾਵ ਸਾਨੂੰ ਅਵਿੱਦਿਆ ਦੇ ਦੁੱਖ ਕਰਕੇ ਰੋਣਾ ਨਹੀਂ ਪਵੇਗਾ।

## ਜਹ ਕੀ ਉਪਜੀ, ਤਹ ਰਚੀ; ਪੀਵਤ ਮਰਦਨ ਲਾਗ ॥

ਇਹ ਸ੍ਰਿਸ਼ਟੀ ਦਾ ਸੁਭਾਅ ਹੈ ਕਿ (ਜਹ) ਜਿਸ ਜੂਨ ਵਿਚੋਂ ਇਹ ਸ੍ਰਿਸਟੀ (ਉਪਜੀ) ਪੈਦਾ ਹੋਈ ਹੈ, (ਤਹ) ਉਸੇ

ਜੂਨ ਦੇ ਭੋਗਣ ਵਿਚ ਹੀ ਰਚੀ ਹੋਈ ਹੈ। ਜਿਵੇਂ ਬਾਲਕ ਅਵਸਥਾਂ ਵਿੱਚ ਜਿੰਨ੍ਹਾਂ ਅਸਥਨਾਂ ਵਿਚੋਂ ਦੁੱਧ (ਪੀਵਤ) ਪੀਂਦਾ ਸੀ, ਅਤੇ ਜੁਆਨੀ ਅਵਸਥਾ ਵਿਚ ਵਿਸ਼ੇ ਅਧੀਨ ਹੋ ਕੇ ਉਹਨਾਂ ਅਸਥਨਾਂ ਨੂੰ ਹੀ (ਮਰਦਨ) ਮਲਣ ਵਿਚ (ਲਾਗ) ਲੱਗ ਗਿਆ। ਇਉਂ ਇਸਦਾ ਜੀਵਨ ਵਿਗੜ ਗਿਆ ਹੈ।

**ਅਥਵਾ :** (ਪਹਿਲਾ ਅਰਥ ਮੁੱਖ ਸੀ, ਹੁਣ ਗੌਣ ਅਰਥ ਕਰਦੇ ਹਨ) ਕਾਮਾਦਿਕ ਵਿਕਾਰਾਂ ਨੂੰ (ਮਰਦਨ) ਮਲਣ ਵਾਲੇ ਸੂਰਮੇ ਜੋ ਸੰਤ ਮਹਾਤਮਾ ਹਨ। ਉਹਨਾਂ ਦੇ ਨਾਲ ਮਿਲ ਕਰਕੇ ਜਿਹੜੇ ਪੁਰਖ ਪ੍ਰਮੇਸ਼ਰ ਦੇ ਨਾਮ ਰਸ ਨੂੰ (ਪੀਵਤ) ਪੀਂਦੇ ਹਨ, ਉਹਨਾਂ ਦੀ ਜੀਵ ਕਲਾ (ਜਹ) ਜਿਸ ਪ੍ਰਮੇਸ਼ਰ ਦੇ ਸਰੂਪ ਦੇ ਅਗਿਆਨ ਕਰਕੇ (ਉਪਜੀ) ਉਤਪੰਨ ਹੋਈ ਸੀਪ੍ਰਮੇਸ਼ਰ ਦੇ ਗਿਆਨ ਕਰਕੇ (ਤਹ) ਉਸ ਗਿਆਨ ਸਰੂਪ ਵਿਚ ਹੀ (ਰਚੀ) ਰਚ ਗਈ, ਅਭੇਦ ਹੋ ਗਈ।

## ਕਹਿ ਕਬੀਰ ਚਿਤਿ ਚੇਤਿਆ; ਰਾਮ ਸਿਮਰਿ ਬੈਰਾਗ ॥੩॥੨॥੧੩॥੬੪॥

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! (ਚਿਤਿ) ਚਿਤ ਵਿੱਚ ਉਸ ਪ੍ਰਮੇਸਰ ਨੂੰ (ਚੇਤਿਆ) ਯਾਦ ਕਰਿਆ ਕਰ ਅਤੇ ਸੰਸਾਰ ਵੱਲੋਂ ਬੈਰਾਗ ਧਾਰ ਕੇ (ਰਾਮ) ਰਮੇ ਹੋਏ ਪ੍ਰਮੇਸ਼ਰ ਦਾ ਸਿਮਰਨ ਭਜਨ ਕਰਿਆ ਕਰ। ਕਿਉਂ ਐਂਵੇਂ ਵਿਅਰਥ ਹੀ ਸੰਸਾਰ ਦੇ ਮੋਹ ਵਿੱਚ ਫਸਿਆ ਹੋਇਆ ਹੈ।

## ਰਾਗੁ ਗਉੜੀ ॥

ਜਿਸ ਪ੍ਰਕਾਰ ਭਾਈ ਨੰਦ ਲਾਲ ਜੀ ਨੇ ਪ੍ਰੇਮੀਆਂ ਦੀਆਂ ਨਿਸ਼ਾਨੀਆਂ ਦੱਸੀਆਂ ਹਨ ਕਿ "ਆਸ਼ਕਾਰਾ ਨਵ ਨਿਸਾਨੀ ਐ ਪਿਸਰ। ਆਹ ਸ਼ਰਦੋ, ਰੰਗ ਜ਼ਰਦੋ, ਚਸ਼ਮ ਤਰ।" ਤਿਸੀ ਪ੍ਰਕਾਰ ਹੀ ਭਗਤ ਕਬੀਰ ਸਾਹਿਬ ਜੀ ਪਤੀ ਦੀ ਚਾਹਵਾਨ ਇਸਤਰੀ ਦੇ ਦ੍ਰਿਸ਼ਟਾਂਤ ਦੁਆਰਾ ਜਗਿਆਸੂਆਂ ਦੀ ਹਾਲਤ ਦਸਦੇ ਹੋਏ ਪਾਵਨ ਸ਼ਬਦ ਉਚਾਰਨ ਕਰ ਰਹੇ ਹਨ।

## ਪੰਥੁ ਨਿਹਾਰੈ ਕਾਮਨੀ; ਲੋਚਨ ਭਰੀ, ਲੇ ਉਸਾਸਾ ॥

ਜਿਵੇਂ (ਕਾਮਨੀ) ਪਤੀ ਦੀ ਚਾਹਵਾਨ ਇਸਤਰੀ ਪਤੀ ਦੇ ਆਉਣ ਦਾ (ਪੰਥੁ) ਰਸਤਾ (ਨਿਹਾਰੈ) ਤੱਕਦੀ ਰਹਿੰਦੀ ਹੈ। ਜਦੋਂ ਬਹੁਤਾ ਸਮਾਂ ਗੁਜਰ ਜਾਵੇ ਪਰ ਉਸ ਦਾ ਪਤੀ ਨਾ ਆਵੇ, ਤਾਂ ਫਿਰ ਉਹ (ਲੋਚਨ) ਅੱਖਾਂ ਵਿੱਚ ਜਲ (ਭਰੀ) ਭਰ ਲੈਂਦੀ ਹੈ ਅਤੇ ਲੰਮੇ-ਲੰਮੇ (ਉਸਾਸਾ) ਹੌਕੇ, ਸਾਹ (ਲੇ) ਲੈਂਦੀ ਹੈ। ਇਸੇ ਪ੍ਰਕਾਰ ਪਤੀ ਪ੍ਰਮੇਸ਼ਰ ਦੀ ਪ੍ਰਾਪਤੀ ਦਾ ਜੋ ਭਗਤੀ ਸਹਿਤ ਗਿਆਨ ਵਾਲਾ (ਪੰਥੁ) ਰਸਤਾ ਹੈ। ਜਗਿਆਸੂ ਰੂਪ ਇਸਤਰੀ ਉਸ ਰਸਤੇ ਨੂੰ ਵੇਖਦੀ ਰਹਿੰਦੀ ਹੈ ਕਿ ਉਸ ਨੂੰ ਉਹ ਰਸਤਾ ਕਿਵੇਂ ਪ੍ਰਾਪਤ ਹੋਵੇ। ਜਦੋਂ ਉਸਨੂੰ ਉਹ ਰਸਤਾ ਪ੍ਰਾਪਤ ਨਹੀਂ ਹੁੰਦਾ ਤਾਂ ਉਹ ਆਪਣੇ ਮਨ ਬੁੱਧੀ ਰੂਪ ਨੇਤਰ ਪ੍ਰੇਮ ਰੂਪ ਜਲ ਨਾਲ ਭਰ ਲੈਂਦੀ ਹੈ ਅਤੇ ਪਤੀ ਪ੍ਰਮੇਸ਼ਰ ਦੇ ਵਿਛੋੜੇ ਕਰਕੇ ਲੰਮੇ-ਲੰਮੇ (ਉਸਾਸਾ) ਹੌਕੇ, ਸਾਹ ਲੈਂਦੀ ਹੈ।

## ਅੰਗ : ੩੩੮

## ਉਰ ਨ ਭੀਜੈ, ਪਗੁ ਨਾ ਖਿਸੈ; ਹਰਿ ਦਰਸਨ ਕੀ ਆਸਾ ॥੧॥

ਜਿਸ ਇਸਤਰੀ ਦਾ (ਉਰ) ਹਿਰਦਾ ਹੋਰਨਾਂ ਦੇ ਪਤੀਆਂ ਵੱਲ ਵੇਖ ਕੇ (ਭੀਜੈ) ਭਿੱਜਦਾ ਨਹੀਂ, ਮੰਨਦਾ ਨਹੀਂ ਅਤੇ ਜਿਸਦਾ ਮਨ ਰੂਪ (ਪਗੁ) ਪੈਰ ਆਪਣੇ ਪਤੀਬਰਤਾ ਧਰਮ ਵੱਲੋਂ ਸਤ ਵਲੋਂ, (ਖਿਸੈ) ਖਿਸਕਦਾ ਨਹੀਂ। ਉਸ ਨੂੰ ਹਰ ਵਕਤ ਆਪਣੇ ਪਤੀ (ਹਰਿ) ਹਰੀ ਪ੍ਰਮੇਸ਼ਰ ਦੇ ਦਰਸ਼ਨਾਂ ਦੀ ਆਸਾ ਲੱਗੀ ਰਹਿੰਦੀ ਹੈ। ਇਸੇ ਪ੍ਰਕਾਰ ਜਿਸ ਜਗਿਆਸੂ ਰੂਪ ਇਸਤਰੀ ਦਾ ਹਿਰਦਾ ਕਿਸੇ ਦੇਵੀ ਦੇਵਤਿਆਂ ਦੀ ਉਪਾਸ਼ਨਾ ਵਿੱਚ ਨਹੀਂ

ਭਿੱਜਦਾ **ਵਾ:** ਹੋਰ ਕਿਸੇ ਰਿੱਧੀਆਂ ਸਿੱਧੀਆਂ 'ਤੇ ਰਿਦਾ ਨਹੀਂ ਪਸੀਜਦਾ ਤੇ ਮਨ ਰੂਪ ਪੈਰ ਪਤੀ ਪ੍ਰਮੇਸਰ ਦੀ ਭਗਤੀ ਵੱਲੋਂ ਨਹੀਂ ਖਿਸਕਦਾ। **ਵਾ:** ਵਿਕਾਰਾਂ ਵੱਲ ਨਹੀਂ ਖਿੱਸਕਦਾ। ਉਸ ਨੂੰ ਕੇਵਲ ਹਰੀ ਅਕਾਲ ਪੁਰਖ ਦੇ ਦਰਸ਼ਨਾਂ ਦੀ ਆਸਾ ਲੱਗੀ ਰਹਿੰਦੀ ਹੈ।

## ਉਡਹੁ ਨ; ਕਾਗਾ ਕਾਰੇ ॥

## ਬੇਗਿ ਮਿਲੀਜੈ; ਅਪੁਨੇ ਰਾਮ ਪਿਆਰੇ ॥੧॥ ਰਹਾਉ ॥ *(ਦੂਸਰਾ ਪਾਠ 'ਉਡ ਹੁਨ' ਹੈ)*

ਜਿਸ ਪ੍ਰਕਾਰ ਇਸਤਰੀ ਪਤੀ ਦਾ ਰਾਹ ਤੱਕਦੀ ਹੋਈ ਬਨੇਰੇ 'ਤੇ ਬੈਠੇ ਕਾਂਵਾਂ ਨੂੰ ਕਹਿੰਦੀ ਹੈ ਕਿ ਹੇ (ਕਾਰੇ) ਕਾਲੇ (ਕਾਗਾ) ਕਾਵੋਂ। ਤੁਸੀਂ ਸਾਡੇ ਬਨੇਰੇ ਤੋਂ ਉੱਡਦੇ ਕਿਉਂ ਨਹੀਂ ਹੋ। ਉੱਡ ਕੇ ਛੇਤੀ ਜਾਵੋ ਜਿਸ ਕਰਕੇ ਮੈਂ ਆਪਣੇ ਪਿਆਰੇ ਪਤੀ ਨੂੰ (ਬੇਗਿ) ਸੀਘਰ ਹੀ ਛੇਤੀ ਹੀ (ਮਿਲੀਜੈ) ਮਿਲ ਪਵਾਂ।

ਇਸੇ ਪ੍ਰਕਾਰ ਜਗਿਆਸੂ ਰੂਪ ਇਸਤਰੀ ਕਹਿੰਦੀ ਹੈ ਕਿ ਹੇ ਕਾਮ, ਕ੍ਰੋਧ, ਰੂਪ ਕਾਲੇ ਕਾਂਵੋ। ਤੁਸੀਂ ਸਾਡੇ ਹਿਰਦੇ ਰੂਪ ਬਨੇਰੇ ਤੋਂ ਉੱਡਦੇ ਕਿਉਂ ਨਹੀਂ ਹੋ। ਭਾਵ ਉੱਡ ਜਾਵੋ ਤਾਂ ਜੋ ਮੈਂ ਆਪਣੇ (ਰਾਮ ਪਿਆਰੇ) ਪਿਆਰੇ ਪਤੀ ਪ੍ਰਮੇਸ਼ਰ ਨੂੰ (ਬੇਗਿ) ਛੇਤੀ ਹੀ (ਮਿਲੀਜੈ) ਮਿਲ ਪਵਾਂ।

**ਅਥਵਾ :** ਹੇ (ਕਾਰੇ) ਕਾਲੇ ਕੇਸਾਂ ਰੂਪ ਕਾਂਵੋ। ਤੁਸੀਂ ਅਜੇ (ਉਡਹੁ ਨ) ਉੱਡੋ ਨਾ, ਭਾਵ ਅਜੇ ਧੌਲੇ ਨਾ ਹੋਇਓ। ਤਾਂ ਕਿ ਮੈਂ ਜੁਆਨੀ ਵਿਚ ਹੀ ਆਪਣੇ ਪਿਆਰੇ ਪਤੀ ਪ੍ਰਮੇਸਰ ਨੂੰ ਛੇਤੀ ਨਾਲ ਮਿਲ ਸਕਾਂ। ਕਿਉਂਕਿ ਫਿਰ ਬੁਢੇਪੇ ਕਰਕੇ ਛੇਤੀ ਮਿਲਿਆ ਨਹੀਂ ਜਾਂਦਾ।

**ਅਥਵਾ :** ਹੇ (ਕਾਗਾ ਕਾਰੇ) ਕਾਮ ਕ੍ਰੋਧ ਰੂਪ ਕਾਲੇ ਕਾਂਵੋਂ **ਵਾ:** ਪਾਪਾਂ ਰੂਪ ਕਾਲੇ ਕਾਂਵੋਂ ! (ਹੁਨ) ਹੁਣ ਤੁਸੀਂ ਮੇਰੇ ਹਿਰਦੇ ਰੂਪ ਬਨੇਰੇ ਤੋਂ ਉੱਡ ਜਾਵੋ ਤਾਂ ਜੋ ਮੈਂ (ਬੇਗਿ) ਕਾਹਲੀ ਨਾਲ ਆਪਣੇ ਪਿਆਰੇ ਪ੍ਰਮੇਸ਼ਰ ਨਾਲ ਮਿਲ ਸਕਾਂ।

**ਨੋਟ :** ਪਾਠ 'ਉਡਹੁ ਨ ਕਾਗਾ ਕਾਰੇ' ਹੀ ਸ਼ੁੱਧ ਹੈ।

## ਕਹਿ ਕਬੀਰ ਜੀਵਨ ਪਦ ਕਾਰਨਿ; ਹਰਿ ਕੀ ਭਗਤਿ ਕਰੀਜੈ ॥

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! ਆਪਾਂ ਨੂੰ ਜੀਵਨ ਮੁਕਤੀ ਰੂਪ (ਪਦ) ਪਦਵੀ ਦੀ ਪ੍ਰਾਪਤੀ (ਕਾਰਨਿ) ਵਾਸਤੇ ਹਰੀ ਅਕਾਲ ਪੁਰਖ ਦੀ ਭਗਤੀ (ਕਰੀਜੈ) ਕਰਨੀ ਚਾਹੀਦੀ ਹੈ।

## ਏਕੁ ਆਧਾਰੁ ਨਾਮੁ ਨਾਰਾਇਨ; ਰਸਨਾ ਰਾਮੁ ਰਵੀਜੈ ॥੨॥੧॥੧੪॥੬੫॥

ਹੇ ਪਿਆਰਿਓ ! ਸਾਨੂੰ ਤਾਂ ਇਕ (ਨਾਰਾਇਨ) ਪ੍ਰਮੇਸਰ ਦੇ ਨਾਮ ਦਾ ਹੀ (ਆਧਾਰੁ) ਆਸਰਾ ਹੈ। ਜੇਕਰ ਤੁਸੀਂ ਵੀ ਉਸਨੂੰ ਮਿਲਣਾ ਚਾਹੁੰਦੇ ਹੋ ਤਾਂ ਉਸ ਪ੍ਰਮੇਸਰ ਦਾ ਨਾਮ ਜਪੋ। ਜੇਕਰ ਹਿਰਦੇ ਨਾਲ ਨਹੀਂ ਜਪਿਆ ਜਾਂਦਾ ਤਾਂ ਰਸਨਾ ਨਾਲ ਹੀ (ਰਾਮੁ) ਪ੍ਰਮੇਸਰ ਦੇ ਨਾਮ ਨੂੰ (ਰਵੀਜੈ) ਉਚਾਰਿਆ ਕਰੋ। ਜੇਕਰ ਇਸ ਪ੍ਰਕਾਰ ਮਹਾਰਾਜ ਸਾਹਿਬ ਜੀ ਦੀ ਭਗਤੀ ਕਰੋਗੇ ਤਾਂ ਤੁਹਾਨੂੰ ਵੀ ਅਕਾਲ ਪੁਰਖ ਵਾਹਿਗੁਰੂ ਜੀ ਦੀ ਪ੍ਰਾਪਤੀ ਹੋ ਜਾਵੇਗੀ।

## ਰਾਗੁ ਗਉੜੀ ੧੧ ॥

*('ਗਉੜੀ ਗਿਆਰਵੀਂ' ਉਚਾਰਨ ਕਰੋ)*

ਭਗਤ ਕਬੀਰ ਸਾਹਿਬ ਜੀ ਦੇ ਪਾਸ ਕ੍ਰਿਸ਼ਨ ਭਗਵਾਨ ਜੀ ਦਾ ਇਕ ਉਪਾਸ਼ਕ ਆਇਆ ਤੇ ਆ ਕੇ ਕਹਿੰਦਾ ਕਿ ਮੈਨੂੰ ਤਾਂ ਕ੍ਰਿਸ਼ਨ ਦੀ ਉਪਾਸ਼ਨਾ ਚੰਗੀ ਲੱਗਦੀ ਹੈ। ਮੈਨੂੰ ਕ੍ਰਿਸ਼ਨ ਭਗਵਾਨ ਦਾ ਕੋਈ ਕੌਤਕ ਸੁਣਾਓ ਅਤੇ ਕ੍ਰਿਸ਼ਨ ਜੀ ਦੀ ਉਪਾਸ਼ਨਾ ਕਰਨ ਦਾ ਕੋਈ ਢੰਗ ਦੱਸੋ। ਤਾਂ ਸੁਣ ਕੇ ਭਗਤ ਕਬੀਰ ਜੀ ਕਹਿਣ ਲੱਗੇ

ਕਿ ਅਸੀਂ ਤਾਂ ਕੇਵਲ ਪ੍ਰਮੇਸਰ ਦੇ ਹੀ ਉਪਾਸ਼ਕ ਹਾਂ।

**ਕਿਤੇ ਕ੍ਰਿਸਨ ਸੇ ਕੀਟ ਕੋਟੈ ਉਪਾਏ ॥**

**ਉਸਾਰੇ ਗੜ੍ਹੇ ਫੇਰਿ ਮੇਟੇ ਬਨਾਏ ॥**

**ਅਗਾਧੇ ਅਭੈ ਆਦਿ ਅਦ੍ਵੈ ਅਬਿਨਾਸੀ ॥**

**ਪਰੇਅੰ ਪਰਾ ਪਰਮ ਪੂਰਨ ਪ੍ਰਕਾਸੀ ॥** (ਅਕਾਲ ਉਸਤਤ)

ਫਿਰ ਭਗਤ ਕਬੀਰ ਜੀ ਨੇ ਉਸ ਦੀ ਬਹੁਤੀ ਇੱਛਾ ਵਧੀ ਜਾਣਕੇ ਰੂਪਕ ਅਲੰਕਾਰ ਦੁਆਰਾ ਸਰਗੁਨ ਉਪਾਸ਼ਨਾ ਅਤੇ ਅੰਤ੍ਰੀਵ ਉਪਾਸ਼ਨਾ ਬਾਰੇ ਕਥਨ ਕਰਦੇ ਹੋਏ ਇਹ ਪਾਵਨ ਸ਼ਬਦ ਉਚਾਰਨ ਕੀਤਾ।

ਨੋਟ : ਪਹਿਲੇ ਅਰਥ ਵਿਚ ਸਰਗੁਨ ਦੀ ਉਪਾਸ਼ਨਾ ਬਾਰੇ ਕਥਨ ਕਰਦੇ ਹਨ।

## ਆਸ ਪਾਸ ਘਨ ਤੁਰਸੀ ਕਾ ਬਿਰਵਾ; ਮਾਝ ਬਨਾਰਸਿ ਗਾਊਂ ਰੇ ॥

(ਦੂਸਰਾ ਪਾਠ 'ਬਨਾ ਰਸਿ')

(ਰੇ) ਹੇ ਭਾਈ! ਜਿਸ ਬਿੰਦ੍ਰਾਬਨ ਦੇ (ਆਸ ਪਾਸ) ਆਸੇ ਪਾਸੇ (ਘਨ) ਬਹੁਤ ਸਾਰੇ ਤੁਲਸੀ ਦੇ (ਬਿਰਵਾ) ਬੂਟੇ ਹਨ। ਉਸ ਦੇ (ਮਾਝ) ਵਿਚ (ਬਨਾਰਸਿ) ਬਰਸਾਣਾ (ਗਾਊਂ) ਪਿੰਡ ਹੈ। ਜਿਸ ਪਿੰਡ ਦੀ ਇਕ ਰਾਧਕਾ ਗੁਆਲੀ ਸੀ। ਜਿਸ ਨੇ ਸ੍ਰੀ ਕ੍ਰਿਸ਼ਨ ਜੀ ਦੀ ਉਪਾਸ਼ਨਾ ਕੀਤੀ ਸੀ।

## ਉਆ ਕਾ ਸਰੂਪੁ ਦੇਖਿ, ਮੋਹੀ ਗੁਆਰਨਿ;

## ਮੋਕਉ ਛੋਡਿ ਨ ਆਉ ਨ ਜਾਹੂ ਰੇ ॥੧॥

ਉਹ (ਗੁਆਰਨਿ) ਗੁਆਲੀ ਰਾਧਕਾ (ਉਆ) ਉਸ ਕ੍ਰਿਸ਼ਨ ਭਗਵਾਨ (ਕਾ) ਦਾ ਸਰੂਪ (ਦੇਖਿ) ਦੇਖ ਕੇ (ਮੋਹੀ) ਮੋਹਤ ਹੋ ਗਈ ਸੀ। ਉਸ ਨੂੰ ਕ੍ਰਿਸ਼ਨ ਜੀ ਦਾ ਐਸਾ ਪ੍ਰੇਮ ਲੱਗਾ ਕਿ ਕਹਿੰਦੀ (ਰੇ) ਹੇ ਕ੍ਰਿਸ਼ਨ ਭਗਵਾਨ ਜੀ! (ਮੋਕਉ) ਮੈਨੂੰ (ਛੋਡਿ) ਛੱਡ ਕੇ ਕਿਸੇ ਪਾਸੇ ਨਾ ਤਾਂ (ਆਉ) ਆਉਣਾ ਕਰੋ ਤੇ ਨਾ ਹੀ (ਜਾਹੂ) ਜਾਣਾ ਕਰੋ। ਹਰ ਵਕਤ ਮੇਰੇ ਪਾਸ ਹੀ ਰਹਿਣਾ ਕਰੋ।

## ਤੋਹਿ ਚਰਨ; ਮਨੁ ਲਾਗੋ ਸਾਰਿੰਗਧਰ ॥

ਹੇ ਗੈਂਡੇ ਦੇ ਸਿੰਗ ਦੇ ਬਣੇ (ਸਾਰਿੰਗਧਰ) ਸਾਰਿੰਗ ਨਾਮੀ ਧਨੁੱਖ ਦੇ ਤਾਈਂ ਧਾਰਨ ਵਾਲੇ ਵਿਸਨੂੰ ਦੇ ਅਵਤਾਰ ਕ੍ਰਿਸ਼ਨ ਜੀ! (ਤੋਹਿ) ਤੇਰੇ ਚਰਨਾਂ ਨਾਲ ਮੇਰਾ ਮਨ (ਲਾਗੋ) ਲੱਗਾ ਹੋਇਆ ਹੈ।

## ਸੋ ਮਿਲੈ; ਜੋ ਬਡਭਾਗੋ ॥੧॥ ਰਹਾਉ ॥

(ਜੋ) ਜਿਹੜਾ (ਬਡ+ਭਾਗੋ) ਵੱਡੇ ਭਾਗਾਂ ਵਾਲਾ ਹੈ। (ਸੋ) ਉਹ ਹੀ ਤੇਰੇ ਨਾਲ (ਮਿਲੈ) ਮਿਲ ਸਕਦਾ ਹੈ।

## ਬਿੰਦ੍ਰਾਬਨ, ਮਨ ਹਰਨ ਮਨੋਹਰ; ਕ੍ਰਿਸਨ ਚਰਾਵਤ ਗਾਊ ਰੇ ॥

(ਰੇ) ਹੇ (ਮਨ ਹਰਨ) ਮਨ ਨੂੰ ਹਰਨ ਵਾਲੇ (ਮਨੋਹਰ) ਸੁੰਦਰ ਰੂਪ ਵਾਲੇ ਕ੍ਰਿਸ਼ਨ ਜੀ! ਤੁਸੀਂ (*ਬਿੰਦ੍ਰਾਬਨ) ਵ੍ਰਿੰਦਾਵਨ ਜੰਗਲ ਵਿਚ (ਗਾਊ) ਗਊਆਂ (ਚਰਾਵਤ) ਚੁਰਾਉਂਦੇ ਸੀ।

---

* **ਬਿੰਦ੍ਰਾਬਨ:** ਮਥੁਰਾ ਨਦੀ ਦੇ ਨੇੜੇ ਜਮੁਨਾ ਨਦੀ ਦੇ ਕੰਢੇ ਉੱਤੇ ਇਸ ਨਾਮ ਦਾ ਜੰਗਲ ਹੈ।

**ਜਾ ਕਾ ਠਾਕੁਰੁ ਤੁਹੀ ਸਾਰਿੰਗਧਰ;**
**ਮੋਹਿ ਕਬੀਰਾ ਨਾਊ ਰੇ ॥੨॥੨॥੧੫॥੬੬॥**

ਭਗਤ ਕਬੀਰ ਜੀ ਕਹਿੰਦੇ ਹਨ ਕਿ ਹੇ (ਸਾਰਿਗਧਰ) ਗੈਂਡੇ ਦੇ ਸਿੰਗ ਦੇ ਬਣੇ ਸਾਰਿੰਗ ਨਾਮੀ ਧਨੁੱਖ ਨੂੰ ਧਾਰਨ ਵਾਲੇ ਪ੍ਰਮੇਸ਼ਰ (ਜਾ) ਜਿਸ ਮੇਰੇ ਵਰਗੇ ਦਾਸ ਦਾ ਤੂੰ ਹੀ (ਠਾਕੁਰੁ) ਮਾਲਕ ਹੈਂ। ਮੇਰੀ ਮਾਤਾ ਤਮਾਤੀ ਨੇ ਮੇਰਾ (ਨਾਊ) ਨਾਮ ਵੀ ਕਬੀਰ ਰੱਖਿਆ ਸੀ ਪਰ ਉਹ ਇਹ ਨਹੀਂ ਸੀ ਜਾਣਦੇ ਕਿ ਕਬੀਰ ਨਾਮ ਤਾਂ ਵੱਡੇ ਦਾ ਹੁੰਦਾ ਹੈ ਤੇ ਸਭ ਤੋਂ ਵੱਡਾ ਤਾਂ ਪ੍ਰਮੇਸ਼ਰ ਹੈ। ਇਸ ਤਰ੍ਹਾਂ ਉਸ ਨੇ ਭਾਵੇਂ ਮੇਰਾ ਨਾਮ ਅਣਜਾਣਪੁਣੇ ਵਿਚ ਹੀ ਆਪ ਜੀ ਦੇ ਨਾਮ 'ਤੇ ਰੱਖਿਆ ਸੀ ਪਰ ਹੁਣ ਤੁਹਾਡਾ ਦਾਸ ਹੋਣ ਕਰਕੇ ਮੇਰਾ ਨਾਮ ਵੀ (ਕਬੀਰਾ) ਵੱਡਾ ਹੋ ਗਿਆ ਹੈ। **ਵਾ:** ਆਪ ਜੀ ਦੀ ਭਗਤੀ ਕਰਕੇ ਮੇਰਾ ਨਾਮ ਵੀ ਵੱਡਾ ਪੈ ਗਿਆ ਹੈ। **ਵਾ:** ਆਪ ਜੀ ਦੀ ਉਪਾਸ਼ਨਾ ਹੀ ਐਸੀ ਹੈ ਕਿ ਜੋ ਵੀ ਆਪ ਜੀ ਦੀ ਭਗਤੀ ਕਰਦਾ ਹੈ, ਉਹ ਵੱਡਾ ਬਣ ਜਾਂਦਾ ਹੈ।

**ਨੋਟ :** ਫਾਰਸੀ ਵਿਚ 'ਕਬੀਰ' ਵੱਡੇ ਨੂੰ ਕਹਿੰਦੇ ਹਨ।

## ਅਰਥ ਨੰ: ੨

### (ਅੰਤ੍ਰੀਵ ਅਰਥ)

ਹੁਣ ਨਿਰਗੁਣ ਉਪਾਸ਼ਨਾ ਬਾਰੇ ਕਥਨ ਕਰਦੇ ਹਨ।

**ਆਸ ਪਾਸ ਘਨ ਤੁਰਸੀ ਕਾ ਬਿਰਵਾ; ਮਾਝ ਬਨਾਰਸਿ ਗਾਊਂ ਰੇ॥**

(ਰੇ) ਹੇ ਭਾਈ! ਅਸੀਂ ਆਪਣੇ ਚਿੱਤ ਨੂੰ (ਆਸ) ਆਸਾਂ ਤੋਂ (ਪਾਸ) ਪਾਸੇ ਕੀਤਾ ਹੋਇਆ ਹੈ ਭਾਵ ਅਸੀਂ ਆਸਾਂ ਤੋਂ ਰਹਿਤ ਹੋ ਗਏ ਹਾਂ। ਫਿਰ ਅਸੀਂ *ਤੁਲਤਾ ਬ੍ਰਿਤੀ ਰੂਪ (ਘਨ) ਸੰਘਣੇ ਤੁਲਸੀ ਦੇ ਬੂਟੇ ਲਗਾਏ ਹੋਏ ਹਨ। ਫਿਰ ਜਿਹੜਾ (ਮਾਝ) ਹਿਰਦੇ ਵਿੱਚ ਦੈਵੀ ਸੰਪਦਾ ਦਾ ਸਭ ਗੁਣਾਂ ਰੂਪ (ਗਾਊਂ) ਨਗਰ (ਬਨਾ+ਰਸਿ) (ਬਨਾ) ਬਣਿਆ ਹੋਇਆ ਹੈ। ਉਸ ਵਿੱਚੋਂ ਅਸੀਂ (ਰਸਿ) ਅਨੰਦ ਦੀ ਪ੍ਰਾਪਤੀ ਕਰਦੇ ਹਾਂ **ਵਾ:** ਸਾਡੇ ਰਿਦੇ ਰੂਪ ਨਗਰ ਵਿੱਚ ਆਤਮਾ ਰਸ (ਬਨਾ) ਬਣ ਰਿਹਾ ਹੈ। ਉਸ ਨੂੰ ਪੀ ਕੇ ਅਸੀਂ ਅਨੰਦ ਦੇ ਸਹਿਤ ਹੋ ਰਹੇ ਹਾਂ।

**ਉਆ ਕਾ ਸਰੂਪੁ ਦੇਖਿ, ਮੋਹੀ ਗੁਆਰਨਿ; ਮੋਕਉ ਛੋਡਿ ਨ ਆਉ ਨ ਜਾਹੂ ਰੇ ॥੨॥**

(ਉਆ) ਉਸ ਸਾਖੀ ਚੇਤਨ (ਕਾ) ਦਾ ਸਰੂਪ (ਦੇਖਿ) ਦੇਖ ਕੇ (ਗੁਆਰਨਿ) ਗੁਆਲੀ ਦੀ ਨਿਆਈਂ ਆਭਾਸ ਬਿਰਤੀ ਮੋਹਿਤ ਹੋ ਗਈ ਹੈ। ਉਹ ਆਭਾਸ ਬਿਰਤੀ ਸਾਖੀ ਚੇਤਨ ਦੇ ਤਾਈਂ ਕਹਿੰਦੀ ਹੈ ਕਿ ਹੇ ਅੰਤਰਜਾਮੀ ਜੀ! ਮੇਰੇ ਤਾਈਂ ਛੱਡ ਕੇ ਭਾਵ ਅਸਾਖਿਆਤ ਹੋ ਕੇ ਕਿਸੇ ਪਾਸੇ ਨਾਂ ਤਾਂ ਆਉਣਾ ਕਰੋ ਨਾ ਹੀ ਜਾਣਾ ਕਰੋ। ਹਰ ਵਕਤ ਅੰਦਰ ਹੀ ਸਾਖਿਆਤ ਰਹਿਣਾ ਕਰੋ। ਆਭਾਸ ਬਿਰਤੀ ਇਹ ਸਭ ਇਸ ਲਈ ਕਹਿ ਰਹੀ ਹੈ ਕਿਉਂਕਿ ਇਸ ਨੂੰ ਪਤਾ ਲੱਗ ਗਿਆ ਹੈ ਕਿ ਸਾਖੀ ਚੇਤਨ ਦੇ ਪ੍ਰਕਾਸ਼ ਕਰਕੇ ਹੀ ਮੇਰੇ ਅੰਦਰ ਪ੍ਰਕਾਸ਼ ਹੋ ਰਿਹਾ ਹੈ।

**ਤੋਹਿ ਚਰਨ; ਮਨੁ ਲਾਗੋ ਸਾਰਿੰਗਧਰ ॥**

ਹੇ (ਸਾਰਿ+ਅੰਗ+ਧਰ) (ਅੰਗ) ਹਿਰਦਿਆਂ ਵਿੱਚ (ਸਾਰਿ) ਸ੍ਰੇਸਟਤਾਈ ਨੂੰ (ਧਰ) ਧਾਰਨ ਵਾਲੇ ਅਕਾਲ ਪੁਰਖ ਜੀ। (ਤੋਹਿ) ਆਪ ਜੀ ਦੇ (ਚਰਨ) ਚਰਨਾਂ ਵਿੱਚ ਮੇਰਾ ਮਨ ਲੱਗਾ ਹੋਇਆ ਹੈ। **ਵਾ:** ਹੇ (ਚਰਨ) ਅਧਿਸਠਾਨ ਰੂਪ ਪ੍ਰਮੇਸ਼ਰ। (ਤੋਹਿ) ਤੁਹਾਡੇ ਵਿੱਚ ਮੇਰਾ ਮਨ (ਲਾਗੋ) ਲੱਗ ਗਿਆ ਹੈ।

---

* **ਤੁਲਤਾ ਬ੍ਰਿਤੀ :** ਸਾਰਿਆਂ ਵਿੱਚ ਇਕ ਪ੍ਰਮੇਸ਼ਰ ਨੂੰ ਹੀ ਵਿਆਪਕ ਦੇਖਣਾ (ਸੋ) ਉਹ ਤੁਲਤਾ ਬਿਰਤੀ ਕਹੀਦੀ ਹੈ।

**ਸੋ ਮਿਲੈ; ਜੋ ਬਡਭਾਗੋ ॥੧॥ ਰਹਾਉ ॥**

(ਜੋ) ਜਿੰਨ੍ਹਾਂ ਦੇ ਅੰਦਰੋ (ਬਡ+ਭਾਗੋ) (ਬਡ) ਵਡਿਆਈ ਦੀ ਇੱਛਾ (ਭਾਗੋ) ਭੱਜ ਗਈ ਹੈ **ਵਾ:** ਜੋ ਨਿਸ਼ਕਾਮ ਕਰਮਾਂ ਰੂਪ ਵੱਡੇ ਭਾਗਾਂ ਵਾਲੇ ਹਨ (ਸੋ) ਉਹ ਆਪ ਜੀ ਨੂੰ (ਮਿਲੈ) ਮਿਲ ਸਕਦੇ ਹਨ।

**ਬਿੰਦ੍ਰਾਬਨ, ਮਨ ਹਰਨ ਮਨੋਹਰ; ਕ੍ਰਿਸਨ ਚਰਾਵਤ ਗਾਊ ਰੇ ॥**

(ਰੇ) ਹੇ ਮਨ ਨੂੰ ਹਰਨ ਵਾਲੇ, (ਕ੍ਰਿਸ+ਨ) (ਕ੍ਰਿਸ) ਮੜੱਪਣ ਤੋਂ (ਨ) ਰਹਿਤ, **ਵਾ:** (ਕ੍ਰਿਸਨ) ਪ੍ਰਕਾਸ਼ ਸਰੂਪ **ਵਾ:** (ਕ੍ਰਿਸ+ਅਨ) ਸਾਰਿਆਂ ਦੀ (ਅਨ) ਚੇਸ਼ਟਾ ਕਰਾਉਣ ਵਾਲੇ (ਕ੍ਰਿਸ) ਭੂਮਾਂ ਰੂਪ ਬ੍ਰਹਮ, (ਮਨੋਹਰ) ਸੁੰਦਰ ਪ੍ਰਮੇਸ਼ਰ ਜੀ ! ਜਿੰਨਾਂ ਦਾ ਅੰਤਹਕਰਨ (ਬਿੰਦ੍ਰਾ) ਸਮੂਹ ਗੁਣਾਂ ਦਾ (ਬਨ) ਬਗ਼ੀਚਾ (ਬਨ) ਬਣਿਆ ਹੋਇਆ ਹੈ। ਤੁਸੀਂ ਉਹਨਾਂ ਦੀਆਂ ਇੰਦਰੀਆਂ ਰੂਪ (ਗਾਊ) ਗਊਆਂ ਦੇ ਤਾਈਂ, ਤਤ ਗਿਆਨ ਰੂਪ ਘਾਹ (ਚਰਾਵਤ) ਚਰਾਉਂਦੇ ਹੋ।

**ਅਥਵਾ :** ਜੋ (ਬਿੰਦ੍ਰਾ+ਬਨ) (ਬਿੰਦ੍ਰਾ) ਸਮੂਹ ਗੁਣਾਂ ਦਾ (ਬਨ) ਬਗ਼ੀਚਾ, (ਕ੍ਰਿਸ+ਨ) ਮੜੱਪਣ ਤੋਂ ਰਹਿਤ, ਮਨ ਨੂੰ ਹਰਨ ਵਾਲਾ, (ਮਨੋਹਰ) ਸੁੰਦਰ ਪ੍ਰਮੇਸਰ ਹੈ। (ਕ੍ਰਿਸ+ਨ) ਮੜੱਪਣ ਤੋਂ ਰਹਿਤ, ਉਹ ਸਾਰਿਆਂ ਦੀਆਂ ਇੰਦਰੀਆਂ ਰੂਪ ਗਊਆਂ ਦੇ ਤਾਈਂ ਸ਼ੁੱਭ ਗੁਣਾਂ ਰੂਪ ਘਾਹ ਚਰਾਉਂਦਾ ਹੈ। **ਵਾ:** ਉਹ ਇੰਦ੍ਰੀਆਂ ਰੂਪ ਗਊਆਂ ਨੂੰ ਚੇਤਨ ਸੱਤਾ ਦੁਆਰਾ ਪ੍ਰਕਾਸ਼ਦਾ ਹੈ।

**ਜਾ ਕਾ ਠਾਕੁਰੁ ਤੁਹੀ ਸਾਰਿੰਗਧਰ; ਮੋਹਿ ਕਬੀਰਾ ਨਾਊ ਰੇ ॥੨॥੨॥੧੫॥੬੬॥**

ਭਗਤ ਕਬੀਰ ਜੀ ਕਹਿੰਦੇ ਹਨ, ਕਿ (ਰੇ) ਹੇ (ਸਾਰਿ+ਅੰਗ+ਧਰ) (ਅੰਗ) ਅੰਗਾਂ ਵਿਚ (ਸਾਰਿ) ਸ੍ਰੇਸਟਤਾਈ (ਧਰ) ਧਾਰਨ ਵਾਲੇ ਪ੍ਰਮੇਸ਼ਰ। (ਜਾ) ਜਿਸ ਮੇਰੇ ਵਰਗੇ ਦਾ ਤੂੰ ਹੀ (ਠਾਕੁਰੁ) ਮਾਲਕ ਹੈਂ। ਮੇਰਾ ਜੋ ਇਹ ਕਬੀਰ ਨਾਮ ਰੱਖਿਆ ਗਿਆ ਹੈ, ਮੈਂ ਇਸ ਦੇ ਲਾਇਕ ਨਹੀਂ ਸੀ। ਪਰ ਆਪ ਜੀ ਦੀ ਭਗਤੀ ਕਰਨ ਨਾਲ ਮੇਰਾ ਇਹ ਨਾਮ ਵੀ (ਕਬੀਰਾ) ਵੱਡਾ ਹੋ ਗਿਆ ਹੈ **ਵਾ:** ਮੈਂ ਆਪ ਜੀ ਦੀ ਕ੍ਰਿਪਾ ਨਾਲ "ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ॥" ਦੀ ਪਦਵੀ ਨੂੰ ਪ੍ਰਾਪਤ ਕਰਕੇ ਇਸ ਨਾਮ ਨੂੰ ਸਫਲਾ ਕੀਤਾ ਹੈ।

## ਗਉੜੀ ਪੂਰਬੀ ੧੨ ॥

*('ਗਉੜੀ ਪੂਰਬੀ ਬਾਰ੍ਹਵੀਂ' ਉਚਾਰਨ ਕਰੋ)*

ਕਬੀਰ ਜੀ ਪਖੰਡ ਦਾ ਖੰਡਨ ਕਰਦੇ ਹੋਏ ਇਹ ਪਾਵਨ ਸ਼ਬਦ ਉਚਾਰਨ ਕਰਦੇ ਹਨ।

**ਬਿਪਲ ਬਸਤ੍ਰ ਕੇਤੇ ਹੈ ਪਹਿਰੇ; ਕਿਆ ਬਨ ਮਧੇ ਬਾਸਾ ॥**

ਹੇ ਜੀਵ ! ਕੀ ਹੋ ਗਿਆ ਹੈ? ਜੇਕਰ (ਕੇਤੇ) ਕਿਤਨਿਆਂ ਪੁਰਸ਼ਾ ਨੇ (ਬਿ+ਪਲ) ਬਿਨਾਂ ਪਲ ਭਾਵ ਮਾਸ ਤੋਂ (ਇ) ਬਿਨਾਂ ਮ੍ਰਿਗਾਨੀਆ ਸਰੀਰਾਂ ਉਪਰ (ਪਹਿਰੇ) ਪਹਿਨ ਲਈਆ ਹਨ, **ਵਾ:** ਕੀ ਹੋ ਗਿਆ ਹੈ? ਜੇਕਰ ਕਿਤਨਿਆਂ ਪੁਰਸ਼ਾਂ ਨੇ (ਕੇਤੇ) ਅਨੇਕ ਪ੍ਰਕਾਰ ਦੇ (ਬਿਪਲ) ਰੇਸ਼ਮ, ਵਲਕਲ, ਭੋਜ ਪੱਤਰ ਦੇ ਸੁੰਦਰ ਬਸਤਰ ਪਹਿਨਣਾ ਕੀਤੇ ਹਨ, **ਵਾ:** (ਬਿਪਲ) ਬਲਕਲ ਭਾਵ ਬ੍ਰਿਛਾਂ ਦੀਆਂ ਛਿੱਲਾਂ ਦੇ ਬਸਤਰ ਪਹਿਨਣ ਲਏ ਹਨ **ਵਾ:** ਸਮੂਹ ਭਾਵ ਅਨੇਕ ਪ੍ਰਕਾਰ ਦੇ ਬਸਤਰ ਪਹਿਨਣਾ ਕੀਤੇ ਹਨ ਅਤੇ (ਕਿਆ) ਕੀ ਹੋ ਗਿਆ ਜੇਕਰ (ਬਨ) ਜੰਗਲ ਵਿਚ ਵੀ ਜਾ ਕੇ (ਬਾਸਾ) ਵਾਸਾ ਕਰ ਲਿਆ।

**ਕਹਾ ਭਇਆ ਨਰ ਦੇਵਾ ਧੋਖੇ; ਕਿਆ ਜਲਿ ਬੋਰਿਓ ਗਿਆਤਾ ॥੧॥**

ਹੇ (ਨਰ) ਪੁਰਸ਼ਾ ! (ਕਹਾ) ਕੀ ਹੋ ਗਿਆ ਜੇ ਤੂੰ (ਦੇਵਾ ਧੋਖੇ) ਦੇਵੀ ਦੇਵਤਿਆਂ ਆਦਿ ਨੂੰ ਧੂਪ ਧੁਖਾ ਦਿੱਤੀ। **ਵਾ:** ਤੈਨੂੰ ਕੀ ਹੋ ਗਿਆ ਹੈ ਕਿ ਤੂੰ ਪ੍ਰਮੇਸ਼ਰ ਨੂੰ ਛੱਡ ਕੇ ਦੇਵਤਿਆਂ ਦੀ ਉਪਾਸ਼ਨਾ ਦੇ ਧੋਖੇ ਵਿਚ ਪੈ ਗਿਆ

ਹੈਂ ਭਾਵ ਉਹਨਾਂ ਦੀ ਉਪਾਸਨਾਂ ਕਰਨ ਲੱਗ ਪਿਆ ਹੈ। (ਕਿਆ) ਕੀ ਹੋ ਗਿਆ ਹੈ? ਜੇਕਰ ਤੂੰ ਆਪਣੇ (ਗਿਆਤਾ) ਸਰੀਰ ਦੇ ਤਾਈਂ ਜਲ ਵਿੱਚ (ਬੋਰਿਓ) ਡੁਬੋ ਦਿੱਤਾ। ਕਿਉਂਕਿ ਜੇ ਵਾਸ਼ਨਾ ਹੀ ਨਾ ਮਿਟੀ ਤਾਂ ਗੰਗਾ ਵਿੱਚ ਸਰੀਰ ਨੂੰ ਡਬਾਉਣ ਦਾ ਕੀ ਫਾਇਦਾ ਹੈ। ਭਾਵ ਕੋਈ ਫਾਇਦਾ ਨਹੀਂ ਹੈ। **ਵਾ:** ਸਰੀਰ ਨੂੰ ਜਲ ਵਿੱਚ ਡੁਬਾਉਣ ਨਾਲ ਕੀ ਹੋ ਗਿਆ? ਜਦੋਂ ਤੂੰ ਉਸਦੇ ਸਰੂਪ ਦਾ ਗਿਆਤਾ ਹੀ ਨਹੀਂ ਹੋਇਆ। **ਵਾ:** ਜੇ ਤੂੰ ਗਿਆਤ ਪੂਰਵਕ ਦੇਵਤਿਆਂ ਦੀਆਂ ਮੂਰਤਾਂ ਨੂੰ ਪਾਨੀ ਵਿਚ ਡੁਬੋ ਲਿਆ, ਤਾਂ ਕੀ ਹੋ ਗਿਆ। ਇਸ ਤਰ੍ਹਾਂ ਪੱਥਰ ਦੀਆਂ ਮੂਰਤਾਂ ਨੂੰ ਇਸ਼ਨਾਨ ਕਰਾਉਣ ਦਾ ਕੋਈ ਫਾਇਦਾ ਨਹੀਂ ਹੈ। ਕਿਉਂਕਿ ਇਹ ਤਾਂ ਆਪ ਜੜ੍ਹ ਹਨ। **ਵਾ:** ਹੇ (ਗਿਆਤਾ) ਗਿਆਤ ਵਾਲੇ ਜੀਵ ! ਜਿਸ ਪੱਥਰ ਦੀ ਤੂੰ ਪੂਜਾ ਕਰਦਾ ਹੈ, ਇਸ ਨੂੰ ਪਾਣੀ ਵਿਚ ਛੱਡ ਕੇ ਦੇਖ ਕਿ ਡੁੱਬੇਗਾ ਕਿ ਨਹੀਂ। ਫਿਰ ਤੇਰਾ ਸਾਰਾ ਭਰਮ ਦੂਰ ਹੋ ਜਾਵੇਗਾ।

## ਜੀਅਰੇ ਜਾਹਿਗਾ; ਮੈ ਜਾਨਾਂ ॥

ਹੇ (ਜੀਅਰੇ) ਜੀਵ ! (ਮੈ) ਅਸੀਂ (ਜਾਨਾਂ) ਜਾਣ ਲਿਆ ਹੈ ਕਿ ਤੂੰ ਬੇਅਰਥ ਹੀ ਆਪਣੇ ਜੀਵਨ ਨੂੰ ਬਤੀਤ ਕਰਕੇ ਚਲਿਆ (ਜਾਹਿਗਾ) ਜਾਵੇਗਾਂ। ਇਸ ਮਨੁੱਖਾ ਜਨਮ ਦਾ ਤੈਨੂੰ ਕੋਈ ਲਾਭ ਨਹੀਂ ਹੋਵੇਗਾ।

## ਅਬਿਗਤ; ਸਮਝੁ ਇਆਨਾ ॥

ਹੇ ਜੀਵ ! ਤੂੰ ਸੰਸਾਰ ਵਿਚੋਂ (ਅਬਿਗਤ) ਬੇ-ਗਤ ਹੋ ਕੇ ਚਲਿਆ ਜਾਵੇਂਗਾ। ਇਸ ਕਰਕੇ ਹੇ (ਇਆਨਾ) ਅਗਿਆਤ ਪੁਰਖ ! (ਅਬਿਗਤ) ਵਿਅਕਤੀ ਰਹਿਤ ਭਾਵ ਅਕਾਰਾਂ ਤੋਂ ਰਹਿਤ **ਵਾ:** (ਅਬਿਗਤ) ਪ੍ਰਾਪਤ ਰੂਪ **ਵਾ:** (ਅਬਿਗਤ) ਗਿਆਤ ਸਰੂਪ ਪ੍ਰਮੇਸ਼ਰ ਨੂੰ ਗੁਰਾਂ ਦੁਆਰਾ (ਸਮਝੁ) ਸਮਝਣਾ ਕਰ। **ਵਾ:** ਹੇ (ਅਬਿਗਤ) ਹੇ ਔਤਰਿਆ ! **ਵਾ:** ਬੇ-ਗਤੀ ਨੂੰ ਜਾਣ ਵਾਲੇ ਪੁਰਸ਼ਾ ! ਉਸ ਪ੍ਰਮੇਸ਼ਰ ਨੂੰ ਸਮਝਣਾ ਕਰ ਕਿਉਂ ਐਵੇਂ (ਇਆਨਾ) ਅਗਿਆਨੀ ਹੋ ਰਿਹਾ ਹੈਂ।

## ਜਤ ਜਤ ਦੇਖਉ, ਬਹੁਰਿ ਨ ਪੇਖਉ;
## ਸੰਗਿ ਮਾਇਆ ਲਪਟਾਨਾ ॥੧॥ ਰਹਾਉ ॥

(ਜਤ ਜਤ) ਜਦੋਂ ਜਦੋਂ ਵੀ ਸਰੀਰਾਂ ਤੇ ਪਦਾਰਥਾਂ ਨੂੰ (ਦੇਖਉ) ਦੇਖਦੇ ਹਾਂ ਤਦੋਂ-ਤਦੋਂ (ਬਹੁਰਿ) ਫਿਰ ਇਹ ਦੁਬਾਰਾ ਪਹਿਲੇ ਵਰਗੇ ਨਹੀਂ ਦਿਖਦੇ। *ਪ੍ਰਣੰਮਭਾਵ ਨੂੰ ਪ੍ਰਾਪਤ ਹੁੰਦੇ ਰਹਿੰਦੇ ਹਨ।

**ਅਥਵਾ :** ਜਿਥੇ-ਜਿਥੇ ਵੀ ਪਦਾਰਥਾਂ ਵਿੱਚ ਲੱਗੇ ਹੋਏ ਜੀਵਾਂ ਨੂੰ ਅਸੀਂ ਦੇਖਦੇ ਹਾਂ ਫਿਰ ਉਹਨਾਂ ਨੂੰ (ਬਹੁਰਿ) ਉਬਰੇ ਹੋਏ ਨਹੀਂ ਦੇਖਦੇ ਭਾਵ ਸਾਰੇ ਇਹਨਾਂ ਵਿੱਚ ਹੀ ਫਸੇ ਹੋਏ ਦੇਖਦੇ ਹਾਂ। **ਵਾ:** ਹੇ ਜੀਵ ! ਜਿੱਥੇ-ਜਿੱਥੇ ਤੂੰ ਮਾਇਆਵੀ ਪਦਾਰਥਾਂ ਨੂੰ ਸਤ ਕਰਕੇ ਦੇਖਦਾ ਹੈਂ ਦੁਬਾਰਾ ਵੇਖਣ ਤੇ (ਬਹੁਰਿ) ਫਿਰ ਉਹ ਪਦਾਰਥ ਉੱਥੇ ਦੇਖਣ ਵਿੱਚ ਨਹੀਂ ਆਉਂਦੇ। ਭਾਵ ਸਦਾ ਅਚੱਲ ਨਹੀਂ ਰਹਿੰਦੇ, ਨਾਸ਼ ਹੋ ਜਾਂਦੇ ਹਨ। ਫਿਰ ਤੂੰ ਕਿਉਂ ਇਹਨਾਂ ਵਿੱਚ ਮੋਹ ਲਾਇਆ ਹੋਇਆ ਹੈ। **ਵਾ:** ਜਿੱਥੇ-ਜਿੱਥੇ ਤੂੰ ਦੇਹਾਂ ਨੂੰ ਦੇਖਦਾ ਫਿਰਦਾ ਹੈ। ਜਦੋਂ ਇੰਨਾਂ ਸਰੀਰਾਂ ਦਾ ਅੰਤ ਹੋ ਗਿਆ (ਬਹੁਰਿ) ਫਿਰ ਮੁੜ ਕੇ ਤੂੰ ਇਹਨਾਂ ਨੂੰ ਨਹੀਂ ਦੇਖ ਸਕੇਂਗਾ। ਇਸ ਪ੍ਰਕਾਰ ਅਸੱਤ, ਜੜ੍ਹ ਦੁੱਖ ਰੂਪ ਮਾਇਆ ਨੂੰ ਸਤ ਮੰਨ ਕੇ ਇਸੇ ਵਿੱਚ ਹੀ ਲਪਟਿਆ ਰਹਿੰਦਾ ਹੈ, ਫਸਿਆ ਰਹਿੰਦਾ ਹੈ।

---

* **ਪ੍ਰਣੰਮਭਾਵ :** ਜੋ ਬਦਲਦਾ ਜਾਵੇ ਭਾਵ ਜੋ ਇਕ ਵਾਰ ਬਦਲ ਕੇ ਫਿਰ ਉਸੇ ਸਰੂਪ ਵਿਚ ਉਸੇ ਤਰ੍ਹਾਂ ਦਾ ਨਾ ਬਣੇ ਜੈਸਾ ਉਹ ਪਹਿਲਾਂ ਸੀ। ਉਸ ਨੂੰ ਪ੍ਰਣੰਮਭਾਵ ਕਹਿੰਦੇ ਹਨ। ਮਨੁੱਖੀ ਸਰੀਰ ਬਾਲ ਤੋਂ ਜੁਵਾ, ਜੁਵਾ ਤੋਂ ਬ੍ਰਿਧ ਇਉਂ ਪ੍ਰਣੰਮਭਾਵ ਨੂੰ ਪ੍ਰਾਪਤ ਹੋ ਜਾਂਦੇ ਹਨ। ਪਰ ਪ੍ਰਮੇਸ਼ਰ ਪ੍ਰਣੰਮਭਾਵ ਨੂੰ ਪ੍ਰਾਪਤ ਨਹੀਂ ਹੁੰਦਾ। ਯਥਾ : **"ਨਾ ਇਹੁ ਬੂਢਾ ਨਾ ਇਹੁ ਬਾਲਾ ॥ ਨਾ ਇਸੁ ਦੂਖੁ ਨਹੀ ਜਮ ਜਾਲਾ ॥"** *(ਅੰਗ ੮੬੮)*

## ਗਿਆਨੀ ਧਿਆਨੀ ਬਹੁ ਉਪਦੇਸੀ; ਇਹੁ ਜਗੁ ਸਗਲੋ ਧੰਧਾ ॥

ਜੋ (ਗਿਆਨੀ) ਗਿਆਨ ਦਾ ਕਥਨ ਕਰਨ ਵਾਲੇ ਸਾਂਖੀ ਲੋਕ ਹਨ **ਵਾ:** ਗਿਆਨੀ ਕਹਾਉਣ ਵਾਲੇ ਸ਼ਾਸਤਰ ਗਿਆਤੇ ਹਨ। (ਧਿਆਨੀ) ਧਿਆਨ ਲਾਉਣ ਵਾਲੇ ਪਤੰਜਲੀ ਲੋਕ ਹਨ ਅਤੇ ਜੋ (ਬਹੁ ਉਪਦੇਸੀ) ਬਹੁਤਾ ਉਪਦੇਸ਼ ਕਥਨ ਕਰਨ ਵਾਲੇ ਲੋਕ ਹਨ। ਇਹ ਸਾਰੇ ਤਾਂ ਨਾਮ ਜਪਣ ਦੀ ਬਜਾਏ ਜਬਤ ਦੇ ਧੰਦਿਆਂ ਵਿਚ ਹੀ ਫਸੇ ਹੋਏ ਹਨ। **ਵਾ:** ਇਹ ਧਾਅ ਜਾਣ ਵਾਲਾ ਸਾਰਾ ਜਗਤ ਧੰਧਿਆਂ ਵਿਚ ਹੀ ਫਸਿਆ ਹੋਇਆ ਹੈ।

## ਕਹਿ ਕਬੀਰ ਇਕ ਰਾਮ ਨਾਮ ਬਿਨੁ;

## ਇਆ ਜਗੁ ਮਾਇਆ ਅੰਧਾ ॥੨॥੧॥੧੬॥੬੭॥

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਇਕ (ਰਾਮ) ਪ੍ਰਮੇਸਰ ਦੇ ਨਾਮ ਜਪੇ ਤੋਂ (ਬਿਨੁ) ਬਗੈਰ (ਇਆ) ਇਹ ਸਾਰਾ ਜਗਤ ਮਾਇਆ ਨੇ (ਅੰਧਾ) ਅੰਨ੍ਹਾ ਹੀ ਕਰ ਛੱਡਿਆ ਹੈ। **ਵਾ:** ਜਗਤ ਦੇ ਲੋਕ ਵੈਰਾਗ-ਵਿਵੇਕ ਰੂਪ ਨੇਤਰਾਂ ਵਿਚ ਗਿਆਨ ਰੂਪ ਨਿਗ੍ਹਾ ਤੋਂ ਰਹਿਤ ਹੋਣ ਕਰਕੇ ਅੰਨ੍ਹੇ ਹੋ ਰਹੇ ਹਨ।

## ਗਉੜੀ ੧੨ ॥

## ਮਨ ਰੇ ਛਾਡਹੁ ਭਰਮੁ, ਪ੍ਰਗਟ ਹੋਇ ਨਾਚਹੁ; ਇਆ ਮਾਇਆ ਕੇ ਡਾਂਡੇ ॥

(ਰੇ) ਹੇ ਉਪਦੇਸ਼ ਲੈਣ ਵਾਲੇ ਪੁਰਖੋ ! ਮਨ ਵਿਚੋਂ ਇਹ ਭਰਮ (ਛਾਡਹੁ) ਛੱਡ ਦਿਉ ਭਾਵ ਇਸ ਭਰਮ ਵਿਚ ਨਾ ਪਵੋ ਕਿ ਸੰਸਾਰ ਹੀ ਸੱਤ ਹੈ। **ਵਾ:** ਸੰਸਾਰ ਵਿਚ ਭ੍ਰਮਣਾ ਛਡ ਦਿਓ। **ਵਾ:** ਪੰਜਾਂ ਭਰਮਾਂ ਨੂੰ ਛੱਡ ਦਿਓ।

**ਪ੍ਰਸ਼ਨ :** ਫਿਰ ਕੀ ਕਰਨਾ ਚਾਹੀਦਾ ਹੈ?

**ਉਤਰ :** (ਪ੍ਰਗਟ ਹੋਇ ਨਾਚਹੁ) ਦੁਨੀਆਂ ਵਿਚ ਪ੍ਰਗਟ ਹੋ ਕੇ, ਦੇਹ ਅਧਿਆਸ ਰੂਪ ਮਟਕੀ ਲਾਹ ਕੇ ਪ੍ਰਮੇਸ਼ਰ ਦਾ ਨਿਰਣਾ ਕਰਨ ਰੂਪ ਨ੍ਰਿਤਕਾਰੀ ਕਰੋ। ਤੁਸੀਂ ਤਾਂ ਐਂਵੇਂ ਹੀ ਅਵਿਦਿਆ ਕਰਕੇ (ਇਆ) ਇਸ ਮਾਇਆ (ਕੇ) ਦੇ (ਡਾਂਡੇ) ਡੰਡ ਭਰਦੇ ਰਹਿੰਦੇ ਹੋ। **ਵਾ:** ਲੋਕ ਡੰਡ, ਪਿਤਰ ਡੰਡ, ਦੇਵ ਡੰਡ ਆਦਿ। **ਵਾ:** ਰਾਜਸੀ, ਤਾਮਸੀ ਸੁਭਾਅ ਆਦਿਕ ਡੰਡ ਭਰਦੇ ਰਹਿੰਦੇ ਹੋ, **ਵਾ:** ਵਾਸ਼ਨਾ ਕਰਕੇ "ਸੁਤ ਬਿਤ ਲੋਕ ਈਖਣਾ ਤੀਨੀ" ਰੂਪ ਮਾਇਆ ਦੇ ਡੰਡ ਵਿੱਚ ਪਏ ਹੋਏ ਹੋ। **ਵਾ:** ਹੋਰ ਸਾਰੇ ਡੰਡ ਤਾਂ ਮਾਇਆ ਦੇ ਡੰਡੇ ਹੇਠ ਹੀ ਹਨ।

## ਸੂਰੁ ਕਿ, ਸਨਮੁਖ ਰਨ ਤੇ ਡਰਪੈ; ਸਤੀ ਕਿ ਸਾਂਚੈ ਭਾਂਡੇ ॥੧॥

ਹੇ ਭਾਈ ! ਉਹ (ਸੂਰ) ਸੂਰਮਾ ਹੀ (ਕਿ) ਕਾਹਦਾ ਹੈ ਜਿਹੜਾ (ਸਨਮੁਖ) ਸਾਹਮਣੇ ਹੋ ਕੇ (ਰਨ ਤੇ) ਜੁੱਧ ਕਰਨ ਤੋਂ (ਡਰਪੈ) ਡਰ ਜਾਵੇ ਅਤੇ ਉਹ ਸਤੀ ਹੀ (ਕਿ) ਕਾਹਦੀ ਹੈ ਜਿਹੜੀ ਪਤੀ ਦੇ ਸਸਕਾਰ, ਵੇਲੇ, ਭਾਂਡੇ (ਸਾਂਚੈ) ਇੱਕਤਰ ਕਰਦੀ ਫਿਰਦੀ ਹੋਵੇ ਕਿ ਪਹਿਲਾਂ ਘਰ ਦੇ ਭਾਂਡੇ ਸਾਂਭ ਆਵਾਂ। ਫਿਰ ਸਤੀ ਹੋਵਾਂਗੀ।

**ਅਥਵਾ :** ਉਹ ਸੂਰਮਾ ਭਾਵ ਬ੍ਰਹਮ ਗਿਆਨੀ ਕਾਹਦਾ ਹੈ ਜਿਹੜਾ ਸਾਹਮਣੇ ਕਾਮ ਕ੍ਰੋਧ ਆਦਿਕ ਨਾਲ (ਰਨ) ਜੰਗ ਕਰਨ (ਤੇ) ਤੋਂ (ਡਰਪੈ) ਡਰ ਜਾਵੇ ਭਾਵ ਵਿਕਾਰਾਂ ਦੇ ਫਤੇ ਨਾ ਪਾ ਸਕੇ। ਅਤੇ ਉਹ ਸਤੀ ਭਾਵ ਸਾਧੂ, ਵਿਰੱਕਤ ਕਾਹਦਾ ਹੈ ਜਿਹੜਾ ਲੋਕਾਂ ਦੇ ਮੁਲਾਜੇ ਰੂਪ, ਪ੍ਰਚਾਵੇ ਰੂਪ ਭਾਂਡੇ ਸੰਚਦਾ ਫਿਰੇ ਭਾਵ ਜਿਹੜਾ ਵਿਕਾਰਾਂ ਤੇ ਜਿੱਤ ਨਹੀਂ ਪ੍ਰਾਪਤ ਕਰ ਸਕਦਾ, ਉਹ ਗਿਆਨਵਾਨ ਨਹੀਂ ਹੋ ਸਕਦਾ ਅਤੇ ਜਿਹੜਾ ਲੋਕਾਂ ਦੇ ਮੁਲਾਜੇ ਕਰੇ ਕਿ ਮੈਂ ਤੇਰੇ ਪੁੱਤਰ ਦਾ ਹੱਥ ਹਉਲਾ ਕਰ ਦਿੰਦਾ ਹਾਂ, ਕੋਈ ਦਵਾਈ ਬੂਟੀ ਦੇ ਦਿੰਦਾ ਹਾਂ। ਉਹ ਸਾਧੂ ਨਹੀਂ ਕਹਾ ਸਕਦਾ। **ਵਾ:** ਉਹ ਸਾਧੂ ਵਿਰਕਤ ਹੀ ਕਾਹਦਾ ਹੈ, ਜੋ ਪਦਾਰਥਾਂ **ਵਾ:** ਭੰਡੀ **ਵਾ:** ਇਸਤਰੀ ਨੂੰ ਸੰਚਦਾ ਫਿਰੇ।

## ਡਗਮਗ ਛਾਡਿ; ਰੇ ਮਨ ਬਉਰਾ ॥

*(ਦੂਸਰਾ ਪਾਠ 'ਡਗ ਮਗ' ਹੈ)*

(ਰੇ) ਹੇ ਮੇਰੇ (ਬਉਰਾ) ਕਮਲਿਆ (ਮਨ) ਮਨਾ ! ਤੂੰ (ਡਗ+ਮਗ) ਭਗਤੀ ਰੂਪ (ਮਗ) ਰਸਤੇ ਤੋਂ (ਡਗ) ਡਿੰਗਾ ਭਾਵ ਵਿੰਗਾ ਹੋ ਕੇ ਚੱਲਣਾ (ਛਾਡਿ) ਛੱਡ ਦੇਣਾ ਕਰ। **ਵਾ**: ਪ੍ਰਮਾਰਥ ਦੇ ਰਸਤੇ ਉੱਤੇ (ਡਗਮਗ) ਡਾਵਾਂਡੋਲ ਹੋ ਕੇ ਚੱਲਣਾ ਛੱਡ ਦੇਣਾ ਕਰ।

## ਅਬ ਤਉ ਜਰੇ ਮਰੇ ਸਿਧਿ ਪਾਈਐ; ਲੀਨੋ ਹਾਥਿ ਸੰਧਉਰਾ ॥੧॥ ਰਹਾਉ ॥

ਜਿਹੜੀ ਇਸਤਰੀ ਨੇ ਆਪਣੇ ਮਰੇ ਹੋਏ ਪਤੀ ਦੇ ਨਾਲ ਸਤੀ ਹੋਣ ਵਾਸਤੇ ਹੱਥ ਵਿਚ *(ਸੰਧਉਰਾ) ਨਲੇਰ ਲੈ ਲਿਆ ਭਾਵ ਪਕੜ ਲਿਆ ਹੋਵੇ ਤਾਂ ਅਤੇ (ਅਬ) ਹੁਣੇ ਭਾਵ ਉਸੇ ਵਕਤ ਹੀ ਪਤੀ ਨਾਲ ਚਿਖਾ ਉੱਤੇ ਚੜ੍ਹ ਕੇ (ਜਰੇ) ਸੜ ਮਰੇ ਉਹੀ (ਸਿਧਿ) ਮੁਕਤੀ ਨੂੰ (ਪਾਈਐ) ਪ੍ਰਾਪਤ ਕਰ ਸਕਦੀ ਹੈ।

**ਅਥਵਾ** : ਜਿਸ ਸਾਧੂ, ਗਿਆਨਵਾਨ ਨੇ ਸਤੀ ਦੀ ਨਿਆਈਂ ਆਪਣੇ ਮਨ ਰੂਪ ਹੱਥ ਵਿੱਚ ਬ੍ਰਹਮ ਗਿਆਨ ਰੂਪ ਖੰਡਾ **ਵਾ**: ਵੈਰਾਗ ਰੂਪ ਨਾਰੀਏਲ ਪਕੜ ਲਿਆ ਹੈ, ਉਹ ਹੁਣ ਦੇਹ ਅਭਿਮਾਨ ਵੱਲੋਂ (ਜਰੇ) ਸੜ ਕੇ ਤੇ ਜੀਵਤ ਭਾਵ ਵੱਲੋਂ (ਮਰੇ) ਮਰ ਕੇ ਮੁਕਤੀ ਨੂੰ ਪਾਉਂਦਾ ਹੈ।

## ਕਾਮ ਕ੍ਰੋਧ ਮਾਇਆ ਕੇ ਲੀਨੇ; ਇਆ ਬਿਧਿ ਜਗਤੁ ਬਿਗੂਤਾ ॥

ਇਹ ਜਿੰਨੇ ਜੀਵ ਹਨ। ਇਹ ਸਾਰੇ ਮਾਇਆ ਦੇ ਪ੍ਰਤਾਪ ਕਰਕੇ ਕਾਮ, ਕ੍ਰੋਧ ਆਦਿਕਾਂ ਦੇ ਵਿੱਚ (ਲੀਨੇ) ਲੀਨ ਹੋ ਰਹੇ ਹਨ ਭਾਵ ਕਿਸੇ ਨੂੰ ਕਾਮ ਨੇ, ਕਿਸੇ ਨੂੰ ਕ੍ਰੋਧ ਨੇ ਤੇ ਕਿਸੇ ਨੂੰ ਮਾਇਆ ਨੇ ਆਪਣੇ ਵਿੱਚ ਫਸਾਉਣਾ ਕੀਤਾ ਹੈ। (ਇਆ) ਇਸ (ਬਿਧਿ) ਤਰੀਕੇ ਨਾਲ ਸਾਰਾ ਜਗਤ (ਬਿਗੂਤਾ) ਖਰਾਬ ਹੋ ਰਿਹਾ ਹੈ।

## ਕਹਿ ਕਬੀਰ ਰਾਜਾ ਰਾਮ ਨ ਛੋਡਉ;<br>ਸਗਲ ਊਚ ਤੇ ਊਚਾ ॥੨॥੨॥੧੭॥੬੮॥

ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਜੋ (ਰਾਜਾ) ਪ੍ਰਕਾਸ਼ ਰੂਪ (ਰਾਮ) ਪ੍ਰਮੇਸ਼ਰ ਹੈ। ਉਸਨੂੰ ਕਦੇ ਵੀ (ਛੋਡਉ) ਛੱਡਣਾ ਨਾ ਕਰੋ। ਕਿਉਂਕਿ ਪ੍ਰਮੇਸ਼ਰ (ਸਗਲ) ਸਾਰੇ ਹੀ ਬ੍ਰਹਮਾ, ਵਿਸ਼ਨੂੰ, ਸ਼ਿਵ ਜੀ ਅਤੇ ਹਿਰਨ ਗਰਭ ਆਦਿਕ (ਊਚ) ਉੱਚਿਆ ਤੋਂ (ਊਚਾ) ਉੱਚਾ ਹੈ।

## ਗਉੜੀ ੧੩ ॥

*('ਗਉੜੀ ਤੇਰ੍ਹਵੀਂ' ਉਚਾਰਨ ਕਰੋ)*

ਭਗਤ ਕਬੀਰ ਸਾਹਿਬ ਜੀ ਵਾਹਿਗੁਰੂ ਅੱਗੇ ਬੇਨਤੀ ਕਰਦੇ ਹੋਏ ਇਹ ਪਾਵਨ ਸ਼ਬਦ ਉਚਾਰਨ ਕਰਦੇ ਹਨ :

## ਫੁਰਮਾਨੁ ਤੇਰਾ ਸਿਰੈ ਊਪਰਿ; ਫਿਰਿ ਨ ਕਰਤ ਬੀਚਾਰ ॥

ਹੇ ਅਕਾਲ ਪੁਰਖ ਜੀ ! ਅਸੀਂ (ਤੇਰਾ) ਤੁਹਾਡਾ (ਫੁਰਮਾਨੁ) ਹੁਕਮ (ਸਿਰੈ) ਸਿਰ ਮੱਥੇ (ਊਪਰਿ) ਉੱਪਰ ਮਨ ਕੇ ਫਿਰ ਹੋਰ ਕੋਈ (ਬੀਚਾਰ) ਵੀਚਾਰ ਨਹੀਂ (ਕਰਤ) ਕਰਦੇ। ਸਿੱਧਾ ਤੁਹਾਡੇ ਹੁਕਮ ਦੀ ਪਾਲਣਾ ਕਰਦੇ ਹਾਂ। **ਵਾ**: ਅਸੀਂ ਆਪ ਜੀ ਦੇ ਹੁਕਮ ਨੂੰ (ਫਿਰਿ) ਫੇਰਨ ਭਾਵ ਮੋੜਨ ਦੀ ਵੀਚਾਰ ਨਹੀਂ ਕਰਦੇ।

---

* **ਸੰਧਉਰਾ**: ਸਤੀ ਆਪਣੇ ਪਤੀ ਦੀ ਲੋਥ ਨਾਲ ਜਲਣ ਵੇਲੇ ਇਕ ਥਾਲੀ ਵਿੱਚ ਸ਼੍ਰੀਫਲ, ਸੰਧੂਰ, ਫੁੱਲ, ਸੁਪਾਰੀ ਅਤੇ ਚਉਕ ਰੱਖ ਕੇ ਘਰੋਂ ਜਾਂਦੀ ਹੈ। ਪਤੀ ਦੇ ਮੱਥੇ ਸੰਧੂਰ ਦਾ ਤਿਲਕ ਕਰਕੇ, ਬਾਕੀ ਸਾਮਗ੍ਰੀ ਜਿਵੇਂ ਦੇਵਤੇ ਦੀ ਮੂਰਤੀ ਨੂੰ ਚੜ੍ਹਾਈ ਦੀ ਹੈ, ਤਿਵੇਂ ਅਰਪਨ ਕਰਦੀ ਹੈ। ਫਿਰ ਚਿਤਾ ਦੀ ਪ੍ਰਕ੍ਰੰਮਿਆ ਕਰਕੇ ਕੁਟੰਬ ਦੇ ਲੋਕਾਂ ਤੇ ਸੰਧੂਰ ਛਿੜਕਦੀ ਅਤੇ ਆਸ਼ੀਰਵਾਦ ਦਿੰਦੀ ਹੈ। ਪਤੀ ਦਾ ਸਿਰ ਆਪਣੇ ਪੱਟ ਤੇ ਰੱਖ ਕੇ ਚਿਤਾ ਨੂੰ ਅੱਗ ਲਾਉਣ ਦੀ ਆਗਿਆ ਦਿੰਦੀ ਹੈ।

## ਤੁਹੀ ਦਰੀਆ ਤੁਹੀ ਕਰੀਆ; ਤੁਝੈ ਤੇ ਨਿਸਤਾਰ ॥੧॥

ਹੇ ਪ੍ਰਮੇਸਰ! (ਤੁਹੀ) ਤੂੰ ਹੀ (ਦਰੀਆ) ਸਮੁੰਦਰ ਰੂਪ ਹੈ, ਅਤੇ ਤੂੰ ਆਪ ਹੀ ਸਮੁੰਦਰ ਤੋਂ ਪਾਰ ਕਰਨ ਵਾਲਾ (ਕਰੀਆ) ਮਲਾਹ ਰੂਪ ਹੈਂ। **ਵਾ:** ਤੂੰ ਹੀ ਸੰਸਾਰ ਰੂਪ ਸਮੁੰਦਰ ਹੈਂ ਤੇ ਤੂੰ ਹੀ ਇਸ ਨੂੰ ਪੈਦਾ (ਕਰੀਆ) ਕਰਨ ਵਾਲਾ ਹੈਂ। **ਵਾ:** ਤੂੰ ਹੀ ਸੰਸਾਰ ਰੂਪ ਸਮੁੰਦਰ ਵਿਚ ਪਦਾਰਥਾਂ ਰੂਪ ਪਾਣੀ ਹੈ ਤੇ ਤੂੰਹੀਓ ਇਸ ਤੋਂ ਪਾਰ ਕਰਨ ਵਾਲਾ ਸਾਧਸੰਗਤ ਰੂਪ, ਸਤਿਗੁਰੂ ਰੂਪ (ਕਰੀਆ) ਮਲਾਹ ਹੈਂ। ਹੇ ਮਹਾਰਾਜ! (ਤੁਝੈ) ਆਪ ਜੀ (ਤੇ) ਦੁਆਰਾ ਹੀ ਸਾਡਾ ਨਿਸਤਾਰਾ ਹੋਣਾ ਹੈ। ਭਾਵ ਅਸੀਂ ਆਪ ਜੀ ਦੀ ਕਿਰਪਾ ਕਰਕੇ ਹੀ ਮੁਕਤ ਹੋਣਾ ਹੈ।

**ਪ੍ਰਸ਼ਨ :** ਫਿਰ ਕਿਸੇ ਨੇ ਪੁਛਿਆ ਕਿ ਮਹਾਰਾਜ ਬੰਦਗੀ ਕਿਵੇਂ ਕਰੀਏ?

## ਬੰਦੇ; ਬੰਦਗੀ ਇਕਤੀਆਰ ॥

**ਉੱਤਰ :** ਹੇ ਬੰਦੇ! ਤੂੰ ਬੰਦਾ ਤਾਂ ਹੀ ਹੈਂ, ਜੇਕਰ ਹੋਰ ਸਾਰੇ ਆਸਰਿਆਂ ਨੂੰ ਛੱਡ ਕੇ (ਬੰਦਗੀ) ਭਗਤੀ ਨੂੰ (ਇਕਤੀਆਰ) ਇਖਤਯਾਰ ਕਰੇਂ, **ਵਾ:** ਹਰ ਵਕਤ ਬੰਦਗੀ ਵਿਚ (ਇਕਤੀਆਰ) ਤਿਆਰ-ਬਰ-ਤਿਆਰ ਹੋ ਕੇ ਲੱਗਾ ਰਹੇਂ।

## ਸਾਹਿਬੁ ਰੋਸੁ ਧਰਉ; ਕਿ ਪਿਆਰੁ ॥੧॥ ਰਹਾਉ ॥

ਫਿਰ ਭਾਵੇਂ (ਸਾਹਿਬੁ) ਮਾਲਕ ਪ੍ਰਮੇਸ਼ਰ ਰੋਸ (ਧਰਉ) ਧਾਰਨ ਕਰੇ (ਕਿ) ਜਾਂ ਪਿਆਰ ਧਾਰਨ ਕਰੇ। ਤੈਨੂੰ ਪ੍ਰਸੰਨ ਹੋ ਕੇ ਬੰਦਗੀ ਹੀ ਕਰਨੀ ਚਾਹੀਦੀ ਹੈ।

**ਅਥਵਾ :** (ਸਾਹਿਬੁ) ਮਾਲਕ ਨੇ (ਰੋਸੁ) ਗੁੱਸਾ ਕੀ ਧਾਰਨਾ ਸੀ। ਉਹ ਤਾਂ ਪਿਆਰ ਹੀ ਕਰਦਾ ਹੈ।

**ਅਥਵਾ :** ਦੁਨਿਆ ਦੇ ਲੋਕ ਭਾਵੇਂ ਮਾਲਕ ਪ੍ਰਮੇਸ਼ਰ 'ਤੇ ਰੋਸ ਧਾਰਨ, ਗੁੱਸਾ ਕਰਨ ਕਿ ਪ੍ਰਮੇਸ਼ਰ ਨੇ ਸਾਡੇ ਨਾਲ ਮਾੜਾ ਕੀਤਾ ਹੈ। ਪਰ ਪ੍ਰਮੇਸ਼ਰ ਸਾਰਿਆਂ ਨਾਲ ਪਿਆਰ ਹੀ ਕਰਦਾ ਹੈ।

**ਅਥਵਾ :** ਸਾਡੇ ਅੰਦਰ ਇਹ ਖ਼ਿਆਲ ਕਦੇ ਵੀ ਨਹੀਂ ਹੋਣਾ ਚਾਹੀਦਾ ਕਿ ਮਾਲਕ ਪ੍ਰਮੇਸ਼ਰ ਸਾਡੇ ਨਾਲ ਰੋਸ ਕਰੇਗਾ, ਜਾਂ ਪਿਆਰ ਕਰੇਗਾ। ਕਿਉਂਕਿ ਉਹ ਤਾਂ ਕੇਵਲ ਪਿਆਰ ਹੀ ਕਰਦਾ ਹੈ।

## ਨਾਮੁ ਤੇਰਾ ਆਧਾਰੁ ਮੇਰਾ; ਜਿਉ ਫੂਲੁ ਜਈ ਹੈ ਨਾਰਿ ॥

ਹੇ ਪ੍ਰਭੂ ਜੀ! (ਤੇਰਾ) ਆਪ ਜੀ ਦਾ ਨਾਮ ਹੀ (ਮੇਰਾ) ਸਾਡਾ (ਆਧਾਰੁ) ਆਸਰਾ ਹੈ। (ਜਿਉ) ਜਿਸ ਪ੍ਰਕਾਰ (ਨਾਰਿ) ਪਾਣੀ ਪੈਣ ਕਰਕੇ ਫੁੱਲਾਂ ਦੀ (ਜਈ) ਬਗ਼ੀਚੀ ਪ੍ਰਫੁੱਲਤ ਹੋ ਜਾਂਦੀ ਹੈ, ਖਿੜ ਆਉਂਦੀ ਹੈ। ਇਸੇ ਤਰ੍ਹਾਂ ਆਪ ਜੀ ਦਾ ਨਾਮ ਰੂਪ ਪਾਣੀ ਪੈਣ ਕਰਕੇ ਸਾਡੇ ਅੰਦਰ ਲੱਗੀ ਹੋਈ ਸ਼ੁਭ ਗੁਣਾਂ ਦੀ ਫੁਲਵਾੜੀ ਪ੍ਰਫੁੱਲਤ ਹੋ ਜਾਂਦੀ ਹੈ। **ਵਾ:** ਜਿਵੇਂ ਪਾਣੀ ਕਰਕੇ ਫੁੱਲਾਂ ਦੀ ਬਗ਼ੀਚੀ (ਜਈ) ਪੈਦਾ ਹੁੰਦੀ ਹੈ ਤਿਵੇਂ ਹੀ ਆਪ ਜੀ ਦਾ ਨਾਮ ਰੂਪ ਪਾਣੀ ਪੈਣ ਕਰਕੇ ਸ਼ੁਭ ਗੁਣਾਂ ਦੀ ਬਗ਼ੀਚੀ ਪੈਦਾ ਹੋ ਜਾਂਦੀ ਹੈ। **ਵਾ:** ਜਿਵੇਂ ਸਤਵੰਤੀ ਇਸਤਰੀ ਦਾ ਵਿਛੜਿਆ ਹੋਇਆ ਪਤੀ ਜਦੋਂ ਘਰ ਵਿੱਚ ਆ ਜਾਵੇ ਤਾਂ (ਫੂਲੁ ਜਈ) ਪ੍ਰਫੁੱਲਤ ਹੋ ਜਾਂਦੀ ਹੈ, ਅਤਿਅੰਤ ਪ੍ਰਸੰਨ ਹੋ ਜਾਂਦੀ ਹੈ ਤਿਵੇਂ ਹੀ ਆਪ ਜੀ ਦਾ ਨਾਮ ਸਾਡੇ ਹਿਰਦੇ ਵਿਚ ਆਉਣ ਕਰਕੇ ਸਾਡੀ ਬਿਰਤੀ ਪ੍ਰਫੁੱਲਤ ਹੋ ਜਾਂਦੀ ਹੈ। **ਵਾ:** ਜਿਸ ਪ੍ਰਕਾਰ ਸਤਵੰਤੀ ਇਸਤਰੀ ਨੂੰ ਉਸਦਾ ਪਤੀ ਪ੍ਰਾਪਤ ਹੋ ਜਾਵੇ ਤਾਂ ਉਹ ਪੁੱਤਰ ਦੀ ਪ੍ਰਾਪਤੀ ਕਰਕੇ ਪ੍ਰਫੁੱਲਤ ਹੋ ਜਾਂਦੀ ਹੈ, ਖ਼ੁਸ਼ ਹੋ ਜਾਂਦੀ ਹੈ। ਇਸੇ ਪ੍ਰਕਾਰ ਵਿਵੇਕ ਦੀ ਸੰਗਤ ਕਰਕੇ ਜਦੋਂ ਸਾਡੀ ਬੁੱਧੀ ਦੇ ਤਾਈਂ ਬ੍ਰਹਮ ਗਿਆਨ ਰੂਪ ਪੁੱਤਰ ਪੈਦਾ ਹੋ ਜਾਵੇ ਤਾਂ ਇਹ ਵੀ ਪ੍ਰਫੁੱਲਤ ਹੋ ਜਾਂਦੀ ਹੈ। **ਵਾ:** ਜਿਸ ਪ੍ਰਕਾਰ ਇਸਤਰੀ ਪੁੱਤਰ ਪੈਦਾ ਹੋਣ ਤੋਂ ਪ੍ਰਸੰਨ ਹੁੰਦੀ ਹੈ ਇਸੇ ਪ੍ਰਕਾਰ ਜਗਿਆਸੂ ਰੂਪ ਇਸਤਰੀ ਵੈਰਾਗ ਰੂਪ ਪੁੱਤਰ ਪੈਦਾ ਹੋਣ 'ਤੇ ਪ੍ਰਸੰਨ ਹੁੰਦੀ ਹੈ।

**ਕਹਿ ਕਬੀਰ ਗੁਲਾਮੁ ਘਰ ਕਾ; ਜੀਆਇ ਭਾਵੈ ਮਾਰਿ ॥੨॥੧੮॥੬੯॥**

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਹੇ ਮਹਾਰਾਜ! ਮੈਂ ਤਾਂ ਆਪ ਜੀ ਦੇ ਘਰ ਦਾ (ਗੁਲਾਮੁ) ਦਾਸ ਹਾਂ। ਹੁਣ ਆਪ ਜੀ ਚਾਹੇ ਨਾਮ ਜਪਾ ਕੇ ਸਾਨੂੰ (ਜੀਆਇ) ਜਿਊਂਦੇ ਰੱਖ ਲਉ ਅਤੇ ਚਾਹੇ ਨਾਮ ਦਾ ਵਿਛੋੜਾ ਦੇ ਕਰਕੇ (ਮਾਰਿ) ਮਾਰ ਦੇਵੋ। ਅਸੀਂ ਤਾਂ ਆਪ ਜੀ ਦਾ ਹੀ ਸਿਮਰਨ ਕਰਦੇ ਹਾਂ।

## ਗਉੜੀ ॥

**ਪਹਿਲੀ ਉਥਾਨਕਾ :**

ਭਗਤ ਕਬੀਰ ਸਾਹਿਬ ਜੀ ਹਮੇਸ਼ਾਂ ਰਾਮ ਰਾਮ ਦਾ ਹੀ ਸਿਮਰਨ ਕਰਿਆ ਕਰਦੇ ਸਨ। ਇਕ ਦਿਨ ਉਹਨਾਂ ਕੋਲ ਮਥੁਰਾ ਤੋਂ ਇਕ ਕ੍ਰਿਸ਼ਨ ਭਗਵਾਨ ਦਾ ਉਪਾਸ਼ਕ ਗਿਆ। ਉਹ ਕਹਿਣ ਲੱਗਾ ਕਿ ਕਬੀਰ ਜੀ 'ਨੰਦ ਕੋ ਨੰਦਨੁ' ਦਾ ਸਿਮਰਨ ਕਰਿਆ ਕਰੋ। ਤੁਸੀਂ ਉਸ ਰਾਮ ਦਾ ਸਿਮਰਨ ਕਿਉਂ ਕਰਦੇ ਰਹਿੰਦੇ ਹੋ। ਉਸ ਰਾਮ ਨੇ ਤਾਂ ਆਪਣੀ ਸੀਤਾ ਗੁਆ ਲਈ ਸੀ ਤਾਂ ਇਹ ਸੁਣ ਕੇ ਕਬੀਰ ਸਾਹਿਬ ਜੀ ਕਹਿਣ ਲੱਗੇ ਕਿ ਹੇ ਭਾਈ ਅਸੀਂ ਉਸ ਰਾਮ ਦਾ ਸਿਮਰਨ ਨਹੀਂ ਕਰ ਰਹੇ ਜਿਸ ਨੇ ਆਪਣੀ ਪਤਨੀ ਸੀਤਾ ਨੂੰ ਗੁਆ ਲਿਆ ਸੀ। ਅਸੀਂ ਤਾਂ ਸਾਰਿਆਂ ਥਾਵਾਂ ਤੇ ਰਮੇ ਹੋਏ ਪ੍ਰਮੇਸ਼ਰ ਦਾ ਸਿਮਰਨ ਕਰਦੇ ਹਾਂ। ਉਸ ਵਕਤ ਭਗਤ ਕਬੀਰ ਜੀ ਨੇ ਉਸਦੇ ਤਾਂਈਂ ਉਪਦੇਸ਼ ਦਿੰਦਿਆ ਹੋਇਆ ਇਹ ਪਾਵਨ ਸ਼ਬਦ ਉਚਾਰਨ ਕੀਤਾ ਹੈ।

**ਦੂਸਰੀ ਉਥਾਨਕਾ :**

ਭਗਤ ਕਬੀਰ ਸਾਹਿਬ ਜੀ ਦੇ ਪਾਸ ਇਕ ਨਿਰਗੁਣ ਤੇ ਇਕ ਸਰਗੁਣ ਦਾ ਉਪਾਸਕ ਆਇਆ ਤਾਂ ਭਗਤ ਕਬੀਰ ਸਾਹਿਬ ਜੀ ਨੇ ਦੋਹਾਂ ਨੂੰ ਉਪਦੇਸ਼ ਦਿੰਦੇ ਹੋਏ ਸ਼ਬਦ ਉਚਾਰਨ ਕਰਦੇ ਹਨ।

*(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ', ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

**ਨੋਟ :** ਸ਼ਬਦ ਦਾ ਅਰਥ ਰਹਾਓ ਵਾਲੀਆਂ ਪੰਕਤੀਆਂ ਤੋਂ ਆਰੰਭ ਹੋਵੇਗਾ।

**ਤੁਮ ਜੁ ਕਹਤ ਹਉ ਨੰਦ ਕੋ ਨੰਦਨੁ; ਨੰਦ ਸੁ ਨੰਦਨੁ ਕਾ ਕੋ ਰੇ ॥**

ਕਬੀਰ ਸਾਹਿਬ ਜੀ ਕਹਿੰਦੇ ਹਨ ਕਿ (ਰੇ) ਹੇ ਭਾਈ! (ਤੁਮ) ਤੂੰ ਜੋ (ਕਹਤ) ਕਹਿੰਦਾ ਹੈ ਕਿ 'ਨੰਦ ਕੋ ਨੰਦਨੁ' ਸਿਮਰਨਾ ਕਰ, **ਵਾ:** ਜੋ ਤੂੰ ਕਹਿੰਦਾ ਹੈ ਕਿ ਉਹ ਪ੍ਰਮੇਸ਼ਰ ਨੰਦ ਦਾ (ਨੰਦਨੁ) ਪੁੱਤਰ ਹੈ ਤਾਂ ਫਿਰ ਦੱਸਣਾ ਕਰ ਕਿ ਉਹ ਨੰਦ (ਕਾ ਕੋ) ਕਿਸਦਾ (ਨੰਦਨੁ) ਪੁੱਤਰ ਹੈ। ਕਹਿਣ ਲੱਗਾ ਜੀ! 'ਨੰਦ' ਘਸੀਟਾ ਨੰਦ ਦਾ ਪੁੱਤਰ ਹੈ। ਘਸੀਟਾ ਨੰਦ ਪਰਮਾਨੰਦ ਦਾ ਪੁੱਤਰ ਹੈ, ਪਰਮਾਨੰਦ ਰਾਮਾਨੰਦ ਦਾ ਪੁੱਤਰ ਹੈ। ਕਬੀਰ ਜੀ ਕਹਿੰਦੇ ਕਿ ਇਉਂ ਤਾਂ ਇਹ ਚਲਦਾ ਹੀ ਜਾਵੇਗਾ। ਤੂੰ ਇਹ ਦੱਸ ਕਿ ਨੰਦ ਕੌਣ ਹੈ ?

ਕਹਿੰਦਾ ਕਿ ਉਹ ਨੰਦ ਸਦਾ ਰਹਿਣ ਵਾਲਾ ਅਜਨਮਾ ਹੈ। ਕਬੀਰ ਜੀ ਕਹਿੰਦੇ ਕਿ ਫਿਰ ਤਾਂ ਅਸੀਂ ਪਹਿਲਾ ਹੀ ਉਸ ਰਮੇ ਹੋਏ ਪ੍ਰਮੇਸ਼ਰ ਦਾ ਜਾਪ ਕਰਦੇ ਹਾਂ ਜੋ ਸਦਾ ਰਹਿਣ ਵਾਲਾ ਹੈ।

ਉਹ ਕਹਿਣ ਲੱਗਾ ਕੇ ਬੰਸ ਤਾਂ ਪਹਿਲਾਂ ਹੀ ਚੱਲੀ ਆਉਂਦੀ ਹੈ ਤਾਂ ਸੁਣ ਕੇ ਭਗਤ ਕਬੀਰ ਜੀ ਉੱਤਰ ਦਿੰਦੇ ਹਨ।

**ਧਰਨਿ ਅਕਾਸੁ ਦਸੋ ਦਿਸ ਨਾਹੀ; ਤਬ ਇਹੁ ਨੰਦੁ ਕਹਾ ਥੋ ਰੇ ॥੧॥ ਰਹਾਉ ॥**

ਹੇ ਭਾਈ! ਜਦੋਂ ਇਹ (ਧਰਨਿ) ਧਰਤੀ, ਆਕਾਸ਼ ਅਤੇ ਪੂਰਬ, ਪੱਛਮ, ਉੱਤਰ, ਦੱਖਣ ਆਦਿ (ਦਸੋ ਦਿਸ) ਦਸੇ ਦਿਸ਼ਾਵਾਂ ਨਹੀਂ ਬਣੇ ਸਨ। (ਤਬ) ਤਦੋਂ ਇਹ ਨੰਦ (ਕਹਾ ਥੋ) ਕਿਥੇ ਸੀ?

ਭਗਤ ਕਬੀਰ ਸਾਹਿਬ ਜੀ ਦੇ ਬਚਨਾਂ ਨੂੰ ਸੁਣ ਕੇ ਉਹ ਪੁਰਸ਼ ਕਹਿਣ ਲੱਗਾ ਕਿ ਮੈਨੂੰ ਨਹੀਂ ਪਤਾ ਆਪ ਹੀ ਦੱਸੋ, ਤਾਂ ਭਗਤ ਕਬੀਰ ਸਾਹਿਬ ਜੀ ਦੱਸਦੇ ਹਨ।

**ਲਖ ਚਉਰਾਸੀਹ ਜੀਅ ਜੋਨਿ ਮਹਿ; ਭ੍ਰਮਤ ਨੰਦੁ ਬਹੁ ਥਾਕੋ ਰੇ ॥**

(ਰੇ) ਹੇ ਭਾਈ! ਇਹ ਜਿਹੜੀਆਂ ਚੌਰਾਸੀ ਲੱਖ ਜੀਆਂ ਦੀਆਂ ਜੂਨਾਂ ਹਨ। ਇਹ ਨੰਦ ਵਾਰ-ਵਾਰ ਇਹਨਾਂ ਜੂਨਾ (ਮਹਿ) ਵਿੱਚ ਹੀ (ਭ੍ਰਮਤ) ਭਰਮਦਾ-ਭਰਮਦਾ (ਬਹੁ) ਬਹੁਤਾ (ਥਾਕੋ) ਥੱਕ ਗਿਆ। ਭਾਵ ਇਹ ਜੂਨਾਂ ਵਿਚ ਹੀ ਭਰਮਦਾ ਰਿਹਾ ਹੈ।

**ਭਗਤਿ ਹੇਤਿ ਅਵਤਾਰੁ ਲੀਓ ਹੈ; ਭਾਗੁ ਬਡੋ ਬਪੁਰਾ ਕੋ ਰੇ ॥੧॥**

(ਰੇ) ਹੇ ਭਾਈ! ਜੋ ਬੀਰ ਸਿੰਘ ਨਾਮੀ ਰਾਜੇ ਤੇ ਉਸਦੀ ਰਾਣੀ ਨੇ ਤ੍ਰੇਤੇ ਜੁਗ ਵਿੱਚ ਭਗਤੀ ਕੀਤੀ ਸੀ, ਉਸ ਭਗਤੀ ਦੇ (ਹੇਤਿ) ਕਾਰਨ ਕਰਕੇ ਕ੍ਰਿਸ਼ਨ ਜੀ ਨੇ ਵਾਸਦੇਵ ਦੇ ਘਰ ਵਿੱਚ ਅਵਤਾਰ ਲਿਆ ਸੀ। ਇਹ ਉਸ (ਬਪੁਰਾ) ਤੁੱਛ ਨੰਦ ਦਾ (ਬਡੋ) ਵੱਡਾ ਭਾਗ ਸੀ ਜੋ ਕ੍ਰਿਸ਼ਨ ਜੀ ਨੇ ੧੨ ਸਾਲ ਉਸਦੇ ਘਰ ਖੇਡਣਾ ਕੀਤਾ। **ਵਾ:** ਇਹ ਤਾਂ ਉਸ ਵਿਚਾਰੇ ਦਾ ਵੱਡਾ ਭਾਗ ਸੀ, ਜਿਸ ਕਰਕੇ ਕ੍ਰਿਸ਼ਨ ਦਾ ਨੰਦ ਕੋ ਨੰਦਨ ਨਾਮ ਪਿਆ ਹੈ।

## ਸਾਖੀ—ਨੰਦ ਜੀ ਦੀ

ਜਿਸ ਵੇਲੇ ਰਾਜੇ ਦਸ਼ਰਥ ਦੇ ਘਰ ਭਗਵਾਨ ਸ੍ਰੀ ਰਾਮਚੰਦਰ ਜੀ ਨੇ ਅਵਤਾਰ ਲਿਆ, ਉਸ ਸਮੇਂ ਇੱਕ ਬੀਰ ਸਿੰਘ ਨਾਮ ਦਾ ਰਾਜਾ ਸੀ। ਉਸ ਨੇ ਵੀ ਆਪਣੀ ਰਾਣੀ ਨੂੰ ਕਿਹਾ ਕਿ ਚੱਲ ਆਪਾਂ ਵੀ ਤਪ ਕਰੀਏ, ਜਿਸ ਕਰਕੇ ਸਾਡੇ ਘਰ ਵਿਚ ਵੀ ਭਗਵਾਨ ਅਵਤਾਰ ਧਾਰਨ ਕਰੇ, ਇੰਨ੍ਹਾਂ ਦੋਵੇਂ ਨੇ ਰਲ ਕੇ ਤਪ ਕਰਨਾ ਸ਼ੁਰੂ ਕਰ ਦਿੱਤਾ। ਅਤੇ ਬਾਰ੍ਹਾਂ ਸਾਲ ਤੱਕ ਤਪ ਕਰਦੇ ਰਹੇ। ਉਦੋਂ ਭਗਵਾਨ ਨੇ ਆਣ ਕੇ ਇੰਨ੍ਹਾਂ ਨੂੰ ਦਰਸ਼ਨ ਦਿੱਤੇ। ਅਕਾਸ਼ਬਾਣੀ ਦੁਆਰਾ ਕਿਹਾ ਕਿ ਜੋ ਤੁਸੀਂ ਚਾਹੁੰਦੇ ਹੋ, ਮੰਗਣਾ ਕਰੋ। ਤਾਂ ਇਹਨਾਂ ਨੇ ਬੇਨਤੀ ਕੀਤੀ ਕਿ ਜਿਸ ਪ੍ਰਕਾਰ ਤੁਸੀਂ ਰਾਜੇ ਦਸ਼ਰਥ ਦੇ ਘਰ ਵਿਚ ਅਵਤਾਰ ਲਿਆ ਹੈ। ਉਸੇ ਤਰ੍ਹਾਂ ਸਾਡੇ ਘਰ ਵਿਚ ਵੀ ਆਪ ਜੀ ਅਵਤਾਰ ਧਾਰਨਾ ਕਰੋ। ਤਾਂ ਸੁਣ ਕੇ ਅਕਾਸ਼ਬਾਣੀ ਨੇ ਕਿਹਾ ਕਿ ਰਾਜਾ ਬੀਰ ਸਿੰਘ ਤੇਰਾ ਇੰਨਾ ਤਪ ਨਹੀਂ ਹੈ ਕਿ ਤੇਰੇ ਘਰ ਅਸੀਂ ਅਵਤਾਰ ਧਾਰੀਏ ਪਰ ਤੂੰ ੧੨ ਸਾਲ ਘਰ ਰਹਿ ਕੇ ਤਪ ਕੀਤਾ ਹੈ, ਇਸ ਕਰਕੇ ਅਸੀਂ ਜਦੋਂ ਅਵਤਾਰ ਧਾਰਕੇ ਧਰਤੀ ਤੇ ਆਵਾਂਗੇ ਤਾਂ ਤੇਰੇ ਘਰ ਵਿਚ ੧੨ ਸਾਲ ਖੇਡਣਾ ਕਰਾਂਗੇ ਤੇ ਤੇਰੇ ਹੀ ਪੁੱਤਰ ਕਹਾਵਾਂਗੇ। ਇਉਂ ਸੁਣ ਕੇ ਰਾਜਾ ਬੀਰ ਸਿੰਘ ਬੜਾ ਪ੍ਰਸੰਨ ਹੋਇਆ। ਇਹ ਦੋਵੇਂ ਰਾਜਾ ਰਾਣੀ ਦੁਆਪੁਰ ਜੁਗ ਵਿੱਚ ਨੰਦ ਮਹਿਰ ਤੇ ਜਸ਼ੋਧਾ ਨਾਮ ਕਰਕੇ ਪੈਦਾ ਹੋਏ ਅਤੇ ਇੰਨ੍ਹਾਂ ਦੇ ਘਰ ਲੜਕੀ ਪੈਦਾ ਹੋਈ। ਉਧਰ ਵਾਸਦੇਵ ਦੇ ਘਰ ਦੇਵਕੀ ਦੀ ਕੁੱਖ ਤੋਂ ਭਗਵਾਨ ਕ੍ਰਿਸ਼ਨ ਜੀ ਦਾ ਅਵਤਾਰ ਹੋਇਆ। ਉਸ ਵੇਲੇ ਕੰਸ ਨੇ ਇਹ ਪ੍ਰਣ ਕੀਤਾ ਸੀ ਕਿ ਦੇਵਕੀ ਦੀ ਕੁੱਖੋਂ ਜੋ ਵੀ ਪੁੱਤਰ ਜਨਮ ਲਵੇਗਾ ਉਸਨੂੰ ਮੈਂ ਮਾਰ ਦੇਵਾਂਗਾ। ਜਦੋਂ ਕ੍ਰਿਸ਼ਨ ਜੀ ਦਾ ਅਵਤਾਰ ਹੋਇਆ ਤਾਂ ਉਸ ਵੇਲੇ ਜੇਲ੍ਹ ਦੇ ਸਾਰੇ ਦਰਵਾਜੇ ਖੁੱਲ ਗਏ ਤਾਂ ਵਾਸਦੇਵ ਜੀ ਕ੍ਰਿਸ਼ਨ ਜੀ ਨੂੰ ਟੋਕਰੀ ਵਿਚ ਪਾ ਕੇ ਆਪਣੇ ਸਿਰ ਤੇ ਚੁੱਕ ਕੇ ਗੋਕਲ ਵੱਲ ਤੁਰ ਪਏ, ਰਸਤੇ ਵਿਚ ਜਿੰਨੇ ਵੀ ਮਿਰਗ ਪੰਛੀ ਆਦਿਕ ਸਨ ਉਹ ਸਾਰੇ ਹੀ ਭਗਵਾਨ ਕ੍ਰਿਸ਼ਨ ਜੀ ਦੇ ਦਰਸ਼ਨ ਕਰਨ ਵਾਸਤੇ ਆਏ। ਫਿਰ ਉਧਰੋਂ ਜਮੁਨਾ ਚੜ੍ਹਦੀ ਜਾਵੇ। ਕ੍ਰਿਸ਼ਨ ਜੀ ਨੇ ਸਮਝਿਆ ਕਿ ਕਿਤੇ ਜਮੁਨਾ ਮੇਰੇ ਪਿਤਾ ਦੇ ਮੂੰਹ ਵਿਚ ਪਾਣੀ ਨਾ ਪਾ ਦੇਵੇ। ਉਦੋਂ ਕ੍ਰਿਸ਼ਨ ਜੀ ਨੇ ਆਪਣੇ ਚਰਨ ਹੇਠਾਂ ਨੂੰ ਲੰਮਕਾ ਲਏ। ਤਾਂ ਜਮੁਨਾ ਚਰਨਾਂ ਨੂੰ ਸਪਰਸ਼ ਕਰਕੇ ਥੱਲੇ ਨੂੰ ਹੋ ਗਈ। ਇਸ ਪ੍ਰਕਾਰ ਜਦੋਂ ਵਾਸਦੇਵ ਜੀ ਕ੍ਰਿਸ਼ਨ ਭਗਵਾਨ ਨੂੰ ਨੰਦ ਦੇ ਘਰ ਵਿੱਚ ਲੈ ਕੇ ਆਏ ਤੇ ਯਸ਼ੋਧਾ ਦੇ ਤਾਈਂ ਕ੍ਰਿਸ਼ਨ ਜੀ ਨੂੰ ਪਕੜਾ ਦਿੱਤਾ ਅਤੇ ਉਸ ਦੀ ਲੜਕੀ

ਨੂੰ ਵਾਪਸ ਕੰਸ ਦੇ ਕੈਦਖਾਨੇ ਵਿਚ ਲੈ ਆਇਆ। ਜਦ ਨੌਕਰਾਂ ਲੜਕੀ ਦੇ ਰੋਣ ਦੀ ਅਵਾਜ ਸੁਣੀ ਤਾਂ ਜਾ ਕੇ ਕੰਸ ਨੂੰ ਦੱਸਿਆ ਤਾਂ ਉਸਨੇ ਇਸ ਲੜਕੀ ਨੂੰ ਪਟਕਾ ਕੇ ਪੱਥਰ ਤੇ ਮਾਰਨਾ ਚਾਹਿਆ ਤਾਂ ਇਹ ਲੜਕੀ ਬਿਜਲੀ ਬਣ ਕੇ ਅਸਮਾਨ ਵਿਚ ਚਲੀ ਗਈ, ਕਹਿਣ ਲੱਗੀ ਕਿ ਤੇਰਾ ਵੈਰੀ ਤਾਂ ਗੋਕਲ ਵਿਚ ਪਲ ਰਿਹਾ ਹੈ।

**ਤੁਮ ਜੁ ਕਹਤ ਹਉ ਨੰਦ ਕੋ ਨੰਦਨੁ; ਨੰਦ ਸੁ ਨੰਦਨੁ ਕਾ ਕੋ ਰੇ ॥**

(ਰੇ) ਹੇ ਭਾਈ ! ਜਿਹੜਾ ਤੁਸੀਂ ਕਹਿੰਦੇ ਹੋ ਕਿ ਨੰਦ ਮਹਿਰ ਦਾ ਪੁੱਤਰ ਕ੍ਰਿਸ਼ਨ ਹੈ ਤਾਂ ਇਹ ਨੰਦ ਮਹਿਰ ਕਿਸਦਾ (ਨੰਦਨੁ) ਪੁੱਤਰ ਹੈ।

**ਧਰਨਿ ਅਕਾਸੁ ਦਸੋ ਦਿਸ ਨਾਹੀ;**
**ਤਬ ਇਹੁ ਨੰਦੁ ਕਹਾ ਥੋ ਰੇ ॥੧॥ ਰਹਾਉ ॥**

(ਰੇ) ਹੇ ਭਾਈ ! ਜੇ ਤੁਸੀਂ ਘਸੀਟਾ ਨੰਦ, ਪਰਮਾਨੰਦ, ਰਾਮਾਨੰਦ ਆਦਿਕ ਪਿੱਛੇ ਨੂੰ ਗਿਣਦੇ ਜਾਵੋਗੇ ਤਾਂ ਜਦੋਂ (ਧਰਨਿ) ਧਰਤੀ, ਅਕਾਸ਼ ਅਤੇ ਦਿਸ਼ੇ ਦਿਸ਼ਾਵਾਂ ਵੀ ਨਹੀਂ ਬਣੀਆਂ ਸਨ ਉਦੋਂ ਇਹ ਕ੍ਰਿਸ਼ਨ ਦਾ ਪਿਤਾ ਨੰਦ ਕਿੱਥੇ ਸੀ।

## ਅੰਗ : ੩੩੯

**ਪ੍ਰਸ਼ਨ :** ਫਿਰ ਇਹ ਕਹਿਣ ਲੱਗਾ ਕਿ ਹੇ ਕਬੀਰ ਜੀ ! ਤੁਸੀਂ ਕ੍ਰਿਸ਼ਨ ਨੂੰ ਮੰਨਦੇ ਹੋ ਕਿ ਨਹੀਂ?

**ਸੰਕਟਿ ਨਹੀ ਪਰੈ ਜੋਨਿ ਨਹੀ ਆਵੈ; ਨਾਮੁ ਨਿਰੰਜਨ ਜਾ ਕੋ ਰੇ ॥**

**ਉੱਤਰ :** (ਰੇ) ਹੇ ਭਾਈ ! ਜਿਹੜਾ ਪ੍ਰਮੇਸ਼ਰ ਕਦੇ ਵੀ (ਸੰਕਟਿ) ਦੁੱਖ ਵਿਚ ਨਹੀਂ (ਪਰੈ) ਪੈਂਦਾ, ਮਾਤਾ ਦੇ ਗਰਭ ਆਦਿ (ਜੋਨਿ) ਜੂਨਾਂ ਵਿਚ ਨਹੀਂ (ਆਵੈ) ਆਉਂਦਾ। ਅਤੇ (ਜਾ ਕੋ) ਜਿਸ ਦਾ ਨਾਮ (ਨਿਰੰਜਨ) ਮਾਇਆ ਰੂਪ ਕਾਲਖ ਤੋਂ ਰਹਿਤ ਹੈ। ਉਸਨੂੰ ਅਸੀਂ ਮੰਨਦੇ ਹਾਂ।

**ਕਿਯੋਂ ਕਹੁ ਕ੍ਰਿਸਨ ਕ੍ਰਿਪਾ ਨਿਧ ਹੈ ਕਿਹ ਕਾਜ ਤੇ ਬੱਧਕ ਬਾਣੁ ਲਗਾਯੋ ॥**
**ਅਉਰ ਕੁਲੀਨ ਉਧਾਰਤ ਜੋ ਕਿਹ ਤੇ ਅਪਨੋ ਕੁਲ ਨਾਸੁ ਕਰਾਯੋ ॥**
**ਆਦਿ ਅਜੋਨਿ ਕਹਾਇ ਕਹੋ ਕਿਮ ਦੇਵਕਿ ਕੇ ਜਠਰੰਤਰ ਆਯੋ ॥**
**ਤਾਤ ਨ ਮਾਤ ਕਹੈਂ ਜਿਹ ਕੋ ਤਿਹ ਕਿਯੋਂ ਬਸੁਦੇਵਹਿ ਬਾਪੁ ਕਹਾਯੋ ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

**ਕਬੀਰ ਕੋ ਸੁਆਮੀ ਐਸੋ ਠਾਕੁਰੁ;**
**ਜਾ ਕੈ ਮਾਈ ਨਾ ਬਾਪੋ ਰੇ ॥੨॥੧੯॥੭੦॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ (ਰੇ) ਹੇ ਭਾਈ ! ਮੇਰਾ ਤਾਂ (ਸੁਆਮੀ) ਮਾਲਕ (ਐਸੋ) ਐਸਾ (ਠਾਕੁਰੁ) ਪ੍ਰਮੇਸਰ ਹੈ। (ਜਾ ਕੈ) ਜਿਸ ਦੇ (ਮਾਈ) ਯਸ਼ੋਦਾ ਜਾਂ ਦੇਵਕੀ ਤੇ (ਬਾਪੋ) ਨੰਦ ਜਾਂ ਵਾਸੁਦੇਵ ਆਦਿਕ ਮਾਤਾ ਪਿਤਾ ਨਹੀਂ ਹਨ।

**ਨਾ ਤਿਸੁ ਬਾਪੁ ਨ ਮਾਇ ਕਿਨਿ ਤੂ ਜਾਇਆ ॥** *(ਅੰਗ : ੧੨੭੯)*

ਕਬੀਰ ਜੀ ਕਹਿੰਦੇ ਕਿ ਮੈਂ ਤਾਂ ਐਸੇ ਪ੍ਰਮੇਸ਼ਰ ਦਾ ਉਪਾਸ਼ਕ ਹਾਂ। ਹੋਰ ਕਿਸੇ ਅਵਤਾਰ ਆਦਿਕ ਦਾ ਉਪਾਸ਼ਕ ਨਹੀਂ ਹਾਂ।

## ਗਉੜੀ ॥

**ਪਹਿਲੀ ਉਥਾਨਕਾ :**

ਜਿਸ ਵੇਲੇ ਲੋਕ, ਭਗਤ ਕਬੀਰ ਸਾਹਿਬ ਜੀ ਤੋਂ ਇਹ ਸੁਣ ਕੇ ਕਿ, ਮੈਂ ਕ੍ਰਿਸ਼ਨ ਦਾ ਵੀ ਉਪਾਸ਼ਕ ਨਹੀਂ ਹਾਂ, ਨਿੰਦਿਆ ਕਰਨ ਲੱਗ ਪਏ, ਤਾਂ ਉਸ ਵੇਲੇ ਭਗਤ ਕਬੀਰ ਜੀ ਨੇ ਇਹ ਪਾਵਨ ਸ਼ਬਦ ਉਚਾਰਨ ਕੀਤਾ।

**ਦੂਸਰੀ ਉਥਾਨਕਾ :**

ਜਦੋਂ ਭਗਤ ਕਬੀਰ ਸਾਹਿਬ ਜੀ ਦੀ ਬਹੁਤੀ ਉਸਤਤ ਹੋਣ ਲੱਗੀ ਤਾਂ ਭਗਤ ਕਬੀਰ ਸਾਹਿਬ ਜੀ ਨੇ ਸੋਚਿਆ ਕਿ ਇਹ ਲੋਕ ਤਾਂ ਮੈਨੂੰ ਟਿਕਣ ਹੀ ਨਹੀਂ ਦਿੰਦੇ ਆਲੇ ਦੁਆਲੇ ਹੀ ਖੜੇ ਰਹਿੰਦੇ ਹਨ ਤੇ ਮੈਨੂੰ ਸਿਮਰਨ, ਭਜਨ ਕਰਨ ਦਾ ਸਮਾ ਹੀ ਨਹੀਂ ਦਿੰਦੇ ਤਾਂ ਉਸ ਵੇਲੇ ਭਗਤ ਕਬੀਰ ਜੀ ਨੇ ਹੱਥ ਵਿਚ ਪਾਣੀ ਦੀ ਬੋਤਲ ਫੜ ਲਈ ਤੇ ਵੇਸ਼ਵਾ (ਜਿਸ ਦੀ ਛੱਪਰੀ ਨੂੰ ਅੱਗ ਲੱਗ ਗਈ ਸੀ ਤੇ ਜਿਹੜੀ ਭਗਤ ਕਬੀਰ ਸਾਹਿਬ ਜੀ ਦੀ ਸ਼ਰਧਾਲੂ ਬਣ ਗਈ ਸੀ) ਦੀ ਬਾਂਹ ਪਕੜ ਕੇ ਸ਼ਰਾਬੀਆਂ ਦੀ ਨਿਆਈਂ ਬਜ਼ਾਰ ਵਿਚ ਤੁਰਨ ਲੱਗ ਪਏ। ਤਾਂ ਲੋਕ ਕਹਿੰਦੇ ਕਿ ਵੇਖੋ ਭਗਤ ਦਾ (ਪਾਜ) ਪਖੰਡ ਆਖਰ ਨੂੰ ਉੱਘੜ ਹੀ ਆਇਆ ਹੈ। ਉਸ ਵੇਲੇ ਭਗਤ ਕਬੀਰ ਜੀ ਨੇ ਪ੍ਰਸੰਨ ਹੋ ਕੇ ਇਹ ਪਾਵਨ ਸ਼ਬਦ ਉਚਾਰਨ ਕੀਤਾ :-

### ਨਿੰਦਉ ਨਿੰਦਉ; ਮੋਕਉ ਲੋਗੁ ਨਿੰਦਉ ॥

ਹੇ (ਲੋਗੁ) ਲੋਕੋ ! ਮੈਂ (ਨਿੰਦਉ) ਨਿੰਦਣੇ ਯੋਗ ਹਾਂ ਇਸ ਲਈ (ਮੋਕਉ) ਮੈਨੂੰ (ਨਿੰਦਉ) ਨਿੰਦਣੇਯੋਗ ਜਾਣ ਕੇ ਮੇਰੀ (ਨਿੰਦਉ) ਨਿੰਦਿਆ ਕਰੋ।

**ਅਥਵਾ :** ਹੇ ਲੋਕੋ ! ਮੈਂ ਮਨ ਕਰਕੇ ਵੀ ਨਿੰਦਣ ਯੋਗ ਹਾਂ, ਬਾਣੀ ਕਰਕੇ ਵੀ ਨਿੰਦਣ ਯੋਗ ਹਾਂ, ਸਰੀਰ ਕਰਕੇ ਵੀ ਨਿੰਦਣੇ ਯੋਗ ਹਾਂ। ਇਸ ਲਈ ਤੁਸੀਂ ਜ਼ਰੂਰ ਹੀ ਮੇਰੇ ਤਾਈਂ ਨਿੰਦਣਾ ਕਰੋ। **ਵਾ:** ਹੇ ਨਿੰਦਣਯੋਗ ਲੋਕੋ ਮੈਨੂੰ ਨਿੰਦਣਾ ਕਰੋ।

### ਨਿੰਦਾ ਜਨ ਕਉ; ਖਰੀ ਪਿਆਰੀ ॥

ਸਾਨੂੰ (ਜਨ) ਭਗਤ ਜਨਾਂ (ਕਉ) ਨੂੰ (ਨਿੰਦਾ) ਨਿੰਦਿਆਂ (ਖਰੀ) ਅਤਿਅੰਤ ਹੀ ਪਿਆਰੀ ਲੱਗਦੀ ਹੈ।

### ਨਿੰਦਾ ਬਾਪੁ; ਨਿੰਦਾ ਮਹਤਾਰੀ ॥੧॥ ਰਹਾਉ ॥

ਅਸੀਂ ਤਾਂ ਨਿੰਦਾ ਨੂੰ ਹੀ ਆਪਣਾ (ਬਾਪੁ) ਪਿਤਾ ਸਮਝਦੇ ਹਾਂ ਅਤੇ (ਨਿੰਦਾ) ਨਿੰਦਿਆਂ ਨੂੰ ਹੀ (ਮਹਤਾਰੀ) ਮਾਂ ਦੀ ਨਿਆਈਂ ਸਮਝਦੇ ਹਾਂ। ਜਿਹੜਾ ਕੋਈ ਅਣਹੋਇਆ ਭਾਰ ਸਾਡੇ ਸਿਰ ਉੱਤੇ ਰੱਖਦਾ ਹੈ। ਉਹ ਸਾਨੂੰ ਪਿਆਰਾ ਲੱਗਦਾ ਹੈ।

### ਨਿੰਦਾ ਹੋਇ; ਤ ਬੈਕੁੰਠਿ ਜਾਈਐ ॥

ਜੇਕਰ (ਨਿੰਦਾ) ਨਿੰਦਿਆ (ਹੋਇ) ਹੋਵੇ ਤਾਂ (ਬੈਕੁੰਠਿ) ਬੈਕੁੰਠ ਨੂੰ ਚਲੇ (ਜਾਈਐ) ਜਾਈਦਾ ਹੈ। ਜਿਹੜੀ ਅਣਹੋਈ ਗੱਲ ਕਿਸੇ 'ਤੇ ਥੱਪਣੀ ਹੈ ਭਾਵ ਕਿਸੇ ਵਿੱਚ ਹੋਣੇ ਗੁਣ ਅਤੇ ਉਹਨਾ ਨੂੰ ਔਗੁਣ ਕਹਿਣਾ ਅਰਥਾਤ ਆਪਣੀ ਪ੍ਰਭਤਾ ਵਾਸਤੇ ਕਿਸੇ ਦਾ ਅਣਹੋਇਆ ਹੀ ਖੰਡਨ ਕਰਨਾ। ਇਸਦਾ ਨਾਮ ਨਿੰਦਿਆਂ ਹੈ। ਕਿਸੇ ਨੂੰ ਸੱਚੀ ਗੱਲ ਕਹਿਣ ਦਾ ਨਾਮ ਨਿੰਦਿਆ ਨਹੀਂ ਹੈ।

## ਨਾਮੁ ਪਦਾਰਥੁ; ਮਨਹਿ ਬਸਾਈਐ ॥

ਹੇ ਭਾਈ! ਜਦੋਂ ਲੋਕ ਸਾਡੀ ਨਿੰਦਾ ਕਰਦੇ ਹਨ ਤਦੋਂ ਸਾਨੂੰ ਵਿਹਲ ਮਿਲ ਜਾਂਦੀ ਹੈ। ਅਤੇ ਅਸੀਂ ਪ੍ਰਮੇਸ਼ਰ ਦਾ ਨਾਮ ਰੂਪ ਪਦਾਰਥ ਆਪਣੇ (ਮਨਹਿ) ਮਨ ਵਿਚ (ਬਸਾਈਐ) ਵਸਾ ਲੈਂਦੇ ਹਾਂ।

## ਰਿਦੈ ਸੁਧ; ਜਉ ਨਿੰਦਾ ਹੋਇ ॥

(ਰਿਦੈ) ਹਿਰਦਾ ਸ਼ੁੱਧ ਹੋਵੇ ਭਾਵ ਦਿਲ ਵਿਕਾਰੀ ਅਤੇ ਐਬੀ ਨਾ ਹੋਵੇ ਅਤੇ ਫਿਰ (ਜਉ) ਜੇਕਰ ਉਸ ਪੁਰਖ ਦੀ ਕੋਈ ਨਿੰਦਾ ਕਰਦਾ (ਹੋਇ) ਹੋਵੇ ਤਾਂ ਉਹ ਇਉਂ ਨਿਸ਼ਚੇ ਕਰਦਾ ਹੈ ਕਿ:

## ਹਮਰੇ ਕਪਰੇ; ਨਿੰਦਕੁ ਧੋਇ ॥੧॥

(ਨਿੰਦਕੁ) ਨਿੰਦਿਆਂ ਕਰਨ ਵਾਲਾ ਪੁਰਖ ਤਾਂ ਸਾਡੇ ਸਰੀਰ ਰੂਪ (ਕਪਰੇ) ਕੱਪੜੇ ਨੂੰ (ਧੋਇ) ਧੋਂਦਾ ਹੈ। **ਵਾ:** ਮਨ ਰੂਪ (ਕਪਰੇ) ਕੱਪੜੇ ਨੂੰ ਧੋਂਦਾ ਹੈ।

**ਅਥਵਾ :** ਸਾਡੇ ਅੰਤਹਿਕਰਣ ਰੂਪ ਕੱਪੜੇ ਨੂੰ ਨਿੰਦਿਆ ਰੂਪ ਸਾਬਣ ਨਾਲ ਧੋਂਦਾ ਹੈ ਭਾਵ ਜੇ ਸਰੀਰ ਕਰਕੇ ਕੋਈ ਗ਼ਲਤੀ ਹੋ ਜਾਂਦੀ ਹੈ ਤਾਂ ਨਿੰਦਿਆਂ ਕਰਨ ਵਾਲਾ ਉਸ ਦੀ ਵੀ ਸਫਾਈ ਕਰ ਦਿੰਦਾ ਹੈ।

**ਅਥਵਾ :** ਜੇਕਰ ਸਾਡੇ ਪਾਸੋਂ ਸਰੀਰ ਕਰਕੇ ਕੋਈ ਗ਼ਲਤੀ ਹੋਣ ਕਰਕੇ ਮਨ, ਸਰੀਰ ਰੂਪ ਬਸਤਰ ਮੈਲਾ ਹੋ ਵੀ ਜਾਂਦਾ ਹੈ, ਤਾਂ ਨਿੰਦਕ ਪੁਰਸ਼ ਨਿੰਦਿਆ ਰੂਪ ਸਾਬਣ ਨਾਲ ਸਾਡੇ ਮਨ, ਸਰੀਰ ਰੂਪ ਬਸਤਰ ਨੂੰ ਧੋ ਕੇ ਸਾਫ ਕਰ ਦੇਂਦਾ ਹੈ।

## ਨਿੰਦਾ ਕਰੈ; ਸੁ ਹਮਰਾ ਮੀਤੁ ॥

ਜਿਹੜਾ ਪੁਰਖ ਸਾਡੀ (ਨਿੰਦਾ) ਨਿੰਦਿਆਂ (ਕਰੈ) ਕਰਦਾ ਹੈ (ਸੁ) ਉਹ (ਹਮਰਾ) ਸਾਡਾ ਪਿਆਰਾ (ਮੀਤੁ) ਮਿੱਤਰ ਹੈ।

## ਨਿੰਦਕੁ ਮਾਹਿ; ਹਮਾਰਾ ਚੀਤੁ ॥

(ਨਿੰਦਕੁ) ਨਿੰਦਿਆਂ ਕਰਨ ਵਾਲੇ ਦੇ (ਮਾਹਿ) ਵਿਚ ਤਾਂ (ਹਮਾਰਾ) ਸਾਡਾ (ਚੀਤੁ) ਚਿੱਤ ਹਮੇਸ਼ਾਂ ਜੁੜਿਆ ਰਹਿੰਦਾ ਹੈ। ਕਿ ਕੋਈ ਪ੍ਰੇਮੀ ਸਾਡੀ ਨਿੰਦਿਆਂ ਕਰੇ ਤੇ ਅਸੀਂ ਵਿਹਲੇ ਹੋ ਕੇ ਭਜਨ ਕਰੀਏ।

**ਪ੍ਰਸ਼ਨ :** ਮਹਾਰਾਜ! ਤੁਸੀਂ ਕਿਸ ਨੂੰ ਨਿੰਦਕ ਸਮਝਦੇ ਹੋ?

## ਨਿੰਦਕੁ ਸੋ; ਜੋ ਨਿੰਦਾ ਹੋਰੈ ॥

**ਉਤਰ :** ਹੇ ਭਾਈ! ਅਸੀਂ ਤਾਂ ਨਿੰਦਕ (ਸੋ) ਉਸ ਨੂੰ ਸਮਝਦੇ ਹਾਂ (ਜੋ) ਜਿਹੜਾ ਕਿਸੇ ਨੂੰ ਸਾਡੀ (ਨਿੰਦਾ) ਨਿੰਦਿਆਂ ਕਰਨ ਤੋਂ (ਹੋਰੈ) ਹਟਾ ਦੇਵੇ। ਇਸ ਕਰਕੇ ਕਿਸੇ ਨੂੰ ਨਿੰਦਿਆਂ ਕਰਨ ਤੋਂ ਹਟਾਉਣਾ ਨਹੀਂ ਚਾਹੀਦਾ। ਇਸੇ ਦੀ ਬਾਬਤ ਪੰਡਿਤ ਤਾਰਾ ਸਿੰਘ ਜੀ ਨੇ ਇਕ ਉਦਾਹਰਣ ਦਿੱਤੀ ਹੈ ਕਿ ਜੇ ਕੋਈ ਭੰਗੀ ਕਿਸ ਦੇ ਪਾਖਾਨੇ ਨੂੰ ਸਾਫ ਕਰਦਾ ਹੋਵੇ ਅਤੇ ਉਸ ਨੂੰ ਕੋਈ ਆ ਕੇ ਰੋਕ ਦੇਵੇ। ਇਸ ਤਰ੍ਹਾਂ ਜੋ ਮਕਾਨ ਦੀ ਬੇਸਫਾਈ ਹੋਣੀ ਹੈ। ਉਸ ਪਾਪ ਦਾ ਜ਼ਿੰਮੇਵਾਰ ਉਸਨੂੰ ਰੋਕਣ ਵਾਲਾ ਹੋਵੇਗਾ, ਉਹ ਭੰਗੀ ਨਹੀਂ ਹੋਵੇਗਾ।

**ਅਥਵਾ :** ਅਸਲ ਨਿੰਦਕ ਉਹ ਹਨ ਜੇਹੜੇ ਹਰ ਵਕਤ ਨਿੰਦਾ ਦਾ ਹੀ ਰੂਪ (ਹੋ+ ਰੈ) ਹੋ ਕੇ (ਰੈ) ਰਹੇ ਭਾਵ ਰਹਿੰਦੇ ਹਨ, ਅਰਥਾਤ ਜੋ ਹਰ ਵਕਤ ਨਿੰਦਿਆ ਹੀ ਕਰਦੇ ਰਹਿੰਦੇ ਹਨ।

## ਹਮਰਾ ਜੀਵਨੁ; ਨਿੰਦਕੁ ਲੋਰੈ ॥੨॥

ਹੇ ਭਾਈ! (ਨਿੰਦਕੁ) ਨਿੰਦਿਆਂ ਕਰਨ ਵਾਲਾ ਤਾਂ ਸਦਾ ਹੀ (ਹਮਰਾ) ਸਾਡਾ ਜੀਵਨ (ਲੋਰੈ) ਲੋੜਦਾ ਹੈ ਕਿ ਇਹ ਸਦਾ ਹੀ ਜਿਉਂਦੇ ਰਹਿਣ ਤੇ ਭਗਤੀ ਕਰਕੇ ਅਕਾਲ ਪੁਰਖ ਵਿਚ ਮਿਲ ਜਾਣ।

**ਅਥਵਾ :** ਨਿੰਦਕ ਪੁਰਸ਼ ਤਾਂ ਸਦਾ ਹੀ ਸਾਡੇ ਜੀਵਨ ਦੀ ਸਫਲਤਾ ਨੂੰ ਲੋੜਦਾ ਹੈ, ਕਿ ਇਹ ਭਗਤੀ ਕਰਕੇ ਪ੍ਰਮੇਸ਼ਰ ਨਾਲ ਜੁੜੇ ਰਹਿਣ।

## ਨਿੰਦਾ ਹਮਰੀ; ਪ੍ਰੇਮ ਪਿਆਰੁ ॥

(ਨਿੰਦਾ) ਨਿੰਦਿਆਂ ਤਾਂ (ਹਮਰੀ) ਸਾਡੀ (ਪ੍ਰੇਮ) ਪ੍ਰੇਮਣ ਹੈ। ਅਤੇ ਇਸ ਵਿਚ ਹੀ ਸਾਡਾ ਪਿਆਰ ਹੈ।

**ਅਥਵਾ :** ਪਿਆਰ ਕਰਨ ਵਾਲਾ ਪ੍ਰੇਮੀ ਪੁਰਖ ਹੀ ਸਾਡੀ ਨਿੰਦਾ ਕਰਦਾ ਹੈ।

**ਅਥਵਾ :** ਨਿੰਦਾ ਨਾਲ ਸਾਡਾ ਬਾਣੀ ਕਰਕੇ ਪ੍ਰੇਮ ਹੈ, ਮਨ ਕਰਕੇ ਪਿਆਰ ਹੈ।

## ਨਿੰਦਾ ਹਮਰਾ; ਕਰੈ ਉਧਾਰੁ ॥

ਇਹ ਲੋਕ ਜਿਹੜੀ ਸਾਡੀ ਨਿੰਦਿਆਂ ਕਰਦੇ ਹਨ। ਇਹੋ ਨਿੰਦਿਆਂ ਹੀ (ਹਮਰਾ) ਸਾਡਾ ਉਧਾਰ (ਕਰੈ) ਕਰੇਗੀ। ਜਦ ਭਗਤ ਕਬੀਰ ਸਾਹਿਬ ਜੀ ਨੇ ਇਤਨਾ ਸ਼ਬਦ ਉਚਾਰਨ ਕੀਤਾ ਤਾਂ ਉਸ ਵੇਲੇ ਅਕਾਸ਼ ਬਾਣੀ ਨੇ ਕਿਹਾ ਕਿ ਹੇ ਕਬੀਰ! ਲੋਕ ਤਾਂ ਅੱਗੇ ਹੀ ਬੁਰੇ ਕੰਮ ਕਰਦੇ ਹਨ, ਨਿੰਦਿਆ ਕਰਦੇ ਹਨ ਅਤੇ ਤੂੰ ਨਿੰਦਿਆਂ ਦੀ ਵਡਿਆਈ ਕਰੀ ਜਾਂਦਾ ਹੈ। ਇਸ ਤਰ੍ਹਾਂ ਤਾਂ ਲੋਕ ਹੋਰ ਨਿਸੰਗ ਹੋ ਕੇ ਨਿੰਦਿਆ ਕਰਨ ਲੱਗ ਪੈਣਗੇ ਤਾਂ ਸੁਣ ਕੇ ਭਗਤ ਕਬੀਰ ਜੀ ਕਹਿੰਦੇ ਠੀਕ ਹੈ। ਹੇ ਸੱਚੇ ਪਾਤਸ਼ਾਹ ਜੀ! ਤੁਹਾਡਾ ਹੁਕਮ ਮੰਨ ਕੇ ਅਸੀਂ ਇਕ ਤੁਕ ਹੋਰ ਲਿਖ ਦਿੰਦੇ ਹਾਂ।

## ਜਨ ਕਬੀਰ ਕਉ; ਨਿੰਦਾ ਸਾਰੁ ॥

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਹੇ ਪ੍ਰਭੂ ਜੀ! ਸਾਨੂੰ (ਜਨ) ਦਾਸਾਂ (ਕਉ) ਨੂੰ ਤਾਂ ਆਪਣੀ ਨਿੰਦਾ ਕਰਵਾਉਣੀ ਹੀ (ਸਾਰੁ) ਸ੍ਰੇਸ਼ਟ ਲੱਗਦੀ ਹੈ।

## ਨਿੰਦਕੁ ਡੂਬਾ; ਹਮ ਉਤਰੇ ਪਾਰਿ ॥੩॥੨੦॥੭੧॥

(ਨਿੰਦਕੁ) ਨਿੰਦਾ ਕਰਨ ਵਾਲਾ ਸੰਸਾਰ ਸਮੁੰਦਰ ਵਿਚ (ਡੂਬਾ) ਡੁੱਬ ਗਿਆ ਹੈ ਅਤੇ (ਹਮ) ਅਸੀਂ ਪਾਰ (ਉਤਰੇ) ਉੱਤਰ ਗਏ ਹਾਂ। ਇਉਂ ਇਸ ਸ਼ਬਦ ਵਿੱਚ ਨਿੰਦਾ ਦੀ ਉਸਤਤ, ਨਿੰਦਾ ਦਾ ਗਿਆਨ ਤੇ ਨਿੰਦਾ ਤੇ ਲੱਖਸ਼ਣ ਕਥਨ ਕੀਤੇ ਹਨ।

ਪ੍ਰਮੇਸ਼ਰ ਅੱਗੇ ਬੇਨਤੀ ਕਰਦੇ ਹੋਏ ਕਹਿੰਦੇ ਹਨ ਕਿ

## ਰਾਜਾਰਾਮ ਤੂੰ ਐਸਾ ਨਿਰਭਉ;<br>ਤਰਨ ਤਾਰਨ ਰਾਮਰਾਇਆ ॥੧॥ ਰਹਾਉ ॥

ਹੇ ਸਾਰਿਆਂ ਦੇ ਰਾਜਾ ਰੂਪ (ਰਾਮ) ਰਮੇ ਹੋਏ (ਰਾਮ) ਅਕਾਲ ਪੁਰਖ ਤੂੰ (ਐਸਾ) ਅਜਿਹਾ (ਨਿਰਭਉ) ਭੈ ਤੋਂ ਰਹਿਤ ਸਰੂਪ ਹੈ ਕਿ ਆਪਣੇ ਭਗਤ ਜਨਾਂ ਨੂੰ ਸੰਸਾਰ ਸਮੁੰਦਰ ਤੋਂ (ਤਾਰਨ) ਤਾਰਣ ਵਾਸਤੇ (ਤਰਨ) ਜਹਾਜ਼ ਦੀ ਨਿਆਈਂ ਹੈਂ ਅਤੇ (ਰਾਇਆ) ਪ੍ਰਕਾਸ਼ ਰੂਪ ਹੈ।

## ਜਬ ਹਮ ਹੋਤੇ, ਤਬ ਤੁਮ ਨਾਹੀ; ਅਬ ਤੁਮ ਹਹੁ ਹਮ ਨਾਹੀ ॥

(ਜਬ) ਜਦੋਂ (ਹਮ) ਅਸੀਂ ਹੰਗਤਾ ਮਮਤਾ ਦੇ ਸਹਿਤ ਆਪਣੇ ਆਪ ਨੂੰ ਜੀਵ ਕਹਾਉਂਦੇ (ਹੋਤੇ) ਹੁੰਦੇ ਸੀ, (ਤਬ) ਤਦੋਂ ਅਸੀਂ ਬਹੁਤ ਯਤਨ ਕੀਤੇ ਪਰ (ਤੁਮ) ਤੁਸੀਂ ਸਾਨੂੰ ਪ੍ਰਾਪਤ (ਨਾਹੀ) ਨਹੀਂ ਸੀ ਹੋਏ ਅਤੇ

(ਅਬ) ਹੁਣ ਜਦੋਂ ਤੁਸੀਂ ਪ੍ਰਾਪਤ (ਹਹੁ) ਹੋ ਗਏ ਹੋ। ਤਾਂ (ਹਮ) ਅਸੀਂ ਕੁਝ ਵੀ ਨਹੀਂ ਰਹੇ। **ਵਾ:** ਸਾਡੇ ਵਿਚ (ਹਮ) ਹੰਗਤਾ ਨਹੀਂ ਰਹੀ। ਭਾਵ ਹੁਣ ਸਭ ਕੁਝ ਆਪ ਹੀ ਆਪ ਹੋ।

**ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ ॥** *(ਅੰਗ: ੬੫੭)*

## ਅਬ ਹਮ ਤੁਮ, ਏਕ ਭਏ ਹਹਿ; ਏਕੈ ਦੇਖਤ ਮਨੁ ਪਤੀਆਹੀ ॥੧॥

(ਅਬ) ਹੁਣ ਇਸ ਕਾਲ ਵਿਚ (ਹਮ) ਅਸੀਂ ਤੇ (ਤੁਮ) ਤੁਸੀਂ ਇਕੋ ਰੂਪ ਹੀ (ਭਏ) ਹੋ ਗਏ (ਹਹਿ) ਹਾਂ। ਭਾਵ ਜੀਵ ਈਸ਼ ਦੀ ਏਕਤਾ ਹੋ ਗਈ ਹੈ ਅਤੇ (ਏਕੈ) ਇਕ ਆਪ ਜੀ ਦਾ ਸਰੂਪ ਹੀ ਦੇਖਦੇ ਹਾਂ, ਤੇ ਇਸ ਵਿਚ ਹੀ ਸਾਡਾ ਮਨ (ਪਤੀਆਹੀ) ਪਤੀਜਦਾ ਹੈ। **ਵਾ:** ਭਰੋਸਾ ਆ ਗਿਆ ਹੈ ਕਿ ਅਸੀਂ ਤੁਸੀਂ ਇਕੋ ਹੀ ਸਰੂਪ ਹਾਂ।

## ਜਬ ਬੁਧਿ ਹੋਤੀ ਤਬ ਬਲੁ ਕੈਸਾ; ਅਬ ਬੁਧਿ ਬਲੁ ਨ ਖਟਾਈ ॥

ਹੇ ਪ੍ਰਭੂ ਜੀ ! ਜਦੋਂ ਸਾਡੀ ਪਦਾਰਥਾਂ ਵਾਲੀ ਅਨਾਤਮਾਕਾਰ ਬੁੱਧੀ (ਹੋਤੀ) ਹੁੰਦੀ ਸੀ। (ਤਬ) ਤਦੋਂ ਇਸਦੇ ਅੰਦਰ ਬਿਬੇਕ ਦਾ ਬਲ (ਕੈਸਾ) ਕਿਸ ਤਰ੍ਹਾਂ ਦਾ ਹੋਣਾ ਸੀ ਭਾਵ ਕੁਝ ਵੀ ਨਹੀਂ ਹੋਣਾ ਸੀ। **ਵਾ:** ਜਦੋਂ ਵਿਸ਼ੇ ਵਿਸ਼ੈਣੀ ਬੁੱਧੀ ਸੀ, ਉਦੋਂ ਪਰਮਾਰਥ ਵਾਲਾ, ਆਤਮ ਵਿਸ਼ੈਣੀ ਬੁੱਧ ਦਾ ਬਲ ਕਿਸ ਤਰ੍ਹਾਂ ਦਾ ਹੋਣਾ ਸੀ, ਭਾਵ ਨਹੀਂ ਹੋਣਾ ਸੀ।

**ਇੰਦ੍ਰੀ ਸਬਲ ਨਿਬਲ ਬਿਬੇਕ ਬੁਧਿ ਪਰਮਾਰਥ ਪਰਵੇਸ ਨਹੀ ॥** *(ਅੰਗ: ੬੫੮)*

(ਅਬ) ਹੁਣ ਜਦੋਂ ਸਾਨੂੰ ਆਤਮ ਵਿਸ਼ੈਣੀ ਬੁੱਧੀ ਬਖਸ਼ ਦਿੱਤੀ ਹੈ ਤਾਂ ਸਾਡੇ ਵਿਚ ਕਾਮ ਕ੍ਰੋਧ ਆਦਿ ਆਸੁਰੀ ਸੰਪਦਾ ਦਾ ਬਲ ਨਹੀਂ (ਖਟਾਈ) ਮਿਲਦਾ ਹੈ। **ਵਾ:** ਹੁਣ ਆਤਮ ਵਿਸ਼ੈਣੀ ਬੁੱਧੀ ਕਰਕੇ ਸਾਨੂੰ ਐਸਾ ਵਿਵੇਕ ਦਾ ਬਲ ਪ੍ਰਾਪਤ ਹੋ ਗਿਆ ਹੈ। ਕਿ ਸਾਨੂੰ ਸਾਡੇ ਵਿਚ ਵਿਸ਼ੇ ਵਿਸ਼ੈਣੀ ਬੁੱਧੀ ਦਾ ਬਲ (ਖਟਾਈ) ਨਹੀਂ ਮਿਲਦਾ ਹੈ। ਭਾਵ ਇਹ ਸਾਡੇ ਵਿੱਚ ਢੁੱਕਦਾ ਨਹੀਂ ਹੈ, ਸਮਾਉਂਦਾ ਨਹੀਂ ਹੈ।

**ਅਥਵਾ :** (ਜਬ) ਜਦੋਂ ਵਿਸ਼ੇ ਵਿਸ਼ੈਣੀ ਬੁੱਧੀ ਸੀ (ਤਬ) ਤਦੋਂ ਸਾਧਨਾ ਦਾ ਬੱਲ ਕੈਸਾ ਸੀ। ਭਾਵ ਕੁਝ ਵੀ ਨਹੀਂ ਸੀ। ਹੁਣ ਜਦੋਂ ਆਤਮ ਵਿਸ਼ੈਣੀ ਬੁੱਧ ਪ੍ਰਾਪਤ ਹੋ ਗਈ ਹੈ ਤਾਂ ਅਸੀਂ ਵਿਸ਼ੇ ਵਿਸ਼ੈਣੀ ਬੁੱਧੀ ਦੇ ਨਾਲ ਨਹੀਂ ਮਿਲਦੇ।

## ਕਹਿ ਕਬੀਰ ਬੁਧਿ ਹਰਿ ਲਈ ਮੇਰੀ;
## ਬੁਧਿ ਬਦਲੀ ਸਿਧਿ ਪਾਈ ॥੨॥੨੧॥੭੨॥

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਹੇ (ਹਰਿ) ਹਰੀ ਅਕਾਲ ਪੁਰਖ! ਤੁਸੀਂ ਕ੍ਰਿਪਾ ਦ੍ਰਿਸ਼ਟੀ ਕਰਕੇ (ਮੇਰੀ) ਸਾਡੀ ਵਿਸ਼ੇ ਵਿਸ਼ੈਣੀ ਬੁੱਧੀ (ਹਰਿ) ਚੁਰਾ ਲਈ ਹੈ, ਮੇਟ ਦਿੱਤੀ ਹੈ। ਜਿਸ ਕਰਕੇ ਸਾਡੀ ਵਿਸ਼ੇ ਵਿਸ਼ੈਣੀ ਬੁੱਧੀ ਬਦਲ ਗਈ ਹੈ ਅਤੇ ਅਸੀਂ (ਸਿਧਿ) ਮੁਕਤੀ ਦੀ (ਪਾਈ) ਪ੍ਰਾਪਤੀ ਕਰ ਲਈ ਹੈ।

ਜਿਸ ਪ੍ਰਕਾਰ ਮਿੱਟੀ ਦੇ ਤੇਲ ਵਾਲੀ ਬੋਤਲ ਨੂੰ ਧੋ ਕੇ ਉਸ ਵਿਚ ਅੰਮ੍ਰਿਤ ਪਾ ਦਈਏ ਤਾਂ ਉਹ ਅੰਮ੍ਰਿਤ ਵਾਲੀ ਹੋ ਜਾਂਦੀ ਹੈ। ਇਸੇ ਪ੍ਰਕਾਰ ਜਿਹੜੀ ਵਿਸ਼ੇ ਵਿਸ਼ੈਣੀ ਬੁੱਧ ਸੀ। ਜਿਸ ਵਿਚ ਪਰਾਏ ਦੂਸ਼ਣ ਕੱਢਣੇ ਰੂਪ ਮਿੱਟੀ ਦੇ ਤੇਲ ਦੀ ਬਦਬੂ ਆ ਰਹੀ ਸੀ। ਇਸ ਨੂੰ ਸੱਚੇ ਪਾਤਸ਼ਾਹ ਜੀ ਨੇ ਬੈਰਾਗ ਰੂਪ ਜਲ ਨਾਲ ਧੋ ਕਰਕੇ ਨਾਮ ਰੂਪ ਅੰਮ੍ਰਿਤ ਪਾ ਕੇ ਸ਼ੁੱਧ ਕਰ ਦਿੱਤਾ ਹੈ। ਜਿਸ ਕਰਕੇ ਸਾਡੀ ਵਿਸ਼ੇ ਵਿਸ਼ੈਣੀ ਬੁੱਧੀ ਆਤਮ ਵਿਸ਼ੈਣੀ ਹੋ ਗਈ ਹੈ ਅਤੇ ਅਸੀਂ ਮੁਕਤੀ ਨੂੰ ਪਾ ਲਿਆ ਹੈ।

# ਗਉੜੀ ॥

**ਉਥਾਨਕਾ :**

ਭਗਤ ਕਬੀਰ ਜੀ ਦੇ ਪਾਸ ਕਿਸੇ ਜਗਿਆਸੂ ਨੇ ਆ ਕੇ ਬੇਨਤੀ ਕੀਤੀ ਕਿ ਹੇ ਭਗਤ ਜੀ ! ਇਹ ਦੇਹ ਕਿਵੇਂ ਬਣੀ ਹੈ, ਤਾਂ ਭਗਤ ਕਬੀਰ ਜੀ ਨੇ ਜੋਗ ਅਤੇ ਗਿਆਨ ਦੇ ਪ੍ਰਕਰਣਾਂ ਅਨੁਸਾਰ ਉਪਦੇਸ਼ ਦਿੰਦੇ ਹੋਏ ਇਹ ਪਾਵਨ ਸ਼ਬਦ ਉਚਾਰਨ ਕੀਤਾ।

ਪਹਿਲਾ ਜੋਗ ਦੇ ਪ੍ਰਕਰਣ ਅਨੁਸਾਰ ਦੱਸਦੇ ਹਨ:-

**ਖਟ ਨੇਮ ਕਰਿ ਕੋਠੜੀ ਬਾਂਧੀ; ਬਸਤੁ ਅਨੂਪੁ ਬੀਚ ਪਾਈ ॥**

ਹੇ ਭਾਈ ! *(ਖਟ) ਛੇ (ਨੇਮ) ਚੱਕਰਾਂ ਦਾ ਨਿਯਮ ਬਣਾ (ਕਰਿ) ਕਰਕੇ ਇਹ ਮਨੁੱਖਾ ਦੇਹ ਰੂਪ ਕੋਠੜੀ (ਬਾਂਧੀ) ਬੰਨਣਾ ਕੀਤੀ ਹੈ। ਜਿਸ ਕੋਠੀ ਦੇ ਦਸਮ ਦੁਆਰ (ਬੀਚ) ਵਿਚ (ਅਨੂਪੁ) ਉਪਮਾਂ ਤੋਂ ਰਹਿਤ ਚੇਤਨ ਦੀ ਲਾਟ ਰੂਪ (ਬਸਤੁ) ਵਸਤੂ ਪਾਈ ਹੈ। ਜਿਸ ਜੋਤ ਨੂੰ ਜੋਗੀ ਧਿਆਨ ਲਾ ਕੇ ਦੇਖਦੇ ਹਨ।

**ਕੁੰਜੀ ਕੁਲਫੁ, ਪ੍ਰਾਨ ਕਰਿ ਰਾਖੇ; ਕਰਤੇ ਬਾਰ ਨ ਲਾਈ ॥੧॥**

ਇਹਨਾਂ ਨਾੜੀਆਂ ਦੇ ਅੰਦਰ ਜਿਹੜੇ ਛੇ ਚੱਕਰਾਂ ਰੂਪ (ਕੁਲਫੁ) ਜਿੰਦਰੇ ਲੱਗੇ ਹੋਏ ਹਨ, ਇਹਨਾਂ ਨੂੰ ਖੋਲਣ ਵਾਸਤੇ ਪ੍ਰਮੇਸ਼ਰ ਨੇ (ਪ੍ਰਾਨ) ਪ੍ਰਾਣਾਯਾਮ ਰੂਪ ਕੁੰਜੀ ਭਾਵ ਚਾਬੀ ਕਰ ਕੇ (ਰਾਖੇ) ਰੱਖਣਾ ਕੀਤੀ ਹੈ। ਇਸ ਪ੍ਰਕਾਰ (ਕਰਤੇ) ਅਕਾਲ ਪੁਰਖ ਨੇ ਇਸ ਦੇਹ ਨੂੰ ਰਚਣ ਵਿਚ ਕੋਈ (ਬਾਰ) ਦੇਰੀ ਨਹੀਂ (ਲਾਈ) ਲਾਉਣਾ ਕੀਤੀ ਭਾਵ ਛੇਤੀ ਹੀ ਬਣਾ ਦਿੱਤੀ ਹੈ।

ਹੁਣ ਗਿਆਨ ਦੇ ਪ੍ਰਕਰਣ ਅਨੁਸਾਰ ਦੱਸਦੇ ਹਨ :

---

*** ਛੇ ਚੱਕਰਾਂ ਦਾ ਨਿਰਣਾ :**

੧. **ਮੂਲਾਧਾਰ ਚੱਕਰ** : ਇਸ ਚੱਕਰ ਦਾ ਮੂਲ ਦੁਆਰੇ ਵਿਚ ਵਾਸਾ ਹੈ। ਇਸ ਦੇ ਪੰਜ ਪੱਤਰੇ ਹਨ, ਰੰਗ ਇਸਦਾ ਲਾਲ ਹੈ, ਇਸ ਚੱਕਰ ਦੇ ਅਰਾਧਣੇ ਨਾਲ ਗਣੇਸ਼ ਦੀ ਪ੍ਰਾਪਤੀ ਹੋ ਜਾਂਦੀ ਹੈ।

੨. **ਸੁਧਾਰਾਸ਼ਟਾਨ ਚੱਕਰ** : ਇਸ ਚੱਕਰ ਦਾ ਕਾਮ ਕੁੰਡੇ ਵਿਚ ਵਾਸਾ ਹੈ। ਇਸ ਦੇ ਛੇ ਪੱਤਰੇ ਹਨ। ਇਸ ਦਾ ਰੰਗ ਪੀਲਾ ਹੈ। ਇਸ ਵਿਚ ਬ੍ਰਹਮਾ ਦਾ ਵਾਸਾ ਹੈ। ਇਸਦੀ ਸਾਧਨਾ ਕਰਨੇ ਤੇ ਇਸ ਦੀ ਸ਼ਕਤੀ (ਵਿਦਿਆ ਸਿੱਧੀ) ਪ੍ਰਾਪਤ ਹੋ ਜਾਂਦੀ ਹੈ।

੩. **ਮਣੀ ਪੂਰਕ ਚੱਕਰ** : ਇਸ ਚੱਕਰ ਦਾ ਨਾਭੀ ਵਿਚ ਵਾਸਾ ਹੁੰਦਾ ਹੈ। ਇਸ ਵਿਚ ਚਾਰ ਪੱਤਰੇ ਹਨ। ਇਸ ਦਾ ਰੰਗ ਨੀਲਾ ਹੈ। ਇਸ ਵਿਚ ਵਿਸ਼ਨੂੰ ਦਾ ਵਾਸਾ ਹੁੰਦਾ ਹੈ। ਇਸ ਦੀ ਸਾਧਨਾ ਕਰਨੇ ਤੋਂ ਚਾਰ ਪ੍ਰਕਾਰ ਦੀ ਮੁਕਤੀ (ਸਾਲੋਕ, ਸਾਮੀਪ, ਸਾਰੂਪ, ਸਾਯੁਜ) ਦੀ ਪ੍ਰਾਪਤੀ ਹੁੰਦੀ ਹੈ।

੪. **ਅਨਾਹਤ ਚੱਕਰ** : ਇਸ ਚੱਕਰ ਦਾ ਰਿਦੇ ਵਿਚ ਵਾਸਾ ਹੁੰਦਾ ਹੈ। ਇਸ ਦੇ ਬਾਰਾਂ ਪੱਤਰੇ ਹਨ। ਇਸ ਦਾ ਰੰਗ ਚਿੱਟਾ ਹੈ। ਇਸ ਵਿਚ ਸ਼ਿਵਜੀ ਦਾ ਵਾਸਾ ਹੈ। ਇਸ ਦੀ ਅਰਾਧਨਾ ਕਰਨੇ ਕਰਕੇ ਇਸ ਦੀ ਸ਼ਕਤੀ ਨਾਲ ਗੁਪਤ ਰੂਹਾਂ ਪ੍ਰਗਟ ਹੋ ਜਾਂਦੀਆਂ ਹਨ।

੫. **ਬਸੁੱਧ ਚੱਕਰ** : ਇਸ ਦਾ ਵਾਸਾ ਕੰਠ ਵਿਚ ਹੁੰਦਾ ਹੈ। ਇਸ ਦੇ ਸੋਲ੍ਹਾਂ ਪੱਤਰੇ ਹਨ। ਇਸ ਦਾ ਰੰਗ ਸਾਵਾ ਹੈ। ਇਸ ਵਿਚ ਜੀਵ ਦਾ ਵਾਸਾ ਹੈ। ਇਸ ਦੀ ਸਿੱਧੀ ਕਰਨੇ ਕਰਕੇ ਜੀਵ ਕਲਾ ਵੱਸ ਹੋ ਜਾਂਦੀ ਹੈ। ਭਾਵ ਚਿੱਤ ਚਾਹੇ ਤਾਂ ਮਰ ਕੇ ਫਿਰ ਜਨਮ ਲੈ ਸਕਦਾ ਹੈ।

੬. **ਆਗਿਆ ਚੱਕਰ** :ਇਸ ਦਾ ਤ੍ਰਿਕੁਟੀ ਵਿਚ ਵਾਸਾ ਹੁੰਦਾ ਹੈ। ਇਸ ਦੇ ਦੋ ਪੱਤਰੇ ਹਨ। ਇਸ ਦਾ ਗਾੜ੍ਹਾ ਲਾਲ ਰੰਗ ਹੁੰਦਾ ਹੈ। ਇਸ ਵਿਚ ਗੁਰੂ ਦਾ ਵਾਸਾ ਹੁੰਦਾ ਹੈ। ਇਸ ਤੋਂ ਗਿਆਨ ਪ੍ਰਾਪਤ ਹੋ ਜਾਂਦਾ ਹੈ।

੭. **ਨਿਰਬਾਣ ਚੱਕਰ** : ਇਹ ਗਿਣਤੀ ਵਿਚ ਨਹੀਂ ਹੈ। ਇਹ ਨਿਰਾਕਾਰ ਅਵਸਥਾ ਹੈ।

ਉਪਰੋਕਤ ਦੋ ਪੰਗਤੀਆਂ ਦਾ ਦੂਸਰਾ ਅਰਥ :

**ਖਟ ਨੇਮ ਕਰਿ ਕੋਠੜੀ ਬਾਂਧੀ ; ਬਸਤੁ ਅਨੂਪੁ ਬੀਚ ਪਾਈ॥**

(ਖਟ ਨੇਮ) ਪੰਜ ਤੱਤ ਅਤੇ ਛੇਵਾਂ ਚੇਤਨ **ਵਾ:** ਪੰਜ ਸੂਖਮ ਤੱਤ ਤੇ ਛੇਵਾਂ ਮਨ ਇਸ (ਨੇਮ) ਨਿਯਮ ਕਰਕੇ ਮਹਾਰਾਜ ਨੇ ਦੇਹ ਰੂਪ ਕੋਠੜੀ (ਬਾਂਧੀ) ਬੰਨ੍ਹਣਾ ਕੀਤੀ ਹੈ। **ਵਾ:** ਪੰਜ ਗਿਆਨ ਇੰਦਰੇ ਤੇ ਛੇਵਾਂ ਮਨ ਇਸ ਨੇਮ ਕਰਕੇ ਇਹ ਸਰੀਰ ਰੂਪ ਕੋਠੀ ਬੰਨ੍ਹਣਾ ਕੀਤੀ ਹੈ। ਜਿਸ (ਬੀਚ) ਵਿੱਚ ਉਸਨੇ (ਅਨੂਪੁ) ਉਪਮਾ ਤੋਂ ਰਹਿਤ ਆਪਣੀ ਚੇਤਨ ਸੱਤਾ ਰੂਪ (ਬਸਤੁ) ਵਸਤੂ (ਪਾਈ) ਪਾਉਣਾ ਕੀਤੀ ਹੈ।

**ਕੁੰਜੀ ਕੁਲਫੁ ਪ੍ਰਾਨ ਕਰਿ ਰਾਖੇ; ਕਰਤੇ ਬਾਰ ਨ ਲਾਈ॥੧॥**

ਇਸ ਦੇਹ ਰੂਪ ਕੋਠੜੀ ਨੂੰ ਆਸਾ-ਅੰਦੇਸ਼ਾ ਰੂਪ ਤਖਤੇ ਜੜੇ ਹੋਏ ਹਨ। ਦੇਹ ਅਧਿਆਸ ਰੂਪ ਕੁੰਡਾ ਲੱਗਾ ਹੋਇਆ ਹੈ। ਭਰਮ, ਅਗਿਆਨ ਰੂਪ (ਕੁਲਫੁ) ਜਿੰਦਰਾ ਲੱਗਾ ਹੋਇਆ ਹੈ। ਬ੍ਰਹਮ ਵਿਦਿਆ, ਨਾਮ ਰੂਪ ਕੁੰਜੀ ਹੈ ਅਤੇ ਜਿਸ ਦੇ ਅੱਗੇ ਪ੍ਰਾਣਾਂ ਨੂੰ ਵਜ਼ੀਰਾਂ ਵਾਂਗ (ਰਾਖੇ) ਪਹਿਰੇਦਾਰ ਬਣਾ ਕਰਕੇ ਰੱਖਿਆ ਹੋਇਆ ਹੈ। ਇਸ ਪ੍ਰਕਾਰ (ਕਰਤੇ) ਕਰਤਾ ਪੁਰਖ ਨੇ ਸਰੀਰਾਂ ਨੂੰ ਰਚਨ ਲਈ (ਬਾਰ) ਦੇਰ ਨਹੀਂ ਲਾਉਣਾ ਕੀਤੀ, ਝੱਟ ਹੀ ਬਣਾ ਦਿੱਤੇ ਹਨ।

ਹੁਣ ਮਨ ਨੂੰ ਸਿੱਖਿਆ ਦੇਣ ਦੀ ਜਾਂਚ ਦੱਸਦੇ ਹਨ।

**ਅਬ ਮਨ ਜਾਗਤ ਰਹੁ; ਰੇ ਭਾਈ॥**

ਹੇ ਮੇਰੇ (ਭਾਈ) ਭਰਾ ਦੀ ਨਿਆਈ ਮਨਾ! ਗਿਆਨ ਅਵਸਥਾ ਵਿਚ (ਜਾਗਤ) ਜਾਗਦਾ (ਰਹੁ) ਰਹਿਣਾ ਕਰ।

**ਗਾਫਲੁ ਹੋਇ ਕੈ ਜਨਮੁ ਗਵਾਇਓ; ਚੋਰੁ ਮੁਸੈ ਘਰੁ ਜਾਈ ॥੧॥ ਰਹਾਉ ॥**

ਪਹਿਲਾਂ ਤੂੰ (ਗਾਫਲੁ) ਪਰਮਾਦੀ (ਹੋਇ) ਹੋ ਕੇ ਆਪਣਾ ਸਾਰਾ ਜਨਮ ਵਿਅਰਥ ਹੀ (ਗਵਾਇਓ) ਗੁਆ ਲਿਆ ਹੈ। ਤੇਰੇ ਸਰੀਰ ਰੂਪ ਘਰ ਦੀ (ਜਾਈ) ਜਗ੍ਹਾ ਵਿਚੋਂ ਕਾਮ, ਕ੍ਰੋਧ ਆਦਿਕ ਚੋਰ ਤੇਰੇ ਸ਼ੁਭ ਗੁਣਾਂ ਨੂੰ (ਮੁਸੈ) ਲੁੱਟੀ ਜਾ ਰਹੇ ਹਨ। **ਵਾ:** ਸ਼ਬਦ, ਸਪਰਸ਼, ਰੂਪ, ਰਸ ਤੇ ਗੰਧ ਆਦਿਕ ਵਿਸ਼ਿਆਂ ਰੂਪ ਚੋਰ ਤੇਰੇ ਹਿਰਦੇ ਰੂਪ ਘਰ ਵਿਚੋਂ ਦੈਵੀ ਗੁਣਾਂ ਨੂੰ ਲੁੱਟੀ ਜਾਂਦੇ ਹਨ।

**ਪੰਚ ਪਹਰੂਆ ਦਰ ਮਹਿ ਰਹਤੇ; ਤਿਨ੍ ਕਾ ਨਹੀ ਪਤੀਆਰਾ॥**

ਇਹ ਜਿਹੜੇ ਤੇਰੇ (ਪੰਚ) ਪੰਜ ਗਿਆਨ ਇੰਦਰੇ ਰੂਪ (ਪਹਰੂਆ) ਪਹਿਰੇਦਾਰ (ਦਰ) ਗੋਲਕਾਂ (ਮਹਿ) ਵਿਚ (ਰਹਤੇ) ਰਹਿੰਦੇ ਹਨ। (ਤਿਨ੍ ਕਾ) ਇਹਨਾਂ ਦਾ (ਪਤੀਆਰਾ) ਭਰੋਸਾ ਨਾ ਕਰ **ਵਾ:** ਇਹਨਾਂ 'ਤੇ (ਪਤੀਆਰਾ) ਪਤੀਜਣਾ ਨਾ ਕਰ। **ਵਾ:** ਇਹਨਾਂ ਦੀ (ਪਤੀਆਰਾ) ਅਜਮਾਇਸ਼ ਨਾ ਕਰ ਕਿ ਮੇਰੇ ਰਾਖੇ ਹੋਣਗੇ। ਇਹਨਾਂ ਦਾ ਸੁਭਾਅ ਤਾਂ ਐਸਾ ਹੈ ਜਦੋਂ ਕਾਮ, ਕ੍ਰੋਧ ਆਦਿਕ ਜਾਂ ਸ਼ਬਦ, ਸਪਰਸ਼ ਆਦਿਕ ਵਿਸ਼ੇ ਪ੍ਰਬਲ ਹੁੰਦੇ ਹਨ ਤਾਂ ਇਹ ਉਹਨਾਂ ਦੇ ਨਾਲ ਹੀ ਰਲ ਜਾਂਦੇ ਹਨ। ਜਦੋਂ ਰੂਪ ਦਾ ਖਿਆਲ ਆਉਂਦਾ ਹੈ ਤਾਂ ਅੱਖਾਂ ਨਾਲ ਰਲ ਜਾਂਦੀਆਂ ਹਨ। ਜਦੋਂ ਨਿੰਦਾ ਸੁਨਣ ਨੂੰ ਚਿਤ ਕਰਦਾ ਹੈ ਤਾਂ ਕੰਨ ਨਾਲ ਰਲ ਜਾਂਦੇ ਹਨ। ਜਦੋਂ ਜੀਵ ਸੁਗੰਧੀ ਜਾਂ ਦੁਰਗੰਧੀ ਨੂੰ ਚਾਹੁੰਦਾ ਹੈ ਤਾਂ ਨਾਸਕਾਂ ਨਾਲ ਰਲ ਜਾਂਦੀਆਂ ਹਨ। ਜਦੋਂ ਸੁਆਦ (ਰਸ) ਆਦਿਕ ਚਾਹੁੰਦਾ ਹੈ ਤਾਂ ਰਸਨਾ ਨਾਲ ਮਿਲ ਜਾਂਦੀ ਹੈ। ਜਦੋਂ ਸਪਰਸ਼ ਚਾਹੁੰਦਾ ਹੈ ਤਾਂ ਚਮੜੀ (ਤ੍ਵੱਕ) ਨਾਲ ਰਲ ਜਾਂਦੀ ਹੈ। ਇਉਂ ਇਹਨਾਂ ਪਹਿਰੇਦਾਰਾਂ ਦਾ ਕੋਈ ਭਰੋਸਾ ਨਾ ਕਰਨਾ ਕਰ।

## ਚੇਤਿ ਸੁਚੇਤ, ਚਿਤ ਹੋਇ ਰਹੁ; ਤਉ ਲੈ ਪਰਗਾਸੁ ਉਜਾਰਾ ॥੨॥

ਹੇ ਭਾਈ ! (ਸੁਚੇਤ) ਸਾਵਧਾਨ ਹੋ ਕੇ ਉਸ (ਚਿਤ) ਚੇਤਨ ਪ੍ਰਭੂ ਨੂੰ ਚਿੱਤ ਵਿਚ (ਚੇਤਿ) ਚੇਤੇ ਕਰ। **ਵਾ:** ਭਲੀ ਪ੍ਰਕਾਰ ਚਿੱਤ ਨਾਲ ਪ੍ਰਮੇਸਰ ਨੂੰ ਚੇਤੇ ਕਰ। ਫਿਰ ਤੂੰ ਚੇਤੇ ਕਰਦਾ-ਕਰਦਾ (ਚਿਤ) ਚੇਤਨ ਪ੍ਰਭੂ ਦਾ ਰੂਪ ਹੀ (ਹੋਇ) ਹੋ ਜਾਵੇਂਗਾ। **ਵਾ:** ਤੂੰ ਆਪਣੇ ਚਿੱਤ ਵਿਚ ਚੇਤਨ ਨੂੰ ਚੇਤੇ ਕਰਕੇ (ਸੁਚੇਤ) ਗਿਆਨਵਾਨ ਹੋ ਕੇ ਰਹਿਣਾ ਕਰ। (ਤਉ) ਤਾਂ ਤੂੰ ਉਸ (ਪਰਗਾਸੁ) ਪ੍ਰਕਾਸ਼ ਸਰੂਪ ਬ੍ਰਹਮ ਦਾ (ਉਜਾਰਾ) ਪ੍ਰਕਾਸ਼ ਭਾਵ ਗਿਆਨ (ਲੈ) ਲੈ ਲਵੇਂਗਾ। **ਵਾ:** (ਉਜਾਰਾ) ਜੋ ਪ੍ਰਕਾਸ਼ ਸਰੂਪ ਬ੍ਰਹਮ ਹੈ। ਉਸਦੇ (ਪਰਗਾਸੁ) ਅਪੋਖ ਗਿਆਨ ਨੂੰ ਤੂੰ ਪ੍ਰਾਪਤ ਕਰ ਲਵੇਂਗਾ।

## ਨਉ ਘਰ ਦੇਖਿ ਜੁ ਕਾਮਨਿ ਭੂਲੀ; ਬਸਤੁ ਅਨੂਪ ਨ ਪਾਈ ॥

(ਜੁ) ਜਿਹੜੀ ਜੀਵ ਰੂਪ (ਕਾਮਨਿ) ਇਸਤਰੀ (ਨਉ) ਨੌ ਗੋਲਕਾਂ ਰੂਪ ਘਰਾਂ ਨੂੰ (ਦੇਖਿ) ਦੇਖਣ ਵਿੱਚ (ਭੂਲੀ) ਭੁੱਲ ਗਈ ਹੈ। ਭਾਵ ਨੌਵਾਂ ਗੋਲਕਾਂ ਦੇ ਵਿਸ਼ਿਆਂ ਨੂੰ ਵੇਖਣ ਵਿਚ ਲੱਗ ਗਈ ਹੈ। ਉਹ (ਅਨੂਪ) ਉਪਮਾਂ ਤੋਂ ਰਹਿਤ (ਬਸਤੁ) ਆਤਮ ਅਨੰਦ ਰੂਪ ਵਸਤੂ ਨੂੰ (ਪਾਈ) ਪ੍ਰਾਪਤ ਨਹੀਂ ਕਰ ਸਕਦੀ।

## ਕਹਤੁ ਕਬੀਰ, ਨਵੈ ਘਰ ਮੂਸੇ; ਦਸਵੈਂ ਤਤੁ ਸਮਾਈ ॥੩॥੨੨॥੭੩॥

ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਜਿਹੜੇ ਨੌਵਾਂ ਗੋਲਕਾਂ ਰੂਪ ਘਰਾਂ ਦੇ ਵਿਸ਼ਿਆਂ ਵਿਚ ਲੱਗੇ ਹੋਏ ਹਨ। ਉਹਨਾਂ ਦੇ ਸ਼ੁੱਭ ਗੁਣ (ਮੂਸੇ) ਲੁੱਟੇ ਗਏ ਹਨ। ਜਿੰਨ੍ਹਾਂ ਨੇ ਦਸਮ ਦੁਆਰ ਵਿਚ ਆਪਣੀ ਬਿਰਤੀ ਟਿਕਾਈ ਹੈ। ਉਹ ਚੇਤਨ ਦੀ ਲਾਟ ਦੇ ਤੱਤ ਸਿਧਾਂਤ ਵਿਚ (ਸਮਾਈ) ਸਮਾ ਜਾਂਦੇ ਹਨ। **ਵਾ:** ਉਨ੍ਹਾਂ ਦਾ ਦਸਵਾਂ ਜੋ ਮਨ ਹੈ, ਇਹ ਤੱਤ ਸਰੂਪ ਵਿਚ ਸਮਾ ਜਾਂਦਾ ਹੈ।

**ਅਥਵਾ :** ਨੌਵਾਂ ਗੋਲਕਾਂ ਦੇ ਵਿਸ਼ਿਆਂ ਵਿਚ ਲੱਗਣ ਵਾਲੇ ਤਾਂ ਲੁੱਟੇ ਜਾਂਦੇ ਹਨ। ਪਰ ਜਿੰਨ੍ਹਾਂ ਨੇ ਨੌਵਾਂ ਗੋਲਕਾਂ ਦੇ (ਦਸਵੈਂ) ਸਾਖੀ ਚੇਤਨ ਦੇ ਤੱਤ ਸਿਧਾਂਤ ਨੂੰ ਜਾਣ ਲਿਆ ਹੈ। ਉਹ ਉਸਦਾ ਸਰੂਪ ਹੋ ਕੇ ਉਸਦੇ ਵਿਚ ਹੀ ਸਮਾ ਜਾਂਦੇ ਹਨ, ਅਭੇਦ ਹੋ ਜਾਂਦੇ ਹਨ।

## ਗਉੜੀ ॥

**ਉਥਾਨਕਾ :**

ਇਕ ਪ੍ਰੇਮਾ ਨਾਮ ਦਾ ਵਿਅਕਤੀ ਆ ਕੇ ਕਹਿਣ ਲੱਗਾ ਕਿ ਹੇ ਕਬੀਰ ਜੀ ! ਤੁਸੀਂ ਹੁਣ ਤੱਕ ਕੀ ਜਾਣਿਆ ਹੈ? ਤਾਂ ਸੁਣ ਕੇ ਕਬੀਰ ਸਾਹਿਬ ਜੀ ਨੇ ਇਹ ਸ਼ਬਦ ਉਚਾਰਨ ਕੀਤਾ।

*(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ', ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

## ਮਾਈ, ਮੋਹਿ ਅਵਰੁ ਨ ਜਾਨਿਓ; ਆਨਾਨਾਂ ॥

*(ਆਨਾ-ਨਾਂ ਬੋਲੋ)*

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਹੇ (ਮਾਈ) ਭਾਈ ! (ਮੋਹਿ) ਮੈਂ ਪ੍ਰਮੇਸ਼ਰ ਤੋਂ ਬਿਨਾਂ ਅਵਰ ਅਸਥਾਨ ਵਿੱਚ (ਆਨਾ+ਨਾਂ) (ਆਨਾ) ਦੂਸਰਾ ਹੋਰ ਕੋਈ ਵੀ (ਜਾਨਿਓ) ਜਾਨਣਾ (ਨਾਂ) ਨਹੀਂ ਕੀਤਾ। **ਵਾ:** ਮੈਂ ਵਿਖੇਪ ਸ਼ਕਤੀ ਤੇ ਅਵਰਨ ਸ਼ਕਤੀ ਆਦਿਕ ਕਿਸੇ ਨੂੰ ਵੀ (ਆਨਾ+ਨਾਂ) (ਆਨਾ) ਲਿਆਉਣਾ (ਨਾਂ) ਨਹੀਂ ਕੀਤਾ ਹੈ। **ਵਾ:** (ਨਾਂ) ਨਿਸ਼ਚੇ ਕਰਕੇ ਕਿਸੇ (ਆਨਾ) ਹੋਰ (ਨਾਂ) ਪੁਰਖ ਨੂੰ ਆਪਣੇ ਹਿਰਦੇ ਵਿਚ (ਆਨਾ) ਲਿਆਉਣਾ ਨਹੀਂ ਕੀਤਾ ਹੈ।

**ਸਿਵ ਸਨਕਾਦਿ ਜਾਸੁ ਗੁਨ ਗਾਵਹਿ; ਤਾਸੁ ਬਸਹਿ ਮੋਰੇ ਪ੍ਰਾਨਾਨਾਂ ॥ ਰਹਾਉ ॥**

ਹੇ ਪੁਰਖੋ ! (ਸਿਵ) ਸ਼ਿਵਜੀ ਅਤੇ (ਸਨਕਾਦਿ) ਸਨਕ, ਸਨੰਦਨ, ਸਨਾਤਨ ਅਤੇ ਸਨਤ ਕੁਮਾਰ ਆਦਿਕ ਸਾਰੇ (ਜਾਸੁ) ਜਿਸ ਪ੍ਰਮੇਸ਼ਰ ਦੇ (ਗੁਨ) ਗੁਣਾਂ ਨੂੰ (ਗਾਵਹਿ) ਗਾਉਂਦੇ ਹਨ, (ਤਾਸੁ) ਉਹ ਪ੍ਰਮੇਸ਼ਰ (ਪ੍ਰਾਨਾ+ਨਾਂ) (ਨਾਂ) ਨਿਸ਼ਚੇ ਕਰਕੇ ਮੇਰੇ (ਪ੍ਰਾਨਾ) ਪ੍ਰਾਣਾਂ ਵਿਚ ਆ ਕੇ (ਬਸਹਿ) ਵੱਸਦਾ ਹੈ।

**ਹਿਰਦੇ ਪ੍ਰਗਾਸੁ ਗਿਆਨ ਗੁਰ ਗੰਮਿਤ; ਗਗਨ ਮੰਡਲ ਮਹਿ ਧਿਆਨਾਨਾਂ ॥**

ਜਿੰਨ੍ਹਾਂ (ਗੁਰ) ਸਤਿਗੁਰਾਂ ਦੀ ਗਿਆਨ ਵਿਚ (ਗੰਮਿਤ) ਗੰਮਤਾ ਹੈ। ਐਸੇ ਬ੍ਰਹਮ ਨੇਸ਼ਟੀ, ਬ੍ਰਹਮ ਸਰੋਤ੍ਰੀ ਗੁਰਾਂ ਦੀ ਜਦੋਂ ਪ੍ਰਾਪਤੀ ਹੋਈ ਤਾਂ ਹਿਰਦੇ ਅੰਦਰ ਗਿਆਨ ਦਾ (ਪ੍ਰਗਾਸੁ) ਪ੍ਰਕਾਸ਼ ਹੋ ਗਿਆ। **ਵਾ:** ਜੋ ਸਤਿਗੁਰੂ ਸਾਹਿਬ ਜੀ ਆਪ ਗਿਆਨ ਸਰੂਪ ਹਨ ਅਤੇ ਅਧਿਕਾਰੀ ਦੀ ਗਿਆਨ ਸਰੂਪ ਵਿਚ ਗੰਮਤਾ ਕਰਾਉਣ ਵਾਲੇ ਹਨ, ਉਹਨਾਂ ਗੁਰਾਂ ਦੀ ਕਿਰਪਾ ਦੁਆਰਾ, ਉਹਨਾਂ ਗੁਰਾਂ ਦੀ ਗੰਮਤਾਂ ਦੁਆਰਾ, ਉਹਨਾਂ ਗੁਰਾਂ ਦੀ ਪ੍ਰਾਪਤੀ ਦੁਆਰਾ ਹਿਰਦੇ ਵਿਚ ਗਿਆਨ ਦਾ ਪ੍ਰਕਾਸ਼ ਹੋ ਗਿਆ। ਹੁਣ (ਗਗਨ ਮੰਡਲ) ਦਸਮ ਦੁਆਰ ਵਿਚ ਵੀ ਉਸੇ ਦਾ ਹੀ (ਨਾਂ) ਨਿਸ਼ਚੇ ਕਰਕੇ ਸਾਨੂੰ (ਧਿਆਨਾ) ਧਿਆਨ ਲੱਗਾ ਹੋਇਆ ਹੈ। **ਵਾ:** ਜਦੋਂ (ਗੁਰ) ਗੁਰਾਂ ਦੀ ਪ੍ਰਾਪਤੀ ਹੋਈ ਤਾਂ (ਗਗਨ) ਚਿਦਾਕਾਸ ਵਿਚ ਧਿਆਨ ਲੱਗ ਗਿਆ।

**ਬਿਖੈ ਰੋਗ ਭੈ ਬੰਧਨ ਭਾਗੇ; ਮਨ ਨਿਜ ਘਰਿ ਸੁਖੁ ਜਾਨਾਨਾ ॥੧॥**

ਜਿਹੜੇ (ਬਿਖੈ) ਸ਼ਬਦ, ਸਪਰਸ਼ ਆਦਿਕ ਵਿਸ਼ੇ (ਰੋਗ) ਹੰਕਾਰ ਆਦਿਕ ਰੋਗ, ਸੱਤ ਪ੍ਰਕਾਰ ਦਾ (ਭੈ) ਡਰ ਅਤੇ ਕਰਤਾ-ਭੋਗਤਾ ਦੇ, ਹੰਗਤਾ-ਮਮਤਾ ਦੇ (ਬੰਧਨ) ਬੰਧਨ ਸਨ। ਉਹ ਸਾਰੇ ਹੀ ਮਹਾਰਾਜ ਜੀ ਦੀ ਕਿਰਪਾ ਕਰਕੇ (ਭਾਗੇ) ਭੱਜ ਗਏ ਭਾਵ ਨਵਿਤਰ ਹੋ ਗਏ ਹਨ ਅਤੇ (ਜਾਨਾ+ਨਾ) ਹੇ (ਨਾ) ਪੁਰਖੋ ! ਨਿਜ ਸਰੂਪ ਰੂਪੀ ਘਰ ਦੇ ਸੁੱਖ ਨੂੰ ਅਸੀਂ (ਨਾ) ਨਿਸ਼ਚੇ ਕਰਕੇ (ਜਾਨਾ) ਜਾਣ ਲਿਆ ਹੈ।

**ਏਕ ਸੁਮਤਿ ਰਤਿ, ਜਾਨਿ ਮਾਨਿ ਪ੍ਰਭ; ਦੂਸਰ ਮਨਹਿ ਨ ਆਨਾਨਾ ॥**

*(ਇਸ ਸਾਰੇ ਸ਼ਬਦ ਦੇ 'ਨੰਨੇ' ਸਬੰਧਕ ਹਨ)*

ਜਦੋਂ (ਏਕ) ਇਕ ਗੁਰੂ ਸਾਹਿਬ ਜੀ ਦੀ (ਰਤਿ) ਪ੍ਰੀਤੀ ਹੋਈ ਤੇ ਗੁਰਾਂ ਦੀ ਪ੍ਰੀਤੀ ਕਰਕੇ (ਸੁਮਤਿ) ਸ੍ਰੇਸ਼ਟ ਮੱਤ **ਵਾ:** ਆਤਮ ਵਿਸ਼ੈਣੀ ਬੁੱਧੀ ਪ੍ਰਾਪਤ ਹੋ ਗਈ ਅਤੇ ਫਿਰ ਗੁਰਾਂ ਦੇ ਉਪਦੇਸ਼ ਦੁਆਰਾ ਸ੍ਰਵਣ ਕਰਕੇ (ਮਾਨਿ) ਮੰਨਣ ਕੀਤਾ ਤਾਂ ਤਦੋਂ ਅਸੀਂ (ਜਾਨਿ) ਗਿਆਨ ਸਰੂਪ (ਪ੍ਰਭ) ਪ੍ਰਮੇਸ਼ਰ ਨੂੰ (ਜਾਨਿ) ਜਾਣ ਲਿਆ। (ਆਨਾ+ਨਾ) (ਨਾ) ਹੇ ਪੁਰਖੋ ! ਹੁਣ ਗਿਆਨ ਸਰੂਪ ਦੇ ਮੰਨਣ ਤੋਂ ਬਗੈਰ ਕੋਈ (ਦੂਸਰ) ਦੂਸਰਾ ਹੋਰ ਕੋਈ ਵੀ ਮਨ ਵਿਚ (ਨ) ਨਿਸ਼ਚੇ ਕਰਕੇ (ਆਨਾ) ਲਿਆਉਣਾ (ਨਾ) ਨਹੀਂ ਕੀਤਾ।

**ਚੰਦਨ ਬਾਸੁ ਭਏ ਮਨ ਬਾਸਨ; ਤਿਆਗਿ ਘਟਿਓ ਅਭਿਮਾਨਾਨਾ ॥੨॥**

ਜਿਸ ਪ੍ਰਕਾਰ ਚੰਦਨ ਦੀ (ਬਾਸੁ) ਸੁਗੰਧੀ ਨਾਲ ਬਨ ਦੇ ਸਾਰੇ ਬ੍ਰਿਛ ਹੀ ਚੰਦਨ ਦੀ ਖੁਸ਼ਬੂ ਵਾਲੇ (ਭਏ) ਹੋ ਜਾਂਦੇ ਹਨ। ਇਸੇ ਪ੍ਰਕਾਰ ਗੁਰੂ ਸਾਹਿਬ ਜੀ ਬਾਵਨ ਚੰਦਨ ਦੀ ਨਿਆਈਂ ਹਨ। ਉਹਨਾਂ ਦੀ ਭਗਤੀ ਰੂਪ ਵਾਸ਼ਨਾ ਕਰਕੇ ਮਨ ਪ੍ਰਮੇਸ਼ਰ ਦੀ ਭਗਤੀ ਰੂਪ ਖ਼ੁਸ਼ਬੂ ਵਾਲੇ ਹੋ ਗਏ ਹਨ। **ਵਾ:** (ਚੰਦਨ) ਵੈਰਾਗ ਕਰਕੇ ਮਨ ਵਿਚ (ਬਾਸੁ) ਭਗਤੀ ਰੂਪ ਸੁਗੰਧੀ ਵੱਸ ਗਈ ਹੈ ਅਤੇ ਜਿੰਨ੍ਹਾਂ ਨੇ (ਘਟਿਓ) ਹਿਰਦੇ ਦੇ ਅੰਦਰੋਂ (ਅਭਿਮਾਨਾ+ਨਾ) (ਨਾ) ਨਿਸ਼ਚੇ ਕਰਕੇ (ਅਭਿਮਾਨਾ) ਹੰਕਾਰ ਨੂੰ ਤਿਆਗ ਦਿੱਤਾ ਹੈ। ਭਾਵ ਜੋ ਅਭਿਮਾਨ ਤੋਂ ਰਹਿਤ ਹੋ ਗਏ

ਹਨ। ਉਨ੍ਹਾਂ ਦੇ ਰਿਦੇ ਵਿਚ ਗਿਆਨ ਦਾ ਪ੍ਰਕਾਸ਼ ਹੋ ਆਇਆ ਹੈ। **ਵਾ:** ਜਿਵੇਂ ਬ੍ਰਿਛਾਂ ਵਿਚ ਵੀ ਬਹੁਤ ਸਾਰੀਆਂ ਜਾਤੀਆਂ ਹੁੰਦੀਆਂ ਹਨ। ਤਿਵੇਂ ਹੀ ਜਿੰਨ੍ਹਾਂ ਨੇ ਦਿਲ ਵਿਚੋਂ ਜਾਤੀ ਦੇ ਅਭਿਮਾਨ ਨੂੰ (ਘਟਿਓ) ਘਟਾ ਦਿੱਤਾ ਹੈ। ਉਹਨਾਂ ਦੇ ਹਿਰਦੇ ਵਿਚ ਸਹਿਜੇ ਹੀ ਗਿਆਨ ਦਾ ਪ੍ਰਕਾਸ਼ ਆ ਕੇ ਪ੍ਰਗਟ ਹੋ ਗਿਆ।

## ਜੋ ਜਨ ਗਾਇ ਧਿਆਇ ਜਸੁ ਠਾਕੁਰ; ਤਾਸੁ ਪ੍ਰਭੂ ਹੈ ਥਾਨਾਨਾਂ ॥

ਹੇ ਭਾਈ ! (ਜੋ) ਜਿਹੜੇ (ਜਨ) ਪੁਰਖ (ਠਾਕੁਰ) ਸੁਆਮੀ ਅਕਾਲ ਪੁਰਖ ਦੇ (ਜਸੁ) ਕੀਰਤਨ ਨੂੰ ਪ੍ਰੇਮ ਦੇ ਨਾਲ ਗਾਉਣਗੇ ਅਤੇ ਜਿਹੜੇ (ਧਿਆਇ) ਧਿਆਨ ਲਾ ਕੇ ਪ੍ਰਮੇਸ਼ਰ ਦੇ ਜਸ ਨੂੰ ਸੁਨਣਗੇ। (ਤਾਸੁ) ਉਹਨਾਂ ਦੇ ਹਿਰਦੇ ਰੂਪ (ਥਾਨਾ+ਨਾਂ) (ਥਾਨਾ) ਥਾਂ ਵਿਚ (ਨਾਂ) ਨਿਸ਼ਚੇ ਕਰਕੇ ਵਾਹਿਗੁਰੂ ਪ੍ਰਗਟ ਹੁੰਦਾ ਹੈ। **ਵਾ:** ਉਹਨਾਂ ਦੇ (ਥਾਨਾ) ਹਿਰਦੇ ਰੂਪ ਥਾਂ ਵਿੱਚ (ਨਾਂ) ਨਿਸ਼ਚੇ ਕਰਕੇ ਹੈਅਤਾ ਰੂਪ ਹੋ ਕੇ ਸਾਖਿਆਤ ਭਾਵ ਪ੍ਰਗਟ ਹੋ ਗਿਆ ਹੈ।

## ਤਿਹ ਬਡ ਭਾਗ, ਬਸਿਓ ਮਨਿ ਜਾ ਕੈ; ਕਰਮ ਪ੍ਰਧਾਨ ਮਥਾਨਾਨਾ ॥੩॥

(ਤਿਹ) ਉਹਨਾਂ ਦੇ ਬੜੇ (ਬਡ) ਵੱਡੇ ਉੱਤਮ ਭਾਗ ਹਨ, **ਵਾ:** ਉਹਨਾਂ ਦੇ ਅੰਦਰੋਂ (ਬਡ) ਵਡਿਆਈ ਦੀ ਇੱਛਾ (ਭਾਗ) ਭੱਜ ਗਈ ਹੈ (ਜਾ ਕੈ) ਜਿੰਨ੍ਹਾਂ ਦੇ (ਮਨਿ) ਹਿਰਦੈ ਵਿਚ ਪ੍ਰਮੇਸ਼ਰ ਆਪ ਆ ਕੇ (ਬਸਿਓ) ਵੱਸ ਗਿਆ ਹੈ ਅਤੇ ਉਹਨਾਂ ਦੇ (ਮਥਾਨਾ+ਨਾ) (ਮਥਾਨਾ) ਮੱਥੇ ਦੇ (ਨਾ) ਨਿਸਚੇ ਕਰਕੇ ਨਿਸ਼ਕਾਮ ਕਰਮਾ ਰੂਪ ਪ੍ਰਧਾਨ ਕਰਮ ਹਨ **ਵਾ:** (ਪ੍ਰਧਾਨ) ਸ਼੍ਰੋਮਣੀ ਕਰਮ ਹਨ। **ਵਾ:** ਉਹਨਾਂ ਦੇ ਇਸ ਲੋਕ ਵਿਚ ਵੀ (ਮਥਾਨਾ) ਮੱਥੇ ਦੇ ਸ਼੍ਰੋਮਣੀ ਕਰਮ ਹਨ ਅਤੇ ਵਿਕਾਰਾਂ ਨੂੰ ਜਿੱਤਣ ਕਰਕੇ ਪ੍ਰਲੋਕ ਵਿੱਚ ਵੀ ਉਹ ਪ੍ਰਧਾਨ ਹਨ।

## ਕਾਟਿ ਸਕਤਿ, ਸਿਵ ਸਹਜੁ ਪ੍ਰਗਾਸਿਓ; ਏਕੈ ਏਕ ਸਮਾਨਾਨਾ ॥

ਉਹਨਾਂ ਨੇ ਅੰਦਰੋਂ (ਸਕਤਿ) ਸ਼ਕਤੀ ਭਾਵ ਪਾਰਬਤੀ ਅਤੇ ਸ਼ਿਵਜੀ ਦੀ ਉਪਾਸ਼ਨਾ (ਕਾਟਿ) ਕੱਟ ਦਿੱਤੀ ਹੈ ਭਾਵ ਛੱਡ ਦਿੱਤੀ ਹੈ। **ਵਾ:** ਉਹਨਾਂ ਨੇ (ਸਿਵ) ਪੁਰਖ ਤੇ (ਸਕਤਿ) ਪ੍ਰਕਿਰਤੀ ਦਾ ਸੁਭਾਅ ਵੀ ਛੱਡ ਦਿੱਤਾ ਹੈ। **ਵਾ:** ਉਹਨਾਂ ਨੇ ਅੰਦਰੋਂ (ਸਕਤਿ) ਤਮੋਗੁਣ (ਸਿਵ) ਸਤੋਗੁਣ ਅਤੇ ਰਜੋਗੁਣ ਭਾਵ, ਤਾਮਸੀ, ਸਾਂਤਕੀ ਅਤੇ ਰਾਜਸੀ ਸੁਭਾਅ ਵੀ ਕੱਟ ਦਿੱਤੇ ਹਨ। ਫਿਰ ਉਹਨਾਂ ਨੂੰ (ਸਹਜੁ) ਸਰੂਪ ਦੇ ਗਿਆਨ ਦਾ (ਪ੍ਰਗਾਸਿਓ) ਪ੍ਰਕਾਸ਼ ਵੀ ਹੋ ਗਿਆ ਹੈ ਅਤੇ ਉਹ (ਏਕੈ) ਇਕੋ (ਏਕ) ਇਕ ਬ੍ਰਹਮ ਸਰੂਪ ਵਿਚ (ਸਮਾਨਾ+ਨਾ) (ਨਾ) ਨਿਸ਼ਚੇ ਕਰਕੇ (ਸਮਾਨਾ) ਸਮਾ ਵੀ ਗਏ ਹਨ। **ਵਾ:** ਇਕੋ ਹੀ ਜੀਵ ਦੇ ਅੰਦਰ ਹੈ ਤੇ ਇਕੋ ਈਸ਼ਰ ਦੇ ਅੰਦਰ ਹੈ। ਇਉਂ ਦੋਵਾ ਵਿੱਚ ਇਕੋ ਹੀ ਸਤ, ਚਿਤ, ਅਨੰਦ ਰੂਪ ਸਮਾਇਆ ਹੋਇਆ ਜਾਣ ਕੇ (ਨਾ) ਨਿਸ਼ਚੇ ਕਰਕੇ ਉਸ ਇਕ ਦੇ ਵਿੱਚ ਹੀ ਸਮਾ ਗਏ ਹਨ।

### ਅੰਗ : ੩੪੦

## ਕਹਿ ਕਬੀਰ ਗੁਰ ਭੇਟਿ ਮਹਾ ਸੁਖ; ਭ੍ਰਮਤ ਰਹੇ ਮਨੁ ਮਾਨਾਨਾਂ ॥੪॥੨੩॥੭੪॥

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਇਸ ਪ੍ਰਕਾਰ ਗੁਰੂ ਸਾਹਿਬ ਜੀ ਦੇ ਨਾਲ (ਭੇਟਿ) ਮਿਲਣੇ ਕਰਕੇ ਉਹਨਾਂ ਨੂੰ ਸਹਿਜੇ ਹੀ (ਮਹਾ ਸੁਖ) ਵੱਡੇ ਸੁੱਖ ਸਰੂਪ ਦੀ ਪ੍ਰਾਪਤੀ ਹੋਈ ਹੈ। ਪਹਿਲਾਂ ਤਾਂ ਉਹ (ਭ੍ਰਮਤ) ਭਰਮਦੇ ਹੀ (ਰਹੇ) ਰਹਿੰਦੇ ਸੀ ਕਿਉਂਕਿ ਉਸ ਸਮੇਂ ਉਹਨਾਂ ਦਾ (ਮਾਨਾ+ਨਾਂ) ਮਨ (ਨਾਂ) ਨਹੀਂ (ਮਾਨਾ) ਮੰਨਿਆ ਸੀ। ਪਰ ਹੁਣ ਉਹ ਜੂਨਾਂ ਵਿੱਚ (ਭ੍ਰਮਤ) ਭਰਮਣੋਂ ਵੀ ਰਹਿ ਗਏ ਹਨ ਅਤੇ ਉਹਨਾਂ ਦਾ (ਮਾਨਾ+ਨਾਂ) ਮਨ ਵੀ (ਨਾਂ) ਨਿਸ਼ਚੇ ਕਰਕੇ ਵਾਹਿਗੁਰੂ ਵਿੱਚ (ਮਾਨਾ) ਮੰਨ ਗਿਆ ਹੈ।

# ਰਾਗੁ ਗਉੜੀ ਪੂਰਬੀ, ਬਾਵਨ ਅਖਰੀ; ਕਬੀਰ ਜੀਉ ਕੀ

**ਉਥਾਨਕਾ :**

ਭਗਤ ਕਬੀਰ ਸਾਹਿਬ ਜੀ ਕਾਂਸ਼ੀ ਵਿਚ ਬਿਰਾਜਮਾਨ ਹੋ ਕੇ ਬੇਅੰਤ ਜੀਵਾਂ ਦੇ ਤਾਈਂ ਉਪਦੇਸ਼ ਬਖਸ਼ਿਸ਼ ਕਰਕੇ ਨਿਹਾਲ ਕਰ ਰਹੇ ਸਨ। ਇਕ ਦਿਨ ਇਹਨਾਂ ਪਾਸ ਇਕ ਪੰਡਿਤ ਤੇ ਇਕ ਕਾਜੀ ਦੋਵੇਂ ਚੱਲ ਕੇ ਆਏ ਪਹਿਲਾਂ ਪੰਡਿਤ ਨੇ ਪ੍ਰਸ਼ਨ ਕੀਤੇ ਕਿ ਹੇ ਕਬੀਰ ! ਜੋ ਸੰਸਕ੍ਰਿਤ ਵਿਚ (ਬਾਵਨ) ਬਵੰਜਾ ਅੱਖਰ ਹੁੰਦੇ ਹਨ, ਇਹਨਾਂ ਦਾ ਸਿਧਾਂਤ ਕੀ ਹੈ ? ਇਹਨਾਂ ਅੱਖਰਾਂ ਵਿਚ ਕੀ ਹੈ? ਇਹ ਅੱਖਰ ਇਸਥਿਰ ਹਨ ਜਾਂ ਅਨਿਸਥਿਰ ਹਨ, ਤਾਂ ਭਗਤ ਕਬੀਰ ਸਾਹਿਬ ਜੀ ਨੇ ਸੁਣ ਕੇ ਉੱਤਰ ਦਿੰਦੇ ਹੋਏ ਇਹ ਬਾਵਨ ਅੱਖਰੀ ਨਾਮੀ ਬਾਣੀ ਉਚਾਰਨ ਕੀਤੀ।

ਇਸ ਬਾਣੀ ਸੰਬੰਧੀ ਡਾ. ਭਾਈ ਵੀਰ ਸਿੰਘ ਜੀ ਦੇ ਬਹੁਤ ਹੀ ਸੁੰਦਰ ਵਿਚਾਰ ਇਸ ਪ੍ਰਕਾਰ ਹਨ :

'ਬਾਵਨ ਅੱਖਰ' ਦਾ ਅਰਥ ਹੈ 'ਬਵੰਜਾ ਅੱਖਰ'। ਸੰਸਕ੍ਰਿਤ ਵਾਲੇ ਆਪਣੀ ਵਰਣ ਮਾਲਾ ਦੇ ੫੨ ਅੱਖਰ ਗਿਣਦੇ ਹਨ। ਇਸ ਕਰਕੇ 'ਬਾਵਨ ਅਖਰੀ' ਦੇ ਅਰਥ ਹਨ ਬਵੰਜਾ ਅੱਖਰਾਂ ਵਾਲੀ। ਮੁਰਾਦ ਹੈ 'ਵਰਣ ਮਾਲਾ' ਤੋਂ। ਜਿਵੇਂ ਫਾਰਸੀ ਦੇ ੩੦ ਅੱਖਰ ਹੋਣ ਕਰਕੇ ਉਸ ਦੀ ਵਰਣ ਮਾਲਾ ਨੂੰ 'ਸੀਹਰਫ਼ੀ' (੩੦ ਅੱਖਰਾਂ ਵਾਲੀ) ਆਖਦੇ ਹਨ। ਗੁਰਮੁਖੀ ਵਰਣ ਮਾਲਾ ਦੇ ੩੫ ਅੱਖਰ ਹੋਣ ਕਰਕੇ ਗੁਰਮੁਖੀ ਵਰਣ ਮਾਲਾ ਨੂੰ 'ਪੈਂਤੀ' ਆਖ ਲੈਂਦੇ ਹਨ। 'ਬਾਵਨ ਅਖਰੀ' ਨਾਮ ਵਰਣ ਮਾਲਾ ਦਾ ਹੈ, ਜਿਸ ਵਿਚ ੫੨ ਅੱਖਰ ਜ਼ਰੂਰੀ ਨਹੀਂ। ਗਉੜੀ ਵਿਚ ਕਬੀਰ ਜੀ ਦੀ ਬਾਵਨ ਅਖਰੀ ਵਿਚ ਸਾਰੇ ੩੪ ਅੱਖਰ ਹਨ, ਓਅੰ ਪਾ ਕੇ ੩੫ ਸਮਝ ਲਉ।

੩੪ ਸ਼ੁੱਧ ਅੱਖਰ ਸੰਸਕ੍ਰਿਤ ਦੇ ਬਵੰਜਾ ਅੱਖਰਾਂ ਵਿਚੋਂ ੩੪ ਅੱਖਰ ='ੜ' ਨਾਲ ਰਲਾ ਕੇ ਹੀ ਸ਼ੁੱਧ ਹਨ। ਇਹਨਾਂ ਨੂੰ ਵਿਅੰਜਨ ਅੱਖਰ ਆਖਦੇ ਹਨ। ਇਸ ਤੋਂ ਇਲਾਵਾ ੧੨ ਸਾਂਝੀ ਛਤ੍ਰ, ਦੋ ਰਿਰੀਆਂ ਤੇ ਦੋ ਲਿਰਰੀਆਂ ਹਨ। ਇਹਨਾਂ ਨੂੰ ਸ੍ਵਰ ਅੱਖਰ ਆਖਦੇ ਹਨ ਅਤੇ ਇਕ ਕਸ਼ੈ ਤੇ ਇਕ ਗੈਯ ਹਨ (ਵਿਅੰਜਨ ਅੱਖਰ)। ਇਸ ਪ੍ਰਕਾਰ ੫੨ ਅੱਖਰ ਪੂਰੇ ਹੁੰਦੇ ਹਨ।

**੧੨ ਸਾਂਝੀ ਛਤ੍ਰ ਦੇ ਅੱਖਰ:**

| ਅ | ਆ | ਇ | ਈ | ਉ | ਊ | ਏ | ਐ | ਓ | ਔ | ਅੰ | ਆਂ |
|---|---|---|---|---|---|---|---|---|---|---|---|

**ਰਿਰੀ ਤੇ ਲਿਰਰੀ ਦੇ ੪ ਅੱਖਰ :**

| ਰਿ | ਰੀ | ਲ੍ਰਿ | ਲ੍ਰੀ |
|---|---|---|---|

**੩੪ ਸ਼ੁੱਧ ਅੱਖਰ :** ('ੜ' ਅੱਖਰ ਨਾਲ ਰਲਾ ਕੇ) ਅਸਲ ਵਿਚ ਇਹ ੩੪ ਅੱਖਰ ਹਿੰਦੀ ਭਾਸ਼ਾ ਦੇ ਹਨ।

| ਕ | ਖ | ਗ | ਘ | ਙ |
|---|---|---|---|---|
| ਚ | ਛ | ਜ | ਝ | ਞ |
| ਟ | ਠ | ਡ | ਢ | ਣ |
| ਤ | ਥ | ਦ | ਧ | ਨ |
| ਪ | ਫ | ਬ | ਭ | ਮ |
| ਯ | ਰ | ਲ | ਵ | ੜ |
| ਸ਼ | ਖ਼ | ਸ | ਹ | |

**ਇਸ ਤੋਂ ਇਲਾਵਾ ਇਕ ਕਸ਼ੈ ਤੇ ਇਕ ਗੈਯ ਹੈ :**

(ਕ੍ਸ਼) ਕਸ਼ੈ ਤੇ (ਗ੍ਯ) ਗੈਯ

ਗਉੜੀ ਰਾਗਣੀ ਹੈ, ਪੂਰਬੀ ਇਸ ਦੀ ਜਾਤੀ ਹੈ ਅਤੇ (ਬਾਵਨ ਅਖਰੀ) ਬਵੰਜਾ ਅੱਖਰਾਂ ਵਾਲੀ ਬਾਣੀ ਦੁਆਰਾ ਪਾਵਨ ਪਵਿੱਤਰ ਉਪਦੇਸ਼ ਬਖਸ਼ਦੇ ਹਨ।

## ੧ੴ ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ ॥

(੧) ਇਕ ਅਦ੍ਵੈਤ ਰੂਪ ਪ੍ਰਮੇਸ਼ਰ (ੴ) ਸਾਰਿਆਂ ਦਾ ਪ੍ਰਕਾਸ਼ਕ (ਸਤਿ) ਤ੍ਰੈਈ ਕਾਲ ਅਬਾਧ ਰੂਪ (ਨਾਮੁ) ਪ੍ਰਸਿੱਧ ਹੈ, (ਕਰਤਾ) ਸਾਰੇ ਸੰਸਾਰ ਨੂੰ ਕਰਨ ਵਾਲਾ ਹੈ, (ਪੁਰਖੁ) ਸਾਰਿਆਂ ਵਿਚ ਪੂਰਨ ਹੈ। (ਗੁਰਪ੍ਰਸਾਦਿ) ਐਸਾ ਅਕਾਲ ਪੁਰਖ ਸਤਿਗੁਰਾਂ ਦੀ ਕਿਰਪਾ ਨਾਲ ਪ੍ਰਾਪਤ ਹੁੰਦਾ ਹੈ।

ਪਹਿਲਾਂ ਪੰਡਿਤ ਦੇ ਪ੍ਰਸ਼ਨਾਂ ਦਾ ਉੱਤਰ ਦਿੰਦੇ ਹਨ।

## ਬਾਵਨ ਅਛਰ ਲੋਕ ਤ੍ਰੈ; ਸਭੁ ਕਛੁ ਇਨ ਹੀ ਮਾਹਿ ॥

ਹੇ ਭਾਈ! ਜੋ ਸੰਸਕ੍ਰਿਤ ਦੇ (ਬਾਵਨ ਅਛਰ) ਬਵੰਜਾ ਅੱਖਰ ਅਤੇ (ਤ੍ਰੈ) ਤਿੰਨ ਲੋਕ ਹਨ। (ਇਨ) ਇਹਨਾਂ ਦੇ (ਮਾਹਿ) ਵਿੱਚ ਹੀ ਸਭ (ਕਛੁ) ਕੁੱਝ ਕਥਨ ਕੀਤਾ ਹੋਇਆ ਹੈ ਭਾਵ ਬਵੰਜਾ ਅੱਖਰਾਂ ਵਿੱਚ ਸਾਰੀਆਂ ਵਿੱਦਿਆ ਆ ਜਾਂਦੀਆਂ ਹਨ ਅਤੇ ਤਿੰਨਾਂ ਲੋਕਾਂ ਅੰਦਰ ਸਾਰੀ ਦੁਨੀਆਂ ਆ ਜਾਂਦੀ ਹੈ।

**ਅਥਵਾ :** (ਤ੍ਰੈ) ਤਿੰਨ ਲੋਕ ਕਹਿਣ ਨਾਲ ਸਾਰੇ ਰੂਪ, ਅਕਾਰ ਆ ਜਾਂਦੇ ਹਨ ਅਤੇ (ਬਾਵਨ ਅਛਰ) ਬਵੰਜਾ ਅੱਖਰ ਕਹਿਣ ਦੇ ਨਾਲ ਸਾਰੇ ਨਾਮ ਆ ਜਾਂਦੇ ਹਨ। ਕਿਉਂਕਿ ਸਾਰਾ ਜਗਤ ਨਾਮ ਰੂਪ ਹੀ ਹੈ।

**ਅਥਵਾ :** ਇਸ ਤਰ੍ਹਾਂ ਬਵੰਜਾ ਅੱਖਰਾਂ ਤੇ ਤਿੰਨ ਲੋਕਾਂ ਵਿਚ ਹੀ 'ਵਾਚ' ਤੇ 'ਵਾਚਕ' ਭਾਵ ਸ੍ਰਿਸ਼ਟੀ ਹੈ। 'ਵਾਚ' ਨਾਮ ਰੂਪ ਦਾ, ਅਕਾਰ ਦਾ ਹੈ ਅਤੇ 'ਵਾਚਕ' ਨਾਮ ਰੂਪ ਨੂੰ ਕਥਨ ਕਰਨ ਵਾਲੇ, ਜਨਾਉਣ ਵਾਲੇ ਅੱਖਰਾਂ ਦਾ ਹੈ। ਇਉਂ ਇਹਨਾਂ ਵਿਚ ਹੀ ਸਭ ਕੁਝ ਆ ਗਿਆ ਹੈ।

**ਪ੍ਰਸ਼ਨ :** ਕਬੀਰ ਜੀ ਤੁਸੀਂ ਕਿਹਾ ਕਿ ਤਿੰਨਾਂ ਲੋਕਾਂ ਵਿਚ ਹੀ ਸਾਰਾ ਕੁੱਝ ਆ ਜਾਂਦਾ ਹੈ। ਫਿਰ ਤਾਂ ਪ੍ਰਮੇਸ਼ਰ ਵੀ ਤਿੰਨਾਂ ਲੋਕਾਂ ਵਿਚ ਆ ਜਾਂਦਾ ਹੈ। ਜੇਕਰ ਇਹ ਅੱਖਰ ਨਾਸ਼ ਹੋ ਜਾਣਗੇ ਤਾਂ ਕੀ ਪ੍ਰਮੇਸ਼ਰ ਵੀ ਨਾਸ਼ ਹੋ ਜਾਵੇਗਾ?

## ਏ ਅਖਰ ਖਿਰਿ ਜਾਹਿਗੇ; ਓਇ ਅਖਰ, ਇਨ ਮਹਿ ਨਾਹਿ ॥੧॥

**ਉੱਤਰ :** ਹੇ ਪੰਡਿਤ! (ਏ) ਇਹ ਜਿਹੜੇ ਅੱਖਰ ਹਨ ਇਹ ਤਾਂ (ਖਿਰਿ) ਖਰ (ਜਾਹਿਗੇ) ਜਾਣਗੇ ਭਾਵ ਨਾਸ਼ ਹੋ ਜਾਣਗੇ। **ਵਾ:** ਜਿੰਨੇ ਨਾਮ ਰੂਪ ਪ੍ਰਪੰਚ ਨੂੰ ਤੁਸੀਂ ਸਤ ਕਰਕੇ ਮੰਨੀ ਬੈਠੇ ਹੋ ਇਹ ਸਭ ਨਾਸ਼ ਹੋ ਜਾਣਗੇ। ਅਰਥਾਤ ਇਹ ਨਾਮ ਆਦਿਕਾਂ ਨੂੰ ਉਚਾਰਨ ਵਾਲੇ ਅੱਖਰ ਸਦਾ ਕਾਇਮ ਨਹੀਂ ਰਹਿਣਗੇ।

ਪਰ (ਓਇ) ਉਹ ਅਖੱਰ ਰੂਪ ਪ੍ਰਮੇਸ਼ਰ ਇਹਨਾਂ ਅੱਖਰਾਂ ਵਿੱਚ, ਇਸ ਨਾਮ ਰੂਪ ਪ੍ਰਪੰਚ ਵਿਚ (ਅ+ਖਰ) ਖਰਨ ਵਾਲਾ ਨਹੀਂ ਹੈ। ਭਾਵ ਉਹ ਨਾਮ ਰੂਪ ਤੋਂ ਰਹਿਤ ਹੋਣ ਕਰਕੇ ਖਰਨ ਤੋਂ ਰਹਿਤ ਹੈ, ਅਬਿਨਾਸੀ ਹੈ, ਜੰਮਣ-ਮਰਣ ਵਿਚ ਨਹੀਂ ਆਉਂਦਾ। ਜਿਵੇਂ ਬਾਜੀਗਰ ਦੀ ਪਾਈ ਹੋਈ ਬਾਜੀ ਦਾ ਨਾਸ਼ ਤਾਂ ਹੋ ਜਾਂਦਾ ਹੈ ਪਰ ਬਾਜੀਗਰ ਦਾ ਨਾਸ਼ ਨਹੀਂ ਹੁੰਦਾ। ਇਸੇ ਤਰ੍ਹਾਂ ਜਿਸ ਪ੍ਰਮੇਸ਼ਰ ਰੂਪ ਬਾਜੀਗਰ ਨੇ ਸੰਸਾਰ ਦੀ ਬਾਜੀ ਪਾਈ ਹੈ। ਉਸਦੀ ਪਾਈ ਬਾਜੀ ਤਾਂ ਨਾਸ਼ ਹੋ ਸਕਦੀ ਹੈ ਪਰ ਉਹ ਪ੍ਰਮੇਸ਼ਰ ਕਦੇ ਨਾਸ਼ ਨਹੀਂ ਹੋ ਸਕਦਾ।

**ਪ੍ਰਸ਼ਨ :** ਹੇ ਕਬੀਰ ਜੀ! ਇਹ ਅੱਖਰ ਕਿੱਥੋਂ ਤੱਕ ਆਉਂਦੇ ਹਨ?

## ਜਹਾ ਬੋਲਿ; ਤਹ ਅਛਰ ਆਵਾ ॥

**ਉੱਤਰ :** ਹੇ ਪੰਡਿਤ! (ਜਹਾ) ਜਿੱਥੋਂ ਤੱਕ (ਬੋਲ) ਬੋਲਚਾਲ ਹੈ, (ਤਹ) ਉੱਥੋਂ ਤੱਕ ਇਹ (ਅਛਰ) ਅੱਖਰ (ਆਵਾ) ਆਉਂਦਾ ਹੈ। ਭਾਵ ਉੱਥੋਂ ਤੱਕ ਅੱਖਰਾਂ ਦੀ ਗਿਣਤੀ ਆਉਂਦੀ ਹੈ।

**ਜਹ ਅਬੋਲ; ਤਹ ਮਨੁ ਨ ਰਹਾਵਾ ॥**

(ਜਹ) ਜਿਥੇ ਅਬੋਲ ਅਵਸਥਾ ਹੈ, ਨਿਰਵਿਕਲਪ ਅਵਸਥਾ ਹੈ, ਉਥੇ ਮਨ ਵੀ ਨਹੀਂ (ਰਹਾਵਾ) ਰਹਿ ਸਕਦਾ। ਕਿਉਂਕਿ ਬੋਲ ਚਾਲ ਤਾਂ ਮਨ ਕਰਕੇ ਹੀ ਹੈ।

**ਉਪਰੋਕਤ ਦੋ ਪੰਗਤੀਆਂ ਦਾ ਦੂਸਰਾ ਅਰਥ :**

**ਜਹਾ ਬੋਲਿ; ਤਹ ਅਛਰ ਆਵਾ ॥ ਜਹ ਅਬੋਲ; ਤਹ ਮਨੁ ਨ ਰਹਾਵਾ ॥**

(ਜਹਾ) ਜਿਥੇ (ਬੋਲਿ) ਬੋਲਣ ਵਾਲੀ ਜਾਗਰਤ ਅਤੇ ਸੁਪਨ ਅਵਸਥਾ ਹੈ, (ਤਹ) ਉੱਥੇ ਸਾਰੇ (ਅਛਰ) ਅੱਖਰ ਹੀ (ਆਵਾ) ਆਉਂਦੇ ਹਨ ਭਾਵ ਜੀਵ ਜਾਗਰਤ ਅਵਸਥਾ ਵਿੱਚ ਵੀ ਬੋਲਦਾ ਹੈ ਅਤੇ ਕਈ ਵਾਰ ਸੁਪਨ ਅਵਸਥਾ ਵਿੱਚ ਵੀ ਬਰੜਾਉਂਦਾ ਹੈ। ਪਰ (ਜਹਾ) ਜਿੱਥੇ ਅਬੋਲ ਭਾਵ ਸੁਖੋਪਤ ਅਵਸਥਾ ਹੈ। (ਤਹ) ਉੱਥੇ ਮਨ ਨਹੀਂ (ਰਹਾਵਾ) ਰਹਿੰਦਾ। ਫਿਰ ਕਥਨ ਕੌਣ ਕਰੇਗਾ? ਭਾਵ ਕੋਈ ਨਹੀਂ ਕਰੇਗਾ। ਕਿਉਂਕਿ ਜਦੋਂ ਸਖੋਪਤ ਅਵਸਥਾ ਹੁੰਦੀ ਹੈ ਤਾਂ ਮਨ ਤੇ ਬੁੱਧ ਵੀ ਅਵਿੱਦਿਆ ਵਿੱਚ ਲੀਨ ਹੋ ਜਾਂਦੇ ਹਨ।

**ਉਪਰੋਕਤ ਦੋ ਪੰਗਤੀਆਂ ਦਾ ਤੀਸਰਾ ਅਰਥ :**

**ਜਹਾ ਬੋਲਿ; ਤਹ ਅਛਰ ਆਵਾ ॥ ਜਹ ਅਬੋਲ; ਤਹ ਮਨੁ ਨ ਰਹਾਵਾ ॥**

(ਜਹਾ) ਜਿੱਥੇ ਦ੍ਵੈਤ ਦੀ ਬੋਲਚਾਲ ਹੈ। (ਤਹ) ਉੱਥੇ ਤੱਕ (ਅਛਰ) ਅੱਖਰ ਗਿਣਤੀ ਵਿਚ (ਆਵਾ) ਆਉਂਦੇ ਹਨ। ਪਰ (ਜਹ) ਜਿੱਥੇ ਅਦ੍ਵੈਤ ਸਰੂਪ ਹੈ, (ਤਹ) ਉੱਥੇ ਮਨ ਵੀ ਨਹੀਂ (ਰਹਾਵਾ) ਰਹਿੰਦਾ।

**ਉਪਰੋਕਤ ਦੋ ਪੰਗਤੀਆਂ ਦਾ ਚੌਥਾ ਅਰਥ:**

**ਜਹਾ ਬੋਲਿ; ਤਹ ਅਛਰ ਆਵਾ ॥ ਜਹ ਅਬੋਲ; ਤਹ ਮਨੁ ਨ ਰਹਾਵਾ ॥**

(ਜਹਾ) ਜਿਥੇ (ਬੋਲਿ) ਬੋਲਣ ਵਾਲੀ ਸਰਗੁਣ ਅਵਸਥਾ ਹੈ। (ਤਹ) ਉੱਥੇ ਤੱਕ ਤਾਂ (ਅਛਰ) ਅੱਖਰ (ਆਵਾ) ਆਉਂਦੇ ਹਨ। ਪਰ ਜਿਥੇ ਅਬੋਲ ਭਾਵ ਨਿਰਗੁਣ ਅਵਸਥਾ ਹੈ, ਉੱਥੇ ਮਨ ਵੀ ਨਹੀਂ (ਰਹਾਵਾ) ਰਹਿ ਸਕਦਾ।

**ਉਪਰੋਕਤ ਦੋ ਪੰਗਤੀਆਂ ਦਾ ਪੰਜਵਾ ਅਰਥ :**

**ਜਹਾ ਬੋਲਿ; ਤਹ ਅਛਰ ਆਵਾ ॥ ਜਹ ਅਬੋਲ; ਤਹ ਮਨੁ ਨ ਰਹਾਵਾ ॥**

(ਜਹਾ) ਜਿਥੇ (ਬੋਲਿ) ਸਾਵਿਕਲਪ ਸਮਾਧੀ ਹੈ, ਉੱਥੇ ਅੱਖਰਾਂ ਵਿੱਚ ਗਿਣਤੀ ਆਉਂਦੀ ਹੈ, ਪਰ ਜਿੱਥੇ (ਅਬੋਲ) ਨਿਰਵਿਕਲਪ ਸਮਾਧੀ ਹੈ, ਉੱਥੇ ਮਨ ਨਹੀਂ ਰਹਿੰਦਾ। ਫਿਰ ਬੋਲਚਾਲ ਕਿਸ ਪ੍ਰਕਾਰ ਹੋਵੇ। ਭਾਵ ਨਹੀਂ ਹੋ ਸਕਦਾ।

**ਉਪਰੋਕਤ ਦੋ ਪੰਗਤੀਆਂ ਦਾ ਛੇਵਾਂ ਅਰਥ:**

**ਜਹਾ ਬੋਲਿ; ਤਹ ਅਛਰ ਆਵਾ ॥ ਜਹ ਅਬੋਲ; ਤਹ ਮਨੁ ਨ ਰਹਾਵਾ ॥**

ਜਿੱਥੋਂ ਤੱਕ (ਬੋਲਿ) ਬੋਲਚਾਲ ਭਾਵ ਸੰਸਾਰਾਕਾਰ ਬਿਰਤੀ ਹੈ, ਉੱਥੇ ਤੱਕ ਅੱਖਰ ਦੀ ਗਿਣਤੀ ਆਉਂਦੀ ਹੈ। ਪਰ ਜਿੱਥੇ ਅਬੋਲ ਅਵਸਥਾ ਅਰਥਾਤ ਆਤਮਾਕਾਰ ਬਿਰਤੀ ਹੈ, ਉੱਥੇ ਮਨ ਵੀ ਨਹੀਂ ਰਹਿ ਸਕਦਾ।

**ਉਪਰੋਕਤ ਦੋ ਪੰਗਤੀਆਂ ਦਾ ਸੱਤਵਾਂ ਅਰਥ:**

**ਜਹਾ ਬੋਲਿ; ਤਹ ਅਛਰ ਆਵਾ ॥ ਜਹ ਅਬੋਲ; ਤਹ ਮਨੁ ਨ ਰਹਾਵਾ ॥**

(ਜਹਾ) ਜਿਥੇ ਗੁਰਮੁਖ ਪੁਰਖ ਮਹਾਂਵਾਕ (ਬੋਲਿ) ਬੋਲਦਾ ਹੈ (ਤਹ) ਉੱਥੇ ਤਾਂ (ਅਛਰ) ਅਛੱਲ ਰੂਪ ਆ ਕੇ

ਪ੍ਰਾਪਤ ਹੁੰਦਾ ਹੈ। ਅਤੇ (ਜਹ) ਜਿੱਥੇ ਮਨਮੁੱਖ ਗੁਰਾਂ ਦੇ ਮਹਾਂਵਾਕਾਂ 'ਤੋਂ ਅਬੋਲ ਹੈ, ਉੱਥੇ ਉਸ ਦਾ ਮਨ ਕਦੇ ਵੀ ਇਸਥਿਰ ਨਹੀਂ ਰਹਿੰਦਾ ਹੈ।

**ਉਪਰੋਕਤ ਦੋ ਪੰਕਤੀਆਂ ਦਾ ਅਠਵਾਂ ਅਰਥ :**

**ਜਹਾ ਬੋਲਿ; ਤਹ ਅਛਰ ਆਵਾ॥ ਜਹ ਅਬੋਲ; ਤਹ ਮਨੁ ਨ ਰਹਾਵਾ॥**

ਜਿੱਥੇ (ਬੋਲਿ) ਬੋਲਚਾਲ ਵਾਲਾ ਜੰਗਮ, ਚੇਤਨ ਹੈ ਉਥੇ ਤਾਂ ਅੱਖਰ ਆਉਂਦਾ ਹੈ ਤੇ ਜਿੱਥੇ (ਅਬੋਲ) ਜੜ੍ਹ ਪੱਥਰ ਆਦਿਕ ਹਨ, ਉਥੇ ਮਨ ਨਹੀਂ ਰਹਿੰਦਾ।

## ਬੋਲ ਅਬੋਲ; ਮਧਿ ਹੈ ਸੋਈ॥

ਜੋ (ਬੋਲ) ਬੋਲਣ ਵਾਲੇ ਜੰਗਮ ਅਤੇ (ਅਬੋਲ) ਨਾ ਬੋਲਣ ਵਾਲੇ ਜੜ੍ਹ ਹਨ। ਇੰਨ੍ਹਾਂ ਦੇ (ਮਧਿ) ਵਿਚ ਵੀ (ਸੋਈ) ਉਹੀ ਪ੍ਰਮੇਸ਼ਰ ਹੈ।

**ਅਥਵਾ :** (ਬੋਲ) ਬੋਲਣ ਵਾਲੀ ਜਾਗਰਤ ਅਵਸਥਾ ਹੈ, ਤੇ ਅਬੋਲ ਸੁਖੋਪਤ ਅਵਸਥਾ ਹੈ, ਫਿਰ ਇੰਨ੍ਹਾਂ ਦੇ (ਮਧਿ) ਵਿਚ ਸੁਪਨ ਅਵਸਥਾ ਹੈ। ਇੰਨ੍ਹਾਂ ਅਵਸਥਾਵਾਂ ਵਿੱਚ (ਸੋਈ) ਉਹ ਪ੍ਰਮੇਸ਼ਰ ਹੀ ਵਿਆਪਕ ਹੈ। **ਵਾ:** ਇੰਨ੍ਹਾਂ ਅਵਸਥਾਵਾਂ ਦਾ ਪ੍ਰਕਾਸਕ ਵੀ ਉਹੀ ਪ੍ਰਮੇਸ਼ਰ ਹੀ ਹੈ।

**ਅਥਵਾ :** ਬੋਲਣ ਵਾਲੀ ਸਰਗੁਣ ਅਵਸਥਾ ਤੇ (ਅਬੋਲ) ਬੋਲਣ ਤੋਂ ਰਹਿਤ ਨਿਰਗੁਣ ਅਵਸਥਾ ਦੇ (ਮਧਿ) ਵਿਚਕਾਰ ਆਤਮਾ ਰੂਪ ਵੀ ਉਹ ਆਪ ਹੀ ਹੈ।

**ਅਥਵਾ :** ਜੀਵ ਨਿਰਗੁਣ ਹੈ ਅਤੇ ਈਸ਼ਰ ਸਰਗੁਣ ਹੈ। ਇੰਨ੍ਹਾਂ ਦੇ (ਮਧਿ) ਵਿਚਾਲੇ (ਸੋਈ) ਉਹ ਸਤ, ਚਿਤ, ਅਨੰਦ ਰੂਪ ਪ੍ਰਮੇਸ਼ਰ ਵਿਆਪਕ ਹੈ। ਉਸ ਤੋਂ ਭਿੰਨ ਹੋਰ ਕੋਈ ਨਹੀਂ ਹੈ।

**ਅਥਵਾ :** ਉਹ ਬੋਲ ਦਾ ਵੀ ਦ੍ਰਿਸ਼ਟਾ ਹੈ ਅਤੇ ਅਬੋਲ ਦਾ ਵੀ ਦ੍ਰਿਸ਼ਟਾ ਹੈ। ਫਿਰ ਸਾਰਿਆਂ ਦੇ (ਮਧਿ) ਅੰਦਰ ਵੀ (ਸੋਈ) ਉਹ ਚੇਤਨ ਭਾਗ ਹੀ ਹੈ।

**ਅਥਵਾ :** ਜੋ ਗੁਰਮੁਖ ਮਹਾਂਵਾਕ ਬੋਲਣ ਵਾਲੇ ਹਨ ਅਤੇ ਮਨਮੁਖ ਮਹਾਵਾਕਾਂ ਤੋ ਅਬੋਲ ਹਨ। ਇੰਨ੍ਹਾਂ ਦੀਆਂ (ਮਧਿ) ਸੰਧੀਆਂ ਦੇ ਵਿਚ ਵੀ (ਸੋਈ) ਉਹੀ ਪ੍ਰਕਾਸ਼ ਕਰਨ ਵਾਲਾ ਹੈ।

## ਜਸ ਓਹੁ ਹੈ; ਤਸ ਲਖੈ ਨ ਕੋਈ॥੨॥

ਹੇ ਪੰਡਿਤ ! (ਜਸ) ਜੈਸਾ ਉਹ ਪ੍ਰਮੇਸ਼ਰ ਸ਼ੁੱਧ ਸਰੂਪ ਹੈ (ਤਸ) ਤੈਸਾ ਸਰੂਪ ਬਣ ਕੇ ਕੋਈ (ਲਖੈ) ਜਾਣ ਨਹੀਂ ਸਕਦਾ। ਜਦੋਂ ਆਪਾ ਭਾਵ ਮਿਟ ਜਾਂਦਾ ਹੈ, ਉਦੋਂ ਉਸਦਾ ਹੀ ਸਰੂਪ ਹੋ ਜਾਂਦਾ ਹੈ। ਯਥਾ:

**ਚਲੀ ਪੂਤਰੀ ਲੋਨ ਕੀ ਥਾਹਿ ਸਿੰਧ ਕੀ ਲੈਣ॥**
**ਅਨਾਥ ਆਪ ਆਪੇ ਭਈ ਪਲਟ ਕਹੈ ਕੋ ਬੈਣ॥** *(ਵਿਚਾਰ ਮਾਲਾ)*

ਲੂਣ ਦੀ ਡਲੀ ਸਮੁੰਦਰ ਦਾ ਅੰਤ ਲੈਣ ਵਾਸਤੇ ਜਾਂਦੀ ਹੈ ਅਤੇ ਉਹ ਵੀ ਪਾਣੀ ਵਿੱਚ ਮਿਲ ਕੇ ਪਾਣੀ ਦਾ ਹੀ ਰੂਪ ਹੋ ਜਾਂਦੀ ਹੈ। ਉਲਟ ਕੇ ਕਿਸੇ ਨੂੰ ਦੱਸ ਨਹੀਂ ਸਕਦੀ। ਇਸੇ ਪ੍ਰਕਾਰ ਜਿਹੜੀ ਸਾਡੀ ਬਿਰਤੀ ਹੈ। ਇਹ ਪ੍ਰਮੇਸ਼ਰ ਦਾ ਸਿਰਾ ਦੇਖਣ ਵਾਸਤੇ ਜਾਂਦੀ ਹੈ, ਪਰ ਆਪਾ ਭਾਵ ਛੱਡ ਕੇ ਉਲਟਾ ਉਸਦਾ ਸਰੂਪ ਹੀ ਹੋ ਜਾਂਦੀ ਹੈ।

**ਅਥਵਾ :** (ਜਸ) ਜਿਸ ਤਰ੍ਹਾਂ ਦਾ ਉਹ ਸ਼ੁੱਧ ਸਰੂਪ ਹੈ। (ਤਸ) ਉਸ ਤੋਂ ਵੱਖਰਾ ਹੋ ਕੇ ਕੋਈ ਨਹੀਂ (ਲਖੈ) ਜਾਣ ਸਕਦਾ। ਉਸਦਾ ਰੂਪ ਹੋ ਕੇ ਹੀ ਆਪਣੇ ਆਪ ਨੂੰ ਜਾਣੀਦਾ ਹੈ।

**ਅਥਵਾ :** ਜੈਸਾ ਉਸ ਪ੍ਰਮੇਸ਼ਰ ਦਾ ਸ਼ੁੱਧ ਸਰੂਪ ਹੈ, (ਤਸ) ਉਸ ਨੂੰ ਗੁਰਾਂ ਦੀ ਕਿਰਪਾ ਤੋਂ ਬਿਨਾਂ ਕੋਈ ਜਾਣ ਨਹੀਂ ਸਕਦਾ। ਇਹ ਬਚਨ ਸੁਣ ਕੇ ਕਾਜ਼ੀ ਭਗਤ ਕਬੀਰ ਜੀ ਨੂੰ ਕਹਿਣ ਲੱਗਾ ਕਿ ਤੁਸੀਂ ਅੱਲ੍ਹਾ ਨੂੰ ਜ਼ਰੂਰ ਜਾਣ ਲਿਆ ਹੈ। ਇਸ ਲਈ ਉਸ ਅੱਲ੍ਹਾ ਮੁਤੱਲਕ ਕੁੱਝ ਦੱਸੋ ਤਾਂ ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ।

**ਅਲਹ ਲਹਉ, ਤਉ ਕਿਆ ਕਹਉ; ਕਹਉ ਤ ਕੋ ਉਪਕਾਰ ॥** *(ਅੱਲਹ ਬੋਲੋ)*

ਹੇ ਕਾਜੀ ! ਜੇ ਅਸੀਂ (ਅਲਹ) ਅੱਲ੍ਹਾ ਨੂੰ (ਲਹਉ) ਜਾਣ ਵੀ ਲਿਆ, (ਤਉ) ਤਾਂ ਤੇਰੇ ਤਾਈਂ ਉਸਦੇ ਬਾਰੇ (ਕਿਆ) ਕੀ (ਕਹਉ) ਕਥਨ ਕਰਕੇ ਦੱਸੀਏ? ਜੇ ਮੈਂ ਨ੍ਰਿਗੁਣ ਸਰੂਪ ਦੀ ਬਾਬਤ (ਕਹਉ) ਕਹਾਂ ਤਾਂ ਤੇਰੇ 'ਤੇ (ਕੋ) ਕੀ ਉਪਕਾਰ ਹੋਵੇਗਾ? ਭਾਵ ਕੋਈ ਉਪਕਾਰ ਨਹੀਂ ਹੋਵੇਗਾ ਕਿਉਂਕਿ ਤੈਨੂੰ ਉਸਦੀ ਸਮਝ ਹੀ ਨਹੀਂ ਪੈਣੀ।

**ਅਥਵਾ :** ਜੇਕਰ ਸਰਗੁਣ ਸਰੂਪ ਦੀ ਬਾਬਤ ਕਹਾਂ ਤਾਂ ਉਹ ਮਾਇਆ ਸਬਲ ਹੈ। ਤਾਂ ਤੇਰੇ ਉੱਪਰ ਕੀ ਉਪਕਾਰ ਹੋਵੇਗਾ। ਭਾਵ ਕੋਈ ਉਪਕਾਰ ਨਹੀਂ ਹੋਵੇਗਾ ਕਿਉਂਕਿ ਜੋ ਮੇਰੇ ਕੋਲੋਂ ਵਾਸਤਵ ਸਰੂਪ ਭਾਵ ਅਸਲੀ ਸਰੂਪ ਹੀ ਨਾ ਕਿਹਾ ਗਿਆ। ਤਾਂ ਤੇਰੇ 'ਤੇ ਕੀ ਉਪਕਾਰ ਹੋਵੇਗਾ ਭਾਵ ਕੋਈ ਉਪਕਾਰ ਨਹੀਂ ਹੋਵੇਗਾ। ਇਸ ਕਰਕੇ ਜੇਕਰ ਕੁੱਝ ਕਹਾਂਗੇ ਤਾਂ ਫਿਰ ਪਰਉਪਕਾਰ ਵਾਸਤੇ ਹੀ ਕਹਾਂਗੇ। ਅਤੇ ਪਰਉਪਕਾਰ ਵਾਸਤੇ ਜਗਿਆਸੂ ਦੇ ਤਾਈਂ ਅਗਿਆਨ ਕਲਪ ਕੇ ਹੀ ਆਤਮ ਸਰੂਪ ਨੂੰ ਕਥਨ ਕਰਨਾ ਪਵੇਗਾ।

**ਪ੍ਰਸ਼ਨ :** ਕਾਜੀ ਕਹਿੰਦਾ ਹੇ ਭਗਤ ਕਬੀਰ ਸਾਹਿਬ ਜੀ ! ਫਿਰ ਵੀ ਕੁਝ ਤਾਂ ਦੱਸੋ।

**ਬਟਕ ਬੀਜ ਮਹਿ ਰਵਿ ਰਹਿਓ; ਜਾ ਕੋ ਤੀਨਿ ਲੋਕ ਬਿਸਥਾਰ ॥੩॥**

**ਉੱਤਰ :** ਜਿਸ ਪ੍ਰਕਾਰ (ਬਟਕ) ਬੋਹੜ ਦੇ ਛੋਟੇ ਜਿਹੇ ਬੀਜ (ਮਹਿ) ਵਿਚ ਪੱਤੇ, ਡਾਹਣੀਆਂ, ਹਜਾਰਾਂ ਬੀਜ, ਦਾੜੀ, ਫਲ ਆਦਿਕ ਸਾਰੇ ਹੀ (ਰਵਿ) ਮਿਲੇ ਰਹਿੰਦੇ ਹਨ। ਜਦੋਂ ਬੀਜ ਨੂੰ ਧਰਤੀ ਵਿਚ ਲਗਾ ਦੇਈਏ ਤਾਂ ਇਹ ਸਾਰੇ ਪ੍ਰਗਟ ਹੋ ਜਾਂਦੇ ਹਨ। ਇਸੇ ਪ੍ਰਕਾਰ ਜੋ ਚੇਤਨ ਬੀਜ ਦੀ ਨਿਆਈਂ ਸਾਰਿਆਂ ਦੇ ਅੰਦਰ ਕਾਰਨ ਰੂਪ ਹੈ। ਉਸ ਵਿੱਚ ਹਿਰਨ ਗਰਭ ਅੰਕੁਰ ਦੀ ਨਿਆਈਂ, ਈਸ਼ਰ ਬੀਜ ਦੀ ਨਿਆਈਂ, ਵੈਰਾਟ ਸਰੂਪ ਡਾਂਹਣੀਆਂ ਦੀ ਨਿਆਈਂ ਹੈ। ਬ੍ਰਹਮਾ ਪੱਤਿਆਂ ਦੀ ਨਿਆਈਂ ਹੈ, ਵਿਸ਼ਨੂੰ ਟਾਹਣੀਆਂ ਨਿਆਈਂ ਸ਼ੰਕਰਦੇਵ ਭਾਵ ਸ਼ਿਵਜੀ ਫੁੱਲਾਂ ਦੀ ਨਿਆਈਂ ਹੈ ਅਤੇ ਬ੍ਰਹਮ ਗਿਆਨੀ ਲੱਗੇ ਹੋਏ ਫਲ ਦੀ ਨਿਆਈਂ ਤੇ ਬ੍ਰਹਮਾਨੰਦ ਰਸ ਦੀ ਨਿਆਈਂ ਹੈ।

**ਅਥਵਾ :** ਜਿਵੇਂ ਬੋਹੜ ਦੇ ਬੀਜ ਅੰਦਰ ਸਾਰੀਆਂ ਹੀ ਵਸਤੂਆਂ ਹੁੰਦੀਆਂ ਹਨ। ਇਸੇ ਪ੍ਰਕਾਰ ਉਸ ਬ੍ਰਹਮ ਚੇਤਨ ਦੇ ਅੰਦਰ ਜੋ ਜੀਵ, ਚਿਦਾਭਾਸ, ਈਸ਼ਰ, ਅਖੰਡ ਚੇਤਨ ਅਤੇ ਵਿਆਪਕ ਚੇਤਨ, ਤ੍ਰਿਧਾਭੇਦ ਜੀਵ, ਈਸ ਦਾ ਭੇਦ ਆਦਿਕ ਛੇ ਚਿੰਨ੍ਹ ਹਨ। ਇਹ ਸਭ ਬੋਹੜ ਰੂਪ ਬ੍ਰਹਮ ਵਿਚ ਹੀ ਰਮ ਰਹੇ ਹਨ।

ਇਉਂ ਜਿਸ ਪ੍ਰਮੇਸ਼ਰ ਦਾ ਤਿੰਨਾਂ ਲੋਕਾਂ ਵਿੱਚ ਸਾਰਾ ਬਿਸਥਾਰ ਹੈ, ਉਹ ਬੋਹੜ ਦੇ ਬੀਜ ਨਿਆਈਂ ਅਸਥੂਲ, ਸੂਖਮ ਸਾਰਿਆਂ ਵਿੱਚ ਵਿਆਪਕ ਹੋ ਰਿਹਾ ਹੈ।

ਕਾਜੀ ਕਹਿਣ ਲੱਗਾ ਕਿ ਇਸ ਪ੍ਰਕਾਰ ਤਾਂ ਮੈਂ ਵੀ ਅੱਲ੍ਹਾ ਨੂੰ ਜਾਣ ਲਿਆ ਹੈ ਤਾਂ ਸੁਣ ਕੇ ਕਬੀਰ ਸਾਹਿਬ ਜੀ ਕਹਿਣ ਲੱਗੇ, ਜੇ ਤੂੰ ਉਸ ਪ੍ਰਮੇਸ਼ਰ ਨੂੰ ਜਾਣ ਲਿਆ ਹੈ ਤਾਂ ਕੀ ਤੇਰੇ ਅੰਦਰੋਂ ਭੇਦ ਨਾਸ਼ ਹੋ ਗਿਆ ਹੈ ਤਾਂ ਕਾਜੀ ਕਹਿਣ ਲੱਗਾ ਕਿ ਨਹੀਂ ਜੀ ! ਕਬੀਰ ਸਾਹਿਬ ਜੀ ਕਹਿਣ ਲੱਗੇ ਕਿ ਜੇ ਤੇਰੇ ਅੰਦਰੋਂ ਭੇਦ ਹੀ ਨਾਸ਼ ਨਹੀਂ ਹੋਇਆ ਤਾਂ ਤੂੰ ਪ੍ਰਮੇਸ਼ਰ ਨੂੰ ਕਿਵੇਂ ਜਾਣ ਲਿਆ ਹੈ। ਇਹ ਸੁਣ ਕੇ ਕਾਜੀ ਸ਼ਰਮਿੰਦਾ ਹੋ ਗਿਆ ਤੇ ਨਿਮਰਤਾ ਦੇ ਸਹਿਤ ਹੋ ਕੇ ਕਹਿਣ ਲੱਗਾ ਕਿ ਹੇ ਕਬੀਰ ਜੀ ਕਿਰਪਾ ਕਰੋ, ਮੈਂ ਵੀ ਅੱਲ੍ਹਾ ਦੇ ਭੇਦ ਨੂੰ ਜਾਨਣਾ ਚਾਹੁੰਦਾ ਹੈ ਤਾਂ ਸੁਣ ਕੇ ਕਬੀਰ ਸਾਹਿਬ ਜੀ ਕਹਿਣ ਲੱਗੇ ਕਿ

## ਅਲਹ ਲਹੰਤਾ ਭੇਦ ਛੈ; ਕਛੁ ਕਛੁ ਪਾਇਓ ਭੇਦ ॥

ਹੇ ਕਾਜ਼ੀ ! ਜੇ ਤੂੰ (ਅਲਹ) ਲਖਣ ਤੋਂ ਰਹਿਤ ਪ੍ਰਮੇਸ਼ਰ ਨੂੰ **ਵਾ:** (ਅਲਹ) ਪਵਿੱਤਰ ਸਰੂਪ ਨੂੰ (ਲਹੰਤਾ) ਲਖਣਾ ਚਾਹੁੰਦਾ ਹੈ ਤਾਂ ਤੂੰ ਹਿੰਦੂ-ਮੁਸਲਮਾਨ ਪੁਣੇ ਦੇ ਭੇਦ ਨੂੰ (ਛੈ) ਨਾਸ਼ ਕਰ ਦੇਣਾ ਕਰ। **ਵਾ:**

**ਭੇਦ ਭਰਮ ਕਰਤੱਤ ਭਰਮ ਪੁਨ ਸੰਗ ਪਰਮ ਵਿਕਾਰ ॥**
**ਬ੍ਰਹਮ ਇਤਰ ਜਗ ਇਤਰ ਸੱਤ ਪਾਚਉ ਭਰਮ ਸੰਸਾਰ ॥**
**ਬਿੰਬ ਪ੍ਰਤਿਬੰਬ, ਲੋਹਤ, ਸਫਟਕ ਘਟਾ ਅਕਾਸ ਗੁਣ ਮਾਰ ॥**
**ਕਨਕ ਕੁੰਡਲ ਦ੍ਰਿਸ਼ਟਾਤ ਤੇ ਪਾਚੋ ਭਰਮ ਨਿਵਾਰ ॥**

ਇਸ ਪ੍ਰਕਾਰ ਇੰਨ੍ਹਾਂ ਭੇਦਾਂ ਨੂੰ (ਛੈ) ਕੱਟਣਾ ਕਰ, ਨਾਸ਼ ਕਰ। ਕਿਉਂਕਿ ਜਿੰਨ੍ਹਾਂ ਨੇ (ਕਛੁ) ਕੁੱਝ ਕੁ ਸਰਵਨ ਕੀਤਾ ਹੈ ਅਤੇ (ਕਛੁ) ਕੁਝ ਕੁ ਮੰਨਣ ਕੀਤਾ ਹੈ। ਉਹਨਾਂ ਨੇ ਉਸ ਪ੍ਰਮੇਸ਼ਰ ਦੇ ਭੇਦ ਨੂੰ (ਪਾਇਓ) ਪਾਇਆ ਲਿਆ ਹੈ। **ਵਾ:** ਜਿੰਨ੍ਹਾਂ ਨੇ ਕੁੱਝ ਕੁ ਸਰਵਨ ਕਰਕੇ ਪ੍ਰਮਾਣਗਤ ਸੰਸੇ ਨੂੰ ਮੇਟ ਦਿੱਤਾ ਹੈ। ਕੁਝ ਕੁ ਮੰਨਣ ਕਰਕੇ ਪ੍ਰਮੇਯਗਤ ਸੰਸੇ ਨੂੰ ਮੇਟ ਦਿੱਤਾ ਹੈ ਅਤੇ ਕੁਝ ਕੁ ਨਿਧਿਆਸਣ ਕਰਕੇ ਵਿਪਰਜੇ ਬੁੱਧੀ ਨੂੰ ਮੇਟ ਦਿੱਤਾ ਹੈ। ਉਹਨਾਂ ਨੇ ਤਤ ਤ੍ਵੰ ਦਾ ਸੋਧਨ ਕਰਕੇ ਸਾਖਿਆਤਤਾ ਦੇ ਭੇਦ ਨੂੰ ਕੁੱਝ ਕੁ ਪਾਇਆ ਹੈ **ਵਾ:** ਜਿਹੜੇ ਸਥੂਲ ਦੇਹ ਦੇ ਅਭਿਮਾਨ ਤੋਂ ਕੁੱਝ ਕੁ ਪਰ੍ਹੇ ਹੋ ਗਏ ਹਨ, ਸੂਖਮ ਦੇਹ ਦੇ ਅਭਿਮਾਨ ਤੋਂ ਕੁੱਝ ਕੁ ਪਰ੍ਹੇ ਹੋ ਗਏ ਹਨ ਅਤੇ ਕਾਰਨ ਦੇਹ ਦੇ ਅਭਿਮਾਨ ਤੋਂ ਕੁੱਝ ਕੁ ਪਰ੍ਹੇ ਹੋ ਗਏ ਹਨ, ਉਹਨਾਂ ਨੇ ਪ੍ਰਮੇਸ਼ਰ ਦੇ ਨਿਰਗੁਣ-ਸਰਗੁਣ ਸਰੂਪ ਦੇ ਭੇਦ ਨੂੰ ਪਾਇਆ ਹੈ ਕਿ ਨਿਰਗੁਣ ਤੇ ਸਰਗੁਣ ਇਕੋ ਰੂਪ ਹੈ।

## ਉਲਟਿ ਭੇਦ ਮਨੁ ਬੇਧਿਓ; ਪਾਇਓ ਅਭੰਗ ਅਛੇਦ ॥੪॥

ਜਿੰਨ੍ਹਾਂ ਦਾ ਮਨ ਗੁਰਾਂ ਦੁਆਰਾ ਉਪਦੇਸ਼ ਲੈ ਕੇ ਭੇਦਵਾਦ ਵੱਲੋਂ, ਸੰਸਾਰਾਕਾਰ ਬਿਰਤੀ ਵੱਲੋਂ ਉਲਟ ਕੇ ਪ੍ਰਮੇਸ਼ਰ ਦੇ ਪ੍ਰੇਮ ਵਿਚ (ਬੇਧਿਓ) ਮਿਲ ਗਿਆ ਹੈ। ਉਹਨਾਂ ਨੇ (ਅਭੰਗ) ਨਾਸ਼ ਤੋਂ ਰਹਿਤ, ਬਿਘਨ ਤੋਂ ਰਹਿਤ, (ਅਛੇਦ) ਕੱਟਣ ਤੋਂ ਰਹਿਤ ਸਰੂਪ ਨੂੰ (ਪਾਇਓ) ਪਾ ਲਿਆ ਹੈ।

**ਅਥਵਾ :** ਜਿੰਨ੍ਹਾਂ ਨੇ ਆਪਣੀ ਬਿਰਤੀ ਨੂੰ ਸੰਸਾਰ ਵੱਲੋਂ ਉਲਟਾ ਕੇ ਭੇਦ ਨੂੰ ਨਵਿਰਤ ਕੀਤਾ ਹੈ ਤੇ ਮਨ ਨੂੰ ਪ੍ਰਮੇਸ਼ਰ ਵਿਚ ਬਿੰਨ੍ਹਿਆ ਭਾਵ ਜੋੜਿਆ ਹੈ, ਉਹਨਾਂ ਨੇ ਨਾਸ ਤੋਂ ਰਹਿਤ ਤੇ (ਅਛੇਦ) ਕੱਟਣ ਤੋਂ ਰਹਿਤ ਪ੍ਰਮੇਸ਼ਰ ਨੂੰ ਪਾ ਲਿਆ ਹੈ।

## ਤੁਰਕ, ਤਰੀਕਤਿ ਜਾਨੀਐ; ਹਿੰਦੂ ਬੇਦ ਪੁਰਾਨ ॥

ਹੇ ਭਾਈ ! (ਤੁਰਕ) ਮੁਸਲਮਾਨ (ਤਰੀਕਤਿ) *ਤਰੀਕਤ ਅਵਸਥਾ ਦੁਆਰਾ ਉਸ ਖੁਦਾ ਨੂੰ (ਜਾਨੀਐ) ਜਾਣਦੇ ਹਨ ਅਤੇ ਹਿੰਦੂ (ਬੇਦ) ਵੇਦਾਂ ਤੇ ਪੁਰਾਣਾਂ ਦੁਆਰਾ ਉਸ ਪ੍ਰਮੇਸ਼ਰ ਨੂੰ ਜਾਨਣਾ ਚਾਹੁੰਦੇ ਹਨ।

**ਪ੍ਰਸ਼ਨ :** ਹੇ ਕਬੀਰ ਸਾਹਿਬ ਜੀ ! ਫਿਰ ਆਪ ਹੀ ਦੱਸੋ ਕਿ ਗਿਆਨ ਪੜ੍ਹਨਾ ਚਾਹੀਦਾ ਹੈ ਜਾਂ ਨਹੀਂ ?

## ਮਨ ਸਮਝਾਵਨ ਕਾਰਨੇ; ਕਛੂਅਕ ਪੜੀਐ ਗਿਆਨ ॥੫॥

**ਉੱਤਰ :** ਹੇ ਭਾਈ ! ਮਨ ਨੂੰ (ਸਮਝਾਵਨ) ਸਮਝਾਉਣ (ਕਾਰਨੇ) ਵਾਸਤੇ **ਵਾ:** ਮਨ ਨੂੰ ਸਰੂਪ ਦੀ ਸਿੱਖਿਆ ਦੇਣ ਵਾਸਤੇ ਜੀਵ ਦਾ ਸਰੂਪ ਕੀ ਹੈ? ਈਸ਼ਵਰ ਦਾ ਕੀ ਸਰੂਪ ਹੈ? ਮਾਇਆ ਦਾ ਕੀ ਸਰੂਪ ਹੈ? ਅਵਿੱਦਿਆ ਦਾ ਕੀ ਸਰੂਪ

* ਤਰੀਕਤਿ : ਵੈਰਾਗ ਧਾਰਨ ਕਰਕੇ ਪ੍ਰਮੇਸ਼ਰ ਦੇ ਮਿਲਣ ਵਾਸਤੇ, ਪ੍ਰਮੇਸ਼ਰ ਦੀ ਉਸਤਤ ਕਰਨੀ, ਤਰੀਕਤ ਅਵਸਥਾ ਹੈ। ਜਿਵੇਂ ਵੇਦਾਂਤੀ ਸੱਤ ਭੂਮਿਕਾ ਮੰਨਦੇ ਹਨ। ਉਸੇ ਤਰ੍ਹਾਂ ਇਹ ਮੁਸਲਮਾਨਾਂ ਅੱਠ ਮੰਜਿਲਾਂ ਮੰਨਦੇ ਹਨ। ਜੋ ਇਸ ਪ੍ਰਕਾਰ ਹਨ:- ੧. ਨਮਾਜ ਪੜ੍ਹਨੀ, ੨. ਰੋਜੇ ਰੱਖਣੇ, ੩. ਕੁਰਬਾਨੀ ਦੇਣੀ, ੪. ਫਰਿਸ਼ਤੇ ਦੇ ਦਰਸ਼ਨ ਕਰਨੇ , ੫. ਸ਼ਰੀਅਤ, ੬. ਤਰੀਅਤ, ੭. ਮਾਰਫਤ, ੮. ਹਕੀਕਤ।

ਹੈ? ਅਤੇ ਜੀਵ, ਈਸ਼ ਦੀ ਏਕਤਾ ਦਾ ਕੀ ਸਰੂਪ ਹੈ? ਇਤਿਆਦਿਕ ਇਤਨਾ (ਕਛੂਅਕ) ਕੁਝ ਕੁ ਗਿਆਨ ਜ਼ਰੂਰ ਪੜ੍ਹਨਾ ਚਾਹੀਦਾ ਹੈ। ਹੋਰ ਵਤੰਡਾਵਾਦ ਕਰਨਾ, ਚਰਚਾ ਕਰਕੇ ਝਗੜੇ ਕਰਨਾ ਆਪੋ ਵਿਚ ਵਾਦ, ਵਿਵਾਦ ਕਰਦੇ ਰਹਿਣਾ, ਐਸਾ ਗਿਆਨ ਪੜ੍ਹਨ ਦੀ ਲੋੜ ਨਹੀਂ।

**ਪ੍ਰਸ਼ਨ :** ਭਗਤ ਕਬੀਰ ਸਾਹਿਬ ਜੀ ! ਤੁਸੀਂ ਕੀ ਗਿਆਨ ਸਿੱਖਿਆ ਹੈ?

## ਓਅੰਕਾਰ; ਆਦਿ ਮੈ ਜਾਨਾ ॥

**ਉੱਤਰ :** ਜੋ ਪ੍ਰਮੇਸ਼ਰ (ਓਅੰਕਾਰ) ਮੰਗਲ ਰੂਪ ਹੈ। **ਵਾ:** (ਓਅੰਕਾਰ) ਉਚਾਰਨ ਮਾਤਰ ਸੇ ਰੱਖਿਆ ਕਰਨ ਵਾਲਾ ਹੈ **ਵਾ:** (ਓਅੰਕਾਰ) ਸਾਰਿਆਂ ਦਾ ਪ੍ਰਕਾਸ਼ਕ ਹੈ ਮੈਂ ਸਾਰਿਆਂ ਦੇ ਆਦਿ ਵਿੱਚ ਉਸ ਪ੍ਰਮੇਸ਼ਰ ਦਾ ਨਾਮ ਜੱਪਣਾ (ਜਾਨਾ) ਜਾਨਿਆ ਹੈ। **ਵਾ:** ਸਾਰਿਆਂ ਦੇ ਆਦਿ ਵਿੱਚ ਉਸਦੀ ਉਪਾਸ਼ਨਾ ਕਰਨੀ ਮੈਂ ਜਾਣੀ ਹੈ।

**ਪ੍ਰਸ਼ਨ :** ਜੋ ਅੱਖਰਾਂ ਵਿਚ ਲਿਖੀਦਾ ਹੈ ਕੀ ਤੁਸੀਂ ਉਸ ਨੂੰ ਜਾਨਿਆ ਹੈ ?

## ਲਿਖਿ ਅਰੁ ਮੇਟੈ; ਤਾਹਿ ਨ ਮਾਨਾ ॥

**ਉਤਰ :** ਜਿਹੜਾ ਓਅੰਕਾਰ ਅੱਖਰਾਂ ਦੁਆਰਾ ਧਰਤੀ ਅਤੇ ਕਾਗਜ਼ਾ ਉੱਪਰ (ਲਿਖਿ) ਲਿਖਿਆ ਜਾਂਦਾ ਹੈ (ਅਰੁ) ਅਤੇ (ਮੇਟੈ) ਮੇਟਿਆ ਜਾਂਦਾ ਹੈ। (ਤਾਹਿ) ਉਸ ਓਅੰਕਾਰ ਨੂੰ ਮੈਂ ਨਹੀਂ (ਮਾਨਾ) ਮੰਨ੍ਹਦਾ। ਮੈਂ ਤਾਂ ਉਸ ਓਅੰਕਾਰ ਨੂੰ ਮੰਨਦਾ ਹਾਂ ਜੋ ਲਿਖਣ-ਮੇਟਣ ਤੋਂ ਰਹਿਤ ਹੈ।

**ਅਥਵਾ :** ਮੈਂ ਜਗਤ ਨੂੰ (ਲਿਖਿ) ਲਿਖਣ ਵਾਲੇ ਭਾਵ ਰਚਨ ਵਾਲੇ ਬ੍ਰਹਮਾ, (ਮੇਟੈ) ਮੇਟਣ ਵਾਲੇ ਸ਼ਿਵ ਜੀ, ਤੇ ਪਾਲਣਾ ਕਰਨ ਵਾਲੇ ਵਿਸ਼ਨੂੰ ਆਦਿਕ ਦੇਵਤਿਆਂ ਨੂੰ ਨਹੀਂ ਮੰਨਦਾ। ਮੈਂ ਤਾਂ ਉਸਨੂੰ ਹੀ ਮੰਨਦਾ ਹਾਂ, ਉਸਦੀ ਹੀ ਉਪਾਸ਼ਨਾ ਕਰਦਾ ਹਾਂ। ਜਿਹੜਾ ਸਾਰੇ ਜਗਤ ਦੇ ਆਦਿ ਵਿੱਚ ਹੈ ਅਤੇ ਜਿਸ ਓਅੰਕਾਰ ਨੇ ਇੰਨ੍ਹਾਂ ਸਾਰਿਆਂ ਨੂੰ ਪੈਦਾ ਕੀਤਾ ਹੈ।

**ਅਥਵਾ :** (ਲਿਖਿ) ਲਿਖਣ ਵਾਲੇ ਸੰਚਤ ਕਰਮ (ਮੇਟੈ) ਮੇਟਣ ਵਾਲੇ ਪ੍ਰਾਲਬਧ ਰੂਪ ਕਰਮ ਤੇ ਕ੍ਰਿਆਮਾਨ ਕਰਮ ਆਦਿਕਾਂ ਨੂੰ ਮੈਂ ਨਹੀਂ ਮੰਨਦਾ। ਮੈਂ ਤਾਂ ਉਸ ਪ੍ਰਮੇਸ਼ਰ ਨੂੰ ਹੀ ਮੰਨਦਾ ਹਾਂ।

**ਕਰਣ ਕਾਰਣ ਪ੍ਰਭੁ ਏਕੁ ਹੈ ਦੂਸਰ ਨਾਹੀ ਕੋਇ ॥** (ਅੰਗ: ੨੭੬)

**ਅਥਵਾ :** ਜੋ ਅੰਤਹਕਰਣ ਦੇ ਅੰਦਰ (ਲਿਖਿ) ਲਿਖਣ (ਮੇਟੈ) ਮੇਟਣ ਦਾ ਅਭਿਮਾਨੀ ਹੈ ਕਿ ਮੈਂ ਇਤਨੇ ਸਾਧਨ ਕੀਤੇ ਹਨ ਤਾਂ ਮੇਰੇ ਸਾਰੇ ਪਾਪ ਮਿਟੇ ਹਨ। ਮੈਂ ਇਸ ਅੰਤਹਕਰਣ ਦੇ ਅਭਿਮਾਨ ਨੂੰ ਵੀ ਨਹੀਂ ਮੰਨਦਾ। ਮੈਂ ਤਾਂ ਇੰਨ੍ਹਾਂ ਦੀ ਉਪਾਸ਼ਨਾ ਤੋਂ ਰਹਿਤ ਹੋ ਕੇ ਓਅੰਕਾਰ ਸ਼ਬਦ ਦੁਆਰਾ ਪ੍ਰਮੇਸ਼ਰ ਨੂੰ ਹੀ ਜਾਨਿਆ ਹੈ।

## ਓਅੰਕਾਰ; ਲਖੈ ਜਉ ਕੋਈ ॥

ਹੇ ਭਾਈ ! (ਜਉ) ਜੇਕਰ ਕੋਈ ਓਅੰਕਾਰ ਦੇ ਤਾਈਂ (ਲਖੈ) ਜਾਣ ਲਵੇ।

## ਸੋਈ ਲਖਿ; ਮੇਟਣਾ ਨ ਹੋਈ ॥੬॥

ਤਾਂ (ਸੋਈ) ਉਹ ਜਾਨਣ-ਵਾਲਾ ਪੁਰਖ (ਲਖਿ) ਲੱਖ ਰੂਪ ਹੀ ਹੋ ਜਾਂਦਾ ਹੈ। **ਵਾ:** ਲਖਸ਼ਣਾ ਬਿਰਤੀ ਦੁਆਰਾ ਜਾਣ ਕੇ ਲਖ ਰੂਪ ਹੀ ਹੋ ਜਾਂਦਾ ਹੈ **ਵਾ:** ਜਦੋਂ (ਸੋਈ) ਉਹ ਲੱਖਣਾਂ ਬਿਰਤੀ ਦੁਆਰਾ ਜਾਣ ਕੇ (ਲਖਿ) ਨਿਸ਼ਾਨਾ ਰੂਪ ਹੋ ਜਾਂਦਾ ਹੈ ਤਾਂ ਫਿਰ ਉਸਦਾ (ਮੇਟਣਾ ਨ ਹੋਈ) ਮਰਣਾ ਨਹੀਂ ਹੁੰਦਾ। ਭਾਵ ਉਹ ਮੁਕਤ ਹੋ ਜਾਂਦਾ ਹੈ।

**ਅਥਵਾ :** ਹੇ ਭਾਈ ! (ਸੋਈ) ਉਸ ਓਅੰਕਾਰ ਸਰੂਪ ਨੂੰ (ਲਖਿ) ਲਖਣਾ ਕਰ ਜਾਨਣਾ ਕਰ, ਜਿਸ ਸਰੂਪ ਦਾ ਮਿਟਣਾ ਨਹੀਂ ਹੁੰਦਾ **ਵਾ:** ਜਿਹੜਾ ਲਿਖਣ-ਮੇਟਣ ਵਿਚ ਨਹੀਂ ਆਉਂਦਾ, ਜੰਮਦਾ-ਮਰਦਾ ਨਹੀਂ।

**ਪ੍ਰਸ਼ਨ :** ਉਸ ਪ੍ਰਮੇਸਰ ਦੇ ਸਰੂਪ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ ?

## ਕਕਾ; ਕਿਰਣਿ ਕਮਲ ਮਹਿ ਪਾਵਾ ॥

## ਸਸਿ ਬਿਗਾਸ; ਸੰਪਟ ਨਹੀ ਆਵਾ ॥

**ਉੱਤਰ :** 'ਕੱਕੇ' ਅੱਖਰ ਦੁਆਰਾ ਕਹਿੰਦੇ ਹਨ ਕਿ ਪ੍ਰਤੱਖ ਸੂਰਜ ਦੇ ਉਦੈ ਹੋਣ ਨਾਲ ਕਵਲ ਫੁੱਲ ਖਿੜ ਜਾਂਦਾ ਹੈ ਅਤੇ ਫਿਰ ਚੰਦਰਮਾ ਦੇ ਚੜ੍ਹਨ ਨਾਲ ਮੁੰਦਿਆ ਜਾਂਦਾ ਹੈ, ਪਰ ਇਧਰ ਜਦੋਂ ਸਤਿਗੁਰੂ ਰੂਪ ਸੂਰਜ ਉਦੈ ਹੋ ਕੇ ਜਗਿਆਸੂਆਂ ਦੇ ਰਿਦੇ ਰੂਪ ਕਮਲ 'ਤੇ ਗਿਆਨ ਰੂਪ ਕਿਰਨਾਂ **ਵਾ:** ਉਪਦੇਸ਼ ਰੂਪ ਕਿਰਨਾਂ ਪਾਉਂਦੇ ਹਨ, ਤਦੋਂ ਅਵਿੱਦਿਆ ਰੂਪ ਰਾਤ ਦੇ ਪ੍ਰਤਾਪ ਕਰਕੇ ਜਗਿਆਸੂਆਂ ਦੇ ਮੂੰਦੇ ਹੋਏ ਰਿਦੇ ਰੂਪ ਕਮਲ (ਰਜੋ, ਸਤੋ, ਤਮੋ) ਤ੍ਰਿਗੁਣੀ ਮਾਇਆ ਰੂਪ ਚੰਦ੍ਰਮਾ ਦੇ (ਬਿਗਾਸ) ਪ੍ਰਕਾਸ਼ ਕਰਕੇ ਵੀ (ਸੰਪਟ) ਡੱਬੇ ਵਿਚ ਨਹੀਂ (ਆਵਾ) ਆਉਂਦੇ, ਭਾਵ ਮੂੰਦੇ ਨਹੀਂ ਜਾਂਦੇ। ਅਰਥਾਤ ਜੋ ਸਾਂਤਕੀ ਮਾਇਆ ਦੇ ਪ੍ਰਤਾਪ ਕਰਕੇ ਰਿੱਧੀਆਂ ਸਿੱਧੀਆਂ ਪ੍ਰਾਪਤ ਹੁੰਦੀਆਂ ਹਨ, ਰਾਜਸੀ ਮਾਇਆ ਦੇ ਪ੍ਰਕਾਸ਼ ਕਰਕੇ ਰਾਜ ਜੋਗ ਦੇ ਪਦਾਰਥ ਪ੍ਰਾਪਤ ਹੁੰਦੇ ਹਨ, ਤਮੋ ਗੁਣੀ ਪ੍ਰਕਾਸ਼ ਕਰਕੇ ਲੋਕ ਡਰ ਦੇ ਅਧੀਨ ਹੋ ਜਾਂਦੇ ਹਨ। ਇਸ ਤਰ੍ਹਾਂ ਤ੍ਰਿਗੁਣੀ ਮਾਇਆ ਦਾ ਪ੍ਰਕਾਸ਼ ਪ੍ਰਾਪਤ ਕਰਕੇ ਵੀ ਉਹਨਾਂ ਜਗਿਆਸੂਆਂ ਦਾ ਚਿੱਤ ਮਹਾਰਾਜ ਵੱਲੋਂ ਬੇਮੁੱਖ ਰੂਪ ਹੋਣ ਮੁਰਝਾਉਂਦਾ ਨਹੀਂ ਹੈ। ਸਗੋਂ ਕਰੁਣਾ, ਮੁਦਤਾ, ਮੈਤ੍ਰੀ ਆਦਿਕ ਪੰਖੁੜੀਆਂ ਸਹਿਤ ਸਦਾ ਹੀ ਖਿੜਿਆ ਹੀ ਰਹਿੰਦਾ ਹੈ। ਜਿਸ ਵਿਚੋਂ ਅਨੁਭਵ ਸਰੂਪ ਦੇ ਪ੍ਰਕਾਸ਼ ਦੀ ਸੁਗੰਧੀ ਨਿਕਲਦੀ ਰਹਿੰਦੀ ਹੈ।

## ਅਰੁ ਜੇ ਤਹਾ; ਕੁਸਮ ਰਸੁ ਪਾਵਾ ॥

(ਅਰੁ) ਬਹੁੜੋ (ਜੇ) ਜਿਹੜੇ ਜਗਿਆਸੂ (ਤਹਾ) ਉਸ ਅਵਸਥਾ ਵਿਚ ਜਾ ਕੇ (ਕੁਸਮ) ਹਿਰਦੇ ਰੂਪ ਕਵਲ ਫੁੱਲ ਦੇ ਅੰਦਰ **ਵਾ:** ਬੁੱਧੀ ਰੂਪ ਕਵੀ ਵਿੱਚ ਪ੍ਰਮੇਸ਼ਰ ਦੇ (ਰਸੁ) ਅਨੰਦ ਨੂੰ (ਪਾਵਾ) ਪਾਉਂਦੇ ਹਨ।

**ਅਥਵਾ :** ਜਿੰਨ੍ਹਾਂ ਨੇ ਉਸ ਅਵਸਥਾ ਵਿਚ ਜਾ ਕੇ (ਕੁਸਮ) ਸਾਸਤ੍ਰ ਬੇਦ ਦੇ ਸਿਧਾਂਤ ਰੂਪ ਫੁੱਲ ਦਾ ਰਸ ਪਾਇਆ ਹੈ। **ਵਾ:** ਸਾਖੀ ਚੇਤਨ ਰੂਪ ਫੁੱਲ ਦਾ ਰਸ (ਪਾਵਾ) ਪਾਇਆ ਹੈ। **ਵਾ:** ਬੁੱਧੀ ਰੂਪ ਕਵੀ ਵਿਚ ਜੋ ਆਤਮ ਰੱਸ ਪਾਇਆ ਹੈ।

## ਅਕਹ ਕਹਾ; ਕਹਿ, ਕਾ ਸਮਝਾਵਾ ॥੭॥

*(ਅ-ਕਹ ਬੋਲੋ)*

ਉਹ ਰਸ (ਕਹਾ) ਕਹਿਣ ਤੋਂ ਅਕਹ ਹੈ। ਭਾਵ ਕਿਹਾ ਨਹੀਂ ਜਾ ਸਕਦਾ। ਫਿਰ (ਕਾ) ਕਿਸ ਨੂੰ ਕਹਿ ਕੇ (ਸਮਝਾਵਾ) ਸਮਝਾਈਏ। ਉੱਥੇ ਕੁਝ ਵੀ ਬੋਲਚਾਲ ਨਹੀਂ ਬਣਦੀ ਹੈ। ਜਿਹੜਾ ਹੈ ਹੀ ਅਕਹ ਉਸ ਦੇ ਤਾਈਂ ਕੀ ਕਹੀਏ।

**ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ ॥** *(ਅੰਗ : ੩੩੪)*

## ਖਖਾ; ਇਹੈ ਖੋੜਿ ਮਨ ਆਵਾ ॥

(ਖਖਾ) ਖੱਖੇ ਅੱਖਰ ਦੁਆਰਾ ਕਥਨ ਕਰਦੇ ਹਨ ਕਿ ਜਿੰਨ੍ਹਾਂ ਦਾ ਇਹ ਮਨ ਰਿਦਾ ਰੂਪ ਖੁੱਡ **ਵਾ:** ਬ੍ਰਹਮ ਰੂਪ (ਖੋੜਿ) ਖੋੜ ਵਿੱਚ (ਆਵਾ) ਆ ਗਿਆ ਹੈ।

## ਖੋੜੇ ਛਾਡਿ; ਨ ਦਹ ਦਿਸ ਧਾਵਾ ॥

ਉਹਨਾਂ ਦਾ ਮਨ ਬ੍ਰਹਮ ਰੂਪੀ (ਖੋੜੇ) ਗੁਫਾ ਨੂੰ (ਛਾਡਿ) ਛੱਡ ਕੇ (ਦਹ ਦਿਸ) ਦਸਾਂ ਦਿਸ਼ਾਵਾਂ ਵਿੱਚ ਨਹੀਂ (ਧਾਵਾ) ਦੌੜਦਾ।

ਉਪਰੋਕਤ ਦੋ ਪੰਗਤੀਆਂ ਦਾ ਦੂਸਰਾ ਅਰਥ:

**ਖਖਾ; ਇਹੈ ਖੋੜਿ ਮਨ ਆਵਾ ॥ ਖੋੜੇ ਛਾਡਿ; ਨ ਦਹ ਦਿਸ ਧਾਵਾ ॥**

ਖੱਖੇ ਅੱਖਰ ਦੁਆਰਾ ਕਹਿੰਦੇ ਹਨ ਕਿ ਜਿੰਨ੍ਹਾਂ ਦਾ ਮਨ ਸਤਸੰਗਤ ਰੂਪ ਖੋੜ ਵਿਚ ਆਉਂਦਾ ਹੈ ਸਤਸੰਗਤ ਨਾਲ ਮਿਲ ਕੇ ਅੰਤਰਮੁਖ ਰੂਪ ਖੋੜ ਵਿਚ, ਅੰਤਰਮੁਖ ਖੋੜ ਵਿਚੋਂ ਹਿਰਦੇ ਰੂਪ ਖੋੜ ਵਿਚ, ਹਿਰਦੇ ਰੂਪ ਖੋੜ ਵਿੱਚੋਂ ਤੁਰੀਆ ਪਦ ਰੂਪ ਖੋੜ ਵਿਚ, ਤੁਰੀਆ ਪਦ ਰੂਪ ਖੋੜ ਵਿਚੋਂ ਬ੍ਰਹਮ ਰੂਪ ਖੋੜ ਵਿੱਚ ਆਉਂਦਾ ਹੈ ਤਾਂ ਉਹਨਾਂ ਦਾ ਮਨ ਇਸ ਅਵਸਥਾ ਵਿੱਚ ਆਉਣ ਕਰਕੇ ਬ੍ਰਹਮ ਰੂਪ ਖੋੜ ਨੂੰ ਛੱਡ ਕੇ (ਦਹ ਦਿਸ) ਦਸਾਂ ਦਿਸਾਵਾਂ ਦੇ ਪਦਾਰਥਾ ਨੂੰ ਦੇਖ ਕੇ ਉਹਨਾਂ ਵੱਲ ਨਹੀਂ (ਧਾਵਾ) ਭੱਜਦਾ। ਆਪਣੇ ਸਰੂਪ ਵਿੱਚ ਹੀ ਇਸਥਿਤ ਰਹਿੰਦਾ ਹੈ।

**ਦ੍ਰਿਸ਼ਟਾਂਤ :** ਜਿਸ ਪ੍ਰਕਾਰ ਜਿਸ ਤੋਤੇ ਦੇ ਖੰਭ ਕੱਟ ਦੇਈਏ, ਤਾਂ ਉਹ ਫਿਰ ਖੋੜ੍ਹ ਵਿਚ ਹੀ ਬੈਠਾ ਰਹਿੰਦਾ ਹੈ। ਬਾਹਰ ਨਹੀਂ ਨਿਕਲਦਾ ਕਿ ਜੇ ਮੈਂ ਬਾਹਰ ਗਿਆ ਤਾਂ ਮੇਰੇ ਖੰਭ ਨਾ ਹੋਣ ਕਰਕੇ ਮੈਨੂੰ ਕੋਈ ਜਾਨਵਰ ਖਾ ਜਾਵੇਗਾ।

**ਦਾ ਦ੍ਰਿਸ਼ਟਾਂਤ :** ਇਸੇ ਪ੍ਰਕਾਰ ਜੇਕਰ ਅਸੀਂ ਸਤਿਸੰਗਤ ਰੂਪ ਅਸਥਾਨ ਵਿੱਚੋਂ ਵੀਚਾਰ ਰੂਪ ਛੁਰੀ ਲੈ ਕੇ ਮਨ ਰੂਪ ਤੋਤੇ ਦੇ ਸੰਕਲਪ-ਵਿਕਲਪ ਰੂਪ ਖੰਭ ਕੱਟ ਦਈਏ ਤਾਂ ਫਿਰ ਇਹ ਮਨ ਰੂਪ ਤੋਤਾ ਬ੍ਰਹਮ ਰੂਪ ਖੋੜ੍ਹ ਨੂੰ ਛੱਡ ਕੇ ਬਾਹਰ ਦਸੋਂ ਦਿਸ਼ਾਵਾਂ ਦੇ ਪਦਾਰਥਾਂ ਵੱਲ ਨਹੀਂ ਨਿਕਲਦਾ ਸਗੋਂ ਬ੍ਰਹਮ ਰੂਪ **ਵਾ:** ਸਰੂਪ ਰੂਪ ਖੁੱਡ ਵਿਚ ਹੀ ਡਿੱਗ ਜਾਂਦਾ ਹੈ। ਕਿ ਕਿਤੇ ਮੈਨੂੰ ਵਿਕਾਰਾਂ ਰੂਪ ਜਾਨਵਰ ਖਾ ਨਾ ਜਾਣ।

## ਖਸਮਹਿ ਜਾਨਿ; ਖਿਮਾ ਕਰਿ ਰਹੈ ॥

ਹੇ ਭਾਈ! ਜਦੋਂ ਜੀਵ (ਖਸਮਹਿ) ਅਕਾਲ ਪੁਰਖ ਦੇ ਗਿਆਨ ਨੂੰ ਜਾਣ ਲੈਂਦਾ ਹੈ, ਫਿਰ ਕੋਈ ਕੁਝ ਵੀ ਕਹੀ ਜਾਵੇ। ਸਭ ਨੂੰ (ਖਿਮਾ) ਮੁਆਫ਼ ਕਰਕੇ (ਰਹੈ) ਰਹਿੰਦਾ ਹੈ। ਜੇ ਕੋਈ ਨਿਰਾਦਰੀ ਵੀ ਕਰ ਜਾਵੇ ਫਿਰ ਵੀ ਸਹਾਰ ਲੈਂਦਾ ਹੈ। ਤੇ ਹਰ ਵਕਤ ਮਹਾਰਾਜ ਵਿਚ ਹੀ ਜੁੜਿਆ ਰਹਿੰਦਾ ਹੈ।

**ਪ੍ਰਸ਼ਨ :** ਉਸਨੂੰ ਫਲ ਕੀ ਮਿਲਦਾ ਹੈ?

## ਤਉ ਹੋਇ ਨਿਖਿਅਉ; ਅਖੈਪਦੁ ਲਹੈ ॥੮॥

**ਉੱਤਰ :** (ਤਉ) ਫੇਰ ਉਹ ਜੰਮਣ- ਮਰਣ ਵਿਚ ਪੈ ਕੇ (ਨਿਖਿਅਉ) ਨਾਸ਼ ਨਹੀਂ (ਹੋਇ) ਹੁੰਦਾ। (ਅਖੈ) ਨਾਸ਼ ਤੋਂ ਰਹਿਤ (ਪਦੁ) ਪਦਵੀ ਨੂੰ (ਲਹੈ) ਪ੍ਰਾਪਤ ਕਰ ਲੈਂਦਾ ਹੈ।

**ਪ੍ਰਸ਼ਨ :** ਹੇ ਮਹਾਰਾਜ! ਕਿਸ ਪ੍ਰਕਾਰ ਪ੍ਰਮੇਸਰ ਨੂੰ ਜਾਣਿਆ ਜਾਂਦਾ ਹੈ ?

## ਗਗਾ; ਗੁਰ ਕੇ ਬਚਨ ਪਛਾਨਾ ॥

**ਉਤਰ :** 'ਗੱਗੇ' ਅੱਖਰ ਦੁਆਰਾ ਕਹਿੰਦੇ ਹਨ ਕਿ ਉਸ ਸਰੂਪ ਦੇ ਤਾਈਂ ਗੁਰੂ ਸਾਹਿਬ ਜੀ (ਕੇ) ਦੇ ਬਚਨਾਂ ਕਰਕੇ (ਪਛਾਨਾ) ਪਛਾਣਿਆ ਜਾਂਦਾ ਹੈ।

## ਦੂਜੀ ਬਾਤ; ਨ ਧਰਈ ਕਾਨਾ ॥

ਗੁਰੂ ਸਾਹਿਬ ਜੀ ਦੇ ਬਚਨਾਂ ਤੋਂ ਬਗ਼ੈਰ (ਦੂਜੀ) ਦ੍ਵੈਤ ਵਾਲੀਆਂ (ਬਾਤ) ਗੱਲਾਂ ਆਪਣੇ (ਕਾਨਾ) ਕੰਨਾਂ ਵਿਚ ਨਾ (ਧਰਈ) ਧਾਰਨ ਕਰੇ। ਭਾਵ ਦਿਲ ਵਿਚ ਨਾ ਵਸਾਵੇ। **ਵਾ:** (ਦੂਜੀ ਬਾਤ) ਹੋਰ ਭੇਦਵਾਦੀਆਂ ਦੀਆਂ ਗੱਲਾਂ ਨੂੰ ਆਪਣੇ ਕੰਨਾਂ ਵਿੱਚ ਨਾ ਧਾਰਨ ਕਰੇ।

## ਰਹੈ ਬਿਹੰਗਮ; ਕਤਹਿ ਨ ਜਾਈ ॥

ਜਿਵੇਂ (ਬਿਹੰਗਮ) ਪੰਛੀਆਂ ਦਾ ਸੁਭਾਅ ਹੁੰਦਾ ਹੈ। ਉਸੇ ਤਰ੍ਹਾਂ ਦਾ ਬਣਿਆ (ਰਹੈ) ਰਹੇ। **ਵਾ:** (ਬਿ+ਹੰ+ਗਮ) (ਹੰ) ਹੰਗਤਾ, (ਬਿ) ਦਵੈਤ ਤੇ (ਗਮ) ਸੋਗ ਤੋਂ ਰਹਿਤ ਹੋ ਕੇ (ਰਹੈ) ਰਹੇ ਅਤੇ ਆਪਣੇ ਮਨ ਨੂੰ (ਕਤਹਿ ਨ ਜਾਈ) ਹੋਰ ਕਿਸੇ ਪਾਸੇ ਨਾ (ਜਾਈ) ਜਾਣ ਦੇਵੇ। ਭਾਵ ਮਨ ਪਦਾਰਥਾਂ ਵੱਲ ਨਾ ਦੌੜੇ।

**ਅਥਵਾ :** ਜੋ ਹੰਗਤਾ ਤੋਂ ਰਹਿਤ ਹੋਇਆ ਹੈ, ਉਹ ਕਿਤੇ ਵੀ ਜਨਮਾਂ-ਜਨਮਾਂ ਵਿਚ ਨਹੀਂ ਜਾਂਦਾ।

**ਅਥਵਾ :** ਜੋ (ਬਿਹੰਗਮ) (ਹੰਗਮ) ਹੰਕਾਰ ਤੋਂ (ਬਿ) ਰਹਿਤ ਹੋਇਆ ਹੈ, ਉਹ (ਕਤਹਿ) ਕਿਤੇ ਵੀ ਜਨਮ-ਮਰਨ ਵਿੱਚ ਨਹੀਂ (ਜਾਈ) ਜਾਂਦਾ।

**ਅਥਵਾ:** ਜੋ (ਬਿ) ਦ੍ਵੈਤ ਤੇ (ਹੰ) ਹੰਗਤਾ ਤੋਂ ਰਹਿਤ ਹੋ ਕੇ ਪ੍ਰਮੇਸ਼ਰ ਦੀ ਤਰਫ (ਗਮ) ਗਮਨ ਕਰਦਾ ਹੈ। ਉਹ ਕਿਤੇ ਜੂਨਾ ਵਿੱਚ ਨਹੀਂ ਜਾਂਦਾ।

**ਨੋਟ :** ਜੋ ਹੰਗਤਾ ਤੇ ਸੋਗ ਤੋਂ ਰਹਿਤ ਹੋ ਕੇ ਰਹੇ ਉਸਨੂੰ ਬਿਹੰਗਮ ਕਹਿੰਦੇ ਹਨ। ਵਿਹਲੇ ਨੂੰ ਬਿਹੰਗਮ ਨਹੀਂ ਕਹਿੰਦੇ।

## ਅਗਹ ਗਹੈ; ਗਹਿ ਗਗਨ ਰਹਾਈ ॥੯॥

ਜੋ ਪ੍ਰਮੇਸ਼ਰ (ਅਗਹ) ਗ੍ਰਹਿਣ ਤੋਂ ਰਹਿਤ ਹੈ। **ਵਾ:** ਜਿਹੜਾ ਮਨ ਗ੍ਰਹਿਣ ਤੋਂ ਰਹਿਤ ਹੈ ਭਾਵ ਨਾ ਪਕੜਿਆ ਜਾਣ ਵਾਲਾ ਹੈ। ਉਸ ਨੂੰ ਗੁਰਾਂ ਦੇ ਸ਼ਬਦ ਦੁਆਰਾ (ਗਹਿ) ਪਕੜ ਕੇ (ਗਗਨ ਰਹਾਈ) ਚਿਦਾਕਾਸ਼ ਵਿੱਚ (ਰਹਾਈ) ਰੱਖਣਾ ਕਰੇ। **ਵਾ:** ਦਸਮ ਦੁਆਰ ਰੂਪ ਅਕਾਸ਼ ਵਿੱਚ ਰੱਖਣਾ ਕਰੇ। ਕਿਉਂਕਿ ਜਦੋਂ ਨਾ ਪਕੜਿਆ ਜਾਣ ਵਾਲਾ ਮਨ ਪਕੜਿਆ ਜਾਂਦਾ ਹੈ, ਤਾਂ ਫਿਰ ਇਸ ਨੂੰ ਪ੍ਰਕਾਸ਼ ਹੋ ਜਾਂਦਾ ਹੈ।

**ਅਥਵਾ :** ਜੋ (ਅਗਹ ਗਹੈ) ਸ਼ਕਤੀ, ਬਿਰਤੀ ਕਰਕੇ ਗ੍ਰਹਿਣ ਕਰਨ ਤੋਂ ਰਹਿਤ ਹੈ, ਉਸ (ਗਗਨ) ਚੇਤਨ ਨੂੰ ਲੱਖਣਾ ਬਿਰਤੀ ਕਰਕੇ ਗ੍ਰਹਿਣ ਕਰਕੇ ਰੱਖੀਦਾ ਹੈ।

**ਅਥਵਾ :** ਜੋ (ਗਗਨ) ਚੇਤਨ ਬ੍ਰਹਮ ਮਨ ਕਰਕੇ ਗ੍ਰਹਿਣ ਤੋਂ ਰਹਿਤ ਹੈ, ਉਸ ਨੂੰ ਸ਼ੁੱਧ ਮਨ ਕਰਕੇ ਰੱਖੀਦਾ ਹੈ।

## ਘਘਾ; ਘਟਿ ਘਟਿ ਨਿਮਸੈ ਸੋਈ ॥

(ਘਘਾ) ਘੱਘੇ ਅੱਖਰ ਦੁਆਰਾ ਕਹਿੰਦੇ ਹਨ ਕਿ (ਸੋਈ) ਉਹ ਪ੍ਰਮੇਸ਼ਰ ਘਟਾਂ-ਘਟਾਂ ਵਿਚ **ਵਾ:** ਚਾਰੇ ਖਾਣੀਆਂ ਵਿੱਚ (ਨਿਮਸੈ) ਨਿਵਾਸ ਕਰ ਰਿਹਾ ਹੈ। **ਵਾ:** (ਨਿਮਸੈ) ਪ੍ਰਕਾਸ਼ ਕਰ ਰਿਹਾ ਹੈ। **ਵਾ:** (ਨਿਮਸੈ) ਇਸਥਿਤ ਹੋ ਰਿਹਾ ਹੈ। **ਵਾ:** ਪ੍ਰਫੁੱਲਤ ਹੋ ਰਿਹਾ ਹੈ।

**ਪ੍ਰਸ਼ਨ :** ਹੇ ਭਗਤ ਜੀ ! ਜੋ ਪ੍ਰਮੇਸ਼ਰ ਸਰੀਰਾਂ ਵਿਚ ਰਹਿੰਦਾ ਹੈ। ਕੀ ਸ਼ਰੀਰ ਦੇ ਨਾਸ਼ ਹੋਣ 'ਤੇ ਉਹ ਵੀ ਨਾਲ ਹੀ ਨਾਸ਼ ਹੋ ਜਾਂਦਾ ਹੈ?

## ਘਟ ਫੂਟੇ; ਘਟਿ ਕਬਹਿ ਨ ਹੋਈ ॥

**ਉੱਤਰ :** ਹੇ ਭਾਈ ! ਜਦੋਂ ਸਰੀਰ ਰੂਪ (ਘਟ) ਘੜਾ (ਫੂਟੇ) ਫੁੱਟ ਜਾਂਦਾ ਹੈ ਤਾਂ ਜਿਵੇਂ ਘੜੇ ਦੇ ਭੱਜਣ ਕਰਕੇ ਅਕਾਸ਼ ਨਹੀਂ ਘਟਦਾ, ਬਣਿਆ ਹੀ ਰਹਿੰਦਾ ਹੈ, ਤਿਵੇਂ ਹੀ ਸਰੀਰ ਰੂਪ ਘੜੇ ਦੇ ਫੁਟਣੇ ਕਰਕੇ ਉਹ ਪ੍ਰਕਾਸ਼ ਸਰੂਪ ਪ੍ਰਮੇਸ਼ਰ (ਕਬਹਿ ਨ) ਕਦੇ ਵੀ ਘੱਟ ਨਹੀਂ (ਹੋਈ) ਹੁੰਦਾ। ਇਕ ਰਸ ਹੀ ਰਹਿੰਦਾ ਹੈ। **ਵਾ:** ਅੰਤਹਕਰਨ ਰੂਪ ਘੜਾ ਹੈ, ਕਾਮ, ਕਰਮ ਰੂਪ ਪਾਣੀ ਹੈ, ਵਿਚਾਰ ਰੂਪ ਡੰਡੇ ਨਾਲ ਅੰਤਹਕਰਣ ਰੂਪ ਘੜੇ ਨੂੰ ਭੰਨਣ ਤੋਂ ਉਸਦਾ ਕੁਝ ਵੀ ਨਹੀਂ ਘਟਦਾ।

**ਸਹਸ ਘਟਾ ਮਹਿ ਏਕੁ ਆਕਾਸੁ ॥**

**ਘਟ ਫੂਟੇ ਤੇ ਓਹੀ ਪ੍ਰਗਾਸੁ ॥** (ਅੰਗ : ੭੩੬)

## ਤਾ ਘਟ ਮਾਹਿ; ਘਾਟ ਜਉ ਪਾਵਾ ॥

ਹੇ ਭਾਈ! (ਜਉ) ਜਦੋਂ (ਘਟ) ਹਿਰਦੇ ਦੇ (ਮਾਹਿ) ਵਿੱਚ (ਤਾ) ਤਿਸ ਪ੍ਰਮੇਸ਼ਰ ਦਾ ਗਿਆਨ ਰੂਪ (ਘਾਟ) ਰਸਤਾ (ਪਾਵਾ) ਪਾ ਲਿਆ।

**ਅਥਵਾ :** (ਤਾ) ਉਹ ਪ੍ਰਮੇਸ਼ਰ ਜੋ ਸਾਰਿਆਂ ਦੇ (ਮਾਹਿ) ਵਿੱਚ (ਘਟ) ਇਕ ਰਸ ਹੈ, ਉਸਦੇ ਗਿਆਨ ਰੂਪ (ਘਾਟ) ਰਸਤੇ ਨੂੰ ਜਦੋਂ (ਪਾਵਾ) ਪਾ ਲਿਆ।

**ਅਥਵਾ :** ਜਦੋਂ (ਤਾ) ਤਿਸ (ਘਟ) ਇਕ ਰਸ ਪ੍ਰਮੇਸ਼ਰ ਵਿਚ (ਘਾਟ) ਅਸਥਾਨ ਭਾਵ ਇਸਥਿਤੀ ਪਾ ਲਈ। ਵਾ: ਜਦੋਂ ਤਿਸ ਸਾਧਸੰਗਤ ਦੇ (ਘਾਟ) ਰਸਤੇ ਨੂੰ ਪਾ ਲਿਆ।

## ਸੋ ਘਟੁ ਛਾਡਿ; ਅਵਘਟ ਕਤ ਧਾਵਾ ॥੧੦॥

ਫਿਰ ਉਹ (ਘਟੁ) ਸਾਧ ਸੰਗਤ ਦੇ ਰਸਤੇ ਨੂੰ ਛੱਡ ਕੇ **ਵਾ:** (ਘਟੁ) ਅੰਤਰਮੁਖਤਾ ਨੂੰ ਛੱਡ ਕੇ (ਅਵਘਟ) ਔਖੇ ਰਸਤਿਆਂ ਵਿਚ ਕਿਉਂ ਧਾਵੇਂਗਾ। ਭਾਵ ਨਹੀਂ ਧਾਵੇਂਗਾ। (ਸੋ) ਉਸ ਪ੍ਰਮੇਸ਼ਰ ਦੇ ਗਿਆਨ ਰੂਪ (ਘਟੁ) ਰਸਤੇ ਨੂੰ (ਛਾਡਿ) ਛੱਡ ਕੇ **ਵਾ:** (ਸੋ) ਉਸ (ਘਟੁ) ਇਕ ਰਸ ਰਹਿਣ ਵਾਲੇ, ਪ੍ਰਮੇਸ਼ਰ ਦੇ ਸਰੂਪ ਰੂਪ ਥਾਂ ਨੂੰ ਛੱਡ ਕੇ ਕਾਮ ਆਦਿਕਾਂ ਦੀਆਂ, ਪੰਜਾਂ ਕੋਸ਼ਾਂ ਦੀਆਂ, ਚੌਰਾਸੀ ਲੱਖ ਜੂਨਾਂ ਦੀਆਂ ਜਮਾਂ ਦੀਆਂ (ਅਵਘਟ) ਔਖੀਆਂ ਘਾਟੀਆਂ ਨੂੰ (ਕਤ) ਕਿਸ ਵਾਸਤੇ (ਧਾਵਾ) ਧਾਵੇਂਗਾ, ਦੌੜੇਂਗਾ ਅਰਥਾਤ ਨਹੀਂ ਦੌੜੇਂਗਾ।

## ਙੰਙਾ, ਨਿਗ੍ਰਹਿ ਸਨੇਹੁ ਕਰਿ; ਨਿਰਵਾਰੋ ਸੰਦੇਹ ॥

(ਙੰਙਾ) 'ਙੰਙੇ' ਅੱਖਰ ਦੁਆਰਾ ਕਹਿੰਦੇ ਹਨ ਕਿ (ਨਿਗ੍ਰਹਿ) ਗ੍ਰਹਿਨ ਕਰਨ ਤੋਂ ਰਹਿਤ ਜੋ ਮਨ ਹੈ। ਇਸਨੂੰ (ਨਿ+ਗ੍ਰਹਿ) (ਨਿ) ਵਿਸ਼ੇਸ ਕਰਕੇ (ਸਨੇਹੁ) ਪ੍ਰੇਮ ਨਾਲ (ਗ੍ਰਹਿ) ਪਕੜਨਾ ਕਰ **ਵਾ:** ਪ੍ਰੇਮ ਨਾਲ (ਨਿਗ੍ਰਹਿ) ਰੋਕਣਾ ਕਰ। **ਵਾ:** ਪ੍ਰਮੇਸ਼ਰ ਦੇ ਪ੍ਰੇਮ ਨੂੰ ਗ੍ਰਹਿਣ ਕਰ **ਵਾ:** ਸਨੇਹ ਕਰਕੇ ਇੰਦਰੀਆਂ ਨੂੰ ਵਿਸ਼ੇਸ਼ ਕਰਕੇ ਦਮਨ ਕਰ। ਅਤੇ ਜਿਹੜਾ ਤੇਰੇ ਅੰਦਰ (ਸੰਦੇਹ) ਸ਼ੰਕਾ ਹੈ ਕਿ "ਇਸ ਮਨ ਨੇ ਰੁਕਣਾ ਨਹੀਂ" ਇਸਨੂੰ (ਨਿਰਵਾਰੋ) ਨਵਿਰਤ ਕਰ ਦੇਣਾ ਕਰ ਭਾਵ ਮੇਟ ਦੇਣਾ ਕਰ। **ਵਾ:** ਜੋ ਪ੍ਰਮਾਣਗਤ ਅਤੇ ਪ੍ਰਮੇਯਗਤ ਅਤੇ ਵਿਪਰਜੇ ਆਦਿਕ (ਸੰਦੇਹ) ਸੰਸੇ ਨੂੰ ਮਨ ਵਿੱਚ ਲਾਈ ਬੈਠਾ ਹੈ। ਇੰਨ੍ਹਾਂ ਨੂੰ ਨਵਿਰਤ ਕਰ ਦੇਣਾ ਕਰ। ਜੇ ਇਕ ਮਨ ਹੋ ਕੇ ਕਿਸੇ ਕੰਮ ਨੂੰ ਲੱਗੀਏ ਤਾਂ ਹਿੰਮਤ ਕਰਨ ਵਾਲੇ ਦੀ ਪ੍ਰਮੇਸ਼ਰ ਵੀ ਹਮਾਇਤ ਕਰਦਾ ਹੈ।

**ਅਥਵਾ :** (ਨਿਗ੍ਰਹਿ) ਘਰ **ਵਾ:** ਸਰੀਰ ਰੂਪ ਘਰ ਦੇ ਅਭਿਮਾਨ ਤੋਂ ਰਹਿਤ ਹੋ ਕੇ **ਵਾ:** ਇੰਦਰੀਆਂ ਨੂੰ ਵਿਸ਼ਿਆਂ ਵੱਲੋਂ ਭਟਕਨ ਤੋਂ ਨਵਿਰਤ ਕਰਨਾ ਕਰ ਤੇ ਆਪਣੇ ਸਾਰਿਆਂ ਸੰਸਿਆਂ ਨੂੰ ਨਵਿਰਤ ਕਰਨਾ ਕਰ।

## ਨਾਹੀ ਦੇਖਿ ਨ ਭਾਜੀਐ; ਪਰਮ ਸਿਆਨਪ ਏਹ ॥੧੧॥

(ਏਹ) ਇਹ ਤੇਰੇ ਤਾਈਂ (ਪਰਮ) ਵੱਡੀ (ਸਿਆਨਪ) ਸਿਆਣਪ ਦੀ ਗੱਲ ਦੱਸੀ ਹੈ ਕਿ ਜਿੰਨਾਂ ਚਿਰ ਤੱਕ ਤੂੰ ਇਸ ਮਨ ਨੂੰ ਰੋਕ ਨਹੀਂ ਲੈਂਦਾ, ਉਤਨਾਂ ਚਿਰ ਤੱਕ ਮਨ ਨੂੰ (ਨਾਹੀ) ਨਾ ਰੋਕਦਾ ਦੇਖ ਕਿ (ਭਾਜੀਐ) ਭੱਜਣਾ ਨਾ ਕਰੀਂ ਕਿ ਮਨ ਤਾਂ ਰੁਕਦਾ ਨਹੀਂ ਹੈ। ਇਸ ਲਈ ਭਜਨ ਕਰਕੇ ਕੀ ਕਰਨਾ ਹੈ।

## ਚਚਾ; ਰਚਿਤ ਚਿਤ੍ਰ ਹੈ ਭਾਰੀ ॥

'ਚੱਚੇ' ਅੱਖਰ ਦੁਆਰਾ ਕਹਿੰਦੇ ਹਨ ਕਿ ਇਹ ਜੋ ਪ੍ਰਮੇਸ਼ਰ ਨੇ (ਰਚਿਤ) ਰਚਨਾ ਰਚੀ ਹੈ। **ਵਾ:** ਰਚ ਰਿਹਾ ਹੈ ਇਹ ਇਕ ਬੜੀ ਭਾਰੀ (ਚਿਤ੍ਰ) ਤਸਵੀਰ (ਰਚਿਤ) ਚਿੱਤਰੀ ਭਾਵ ਰਚੀ ਹੋਈ ਹੈ। ਜਿਸ ਵਿੱਚ ਤੇਰਾ ਚਿਤ (ਰਚਿਤ) ਰਚ ਰਿਹਾ ਹੈ।

## ਤਜਿ ਚਿਤ੍ਰੈ; ਚੇਤਹੁ ਚਿਤਕਾਰੀ ॥

ਇਸ ਲਈ ਇਸ ਸੰਸਾਰ ਰੂਪ (ਚਿਤ੍ਰੈ) ਚਿੱਤਰਕਾਰੀ ਨੂੰ ਛੱਡ ਕਰਕੇ ਇਸਨੂੰ (ਚਿਤਕਾਰੀ) ਚਿਤਰਨ ਵਾਲੇ ਪ੍ਰਮੇਸ਼ਰ ਨੂੰ (ਚੇਤਹੁ) ਚੇਤੇ ਕਰ। ਜਦੋਂ ਦੀ ਪ੍ਰਮੇਸ਼ਰ ਨੇ ਸ੍ਰਿਸਟੀ ਰਚੀ ਹੈ। ਉਦੋਂ ਤੋਂ ਦਸਤਾਰ, ਗੁਫਤਾਰ, ਰਫਤਾਰ, ਅਕਲ ਅਤੇ ਆਕਾਰ ਇਕ ਦੂਜੇ ਨਾਲ ਰਲ਼ਣ ਨਹੀਂ ਦਿੱਤੇ ਭਾਵ ਸਭ ਨੂੰ ਭਿੰਨ-ਭਿੰਨ ਬਣਾਇਆ ਹੈ। ਇਸ ਕਰਕੇ ਤੂੰ ਇੰਨ੍ਹਾਂ ਵਿਚ ਨਾ ਫੱਸਣਾ ਕਰ।

## ਚਿਤ੍ਰ ਬਚਿਤ੍ਰ; ਇਹੈ ਅਵਝੇਰਾ ॥

ਜਿਹੜੀ ਸੰਸਾਰ ਦੀ (ਬਚਿਤ੍ਰ) ਨਾਨਾ ਪ੍ਰਕਾਰ ਦੀ ਬਣੀ ਹੋਈ ਸੁੰਦਰ (ਚਿਤ੍ਰ) ਤਸਵੀਰ ਹੈ। ਇਹ (ਅਵਝੇਰਾ) ਖਾਤਾ, ਟੋਆ ਹੈ। ਇਸ ਟੋਏ ਵਿਚ ਪੈ ਕਰਕੇ ਸਾਰੇ ਜੀਵ ਮਰ ਰਹੇ ਹਨ। **ਵਾ:** ਇਹੋ ਹੀ ਨਰਕ ਵਿੱਚ ਆਉਣ ਜਾਣ ਵਾਲਾ (ਅਵਝੇਰਾ) ਉਲਝੇਵਾਂ ਹੈ। **ਵਾ:** ਇਸੇ ਵਿਚ ਪੈ ਕੇ ਜੀਵ ਉਲਝੇ ਰਹਿੰਦੇ ਹਨ। ਇਹ (ਅਵਝੇਰਾ) ਝਗੜਾ ਹੈ।

**ਅਥਵਾ :** ਇਹ (ਚਿਤ੍ਰ) ਸੰਸਾਰ (ਬਚਿਤ੍ਰ) ਨਾਨਾ ਪ੍ਰਕਾਰ ਕਰਕੇ ਨਿਰਾ ਝਗੜਾ ਹੀ ਹੈ **ਵਾ:** ਉਜਾੜ ਰੂਪ ਹੈ।

## ਤਜਿ ਚਿਤ੍ਰੈ; ਚਿਤੁ ਰਾਖਿ ਚਿਤੇਰਾ ॥੧੨॥

ਇਸ ਕਰਕੇ ਹੇ ਜੀਵ! ਤੂੰ ਇਸ ਸੰਸਾਰ ਰੂਪ (ਚਿਤ੍ਰੈ) ਚਿੱਤਰਕਾਰੀ **ਵਾ:** (ਚਿਤ੍ਰੈ) ਤਸਵੀਰ ਨੂੰ (ਤਜਿ) ਛੱਡ ਕਰਕੇ ਇਸਨੂੰ (ਚਿਤੇਰਾ) ਚਿਤਰਨ ਵਾਲੇ ਭਾਵ ਬਣਾਉਣ ਵਾਲੇ ਪ੍ਰਮੇਸ਼ਰ ਨੂੰ ਹਰ ਵਕਤ (ਚਿਤੁ) ਚੇਤੇ (ਰਾਖਿ) ਰੱਖਣਾ ਕਰ।

**ਪ੍ਰਸ਼ਨ :** ਹੇ ਮਹਾਰਾਜ! ਉਹ ਚਿੱਤ੍ਰਕਾਰੀ ਕਰਨ ਵਾਲਾ ਪ੍ਰਮੇਸ਼ਰ ਤਾਂ ਦਿੱਸਦਾ ਨਹੀਂ ਹੈ

## ਛਛਾ; ਇਹੈ ਛਤ੍ਰਪਤਿ ਪਾਸਾ ॥

**ਉੱਤਰ :** 'ਛੱਛੇ' ਅੱਖਰ ਦੁਆਰਾ ਕਹਿੰਦੇ ਹਨ ਕਿ ਹੇ ਭਾਈ! ਜਿਹੜਾ ਤੇਰਾ ਪ੍ਰਕਾਸ਼ਕ, ਸਾਖੀ ਹੈ। ਇਹ (ਛਤ੍ਰਪਤਿ) ਸਾਰਿਆਂ ਛਤਰਾਂ ਦਾ ਪਤੀ ਹੈ **ਵਾ:** ਬ੍ਰਹਮਾ, ਵਿਸ਼ਨੂੰ ਤੇ ਸ਼ਿਵਜੀ ਆਦਿਕਾਂ ਨੂੰ (ਛਤ੍ਰ) ਛਤਰ ਦੇਣ ਵਾਲਾ (ਪਤਿ) ਪਾਤਸ਼ਾਹਾਂ ਦਾ ਪਾਤਸ਼ਾਹ ਹੈ ਅਤੇ ਤੇਰੇ (ਪਾਸਾ) ਪਾਸ ਹੀ ਹੈ। **ਵਾ:** ਇਹੀ ਤੇਰੇ ਇੰਦ੍ਰਿਆਂ ਨੂੰ (ਪਾਸਾ) ਪ੍ਰਕਾਸ਼ਦਾ ਹੈ ਭਾਵ ਇਹੀ ਉਹਨਾਂ ਨੂੰ ਦੇਖਣ, ਸੁਣਨ, ਸੁੰਘਣ ਦੀ ਸੂਝ ਦਿੰਦਾ ਹੈ।

## ਛਕਿ ਕਿ, ਨ ਰਹਹੁ; ਛਾਡਿ ਕਿ, ਨ ਆਸਾ ॥

ਹੇ ਭਾਈ! ਤੂੰ (ਛਕਿ) ਫੱਬ ਕੇ **ਵਾ:** ਹਰ ਵਕਤ ਪ੍ਰਸੰਨ ਹੋ ਕੇ ਉਸ ਪ੍ਰਮੇਸ਼ਰ ਵਿਚ ਜੁੜਿਆ (ਕਿ) ਕਿਉਂ ਨਹੀਂ (ਰਹਹੁ) ਰਹਿੰਦਾ ਭਾਵ ਹਰ ਵਕਤ ਪ੍ਰਸੰਨ ਹੋ ਕੇ ਉਸ ਵਿੱਚ ਜੁੜਿਆ ਰਹੁ ਤੇ ਸੋਗ ਵਿਚ ਨਾ ਪੈਣਾ ਕਰ।

**ਪ੍ਰਸ਼ਨ :** ਹੇ ਮਹਾਰਾਜ ਜੀ! ਮੇਰੇ ਤੋਂ ਪ੍ਰਸੰਨ ਹੋ ਕੇ ਕਿਉਂ ਨਹੀਂ ਰਹਿਆ ਜਾਂਦਾ?

**ਉੱਤਰ :** ਤੂੰ ਦੁਨੀਆਂ ਦੀਆਂ ਆਸਾਂ (ਕਿ) ਕਿਉਂ ਨਹੀਂ (ਛਾਡਿ) ਛੱਡਦਾ? ਭਾਵ ਜਦੋਂ ਤੂੰ ਦੁਨੀਆਂ ਦੀਆਂ ਆਸਾ ਛੱਡਣਾ ਕਰੇਂਗੇ ਤਾਂ ਤੇਰਾ ਚਿਤ ਪ੍ਰਸੰਨਤਾ ਦੇ ਸਹਿਤ ਹੋ ਕੇ ਉਸ ਪ੍ਰਮੇਸ਼ਰ ਵਿਚ ਲੱਗਾ ਰਹੇਗਾ।

## ਰੇ ਮਨ; ਮੈ ਤਉ ਛਿਨ ਛਿਨ ਸਮਝਾਵਾ ॥

(ਰੇ) ਹੇ ਮੇਰੇ ਮਨਾ! ਮੈਂ (ਤਉ) ਤਾਂ ਤੈਨੂੰ (ਛਿਨ ਛਿਨ) ਖਿਨ-ਖਿਨ ਕਾਲ ਵਿਚ (ਸਮਝਾਵਾ) ਸਮਝਾਉਣਾ ਕੀਤਾ ਹੈ।

## ਤਾਹਿ ਛਾਡਿ; ਕਤ ਆਪੁ ਬਧਾਵਾ ॥੧੩॥

ਤੂੰ (ਤਾਹਿ) ਉਸ ਪ੍ਰਮੇਸ਼ਰ ਨੂੰ ਛੱਡ ਕੇ (ਕਤ) ਕਿਉਂ ਆਪਣੇ ਆਪ ਨੂੰ (ਬਧਾਵਾ) ਬੰਧਨਾਂ ਵਿਚ ਪਾ ਰਿਹਾ ਹੈਂ।

**ਅਥਵਾ :** ਤੂੰ ਕਿਉਂ ਉਸ ਅਕਾਲ ਪੁਰਖ ਨੂੰ ਛੱਡ ਕੇ, ਆਪਣੇ ਆਪ ਨੂੰ ਸਥੂਲ, ਸੂਖਮ, ਕਾਰਨ ਦੇਹ ਮੰਨ ਕੇ, ਆਪਣੇ ਹੰਕਾਰ ਵਿਚ ਆਪਣੇ ਆਪ ਨੂੰ ਆਪ ਹੀ ਬੰਧਾਅ ਰਿਹਾ ਹੈ, ਕੈਦੀ ਕਰ ਰਿਹਾ ਹੈਂ।

**ਪ੍ਰਸ਼ਨ :** ਹੇ ਮਹਾਰਾਜ ! ਮੈਨੂੰ ਉਸ ਸਰੂਪ ਦੀ ਪ੍ਰਾਪਤੀ ਕਿਵੇਂ ਹੋਵੇਗੀ?

## ਜਜਾ; ਜਉ ਤਨ ਜੀਵਤ ਜਰਾਵੈ ॥

**ਉੱਤਰ :** 'ਜੱਜੇ' ਅੱਖਰ ਦੁਆਰਾ ਕਹਿੰਦੇ ਹਨ ਕਿ ਹੇ ਭਾਈ ! (ਜਉ) ਜੇਕਰ (ਤਨ) ਸਰੀਰ ਨੂੰ (ਜੀਵਤ) ਜਿਉਂਦਾ ਨੂੰ ਹੀ (ਜਰਾਵੈ) ਸਾੜ ਦੇਵੇ ਭਾਵ ਦੇਹ ਅਭਿਮਾਨ ਤੋਂ ਹਟਾ ਲਵੇ।

**ਅਥਵਾ :** ਜੇਕਰ ਇਸ (ਤਨ) ਸੂਖਮ ਮਨ ਨੂੰ ਬ੍ਰਹਮ ਅਭਿਆਸ ਰੂਪ ਅਗਨੀ ਦੁਆਰਾ ਜੀਵਤ ਭਾਵ ਵੱਲੋਂ ਜਿਉਂਦਾ ਹੀ ਸਾੜ ਦੇਵੇ, **ਵਾ:** ਹੰਕਾਰ ਨੂੰ ਸਾੜ ਦੇਵੇ ਕਿ ਮੈਂ ਜੀਵ ਹਾਂ।

## ਜੋਬਨ ਜਾਰਿ; ਜੁਗਤਿ ਸੋ ਪਾਵੈ ॥

ਜਵਾਨੀ ਵਿਚ ਵਿਸ਼ਿਆਂ ਦੇ ਭੋਗਣ ਦੇ ਸ਼ੌਂਕ ਨੂੰ ਬ੍ਰਹਮ ਅਭਿਆਸ ਰੂਪ ਅਗਨੀ ਦੇ ਨਾਲ (ਜਾਰਿ) ਸਾੜ ਦੇਵੇ ਤਾਂ ਤੂੰ (ਸੋ) ਉਸ ਪ੍ਰਮੇਸ਼ਰ ਵਿਚ ਜੁੜਨ ਦੀ (ਜੁਗਤਿ) ਜੁਗਤੀ ਨੂੰ (ਪਾਵੈ) ਪਾ ਸਕਦਾ ਹੈਂ।

**ਅਥਵਾ :** (ਜੋ) ਜਿਹੜਾ ਇਸ (ਬਨ) ਬਣ ਰਹੇ ਸੰਸਾਰ ਨੂੰ ਸਾੜ ਦਵੇ (ਸੋ) ਉਹੀ ਅਕਾਲ ਪੁਰਖ ਵਿਚ ਜੁੜਨ ਦੀ ਜੁਗਤੀ ਨੂੰ ਜਾਣ ਸਕਦਾ ਹੈ। ਦੂਸਰਾ ਹੋਰ ਕੋਈ ਨਹੀਂ ਜਾਣ ਸਕਦਾ।

## ਅਸ ਜਰਿ ਪਰ ਜਰਿ; ਜਰਿ ਜਬ ਰਹੈ ॥

ਜਿਹੜੀ (ਅਸ) ਇਸ ਆਦਮੀ ਦੀ (ਜਰਿ) ਬਿਭੂਤੀ (ਅਸ) ਹੈ ਅਤੇ ਜਿਹੜੀ (ਪਰ) ਪਰਾਈ (ਜਰਿ) ਮਾਇਆ ਨੂੰ ਆਪਦੀ ਮੰਨੀ ਬੈਠਾ ਹੈ। (ਜਬ) ਜਿਸ ਵੇਲੇ ਜੀਵ ਇਹਨਾਂ ਨੂੰ (ਜਰਿ) ਸਹਾਰ (ਰਹੈ) ਰੱਖੇ। ਭਾਵ ਪਰਾਏ ਪਦਾਰਥ ਦੇਖ ਕੇ ਘਾਬਰੇ ਨਾ ਅਤੇ ਆਪਣੀ ਮਾਇਆ ਦਾ ਹੰਕਾਰ ਨਾ ਕਰੇ। ਇਉਂ ਇਕ ਰਸ ਬਿਰਤੀ ਨੂੰ ਟਿਕਾਈ ਰੱਖੇ। **ਵਾ:** ਜਦੋਂ ਲੋਕ, ਪ੍ਰਲੋਕ ਦੀ ਇੱਛਾ ਨੂੰ ਸਾੜ ਕੇ ਰਹੇ।

## ਅੰਗ : ੩੪੧

## ਤਬ ਜਾਇ ਜੋਤਿ; ਉਜਾਰਉ ਲਹੈ ॥੧੪॥

(ਤਬ) ਉਸ ਵੇਲੇ ਇਹ ਅੰਤਹਕਰਣ ਰੂਪ (ਜਾਇ) ਜਗ੍ਹਾ ਵਿਚ **ਵਾ:** ਅੰਤਹਕਰਨ ਰੂਪ ਸੇਜਾਂ 'ਤੇ ਜੋਤ ਦਾ (ਉਜਾਰਉ) ਪ੍ਰਕਾਸ਼ (ਲਹੈ) ਲੈ ਸਕਦਾ ਹੈ ਭਾਵ ਤਦੋਂ ਹੀ ਇਸਨੂੰ ਜੋਤ ਦਾ ਪ੍ਰਕਾਸ਼ ਪ੍ਰਾਪਤ ਹੁੰਦਾ ਹੈ।

**ਉਪਰੋਕਤ ਦੋ ਪੰਗਤੀਆਂ ਦਾ ਦੂਸਰਾ ਅਰਥ :**

**ਅਸ ਜਰਿ ਪਰ ਜਰਿ; ਜਰਿ ਜਬ ਰਹੈ ॥ ਤਬ ਜਾਇ ਜੋਤਿ; ਉਜਾਰਉ ਲਹੈ ॥੧੪॥**

ਜਿਹੜੀ (ਅਸ) ਇਸ ਜੀਵ ਦੀ ਅਲਪੱਗਤਾ ਆਦਿਕ (ਜਰਿ) ਵਿਭੂਤੀ ਹੈ ਅਤੇ ਜਿਹੜੀ (ਪਰ) ਪਰਾ ਰੂਪ ਬ੍ਰਹਮ ਦੀ ਸਰਬੱਗਤਾ ਆਦਿਕ (ਜਰਿ) ਵਿਭੂਤੀ ਹੈ। ਜਦੋਂ ਇਹ ਇਹਨਾਂ ਨੂੰ (ਜਰਿ) ਸਹਾਰ ਰੱਖੇ ਭਾਵ ਚੇਤਨ

www.sikhbookclub.com


ਸਰੂਪ ਵਿੱਚ ਏਕਤਾ ਪਾ ਕੇ ਦੋਵਾਂ ਵਿੱਚ ਸਤ, ਚਿੱਤ, ਅਨੰਦ ਸਰੂਪ ਨੂੰ ਮੰਨੇ ਤੇ ਹੰਕਾਰ ਛੱਡ ਦੇਵੇ, **ਵਾ**: ਅਲਪੱਗਤਾ ਅਤੇ ਸਰਬੱਗਤਾ ਨੂੰ ਤਿਆਗ ਕੇ ਇਹਨਾਂ ਦੀ ਏਕਤਾ ਦੇ (ਜਰਿ) ਸਹਾਰੇ ਬਿਰਤੀ ਨੂੰ ਜੋੜ ਕੇ ਰੱਖੇ ਭਾਵ ਇਹਨਾਂ ਦੀ ਏਕਤਾ ਵਿੱਚ ਬਿਰਤੀ ਜੋੜੀ ਰੱਖੇ। (ਤਬ) ਤਾਂ ਇਸ ਦੇ ਅੰਦਰ ਪ੍ਰਮੇਸ਼ਰ ਦੀ ਜੋਤਿ (ਜਾਇ) ਪਰਗਟ ਹੁੰਦੀ ਹੈ **ਵਾ**: ਅਦ੍ਵੈਤ ਰੂਪ ਸ੍ਵਯੰ ਜੋਤ ਦੀ ਸਮਝ ਪੈਂਦੀ ਹੈ। ਫਿਰ ਇਹ ਗਿਆਨ ਦੇ (ਉਜਾਰਉ) ਪ੍ਰਕਾਸ਼ ਨੂੰ ਜਾਣ (ਲਹੈ) ਲੈਂਦਾ ਹੈ।

## ਝਝਾ; ਉਰਝਿ ਸੁਰਝਿ ਨਹੀ ਜਾਨਾ ॥

'ਝੱਝੇ' ਅੱਖਰ ਦੁਆਰਾ ਕਹਿੰਦੇ ਹਨ ਕਿ ਸਾਰੀ ਦੁਨੀਆਂ ਮੋਹ ਤੇ ਵਿਸ਼ਿਆਂ ਆਦਿਕ ਵਿਚ (ਉਰਝਿ) ਉਲਝੀ ਪਈ ਹੈ, ਪਰ ਕੋਈ ਵੀ ਇਸ ਤੋਂ (ਸੁਰਝਿ) ਛੁੱਟਣਾ ਨਹੀਂ (ਜਾਨਾ) ਜਾਣਦਾ।

**ਫਾਸਨ ਕੀ ਬਿਧਿ ਸਭੁ ਕੋਊ ਜਾਨੈ ਛੂਟਨ ਕੀ ਇਕੁ ਕੋਈ ॥** (ਅੰਗ: ੩੩੧)

**ਵਾ**: ਜਿਵੇਂ ਤਾਣੀ ਉਲਝ ਜਾਵੇ ਤਾਂ ਉਹ ਛੇਤੀ ਨਾਲ ਸੁਲਝਦੀ ਨਹੀਂ। ਇਉਂ ਜੀਵਨ ਰੂਪ ਤਾਣੀ ਵਿਸ਼ਿਆਂ ਵਿੱਚ ਉਲਝੀ ਹੋਈ ਹੈ। ਇਸ ਜੀਵ ਨੇ ਇਸ ਵਿੱਚੋਂ ਸੁਲਝਣਾ ਨਹੀਂ ਜਾਣਿਆਂ। **ਵਾ**: ਇਹ ਜੀਵ ਵਿਸ਼ਿਆਂ ਵਿੱਚ ਲੱਗ ਕੇ (ਉਰਝਿ) ਉਲਝਣਾ ਹੀ ਜਾਣਦਾ ਹੈ ਪਰ ਇਸ ਨੇ ਦੈਵੀ ਗੁਣਾ ਦੇ ਸਹਿਤ ਹੋ ਕੇ (ਸੁਰਝਿ) ਸੁਲਝਣਾ, ਸੁਧਰਨਾ ਨਹੀਂ (ਜਾਨਾ) ਜਾਣਿਆ।

## ਰਹਿਓ ਝਝਕਿ; ਨਾਹੀ ਪਰਵਾਨਾ ॥

ਇਹ ਜੀਵ ਹਰ ਵਕਤ (ਝਝਕਿ) ਝਈਆ ਲੈ ਕੇ ਹਰ ਕਿਸੇ ਨੂੰ ਪੈ ਰਿਹਾ ਹੈ ਭਾਵ ਸਭ ਨੂੰ ਝਿੜਕਦਾ ਹੀ ਰਹਿੰਦਾ ਹੈ। **ਵਾ**: ਪਦਾਰਥਾਂ ਵਿਚ ਲੱਗ ਕੇ (ਝਝਕਿ) ਠਠਿਬਰ ਰਿਹਾ ਹੈ। **ਵਾ**: ਵਿਸ਼ਿਆਂ ਵਿਚ ਲੱਗ ਕੇ ਜੂਨਾਂ ਵਿੱਚ ਹੀ (ਝਝਕਿ) ਝੜਦਾ ਰਹਿੰਦਾ ਹੈ। **ਵਾ**: ਪਰਮਾਰਥ ਦੇ ਰਸਤੇ 'ਤੇ ਚੱਲਣ ਤੋਂ (ਝਝਕਿ) ਠਟਕ ਰਿਹਾ ਹੈ। ਇਸ ਤਰ੍ਹਾਂ ਇਹ ਵਾਹਿਗੁਰੂ ਦੀ ਦਰਗਾਹ ਵਿੱਚ (ਪਰਵਾਨਾ) ਪ੍ਰਵਾਣਨੀਕ ਨਹੀਂ ਹੋ ਸਕਦਾ।

**ਅਥਵਾ** : ਇਸ ਦੀ ਬਿਰਤੀ ਪ੍ਰਮੇਸ਼ਰ ਵੱਲੋਂ (ਝਝਕਿ) ਝੜ ਰਹੀ ਹੈ, **ਵਾ**: (ਝਝਕਿ) ਰੁੱਕ ਰਹੀ ਹੈ। ਇਸ ਕਰਕੇ ਇਹ ਪ੍ਰਵਾਣਨੀਕ ਨਹੀਂ ਹੋ ਸਕਦਾ।

## ਕਤ ਝਖਿ ਝਖਿ; ਅਉਰਨ ਸਮਝਾਵਾ ॥

ਹੇ ਜੀਵ ! (ਕਤ) ਕਿਉਂ (ਝਖਿ ਝਖਿ) ਝਖਾਂ ਮਾਰ-ਮਾਰ ਕੇ ਵਿਅਰਥ ਹੀ ਬੋਲ-ਬੋਲ ਕੇ (ਅਉਰਨ) ਹੋਰਨਾਂ ਨੂੰ (ਸਮਝਾਵਾ) ਸਮਝਾਉਂਦਾ ਹੈ?

## ਝਗਰੁ ਕੀਏ; ਝਗਰਉ ਹੀ ਪਾਵਾ ॥੧੫॥

ਜੇਕਰ ਤੂੰ ਸੰਸਾਰ ਨਾਲ (ਝਗਰੁ) ਝਗੜਾ (ਕੀਏ) ਕਰੇਂਗਾ ਤਾਂ ਤੇਰੇ ਗਲ ਵੀ (ਝਗਰਉ) ਝਗੜਾ ਹੀ (ਪਾਵਾ) ਪੈਣਾ ਕਰੇਗਾ। **ਵਾ**: ਜੇਕਰ ਤੂੰ ਕਿਸੇ ਨਾਲ ਝਗੜੇਗਾਂ ਤਾਂ ਤੇਰੇ ਗਲ ਵਿਚ ਵੀ ਜੰਮਣ-ਮਰਨ ਦਾ ਝਗੜਾ ਹੀ (ਪਾਵਾ) ਪਵੇਗਾ।

**ਨੋਟ** : ਸੰਤ ਗਿਆਨੀ ਬਿਸ਼ਨ ਸਿੰਘ ਜੀ ਮੁਰਾਲੇ ਵਾਲੇ ਕਿਹਾ ਕਰਦੇ ਸਨ ਕਿ ਜੇਕਰ ਕੋਈ ਆਪਣੇ ਇਸ਼ਟ ਦਾ ਸਤਿਕਾਰ ਚਾਹੁੰਦਾ ਹੈ ਤਾਂ ਉਹ ਦੂਸਰੇ ਦੇ ਇਸ਼ਟ ਦਾ ਖੰਡਨ ਨਾ ਕਰੇ।

## ਞੰਞਾ, ਨਿਕਟਿ ਜੁ ਘਟ ਰਹਿਓ; ਦੂਰਿ ਕਹਾ ਤਜਿ ਜਾਇ ॥

'ਞੰਞੇ' ਅੱਖਰ ਦੁਆਰਾ ਕਹਿੰਦੇ ਹਨ ਕਿ ਹੇ ਜੀਵ ! (ਜੁ) ਜਿਹੜਾ ਪ੍ਰਮੇਸ਼ਰ (ਘਟ) ਹਿਰਦੇ ਦੇ ਵਿਚ ਵਿਆਪਕ

ਹੋ ਰਿਹਾ ਹੈ। ਉਹੋ ਤੇਰੇ (ਨਿਕਟਿ) ਨੇੜੇ ਹੀ ਹੈ ਅਤੇ ਉਹੋ ਹੀ ਤੇਰਾ ਸਾਖੀ ਪ੍ਰਕਾਸ਼ ਰੂਪ ਹੈ, ਪ੍ਰਕਾਸ਼ਕ ਹੈ। ਤੂੰ ਉਸ ਨੂੰ (ਤਜਿ) ਤਿਆਗ ਕਰਕੇ ਦੂਰ ਪਦਾਰਥਾਂ ਵੱਲ (ਕਹਾ) ਕਿੱਧਰ (ਜਾਇ) ਜਾਂਦਾ ਹੈ।

## ਜਾ ਕਾਰਨਿ ਜਗੁ ਢੂਢਿਅਉ; ਨੇਰਉ ਪਾਇਅਉ ਤਾਹਿ ॥੧੬॥

(ਜਾ) ਜਿਸ ਪ੍ਰਮੇਸ਼ਰ ਦੀ ਪ੍ਰਾਪਤੀ (ਕਾਰਨਿ) ਵਾਸਤੇ ਸਾਰਾ (ਜਗੁ) ਜਗਤ (ਢੂਢਿਅਉ) ਭਾਲ ਕੇ ਆਏ ਹਾਂ। (ਤਾਹਿ) ਉਸ ਨੂੰ ਗੁਰਾਂ ਦੀ ਕਿਰਪਾ ਦੁਆਰਾ (ਨੇਰਉ) ਨਿਰਣਾ ਕਰਕੇ (ਨੇਰਉ) ਨੇੜਿਓ ਭਾਵ ਹਿਰਦੇ ਵਿਚੋਂ ਹੀ ਪਾ ਲਿਆ ਹੈ।

## ਟਟਾ; ਬਿਕਟ ਘਾਟ ਘਟ ਮਾਹੀ ॥

*(ਟੱਟਾ ਬੋਲੋ)*

ਟੈਂਕੇ ਅੱਖਰ ਦੁਆਰਾ ਕਹਿੰਦੇ ਹਨ ਕਿ ਹੇ ਭਾਈ! ਜੋ (ਘਟ) ਹਿਰਦੇ ਦੇ (ਮਾਹੀ) ਅੰਦਰ (ਬਿਕਟ) ਨਾ ਕੱਟੇ ਜਾਣ ਵਾਲੇ ਕਾਮ, ਕ੍ਰੋਧ ਆਦਿਕ ਬਹੁਤ (ਬਿਕਟ) ਔਖੇ ਘਾਟ ਹਨ। **ਵਾ:** ਪੰਜ ਕੋਸ਼ਾਂ ਰੂਪ ਔਖੇ ਘਾਟ ਹਨ। ਇਹਨਾਂ ਘਾਟਾ ਦਾ ਕੱਟਣਾ ਬਹੁਤ ਮੁਸ਼ਕਿਲ ਹੈ। **ਵਾ:** ਦਸਵੇਂ ਦੁਆਰ ਵਿੱਚ ਪਹੁੰਚਣ ਵਾਸਤੇ ਛੇਆ ਚੱਕਰਾਂ ਦੀ ਨਵਿਰਤੀ ਕਰਨੀ ਆਦਿ ਇਹ ਬਹੁਤ ਔਖੀਆਂ (ਘਾਟ) ਘਾਟਾ ਹਨ।

**ਅਥਵਾ :** ਜੋ ਸ਼ਾਸਤਰਾਂ ਆਦਿ ਕਰਕੇ (ਬਿਕਟ) ਨਾ ਕੱਟੇ ਜਾਣ ਵਾਲਾ ਪ੍ਰਮੇਸ਼ਰ ਹੈ। ਉਸ ਦਾ (ਘਟ) ਹਿਰਦੇ (ਮਾਹੀ) ਵਿੱਚ ਹੀ (ਘਾਟ) ਅਸਥਾਨ ਹੈ।

**ਅਥਵਾ :** (ਬਿਕਟ ਘਾਟ) ਕੱਟਣ ਤੋਂ ਰਹਿਤ ਜੋ ਗਿਆਨ ਦਾ ਸਰੂਪ ਹੈ। ਉਹ (ਘਟ) ਹਿਰਦੇ ਵਿਚ ਹੀ ਹੈ।

**ਅਥਵਾ :** ਉਹ ਪ੍ਰਮੇਸ਼ਰ ਹੈ ਤਾਂ ਸਾਰਿਆਂ ਦੇ (ਘਟ) ਹਿਰਦਿਆਂ ਵਿੱਚ ਹੀ, ਪਰ ਉਸ ਦੀ ਪ੍ਰਾਪਤੀ ਦਾ (ਘਾਟ) ਰਸਤਾ ਬੜਾ (ਬਿਕਟ) ਕਠਨ ਹੈ।

## ਖੋਲਿ ਕਪਾਟ; ਮਹਲਿ, ਕਿ ਨ ਜਾਹੀ ॥

ਹੇ ਭਾਈ! ਤੂੰ ਆਪਣੇ ਪੰਜਾਂ ਕੋਸ਼ਾਂ ਦੇ, ਅਗਿਆਨ ਦੇ, ਆਸਾ-ਅੰਦੇਸ਼ਾਂ ਦੇ (ਕਪਾਟ) ਤਖਤੇ ਖੋਲ ਕੇ, ਮਹਾਰਾਜ ਜੀ ਦੇ ਤੁਰੀਆ ਪਦ ਰੂਪ (ਮਹਲਿ) ਮਹਿਲ ਵਿਚ (ਕਿ) ਕਿਉਂ (ਨ ਜਾਹੀ) ਨਹੀਂ ਜਾਂਦਾ। ਐਵੇਂ ਬਾਹਰ ਕਿਉਂ ਭਟਕਦਾ ਫਿਰਦਾ ਹੈ?

## ਦੇਖਿ ਅਟਲ; ਟਲਿ ਕਤਹਿ ਨ ਜਾਵਾ ॥

ਹੇ ਮਨਾ! ਜੇ ਤੂੰ ਇਕ ਵਾਰ (ਅਟਲ) ਅਟੱਲ ਸਰੂਪ ਨੂੰ ਦੇਖ ਲਵੇਂਗਾ ਤਾਂ ਫਿਰ ਤੂੰ (ਟਲਿ) ਟਲ ਕੇ (ਕਤਹਿ) ਕਿਤੇ ਹੋਰ ਥਾਂ (ਨ) ਨਹੀਂ (ਜਾਵਾ) ਜਾਵੇਂਗਾ, ਕਿਉਂਕਿ ਉਹੋ ਜਿਹਾ ਆਨੰਦ ਹੋਰ ਕਿਸੇ ਵਸਤੂ ਵਿੱਚ ਨਹੀਂ ਹੈ।

**ਏਕ ਬਾਰ ਹੈ ਦਰਸਨ ਜਾ ਕੋ। ਦੇਖਨ ਯੋਗ ਰਹਿ ਪੁਨ ਨਾ ਕੋ ॥** *(ਵੈਰਾਗ ਸ਼ਤਕ)*

**ਅਥਵਾ :** ਜਿੰਨਾਂ ਚਿਰ ਤੂੰ ਆਪਣੇ ਸਰੂਪ ਨੂੰ ਦੇਖਦਾ ਨਹੀਂ ਹੈ। ਓਨਾ ਚਿਰ ਇੰਨ੍ਹਾਂ ਕਾਮ, ਕ੍ਰੋਧ ਆਦਿਕਾਂ ਵਿੱਚ ਹੀ ਭਰਮਦਾ ਫਿਰਦਾ ਹੈਂ, ਪਰ ਜਦੋਂ ਤੂੰ ਜੰਮਣ-ਮਰਨ ਤੋਂ ਰਹਿਤ ਅਟੱਲ ਸਰੂਪ ਨੂੰ ਦੇਖ ਲਵੇਂਗਾ ਤਾਂ ਤੁਰੀਆ ਪਦ ਨੂੰ ਦੇਖ ਲਵੇਂਗਾ। ਫਿਰ ਟਲ ਕੇ (ਕਤਹਿ) ਕਿਤੇ ਹੋਰ ਨਹੀਂ ਜਾਵੇਂਗਾ।

## ਰਹੈ ਲਪਟਿ; ਘਟ ਪਰਚਉ ਪਾਵਾ ॥੧੭॥

ਹੇ ਭਾਈ! ਤੇਰੇ (ਘਟ) ਹਿਰਦੇ ਵਿੱਚ ਵਾਹਿਗੁਰੂ ਦੇ ਪ੍ਰੇਮ ਦਾ (ਪਰਚਉ) ਪਰਚਾ (ਪਾਵਾ) ਪੈ ਜਾਵੇਗਾ ਅਤੇ ਤੂੰ ਹਰ ਵਕਤ ਵਾਹਿਗੁਰੂ ਦੇ ਵਿੱਚ ਹੀ (ਲਪਟਿ) ਲਪਟਿਆ (ਰਹੈ) ਰਹੇਂਗਾ।

www.sikhbookclub.com



**ਅਥਵਾ :** ਜਦੋਂ ਤੂੰ (ਘਟ) ਹਿਰਦੇ ਵਿਚ ਮਹਾਰਾਜ ਦੇ ਪ੍ਰੇਮ ਦੇ ਪਰਚੇ ਨੂੰ ਪਾ ਲਵੇਂਗਾ। ਤਦੋਂ ਤੂੰ ਹਰ ਵਕਤ ਹੀ ਮਹਾਰਾਜ ਜੀ ਦੇ ਚਰਨ ਕਮਲਾਂ ਨਾਲ ਲਪਟਿਆ ਰਹੇਂਗਾ। ਭਾਵ ਅਭੇਦ ਹੋਇਆ ਰਹੇਂਗਾ।

## ਠਠਾ; ਇਹੈ ਦੂਰਿ, ਠਗ ਨੀਰਾ ॥

(ਠਠਾ) 'ਠੱਠੇ' ਅੱਖਰ ਦੁਆਰਾ ਕਹਿੰਦੇ ਹਨ ਕਿ ਹੇ ਪਿਆਰਿਆ ! (ਇਹੈ) ਇਹ ਜੋ ਸੰਸਾਰ ਪ੍ਰਤੀਤ ਹੋ ਰਿਹਾ ਹੈ। ਇਸ ਨੂੰ (ਠਗ ਨੀਰਾ) ਠੱਗੀ ਵਾਲਾ ਪਾਣੀ ਜਾਣ ਕੇ ਭਾਵ ਮ੍ਰਿਗ ਤ੍ਰਿਸ਼ਨਾ ਦੇ ਜਲ ਦੀ ਨਿਆਈਂ ਝੂਠਾ ਜਾਣ ਕੇ ਹਿਰਦੇ ਵਿਚੋਂ ਦੂਰ ਕਰ ਦੇਣਾ ਕਰ।

## ਨੀਠਿ ਨੀਠਿ; ਮਨੁ ਕੀਆ ਧੀਰਾ ॥

ਅਸੀਂ ਤਾਂ ਇੰਨ੍ਹਾਂ ਵਿਸ਼ਿਆਂ ਨੂੰ ਠੱਗੀ ਵਾਲਾ ਭਾਵ ਮ੍ਰਿਗ ਤ੍ਰਿਸ਼ਨਾ ਦਾ ਜਲ ਜਾਣ ਕੇ (ਨੀਠਿ ਨੀਠਿ) ਮਸਾਂ-ਮਸਾਂ **ਵਾ:** ਹੌਲੀ-ਹੌਲੀ **ਵਾ:** ਸਹਿਜੇ-ਸਹਿਜੇ ਆਪਣੇ ਮਨ ਨੂੰ (ਧੀਰਾ) ਧੀਰਜ ਦੇਣਾ (ਕੀਆ) ਕੀਤਾ ਹੈ। **ਵਾ:** ਇਹ ਮਨ ਤਾਂ ਕਾਹਲੇ ਘੋੜੇ ਦੀ ਨਿਆਈਂ ਸੀ, ਪਰ ਇਸ ਨੂੰ ਪ੍ਰੇਮ ਦੇ ਨਾਲ ਸਹਿਜੇ-ਸਹਿਜੇ ਟਿਕਾ ਕੇ ਧੀਰਜ ਦੇ ਸਹਿਤ ਕੀਤਾ ਹੈ।

## ਜਿਨਿ ਠਗਿ ਠਗਿਆ; ਸਗਲ ਜਗੁ ਖਾਵਾ ॥

(ਜਿਨਿ) ਜਿਸ ਮਨ ਰੂਪ ਠੱਗ, **ਵਾ:** ਮੋਹ ਰੂਪ ਠੱਗ, **ਵਾ:** ਕਾਲ ਰੂਪ ਠੱਗ **ਵਾ:** ਅਗਿਆਨ ਰੂਪ ਠੱਗ ਨੇ (ਸਗਲ) ਸਾਰੇ (ਜਗੁ) ਜਗਤ ਨੂੰ (ਠਗਿਆ) ਠੱਗ ਕੇ (ਖਾਵਾ) ਖਾ ਲਿਆ ਹੈ।

## ਸੋ ਠਗੁ ਠਗਿਆ; ਠਉਰ ਮਨੁ ਆਵਾ ॥੧੮॥

ਜਦੋਂ ਸਾਡਾ ਮਨ ਸਰੂਪ ਰੂਪੀ (ਠਉਰ) ਥਾਂ ਵਿੱਚ **ਵਾ:** ਤੁਰੀਆ ਪਦ ਰੂਪ (ਠਉਰ) ਟਿਕਾਣੇ ਵਿਚ (ਆਵਾ) ਆ ਗਿਆ ਤਾਂ ਤਦੋਂ ਅਸੀਂ (ਸੋ) ਉਸ ਅਗਿਆਨ ਰੂਪ ਠੱਗ ਨੂੰ **ਵਾ:** ਹੰਕਾਰ ਰੂਪ ਠੱਗ ਨੂੰ (ਠਗਿਆ) ਠੱਗ ਲਿਆ।

**ਉਪਰੋਕਤ ਦੋ ਪੰਗਤੀਆਂ ਦਾ ਦੂਸਰਾ ਅਰਥ:**

**ਜਿਨਿ ਠਗਿ ਠਗਿਆ; ਸਗਲ ਜਗੁ ਖਾਵਾ ॥**
**ਸੋ ਠਗੁ ਠਗਿਆ; ਠਉਰ ਮਨੁ ਆਵਾ ॥੧੮॥**

(ਜਿਨਿ) ਜਿਸ ਈਸ਼ਰ ਰੂਪ ਠੱਗ ਨੇ (ਸਗਲ) ਸਾਰੇ ਜਗਤ ਨੂੰ ਠੱਗ ਕੇ ਕਾਲ ਦੇ ਅਧੀਨ ਕਰਕੇ (ਖਾਵਾ) ਖਾ ਲਿਆ ਹੈ। (ਸੋ) ਉਸ ਈਸ਼ਰ **ਵਾ:** ਗੋਬਿੰਦ ਰੂਪ ਠੱਗ ਨੂੰ ਅਸੀਂ ਉਸ ਵੇਲੇ ਪ੍ਰੇਮ ਰੂਪ ਠੱਗ ਬੂਟੀ ਪਾ ਕੇ ਠੱਗ ਲਿਆ, ਜਦੋਂ ਸਾਡਾ ਮਨ ਤੁਰੀਆ ਪਦ ਰੂਪ (ਠਉਰ) ਟਿਕਾਣੇ ਵਿਚ ਆ ਕੇ ਇਸਥਿਤ ਹੋ ਗਿਆ।

**ਪ੍ਰੇਮ ਠਗਉਰੀ ਪਾਇ ਰੀਝਾਇ ਗੋਬਿੰਦ ਮਨੁ ਮੋਹਿਆ ਜੀਉ ॥** *(ਅੰਗ : ੮੧)*

## ਡਡਾ; ਡਰ ਉਪਜੇ ਡਰੁ ਜਾਈ ॥

(ਡਡਾ) 'ਡੱਡੇ' ਅੱਖਰ ਦੁਆਰਾ ਕਹਿੰਦੇ ਹਨ ਕਿ ਜੇ ਪੁਰਖ ਦੇ ਅੰਦਰ ਵਾਹਿਗੁਰੂ ਪ੍ਰਮੇਸ਼ਰ ਦਾ (ਡਰ) ਭੈ ਪੈਦਾ ਹੋ ਜਾਵੇ ਤਾਂ ਇਹ ਕਾਮ, ਕ੍ਰੋਧ, ਆਦਿਕਾਂ ਦਾ ਡਰ, **ਵਾ:** ਜਮਾਂ ਦਾ ਡਰ **ਵਾ:** ਵਿਕਾਰਾਂ ਦਾ ਸਾਰਾ ਡਰ ਚਲਿਆ (ਜਾਈ) ਜਾਂਦਾ ਹੈ।

www.sikhbookclub.com


**ਪ੍ਰਸ਼ਨ :** ਉਹ ਡਰ ਕਿੱਥੇ ਚਲਿਆ ਜਾਂਦਾ ਹੈ?

## ਤਾ ਡਰ ਮਹਿ; ਡਰੁ ਰਹਿਆ ਸਮਾਈ ॥

**ਉੱਤਰ :** ਜਿਵੇਂ ਹਨੇਰਾ ਚਾਨਣ ਵਿਚ ਲੀਨ ਹੋ ਜਾਂਦਾ ਹੈ। ਤਿਵੇਂ ਹੀ (ਤਾ) ਉਸ ਪ੍ਰਮੇਸ਼ਰ ਦੇ (ਡਰ) ਭੈ (ਮਹਿ) ਵਿਚ ਜੰਮਣ-ਮਰਣ ਦਾ ਡਰ (ਸਮਾਈ) ਸਮਾਇਆ (ਰਹਿਆ) ਰਹਿੰਦਾ ਹੈ ਭਾਵ ਸਾਰੇ ਡਰ ਵਾਹਿਗੁਰੂ ਦੇ ਭੈ ਵਿੱਚ ਹੀ ਲੀਨ ਹੋ ਜਾਂਦੇ ਹਨ।

## ਜਉ ਡਰ ਡਰੈ; ਤ ਫਿਰਿ ਡਰੁ ਲਾਗੈ ॥

(ਜਉ) ਜਦੋਂ ਤੱਕ ਇਹ ਜੀਵ ਪ੍ਰਮੇਸ਼ਰ ਦੇ ਡਰ ਤੋਂ (ਡਰੈ) ਡਰਦਾ ਰਹੇ ਕਿ ਮੇਰੇ ਤੋਂ ਪ੍ਰਮੇਸ਼ਰ ਦਾ ਡਰ ਨਹੀਂ ਧਾਰਿਆ ਜਾਂਣਾ। ਤਾਂ ਫਿਰਿ ਓਨਾ ਚਿਰ ਤੱਕ ਇਸਨੂੰ ਜੰਮਣ-ਮਰਨ ਦਾ ਡਰ (ਲਾਗੈ) ਲੱਗਦਾ ਹੀ ਰਹਿੰਦਾ ਹੈ।

## ਨਿਡਰ ਹੂਆ; ਡਰੁ ਉਰ ਹੋਇ, ਭਾਗੈ ॥੧੯॥

ਪਰ ਜਦੋਂ ਪ੍ਰਮੇਸ਼ਰ ਦਾ ਭੈ ਧਾਰ ਕੇ (ਨਿਡਰ) ਡਰ ਤੋਂ ਰਹਿਤ ਹੋ ਜਾਂਦਾ ਹੈ ਤਾਂ ਤਦੋਂ ਜਿਹੜਾ (ਉਰ) ਹਿਰਦੇ ਵਿਚ ਸੰਸਾਰ ਦਾ ਡਰ (ਹੋਇ) ਹੋਣਾ ਸੀ। ਉਹ ਸਾਰਾ ਡਰ (ਭਾਗੈ) ਭੱਜ ਜਾਂਦਾ ਹੈ ਭਾਵ ਨਿਰਵਿਰਤ ਹੋ ਜਾਂਦਾ ਹੈ।

**ਨੋਟ :** ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂਵਾਲਿਆਂ ਨੇ ਇਕ ਪ੍ਰਚਾਰਕ ਤੋਂ ਸੁਣਿਆ ਸੀ ਕਿ ਜਦੋਂ (ਨਿਡਰ) ਡਰ ਤੋਂ ਰਹਿਤ ਹੋ ਜਾਈਏ ਤਾਂ ਡਰ ਕੇ ਭੱਜਦਾ ਹੈ। ਪਰ ਇਥੇ ਪਾਠ 'ਉਰ' ਹੀ ਹੈ। ਇਥੇ ਉਰ ਦਾ ਮਤਲਬ ਹਿਰਦਾ ਹੈ। ਭਾਵ ਜਦੋਂ ਨਿਡਰ ਹੋ ਗਿਆ ਤਾਂ ਡਰ ਹਿਰਦੇ ਤੋਂ ਭੱਜ ਜਾਂਦਾ ਹੈ ਅਤੇ ਇਉਂ ਰਾਗੀ ਜਵਾਲਾ ਸਿੰਘ ਜੀ ਵੀ ਕਹਿੰਦੇ ਸਨ ਕਿ "ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ ॥" ਜੱਟ ਨੂੰ ਰੋਹ ਚੜ੍ਹ ਗਿਆ ਕਿ ਜੁਲਾਹੇ ਵੀ ਤਰ ਗਏ ਅਤੇ ਰਵਿਦਾਸ ਵੀ ਤਰ ਗਇਆ। ਇਸ ਕਰਕੇ ਮੈਂ ਕਿਉਂ ਨਹੀਂ ਤਰ ਸਕਦਾ। ਇਹ ਕਹਿ ਕੇ ਰੋਹ ਵਿਚ ਭਗਤੀ ਕਰਨ ਲੱਗ ਪੈਂਦੇ। ਪਰ ਸ਼ਬਦ ਪਾਠ 'ਜਾਟਰੋ' ਹੀ ਹੈ। ਕਿਉਂਕਿ ਦਿੱਲੀ ਦੇ ਅੰਦਰ ਜੋ ਜਾਟ ਸਨ। ਉਹਨਾਂ ਲਈ ਇਹ ਜਾਟਰੋ ਸ਼ਬਦ ਵਰਤਿਆ ਸੀ।

## ਢਢਾ ਢਿਗ; ਢੂਢਹਿ ਕਤ ਆਨਾ ॥

(ਢਢਾ) 'ਢੱਢੇ' ਅੱਖਰ ਦੁਆਰਾ ਫੁਰਮਾਉਂਦੇ ਹਨ ਕਿ ਹੇ ਭਾਈ! ਉਹ ਪ੍ਰਮੇਸ਼ਰ ਤਾਂ ਤੇਰੇ (ਢਿਗ) ਨੇੜੇ ਹੀ ਤੇਰਾ ਸਾਖੀ ਰੂਪ ਹੈ। ਜਿਸ ਦੇ ਨਾਲ ਤੂੰ ਇੰਦਰੀਏ, ਮਨ, ਬੁੱਧ, ਪ੍ਰਾਨ ਆਦਿਕ ਸਾਰਿਆਂ ਨੂੰ ਜਾਣਦਾ ਹੈ। ਫਿਰ ਤੂੰ ਉਸ ਨੂੰ (ਆਨਾ) ਹੋਰ ਪਾਸੇ (ਕਤ) ਕਿੱਥੇ ਭਾਲਦਾ ਫਿਰਦਾ ਹੈ। ਵਾ: ਤੂੰ (ਆਨਾ) ਦ੍ਵੈਤ ਵਿਚ ਪੈ ਕੇ, ਵਾ: (ਆਨਾ) ਦੂਜਾ ਮੰਨ ਕੇ ਉਸਨੂੰ (ਆਨਾ) ਹੋਰ ਪਾਸੇ (ਕਤ) ਕਿੱਥੇ ਭਾਲਦਾ ਫਿਰਦਾ ਹੈ?

## ਢੂਢਤ ਹੀ; ਢਹਿ ਗਏ ਪਰਾਨਾ ॥

ਇਸ ਤਰ੍ਹਾਂ (ਢੂਢਤ) ਢੂੰਢਦਿਆਂ-ਢੂੰਢਦਿਆਂ ਹੀ ਕਈਆਂ ਪ੍ਰਾਣੀਆਂ ਦੇ (ਪਰਾਨਾ) ਪ੍ਰਾਣ ਢਹਿ ਗਏ ਭਾਵ ਮੁੱਕ ਗਏ ਅਰਥਾਤ ਉਹਨਾਂ ਦੇ ਸਰੀਰਾਂ ਦਾ ਅੰਤ ਹੋ ਗਿਆ, ਪਰ ਫਿਰ ਵੀ ਉਹਨਾਂ ਨੂੰ ਪ੍ਰਮੇਸ਼ਰ ਪ੍ਰਾਪਤ ਨਹੀਂ ਹੋਇਆ।

## ਚੜਿ ਸੁਮੇਰਿ; ਢੂਢਿ ਜਬ ਆਵਾ ॥

ਦੁਨੀਆਂ ਦੇ ਸਾਰੇ ਪਰਬਤਾਂ 'ਤੇ ਚੜ੍ਹਦਿਆਂ ਚੜ੍ਹਦਿਆਂ (ਜਬ) ਜਦੋਂ ਸੁਮੇਰ ਪਰਬਤ (ਜੋ ੮੬ ਹਜਾਰ ਜੋਜਨ ਉੱਚਾ ਮੰਨਿਆ ਹੈ) ਤੇ ਵੀ ਚੜ੍ਹ ਕੇ (ਢੂਢਿ) ਭਾਲ ਕੇ (ਆਵਾ) ਆ ਜਾਈਏ ਤਾਂ ਫਿਰ ਵੀ ਉਹ ਪ੍ਰਮੇਸ਼ਰ ਪ੍ਰਾਪਤ ਨਹੀਂ ਹੁੰਦਾ।

## ਜਿਹ ਗੜੁ ਗੜਿਓ ; ਸੁ ਗੜ ਮਹਿ ਪਾਵਾ ॥੨੦॥

ਕਿਉਂਕਿ ਜਿਸ ਪ੍ਰਮੇਸ਼ਰ ਨੇ ਇਹ ਸਰੀਰ ਰੂਪ (ਗੜੁ) ਕਿਲ੍ਹਾ (ਗੜਿਓ) ਘੜਿਆ ਹੈ। (ਸੁ) ਉਸ ਪ੍ਰਮੇਸ਼ਰ ਨੂੰ ਜਿਸ ਕਿਸੇ ਨੇ ਵੀ ਪਾਇਆ ਹੈ ਇਸ ਸਰੀਰ ਰੂਪ ਕਿਲ੍ਹੇ ਵਿੱਚੋਂ ਹੀ ਪਾਇਆ ਹੈ।

**ਅਥਵਾ :** ਜਿਸਨੇ ਇਹ ਮਨ ਰੂਪ ਆਕੀ ਕਿਲ੍ਹੇ ਨੂੰ ਗੁਰਾਂ ਦੇ ਸ਼ਬਦ ਦੁਆਰਾ ਘੜ ਲਿਆ ਹੈ। ਉਸਨੇ ਉਹ ਪ੍ਰਮੇਸ਼ਰ (ਗੜ) ਹਿਰਦੇ ਵਿੱਚੋਂ ਹੀ ਪਾ ਲਿਆ ਹੈ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ:**

**ਚੜਿ ਸੁਮੇਰਿ; ਢੂਢਿ ਜਬ ਆਵਾ ॥ ਜਿਹ ਗੜੁ ਗੜਿਓ; ਸੁ ਗੜ ਮਹਿ ਪਾਵਾ ॥੨੦॥**

ਜਦੋਂ ਵੈਰਾਗ ਰੂਪ, ਪ੍ਰੇਮ ਰੂਪ ਸੁਮੇਰ ਪਰਬਤ 'ਤੇ ਚੜ੍ਹ ਕੇ ਗੁਰਾਂ ਦੀ ਸ਼ਰਨ ਵਿਚ ਆ ਕੇ ਪੈ ਜਾਈਏ ਤਾਂ ਜਿਸ ਪ੍ਰਮੇਸ਼ਰ ਨੇ ਸੰਸਾਰ ਰੂਪ **ਵਾ:** ਸਰੀਰ ਰੂਪ ਕਿਲ੍ਹਾ ਘੜਿਆ ਹੈ ਉਹ ਇਸ ਕਿਲ੍ਹੇ ਵਿੱਚੋਂ ਹੀ ਪ੍ਰਾਪਤ ਕਰ ਲਈਦਾ ਹੈ।

## ਣਾਣਾ, ਰਣਿ ਰੂਤਉ; ਨਰ ਨੇਹੀ ਕਰੈ ॥

(ਣਾਣਾ) 'ਣਾਣੇ' ਅੱਖਰ ਦੁਆਰਾ ਕਹਿੰਦੇ ਹਨ ਕਿ ਜਿਸ ਵਕਤ ਪੁਰਸ਼ (ਰਣਿ) ਜੰਗ ਵਿਚ ਆ ਕੇ (ਰੂਤਉ) ਰੁਕ ਜਾਵੇ। ਉਸ ਵੇਲੇ (ਨਰ) ਪੁਰਖ ਨੂੰ (ਨੇਹੀ) ਹੱਠ ਕਰਨਾ ਚਾਹੀਦਾ ਹੈ। ਐਸਾ ਨਾ ਹੋਵੇ ਕਿ ਜੰਗ ਵਿਚ ਕਾਇਰਾਂ ਵਾਂਗ ਫਿਰਦਾ ਰਹੇ।

## ਨਾ ਨਿਵੈ; ਨਾ ਫੁਨਿ ਸੰਚਰੈ ॥

ਇਹ ਸੂਰਬੀਰਤਾ ਦੀ ਗੱਲ ਦੱਸਦੇ ਹਨ ਕਿ ਨਾ ਤਾਂ ਉਹਨਾਂ ਅੱਗੇ (ਨਿਵੈ) ਝੁਕਣਾ ਕਰੇ ਅਤੇ ਨਾ ਹੀ (ਫੁਨਿ) ਪੁਨਾ ਉਹਨਾਂ ਦੇ ਅਨੁਸਾਰੀ ਹੋ ਕੇ (ਸੰਚਰੈ) ਵਿਚਰਨਾ ਕਰੇ, **ਵਾ:** ਨਾ ਹੀ ਉਹਨਾਂ ਨਾਲ (ਸੰਚਰੈ) ਮਿਲੇ ਭਾਵ ਉਹਨਾਂ ਦੇ ਅੱਗੇ ਸ਼ਸਤਰ ਸੁੱਟ ਕੇ ਉਹਨਾਂ ਅਧੀਨ ਨਾ ਹੋ ਜਾਵੇ।

## ਧੰਨਿ ਜਨਮੁ; ਤਾਹੀ ਕੋ ਗਣੈ ॥

(ਤਾਹੀ) ਉਸ ਸੂਰਮੇ ਦਾ ਜਨਮ ਸੰਸਾਰ ਵਿਚ (ਧੰਨਿ) ਧੰਨਤਾ ਦੇ ਯੋਗ (ਗਣੈ) ਜਾਣਿਆ ਜਾਂਦਾ ਹੈ।

## ਮਾਰੈ ਏਕਹਿ; ਤਜਿ ਜਾਇ ਘਣੈ ॥੨੧॥

ਜਿਹੜਾ ਅਗਲਿਆਂ ਦੇ (ਏਕਹਿ) ਇਕ ਮੁਖੀ ਅਫਸਰ ਨੂੰ (ਮਾਰੈ) ਮਾਰ ਦਿੰਦਾ ਹੈ। ਕਿਉਂਕਿ ਇਕ ਦੇ ਮਰਨ ਕਰਕੇ ਉਹਨਾਂ ਦੀ ਬਾਕੀ (ਘਣੈ) ਸਾਰੀ ਫ਼ੌਜ (ਤਜਿ) ਛੱਡ ਕੇ ਭੱਜ (ਜਾਇ) ਜਾਂਦੀ ਹੈ।

**ਉਪਰੋਕਤ ਚਾਰ ਪੰਕਤੀਆਂ ਦਾ ਦੂਸਰਾ ਅਰਥ :**

**ਣਾਣਾ, ਰਣਿ ਰੂਤਉ; ਨਰ ਨੇਹੀ ਕਰੈ ॥**

(ਣਾਣਾ) 'ਣਾਣੇ' ਅੱਖਰ ਦੁਆਰਾ ਕਹਿੰਦੇ ਹਨ ਕਿ ਜਦੋਂ ਕਾਮ, ਕ੍ਰੋਧ ਆਦਿਕਾਂ ਦਾ ਜੰਗ ਅੰਦਰ ਆ ਕੇ (ਰੂਤਉ) ਰੁੱਕਦਾ ਹੈ। ਉਦੋਂ (ਨਰ) ਆਦਮੀ ਨੂੰ (ਨੇਹੀ) ਹਠ ਕਰਨਾ ਚਾਹੀਦਾ ਹੈ। ਐਵੇਂ ਢਿੱਲਾ ਹੋ ਕੇ ਵਿਕਾਰੀ ਨਹੀਂ ਹੋਣਾ ਚਾਹੀਦਾ ਅਤੇ

**ਨਾ ਨਿਵੈ; ਨਾ ਫੁਨਿ ਸੰਚਰੈ ॥**

ਨਾ ਹੀ ਇਹਨਾਂ ਅੱਗੇ (ਨਿਵੈ) ਝੁਕਣਾ ਚਾਹੀਦਾ ਹੈ, ਨਿਉਣਾ ਚਾਹੀਦਾ ਹੈ। ਕਿ ਮੇਰੇ ਤੋਂ ਇਹ ਨਹੀਂ ਜਿੱਤੇ ਜਾਂਦੇ। ਤੇ ਨਾ ਹੀ (ਫੁਨਿ) ਪੁਨਾ ਇਹਨਾਂ ਦੇ ਅਨੁਸਾਰੀ ਹੋ ਕੇ (ਸੰਚਰੈ) ਵਿਚਰੇ।

**ਧੰਨਿ ਜਨਮੁ; ਤਾਹੀ ਕੋ ਗਣੈ ॥**

(ਤਾਹੀ) ਉਸ ਪੁਰਖ ਦਾ ਜਨਮ ਇਸ ਸੰਸਾਰ ਵਿਚ ਧੰਨ ਕਰਕੇ (ਗਣੈ) ਜਾਣਿਆ ਜਾਂਦਾ ਹੈ।

**ਮਾਰੈ ਏਕਹਿ; ਤਜਿ ਜਾਇ ਘਣੈ ॥੨੧॥**

ਜਿਹੜਾ ਇਕ ਮਨ ਨੂੰ (ਮਾਰੈ) ਮਾਰ ਲਵੇ, ਭਾਵ ਮਨ ਦੇ ਮੰਦੇ ਸੁਭਾਅ ਨੂੰ ਮਾਰ ਲਵੇ **ਵਾ**: ਇਕ ਅਗਿਆਨ ਨੂੰ ਮਾਰ ਲਵੇ। ਕਿਉਂਕਿ ਇਕ ਦੇ ਮਰਨ ਕਰਕੇ ਬਾਕੀ (ਘਣੈ) ਬਹਤੀ ਆਸੁਰੀ ਸੰਪਦਾ ਰੂਪ ਸੈਨਾ ਛੱਡ ਕੇ ਭੱਜ (ਜਾਇ) ਜਾਂਦੀ ਹੈ।

**ਉਪਰੋਕਤ ਚਾਰ ਪੰਕਤੀਆਂ ਦਾ ਤੀਸਰਾ ਅਰਥ:**

**ਙਾਙਾ ਰਣਿ ਰੂਤਉ; ਨਰ ਨੇਹੀ ਕਰੈ ॥**

(ਙਾਙਾ) 'ਙਾਙੇ' ਅੱਖਰ ਦੁਆਰਾ ਕਹਿੰਦੇ ਹਨ ਕਿ ਜਦੋਂ ਸ਼ੁੱਭ ਅਤੇ ਅਸ਼ੁੱਭ ਦਾ (ਰਣਿ) ਜੰਗ ਅੰਦਰ (ਰੂਤਉ) ਰੁੱਕ ਜਾਂਦਾ ਹੈ ਤਾਂ ਉਦੋਂ (ਨਰ) ਪੁਰਖ ਨੂੰ (ਨੇਹੀ) ਹੱਠ ਕਰਨਾ ਚਾਹੀਦਾ ਹੈ। ਨਿਸ਼ਚਾ ਕਰਨਾ ਚਾਹੀਦਾ ਹੈ

**ਨਾ ਨਿਵੈ; ਨਾ ਫੁਨਿ ਸੰਚਰੈ ॥**

ਉਸ ਵਕਤ ਨਾ ਤਾਂ ਔਗੁਣਾਂ ਅੱਗੇ (ਨਿਵੈ) ਨਿਉਣਾ ਕਰੇ ਅਤੇ ਨਾ ਹੀ (ਫੁਨਿ) ਪੁਨਾ ਹੰਕਾਰ ਕਰੇ ਕਿ ਮੇਰੇ ਵਿਚ ਇੰਨੇਂ ਗੁਣ ਹਨ।

**ਅਥਵਾ :** ਗੁਣਾਂ ਦਾ ਹੰਕਾਰ ਕਰਕੇ ਨਾ ਤਾਂ ਕਿਸੇ ਨੂੰ (ਨਿਵੈ) ਨਿਵਾਉਣ ਦੀ ਇੱਛਾ ਰੱਖੇ ਤੇ ਨਾ ਹੀ (ਫੁਨਿ) ਪੁਨਾ ਵਿਕਾਰਾਂ ਦੇ ਅਨੁਸਾਰੀ ਹੋ ਕੇ ਉਹਨਾਂ ਵਿਚ (ਸੰ+ਚਰੈ) (ਸੰ) ਭਲੀ ਪ੍ਰਕਾਰ (ਚਰੈ) ਚੱਲਣਾ ਕਰੇ ਭਾਵ ਵਿਚਰਣਾ ਕਰੇ।

**ਧੰਨਿ ਜਨਮੁ; ਤਾਹੀ ਕੋ ਗਣੈ ॥ ਮਾਰੈ ਏਕਹਿ; ਤਜਿ ਜਾਇ ਘਣੈ ॥੨੧॥**

(ਤਾਹੀ) ਉਸ ਪੁਰਖ ਦਾ ਜਨਮ ਧੰਨ (ਗਣੈ) ਗਿਣਿਆ ਜਾਂਦਾ ਹੈ। ਜਿਹੜਾ (ਏਕਹਿ) ਇਕ ਦੇਹ ਅਧਿਆਸ ਨੂੰ (ਮਾਰੈ) ਮਾਰ ਲਵੇ ਕਿਉਂਕਿ ਦੇਹ ਅਧਿਆਸ ਦੇ ਮਰਨੇ ਕਰਕੇ ਦੈਵੀ ਗੁਣਾ ਦਾ ਹੰਕਾਰ ਅਤੇ ਆਸੁਰੀ ਸੰਪਦਾ ਆਦਿਕ ਸਾਰੇ ਹੀ ਛੱਡ ਕੇ ਭੱਜ ਜਾਂਦੇ ਹਨ। ਭਾਵ ਇਹਨਾਂ ਦਾ ਅਭਿਮਾਨ ਵੀ ਮਿਟ ਜਾਂਦਾ ਹੈ।

**ਤਤਾ, ਅਤਰ; ਤਰਿਓ ਨਹ ਜਾਈ ॥** *(ਅ-ਤਰ ਬੋਲੋ)*

'ਤੱਤੇ' ਅੱਖਰ ਦੁਆਰਾ ਕਹਿੰਦੇ ਹਨ ਕਿ ਇਹ ਸੰਸਾਰ ਸਮੁੰਦਰ (ਅਤਰ) ਤਰਨ ਤੋ ਰਹਿਤ ਹੈ ਭਾਵ ਇਸਨੂੰ ਤਰਨਾ ਬਹੁਤ ਹੀ ਕਠਿਨ ਹੈ। ਕਿਸੇ ਦੇ ਪਾਸੋਂ ਵੀ ਗਿਆਨ ਤੋਂ ਬਿਨ੍ਹਾਂ (ਤਰਿਓ) ਤਰਿਆ ਨਹੀਂ (ਜਾਈ) ਜਾਂਦਾ।

**ਪ੍ਰਸ਼ਨ :** ਕਿੰਨੇ ਕੁ ਚਿਰ ਤੱਕ ਤਰਿਆ ਨਹੀਂ ਜਾਂਦਾ?

**ਤਨ ਤ੍ਰਿਭਵਣ ਮਹਿ; ਰਹਿਓ ਸਮਾਈ ॥**

**ਉੱਤਰ :** ਜਿੰਨ੍ਹਾਂ ਚਿਰ (ਤਨ) ਸੂਖਮ ਮਨ (ਤ੍ਰਿਭਵਣ) ਤਿੰਨਾਂ ਭਵਨਾਂ ਦੀਆਂ ਵਾਸ਼ਨਾਂ ਵਿਚ ਭਾਵ ਕਦੇ ਸਵਰਗ ਦੇ, ਕਦੇ ਪਤਾਲ ਦੇ, ਤੇ ਕਦੇ ਦੁਨੀਆਂ ਦੇ ਸੁੱਖਾਂ (ਮਹਿ) ਵਿਚ (ਸਮਾਈ) ਸਮਾਇਆ (ਰਹਿਓ) ਰਹਿੰਦਾ ਹੈ। ਓਨਾ ਚਿਰ ਇਸ ਸੰਸਾਰ ਸਮੁੰਦਰ ਨੂੰ ਤਰਨਾ ਬਹੁਤ ਕਠਿਨ ਹੈ।

**ਜਉ ਤ੍ਰਿਭਵਣ; ਤਨ ਮਾਹਿ ਸਮਾਵਾ ॥**

(ਜਉ) ਜਿਸ ਵਕਤ (ਤ੍ਰਿਭਵਣ) ਤਿੰਨਾਂ ਭਵਨਾਂ ਦਾ ਪਤੀ ਪ੍ਰਮੇਸ਼ਰ ਇਸ (ਤਨ) ਸੂਖਮ ਮਨ ਦੇ ਵਿਚ (ਸਮਾਵਾ) ਸਮਾ ਜਾਂਦਾ ਹੈ।

www.sikhbookclub.com

**ਅਥਵਾ :** ਜਦੋਂ ਤਿੰਨਾਂ ਭਵਨਾਂ ਭਾਵ ਜਾਗਰਤ, ਸੁਪਨ, ਸੁਖੋਪਤ ਅਵਸਥਾ ਦੀ, **ਵਾ:** ਸਵਰਗ ਲੋਕ, ਮਾਤ ਲੋਕ, ਪਤਾਲ ਲੋਕ ਦੀ ਵਾਸ਼ਨਾ (ਤਨ) ਮਨ ਦੇ ਵਿਚੋਂ ਸਮਾ ਜਾਂਦੀ ਹੈ ਭਾਵ ਲੈਅ ਹੋ ਜਾਂਦੀ ਹੈ।

## ਤਉ ਤਤਹਿ ਤਤ ਮਿਲਿਆ; ਸਚੁ ਪਾਵਾ ॥੨੨॥

(ਤਉ) ਤਦੋਂ (ਤਤਹਿ) ਤੂੰ ਪਦ ਦਾ ਜੋ ਲਖ ਅਰਥ ਕੂਟਸਥ ਅਤੇ ਤਤ ਪਦ ਦਾ ਲਖ ਅਰਥ ਜੋ ਬ੍ਰਹਮ ਹੈ, ਉਸ ਵਿਚ (ਮਿਲਿਆ) ਮਿਲ ਕਰਕੇ (ਸਚੁ) ਸੁਖ ਸਰੂਪ ਨੂੰ, ਅਦ੍ਵੈਤ ਅਨੰਦ ਨੂੰ (ਪਾਵਾ) ਪਾ ਲਈਦਾ ਹੈ।

**ਅਥਵਾ :** (ਤਤਹਿ ਤਤ ਮਿਲਿਆ) ਜਿਵੇਂ ਤੱਤਾਂ ਵਿੱਚ ਤੱਤ ਮਿਲ ਜਾਂਦੇ ਹਨ ਭਾਵ ਪਾਣੀ ਵਿਚ ਪਾਣੀ, ਅਗਨੀ ਵਿਚ ਅਗਨੀ, ਧਰਤੀ ਵਿਚ ਧਰਤੀ, ਹਵਾ ਵਿਚ ਹਵਾ ਅਤੇ ਅਕਾਸ਼ ਵਿਚ ਅਕਾਸ਼ ਸਮਾ ਜਾਂਦੇ ਹਨ। ਤਿਵੇਂ ਹੀ ਜੋਤ ਸਰੂਪ ਵਿੱਚ ਮਿਲ ਕੇ ਸੁੱਖ ਦੇ ਤਾਈਂ ਪਾ ਲਈਦਾ ਹੈ।

**ਅਥਵਾ :** ਤਦੋਂ ਜੋ ਤੱਤਾਂ ਵਿਚ ਤੱਤ ਰੂਪ ਹੋ ਕੇ ਮਿਲਿਆ ਹੋਇਆ ਹੈ, ਉਸ ਸੱਚੇ ਅਕਾਲ ਪੁਰਖ ਨੂੰ ਪਾ ਲਈਦਾ ਹੈ।

## ਥਥਾ; ਅਥਾਹ, ਥਾਹ ਨਹੀ ਪਾਵਾ ॥

ਥੱਥੇ ਅੱਖਰ ਦੁਆਰਾ ਕਹਿੰਦੇ ਹਨ ਕਿ ਉਹ ਪ੍ਰਮੇਸ਼ਰ (ਅਥਾਹ) ਬੇਅੰਤ ਹੈ **ਵਾ:** ਸਮੁੰਦਰ ਦੀ ਨਿਆਈਂ (ਅਥਾਹ) ਡੂੰਘਾ ਹੈ **ਵਾ:** ਕਿਸੇ ਤੋ ਵੀ ਉਸਦਾ ਥਾਹ ਨਹੀਂ (ਪਾਵਾ) ਪਾਇਆ ਜਾਂਦਾ।

## ਓਹੁ ਅਥਾਹ; ਇਹੁ ਥਿਰੁ ਨ ਰਹਾਵਾ ॥

ਉਹ ਪ੍ਰਮੇਸ਼ਰ ਸਮੁੰਦਰ ਦੀ ਨਿਆਈਂ ਅਥਾਹ ਹੈ ਪਰ ਇਹ ਮਨ ਇੰਨਾ ਚੰਚਲ ਹੈ ਕਿ ਕਦੇ ਵੀ (ਥਿਰੁ) ਇਸਥਿਤ ਨਹੀਂ (ਰਹਾਵਾ) ਰਹਿੰਦਾ।

## ਥੋੜੈ ਥਲਿ; ਥਾਨਕ ਆਰੰਭੈ ॥

ਜਿਵੇਂ ਕੋਈ (ਥੋੜੈ) ਥੋੜੇ ਜਿਹੇ (ਥਲਿ) ਥਾਂ ਵਿਚ ਹੀ (ਥਾਨਕ) ਘਰ ਰਸੋਈ, ਬੈਠਕਾ ਆਦਿ ਅਰੰਭ ਲਵੇ ਕਿ ਇਸ ਜਗ੍ਹਾ ਤੇ ਰਸੋਈ ਬਣਾਵਾਂਗਾ। ਇਸ ਜਗ੍ਹਾਂ ਤੇ ਬੈਠਕ ਬਣਾਵਾਂਗਾ ਆਦਿ, ਤਾਂ ਉਹ ਕਿਵੇਂ ਬਣਾ ਸਕਦਾ ਹੈ? ਭਾਵ ਨਹੀਂ ਬਣਾ ਸਕਦਾ। ਇਸੇ ਪ੍ਰਕਾਰ ਜੀਵ (ਥੋੜੈ) ਥੋੜੇ (ਥਲਿ) ਥਾਂ ਭਾਵ ਥੋੜ੍ਹੀ ਜ਼ਿੰਦਗੀ ਵਿਚ ਹੀ ਸੰਕਲਪਾਂ, ਵਿਕਲਪਾਂ ਰੂਪ ਨਾਨਾ ਤਰ੍ਹਾਂ ਦੀਆ (ਥਾਨਕ) ਘਰ, ਬੈਠਕਾਂ ਆਦਿਕ (ਆਰੰਭੈ) ਅਰੰਭਦਾ ਰਹਿੰਦਾ ਹੈ ਕਿ ਮੇਰੇ ਵਿਆਹ ਤੋਂ ਬਾਅਦ ਮੇਰਾ ਪੁੱਤਰ ਹੋਵੇਗਾ, ਫਿਰ ਮੇਰੇ ਪੁੱਤਰ ਦਾ ਵਿਆਹ ਹੋਵੇਗਾ, ਫਿਰ ਉਸਦੇ ਘਰ ਪੁੱਤਰ ਹੋਣਗੇ ਆਦਿ। **ਵਾ:** ਸੰਕਲਪਾਂ-ਵਿਕਲਪਾਂ ਰੂਪ ਬਨਾਵਟਾਂ ਹੀ ਆਰੰਭਦਾ ਰਹਿੰਦਾ ਹੈ ਕਿ ਮੇਰੇ ਕੋਲ ਰਿੱਧੀਆਂ-ਸਿੱਧੀਆਂ ਹੋਣ, ਲੋਕ ਮੇਰੀ ਪੂਜਾ-ਕਰਨ ਆਦਿ। ਪਰ ਇਹ ਸਾਰੇ ਕੰਮ ਕਿਵੇਂ ਪੂਰੇ ਹੋ ਸਕਦੇ ਹਨ ਭਾਵ ਨਹੀਂ ਹੋ ਸਕਦੇ।

## ਬਿਨੁ ਹੀ ਥਾਭਹ; ਮੰਦਿਰੁ ਥੰਭੈ ॥੨੩॥

ਜਿਵੇਂ ਕੋਈ (ਥਾਭਹ) ਥੰਮੀਆਂ ਤੋਂ ਬਿਨਾਂ ਹੀ (ਮੰਦਿਰੁ) ਘਰ ਨੂੰ (ਥੰਭੈ) ਥੰਮਣਾ ਚਾਹੇ ਤਾਂ ਉਹ ਮੰਦਰ ਕਿਵੇਂ ਥੰਮਿਆ ਜਾ ਸਕਦਾ ਹੈ। ਭਾਵ ਨਹੀਂ ਥੰਮਿਆ ਜਾ ਸਕਦਾ। ਇਸੇ ਪ੍ਰਕਾਰ ਇਸ ਸਰੀਰ ਰੂਪ ਮੰਦਰ ਦੇ ਅੰਦਰ ਪੌਣ ਭਾਵ ਸਵਾਸਾਂ ਦਾ (ਥਾਭਹ) ਥੰਭਾ ਹੈ ਫਿਰ ਇਹ ਸਵਾਸਾ ਰੂਪ ਥੰਮੀਆਂ ਤੋਂ ਬਿਨਾਂ ਕਿਵੇਂ (ਥੰਭੈ) ਥੰਭਿਆ ਭਾਵ ਠਹਿਰ ਸਕਦਾ ਹੈ। ਅਰਥਾਤ ਨਹੀਂ ਠਹਿਰ ਸਕਦਾ।

**ਅਥਵਾ :** ਇਹ ਜਿਹੜੀ ਮੰਦਰ ਰੂਪ ਦੇਹ ਹੈ ਇਹ ਬਿਨਾਂ (ਥਾਭਹ) ਥੰਮਾ ਤੋਂ ਹੀ ਹੈ ਪਰ ਇਹ ਜੀਵ ਆਸਾ ਦੇ ਥੰਮ ਬਣਾ-ਬਣਾ ਕੇ ਇਸ ਨੂੰ ਥੰਮੀ ਫਿਰਦਾ ਹੈ। **ਵਾ:** ਆਸਾ ਦੇ ਥੰਮ ਬਣਾ ਕੇ ਹਿਰਦੇ ਰੂਪ ਮੰਦਰ ਨੂੰ ਥੰਮੀ ਫਿਰਦਾ ਹੈ ਭਾਵ ਐਵੇਂ ਆਸਾਂ ਨਾਲ ਹੀ ਜਿਉਂਦਾ ਫਿਰਦਾ ਹੈ।

www.sikhbookclub.com


## ਦਦਾ ਦੇਖਿ ਜੁ; ਬਿਨਸਨਹਾਰਾ ॥

'ਦੱਦੇ' ਅੱਖਰ ਦੁਆਰਾ ਕਹਿੰਦੇ ਹਨ ਕਿ ਹੇ ਭਾਈ ! (ਜੁ) ਜੋ ਕੁਝ ਵੀ ਤੂੰ ਦੇਖ ਰਿਹਾ ਹੈਂ ਇਹ ਪਦਾਰਥ ਆਦਿ ਸਭ ਕੁੱਝ ਨਾਸ਼ ਹੋ ਜਾਣ ਵਾਲਾ ਹੈ।

**ਦ੍ਰਿਸਟਿਮਾਨ ਹੈ ਸਗਲ ਮਿਥੇਨਾ ॥** (ਅੰਗ: ੧੦੮੩)

## ਜਸ ਅਦੇਖਿ; ਤਸ ਰਾਖਿ ਬਿਚਾਰਾ ॥

(ਜਸ) ਜਿਹੋ ਜਿਹਾ ਉਹ ਪ੍ਰਮੇਸਰ ਇਹਨਾ ਨੇਤਰਾਂ ਕਰਕੇ (ਅਦੇਖਿ) ਦੇਖਣ ਤੋਂ ਰਹਿਤ ਹੈ। (ਤਸ) ਉਸ ਪ੍ਰਮੇਸ਼ਰ ਦੀ ਉਹੋ ਜਿਹੀ ਵਿਚਾਰ ਨੂੰ ਦਿਲ ਵਿਚ (ਰਾਖਿ) ਰੱਖਣਾ ਕਰ। **ਵਾ:** "ਉਹ ਪ੍ਰਮੇਸ਼ਰ ਸਾਰਿਆਂ ਨੂੰ ਦੇਖਦਾ ਹੈ ਪਰ ਆਪ ਅਦ੍ਰਿਸ਼ਟ ਹੈ।" ਇਸ ਵਿਚਾਰ ਨੂੰ ਹਿਰਦੇ ਵਿੱਚ ਰੱਖਣਾ ਕਰ।

## ਦਸਵੈ ਦੁਆਰਿ; ਕੁੰਜੀ ਜਬ ਦੀਜੈ ॥

ਜਦੋਂ (ਦਸਵੈ ਦੁਆਰਿ) ਦਸਮ ਦੁਆਰ ਵਿਚ ਪ੍ਰਾਣਾਯਾਮ ਰੂਪੀ ਕੁੰਜੀ ਦੇਣਾ ਕਰੀਏ।

**ਨੋਟ :** ਦਮਦਮਾ ਸਾਹਿਬ ਵਾਲੀ ਬੀੜ ਵਿਚ 'ਕੁੰਜੀ' ਪਾਠ ਆਉਂਦਾ ਹੈ। ਇਸ ਕਰਕੇ ਮੁੱਖ ਪਾਠ ਕੁੰਜੀ ਹੀ ਸਮਝਣਾ।

## ਤਉ ਦਇਆਲ ਕੋ; ਦਰਸਨੁ ਕੀਜੈ ॥੨੪॥

(ਤਉ) ਤਦੋਂ ਦਸਮ ਦੁਆਰ ਵਿਚ (ਦਇਆਲ) ਦਿਆਲੂ ਪ੍ਰਮੇਸ਼ਰ ਦੀ ਲਾਟ (ਕੋ) ਦੇ ਦਰਸ਼ਨ (ਕੀਜੈ) ਕਰ ਲਈਦੇ ਹਨ।

**ਉਪਰੋਕਤ ਦੋ ਪੰਗਤੀਆਂ ਦਾ ਦੂਸਰਾ ਅਰਥ :**

**ਦਸਵੈ ਦੁਆਰਿ; ਕੁੰਜੀ ਜਬ ਦੀਜੈ ॥ ਤਉ ਦਇਆਲ ਕੋ; ਦਰਸਨੁ ਕੀਜੈ ॥੨੪॥**

ਜੋ (ਦਸਵੈ) ਦਸਵੇਂ ਚੇਤਨ ਦਾ (ਦੁਆਰਿ) ਦੁਆਰਾ ਸਾਧਸੰਗਤ ਹੈ ਜੋ ਸਾਧਸੰਗਤ ਰੂਪ ਦਸਮਾ ਦੁਆਰ ਹੈ। (ਜਬ) ਜਦੋਂ ਉਸ ਸਾਧਸੰਗਤ ਰੂਪ ਦਸਮ ਦੁਆਰ ਉਸ ਵਿਚ ਬ੍ਰਹਮ ਵਿਦਿਆ ਰੂਪ ਕੁੰਜੀ ਦੇਈਦੀ ਹੈ। ਫਿਰ ਅਗਿਆਨ ਰੂਪ ਜਿੰਦਰਾ, ਦੇਹ ਅਧਿਆਸ ਦਾ ਕੁੰਡਾ ਅਤੇ ਆਸਾ ਤ੍ਰਿਸ਼ਨਾ ਦੇ ਤਖਤੇ ਖੁੱਲ ਜਾਂਦੇ ਹਨ। **ਵਾ:** ਜੋ (ਦਸਵੈ) ਦਸਾਂ ਦੁਆਰਿਆਂ ਵਿਚ ਪੂਰਨ ਪ੍ਰਮੇਸਰ ਹੈ। ਉਸਦੀ ਪ੍ਰਾਪਤੀ ਵਾਸਤੇ ਜਦੋਂ ਸਤਿਗੁਰੂ ਸਾਹਿਬ ਜੀ ਬ੍ਰਹਮ ਵਿਦਿਆ ਰੂਪ ਕੁੰਜੀ ਦੇਣਾ ਕਰਦੇ ਹਨ। (ਤਉ) ਤਾਂ ਤਦੋਂ (ਦਇਆਲ) ਦਇਆਲੂ ਪ੍ਰਮੇਸ਼ਰ ਦੇ ਦਰਸ਼ਨ ਕਰ ਲਈਦੇ ਹਨ।

### ਅਰਥ ਨੰ : ੧

**(ਉਪਾਸ਼ਨਾ ਕਾਂਡ ਦੁਆਰਾ)**

## ਧਧਾ; ਅਰਧਹਿ ਉਰਧ ਨਿਬੇਰਾ ॥

(ਧਧਾ) 'ਧੱਧੇ' ਅੱਖਰ ਦੁਆਰਾ ਕਹਿੰਦੇ ਹਨ ਕਿ (ਅਰਧਹਿ) ਨੀਵੇਂ ਜੀਵ ਅਤੇ (ਉਰਧ) ਉੱਚੇ ਈਸ਼ਰ ਦਾ (ਨਿਬੇਰਾ) ਨਿਬੇੜਾ ਕਰਨਾ ਚਾਹੀਦਾ ਹੈ।

**ਅਥਵਾ :** ਜਦੋਂ (ਅਰਧਹਿ) ਜੀਵ (ਉਰਧ) ਈਸ਼ਰ ਵਿਚ ਮਿਲ ਜਾਵੇ ਤਦੋਂ ਜੰਮਣ ਮਰਨ ਦਾ ਨਿਬੇੜਾ ਹੋ ਜਾਂਦਾ ਹੈ।

**ਅਥਵਾ :** ਜੋ (ਅਰਧਹਿ) ਹੇਠਾਂ ਨੂੰ ਸਵਾਸ ਲਿਜਾਂਦਾ ਹੈ ਤੇ (ਉਰਧ) ਉਪਰ ਨੂੰ ਸਵਾਸ ਖਿੱਚਦਾ ਹੈ। ਇਹਨਾਂ ਦਾ (ਨਿਬੇੜਾ) ਨਿਰਣਾ ਕਰਨਾ ਚਾਹੀਦਾ ਹੈ ਕਿ ਆਉਂਦੇ ਜਾਂਦੇ ਸੁਆਸਾਂ ਵਿਚ ਮਿਲਿਆ ਹੋਇਆ ਸਾਖੀ ਰੂਪ ਕੌਣ ਹੈ।

www.sikhbookclub.com


**ਅਰਧਹਿ ਉਰਧਹ; ਮੰਝਿ ਬਸੇਰਾ ॥**

(ਅਰਧਹਿ) ਜੀਵ ਦਾ (ਉਰਧਹ) ਈਸ਼ਰ ਦੇ (ਮੰਝਿ) ਵਿੱਚ (ਬਸੇਰਾ) ਵਾਸਾ ਕਰਨਾ ਚਾਹੀਦਾ ਹੈ ਕਿਉਂਕਿ ਈਸ਼ਰ ਨਿਤ ਗਿਆਨ ਰੂਪ ਹੈ, ਨਿਤ ਤ੍ਰਿਪਤ ਹੈ, ਨਿਤ ਮੁਕਤ ਰੂਪ ਹੈ।

**ਅਰਧਹ ਛਾਡਿ; ਉਰਧ ਜਉ ਆਵਾ ॥**

(ਜਉ) ਜਦੋਂ (ਅਰਧਹ) ਜੀਵ ਜੀਵਪੁਣਾ ਛੱਡ ਕੇ (ਉਰਧ) ਈਸ਼ਰ ਦੀ ਉਪਾਸ਼ਨਾ ਵਿਚ (ਆਵਾ) ਆ ਜਾਂਦਾ ਹੈ ਭਾਵ ਮਿਲ ਜਾਂਦਾ ਹੈ।

**ਤਉ ਅਰਧਹਿ ਉਰਧ ਮਿਲਿਆ; ਸੁਖ ਪਾਵਾ ॥੨੫॥**

(ਤਉ) ਤਾਂ ਤਦੋਂ (ਅਰਧਹਿ) ਜੀਵ (ਉਰਧ) ਈਸ਼ਰ ਵਿਚ (ਮਿਲਿਆ) ਮਿਲ ਜਾਂਦਾ ਹੈ ਤੇ ਸੁੱਖ ਸਰੂਪ ਨੂੰ (ਪਾਵਾ) ਪਾ ਲੈਂਦਾ ਹੈ।

## ਅਰਥ ਨੰ : ੨

ਹੁਣ ਗਿਆਨ ਕਾਂਡ ਦੁਆਰਾ ਕਥਨ ਕਰਦੇ ਹਨ।

**ਧਧਾ; ਅਰਧਹਿ ਉਰਧ ਨਿਬੇਰਾ ॥ ਅਰਧਹਿ ਉਰਧਹ; ਮੰਝਿ ਬਸੇਰਾ ॥**

'ਧੱਧੇ' ਅੱਖਰ ਦੁਆਰਾ ਕਹਿੰਦੇ ਹਨ ਕਿ (ਅਰਧਹਿ) ਨੀਵੇਂ ਅਲਪੱਗ ਜੀਵ ਦਾ ਅਤੇ (ਉਰਧ) ਉੱਚੇ ਸਰਬੱਗ ਈਸ਼ਰ ਦਾ ਇਸ ਪ੍ਰਕਾਰ (ਨਿਬੇਰਾ) ਨਿਬੇੜਾ ਕੀਤਾ ਹੈ ਕਿ (ਅਰਧਹਿ) ਨੀਵੇਂ ਜੀਵ ਦੇ ਅੰਦਰ ਅਤੇ (ਉਰਧਹ) ਉੱਚੇ ਈਸ਼ਰ ਦੇ ਅੰਦਰ ਇਕੋ ਹੀ ਸਤ ਅਨੰਦ ਰੂਪ (ਬਸੇਰਾ) ਵੱਸਦਾ ਹੈ।

**ਈਘੈ ਨਿਰਗੁਨ ਊਘੈ ਸਰਗੁਨ ਕੇਲ ਕਰਤ ਬਿਚਿ ਸੁਆਮੀ ਮੇਰਾ ॥** (ਅੰਗ : ੮੭੭)

**ਅਰਧਹ ਛਾਡਿ; ਉਰਧ ਜਉ ਆਵਾ ॥ ਤਉ ਅਰਧਹਿ ਉਰਧ ਮਿਲਿਆ; ਸੁਖ ਪਾਵਾ ॥੨੫॥**

(ਜਉ) ਜਿਸ ਵੇਲੇ ਅਵਿਦਿਆ ਉਪਾਧੀ ਵਾਲਾ ਜੀਵ ਆਪਣੀ ਅਲਪੱਗਤਾ (ਛਾਡਿ) ਛੱਡ ਕੇ ਈਸ਼ਰ ਵੱਲ (ਆਵਾ) ਆ ਗਿਆ ਅਤੇ ਮਾਇਆ ਉਪਾਧੀ ਵਾਲਾ ਈਸ਼ਰ ਆਪਣੀ ਸਰਬੱਗਤਾ ਛੱਡ ਕੇ ਜੀਵ ਵਿਚ ਆ ਗਿਆ। (ਤਉ) ਤਾਂ ਉਸ ਵੇਲੇ (ਅਰਧਹਿ) ਜੀਵ ਦਾ ਸਾਖੀ ਰੂਪ ਅਤੇ (ਉਰਧ) ਈਸ਼ਰ ਦਾ ਸਾਖੀ ਰੂਪ ਇਕੋ ਹੀ ਰੂਪ ਹੋ ਕੇ ਮਿਲ ਗਏ ਤੇ ਇਉਂ ਜੀਵ ਈਸ਼ਰ ਦੀ ਏਕਤਾ ਹੋਣ 'ਤੇ ਸੁੱਖ ਸਰੂਪ ਨੂੰ ਪਾ ਲਿਆ। ਸੋ ਇਹ ਗਿਆਨ ਕਾਂਡ ਜਗਿਆਸੂ ਦੇ ਤਾਈਂ ਕਿਹਾ ਹੈ।

## ਅਰਥ ਨੰ : ੩

**ਧਧਾ; ਅਰਧਹਿ ਉਰਧ ਨਿਬੇਰਾ ॥ ਅਰਧਹਿ ਉਰਧਹ; ਮੰਝਿ ਬਸੇਰਾ ॥**

'ਧੱਧੇ' ਅੱਖਰ ਦੁਆਰਾ ਕਹਿੰਦੇ ਹਨ ਕਿ (ਅਰਧਹਿ) ਜੀਵ ਨੂੰ (ਉਰਧ) ਈਸ਼ਰ ਵਿਚ ਮਿਲਾਉਣ ਰੂਪ ਨਿਬੇੜਾ ਕਰਨਾ ਕਰੋ ਅਤੇ (ਅਰਧਹਿ) ਜੀਵ ਦਾ (ਉਰਧਹ) ਈਸ਼ਰ (ਮੰਝਿ) ਵਿਚ (ਬਸੇਰਾ) ਵਾਸਾ ਕਰਨਾ ਕਰੋ।

**ਅਰਧਹ ਛਾਡਿ; ਉਰਧ ਜਉ ਆਵਾ ॥ ਤਉ ਅਰਧਹਿ ਉਰਧ ਮਿਲਿਆ; ਸੁਖ ਪਾਵਾ ॥੨੫॥**

(ਜਉ) ਜਦੋਂ (ਅਰਧਹ) ਜੀਵ ਜੀਵਪੁਣਾ (ਛਾਡਿ) ਛੱਡ ਕੇ (ਉਰਧ) ਈਸ਼ਰ ਵਿਚ (ਆਵਾ) ਆ ਗਿਆ (ਤਉ) ਤਦੋਂ (ਅਰਧਹਿ) ਜੀਵ (ਉਰਧ) ਈਸ਼ਰ ਵਿਚ (ਮਿਲਿਆ) ਮਿਲ ਗਿਆ ਤਾਂ ਇਸ ਨੇ ਜੀਵ-ਈਸ਼ ਦੀ ਏਕਤਾ ਰੂਪ ਸੁੱਖ (ਪਾਵਾ) ਪਾ ਲਿਆ।

**ਅਥਵਾ :** (ਜਉ) ਜਦੋਂ (ਅਰਧਹ) ਜੀਵ ਦੀ ਅਲਪੱਗਤਾ ਤੇ (ਉਰਧ) ਈਸ਼ਰ ਦੀ ਸਰਬੱਗਤਾ ਦਾ ਤਿਆਗ ਕਰਕੇ ਦੋਵਾਂ

www.sikhbookclub.com



ਵਿਚ ਵੱਸ ਰਹੇ ਅਸਪਦ ਵਿਚ ਆਏ (ਤਉ) ਤਾਂ (ਅਰਧਹਿ) ਜੀਵ ਤੇ (ਉਰਧ) ਈਸ਼ ਦੇ ਅਸਪਦ ਵਿਚ ਮਿਲ ਕੇ ਸੁੱਖ (ਪਾਵਾ) ਪਾ ਲਿਆ।

**ਨੰਨਾ; ਨਿਸਿ ਦਿਨੁ ਨਿਰਖਤ ਜਾਈ ॥**

'ਨੰਨੇ' ਅੱਖਰ ਦੁਆਰਾ ਕਹਿੰਦੇ ਹਨ ਕਿ ਜਿਹੜੇ ਪ੍ਰੇਮੀ ਪ੍ਰਮੇਸ਼ਰ ਦੇ ਦਰਸ਼ਨ ਕਰਨ ਵਾਸਤੇ ਰਾਤ ਦਿਨੇ ਪ੍ਰੇਮ ਵਿੱਚ ਮਗਨ ਹੋ ਕੇ ਵਾਹਿਗੁਰੂ ਦੀ ਤਰਫ ਹੀ (ਨਿਰਖਤ) ਵੇਖੀ (ਜਾਈ) ਜਾਂਦੇ ਹਨ ਕਿ ਕਦੋਂ ਦਰਸ਼ਨ ਪ੍ਰਾਪਤ ਹੋਣ।

**ਨਿਰਖਤ ਨੈਨ; ਰਹੇ ਰਤਵਾਈ ॥**

(ਨਿਰਖਤ) ਵੇਖਦਿਆਂ-ਵੇਖਦਿਆਂ ਉਹਨਾਂ ਦੇ (ਨੈਨ) ਪ੍ਰਤੱਖ ਨੇਤਰ, **ਵਾ:** (ਨੈਨ) ਮਨ, ਬੁੱਧ ਨੇਤਰ (ਰਤਵਾਈ) ਪ੍ਰੇਮ ਰੂਪ ਲਾਲੀ ਦੇ ਸਹਿਤ ਹੋ ਰਹੇ ਹਨ।

**ਨਿਰਖਤ ਨਿਰਖਤ; ਜਬ ਜਾਇ ਪਾਵਾ ॥**

(ਨਿਰਖਤ ਨਿਰਖਤ) ਦੇਖਦਿਆਂ-ਦੇਖਦਿਆਂ (ਜਬ) ਜਦੋਂ ਬਿਰਤੀ ਅੰਤਰਮੁਖ ਹੋ ਕੇ ਤੁਰੀਆ ਪਦ ਰੂਪ (ਜਾਇ) ਜਗ੍ਹਾ ਨੂੰ (ਪਾਵਾ) ਪ੍ਰਾਪਤ ਹੋ ਗਈ।

**ਅਥਵਾ :** (ਨਿਰਖਤ ਨਿਰਖਤ) ਨਿਰਣਾ ਕਰਦਿਆਂ ਕਰਦਿਆਂ ਨੇ (ਜਬ) ਜਦੋਂ ਹਿਰਦੇ ਰੂਪ (ਜਾਇ) ਜਗ੍ਹਾ ਵਿਚ ਗਿਆਨ (ਪਾਵਾ) ਪਾ ਲਿਆ।

**ਅਥਵਾ :** (ਨਿਰਖਤ) ਦੇਖਣ ਵਾਲਾ ਜੀਵ ਰੂਪ ਦ੍ਰਿਸ਼ਟਾ ਹੀ (ਨਿਰਖਤ) ਦੇਖਣੇ ਯੋਗ ਈਸ਼ਰ ਦਾ ਸਰੂਪ ਹੈ। ਜਦੋਂ ਇਸ ਤਰ੍ਹਾਂ ਵੀਚਾਰ ਕਰਕੇ ਸ਼ੁੱਧ ਸਰੂਪ ਦੀ, ਤੁਰੀਆ ਪਦ ਰੂਪ (ਜਾਇ) ਜਗ੍ਹਾਂ ਨੂੰ (ਪਾਵਾ) ਪਾ ਲਿਆ।

**ਤਬ ਲੇ, ਨਿਰਖਹਿ; ਨਿਰਖ ਮਿਲਾਵਾ ॥੨੬॥**

(ਤਬ) ਉਸ ਵੇਲੇ (ਨਿਰਖਹਿ) ਦੇਖਣ ਵਾਲੇ ਜੀਵ ਨੂੰ (ਲੇ) ਲੈ ਕੇ ਬ੍ਰਹਮਾਕਾਰ ਬਿਰਤੀ ਦੁਆਰਾ ਉਸ (ਨਿਰਖ) ਦੇਖਣੇ ਯੋਗ ਈਸ਼ਰ, ਬ੍ਰਹਮ ਦੇ ਵਿਚ (ਮਿਲਾਵਾ) ਮੇਲ ਦਿੱਤਾ। ਭਾਵ ਏਕਤਾ ਹੋ ਗਈ।

**ਪਪਾ, ਅਪਰ; ਪਾਰੁ ਨਹੀ ਪਾਵਾ ॥** *(ਅ-ਪਰ ਬੋਲੋ)*

'ਪੱਪੇ' ਅੱਖਰ ਦੁਆਰਾ ਕਹਿੰਦੇ ਹਨ ਕਿ ਪ੍ਰਕਿਰਤੀ (ਅਪਰ) ਉਰੇ ਹੈ ਤੇ ਉਹ ਪ੍ਰਮੇਸ਼ਰ ਪ੍ਰਕਿਰਤੀ ਦੇ (ਪਾਰੁ) ਪਾਰਾਵਾਰ ਤੋਂ ਪਰ੍ਹੇ ਹੈ ਉਸਦਾ (ਪਾਰੁ) ਪਾਰਾਵਾਰ ਨਹੀਂ (ਪਾਵਾ) ਪਾਇਆ ਜਾਂਦਾ।

**ਪਰਮ ਜੋਤਿ ਸਿਉ; ਪਰਚਉ ਲਾਵਾ ॥**

ਜਿੰਨ੍ਹਾਂ ਨੇ ਉਸ ਪਰਮ ਜੋਤੀ ਪ੍ਰਮੇਸ਼ਰ ਦੇ (ਸਿਉ) ਨਾਲ ਪ੍ਰੇਮ ਦਾ (ਪਰਚਉ) ਪਰਚਾ (ਲਾਵਾ) ਲਾ ਲਿਆ ਹੈ। **ਵਾ:** ਜਿੰਨ੍ਹਾਂ ਨੇ ਚੰਦ ਸੂਰਜ ਆਦਿਕ ਖਟ ਜੋਤੀਆਂ ਦੇ ਪ੍ਰਕਾਸ਼ਕ ਪਰਮ ਜੋਤੀ ਸਰੂਪ ਪ੍ਰਮੇਸ਼ਰ ਦੇ ਨਾਲ ਪਰਚਾ ਲਾ ਲਿਆ ਹੈ

**ਪਾਂਚਉ ਇੰਦ੍ਰੀ; ਨਿਗ੍ਰਹ ਕਰਈ ॥**

ਫਿਰ ਜਿੰਨ੍ਹਾਂ ਨੇ (ਪਾਂਚਉ) ਪੰਜੇ ਗਿਆਨ ਇੰਦਰੀਆਂ ਨੂੰ ਵਿਸ਼ਿਆ ਵੱਲੋਂ (ਨਿਗ੍ਰਹ) ਰੋਕਣਾ (ਕਰਈ) ਕੀਤਾ ਹੈ।

**ਪਾਪੁ ਪੁੰਨੁ ਦੋਊ; ਨਿਰਵਰਈ ॥੨੭॥**

ਉਹਨਾਂ ਦੇ ਅੰਤਹਕਰਣ ਵਿਚ ਜੋ ਨਖਿੱਧ ਕਰਮਾਂ ਕਰਕੇ ਪਾਪ ਅਤੇ ਸਕਾਮ ਕਰਮਾਂ ਕਰਕੇ ਪੁੰਨ ਹਨ, ਇੰਨ੍ਹਾਂ (ਦੋਊ) ਦੋਹਾਂ ਦੀ ਨਿਰਵਿਰਤੀ ਹੋ ਜਾਂਦੀ ਹੈ।

## ਫਫਾ; ਬਿਨੁ ਫੂਲਹ ਫਲੁ ਹੋਈ ॥

'ਫੱਫੇ' ਅੱਖਰ ਦੁਆਰਾ ਕਹਿੰਦੇ ਹਨ ਕਿ ਫਿਰ *ਕਟਿਹਲ ਫਲ ਦੇ ਬ੍ਰਿਛ ਦੀ ਨਿਆਈਂ ਉਪਾਸ਼ਨਾ ਰੂਪ ਫੁੱਲਾਂ ਤੋਂ ਬਿਨਾਂ ਹੀ ਉਹਨਾਂ ਨੂੰ ਅੰਦਰੋਂ ਗਿਆਨ ਰੂਪ ਫਲ ਦੀ ਪ੍ਰਾਪਤੀ ਹੋ ਜਾਂਦੀ ਹੈ।

**ਅਥਵਾ :** ਜਦੋਂ ਬ੍ਰਿਛਾਂ ਨੂੰ ਫਲ ਲੱਗਦੇ ਹਨ ਤਾਂ ਫੁੱਲ ਝੜ ਜਾਂਦੇ ਹਨ। ਇਉਂ ਹੀ ਜਦੋਂ ਜੀਵ ਕਰਮ- ਧਰਮ ਰੂਪ ਫੁੱਲ ਤੋਂ ਰਹਿਤ ਭਾਵ ਜਦੋਂ "ਕਾਹੂ ਫਲ ਕੀ ਇਛਾ ਨਹੀਂ ਬਾਛੈ ॥" ਰੂਪ ਨਿਸ਼ਕਾਮੀ ਹੋ ਜਾਂਦਾ ਹੈ ਤਾਂ ਉਸ ਵੇਲੇ ਇਸਨੂੰ ਬ੍ਰਹਮ ਰੂਪ ਫਲ ਲੱਗ ਜਾਂਦਾ ਹੈ।

## ਤਾ ਫਲ ਫੰਕ; ਲਖੈ ਜਉ ਕੋਈ ॥

(ਤਾ) ਉਸ ਬ੍ਰਹਮ ਗਿਆਨ ਰੂਪ ਫਲ ਦੀਆਂ ਚੌਥੀ, ਪੰਜਵੀਂ, ਛੇਵੀਂ, ਸੱਤਵੀਂ **ਭੂਮਿਕਾ ਰੂਪ ਚਾਰ (ਫੰਕ) ਫਾੜੀਆਂ ਹਨ। ਇਹਨਾਂ ਵਿੱਚੋਂ ਤੁਰੀਆਂ ਪਦ ਰੂਪ ਫਾੜੀ ਨੂੰ ਜਾਂ ਚੌਥੀ ਭੂਮਿਕਾ ਰੂਪ ਫਾੜੀ ਨੂੰ, ਪੰਜਵੀਂ ਭੂਮਿਕਾ ਰੂਪ ਫਾੜੀ ਨੂੰ ਜਾਂ ਛੇਵੀਂ ਭੂਮਿਕਾ ਰੂਪ ਫਾੜੀ ਨੂੰ (ਜਉ) ਜੇਕਰ ਕੋਈ (ਲਖੈ) ਜਾਣ ਲਵੇ ਤਾਂ ਉਹ ਸੰਸਾਰ ਤੋਂ ਤਰ ਜਾਂਦਾ ਹੈ।

## ਦੂਨਿ ਨ ਪਰਈ; ਫੰਕ ਬਿਚਾਰੈ ॥

ਜਿਹੜਾ ਇਸ ਬ੍ਰਹਮ ਗਿਆਨ ਰੂਪ ਫਲ ਦੀ ਤੁਰੀਆ ਪਦ ਰੂਪ (ਫੰਕ) ਫਾੜੀ ਨੂੰ (ਬਿਚਾਰੈ) ਵਿਚਾਰ ਲੈਂਦਾ ਹੈ। ਓਹ (ਦੂਨਿ) ਦਵੈਤ ਵਿੱਚ ਨਹੀਂ (ਪਰਈ) ਪੈਂਦਾ। **ਵਾ:** ਦੂਣ ਦੋ ਪਹਾੜਾ ਦੇ ਸੰਨ੍ਹ ਦੀ ਸਾਫ ਜਗ੍ਹਾਂ ਦਾ ਨਾਮ ਹੁੰਦਾ ਹੈ। ਇਉਂ ਜੰਮਣ-ਮਰਨ ਰੂਪ ਦੋ ਪਹਾੜ ਹਨ। ਇੰਨ੍ਹਾਂ ਦੇ ਵਿਚਾਲੇ ਸਰੀਰ ਹੈ। ਇਉਂ ਉਹ ਸਰੀਰ ਰੂਪ ਦੂਣ ਵਿਚ ਨਹੀਂ ਪੈਂਦਾ। ਆਉਣ-ਜਾਣ, ਜੰਮਣ ਮਰਨ ਤੋਂ ਰਹਿਤ ਹੋ ਜਾਂਦਾ ਹੈ। **ਵਾ:** ਪਰਲੋ ਤੇ ਉਤਪਤੀ ਦੇ ਦੋ ਪਹਾੜਾਂ ਵਿਚ ਜੋ ਚੌਰਾਸੀ ਲੱਖ ਜੂਨ ਰੂਪ ਦੂਣ ਹੈ ਇਸ ਚੌਰਾਸੀ ਲੱਖ ਜੂਨ ਰੂਪ ਦੂਣ ਵਿਚ ਨਹੀਂ ਪੈਂਦਾ।

## ਤਾ ਫਲ ਫੰਕ; ਸਭੈ ਤਨ ਫਾਰੈ ॥੨੮॥

(ਤਾ) ਉਸ ਬ੍ਰਹਮ ਗਿਆਨ ਰੂਪ ਫਲ ਦੀ ਤੁਰੀਆ ਪਦ ਰੂਪ (ਫੰਕ) ਫਾੜੀ ਕਰਕੇ (ਸਭੈ) ਸਾਰੇ (ਤਨ) ਅਸਥੂਲ, ਸੂਖਮ, ਕਾਰਨ, ਸਰੀਰਾਂ ਦੇ ਅਭਿਮਾਨ ਨੂੰ (ਫਾਰੈ) ਫਾੜ ਦਿੰਦਾ ਹੈ ਭਾਵ ਮੇਟ ਦਿੰਦਾ ਹੈ। **ਵਾ:** ਚੌਰਾਸੀ ਲੱਖ ਜੂਨ ਦੇ ਜਿੰਨੇ ਵੀ ਸਰੀਰ ਧਾਰਨੇ ਹਨ, ਉਹਨਾਂ ਸਾਰਿਆਂ ਨੂੰ (ਫਾਰੈ) ਪਾੜ ਦਿੰਦਾ ਹੈ। ਭਾਵ ਫਿਰ ਉਹ ਪੁਰਸ਼ ਮੁੜ ਕੇ ਜੰਮਣ-ਮਰਨ ਵਿਚ ਨਹੀਂ ਆਉਂਦਾ।

**ਏਕਹਿ ਆਵਨ ਫਿਰਿ ਜੋਨਿ ਨ ਆਇਆ ॥ ਨਾਨਕ ਹਰਿ ਕੈ ਦਰਸਿ ਸਮਾਇਆ ॥** *(ਅੰਗ : ੨੫੨)*

**ਪ੍ਰਸ਼ਨ :** ਹੇ ਮਹਾਰਾਜ ! ਇਹ ਜੀਵ ਬ੍ਰਹਮ ਵਿਚ ਅਭੇਦ ਕਿਵੇਂ ਹੁੰਦਾ ਹੈ?

## ਬਬਾ; ਬਿੰਦਹਿ ਬਿੰਦ ਮਿਲਾਵਾ ॥

**ਉੱਤਰ :** 'ਬੱਬੇ' ਅੱਖਰ ਦੁਆਰਾ ਕਹਿੰਦੇ ਹਨ ਕਿ ਜੋ (ਬਿੰਦਹਿ) ਗਿਆਨ ਸਰੂਪ ਈਸ਼ਰ ਦਾ ਸਰੂਪ ਹੈ, ਉਹੋ ਹੀ ਜੀਵ ਦਾ ਸਰੂਪ ਹੈ। ਜਿਸ ਵੇਲੇ (ਬਿੰਦਹਿ) ਗਿਆਨ ਸਰੂਪ ਈਸ਼ਰ ਗਿਆਤ ਰੂਪ (ਬਿੰਦ) ਜੀਵ ਨੂੰ ਆਪਣੇ ਸਰੂਪ ਵਿੱਚ (ਮਿਲਾਵਾ) ਮੇਲ ਲੈਂਦਾ ਹੈ।

---

* **ਕਟਿਹਲ ਫਲ :** ਸੰਸਕ੍ਰਿਤ ਵਿਚ ਇਸ ਬ੍ਰਿਛ ਨੂੰ ਕੰਟਕ ਫਲ ਕਹਿੰਦੇ ਹਨ। ਇਹ ਸਦਾ ਹਰਾ ਰਹਿਣ ਵਾਲਾ ਦਰੱਖਤ ਹੈ ਅਤੇ ਗਰਮ ਦੇਸ਼ਾਂ ਵਿਚ ਹੁੰਦਾ ਹੈ। ਇਸਨੂੰ ਬਿਨਾਂ ਫੁੱਲ ਆਏ ਹੀ ਟਾਹਣੀਆਂ ਵਿਚੋਂ ਫਲ ਨਿਕਲ ਆਉਂਦੇ ਹਨ ਅਤੇ ਫਲਾਂ ਉਪਰ ਬਰੀਕ ਕੰਡੇ ਹੁੰਦੇ ਹਨ। ਇਸਦੇ ਕੱਚੇ ਫਲਾਂ ਦੀ ਤਰਕਾਰੀ ਅਤੇ ਅਚਾਰ ਬਣਾਈਦਾ ਹੈ ਅਤੇ ਪੱਕੇ ਫਲ ਖਾਣ ਦੇ ਕੰਮ ਆਉਂਦੇ ਹਨ।

** **ਭੂਮਿਕਾ :** ਗਿਆਨ ਦੀਆਂ ਸੱਤ ਭੂਮਿਕਾ ਬਾਰੇ ਵਿਸਥਾਰ ਸਹਿਤ ਜਾਣਕਾਰੀ ਲਈ, ਪੋਥੀ ਪਹਿਲੀ ਪੰਨਾਂ : ੫੪੫ 'ਤੇ ਵੇਖੋ।

www.sikhbookclub.com


## ਬਿੰਦਹਿ ਬਿੰਦਿ; ਨ ਬਿਛੁਰਨ ਪਾਵਾ ॥

ਤਾਂ ਫਿਰ (ਬਿੰਦਹਿ) ਜੀਵ (ਬਿੰਦਿ) ਬ੍ਰਹਮ ਨਾਲੋਂ (ਬਿਛੁਰਨ) ਵਿਛੜਨਾ ਨਹੀਂ (ਪਾਵਾ) ਪਾਉਂਦਾ।

**ਅਥਵਾ :** ਫਿਰ ਆਪਣੇ ਆਪ ਨੂੰ ਪਰਤਜਕ ਚੇਤਨ ਕਹਾਉਣ ਵਾਲਾ ਜੀਵ (ਬਿੰਦਹਿ) ਗਿਆਤ ਰੂਪ ਪ੍ਰਮੇਸ਼ਰ ਵਿੱਚੋਂ ਵਿਛੜਨਾ ਨਹੀਂ ਪਾਉਂਦਾ ਹੈ। ਭਾਵ ਉਸ ਵਿੱਚ ਅਭੇਦ ਹੋ ਜਾਂਦਾ ਹੈ।

**ਅਥਵਾ :** ਜੋ (ਬਿੰਦਹਿ) ਸਤ, ਚਿਤ, ਅਨੰਦ ਰੂਪ, ਗਿਆਤ ਰੂਪ, ਅਦ੍ਵੈਤ ਰੂਪ ਪ੍ਰਮੇਸਰ ਹੈ, ਉਹੋ ਹੀ ਗਿਆਤ ਰੂਪ ਚੇਤਨ ਜੀਵ ਦਾ ਸਾਖੀ ਰੂਪ ਹੈ ਤੇ ਉਹੋ ਹੀ ਈਸ਼ਰ ਦਾ ਸਾਖੀ ਰੂਪ ਹੈ। ਇਸ ਕਰਕੇ ਜਦੋਂ ਜੀਵ ਈਸ਼ ਦੋਹਾਂ ਦਾ ਮਿਲਾਪ ਹੋ ਜਾਂਦਾ ਹੈ। ਫਿਰ ਇਹ ਵਿਛੜਨਾ ਨਹੀਂ ਪਾਉਂਦੇ।

## ਬੰਦਉ ਹੋਇ; ਬੰਦਗੀ ਗਹੈ ॥

ਹੇ ਭਾਈ! (ਬੰਦਉ) ਬੰਦਾ ਉਹ (ਹੋਇ) ਹੁੰਦਾ ਹੈ, ਜੋ ਪ੍ਰਮੇਸ਼ਰ ਦੀ ਬੰਦਗੀ ਨੂੰ (ਗਹੈ) ਗ੍ਰਹਿਣ ਕਰੇ ਭਾਵ ਵਾਹਿਗੁਰੂ ਦੀ ਭਗਤੀ ਕਰੇ।

**ਅਥਵਾ :** ਜਿਹੜਾ ਮਹਾਰਾਜ ਦਾ (ਬੰਦਉ) ਦਾਸ ਹੁੰਦਾ ਹੈ ਉਹ ਪ੍ਰਮੇਸ਼ਰ ਦੀ ਬੰਦਗੀ ਨੂੰ ਗ੍ਰਹਿਣ ਕਰਦਾ ਹੈ।

### ਅੰਗ : ੩੪੨

## ਬੰਦਕ ਹੋਇ; ਬੰਧ ਸੁਧਿ ਲਹੈ ॥੨੯॥

ਜਿਹੜਾ (ਬੰਦ+ਕ) ਪ੍ਰਮੇਸਰ ਦੀ (ਬੰਦ) ਬੰਦਗੀ (ਕ) ਕਰਨ ਵਾਲਾ (ਹੋਇ) ਹੁੰਦਾ ਹੈ। ਉਸ ਬੰਦੇ ਦੀ ਪ੍ਰਮੇਸ਼ਰ ਆਪ (ਬੰਧ) ਸੰਬੰਧੀਆਂ ਦੀ ਨਿਆਈਂ (ਸੁਧਿ) ਖਬਰ (ਲਹੈ) ਲੈਂਦਾ ਹੈ। **ਵਾ:** ਪ੍ਰਮੇਸ਼ਰ ਆਪ ਉਸ ਦੇ ਸੰਭਾਲਣ ਦੀ ਗਿਆਤ ਕਰਦਾ ਹੈ। ਭਾਵ ਬੰਧੂਆਂ ਦੀ ਨਿਆਈਂ ਉਹਨਾਂ ਨੂੰ ਸੰਭਾਲਦਾ ਹੈ।

## ਭਭਾ, ਭੇਦਹਿ ਭੇਦ; ਮਿਲਾਵਾ ॥

'ਭੱਭੇ' ਅੱਖਰ ਦੁਆਰਾ ਕਹਿੰਦੇ ਹਨ ਕਿ ਜਦੋਂ ਪ੍ਰਮੇਸ਼ਰ ਦਾ (ਮਿਲਾਵਾ) ਮਿਲਾਪ ਹੁੰਦਾ ਹੈ ਤਦੋਂ ਭੇਦ ਆਦਿਕ ਪੰਜੇ ਭਰਮ (ਭੇਦਹਿ) ਵਿੰਨੇ ਜਾਂਦੇ ਹਨ।

**ਪੰਜ ਪ੍ਰਕਾਰ ਦੇ ਭਰਮ :** **ਭੇਦ ਭਰਮ ਕਰਤੱਤ ਭਰਮ ਪੁਨ ਸੰਗਿ ਭਰਮ ਬਿਕਾਰ ॥**
**ਬ੍ਰਹਮ ਇਤਰ ਜੱਗ ਸੱਤ ਹੈ ਪਾਂਚੋ ਭਰਮ ਸੰਸਾਰ ॥**

**ਨਿਰਵਿਰਤੀ :** **ਬਿੰਬ ਪ੍ਰਤੀਬਿੰਬੁ ਲੋਹਤ ਸਫੱਟਕ ਘਟਾਕਾਸ ਗੁਣ ਮਾਰ ॥**
**ਕਨਕ ਕੁੰਡਲ ਦ੍ਰਿਸਟਾਂਤ ਤੇ ਪਾਂਚੋ ਭਰਮ ਨਿਵਾਰ ॥**

੧. **ਭੇਦ ਭਰਮ :** ਭੇਦ ਰਹਿਤ ਆਤਮਾ ਵਿੱਚ ਭਰਮ ਦੀ ਪ੍ਰਤੀਤੀ ਹੋਣੀ। ਇਸ ਨੂੰ ਭੇਦ ਭਰਮ ਕਿਹਾ ਜਾਂਦਾ ਹੈ। ਇਹ ਵੀ ਅੱਗੇ ਪੰਜ ਪ੍ਰਕਾਰ ਦਾ ਹੈ।

ਜੀਵ-ਈਸ ਦਾ ਭੇਦ, ਜੀਵ-ਜੀਵ ਦਾ ਭੇਦ, ਜੀਵ-ਜੜ੍ਹ ਦਾ ਭੇਦ, ਜੜ੍ਹ-ਜੜ੍ਹ ਦਾ ਭੇਦ, ਜੜ੍ਹ-ਈਸ ਦਾ ਭੇਦ।

ੳ) **ਜੀਵ-ਈਸ ਦਾ ਭੇਦ :** ਜੀਵ ਅਲੱਪਗ ਹੈ ਤੇ ਈਸ਼ਰ ਸਰਬੱਗ ਹੈ। ਇਹ ਜੀਵ ਤੇ ਈਸ ਦਾ ਭੇਦ ਹੈ।

ਅ) **ਜੀਵ-ਜੀਵ ਦਾ ਭੇਦ :** ਕੋਈ ਜੀਵ ਪੁੰਨੀ ਹੈ, ਕੋਈ ਪਾਪੀ ਹੈ, ਕੋਈ ਉੱਚੇ ਕਰਮਾਂ ਵਾਲਾ ਹੈ, ਕੋਈ ਨੀਵੇਂ ਕਰਮਾ ਵਾਲਾ ਹੈ। ਇਸ ਪ੍ਰਕਾਰ ਜੀਵ ਜੀਵ ਦਾ ਭੇਦ ਹੈ।

ੲ) **ਜੀਵ-ਜੜ੍ਹ ਦਾ ਭੇਦ :** ਜੀਵ ਹਿੱਲਣ-ਜੁੱਲਣ ਤੇ ਕਿਰਿਆ ਕਰਨ ਵਾਲਾ ਹੈ ਤੇ ਪੱਥਰ, ਬ੍ਰਿਛ ਆਦਿਕ ਜੜ੍ਹ ਹਨ ਜੋ ਕਿਤੇ ਵੀ ਆ ਜਾ ਨਹੀਂ ਸਕਦੇ। ਇਸ ਪ੍ਰਕਾਰ ਜੀਵ ਤੇ ਜੜ੍ਹ ਦਾ ਭੇਦ ਹੈ।

www.sikhbookclub.com


ਸ) **ਜੜ੍ਹ-ਜੜ੍ਹ ਦਾ ਭੇਦ** : ਜੋ ਪੱਥਰ, ਬ੍ਰਿਛ ਆਦਿਕ ਜੜ੍ਹ ਹਨ, ਇਹਨਾਂ ਨੂੰ ਵੱਖੋ-ਵੱਖਰੇ ਕਰਕੇ ਜਾਨਣਾ।

ਹ) **ਜੜ੍ਹ-ਈਸ ਦਾ ਭੇਦ** : ਈਸ਼ਰ ਚੇਤਨ ਹੈ ਅਤੇ ਬਾਕੀ ਸਾਰੀਆਂ ਚੀਜਾਂ ਜੜ੍ਹ ਹਨ। ਇਹ ਜੜ੍ਹ-ਈਸ ਦਾ ਭੇਦ ਹੈ।

**ਨਿਰਵਿਰਤੀ**: ਭੇਦ ਭਰਮ ਦੀ ਨਿਰਵਿਰਤੀ ਬਿੰਬ, ਪ੍ਰਤੀਬਿੰਬ ਦੇ ਦ੍ਰਿਸ਼ਟਾਤ ਦੁਆਰਾ ਹੁੰਦੀ ਹੈ। ਜਿਸ ਪ੍ਰਕਾਰ ਹਜਾਰ ਘੜੇ ਪਾਨੀ ਦੇ ਭਰਕੇ ਰੱਖੇ ਹੋਣ, ਤਾਂ ਉਹਨਾਂ ਸਾਰਿਆਂ ਵਿੱਚ ਬਿੰਬ ਰੂਪ ਸੂਰਜ ਦਾ ਪ੍ਰਤਿਬਿੰਬ ਪੈਂਦਾ ਹੈ। ਪਰ ਜੇਕਰ ਘੜਿਆਂ ਨੂੰ ਮੂਧਾ ਕਰਕੇ ਪਾਨੀ ਡੋਲ ਦੇਈਏ, ਤਾਂ ਸੂਰਜ ਦਾ ਪ੍ਰਤੀਬਿੰਬ ਬਿੰਬੀ ਰੂਪ ਸੂਰਜ ਵਿੱਚ ਜਾ ਮਿਲਦਾ ਹੈ। ਯਥਾ :

**ਜਿਉ ਪ੍ਰਤਿਬਿੰਬੁ ਬਿੰਬ ਕਉ ਮਿਲੀ ਹੈ ਉਦਕ ਕੁੰਭੁ ਬਿਗਰਾਨਾ ॥** (ਅੰਗ : ੪੭੫)

ਇਸੇ ਪ੍ਰਕਾਰ ਹੀ ਜਦੋਂ ਅੰਤਹਕਰਣ ਰੂਪ ਘੜੇ ਦੇ ਅਭਿਮਾਨ ਨੂੰ ਗਿਆਨ ਰੂਪ ਡੰਡੇ ਦੇ ਨਾਲ ਭੰਨ ਕੇ ਕਾਮਨਾ ਤੇ ਕਰਮਾਂ ਰੂਪ ਪਾਨੀ ਡੋਲ ਦਿੱਤਾ ਤਾਂ ਜਿਹੜਾ ਪ੍ਰਤੀਬਿੰਬਪੁਣਾ ਭਾਵ ਜੀਵ ਮੰਨਿਆ ਹੋਇਆ ਸੀ। ਉਹ ਆਪਣੇ ਬਿੰਬੀ ਚੇਤਨ ਬ੍ਰਹਮ ਵਿੱਚ ਹੀ ਜਾ ਮਿਲਦਾ ਹੈ।

੨. **ਕਰਤੱਤ ਭਰਮ**: ਕਰਤਾ, ਭੋਗਤਾ ਆਦਿਕ ਧਰਮਾਂ ਤੋਂ ਰਹਿਤ ਜੋ ਪ੍ਰਮੇਸ਼ਰ ਹੈ। ਉਸ ਵਿੱਚ ਕਰਤਾ ਭੋਗਤਾ ਆਦਿਕ ਧਰਮਾਂ ਦੀ ਪ੍ਰਤੀਤੀ ਹੋਣੀ।

**ਨਿਰਵਿਰਤੀ**: ਕਰਤੱਤ ਭਰਮ ਦੀ ਨਿਰਵਿਰਤੀ ਲੋਹਤ ਭਾਵ ਜਪਾਪੁਸ਼ਪ ਸਫਟਕ ਮਣੀ ਦੇ ਦ੍ਰਿਸ਼ਟਾਤ ਦੁਆਰਾ ਹੁੰਦੀ ਹੈ। ਜਿਵੇਂ ਲਾਲ ਰੰਗ ਦੇ ਕੱਪੜੇ ਉੱਤੇ ਪਈ ਸਫਟਕ ਭਾਵ ਸਫੈਦ ਮਣੀ ਵਿੱਚ ਕੱਪੜੇ ਦਾ ਲਾਲ ਰੰਗ ਕੇਵਲ ਸੰਜੋਗ ਦੁਆਰਾ ਪ੍ਰਤੀਤ ਹੁੰਦਾ ਹੈ। ਪਰ ਅਸਲ ਵਿੱਚ ਉਹ ਕੱਪੜੇ ਦਾ ਧਰਮ ਹੈ। ਜਦੋਂ ਲਾਲ ਕੱਪੜੇ ਤੇ ਸਫਟਕ ਮਣੀ ਦਾ ਵਿਜੋਗ ਹੁੰਦਾ ਹੈ, ਤਦੋਂ ਮਣੀ ਵਿੱਚ ਲਾਲ ਰੰਗ ਪ੍ਰਤੀਤ ਨਹੀਂ ਹੁੰਦਾ। ਇਸ ਕਰਕੇ ਲਾਲ ਰੰਗ ਸਫਟਕ ਮਣੀ ਦਾ ਧਰਮ ਨਹੀਂ ਹੈ ਪ੍ਰੰਤੂ ਮਣੀ ਵਿੱਚ ਭਰਮ ਕਰਕੇ ਪ੍ਰਤੀਤ ਹੁੰਦਾ ਹੈ।

ਇਸੇ ਪ੍ਰਕਾਰ ਆਤਮਾ ਸਫਟਕ ਮਣੀ ਹੈ। ਅੰਤਹਕਰਣ ਰੂਪ ਲਾਲ ਕੱਪੜਾ ਹੈ ਤੇ ਕਰਤਾ-ਭੋਗਤਾਪੁਣਾ ਧਰਮ ਰੂਪ ਲਾਲ ਰੰਗ ਹੈ। ਇਸ ਪ੍ਰਕਾਰ ਅੰਤਹਕਰਣ ਨਾਲ *ਤਦਾਤਮ ਸੰਬੰਧ ਹੋਣ ਕਰਕੇ ਅੰਤਹਕਰਣ ਦਾ ਇਹ ਕਰਤਾ-ਭੋਗਤਾਪੁਣਾ ਧਰਮ ਰੂਪ ਲਾਲ ਰੰਗ ਆਤਮਾ ਰੂਪ ਸਫਟਕ ਵਿੱਚ ਕੇਵਲ ਭਰਮ ਕਰਕੇ ਹੀ ਪ੍ਰਤੀਤ ਹੁੰਦਾ ਹੈ।

੩. **ਸੰਗ-ਭਰਮ**: ਅਸੰਗ ਬ੍ਰਹਮ ਵਿੱਚ ਦੇਹ ਆਦਿਕਾਂ ਦੇ ਸੰਗ ਦੀ ਪ੍ਰਤੀਤੀ ਹੋਣੀ।

**ਨਿਰਵਿਰਤੀ**: ਸੰਗ ਭਰਮ ਦੀ ਨਿਰਵਿਰਤੀ ਘਟਾਕਾਸ਼ ਦੇ ਦ੍ਰਿਸ਼ਟਾਤ ਦੁਆਰਾ ਹੁੰਦੀ ਹੈ। ਜਿਵੇਂ ਘਟ ਉਪਾਧੀ ਵਾਲਾ ਅਕਾਸ਼ **ਘਟਾਕਾਸ਼ ਹੁੰਦਾ ਹੈ। ਅਕਾਸ਼ ਘੜੇ ਦੇ ਸੰਗ ਕਰਕੇ ਹੀ ਪ੍ਰਤੀਤ ਹੁੰਦਾ ਹੈ। ਜੋ ਉਤਪਤੀ, ਨਾਸ਼, ਗਮਨ, ਆਗਮਨ ਆਦਿ ਘੜੇ ਦੇ ਧਰਮ ਹਨ ਉਹ ਅਕਾਸ਼ ਨੂੰ ਸ਼ਪਰਸ਼ ਨਹੀਂ ਕਰਦੇ। ਇਸ ਲਈ ਅਕਾਸ਼ ਅਸੰਗੀ ਹੈ। ਭਾਵ ਜਦੋਂ ਘੜਾ ਬਣਦਾ ਹੈ ਤਦੋਂ ਅਕਾਸ਼ ਨਹੀਂ ਬਣਦਾ ਅਤੇ ਜਦੋਂ ਘੜਾ ਭੰਨ ਦੇਈਏ ਤਦੋਂ ਅਕਾਸ਼ ਘੜੇ ਦੇ ਨਾਲ ਟੁੱਟਦਾ ਨਹੀਂ, ਇਉਂ ਜੋ ਅਕਾਸ਼ ਦਾ ਘੜੇ ਨਾਲ ਸੰਗ ਪ੍ਰਤੀਤ ਹੋ ਰਿਹਾ ਹੈ ਇਹ ਭਰਮ ਕਰਕੇ ਹੀ ਹੈ।

ਇਸੇ ਪ੍ਰਕਾਰ ਹੀ ਜੰਮਣਾ-ਮਰਣਾ, ਆਉਣਾ-ਜਾਣਾ, ਆਦਿ ਸਰੀਰ ਦੇ ਭਰਮ ਹਨ। ਉਹ ਪ੍ਰਮੇਸ਼ਰ ਸਰੀਰ ਦੇ ਪੈਦਾ ਹੋਣ ਨਾਲ ਪੈਦਾ ਨਹੀਂ ਹੁੰਦਾ ਅਤੇ ਸਰੀਰਾਂ ਦੇ ਨਾਸ਼ ਹੋਣ ਨਾਲ ਨਾਸ਼ ਨਹੀਂ ਹੁੰਦਾ। ਕਿਉਂਕਿ ਦੇਹ

---

* **ਤਦਾਤਮ** : ਜਿੱਥੇ ਕਲਪਿਤ ਭੇਦ ਹੋਵੇ ਤੇ ਵਾਸਤਵਿਕ ਅਭੇਦਤਾ ਹੋਵੇ, ਇਸ ਦਾ ਨਾਮ 'ਕਲਪਤਦਾਤਮ ਸੰਬੰਧ' ਹੈ। ਜਿਸ ਤਰ੍ਹਾਂ ਸੋਨੇ ਅਤੇ ਗਹਿਣੇ ਵਿੱਚ ਨਾਮ ਅਤੇ ਰੂਪ ਕਰਕੇ ਕਲਪਿਤ ਭੇਦ ਹੈ, ਭਾਵ ਸੋਨੇ ਦੀ ਡਲੀ ਤੇ ਉਸ ਤੋਂ ਬਣੇ ਛਾਪ, ਛੱਲੇ, ਮੁੰਦਰੀ ਆਦਿਕ ਬਣੇ ਗਹਿਣੇ ਭਰਮ ਕਰਕੇ, ਉਸ ਡਲੀ ਤੋਂ ਵੱਖਰੇ ਸਮਝੇ ਜਾਂਦੇ ਹਨ। ਪਰ ਵਾਸਤਵ ਵਿੱਚ ਉਸਦਾ ਰੂਪ ਹੀ ਹੁੰਦੇ ਹਨ। ਇਸ ਤਰ੍ਹਾਂ ਸੋਨੇ ਤੇ ਗਹਿਣੇ ਦਾ ਤਦਾਤਮ ਸਬੰਧ ਹੈ।

** **ਘਟਾਕਾਸ਼** : ਘੜੇ ਦੇ ਅੰਦਰ ਜੋ ਖਾਲੀ ਥਾਂ ਹੁੰਦੀ ਹੈ, ਉਸ ਨੂੰ 'ਘਟਾਕਾਸ਼' ਜਾਂ 'ਘਟ ਉਪਾਧੀ ਵਾਲਾ ਅਕਾਸ਼' ਆਖਦੇ ਹਨ।

www.sikhbookclub.com


ਆਦਿਕ ਦਿਸ਼ਣ ਵਾਲੇ ਦ੍ਰਿਸ਼ ਹਨ ਅਤੇ ਬ੍ਰਹਮ ਦੇਖਣ ਵਾਲਾ ਦ੍ਰਿਸ਼ਟਾ ਹੈ। ਇਸ ਕਰਕੇ ਬ੍ਰਹਮ ਨਾਸ਼ ਹੋਣ ਵਾਲੇ ਸਰੀਰਾਂ ਤੋਂ ਨਿਆਰਾ ਭਾਵ ਅਸੰਗ ਹੈ ਤੇ ਕੇਵਲ ਭਰਮ ਕਰਕੇ ਹੀ ਸੰਗੀ ਪ੍ਰਤੀਤ ਹੁੰਦਾ ਹੈ।

੪. **ਵਿਕਾਰ ਭਰਮ:** ਬ੍ਰਹਮ ਵਿੱਚ *ਪ੍ਰਣਾਮਭਾਵ ਦੀ ਪ੍ਰਤੀਤੀ ਹੋਣੀ।

ਵੇਦਾਂਤ ਨੇ ਤਿੰਨ ਪ੍ਰਕਾਰ ਦੀ ਸੱਤਾ ਮੰਨੀ ਹੈ। ਪਾਰਮਾਰਥਿਕ, ਵਿਹਾਰਿਕ ਅਤੇ ਪ੍ਰਾਤੀਭਾਸਿਕਾ। ਪਾਰਮਾਰਥਿਕ ਸੱਤਾ ਬ੍ਰਹਮ ਦੀ ਹੈ। ਵਿਹਾਰਿਕ ਸੱਤਾ ਵਿੱਚ ਸਾਰੇ ਜਾਗ੍ਰਤ ਦੇ ਪਦਾਰਥ ਆਉਂਦੇ ਹਨ ਅਤੇ ਪ੍ਰਾਤੀਭਾਸਿਕ ਸੱਤਾ ਵਿੱਚ ਸੁਪਨੇ ਅਤੇ ਕਲਪਨਾ ਦੇ ਪਦਾਰਥ ਗਿਣੇ ਜਾਂਦੇ ਹਨ।

ਜਦੋਂ ਪਦਾਰਥ ਦੀ ਸੱਤਾ ਤਾਂ ਉਹੀ ਰਹੇ, ਪਰ ਉਸਦਾ ਰੂਪ ਬਦਲ ਜਾਵੇ, ਇਸ ਦਾ ਨਾਮ 'ਪ੍ਰਣਾਮ' ਭਾਵ ਹੈ। ਜਿਸ ਤਰ੍ਹਾਂ ਦੁੱਧ ਤੋਂ ਦਹੀਂ ਅਤੇ ਦਹੀਂ ਤੋਂ ਲੱਸੀ ਬਣਦੀ ਹੈ। ਦੁੱਧ ਮਿਠਾਸ ਵਾਲਾ ਹੁੰਦਾ ਹੈ, ਪਰ ਦਹੀਂ ਤੇ ਲੱਸੀ ਖਟਾਸ ਵਾਲੇ ਪਦਾਰਥ ਹਨ। ਇਸ ਤਰ੍ਹਾਂ ਇਹਨਾਂ ਪਦਾਰਥਾਂ ਦੀ ਸੱਤਾ ਤਾਂ ਵਿਹਾਰਿਕ ਹੀ ਰਹਿੰਦੀ ਹੈ, ਪਰ ਰੂਪ ਬਦਲ ਜਾਂਦਾ ਹੈ। ਇਸੇ ਤਰ੍ਹਾਂ ਭਰਮ ਵਿੱਚ ਪੈ ਕੇ ਇਹ ਸਮਝਣਾ ਕਿ ਬ੍ਰਹਮ ਤੋਂ ਜਗਤ ਪੈਦਾ ਹੋਇਆ ਹੈ ਤੇ ਜਗਤ ਦੀ ਉਤਪਤੀ ਕਰਕੇ ਬ੍ਰਹਮਾਂ ਦੀ ਸੱਤਾ ਬਦਲ ਗਈ ਹੋਵੇਗੀ। ਇਸ ਦਾ ਨਾਮ ਵਿਕਾਰ ਭਰਮ ਹੈ।

**ਨਿਰਵਿਰਤੀ:** ਵਿਕਾਰ ਭਰਮ ਦੀ ਨਿਰਵਿਰਤੀ ਰੱਸੀ ਵਿੱਚ ਸੱਪ ਦੇ ਦ੍ਰਿਸ਼ਟਾਤ ਦੁਆਰਾ ਹੁੰਦੀ ਹੈ। ਜਿਸ ਪ੍ਰਕਾਰ ਜਦੋਂ ਰੱਸੀ ਨੂੰ ਵਿਸ਼ੇ ਕਰਨ ਵਾਸਤੇ ਅੱਖਾਂ ਦੁਆਰਾ ਨਿਕਲੀ ਅੰਤਹਕਰਣ ਦੀ ਬਿਰਤੀ, ਥੋੜ੍ਹੇ ਹਨ੍ਹੇਰੇ ਅਤੇ ਥੋੜ੍ਹੇ ਪ੍ਰਕਾਸ਼ ਕਰਕੇ ਰੱਸੀ ਦੇ ਆਵਰਨ ਨੂੰ ਦੂਰ ਨਹੀਂ ਕਰ ਪਾਉਂਦੀ, ਤਦੋਂ ਰੱਸੀ ਅਵਛਿੰਨ ਚੇਤਨ ਵਿੱਚ ਇਸਥਿਤ ਤੁਲਾ ਅਵਿਦਿਆ ਖੋਭ ਹੋਣ ਕਰਕੇ, ਸੱਪ ਦੇ ਅਕਾਰ ਨੂੰ ਪ੍ਰਾਪਤ ਹੁੰਦੀ ਹੈ। ਭਾਵ ਤਦੋਂ ਰੱਸੀ ਵਿੱਚ ਸੱਪ ਦਾ ਭਰਮ ਪੈਂਦਾ ਹੈ, ਅਸਲ ਵਿੱਚ ਸੱਪ ਅਵਿਦਿਆ ਦਾ ਪ੍ਰਣਾਮ ਹੈ ਅਤੇ ਰੱਸੀ ਅਵਛਿੰਨ ਚੇਤਨ ਦਾ ਵਿਵਰਤ ਹੈ, ਨਾ ਕਿ ਪ੍ਰਣਾਮ।

ਇਸੇ ਪ੍ਰਕਾਰ ਹੀ ਬ੍ਰਹਮ ਚੇਤਨ 'ਤੇ ਆਸਰਿਤ ਮੂਲਾ ਅਵਿਦਿਆ ਪ੍ਰਾਰਬਧ ਰੂਪ ਨਮਿੱਤ ਨੂੰ ਪ੍ਰਾਪਤ ਕਰਕੇ ਜੜ੍ਹ ਚੇਤਨ ਪਰਪੰਚ ਰੂਪ ਵਿਕਾਰ ਨੂੰ ਧਾਰਨ ਕਰਦੀ ਹੈ। ਇਉਂ ਪਰਪੰਚ, ਅਵਿਦਿਆ ਦਾ ਪ੍ਰਣਾਮ ਹੈ ਅਤੇ ਬ੍ਰਹਮ ਚੇਤਨ ਦਾ ਵਿਵਰਤ ਹੈ, ਨਾ ਕਿ ਪ੍ਰਣਾਮ ਹੈ ਅਤੇ ਕੇਵਲ ਭਰਮ ਕਰਕੇ ਬ੍ਰਹਮ ਦਾ ਪ੍ਰਣਾਮ ਪ੍ਰਤੀਤ ਹੁੰਦਾ ਹੈ।

੫. **ਬ੍ਰਹਮ ਤੋਂ ਭਿੰਨ ਜਗ ਸਤ ਹੈ:** ਬ੍ਰਹਮ ਤੋਂ ਭਿੰਨ ਜਗਤ ਦੇ ਸੱਤਯਤਾ ਦੀ ਪ੍ਰਤੀਤੀ ਹੋਣੀ।

**ਨਿਰਵਿਰਤੀ :** ਬ੍ਰਹਮ ਤੋਂ ਭਿੰਨ ਜਗਤ ਸਤ ਹੈ। ਇਸ ਭਰਮ ਦੀ ਨਿਰਵਿਰਤੀ ਕਨਕ ਕੁੰਡਲ ਦੇ ਦ੍ਰਿਸ਼ਟਾਤ ਦੁਆਰਾ ਹੁੰਦੀ ਹੈ। ਜਿਸ ਪ੍ਰਕਾਰ ਸੋਨੇ ਤੇ ਗਹਿਣੇ ਦਾ ਕਾਰਨ ਕਾਰਜ ਭਾਵ ਕਰਕੇ ਭੇਦ ਪ੍ਰਤੀਤ ਹੁੰਦਾ ਹੈ। ਅਰਥਾਤ ਸੋਨੇ ਦੀ ਡਲੀ ਕਾਰਨ ਅਤੇ ਗਹਿਣਾ ਕਾਰਜ ਰੂਪ ਹੋ ਕੇ ਪ੍ਰਤੀਤ ਹੁੰਦਾ ਹੈ। ਪਰ ਗਿਆਨ ਦ੍ਰਿਸ਼ਟੀ ਤੋਂ ਵੇਖਣ ਨਾਲ ਗਹਿਣੇ ਰੂਪ ਕਾਰਜ ਦਾ ਸੋਨੇ ਰੂਪ ਕਾਰਣ ਤੋਂ ਭਿੰਨ ਕੋਈ ਸਰੂਪ ਨਹੀਂ ਅਤੇ ਸੋਨੇ ਨਾਲੋਂ ਗਹਿਣੇ ਦੀ ਕੋਈ ਵੱਖਰੀ ਸੱਤਾ ਨਹੀਂ। ਇਉਂ ਇਹ ਵਾਸਤਵ ਅਭੇਦ ਹੈ।

ਇਸੇ ਪ੍ਰਕਾਰ ਹੀ ਬ੍ਰਹਮ ਤੇ ਜਗਤ ਦਾ ਕਾਰਨ ਕਾਰਜ ਭਾਵ ਕਰਕੇ ਭੇਦ ਪ੍ਰਤੀਤ ਹੁੰਦਾ ਹੈ। ਪਰ ਅਸਲ ਵਿੱਚ ਇਹ ਭੇਦ ਕਲਪਿਤ ਹੈ। ਵਾਸਤਵ ਵਿੱਚ ਅਸਤਿ, ਭਾਤੀ, ਪ੍ਰੇਅਤਾ ਤੋਂ ਬਿਨਾਂ ਨਾਮ ਰੂਪ ਪਰਪੰਚ ਵੱਖਰਾ ਸੱਤ ਸਿਧ ਨਹੀਂ ਹੁੰਦਾ, ਸਗੋਂ ਕਲਪਤ ਸਿਧ ਹੁੰਦਾ ਹੈ। ਯਥਾ :

**ਸਗਲ ਜਗਤੁ ਹੈ ਜੈਸੇ ਸੁਪਨਾ ਬਿਨਸਤ ਲਗਤ ਨ ਬਾਰ ॥** (ਅੰਗ : ੬੩੨)

**ਇਹੁ ਜਗੁ ਧੂਏ ਕਾ ਪਹਾਰ ॥ ਤੈ ਸਾਚਾ ਮਾਨਿਆ ਕਿਹ ਬਿਚਾਰਿ ॥** (ਅੰਗ : ੧੧੮੭)

---

* **ਪ੍ਰਣਾਮਭਾਵ :** ਸਮ-ਸੱਤਾ ਅਨਯਥਾ ਰੂਪ: ਪ੍ਰਣਾਮ।

www.sikhbookclub.com


ਇਹ ਨਿਯਮ ਹੈ ਕਿ ਕਲਪਿਤ ਪਦਾਰਥ ਦੀ ਸੱਤਾ ਆਪਣੇ ਅਧਿਸ਼ਠਾਨ ਤੋਂ ਭਿੰਨ ਸਿੱਧ ਨਹੀਂ ਹੁੰਦੀ। ਇਸ ਤਰ੍ਹਾਂ ਜੋ ਜਗਤ ਦਾ ਅਧਿਸ਼ਠਾਨ ਬ੍ਰਹਮ ਹੈ, ਜਗਤ ਦੀ ਸੱਤਾ ਉਸ ਤੋਂ ਭਿੰਨ ਸਿੱਧ ਨਹੀਂ ਹੋ ਸਕਦੀ, ਕਿਉਂਕਿ ਇਹ ਜਗਤ ਉਸ ਵਿੱਚ ਕਲਪਿਤ ਹੈ। ਇਸ ਪ੍ਰਕਾਰ ਬ੍ਰਹਮ ਤੋਂ ਭਿੰਨ ਜਗਤ ਦੀ ਕੋਈ ਸੱਤਾ ਨਹੀਂ ਹੈ। ਅਧਿਸ਼ਠਾਨ ਦੀ ਸੱਤਾ ਕਰਕੇ ਕਲਪਿਤ ਦੀ ਸੱਤਾ ਸਿੱਧ ਹੁੰਦੀ ਹੈ।

## ਅਬ ਭਉ ਭਾਨਿ; ਭਰੋਸਉ ਆਵਾ ॥

(ਅਬ) ਹੁਣ ਸੱਚੇ ਪਾਤਸ਼ਾਹ 'ਤੇ ਭਰੋਸਾ (ਆਵਾ) ਆਉਣ ਕਰਕੇ ਅਸੀਂ ਆਪਣੇ ਅੰਦਰੋਂ ਜੋ *ਸੱਤ ਪ੍ਰਕਾਰ ਦਾ (ਭਉ) ਭੈ ਸੀ, **ਵਾ:** ਅਗਿਆਨ ਦੇ ਹਨੇਰੇ ਕਰਕੇ ਜੰਮਣ-ਮਰਣ ਦਾ ਡਰ ਸੀ, ਉਹ ਵੀ (ਭਾਨਿ) ਭੰਨ ਦਿੱਤਾ ਹੈ।

**ਅਥਵਾ :** ਜਿਵੇਂ (ਭਾਨਿ) ਸੂਰਜ ਦੇ ਚੜ੍ਹਨ ਤੋਂ ਰਾਤ ਨਾਸ਼ ਹੋ ਜਾਂਦੀ ਹੈ, ਚੰਦਰਮਾ ਅਤੇ ਤਾਰੇ ਵੀ ਛਿਪ ਜਾਂਦੇ ਹਨ ਤੇ ਦਿਨ ਚੜ੍ਹ ਜਾਂਦਾ ਹੈ। ਇਸੇ ਪ੍ਰਕਾਰ,

**ਨਾਮੁ ਜਪਤ ਕੋਟਿ ਸੂਰ ਉਜਾਰਾ ਬਿਨਸੈ ਭਰਮੁ ਅੰਧੇਰਾ ॥** (ਅੰਗ : ੭੦੦)

ਜਦੋਂ ਗੁਰਾਂ ਦੇ ਉਪਦੇਸ਼ ਉੱਤੇ ਭਰੋਸਾ ਆਉਣ ਕਰਕੇ, ਨਾਮ ਜਪਣ ਕਰਕੇ (ਅਬ) ਹਿਰਦੇ ਅੰਦਰ ਗਿਆਨ ਰੂਪ (ਭਾਨਿ) ਸੂਰਜ ਦਾ ਪ੍ਰਕਾਸ਼ ਹੋ ਜਾਂਦਾ ਹੈ। ਤਦੋਂ ਅਵਿਦਿਆ ਰੂਪ ਰਾਤ ਨਾਸ਼ ਹੋ ਜਾਂਦੀ ਹੈ ਅਤੇ ਦੰਭ, ਪਾਖੰਡ ਦੇ ਤਾਰੇ ਤੇ ਮਾਇਆ ਦਾ ਮੋਹ ਰੂਪ ਚੰਦਰਮਾ ਆਦਿਕ ਵੀ ਛਿਪ ਜਾਂਦੇ ਹਨ।

**ਅਥਵਾ :** ਜਿਵੇਂ (ਭਾਨਿ) ਦਿਨ ਚੜ੍ਹਨ 'ਤੇ ਅਕਾਸ਼ ਵਿੱਚ ਸੂਰਜ ਚੜ੍ਹਿਆ ਪ੍ਰਤੀਤ ਹੁੰਦਾ ਹੈ, ਤਿਵੇਂ ਹੀ ਹੁਣ ਸਤਿਗੁਰਾਂ 'ਤੇ ਭਰੋਸਾ ਕਰਕੇ ਅਸਤੀ, ਭਾਤੀ, ਪ੍ਰੇਮਤਾ ਰੂਪ ਪ੍ਰਮੇਸ਼ਰ ਹਿਰਦੇ ਰੂਪ ਆਕਾਸ਼ ਵਿੱਚ ਸੂਰਜ ਰੂਪ ਹੋ ਕੇ (ਭਾਨਿ) ਪ੍ਰਤੀਤ ਹੋ ਆਇਆ, ਚੜ੍ਹ ਆਇਆ ਹੈ ਭਾਵ ਪ੍ਰਮੇਸਰ ਦੀ ਸਾਖਿਆਤਤਾ ਹੋ ਗਈ ਹੈ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ ਅੰਨਵੈ ਰੀਤੀ ਅਨੁਸਾਰ:**

**ਭਭਾ ਭੇਦਹਿ ਭੇਦ; ਮਿਲਾਵਾ ॥**
**ਅਬ ਭਉ ਭਾਨਿ; ਭਰੋਸਉ ਆਵਾ ॥**

(ਅਬ ਭਰੋਸਉ ਆਵਾ) ਹੁਣ ਸਾਨੂੰ ਮਨੁੱਖਾ ਜਨਮ ਵਿੱਚ ਪ੍ਰਮੇਸਰ ਅਤੇ ਸਤਿਗੁਰੂ ਸਾਹਿਬ ਜੀ ਉੱਤੇ ਭਰੋਸਾ (ਆਵਾ) ਆ ਗਿਆ ਹੈ, ਇਸ ਕਰਕੇ ਸਾਡੇ ਹਿਰਦੇ ਅੰਦਰ ਗਿਆਨ ਰੂਪ (ਭਾਨਿ) ਸੂਰਜ (ਭਾਨਿ) ਉਦੈ ਹੋ ਗਿਆ ਹੈ। ਫੇਰ ਜਦੋਂ (ਭਭਾ ਭੇਦਹਿ ਭੇਦ ਮਿਲਾਵਾ ਭਉ) ਪ੍ਰਮੇਸਰ ਦੀ ਪ੍ਰਾਪਤੀ ਦਾ ਭੇਦ ਪ੍ਰਾਪਤ ਹੋ ਗਿਆ ਤਾਂ ਸਭ ਪ੍ਰਕਾਰ ਦੇ (ਭਉ) ਡਰ (ਭੇਦਹਿ) ਨਾਸ਼ ਹੋ ਗਏ।

## ਜੋ ਬਾਹਰਿ; ਸੋ ਭੀਤਰਿ ਜਾਨਿਆ ॥

(ਜੋ) ਜਿਹੜਾ ਪ੍ਰਮੇਸਰ ਬਾਹਰ ਖੰਡਾਂ, ਬ੍ਰਹਮੰਡਾਂ ਵਿਚ ਵਿਆਪਕ ਹੈ। ਅਸੀਂ (ਸੋ) ਉਹ (ਭੀਤਰਿ) ਹਿਰਦੇ ਦੇ ਅੰਦਰ ਹੀ **ਵਾ:** ਸਰੀਰ ਅੰਦਰ ਹੀ ਜਾਣ ਲਿਆ ਹੈ।

**ਕੋ ਕਹਤੋ ਸਭ ਬਾਹਰਿ ਬਾਹਰਿ ਕੋ ਕਹਤੋ ਸਭ ਮਹੀਅਉ ॥** (ਅੰਗ : ੭੦੦)

**ਅਥਵਾ :** ਜਿਹੜਾ ਵਾਹਿਗੁਰੂ ਸਾਰਿਆਂ ਪਾਪਾਂ ਪੁੰਨਾਂ ਤੋਂ ਬਾਹਰ ਹੈ। ਅਤੇ ਉਸ ਨੂੰ (ਭੀਤਰਿ) ਅੰਦਰਲਾ ਜੋਤੀ ਸਰੂਪ **ਵਾ:** ਸਾਖੀ ਰੂਪ ਕਰਕੇ ਜਾਣ ਲਿਆ ਹੈ।

---

* **ਸੱਤ ਪ੍ਰਕਾਰ ਦਾ ਭੈ :** ਯਹ ਭੈ ਪ੍ਰਲੋਕ ਭੈ ਜਨਮ ਬੇਦਨਾ ਜਾਤਿ ॥ ਅਨਰੱਖਿਆ ਅਰ ਗੁਪਤ ਭੈ ਅਕਸ ਮਾਤ੍ਰ ਭੈ ਸਾਤ ॥

www.sikhbookclub.com


## ਭਇਆ ਭੇਦੁ; ਭੂਪਤਿ ਪਹਿਚਾਨਿਆ ॥੩੦॥

ਜਦੋਂ ਗੁਰਾਂ ਦੇ ਸ਼ਬਦ ਦੁਆਰਾ ਪ੍ਰਮੇਸ਼ਰ ਦੀ ਪ੍ਰਾਪਤੀ ਦਾ ਭੇਦ ਪ੍ਰਾਪਤ (ਭਇਆ) ਹੋਇਆ ਭਾਵ ਸਮਝ ਪਈ। ਤਾਂ ਅਸੀਂ 'ਮਾਇਆ' ਸਬਲ ਈਸ਼ਰ ਕਹਾਉਣ ਵਾਲੇ (ਭੂ+ਪਤਿ) (ਭੂ) ਪ੍ਰਿਥਵੀ ਦੇ (ਪਤਿ) ਪਤੀ ਅਕਾਲ ਪੁਰਖ ਵਾਹਿਗੁਰੂ ਨੂੰ ਆਪਨਾ ਆਪ ਸਰੂਪ ਕਰਕੇ (ਪਹਿਚਾਨਿਆ) ਪਛਾਣ ਲਿਆ।

## ਮਮਾ, ਮੂਲ ਗਹਿਆ; ਮਨੁ ਮਾਨੈ ॥

'ਮੰਮੇ' ਅੱਖਰ ਦੁਆਰਾ ਕਹਿੰਦੇ ਹਨ ਕਿ ਜਿੰਨ੍ਹਾਂ ਨੇ ਆਪਣੇ ਮੂਲ ਰੂਪ ਪ੍ਰਮੇਸਰ ਨੂੰ (ਗਹਿਆ) ਗ੍ਰਹਿਣ ਕਰ ਲਿਆ ਉਹਨਾਂ ਦਾ ਮਨ ਪ੍ਰਮੇਸ਼ਰ ਵਿੱਚ (ਮਾਨੈ) ਮੰਨ ਜਾਂਦਾ ਹੈ।

**ਅਥਵਾ :** ਜਦੋਂ ਸਾਰਿਆਂ ਦੇ (ਮੂਲ) ਕਾਰਣ ਰੂਪ ਪ੍ਰਮੇਸਰ ਦੀ ਟੇਕ ਨੂੰ ਗ੍ਰਹਿਣ ਕਰ ਲਿਆ ਤਾਂ ਤਦੋਂ ਮਨ ਸਰੂਪ ਵਿਚ ਮੰਨ ਗਿਆ।

**ਅਥਵਾ :** ਜਦੋਂ (ਮੂਲ) ਅਗਿਆਨ ਨੂੰ ਗਿਆਨ ਕਰਕੇ (ਗਹਿਆ) ਪਕੜ ਲਿਆ, ਨਾਸ਼ ਕਰ ਲਿਆ, ਤਾਂ ਮਨ ਉਸ ਸ਼੍ਰੋਮਣੀ ਪ੍ਰਮੇਸਰ ਵਿੱਚ ਮੰਨ ਗਿਆ।

**ਅਥਵਾ :** ਜਦੋਂ (ਮੂਲ) ਮਾਇਆ ਦੇ ਵੱਲੋਂ ਮਨ ਨੂੰ ਉਪਰਾਮ ਕਰਨ ਰੂਪ (ਗਹਿਆ) ਪਕੜ ਲਿਆ, ਤਾਂ ਤਦੋਂ ਮਨ ਬ੍ਰਹਮ ਵਿਚ ਮੰਨ ਗਿਆ।

**ਅਥਵਾ :** ਜਦੋਂ ਸਾਰਿਆਂ ਦੇ (ਮੂਲ) ਅਧਿਸ਼ਠਾਨ ਭਾਵ ਆਸਰਾ ਰੂਪ ਪ੍ਰਮੇਸ਼ਰ ਨੂੰ ਗੁਰਾਂ ਦੇ ਸ਼ਬਦ ਦੁਆਰਾ ਹਿਰਦੇ ਵਿਚ ਗ੍ਰਹਿਣ ਕਰ ਲਿਆ ਤਾਂ ਤਦੋਂ ਮਨ ਉਸ ਸਰੂਪ ਵਿਚ ਮੰਨ ਗਿਆ।

**ਅਥਵਾ :** ਜਿੰਨ੍ਹਾਂ ਉੱਤੇ ਸਤਿਗੁਰਾਂ ਦਾ ਮਨ (ਮਾਨੈ) ਮੰਨ ਜਾਂਦਾ ਹੈ, **ਵਾ:** ਜਿੰਨ੍ਹਾਂ ਦਾ ਮਨ ਗੁਰੂ ਸਾਹਿਬ ਜੀ ਉੱਤੇ ਮੰਨ ਜਾਂਦਾ ਹੈ। **ਵਾ:** ਜਿੰਨ੍ਹਾਂ ਨੇ ਸਤਿਗੁਰਾਂ ਦੇ ਵਾਹਿਗੁਰੂ (ਮਨੁ) ਮੰਤਰ ਨੂੰ ਮੰਨਿਆ ਅਤੇ ਜਪਿਆ ਹੈ। ਉਹਨਾਂ ਨੇ (ਮੂਲ) ਅਧਿਸ਼ਠਾਨ ਰੂਪ ਪ੍ਰਮੇਸਰ ਨੂੰ (ਗਹਿਆ) ਗ੍ਰਹਿਣ ਕਰ ਲਿਆ ਹੈ ਭਾਵ ਪ੍ਰਾਪਤ ਕਰ ਲਿਆ ਹੈ।

## ਮਰਮੀ ਹੋਇ; ਸੁ ਮਨ ਕਉ ਜਾਨੈ ॥

ਜਿਹੜਾ ਗੁਰਾਂ ਦੇ ਸ਼ਬਦ ਦੁਆਰਾ (ਮਰਮੀ) ਭੇਤੀ ਹੁੰਦਾ ਹੈ, (ਸੁ) ਉਹ ਇਸ ਮਨ ਦੇ ਮੰਦੇ ਸੁਭਾਅ (ਕਉ) ਨੂੰ ਮਾਰ ਕੇ ਇਸ ਨੂੰ ਵੱਸ ਕਰਨਾ ਜਾਣ ਲੈਂਦਾ ਹੈ। **ਵਾ:** ਉਹ ਗੁਰਾਂ ਦੇ (ਮਨ) ਮੰਤਰ ਦੁਆਰਾ (ਮਨ) ਸ਼੍ਰੋਮਣੀ ਪ੍ਰਮੇਸ਼ਰ ਨੂੰ ਜਾਣ ਲੈਂਦਾ ਹੈ।

## ਮਤ ਕੋਈ; ਮਨ ਮਿਲਤਾ, ਬਿਲਮਾਵੈ ॥

ਹੇ ਭਾਈ ! (ਮਨ) ਸ਼੍ਰੋਮਣੀ ਪ੍ਰਮੇਸ਼ਰ ਵਿਚ (ਮਿਲਤਾ) ਮਿਲਣ ਵਾਸਤੇ ਕੋਈ (ਮਤ) ਕਦਾਚਿੱਤ ਵੀ (ਬਿਲਮਾਵੈ) ਦੇਰੀ ਨਾ ਕਰਨਾ ਕਰੇ। ਜਦੋਂ ਮਨ ਸਾਰੀਆਂ ਵਾਸ਼ਨਾ, ਭਰਮਾਂ ਤੇ ਮੋਹ ਆਦਿਕਾਂ ਨੂੰ ਛੱਡ ਕੇ ਪ੍ਰਮੇਸ਼ਰ ਵਿਚ ਮਿਲਣਾ ਚਾਹੇ ਤਾਂ ਫਿਰ ਥੋੜ੍ਹੀ ਜਿੰਨੀ ਵੀ ਦੇਰੀ ਨਹੀਂ ਕਰਨੀ ਚਾਹੀਦੀ। ਕਿਉਂਕਿ ਕੀ ਪਤਾ ਕਿ ਜਿੰਦਗੀ ਵਿਚ ਇਹੋ ਜਿਹਾ ਸਮਾਂ ਫਿਰ ਦੁਬਾਰਾ ਮਿਲੇਗਾ ਜਾਂ ਨਹੀਂ।

## ਮਗਨ ਭਇਆ ਤੇ; ਸੋ ਸਚੁ ਪਾਵੈ ॥੩੧॥

ਜਦੋਂ ਮਨ ਨਾਮ ਵਿਚ (ਮਗਨ ਭਇਆ) ਮਸਤ ਹੋ ਜਾਵੇਗਾ, ਉਦੋਂ ਇਹ (ਸੋ) ਉਸ (ਸਚੁ) ਸਤ ਸਰੂਪ, **ਵਾ:** (ਸਚੁ) ਸੁਖ ਸਰੂਪ ਨੂੰ (ਪਾਵੈ) ਪ੍ਰਾਪਤ ਕਰ ਲਵੇਗਾ। ਜਿੰਨਾਂ ਚਿਰ ਇਸ ਜੀਵ ਦਾ ਮਨ ਮਸਤ ਹੋ ਕੇ ਸੱਚੇ

www.sikhbookclub.com


ਵਿਚ ਨਹੀਂ ਲੱਗਦਾ। ਉਨਾਂ ਚਿਰ ਇਸ ਨੂੰ ਸੱਚੇ ਪਾਤਸ਼ਾਹ ਦੀ ਪ੍ਰਾਪਤੀ ਨਹੀਂ ਹੁੰਦੀ।

## ਮਮਾ, ਮਨ ਸਿਉ ਕਾਜੁ ਹੈ; ਮਨ ਸਾਧੇ ਸਿਧਿ ਹੋਇ ॥

'ਮੱਮੇ' ਅੱਖਰ ਦੁਆਰਾ ਕਹਿੰਦੇ ਹਨ ਕਿ ਹੇ ਭਾਈ! ਮਨ ਦੇ ਰੋਕਣ (ਸਿਉ) ਨਾਲ ਹੀ (ਕਾਜੁ) ਕੰਮ ਹੈ। ਭਾਵ ਮਨ ਨੂੰ ਵਿਸ਼ੇ ਵਿਕਾਰਾਂ ਵੱਲੋਂ ਰੋਕਣਾ ਹੀ ਕਰਨਯੋਗ ਕੰਮ ਹੈ। **ਵਾ:** ਇਸ ਨੂੰ (ਮਨ) ਸ਼੍ਰੋਮਣੀ ਪ੍ਰਮੇਸ਼ਰ ਦੇ ਮੰਨਣ ਕਰਨ **ਵਾ:** ਗੁਰਾਂ ਦੇ (ਮਨ) ਮੰਤਰ ਵਿਚ ਲਾਉਣ ਦਾ ਹੀ ਕੰਮ ਹੈ। ਅਤੇ ਜਦੋਂ ਮਨ ਨੂੰ (ਸਾਧੇ) ਸਾਧ ਭਾਵ ਜਿੱਤ ਲਵਾਂਗੇ ਤਦੋਂ ਫਿਰ ਉਸ ਪ੍ਰਮੇਸ਼ਰ ਦੀ (ਸਿਧਿ) ਪ੍ਰਾਪਤੀ (ਹੋਇ) ਹੋ ਜਾਵੇਗੀ। **ਵਾ:** ਮੁਕਤੀ ਦੀ (ਸਿਧਿ) ਪ੍ਰਾਪਤੀ ਹੋ ਜਾਵੇਗੀ।

## ਮਨ ਹੀ ਮਨ ਸਿਉ, ਕਹੈ ਕਬੀਰਾ; ਮਨਸਾ, ਮਿਲਿਆ ਨ ਕੋਇ ॥੩੨॥

*(ਦੂਸਰਾ ਪਾਠ 'ਮਨ ਸਾ')*

ਭਗਤ ਕਬੀਰ ਸਾਹਿਬ ਜੀ (ਕਹੈ) ਕਹਿੰਦੇ ਹਨ ਕਿ ਹੇ ਭਾਈ! ਇਸ ਪ੍ਰਕਾਰ ਅਸ਼ੁੱਧ ਮਨ (ਸਿਉ) ਦੇ ਤਾਈਂ ਸ਼ੁੱਧ ਮਨ ਸਿਖਿਆ ਦਿੰਦਾ ਹੈ ਕਿ ਹੇ ਅਸ਼ੁੱਧ ਮਨਾ! ਜੋ ਸਾਰਿਆਂ ਦਾ (ਮਨ) ਸ਼੍ਰੋਮਣੀ ਪ੍ਰਮੇਸ਼ਰ ਹੈ, ਉਸ ਦੇ (ਮਨ) ਮੰਨਣ ਵਿਚ ਹੀ ਲੱਗਾ ਰਹਿ। ਕਿਉਂਕਿ (ਮਨਸਾ) ਵਾਸ਼ਨਾਵਾਂ ਵਿਚ ਲੱਗਣ ਕਰਕੇ ਅੱਜ ਤੱਕ (ਕੋਇ) ਕੋਈ ਵੀ ਪ੍ਰਮੇਸ਼ਰ ਨਾਲ ਨਹੀਂ ਮਿਲਿਆ ਹੈ।

**ਵਾ:** ਜਦੋਂ ਮਨ ਵਾਸ਼ਨਾ ਨੂੰ ਛੱਡ ਕਰਕੇ ਪ੍ਰਮੇਸ਼ਰ ਵਿਚ ਜੁੜ ਜਾਂਦਾ ਹੈ ਤਾਂ ਤਦੋਂ (ਮਨ+ਸਾ) ਮਨ (ਸਾ) ਸਰੀਖਾ (ਕੋਇ) ਕੋਈ ਚੇਲਾ ਨਹੀਂ ਮਿਲ ਸਕਦਾ ਅਤੇ ਨਾ ਹੀ ਮਨ ਵਰਗਾ ਕੋਈ ਗੁਰੂ ਮਿਲ ਸਕਦਾ ਹੈ। ਯਥਾ :

**ਮਨੁ ਮਾਨਿਆ ਤਉ ਹਰਿ ਜਾਨਿਆ ॥** *(ਅੰਗ : ੬੫੬)*

ਇਸ ਪ੍ਰਕਾਰ ਸ਼ੁੱਧ ਮਨ ਦੀ ਸਿਖਿਆ ਨੂੰ ਧਾਰਨ ਕਰਕੇ ਜੀਵ ਨਿਹਾਲ ਹੋ ਜਾਂਦਾ ਹੈ।

## ਇਹੁ ਮਨੁ ਸਕਤੀ; ਇਹੁ ਮਨੁ ਸੀਉ ॥

ਜਦੋਂ ਇਹ ਮਨ (ਸਕਤੀ) ਮਾਇਆ ਵਿਚ ਲੱਗ ਜਾਂਦਾ ਹੈ, ਤਾਂ ਇਹ ਤਮੋਗੁਣ ਦੇ ਭਾਵ ਕਰਕੇ ਮਾਇਆ ਰੂਪ ਹੀ ਹੋ ਜਾਂਦਾ ਹੈ ਅਤੇ ਜਦੋਂ ਇਹ ਮਨ (ਸੀਉ) ਕਲਿਆਣ ਸਰੂਪ **ਵਾ:** ਚੇਤਨ ਸਰੂਪ ਪ੍ਰਮੇਸ਼ਰ ਵਿੱਚ ਜੁੜ ਜਾਂਦਾ ਹੈ। **ਵਾ:** ਜਦੋਂ ਤਤ ਬੇਤੇ ਸੰਤਾਂ ਦੀ ਸੰਗਤ ਨਾਲ ਮਿਲ ਜਾਂਦਾ ਹੈ, ਤਾਂ ਇਹ ਮਨ (ਸੀਉ) ਈਸ਼ਰ ਰੂਪ ਹੋ ਜਾਂਦਾ ਹੈ। ਭਾਵ ਇਹ ਮਨ ਹੀ ਉਲਟ ਕੇ ਕਲਿਆਣ ਸਰੂਪ ਹੋ ਜਾਂਦਾ ਹੈ। **ਵਾ:** ਚੇਤਨ ਵਿਚ ਮਿਲ ਕੇ ਉਸੇ ਦਾ ਸਰੂਪ ਹੋ ਜਾਂਦਾ ਹੈ। ਭਾਵ ਜਿਵੇਂ ਜਿਸ ਬੋਤਲ ਵਿਚ ਮਿੱਟੀ ਦਾ ਤੇਲ ਹੋਵੇ ਉਹ ਮਿੱਟੀ ਦੇ ਤੇਲ ਵਾਲੀ ਬੋਤਲ ਵੱਜਦੀ ਹੈ। ਭਾਵ ਕਹੀ ਜਾਂਦੀ ਹੈ ਅਤੇ ਜਦੋਂ ਉਸ ਬੋਤਲ ਵਿਚ ਅੰਮ੍ਰਿਤ ਪਾ ਦੇਈਏ ਤਾਂ ਅੰਮ੍ਰਿਤ ਵਾਲੀ ਕਹਾਉਂਦੀ ਹੈ। ਤਿਵੇਂ ਹੀ ਮਨ ਜਿਸ ਪਦਾਰਥ ਨੂੰ ਧਾਰਨ ਕਰਦਾ ਹੈ, ਉਸੇ ਦਾ ਰੂਪ ਹੋ ਜਾਂਦਾ ਹੈ।

## ਇਹੁ ਮਨੁ; ਪੰਚ ਤਤ ਕੋ ਜੀਉ ॥

ਇਹ ਮਨ (ਪੰਚ) ਪੰਜਾਂ (ਤਤ) ਤੱਤਾਂ ਦੇ ਸੁਭਾਅ ਵਿੱਚ ਰਲ ਕਰਕੇ ਆਪਣੇ ਆਪ (ਕੋ) ਨੂੰ (ਜੀਉ) ਜੀਵ ਕਹਾਉਂਦਾ ਹੈ। ਪੰਜਾਂ ਤੱਤਾਂ ਦੀਆਂ ਖਿਲਤਾਂ ਸਹਿਤ, ਸਥੂਲ ਤੱਤਾਂ ਤੋਂ ਸਥੂਲ ਸਰੀਰ, ਸੂਖਮ ਤੱਤਾਂ ਤੋਂ ਸੂਖਮ ਸਰੀਰ ਬਣਿਆ ਹੈ ਅਤੇ ਅਵਿਦਿਆ ਕਾਰਣ ਸਰੀਰ ਹੈ। ਇਹ ਮਨ ਇੰਨ੍ਹਾਂ ਤਿੰਨਾਂ ਦੇਹਾਂ ਦੇ ਤੱਤਾਂ ਦੇ ਸੁਭਾਵਾਂ ਵਿੱਚ ਰਲ ਕੇ ਆਪਣੇ ਆਪ ਨੂੰ ਜੀਵ ਕਹਾਉਂਦਾ ਹੈ।

## ਇਹੁ ਮਨੁ ਲੇ; ਜਉ ਉਨਮਨਿ ਰਹੈ ॥

(ਜਉ) ਜਦੋਂ ਜੀਵ (ਇਹੁ) ਇਸ ਮਨ ਨੂੰ ਵਿਸ਼ਿਆਂ ਵੱਲੋਂ (ਲੇ) ਲੈਅ ਕਰਕੇ, ਲੀਨ ਕਰਕੇ ਭਾਵ ਰੋਕ ਕੇ, (*ਉਨਮਨਿ) ਉਨਮਸਤ ਹੋ ਕੇ, ਪ੍ਰਮੇਸਰ ਦੀ ਲਿਵ ਵਿਚ ਜੁੜਿਆ ਰਹੇ, **ਵਾ:** (ਉਨਮਨਿ) ਤੁਰੀਆ ਅਵਸਥਾ ਵਿੱਚ ਟਿਕ ਕੇ (ਰਹੈ) ਰਹਿਣਾ ਕਰੇ।

**ਅਥਵਾ :** ਜਦੋਂ ਪੁਰਖ ਆਪਣੇ ਇਸ ਮਨ ਨੂੰ ਸੰਸਾਰ ਵੱਲੋਂ (ਉਨਮਨਿ) ਉਲਟਾ ਕੇ, ਪ੍ਰਮੇਸਰ ਦੇ ਨਾਮ ਦੇ ਸ੍ਰਵਨ, ਮੰਨਣ ਵਿਚ ਲੱਗ ਕੇ ਰਹੇ। ਤਾਂ

## ਤਉ ਤੀਨਿ ਲੋਕ ਕੀ ਬਾਤੈ ਕਹੈ ॥੩੩॥

(ਤਉ) ਤਾਂ ਇਹ ਮਨ ਅੰਤਰਜਾਮਤਾ ਆਦਿਕ ਸੁਭਾਅ ਪ੍ਰਾਪਤ ਹੋਣ ਕਰਕੇ (ਤੀਨਿ) ਤਿੰਨਾਂ (ਲੋਕ) ਲੋਕਾਂ (ਸਵਰਗ ਲੋਕ, ਮਾਤਲੋਕ, ਪਤਾਲ ਲੋਕ) (ਕੀ) ਦੀਆਂ (ਬਾਤੈ) ਗੱਲਾਂ (ਕਹੈ) ਕਹਿ ਕੇ ਦੱਸਣ ਲੱਗ ਜਾਂਦਾ ਹੈ। ਭਾਵ ਇਸ ਨੂੰ ਤਿੰਨਾਂ ਲੋਕਾਂ ਵਿੱਚ ਵਰਤ ਰਹੇ ਵਰਤਾਰੇ ਦੀ ਸੋਝੀ ਹੋ ਜਾਂਦੀ ਹੈ।

**ਅਥਵਾ :** ਤਦੋਂ ਇਹ ਤਿੰਨਾਂ ਲੋਕਾਂ ਦੀਆਂ (ਬਾਤੈ) ਗੱਲਾਂ ਬਾਤਾਂ (ਕਹੈ) ਕਿਥੇ ਰਹਿਣੀਆਂ ਸਨ, ਭਾਵ ਨਹੀਂ ਰਹਿੰਦੀਆਂ। ਯਥਾ :

**ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ ॥** *(ਅੰਗ : ੩੩੪)*

**ਅਥਵਾ :** ਤਦੋਂ ਤਿੰਨਾਂ ਲੋਕਾਂ ਦੀਆਂ (ਬਾਤੈ) ਵਾਸ਼ਨਾਵਾਂ (ਕਹੈ) ਕਿੱਥੇ ਰਹਿਣੀਆਂ ਸਨ ਭਾਵ ਨਹੀਂ ਰਹਿੰਦੀਆਂ ਹਨ ਕਿਉਂਕਿ ਜਦੋਂ ਮਨ ਤੁਰੀਆ ਪਦ ਵਿਚ ਟਿਕ ਜਾਂਦਾ ਹੈ, ਤਾਂ ਉਦੋਂ ਇਹ ਸਾਰੀਆਂ ਵਾਸ਼ਨਾਵਾਂ ਤੋਂ ਰਹਿਤ ਹੋ ਜਾਂਦਾ ਹੈ।

## ਯਯਾ, ਜਉ ਜਾਨਹਿ, ਤਉ ਦੁਰਮਤਿ ਹਨਿ;
## ਕਰਿ ਬਸਿ ਕਾਇਆ ਗਾਉ ॥

*(ਯਈਆ ਬੋਲੋ)*

'ਯੱਯੇ' ਅੱਖਰ ਦੁਆਰਾ ਕਹਿੰਦੇ ਹਨ ਕਿ ਹੇ ਭਾਈ! (ਜਉ) ਜੇਕਰ ਤੂੰ ਉਸ ਪ੍ਰਮੇਸਰ ਨੂੰ (ਜਾਨਹਿ) ਜਾਨਣਾ ਚਾਹੁੰਦਾ ਹੈਂ (ਤਉ) ਤਾਂ ਆਪਣੇ ਅੰਦਰੋਂ (ਦੁਰਮਤਿ) ਖੋਟੀ ਮੱਤ ਨੂੰ (ਹਨਿ) ਮੇਟ ਦੇਣਾ ਕਰ। ਭਾਵ ਸ਼ਰਾਬ ਪੀਣੀ, ਠੱਗੀ, ਚੋਰੀ ਆਦਿਕ ਔਗੁਣਾਂ ਨੂੰ ਛੱਡ ਦੇਣਾ ਕਰ, ਅਤੇ ਇਸ (ਕਾਇਆ) ਦੇਹੀ ਰੂਪ (ਗਾਉ) ਨਗਰੀ ਵਿੱਚ ਆਪਣੇ ਮਨ ਨੂੰ (ਬਸਿ) ਵੱਸ (ਕਰਿ) ਕਰਕੇ ਰੱਖਣਾ ਕਰ। ਭਾਵ ਵਾਸ਼ਨਾਂ ਵੱਲ ਦੌੜਨ ਤੋਂ ਰੋਕ ਕੇ ਰੱਖ। **ਵਾ:** ਇਸ (ਕਾਇਆ) ਬੁੱਧੀ ਅਤੇ ਸਰੀਰ ਰੂਪ ਨਗਰ ਨੂੰ ਸਮ, ਦਮ ਆਦਿਕ ਸਾਧਨਾਂ ਦੁਆਰਾ ਵੱਸ ਕਰਕੇ ਰੱਖਣਾ ਕਰ।

---

* **ਉਨਮਨਿ :** ਇਹ ਜੋਗੀਆਂ ਦੀਆਂ ਪੰਜ ਅਵਸਥਾ ਵਿਚੋਂ ਪੰਜਵੀਂ ਹੈ। ਜੋ ਇਸ ਤਰ੍ਹਾਂ ਹੈ :

**੧. ਖੇਚਰੀ :** ਅਕਾਸ਼ ਵਿੱਚ ਵਿਚਰਨਾ ਚਿਦਾਕਾਸ ਵਿਚ ਵਿਚਰਨ ਵਾਲੇ ਹੋਣਾ।

**੨. ਭੂਚਰੀ :** ਧਰਤੀ ਤੇ ਸਾਰੇ ਵਿਚਰਨ ਕੀ ਸ਼ਕਤੀ ਹੋਣੀ ਭੂਮਾ ਬ੍ਰਹਮ ਵਿਚ ਬਿਰਤੀ ਦਾ ਵਿਚਰਨਾ।

**੩. ਚਰਚਰੀ :** ਪਾਣੀ ਵਿੱਚ ਸਾਰੇ ਵਿਚਰ ਆਉਣਾ ਜਾ ਚਰਚਾ ਕਰਨ ਦੀ ਸ਼ਕਤੀ ਹੋਣੀ ਪ੍ਰਮੇਸਰ ਦੇ ਚਾਅ (ਉਤਸ਼ਾਹ) ਵਿਚ ਬਿਰਤੀ ਚੜ੍ਹੀ ਰਹਿਣੀ।

**੪. ਅਗੋਚਰੀ :** ਖਟ ਚੱਕਰਾਂ ਨੂੰ ਦੇਖ ਲੈਣਾ, ਖਟ ਚੱਕਰਾਂ ਦੇ ਰੰਗ ਅਤੇ ਉਹਨਾਂ ਦੇ ਦੇਵਤਿਆਂ ਨੂੰ ਦੇਖ ਲੈਣਾ ਇੰਦਰੀਆਂ ਦੇ ਅਵਿਸ਼ੇ ਪਦ ਦੀ ਪ੍ਰਾਪਤੀ।

**੫. ਉਨਮਨੀ :** ਬਿਰਤੀ ਨੂੰ ਦਸਵੇਂ ਵਿੱਚ ਟਿਕਾਉਣਾ ਜੋਗੀ ਇਸਨੂੰ ਗਿਆਨ ਅਵਸਥਾ ਮੰਨਦੇ ਹਨ। ਜਿਹੜੀ ਕਿ ਉਹਨਾਂ ਨੂੰ ਸੁਖਮਨਾ ਨਾੜੀ ਵਿਚ ਪ੍ਰਾਣ ਲੈ ਜਾਣ ਤੋਂ ਪ੍ਰਾਪਤ ਹੁੰਦੀ ਹੈ ਅਤੇ ਵੇਦਾਂਤੀ ਇਸਨੂੰ ਤੁਰੀਆ ਅਵਸਥਾ ਮੰਨਦੇ ਹਨ।

www.sikhbookclub.com


## ਰਣਿ ਰੂਤਉ ਭਾਜੈ ਨਹੀ; ਸੂਰਉ ਥਾਰਉ ਨਾਉ ॥੩੪॥

ਜਦੋਂ ਤੂੰ (ਰਣਿ) ਜੰਗ (ਰੂਤਉ) ਰੁੱਕ ਪੈਣ ਭਾਵ ਆ ਪੈਣ 'ਤੇ (ਭਾਜੈ) ਭਗੌੜਾ ਨਹੀਂ ਹੋਵੇਂਗਾ ਭਾਵ ਕਾਇਰ ਨਹੀਂ ਬਣੇਂਗਾ, ਤਾਂ (ਥਾਰਉ) ਤੇਰਾ (ਨਾਉ) ਨਾਮ (ਸੂਰਉ) ਸੂਰਮਾ ਪੈ ਜਾਵੇਗਾ। ਜਿਵੇਂ ਵੱਡੇ ਸਾਹਿਬਜਾਦੇ ਬਾਬਾ ਅਜੀਤ ਸਿੰਘ ਜੀ ਅਤੇ ਬਾਬਾ ਜੁਝਾਰ ਸਿੰਘ ਜੀ ਸ੍ਰੀ ਚਮਕੌਰ ਸਾਹਿਬ ਵਿਖੇ ਜੰਗ ਦੇ ਮੈਦਾਨ ਵਿੱਚ ਬਾਈ ਲੱਖ ਫੌਜ ਨਾਲ ਯੁੱਧ ਕਰਕੇ ਸ਼ਹੀਦੀ ਪ੍ਰਾਪਤ ਕਰਕੇ ਵੱਡੇ ਯੋਧੇ ਸੂਰਮੇ ਕਹਾਏ ਸੀ।

**ਅਥਵਾ :** ਜਦੋਂ ਤੂੰ ਕਾਮ, ਕ੍ਰੋਧ, ਆਦਿਕਾਂ ਦਾ ਜੰਗ ਰੁਕ ਪੈਣ ਭਾਵ ਆ ਪੈਣ 'ਤੇ ਭੱਜੇਂਗਾ ਨਹੀਂ ਤਾਂ ਤੇਰਾ ਨਾਮ ਵੀ, ਮਨ ਅਤੇ ਵਿਕਾਰਾਂ ਨੂੰ ਜਿੱਤਣ ਵਾਲਾ ਸੂਰਮਾ ਬਹਾਦਰ ਪੈ ਜਾਵੇਗਾ।

## ਰਾਰਾ ਰਸੁ; ਨਿਰਸ ਕਰਿ ਜਾਨਿਆ ॥

*(ਨਿ-ਰਸ ਬੋਲੋ)*

'ਰਾਰੇ' ਅੱਖਰ ਦੁਆਰਾ ਕਹਿੰਦੇ ਹਨ ਕਿ ਇਸ ਮਨ ਨੇ ਰਸ ਰੂਪ ਪ੍ਰਮੇਸ਼ਰ ਨੂੰ (ਨਿਰਸ) ਰਸ ਤੋਂ ਰਹਿਤ ਕਰਕੇ (ਜਾਨਿਆ) ਜਾਨਿਆ ਭਾਵ ਸਮਝਿਆ ਹੈ ਅਤੇ

## ਹੋਇ ਨਿਰਸ; ਸੁ ਰਸੁ ਪਹਿਚਾਨਿਆ ॥

ਜਿੰਨ੍ਹਾਂ (ਨਿਰਸ) ਰਸ ਤੋਂ ਰਹਿਤ ਵਿਸ਼ਿਆਂ ਵਲੋਂ (ਨਿਰਸ) ਨਿਰਾਸੇ (ਹੋਇ) ਹੋਣਾ ਸੀ, (ਸੁ) ਉਹਨਾਂ ਵਿਸ਼ਿਆਂ ਨੂੰ ਇਸ ਅਗਿਆਨੀ ਮਨ ਨੇ ਰਸ (ਪਹਿਚਾਨਿਆ) ਸਮਝਿਆ ਹੋਇਆ ਹੈ।

## ਇਹ ਰਸ ਛਾਡੇ; ਉਹ ਰਸੁ ਆਵਾ ॥

ਹੇ ਭਾਈ ! ਜਦੋਂ ਇਹ ਮਨ ਵਿਸ਼ਿਆਂ ਦੇ ਰਸ ਨੂੰ (ਛਾਡੇ) ਛੱਡੇਗਾ, ਤਾਂ ਤਦੋਂ ਹੀ ਇਸ ਨੂੰ ਉਹ ਆਤਮ ਦਾ ਰਸ (ਆਵਾ) ਆ ਕੇ ਪ੍ਰਾਪਤ ਹੋਵੇਗਾ।

## ਉਹ ਰਸੁ ਪੀਆ; ਇਹ ਰਸੁ ਨਹੀ ਭਾਵਾ ॥੩੫॥

ਜਦੋਂ ਉਹ ਆਤਮ ਰਸ ਨੂੰ ਇਸ ਨੇ (ਪੀਆ) ਪੀ ਲਿਆ, ਧਾਰਨ ਕਰ ਲਿਆ ਤਾਂ ਫਿਰ ਇਸਨੂੰ ਇਹ ਵਿਸ਼ਿਆਂ ਦਾ ਰਸ ਕਦੇ ਵੀ (ਨਹੀ ਭਾਵਾ) ਚੰਗਾ ਨਹੀਂ ਲੱਗੇਗਾ।

**ਉਪਰੋਕਤ ਚਾਰ ਪੰਕਤੀਆਂ ਦਾ ਦੂਸਰਾ ਅਰਥ :**

### ਰਾਰਾ ਰਸੁ; ਨਿਰਸ ਕਰਿ ਜਾਨਿਆ ॥

'ਰਾਰੇ' ਅੱਖਰ ਦੁਆਰਾ ਕਹਿੰਦੇ ਹਨ ਕਿ ਜਦੋਂ ਗੁਰਮੁਖਾਂ ਨੇ ਸ਼ਬਦ, ਸਪਰਸ਼, ਰੂਪ, ਰਸ, ਗੰਧ ਨੂੰ (ਨਿਰਸ) ਰਸ ਤੋਂ ਰਹਿਤ ਕਰਕੇ (ਜਾਨਿਆ) ਜਾਣ ਲਿਆ ਕਿ ਇੰਨ੍ਹਾਂ ਵਿਸ਼ਿਆਂ ਵਿਚ ਕੋਈ ਰਸ ਨਹੀਂ ਹੈ।

### ਹੋਇ ਨਿਰਸ; ਸੁ ਰਸੁ ਪਹਿਚਾਨਿਆ ॥

ਤਾਂ ਤਦੋਂ ਹੀ ਇਸ ਨੇ ਵਿਸ਼ਿਆਂ ਦੇ (ਨਿ+ਰਸ) ਰਸ ਤੋਂ (ਨਿ) ਰਹਿਤ ਹੋ ਕੇ (ਸੁ) ਉਸ ਬ੍ਰਹਮ ਰੂਪ ਰਸ ਨੂੰ ਪਹਚਾਨਿਆ ਹੈ।

**ਪ੍ਰਸ਼ਨ :** ਗੁਰਮੁਖਾਂ ਨੂੰ ਇਹ ਰਸ ਕਿਵੇਂ ਪ੍ਰਾਪਤ ਹੋਇਆ ਹੈ?

### ਇਹ ਰਸ ਛਾਡੇ; ਉਹ ਰਸੁ ਆਵਾ ॥

**ਉੱਤਰ :** ਜਦੋਂ ਉਹਨਾਂ ਨੇ ਇਹ ਇੰਦਰੀਆਂ ਦੇ ਰਸ (ਛਾਡੇ) ਛੱਡੇ ਹਨ, ਤਾਂ ਹੀ ਉਹਨਾਂ ਨੂੰ ਬ੍ਰਹਮਾਨੰਦ ਰੂਪ ਰਸ

www.sikhbookclub.com


(ਆਵਾ) ਆ ਕੇ ਪ੍ਰਾਪਤ ਹੋਇਆ ਹੈ। ਵਾ: ਜਦੋਂ ਇਹ ਇੰਦਰੀਆਂ ਦੇ ਵਿਸ਼ੇ ਰਸ ਨੂੰ (ਛਾਡੇ) ਛੱਡ ਦੇਵੇਂਗਾ, ਤਾਂ ਤਦੋਂ ਇਸ ਦੇ ਅੰਦਰ ਗੁਪਤ ਆਤਮਨੰਦ ਦਾ ਰਸ ਪ੍ਰਗਟ ਹੋ (ਆਵਾ) ਆਵੇਗਾ।

**ਉਹ ਰਸੁ ਪੀਆ; ਇਹ ਰਸੁ ਨਹੀ ਭਾਵਾ ॥੩੫॥**

ਜਦੋਂ ਉਹਨਾਂ ਨੇ ਆਤਮਾਨੰਦ ਰੂਪ ਰਸ ਨੂੰ (ਪੀਆ) ਪੀ ਲਿਆ ਤਾਂ ਉਦੋਂ ਉਹਨਾਂ ਨੂੰ ਇਸ ਸੰਸਾਰ ਦੇ ਵਿਸ਼ਿਆਂ ਦਾ ਰਸ ਨਹੀਂ (ਭਾਵਾ) ਭਾਉਂਦਾ, ਭਾਵ ਚੰਗਾ ਨਹੀਂ ਲੱਗਦਾ।

**ਲਲਾ; ਐਸੇ ਲਿਵ ਮਨੁ ਲਾਵੈ ॥**

'ਲੱਲੇ' ਅੱਖਰ ਦੁਆਰਾ ਕਹਿੰਦੇ ਹਨ ਕਿ (ਐਸੇ) ਇਸ ਪ੍ਰਕਾਰ ਮਨ ਦੀ (ਲਿਵ) ਬਿਰਤੀ ਨੂੰ ਬ੍ਰਹਮਾਕਾਰ ਕਰਕੇ ਪ੍ਰਮੇਸਰ ਦੀ ਤਰਫ਼ (ਲਾਵੈ) ਲਾਉਣਾ ਕਰੇ ਕਿ

**ਅਨਤ ਨ ਜਾਇ; ਪਰਮ ਸਚੁ ਪਾਵੈ ॥**

ਮਨ ਦੀ ਬਿਰਤੀ ਨੂੰ ਪਿਛਲੀਆਂ ਗੱਲਾਂ ਨੂੰ ਚੇਤੇ ਕਰਨ ਵਿੱਚ ਜਾਂ ਵਿਕਲਪ ਉਠਾਉਣ ਵਿੱਚ ਇਤਿਆਦਕ (ਅਨਤ) ਹੋਰ ਪਾਸੇ ਨਾ (ਜਾਇ) ਜਾਣ ਦੇਵੇ, ਤਾਂ ਇਹ ਜੀਵ (ਪਰਮ ਸਚੁ) ਆਤਮਾਨੰਦ ਰੂਪ ਵੱਡੇ ਸੱਚ ਸਰੂਪ ਵਾ: ਸੁੱਖ ਸਰੂਪ ਨੂੰ (ਪਾਵੈ) ਪ੍ਰਾਪਤ ਕਰ ਲਵੇਗਾ।

**ਅਰੁ ਜਉ; ਤਹਾ ਪ੍ਰੇਮ ਲਿਵ ਲਾਵੈ ॥**

(ਅਰੁ) ਬਹੁੜੋ (ਜਉ) ਜੇਕਰ ਇਹ ਮਨ ਸੰਸਾਰ ਵੱਲੋਂ ਮੁੜ ਕਰਕੇ ਭਾਵ ਉਲਟ ਕਰਕੇ (ਤਹਾ) ਤਿਸ ਪ੍ਰਮੇਸ਼ਰ ਵਿੱਚ ਪ੍ਰੇਮ ਨਾਲ ਲਿਵ (ਲਾਵੈ) ਲਾਉਣ ਲੱਗ ਜਾਵੇ।

**ਤਉ ਅਲਹ ਲਹੈ; ਲਹਿ ਚਰਨ ਸਮਾਵੈ ॥੩੬॥**

*(ਅੱਲਹ ਬੋਲੋ)*

(ਤਉ) ਤਾਂ ਇਹ (ਲਹੈ) ਲਖਣ ਤੋਂ (ਅਲਹ) ਅਲਖ ਭਾਵ ਜਾਨਣੇ ਤੋਂ ਰਹਿਤ (ਅਲਹ) ਪਵਿੱਤਰ ਪ੍ਰਮੇਸਰ ਨੂੰ (ਲਹਿ) ਲਖ ਕੇ, ਜਾਣ ਕੇ, ਉਸ ਦੇ ਚਰਨਾਂ ਵਿਚ (ਸਮਾਵੈ) ਸਮਾ ਸਕਦਾ ਹੈ। ਵਾ: (ਚਰਨ) ਅਧਿਸ਼ਠਾਨ ਰੂਪ ਪ੍ਰਮੇਸਰ ਦੇ ਚਰਨਾਂ ਵਿੱਚ ਵਾ: ਸਾਰਿਆਂ ਦੇ (ਚਰਨ) ਆਸਰਾ ਰੂਪ ਪ੍ਰਮੇਸਰ ਦੇ ਸਰੂਪ ਵਿੱਚ ਅਭੇਦ ਹੋ ਸਕਦਾ ਹੈ। ਵਾ: ਜੋ (ਚਰਨ) ਪੂਜਨੀਕ ਪ੍ਰਮੇਸਰ ਹੈ। ਉਸ ਨੂੰ ਸ਼ੁੱਧ ਮਨ ਕਰਕੇ (ਲਹੈ) ਜਾਣਿਆ ਜਾਂਦਾ ਹੈ ਅਤੇ ਉਸ ਨੂੰ ਜਾਨਣ ਵਾਲੇ, ਉਸ ਦੇ ਵਿੱਚ ਹੀ ਸਮਾ ਜਾਂਦੇ ਹਨ।

---

* **ਮਨ ਦੀਆਂ ਬਿਰਤੀਆਂ :**

੧. **ਪ੍ਰਮਾਣ :** ਦਿਸਣ ਵਾਲੇ ਪਦਾਰਥਾਂ ਵਿਚ ਮਨ ਦਾ ਪਰਚੇ ਰਹਿਣਾ।

੨. **ਵਿਪਰਜੈ:** ਵੇਦ ਸ਼ਾਸਤ੍ਰ ਅਤੇ ਗੁਰੂ ਦੀ ਆਗਿਆ ਤੋਂ ਉਲਟ ਬ੍ਰਹਮ ਨੂੰ (ਅਸਤਿ) ਮਿਥਿਆ ਅਤੇ ਜਗਤ ਨੂੰ (ਸਤਿ) ਸੱਚਾ ਜਾਨਣਾ।

੩. **ਨਿੰਦ੍ਰਾ :** ਜਾਗਰਤ, ਸੁਪਨ ਦਾ ਅਭਾਵ, ਮਨ ਤੇ ਬੁੱਧੀ ਦਾ ਅਵਿਦਿਆ ਦੀ ਨੀਂਦ ਵਿਚ ਲੀਨ ਹੋਣਾ। ਵਾ: ਪ੍ਰਤੱਖ ਨੀਂਦ ਸੁਖੋਪਤ ਦੀ ਅਵਸਥਾ।

੪. **ਵਿਕਲਪ :** ਬਿਰਤੀ ਦਾ ਇਕਾਗਰ ਨਾ ਹੋਣਾ ਅਤੇ ਫਲ ਦੀ ਪ੍ਰਬਲ ਇੱਛਾ ਰੱਖਣੀ।

੫. **ਸਿਮ੍ਰਤੀ :** ਭਜਨ ਸਿਮਰਨ ਵੇਲੇ ਪਿਛਲੇ ਕੀਤੇ ਕੰਮਾਂ ਨੂੰ ਯਾਦ ਕਰਨਾ।

www.sikhbookclub.com


ਇਕ ਵੈਸ਼ਨੋ ਸੰਤ, ਭਗਤ ਜੀ ਦੇ ਪਾਸ ਆਇਆ, ਉਸ ਨੂੰ ਉਪਦੇਸ਼ ਕਰਦੇ ਹੋਏ ਭਗਤ ਜੀ ਉਚਾਰਦੇ ਹਨ।

**ਵਵਾ, ਬਾਰ ਬਾਰ ਬਿਸਨ ਸਮ੍ਹਾਰਿ ॥**

*(ਵਵਾ) 'ਵਾਵੇ' ਅੱਖਰ ਦੁਆਰਾ ਕਹਿੰਦੇ ਹਨ ਕਿ ਜੋ (ਬਿਸ+ਅਨ) ਕੁਲ (ਬਿਸ) ਸੰਸਾਰ ਦੀ (ਅਨ) ਚੇਸ਼ਟਾ ਭਾਵ ਕਿਰਿਆ ਕਰਾਉਣ ਵਾਲਾ (ਬਿਸਨ) ਪ੍ਰਮੇਸ਼ਰ ਹੈ। ਉਸਨੂੰ (ਬਾਰ ਬਾਰ) ਵਾਰ-ਵਾਰ **ਵਾ:** ਪੁਨਾ- ਪੁਨਾ (ਸਮ੍ਹਾਰਿ) ਸੰਮਾਲਣਾ ਭਾਵ ਯਾਦ ਕਰਨਾ ਕਰੋ।

**ਬਿਸਨ ਸੰਮ੍ਹਾਰਿ; ਨ ਆਵੈ ਹਾਰਿ ॥**

ਕਿਉਂਕਿ (ਬਿਸ+ਅਨ) (ਬਿਸ) ਸੰਸਾਰ ਦੀ (ਅਨ) ਚੇਸ਼ਟਾ ਕਰਾਉਣ ਵਾਲੇ (ਬਿਸਨ) ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਸੰਮ੍ਹਾਰਿ) ਸੰਭਾਲਣੇ ਭਾਵ ਚੇਤੇ ਕਰਨ ਕਰਕੇ ਕਦੇ ਪ੍ਰਤੱਖ ਹਾਰ ਨਹੀਂ (ਆਵੈ) ਆਵੇਗੀ। **ਵਾ:** ਪ੍ਰਮੇਸਰ ਨੂੰ ਚੇਤੇ ਕਰਨ ਵਾਲੇ ਨੂੰ ਵਿਸ਼ੇ ਵਿਕਾਰਾਂ ਵੱਲੋਂ ਹਾਰਨਾ ਨਹੀਂ ਪਵੇਗਾ।

**ਅਥਵਾ :** ਜੋ (ਬਿਸਨ) ਪ੍ਰਮੇਸਰ ਨੂੰ ਸੰਭਾਲਦੇ ਭਾਵ ਚੇਤੇ ਕਰਦੇ ਹਨ, ਉਹ ਮਨੁੱਖਾ ਜਨਮ ਨੂੰ ਹਾਰਦੇ ਨਹੀਂ, ਜਿਸ ਕਰਕੇ ਉਹ ਵਾਰ-ਵਾਰ ਜੂਨਾਂ ਵਿੱਚ ਪੈ ਕੇ ਸੰਸਾਰ ਵਿੱਚ (ਨ ਆਵੈ) ਨਹੀਂ ਆਉਂਦੇ ਹਨ।

**ਅਥਵਾ :** ਹੇ ਭਾਈ ! ਜੇ ਕਰਕੇ (ਬਿਸਨ ਸੰਮ੍ਹਾਰਿ ਨ) ਪ੍ਰਮੇਸਰ ਨੂੰ ਨਾ ਸੰਭਾਲੋਗੇ ਭਾਵ ਨਾ ਚੇਤੇ ਕਰੋਗੇ। ਤਾਂ ਤੁਹਾਨੂੰ ਮਨੁੱਖਾ ਜਨਮ ਨੂੰ ਹਾਰਨੇ ਕਰਕੇ ਵਾਰ-ਵਾਰ ਜਨਮ ਧਾਰ ਕੇ ਸੰਸਾਰ ਵਿੱਚ (ਆਵੈ) ਆਉਣਾ ਪਵੇਗਾ।

**ਬਲਿ ਬਲਿ; ਜੇ ਬਿਸਨ ਤਨਾ, ਜਸੁ ਗਾਵੈ ॥**

ਅਸੀਂ ਮਨ, ਬਾਣੀ, ਸਰੀਰ ਕਰਕੇ ਉਹਨਾਂ ਤੋਂ (ਬਲਿ ਬਲਿ) ਬਲਿਹਾਰ-ਬਲਿਹਾਰ ਜਾਂਦੇ ਹਾਂ। (ਜੇ) ਜਿਹੜੇ (ਬਿਸਨ) ਪ੍ਰਮੇਸਰ ਦੇ ਸੰਤਾਂ ਭਗਤਾਂ ਰੂਪ ਪਿਆਰੇ (ਤਨਾ) ਪੁੱਤਰਾਂ ਨਾਲ ਮਿਲ ਕਰਕੇ ਅਕਾਲ ਪੁਰਖ ਵਾਹਿਗੁਰੂ ਜੀ ਦਾ ਜਸ (ਗਾਵੈ) ਗਾਉਂਦੇ ਹਨ। **ਵਾ:** ਜੋ (ਬਿਸਨ) ਪ੍ਰਮੇਸ਼ਰ ਦੇ (ਤਨਾ) ਸਰਗੁਣ ਸਰੂਪ ਸਤਿਗੁਰਾਂ ਨਾਲ ਮਿਲ ਕੇ ਅਕਾਲ ਪੁਰਖ ਵਾਹਿਗੁਰੂ ਜੀ ਦੀ (ਜਸੁ) ਵਡਿਆਈ ਨੂੰ ਗਾਉਂਦੇ ਹਨ।

**ਵਿਸਨ ਮਿਲੇ; ਸਭ ਹੀ ਸਚੁ ਪਾਵੈ ॥੩੭॥**

ਉਹ (ਵਿਸ+ਅਨ) (ਵਿਸ) ਸੰਸਾਰ ਦੀ (ਅਨ) ਚੇਸ਼ਟਾ ਕਰਾਉਣ ਵਾਲੇ ਪ੍ਰਮੇਸ਼ਰ ਨੂੰ ਮਿਲ ਪੈਂਦੇ ਹਨ ਅਤੇ ਉਹ (ਸਭ) ਸਾਰੇ ਪੁਰਖ ਹੀ (ਸਚੁ) ਸੁੱਖ ਸਰੂਪ ਨੂੰ (ਪਾਵੈ) ਪਾ ਲੈਂਦੇ ਹਨ।

**ਵਾਵਾ, ਵਾਹੀ ਜਾਨੀਐ; ਵਾ ਜਾਨੇ ਇਹੁ ਹੋਇ ॥**

'ਵਾਵੇ' ਅੱਖਰ ਦੁਆਰਾ ਕਹਿੰਦੇ ਹਨ ਕਿ (ਵਾਹੀ) ਉਹੀ ਪ੍ਰਮੇਸਰ ਸਾਰਿਆਂ ਦਾ ਪ੍ਰੇਰਕ ਹੈ ਅਤੇ ਉਸੇ ਨੂੰ ਹੀ (ਜਾਨੀਐ) ਜਾਨਣਾ ਕਰੀਏ **ਵਾ:** ਜੋ ਸਾਰਿਆਂ ਦੀ ਪ੍ਰਤੱਖ (ਵਾਹੀ) ਖੇਤੀ ਆਦਿਕ ਕਿਰਤ ਕਰਾਉਣ ਵਾਲਾ, **ਵਾ:** ਪ੍ਰਾਲਬਧ ਅਨੁਸਾਰ ਪ੍ਰੇਰ ਕੇ ਕਰਮਾਂ ਰੂਪ (ਵਾਹੀ) ਖੇਤੀ ਕਰਾਉਣ ਵਾਲਾ ਪ੍ਰਮੇਸ਼ਰ ਹੈ, **ਵਾ:** ਜਿਸ ਦੀ ਇਹ ਸੰਸਾਰ ਰੂਪ (ਵਾਹੀ) ਖੇਤੀ ਹੈ। ਉਸ ਅਕਾਲ ਪੁਰਖ ਵਾਹਿਗੁਰੂ ਨੂੰ ਜਾਨਣਾ ਕਰੀਏ। ਯਥਾ :

**ਹਰਿ ਪ੍ਰਭ ਕਾ ਸਭੁ ਖੇਤੁ ਹੈ ਹਰਿ ਆਪਿ ਕਿਰਸਾਣੀ ਲਾਇਆ ॥** *(ਅੰਗ: ੩੦੪)*

**ਵਾ:** ਜਿਸ ਨੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਰੂਪ ਹੋ ਕੇ ਸ੍ਰੀ ਕਰਤਾਰਪੁਰ ਸਾਹਿਬ (ਵਾਹੀ) ਖੇਤੀ ਕੀਤੀ ਹੈ, ਉਸ ਅਕਾਲ ਪੁਰਖ ਨੂੰ ਜਾਨਣਾ ਕਰੀਏ। (ਵਾ) ਤਿਸ ਪ੍ਰਮੇਸ਼ਰ ਨੂੰ (ਜਾਨੇ) ਜਾਨਣੇ ਕਰਕੇ, **ਵਾ:** ਉਸ

---

* **ਵਵਾ :** ਗੁਰਦਾਸਪੁਰੀਏ ਇਸਨੂੰ ਵੱਵਾ ਅੱਖਰ ਕਹਿੰਦੇ ਹਨ। ਮਲਵਈ ਇਸਨੂੰ ਵਾਵਾ ਅੱਖਰ ਕਹਿੰਦੇ ਹਨ। ਪਾਠ 'ਵਾਵਾ' ਹੀ ਹੈ। ਇਸ ਵਾਸਤੇ ਵਾਵਾ ਹੀ ਬੋਲਣਾ ਹੈ।

ਵਾਹਿਗੁਰੂ ਦੇ ਨਾਮ ਨੂੰ ਜਾਨਣੇ ਕਰਕੇ ਇਹ ਮਨ ਉਲਟ ਕੇ ਉਸੇ ਦਾ ਹੀ ਰੂਪ (ਹੋਇ) ਹੋ ਜਾਵੇਗਾ। ਭਾਵ ਜਿਵੇਂ ਸਮੁੰਦਰ ਨੂੰ ਵੇਖਣ ਲਈ ਜਾਣ ਵਾਲੀਆਂ ਨਦੀਆਂ ਉਲਟ ਕੇ ਸਮੁੰਦਰ ਰੂਪ ਹੀ ਹੋ ਜਾਂਦੀਆਂ ਹਨ, ਤਿਵੇਂ ਹੀ ਪ੍ਰਮੇਸ਼ਰ ਨੂੰ ਜਾਨਣੇ ਵਾਲਾ ਮਨ ਉਲਟ ਕੇ ਉਸੇ ਦਾ ਰੂਪ ਹੋ ਜਾਂਦਾ ਹੈ।

## ਇਹੁ ਅਰੁ ਓਹੁ ਜਬ ਮਿਲੈ; ਤਬ ਮਿਲਤ ਨ ਜਾਨੈ ਕੋਇ ॥੩੮॥

(ਜਬ) ਜਦੋਂ (ਇਹੁ) ਇਹ ਆਪਣੇ ਆਪ ਨੂੰ ਅਲਪੱਗ ਕਹਾਉਣ ਵਾਲਾ ਜੀਵ (ਅਰੁ) ਅਤੇ (ਓਹੁ) ਉਹ ਸਰੱਬਗ ਕਹਾਉਣ ਵਾਲਾ ਈਸ਼ਰ ਆਪੋ ਵਿੱਚ (ਮਿਲੈ) ਮਿਲਦੇ ਹਨ ਭਾਵ ਜੀਵ ਈਸ਼ ਦੀ ਏਕਤਾ ਹੁੰਦੀ ਹੈ, (ਤਬ) ਤਦੋਂ ਆਪਸ ਵਿੱਚ (ਮਿਲਤ) ਮਿਲੇ ਹੋਏ ਏਨਾ ਦੋਹਾਂ =ਜੀਵ ਤੇ ਈਸ ਨੂੰ ਕੋਈ ਨਹੀਂ ਜਾਣਦਾ ਕਿ ਜੀਵ ਜਾ ਕੇ ਈਸ਼ਰ ਵਿੱਚ ਮਿਲਿਆ ਹੈ ਜਾਂ ਈਸ਼ਰ ਜੀਵ ਵਿੱਚ ਆ ਕੇ ਮਿਲਿਆ ਹੈ। **ਵਾ:** ਇੰਨ੍ਹਾਂ ਦੋਵਾਂ ਨੂੰ ਵੱਖਰਾ ਕਰਨਾ (ਕੋਇ) ਕੋਈ ਵੀ ਨਹੀਂ (ਜਾਨੈ) ਜਾਣ ਸਕਦਾ। **ਵਾ:** ਤਦੋਂ ਇਹਨਾਂ ਦੋਹਾਂ ਨੂੰ ਆਪਸ ਵਿੱਚ ਮਿਲਦਿਆ ਹੋਇਆ ਨੂੰ ਕੋਈ ਵੀ ਦੂਸਰਾ ਬਣ ਕੇ ਨਹੀਂ ਜਾਣ ਸਕਦਾ, ਕਿਉਂਕਿ ਦ੍ਰਿਸ਼ ਤੇ ਦ੍ਰਿਸ਼ਟਾ ਭਾਵ ਵੇਖਣ ਯੋਗ ਤੇ ਵੇਖਣ ਵਾਲਾ ਵੱਖ-ਵੱਖ ਹੁੰਦੇ ਹਨ। ਪਰ ਜੀਵ ਈਸ਼ ਦੀ ਏਕਤਾ ਤੋਂ ਬਾਅਦ ਕੋਈ ਦ੍ਰਿਸ਼ ਤੇ ਦ੍ਰਿਸ਼ਟਾ ਨਹੀਂ ਰਹਿ ਜਾਂਦਾ ਇਸ ਕਰਕੇ ਇਸ ਏਕਤਾ ਨੂੰ ਕੋਈ ਦੂਜਾ ਭਾਵ ਦ੍ਰਿਸ਼ਟਾ ਬਣ ਕੇ ਨਹੀਂ ਜਾਣ ਸਕਦਾ।

## ਸਸਾ; ਸੋ ਨੀਕਾ ਕਰਿ ਸੋਧਹੁ ॥

'ਸੱਸੇ' ਅੱਖਰ ਦੁਆਰਾ ਕਹਿੰਦੇ ਹਨ ਕਿ ਹੇ ਭਾਈ ! (ਸੋ) ਉਸ (ਨੀਕਾ) ਸੁੰਦਰ **ਵਾ:** ਸੋਹਣੇ ਪ੍ਰਮੇਸ਼ਰ ਨੂੰ (ਨੀਕਾ) ਭਲੀ ਪ੍ਰਕਾਰ, ਚੰਗੀ ਤਰ੍ਹਾਂ (ਕਰਿ) ਕਰਕੇ (ਸੋਧਹੁ) ਖੋਜਣਾ ਕਰੋ।

## ਘਟ ਪਰਚਾ ਕੀ; ਬਾਤ ਨਿਰੋਧਹੁ ॥

ਹੇ ਭਾਈ ! ਤੁਹਾਡਾ (ਘਟ) ਹਿਰਦਾ ਇਸ (ਬਾਤ) ਵਾਸ਼ਨਾ ਵਿੱਚ (ਕੀ) ਕਿਸ ਵਾਸਤੇ (ਪਰਚਾ) ਪਰਚਿਆ ਹੋਇਆ ਹੈ? **ਵਾ:** ਤੁਸੀਂ ਇਸ ਵਾਸ਼ਨਾ ਨੂੰ ਆਪਣੇ ਹਿਰਦੇ ਅੰਦਰ (ਕੀ) ਕਿਸ ਵਾਸਤੇ ਰੱਖਿਆ ਹੋਇਆ ਹੈ? ਤੁਸੀਂ ਇਸ ਨੂੰ ਆਪਣੇ ਅੰਦਰੋਂ (ਨਿ+ਰੋਧਹੁ) (ਨਿ) ਵਿਸ਼ੇਸ਼ ਕਰਕੇ (ਰੋਧਹੁ) ਰੋਕਣਾ ਕਰ ਅਤੇ ਜਿਵੇਂ ਹੋਰਨਾਂ ਚੀਜਾਂ ਨਾਲ ਪ੍ਰੇਮ ਕਰਦੇ ਹੋ, ਤਿਵੇਂ ਹੀ ਆਪਣੇ ਅੰਦਰ ਮੌਜੂਦ ਉਸ ਪ੍ਰਮੇਸ਼ਰ ਨਾਲ ਪਿਆਰ ਦਾ ਪਰਚਾ ਪਾਉਣਾ ਕਰੋ ਕਿਉਂਕਿ :

**ਸਾਚੁ ਕਹੌਂ ਸੁਨ ਲੇਹੁ ਸਭੈ ਜਿਨ ਪ੍ਰੇਮੁ ਕੀਓ ਤਿਨ ਹੀ ਪ੍ਰਭੁ ਪਾਇਓ ॥** *(ਅਕਾਲ ਉਸਤਤ)*

**ਅਥਵਾ :** ਹੇ ਭਾਈ ! ਆਪਣੇ (ਘਟ) ਹਿਰਦੇ ਵਿੱਚ ਪ੍ਰੇਮ ਦੇ (ਪਰਚਾ) ਪ੍ਰਚਾਵੇ ਦੀ (ਬਾਤ) ਵਾਰਤਾ ਨੂੰ (ਨਿਰੋਧਹੁ) ਗ੍ਰਹਿਣ ਕਰੋ ਭਾਵ ਜਿਵੇਂ ਪਿਛਲੇ ਭਗਤਾਂ ਨੇ ਪ੍ਰਮੇਸਰ ਨਾਲ ਪ੍ਰੇਮ ਕੀਤਾ ਹੈ, ਉਸ ਵਾਰਤਾ ਨੂੰ ਸੁਣ ਕੇ ਆਪਣੇ ਚਿੱਤ ਨੂੰ ਪ੍ਰਮੇਸਰ ਦੇ ਪ੍ਰੇਮ ਵਿੱਚ ਪ੍ਰਚਾਉਣਾ ਕਰੋ।

## ਘਟ ਪਰਚੈ; ਜਉ ਉਪਜੈ ਭਾਉ ॥

ਹੇ ਭਾਈ ! (ਜਉ) ਜਦੋਂ ਤੁਹਾਡਾ (ਘਟ) ਹਿਰਦਾ ਨਾਮ ਦੇ ਪ੍ਰੇਮ ਵਿੱਚ (ਪਰਚੈ) ਪਰਚ ਜਾਵੇਗਾ, ਲੱਗ ਜਾਵੇਗਾ ਤਾਂ ਫਿਰ ਹਿਰਦੇ ਦੇ ਅੰਦਰ ਵਾਹਿਗੁਰੂ ਜੀ ਦਾ (ਭਾਉ) ਪ੍ਰੇਮ (ਉਪਜੈ) ਪੈਦਾ ਹੋ ਜਾਵੇਗਾ ਅਤੇ ਉਸ ਪ੍ਰੇਮ ਕਰਕੇ ਹੀ ਤੁਹਾਨੂੰ ਵਾਹਿਗੁਰੂ ਦੀ ਪ੍ਰਾਪਤੀ ਹੋਵੇਗੀ।

**ਅਥਵਾ :** ਜਿਸਦੇ ਹਿਰਦੇ ਵਿੱਚ ਪ੍ਰਮੇਸਰ ਦੇ (ਭਾਉ) ਪ੍ਰੇਮ ਦਾ ਪਰਚਾ ਪੈ ਗਿਆ, ਉਸ ਦੇ ਹਿਰਦੇ ਦੇ ਅੰਦਰ ਪ੍ਰਮੇਸ਼ਰ ਦੇ ਸਰੂਪ ਦਾ (ਭਾਉ) ਪ੍ਰਕਾਸ਼ ਪੈਦਾ ਹੋ ਜਾਵੇਗਾ। ਯਥਾ:

**ਸਾਂਤਿ ਸਹਜ ਸੂਖ ਮਨਿ ਉਪਜਿਓ ਕੋਟਿ ਸੂਰ ਨਾਨਕ ਪਰਗਾਸ ॥** *(ਅੰਗ: ੭੧੭)*

www.sikhbookclub.com


## ਪੂਰਿ ਰਹਿਆ; ਤਹ ਤ੍ਰਿਭਵਣ ਰਾਉ ॥੩੯॥

ਜੋ (ਤ੍ਰਿ+ਭਵਣ) (ਤ੍ਰਿ) ਤਿੰਨਾਂ ਭਵਨਾ ਦਾ (ਰਾਉ) ਰਾਜਾ ਪ੍ਰਕਾਸ਼ ਰੂਪ ਪ੍ਰਮੇਸ਼ਰ ਹੈ, ਉਹ (ਤਹ) ਉੱਥੇ, ਉਸ ਪ੍ਰੇਮ ਵਾਲੇ ਹਿਰਦੇ ਵਿੱਚ (ਪੂਰਿ) ਪੂਰਨ ਹੋ (ਰਹਿਆ) ਰਿਹਾ ਹੈ। **ਵਾ:** (ਪੂਰਿ) ਵਿਆਪਕ ਹੋ ਰਿਹਾ ਹੈ।

## ਖਖਾ; ਖੋਜਿ ਪਰੈ ਜਉ ਕੋਈ ॥

'ਖੱਖੇ' ਅੱਖਰ ਦੁਆਰਾ ਕਹਿੰਦੇ ਹਨ ਕਿ (ਜਉ) ਜੇ ਕਰਕੇ ਕੋਈ ਗੁਰਾਂ ਦੁਆਰਾ ਉਸ ਪ੍ਰਾਪਤ ਹੋਣ ਯੋਗ ਪ੍ਰਮੇਸ਼ਰ ਦੀ ਖੋਜ ਵਿਚ (ਪਰੈ) ਪੈ ਜਾਵੇ। **ਵਾ:** ਪ੍ਰਮੇਸਰ ਦੀ ਪ੍ਰਾਪਤੀ ਲਈ ਗਿਆਨ ਰੂਪ (ਖੋਜਿ) ਰਸਤੇ ਉੱਤੇ ਪੈ ਜਾਵੇ ਅਤੇ

## ਜੋ ਖੋਜੈ; ਸੋ ਬਹੁਰਿ ਨ ਹੋਈ ॥

(ਜੋ) ਜਿਹੜਾ ਪੁਰਖ ਸਤਿਗੁਰਾਂ ਦੁਆਰਾ ਆਪਣੇ ਹਿਰਦੇ ਵਿਚੋਂ ਹੀ ਅਕਾਲ ਪੁਰਖ ਵਾਹਿਗੁਰੂ ਜੀ ਦੀ (ਖੋਜੈ) ਖੋਜ ਕਰ ਲਵੇ, (ਸੋ) ਉਹ (ਬਹੁਰਿ) ਫਿਰ ਉਲਟ ਕੇ ਪ੍ਰਮੇਸਰ ਤੋਂ ਵੱਖਰਾ ਨਹੀਂ ਹੁੰਦਾ। ਭਾਵ ਉਸ ਵਿੱਚ ਆਪਾ ਭਾਵ ਨਹੀਂ ਰਹਿੰਦਾ। "ਅਬ ਤੂਹੀ ਮੈ ਨਾਹੀ॥" ਵਾਲੀ ਹਾਲਤ ਹੋ ਜਾਂਦੀ ਹੈ। ਇਸ ਪ੍ਰਕਾਰ ਉਹ ਪ੍ਰਮੇਸ਼ਰ ਦਾ ਹੀ ਰੂਪ ਹੋ ਜਾਂਦਾ ਹੈ।

## ਖੋਜ ਬੂਝਿ; ਜਉ ਕਰੈ ਬੀਚਾਰਾ ॥

(ਜਉ) ਜੇਕਰ ਜੀਵ ਗੁਰਾਂ ਨੂੰ (ਬੂਝਿ) ਪੁੱਛ ਕੇ ਭਗਤੀ ਸਹਿਤ ਗਿਆਨ ਵਾਲੇ ਰਸਤੇ ਦੁਆਰਾ ਪ੍ਰਮੇਸਰ ਦੀ ਖੋਜ ਅਤੇ (ਬੀਚਾਰਾ) ਵਿਚਾਰ (ਕਰੈ) ਕਰੇਗਾ।

## ਤਉ ਭਵਜਲ ਤਰਤ; ਨ ਲਾਵੈ ਬਾਰਾ ॥੪੦॥

(ਤਉ) ਤਾਂ, ਉਸ ਵੇਲੇ ਉਹ (ਭਵਜਲ) ਸੰਸਾਰ ਸਮੁੰਦਰ ਤੋਂ (ਤਰਤ) ਤਰਦਾ ਹੋਇਆ (ਬਾਰਾ) ਦੇਰੀ ਨਹੀਂ (ਲਾਵੈ) ਲਾਵੇਗਾ, ਭਾਵ ਛੇਤੀ ਹੀ ਮੁਕਤ ਹੋ ਜਾਵੇਗਾ।

## ਸਸਾ; ਸੋ ਸਹ ਸੇਜ ਸਵਾਰੈ ॥

'ਸੱਸੇ' ਅੱਖਰ ਦੁਆਰਾ ਕਹਿੰਦੇ ਹਨ ਕਿ (ਸੋ) ਉਹ ਪ੍ਰਮੇਸਰ ਤਾਂ (ਸਹ) ਸ਼ਾਹ ਪਾਤਸ਼ਾਹ ਅਤੇ ਸਭ ਦਾ (ਸਹ) ਪਤੀ ਹੈ। ਇਸ ਜੀਵ ਨੂੰ ਚਾਹੀਦਾ ਹੈ ਕਿ ਇਹ ਉਸ ਪਤੀ ਵਾਹਿਗੁਰੂ ਦੀ ਪ੍ਰਾਪਤੀ ਵਾਸਤੇ ਆਪਣੀ ਅੰਤਹਕਰਣ ਰੂਪ ਸੇਜਾ ਨੂੰ ਸ਼ਰਧਾ ਨਾਲ ਸਵਾਰਨਾ ਕਰੇ। **ਵਾ:** ਜਿਹੜੀ ਜੀਵ ਰੂਪ ਸਖੀ ਉਸ (ਸਹ) ਪਤੀ ਪ੍ਰਮੇਸ਼ਰ ਦੀ ਪ੍ਰਾਪਤੀ ਵਾਸਤੇ (ਸਹ) ਨਿਸਚੇ ਕਰਕੇ ਅੰਤਹਕਰਣ ਰੂਪ (ਸੇਜ) ਸੇਜਾ ਨੂੰ ਸ਼ਰਧਾ ਦੇ ਨਾਲ (ਸਵਾਰੈ) ਸਵਾਰਦੀ ਹੈ। **ਵਾ:** ਜਿਹੜੀ ਜੀਵ ਰੂਪ ਸਖੀ ਉਸ ਆਪਣੇ ਪਤੀ ਪ੍ਰਮੇਸ਼ਰ ਦੀ ਪ੍ਰਾਪਤੀ ਵਾਸਤੇ "ਗੁਰਮੁਖ ਰੋਮ ਰੋਮ ਹਰਿ ਧਿਆਵੈ ॥" ਵਾਲੀ ਸੇਜਾ (ਸਵਾਰੈ) ਸਵਾਰਦੀ ਹੈ। **ਵਾ:** ਜਿਹੜੀ ਜੀਵ ਰੂਪ ਸਖੀ ਆਪਣੇ ਪਤੀ ਪ੍ਰਮੇਸਰ ਦੀ ਪ੍ਰਾਪਤੀ ਵਾਸਤੇ ਮਨ, ਬੁੱਧ, ਚਿਤ, ਹੰਕਾਰ ਰੂਪ ਚਾਰ ਪਾਵੇ 'ਤੇ ਬਿਰਤੀਆਂ ਰੂਪ ਬਾਹੀਆਂ ਬਣਾ ਕੇ, ਪ੍ਰੇਮ ਰੂਪ ਵਾਣ ਨਾਲ ਬੁਣ ਕੇ, ਤੁਲਤਾ ਦੀ ਤੁਲਾਈ ਤੇ ਸਮਤਾ ਦੀ ਵਿਛਾਈ ਵਿਛਾ ਕੇ, ਹੰਕਾਰ ਦਾ ਤਿਆਗ ਕਰਨ ਰੂਪ ਸਿਰਾਹਣਾ ਰੱਖ ਕੇ, ਚਾਰੇ ਮਹਾਵਾਕਾਂ ਨੂੰ ਧਾਰਨ ਕਰਨ ਰੂਪ ਸੇਜਬੰਦ ਬਣਾ ਕੇ, ਸਤ, ਸੰਤੋਖ ਅਦਿਕ ਸ਼ੁਭ ਗੁਣ ਧਾਰਨ ਕਰਨ ਰੂਪ ਤੋਤੇ ਲਾ ਕੇ, ਭਗਤੀ ਰੂਪ ਸਿਰਪੋਸ ਚੜ੍ਹਾ ਕੇ ਅਤੇ ਉੱਪਰ ਪੰਜੇ

ਵਿਸ਼ੇ, ਵਿਕਾਰ ਆਦਿਕ ਦਾ ਤਿਆਗ ਕਰਨ ਰੂਪ ਫੁੱਲ ਅਰਪਣ ਕਰਕੇ ਸ਼ਰਧਾ ਰੂਪ ਸੇਜਾ ਸਵਾਰਨਾ ਕਰਦੀ ਹੈ।

**ਸੋਈ ਸਹੀ; ਸੰਦੇਹ ਨਿਵਾਰੈ ॥**

(ਸੋਈ) ਉਹੀ ਜੀਵ ਰੂਪ ਸਖੀ (ਸਹੀ) ਸੱਚੀ ਹੈ। ਸਤਿਗੁਰੂ ਸਾਹਿਬ ਸਾਹਿਬ ਜੀ ਉਸ ਦੇ ਸਾਰੇ (ਸੰਦੇਹ) ਸੰਸਿਆ ਨੂੰ (ਨਿਵਾਰੈ) ਨਵਿਰਤ ਕਰ ਦਿੰਦੇ ਹਨ। **ਵਾ:** ਉਹ ਜੰਮਣ-ਮਰਨ ਦਾ ਸੰਸਾ ਮੇਟ ਕਰਕੇ ਵਾਹਿਗੁਰੂ ਜੀ ਵਿੱਚ ਅਭੇਦ ਹੋ ਜਾਂਦੀ ਹੈ।

**ਅਲਪ ਸੁਖ ਛਾਡਿ; ਪਰਮ ਸੁਖ ਪਾਵਾ ॥**

ਹੇ ਭਾਈ! ਇਸ ਵੇਖਣ, ਸੁਨਣ, ਸੁੰਘਣ, ਬੋਲਣ, ਆਦਿਕ (ਅਲਪ) ਛਿਨ ਮਾਤਰ ਸਮੇਂ ਰਹਿਣ ਵਾਲੇ **ਵਾ:** ਛੋਟੇ ਵਿਸ਼ੇ ਸੁੱਖਾਂ ਨੂੰ (ਛਾਡਿ) ਛੱਡ ਕੇ ਉਸ (ਪਰਮ) ਵੱਡੇ ਆਤਮਾਨੰਦ ਰੂਪ ਸੁਖ ਨੂੰ (ਪਾਵਾ) ਪ੍ਰਾਪਤ ਕਰਨਾ ਕਰੋ।

**ਪ੍ਰਸ਼ਨ :** ਮਹਾਰਾਜ! ਆਤਮਨੰਦ ਦਾ ਸੁਖ ਕਿਸ ਪ੍ਰਕਾਰ ਦਾ ਹੁੰਦਾ ਹੈ?

**ਉੱਤਰ :** ਜਿਸ ਸੁੱਖ ਨੂੰ ਪਾ ਕਰਕੇ ਭਾਈ ਮਨੀ ਸਿੰਘ ਜੀ ਬੰਦ-ਬੰਦ ਕਟਾ ਕੇ ਵੀ ਅਨੰਦ ਵਿੱਚ ਬੈਠੇ ਰਹੇ ਸਨ, ਜਿਸ ਅਨੰਦ ਨੂੰ ਪ੍ਰਾਪਤ ਕਰਕੇ ਭਾਈ ਮਤੀ ਦਾਸ ਜੀ ਭਾਵੇਂ ਆਰੇ ਨਾਲ ਚੀਰਣ ਤੋਂ ਬਾਅਦ ਦੋ ਫਾੜ ਵੀ ਹੋ ਗਏ ਸੀ। ਪਰ ਜਪੁਜੀ ਸਾਹਿਬ ਜੀ ਦਾ ਪਾਠ ਫੇਰ ਵੀ ਹੋਈ ਜਾਂਦਾ ਸੀ, ਏਹੀ ਵੱਡਾ ਆਤਮਾਨੰਦ ਦਾ ਸੁੱਖ ਹੈ। ਇਸ ਸੁੱਖਾਂ ਦੀ ਅਵਸਥਾ ਵਿੱਚ ਨਾ ਤਾਂ ਸਰੀਰ ਦੇ ਦੋ ਫਾੜ ਹੋ ਜਾਣ ਨਾਲ ਕੋਈ ਦਰਦ ਹੁੰਦੀ ਹੈ ਅਤੇ ਨਾ ਹੀ ਕਿਸੇ ਦੁਆਰਾ ਪੂਜਾ ਕਰਨ ਨਾਲ ਕੋਈ ਸੁੱਖ ਹੁੰਦਾ ਹੈ।

**ਤਬ ਇਹ ਤ੍ਰੀਅ; ਉਹੁ ਕੰਤੁ ਕਹਾਵਾ ॥੪੧॥**

ਜਿਵੇਂ ਇਕ ਰਾਣੀ ਤਾਂ ਹੀ ਰਾਜੇ ਦੀ ਪਟਰਾਣੀ ਕਹਾ ਸਕਦੀ ਹੈ ਜੇਕਰ ਉਸ ਅੰਦਰ ਹੱਥ ਜੋੜ ਕੇ ਸੇਵਾ ਕਰਨ ਦੀ ਜਾਚ ਹੋਵੇ। ਤਿਵੇਂ ਹੀ ਜੇਕਰ ਜੀਵ ਰੂਪ ਇਸਤਰੀ ਮਨ ਬੁਧ ਰੂਪ ਹੱਥ ਜੋੜ ਕੇ ਭਗਤੀ ਰੂਪ ਸੇਵਾ ਕਰਨ ਦੀ ਜਾਚ ਸਿਖ ਲਵੇ ਅਤੇ ਥੋੜ੍ਹੇ ਚਿਰ ਰਹਿਣ ਵਾਲੇ ਸੁੱਖਾਂ ਨੂੰ ਛੱਡ ਕਰਕੇ ਵੱਡੇ ਆਤਮਾਨੰਦ ਦੇ ਸੁੱਖ ਨੂੰ ਪ੍ਰਾਪਤ ਕਰ ਲਵੇ ਤਾਂ (ਤਬ) ਤਦੋਂ ਹੀ ਇਹ (ਉਹੁ) ਉਸ (ਕੰਤੁ) ਪਤੀ ਪ੍ਰਮੇਸ਼ਰ ਦੀ (ਤ੍ਰੀਅ) ਇਸਤਰੀ (ਕਹਾਵਾ) ਕਹਾ ਸਕਦੀ ਹੈ।

**ਅਥਵਾ :** ਤਦੋਂ ਹੀ ਇਹ 'ਜੀਵ' (ਤ੍ਰੀਅ) ਇਸਤਰੀ ਤੇ (ਉਹੁ) ਉਹ ਵਾਹਿਗੁਰੂ ਇਸ ਦਾ (ਕੰਤੁ) ਪਤੀ (ਕਹਾਵਾ) ਕਹਾਵੇਗਾ।

**ਅਥਵਾ :** ਤਦੋਂ "ਇਹ ਭਗਤ ਰੂਪ ਇਸਤਰੀ ਤੇ ਉਹ ਵਾਹਿਗੁਰੂ ਪਤੀ ਹੈ" ਇਹ (ਕਹਾਵਾ) ਕਹਾਵਤ ਹੀ ਰਹਿ ਜਾਵੇਗੀ ਅਤੇ ਵਾਸਤਵ ਵਿਚ ਉਲਟ ਕੇ ਦੋਵੇਂ ਇਕ ਰੂਪ ਹੀ ਹੋ ਜਾਣਗੇ।

**ਅਥਵਾ :** ਤਦੋਂ ਇਹ ਅਭਾਸ ਬਿਰਤੀ ਇਸਤਰੀ ਹੋਵੇਗੀ ਅਤੇ ਉਹ ਸਾਖੀ ਚੇਤਨ ਪਤੀ ਕਹਾਵੇਗਾ।

**ਹਾਹਾ; ਹੋਤ ਹੋਇ, ਨਹੀ ਜਾਨਾ ॥**

'ਹਾਹੇ' ਅੱਖਰ ਦੁਆਰਾ ਕਹਿੰਦੇ ਹਨ ਕਿ (ਹੋਤ) ਹੋ ਤਾਂ ਸਕਦਾ ਹੈ ਕਿ ਇਹ ਜੀਵ ਉਸ ਪ੍ਰਮੇਸਰ ਵਿੱਚ ਮਿਲਕੇ ਉਸਦਾ ਰੂਪ ਹੋ ਜਾਵੇ। ਪਰ ਇਸਨੇ ਉਸ ਵਿਚ ਇਕ ਰੂਪ (ਹੋਇ) ਹੋਣਾ (ਜਾਨਾ) ਜਾਣਿਆ ਹੀ ਨਹੀਂ ਹੈ।

www.sikhbookclub.com



## ਜਬ ਹੀ ਹੋਇ; ਤਬਹਿ ਮਨੁ ਮਾਨਾ ॥

ਪਰ (ਜਬ) ਜਦੋਂ ਇਸ ਦੇ ਅੰਦਰ ਪ੍ਰਮੇਸਰ ਦੀ (ਹੀ) ਸ਼ਰਧਾ (ਹੋਇ) ਹੋ ਆਉਂਦੀ ਹੈ। **ਵਾ:** ਜਦੋਂ ਇਹ ਕੇਵਲ ਪ੍ਰਮੇਸ਼ਰ ਦੇ (ਹੀ) ਧਿਆਨ ਵਿਚ ਜੁੜਿਆ (ਹੋਇ) ਹੁੰਦਾ ਹੈ। (ਤਬਹਿ) ਤਦੋਂ ਮਨ ਪ੍ਰਮੇਸ਼ਰ ਦੇ ਪ੍ਰੇਮ ਵਿੱਚ (ਮਾਨਾ) ਮੰਨ ਜਾਂਦਾ ਹੈ।

**ਅਥਵਾ :** ਜਦੋਂ ਇਹ ਮਨ ਪ੍ਰਮੇਸਰ ਵਿੱਚ (ਮਾਨਾ) ਮੰਨ ਜਾਂਦਾ ਹੈ ਤਾਂ (ਤਬਹਿ) ਤਦੋਂ ਇਸ ਅੰਦਰ (ਹੀ) ਹਉਮੈ ਨਹੀਂ (ਹੋਇ) ਹੁੰਦੀ ਭਾਵ ਹਉਮੈ ਨਹੀਂ ਰਹਿੰਦੀ।

**ਅਥਵਾ :** ਜਦੋਂ ਹਿਰਦੇ ਅੰਦਰੋਂ (ਹੀ) ਹੰਗਤਾ ਚਲੀ ਜਾਂਦੀ ਹੈ ਤਾਂ (ਤਬਹਿ) ਤਦੋਂ ਹੀ ਸਾਡਾ ਮਨ (ਮਾਨਾ) ਮੰਨਦਾ ਹੈ ਕਿ ਹੁਣ ਅਸੀਂ ਪ੍ਰਮੇਸ਼ਰ ਦਾ ਰੂਪ ਹੀ (ਹੋਇ) ਹੋ ਗਏ ਹਾਂ। ਯਥਾ:

**ਕੋਇ ਨ ਆਖੈ ਘਟਿ ਹਉਮੈ ਜਾਈਐ ॥** (ਅੰਗ: ੧੪੬)

**ਅਥਵਾ :** (ਅੰਨਵੈ): (ਜਬ ਹੀ ਮਨੁ ਮਾਨਾ) ਜਦੋਂ ਜੀਵ ਗੁਰਾਂ ਦੇ (ਮਨੁ) ਮੰਤਰ ਉਪਦੇਸ਼ ਨੂੰ (ਮਾਨਾ) ਮੰਨਦਾ ਹੈ, (ਤਬਹਿ) ਉਦੋਂ ਹੀ ਬ੍ਰਹਮ ਸਰੂਪ (ਹੋਇ) ਹੁੰਦਾ ਹੈ।

## ਹੈ ਤਉ ਸਹੀ; ਲਖੈ ਜਉ ਕੋਈ ॥

ਹੇ ਭਾਈ ! ਹੈ (ਤਉ) ਤਾਂ ਉਹ ਪ੍ਰਮੇਸਰ (ਸਹੀ) ਸੱਚ ਸਰੂਪ। ਪਰ ਪ੍ਰਾਪਤ ਉਸੇ ਨੂੰ ਹੀ ਹੁੰਦਾ ਹੈ (ਜਉ) ਜਿਹੜਾ ਕੋਈ ਪੁਰਖ ਉਸ ਨੂੰ ਨਿਸਚੇ ਕਰਕੇ (ਲਖੈ) ਲਖ ਭਾਵ ਜਾਣ ਲਵੇ।

**ਅਥਵਾ :** ਹੈ ਤਾਂ ਜੀਵ ਉਸ ਪ੍ਰਮੇਸਰ ਦੀ (ਸਹੀ) ਸਖੀ। ਪਰ ਜੇ ਨਿਸ਼ਚਾ ਕਰਕੇ ਉਸ ਵਾਹਿਗੁਰੂ ਨੂੰ ਅੰਗ-ਸੰਗ ਜਾਣੇ, ਤਾਂ ਹੀ ਉਸ ਨਾਲ ਮਿਲਦੀ ਹੈ।

**ਅਥਵਾ :** ਇਹ ਜੀਵ ਹੈ ਤਾਂ ਸਹੀ ਉਸੇ ਪ੍ਰਮੇਸਰ ਦਾ ਰੂਪ। ਪਰ ਜੇਕਰ ਇਸ ਗੱਲ ਨੂੰ (ਸਹੀ) ਨਿਸ਼ਚਾ ਕਰਕੇ ਜਾਣੇ ਕਿ ਮੈਂ ਉਸ ਵਾਹਿਗੁਰੂ ਜੀ ਦੀ ਅੰਸ਼ ਹਾਂ, ਤਾਂ ਹੀ ਉਸ ਨੂੰ ਜਾਣ ਸਕਦਾ ਹੈ।

## ਤਬ ਓਹੀ ਉਹੁ; ਏਹੁ ਨ ਹੋਈ ॥੪੨॥

ਜਦੋਂ ਇਹ ਜੀਵ ਉਸ ਪ੍ਰਮੇਸਰ ਦੇ ਸਰੂਪ ਨੂੰ ਜਾਣ ਲਵੇ, (ਤਬ) ਤਦੋਂ ਕੇਵਲ (ਓਹੀ) ਉਹ ਪ੍ਰਮੇਸਰ ਹੀ ਰਹਿ ਜਾਂਦਾ ਹੈ, ਫਿਰ ਉਦੋਂ ਜੰਮਣ-ਮਰਨ ਵਿਚ ਆਉਣ ਵਾਲਾ ਇਹ ਅਲਪੱਗ ਜੀਵ ਨਹੀਂ (ਹੋਈ) ਹੁੰਦਾ ਭਾਵ ਜੀਵ ਪ੍ਰਮੇਸਰ ਵਿਚ ਅਭੇਦ ਹੋ ਕੇ ਉਸ ਦਾ ਰੂਪ ਹੀ ਹੋ ਜਾਂਦਾ ਹੈ।

**ਅਥਵਾ :** ਤਦੋਂ ਕੇਵਲ (ਓਹੀ) ਉਹ ਚੇਤਨ ਹੀ ਚੇਤਨ ਰਹਿ ਜਾਂਦਾ ਹੈ ਅਤੇ ਇਹ ਜੀਵ ਭਾਵ ਨਹੀਂ ਹੁੰਦਾ। ਉਸ ਵਕਤ ਤਾਂ ਐਸੀ ਅਵਸਥਾ ਹੁੰਦੀ ਹੈ ਕਿ "ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ ॥ ਮਹਾਰਾਜ ! ਤੁਸੀਂ ਹੀ ਤੁਸੀਂ ਹੋ ਅਸੀਂ ਤਾਂ ਕੁੱਝ ਵੀ ਨਹੀਂ ਹਾਂ।

**ਪ੍ਰਸ਼ਨ :** ਹੇ ਕਬੀਰ ਜੀ ! ਜੇਕਰ ਪ੍ਰਮੇਸਰ ਦਾ ਅਨੰਦ ਇਤਨਾ ਵੱਡਾ ਹੈ ਤਾਂ ਉਸ ਅਨੰਦ ਨੂੰ ਸਾਰੇ ਹੀ ਲੋਕ ਪ੍ਰਾਪਤ ਕਿਉਂ ਨਹੀਂ ਕਰਦੇ?

## ਲਿੰਉ ਲਿੰਉ ਕਰਤ; ਫਿਰੈ ਸਭੁ ਲੋਗੁ ॥

**ਉੱਤਰ :** ਹੇ ਭਾਈ ! ਇਸ ਸੰਸਾਰ ਦੇ (ਸਭੁ) ਸਾਰੇ (ਲੋਗੁ) ਲੋਕ ਤਾਂ ਸਾਰਾ ਦਿਨ ਇਹੀ ਵਿਚਾਰਾਂ ਕਰਦੇ ਫਿਰਦੇ ਹਨ ਕਿ 'ਮੈ ਇਤਨੇ ਪਦਾਰਥ (ਲਿੰਉ) ਲੈ ਲਏ ਹਨ ਤੇ ਇਤਨੇ ਪਦਾਰਥ (ਲਿੰਉ) ਹੋਰ ਲੈ ਲਵਾਂ'। ਇਸ ਤਰ੍ਹਾਂ (ਲਿੰਉ ਲਿੰਉ) ਲੈ ਲਵਾਂ-ਲੈ ਲਵਾਂ ਹੀ (ਕਰਤ) ਕਰਦੇ (ਫਿਰੈ) ਫਿਰਦੇ ਹਨ। ਭਾਵ ਇਹਨਾਂ ਜੀਵਾਂ ਦੇ ਅੰਦਰ ਹਰ ਵਕਤ ਪਦਾਰਥਾਂ ਦੀ, ਤ੍ਰਿਸ਼ਨਾ ਦੀ ਲਿਵ ਲੱਗੀ ਰਹਿੰਦੀ ਹੈ।

www.sikhbookclub.com



## ਤਾ ਕਾਰਣਿ; ਬਿਆਪੈ ਬਹੁ ਸੋਗੁ ॥

(ਤਾ) ਤਿਸ ਮਾਇਆ ਦੀ ਤ੍ਰਿਸ਼ਨਾ ਵਿੱਚ ਲੱਗੇ ਰਹਿਣ ਕਰਕੇ ਹੀ ਜੀਵਾਂ ਨੂੰ ਜੰਮਣ-ਮਰਣ ਆਦਿਕ ਦੇ (ਬਹੁ) ਬਹੁਤ ਸਾਰੇ (ਸੋਗੁ) ਦੁੱਖ (ਬਿਆਪੈ) ਬਿਆਪਦੇ ਹਨ। **ਵਾ:** ਹਰ ਵਕਤ ਪਦਾਰਥਾਂ ਦੇ ਵਿਛੋੜੇ ਕਰਕੇ ਸੋਗ ਹੀ ਸੋਗ (ਬਿਆਪੈ) ਚਿੰਬੜੇ ਰਹਿੰਦੇ ਹਨ।

## ਲਖਿਮੀਬਰ ਸਿਉ; ਜਉ ਲਿਉ ਲਾਵੈ ॥

(ਜਉ) ਜੇਕਰ ਇਹ ਜੀਵ (ਲਖਿਮੀ) ਮਾਇਆ ਦੇ (ਬਰ) ਪਤੀ ਪ੍ਰਮੇਸਰ (ਸਿਉ) ਨਾਲ ਆਪਣੀ (ਲਿਉ) ਲਿਵ (ਲਾਵੈ) ਲਾ ਲਵੇ।

## ਸੋਗੁ ਮਿਟੈ; ਸਭ ਹੀ ਸੁਖ ਪਾਵੈ ॥੪੩॥

ਤਾਂ ਇਸਦਾ ਪ੍ਰਮੇਸ਼ਰ ਨਾਲੋਂ ਵਿਯੋਗ ਕਰਕੇ ਪਿਆ ਸਾਰਾ ਸੋਗ (ਮਿਟੈ) ਮਿਟ ਜਾਵੇਗਾ ਅਤੇ ਇਹ (ਸਭ) ਸਾਰਿਆਂ ਹੀ ਸੁੱਖਾਂ ਵਿੱਚੋਂ ਸ੍ਰੇਸ਼ਟ ਸੁੱਖ ਸਰੂਪ ਪ੍ਰਮੇਸਰ ਨੂੰ (ਪਾਵੈ) ਪ੍ਰਾਪਤ ਕਰ ਲਵੇਗਾ। **ਵਾ:** ਸਾਰਿਆਂ ਹੀ ਸੁੱਖਾਂ ਨੂੰ ਪਾ ਲਵੇਗਾ।

## ਖਖਾ; ਖਿਰਤ ਖਪਤ ਗਏ ਕੇਤੇ ॥

'ਖੱਖੇ' ਅੱਖਰ ਦੁਆਰਾ ਕਹਿੰਦੇ ਹਨ ਕਿ (ਕੇਤੇ) ਕਿਤਨੇ ਹੀ ਲੋਕ ਕਾਲ ਰੂਪ ਵਰਖਾ ਕਰਕੇ ਪਿੱਛੇ ਭੂਤਕਾਲ ਵਿੱਚ (ਖਿਰਤ) ਖੁਰ ਗਏ ਭਾਵ ਨਾਸ਼ ਹੋ ਗਏ ਹਨ ਅਤੇ ਕਿਤਨੇ ਹੀ ਹੁਣ ਇਸ ਸੰਸਾਰ ਵਿੱਚ ਲੱਗ ਕਰਕੇ (ਖਪਤ) ਨਾਸ਼ ਹੋ ਰਹੇ ਹਨ। **ਵਾ:** ਸੰਸਾਰ ਰੂਪ, **ਵਾ:** ਮੋਹ ਰੂਪ **ਵਾ:** ਮਾਤਾ ਦੇ ਗਰਭ ਰੂਪ (ਖਿਰਤ) ਖਾਤੇ ਭਾਵ ਟੋਏ ਵਿੱਚ ਪੈ ਕੇ, (ਕੇਤੇ) ਕਿਤਨੇ ਕੁ ਭਾਵ ਬੇਅੰਤ ਲੋਕ (ਖਪਤ) ਖਪ ਗਏ, ਨਾਸ਼ ਹੋ ਗਏ ਹਨ।

## ਖਿਰਤ ਖਪਤ; ਅਜਹੂੰ ਨਹ ਚੇਤੇ ॥

ਫਿਰ ਇਸ (ਖਿਰਤ) ਨਾਸ਼ ਹੋਣ ਜਾਣ ਵਾਲੇ ਸੰਸਾਰ ਦੇ ਵਿਸ਼ਿਆਂ ਵਿੱਚ ਲੱਗ ਕਰਕੇ ਜੀਵ (ਅਜਹੂੰ) ਅਜੇ ਵੀ (ਖਪਤ) ਖਪੀ ਜਾਂਦੇ ਭਾਵ ਨਾਸ਼ ਤਾਂ ਹੁੰਦੇ ਜਾਂਦੇ ਹਨ, ਪਰ ਅਫਸੋਸ (ਅਜਹੂੰ) ਅਜੇ ਵੀ ਪ੍ਰਮੇਸ਼ਰ ਨੂੰ ਚੇਤੇ ਨਹੀਂ ਕਰਦੇ।

## *ਅਬ ਜਗੁ ਜਾਨਿ; ਜਉ ਮਨਾ ਰਹੈ ॥ ('ਮਨਾ' ਭਾਰਾ ਬੋਲੋ)
## ਜਹ ਕਾ ਬਿਛੁਰਾ; ਤਹ ਥਿਰੁ ਲਹੈ ॥੪੪॥

(ਜਉ) ਜੇਕਰ ਇਹ ਜੀਵ (ਅਬ) ਹੁਣ, ਇਸ ਕਾਲ ਵਿਚ, ਗੁਰਾਂ ਦੇ ਉਪਦੇਸ਼ ਦੁਆਰਾ (ਜਗੁ) ਜਗਤ ਨੂੰ ਮਿਥਿਆ ਜਾਣ ਕਰਕੇ, ਇਸਦੀ ਵਾਸ਼ਨਾ ਵੱਲੋਂ (ਮਨਾ ਰਹੈ) ਮਨ੍ਹਾ ਹੋਇਆ ਰਹੇ, ਭਾਵ ਆਪਣੇ ਮਨ ਨੂੰ ਦੁਬਾਰਾ ਇਸ ਸੰਸਾਰ ਦੀ ਵਾਸ਼ਨਾ ਵਾਲੇ ਪਾਸੇ ਨਾ ਜੋੜੇ, ਸੰਕਲਪਾ-ਵਿਕਲਪਾ ਤੋਂ ਰਹਿਤ ਹੋ ਜਾਵੇ ਤਾਂ ਇਹ ਵਾਸ਼ਨਾ (ਕਾ) ਦਾ ਬੱਧਾ ਹੋਇਆ ਜੀਵ (ਜਹ) ਜਿਸ ਪ੍ਰਮੇਸ਼ਰ ਵੱਲੋਂ ਵਿਛੁੜਿਆ ਹੋਇਆ ਹੈ। ਗੁਰਾਂ ਦੇ ਉਪਦੇਸ਼ ਦੁਆਰਾ (ਤਹ) ਉਸੇ ਸਰੂਪ ਵਿੱਚ (ਥਿਰੁ) ਇਸਥਿਤੀ (ਲਹੈ) ਪ੍ਰਾਪਤ ਕਰ ਲਵੇਗਾ।

---

* **(ਅਬ ਜਗੁ ਜਾਨਿ; ਜਉ ਮਨਾ ਰਹੈ ॥)** ਹੇ ਭਾਈ ! ਤੂੰ (ਮਨਾ) ਸ਼੍ਰੋਮਣੀ (ਅਬ) ਅਬਿਨਾਸੀ ਪ੍ਰਮੇਸਰ ਨੂੰ ਜਗਤ ਵਿੱਚ ਵਿਆਪਕ ਜਾਨਣਾ ਕਰ ਅਤੇ ਜਿਹੜਾ ਮਨ ਵਾਸ਼ਨਾ ਕਰਕੇ ਹਰ ਵੇਲੇ ਸੰਸਾਰ ਦੇ ਪਦਾਰਥਾਂ ਵੱਲ ਦੌੜਦਾ ਸੀ ਉਸ ਮਨ ਨੂੰ ਸੰਸਾਰ ਵੱਲੋਂ ਰੋਕ ਕੇ ਰੱਖਣਾ ਕਰ।

www.sikhbookclub.com


**ਅਥਵਾ :** (ਅਬ) ਹੁਣ ਮਨੁੱਖਾ ਜਨਮ ਦੇ ਵਿਚ (ਜਗੁ) ਜਗਤ ਨੂੰ ਮਿਥਿਆ ਜਾਣ ਕੇ ਜਿਸ ਦਾ ਮਨ ਇਸਥਿਤ ਹੋ ਰਿਹਾ ਹੈ ਉਹ ਜਿਸ ਪ੍ਰਮੇਸਰ ਦਾ ਵਿਛੁੜਿਆ ਹੋਇਆ ਹੈ, ਉਸ ਪ੍ਰਮੇਸਰ ਵਿਚ ਹੀ (ਥਿਰੁ ਲਹੈ) ਇਸਥਿਤੀ ਪ੍ਰਾਪਤ ਕਰ ਲਵੇਗਾ।

## ਅੰਗ : ੩੪੩

### ਬਾਵਨ ਅਖਰ; ਜੋਰੇ ਆਨਿ ॥

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਦੁਨੀਆਂ ਦੇ ਭੇਦਵਾਦੀ ਲੋਕਾਂ ਨੇ ਸੰਸਾਰ ਵਿੱਚ ਆ ਕੇ ਇਹ (ਬਾਵਨ) ਬਵੰਜਾ ਅੱਖਰ (ਆਨਿ) ਦ੍ਵੈਤ ਵਿਚ ਹੀ (ਜੋਰੇ) ਜੋੜੇ ਹਨ ਭਾਵ ਕੋਈ ਇਹਨਾਂ ਅੱਖਰਾਂ ਨੂੰ ਥਿਤਾਂ ਗਿਣਨ ਵਿੱਚ ਲਾ ਦਿੰਦਾ ਹੈ ਤੇ ਕੋਈ ਇਹਨਾਂ ਅੱਖਰਾਂ ਨੂੰ ਹਿਸਾਬ-ਕਿਤਾਬ ਵਿੱਚ ਹੀ ਲਾ ਦਿੰਦਾ ਹੈ। ਪਰ ਅਸੀਂ ਇਹ ਜੋ ਬਾਵਨ ਅੱਖਰੀ ਬਾਣੀ ਉਚਾਰੀ ਹੈ। ਇਹ ਸਿਧਾਂਤ ਰੂਪ 'ਬਵੰਜਾ' ਅੱਖਰ ਲੋਕਾਂ ਨੂੰ ਪ੍ਰਮੇਸਰ ਦੀ (ਆਨਿ) ਸ਼ਰਨ ਵਿੱਚ ਲਿਆਉਣ ਲਈ ਜੋੜੇ ਹਨ।

### ਸਕਿਆ ਨ ਅਖਰੁ; ਏਕੁ ਪਛਾਨਿ ॥

ਜੋ ਭੇਦਵਾਦੀ ਹੈ ਉਹ ਇਕ ਅੱਖਰ ਦੇ ਭੇਦ ਨੂੰ ਵੀ ਨਹੀਂ ਪਛਾਣ ਸਕਿਆ ਭਾਵ ਉਹ ਬਾਵਨ ਅੱਖਰੀ ਬਾਣੀ ਵਿੱਚ ਦੱਸੇ ਗਏ ਸਿਧਾਂਤ ਦੇ ਇਕ ਅੱਖਰ ਦੇ ਉਪਦੇਸ਼ ਤੋਂ ਵੀ ਵਾਂਝਾ ਰਹਿ ਗਿਆ ਹੈ।

**ਅਥਵਾ :** ਉਹ (ਏਕੁ) ਅਦ੍ਵੈਤ (ਅਖਰੁ) ਖਰਨ ਤੋਂ ਰਹਿਤ ਬ੍ਰਹਮ ਨੂੰ ਨਹੀਂ ਪਛਾਣ ਸਕਿਆ।

**ਅਥਵਾ :** ਉਹ ਪ੍ਰਮੇਸ਼ਰ ਨੂੰ ਇਕ ਅੱਖਰ ਵੀ ਨਹੀਂ ਪਛਾਣ ਸਕਿਆ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਬਾਵਨ ਅਖਰ; ਜੋਰੇ ਆਨਿ ॥ ਸਕਿਆ ਨ ਅਖਰੁ; ਏਕੁ ਪਛਾਨਿ ॥**

ਜਿਸ ਨੇ ਇਹਨਾਂ ਬਵੰਜਾਂ ਅੱਖਰਾਂ ਨੂੰ (ਆਨਿ) ਆਉਣ-ਜਾਣ ਵਾਲੇ ਪਸਾਰੇ ਵਿੱਚ ਹੀ ਜੋੜ ਛੱਡਿਆ ਹੈ। ਉਹ ਇਕ ਪ੍ਰਮੇਸਰ ਦੇ ਨਾਮ ਦੇ ਅੱਖਰ ਨੂੰ ਨਹੀਂ ਪਛਾਣ ਸਕਿਆ।

**ਉਪਰੋਕਤ ਦੋ ਪੰਕਤੀਆਂ ਦਾ ਤੀਸਰਾ ਅਰਥ :**

**ਬਾਵਨ ਅਖਰ; ਜੋਰੇ ਆਨਿ ॥ ਸਕਿਆ ਨ ਅਖਰੁ; ਏਕੁ ਪਛਾਨਿ ॥**

ਜਿੰਨ੍ਹਾਂ ਸੰਤਾਂ ਨੇ ਇਹਨਾਂ ਬਵੰਜਾ ਅੱਖਰਾਂ ਦੁਆਰਾ ਲੋਕਾਈ ਨੂੰ ਵਾਹਿਗੁਰੂ ਜੀ ਦੀ (ਆਨਿ) ਸ਼ਰਨ ਵਿੱਚ ਲਿਆ ਕੇ ਜੋੜਿਆ ਹੈ। ਉਹ (ਪਛ+ਆਨਿ) ਦ੍ਵੈਤ ਵਾਲਾ ਇਕ ਵੀ ਅੱਖਰ ਨਹੀਂ (ਪਛ) ਪਛਾਣ ਸਕਿਆ ਭਾਵ ਉਹ ਅਦ੍ਵੈਤ ਵਿਚ ਹੀ ਜੁੜਿਆ ਰਹਿੰਦਾ ਹੈ ਅਤੇ ਉਹਨਾਂ ਨੇ ਸਾਰਿਆਂ ਨੂੰ ਅਦ੍ਵੈਤ ਵਿੱਚ ਹੀ ਜੋੜਿਆ ਹੈ।

### ਸਤ ਕਾ ਸਬਦੁ; ਕਬੀਰਾ ਕਹੈ ॥

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਅਸੀਂ ਤਾਂ ਇਸ ਪਵਿੱਤਰ ਬਾਣੀ ਵਿਚ (ਸਤ) ਸੱਚ ਦਾ, **ਵਾ:** ਸਤ ਸਰੂਪ ਦੀ ਪ੍ਰਾਪਤੀ ਦਾ (ਸਬਦੁ) ਉਪਦੇਸ਼ ਹੀ ਕਹਿੰਦੇ ਹਾਂ।

### ਪੰਡਿਤ ਹੋਇ; ਸੁ ਅਨਭੈ ਰਹੈ ॥

ਜਿਹੜਾ ਸ੍ਰੇਸ਼ਟ (ਪੰਡਿਤ) ਵਿਦਵਾਨ (ਹੋਇ) ਹੋਵੇਗਾ **ਵਾ:** ਜਿਸ ਦੀ (ਪੰਡਿ+ਤ) (ਪੰਡਿ) ਪੰਡਾ ਭਾਵ ਬੁੱਧੀ

 www.sikhbookclub.com 

(ਤ) ਤਤ ਸਰੂਪ ਦੇ ਜਾਨਣ ਵਿੱਚ ਕੁਸ਼ਲ (ਹੋਇ) ਹੋਵੇਗੀ। (ਸੁ) ਉਹੀ (ਅਨਭੈ) ਸੱਤ ਪ੍ਰਕਾਰ ਦੇ ਭੈ ਤੋਂ ਰਹਿਤ ਹੋ ਕਰਕੇ ਤੱਤ ਗਿਆਨ ਸਰੂਪ ਵਿਚ ਟਿਕਿਆ ਰਹੇਗਾ **ਵਾ:** ਸ੍ਵੈ-ਪ੍ਰਕਾਸ਼ ਰੂਪ ਅਨਭਉ ਸਰੂਪ ਵਿਚ ਟਿਕਿਆ ਰਹੇਗਾ।

**ਸੋ ਪੰਡਿਤੁ ਜੋ ਮਨੁ ਪਰਬੋਧੈ ॥ ਰਾਮ ਨਾਮੁ ਆਤਮ ਮਹਿ ਸੋਧੈ ॥** *(ਅੰਗ: ੨੭੪)*

## ਪੰਡਿਤ ਲੋਗਹ ਕਉ; ਬਿਉਹਾਰ ॥

ਵਿਹਾਰੀ ਪੰਡਿਤ (ਲੋਗਹ) ਲੋਕਾਂ ਨੇ ਤਾਂ ਇੰਨ੍ਹਾਂ ਬਵੰਜਾ ਅੱਖਰਾਂ (ਕਉ) ਨੂੰ ਤਾਂ ਵਿਹਾਰ ਵਿੱਚ ਹੀ ਜੋੜਿਆ ਹੋਇਆ ਹੈ ਭਾਵ ਇੰਨ੍ਹਾਂ ਅੱਖਰਾਂ ਨੂੰ ਹਿਸਾਬ-ਕਿਤਾਬ ਵਿਚ ਪਾ ਕੇ ਕਦੇ ਲੂਣ ਵੇਚ ਲਿਆ, ਕਦੇ ਤੇਲ ਵਿਚ ਲਿਆ ਤੇ ਕਦੇ ਖਾਤੇ ਲਿਖ ਕੇ ਰਕਮਾਂ ਜਮ੍ਹਾਂ ਕਰ ਲਈਆਂ। ਇਸ ਪ੍ਰਕਾਰ ਅੱਖਰਾਂ ਨੂੰ ਵਿਹਾਰੀ ਕਾਰਜਾਂ ਵਿੱਚ ਲਾਈ ਰੱਖਿਆ ਹੈ।

## ਗਿਆਨਵੰਤ ਕਉ; ਤਤੁ ਬੀਚਾਰ ॥

ਪਰ ਜਿਹੜੇ ਗਿਆਨਵਾਨ ਹਨ, ਉਹਨਾਂ ਨੂੰ ਤਾਂ ਇਹ ਨਿਸ਼ਚਾ ਹੈ ਕਿ ਇਹਨਾਂ ਅੱਖਰਾਂ ਵਿੱਚ ਤੱਤ ਸਰੂਪ ਦਾ ਵਿਚਾਰ ਦਿੱਤਾ ਗਿਆ ਹੈ। ਇਸ ਕਰਕੇ ਉਹ ਵਿਚਾਰ ਕਰਕੇ, ਇਸ ਬਾਣੀ ਵਿਚੋਂ ਤੱਤ ਕੱਢਣਗੇ, **ਵਾ:** ਤਤ ਸਰੂਪ ਨੂੰ ਪ੍ਰਾਪਤ ਕਰਨਗੇ।

## ਜਾ ਕੈ ਜੀਅ; ਜੈਸੀ ਬੁਧਿ ਹੋਈ ॥
## ਕਹਿ ਕਬੀਰ; ਜਾਨੈਗਾ ਸੋਈ ॥੪੫॥

(ਜਾ) ਜਿਸ ਕਿਸੇ (ਜੀਅ) ਪੁਰਖ (ਕੈ) ਦੇ ਅੰਦਰ (ਜੈਸੀ) ਜਿਹੋ ਜਿਹੀ ਬੁੱਧੀ (ਹੋਈ) ਹੋਵੇਗੀ। ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਉਹ ਪੁਰਖ (ਸੋਈ) ਉਸੇ ਤਰ੍ਹਾਂ ਹੀ ਇਹਨਾਂ ਅੱਖਰਾਂ ਨੂੰ ਜਾਨਣਾ ਕਰੇਗਾ।

**ਅਥਵਾ :** ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਜਿਸ ਤਰ੍ਹਾਂ ਦੀ ਮੱਤ ਅਸੀਂ ਇਸ ਬਾਣੀ ਵਿਚ ਕਥਨ ਕੀਤੀ ਹੈ। ਜੇ ਕਿਸੇ ਦੀ ਐਸੀ ਬੁੱਧੀ ਹੋਵੇਗੀ, ਤਾਂ (ਸੋਈ) ਉਹ ਪੁਰਖ ਉਸ ਵਾਹਿਗੁਰੂ ਪ੍ਰਮੇਸ਼ਰ ਨੂੰ (ਜਾਨੈਗਾ) ਜਾਣ ਲਵੇਗਾ। ਉਸਨੂੰ ਵਾਹਿਗੁਰੂ ਦੀ ਸਾਖਿਆਤਤਾ ਹੋ ਜਾਵੇਗੀ। ਐਸੀ ਇਹ ਪਾਵਨ ਪਵਿੱਤਰ ਬਾਣੀ ਉਚਾਰਨ ਕੀਤੀ ਹੈ।

## ੴ ਸਤਿਗੁਰ ਪ੍ਰਸਾਦਿ ॥

(੧) ਇਕ ਅਦ੍ਵੈਤ ਰੂਪ ਪ੍ਰਮੇਸਰ (ਓਂ) ਉਚਾਰਨੇ ਮਾਤਰ ਰੱਖਿਆ ਕਰਨ ਵਾਲਾ **ਵਾ:** (ਓਂ) ਸਾਰਿਆਂ ਦਾ ਪ੍ਰਕਾਸ਼ਕ ਹੈ ਅਤੇ (ਸਤਿ) ਤ੍ਰੈਈਕਾਲ ਅਬਾਧ (ਗੁਰ) ਚੇਤਨ ਸਰੂਪ ਹੈ। (ਪ੍ਰਸਾਦਿ) ਅਨੰਦ ਸਰੂਪ ਹੈ। ਐਸਾ ਜੋ ਵਾਹਿਗੁਰੂ ਪ੍ਰਮੇਸਰ ਹੈ ਉਹ ਸਤਿਗੁਰਾਂ ਦੀ ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਰਾਗੁ ਗਉੜੀ ਥਿਤੀ ਕਬੀਰ ਜੀ ਕੀ ॥

**ਪਹਿਲੀ ਉਥਾਨਕਾ :**

ਭਗਤ ਕਬੀਰ ਸਾਹਿਬ ਜੀ ਦੇ ਪਾਸ ਇਕ ਪੰਡਿਤ ਆ ਕੇ ਕਹਿਣ ਲੱਗਾ ਕਿ ਭਗਤ ਜੀ! ਤੁਸੀਂ ਬਾਵਨ ਅੱਖਰੀ ਦੁਆਰਾ ਤਾਂ ਉਪਦੇਸ਼ ਦੇ ਦਿੱਤਾ ਹੈ। ਪਰ ਕਦੇ ਵੀ ਥਿਤਾਂ ਦੀ ਵਿਚਾਰ ਸਰਵਣ ਨਹੀਂ ਕਰਵਾਈ। ਤਾਂ ਭਗਤ ਕਬੀਰ ਸਾਹਿਬ ਜੀ ਇਸ ਪੰਡਿਤ ਦੇ ਪ੍ਰਥਾਇ ਥਿੱਤਾਂ ਦਾ ਪਾਵਨ ਉਪਦੇਸ਼ ਉਚਾਰਨ ਕਰਦੇ ਹਨ ਕਿ ਥਿੱਤਾਂ ਵਿੱਚ ਪੂਜਨ ਕਰਨ ਦੀ ਥਾਂ ਉਸ ਪ੍ਰਮੇਸਰ ਦਾ ਚਿੰਤਨ ਕਰਨਾ ਹੀ ਸਫਲਾ ਹੈ।

www.sikhbookclub.com


**ਦੂਸਰੀ ਉਥਾਨਕਾ :**

ਇਕ ਪੰਡਿਤ ਨੇ ਭਗਤ ਜੀ ਨੂੰ ਆ ਕੇ ਪੁੱਛਿਆ ਕਿ ਭਗਤ ਜੀ ! ਪੰਦਰਾਂ ਥਿੱਤਾਂ ਅਤੇ ਸੱਤ ਵਾਰਾਂ ਵਿਚੋਂ ਕਿਸਦਾ ਪੂਜਨ ਕਰਨਾ ਚਾਹੀਦਾ ਹੈ? **ਵਾ:** ਪੰਦਰਾਂ ਥਿੱਤਾਂ ਅਤੇ ਸੱਤਾਂ ਵਾਰਾਂ ਦੇ ਦੇਵਤਿਆਂ ਵਿਚੋਂ ਕਿਹੜੇ ਦੇਵੀ-ਦੇਵਤੇ ਦਾ ਪੂਜਨ ਕਰਨਾ ਚਾਹੀਦਾ ਹੈ? ਉਸ ਨੂੰ ਭਗਤ ਜੀ ਉੱਤਰ ਅਤੇ ਉਪਦੇਸ਼ ਬਖਸ਼ਦੇ ਹਨ।

**ਤੀਸਰੀ ਉਥਾਨਕਾ :**

ਇਕ ਪੰਡਿਤ ਕਹਿਣ ਲੱਗਾ ਕਿ ਕਬੀਰ ਜੀ ! ਤੁਸੀਂ ਭਜਨ ਤਾਂ ਕਰਦੇ ਹੋ, ਪਰ ਤੁਹਾਨੂੰ ਥਿੱਤਾਂ ਤੇ ਵਾਰਾਂ ਦਾ ਗਿਆਨ ਨਹੀਂ ਹੈ, ਇਸ ਕਰਕੇ ਤੁਸੀਂ ਮੁਕਤ ਨਹੀਂ ਹੋਵੋਗੇ। ਇਹ ਸੁਣ ਕੇ ਭਗਤ ਜੀ ਪੰਦਰਾਂ ਥਿੱਤਾਂ ਤੇ ਸੱਤਾਂ ਵਾਰਾਂ ਬਾਬਤ ਬਾਣੀ ਉਚਾਰਨ ਕਰਕੇ ਗਿਆਨ ਦਾ ਕਥਨ ਕਰਦੇ ਹਨ।

ਪਹਿਲਾਂ ਮੱਸਿਆ ਤੋਂ ਸ਼ੁਰੂ ਕਰਨਗੇ ਤੇ ਫਿਰ ਪੁੰਨਿਆ ਤੇ ਜਾ ਕੇ ਥਿੱਤਾਂ ਦਾ ਭੋਗ ਪਾਉਣਗੇ।

ਰਾਗ ਗਉੜੀ ਦੇ ਅੰਦਰ ਭਗਤ ਕਬੀਰ ਸਾਹਿਬ ਜੀ (ਕੀ) ਦੀਆਂ ਉਚਾਰਨ ਕੀਤੀਆਂ ਹੋਈਆਂ ਥਿਤਾਂ ਦੁਆਰਾ ਉਪਦੇਸ਼ ਹੈ।

**ਥਿਤਾਂ ਬਾਰੇ ਵਿਸ਼ੇਸ਼ ਵਿਚਾਰ :** ਡਾ. ਭਾਈ ਵੀਰ ਸਿੰਘ ਜੀ ਦੇ ਅਨੁਸਾਰ ਸੰਸਕ੍ਰਿਤ ਪਦ 'ਤਿਥਿ' ਹੈ। ਇਹ ਨਾਮ ਤਰੀਕਾਂ ਦਾ ਹੈ ਜੋ ਚੰਦਰਮਾ ਦੀ ਚਾਲ ਦੇ ਹਿਸਾਬ ਨਾਲ ਗਿਣੀਦੀਆਂ ਹਨ। ਇਸ ਦੇ ਦੋ ਪੱਖ ਹਨ ਇਕ ਚਾਨਣਾ ਪੱਖ ਤੇ ਦੂਸਰਾ ਹਨੇਰਾ ਪੱਖ। ਚਾਨਣਾ ਪੱਖ ਉਦੋਂ ਹੁੰਦਾ ਹੈ ਜਦੋਂ ਚੰਦਰਮਾਂ ਮੱਸਿਆ ਤੋਂ ਪਿੱਛੋਂ ਪੁੰਨਿਆਂ ਤੱਕ ਦਰਸ਼ਨ ਦਿੰਦਾ ਹੈ ਅਤੇ ਪੁੰਨਿਆਂ ਤੋਂ ਲੈ ਕੇ ਮੱਸਿਆਂ ਤੱਕ ਦੇ ਦਿਨਾਂ ਨੂੰ ਹਨੇਰਾ ਪੱਖ ਆਖਦੇ ਹਨ। ਸੰਸਕ੍ਰਿਤ ਪਦ ਤਿਥੀ ਦਾ ਦੇਸੀ ਬੋਲੀਆਂ ਵਿੱਚ ਰੂਪ ਹੈ ਥਿਤ ਜਾਂ ਥਿੰਤੀ। ਥਿੰਤੀ ਜਾਂ ਥਿਤੀ ਪਦ ਨੂੰ ਥਿਤ ਪਦ ਦਾ ਰੂਪ ਬਹੁ ਬਚਨ ਸਮਝੀਦਾ ਹੈ। ਗੁਰੂ ਸਾਹਿਬਾਂ, ਅਵਤਾਰਾਂ, ਮਹਾਂਪੁਰਖਾਂ ਦੇ ਪੂਰਬ ਤੇ ਹੋਰ ਤਿਉਹਾਰਾਂ ਤੇ ਪੂਰਬਾਂ ਦੇ ਦਿਨ ਥਿਤਾਂ ਦੇ ਹਿਸਾਬ ਨਾਲ ਹੀ ਗਿਣਦੇ ਤੇ ਮਨਾਉਂਦੇ ਹਨ। ਸ਼ਾਹੂਕਾਰ ਵਿਆਜ ਤਿਥਾਂ ਦੇ ਹਿਸਾਬ ਗਿਣਦੇ ਹਨ ਕਿਉਂਕਿ ਸੂਰਜ ਦੀਆਂ ਤਰੀਕਾਂ, ਜਿੰਨਾਂ ਨੂੰ ਪ੍ਰਵਿਸ਼ਟੇ ਕਹਿੰਦੇ ਹਨ, ਨਾਲੋਂ ਤਿਥਾਂ ਵਾਲਾ ਚੰਦਰਮਾ ਦੇ ਹਿਸਾਬ ਗਿਣਿਆ ਮਹੀਨਾ ਤੇ ਸਾਲ ਛੋਟਾ ਹੁੰਦਾ ਹੈ ਜਿਸ ਹਿਸਾਬ ਨੂੰ ਸੂਰਜ ਦੀ ਚਾਲ ਨਾਲ ਮਿਲਦਾ ਰੱਖਣਾ ਲਈ ਜੋਤਿਸ਼ੀ ਇਕ ਚੰਦ੍ਰਾਯਣ ਮਹੀਨਾ ਹਰ ਤੀਸਰੇ ਸਾਲ ਵਧਾ ਦਿੰਦੇ ਹਨ ਉਸ ਮਹੀਨੇ ਨੂੰ 'ਮਲਮਾਸ' ਜਾਂ 'ਲੌਂਦਮਾਸ' ਆਖਦੇ ਹਨ। ਇਸ ਮਹੀਨੇ ਵਿੱਚ ਕੋਈ ਵੀ ਸ਼ੁੱਭ ਕਾਰਜ ਕਰਨੋਂ ਜੋਤਿਸ਼ੀ ਮਨ੍ਹਾ ਕਰਦੇ ਹਨ। ਏਕਾਦਸ਼ੀ ਤੇ ਹੋਰ ਬਰਤ ਤਿਥਾਂ ਦੇ ਹਿਸਾਬ ਹੀ ਗਿਣੀਦੇ ਹਨ, ਤੇ ਇਹਨਾਂ ਦੇ ਹਿਸਾਬ ਦੇਵਤਿਆਂ ਦੇ ਪੂਜਨ ਹੁੰਦੇ ਹਨ। ਆਮ ਤੌਰ ਤੇ ਪੰਚਮੀ ਤੇ ਸਪਤਮੀ ਪੁੰਨਿਆਂ ਨੂੰ ਸ਼ੁੱਭ ਸਮਝਦੇ ਹਨ। ਉਹਨਾਂ ਕਰਮ ਕਾਂਡ ਦੇ ਦਸੇ ਤੇ ਭਰਮ ਵਸ ਹੋਏ ਤਿਥਾਂ ਵਾਰਾਂ ਦੇ ਮਨਾਉਣ ਦੀ ਥਾਂ ਸਾਰੀਆਂ ਤਿਥਾਂ ਤੇ ਵਾਰਾਂ ਵਿੱਚ ਇਕ ਅਦੁੱਤੀ ਪਰਮਾਤਮ ਦੇਵ ਦਾ ਪੂਜਨ ਕਰਨ ਵਾਸਤੇ ਇਹ ਬਾਣੀ ਰਚੀ ਹੈ।

## ਸਲੋਕੁ ॥

## ਪੰਦ੍ਰਹ ਥਿਤੀਂ; ਸਾਤ ਵਾਰ ॥ ਕਹਿ ਕਬੀਰ; ਉਰਵਾਰ ਨ ਪਾਰ ॥

ਭਗਤ ਕਬੀਰ ਸਾਹਿਬ ਜੀ ਪਹਿਲਾਂ ਸਲੋਕ ਦੁਆਰਾ ਉਚਾਰਨ ਕਰਦੇ ਹਨ ਕਿ ਹੇ ਪੰਡਿਤ ! ਇਹਨਾਂ (ਪੰਦ੍ਰਹ) ਪੰਦਰਾਂ ਥਿੱਤਾਂ ਅਤੇ (ਸਾਤ) ਸੱਤ (ਵਾਰ) ਵਾਰਾਂ ਦਾ ਵੀ (ਉਰਵਾਰ) ਉਰਲਾ ਪਾਸਾ ਤੇ (ਪਾਰ) ਪਰਲਾ ਪਾਸਾ ਪਾਇਆ ਨਹੀਂ ਜਾਂਦਾ ਕਿ ਇਹ ਕਿੱਥੋ ਸ਼ੁਰੂ ਹੁੰਦੇ ਹਨ ਤੇ ਕਿੱਥੇ ਜਾ ਕੇ ਖ਼ਤਮ ਹੁੰਦੇ ਹਨ।

www.sikhbookclub.com



ਅਰਥਾਤ ਜੇ ਪਹਿਲੀ ਥਿਤ ਏਕਮ ਨੂੰ ਕਹੋਗੇ ਤਾਂ ਉਸ ਤੋਂ ਪਹਿਲਾਂ ਮੱਸਿਆ ਜਾ ਪੁੰਨਿਆ ਆਉਂਦੀ ਹੈ। ਇਸੇ ਪ੍ਰਕਾਰ ਹੀ ਜੇਕਰ ਸੱਤਾ ਦਿਨਾਂ ਵਿੱਚੋਂ ਪਹਿਲਾਂ ਦਿਨ ਐਤਵਾਰ ਨੂੰ ਕਹੋਗੇ ਤਾਂ ਉਸ ਤੋਂ ਪਹਿਲਾ ਸ਼ਨਿਚਰਵਾਰ ਪਹਿਲਾਂ ਆ ਚੁੱਕਾ ਹੁੰਦਾ ਹੈ ਜੇ ਸ਼ਨਿਚਰਵਾਰ ਨੂੰ ਪਹਿਲਾ ਦਿਨ ਕਹੋਗੇ ਤਾਂ ਉਸ ਤੋਂ ਪਹਿਲਾ ਸ਼ੁੱਕਰਵਾਰ ਆ ਚੁੱਕਾ ਹੁੰਦਾ ਹੈ, ਜੇ ਪਹਿਲਾ ਦਿਨ ਸ਼ੁੱਕਰਵਾਰ ਨੂੰ ਕਹੋਗੇ ਤਾਂ ਪਹਿਲਾ ਵੀਰਵਾਰ ਆ ਚੁੱਕਾ ਹੁੰਦਾ ਹੈ, ਜੇ ਵੀਰਵਾਰ ਨੂੰ ਪਹਿਲਾ ਦਿਨ ਕਹੋਗੇ ਤਾਂ ਉਸ ਤੋਂ ਪਹਿਲਾ ਬੁੱਧਵਾਰ ਆ ਚੁੱਕਾ ਹੁੰਦਾ ਹੈ, ਜੇ ਬੁੱਧਵਾਰ ਨੂੰ ਪਹਿਲਾ ਦਿਨ ਕਹੋਗੇ ਤਾਂ ਉਸ ਤੋਂ ਪਹਿਲਾ ਮੰਗਲਵਾਰ ਆ ਚੁੱਕਾ ਹੁੰਦਾ ਹੈ ਜੇ ਮੰਗਲਵਾਰ ਨੂੰ ਪਹਿਲਾ ਦਿਨ ਕਹੋਗੇ ਤਾਂ ਉਸ ਤੋਂ ਪਹਿਲਾ ਸੋਮਵਾਰ ਆ ਚੁੱਕਾ ਹੁੰਦਾ ਹੈ। ਇਸ ਪ੍ਰਕਾਰ ਪੰਦਰਾਂ ਥਿਤਾਂ ਤੇ ਸੱਤਾਂ ਵਾਰਾਂ ਦਾ ਵੀ ਉਰਲਾ ਤੇ ਪਰਲਾ ਪਾਸਾ ਪਾਇਆ ਨਹੀਂ ਜਾਂਦਾ, ਇਹ ਚੱਕਰ ਦੀ ਤਰ੍ਹਾਂ ਹੀ ਘੁੰਮਦੇ ਰਹਿੰਦੇ ਹਨ।

**ਅਥਵਾ :** ਜਿਹੜਾ ਇੰਨ੍ਹਾਂ ਪੰਦਰਾਂ ਥਿੱਤਾਂ ਤੇ ਸੱਤਾਂ ਵਾਰਾਂ ਦਾ ਹੀ ਵੀਚਾਰ ਕਰਦਾ ਰਹਿੰਦਾ ਹੈ ਭਾਵ ਪ੍ਰਮੇਸ਼ਰ ਦਾ ਸਿਮਰਨ ਅਤੇ ਆਤਮਾ ਦਾ ਚਿੰਤਨ ਛੱਡ ਕਰਕੇ ਜਿਹੜਾ ਥਿਤਾਂ ਮੰਨਣ ਵਾਲਾ ਤੇ ਇਹਨਾਂ ਦਾ ਪੂਜਨ ਕਰਨ ਵਾਲਾ ਪੁਰਸ਼ ਹੈ। ਉਸ ਦੇ ਜਨਮਾਂ ਦਾ ਵੀ (ਉਰਵਾਰ) ਉਰਲਾ ਤੇ (ਪਾਰ) ਪਰਲਾ ਪਾਸਾ ਪਾਇਆ ਨਹੀਂ ਜਾ ਸਕਦਾ ਕਿ ਕਿੰਨੇ ਕੁ ਜਨਮ ਧਾਰਨ ਕਰੇਗਾ, ਜਾਂ ਇਸਦੇ ਜਨਮ ਕਦੋਂ ਕੁ ਮੁੱਕਣਗੇ। ਉਹ ਤਾਂ ਹਲਟ ਦੀਆਂ ਟਿੰਡਾਂ ਵਾਂਗ ਹੀ ਭਰਮਦਾ ਰਹੇਗਾ।

**ਅਥਵਾ :** ਇੰਨ੍ਹਾਂ ਪੰਦਰਾਂ ਥਿੱਤਾਂ ਤੇ ਸੱਤਾਂ (ਵਾਰ) ਦਿਨਾਂ ਦੁਆਰਾ ਉਸ ਪ੍ਰਮੇਸ਼ਰ ਦਾ ਨਾ ਤਾਂ (ਉਰਵਾਰ) ਉਰਲਾ ਪਾਸਾ ਵੇਖਿਆ ਜਾ ਸਕਦਾ ਹੈ ਅਤੇ ਨਾ ਹੀ ਕੋਈ ਉਸਦਾ (ਪਾਰ) ਪਰਲਾ ਪਾਸਾ ਜਾਣਿਆ ਜਾ ਸਕਦਾ ਹੈ ਕਿ ਉਸਦਾ ਸਿਰਾ ਕਿਥੇ ਕੁ ਹੈ। **ਵਾ:** ਥਿੱਤਾਂ ਦੁਆਰਾ (ਉਰਵਾਰ) ਇਸ ਲੋਕ ਦਾ ਅਤੇ (ਪਾਰ) ਪ੍ਰਲੋਕ ਦਾ ਵੀ ਪੂਰਨ ਗਿਆਨ ਨਹੀਂ ਪਾਇਆ ਜਾ ਸਕਦਾ।

**ਅਥਵਾ :** ਇਹਨਾਂ ਥਿੱਤਾਂ ਅਤੇ ਵਾਰਾਂ ਨੂੰ ਪੂਜਣ ਵਾਲਾ (ਉਰਵਾਰ) ਸੰਸਾਰ ਵਿਚ ਹੀ ਰਹਿੰਦਾ ਹੈ। ਉਹ (ਨ ਪਾਰ) ਪਰਲੇ ਮੁਕਤੀ ਰੂਪ ਕਿਨਾਰੇ ਉਤੇ ਨਹੀਂ ਪਹੁੰਚ ਸਕਦਾ।

## ਸਾਧਿਕ ਸਿਧ; ਲਖੈ ਜਉ ਭੇਉ ॥

(ਜਉ) ਜੇਕਰ (ਸਾਧਿਕ) ਅਨੇਕ ਪ੍ਰਕਾਰ ਦੇ ਸਾਧਨਾਂ ਨੂੰ ਕਰਨ ਵਾਲਾ ਸਾਧਕ ਅਤੇ (ਸਿਧ) ਗੋਰਖ ਮਤ ਦੇ ਧਾਰਨੀ ਸਿੱਧੀਆਂ ਵਾਲੇ ਚੌਰਾਸੀ ਸਿਧ ਲੋਕਾਂ ਵਿੱਚੋਂ ਕੋਈ ਵੀ ਇਸ (ਭੇਉ) ਭੇਦ ਨੂੰ ਗੁਰਾਂ ਦੁਆਰਾ (ਲਖੈ) ਜਾਣ ਲਵੇ ਕਿ

## ਆਪੇ ਕਰਤਾ; ਆਪੇ ਦੇਉ ॥੧॥

ਉਹ ਪ੍ਰਮੇਸ਼ਰ ਆਪ ਹੀ ਸਾਰੇ ਜਗਤ ਨੂੰ (ਕਰਤਾ) ਕਰਨ ਵਾਲਾ ਹੈ ਅਤੇ ਆਪ ਸਾਰਿਆਂ ਨੂੰ (ਦੇਉ) ਪ੍ਰਕਾਸ਼ ਕਰਨ ਵਾਲਾ (ਦੇਉ) ਰਾਜਾ ਰੂਪ ਹੈ। **ਵਾ:** ਆਪ ਹੀ ਸਾਰਿਆਂ ਨੂੰ ਰੋਜੀ (ਦੇਉ) ਦੇਣ ਵਾਲਾ ਹੈ।

**ਅਥਵਾ :** ਉਹ ਪ੍ਰਮੇਸ਼ਰ ਆਪ ਹੀ ਜੀਵ ਰੂਪ ਹੋ ਕੇ ਕਰਮਾਂ ਨੂੰ (ਕਰਤਾ) ਕਰਨ ਵਾਲਾ ਬਣਿਆ ਬੈਠਾ ਹੈ ਕਿ ਮੈਂ ਕਰਤਾ ਹਾਂ, ਮੈਂ ਭੋਗਤਾ ਹਾਂ। ਅਤੇ ਆਪ ਹੀ ਮਾਇਆ ਸਬਲ ਈਸ਼ਰ ਰੂਪ ਹੋ ਕੇ ਕਰਮਾਂ ਦਾ ਫਲ (ਦੇਉ) ਦੇਣ ਵਾਲਾ ਹੋ ਕੇ ਬੈਠਾ ਹੈ।

**ਅਥਵਾ :** ਆਪ ਹੀ ਗੁਰੂ ਰੂਪ ਹੋ ਕੇ ਉਪਦੇਸ਼ ਕਰਨ ਵਾਲਾ ਹੈ ਅਤੇ ਆਪ ਹੀ (ਦੇਉ) ਕਲਿਆਣ ਦੇਣ ਵਾਲਾ ਹੈ। **ਵਾ:** ਆਪ ਹੀ ਆਪਣਾ ਆਪ (ਦੇਉ) ਪ੍ਰਕਾਸ਼ ਰੂਪ ਹੈ। ਉਸ ਨੂੰ ਕਰਤਾ ਪੁਰਖ ਵਾਹਿਗੁਰੂ ਆਪਣੇ (ਦੇਉ) ਪ੍ਰਕਾਸ਼ ਸਰੂਪ ਵਿਚ ਮਿਲਾ ਲੈਂਦਾ ਹੈ।

www.sikhbookclub.com


## ਥਿਤੀ ॥

ਹੁਣ ਪਹਿਲਾਂ ਥਿੱਤਾਂ ਦੁਆਰਾ ਉਪਦੇਸ਼ ਦਿੰਦੇ ਹਨ।

## ਅੰਮਾਵਸ ਮਹਿ; ਆਸ ਨਿਵਾਰਹੁ ॥

ਹੇ ਭਾਈ ! ਇਸ (ਅੰਮਾਵਸ) ਮੱਸਿਆ (ਮਹਿ) ਵਿੱਚੋਂ ਇਹ ਸਿੱਖਿਆ ਲੈਣਾ ਕਰੋ ਕਿ ਆਪਣੇ ਹਿਰਦੇ ਵਿਚੋਂ ਦੁਨੀਆਂ ਦੀ (ਆਸ) ਇੱਛਾ ਨੂੰ (ਨਿਵਾਰਹੁ) ਮੇਟ ਦਿਉ ਅਤੇ ਸੰਸਾਰ ਦੇ ਵੱਲੋਂ ਨਿਰਾਸੇ ਹੋ ਕੇ ਰਹਿਣਾ ਕਰੋ।

**ਆਸਾ ਕਰਤਾ ਜਗੁ ਮੁਆ ਆਸਾ ਮਰੈ ਨ ਜਾਇ ॥**

**ਨਾਨਕ ਆਸਾ ਪੂਰੀਆ ਸਚੇ ਸਿਉ ਚਿਤੁ ਲਾਇ ॥** (ਅੰਗ: ੫੧੭)

ਦੁਨੀਆਂ ਤੋਂ ਕੀਤੀਆਂ ਆਸਾਂ ਪੂਰੀਆਂ ਨਹੀਂ ਹੁੰਦੀਆਂ। ਇਸ ਕਰਕੇ ਦੁਨੀਆਂ ਦੀਆਂ ਆਸਾਂ ਛੱਡ ਕੇ ਸੱਚੇ ਪ੍ਰਮੇਸਰ ਦੀ ਆਸ ਰੱਖਣੀ ਚਾਹੀਦੀ ਹੈ।

## ਅੰਤਰਜਾਮੀ; ਰਾਮੁ ਸਮ੍ਾਰਹੁ ॥

ਹੇ ਭਾਈ ! (ਅੰਤਰਜਾਮੀ) ਸਾਰਿਆਂ ਦੇ ਅੰਦਰ ਦੀ ਜਾਨਣ ਵਾਲੇ ਵਾ: (ਅੰਤਰਜਾਮੀ) ਪ੍ਰੇਰਕ (ਰਾਮੁ) ਪ੍ਰਮੇਸ਼ਰ ਦੇ ਤਾਈਂ (ਸਮ੍ਾਰਹੁ) ਯਾਦ ਕਰਨਾ ਕਰੋ।

## ਜੀਵਤ ਪਾਵਹੁ; ਮੋਖ ਦੁਆਰ ॥

ਹੇ ਪ੍ਰੇਮੀਓ ! ਫਿਰ ਤੁਸੀਂ (ਜੀਵਤ) ਜਿਉਂਦੇ ਹੀ (ਮੋਖ) ਮੁਕਤੀ ਦਾ ਗਿਆਨ ਰੂਪ (ਦੁਆਰ) ਦਰਵਾਜਾ ਪ੍ਰਾਪਤ ਕਰ ਲਵੋਗੇ।

**ਅਥਵਾ :** ਜੀਵਤ ਰੂਪ ਜੋ ਬ੍ਰਹਮ ਹੈ। ਉਸ ਦਾ (ਦੁਆਰ) ਦਰਵਾਜਾ ਗਿਆਨ ਪ੍ਰਾਪਤ ਕਰਕੇ (ਮੋਖ) ਮੁਕਤੀ ਪਾ ਲਵੋਗੇ।

## ਅਨਭਉ ਸਬਦੁ; ਤਤੁ ਨਿਜੁ ਸਾਰ ॥੧॥

ਤੁਹਾਨੂੰ (ਅਨਭਉ) ਭੈ ਤੋਂ ਰਹਿਤ (ਸਬਦੁ) ਬ੍ਰਹਮ ਦੇ ਤੱਤ ਸਰੂਪ ਦਾ (ਅਨਭਉ) ਗਿਆਨ ਪ੍ਰਾਪਤ ਹੋ ਜਾਵੇਗਾ ਕਿ ਉਹ (ਨਿਜੁ) ਆਪਣਾ ਸਰੂਪ ਹੀ (ਸਾਰ) ਅਸਲੀ ਰੂਪ ਹੈ। ਬਾਕੀ ਸਭ ਲੋਕ ਤਾਂ ਮਾਇਆ ਦੀ ਮਲੀਨਤਾ ਕਰਕੇ ਅਸੱਤ, ਜੜ੍ਹ, ਦੁੱਖ ਰੂਪ ਸੰਸਾਰ ਵਿੱਚ ਹੀ ਪਰਚੇ ਹੋਏ ਹਨ।

**ਅਥਵਾ :** ਜੋ (ਅਨਭਉ) ਸੁਤੇ ਪ੍ਰਕਾਸ਼ ਸਰੂਪ ਦਾ ਗਿਆਨ ਹੈ। ਉਸ ਤਤ ਸਰੂਪ ਦੇ ਗਿਆਨ ਨੂੰ ਗੁਰਾਂ ਦੇ ਸਬਦ ਕਰਕੇ ਹੀ ਜਾਨਿਆ ਜਾਂਦਾ ਹੈ ਕਿ (ਨਿਜੁ) ਆਪਣਾ ਆਤਮਾ ਹੀ ਸਾਰ ਰੂਪ ਹੈ।

**ਅਥਵਾ :** ਹੇ ਭਾਈ ! ਸਤਿਗੁਰੂ ਜੀ ਦੇ ਸ਼ਬਦ ਦੁਆਰਾ (ਨਿਜੁ) ਆਪਣੇ (ਅਨਭਉ) ਭੈ ਤੋਂ ਰਹਿਤ (ਤਤੁ) ਵਾਸਤਵ (ਸਾਰ) ਸ੍ਰੇਸ਼ਟ ਸਰੂਪ ਨੂੰ ਜਾਨਣਾ ਕਰ।

## ਚਰਨ ਕਮਲ ਗੋਬਿੰਦ; ਰੰਗੁ ਲਾਗਾ ॥

ਹੇ ਭਾਈ ! ਜਿੰਨ੍ਹਾਂ ਦਾ (ਗੋਬਿੰਦ) ਪ੍ਰਿਥਵੀ ਦੀ ਰੱਖਿਆ ਕਰਨ ਵਾਲੇ ਅਕਾਲ ਪੁਰਖ ਵਾਹਿਗੁਰੂ ਜੀ ਦੇ ਚਰਨ ਕਮਲਾਂ ਵਿੱਚ (ਰੰਗੁ) ਪ੍ਰੇਮ (ਲਾਗਾ) ਲੱਗ ਗਿਆ ਹੈ।

**ਅਥਵਾ :** ਜਿੰਨ੍ਹਾਂ ਦਾ (ਚਰਨ) ਪੂਜਨੀਕ (ਕਮਲ) ਕਮਲਵਤ ਪ੍ਰਕਾਸ਼ਮਯ ਵਾ: ਸਾਰਿਆਂ ਦੇ (ਚਰਨ) ਅਧਿਸ਼ਠਾਨ ਭਾਵ ਆਸਰਾ ਰੂਪ ਅਤੇ ਕਮਲ ਦੀ ਨਿਆਈਂ ਨਿਰਲੇਪ ਰਹਿਣ ਵਾਲੇ (ਗੋਬਿੰਦ) ਪ੍ਰਮੇਸ਼ਰ ਨਾਲ ਪ੍ਰੇਮ ਲੱਗ ਗਿਆ ਹੈ।

www.sikhbookclub.com


## ਸੰਤ ਪ੍ਰਸਾਦਿ ਭਏ ਮਨ ਨਿਰਮਲ; ਹਰਿ ਕੀਰਤਨ ਮਹਿ ਅਨਦਿਨੁ ਜਾਗਾ ॥੧॥ ਰਹਾਉ ॥

ਉਹਨਾਂ ਅਧਿਕਾਰੀਆਂ ਦੇ ਮਨ (ਸੰਤ) ਗੁਰਾਂ **ਵਾ:** (ਸੰਤ) ਸੰਤਾਂ, ਭਗਤਾਂ ਦੀ (ਪ੍ਰਸਾਦਿ) ਕਿਰਪਾ ਕਰਕੇ (ਨਿਰਮਲ) ਸ਼ੁੱਧ (ਭਏ) ਹੋ ਗਏ ਹਨ ਅਤੇ ਉਹ ਮਨ ਸ਼ੁੱਧ ਹੋਣ ਕਰਕੇ (ਅਨਦਿਨੁ) ਰਾਤ-ਦਿਨ ਹੀ (ਹਰਿ) ਅਕਾਲ ਪੁਰਖ ਵਾਹਿਗੁਰੂ ਦੀ ਕੀਰਤਨ ਭਗਤੀ ਵਿਚ (ਜਾਗਾ) ਜਾਗ ਪਏ ਹਨ।

**ਅਥਵਾ :** ਜਦੋਂ ਮਨ (ਹਰਿ) ਪ੍ਰਮੇਸ਼ਰ ਦੀ ਕੀਰਤਨ ਭਗਤੀ ਕਰਨ ਵਿੱਚ ਰਾਤ-ਦਿਨੇ ਹੀ ਜਾਗ ਪਿਆ ਤਾਂ ਤਦੋਂ ਮਨ ਸੰਤਾਂ, ਭਗਤਾਂ ਦੀ ਕ੍ਰਿਪਾ ਦੁਆਰਾ ਉਜਲ ਹੋ ਗਿਆ।

## ਪਰਿਵਾ; ਪ੍ਰੀਤਮ ਕਰਹੁ ਬੀਚਾਰ ॥

(ਪਰਿਵਾ) *ਏਕਮ ਥਿੱਤ ਦੁਆਰਾ ਕਹਿੰਦੇ ਹਨ ਕਿ ਹੇ ਭਾਈ ! ਗੁਰਮੁੱਖ ਪਿਆਰਿਆਂ ਨਾਲ ਮਿਲ ਕਰਕੇ ਉਸ (ਪ੍ਰੀਤਮ) ਪਿਆਰੇ ਅਕਾਲ ਪੁਰਖ ਵਾਹਿਗੁਰੂ ਦੀ ਵੀਚਾਰ ਨੂੰ ਕਰਨਾ ਕਰੋ।

## ਘਟ ਮਹਿ ਖੇਲੈ; ਅਘਟ ਅਪਾਰ ॥

*(ਅ-ਘਟ ਬੋਲੋ)*

ਉਹ ਪ੍ਰਮੇਸਰ (ਅ+ਘਟ) (ਘਟ) ਦੇਹਾਂ ਤੋਂ (ਅ) ਰਹਿਤ **ਵਾ:** (ਅਘਟ) ਘਟਣ ਤੋਂ ਰਹਿਤ, **ਵਾ:** (ਅ+ਘਟ) (ਘਟ) ਅੰਤਹਕਰਣ ਤੋਂ ਰਹਿਤ ਤੇ (ਅਪਾਰ) ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੈ ਅਤੇ ਸਾਰਿਆਂ ਦੇ (ਘਟ) ਸਰੀਰਾਂ ਵਿੱਚ **ਵਾ:** (ਘਟ) ਹਿਰਦੇ ਵਿੱਚ (ਖੇਲੈ) ਖੇਡ ਰਿਹਾ ਹੈ। **ਵਾ:** ਚੌਰਾਸੀ ਲੱਖ ਜੂਨਾਂ ਰੂਪ ਘਟਾਂ ਦੇ (ਘਟ) ਹਿਰਦਿਆਂ ਵਿਚ ਚੇਤਨ ਸੱਤਾ ਰੂਪ ਹੋ ਕੇ ਖੇਲ ਰਿਹਾ ਹੈ।

**ਵਾ:** ਜੋ (ਅਘਟ) ਦੇਹਾਂ ਵਿੱਚ ਆਉਣ ਤੋਂ ਰਹਿਤ ਇਕਰਸ ਅਪਾਰ ਅਕਾਲ ਪੁਰਖ ਵਾਹਿਗੁਰੂ ਹੈ, ਉਸਦੇ ਨਾਲ (ਘਟ) ਹਿਰਦੇ (ਮਹਿ) ਵਿਚ ਪ੍ਰੇਮ ਦੀ ਖੇਡ ਖੇਡਣੀ ਚਾਹੀਦੀ ਹੈ।

**ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥** *(ਅੰਗ: ੧੪੧੨)*

## ਕਾਲ ਕਲਪਨਾ; ਕਦੇ ਨ ਖਾਇ ॥

ਕਿਉਂਕਿ ਜਿਹੜਾ ਇਹ ਵਿਚਾਰ ਕਰਦਾ ਹੈ ਉਸ ਪੁਰਖ ਨੂੰ ਨਾ ਤਾਂ ਕਦੇ ਕਾਲ (ਖਾਇ) ਸਕਦਾ ਹੈ ਅਤੇ ਨਾ ਹੀ ਦੁਨੀਆਂ ਦੀ ਕਲਪਨਾ ਖਾ ਸਕਦੀ ਹੈ ਭਾਵ ਉਹ ਕਦੇ ਵੀ ਨਾਸ਼ ਨਹੀਂ ਹੁੰਦਾ।

**ਪ੍ਰਸ਼ਨ :** ਮਹਾਰਾਜ ! ਫਿਰ ਉਹ ਕਿੱਧਰ ਜਾਵੇਗਾ?

## ਆਦਿ ਪੁਰਖ ਮਹਿ; ਰਹੈ ਸਮਾਇ ॥੨॥

**ਉੱਤਰ :** ਹੇ ਭਾਈ ! ਉਹ ਪੁਰਖ ਸਾਰਿਆ ਦੇ (ਆਦਿ) ਮੁੱਢ ਰੂਪ (ਪੁਰਖ) ਪੂਰਨ ਪ੍ਰਮੇਸ਼ਰ ਵਿਚ ਹੀ (ਸਮਾਇ) ਅਭੇਦ ਹੋ ਕੇ ਰਹਿੰਦਾ ਹੈ।

**ਉਪਰੋਕਤ ਦੋ ਤੁਕਾਂ ਦਾ ਦੂਸਰਾ ਅਰਥ:**

**ਕਾਲ ਕਲਪਨਾ; ਕਦੇ ਨ ਖਾਇ ॥ ਆਦਿ ਪੁਰਖ ਮਹਿ; ਰਹੈ ਸਮਾਇ ॥੨॥**

ਜਿਹੜਾ ਪੁਰਖ ਮੂਲ ਰੂਪ ਅਕਾਲ ਪੁਰਖ ਵਾਹਿਗੁਰੂ ਜੀ ਦੀ ਜੋਤ ਵਿੱਚ (ਸਮਾਇ ਰਹੈ) ਮਿਲ ਕੇ ਰਹਿੰਦਾ ਹੈ ਉਸ ਨੂੰ ਨਾ ਤਾਂ ਕਦੇ ਕਾਲ ਖਾ ਸਕਦਾ ਹੈ ਅਤੇ ਨਾ ਹੀ ਕਦੇ ਦੁਨੀਆ ਦੀ ਕਲਪਨਾ ਖਾ ਸਕਦੀ ਹੈ।

---

* **ਏਕਮ :** ਮੱਸਿਆ ਤੋਂ ਮਗਰੋਂ ਚਾਨਣ ਪੱਖ ਦੀ ਏਕਮ ਹੁੰਦੀ ਹੈ।

www.sikhbookclub.com


## ਦੁਤੀਆ; ਦੁਹਕਰਿ ਜਾਨੈ ਅੰਗ ॥

(ਦੁਹ-ਕਰਿ ਬੋਲੋ)

ਹੇ (ਅੰਗ) ਪਿਆਰੇ ! ਜੋ ਸੰਸਾਰ ਮਾਇਆ ਅਤੇ ਈਸ਼ਰ (ਦੁਹ) ਦੋਹਾਂ (ਕਰਿ) ਕਰਕੇ ਬਣਿਆ ਹੋਇਆ ਜਾਣਿਆ ਹੈ। ਇਸ ਨੂੰ ਤਿਆਗਣਾ ਬਹੁਤ (ਦੁਹਕਰਿ) ਕਠਿਨ ਹੈ।

**ਅਥਵਾ :** (ਦੁਤੀਆ) ਦੂਜ ਦੁਆਰਾ ਕਥਨ ਕਰਦੇ ਹਨ ਕਿ ਹੇ (ਅੰਗ) ਪਿਆਰੇ ! ਉਸ ਵਾਹਿਗੁਰੂ ਪ੍ਰਮੇਸਰ ਨੂੰ ਜਾਨਣਾ (ਦੁਹਕਰਿ) ਬਹੁਤ ਕਠਿਨ ਹੈ। ਹਰੇਕ ਆਦਮੀ ਉਸ ਦੇ ਤਾਈਂ ਜਾਣ ਨਹੀਂ ਸਕਦਾ।

**ਪ੍ਰਸ਼ਨ :** **ਅਥਵਾ:** ਫਿਰ ਪ੍ਰਮੇਸਰ ਦੀ ਪ੍ਰਾਪਤੀ ਕਿਵੇਂ ਹੋ ਸਕਦੀ ਹੈ?

**ਉੱਤਰ :** ਹੇ (ਅੰਗ) ਪਿਆਰੇ ! ਉਸ ਪ੍ਰਮੇਸ਼ਰ ਦੀ ਪ੍ਰਾਪਤੀ ਵੈਰਾਗ ਅਤੇ ਗਿਆਨ (ਦੁਹ) ਦੋਹਾ (ਕਰਿ) ਕਰਕੇ (ਜਾਨੈ) ਜਾਨਣਾ ਕਰ।

## ਮਾਇਆ ਬ੍ਰਹਮ; ਰਮੈ ਸਭ ਸੰਗ ॥

ਮਾਇਆ ਦੀ ਨਾਮ, ਰੂਪ ਅੰਸ਼ ਅਤੇ ਬ੍ਰਹਮ ਦੀ ਅਸਤੀ, ਭਾਤੀ, ਪ੍ਰਿਯਤਾ ਰੂਪ ਅੰਸ਼ ਮਿਲ ਕੇ ਇਹ ਸੰਸਾਰ ਬਣਿਆ ਹੋਇਆ ਹੈ। ਫਿਰ ਇਸ ਸੰਸਾਰ ਨੂੰ ਰਚ ਕੇ ਉਹ ਬ੍ਰਹਮ (ਸਭ) ਸਾਰਿਆਂ (ਸੰਗ) ਨਾਲ (ਰਮੈ) ਵਿਆਪਕ ਹੋ ਰਿਹਾ ਹੈ।

**ਪ੍ਰਸ਼ਨ :** ਮਹਾਰਾਜ ! ਸੰਸਾਰ ਤਾਂ ਵੱਧਦਾ-ਘਟਦਾ ਰਹਿੰਦਾ ਹੈ ਕੀ ਇਹ ਬ੍ਰਹਮ ਤੇ ਮਾਇਆ ਵੀ ਘਟਦੇ-ਵੱਧਦੇ ਰਹਿੰਦੇ ਹਨ ?

## ਨਾ ਓਹੁ ਬਢੈ; ਨ ਘਟਤਾ ਜਾਇ ॥

**ਉੱਤਰ :** ਹੇ ਭਾਈ ! ਮਾਇਆ ਦੇ ਪਦਾਰਥ ਤਾਂ ਵੱਧਦੇ ਘਟਦੇ ਰਹਿੰਦੇ ਹਨ। ਪਰ ਉਹ ਬ੍ਰਹਮ ਨਾ ਵੱਧਦਾ ਹੈ, ਨਾ ਘਟਦਾ ਹੈ ਅਤੇ ਨਾ ਹੀ ਕਿਤੇ (ਜਾਇ) ਜਾਂਦਾ ਹੈ, ਸਦਾ ਇਕ ਰਸ ਰਹਿੰਦਾ ਹੈ। ਐਸਾ ਉਹ ਚੇਤਨ ਸਰੂਪ ਬ੍ਰਹਮ ਸਾਰਿਆਂ ਦਾ ਸੰਗੀ ਹੈ ਹੋ ਕੇ ਵੀ ਅਸੰਗ ਹੈ।

## ਅਕੁਲ ਨਿਰੰਜਨ; ਏਕੈ ਭਾਇ ॥੩॥

ਸਾਰੀਆਂ ਕੁਲਾਂ ਮਾਇਆ ਕਰਕੇ ਹੀ ਬਣੀਆਂ ਹਨ। ਪਰ ਜਿਹੜਾ ਇਹਨਾਂ (ਅਕੁਲ) ਕੁਲਾਂ ਤੋਂ ਰਹਿਤ ਹੈ ਅਤੇ (ਨਿਰੰਜਨ) ਮਾਇਆ ਦੀ ਕਾਲਖ ਤੋਂ ਰਹਿਤ ਸ਼ੁੱਧ ਸਰੂਪ ਬ੍ਰਹਮ ਹੈ। ਉਹ ਸਦਾ ਹੀ (ਏਕੈ ਭਾਇ) ਇਕ ਰਸ ਰਹਿੰਦਾ ਹੈ। **ਵਾ:** ਉਹ ਇਕੋ ਹੀ ਸਾਰਿਆਂ ਦਾ (ਭਾਇ) ਪ੍ਰਕਾਸ਼ਕ ਹੈ। **ਵਾ:** ਇਕ ਉਸ ਦੇ ਵਿਚ ਹੀ (ਭਾਇ) ਪ੍ਰੇਮ ਕਰਨਾ ਚਾਹੀਦਾ ਹੈ।

## ਤ੍ਰਿਤੀਆ; ਤੀਨੇ ਸਮ ਕਰਿ ਲਿਆਵੈ ॥

(ਤ੍ਰਿਤੀਆ) ਤੀਜ ਥਿੱਤ ਦੁਆਰਾ ਕਥਨ ਕਰਦੇ ਹਨ ਕਿ ਹੇ ਭਾਈ ! ਜੋ (ਤੀਨੇ) ਤਿੰਨੇ ਦੇਵਤੇ (ਬ੍ਰਹਮਾ, ਵਿਸ਼ਨੂੰ ਅਤੇ ਸ਼ਿਵਜੀ) ਵੱਖੋ-ਵੱਖਰੇ ਮੰਨੇ ਹਨ। ਇਹਨਾਂ ਤਿੰਨਾ ਵਿੱਚ (ਸਮ) ਸਮਾਨਤਾ ਭਾਵ ਏਕਤਾ ਲਿਆਉਣਾ ਕਰੇ ਕਿ ਉਹ ਪ੍ਰਮੇਸ਼ਰ ਹੀ ਸਾਰਿਆਂ ਦੀ ਉਤਪਤੀ, ਪਾਲਣਾਂ ਅਤੇ ਲੈਯਤਾ ਭਾਵ ਨਾਸ਼ ਕਰਨ ਵਾਲਾ ਹੈ। ਯਥਾ :

**ਸਰਬ ਪਾਲਕ ਸਰਬ ਘਾਲਕ ਸਰਬ ਕੋ ਪੁਨਿ ਕਾਲ ॥** *(ਜਾਪੁ ਸਾਹਿਬ)*

**ਅਥਵਾ :** (ਤੀਨੇ) ਤਿੰਨਾਂ ਰਾਜਸੀ, ਤਾਮਸੀ ਅਤੇ ਸਾਂਤਕੀ ਸੁਭਾਵਾਂ ਨੂੰ ਪ੍ਰਕਾਸ਼ਨ ਵਾਲੇ ਚੇਤਨ ਵਿਚ ਸਮ ਬਿਰਤੀ ਨੂੰ ਲਿਆਉਣਾ ਕਰੇ।

**ਅਥਵਾ :** ਸਭ (ਤੀਨੇ) ਤ੍ਰਿਪੁਟੀਆਂ ਵਿੱਚ ਪ੍ਰਮੇਸਰ ਨੂੰ ਜਾਣੇ ਭਾਵ ਇਸ ਪ੍ਰਕਾਰ ਜਾਣੇ ਕਿ ਇਹਨਾਂ ਤ੍ਰਿਪੁਟੀਆਂ ਦਾ ਪ੍ਰਕਾਸ਼ਤਾ ਵੀ ਉਹੀ ਹੈ।

**ਅਥਵਾ :** ਜੋ ਹਿਰਨ ਗਰਭ, ਅਬਿਆਕ੍ਰਿਤ ਅਤੇ ਵੈਰਾਟ ਹਨ, ਇਹਨਾਂ (ਤੀਨੇ) ਤਿੰਨਾਂ ਵਿਚ ਇਕੋ ਹੀ ਵਿਆਪਕ ਚੇਤਨ ਹੈ। ਉਸ ਵਿੱਚ ਆਪਣੀ ਬਿਰਤੀ ਨੂੰ (ਸਮ) ਸਮਤਾ ਕਰਕੇ ਲਿਆਉਣਾ ਕਰੇ ਭਾਵ ਟਿਕਾਉਣਾ ਕਰੇ।

**ਅਥਵਾ :** ਜੋ (ਤੀਨੇ) ਤਿੰਨ ਸ੍ਰਵਣ, ਮੰਨਣ ਤੇ ਨਿਧਿਆਸਣ ਹਨ, ਇਹਨਾਂ ਦੁਆਰਾ ਆਪਣੀ ਬਿਰਤੀ ਨੂੰ ਇਕ ਪ੍ਰਮੇਸਰ ਵਿੱਚ (ਸਮ) ਸਮਾਨਤਾ ਕਰਕੇ ਲਿਆਉਣਾ ਕਰੇ।

**ਅਥਵਾ :** ਜੋ ਉਨ੍ਹਾਂ ਵਿਚ ਵੀ ਕਰਮ, ਉਪਾਸ਼ਨਾ ਅਤੇ ਗਿਆਨ (ਤੀਨੇ) ਤਿੰਨਾਂ ਦਾ ਕਥਨ ਕਰਦੇ ਹਨ। ਸਮਾਨਤਾ ਬਿਰਤੀ ਲਿਆਉਣਾ ਕਰੇ। ਭਾਵ ਇਹਨਾਂ ਤਿੰਨਾਂ ਦਾ ਕਾਰਨ ਵੀ ਇਕ ਬ੍ਰਹਮ ਨੂੰ ਹੀ ਜਾਨਣਾ ਕਰੇ।

**ਅਥਵਾ :** ਜੋ ਜਾਗ੍ਰਿਤ, ਸੁਪਨ ਅਤੇ ਸੁਖੋਪਤ (ਤੀਨੇ) ਤਿੰਨੇ ਅਵਸਥਾਂਵਾਂ ਵਿਚ (ਸਮ) ਇਕ ਰਸ ਚੇਤਨ ਹੈ। ਉਸਦੇ ਵਿਚ ਬਿਰਤੀ ਨੂੰ ਲਿਆਉਣਾ ਕਰੇ।

**ਅਥਵਾ :** ਤਿੰਨਾਂ ਲੋਕਾਂ ਅਤੇ ਤਿੰਨਾਂ ਕਾਲਾਂ ਵਿੱਚ ਸਮਤਾ ਬਿਰਤੀ ਲਿਆਵੇ ਭਾਵ ਤਿੰਨਾਂ ਲੋਕਾਂ ਅਤੇ ਭੂਤ, ਭਵਿੱਖ, ਵਰਤਮਾਨ ਰੂਪ ਤਿੰਨਾਂ ਕਾਲਾਂ ਵਿੱਚ ਪ੍ਰਮੇਸ਼ਰ ਨੂੰ ਪਰੀਪੂਰਨ ਜਾਣੇ।

**ਅਥਵਾ :** ਜੋ ਜਾਗ੍ਰਿਤ ਅਵਸਥਾ ਦਾ ਅਭਿਮਾਨੀ ਵਿਸ੍ਵ ਨਾਮੇ ਜੀਵ ਹੈ, ਸੁਪਨ ਅਸਵਥਾ ਦਾ ਅਭਿਮਾਨੀ ਤੈਜਸ੍ਵ ਨਾਮੇ ਜੀਵ ਹੈ ਅਤੇ ਸੁਖੋਪਤ ਅਵਸਥਾ ਦਾ ਅਭਿਮਾਨੀ ਪ੍ਰਗਜ ਨਾਮੇ ਜੀਵ ਹੈ। ਇਹ ਤਿੰਨਾਂ ਵਿਚ ਸਮਤਾ ਕਰਨੀ ਲਿਆਵੇ। ਭਾਵ ਇਨਾਂ ਤਿੰਨਾਂ ਨੂੰ ਇਕ ਚੇਤਨ ਪ੍ਰਮੇਸਰ ਰੂਪ ਕਰਕੇ ਨਿਸ਼ਚੇ ਕਰੇ।

## ਆਨਦ ਮੂਲ; ਪਰਮ ਪਦੁ ਪਾਵੈ ॥

ਤਾਂ ਫਿਰ ਇਹ ਪੁਰਖ (ਆਨਦ) ਅਨੰਦ ਦੇ (ਮੂਲ) ਕਾਰਨ **ਵਾ:** ਮੁੱਢ (ਪਰਮ ਪਦੁ) ਆਤਮ ਪਦਵੀ **ਵਾ:** ਸਰੂਪ ਰੂਪ ਪਦਵੀ ਨੂੰ ਪਾ ਲੈਂਦਾ ਹੈ।

**ਅਥਵਾ :** ਪਰਮ ਪਦਵੀ ਨੂੰ ਪਾ ਕੇ ਆਨੰਦ ਸਰੂਪ ਦੀ ਪ੍ਰਾਪਤੀ ਹੋਣ ਕਰਕੇ (ਮੂਲ) ਜਨਮ-ਮਰਣ ਦੀ ਪੀੜਾ ਖਤਮ ਹੋ ਜਾਂਦੀ ਹੈ।

**ਪ੍ਰਸ਼ਨ :** ਹੇ ਮਹਾਰਾਜ ! ਸਾਨੂੰ ਪ੍ਰਮੇਸ਼ਰ ਉੱਤੇ ਭਰੋਸਾ ਕਿਵੇਂ ਆਵੇ?

## ਸਾਧਸੰਗਤਿ; ਉਪਜੈ ਬਿਸ੍ਵਾਸ ॥

**ਉੱਤਰ :** ਹੇ ਭਾਈ ! ਆਪਣੇ ਮਨ ਨੂੰ ਸਾਧਨ ਵਾਲੇ ਸ੍ਰੇਸ਼ਟ ਪੁਰਖਾਂ ਦੀ ਸੰਗਤ ਕਰਨੇ ਕਰਕੇ ਮਨ ਵਿੱਚ ਵਾਹਿਗੁਰੂ ਦਾ (ਬਿਸ੍ਵਾਸ) ਭਰੋਸਾ (ਉਪਜੈ) ਪੈਦਾ ਹੋ ਜਾਂਦਾ ਹੈ। ਅਤੇ

## ਬਾਹਰਿ ਭੀਤਰਿ; ਸਦਾ ਪ੍ਰਗਾਸ ॥੪॥

ਮਨ ਵਿਚ ਪੂਰਾ ਭਰੋਸਾ ਬੱਝਣੇ ਕਰਕੇ (ਬਾਹਰਿ) ਬ੍ਰਹਿਮੰਡ ਵਿਚ ਅਤੇ (ਭੀਤਰਿ) ਸਰੀਰ ਅੰਦਰ ਉਸ ਪ੍ਰਮੇਸਰ ਦਾ ਸਦੀਵੀ (ਪ੍ਰਗਾਸ) ਪ੍ਰਕਾਸ਼ ਦਿਸ ਆਉਂਦਾ ਹੈ। ਯਥਾ :

**ਸਾਂਤਿ ਸਹਜ ਸੂਖ ਮਨਿ ਉਪਜਿਓ ਕੋਟਿ ਸੂਰ ਨਾਨਕ ਪਰਗਾਸ ॥** *(ਅੰਗ : ੭੧੭)*

**ਅਥਵਾ :** ਜਿਹੜਾ ਸਾਰਿਆਂ ਦੇ (ਭੀਤਰਿ) ਅੰਦਰ ਤੇ ਬਾਹਰ ਸੰਸਾਰ ਵਿੱਚ ਪ੍ਰਕਾਸ਼ ਕਰਨ ਵਾਲਾ ਪ੍ਰਮੇਸਰ ਹੈ। ਉਸ ਦਾ ਹਿਰਦੇ ਦੇ ਅੰਦਰ ਸਦਾ ਵਾਸਤੇ ਗਿਆਨ ਰੂਪ ਪ੍ਰਕਾਸ਼ ਹੋ ਜਾਂਦਾ ਹੈ।

**ਅਥਵਾ :** ਉਹ ਪ੍ਰਮੇਸ਼ਰ (ਬਾਹਰਿ) ਬਾਹਰਮੁਖ ਬਿਰਤੀ ਵਾਲੇ ਅਗਿਆਨੀਆਂ ਅਤੇ (ਭੀਤਰਿ) ਅੰਤਰਮੁਖ ਬਿਰਤੀ ਵਾਲੇ ਗਿਆਨੀਆਂ ਅੰਦਰ ਸਦਾ ਹੀ (ਪ੍ਰਗਾਸ) ਪ੍ਰਕਾਸ਼ ਰੂਪ ਹੈ। ਭਾਵ ਉਹ ਸਾਰਿਆਂ ਨੂੰ ਹੀ ਪ੍ਰਕਾਸ਼ਣ ਵਾਲਾ ਹੈ। ਸਾਰਿਆ ਦੇ ਅੰਦਰ ਉਸ ਦਾ ਪ੍ਰਕਾਸ਼ ਹੈ।

www.sikhbookclub.com


**ਪ੍ਰਸ਼ਨ :** ਫਿਰ ਮਹਾਰਾਜ ਸਾਡਾ ਮਨ ਕਿਵੇਂ ਟਿਕੇਗਾ?

## ਚਉਥਹਿ; ਚੰਚਲ ਮਨ ਕਉ ਗਹਹੁ ॥

**ਉੱਤਰ :** (ਚਉਥਹਿ) ਚੌਥ ਥਿਤ ਦੁਆਰਾ ਸਿੱਖਿਆ ਦਿੰਦੇ ਹਨ ਕਿ ਵਿਸ਼ਿਆਂ ਦੀ ਕੁਸੰਗਤ ਕਰਕੇ ਚੰਚਲਤਾਈ ਕਰਨ ਵਾਲੇ ਇਸ ਮਨ ਨੂੰ ਸਮ, ਦਮ ਆਦਿਕ ਸਾਧਨਾ ਦੁਆਰਾ (ਗਹਹੁ) ਪਕੜਨਾ ਕਰੋ।

## ਕਾਮ ਕ੍ਰੋਧ ਸੰਗਿ; ਕਬਹੁ ਨ ਬਹਹੁ ॥

ਜਿੰਨ੍ਹਾਂ ਦੀ ਸੰਗਤ ਕਰਕੇ ਕਾਮ, ਦਾ ਫੁਰਨਾ ਫੁਰ ਆਵੇ ਜਾਂ ਕ੍ਰੋਧ ਆ ਜਾਵੇ। ਉਹਨਾਂ ਦੀ (ਸੰਗਿ) ਸੰਗਤ ਵਿਚ (ਕਬਹੁ ਨ ਬਹਹੁ) ਕਦੇ ਵੀ ਬੈਠਣਾ ਨਾ ਕਰੋ। ਯਥਾ :

**ਕਬੀਰ ਸਾਕਤ ਸੰਗੁ ਨ ਕੀਜੀਐ ਦੂਰਹਿ ਜਾਈਐ ਭਾਗਿ ॥**

**ਬਾਸਨੁ ਕਾਰੋ ਪਰਸੀਐ ਤਉ ਕਛੁ ਲਾਗੈ ਦਾਗੁ ॥** *(ਅੰਗ: ੧੩੭੧)*

ਉਹਨਾਂ ਦੀ ਸੰਗਤ ਵੱਲੋਂ ਹਰ ਵਕਤ ਸੰਕੋਚ ਰੱਖਣਾ ਕਰੋ। ਤਾਂ ਫਿਰ ਤੁਹਾਨੂੰ ਮਨ ਦੇ ਟਿਕਾਉ ਰੂਪ ਲਾਭ ਪ੍ਰਾਪਤ ਹੋਵੇਗਾ।

**ਅਥਵਾ :** ਕਾਮ ਅਤੇ ਕ੍ਰੋਧ ਆਦਿਕ ਵਿਕਾਰਾਂ ਦੀ ਸੰਗਤ ਵਿੱਚ ਕਦੇ ਵੀ (ਬਹਹੁ) ਬੈਠਣਾ ਨਾ ਕਰੋ।

**ਅਥਵਾ :** ਕਾਮ, ਕ੍ਰੋਧ ਆਦਿਕਾਂ ਦੇ (ਸੰਗਿ) ਨਾਲ ਲੱਗ ਕਰਕੇ ਸੰਸਾਰ ਸਮੁੰਦਰ ਵਿੱਚ ਨਾ (ਬਹਹੁ) ਰੁੜੋ।

## ਜਲ ਥਲ ਮਾਹੇ; ਆਪਹਿ ਆਪ ॥

ਹੇ ਭਾਈ ! (ਜਲ) ਜਲਾਂ ਤੇ (ਥਲ) ਥਲਾਂ (ਮਾਹੇ) ਵਿਚ ਵੀ ਉਹ ਪ੍ਰਮੇਸਰ ਆਪਣਾ ਆਪ ਰੂਪ ਹੈ। **ਵਾ:** (ਮਾਹੇ) ਪ੍ਰਿਥਵੀ ਵਿੱਚ **ਵਾ:** (ਮਾਹੇ) ਚੰਦਰਮਾ ਲੋਕ ਵਿਚ, **ਵਾ:** (ਮਾਹੇ) ਮੱਛੀਲੋਕ ਭਾਵ ਪਾਤਾਲ ਆਦਿਕ ਸਾਰਿਆਂ ਲੋਕਾਂ ਵਿਚ ਵੀ ਉਹ ਪ੍ਰਮੇਸਰ ਆਪੇ ਆਪ ਰੂਪ ਹੈ।

**ਅਥਵਾ :** ਉਹ ਪ੍ਰਮੇਸ਼ਰ (ਜਲ) ਪ੍ਰੇਮੀਆਂ (ਥਲ) ਸਕਾਮੀਆਂ ਅਤੇ (ਮਾਹੇ) ਬੁੱਧੀਵਾਨ ਭਾਵ ਗਿਆਨਵਾਨ ਆਦਿਕ ਸਾਰਿਆਂ ਵਿਚ ਆਪਣਾ ਆਪ ਰੂਪ ਹੈ।

## ਆਪੈ ਜਪਹੁ; ਆਪਨਾ ਜਾਪ ॥੫॥

ਹੇ ਭਾਈ ! ਉੱਥੇ ਬ੍ਰਹਮ ਆਤਮਾ (ਆਪੈ) ਆਪਣਾ ਆਪ ਰੂਪ ਹੈ। ਫਿਰ ਆਪ ਹੀ ਪ੍ਰਮੇਸਰ ਆਪਣੇ ਆਪ ਨੂੰ ਜਪਦਾ ਹੈ। ਭਾਵ ਜਦੋਂ ਅਧਿਕਾਰੀ ਗੁਰਮੁਖ ਪ੍ਰਮੇਸਰ ਨੂੰ ਵਿਆਪਕ ਜਾਣ ਕੇ ਉਸ ਵਿੱਚ ਹੀ ਮਿਲ ਜਾਂਦਾ ਹੈ, ਫਿਰ ਗੁਰਮੁਖ ਵਿੱਚ ਤਾਂ ਆਪਣੇ ਕੀਤੇ ਦੀ ਹੰਗਤਾ-ਮਮਤਾ ਨਹੀਂ ਹੁੰਦੀ। ਸਗੋਂ ਪ੍ਰਮੇਸਰ ਵਿੱਚ ਅਭੇਦਤਾ ਹੁੰਦੀ ਹੈ। ਇਸ ਕਰਕੇ ਉਸ ਅਵਸਥਾ ਵਿੱਚ ਜੋ ਗੁਰਮੁਖ ਨਾਮ ਜਪਦਾ ਹੈ, ਉਹ ਇਸ ਤਰ੍ਹਾਂ ਸਮਝੀਦਾ ਹੈ ਕਿ ਪ੍ਰਮੇਸਰ ਆਪ ਹੀ ਆਪਣੇ ਨਾਮ ਨੂੰ ਜਪ ਰਿਹਾ ਹੈ।

**ਅਥਵਾ :** ਹੇ ਭਾਈ ! ਸਤਿਗੁਰੂ ਜੀ ਨੇ ਸਾਨੂੰ ਜੋ ਵਾਹਿਗੁਰੂ ਸ਼ਬਦ ਦਿੱਤਾ ਹੈ। ਇਹ ਆਪਣਾ ਜਾਪ ਹੈ। "ਬੇਦ ਕਤੇਬ ਅਗੋਚਰਾ ਵਾਹਿਗੁਰੂ ਗੁਰ ਸਬਦੁ ਸੁਣਾਇਆ ॥" ਆਪ ਹੀ ਇਸ ਆਪਣੇ ਜਾਪ ਨੂੰ (ਜਪਹੁ) ਜਪਣਾ ਕਰੋ।

## ਪਾਂਚੈ; ਪੰਚ ਤਤ ਬਿਸਥਾਰ ॥

(ਪਾਂਚੈ) ਪੰਚਮੀ ਥਿਤ ਦੁਆਰਾ ਦੱਸਦੇ ਹਨ ਕਿ ਉਸ ਪ੍ਰਮੇਸ਼ਰ ਨੇ ਪੰਜਾਂ ਤੱਤਾਂ ਦੁਆਰਾ ਹੀ ਸਾਰੇ ਜਗਤ ਦਾ ਵਿਸਥਾਰ ਕੀਤਾ ਹੈ। ਜਿਸ ਵਿੱਚ ਉਸਨੇ ਸੂਖਮ ਤੱਤਾਂ ਦੁਆਰਾ ਸੂਖਮ ਸ੍ਰਿਸ਼ਟੀ ਅਤੇ ਅਸਥੂਲ ਤੱਤਾਂ ਦੁਆਰਾ ਅਸਥੂਲ ਸ੍ਰਿਸ਼ਟੀ ਦਾ ਵਿਸਥਾਰ ਕੀਤਾ ਹੈ ਭਾਵ ਬਨਾਵਟ ਬਣਾਈ ਹੈ।

www.sikhbookclub.com



**ਅਥਵਾ :** ਇਹ ਸਾਰਾ ਸੰਸਾਰ *ਪੰਜਾਂ ਤੱਤਾਂ ਦੇ ਵਿਕਾਰਾਂ ਦਾ ਵਿਸਥਾਰ ਹੀ ਕਰਦਾ ਰਹਿੰਦਾ ਹੈ। ਭਾਵ ਜਿਵੇਂ ਅਕਾਸ਼ ਕਦੇ ਵੀ ਕਿਸੇ ਚੀਜ ਨਾਲ ਭਰਦਾ ਨਹੀਂ ਹੈ ਤਿਵੇਂ ਹੀ ਲੋਭੀ ਪੁਰਸ਼ਾਂ ਦਾ ਹਿਰਦਾ ਕਦੇ ਵੀ ਨਹੀਂ ਭਰਦਾ। ਉਹ ਇੰਨ੍ਹਾਂ ਵਿਕਾਰਾਂ ਦੇ ਵਿਸਥਾਰ ਵਿੱਚ ਹੀ ਲੱਗੇ ਰਹਿੰਦੇ ਹਨ।

## ਕਨਿਕ ਕਾਮਿਨੀ; ਜੁਗ ਬਿਉਹਾਰ ॥

ਫਿਰ ਉਹਨਾਂ ਐਸ਼ਪ੍ਰਸਤ ਲੋਕਾਂ ਨੇ ਤਾਂ ਆਪਣੀ ਜਿੰਦਗੀ ਵਿੱਚ ਕੇਵਲ (ਜੁਗ) ਦੋ ਹੀ ਬਿਉਹਾਰ ਸਮਝੇ ਹੋਏ ਹਨ। ਜਿਸ ਵਿੱਚੋਂ ਇਕ ਤਾਂ ਇਹ ਹੈ ਕਿ ਉਹ (ਕਨਿਕ) ਸੋਨਾ ਚਾਹੁੰਦੇ ਹਨ ਭਾਵ ਬਹੁਤੇ ਧਨ ਪਦਾਰਥਾਂ ਨੂੰ ਇਕੱਠੇ ਕਰਨ ਦੀ ਇੱਛਾ ਰੱਖਦੇ ਹਨ ਅਤੇ ਦੂਸਰਾ (ਕਾਮਿਨੀ) ਇਸਤਰੀ ਦੇ ਭੋਗ ਚਾਹੁੰਦੇ ਹਨ। ਇਹਨਾਂ ਦੋਵਾਂ ਤੋਂ ਇਲਾਵਾ ਹੋਰ ਕੁੱਝ ਸਮਝਿਆ ਹੀ ਨਹੀਂ ਹੈ।

ਇਸ ਪ੍ਰਕਾਰ ਉਹ ਇਹਨਾਂ ਵਿਹਾਰਾਂ ਵਿੱਚ ਹੀ ਖ਼ਚਤ ਹੁੰਦੇ ਰਹਿੰਦੇ ਹਨ ਅਤੇ ਆਪਣੇ ਮੁਕਤ ਹੋਣ ਦਾ ਕੋਈ ਵੀ ਸਾਧਨ ਨਹੀਂ ਕਰਦੇ।

## ਪ੍ਰੇਮ ਸੁਧਾ ਰਸੁ; ਪੀਵੈ ਕੋਇ ॥

*('ਸੁੱਧਾ' ਨਹੀਂ ਬੋਲਣਾ)*

ਹੇ ਭਾਈ ! ਜਿਹੜਾ (ਕੋਇ) ਕੋਈ ਵਿਰਲਾ ਪੁਰਖ ਇੰਨ੍ਹਾਂ ਕਨਿਕ- ਕਾਮਿਨੀ ਆਦਿਕਾਂ ਵੱਲੋਂ ਵੈਰਾਗ ਧਾਰ ਕੇ ਮਹਾਰਾਜ ਸਾਹਿਬ ਜੀ ਦੇ ਪ੍ਰੇਮ ਰੂਪ ਅੰਮ੍ਰਿਤ ਰਸ ਨੂੰ (ਪੀਵੈ) ਪੀਂਦਾ ਹੈ।

## ਜਰਾ ਮਰਣ ਦੁਖੁ; ਫੇਰਿ ਨ ਹੋਇ ॥੬॥

ਫਿਰ ਉਸਦੇ ਤਾਈਂ (ਜਰਾ) ਬੁਢੇਪੇ ਅਤੇ ਮਰਨ ਦਾ ਦੁੱਖ ਕਦੇ ਵੀ (ਨ ਹੋਇ) ਨਹੀਂ ਹੋਵੇਗਾ ਭਾਵ ਜੋ ਫਿਰ ਬੁਢੇਪੇ ਵਿਚ ਜੜ੍ਹਤਾ ਬਿਰਤੀ ਹੋ ਜਾਣੀ ਤੇ ਸੋਗ ਵਿਚ ਡੁੱਬ ਜਾਣਾ ਹੈ। ਇਹ ਦੁੱਖ ਉਸ ਨੂੰ ਨਹੀਂ ਹੋਵੇਗਾ। **ਵਾ:** ਉਸ ਦੇ ਤਾਈਂ ੮੪ ਦਾ (ਫੇਰਿ) ਫੇਰਾ ਨਹੀਂ ਹੋਵੇਗਾ। ਉਹ ਐਸੇ ਅਬਿਨਾਸੀ ਪਦ ਨੂੰ ਪ੍ਰਾਪਤ ਕਰ ਲਵੇਗਾ।

## ਛਠਿ; ਖਟੁ ਚਕ੍ਰ, ਛਹੂੰ ਦਿਸ ਧਾਇ ॥

(ਛਠਿ) ਛੇਵੀਂ ਥਿਤ ਦੁਆਰਾ ਕਹਿੰਦੇ ਹਨ ਕਿ (ਖਟੁ ਚਕ੍ਰ) **ਛੇ ਚੱਕਰ (ਛਹੂੰ ਦਿਸ), ***ਛੇ ਦਿਸ਼ਾਵਾ ਵਿੱਚ (ਧਾਇ) ਦੌੜਦੇ ਹਨ। **ਵਾ:** (ਛਹੂੰ ਦਿਸ) ਜੋ ਛੇ ਦਿਸ਼ਾਵਾਂ ਪੂਰਬ, ਪੱਛਮ, ਉੱਤਰ, ਦੱਖਣ, ਅਕਾਸ਼ ਅਤੇ ਪਾਤਾਲ ਹਨ, ਜੀਵ ਦਾ ਮਨ ਹਰ ਵੇਲੇ ਵਿਸ਼ਿਆਂ ਵਿਚ ਲੱਗ ਕੇ ਇੰਨ੍ਹਾਂ ਵਿਚ ਦੌੜਦਾ ਰਹਿੰਦਾ ਹੈ।

**ਅਥਵਾ :** ਜੋ (ਖਟੁ ਚਕ੍ਰ) ਛੇ ਚੱਕਰ ਪੰਜ ਗਿਆਨ ਇੰਦਰੇ ਅਤੇ ਛੇਵਾਂ ਮਨ ਆਪੋ ਆਪਣੇ ਵਿਸ਼ਿਆਂ ਰੂਪ ਛੇ ਦਿਸ਼ਾਵਾਂ ਵੱਲ ਦੋੜਦੇ ਹਨ। ਭਾਵ ਮਨ ਸੰਕਲਪਾਂ ਵਿੱਚ, ਕੰਨ ਨਿੰਦਿਆਂ ਸੁਣਨ ਵਿੱਚ ਲੱਗਦੇ ਹਨ, ਚਮੜੀ ਸਪਰਸ਼

---

* **ਪੰਜਾਂ ਤੱਤਾਂ ਦੇ ਵਿਕਾਰ :** ੧) ਪਾਣੀ ਦਾ ਵਿਕਾਰ ਕਾਮ ਹੈ, ੨) ਅੱਗ ਦਾ ਵਿਕਾਰ ਕ੍ਰੋਧ ਹੈ, ੩) ਪੌਣ ਦਾ ਵਿਕਾਰ ਹੰਕਾਰ ਹੈ, ੪) ਅਕਾਸ ਦਾ ਵਿਕਾਰ ਮੋਹ ਹੈ, ੫) ਧਰਤੀ ਦਾ ਵਿਕਾਰ ਲੋਭ ਹੈ।

** **ਛੇ ਚਕਰ : ੧) ਮੂਲਾਧਾਰ ਚਕਰ :** ਮੂਲ ਦੁਆਰੇ ਵਿੱਚ ਹੁੰਦਾ ਹੈ।

**੨) ਸੁਧਾਰਾਸ਼ਟਾਨ ਚੱਕਰ :** ਕਾਮ ਕੰਡੇ ਵਾਲੇ ਸਥਾਨ ਵਿੱਚ ਹੁੰਦਾ ਹੈ।

**੩) ਮਣੀ ਪੂਰਕ ਚੱਕਰ :** ਨਾਭੀ ਵਿੱਚ ਹੁੰਦਾ ਹੈ।

**੪) ਅਨਾਹਤ ਚੱਕਰ :** ਰਿਦੇ ਵਿੱਚ ਹੁੰਦਾ ਹੈ।

**੫) ਬਸੁੱਧ ਚੱਕਰ :** ਕੰਠ ਵਿੱਚ ਹੁੰਦਾ ਹੈ।

**੬) ਆਗਿਆ ਚੱਕਰ :** ਤ੍ਰਿਕੁਟੀ (ਮੱਥੇ) ਵਿੱਚ ਹੁੰਦਾ ਹੈ।

*** **ਛੇ ਦਿਸ਼ਾਵਾ :** ੧) ਉੱਤਰ, ੨) ਦੱਖਣ, ੩) ਪੂਰਬ, ੪) ਪੱਛਮ, ੫) ਅਕਾਸ, ੬) ਪਤਾਲ।

www.sikhbookclub.com


ਕਰਨ ਦੀ ਇੱਛਾ ਕਰਦੀ ਹੈ, ਜੀਭ ਰਸ ਲੈਣ ਵੱਲ ਜਾਂਦੀ ਹੈ ਅਤੇ ਘਰਾਣ (ਨੱਕ) ਤਰ੍ਹਾਂ-ਤਰ੍ਹਾਂ ਦੀ ਗੰਧ ਸੁੰਘਣ ਵੱਲ ਜਾਂਦਾ ਹੈ, ਇਸ ਪ੍ਰਕਾਰ ਇਹ ਛੇ ਵਿਸ਼ਿਆਂ ਰੂਪ (ਦਿਸ) ਦਿਸ਼ਾਵਾਂ ਵੱਲ (ਧਾਇ) ਦੌੜਦੇ ਰਹਿੰਦੇ ਹਨ।

**ਅਥਵਾ :** ਜਿਹੜਾ (ਖਟੁ ਚਕ੍ਰ) ਛੇ ਚੱਕਰਾਂ (ਪੰਜ ਤੱਤ ਤੇ ਛੇਵਾ ਚੇਤਨ) ਨਾਲ ਇਹ ਸਾਰਾ ਸੰਸਾਰ ਰੂਪ ਚੱਕਰ ਬਣਿਆ ਹੈ, ਇਸ ਵਿਚਲੇ ਸਾਰੇ ਜੀਵ, ਜੰਤ (ਛਹੂੰ) ਛੇਆਂ ਵਿਕਾਰਾਂ ਦੀ (ਦਿਸ) ਤਰਫ ਹੀ ਦੌੜਦੇ ਰਹਿੰਦੇ ਹਨ।

## ਬਿਨੁ ਪਰਚੈ; ਨਹੀ ਥਿਰਾ ਰਹਾਇ ॥

ਹੇ ਭਾਈ ! ਇਸ ਲਈ ਪ੍ਰਮੇਸਰ ਵਿੱਚ (ਪਰਚੈ) ਪਰਚਣ ਭਾਵ ਲੱਗਣ ਤੋਂ (ਬਿਨੁ) ਬਿਨਾਂ **ਵਾ:** ਪ੍ਰੇਮ ਦੇ ਪਰਚੇ ਤੋਂ ਬਿਨਾ **ਵਾ:** ਸਤਿਗੁਰਾਂ ਦੇ (ਪਰਚੈ) ਸ਼ਬਦ ਦੀ ਪ੍ਰਾਪਤੀ ਤੋਂ ਬਿਨਾਂ ਕਿਸੇ ਦਾ ਮਨ (ਥਿਰਾ) ਟਿਕਾਅ ਦੇ ਸਹਿਤ ਨਹੀਂ (ਰਹਾਇ) ਰਹਿ ਸਕਦਾ, ਭਾਵੇ ਕੋਈ ਕਿੰਨੇ ਵੀ ਯਤਨ ਕਿਉਂ ਹੀ ਨਾ ਕਰ ਲਵੇ।

## ਦੁਬਿਧਾ ਮੇਟਿ; ਖਿਮਾ ਗਹਿ ਰਹਹੁ ॥

ਹੇ ਭਾਈ ! (ਦੁਬਿਧਾ) ਦੁਚਿੱਤੇਪੁਣੇ ਨੂੰ (ਮੇਟਿ) ਮੇਟ ਕੇ ਖਿਮਾ ਆਦਿਕ ਗੁਣਾਂ ਨੂੰ (ਗਹਿ) ਗ੍ਰਹਿਣ ਕਰਕੇ, ਭਾਵ ਧਾਰਨ ਕਰਕੇ (ਰਹਹੁ) ਰਹਿਣਾ ਕਰੋ। ਜੇਕਰ ਆਪਣੇ ਤੋਂ ਕਮਜ਼ੋਰ ਜੀਵ ਤੋਂ ਕੋਈ ਗਲਤੀ ਹੋ ਜਾਵੇ ਤਾਂ ਭਾਵੇਂ ਉਸ ਨੂੰ ਸਜ਼ਾ ਦੇਣ ਦਾ ਬਲ ਰੱਖਦੇ ਹੋਵੋ, ਫਿਰ ਵੀ ਉਸ ਨੂੰ ਮੁਆਫ਼ ਕਰ ਦੇਣਾ ਅਤੇ ਮਨ ਨੂੰ ਕ੍ਰੋਧ ਆਦਿਕ ਵੱਲੋਂ ਟਿਕਾਅ ਕੇ ਰੱਖਣਾ, ਇਸ ਗੁਣ ਦਾ ਨਾਮ ਖਿਮਾ ਹੈ।

## ਕਰਮ ਧਰਮ ਕੀ; ਸੂਲ ਨ ਸਹਹੁ ॥੭॥

ਫਿਰ ਤੁਸੀਂ ਨਿਤ, ਨਮਿਤ, ਪ੍ਰਾਸਚਿਤ, ਕਾਮੁਕ ਆਦਿਕ ਕਰਮਾਂ ਕਰਕੇ ਤੇ (ਧਰਮ) ਜੱਗ ਆਦਿਕ ਧਰਮਾਂ ਕਰਕੇ ਸਵਰਗ ਵਿੱਚ ਅਤੇ ਨਖਿਧ ਕਰਮਾਂ ਕਰਕੇ ਨਰਕਾਂ ਵਿੱਚ ਜਾ ਕੇ (ਸੂਲ) ਦੁੱਖ ਨੂੰ (ਨ ਸਹਹੁ) ਨਹੀਂ ਸਹਾਰੋਗੇ।

**ਪ੍ਰਸ਼ਨ :** ਸਵਰਗ ਵਿੱਚ ਵੀ ਕੋਈ ਦੁੱਖ ਹੈ?

**ਉੱਤਰ :** ਹਾਂ, ਪਹਿਲਾਂ ਜੀਵ ਬਹੁਤ ਸਾਧਨ ਅਤੇ ਯਤਨ ਕਰਕੇ ਸਵਰਗ ਦੀ ਪ੍ਰਾਪਤੀ ਕਰਦੇ ਹਨ। ਫਿਰ ਉੱਥੇ ਜਾ ਕੇ ਇੰਨ੍ਹਾਂ ਨੂੰ ਆਪਣੇ ਬਰਾਬਰ ਦੇ ਦੇਵਤਿਆਂ ਨੂੰ ਦੇਖ ਕੇ ਈਰਖਾ ਫੁਰਦੀ ਰਹਿੰਦੀ ਹੈ, ਵੱਡਿਆਂ ਨੂੰ ਦੇਖ ਕੇ ਕ੍ਰੋਧ ਫੁਰਦਾ ਹੈ ਕਿ ਇਹ ਸਾਡੇ ਤੋਂ ਵੱਡੀ ਪਦਵੀ ਤੇ ਕਿਉਂ ਹਨ? ਅਤੇ ਛੋਟਿਆਂ ਨੂੰ ਦੇਖ ਕੇ ਹੰਕਾਰ ਫੁਰਦਾ ਰਹਿੰਦਾ ਹੈ ਕਿ ਇੰਨ੍ਹਾਂ ਦੇ ਸਾਧਨ ਮੇਰੇ ਸਾਧਨਾਂ ਜਿਤਨੇ ਪ੍ਰਫੁਲਿੱਤ ਨਹੀਂ ਹੋਏ। ਇਸ ਤਰ੍ਹਾਂ ਦੇਵ ਪਦਵੀ ਨੂੰ ਪਾ ਕੇ ਵੀ ਜੀਵ ਈਰਖਾ, ਹੰਕਾਰ ਆਦਿਕਾਂ ਕਰਕੇ ਦੁਖੀ ਰਹਿੰਦੇ ਹਨ।

## ਸਾਤੈਂ; ਸਤਿ ਕਰਿ ਬਾਚਾ ਜਾਣਿ ॥

(ਸਾਤੈਂ) ਸੱਤਵੀਂ ਥਿੱਤ ਦੁਆਰਾ ਕਹਿੰਦੇ ਹਨ ਕਿ ਹੇ ਭਾਈ ! ਸਤਿਗੁਰਾਂ ਦੇ (ਬਾਚਾ) ਬਚਨਾਂ ਨੂੰ ਭਾਵ ਗੁਰਬਾਣੀ ਨੂੰ ਹਿਰਦੇ ਵਿਚ (ਸਤਿ ਕਰਿ) ਸੱਚ ਕਰਕੇ (ਜਾਣਿ) ਜਾਨਣਾ ਕਰੋ। ਭਾਵ ਸਤਿਗੁਰਾਂ ਦੇ ਬਚਨਾਂ ਉੱਪਰ ਪੂਰਨ ਭਰੋਸਾ ਰੱਖੋ।

## ਆਤਮ ਰਾਮੁ; ਲੇਹੁ ਪਰਵਾਣਿ ॥

ਹੇ ਭਾਈ ! ਇਸ ਸੰਸਾਰ ਵਿੱਚ ਜੋ (ਆਤਮ) ਜੀਵਾਤਮਾ ਹੈ, ਉਸ ਦੇ ਅੰਦਰ ਹੀ (ਰਾਮੁ) ਪ੍ਰਮੇਸਰ ਰਮਿਆ ਹੋਇਆ

www.sikhbookclub.com


ਭਾਵ ਵਿਆਪਕ ਹੈ। ਸਤਿਗੁਰਾਂ ਦੇ ਇਸ ਬਚਨ ਨੂੰ (ਪਰਵਾਣਿ) ਪ੍ਰਵਾਨਨੀਕ ਕਰਕੇ ਮੰਨ (ਲੇਹੁ) ਲੈਣਾ ਕਰੋ। **ਵਾ:** ਇਸ ਬਚਨ ਨੂੰ (ਪਰਵਾਣਿ) ਅੰਗੀਕਾਰ ਕਰੋ।

**ਅਥਵਾ :** ਹੇ ਭਾਈ! (ਰਾਮੁ) ਪ੍ਰਮੇਸਰ ਸਰੂਪ ਸਤਿਗੁਰਾਂ ਦੇ ਸ਼ਬਦ ਦੇ (ਪਰਵਾਣਿ) ਪ੍ਰਮਾਣ ਦੁਆਰਾ ਆਪਣੇ ਆਤਮ ਰੂਪ ਨੂੰ ਜਾਣ ਲੈਣਾ ਕਰੋ।

**ਅਥਵਾ :** ਜੋ (ਆ+ਤਮ) (ਆ) ਸਰਬ ਓਰ ਸੇ (ਤਮ) ਅਤਿਸ਼ੈ ਕਰਕੇ (ਰਾਮੁ) ਰਮਿਆ ਹੋਇਆ ਪ੍ਰਮੇਸਰ ਹੈ। ਉਸ ਨੂੰ (ਪਰਵਾਣਿ) ਪ੍ਰਮਾਣਨੀਕ ਗੁਰਾਂ ਦੇ ਉਪਦੇਸ਼ ਦੁਆਰਾ ਜਾਣ ਕੇ, ਗ੍ਰਹਿਣ ਕਰ (ਲੇਹੁ) ਲੈਣਾ ਕਰੋ।

## ਛੂਟੈ ਸੰਸਾ; ਮਿਟਿ ਜਾਹਿ ਦੁਖ ॥

ਇਸ ਪ੍ਰਕਾਰ ਫਿਰ ਤੁਹਾਡੇ ਪ੍ਰਮਾਣਗਤ, ਪ੍ਰਮੇਯਗਤ ਅਤੇ ਵਿਪਰਜੇ ਆਦਿਕ (ਸੰਸਾ) ਸੰਸੇ (ਛੂਟੈ) ਛੁੱਟ ਜਾਣਗੇ ਭਾਵ ਨਾਸ਼ ਹੋ ਜਾਣ ਕਰਕੇ ਤੁਹਾਡੇ ਜੰਮਣ-ਮਰਣ ਆਦਿਕ ਦੇ ਦੁੱਖ ਵੀ (ਮਿਟਿ) ਨਾਸ਼ ਹੋ (ਜਾਹਿ) ਜਾਣਗੇ।

## ਸੁੰਨ ਸਰੋਵਰਿ; ਪਾਵਹੁ ਸੁਖ ॥੮॥

ਤਦੋਂ ਤੁਸੀਂ (ਸੁੰਨ) ਦਸਵੇਂ ਦੁਆਰ ਰੂਪ ਸਰੋਵਰ ਵਿੱਚ ਚੇਤਨ ਦੀ ਲਾਟ ਵੇਖ ਕਰਕੇ ਉਸੇ ਦਸਵੇਂ ਦੁਆਰ ਰੂਪ ਸਰੋਵਰ ਵਿੱਚ ਇਸਥਿਤ ਹੋ ਕੇ ਸੁਖ (ਪਾਵਹੁ) ਪ੍ਰਾਪਤ ਕਰ ਲਵੋਗੇ।

**ਅਥਵਾ :** ਤਦੋਂ ਤੁਸੀਂ ਨਾਮ ਰੂਪ ਪ੍ਰਪੰਚ ਦੇ ਮੋਹ ਨੂੰ ਲਾਹ ਕਰਕੇ (ਸੁੰਨ) ਅਫੁਰ ਬ੍ਰਹਮ ਰੂਪ ਸਰੋਵਰ ਵਿਚ ਇਸਥਿਤ ਹੋ ਕੇ ਸੁਖ ਸਰੂਪ ਨੂੰ ਪਾ ਲਵੋਗੇ।

## ਅਸਟਮੀ; ਅਸਟ ਧਾਤੁ ਕੀ ਕਾਇਆ ॥

(ਅਸਟਮੀ) ਅੱਠਵੀਂ ਥਿੱਤ ਦੁਆਰਾ ਕਹਿੰਦੇ ਹਨ ਕਿ ਇਹ (ਅਸਟ ਧਾਤੁ) ਅੱਠਾਂ ਧਾਤਾਂ ਦੀ (ਕਾਇਆ) ਦੇਹ ਬਣੀ ਹੋਈ ਹੈ, ਜਿਸ ਵਿੱਚ *ਚਾਰ ਮਾਤਾ ਦੀਆਂ ਧਾਤਾਂ ਅਤੇ **ਚਾਰ ਪਿਤਾ ਧਾਤਾਂ ਸ਼ਾਮਿਲ ਹਨ।

**ਅਥਵਾ :** ਉਸ ਪ੍ਰਮੇਸਰ ਨੇ (ਅਸਟ ਧਾਤੁ) "ਪੰਜ ਤੱਤ ਅਤੇ ਤਿੰਨ ਗੁਣ" ਇੰਨ੍ਹਾਂ ਅੱਠਾਂ ਧਾਤਾਂ ਤੋਂ ਈਸ਼ਰ ਦੀ ਬ੍ਰਹਮੰਡ ਰੂਪ (ਕਾਇਆ) ਦੇਹੀ ਬਣਾਉਣਾ ਕੀਤੀ ਹੈ।

**ਅਥਵਾ :** ਜੀਵਾਂ ਦੇ (ਕਾਇਆ) ਸਰੀਰਾਂ ਦੇ ਅੰਦਰ ਪੰਜ ਕਾਮ, ਕ੍ਰੋਧ ਆਦਿਕ ਅਤੇ ਤਿੰਨ ਗੁਣ ਹਰ ਵੇਲੇ (ਧਾਤੁ) ਧਾਉਂਦੇ ਭਾਵ ਦੌੜਦੇ ਰਹਿੰਦੇ ਹਨ।

**ਅਥਵਾ :** ਜਿੰਨ੍ਹਾਂ ਨੇ ਆਪਣੀ (ਕਾਇਆ) ਬੁੱਧੀ ਦੇ ਅੰਦਰ "ਵੈਰਾਗ, ਵਿਵੇਕ, ਖਟ ਸੰਪਤੀ, ਮੋਖ ਇੱਛਾ, ਸ੍ਰਵਣ, ਮੰਨਣ, ਨਿਧਿਆਸਣ ਅਤੇ ਤਤ-ਤ੍ਵੰ ਦਾ ਸੋਧਨ" ਇਹ ਅੱਠ ਸਾਧਨ (ਧਾਤੁ) ਧਾਰਨ ਕੀਤੇ ਹਨ। ਉਸ ਦੀ ਕਾਇਆ ਅਖੰਡ ਚੇਤਨ ਦੇਹ ਦੀ ਪ੍ਰਾਪਤੀ ਵਾਲੀ ਹੋ ਗਈ ਹੈ।

**ਅਥਵਾ :** ਜਿਸ ਪ੍ਰਕਾਰ ਅੱਠ ਧਾਤਾਂ ਪਾਰਸ ਨਾਲ ਮਿਲ ਕਰਕੇ ਸੋਨਾ ਬਣ ਜਾਂਦੀਆਂ ਹਨ। ਤਿਸ ਪ੍ਰਕਾਰ ਹੀ ਇਹ ਅੱਠ ਧਾਤਾਂ ਦੀ ਬਣੀ ਹੋਈ ਦੇਹੀ ਪਾਰਸ ਰੂਪ ਸਤਿਗੁਰਾਂ ਦੇ ਸ਼ਬਦ ਨਾਲ ਮਿਲ ਕਰਕੇ ਸ਼ੁੱਧ ਸਰੂਪ ਹੋ ਜਾਂਦੀ ਹੈ। **ਵਾ:** ਜਿਸ (ਕਾਇਆ) ਬੁੱਧੀ ਵਿੱਚ ਪਾਰਸ ਰੂਪ ਸ਼ਬਦ ਦਾ ਵਾਸਾ ਹੁੰਦਾ ਹੈ ਉਸ ਬੁੱਧੀ ਵਿੱਚ ਹੀ ਸ਼ੁੱਧ ਸਰੂਪ ਪ੍ਰਮੇਸਰ ਦੀ ਪ੍ਰਾਪਤੀ ਹੁੰਦੀ ਹੈ ਅਤੇ

---

* **ਚਾਰ ਮਾਤਾ ਦੀਆਂ ਧਾਤਾਂ :** ੧. ਰਕਤ, ੨. ਰੋਮ, ੩. ਨਾੜੀ, ੪. ਤੁਚਾ।

** **ਚਾਰ ਪਿਤਾ ਦੀਆਂ ਧਾਤਾਂ :** ੧. ਅਸਤ, ੨. ਬੀਰਜ, ੩. ਮਿੱਝ, ੪. ਚਰਬੀ

www.sikhbookclub.com


## ਤਾ ਮਹਿ; ਅਕੁਲ ਮਹਾ ਨਿਧਿ ਰਾਇਆ ॥ (ਅ-ਕੁਲ ਬੋਲੋ)

(ਤਾ) ਉਸੇ ਬੁੱਧੀ **ਵਾ**: ਦੇਹੀ (ਮਹਿ) ਵਿੱਚ (ਅਕੁਲ) ਕੁਲਾਂ ਤੋਂ ਰਹਿਤ (ਮਹਾ ਨਿਧਿ) ਮਹਾਂ ਨਿਧੀਆਂ ਦਾ ਖਜਾਨਾ (ਰਾਇਆ) ਪ੍ਰਕਾਸ਼ ਰੂਪ ਚੇਤਨ ਪ੍ਰਾਪਤ ਹੁੰਦਾ ਹੈ। **ਵਾ**: ਕੁਲਾਂ ਤੋਂ ਰਹਿਤ ਮਹਾਂ ਖਜਾਨਾ ਰੂਪ ਅਕਾਲ ਪੁਰਖ ਵਾਹਿਗੁਰੂ (ਰਾਇਆ) ਪ੍ਰਕਾਸ਼ ਹੋ ਜਾਂਦਾ ਹੈ।

## ਗੁਰ ਗਮ ਗਿਆਨ; ਬਤਾਵੈ ਭੇਦ ॥

ਗਿਆਨ ਸਰੂਪ ਦੀ (ਗਮ) ਪ੍ਰਾਪਤੀ ਵਾਲੇ (ਗੁਰ) ਸਤਿਗੁਰੂ ਸਾਹਿਬ ਜੀ, ਜਿਸਦੇ ਤਾਈਂ ਜੀਵ ਤੇ ਈਸ਼ ਦੀ ਏਕਤਾ **ਵਾ**: ਪ੍ਰਮੇਸਰ ਦੀ ਪ੍ਰਾਪਤੀ ਦਾ ਭੇਦ (ਬਤਾਵੈ) ਦੱਸ ਦਿੰਦੇ ਹਨ।

## ਉਲਟਾ; ਰਹੈ ਅਭੰਗ ਅਛੇਦ ॥੯॥

ਉਸਦਾ ਮਨ ਸੰਸਾਰ ਵੱਲੋਂ (ਉਲਟਾ) ਉਲਟ ਕਰਕੇ (ਅਭੰਗ) ਵਿਘਨਾਂ ਤੋਂ ਰਹਿਤ ਅਤੇ (ਅਛੇਦ) ਕੱਟਣ ਤੋਂ ਰਹਿਤ **ਵਾ**: ਟੁੱਟਣ ਤੋਂ ਰਹਿਤ ਸਰੂਪ ਵਿੱਚ ਇਸਥਿਤ ਹੋ ਕੇ ਰਹਿੰਦਾ ਹੈ।

## ਨਉਮੀ; ਨਵੈ ਦੁਆਰ ਕਉ ਸਾਧਿ ॥

(ਨਉਮੀ) ਨੌਵੀਂ ਥਿੱਤ ਦੁਆਰਾ ਕਹਿੰਦੇ ਹਨ ਕਿ ਹੇ ਭਾਈ! (ਨਵੈ ਦੁਆਰ) ਨੌਵਾਂ ਗੋਲਕਾਂ ਰੂਪ ਨੌਂ ਦਰਵਾਜਿਆਂ ਵਿੱਚ ਦਸੇ ਇੰਦਰੀਆਂ (ਕਉ) ਨੂੰ ਵਿਸ਼ਿਆਂ ਵੱਲੋਂ (ਸਾਧਿ) ਸਾਧ ਕੇ, ਰੋਕ ਕੇ ਰੱਖਣਾ ਕਰੇ। ਭਾਵ ਕੰਨਾਂ ਨਾਲ ਕਿਸੇ ਦੀ ਨਿੰਦਿਆ ਨਾ ਸੁਣੇ। ਯਥਾ :

**ਕਰਨ ਨ ਸੁਨੈ ਕਾਹੂ ਕੀ ਨਿੰਦਾ ॥**
**ਸਭ ਤੇ ਜਾਨੈ ਆਪਸ ਕਉ ਮੰਦਾ ॥** (ਅੰਗ: ੨੭੪)

ਚਮੜੀ ਨਾਲ ਪਰਾਈ ਚੀਜ ਨੂੰ ਸਪਰਸ਼ ਨਾ ਕਰੇ। ਅੱਖਾਂ ਨਾਲ ਬੇਗਾਨਾ ਰੂਪ ਨਾ ਦੇਖੇ। ਯਥਾ:

**ਦੇਖਿ ਪਰਾਈਆਂ ਚੰਗੀਆ ਮਾਵਾਂ ਭੈਣਾਂ ਧੀਆਂ ਜਾਣੈ ॥** (ਵਾਰ : ੨੯, ਪਾਉੜੀ ੧੧)

ਰਸਨਾਂ ਨਾਲ ਧਰਮ ਤੋਂ ਉਲਟ ਮਾਸ, ਸ਼ਰਾਬ ਆਦਿਕ ਚੀਜਾਂ ਨਾ ਖਾਉ, ਪੀਉ। ਜਬਾਨ ਨਾਲ ਗੰਦੀਆਂ ਗੱਲਾਂ ਨਾਂ ਕਰੋ। ਫਿਰ ਨੱਕ ਨਾਲ ਸੁਗੰਧੀਆਂ ਨੂੰ ਸੁੰਘਣ ਵਿੱਚ ਨਾ ਪਰਚੋ। ਇਸ ਪ੍ਰਕਾਰ ਇੰਨ੍ਹਾਂ ਨੌਂ ਗੋਲਕਾਂ ਨੂੰ ਸਾਧਣਾ ਭਾਵ ਜਿੱਤਣਾ ਕਰੋ।

## ਬਹਤੀ ਮਨਸਾ ਰਾਖਹੁ ਬਾਂਧਿ ॥

ਜਿਹੜੀ (ਮਨਸਾ) ਬੁੱਧੀ ਸੁਤ, ਬਿਤ ਆਦਿਕ (ਮਨਸਾ) ਵਾਸ਼ਨਾਵਾਂ ਵੱਲ (ਬਹਤੀ) ਵਹਿੰਦੀ ਜਾਂਦੀ ਹੈ। **ਵਾ**: ਹਰ ਵਕਤ ਵਿਕਾਰਾਂ ਵੱਲ ਵਹਿੰਦੀ ਜਾਂਦੀ ਹੈ। **ਵਾ**: (ਬਹ+ਤੀ) (ਤੀ) ਮਾਇਆ ਵੱਲ (ਬਹ) ਵਹਿੰਦੀ ਜਾ ਰਹੀ ਹੈ। **ਵਾ**: ਜਿਹੜੀ (ਮਨਸਾ) ਵਾਸ਼ਨਾ ਰੂਪ ਨਦੀ ਹਿਰਦੇ ਦੇ ਅੰਦਰ (ਬਹਤੀ) ਵਹਿੰਦੀ ਜਾ ਰਹੀ ਹੈ। ਇਸ ਨੂੰ ਸਮ, ਦਮ ਆਦਿਕ ਸਾਧਨਾਂ ਦੁਆਰਾ (ਬਾਂਧਿ) ਬੰਨ੍ਹ ਕਰਕੇ (ਰਾਖਹੁ) ਰੱਖਣਾ ਕਰੋ।

## ਲੋਭ ਮੋਹ; ਸਭ ਬੀਸਰਿ ਜਾਹੁ ॥

ਹੇ ਭਾਈ! ਪਦਾਰਥਾਂ ਨੂੰ ਜੋੜਨ ਦਾ (ਲੋਭ) ਲਾਲਚ ਅਤੇ ਸਰੀਰਾਂ ਦਾ ਮੋਹ ਆਦਿਕ ਸਾਰੇ ਵਿਕਾਰਾਂ ਨੂੰ (ਬੀਸਰਿ) ਭੁੱਲ (ਜਾਹੁ) ਜਾਣਾ ਕਰੋ। ਭਾਵ ਇੰਨ੍ਹਾਂ ਨੂੰ ਆਪਣੇ ਅੰਦਰੋਂ ਕੱਢ ਦਿਉ।

www.sikhbookclub.com


## ਅੰਗ : ੩੪੪

### ਜੁਗੁ ਜੁਗੁ ਜੀਵਹੁ; ਅਮਰ ਫਲ ਖਾਹੁ ॥੧੦॥

ਫਿਰ ਤੁਸੀਂ (ਜੁਗੁ ਜੁਗੁ) ਜੁਗਾਂ-ਜੁਗਾਂ ਤੱਕ ਜਿਉਂਦੇ ਰਹੋਗੇ ਅਤੇ (ਅਮਰ) ਮ੍ਰਿਤੂ ਤੋਂ ਰਹਿਤ ਪ੍ਰਮੇਸਰ ਦੇ ਗਿਆਨ ਰੂਪ **ਵਾ:** ਆਤਮਾਨੰਦ ਰੂਪ ਫਲ ਨੂੰ (ਖਾਹੁ) ਖਾਣਾ ਕਰੋਗੇ ਭਾਵ ਧਾਰਨ ਕਰੋਗੇ।

### ਦਸਮੀ; ਦਹ ਦਿਸ ਹੋਇ ਅਨੰਦ ॥

(ਦਸਮੀ) ਦਸਵੀਂ ਥਿੱਤ ਦੁਆਰਾ ਕਹਿੰਦੇ ਹਨ ਕਿ ਹੇ ਭਾਈ! ਫਿਰ ਤੁਹਾਨੂੰ (ਦਹ ਦਿਸ) ਦਸੇ ਦਿਸ਼ਾਵਾਂ ਵਿਚ ਅਨੰਦ ਸਰੂਪ ਹੀ ਪ੍ਰਗਟ (ਹੋਇ) ਹੋ ਜਾਵੇਗਾ, ਕਿਤੇ ਵੀ ਦੁੱਖ ਨਹੀਂ ਰਹੇਗਾ।

### ਛੂਟੈ ਭਰਮੁ; ਮਿਲੈ ਗੋਬਿੰਦ ॥

ਜਦੋਂ ਤੁਹਾਡਾ ਭਰਮ (ਛੂਟੈ) ਛੁੱਟ ਗਿਆ, ਨਵਿਰਤ ਹੋ ਗਿਆ ਤਾਂ ਤਦੋਂ ਤੁਹਾਨੂੰ (ਗੋਬਿੰਦ) ਪ੍ਰਮੇਸਰ ਵਾਹਿਗੁਰੂ ਜੀ (ਮਿਲੈ) ਮਿਲ ਪੈਣਗੇ।

**ਪ੍ਰਸ਼ਨ :** ਉਹ ਪ੍ਰਮੇਸਰ ਕੈਸਾ ਹੈ?

### ਜੋਤਿ ਸਰੂਪੀ; ਤਤ ਅਨੂਪ ॥

**ਉੱਤਰ :** ਹੇ ਭਾਈ! ਉਹ ਅਕਾਲ ਪੁਰਖ ਵਾਹਿਗੁਰੂ (ਜੋਤਿ ਸਰੂਪੀ) ਸ੍ਵੈ ਜੋਤੀ ਸਰੂਪ ਹੈ ਭਾਵ ਉਹ ਆਪਣੇ ਆਪ ਤੋਂ ਪ੍ਰਕਾਸ਼ਮਾਨ ਹੈ ਅਤੇ ਸੂਰਜ, ਚੰਦ ਆਦਿਕ ਜੋਤੀਆਂ ਨੂੰ ਪ੍ਰਕਾਸ਼ ਕਰਨ ਵਾਲਾ ਹੈ। (ਤਤ) ਵਾਸਤਵ ਭਾਵ ਸਾਰ ਰੂਪ ਹੈ ਅਤੇ (ਅਨੂਪ) ਉਪਮਾ ਤੋਂ ਰਹਿਤ ਹੈ।

### ਅਮਲ ਨ ਮਲਨ; ਛਾਹ ਨਹੀ ਧੂਪ ॥੧੧॥ *(ਅ-ਮਲ ਬੋਲੋ)*

ਉਹ ਪ੍ਰਮੇਸਰ (ਅਮਲ) ਉੱਜਲ, ਅਵਿੱਦਿਆ ਰੂਪ (ਮਲਨ) ਮਲੀਨਤਾਈ ਤੋਂ (ਨ) ਰਹਿਤ, (ਛਾਹ) ਸ਼ਾਂਤ ਰੂਪ ਹੈ ਅਤੇ ਉਸਦੇ ਸਰੂਪ ਵਿੱਚ (ਨਹੀ ਧੂਪ) ਅਗਿਆਨ ਰੂਪ ਸੂਰਜ ਦੀਆਂ ਰਾਗ-ਦ੍ਵੈਖ ਦੀਆਂ ਕਿਰਨਾਂ ਕਰਕੇ ਤ੍ਰਿਸ਼ਨਾ ਰੂਪ ਧੁੱਪ ਵੀ ਨਹੀਂ ਹੈ, ਉਹ ਤਾਂ ਸਦਾ ਹੀ ਇੱਕ ਰਸ ਰੂਪ ਹੈ।

**ਅਥਵਾ :** ਉਸ ਵਾਹਿਗੁਰੂ ਦੇ ਸਰੂਪ ਵਿੱਚ (ਅਮਲ) ਉੱਜਲ, (ਮਲਨ) ਮਲੀਨਤਾਈ ਦਾ ਦੁੰਦਵਾਦ ਵੀ ਨਹੀਂ ਹੈ ਕਿਉਂਕਿ ਉਹ ਨਾ ਤਾਂ ਉੱਜਲ ਹੈ, ਨਾ ਮੈਲਾ ਹੈ, ਨਾ ਉਸ ਵਿਚ ਛਾਂ ਹੈ ਅਤੇ ਨਾ ਹੀ ਧੁੱਪ ਹੈ।

**ਅਥਵਾ :** ਉਸ ਵਿਚ (ਅਮਲ) ਉੱਜਲਪੁਣਾ ਭਾਵ ਸਤੋਗੁਣ ਵੀ ਨਹੀਂ ਹੈ, (ਨ ਮਲਨ) ਮਲੀਨਤਾ ਭਾਵ ਤਮੋਗੁਣ ਵੀ ਨਹੀਂ ਹੈ ਅਤੇ ਉਸ ਦੇ ਸਰੂਪ ਅੰਦਰ ਜੜ੍ਹਤਾ ਰੂਪ ਛਾਂ ਤੇ ਤ੍ਰਿਸ਼ਨਾ ਰੂਪ ਧੁੱਪ ਵੀ ਨਹੀਂ ਹੈ।

### ਏਕਾਦਸੀ; ਏਕ ਦਿਸ ਧਾਵੈ ॥

(ਏਕਾਦਸੀ) ਗਿਆਰਵੀਂ ਥਿੱਤ ਦੁਆਰਾ ਕਹਿੰਦੇ ਹਨ ਕਿ ਜਦੋਂ ਇਹ ਮਨ ਹੋਰ ਸਾਰੀਆਂ ਦੌੜਾਂ ਵੱਲੋਂ ਹਟ ਕਰਕੇ ਕੇਵਲ (ਏਕ) ਇਕ ਪ੍ਰਮੇਸਰ ਦੀ (ਦਿਸ) ਤਰਫ ਹੀ (ਧਾਵੈ) ਦੌੜਨ ਲੱਗ ਜਾਂਦਾ ਹੈ।

### ਤਉ ਜੋਨੀ ਸੰਕਟ; ਬਹੁਰਿ ਨ ਆਵੈ ॥

ਤਾਂ (ਤਉ) ਤਦੋਂ ਫਿਰ ਇਹ ਮਾਤਾ ਦੇ ਗਰਭ ਦੀਆਂ ਜੂਨਾਂ ਦੇ (ਸੰਕਟ) ਦੁੱਖ, ਮੁਸੀਬਤ ਵਿਚ (ਬਹੁਰਿ) ਮੁੜ ਕੇ (ਨ ਆਵੈ) ਨਹੀਂ ਆਉਂਦਾ, ਮੁਕਤ ਹੋ ਜਾਂਦਾ ਹੈ।

www.sikhbookclub.com


## ਸੀਤਲ ਨਿਰਮਲ; ਭਇਆ ਸਰੀਰਾ ॥

ਹਿਰਦੇ ਨੂੰ (ਸੀਤਲ) ਠੰਡਾ ਭਾਵ ਸ਼ਾਂਤ ਕਰਨ ਵਾਲੇ ਪ੍ਰਮੇਸਰ ਦੇ ਨਾਮ ਨੂੰ ਪ੍ਰਾਪਤ ਕਰਕੇ (ਸਰੀਰਾ) ਸਰੀਰ ਵੀ (ਨਿਰਮਲ) ਉੱਜਲ (ਭਇਆ) ਹੋ ਜਾਂਦਾ ਹੈ।

**ਅਥਵਾ :** ਫਿਰ ਮਨ ਵੀ ਵਿਸ਼ਿਆਂ ਦੀ ਵਾਸ਼ਨਾ ਵੱਲੋਂ ਹਟ ਕੇ ਸੀਤਲ ਹੋ ਜਾਂਦਾ ਹੈ ਤੇ ਸਰੀਰ ਵੀ ਪਾਪਾਂ ਦੀ ਮੈਲ ਤੋਂ ਰਹਿਤ ਹੋ ਕੇ ਨਿਰਮਲ ਹੋ ਜਾਂਦਾ ਹੈ। **ਵਾ:** ਸਥੂਲ, ਸੂਖਮ, ਕਾਰਨ ਦੇਹ ਦੇ ਅਭਿਮਾਨ ਤੋਂ ਰਹਿਤ ਹੋ ਕੇ ਉੱਜਲ ਹੋ ਜਾਂਦਾ ਹੈ।

## ਦੂਰਿ ਬਤਾਵਤ; ਪਾਇਆ ਨੀਰਾ ॥੧੨॥

ਜਿਸ ਪ੍ਰਮੇਸਰ ਨੂੰ ਇਹ ਦੂਰ (ਬਤਾਵਤ) ਦੱਸਦਾ ਹੁੰਦਾ ਸੀ। ਉਸ ਸਦਾ ਪ੍ਰਾਪਤ ਰੂਪ ਅਕਾਲ ਪੁਰਖ ਵਾਹਿਗੁਰੂ ਨੂੰ (ਨੀਰਾ) ਨਿਰਣਾ ਕਰਕੇ (ਨੀਰਾ) ਨੇੜਿਓਂ ਹੀ (ਪਾਇਆ) ਪਾ ਲਿਆ ਹੈ।

## ਬਾਰਸਿ; ਬਾਰਹ ਉਗਵੈ ਸੂਰ ॥

(ਬਾਰਸਿ) ਦੁਆਦਸੀ ਥਿੱਤ ਦੁਆਰਾ ਦੱਸਦੇ ਹਨ ਕਿ ਜਿਵੇਂ ਇਕੋ ਸਮੇਂ (ਬਾਰਹ) ਬਾਰਾਂ ਸੂਰਜ ਉਦੈ ਹੋ ਜਾਣ ਤੋਂ ਪ੍ਰਕਾਸ਼ ਹੁੰਦਾ ਹੈ, ਇਵੇਂ ਹੀ ਜਦੋਂ (ਬਾਰਹ) ਬਾਰਾਂ : ਪੰਜ ਕਰਮ ਇੰਦਰੇ, ਪੰਜ ਗਿਆਨ ਇੰਦਰੇ, ਮਨ ਤੇ ਬੁੱਧੀ ਅੰਦਰੋਂ ਨਿਰੋਧ ਹੋ ਜਾਂਦੇ ਹਨ। ਉਦੋਂ ਅੰਦਰ ਗਿਆਨ ਸਰੂਪ ਦੀ ਪ੍ਰਾਪਤੀ ਹੋ ਜਾਣ ਕਰਕੇ ਹਿਰਦੇ ਅੰਦਰ ਬਾਰਾਂ ਸੂਰਜਾਂ ਵਰਗਾ ਪ੍ਰਕਾਸ਼ ਪ੍ਰਤੀਤ ਹੁੰਦਾ ਹੈ।

**ਅਥਵਾ :** ਜਿਸ ਦੇ ਹਿਰਦੇ ਰੂਪ ਅਕਾਸ਼ ਅੰਦਰ ਬ੍ਰਹਮ ਗਿਆਨ ਰੂਪ (ਸੂਰ) ਸੂਰਜ ਜਾਗ ਪੈਂਦਾ ਹੈ ਭਾਵ ਪ੍ਰਕਾਸ਼ ਪੈਂਦਾ ਹੈ। ਉਹ ਪੁਰਖ (ਬਾਰਹ) ਇੰਦਰੀਆਂ ਦੇ ਵਿਸ਼ਿਆਂ ਤੋਂ ਰਹਿਤ ਹੋ ਕੇ ਇਕਾਗਰ ਹੋ ਜਾਂਦਾ ਹੈ ਅਤੇ ਉਸ ਦੇ ਤਾਈਂ (ਬਾਰਹ) ਬਾਰਾਂ ਸੂਰਜ (ਉਗਵੈ) ਚੜ੍ਹਿਆਂ ਦੀ ਨਿਆਈਂ ਨਿਰਾਭਰਮ ਅਵਸਥਾ ਪ੍ਰਾਪਤ ਹੋ ਜਾਂਦੀ ਹੈ। ਭਾਵ ਜਿਵੇਂ ਸੂਰਜ ਚੜ੍ਹਦਾ ਹੈ, ਤਾਂ ਹਨੇਰਾ ਨਹੀਂ ਰਹਿੰਦਾ। ਇਸੇ ਤਰ੍ਹਾਂ ਜਦੋਂ ਗਿਆਨ ਸਰੂਪ ਰੂਪ ਸੂਰਜ ਚੜ੍ਹਦਾ ਹੈ, ਉਦੋਂ ਉਨ੍ਹਾਂ ਦੇ ਹਿਰਦੇ ਵਿਚ ਅਗਿਆਨ ਤੇ ਸੰਸੇ ਆਦਿਕਾਂ ਦੀ ਲੇਸ ਮਾਤ੍ਰ ਅੰਸ਼ ਨਹੀਂ ਰਹਿੰਦੀ।

**ਨੋਟ :** ਇੱਥੇ ਭਗਤ ਕਬੀਰ ਜੀ ਨੇ ਪ੍ਰਕਰਣ ਵੱਸ ਬਾਰਾਂ ਸੂਰਜਾਂ ਦਾ ਪ੍ਰਕਾਸ਼ ਕਿਹਾ ਹੈ। ਵੈਸੇ ਗੁਰਮਤਿ ਅਨੁਸਾਰ ਸਤਿਗੁਰੂ ਜੀ ਨੇ **'ਕੋਟਿ ਸੂਰ ਨਾਨਕ ਪ੍ਰਗਾਸ ॥'** ਆਖਿਆ ਹੈ।

## ਅਹਿਨਿਸਿ ਬਾਜੇ; ਅਨਹਦ ਤੂਰ ॥

ਉਸਦੇ ਅੰਦਰ (ਅਹਿਨਿਸਿ) ਦਿਨ-ਰਾਤ ਹੀ (ਅਨਹਦ) ਹੱਦ ਤੋਂ ਰਹਿਤ ਤੂਰ ਸੰਗਿਆ ਵਾਲੇ (ਬਾਜੇ) ਵਾਜੇ (ਤੂਰ) ਸ਼ੀਘਰ ਹੀ ਵੱਜ ਆਉਂਦੇ ਹਨ। **ਵਾ:** ਉਸਦੇ ਅੰਦਰ ਰਾਤ ਦਿਨੇ ਹੀ ਹੱਦ ਤੋਂ ਰਹਿਤ ਅਜਪਾ-ਜਾਪ (ਬਾਜੇ) ਪ੍ਰਗਟ ਹੋ ਜਾਂਦਾ ਹੈ। ਗੁਰਮੁਖ ਜਨਾਂ ਦੇ ਅੰਦਰ ਜਿਸ ਵੇਲੇ ਅਜਪਾ-ਜਾਪ ਪ੍ਰਗਟ ਹੋ ਜਾਂਦਾ ਹੈ, ਉਦੋਂ ਉਹਨਾਂ ਨੂੰ ਨਾ ਤਾਂ ਕੋਈ ਸੰਕਲਪ ਫੁਰਦਾ ਹੈ ਕਿ ਮੈਂ ਜਾਪ ਕਰ ਰਿਹਾ ਹਾਂ ਤੇ ਨਾ ਹੀ ਕੋਈ ਫੁਰਨਾ ਉੱਠਦਾ ਹੈ ਕਿ ਮੇਰੇ ਅੰਦਰ ਜਾਪ ਹੋ ਰਿਹਾ ਹੈ। ਇਸ ਤਰ੍ਹਾਂ, ਉਸ ਸਮੇਂ ਉਹਨਾਂ ਦੇ ਮਨ ਅੰਦਰੋਂ ਫੁਰਨੇ ਵੀ ਮਿਟ ਜਾਂਦੇ ਹਨ ਤੇ ਉਹਨਾਂ ਦੇ ਮਨ ਦੀ ਵਿਸ਼ਿਆਂ ਤਰਫ ਧਾਉਣੀ, ਦੌੜ ਵੀ ਮਿਟ ਜਾਂਦੀ ਹੈ ਅਤੇ ਅੰਦਰ ਆਪਣੇ ਆਪ ਹੀ ਜਾਪ ਹੁੰਦਾ ਰਹਿੰਦਾ ਹੈ। ਉਹਨਾਂ ਦੇ ਅੰਦਰ "ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ" ਵਾਲੀ ਅਵਸਥਾ ਬਣ ਜਾਂਦੀ ਹੈ ਅਤੇ ਐਸਾ ਅਭਿਆਸ ਪ੍ਰਗਟ ਹੋ ਜਾਂਦਾ ਹੈ ਕਿ ਉਹਨਾਂ ਨੂੰ ਆਪਣੇ ਅੰਦਰੋਂ ਹੀ ਕੀਰਤਨ ਦੀ ਮਿੱਠੀ-ਮਿੱਠੀ ਧੁਨੀ ਇਸ ਤਰ੍ਹਾਂ ਸੁਣਨ ਲੱਗ ਜਾਂਦੀ ਹੈ, ਜਿਵੇਂ ਬਹੁਤ ਸਾਰੇ ਰਾਗੀ ਮਿਲ ਕੇ ਕੀਰਤਨ ਕਰਦੇ ਹੋਣ। ਕੀਰਤਨ ਧੁਨੀ ਦੇ ਨਾਲ ਹੀ ਵਾਹਿਗੁਰੂ ਮੰਤਰ ਵੀ ਸੁਣਨ ਲੱਗ ਜਾਂਦਾ ਹੈ। ਇਉਂ ਉਹਨਾਂ ਦੇ ਅੰਦਰ ਅਕਾਸ਼ੀ

www.sikhbookclub.com


ਜਾਪ ਪ੍ਰਗਟ ਹੋ ਜਾਂਦਾ ਹੈ। ਫਿਰ ਜਦੋਂ ਮਹਾਰਾਜ ਸਾਹਿਬ ਜੀ ਉਹਨਾਂ ਗੁਰਮੁਖ ਜਨਾਂ ਉੱਪਰ ਹੋਰ ਵੀ ਪ੍ਰਸੰਨ ਹੁੰਦੇ ਹਨ, ਤਾਂ ਆਪਣਾ ਸਰਗੁਣ ਸਰੂਪ ਧਾਰ ਕੇ ਉਹਨਾਂ ਨੂੰ ਦਰਸ਼ਨ ਵੀ ਬਖਸ਼ਦੇ ਹਨ। ਇਸ ਤਰ੍ਹਾਂ :

## ਦੇਖਿਆ; ਤਿਹੂ ਲੋਕ ਕਾ ਪੀਉ ॥

ਉਹਨਾਂ ਨੇ ਸਵਰਗ, ਮਾਤ ਲੋਕ ਅਤੇ ਪਾਤਾਲ ਲੋਕ, **ਵਾ:** ਜਾਗ੍ਰਤ, ਸੁਪਨ, ਸੁਖੋਪਤੀ ਰੂਪ (ਤਿਹੂੰ) ਤਿੰਨਾਂ ਲੋਕਾਂ ਦਾ (ਪੀਉ) ਪਤੀ ਅਕਾਲ ਪੁਰਖ ਵਾਹਿਗੁਰੂ ਵੀ (ਦੇਖਿਆ) ਦੇਖ ਲਿਆ, ਭਾਵ ਵਾਹਿਗੁਰੂ ਜੀ ਜੀ ਦਾ ਦਰਸ਼ਨ ਕਰ ਲਿਆ ਹੈ।

## ਅਚਰਜੁ ਭਇਆ; ਜੀਵ ਤੇ, ਸੀਉ ॥੧੩॥

ਫਿਰ ਬੜਾ ਹੀ (ਅਚਰਜੁ) ਅਸਚਰਜ (ਭਇਆ) ਹੋਇਆ ਕਿ ਇਹ ਜੀਵ (ਤੇ) ਤੋਂ (ਸੀਉ) ਕਲਿਆਨ ਸਰੂਪ ਪ੍ਰਮੇਸਰ ਦਾ ਰੂਪ ਬਣ ਗਿਆ।

**ਅਥਵਾ :** ਇਹ ਜੀਵ (ਤੇ) ਉਸ (ਸੀਉ) ਕਲਿਆਨ ਸਰੂਪ ਅਤੇ (ਅਚਰਜੁ) ਅਸਚਰਜ ਸਰੂਪ ਪ੍ਰਮੇਸਰ ਦਾ ਰੂਪ (ਭਇਆ) ਹੋ ਗਿਆ।

## ਤੇਰਸਿ; ਤੇਰਹ ਅਗਮ ਬਖਾਣਿ ॥

(ਤੇਰਸਿ) ਤੇਰਵੀਂ ਥਿੱਤ ਦੁਆਰਾ ਕਹਿੰਦੇ ਹਨ ਕਿ (ਤੇਰਹ) ਚਾਰ ਵੇਦ ਤੇ ਨੌਂ ਵਿਆਕਰਣਾਂ, ਇਹ ਤੇਰ੍ਹਾਂ ਅਤੇ ਛੇ (ਅਗਮ) ਸ਼ਾਸਤਰ ਉਸ ਪ੍ਰਮੇਸਰ ਦਾ ਹੀ ਵਖਿਆਨ ਕਰਦੇ ਹਨ। ਇਸ ਲਈ ਉਸੇ ਦਾ ਹੀ ਸਿਮਰਨ ਕਰਨਾ ਕਰੋ।

**ਅਥਵਾ :** ਜੋ (ਅਗਮ) ਮਨ ਦੀ ਗੰਮਤਾ ਤੋਂ ਰਹਿਤ ਪ੍ਰਮੇਸਰ ਦਾ (ਬਖਾਣਿ) ਵਖਿਆਨ ਕਰਦੇ ਹਨ। (ਤੇ+ਰਹ) (ਤੇ) ਉਹ ਤਿੰਨਾਂ ਗੁਣਾਂ ਦੇ ਸੁਭਾਅ ਤੋਂ (ਰਹ) ਰਹਿਤ ਹੋ ਜਾਂਦੇ ਹਨ। **ਵਾ:** ਤਿੰਨਾਂ ਦੇਹਾਂ ਦੇ ਅਭਿਮਾਨ ਤੋਂ ਰਹਿਤ ਹੋ ਜਾਂਦੇ ਹਨ। **ਵਾ:** ਤਿੰਨਾਂ ਲੋਕਾਂ ਦੀ ਵਾਸ਼ਨਾਂ ਤੋਂ ਰਹਿਤ ਹੋ ਜਾਂਦੇ ਹਨ। **ਵਾ:** (ਤੇ) ਉਹ ਹਮੇਸ਼ਾਂ ਸਰੂਪ ਦੇ ਅਨੰਦ ਵਿੱਚ (ਰਹ) ਰਹਿੰਦੇ ਹਨ ਅਤੇ (ਅਗਮ) ਗੰਮਤਾ ਤੋਂ ਰਹਿਤ ਸਰੂਪ ਦਾ (ਬਖਾਣਿ) ਵਖਿਆਨ ਕਰਦੇ ਹਨ।

**ਅਥਵਾ :** ਕਰੁਣਾ, ਮੁਦਤਾ, ਮੈਤ੍ਰੀ, ਅਪੇਖਿਆ, ਸ਼ਾਂਤੀ, ਖਿਮਾ, ਪੰਜਾਂ ਤੱਤਾਂ ਦੀ ਧਾਰਨਾ, ਸਤ ਅਤੇ ਸੰਤੋਖ। ਇਨ੍ਹਾਂ ਤੇਰਾਂ ਗੁਣਾਂ ਨੂੰ ਧਾਰਨ ਕਰਕੇ (ਅਗਮ) ਗੰਮਤਾਂ ਤੋਂ ਰਹਿਤ ਪ੍ਰਮੇਸਰ ਦੇ ਸਰੂਪ ਨੂੰ ਕਥਨ ਕਰੋ, ਤਾਂ ਤੁਹਾਡੀ ਤੇਰਵੀਂ ਥਿੱਤ ਸਫਲ ਹੋਵੇਗੀ।

## ਅਰਧ ਉਰਧ ਬਿਚਿ; ਸਮ ਪਹਿਚਾਣਿ ॥

ਉਹ ਗੁਰਮੁਖ ਪੁਰਖ (ਅਰਧ) ਨੀਵੇਂ ਭਾਵ ਅਲਪੱਗ ਜੀਵ ਅਤੇ (ਉਰਧ) ਉੱਚੇ ਭਾਵ ਸਰਬੱਗ ਈਸ਼ਰ (ਬਿਚਿ) ਵਿੱਚ (ਸਮ) ਇਕੋਂ ਜਿਹੇ ਸ਼ੁੱਧ ਸਰੂਪ ਨੂੰ ਪਹਿਚਾਣ ਲੈਂਦੇ ਹਨ।

**ਅਥਵਾ :** ਜੋ (ਅਰਧ) ਅਰਾਧਣੇ ਯੋਗ (ਉਰਧ) ਊਰਧ ਰੂਪ ਬ੍ਰਹਮ ਹੈ। ਉਸ (ਬਿਚਿ) ਵਿੱਚ ਮਿਲ ਕੇ ਉਸ ਪ੍ਰਮੇਸਰ ਨੂੰ ਸਮਾਨ ਰੂਪ ਕਰਕੇ ਪਛਾਣ ਲੈਂਦੇ ਹਨ।

**ਅਥਵਾ :** ਜੋ (ਅਰਧ) ਹੇਠਾਂ ਨਾਭੀ ਵੱਲ ਜਾਣ ਵਾਲਾ ਸਾਹ ਹੈ ਅਤੇ ਜੋ (ਉਰਧ) ਉੱਤੇ ਗਲੇ ਵੱਲ ਸਾਹ ਆਉਂਦਾ ਹੈ। ਇਹਨਾਂ ਦੋਹਾਂ ਦੇ (ਬਿਚਿ) ਵਿਚਕਾਰ, ਜੋ ਸਵਾਸ-ਉੱਛਾਸ ਦਾ ਸਾਖੀ, ਪ੍ਰਕਾਸ਼ ਰੂਪ ਬ੍ਰਹਮ ਹੈ, ਗੁਰਮੁਖ ਉਸ ਨੂੰ ਦੇਹ ਵਿੱਚ ਸਮਾਇਆ ਹੋਇਆ ਪਛਾਣਦੇ ਹਨ।

www.sikhbookclub.com


## ਨੀਚ ਊਚ; ਨਹੀ ਮਾਨ ਅਮਾਨ ॥

ਉਥੇ, ਉਸ ਅਵਸਥਾ ਵਿਚ ਨਾ ਕੋਈ (ਨੀਚ) ਨੀਵਾਂ ਹੈ, ਨਾ ਕੋਈ (ਊਚ) ਉੱਚਾ ਹੈ, ਨਾ ਕੋਈ (ਮਾਨ) ਸਤਿਕਾਰ ਸਹਿਤ ਹੈ ਅਤੇ ਨਾ ਹੀ ਕੋਈ (ਅਮਾਨ) ਮਾਨ ਤੋਂ ਰਹਿਤ ਹੈ।

**ਅਥਵਾ :** ਉੱਥੇ (ਨੀਚ) ਨੀਵਾਂ ਤਮੋਗੁਣੀ ਅਤੇ (ਊਚ) ਉੱਚਾ ਸਤੋਗੁਣੀ ਵੀ ਪ੍ਰਤੀਤ ਨਹੀਂ ਹੁੰਦਾ। (ਮਾਨ) ਸਤਿਕਾਰ ਕਰਾਉਣ ਦੀ ਇੱਛਾ ਰੱਖਣ ਵਾਲਾ ਰਜੋਗੁਣੀ ਵੀ ਕੋਈ ਪ੍ਰਤੀਤ ਨਹੀਂ ਹੁੰਦਾ ਅਤੇ ਨਾ ਹੀ ਕੋਈ (ਅਮਾਨ) ਮਾਨ ਤੋਂ ਰਹਿਤ ਨਿਮਰਤਾ ਵਾਲਾ ਪ੍ਰਤੀਤ ਹੁੰਦਾ ਹੈ ਭਾਵ ਉਸ ਅਵਸਥਾ ਵਿੱਚ ਦੂੰਦਵਾਦ ਨਹੀਂ ਹੈ।

**ਅਥਵਾ :** ਉਸ ਦੂੰਦਵਾਦ ਤੋਂ ਰਹਿਤ ਅਵਸਥਾ ਵਿੱਚ ਨਾ ਤਾਂ ਟੇਢੀਆਂ ਜੂਨਾਂ ਨੂੰ ਜਾਣ ਰੂਪ (ਨੀਚ) ਨੀਵਾਂਪੁਣਾ ਹੈ, ਨਾ ਸਵਰਗ ਆਦਿਕ ਨੂੰ ਜਾਣ ਰੂਪ (ਊਚ) ਉੱਚਪੁਣਾ ਹੈ। ਫਿਰ ਨਾ ਤਪ ਆਦਿਕ ਕਰਕੇ (ਮਾਨ) ਮਾਣ ਕਰਾਉਣ ਦੀ ਇੱਛਾ ਹੈ ਅਤੇ ਨਾ ਹੀ (ਅਮਾਨ) ਮਾਨ ਤੋਂ ਰਹਿਤ ਹੋਣ ਤੇ ਕੋਈ ਰੋਸ ਹੈ ਕਿ ਕੋਈ ਸਾਡਾ ਸਤਿਕਾਰ ਨਹੀਂ ਕਰਦਾ।

## ਬਿਆਪਿਕ ਰਾਮ; ਸਗਲ ਸਾਮਾਨ ॥੧੪॥

ਉਹ ਵਿਆਪਿਆ ਹੋਇਆ (ਰਾਮ) ਪ੍ਰਮੇਸਰ (ਸਗਲ) ਸਾਰਿਆਂ ਵਿਚ (ਸਾਮਾਨ) ਸਮਾਨ ਰੂਪ ਹੋ ਕੇ ਵਰਤ ਰਿਹਾ ਹੈ। **ਵਾ:** ਜਿਵੇਂ ਅਕਾਸ਼ ਸਾਰਿਆਂ ਤੱਤਾਂ ਵਿਚ (ਸਾਮਾਨ) ਸਮਾਇਆ ਹੋਇਆ ਹੈ। ਇਵੇਂ ਚੇਤਨ ਵੀ ਸਾਰਿਆਂ ਵਿਚ ਇਕ ਸਮਾਨ ਸਮਾਇਆ ਹੋਇਆ ਹੈ।

**ਅਥਵਾ :** ਜਿਹੜੇ ਉਸ ਵਿਆਪਕ ਪ੍ਰਮੇਸਰ ਦਾ ਸਿਮਰਨ ਕਰਦੇ ਹਨ। ਉਹ (ਸਗਲ) ਸਾਰੇ ਉਸੇ ਦੇ ਵਿੱਚ ਹੀ (ਸਾਮਾਨ) ਸਮਾ ਜਾਂਦੇ ਭਾਵ ਅਭੇਦ ਹੋ ਜਾਂਦੇ ਹਨ। ਪਰ ਜਿਹੜੇ ਅਕਾਰਾਂ ਦਾ ਧਿਆਨ ਕਰਦੇ ਹਨ। ਉਹ ਅਕਾਰਾਂ ਵਿੱਚ ਹੀ ਲੀਨ ਰਹਿੰਦੇ ਹਨ।

## ਚਉਦਸਿ; ਚਉਦਹ ਲੋਕ ਮਝਾਰਿ ॥

(ਚਉਦਸਿ) ਚੌਦਵੀਂ ਥਿੱਤ ਦੁਆਰਾ ਕਹਿੰਦੇ ਹਨ ਕਿ ਉਹ ਪ੍ਰਮੇਸਰ (ਚਉਦਹ) *ਚੌਦਾਂ ਲੋਕਾਂ (ਮਝਾਰਿ) ਵਿਚ ਵਿਆਪਕ ਹੈ।

**ਲੋਕ ਚਉਦਹ ਕੇ ਬਿਖੈ ਜਗ ਜਾਪਈ ਜਿਹ ਜਾਪ ॥** *(ਜਾਪੁ ਸਾਹਿਬ)*

ਇਕ ਬ੍ਰਹਮੰਡ ਦੇ ਚੌਦਾਂ ਲੋਕ ਮੰਨੇ ਹਨ। ਜਿੰਨ੍ਹਾਂ ਵਿਚ ਸੱਤ ਦੀਪ ਅਤੇ ਇੱਕੀ ਪੁਰੀਆਂ ਬਣ ਜਾਂਦੀਆਂ ਹਨ।

**ਅਥਵਾ :** (ਚਉਦਹ) **ਚੌਦਾਂ ਇੰਦ੍ਰੀਆਂ ਨੂੰ (ਲੋਕ) ਪ੍ਰਕਾਸ਼ਨ ਵਾਲਾ ਪ੍ਰਮੇਸਰ ਸਾਰਿਆਂ ਦੇ (ਮਝਾਰਿ) ਵਿੱਚ ਹੀ ਹੈ।

**ਅਥਵਾ :** ਬ੍ਰਹਮਪੁਰੀ, ਵਿਸ਼ਨਪੁਰੀ, ਇੰਦਰਪੁਰੀ ਆਦਿਕ ਚੌਦਾਂ ਲੋਕਾਂ ਵਿਚ ਵੀ ਉਹੀ ਪ੍ਰਮੇਸਰ ਹੀ ਹੈ।

## ਰੋਮ ਰੋਮ ਮਹਿ; ਬਸਹਿ ਮੁਰਾਰਿ ॥

ਉਸ (ਮੁਰਾਰਿ) ਪ੍ਰਮੇਸਰ ਦੇ ਰੋਮ ਰੋਮ (ਮਹਿ) ਵਿਚ ਕ੍ਰੋੜਾਂ ਹੀ ਬ੍ਰਹਿਮੰਡ (ਬਸਹਿ) ਵੱਸ ਰਹੇ ਹਨ।

**ਰੋਮ ਰੋਮ ਕੋਟਿ ਬ੍ਰਹਿਮਾਂਡ ਕੋ ਨਿਵਾਸ ਜਾਸੁ ਮਾਨਸ ਅਉਤਾਰ ਧਾਰ ਦਰਸ ਦਿਖਾਏ ਹੈ ॥** *(ਕਬਿੱਤ)*

ਐਸੇ ਪ੍ਰਮੇਸਰ ਨੇ ਸੰਸਾਰ ਦੀ ਕਲਿਆਣ ਵਾਸਤੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਸਰੂਪ ਧਾਰ ਕਰਕੇ ਦਰਸ਼ਨ ਦਿੱਤੇ ਹਨ।

---

* **ਚੌਦਾਂ ਲੋਕ :** ਸੱਤ ਅਕਾਸ਼ ਤੇ ਸੱਤ ਪਤਾਲ

**ਸੱਤ ਅਕਾਸ਼ :** ਭੂਰ, ਭਵਰ, ਜਨ, ਮਹਿਰ, ਤਪ, ਸੁਰ (ਗੋ), ਸਤ (ਬ੍ਰਹਮਲੋਕ)।

**ਸੱਤ ਪਤਾਲ :** ਅਤਲ, ਬਿਤਲ, ਸੁਤਲ, ਰਸਾਤਲ, ਪਤਾਲ, ਮਹਾਤਲ, ਤਲਾਤਲ।

'ਸਾਤੋ ਅਕਾਸ ਸਾਤੋ ਪਤਾਰ ॥ ਬਿਥਰਿਓ ਅਦ੍ਰਿਸਟ ਜਿਹ ਕਰਮ ਜਾਰਿ ॥' *(ਸ੍ਰੀ ਦਸਮ ਗ੍ਰੰਥ ਸਾਹਿਬ)*

** **ਚੌਦਾਂ ਇੰਦ੍ਰੀਆਂ :** ੧. ਵਾਕ, ੨. ਪਾਨਿ, ੩. ਪਾਦ, ੪. ਉਪਸਤ, ੫. ਗੁਦਾ, ੬. ਸ਼੍ਰੋਤਰ, ੭. ਤਵੱਕ, ੮. ਨੇਤ੍ਰ, ੯. ਰਸਨਾ, ੧੦. ਘ੍ਰਾਣ। ੧੧. ਮਨ, ੧੨. ਬੁਧ, ੧੩. ਚਿਤ, ੧੪. ਹੰਕਾਰ।

www.sikhbookclub.com


**ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ ਸਰਬ ਜੀਆ ਕਾ ਦਾਤਾ ਰੇ ॥** *(ਅੰਗ: ੬੧੨)*

**ਅਥਵਾ :** ਜਿਸ ਦੇ ਰੋਮ ਰੋਮ ਵਿਚ ਸਿਮਰਨ ਹੁੰਦਾ ਹੈ। ਉਸਦੇ ਅੰਦਰ (ਮੁਰਾਰਿ) ਮੁਰ ਆਦਿਕ ਦੈਂਤਾ ਦੇ ਨਾਸ਼ ਕਰਨ ਵਾਲਾ ਪ੍ਰਮੇਸਰ ਆਪ ਹੀ ਵੱਸ ਜਾਂਦਾ ਹੈ।

## ਸਤ ਸੰਤੋਖ ਕਾ; ਧਰਹੁ ਧਿਆਨ ॥

ਜੇ ਤੁਸੀਂ ਉਸ ਪ੍ਰਮੇਸਰ ਨੂੰ ਪ੍ਰਗਟ ਕਰਨਾ ਚਾਹੁੰਦੇ ਹੋ, ਤਾਂ ਸਤ-ਸੰਤੋਖ ਆਦਿਕ ਸ਼ੁਭ ਗੁਣਾਂ ਦੀ ਧਾਰਨਾ ਦੇ ਸਹਿਤ ਹੋ ਕੇ ਵਿਆਪਕ ਪ੍ਰਮੇਸਰ (ਕਾ) ਦਾ ਧਿਆਨ (ਧਰਹੁ) ਧਾਰਨ ਕਰੋ।

**ਅਥਵਾ :** "ਸਤ ਸੰਤੋਖੀ ਸਤਿਗੁਰੁ ਪੂਰਾ ॥" ਐਸੇ ਸਤਿਗੁਰੂ ਸਾਹਿਬ ਜੀ ਨੂੰ ਸਤ, ਸੰਤੋਖ ਦੇ ਦਾਤੇ ਜਾਣ ਕਰਕੇ ਉਹਨਾਂ (ਕਾ) ਦਾ ਧਿਆਨ ਧਾਰਨਾ ਕਰੋ।

## ਕਥਨੀ ਕਥੀਐ; ਬ੍ਰਹਮ ਗਿਆਨ ॥੧੫॥

ਜਦੋਂ ਵੀ ਮੁੱਖੋਂ ਬੋਲੀਏ, ਤਾਂ ਕੇਵਲ ਬ੍ਰਹਮ ਗਿਆਨ ਦੀ (ਕਥਨੀ) ਕਥਾ ਨੂੰ ਹੀ (ਕਥੀਐ) ਕਥਨ ਕਰੀਏ। **ਵਾ:** ਜਦੋਂ ਵੀ ਬੋਲੀਏ ਤਾਂ ਬ੍ਰਹਮ ਪ੍ਰਮੇਸਰ ਦਾ ਕਥਨ ਹੀ ਕਰਦੇ ਰਹੀਏ। ਐਵੇਂ ਬੁਰੇ ਬਚਨ ਨਹੀਂ ਕਰਨੇ ਚਾਹੀਦੇ।

## ਪੂਨਿਉ; ਪੂਰਾ ਚੰਦ ਅਕਾਸ ॥

(ਪੂਨਿਉ) ਪੁੰਨਿਆ ਦੁਆਰਾ ਕਥਨ ਕਰਦੇ ਹਨ ਕਿ ਜਿਸ ਪ੍ਰਕਾਰ ਪੂਰਨਮਾਸੀ ਨੂੰ ਅਕਾਸ਼ ਵਿਚ ਪੂਰਾ (ਚੰਦ) ਚੰਦ੍ਰਮਾ ਹੁੰਦਾ ਹੈ। ਉਹ ਪੁੰਨਿਆਂ ਦੀ ਥਿੱਤ ਹੁੰਦੀ ਹੈ। ਇਸੇ ਪ੍ਰਕਾਰ ਹੀ ਜਦੋਂ (ਪੂਰਾ) ਪੂਰਨ ਸਤਿਗੁਰੂ ਸਾਹਿਬ ਜੀ ਦੇ ਨਾਲ ਪੂਰਾ ਅਧਿਕਾਰੀ ਮਿਲ ਜਾਵੇ, ਉਸ ਵੇਲੇ ਪੁੰਨਿਆ ਦੀ ਥਿੱਤ ਹੁੰਦੀ ਹੈ।

**ਅਥਵਾ :** ਜਿਵੇਂ ਪੁੰਨਿਆਂ ਦੀਆਂ ੧੫ ਥਿੱਤਾਂ ਤੋਂ ਬਾਅਦ ਪੁੰਨਿਆ ਵਾਲੇ ਦਿਨ ੧੬ ਕਲਾ ਸਮੇਤ ਪੂਰਾ ਚੰਦ੍ਰਮਾ ਅਕਾਸ਼ ਵਿੱਚ ਪਰਗਟ ਹੁੰਦਾ ਹੈ। ਇਸੇ ਤਰ੍ਹਾਂ ਜਿੰਨ੍ਹਾਂ ਦੇ ਹਿਰਦੇ ਅੰਦਰ ਪਹਿਲਾਂ ਸਤ, ਸੰਤੋਖ, ਦਇਆ, ਧਰਮ, ਵਿਚਾਰ, ਸ਼ਾਂਤੀ, ਖਿਮਾ, ਕਰੁਣਾ, ਮੁਦਤਾ, ਮੈਤ੍ਰੀ, ਅਪੇਖਿਆ, ਪੰਜਾਂ ਤੱਤਾਂ ਦੀ ਧਾਰਨਾ ਆਦਿਕ ਗੁਣਾਂ ਰੂਪ ਥਿੱਤਾਂ ਹੁੰਦੀਆਂ ਹਨ। ਫਿਰ ਮਹਾਰਾਜ ਸਾਹਿਬ ਪ੍ਰਤੀ ਪੂਰਨ ਸ਼ਰਧਾ ਰੂਪ ਥਿੱਤ ਹੋਣ ਤੇ ਉਹਨਾਂ ਦੇ ਹਿਰਦੇ ਰੂਪ ਅਕਾਸ਼ ਵਿੱਚ ਪੂਰਨ ਪ੍ਰਮੇਸਰ ਰੂਪ **ਵਾ:** ਬ੍ਰਹਮ ਗਿਆਨ ਰੂਪ ਪੂਰਾ ਚੰਦਰਮਾ ਪ੍ਰਗਟ ਹੁੰਦਾ ਹੈ।

## ਪਸਰਹਿ ਕਲਾ; ਸਹਜ ਪਰਗਾਸ ॥

ਜਿਸ ਪ੍ਰਕਾਰ ਚੰਦਰਮਾ ਦੀਆਂ (ਪਸਰਹਿ) ਫੈਲੀਆਂ ਹੋਈਆਂ (ਕਲਾ) ਕਿਰਨਾਂ (ਸਹਜ) ਸੁਤੇ ਹੀ (ਪਰਗਾਸ) ਪ੍ਰਕਾਸ਼ ਹੁੰਦੀਆਂ ਹਨ। ਇਸੇ ਪ੍ਰਕਾਰ ਹੀ ਉਸ ਪ੍ਰਮੇਸਰ ਦੀਆਂ ਫੈਲੀਆਂ ਹੋਈਆਂ ਸਾਰੀਆਂ ਕਲਾ ਸੁਤੇ ਹੀ ਸੰਸਾਰ ਵਿੱਚ ਪ੍ਰਕਾਸ਼ ਹੋ ਰਹੀਆਂ ਹਨ।

**ਅਥਵਾ :** ਜਿਸ ਦੀ ਚੇਤਨ ਸੱਤਾ ਰੂਪ ਕਲਾ ਸਾਰੇ ਪਸਰੀ ਹੋਈ ਹੈ। ਉਹ ਪ੍ਰਮੇਸਰ ਗੁਰਮੁਖਾਂ ਦੇ ਹਿਰਦੇ ਵਿੱਚ ਸਹਿਜੇ ਹੀ ਆਪਣੇ ਗਿਆਨ ਦਾ ਪ੍ਰਕਾਸ਼ ਕਰਦਾ ਹੈ।

**ਅਥਵਾ :** ਜਿੰਨ੍ਹਾਂ ਨੇ ਪੰਜ ਗਿਆਨ ਇੰਦਰੇ, ਪੰਜੇ ਕਰਮ ਇੰਦਰੇ ਅਤੇ ਗਿਆਰਵੇਂ ਮਨ ਨੂੰ ਵਿਸ਼ਿਆਂ ਵੱਲੋਂ ਰੋਕਿਆ ਹੈ ਅਤੇ ਪੰਜਾਂ ਤੱਤਾਂ ਦੀ ਧਾਰਨਾ ਧਾਰਨ ਕੀਤੀ ਹੈ। ਇਹਨਾਂ ਗਿਆਰਾਂ ਨੂੰ ਰੋਕਣ ਰੂਪ ਅਤੇ ਪੰਜਾਂ ਨੂੰ ਧਾਰਨ ਰੂਪ ਸੋਲਾਂ ਕਲਾ ਦੇ ਪਸਰਨੇ ਕਰਕੇ ਉਨ੍ਹਾਂ ਦੇ ਹਿਰਦੇ ਵਿੱਚ (ਸਹਜ) ਸ਼ਾਂਤੀ ਦਾ (ਪਰਗਾਸ) ਪ੍ਰਕਾਸ਼ ਹੋ ਜਾਂਦਾ ਹੈ। **ਵਾ:** ਉਨ੍ਹਾਂ ਦੇ ਹਿਰਦੇ ਅੰਦਰ ਸੁਤੇ ਹੀ (ਸਹਜ) ਸਰੂਪ ਦੇ ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ।

ਭਗਵਾਨ ਨੂੰ ਸੋਲ੍ਹਾਂ ਕਲਾ ਦੇ ਸਹਿਤ ਵੀ ਮੰਨਿਆ ਜਾਂਦਾ ਹੈ ਅਤੇ *ਚੌਂਹਠ ਕਲਾ ਦੇ ਸਹਿਤ ਵੀ ਮੰਨਿਆ ਜਾਂਦਾ ਹੈ।

* **ਚੌਂਹਠ ਪ੍ਰਕਾਰ ਦੀ ਕਲਾ** : ਗੁਰਮਤਿ ਨਿਰਣੇ ਸਾਗਰ ਵਿੱਚ ਭਗਵਾਨ ਦੀਆਂ ਚੌਂਹਠ ਕਲਾ ਦਾ ਜਿਕਰ ਇਸ ਪ੍ਰਕਾਰ ਹੈ- ੧. ਗੀਤ ਰਾਗ ਗਾਵਨਾ, ੨. ਵਾਦਯ ਬੀਨਾਂ ਮ੍ਰਿਦੰਗਾਦਿਕ ਵਾਜੇ ਵਜਾਵਣੇ, ੩. ਨ੍ਰਿਤਕਾਰੀ ਕਰਨੀ, ੪. ਨਾਟਯ ਸਾਂਗ ਆਦਿਕ ਬਣਾਵਣੇ, ੫. ਅਲੇਖਯ ਤਸਵੀਰਾਂ ਆਦਿਕ ਖਿਚਣੀਆਂ, ੬. ਬਹੁਤੇ ਛੇਕ ਤੇ ਤਿਲਕ ਰਚਣਾ ਦੀ ਚਤੁਰਾਈ, ੭. ਤੰਦੁਲ ਕੁਸਮ ਬਲ ਬਿਕਾਰ ਪੂਜਨ ਵਿਚ ਚਾਵਲ ਫੁੱਲਾਂ ਦੀ ਨਾਨਾ ਪ੍ਰਕਾਰ ਦੀ ਰਚਨਾ ਕਰਨੀ, ੮. ਫੁੱਲਾਂ ਦੀ ਸੇਜ ਬਨਾਵਣੀ, ੯. ਅੰਗਾਂ ਦੰਦਾਂ ਬਸਤਰਾਂ ਵਿਚ ਰੰਗ ਆਦਿਕ ਬਣਾਵਣੇ, ੧੦. ਜੜਾਊ ਕੰਮ ਕਰਨੇ, ੧੧. ਸੋਹਣਾ ਪਲੰਘ ਤੇ ਸੋਹਣੀ ਸੇਜਾ ਦੀ ਰਚਨਾ ਕਰਨੀ, ੧੨. ਉਦਕ ਵਾਦਯ ਜਲ ਤਰੰਗਾਦਿਕ ਜਲ ਦੇ ਵਾਜੇ ਵਜਾਵਣੇ, ੧੩. ਉਦਕਘਾਤ- ਜਲ ਨੂੰ ਡਕ ਲੈਣਾ ਤੇ ਜਲ ਵਿਚ ਤਰਨਾ, ੧੪. ਚਿਤਰਾ ਯੋਗ ਅਨੇਕ ਚੀਜਾਂ ਨੂੰ ਦੇਖ ਕੇ ਭਲੇ ਉਪਾਉ ਸੋਚਣੇ, ੧੫. ਮਾਲ ਗਰਥਨ ਵਿਕਲਪ ਹਾਰ ਬਣਾਵਣੇ, ੧੬. ਸੇਖਰਾ ਪੀੜ ਯੋਜਨ- ਸਿਰਮੇ ਮਾਲ ਅਤੇ ਹੋਰ ਗਹਿਣੇ ਬਣਾਵਣੇ ਯਾਨੀ ਜੋੜਨੇ, ੧੭. ਨੇਪੱਥ ਯੋਗ-ਤੰਬੂ ਕਨਾਤਾਂ ਲਗਾਵਣ ਦੀ ਚਤੁਰਾਈ, ੧੮. ਕਰਣ ਪਤਰ ਭੰਗ-ਕੰਨਾਂ ਦੇ ਗਹਿਣਿਆਂ ਦੀ ਰਚਨਾ, ੧੯. ਗੰਧ ਯੁਕਤਿ-ਅਤਰ ਆਦਿਕ ਬਣਾਵਣੇ ਦੀ ਯੁਕਤੀ ਅਕਲ, ੨੦. ਭੂਸ਼ਣ ਯੋਜਨ-ਗਹਿਣੇ ਪਹਿਰਾਵਣੇ ਦੀ ਅਕਲ, ੨੧. ਇੰਦਰ ਜਾਲ ਮਦਾਰੀਆਂ ਵਾਂਗ ਤਮਾਸ਼ੇ ਅਤੇ ਖੇਲਾਂ ਆਦਿਕ ਕਰਨੀਆਂ, ੨੨. ਕੋਚ ਮਾਰ ਯੋਗ- ਕੁਚੁਮਾਰ ਨਾਮ ਵਾਲੇ ਰਾਖਸ਼ ਨੇ ਜੋ ਨਾਨਾ ਪ੍ਰਕਾਰ ਲਿਖਿਆ ਹੈ ਉਸ ਕੋ ਜ਼ਾਹਰ ਕਰਨਾ, ਵਾ ਉਸ ਕੇ ਲਿਖੇ ਹੋਏ ਰੂਪ ਦਸਣੇ, ੨੩. ਹਸਤ ਲਾਘਵੰ ਹੱਥ ਚਲਾਕੀ ਅਥਵਾ ਹਥ ਫੇਰੀ ਕਰਣੀ, ੨੪. ਚਿਤ੍ਰਕਾ- ਕਪੂਪ, ਭਖਵਿਕਾਰ ਕਿਰਯਾ-ਭਾਵ ਭੋਜਨ ਬਨਾਵਨ ਦੀ ਮਰਯਾਦਾ ਤੇ ਚਤੁਰਾਈ, ੨੫. ਪਾਨਕਰ ਸਰਾਗ ਸਵਯੋਜਨੋ-ਲੂਣ ਮਿਰਚ ਵਾਲੇ ਇਮਲੀ ਅਨਾਰਦਾਨੇ ਆਦਿਕ ਕੇ ਪਾਨੀ ਔਰ ਪਾਰੇ ਆਦਿਕ ਰਸ ਔਰ ਔਖਧੀਆਂ ਦੇ ਸੁੰਦਰ ਰੰਗ ਅਰ ਸ਼ਰਾਬ ਤੇ ਅਰਕਾਂ ਦਾ ਕੱਢਣਾ, ਭਾਵ ਨਾਮੀ ਮਸ਼ਹੂਰ ਵੈਦ ਯਾ ਮਸ਼ਹੂਰ ਅਤਾਰ ਹੋਣਾ, ੨੬. ਸੂਚੀ ਵਾਯ ਕਰਮ-ਸੂਈ ਕੁੰਡੀ ਦਾ ਕੰਮ, ੨੭. ਸੂਤਰ ਕਰੀੜਾ-ਸੂਤਰ ਦੀ ਡੋਰ ਨਾਲ ਲਾਟੂ ਤੇ ਪੁਤਲੀਆਂ ਆਦਿਕ ਨਚਾਵਣ ਦੇ ਤਮਾਸ਼ੇ, ੨੮. ਪ੍ਰਹੇਲਦਾ-ਪਹੇਲੀਆਂ ਬੁਝਾਰਤਾਂ ਆਦਿਕ, ੨੯. ਪਤਿਮਾਲਾ-ਸਭ ਚੀਜਾਂ ਦੀ ਸ਼ਕਲ ਬਨਾਵਨੀ, ੩੦. ਦੁਰਬਚਕ ਯਗ- ਜੋ ਜੋ ਚੀਜ ਜਾਂ ਗੱਲ ਜਾਂ ਸ਼ਬਦ ਕਹਿਣ ਵਿਚ ਔਖਾ ਹੋਵੇ ਤਿਸ ਦੇ ਕਹਣ ਦਾ ਉਪਾਉ, ੩੧. ਪੁਸਤਕ ਵਾਚਨ- ਟੁੱਟੇ ਹੋਏ ਅੱਖਰ ਮੇਲ ਕੇ ਸੁੰਦਰ ਪਾਠ ਕਰਨਾ ਅਥਵਾ ਕਿਸੇ ਪੁਸਤਕ ਦਾ ਸੁੰਦਰ ਪਾਠ ਕਰਨਾ, ੩੨. ਨਾਟਕਾਖਯਾਯ ਕਾ ਦਰਸ਼ਨ- ਨਾਟਕਾਂ ਵਿਚ ਕਹੀ ਹੋਈ ਕਥਾ ਨੂੰ ਰਚ ਕੇ ਦਿਖਾਵਣਾ, ੩੩. ਕਾਬਯ ਸਮਸਯਾ- ਪੂਰਨ ਕਵਿ ਕੀ ਸਮਰਥ ਪ੍ਰੀਖਯਾ ਹੇਤ ਕਹੇ, ਘਾਟੇ ਵਾਲਾ ਛੰਦ ਪੂਰਨ ਕਰਨਾ- ਜੈਸੇ:- ਅਕਬਰ ਜੀਤੀ ਚਾਰ ਦਿਸ਼ ਲੈ ਕਰ ਸ਼ਮਸ਼ੇਰ। ਤਹਾਂ ਮੇਰ ਕਿਨ ਜੀਤਿਯੋ ਮਾਲਾ ਕੋਸੇ ਫੇਰਾ, ੩੪. ਪਟਿਕਾ ਵੇਤਰ ਬਾਨਿ ਵਿਕਲਪ-ਬੈਂਤ ਤੀਰ ਨਿਵਾਰਦਿ ਪਟੀਆਂ ਕਾ ਨਾਨਾਂ ਗੀਤ ਸੇ ਬਨਾਵਨਾ, ੩੫. ਤਰਕੂ ਕਰਮ- ਤਕਲੇ ਢੇਰਨੀ ਆਦਿਕੋਂ ਸੇ ਸੂਤ ਔ ਵਾਣ ਵਟਣੇ ਦੀ ਅਕਲ, ੩੬. ਤਖਣ- ਛਿਲਣ ਔਰ ਕੱਟਣ ਦੀ ਕਾਰੀਗਰੀ, ੩੭. ਬਾਸੁਤ ਵਿਦਿਆ- ਮੰਦਰ ਰਚਨਾ ਦੀ ਕਾਰੀਗਰੀ, ੩੮. ਰੂਪ ਰਤਨ ਪ੍ਰੀਖਯਾ- ਜੌਹਰੀ ਹੋਣਾ, ੩੯. ਧਾਤੁ ਬਾਦ ਰਸਾਇਣ-ਰਸਾਇਣ ਵਿਦਿਆ, ੪੦. ਮਣੀ ਰਾਗ ਗਯਾਨੰ- ਹੀਰੇ ਆਦਿਕੋਂ ਸੇ ਰੰਗੋ ਕਾ ਬਨਾਨਾ, ਜਾਨਣਾ, ੪੧. ਆਕਰ ਗਯਾਨ-ਚੀਜਾਂ ਦੀਆਂ ਖਾਣਾਂ ਦਾ ਗਯਾਨ, ੪੨. ਬ੍ਰਿਛ ਆਯੁਰ ਵੇਦ ਯੋਗ- ਬਿਰਛਾਂ ਵੇਲਾਂ ਦਾ ਲਗਾਉਣਾ ਤੇ ਪਿਉਂਦ ਕਰਨ ਦੇ ਤਰੀਕੇ ਜਾਣਨੇ, ੪੩. ਮੇਖ ਕੁਕਟ ਲਾਵਕ ਯੁਧਿ ਬਿਧਿ- ਮੀਢੇ ਕੁਕੜ ਬਟੇਰਿਓਂ ਦੀ ਲੜਾਈ ਦਾ ਪ੍ਰਕਾਰ। ੪੪. ਸੁਕ ਸਾਰਿਕਾ ਪ੍ਰਲਾਪਨੰ-ਤੋਤੇ ਮੈਨਾਂ ਪੜ੍ਹਾਵਣ ਦਾ ਪ੍ਰਕਾਰ, ੪੫. ਉਤਸਾਦਨ- ਮੰਤਰ ਮੇਂ ਸ਼ਤ੍ਰੂ ਕੋ ਉਚਾਟਨ ਕਰਨਾ, ੪੬. ਕੇਸ ਮਾਰਜਨ- ਕੋਮਲ ਕੇਸਾਂ ਦੇ ਧੋਣ ਤੇ ਸਵਾਰਨ ਦੀ ਚਤੁਰਾਈ, ੪੭. ਅਖਰ ਮੁਸ਼ਟਕਾ ਕਥਨ- ਅਖਰ ਦੇਖੇ ਤੋਂ ਬਿਨਾਂ ਦਸਣੇ ਤੇ ਮੁੱਠ ਵਾਲੀ ਚੀਜ ਬਿਨਾਂ ਦੱਸਣੀ, ੪੮. ਮਲੇਛਿਤ ਕਵਿ ਕਲਪਯਵਨ- ਵਿਦਿਆ ਜਾਨਨੀ ਤੇ ਕਵਿਤਾ ਬਣਾਵਣੀਆਂ, ੪੯. ਦੇਸ ਭਾਖਾ ਗਯਾਨ- ਦੇਸੋਂ ਦੇਸਾਂਤਰੋ ਕੀਆ ਬੋਲੀਆਂ ਜਾਨਣੀਆਂ, ੫੦. ਪੁਸਕਟ ਕਸਟ ਦਾ ਨਮਿੱਤ ਗਯਾਨ ਫੂਲੋਂ ਕੀ ਗਡੀ ਕੇ ਸਬਬ ਕਾ ਜਾਣਨਾ, ੫੧. ਯੰਤ੍ਰਿ ਮਾਤ੍ਰਕਾ, ਅਕਾਰ ਸੇ ਲੇਖਯ ਪ੍ਰਯੰਤ ਅਖਰੋਂ ਕਾ ਨਾਮ ਮਾਤ੍ਰਕਾ ਹੈ, ਤਿਨ ਕੇ ਮੰਤ੍ਰਿ ਮੋਹਦਧਿ ਮੇਂ ਕਹੇ ਯੰਤਰੋਂ ਕਾ ਜਾਣਨਾ, ੫੨. ਧਾਰਣ ਮਾਤ੍ਰਿਕਾ ਮਾਤਰਕਾ ਦੇ ਗਿਆਨ ਆਦਿਕੋਂ ਕਾ ਪਰਕਾਰ, ੫੩. ਸੰਪਾਦਯੰ ਨਾ ਫਾਟ ਸਕਤੇ- ਹੀਰੇ ਕੇ ਟੁਕੜੇ ਕਰਨੇ, ੫੪. ਮਾਨਸੀ ਕਾਬਯ ਕਿਰਯਾ- ਦੂਸਰੇ ਦੇ ਮਨ ਵਿਚ ਥਿਤ ਵਸਤੂ ਦੇ ਕਹਿਣ ਦਾ ਪਰਕਾਰ, ੫੫. ਕ੍ਰਿਯਾ ਵਿਕਲਪ- ਇਕ ਕੰਮ ਨੂੰ ਅਨੇਕ ਤਰ੍ਹਾਂ ਦੇ ਬਣਾਉਣਾ, ੫੬. ਛਲਤਿਕ ਯਗ- ਛਲ ਵਿਦਿਆ ਦੇ ਪ੍ਰਕਾਰ, ੫੭. ਅਭਿਧਾਨ ਕੋ-ਛੰਦਾਂ ਦਾ ਗਯਾਨ ਲਿੰਗਾਨੁਸਾਸਨ ਔਰ ਕੋਸ਼ ਔਰ ਪਿੰਗਲੋਂ ਦਾ ਜਾਨਣਾ, ੫੮. ਬਸਤ੍ਰ ਗੋਪਨ-ਦੁਸ਼ਾਲੇ ਰੇਸ਼ਮ ਆਦਿਕ ਬਸਤਰੋਂ ਕੀ ਰਖਯਾ ਕੇ ਪ੍ਰਕਾਰ, ੫੯. ਦਯੂਤ ਬਿਸ਼ੇਖ- ਸਤਰੰਜ ਚੌਪੜ ਗੰਜਫਾ ਕਾ ਜਾਣਨਾ, ੬੦. ਆਕਰਖ ਕਰੀੜਾ- ਦੂਰ ਦੇਸ ਗਏ ਕੋ ਜੰਤਰ-ਮੰਤਰ ਸੇ ਖੀਚ ਲੈਨਾ, ੬੧. ਬਾਲਕ ਕਰੀੜਾ- ਬਾਲਕਾਂ ਦੇ ਬਿਨੋਦ ਹੇਤ ਖੇਲਣ ਆਦਿ, ੬੨. ਬੈਨਾਯਕੀ ਵਿਦਿਆ ਗਯਾਨ- ਗਣੇਸ਼ ਦੇਵਤਾ ਕੀ ਲਿਅਨਾਦਿ ਵਿਦਿਆ ਦਾ ਗਯਾਨ, ੬੩. ਬੈਜਯਿਕੀ ਵਿਦਿਆ ਗਯਾਨ- ਜੈ (ਫਤੇ) ਕਰਨ ਦੀ ਵਿਦਿਆ ਦਾ ਗਯਾਨ, ੬੪. ਬੈਤਾਲ ਕੀ ਵਿਦਿਆ ਕਾ ਗਿਆਨ- ਭੂਤਾਂ ਪ੍ਰੇਤਾਂ ਦੇ ਜੰਤਰਾਂ ਮੰਤਰਾਂ ਦਾ ਜਾਣਨਾ।

www.sikhbookclub.com



## ਆਦਿ ਅੰਤਿ ਮਧਿ; ਹੋਇ ਰਹਿਆ ਥੀਰ ॥

*(ਪਾਠੰਤ੍ਰ- ਬੀਰ)*

ਉਹ ਪ੍ਰਮੇਸਰ ਜਗਤ ਦੇ ਆਦਿ ਵਿੱਚ ਵੀ ਇਸਥਿਤ ਹੋ ਰਿਹਾ ਸੀ, (ਮਧਿ) ਹੁਣ ਸਾਰੇ ਜੁਗ ਰਚ ਕਰਕੇ, ਇਸ ਸੰਸਾਰ ਵਿੱਚ ਵਿਆਪਕ ਰੂਪ ਹੋ ਕੇ ਇਸਥਿਤ ਹੋ ਰਿਹਾ ਹੈ ਅਤੇ (ਅੰਤਿ) ਜਗਤ ਦੀ ਪਰਲੋ ਦੇ ਸਮੇਂ ਵੀ ਉਹ ਵਾਹਿਗੁਰੂ (ਥੀਰ) ਇਸਥਿਤ ਰੂਪ ਹੀ ਰਹੇਗਾ।

**ਅਥਵਾ :** ਸਾਨੂੰ (ਆਦਿ) ਜਨਮ ਤੋਂ ਲੈ ਕੇ (ਮਧਿ) ਬਾਲਕ, ਜਵਾਨੀ, ਬਿਰਧ ਅਵਸਥਾ ਅਤੇ (ਅੰਤਿ) ਮੌਤ ਤੱਕ ਸਦਾ ਹੀ ਉਸ ਪ੍ਰਮੇਸਰ ਵਿੱਚ ਇਸਥਿਤ ਰਹਿਣਾ ਚਾਹੀਦਾ ਹੈ। ਭਾਵ ਹਰ ਸਮੇਂ ਆਪਣਾ ਧਿਆਨ ਵਾਹਿਗੁਰੂ ਜੀ ਨਾਲ ਜੋੜ ਕੇ ਰੱਖਣਾ ਚਾਹੀਦਾ ਹੈ।

## ਸੁਖ ਸਾਗਰ ਮਹਿ; ਰਮਹਿ ਕਬੀਰ ॥੧੯॥

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! ਅਸੀਂ ਤਾਂ ਉਸ ਸੁੱਖਾਂ ਦੇ (ਸਾਗਰ) ਸਮੁੰਦਰ ਪ੍ਰਮੇਸਰ (ਮਹਿ) ਵਿੱਚ (ਰਮਹਿ) ਰਲੇ, ਮਿਲੇ ਹੋਏ ਹਾਂ। **ਵਾ:** ਉਸ (ਸੁਖ ਸਾਗਰ) ਸੁੱਖਾਂ ਦੇ ਸਮੁੰਦਰ ਪ੍ਰਮੇਸਰ (ਮਹਿ) ਵਿਚ ਹਰ ਵਕਤ ਹੀ (ਰਮਹਿ) ਰਚੇ **ਵਾ:** ਮਿਲੇ ਰਹਿਣਾ ਚਾਹੀਦਾ ਹੈ।

**ਅਥਵਾ :** ਜੇ ਕਰਕੇ ਕੋਈ ਉਸ ਸੁੱਖਾਂ ਦੇ ਸਮੁੰਦਰ ਵਾਹਿਗੁਰੂ ਵਿੱਚ (ਰਮਹਿ) ਰਚਨਾ, ਮਿਲਨਾ ਚਾਹੁੰਦਾ ਹੈ, ਤਾਂ ਉਹ (ਮਹਿ) ਬੁੱਧੀ ਦੁਆਰਾ ਉਸ ਦਾ ਸਿਮਰਨ ਕਰਨਾ ਕਰੇ।

**ਅਥਵਾ :** ਜਿਹੜਾ ਵਾਹਿਗੁਰੂ ਦੇ ਨਾਮ ਨੂੰ (ਰਮਹਿ) ਉਚਾਰਨ ਕਰਦਾ ਹੈ। ਉਹ ਸੁੱਖਾਂ ਦੇ ਸਮੁੰਦਰ ਅਕਾਲ ਪੁਰਖ ਵਾਹਿਗੁਰੂ ਜੀ ਦੇ ਵਿੱਚ ਰਚ ਜਾਂਦਾ ਹੈ। ਅਭੇਦ ਹੋ ਜਾਂਦਾ ਹੈ।

## ੧ੴ ਸਤਿਗੁਰ ਪ੍ਰਸਾਦਿ ॥

(੧) ਇੱਕ ਅਦ੍ਵੈਤ ਰੂਪ ਬ੍ਰਹਮ (ਓਂ) ਸਾਰਿਆਂ ਦਾ ਪ੍ਰਕਾਸ਼ਕ (ਸਤਿ) ਤ੍ਰਈਕਾਲ ਅਬਾਧ ਰੂਪ, (ਗੁਰ) ਚੇਤਨ ਅਤੇ (ਪ੍ਰਸਾਦਿ) ਅਨੰਦ ਸਰੂਪ ਹੈ। ਐਸਾ ਪ੍ਰਮੇਸਰ ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਰਾਗੁ ਗਉੜੀ, ਵਾਰ ਕਬੀਰ ਜੀਉ ਕੇ ੭ ॥

*(ਇਸ '੭' ਅੰਕ ਦਾ ਉਚਾਰਣ 'ਸੱਤ' ਕਰਨਾ ਹੈ)*

ਭਗਤ ਕਬੀਰ ਸਾਹਿਬ ਜੀ ਗਉੜੀ ਰਾਗ ਦੇ ਅੰਦਰ (੭) ਸੱਤਾਂ (ਵਾਰ) ਵਾਰਾਂ (ਕੇ) ਦੇ ਬਾਰੇ ਦੱਸਦੇ ਹੋਏ ਸ਼ਬਦ ਉਚਾਰਨ ਕਰਦੇ ਹਨ।

**ਨੋਟ :** ੭ ਅੰਕ ਨਾਲ ਲੱਗਾ ਹੈ ਇਸ ਕਰਕੇ 'ਸੱਤ' ਪੜ੍ਹਨਾ ਕਰੋ।

## ਬਾਰ ਬਾਰ; ਹਰਿ ਕੇ ਗੁਨ ਗਾਵਉ ॥

ਹੇ ਭਾਈ ! (ਬਾਰ ਬਾਰ) ਹਰੇਕ (ਬਾਰ) ਦਿਨ ਵਿਚ ਵਾਰ-ਵਾਰ ਹਰੀ ਅਕਾਲ ਪੁਰਖ (ਕੇ) ਦੇ ਗੁਣਾਂ ਨੂੰ ਗਾਉਣਾ ਕਰੋ।

**ਅਥਵਾ :** (ਬਾਰ ਬਾਰ) ਰੋਮ ਰੋਮ ਕਰਕੇ ਹਰੀ ਦੇ ਗੁਣਾਂ ਨੂੰ ਗਾਉਣਾ ਕਰੋ।

**ਅਥਵਾ :** (ਬਾਰ ਬਾਰ) ਆਪਣੇ ਆਪ ਨੂੰ ਵਾਰ ਵਾਰ ਕੇ, ਕੁਰਬਾਨ ਕਰਕੇ ਹਰੀ ਦੇ ਗੁਣਾਂ ਨੂੰ ਗਾਉਣਾ ਕਰੋ।

**ਅਥਵਾ :** (ਬਾਰ ਬਾਰ) ਇਹ ਸਾਰੀਆਂ ਚੌਰਾਸੀ ਲੱਖ ਜੂਨਾਂ ਦੀਆਂ (ਬਾਰ) ਵਾਰੀਆਂ ਵਿਚੋਂ ਮਨੁੱਖਾ ਜਨਮ (ਬਾਰ) ਵਾਰੀ ਹੀ ਸ੍ਰੇਸ਼ਟ ਹੈ। ਇਸ ਵਿਚ ਹਰੀ ਦੇ ਗੁਣ ਗਾਉਣਾ ਕਰੋ।

www.sikhbookclub.com


**ਅਥਵਾ :** ਆਪਣੇ (ਬਾਰ) ਇੰਦਰਿਆਂ ਨੂੰ ਵਿਸ਼ਿਆਂ ਵੱਲੋਂ (ਬਾਰ) ਬਰਜ ਕਰਕੇ ਹਰੀ ਦੇ ਗੁਣ ਗਾਉ।

**ਅਥਵਾ :** (ਬਾਰ) ਵਿਸ਼ਿਆਂ ਨੂੰ ਮਨ ਵਿਚੋਂ (ਬਾਰ) ਬਰਜ ਕੇ ਹਰੀ ਦੇ ਗੁਣਾਂ ਨੂੰ ਗਾਉਣਾ ਕਰੋ।

**ਅਥਵਾ :** (ਬਾਰ ਬਾਰ) ਆਪਣੇ (ਬਾਰ) ਦੇਹ ਅਧਿਆਸ ਨੂੰ (ਬਾਰ) ਬਾਲ ਕੇ ਸਾੜ ਕੇ ਹਰੀ ਦੇ ਗੁਣਾਂ ਨੂੰ ਗਾਉਣਾ ਕਰੋ।

**ਅਥਵਾ :** (ਬਾਰ ਬਾਰ) ਬਾਰੰਬਾਰ ਹਰੀ ਦੇ ਗੁਣਾਂ ਨੂੰ ਗਾਉਣਾ ਕਰੋ।

**ਅਥਵਾ :** (ਬਾਰ ਬਾਰ) ਸਾਧਸੰਗਤ ਰੂਪ ਦਰਬਾਰ ਦੇ ਦਰਵਾਜੇ ਵਿਚ ਬੈਠ ਕਰਕੇ ਇਸਥਿਤ ਹੋ ਕੇ ਹਰੀ ਦੇ ਗੁਣਾਂ ਨੂੰ ਗਾਉਣਾ ਕਰੋ।

**ਅਥਵਾ :** ਹੰਗਤਾ ਮਮਤਾ ਰੂਪ (ਬਾਰ) ਵਾੜ ਨੂੰ (ਬਾਰ) ਸਾੜ ਕੇ ਅਕਾਲ ਪੁਰਖ ਵਾਹਿਗੁਰੂ ਜੀ ਦੇ ਗੁਣਾਂ ਨੂੰ ਗਾਉਣਾ ਕਰੋ।

**ਅਥਵਾ :** ਪ੍ਰਮੇਸਰ ਦੇ ਪਿਆਰੇ ਸੰਤਾਂ ਮਹਾਂਪੁਰਖਾਂ ਦੇ (ਬਾਰ ਬਾਰ) ਦਰਾਂ-ਦਰਾਂ ਵਿੱਚ ਜਾ ਕੇ, ਉੱਥੇ ਇਸਥਿਤ ਹੋ ਕੇ ਹਰੀ ਦੇ ਗੁਣਾਂ ਨੂੰ ਗਾਉਣਾ ਕਰੋ।

**ਅਥਵਾ :** ਹੇ ਜੀਵ! ਤੂੰ ਪ੍ਰਮੇਸਰ ਤੋਂ (ਬਾਰ) ਬਾਹਰਾ ਹੋ ਕੇ, (ਬਾਰ) ਬਾਹਰ ਸੰਸਾਰ ਵਿੱਚ ਫਿਰਦਾ ਹੈਂ। ਤੈਨੂੰ ਚਾਹੀਦਾ ਹੈ ਕਿ ਤੂੰ ਅੰਦਰ ਬਾਹਰ ਹਰ ਜਗ੍ਹਾ ਫਿਰਦਿਆਂ ਹਰੀ ਪ੍ਰਮੇਸਰ ਦੇ ਗੁਣਾਂ ਦਾ ਕਥਨ ਕਰ।

**ਅਥਵਾ :** ਜਿਵੇਂ (ਬਾਰ) ਹਾਥੀ ਨੂੰ ਤੰਦੂਏਂ ਨੇ (ਬਾਰ) ਪਾਣੀ ਵਿੱਚ ਪਕੜ ਲਿਆ ਸੀ ਤੇ ਮਹਾਰਾਜ ਨੇ ਸ਼ੁਦਰਸਨ ਚੱਕਰ ਨਾਲ ਤੰਦੂਏ ਦੀਆਂ ਤਾਰਾਂ ਤੋੜ ਕੇ ਉਸ ਹਾਥੀ ਨੂੰ ਬਚਾਇਆ ਸੀ।

**ਕਰ ਧਰੇ ਚਕ੍ਰ ਬੈਕੁੰਠ ਤੇ ਆਏ ਗਜ ਹਸਤੀ ਕੇ ਪ੍ਰਾਨ ਉਧਾਰੀਅਲੇ ॥** *(ਅੰਗ: ੬੮੮)*

ਇਉਂ ਹਾਥੀ ਨੂੰ ਪਾਣੀ ਵਿਚੋਂ ਤੰਦੂਏ ਕੋਲੋਂ ਬਚਾਉਣ ਦੀ ਨਿਆਈਂ ਸਭ ਭਗਤਾਂ ਦੀ ਰੱਖਿਆ ਅਤੇ ਸਹਾਇਤਾ ਕਰਨ ਵਾਲੇ ਪ੍ਰਮੇਸਰ ਦੇ ਗੁਣਾਂ ਨੂੰ ਗਾਉ।

## ਗੁਰ ਗਮਿ; ਭੇਦੁ ਸੁ ਹਰਿ ਕਾ ਪਾਵਉ ॥੧॥ ਰਹਾਉ ॥

ਜੋ ਗਿਆਨ ਦੀ (ਗਮਿ) ਪ੍ਰਾਪਤੀ ਵਾਲੇ (ਗੁਰ) ਸਤਿਗੁਰੂ ਸਾਹਿਬ ਜੀ ਹਨ। ਉਹਨਾਂ ਦੁਆਰਾ ਹਰੀ ਅਕਾਲ ਪੁਰਖ ਜੀ ਦੀ ਪ੍ਰਾਪਤੀ ਦਾ ਭੇਦ ਪਾਉਣਾ ਕਰੋ।

## ਆਦਿਤ; ਕਰੈ ਭਗਤਿ ਆਰੰਭ ॥

*(ਆਦਿਤ) ਐਤਵਾਰ ਦੁਆਰਾ ਕਹਿੰਦੇ ਹਨ ਕਿ ਹੇ ਭਾਈ! ਪ੍ਰਮੇਸਰ ਦੀ ਭਗਤੀ ਦਾ ਆਰੰਭ (ਕਰੈ) ਕਰਨਾ ਕਰੋ।

**ਅਥਵਾ :** ਜੋ (ਆ+ਦਿਤ) (ਆ) ਸਾਰਿਆਂ ਦੇ ਵਿਚ (ਦਿਤ) ਪ੍ਰਕਾਸ਼ ਰੂਪ ਪ੍ਰਮੇਸਰ ਹੈ। ਉਸ ਦੀ ਭਗਤੀ (ਕਰੈ) ਕਰਨੀ ਆਰੰਭ ਕਰੋ।

**ਅਥਵਾ :** ਆਪਣੇ ਆਪ ਨੂੰ ਪ੍ਰਮੇਸਰ ਦੀ ਭਗਤੀ ਦੀ (ਆਦਿਤ) ਆਦਤ ਪਾਉਣੀ ਆਰੰਭ ਕਰੋ ਤਾਂ ਤੁਹਾਡਾ ਐਤਵਾਰ ਸਫਲ ਹੋਵੇਗਾ।

## ਕਾਇਆ ਮੰਦਰ; ਮਨਸਾ ਥੰਭ ॥

ਹੇ ਭਾਈ! ਇਸ (ਕਾਇਆ) ਦੇਹ ਰੂਪ ਮੰਦਰ ਵਿਚ 'ਸੁਤ ਬਿਤ ਲੋਕ ਈਖਣਾ ਤੀਨੀ' ਰੂਪ ਤ੍ਰਿਬਿਧ (ਮਨਸਾ) ਵਾਸ਼ਨਾ ਨੂੰ (ਥੰਭ) ਥੰਮ੍ਹ ਕੇ, ਰੋਕ ਕੇ ਰੱਖਣਾ ਕਰੋ। **ਵਾ:** (ਮਨ+ਸਾ) (ਸਾ) ਭਲੀ ਪ੍ਰਕਾਰ ਮਨ ਨੂੰ ਰੋਕਣਾ ਕਰੋ।

**ਅਥਵਾ :** ਜਦੋਂ (ਕਾਇਆ) ਬੁੱਧੀ ਦੇ ਅੰਦਰੋਂ (ਮਨਸਾ) ਵਾਸ਼ਨਾ ਨੂੰ (ਥੰਭ) ਰੋਕ ਕਰਕੇ ਰੱਖੋਗੇ ਤਾਂ (ਮੰਦਰ) ਅਧਿਸ਼ਠਾਨ ਸਰੂਪ ਬ੍ਰਹਮ ਇਸ ਦੇਹ ਵਿਚੋਂ ਹੀ ਪ੍ਰਾਪਤ ਹੋ ਜਾਵੇਗਾ।

---

* ਅਦਿਤੀ ਦਾ ਪੁੱਤਰ ਹੋਣ ਕਰਕੇ ਸੂਰਜ ਦਾ ਨਾਮ ਆਦਿਤ ਪਿਆ ਹੈ ਅਤੇ ਐਤਵਾਰ ਸੂਰਜ ਦਾ ਦਿਨ ਹੈ।

**ਅਥਵਾ :** ਜੋ (ਕਾਇਆ) ਅਖੰਡ ਚੇਤਨ ਦੇਹ, ਸਾਰਿਆਂ ਦਾ (ਮੰਦਰ) ਆਸਰਾ ਰੂਪ ਹੈ। ਉਸ ਵਿਚ (ਮਨ+ਸਾ) ਮਨ ਨੂੰ (ਸਾ) ਭਲੀ ਪ੍ਰਕਾਰ (ਥੰਭ) ਥੰਮ੍ਹ ਕੇ, ਇਸਥਿਤ ਕਰਕੇ ਰੱਖੋ।

## ਅਹਿਨਿਸਿ ਅਖੰਡ; ਸੁ ਰਹੀ ਜਾਇ ॥

*(ਦੂਜਾ ਪਾਠ 'ਸੁਰਹੀ')*

ਜਦੋਂ ਬਿਰਤੀ (ਅਹਿਨਿਸਿ) ਰਾਤ-ਦਿਨੇ (ਸੁ) ਭਲੀ ਪ੍ਰਕਾਰ (ਅਖੰਡ) ਅਖੰਡਾਕਾਰ ਹੋ ਕਰਕੇ ਸਰੂਪ ਵਿੱਚ (ਰਹੀ ਜਾਇ) ਰਹੀ ਜਾਵੇ ਭਾਵ ਬ੍ਰਹਮਾਕਾਰ ਹੋ ਕਰਕੇ ਟਿਕੀ ਰਹੇ।

**ਅਥਵਾ :** ਜਦੋਂ ਬਿਰਤੀ (ਸੁਰਹੀ) ਦੈਵੀ ਸੰਪਦਾ ਦੇ ਵਿਚ ਸਜਾਤੀ ਬਿਰਤੀ ਦਾ ਪਰਵਾਹ ਰੂਪ ਹੋ ਕੇ ਰਹੇ ਤਾਂ (ਅਹਿ+ਨਿਸਿ) (ਨਿਸਿ) ਅਵਿਦਿਆ ਰੂਪ ਰਾਤ ਤੋਂ (ਅਹਿ) ਗਿਆਨ ਰੂਪ ਦਿਨ ਚੜ੍ਹ ਜਾਂਦਾ ਹੈ ਅਤੇ ਬਿਰਤੀ (ਸੁ) ਉਸ ਅਖੰਡ ਸਰੂਪ ਚੇਤਨ ਵਿੱਚ ਟਿਕ ਕੇ ਰਹਿ ਜਾਵੇ।

## ਤਉ ਅਨਹਦ ਬੇਣੁ; ਸਹਜ ਮਹਿ ਬਾਇ ॥੧॥

(ਤਉ) ਤਾਂ ਹੱਦ ਤੋਂ ਰਹਿਤ, ਜੋ ਬੇਣ ਆਦਿਕ ਵਾਜੇ ਹਨ, ਉਹ (ਸਹਜ) ਸੁਤੇ ਸਿਧ ਹੀ ਦਸਮ ਦੁਆਰ (ਮਹਿ) ਵਿੱਚ (ਬਾਇ) ਵੱਜਣ ਲੱਗ ਜਾਂਦੇ ਹਨ।

**ਅਥਵਾ :** ਤਦੋਂ ਜੋ (ਅਨਹਦ) ਹੱਦ ਤੋਂ ਰਹਿਤ ਸੁੰਦਰ ਬਾਣੀ ਹੈ (ਤਉ) ਉਸ ਨੂੰ (ਸਹਜ) ਸੁਤੇ ਸਿਧ ਹੀ (ਬਾਇ) ਵਜਾਉਣਾ ਕਰੋ ਭਾਵ ਗਾਇਨ ਕਰਨਾ ਕਰੋ।

**ਅਥਵਾ :** ਤਦੋਂ ਫਿਰ ਜਿਸ ਪ੍ਰਮੇਸਰ ਦੀ ਇਹ (ਅਨਹਦ) ਹੱਦ ਤੋਂ ਰਹਿਤ ਸੰਸਾਰ ਰੂਪ (ਬੇਣੁ) ਬਨਾਵਟ ਹੈ। ਉਸ ਨੂੰ (ਸਹਜ) ਸ਼ਾਂਤੀ ਦੁਆਰਾ ਹਿਰਦੇ ਵਿੱਚ (ਬਾਇ) ਪ੍ਰਗਟ ਕਰੋ।

**ਅਥਵਾ :** ਜੋ (ਅਨਹਦ) ਇਕ ਰਸ (ਬੇਣੁ) ਸੁੰਦਰ ਪ੍ਰਮੇਸਰ ਹੈ (ਤਉ) ਉਸ ਦੇ ਜਸ ਨੂੰ (ਸਹਜ) ਸ਼ਾਂਤ ਰਸ ਵਿੱਚ ਇਸਥਿਤ ਹੋ ਕੇ (ਬਾਇ) ਪ੍ਰਗਟ ਕਰੋ ਭਾਵ ਗਾਉਣਾ ਕਰੋ।

## ਸੋਮਵਾਰਿ; ਸਸਿ ਅੰਮ੍ਰਿਤੁ ਝਰੈ ॥ ਚਾਖਤ ਬੇਗਿ; ਸਗਲ ਬਿਖ ਹਰੈ ॥

**ਦ੍ਰਿਸ਼ਟਾਂਤ :** ਜਿਸ ਪ੍ਰਕਾਰ ਜਦੋਂ ਪੂਰਨਮਾਸ਼ੀ ਵਾਲੇ ਦਿਨ ਪੂਰੇ ਚੰਦਰਮਾਂ ਦੀਆਂ ਕਿਰਨਾਂ ਚੰਦ੍ਰਮਣੀ ਉੱਤੇ ਪੈਂਦੀਆਂ ਹਨ, ਤਾਂ ਉਸ ਮਣੀ ਵਿਚੋਂ ਰਸ ਨਿਕਲਦਾ ਹੈ, ਜਿਸ ਰਸ ਨੂੰ ਚੱਟ ਕੇ ਸੱਪ ਆਪਣੀ ਸਾਰੀ ਜ਼ਹਿਰ ਨੂੰ ਇੱਕ ਮਹੀਨੇ ਵਾਸਤੇ ਨਾਸ਼ ਕਰ ਲੈਂਦੇ ਹਨ।

**ਦਾ-ਦ੍ਰਿਸ਼ਟਾਂਤ :** ਇਸੇ ਪ੍ਰਕਾਰ ਹੀ ਸਤਿਗੁਰੂ ਸਾਹਿਬ ਜੀ ਚੰਦ੍ਰਮਾਂ ਦੀ ਨਿਆਈਂ ਅਤੇ ਬਿਖਈ ਜੀਵ ਸੱਪਾਂ ਦੀ ਨਿਆਈਂ ਹਨ। ਜਦੋਂ (ਸਸਿ) ਚੰਦ੍ਰਮਾਂ ਰੂਪ ਸਤਿਗੁਰੂ ਸਾਹਿਬ ਜੀ ਦੇ ਮੁੱਖ ਵਿਚੋਂ ਅੰਮ੍ਰਿਤ ਨਾਮ ਦਾ ਝਰਨਾ (ਝਰੈ) ਝਰਦਾ ਹੈ ਤਾਂ ਜਿਨ੍ਹਾਂ ਦੀ ਬੁੱਧੀ ਚੰਦ੍ਰਮਣੀ ਦੀ ਨਿਆਈਂ ਹੈ, ਉਹਨਾਂ ਦੀ ਬੁੱਧੀ ਵਿੱਚੋਂ ਪ੍ਰਮੇਸਰ ਦਾ ਅਨੰਦ ਰੂਪ ਰਸ ਝਰਦਾ ਹੈ। ਫਿਰ ਜਿਹੜੇ ਜਗਿਆਸੂ ਜਨ ਉਸ ਅਨੰਦ ਰੂਪ ਰਸ ਨੂੰ (ਬੇਗਿ) ਛੇਤੀ ਦੇ ਨਾਲ (ਚਾਖਤ) ਚੱਖਦੇ ਹਨ। ਉਹ ਆਪਣੇ ਅੰਦਰੋਂ (ਬਿਖ) ਵਿਸ਼ਿਆਂ ਰੂਪ ਸਾਰੀ ਜ਼ਹਿਰ ਨੂੰ (ਹਰੈ) ਨਾਸ਼ ਕਰ ਲੈਂਦੇ ਹਨ।

**ਨੋਟ :** ਸੋਮਵਾਰ ਚੰਦ੍ਰਮਾ ਦਾ ਦਿਨ ਹੈ।

## ਬਾਣੀ ਰੋਕਿਆ; ਰਹੈ ਦੁਆਰ ॥

ਹੇ ਭਾਈ! (ਬਾਣੀ) ਰਸਨਾ ਆਦਿਕ ਇੰਦ੍ਰੀਆਂ ਨੂੰ ਰੋਕਣਾ ਕਰੀਏ ਕਿਉਂਕਿ ਇਸ ਤਰ੍ਹਾਂ ਕਰਨ ਨਾਲ ਮਨ (ਦੁਆਰ) ਅੰਤਹਕਰਣ ਦੇ ਅੰਦਰ ਹੀ (ਰੋਕਿਆ) ਰੁਕਿਆ (ਰਹੈ) ਰਹਿੰਦਾ ਹੈ।

**ਅਥਵਾ :** ਬਾਣੀ ਦੁਆਰਾ ਰੋਕਿਆ ਹੋਇਆ ਮਨ (ਦੁਆਰ) ਸੰਸਾਰ ਵੱਲੋਂ (ਰਹੈ) ਰਹਿ ਸਕਦਾ ਹੈ।

www.sikhbookclub.com


**ਅਥਵਾ :** ਜਦੋਂ ਬਾਣੀ ਦੁਆਰਾ ਰੋਕਿਆ ਹੋਇਆ ਮਨ (ਦੁਆਰ) ਅੰਤਹਕਰਣ ਦੇ ਅੰਦਰ ਇਸਥਿਤ ਹੋ ਕੇ (ਰਹੈ) ਰਹਿੰਦਾ ਹੈ।

## ਤਉ ਮਨੁ ਮਤਵਾਰੋ; ਪੀਵਨਹਾਰ ॥੨॥

(ਤਉ) ਤਾਂ ਫਿਰ ਇਹ ਮਨ ਮਹਾਰਾਜ ਦੇ ਨਾਮ ਰੰਗ **ਵਾ:** ਪ੍ਰੇਮ ਰੰਗ ਵਿਚ (ਮਤਵਾਰੋ) ਮਸਤਾਨਾ ਹੋ ਜਾਂਦਾ ਹੈ। **ਵਾ:** (ਮਤ ਵਾਰੋ) ਆਤਮ ਵਿਸ਼ੈਣੀ ਬੁੱਧੀ ਵਾਲਾ ਹੋ ਜਾਂਦਾ ਹੈ ਅਤੇ ਆਤਮਾਨੰਦ ਨੂੰ ਪੀਣ ਵਾਲਾ ਬਣ ਜਾਂਦਾ ਹੈ।

## ਮੰਗਲਵਾਰੇ; ਲੇ ਮਾਹੀਤਿ ॥

ਮੰਗਲਵਾਰ ਦੁਆਰਾ ਕਹਿੰਦੇ ਹਨ ਕਿ (ਮਾਹੀਤਿ) ਧਰਤੀ 'ਤੇ ਬੈਠ ਕੇ, ਸਾਰਿਆਂ ਦੀ ਧੂੜੀ ਬਣ ਕੇ ਭਾਵ ਨਿੰਮ੍ਰਤਾ ਧਾਰ ਕੇ (ਮਾਹੀਤਿ) ਮਹੰਤ, ਸੰਤ ਮਹਾਤਮਾ ਤੋਂ ਸਿੱਖਿਆ (ਲੇ) ਲੈਣਾ ਕਰੋ। **ਵਾ:** ਮਨ ਦੇ ਦੁਆਲੇ ਗੁਰੂ ਦੇ ਸ਼ਬਦ ਦਾ (ਮਾਹੀਤਿ) ਘੇਰਾ ਪਾਉਣ ਵਾਲੀ ਸਿੱਖਿਆ ਲੈਣਾ ਕਰੋ।

**ਗੁਰ ਕਾ ਸਬਦੁ ਰਖਵਾਰੇ ॥ ਚਉਕੀ ਚਉਗਿਰਦ ਹਮਾਰੇ ॥** *(ਅੰਗ: ੬੨੯)*

**ਅਥਵਾ :** ਗੁਰੂ ਸਾਹਿਬ ਜੀ ਦੀ ਸਿੱਖਿਆ ਲੈ ਕੇ ਕਾਮ, ਕ੍ਰੋਧ ਦੇ ਤਾਈਂ (ਮਾਹੀਤਿ) ਘੇਰਾ ਪਾਉਣਾ ਕਰੋ। **ਵਾ:** ਗੁਰੂ ਸਾਹਿਬ ਜੀ ਦੀ (ਮਾਹੀਤਿ) ਪ੍ਰਕੰਮਿਆ ਕਰਿਆ ਕਰੋ।

**ਅਥਵਾ :** (ਮਾਹੀਤਿ) ਪ੍ਰਿਥਵੀ ਤੋਂ ਨੀਵਾਂ ਹੋ ਕੇ ਭਾਵ ਅਤਿਅੰਤ ਨਿੰਮ੍ਰਤਾ ਧਾਰ ਕੇ ਮਹਾਤਮਾ ਪਾਸੋਂ ਸਿਖਿਆ ਲੈਣਾ ਕਰੋ।

**ਨੋਟ :** ਮੰਗਲ ਧਰਤੀ ਦੇ ਪੁੱਤਰ ਦਾ ਨਾਮ ਹੈ। ਮੰਗਲਵਾਰ ਉਸਦਾ ਦਿਨ ਹੈ।

## ਪੰਚ ਚੋਰ ਕੀ; ਜਾਣੈ ਰੀਤਿ ॥

ਫਿਰ (ਪੰਚ) ਪੰਜੇ ਕਾਮ, ਕ੍ਰੋਧ ਆਦਿਕ ਚੋਰਾਂ ਨੂੰ ਰੋਕਣ (ਕੀ) ਦੀ (ਰੀਤਿ) ਰੀਤੀ, ਮਰਿਆਦਾ (ਜਾਣੈ) ਜਾਨਣਾ ਕਰੋ।

## ਘਰ ਛੋਡੇਂ; ਬਾਹਰਿ ਜਿਨਿ ਜਾਇ ॥

ਜਿਸ ਪ੍ਰਕਾਰ ਜਿਹੜੀ ਰਾਣੀ ਰਾਜੇ ਦੇ ਘਰ ਆਉਣ 'ਤੇ ਉਸਦੀ ਸੇਵਾ ਛੱਡ ਕੇ ਬਾਹਰ ਗੋਲਿਆਂ-ਗੋਲੀਆਂ ਨਾਲ ਹੀ ਪਰਚਦੀ ਰਹਿੰਦੀ ਹੈ। ਰਾਜਾ ਉਸ ਉੱਤੇ ਨਾਰਾਜ ਹੋ ਜਾਂਦਾ ਹੈ। ਇਸ ਕਰਕੇ ਰਾਣੀ ਨੂੰ ਚਾਹੀਦਾ ਹੈ ਘਰ ਨੂੰ ਛੱਡ ਕੇ ਬਾਹਰ (ਜਿਨਿ) ਮਤਾਂ ਜਾਵੇ। ਇਸੇ ਪ੍ਰਕਾਰ ਪ੍ਰਮੇਸਰ ਰੂਪ ਰਾਜੇ ਦੀ ਬੁੱਧੀ ਰੂਪ ਪਟਰਾਣੀ ਨੂੰ ਚਾਹੀਦਾ ਹੈ ਕਿ ਉਹ ਅੰਤਰਮੁਖ ਬਿਰਤੀ ਰੂਪ ਘਰ ਨੂੰ ਛੱਡ ਕੇ ਬਾਹਰ ਇੰਦ੍ਰੀਆਂ ਦੇ ਵਿਸ਼ਿਆਂ ਵੱਲ (ਜਿਨਿ) ਮਤਾਂ ਭਾਵ ਬਿਲਕੁਲ ਵੀ ਨਾ (ਜਾਇ) ਜਾਣਾ ਕਰੇ।

## ਨਾ ਤਰੁ ਖਰਾ; ਰਿਸੈ ਹੈ ਰਾਇ ॥

(ਨਾ ਤਰੁ) ਨਹੀਂ ਤਾਂ ਜੋ (ਰਾਇ) ਰਾਜਾ ਰੂਪ ਚੇਤਨ ਬ੍ਰਹਮ ਹੈ, ਉਹ (ਖਰਾ) ਅਤਿਅੰਤ ਹੀ (ਰਿਸੈ ਹੈ) ਨਰਾਜ਼ ਹੋਵੇਗਾ **ਵਾ:** (ਰਿਸੈ) ਕ੍ਰੋਧ ਕਰੇਗਾ। ਫਿਰ ਇਸਨੂੰ ਕਦੇ ਵੀ ਸਨਮੁਖ ਨਹੀਂ ਕਰੇਗਾ ਅਤੇ ਇਹ ਸਦਾ ਹੀ ਦੁਨੀਆਂ ਦੇ ਵਿਹਾਰਾਂ ਵਿਚ ਖਚਿਤ ਹੁੰਦੀ ਰਹੇਗੀ।

## ਬੁਧਵਾਰਿ; ਬੁਧਿ ਕਰੈ ਪ੍ਰਗਾਸ ॥

ਬੁੱਧਵਾਰ ਦੁਆਰਾ ਕਹਿੰਦੇ ਹਨ ਕਿ ਜੇਕਰ ਪੁਰਖ ਸਤਿਗੁਰਾਂ ਦੇ ਅੰਮ੍ਰਿਤ ਨਾਮ ਦੁਆਰਾ ਆਪਣੀ ਬੁੱਧੀ ਦੇ ਅੰਦਰ ਗਿਆਨ ਦਾ ਪ੍ਰਕਾਸ਼ ਕਰੇ।

**ਨੋਟ :** ਬੁੱਧ ਚੰਦ੍ਰਮਾ ਦੇ ਪੁੱਤਰ ਦਾ ਨਾਮ ਹੈ ਤੇ ਉਸਦਾ ਦਿਨ 'ਬੁੱਧਵਾਰ' ਮੰਨਿਆ ਹੈ।

www.sikhbookclub.com



## ਹਿਰਦੈ ਕਮਲ ਮਹਿ; ਹਰਿ ਕਾ ਬਾਸ ॥

ਤਾਂ ਹਿਰਦੇ ਕਵਲ ਦੇ ਅੰਦਰ ਹੀ ਹਰੀ ਦਾ ਵਾਸਾ ਪ੍ਰਾਪਤ ਹੋ ਜਾਂਦਾ ਹੈ। ਯਥਾ :

**ਏਸ਼ਯੰ ਅੰਤਰਿ ਜੋਤੀ ਪੁਰਖਾ। ਏਯੰ ਨੇਤ ਗੁਫਾ ਬ੍ਰਹਮ।** *(ਸੁਰਤੀ ਪ੍ਰਮਾਣ)*

## ਗੁਰ ਮਿਲਿ; ਦੋਊ ਏਕ ਸਮ ਧਰੈ ॥

(ਗੁਰ) ਸਤਿਗੁਰੂ ਸਾਹਿਬ ਜੀ ਨਾਲ ਮਿਲ ਕਰਕੇ ਜੀਵ ਅਤੇ ਈਸ਼ਰ (ਦੋਊ) ਦੋਹਾਂ ਵਿਚ (ਏਕ ਸਮ) ਇੱਕ ਸਮਾਨ ਬਿਰਤੀ ਧਾਰਨ ਕਰੇ। ਭਾਵ ਇਉਂ ਜਾਨਣਾ ਕਰੇ ਕਿ ਜੀਵ ਅਤੇ ਈਸ਼ਰ ਦੋਹਾਂ ਵਿਚ ਇਕੋ ਹੀ ਚੇਤਨ ਵਾਹਿਗੁਰੂ ਦੀ ਜੋਤ ਹੈ।

**ਈਘੈ ਨਿਰਗੁਨ ਊਘੈ ਸਰਗੁਨ ਕੇਲ ਕਰਤ ਬਿਚਿ ਸੁਆਮੀ ਮੇਰਾ ॥** *(ਅੰਗ: ੮੨੭)*

**ਅਥਵਾ :** ਗੁਰਾਂ ਨਾਲ ਮਿਲ ਕਰਕੇ ਈਸ਼ਰ ਅਤੇ ਗੁਰੂ ਦੋਹਾਂ ਵਿਚ ਸਮਤਾ ਬਿਰਤੀ ਧਾਰਨ ਕਰੇ ਕਿ ਗੁਰੂ ਅਤੇ ਪ੍ਰਮੇਸਰ ਇਕੋ ਰੂਪ ਹੀ ਹਨ।

**ਅਥਵਾ :** ਗੁਰਾਂ ਨਾਲ ਮਿਲ ਕਰਕੇ ਦੋਹਾਂ ਆਸਤਕ ਅਤੇ ਨਾਸਤਕ, ਗਿਆਨੀ ਅਤੇ ਅਗਿਆਨੀ ਜਾਂ ਮੂਰਖ ਅਤੇ ਸਿਆਣੇ ਆਦਿਕ ਸਾਰਿਆਂ ਵਿਚ (ਏਕ) ਇੱਕ ਸਮਾਨ ਬਿਰਤੀ ਧਾਰਨ ਕਰੇ ਭਾਵ ਇਹਨਾਂ ਸਾਰਿਆਂ ਵਿੱਚ ਇੱਕ ਵਾਹਿਗੁਰੂ ਨੂੰ ਹੀ ਵੇਖੇ।

## ਉਰਧ ਪੰਕ; ਲੈ ਸੂਧਾ ਕਰੈ ॥੪॥

ਜਿਸ ਪ੍ਰਕਾਰ ਜੋਗੀ ਲੋਕ ਆਪਣੇ ਉਲਟੇ ਰਿਦੇ ਕਮਲ ਨੂੰ ਪ੍ਰਾਣਾਯਾਮ ਦੁਆਰਾ ਸਿੱਧਾ ਕਰ ਲੈਂਦੇ ਹਨ। ਜਿਸ ਕਰਕੇ ਉਹਨਾਂ ਦੇ ਅੰਦਰੋਂ ਵਾਯ, ਪਿਤ, ਕਫ, ਰੁਧਰ ਆਦਿਕ ਸਾਰੇ ਵਿਗਾੜ ਹਟ ਜਾਂਦੇ ਹਨ ਤੇ ਉਮਰ ਵੀ ਲੰਮੀ ਹੋ ਜਾਂਦੀ ਹੈ। ਇਸੇ ਪ੍ਰਕਾਰ ਹੀ ਗੁਰਮੁਖ ਸਤਿਗੁਰੂ ਸਾਹਿਬ ਜੀ ਨਾਲ ਮਿਲ ਕਰਕੇ ਆਪਣੇ (ਉਰਧ) ਉਲਟੇ ਭਾਵ ਪ੍ਰਮੇਸਰ ਤੋਂ ਬੇਮੁਖ ਹੋਏ ਰਿਦੇ ਰੂਪ (ਪੰਕ) ਕਮਲ ਨੂੰ (ਸੂਧਾ) ਸਿੱਧਾ ਭਾਵ ਮਹਾਰਾਜ ਦੇ ਸਨਮੁਖ (ਕਰੈ) ਕਰ (ਲੈ) ਲੈਣਾ ਕਰੇ।

**ਅਥਵਾ :** ਆਪਣੇ ਰਿਦੇ ਰੂਪ ਕਮਲ ਨੂੰ (ਉਰਧ) ਉੱਚੇ ਪ੍ਰਮੇਸਰ ਵੱਲ (ਸੂਧਾ) ਸਿੱਧਾ ਭਾਵ ਸਨਮੁਖ ਕਰ ਲੈਣਾ ਕਰੇ। ਜਦੋਂ ਰਿਦਾ ਰੂਪ ਕਮਲ ਸਿੱਧਾ ਹੋ ਗਿਆ ਤਾਂ ਫਿਰ ਅੰਦਰੋਂ ਵਾਸ਼ਨਾ ਰੂਪ ਵਾਤ, ਰੋਸ ਰੂਪ ਪਿਤ ਅਤੇ ਕਾਮ ਰੂਪ ਕਫ ਆਦਿਕ ਸਾਰੇ ਵਿਗਾੜ ਨਾਸ਼ ਹੋ ਜਾਣਗੇ ਤੇ ਜੀਵਨ ਮੁਕਤੀ ਦੀ ਪ੍ਰਾਪਤੀ ਰੂਪ ਉਮਰ ਵੀ ਲੰਮੀ ਹੋ ਜਾਵੇਗੀ।

## ਬ੍ਰਿਹਸਪਤਿ; ਬਿਖਿਆ ਦੇਇ ਬਹਾਇ ॥

(ਬ੍ਰਿਹਸਪਤਿ) ਵੀਰਵਾਰ ਦੁਆਰਾ ਕਹਿੰਦੇ ਹਨ ਕਿ (ਬਿਖਿਆ) ਮਾਇਆ ਨੂੰ ਨਾਮ ਦੇ ਅਭਿਆਸ ਕਰਕੇ ਆਪਣੇ ਅੰਦਰੋਂ ਰੋੜ੍ਹ ਦੇਣਾ ਕਰੇ।

**ਅਥਵਾ :** (ਬਿਖਿਆ) ਵਿਸ਼ਿਆਂ ਨੂੰ ਵੈਰਾਗ ਰੂਪ ਨਦੀ ਵਿੱਚ (ਬਹਾਇ) ਰੋੜ੍ਹ (ਦੇਇ) ਦੇਣਾ ਕਰੇ।

**ਨੋਟ :** ਬ੍ਰਿਹਸਪਤਿ ਦੇਵਤਿਆਂ ਦੇ ਗੁਰੂ ਦਾ ਨਾਮ ਹੈ। ਇਸ ਦੇ ਦਿਨ ਦਾ ਨਾਮ ਬ੍ਰਿਹਸਪਤਿਵਾਰ ਜਾਂ ਵੀਰਵਾਰ ਹੈ।

## ਤੀਨਿ ਦੇਵ; ਏਕ ਸੰਗਿ ਲਾਇ ॥

(ਤੀਨਿ ਦੇਵ) ਬ੍ਰਹਮਾ, ਵਿਸ਼ਨੂੰ ਅਤੇ ਸ਼ਿਵਜੀ ਤਿੰਨਾਂ ਦੇਵਤਿਆਂ ਦੀ ਉਪਾਸ਼ਨਾ ਕਰਨ ਦੀ ਥਾਂ (ਏਕ) ਇਕ ਪ੍ਰਮੇਸਰ ਦੇ (ਸੰਗਿ) ਨਾਲ ਬਿਰਤੀ ਨੂੰ (ਲਾਇ) ਜੋੜਨਾ ਕਰੇ। **ਵਾ:** ਤਿੰਨਾਂ ਦੇਵਤਿਆਂ ਵਿੱਚ ਇੱਕ ਚੇਤਨ ਸਰੂਪ ਨੂੰ ਵਿਆਪਕ ਜਾਨਣਾ ਕਰੇ।

www.sikhbookclub.com


**ਅਥਵਾ :** ਜੋ ਸੂਖਮ, ਸਥੂਲ ਤੇ ਕਾਰਣ ਸਰੀਰਾਂ ਦੇ ਅਭਿਮਾਨੀ ਹਿਰਨ ਗਰਭ, ਅਬਿਆਕ੍ਰਿਤ ਅਤੇ ਵੈਰਾਟ ਹਨ। ਇਹਨਾਂ ਤਿੰਨਾਂ ਦੇ (ਦੇਵ) ਪ੍ਰਕਾਸ਼ਕ ਇੱਕ ਬ੍ਰਹਮ ਨਾਲ ਆਪਣੀ ਬਿਰਤੀ ਨੂੰ ਲਾਉਣਾ ਕਰੇ।

**ਅਥਵਾ :** ਜੋ ਤਿੰਨੇ ਅਵਸਥਾ (ਜਾਗਰਤ, ਸੁਪਨ, ਸੁਖੋਪਤ) **ਵਾ:** ਤਿੰਨੇ ਗੁਣਾਂ (ਰਜੋ, ਤਮੋ, ਸਤੋ) ਦਾ ਪ੍ਰਕਾਸ਼ਕ ਹੈ। ਉਸ ਇੱਕ ਚੇਤਨ ਬ੍ਰਹਮ ਦੇ ਨਾਲ ਆਪਣੀ ਬਿਰਤੀ ਨੂੰ ਲਾਉਣਾ ਕਰੇ।

**ਅਥਵਾ :** ਤਿੰਨਾਂ ਲੋਕਾਂ ਦੇ ਮਾਲਕ (ਦੇਵ) ਪੂਜਨੀਕ ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਲ ਆਪਣੀ ਚਿੱਤ ਦੀ ਬਿਰਤੀ ਨੂੰ ਲਾਉਣਾ ਕਰੇ।

ਪਹਿਲਾਂ ਜੋਗ ਮੱਤ ਅਨੁਸਾਰ ਕਹਿੰਦੇ ਹਨ :

## ਤੀਨਿ ਨਦੀ; ਤਹ ਤ੍ਰਿਕੁਟੀ ਮਾਹਿ ॥

ਹੇ ਭਾਈ ! (ਤਹ) ਉਥੇ (ਤ੍ਰਿਕੁਟੀ) ਦਸਵੇਂ ਦੁਆਰ (ਮਾਹਿ) ਵਿੱਚ ਇੜਾ, ਪਿੰਗੁਲਾ, ਸੁਖਮਨਾ ਨਾਮੇ ਨਾੜੀਆਂ (ਤੀਨਿ) ਤਿੰਨ ਨਦੀਆਂ ਦੀ ਨਿਆਈਂ ਵਗਦੀਆਂ ਹਨ।

## ਅਹਿਨਿਸਿ; ਕਸਮਲ ਧੋਵਹਿ ਨਾਹਿ ॥੫॥

*('ਨਾਹਿ' ਭਾਰਾ ਬੋਲੋ)*

ਇਸ ਲਈ ਦਸਵੇਂ ਦੁਆਰ ਰੂਪ ਤ੍ਰਿਕੁਟੀ ਦੇ ਜੋਗਾਨੰਦ ਰੂਪ ਅੰਮ੍ਰਿਤ ਵਿੱਚ (ਨਾਹਿ) ਇਸ਼ਨਾਨ ਕਰਕੇ ਆਪਣੇ (ਕਸਮਲ) ਪਾਪਾਂ ਦੇ ਤਾਈਂ (ਅਹਿਨਿਸਿ) ਦਿਨ ਰਾਤ (ਧੋਵਹਿ) ਧੋਣਾ ਕਰੇ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ:**

ਹੁਣ ਗੁਰਮਤਿ ਅਨੁਸਾਰ ਅਰਥ ਕਰਦੇ ਹਨ।

**ਤੀਨਿ ਨਦੀ; ਤਹ ਤ੍ਰਿਕੁਟੀ ਮਾਹਿ ॥**
**ਅਹਿਨਿਸਿ; ਕਸਮਲ ਧੋਵਹਿ ਨਾਹਿ ॥੫॥**

ਹੇ ਭਾਈ ! (ਤਹ) ਉੱਥੇ ਸਾਧ ਸੰਗਤ ਰੂਪ ਤ੍ਰਿਕੁਟੀ ਵਿੱਚ ਤਿੰਨ ਨਦੀਆਂ : ਜਿੰਨਾਂ ਵਿਚੋਂ ਕਰਮ ਦੀ ਕਥਾ ਯਮੁਨਾ ਹੈ, ਭਗਤੀ ਦੀ ਕਥਾ ਗੰਗਾ ਹੈ ਅਤੇ ਗਿਆਨ ਦੀ ਕਥਾ ਸਰਸਵਤੀ ਹੈ। ਇਸ ਲਈ ਸਾਧਸੰਗਤ ਵਿੱਚੋਂ (ਨਾਹਿ) ਪਿਆਰੇ ਪਤੀ ਪ੍ਰਮੇਸਰ ਦੀ ਪ੍ਰਾਪਤੀ ਕਰਕੇ ਕਰਮ ਕਥਾ ਦੁਆਰਾ (ਕਸਮਲ) ਪਾਪਾਂ ਦੀ ਮੈਲ, ਭਗਤੀ ਦੀ ਕਥਾ ਨਾਲ ਮਨ ਦੀ ਚੰਚਲਤਾਈ ਰੂਪ ਮੈਲ ਅਤੇ ਗਿਆਨ ਦੀ ਕਥਾ ਨਾਲ ਅਵਰਨ ਦੇ ਪਰਦੇ ਨੂੰ ਦਿਨੇ ਰਾਤ (ਧੋਵਹਿ) ਧੋਂਦਾ ਕਿਉਂ (ਨਾਹਿ) ਨਹੀਂ ਹੈ? ਭਾਵ ਇਹਨਾਂ ਕਥਾਵਾਂ ਦੁਆਰਾ ਅੰਤਹਕਰਣ ਦੀਆਂ ਮੈਲਾਂ ਨੂੰ ਧੋ ਕੇ, ਪ੍ਰਮੇਸਰ ਦੀ ਪ੍ਰਾਪਤੀ ਕਰ।

## ਸੁਕ੍ਰਿਤੁ ਸਹਾਰੈ; ਸੁ ਇਹ ਬ੍ਰਿਤਿ ਚੜੈ ॥

ਸ਼ੁੱਕਰਵਾਰ ਦੁਆਰਾ ਕਹਿੰਦੇ ਹਨ ਕਿ (ਸੁਕ੍ਰਿਤੁ) ਪੁੰਨਾਂ ਦੇ (ਸਹਾਰੈ) ਆਸਰੇ (ਇਹ) ਇਸ ਬਿਰਤੀ ਨੂੰ (ਸੁ) ਉਸ ਭਗਤੀ ਸਹਿਤ ਗਿਆਨ ਦੇ (ਬ੍ਰਿਤਿ) ਵਰਤ ਵਿੱਚ (ਚੜੈ) ਚਾੜ੍ਹਨਾ ਕਰੇ।

**ਅਥਵਾ :** ਪੁੰਨਾਂ ਦੇ ਆਸਰੇ ਵਰਤ ਧਾਰਨ ਕਰਕੇ ਭਾਵ ਇੰਦ੍ਰੀਆਂ ਨੂੰ ਸੰਕੋਚ ਕਰਕੇ, ਇਸ ਬ੍ਰਿਤੀ ਨੂੰ (ਸੁ) ਸਰੂਪ ਵਿੱਚ ਚਾੜ੍ਹਨਾ ਕਰੇ। ਭਾਵ ਬਿਰਤੀ ਨੂੰ ਬ੍ਰਹਮਾਕਾਰ ਕਰਨਾ ਕਰੇ।

**ਨੋਟ :** (ਸੁਕ੍ਰਿਤੁ) 'ਸ਼ੁੱਕਰ' ਦੈਤਾਂ ਦੇ ਗੁਰੂ ਦਾ ਨਾਮ ਹੈ ਅਤੇ ਇਸ ਦਾ ਦਿਨ ਸ਼ੁੱਕਰਵਾਰ ਹੈ।

## ਅਨਦਿਨ; ਆਪਿ ਆਪ ਸਿਉ ਲੜੈ ॥

(ਆਪਿ) ਆਪਣੇ ਸਰੂਪ ਦੇ ਗਿਆਨ ਨੂੰ ਪ੍ਰਾਪਤ ਕਰਕੇ, (ਆਪ) ਆਪਣੇ ਦੇਹ ਅਧਿਆਸ ਦੇ (ਸਿਉ) ਨਾਲ (ਅਨਦਿਨ) ਰਾਤ ਦਿਨ (ਲੜੈ) ਲੜਨਾ ਕਰੇ ਅਤੇ ਇਸ ਆਪਾ ਭਾਵ ਦੇਹ ਅਧਿਆਸ, **ਵਾ:** ਹੰਕਾਰ ਨੂੰ ਮੇਟਣਾ ਕਰੇ।

## ਸੁਰਖੀ ਪਾਂਚਉ; ਰਾਖੈ ਸਬੈ ॥

ਜੋ ਇਹ (ਪਾਂਚਉ) ਪੰਜੇ ਗਿਆਨ ਇੰਦ੍ਰੀਆਂ (ਸੁਰਖੀ) ਬੈਹਰੀਆਂ ਦੀ ਨਿਆਈਂ ਹਨ। ਇਹਨਾਂ ਨੂੰ (ਸਬੈ) ਸਾਰੇ ਵਿਸ਼ਿਆਂ ਵੱਲੋਂ ਭਲੀ ਪ੍ਰਕਾਰ ਰੋਕ ਕੇ (ਰਾਖੈ) ਰੱਖਣਾ ਕਰੇ।

## ਤਉ ਦੂਜੀ ਦ੍ਰਿਸਟਿ; ਨ ਪੈਸੈ ਕਬੈ ॥੬॥

(ਤਉ) ਤਾਂ ਫਿਰ (ਕਬੈ) ਕਦੇ ਵੀ ਮਨ, ਬੁਧ ਰੂਪ ਨੇਤ੍ਰਾਂ ਵਿੱਚ (ਦੂਜੀ) ਦਵੈਤ ਵਾਲੀ ਦ੍ਰਿਸ਼ਟੀ (ਨ ਪੈਸੈ) ਪ੍ਰਵੇਸ਼ ਨਹੀਂ ਕਰਦੀ। ਸਾਰਿਆਂ ਵਿੱਚ ਵਾਹਿਗੁਰੂ ਦੀ ਜੋਤ ਦਿਸਣ ਲੱਗ ਜਾਂਦੀ ਹੈ।

**ਅਥਵਾ :** (ਤਉ) ਫਿਰ (ਦੂਜੀ) ਜੁਦੈਗੀ ਪਉਣ ਵਾਲੀ (ਦ੍ਰਿਸਟਿ) ਦ੍ਰਿਸ਼ਟੀ (ਕਬੈ) ਕਦੇ ਵੀ ਹਿਰਦੇ ਅੰਦਰ (ਪੈਸੈ) ਪਰਵੇਸ਼ ਨਹੀਂ ਹੁੰਦੀ।

## ਥਾਵਰ; ਥਿਰੁ ਕਰਿ ਰਾਖੈ ਸੋਇ ॥

*(ਥਾਵਰ) ਸ਼ਨਿਚਰਵਾਰ ਦੁਆਰਾ ਕਹਿੰਦੇ ਹਨ ਕਿ ਜੋ ਸਾਰਿਆਂ (ਥਾਵਰ) ਥਾਵਾਂ ਵਿੱਚ (ਥਿਰੁ) ਸਥਿਰ ਰੂਪ ਬ੍ਰਹਮ ਹੈ (ਸੋਇ) ਉਸ ਵਿਚ ਬਿਰਤੀ ਨੂੰ ਇਸਥਿਤ ਕਰਕੇ ਰੱਖਣਾ ਕਰੇ।

## ਜੋਤਿ ਦੀ ਵਟੀ; ਘਟ ਮਹਿ ਜੋਇ ॥

*(ਦੂਜਾ ਪਾਠ 'ਦੀਵਟੀ')*

(ਜੋਤਿ) ਜੋਤੀ ਸਰੂਪ ਪ੍ਰਮੇਸਰ ਵਿੱਚ ਮਿਲਾਉਣ ਵਾਲੀ ਜੋ ਬ੍ਰਹਮਾਕਾਰ ਬਿਰਤੀ ਰੂਪ ਵੱਟੀ ਹੈ, ਉਸ ਨੂੰ (ਘਟ) ਹਿਰਦੇ ਦੇ ਅੰਦਰ ਹੀ ਦੇਖਣਾ ਕਰੋ।

**ਅਥਵਾ :** (ਜੋਤਿ) ਗਿਆਨ ਦੀ ਬਿਰਤੀ ਰੂਪ ਵੱਟੀ ਜਲਾ ਕੇ, ਬਿਰਤੀ ਨੂੰ ਬ੍ਰਹਮਾਕਾਰ ਕਰਨ ਰੂਪ ਪ੍ਰਕਾਸ਼ ਕਰਕੇ (ਜੋਤਿ) ਜੋਤੀ ਸਰੂਪ ਪ੍ਰਮੇਸਰ ਨੂੰ (ਘਟ) ਹਿਰਦੇ ਦੇ (ਮਹਿ) ਅੰਦਰ ਹੀ (ਜੋਇ) ਦੇਖਣਾ ਕਰੇ।

**ਅਥਵਾ :** (ਜੋਤਿ ਦੀਵਟੀ) (ਜੋਇ) ਜਿਵੇਂ ਦੀਵੇ ਦੇ ਵਿਚ ਦੀਵਟੀ ਅਤੇ ਵੱਟੀ ਪਾ ਕੇ, ਉਸ ਨੂੰ ਜਗਾ ਕੇ ਪ੍ਰਕਾਸ਼ ਕਰੀਦਾ ਹੈ। ਇਵੇਂ ਹੀ ਅੰਤਹਕਰਣ ਰੂਪ ਦੀਵਟੀ ਦੇ ਵਿਚ ਬ੍ਰਹਮਾਕਾਰ ਬਿਰਤੀ ਰੂਪ ਵੱਟੀ ਅਤੇ ਪ੍ਰੇਮ ਰੂਪ ਘਿਉ ਪਾ ਕੇ ਦੀਵਾ ਜਗਾ ਕੇ, ਬ੍ਰਹਮ ਗਿਆਨ ਰੂਪ ਪ੍ਰਕਾਸ਼ ਕਰੋ। ਉਸ ਪ੍ਰਕਾਸ਼ ਨਾਲ ਤੁਸੀਂ ਹਿਰਦੇ ਦੇ ਵਿਚ ਹੀ ਜੋਤੀ ਸਰੂਪ ਨੂੰ ਦੇਖ ਲਵੋਗੇ।

**ਨੋਟ :** ਸ੍ਰੀ ਅੰਮ੍ਰਿਤਸਰ ਸਾਹਿਬ ਵਾਲੇ 'ਦੀਵਟੀ' ਪਾਠ ਕਰਦੇ ਹਨ। ਪਰ ਤਖ਼ਤ ਸ੍ਰੀ ਦਮਦਮਾ ਸਾਹਿਬ ਦਾ ਪਾਠ 'ਦੀ ਵਟੀ' ਹੈ।

## ਬਾਹਰਿ ਭੀਤਰਿ; ਭਇਆ ਪ੍ਰਗਾਸੁ ॥

ਜਿਵੇਂ ਘਰ ਦੀ ਦੇਹਲੀ (ਦਹਿਲੀਜ) ਤੇ ਜਗਦਾ ਹੋਇਆ ਦੀਵਾ ਰੱਖਣ ਕਰਕੇ ਘਰ ਦੇ ਬਾਹਰ ਤੇ ਅੰਦਰ

---

* ਥਾਵਰ : ਥਾਵਰ ਸ਼ਨਿਚਰਵਾਰ ਨੂੰ ਕਹਿੰਦੇ ਹਨ। 'ਸ਼ਨੀ' ਸੂਰਜ ਦਾ ਪੁੱਤਰ ਹੈ। ਸ਼ਨਿਚਰਵਾਰ ਇਸਦਾ ਦਿਨ ਹੈ।

www.sikhbookclub.com


ਦੋਵੇਂ ਪਾਸੇ ਪ੍ਰਕਾਸ਼ ਹੋ ਜਾਂਦਾ ਹੈ। ਇਵੇਂ ਹੀ ਹਿਰਦੇ ਅੰਦਰ, ਉਸ ਪ੍ਰਮੇਸਰ ਵਾਹਿਗੁਰੂ ਦੇ ਪ੍ਰਗਟ ਹੋਣ ਕਰਕੇ ਬਾਹਰ ਸੰਸਾਰ, **ਵਾ:** ਬ੍ਰਹਿਮੰਡ ਵਿੱਚ ਵੀ ਅਤੇ (ਭੀਤਰਿ) ਸਰੀਰ ਅੰਦਰ ਵੀ ਪ੍ਰਮੇਸਰ ਦਾ ਪ੍ਰਕਾਸ਼ (ਭਇਆ) ਹੋ ਰਿਹਾ ਦਿਸ ਪੈਂਦਾ ਹੈ।

**ਅਥਵਾ :** ਉਸ ਪ੍ਰਮੇਸਰ ਦੇ ਹਿਰਦੇ ਵਿੱਚ ਪ੍ਰਗਟ ਹੋਣ ਕਰਕੇ (ਬਾਹਰਿ) ਬਾਹਰਮੁਖ ਬਿਰਤੀ ਵਾਲਿਆਂ ਅਤੇ (ਭੀਤਰਿ) ਅੰਤਰਮੁਖ ਬਿਰਤੀ ਵਾਲਿਆਂ ਵਿੱਚ ਉਸੇ ਵਾਹਿਗੁਰੂ ਦਾ ਪ੍ਰਕਾਸ਼ ਹੋ ਰਿਹਾ ਦਿਸ ਪੈਂਦਾ ਹੈ।

**ਅਥਵਾ :** ਜਦੋਂ ਗਿਆਨ ਦਾ ਪ੍ਰਕਾਸ਼ ਹੋਣ ਕਰਕੇ (ਭੀਤਰਿ) ਅੰਦਰ-ਬਾਹਰ ਸਭ ਥਾਂ ਪ੍ਰਮੇਸ਼ਰ ਦੀ ਜੋਤ ਦਾ ਪ੍ਰਗਾਸ ਹੋ ਜਾਂਦਾ ਹੈ। ਭਾਵ ਜਦੋਂ ਹਰ ਥਾਂ ਪ੍ਰਮੇਸ਼ਰ ਨਜ਼ਰ ਆਉਣ ਲੱਗ ਪੈਂਦਾ ਹੈ।

## ਤਬ ਹੂਆ; ਸਗਲ ਕਰਮ ਕਾ ਨਾਸੁ ॥੭॥

(ਤਬ) ਉਸ ਵਕਤ (ਸਗਲ) ਨਿੱਤ ਨਮਿੱਤ ਆਦਿਕ (ਸਗਲ) ਸਾਰੇ ਕਰਮ ਕਾਂਡਾ (ਕਾ) ਦਾ ਨਾਸ਼ (ਹੂਆ) ਹੋ ਜਾਂਦਾ ਹੈ।

**ਅਥਵਾ :** ਤਦੋਂ ਕਰਮਾਂ (ਕਾ) ਦਾ ਅਭਿਮਾਨ ਅਤੇ ਸ਼ਕਾਮ ਕਰਮਾਂ ਨੂੰ ਕਰਨ ਦੀ ਇੱਛਾ ਦਾ ਵੀ ਨਾਸ਼ ਹੋ ਜਾਂਦਾ ਹੈ ਕਿ ਇਹ ਕਰਮ ਮੈਨੂੰ ਸਵਰਗ ਲੋਕ ਦੇਣਗੇ ਤੇ ਇਹਨਾਂ ਕਰਮਾਂ ਕਰਕੇ ਮੈਨੂੰ ਬ੍ਰਹਮ ਲੋਕ ਵਿਚ ਵੱਸਣਾ ਮਿਲੇਗਾ।

**ਅਥਵਾ :** ਤਦੋਂ ਬ੍ਰਹਮ ਗਿਆਨ ਦੀ ਪ੍ਰਾਪਤੀ ਹੋਣ ਕਰਕੇ ਸੰਚਿਤ, ਕਿਰਿਆਮਾਨ, ਪ੍ਰਾਲਬਧ ਆਦਿਕ ਸਾਰੇ ਕਰਮਾਂ ਦਾ ਨਾਸ਼ ਹੋ ਜਾਂਦਾ ਹੈ ਅਤੇ ਪੁਰਖ ਮੁਕਤ ਹੋ ਜਾਂਦਾ ਹੈ।

## ਅੰਗ : ੩੪੫

## ਜਬ ਲਗੁ ਘਟ ਮਹਿ; ਦੂਜੀ ਆਨ ॥

ਹੇ ਭਾਈ ! (ਜਬ ਲਗੁ) ਜਦੋਂ ਤੱਕ (ਘਟ) ਹਿਰਦੇ (ਮਹਿ) ਵਿੱਚ (ਦੂਜੀ) ਦ੍ਵੈਤ (ਆਨ) ਆਈ ਰਹਿੰਦੀ ਹੈ। ਉਦੋਂ ਤੱਕ ਇਸ ਦ੍ਵੈਤ ਕਰਕੇ ਆਉਣਾ-ਜਾਣਾ ਪੈਂਦਾ ਹੈ। **ਵਾ:** ਉਦੋਂ ਤੱਕ ਜੰਮਣਾ ਮਰਣਾ ਬਣਿਆ ਰਹਿੰਦਾ ਹੈ।

## ਤਉ ਲਉ; ਮਹਲਿ ਨ ਲਾਭੈ ਜਾਨ ॥

ਫਿਰ ਉਤਨੇ ਚਿਰ ਤੱਕ ਜੀਵ ਵਾਹਿਗੁਰੂ ਦੇ ਸਤ, ਚਿਤ, ਅਨੰਦ ਸਰੂਪ ਰੂਪ ਮਹੱਲ ਨੂੰ (ਲਾਭੈ) ਲੱਭਣਾ ਨਹੀਂ (ਜਾਨ) ਜਾਣ ਸਕਦਾ।

## ਰਮਤ ਰਾਮ ਸਿਉ; ਲਾਗੋ ਰੰਗੁ ॥

ਹੇ ਭਾਈ ! ਸਾਡਾ ਉਸ (ਰਮਤ ਰਾਮ) ਰਮੇ ਹੋਏ ਪ੍ਰਮੇਸਰ ਨਾਲ (ਰੰਗੁ) ਪ੍ਰੇਮ ਲੱਗ ਗਿਆ ਹੈ।

## ਕਹਿ ਕਬੀਰ; ਤਬ ਨਿਰਮਲ ਅੰਗ ॥੮॥੧॥

ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ (ਤਬ) ਤਾਂ ਕਰਕੇ ਅਸੀਂ ਹੁਣ (ਅੰਗ) ਸਰੀਰਾਂ ਵੱਲੋਂ ਵੀ (ਨਿਰਮਲ) ਉੱਜਲ ਹੋ ਗਏ ਹਾਂ। **ਵਾ:** ਪ੍ਰਮੇਸਰ ਨਾਲ (ਅੰਗ) ਪ੍ਰੇਮ ਕਰਨੇ ਕਰਕੇ ਨਿਰਮਲ ਹੋ ਗਏ ਹਾਂ। **ਵਾ:** ਜਿਸ ਕਰਕੇ ਐਸਾ (ਨਿਰਮਲ) ਸ਼ੁੱਧ (ਅੰਗ) ਪਿਆਰਾ ਅਕਾਲ ਪੁਰਖ ਵਾਹਿਗੁਰੂ ਪ੍ਰਾਪਤ ਹੋ ਗਿਆ ਹੈ ਕਿ ਹੁਣ ਅਸੀਂ ਜੰਮਣ-ਮਰਨ ਵਿੱਚ ਨਹੀਂ ਆਵਾਂਗੇ।

ਇੱਥੇ ਭਗਤ ਕਬੀਰ ਸਾਹਿਬ ਜੀ ਦੀ ਬਾਣੀ ਦੀ ਸਮਾਪਤੀ ਹੈ।

www.sikhbookclub.com



## ਰਾਗੁ ਗਉੜੀ ਚੇਤੀ, ਬਾਣੀ ਨਾਮਦੇਉ ਜੀਉ ਕੀ

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਰਾਗੁ ਗਉੜੀ ਦੀ ਚੇਤੀ ਜਾਤੀ ਵਿਚ ਭਗਤ ਨਾਮਦੇਵ ਜੀ ਦੀ ਪਾਵਨ ਉਚਾਰਨ ਕਰਦੇ ਹਨ।

### ੧ਓ ਸਤਿਗੁਰ ਪ੍ਰਸਾਦਿ ॥

(੧) ਇਕ ਅਦ੍ਵੈਤ ਰੂਪ ਬ੍ਰਹਮ (ਓ) ਸਾਰਿਆਂ ਦਾ ਪ੍ਰਕਾਸ਼ਕ (ਸਤਿ) ਤ੍ਰਈਕਾਲ ਅਬਾਧ ਰੂਪ ਭਾਵ ਤਿੰਨਾਂ ਕਾਲਾਂ ਵਿਚ ਨਾਸ਼ ਤੋਂ ਰਹਿਤ (ਗੁਰ) ਚੇਤਨ ਸਰੂਪ (ਪ੍ਰਸਾਦਿ) ਅਨੰਦ ਸਰੂਪ। **ਵਾ:** (ਸਤਿਗੁਰ ਪ੍ਰਸਾਦਿ) ਐਸਾ ਅਕਾਲ ਪੁਰਖ ਸਤਿਗੁਰਾਂ ਦੀ ਕਿਰਪਾ ਨਾਲ ਪ੍ਰਾਪਤ ਹੁੰਦਾ ਹੈ।

**ਭਗਤ ਨਾਮਦੇਵ ਜੀ ਦੇ ਜੀਵਨ ਸੰਬੰਧੀ ਵਿਸ਼ੇਸ਼ ਵਿਚਾਰ :**

ਭਗਤ ਨਾਮਦੇਵ ਜੀ ਦਾ ਜਨਮ ਪਿੰਡ ਨਰਸੀ ਬ੍ਰਾਹਮਣੀ ਜ਼ਿਲ੍ਹਾ ਸਤਾਰ ਸੂਬਾ ਬੰਬਈ ਵਿਚ ਕਤਕ ਸੁਦੀ ੧੧ ਸੰਮਤ ੧੩੨੭ ਬਿਕ੍ਰਮੀ ਨੂੰ ਹੋਇਆ। ਆਪ ਜੀ ਦੇ ਮਾਤਾ ਦਾ ਨਾਮ ਗੋਨਾ ਬਾਈ ਅਤੇ ਪਿਤਾ ਦਾ ਨਾਮ ਸੇਠੀ ਸੀ। ਆਪ ਜੀ ਦੀ ਜਾਤ ਛੀਂਬਾ ਸੀ। ਪੁੰਡਰਪੁਰ ਨਗਰ ਦੇ ਨੇੜੇ ਓਂਡੇ ਸ਼ਹਿਰ ਵਿਚ ਇਕ ਮੰਦਰ ਸੀ। ਜਿਸ ਮੰਦਰ ਵਿਚ ਪੰਡੇ ਆਰਤੀ ਕਰ ਰਹੇ ਸਨ ਤਾਂ ਭਗਤ ਜੀ ਵੀ ਪੰਡਿਤਾਂ ਨੂੰ ਆਰਤੀ ਕਰਦਿਆਂ ਨੂੰ ਵੇਖ ਕੇ ਪ੍ਰਮੇਸਰ ਦਾ ਕੀਰਤਨ ਕਰਨ ਲੱਗ ਪਏ। ਪਰ ਪੰਡਿਤਾਂ ਨੇ ਭਗਤ ਜੀ ਨੂੰ ਸ਼ੂਦਰ ਜਾਣ ਕੇ ਇਨ੍ਹਾਂ ਦੇ ਛੈਣੇ ਖੋਹ ਲਏ ਅਤੇ ਧੱਕੇ ਮਾਰ ਕੇ ਮੰਦਰ ਤੋਂ ਬਾਹਰ ਕੱਢ ਦਿੱਤਾ। ਉਸ ਵੇਲੇ ਭਗਤ ਨਾਮਦੇਵ ਜੀ ਨੇ ਮੰਦਰ ਦੇ ਪਿਛਲੇ ਪਾਸੇ ਬੈਠ ਕੇ ਪ੍ਰਮੇਸਰ ਦੇ ਸਨਮੁਖ ਬਿਰਤੀ ਕਰਕੇ ਬਚਨ ਕੀਤੇ।

**ਸੂਦੁ ਸੂਦੁ ਕਰਿ ਮਾਰਿ ਉਠਾਇਓ ਕਹਾ ਕਰਉ ਬਾਪ ਬੀਠੁਲਾ ॥** *(ਅੰਗ : ੧੨੯੨)*

ਉਸ ਵਕਤ ਪ੍ਰਮੇਸਰ ਨੇ ਉਹ ਦੇਹੁਰਾ ਫੇਰ ਕਰਕੇ ਭਗਤ ਨਾਮਦੇਵ ਜੀ ਵੱਲ ਕਰ ਦਿੱਤਾ। ਹੁਣ ਤੱਕ ਉਸ ਦੇਹੁਰੇ ਦਾ ਮੁੱਖ ਪੱਛਮ ਵੱਲ ਹੈ। ਜਿੱਥੇ ਬੈਠ ਕਰਕੇ ਭਗਤ ਨਾਮਦੇਵ ਜੀ ਪ੍ਰਮੇਸਰ ਦੇ ਗੁਣ ਗਾਇਆ ਕਰਦੇ ਸਨ। ਉਥੇ ਭਗਤ ਜੀ ਦੇ ਪਾਵਨ ਚਰਨਾਂ ਦੀਆਂ ਸੰਗਮਰਮਰ ਦੀਆਂ ਸੁੰਦਰ ਖੜਾਵਾਂ ਯਾਦਗਰ ਦੇ ਤੌਰ ਤੇ ਹੁਣ ਤੱਕ ਪਈਆਂ ਹਨ, ਔਰੰਗਜ਼ੇਬ ਨੇ ਇਸ ਦੇਹੁਰੇ ਦੀ ਕਰਾਮਾਤ ਸਮਝ ਕੇ ਇਸਨੂੰ ਅੱਗ ਲਾ ਕਰਕੇ ਸਾੜਨਾ ਚਾਹਿਆ ਸੀ। ਮੰਦਰ ਸੜਿਆ ਤਾਂ ਨਹੀਂ, ਪਰ ਉਸ ਦਾ ਪੱਥਰ ਉਤੋਂ-ਉਤੋਂ ਕਾਲਾ ਹੋ ਗਿਆ।

ਭਗਤ ਨਾਮਦੇਵ ਜੀ ਸਰਵ ਸ਼ਕਤੀਮਾਨ ਪ੍ਰਮੇਸਰ ਦੇ ਇਤਨੇ ਪਿਆਰੇ ਭਗਤ ਹੋਏ ਹਨ ਕਿ ਉਹ ਜੋ ਚਾਹੁੰਦੇ ਸਨ, ਮਹਾਰਾਜ ਉਸੇ ਤਰ੍ਹਾਂ ਕਰ ਦਿੰਦੇ ਸਨ। ਜਿਵੇਂ ਭਗਤ ਜੀ ਦੀ ਛੱਪਰੀ ਬੰਨ੍ਹੀ ਅਤੇ ਮਰੀ ਹੋਈ ਗਊ ਨੂੰ ਜਿਉਂਦਾ ਕੀਤਾ ਆਦਿਕ। ਆਪ ਜੀ ਦੀ ਉਮਰ ਇਕ ਸੌ ਤਰਤਾਲੀ ਸਾਲ ਦੀ ਹੋਈ ਹੈ। ਆਪਣੇ ਜੀਵਨ ਦੇ ਆਖਰੀ ਦਿਨਾਂ ਵਿਚ ਆਪ ਜੀ ਪੰਜਾਬ ਦੇ ਘੁਮਾਣ ਨਗਰ ਵਿਚ ਆ ਗਏ ਸਨ। ਇੱਥੇ ਹੀ ਇਕ ਦਿਨ ਆਪ ਜੀ ਸਮਾਧੀ ਲਾ ਕਰਕੇ, ਇਕ ਸੇਵਕ ਦੀ ਕਾਮਨਾ ਪੂਰੀ ਕਰਨ ਲਈ ਗਏ ਸਨ। ਮਗਰੋਂ ਪੰਡਿਆਂ ਨੇ ਆਪ ਜੀ ਦੇ ਸਮਾਧੀ ਵਿੱਚ ਬੈਠੇ ਸਰੀਰ ਦਾ ਹੀ ਸੰਸਕਾਰ ਕਰ ਦਿੱਤਾ ਸੀ। ਆਪ ਜੀ ਦਾ ਸ਼ਾਂਤ ਅਸਥਾਨ ਨਗਰ ਘੁਮਾਣ ਜ਼ਿਲ੍ਹਾ ਗੁਰਦਾਸਪੁਰ ਵਿਚ ਬਣਿਆ ਹੋਇਆ ਹੈ।

**ਉਥਾਨਕਾ :**

ਇਕ ਦਿਨ ਪ੍ਰਮੇਸਰ ਦੇ ਪਿਆਰ ਵਿੱਚ ਭਿੱਜੇ ਹੋਏ ਭਗਤ ਨਾਮਦੇਵ ਜੀ ਦੇ ਤਾਈਂ ਕਿਸੇ ਨੇ ਤਰਕ ਮਾਰਦੇ ਹੋਏ ਕਿਹਾ ਕਿ ਹੇ ਨਾਮਦੇਵ ! ਤੂੰ ਰਾਮ-ਨਾਮ ਦਾ ਭਜਨ ਤਾਂ ਕਰਦਾ ਹੈਂ, ਪਰ ਜਗ ਆਦਿਕ ਨਹੀਂ ਕਰਦਾ, ਫਿਰ ਮੁਕਤ ਕਿਵੇਂ ਹੋਵੇਂਗਾ? ਤਾਂ ਉਸਦੀ ਗੱਲ ਸੁਣ ਕਰਕੇ ਭਗਤ ਨਾਮਦੇਵ ਜੀ ਉੱਤਰ ਦਿੰਦੇ ਹੋਏ, ਇਹ ਪਾਵਨ ਪਵਿੱਤਰ ਸ਼ਬਦ ਉਚਾਰਨ ਕਰਦੇ ਹਨ।

## ਦੇਵਾ; ਪਾਹਨ ਤਾਰੀਅਲੇ ॥
## ਰਾਮ ਕਹਤ; ਜਨ ਕਸ ਨ ਤਰੇ ॥੧॥ ਰਹਾਉ ॥

ਹੇ (ਦੇਵਾ) ਪ੍ਰਕਾਸ਼ ਸਰੂਪ ਪ੍ਰਮੇਸਰ ਜੀ ! ਆਪ ਜੀ ਨੇ ਤਾਂ ਪੱਥਰ ਵੀ (ਤਾਰੀਅਲੇ) ਤਾਰ ਦਿੱਤੇ ਹਨ। ਜਿਸ ਤਰ੍ਹਾਂ ਜਦੋਂ ਸ੍ਰੀ ਰਾਮਚੰਦ੍ਰ ਜੀ ਨੇ ਲੰਕਾ ਟਾਪੂ ਉੱਤੇ ਜਾਣ ਵਾਸਤੇ ਸਮੁੰਦਰ ਉੱਤੇ ਪੁਲ ਬੰਨ੍ਹਿਆ, ਉਸ ਵੇਲੇ ਪੱਥਰਾਂ ਉੱਤੇ ਆਪ ਜੀ ਦਾ 'ਰਾਮ' ਨਾਮ ਲਿਖ ਕੇ, ਪੱਥਰ ਪਾਣੀ ਉੱਤੇ ਤਾਰ ਦਿੱਤੇ ਸਨ। ਇਸ ਤਰ੍ਹਾਂ ਆਪ ਜੀ ਦੇ ਨਾਮ ਨਾਲ ਤਾਂ ਪੱਥਰ ਵੀ ਤਰ ਗਏ ਹਨ। **ਵਾ:** ਆਪ ਜੀ ਨੇ ਪੱਥਰਾਂ ਵਰਗੇ ਭਾਰੇ ਪਾਪੀਆਂ ਨੂੰ ਵੀ ਸੰਸਾਰ ਸਮੁੰਦਰ ਤੋਂ ਤਾਰ ਦਿੱਤਾ ਹੈ। ਯਥਾ:

**ਅਵਗਨਿਆਰੇ ਪਾਥਰ ਭਾਰੇ ਹਰਿ ਤਾਰੇ ਸੰਗਿ ਜਨਖੇ ॥** *(ਅੰਗ: ੬੭੬)*

ਫਿਰ ਮੈਂ ਆਪ ਦਾ (ਜਨ) ਸੇਵਕ, ਭਗਤ ਆਪ ਜੀ ਦੇ ਰਾਮ-ਨਾਮ ਨੂੰ (ਕਹਤ) ਕਹਿੰਦਿਆਂ ਭਾਵ ਜਪਦਿਆਂ (ਕਸ ਨ ਤਰੇ) ਕਿਸ ਪ੍ਰਕਾਰ ਨਾ ਤਰਾਂਗਾ? ਭਾਵ ਜ਼ਰੂਰ ਬਰ ਜ਼ਰੂਰ ਤਰ ਜਾਵਾਂਗਾ।

**ਅਥਵਾ :** ਹੇ ਭਾਈ ! ਜੇ ਤੂੰ ਵੀ ਉਸ ਪ੍ਰਮੇਸਰ ਦੇ ਨਾਮ ਨੂੰ (ਕਹ) ਕਥਨ ਕਰੇਂ, (ਤ) ਤਾਂ (ਕਸ ਨ ਤਰੇ) ਕਿਉਂ ਨਾ ਤਰੇਂਗਾ? ਭਾਵ ਜ਼ਰੂਰ ਤਰ ਜਾਵੇਂਗਾ।

**ਅਥਵਾ :** ਜਿਸ ਪ੍ਰਮੇਸਰ ਨੇ ਤਾਂ ਪੱਥਰਾਂ ਦੇ ਬਹਾਨੇ ਦੇਵਾ ਨਾਮੇ ਪੰਡਿਤ ਨੂੰ ਵੀ ਤਾਰ ਦਿੱਤਾ ਸੀ। ਉਸ (ਰਾਮ) ਵਿਆਪਕ ਅਕਾਲ ਪੁਰਖ ਪ੍ਰਮੇਸਰ ਦੇ ਗੁਣਾਂ ਨੂੰ ਕਹਿਣ ਵਾਲੇ (ਜਨ) ਪੁਰਖ (ਕਸ) ਕਿਉਂ ਨਹੀਂ ਤਰਨਗੇ? ਭਾਵ ਜ਼ਰੂਰ ਬਰ ਜ਼ਰੂਰ ਤਰ ਜਾਣਗੇ।

## ਸਾਖੀ—ਦੇਵਾ ਪੰਡਿਤ ਦੀ

ਪੰਡਰਪੁਰ ਸ਼ਹਿਰ ਦੇ ਵਿਚ ਪ੍ਰਮੇਸਰ ਦਾ ਚਿੰਤਨ ਕਰਨ ਵਾਲਾ ਇਕ ਦੇਵਾ ਨਾਮ ਦਾ ਪੰਡਿਤ ਰਹਿੰਦਾ ਸੀ। ਇਹ ਪੱਥਰਾਂ ਦੀ ਪੂਜਾ ਨਹੀਂ ਸੀ ਕਰਦਾ। ਉੱਥੇ ਪੰਡਰਪੁਰ ਵਿੱਚ ਹੀ ਠਾਕੁਰਾਂ ਦੀ ਪੂਜਾ ਕਰਨ ਵਾਲਾ ਇੱਕ ਹੋਰ ਪੰਡਿਤ ਰਹਿੰਦਾ ਸੀ। ਉਸ ਕੋਲ ਮੰਦਰ ਵਿਚ ਹਰ ਰੋਜ਼ ਰਾਜੇ ਵੱਲੋਂ ਫੁੱਲਾਂ ਦੀ ਮਾਲਾ ਆਉਂਦੀ ਸੀ ਤੇ ਪੰਡਿਤ ਉਸ ਮਾਲਾ ਨੂੰ ਠਾਕੁਰਾਂ ਦੇ ਗਲ ਵਿਚ ਪਾਉਂਣ ਤੋਂ ਬਾਅਦ ਰਾਜੇ ਨੂੰ ਵਾਪਿਸ ਦੇਣ ਜਾਂਦਾ ਸੀ। ਇਕ ਦਿਨ ਉਸ ਪੰਡਿਤ ਨੇ ਦੇਵਾ ਪੰਡਿਤ ਨੂੰ ਕਿਹਾ ਕਿ ਮੈਂ ਆਪਣੀ ਪ੍ਰਾਹੁਣਾਚਾਰੀ ਵਿਚ ਚੱਲਿਆ ਹਾਂ। ਇਸ ਕਰਕੇ ਤੂੰ ਠਾਕੁਰਾਂ ਦਾ ਇਸ਼ਨਾਨ ਕਰਵਾ ਕੇ, ਪੂਜਾ ਕਰ ਦੇਵੀਂ ਅਤੇ ਰਾਜੇ ਵੱਲੋਂ ਜੋ ਮਾਲਾ ਆਵੇਗੀ, ਉਸਨੂੰ ਠਾਕੁਰਾਂ ਦੇ ਗਲ ਵਿਚ ਪਾ ਕਰਕੇ ਬਾਅਦ ਵਿਚ ਮਾਲਾ ਰਾਜੇ ਨੂੰ ਵਾਪਿਸ ਦੇ ਆਵੀਂ। ਅਗਲੇ ਦਿਨ ਦੇਵਾ ਪੰਡਿਤ ਨੇ ਠਾਕੁਰਾਂ ਦਾ ਇਸ਼ਨਾਨ ਕਰਵਾ ਕਰਕੇ ਪੂਜਾ ਕੀਤੀ। ਜਦੋਂ ਰਾਜੇ ਵੱਲੋਂ ਮਾਲਾ ਆਈ ਤਾਂ ਦੇਵਾ ਪੰਡਿਤ ਨੇ ਉਹ ਮਾਲਾ ਠਾਕੁਰਾਂ ਦੇ ਗਲ ਵਿਚ ਪਾ ਦਿੱਤੀ ਤੇ ਬਾਅਦ ਵਿਚ ਉਸ ਮਾਲਾ ਨੂੰ ਲਾਹ ਕਰਕੇ ਆਪਣੇ ਗਲ਼ ਵਿਚ ਪਾ ਲਿਆ। ਜਦੋਂ ਚੇਤਾ ਆਇਆ ਕਿ ਇਹ ਮਾਲਾ ਤਾਂ ਰਾਜੇ ਨੂੰ ਦੇਣੀ ਹੈ ਤਾਂ ਛੇਤੀ ਨਾਲ ਮਾਲਾ ਨੂੰ ਆਪਣੇ ਗਲ ਵਿਚੋਂ ਲਾਹ ਲਿਆ। ਜਿਸ ਕਰਕੇ ਇਸ ਦੀ ਦਾੜ੍ਹੀ ਦਾ ਇਕ ਧੌਲਾ (ਸਫੇਦ ਕੇਸ) ਉਸ ਮਾਲਾ ਵਿਚ ਲਗ ਗਿਆ। ਜਿਸ ਵਕਤ ਦੇਵਾ ਪੰਡਿਤ ਨੇ ਉਹ ਮਾਲਾ ਰਾਜੇ ਕੋਲ ਜਾ ਕੇ ਪੇਸ਼ ਕੀਤੀ ਤਾਂ ਰਾਜਾ ਕਹਿਣ ਲੱਗਾ ਪੰਡਿਤ ਜੀ ! ਅੱਜ ਉਹ ਪੰਡਿਤ ਕਿਉਂ ਨਹੀਂ ਆਇਆ? ਤਾਂ ਦੇਵਾ ਪੰਡਿਤ ਕਹਿਣ ਲੱਗਾ, ਹੇ ਰਾਜਨ ! ਉਸ ਪੰਡਿਤ ਨੂੰ ਆਪਣੀ ਪ੍ਰਾਹੁਣਾਚਾਰੀ ਵਿਚ ਕੰਮ ਪੈ ਗਿਆ ਸੀ। ਇਸ ਲਈ ਅੱਜ ਮੈਂ ਠਾਕੁਰਾਂ ਦੀ ਪੂਜਾ ਕਰਨ ਤੋਂ ਬਾਅਦ ਇਹ ਮਾਲਾ ਲੈ ਕੇ ਆਇਆ ਹਾਂ। ਜਦੋਂ ਰਾਜਾ ਮਾਲਾ ਨੂੰ ਗਲ ਵਿੱਚ ਪਾਉਣ ਲੱਗਾ ਤਾਂ ਉਸ ਵਿਚ ਇੱਕ ਧੌਲਾ ਲੱਗਾ ਹੋਇਆ ਦੇਖਿਆ। ਰਾਜਾ ਵਿਅੰਗ ਕਰਕੇ ਕਹਿਣ ਲੱਗਾ ਕਿ ਪੰਡਿਤ ਜੀ ! ਠਾਕੁਰਾਂ ਨੂੰ ਧੌਲੇ ਆ ਗਏ ਹਨ? ਉਸ ਵੇਲੇ ਦੇਵਾ ਪੰਡਿਤ ਨੇ ਭੋਲੇ ਭਾਅ ਹੀ ਕਹਿ ਦਿੱਤਾ, "ਹਾਂ ਜੀ ! ਠਾਕੁਰਾਂ ਦੇ ਧੌਲੇ ਆ ਗਏ ਹਨ।" ਤਾਂ ਇਹ ਸੁਣ ਕੇ ਰਾਜਾ

www.sikhbookclub.com


ਕਹਿਣ ਲੱਗਾ ਕਿ ਠੀਕ ਹੈ, ਮੈਂ ਕੱਲ੍ਹ ਮੰਦਰ ਵਿੱਚ ਆ ਕੇ ਦੇਖਾਂਗਾ। ਜੇ ਠਾਕੁਰਾਂ ਦੇ ਧੌਲੇ ਨਾ ਆਏ ਹੋਏ ਤਾਂ ਤੈਨੂੰ ਕਤਲ ਕੀਤਾ ਜਾਵੇਗਾ। ਇਹ ਸੁਣ ਕੇ ਦੇਵਾ ਆ ਕੇ ਪ੍ਰਮੇਸਰ ਦੀ ਭਗਤੀ ਵਿਚ ਜੁੜ ਗਿਆ।

ਅਗਲੇ ਦਿਨ ਜਦੋਂ ਰਾਜਾ ਆਪਣੇ ਸੈਨਿਕਾਂ ਨਾਲ ਮੰਦਰ ਵਿਚ ਆਇਆ ਤਾਂ ਉਸਨੇ ਦੇਖਿਆ ਕੇ ਠਾਕੁਰਾਂ ਦੇ ਦਾੜ੍ਹੀ ਆਈ ਹੋਈ ਹੈ। ਰਾਜਾ ਸੋਚਣ ਲੱਗਾ ਕਿ ਮੂਰਤੀ ਦੇ ਦਾੜ੍ਹੀ ਕਿਵੇਂ ਆ ਸਕਦੀ ਹੈ। ਜ਼ਰੂਰ ਇਸ ਪੰਡਿਤ ਨੇ ਹੀ ਨਕਲੀ ਦਾੜ੍ਹੀ ਲਾ ਦਿੱਤੀ ਹੋਵੇਗੀ। ਇਉਂ ਸੋਚ ਕੇ ਜਦੋਂ ਰਾਜਾ ਦਾੜ੍ਹੀ ਖਿੱਚਣ ਲੱਗਾ ਤਾਂ ਉਸ ਮੂਰਤੀ ਵਿੱਚੋਂ ਖੂਨ ਦੀਆਂ ਧਾਰਾਂ ਨਿਕਲਣ ਲੱਗ ਪਈਆਂ। ਐਸਾ ਕੌਤਕ ਦੇਖ ਕੇ ਰਾਜਾ ਦੇਵਾ ਪੰਡਿਤ ਦੇ ਪੈਰੀਂ ਪੈ ਗਿਆ। ਇਸ ਪ੍ਰਕਾਰ ਪ੍ਰਮੇਸਰ ਨੇ ਦੇਵਾ ਪੰਡਿਤ ਨਾਮੇ ਮਹਾਤਮਾ ਦੀ ਰੱਖਿਆ ਕੀਤੀ ਸੀ।

**ਪ੍ਰਸ਼ਨ :** ਹੇ ਨਾਮਦੇਵ ਜੀ ! ਪ੍ਰਮੇਸਰ ਦੇ ਨਾਮ ਨੇ ਹੋਰ ਕਿਸ-ਕਿਸ ਨੂੰ ਤਾਰਿਆ ਹੈ?

## ਤਾਰੀਲੇ ਗਨਿਕਾ, ਬਿਨੁ ਰੂਪ ਕੁਬਿਜਾ;

## ਬਿਆਧਿ ਅਜਾਮਲੁ ਤਾਰੀਅਲੇ ॥

**ਉੱਤਰ :** ਹੇ ਭਾਈ ! ਉਸ ਪ੍ਰਮੇਸਰ ਦੇ ਨਾਮ ਨੇ ਤਾਂ (ਗਨਿਕਾ) ਵੇਸਵਾ, ਬਿਨਾਂ ਸੁੰਦਰ ਰੂਪ ਤੋਂ (ਕੁਬਿਜਾ) ਕੁੱਬੀ 'ਕੰਸ ਦੀ ਦਾਸੀ', (ਬਿਆਧਿ) ਸ਼ਿਕਾਰੀ ਅਤੇ ਪਾਪੀ ਅਜਾਮਲ ਨੂੰ ਵੀ (ਤਾਰੀਅਲੇ) ਤਾਰ ਭਾਵ ਉਧਾਰ ਲਿਆ ਸੀ।

## ਸਾਖੀ—ਗਨਕਾ ਦੀ

**ਗਨਿਕਾ ਪਾਪਣਿ ਹੋਇ ਕੈ ਪਾਪਾਂ ਦਾ ਗਲਿ ਹਾਰੁ ਪਰੋਤਾ ॥**
**ਮਹਾਂ ਪੁਰਖੁ ਆਚਾਣਚਕ ਗਨਿਕਾ ਵਾੜੇ ਆਇ ਖਲੋਤਾ ॥**
**ਦੁਰਮਤਿ ਦੇਖਿ ਦਇਆਲ ਹੋਇ ਹਥਹੁੰ ਉਸ ਨੋ ਦਿਤੋਨੁ ਤੋਤਾ ॥**
**ਰਾਮ ਨਾਮੁ ਉਪਦੇਸੁ ਕਰਿ ਖੇਲਿ ਗਇਆ ਦੇ ਵਣਜੁ ਸਓਤਾ ॥**
**ਲਿਵ ਲਾਗੀ ਤਿਸੁ ਤੋਤਿਅਹੁੰ ਨਿਤ ਪੜ੍ਹਾਏ ਕਰੈ ਅਸੋਤਾ ॥**
**ਪਤਿਤ ਉਧਾਰਣੁ ਰਾਮ ਨਾਮੁ ਦੁਰਮਤਿ ਪਾਪ ਕਲੇਵਰੁ ਧੋਤਾ ॥**
**ਅੰਤਕਾਲੁ ਜਮ ਜਾਲੁ ਤੋੜਿ ਨਰਕੈ ਵਿਚਿ ਨ ਖਾਧੁਸੁ ਗੋਤਾ ॥**
**ਗਈ ਬੈਕੁੰਠਿ ਬਿਬਾਣਿ ਚੜ੍ਹਿ ਨਾਉ ਨਰਾਇਣੁ ਛੋਤਿ ਅਛੋਤਾ ॥**
**ਥਾਉ ਨਿਥਾਵੇ ਮਾਣੁ ਮਣੋਤਾ ॥੨੧॥** *(ਵਾਰਾਂ ਭਾਈ ਗੁਰਦਾਸ ਜੀ)*

ਇਕ ਮਹਾਤਮਾ ਸਾਧੂ ਸਨ ਜੋ ਸ਼ਹਿਰ ਦੇ ਬਾਹਰ ਰਹਿਆ ਕਰਦੇ ਸਨ। ਇਕ ਦਿਨ ਉਹ ਸ਼ਹਿਰ ਵਿਚ ਆਏ ਤਾਂ ਬਹੁਤ ਭਾਰੀ ਬਾਰਿਸ਼ ਹੋਣ ਲੱਗ ਪਈ। ਜਿਸ ਕਰਕੇ ਉਹਨਾਂ ਦੇ ਸਾਰੇ ਕੱਪੜੇ ਭਿੱਜ ਗਏ। ਉਦੋਂ ਸਿਆਲ ਦੀ ਰੁੱਤ ਸੀ। ਉਸ ਵੇਲੇ ਸੱਥ ਵਿਚ ਬੈਠੇ ਲੋਕਾਂ ਦੇ ਤਾਈਂ ਉਸ ਸਾਧੂ ਨੇ ਕਿਹਾ ਕਿ ਮੇਰੇ ਸਾਰੇ ਵਸਤਰ ਭਿੱਜ ਗਏ ਹਨ। ਇਸ ਕਰਕੇ ਮੈਨੂੰ ਕਿਸੇ ਭਗਤ ਦਾ ਘਰ ਦੱਸਣਾ ਕਰੋ। ਮੈਂ ਆਰਾਮ ਕਰਨਾ ਹੈ। ਤਾਂ ਉਹਨਾਂ ਸੱਥ ਵਾਲੇ ਲੋਕਾਂ ਨੇ ਮਸ਼ਕਰੀ ਕਰਕੇ ਕਿਹਾ ਕਿ ਉਹ ਸਾਹਮਣੇ ਵਾਲੇ ਘਰ ਵਿਚ ਇਕ ਭਗਤਣੀ ਰਹਿੰਦੀ ਹੈ। ਪਰ ਉਥੇ ਵੇਸਵਾ ਰਹਿੰਦੀ ਸੀ। ਜਿਸ ਵੇਲੇ ਮਹਾਂ ਪੁਰਖ ਉਸ ਘਰ ਗਏ ਤਾਂ ਵੇਸਵਾ ਵਾਲਾ ਠਾਠਬਾਠ ਦੇਖ ਕਰਕੇ ਵਾਪਸ ਮੁੜਨ ਲੱਗੇ। ਜਦੋਂ ਦਿਹਲੀ ਤੋਂ ਬਾਹਰ ਪੈਰ ਪੁੱਟਣ ਲੱਗੇ ਤਾਂ ਵੇਸਵਾ ਨੇ ਦੇਖ ਲਿਆ। ਉਸ ਵੇਲੇ ਆ ਕਰਕੇ ਮਹਾਂ ਪੁਰਸ਼ਾਂ ਦੇ ਚਰਨੀਂ ਪੈ ਗਈ ਤੇ ਕਹਿਣ ਲੱਗੀ ਕਿ ਮੇਰੇ ਪਾਸ ਤਾਂ ਬਹੁਤ ਸਾਰੇ ਪਾਪੀ ਹੀ ਆਉਂਦੇ ਹਨ। ਮੈਂ ਬਹੁਤ ਵੱਡੀ ਪਾਪਣ ਹਾਂ, ਮੈਂ ਸਾਰੀ ਜ਼ਿੰਦਗੀ ਮੰਦੇ ਕਰਮ ਹੀ ਕੀਤੇ ਹਨ। ਤੁਸੀਂ ਅਚਾਨਕ ਹੀ ਮੇਰੇ ਘਰ ਵਿਚ ਆਏ ਹੋ, ਹੁਣ ਕਿਰਪਾ ਕਰਕੇ ਮੇਰਾ ਉਧਾਰ ਕਰੋ। ਉਸ ਵੇਲੇ ਮਹਾਂਪੁਰਸ਼ ਕਹਿਣ

www.sikhbookclub.com


ਲੱਗੇ ਕਿ ਤੂੰ ਵੇਸਵਾ ਦਾ ਪੇਸ਼ਾ ਛੱਡ ਦੇਹ। ਮਹਾਂਪੁਰਖਾਂ ਨੇ ਆਪਣੇ ਕੋਲੋਂ ਇਕ ਤੋਤਾ ਉਸ ਦੇ ਤਾਈਂ ਦੇ ਕੇ ਕਿਹਾ ਕਿ ਤੂੰ ਰੋਜ਼ ਅੰਮ੍ਰਿਤ ਵੇਲੇ ਉੱਠ ਕੇ ਆਪ ਇਸ਼ਨਾਨ ਕਰਕੇ ਤੇ ਇਸ ਤੋਤੇ ਦਾ ਵੀ ਇਸ਼ਨਾਨ ਕਰਵਾ ਕੇ ਇਸ ਤੋਤੇ ਤੋਂ ਪ੍ਰਮੇਸਰ ਦਾ ਨਾਮ ਸੁਣਿਆ ਕਰੀਂ ਫਿਰ ਤੇਰਾ ਉਧਾਰ ਹੋ ਜਾਵੇਗਾ। ਇਹ ਗੱਲ ਸੁਣ ਕੇ ਵੇਸਵਾ ਨੇ ਆਪ ਨਾਮ ਜਪਣਾ ਤੇ ਤੋਤੇ ਤੋਂ ਨਾਮ ਜਪਾਉਣਾ ਸ਼ੁਰੂ ਕਰ ਦਿੱਤਾ। ਤੋਤੇ ਨੂੰ ਨਾਮ ਜਪਾਉਂਦਿਆਂ-ਜਪਾਉਂਦਿਆਂ ਉਸ ਦੀ ਪ੍ਰਮੇਸਰ ਨਾਲ ਲਿਵ ਲੱਗ ਗਈ। ਜਿਸ ਕਰਕੇ ਉਸਦੇ ਸਾਰੇ ਪਾਪ ਨਾਸ਼ ਹੋ ਗਏ ਅਤੇ ਉਹ ਵੇਸਵਾ ਅੰਤ ਦੇ ਸਮੇਂ ਬੇਬਾਨ ਉੱਤੇ ਚੜ੍ਹ ਬੈਕੁੰਠ ਧਾਮ ਨੂੰ ਚਲੀ ਗਈ।

ਏਸੇ ਪ੍ਰਕਾਰ ਹੀ ਇਕ ਵੇਸਵਾ ਰਾਜਾ ਜਨਕ ਦੇ ਵੇਲੇ ਵੀ ਹੋਈ ਹੈ। ਉਸਦਾ ਵੀ ਰਾਜੇ ਜਨਿਕ ਦੀ ਸੰਗਤ ਕਰਕੇ ਉਧਾਰ ਹੋਇਆ ਸੀ। ਇਉਂ ਹੀ ਇੱਕ ਹੋਰ ਵੇਸਵਾ ਹੋਈ ਹੈ। ਜਿਸਦਾ ਉਧਾਰ ਬਿਲਮੰਗਲ ਸੂਰਦਾਸ ਦੇ ਨਾਲ ਮਿਲ ਕਰਕੇ ਹੋਇਆ ਸੀ।

**ਸ਼ੰਕਾ :** ਉਹ ਵੇਸਵਾ ਤਾਂ ਰੂਪ ਵਾਲੀ ਸੀ ਇਸ ਕਰਕੇ ਰੂਪ ਤੇ ਰੀਝ ਕੇ ਤਾਰ ਦਿੱਤੀ ਹੋਵੇਗੀ?

**ਨਵਿਰਤੀ:** ਹੇ ਭਾਈ! ਐਸਾ ਨਹੀਂ ਹੈ, ਜੇ ਰੂਪ ਕਾਰਨ ਤਾਰਿਆ ਹੁੰਦਾ ਤਾਂ ਬਿਨਾਂ ਸੁੰਦਰ ਰੂਪ ਵਾਲੀ ਕੰਸ ਦੀ ਕੁੱਬੀ ਦਾਸੀ ਨੂੰ ਕਿਉਂ ਤਾਰਦੇ।

## ਸਾਖੀ—ਕੁਬਿਜਾ ਦੀ

**ਹਰਿ ਆਵਤ ਅਗ੍ਰ ਮਿਲੀ ਕੁਬਿਜਾ ਹਰਿ ਕੋ ਤਿਨਿ ਸੁੰਦਰ ਰੂਪ ਨਿਹਾਰਿਯੋ ॥**
**ਗੰਧ ਲਏ ਨ੍ਰਿਪ ਲਾਵਨ ਕੋ ਸੁ ਲਗਾਊ ਹਉ ਯਾ ਮਨ ਬੀਚ ਬਿਚਾਰਿਯੋ ॥**
**ਪ੍ਰੀਤਿ ਲਖੀ ਹਰਿ ਸੰਗ ਲਗੀ ਹਮਰੇ ਤਬ ਹੀ ਇਹ ਭਾਂਤਿ ਉਚਾਰਿਯੋ ॥**
**ਲਯਾਵਹੁ ਲਾਵਹੁ ਰੀ ਹਮ ਕੋ ਕਬਿ ਨੈ ਜਸੁ ਤਾ ਛਬਿ ਕੋ ਇਮ ਸਾਰਿਯੋ ॥**
**ਜਦੁਰਾਇ ਕੋ ਆਇਸੁ ਮਾਨ ਤ੍ਰੀਯਾ ਨ੍ਰਿਪ ਕੋ ਇਹ ਚੰਦਨ ਦੇਹ ਲਗਾਯੋ ॥**
**ਸਯਾਮ ਕੋ ਰੂਪੁ ਨਿਹਾਰਤ ਹੀ ਕਬਿ ਸਯਾਮ ਮਨੈ ਅਤਿ ਹੀ ਸੁਖੁ ਪਾਯੋ ॥**
**ਜਾ ਕੋ ਨ ਅੰਤ ਲਖਿਯੋ ਬ੍ਰਹਮਾ ਕਰਿ ਕੈ ਮਨਿ ਪ੍ਰੇਮ ਕਈ ਦਿਨ ਗਾਯੋ ॥**
**ਭਾਗ ਬਡੋ ਇਹ ਮਾਲਿਨ ਕੇ ਹਰਿ ਕੇ ਤਨ ਕੋ ਜਿਨਿ ਹਾਥ ਛੁਹਾਯੋ ॥**
**ਹਰਿ ਏਕ ਧਰਿਯੋ ਪਗ ਪਾਇਨ ਪੈ ਅਰੁ ਹਾਥ ਸੋ ਹਾਥ ਗਹਿਯੋ ਕੁਬਜਾ ਕੋ ॥**
**ਸੀਧੀ ਕਰੀ ਕੁਬਰੀ ਤੇ ਸੋਊ ਇਤਨੋ ਬਲੁ ਹੈ ਜਗ ਮੈ ਕਹੁ ਕਾ ਕੋ ॥**

ਦੁਆਪਰ ਜੁਗ ਦੇ ਵਿਚ ਕ੍ਰਿਸ਼ਨ ਭਗਵਾਨ ਦੇ ਮਾਮੇ ਰਾਜੇ ਕੰਸ ਦੀ ਇਕ ਦਾਸੀ ਜਿਸਦਾ ਰੂਪ ਰੰਗ ਬਹੁਤ ਭੈੜਾ ਸੀ ਤੇ ਲੱਕ ਤੋਂ ਵੀ ਕੁੱਬੀ ਸੀ। ਜਿਸ ਕਰਕੇ ਇਸਦਾ ਨਾਮ ਕੁਬਿਜਾ ਮਾਲਣੀ ਪੈ ਗਿਆ ਸੀ। ਇਹ ਕੁਬਿਜਾ ਰਾਜੇ ਕੰਸ ਵਾਸਤੇ ਹਰ ਰੋਜ ਫੁੱਲਾਂ ਦੀ ਮਾਲਾ ਤਿਆਰ ਕਰਕੇ ਦਿੰਦੀ ਸੀ ਅਤੇ ਚੰਦਨ ਤੇ ਕੇਸਰ ਆਦਿ ਦੇ ਲੇਪਣ ਕਰਿਆ ਕਰਦੀ ਸੀ।

ਜਿਸ ਸਮੇਂ ਕ੍ਰਿਸ਼ਨ ਭਗਵਾਨ ਜੀ ਕੰਸ਼ ਦੇ ਬੁਲਾਵੇ 'ਤੇ ਅਕਰੂਰ ਦੇ ਨਾਲ ਮਥੁਰਾ ਗਏ ਤਾਂ ਬਜ਼ਾਰ ਵਿਚ ਕੁਬਿਜਾ ਸ੍ਰੀ ਕ੍ਰਿਸ਼ਨ ਜੀ ਦੇ ਸਰੂਪ ਨੂੰ ਵੇਖ ਕੇ ਮੋਹਿਤ ਹੋ ਗਈ। ਉਸਦੇ ਮਨ ਵਿੱਚ ਫੁਰਨਾ ਆਇਆ ਕਿ ਇਹ ਮਾਲਾ ਮੈਂ ਕੰਸ ਦੇ ਕੋਲ ਲੈ ਜਾਣ ਦੀ ਥਾਂ, ਏਸ ਸਿਆਮ ਸਲੋਨੇ ਦੇ ਗਲ ਵਿੱਚ ਪਾ ਦਿੰਦੀ ਹਾਂ ਅਤੇ ਚੰਦਨ ਇਸ ਦੇ ਸਰੀਰ ਉਪਰ ਲਗਾ ਦਿੰਦੀ ਹਾਂ। ਇਹ ਸੋਚ ਕੇ ਕੁਬਿਜਾ ਨੇ ਫੁੱਲਾਂ ਦੀ ਮਾਲਾ ਭਗਵਾਨ ਕ੍ਰਿਸ਼ਨ ਦੇ ਗਲ ਵਿਚ ਪਾ ਦਿੱਤੀ ਅਤੇ ਬੜੇ ਪ੍ਰੇਮ ਨਾਲ ਚੰਦਨ ਤੇ ਕੇਸਰ ਦਾ ਲੇਪਣ ਮਲਿਆ। ਤਦ ਭਗਵਾਨ ਕ੍ਰਿਸ਼ਨ ਨੇ ਉਸਦੇ ਸ਼ਰਧਾ ਭਾਵ ਤੋਂ ਪ੍ਰਸੰਨ ਹੋ ਕੇ ਇਸਦੇ ਪੈਰਾਂ

www.sikhbookclub.com


ਉਪਰ ਆਪਣਾ ਚਰਨ ਰੱਖ ਕੇ ਇਸਦੀਆਂ ਬਾਹਾਂ ਆਪਣੇ ਹੱਥ ਵਿੱਚ ਲੈ ਕੇ ਇਸ ਨੂੰ ਉੱਪਰ ਵੱਲ ਖਿੱਚਿਆ। ਜਿਸ ਕਰਕੇ ਇਸਦਾ ਸਾਰਾ ਕੁੱਬਾਪਣ ਦੂਰ ਹੋ ਗਿਆ। ਇਸ ਪ੍ਰਕਾਰ ਰੂਪ ਤੋਂ ਬਿਨਾ ਕੁਬਿਜਾ ਮਾਲਣੀ ਦਾ ਵੀ ਉਧਾਰ ਕੀਤਾ ਸੀ।
**ਸ਼ੰਕਾ :** ਮਹਾਰਾਜ ਕੁਬਿਜਾ ਨੇ ਸ੍ਰੀ ਕ੍ਰਿਸ਼ਨ ਨੂੰ ਮਾਲਾ ਭੇਟ ਕੀਤੀ ਸੀ। ਇਸ ਲਈ ਭੇਟਾ ਤੇ ਰੀਝ ਕੇ ਉਧਾਰ ਦਿੱਤੀ ਹੋਣੀ ਹੈ।
**ਨਵਿਰਤੀ** : ਨਹੀਂ ਭਾਈ ! ਜੇ ਉਹ ਭੇਟਾ ਉੱਤੇ ਹੀ ਰੀਝਦਾ ਹੁੰਦਾ ਤਾਂ ਬਿਆਧ ਨੂੰ ਕਿਉਂ ਉਧਾਰਦਾ?

## ਸਾਖੀ—ਬਿਆਧ ਦੀ

ਤ੍ਰੇਤੇ ਜੁਗ ਦੇ ਵਿਚ ਇਕ ਬਿਆਧ ਸ਼ਿਕਾਰੀ ਹੋਇਆ ਹੈ। ਇਹ ਜੰਗਲ ਵਿਚ ਅਨੇਕ ਪੰਛੀਆਂ, ਜਾਨਵਰਾਂ ਦਾ ਸ਼ਿਕਾਰ ਕਰਕੇ ਆਪਣਾ ਗੁਜ਼ਾਰਾ ਕਰਦਾ ਸੀ। ਇਕ ਦਿਨ ਇਸਨੂੰ ਕੋਈ ਸ਼ਿਕਾਰ ਨਾ ਮਿਲਿਆ। ਇਸ ਨੇ ਜੰਗਲ ਵਿਚ ਫਿਰਦੇ ਹੋਏ ਰਿਸ਼ੀ ਚੰਦ੍ਰਕ ਮੁਨੀ ਦੇ ਦਰਸ਼ਨ ਕੀਤੇ ਅਤੇ ਉਸਦੇ ਚਰਨਾਂ ਉਪਰ ਮੱਥਾ ਟੇਕ ਕੇ ਸੁੱਖਣਾ ਸੁੱਖ ਲਈ ਕਿ ਜੇਕਰ ਮੈਨੂੰ ਅੱਜ ਚੰਗਾ ਸ਼ਿਕਾਰ ਮਿਲ ਜਾਵੇ ਤਾਂ ਚੌਥਾ ਹਿੱਸਾ ਇਸ ਮੁਨੀ ਦੀ ਭੇਟ ਕਰਾਂਗਾ। ਇਸ ਪ੍ਰਕਾਰ ਸੁੱਖਣਾ ਸੁੱਖ ਕੇ ਸ਼ਿਕਾਰ ਕਰਨ ਚਲਿਆ ਗਿਆ ਅਤੇ ਬਹੁਤ ਸਾਰੇ ਪੰਛੀ ਚਿੜੀਆਂ ਆਦਿਕ ਮਾਰ ਕੇ ਲੈ ਆਇਆ। ਜਦੋਂ ਇਸ ਨੇ ਕੀਤੀ ਪ੍ਰਤੱਗਿਆ ਅਨੁਸਾਰ ਚੌਥਾ ਹਿੱਸਾ ਦੇਣਾ ਚਾਹਿਆ ਤਾਂ ਮੁਨੀ ਜੀ ਬਹੁਤ ਪਛੁਤਾਏ ਤੇ ਕਿਹਾ, "ਅਸੀਂ ਤੈਨੂੰ ਜਾਨਵਰ ਮਾਰਨ ਦੀ ਪ੍ਰਤੱਗਿਆਂ ਕਦ ਕਰਵਾਈ ਸੀ?" ਤਦੋਂ ਇਸ ਨੇ ਬੜਾ ਅਫ਼ਸੋਸ ਕੀਤਾ ਕਿ ਮਹਾਤਮਾ ਗੁੱਸੇ ਹੋ ਗਏ ਹਨ ਕਹਿਣ ਲੱਗਾ ਕਿ ਹੇ ਮਹਾਰਾਜ ! ਕੋਈ ਸਰਾਪ ਨਾ ਦੇ ਦਿਉ, ਮੈਨੂੰ ਮਾਫ ਕਰ ਦਿਉ। ਤਾਂ ਚੰਦ੍ਰਕ ਮੁਨੀ ਨੇ ਕਿਹਾ ਜਾਹ ਜੇ ਤੂੰ ਸਾਨੂੰ ਭੇਟਾ ਦੇਣਾ ਚਾਹੁੰਦਾ ਹੈ ਤਾਂ ਚਤੁਰਭੁਜੀ ਜਾਨਵਰ ਫੜ੍ਹ ਕੇ ਲਿਆ। ਇਹ ਮੁਨੀ ਜੀ ਦੇ ਬਚਨਾਂ ਉਪਰ ਨਿਸ਼ਚਾ ਕਰਕੇ ਕਹਿਣ ਲੱਗਾ ਕਿ ਹੁਣੇ ਹੀ ਲਿਆ ਦਿੰਦਾ ਹਾਂ ਪਰ ਮੈਨੂੰ ਮੁਆਫ਼ ਜ਼ਰੂਰ ਕਰ ਦਿਉ। ਇਸ ਤਰ੍ਹਾਂ ਕਹਿ ਕਰਕੇ ਜੰਗਲ ਵਿਚ ਚਤੁਰਭੁਜੀ ਜਾਨਵਰ ਨੂੰ ਭਾਲਣ ਚਲਾ ਗਿਆ। ਪਰੰਤੂ ਉਹ ਜਾਨਵਰ ਕਿਤੋਂ ਪ੍ਰਾਪਤ ਨਹੀਂ ਹੋਇਆ। ਅਖ਼ੀਰ ਥੱਕ ਕਰਕੇ ਘਰ ਆ ਗਿਆ ਅਤੇ ਚਿਖਾ ਬਣਾ ਕੇ ਸੜਨ ਲੱਗਾ। ਉਸ ਵੇਲੇ ਉਸਦੀ ਘਰ ਵਾਲੀ ਨੇ ਕਿਹਾ ਕਿ ਤੁਹਾਨੂੰ ਤਾਂ ਕਿਸੇ ਰਿਸ਼ੀ ਨੇ ਐਵੇਂ ਹੀ ਬਹਿਕਾ ਦਿੱਤਾ ਹੈ। ਕਦੇ ਚਤੁਰਭੁਜੀ ਜਾਨਵਰ ਵੀ ਕਿਸੇ ਨੇ ਵੇਖਿਆ ਹੈ। ਤਾਂ ਇਹ ਕਹਿੰਦਾ ਕਿ ਰਿਸ਼ੀ ਕਦੇ ਝੂਠ ਨਹੀਂ ਬੋਲਦੇ। ਇਉਂ ਕਹਿ ਕਿ ਆਪਣੀ ਘਰਵਾਲੀ ਨੂੰ ਪਿਛਾਂਹ ਹਟਾ ਕੇ ਜਦੋਂ ਸੜਨ ਲੱਗਾ ਤਾਂ ਭਗਵਾਨ ਨੇ ਆਪ ਚਤੁਰਭੁਜੀ ਸਰੂਪ ਬਣਾ ਲਿਆ ਤੇ ਇਸਦੇ ਅੱਗੇ ਆ ਗਏ। ਇਹ ਉਸ ਵੇਲੇ ਚਤੁਰਭੁਜੀ ਪੰਛੀ ਨੂੰ ਫੜਨ ਵਾਸਤੇ ਉਸ ਪਿਛੇ ਦੌੜਿਆ ਤਾਂ ਉਹ ਚਤੁਰਭੁਜੀ ਜਾਨਵਰ ਝਾੜੀਆਂ ਵਿਚੋਂ ਲੰਘਦਾ ਗਿਆ। ਝਾੜੀਆਂ ਵਿਚੋਂ ਲੰਘਣ ਕਰਕੇ ਇਸ ਸ਼ਿਕਾਰੀ ਦਾ ਸਰੀਰ ਸਾਰਾ ਲਹੂ ਨਾਲ ਭਰ ਗਿਆ। ਜਦੋਂ ਚਤੁਰਭੁਜੀ ਪੰਛੀ ਨਾ ਫੜਿਆ ਗਿਆ ਤਾਂ ਇਹ ਛੁਰਾ ਆਪਣੇ ਆਪ ਦੇ ਮਾਰਨ ਲੱਗਾ। ਉਸ ਵੇਲੇ ਭਗਵਾਨ ਜੋ ਚਤੁਰਭੁਜੀ ਸਰੂਪ ਵਿਚ ਸਨ ਆਪ ਇਕ ਝਾੜੀ ਨਾਲ ਲੱਗ ਕੇ ਖਲੋ ਗਏ। ਤਾਂ ਇਸਨੇ ਚਤੁਰਭੁਜੀ ਨੂੰ ਫੜ ਕੇ ਆਪਣੇ ਮੋਢੇ ਤੇ ਚੁੱਕ ਲਿਆ ਅਤੇ ਮੁਨੀ ਜੀ ਪਾਸ ਆ ਗਿਆ ਤੇ ਕਹਿਣ ਲੱਗਾ ਹੇ ਮੁਨੀ ਜੀ ਮੈਂ ਚਤੁਰਭੁਜੀ ਜਾਨਵਰ ਨੂੰ ਲੈ ਆਇਆ ਹਾਂ। ਤਾਂ ਉਸ ਵਕਤ ਮੁਨੀ ਜੀ ਕਹਿਣ ਲੱਗੇ ਕਿ ਤੂੰ ਸਾਨੂੰ ਅੱਜ ਪ੍ਰਮੇਸਰ ਦੇ ਦਰਸ਼ਨ ਕਰਵਾ ਦਿੱਤੇ ਹਨ। ਫਿਰ ਮੁਨੀ ਜੀ ਨੇ ਚਤੁਰਭੁਜੀ ਜਾਨਵਰ ਦੀ ਜਾਲੀ ਖੋਲੀ ਅਤੇ ਭਗਵਾਨ ਜੀ ਨੇ ਆਪਣੇ ਸਰੂਪ ਵਿਚ ਪ੍ਰਗਟ ਹੋ ਕੇ ਦਰਸ਼ਨ ਦਿੱਤੇ। ਰਿਸ਼ੀ ਨੇ ਕਿਹਾ ਕਿ ਭਗਵਾਨ ਜੀ ਤੁਸੀਂ ਇਸ ਸ਼ਿਕਾਰੀ ਦੇ ਹੱਥ ਕਿਵੇਂ ਆ ਗਏ। ਉਦੋਂ ਭਗਵਾਨ ਜੀ ਨੇ ਕਿਹਾ ਕਿ ਹੇ ਰਿਸ਼ੀ ਜੀ ! ਅਸੀਂ ਤੇਰੇ ਦਿੱਤੇ ਹੋਏ ਬਚਨ ਨੂੰ ਪੂਰਾ ਕਰਨ ਲਈ ਇਸਦੇ ਹੱਥ ਆਏ ਹਾਂ।

ਉਸ ਵੇਲੇ ਇਸ ਸ਼ਿਕਾਰੀ (ਬਧਿਕ) ਨੂੰ ਸਮਝ ਪਈ ਕਿ ਇਹ ਤਾਂ ਆਪ ਪ੍ਰਮੇਸਰ ਹੈ। ਇਸ ਤਰ੍ਹਾਂ ਜਾਣ ਕੇ ਇਸਨੇ ਬੇਨਤੀ ਕੀਤੀ ਮਹਾਰਾਜ ! ਤੁਸੀਂ ਤਾਂ ਆਪ ਭਗਵਾਨ ਹੋ ਮੈਨੂੰ ਮੁਆਫ਼ ਕਰ ਦਿਉ ਅਤੇ ਮੇਰਾ ਉਧਾਰ ਕਰੋ। ਤਾਂ ਭਗਵਾਨ ਨੇ ਕਿਹਾ ਕਿ ਹੁਣ ਤੂੰ ਤਪ ਕਰ, ਅੱਗੇ ਕਲਜੁਗ ਵਿਚ ਜਦੋਂ ਅਸੀਂ ਆਪ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਰੂਪ ਵਿਚ

www.sikhbookclub.com


ਪ੍ਰਗਟ ਹੋਵਾਂਗੇ। ਉਹਨਾਂ ਦੇ ਦਸਵੇਂ ਸਰੂਪ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੇਰਾ ਉਧਾਰ ਕਰਾਂਗੇ। (ਸੋ ਉਹੀ ਬਧਿਕ ਸ਼ਿਕਾਰੀ ਕਲਜੁਗ ਵਿਚ ਜਗਨ ਨਾਥਪੁਰੀ ਵਿਚ ਹਿੰਮਤ ਰਾਇ ਦੇ ਸਰੂਪ ਵਿਚ ਪ੍ਰਗਟ ਹੋਏ ਤੇ ਸ੍ਰੀ ਅਨੰਦਪੁਰ ਸਾਹਿਬ ਵਿਖੇ ਪੰਜਾ ਪਿਆਰਿਆਂ ਦੇ ਰੂਪ ਵਿਚ ਕਲਗੀਧਰ ਨੂੰ ਆਪਣਾ ਸੀਸ ਭੇਟਾ ਕਰਕੇ ਹਿੰਮਤ ਰਾਇ ਤੋਂ ਹਿੰਮਤ ਸਿੰਘ ਜੀ ਦੇ ਸਰੂਪ ਵਿਚ ਸੱਜੇ ਅਤੇ ਸਤਿਗੁਰਾਂ ਦੀਆਂ ਖ਼ੁਸ਼ੀਆਂ ਪ੍ਰਾਪਤ ਕੀਤੀਆਂ। ਇਉਂ ਮਹਾਰਾਜ ਨੇ ਇਸ ਬਧਿਕ ਸ਼ਿਕਾਰੀ ਦਾ ਵੀ ਉਧਾਰ ਕੀਤਾ ਹੈ।

**ਸ਼ੰਕਾ :** ਉਸ ਬਿਆਧ ਦੀ ਤਲਾਸ਼ ਦੀ ਤੀਖਣਾ ਉੱਤੇ ਰੀਝੇ ਹੋਣਗੇ?

**ਨਵਿਰਤੀ :** ਹੇ ਭਾਈ! ਜੇ ਪ੍ਰੀਸ਼੍ਰਮ ਹੀ ਉਧਾਰਨ ਦਾ ਕਾਰਨ ਹੁੰਦਾ ਤਾਂ ਫਿਰ ਸ਼੍ਰਮਹੀਣ ਪਾਪੀ ਅਜਾਮਲ ਨੂੰ ਕਿਉਂ ਤਾਰਦੇ? ਭਾਵ ਉਸ ਨੇ ਤਾਂ ਅਜਾਮਲ ਪਾਪੀ ਨੂੰ ਉਧਾਰ ਦਿੱਤਾ ਸੀ।

## ਸਾਖੀ—ਅਜਾਮਲ ਦੀ

**ਪਤਿਤ ਅਜਾਮਲੁ ਪਾਪ ਕਰਿ ਜਾਇ ਕਲਾਵਤਣੀ ਦੇ ਰਹਿਆ ॥**
**ਗੁਰੁ ਤੇ ਬੇਮੁਖੁ ਹੋਇ ਕੈ ਪਾਪ ਕਮਾਵੈ ਦੁਰਮਤਿ ਦਹਿਆ ॥**
**ਬਿਰਥਾ ਜਨਮੁ ਗਵਾਇਅਨੁ ਭਵਜਲ ਅੰਦਰਿ ਫਿਰਦਾ ਵਹਿਆ ॥**
**ਛਿਅ ਪੁਤ ਜਾਏ ਵੇਸੁਆ ਪਾਪਾਂ ਦੇ ਫਲ ਇਛੇ ਲਹਿਆ ॥**
**ਪੁਤੁ ਉਪੰਨਾਂ ਸਤਵਾਂ ਨਾਉ ਧਰਣ ਨੋ ਚਿਤਿ ਉਮਹਿਆ ॥**
**ਗੁਰੂ ਦੁਆਰੇ ਜਾਇ ਕੈ ਗੁਰਮੁਖਿ ਨਾਉ ਨਰਾਇਣੁ ਕਹਿਆ ॥**
**ਅੰਤਕਾਲ ਜਮਦੂਤ ਵੇਖਿ ਪੁਤ ਨਰਾਇਣੁ ਬੋਲੈ ਛਹਿਆ ॥**
**ਜਮਗਣ ਮਾਰੇ ਹਰਿ ਜਨਾਂ ਗਇਆ ਸੁਰਗ ਜਮੁਡੰਡੁ ਨ ਸਹਿਆ ॥**
**ਨਾਇ ਲਏ ਦੁਖੁ ਡੇਰਾ ਢਹਿਆ ॥੨੦॥** *(ਵਾਰ : ੧੦, ਪਉੜੀ ੨੦)*

*ਅਜਾਮਲ ਇਕ ਬ੍ਰਾਹਮਣ ਪੰਡਿਤ ਸੀ। ਇਸਦਾ ਪਿਤਾ ਇਕ ਰਾਜ ਪੰਡਿਤ ਸੀ, ਜੋ ਰਾਜੇ ਦੀ ਸਭਾ ਵਿਚ ਕਥਾ ਕਰਿਆ ਕਰਦਾ ਸੀ। ਉਸਨੇ ਅਜਾਮਲ ਨੂੰ ਵਿੱਦਿਆ ਪੜ੍ਹਨ ਲਈ ਸ਼ਹਿਰ ਇਕ ਵਿਦਵਾਨ ਪੰਡਿਤ ਕੋਲ ਪੜ੍ਹਨ ਲਈ ਭੇਜਣਾ ਸ਼ੁਰੂ ਕਰ ਦਿੱਤਾ, ਰਸਤੇ ਵਿਚ ਵੇਸਵਾਵਾਂ ਦਾ ਬਜ਼ਾਰ ਪੈਂਦਾ ਸੀ। ਅਜਾਮਲ ਦੇ ਵਿਦਿਆ ਗੁਰੂ ਨੇ ਕਿਹਾ ਕਿ ਪੁੱਤਰ ਤੂੰ ਵੇਸਵਾ ਦੇ ਬਜ਼ਾਰ ਰਾਹੀਂ ਕਦੇ ਨਹੀਂ ਆਉਣਾ। ਕੁਝ ਸਮੇਂ ਬਾਅਦ ਇਸਦਾ ਪਿਤਾ ਮਰ ਗਿਆ ਤੇ ਰਾਜੇ ਨੇ ਇਸਨੂੰ ਆਪਣੀ ਸਭਾ ਵਿਚ ਕਥਾ ਕਰਨ ਲਈ ਰੱਖ ਲਿਆ। ਇਹ ਕਥਾ ਵੀ ਕਰਿਆ ਕਰਦਾ ਤੇ ਨਾਲ ਵਿਦਿਆ ਵੀ ਪੜ੍ਹਨ ਜਾਇਆ ਕਰਦਾ। ਇਕ ਦਿਨ ਸੋਚਣ ਲੱਗਾ ਕਿ ਮੇਰੇ ਗੁਰੂ ਜੀ ਮੈਨੂੰ ਕਦੇ ਵੀ ਉਸ ਰਸਤੇ ਰਾਹੀਂ ਸ਼ਹਿਰ ਵਿਚ ਆਉਣ ਦੀ ਆਗਿਆ ਨਹੀਂ ਦਿੰਦੇ ਜਿਸ ਰਸਤੇ 'ਤੇ ਵੇਸਵਾ ਦਾ ਬਜ਼ਾਰ ਹੈ। ਕੀ ਹੋ ਜਾਵੇਗਾ ਜੇ ਮੈਂ ਉੱਥੋਂ ਦੀ ਲੰਘ ਕੇ ਚੱਲਿਆ ਜਾਵਾਂਗਾ। ਇਹ ਸੋਚ ਕੇ ਜਦੋਂ ਅਜਾਮਲ ਵੇਸਵਾ ਦੇ ਬਾਜ਼ਾਰ ਰਾਹੀਂ ਗਿਆ ਤਾਂ ਵੇਸਵਾ ਦਾ ਰੂਪ ਦੇਖ ਕੇ ਮੋਹਿਤ ਹੋ ਗਿਆ। ਫਿਰ ਜਦੋਂ ਇਸ ਨੇ ਰਾਜੇ ਦੀ ਸਭਾ ਵਿਚ ਆ ਕੇ ਕਥਾ ਕੀਤੀ ਤਾਂ ਉਤਨੇ ਚਿਰ ਨੂੰ ਉਹ ਗਾਉਣ ਵਾਲੀ ਵੇਸਵਾ ਵੀ ਰਾਜੇ ਦੀ ਸਭਾ ਵਿਚ ਆ ਗਈ। ਅਜਾਮਲ ਉਸਦਾ ਰੂਪ ਦੇਖ ਕੇ ਲੁਭਾਇਮਾਨ ਹੋ ਗਿਆ। ਰਾਜੇ ਨੇ ਪੰਡਿਤ ਨੂੰ ਭ੍ਰਿਸ਼ਟਿਆ ਹੋਇਆ ਜਾਣ ਕੇ ਆਪਣੇ ਨਗਰ ਵਿਚੋਂ ਕੱਢ ਦਿੱਤਾ। ਫਿਰ ਇਸਨੇ ਵੇਸਵਾ ਨਾਲ ਵਿਆਹ ਕਰਵਾ ਲਿਆ ਅਤੇ ਜੰਗਲ ਵਿਚ ਕੁਲੀ ਪਾ ਕੇ

---

* **ਅਜਾਮਲ :** ਸੰਸਕ੍ਰਿਤ ਵਿਚ (ਅਜਾ) ਵੇਸਵਾ ਨੂੰ ਕਹਿੰਦੇ ਹਨ ਅਤੇ (ਮਲ) ਮੱਲਣ ਵਾਲੇ ਨੂੰ ਭਾਵ ਜਿਹੜਾ ਵੇਸਵਾ ਨੂੰ ਮੱਲ ਕੇ ਬੈਠ ਜਾਵੇ ਉਸਨੂੰ ਅਜਾਮਲ ਕਹਿੰਦੇ ਹਨ। ਇਕ ਭਗਤ ਨਾਭਾ ਜੀ ਹੋਏ ਹਨ, ਜਿੰਨ੍ਹਾਂ ਨੇ ਪਹਿਲਾਂ 'ਭਗਤ ਮਾਲਾ' ਬਣਾਈ ਸੀ। ਉਸ ਵਿਚ ਅਜਾਮੇਲ ਲਿਖਿਆ ਹੋਇਆ ਹੈ ਪਰ ਗੁਰਬਾਣੀ ਵਿਚ 'ਅਜਾਮਲ' ਲਿਖਿਆ ਹੀ ਆਉਂਦਾ ਹੈ।

www.sikhbookclub.com



ਰਹਿਣ ਲੱਗ ਪਿਆ। ਇਸਦੇ ਛੇ ਪੁੱਤਰ ਹੋ ਗਏ ਸਨ ਅਤੇ ਜਿਸ ਵਕਤ ਸੱਤਵਾਂ ਵੇਸਵਾ ਦੇ ਗਰਭ ਵਿਚ ਸੀ ਉਦੋਂ ਕੁਝ ਸੰਤ ਇਸਦੇ ਤਾਈਂ ਮਿਲੇ। ਇਸਨੇ ਬੇਨਤੀ ਕੀਤੀ ਕਿ ਮਹਾਂ ਪੁਰਖੋ ਮੇਰਾ ਉਧਾਰ ਕਰੋ। ਤਾਂ ਮਹਾਂਪੁਰਖਾਂ ਨੇ ਪੁੱਛਿਆ ਕਿ ਤੇਰੇ ਪੁੱਤਰਾਂ ਦੇ ਕੀ ਨਾਮ ਹਨ। ਇਸਨੇ ਦੱਸਿਆ ਕਿ ਮੇਰੀ ਘਰਵਾਲੀ ਮੁਸਲਮਾਨ ਧਰਮ ਦੀ ਹੈ। ਇਸ ਕਰਕੇ ਉਸਨੇ ਪੁੱਤਰਾਂ ਦੇ ਨਾਮ ਅੱਲਾ ਦਿੱਤਾ, ਖੁਦਾਬਖਸ਼ ਆਦਿਕ ਰੱਖੇ ਹਨ। ਫਿਰ ਸੰਤਾ ਨੇ ਕਿਹਾ ਕਿ ਹੁਣ ਜਦੋਂ ਤੇਰੇ ਘਰ ਸੱਤਵਾਂ ਪੁੱਤਰ ਪੈਦਾ ਹੋਵੇਗਾ ਤਾਂ ਉਸਦਾ ਨਾਮ ਨਾਰਾਇਣ ਰੱਖੀਂ। ਜਦੋਂ ਪੁੱਤਰ ਪੈਦਾ ਹੋਇਆ ਤਾਂ ਇਸਨੇ ਸੰਤਾਂ ਦੇ ਬਚਨਾਂ ਅਨੁਸਾਰ ਉਸਦਾ ਨਾਮ ਨਾਰਾਇਣ ਰੱਖ ਦਿੱਤਾ। ਇਉਂ ਪ੍ਰਮੇਸਰ ਦੇ ਨਾਮ ਤੇ ਪੁੱਤਰ ਦਾ ਨਾਮ ਰੱਖਣ ਕਰਕੇ ਇਹ ਪ੍ਰਮੇਸਰ ਦੇ ਨਾਮ ਦਾ ਉਚਾਰਨ ਕਰਨ ਲੱਗ ਪਿਆ। ਜਦੋਂ ਇਸਦਾ ਅੰਤ ਸਮਾਂ ਆਇਆ ਤਾਂ ਇਹ ਕਹਿੰਦਾ ਕਿ ਮੇਰੇ ਪੁੱਤਰ ਨਾਰਾਇਣ ਨੂੰ ਮੇਰੀ ਛਾਤੀ ਉੱਪਰ ਰੱਖੋ। ਜਦੋਂ ਨਰਾਇਣ-ਨਰਾਇਣ ਕਹਿਣ ਲੱਗਾ ਤਾਂ ਪ੍ਰਮੇਸਰ ਨੇ ਜਾਣ ਲਿਆ ਕਿ ਜਮਾਂ ਤੋਂ ਡਰਦਾ ਹੋਇਆ ਪੁੱਤਰ ਦੇ ਬਹਾਨੇ ਸਾਡਾ ਨਾਮ ਚੇਤੇ ਕਰ ਰਿਹਾ ਹੈ। ਇਉਂ ਪ੍ਰਮੇਸਰ ਨੇ ਅਜਾਮਲ ਦਾ ਉਧਾਰ ਕਰਨਾ ਕੀਤਾ। ਇਸ ਪ੍ਰਕਾਰ ਪ੍ਰਮੇਸਰ ਨੇ ਨਾਮ ਜਪਣ ਵਾਲੇ ਵੱਡੇ-ਵੱਡੇ ਪਾਪੀਆਂ ਦਾ ਵੀ ਉਧਾਰ ਕੀਤਾ ਹੈ।

**ਸ਼ੰਕਾ :** ਹੇ ਮਹਾਰਾਜ ! ਉਹ ਅਜਾਮਲ ਪਾਪੀ ਤਾਂ ਬ੍ਰਾਹਮਣ ਜਾਤੀ ਵਿੱਚੋਂ ਉੱਚੀ ਕੁੱਲ ਵਾਲਾ ਸੀ। ਇਸ ਕਰਕੇ ਲਿਹਾਜ ਆ ਗਿਆ ਹੋਵੇਗਾ?

**ਨਵਿਰਤੀ :** ਹੇ ਭਾਈ ! ਜੇ ਉਧਾਰਨ ਦਾ ਕਾਰਨ ਉੱਚੀ ਜਾਤ ਹੀ ਹੁੰਦੀ ਤਾਂ

## ਚਰਨ ਬਧਿਕ; ਜਨ ਤੇਊ ਮੁਕਤਿ ਭਏ ॥

ਜਿਹੜੇ ਨੀਵੀਂ ਜਾਤੀ ਵਾਲੇ (ਬਧਿਕ) ਸ਼ਿਕਾਰੀ ਨੇ ਦੁਆਪਰ ਦੇ ਅਵਤਾਰ ਕ੍ਰਿਸ਼ਨ ਜੀ ਦੇ ਚਰਨ ਵਿਚ ਤੀਰ ਮਾਰਿਆ ਸੀ, (ਤੇਊ) ਉਹ ਸ਼ਿਕਾਰੀ ਵਰਗੇ (ਜਨ) ਪੁਰਖ ਵੀ ਮੁਕਤ (ਭਏ) ਹੋ ਗਏ।

## ਸਾਖੀ—ਬਧਿਕ ਦੀ

**ਜਾਇ ਸੁਤਾ ਪਰਭਾਸ ਵਿਚਿ ਗੋਡੇ ਉਤੇ ਪੈਰ ਪਸਾਰੇ ॥**
**ਚਰਣ ਕਮਲ ਵਿਚਿ ਪਦਮੁ ਹੈ ਝਿਲਮਿਲ ਝਲਕੈ ਵਾਂਗੀ ਤਾਰੇ ॥**
**ਬਧਿਕੁ ਆਇਆ ਭਾਲਦਾ ਮਿਰਗੈ ਜਾਣਿ ਬਾਣੁ ਲੈ ਮਾਰੇ ॥**
**ਦਰਸਨ ਡਿਠੋਸੁ ਜਾਇ ਕੈ ਕਰਣ ਪਲਾਵ ਕਰੇ ਪੂਕਾਰੇ ॥**
**ਗਲਿ ਵਿਚਿ ਲੀਤਾ ਕ੍ਰਿਸ਼ਨ ਜੀ ਅਵਗੁਣੁ ਕੀਤਾ ਹਰਿ ਨਾ ਚਿਤਾਰੇ ॥**
**ਕਰਿ ਕਿਰਪਾ ਸੰਤੋਖਿਆ ਪਤਿਤ ਉਧਾਰਣੁ ਬਿਰਦੁ ਬੀਚਾਰੇ ॥**
**ਭਲੇ ਭਲੇ ਕਰਿ ਮੰਨੀਅਨਿ ਬੁਰਿਆਂ ਦੇ ਹਰਿ ਕਾਜ ਸਵਾਰੇ ॥**
**ਪਾਪ ਕਰੇਂਦੇ ਪਤਿਤ ਉਧਾਰੇ ॥** *(ਵਾਰ : ੧੦, ਪਉੜੀ ੨੩)*

ਜਿਸ ਵੇਲੇ ਛਪੰਜਾਂ ਕਰੋੜ ਯਾਦਵ ਆਪੋ ਵਿਚ ਦੀ ਜੰਗ ਕਰਕੇ ਸਮਾਪਤ ਹੋ ਗਏ ਤਾਂ ਭਗਵਾਨ ਕ੍ਰਿਸ਼ਨ ਜੀ ਉਦਾਸ ਹੋ ਕੇ *ਪ੍ਰਭਾਸ ਛੇਤ੍ਰ ਵਾਲੇ ਥਾਂ ਤੇ ਗੋਡੇ ਉਪਰ ਪੈਰ ਰੱਖ ਕੇ ਬਿਰਾਜ ਗਏ। ਉਹਨਾਂ ਦੇ ਚਰਨਾਂ ਵਿਚ ਜੋ ਪਦਮ ਸੀ ਉਹ ਤਾਰੇ ਵਾਂਗੂ ਲਿਸ਼ਕਾਰੇ ਮਾਰਦਾ ਸੀ। ਉਧਰੋਂ ਇਕ ਬਧਿਕ (ਸ਼ਿਕਾਰੀ) ਕਿਸੇ ਸ਼ਿਕਾਰ ਦੀ ਭਾਲ ਵਿਚ ਜੰਗਲ ਵਿਚ ਫਿਰ ਰਿਹਾ ਸੀ। ਉਸ ਨੂੰ ਕ੍ਰਿਸ਼ਨ ਜੀ ਦੇ ਚਰਨਾਂ ਦਾ ਲਿਸ਼ਕਦਾ ਹੋਇਆ ਪਦਮ ਇਕ ਹਿਰਨ ਦੀ ਅੱਖ ਵਰਗਾ ਦਿਸਿਆ। ਜਦੋਂ ਉਸ ਨੇ ਹਿਰਨ ਦੀ ਅੱਖ ਸਮਝ ਕੇ ਨਿਸ਼ਾਨਾ ਬੰਨ ਕੇ ਤੀਰ ਮਾਰਿਆ ਤਾਂ ਉਹ ਤੀਰ ਭਗਵਾਨ ਕ੍ਰਿਸ਼ਨ ਜੀ ਦੇ ਪੈਰਾਂ

---

* **ਪ੍ਰਭਾਸ ਛੇਤ੍ਰ :** ਦਵਾਰਕਾ ਵਿੱਚ ਜਿੱਥੇ ਗੋਮਤੀ ਨਦੀ ਸਮੁੰਦਰ ਵਿੱਚ ਆ ਕੇ ਮਿਲਦੀ ਹੈ। ਉਸ ਜਗ੍ਹਾ ਨੂੰ ਪ੍ਰਭਾਸ ਛੇਤ੍ਰ ਕਹਿੰਦੇ ਹਨ।

www.sikhbookclub.com


ਵਿਚ ਜਾ ਵੱਜਾ। ਜਦੋਂ ਬਧਿਕ ਨੇ ਉਥੇ ਜਾ ਕੇ ਦੇਖਿਆ ਤਾਂ ਭਗਵਾਨ ਕ੍ਰਿਸ਼ਨ ਜੀ ਦਾ ਮੁੱਖ ਦੇਖ ਕੇ ਬੜਾ ਪਛਤਾਇਆ ਤੇ ਮੁਆਫੀਆਂ ਮੰਗਣ ਲੱਗਾ। ਤਦ ਸ੍ਰੀ ਕ੍ਰਿਸ਼ਨ ਜੀ ਨੇ ਗਲ ਨਾਲ ਲਾ ਲਿਆ ਤੇ ਕਿਹਾ, "ਤੂੰ ਪਸ਼ਚਾਤਾਪ ਨਾ ਕਰ। ਸਾਡੀ ਤਾਂ ਪ੍ਰਾਲਬਧ ਹੀ ਐਸੀ ਸੀ।" ਕਿਉਂਕਿ ਤ੍ਰੇਤੇ ਵਿੱਚ ਤੂੰ ਬਾਲੀ ਸੀ ਅਤੇ ਅਸੀਂ ਭਗਵਾਨ ਰਾਮ ਚੰਦਰ ਜੀ ਦੇ ਰੂਪ ਵਿਚ ਸੀ। ਉਸ ਵੇਲੇ ਤੈਨੂੰ ਦੇਵਤਿਆਂ ਦਾ ਵਰ ਸੀ ਕਿ ਜੋ ਤੇਰੇ ਸਾਹਮਣੇ ਹੋ ਕੇ ਤੀਰ ਮਾਰੇਗਾ, ਉਸਦਾ ਅੱਧਾ ਬਲ ਤੇਰੇ ਵਿਚ ਆ ਜਾਵੇਗਾ। ਇਸ ਲਈ ਅਸੀਂ ਸੁਗ੍ਰੀਵ ਦੀ ਮਦਦ ਕਰਨ ਲਈ ਲੁਕ ਕੇ ਤੇਰੇ ਤੀਰ ਮਾਰਿਆ ਸੀ, ਉਸ ਵੇਲੇ ਤੂੰ ਇਹ ਸੰਕਲਪ ਕੀਤਾ ਸੀ ਕਿ ਜਿਸਨੇ ਮੇਰੇ ਤੀਰ ਮਾਰਿਆ ਹੈ, ਮੈਂ ਵੀ ਉਸਨੂੰ ਏਸੇ ਤਰ੍ਹਾਂ ਮਾਰਾਂਗਾ। ਉਸੇ ਸੰਕਲਪ ਕਰਕੇ ਤੂੰ ਹੁਣ ਇਹ ਬਧਿਕ ਦੇ ਰੂਪ ਵਿੱਚ ਸਾਡੇ ਤੀਰ ਮਾਰ ਕੇ ਆਪਣਾ ਸੰਕਲਪ ਪੂਰਾ ਕੀਤਾ ਹੈ। ਇਸ ਪ੍ਰਕਾਰ ਭਗਵਾਨ ਦੇ ਚਰਨਾਂ ਵਿੱਚ ਤੀਰ ਮਾਰਨ ਵਾਲਾ ਉਹ ਸ਼ਿਕਾਰੀ ਪੁਰਖ ਵੀ ਮੁਕਤ ਹੋ ਗਿਆ ਸੀ।

## ਹਉ ਬਲਿ ਬਲਿ; ਜਿਨ ਰਾਮ ਕਹੇ ॥੧॥

ਇਸ ਲਈ ਹੇ ਭਾਈ! (ਹਉ) ਅਸੀਂ ਤਾਂ ਉਹਨਾਂ ਤੋਂ ਮਨ ਬਾਣੀ ਸਰੀਰ ਕਰਕੇ (ਬਲਿ ਬਲਿ) ਬਲਿਹਾਰ ਕੁਰਬਾਨ ਜਾਂਦੇ ਹਾਂ। (ਜਿਨ) ਜਿੰਨ੍ਹਾਂ ਨੇ (ਰਾਮ) ਪ੍ਰਮੇਸਰ ਦੇ ਨਾਮ ਨੂੰ (ਕਹੇ) ਕਹਿਣਾ ਕੀਤਾ ਹੈ। ਹੁਣ ਅੱਗੇ ਪ੍ਰਮੇਸਰ ਦੇ ਨਾਮ ਨੂੰ ਜਪ ਕੇ ਉਧਰ ਜਾਣ ਵਾਲਿਆਂ ਬਾਰੇ ਸਮੁੱਚੇ ਤੌਰ ਤੇ ਦੱਸਦੇ ਹਨ।

## ਦਾਸੀ ਸੁਤ, ਜਨੁ ਬਿਦਰੁ, ਸੁਦਾਮਾ; ਉਗ੍ਰਸੈਨ ਕਉ ਰਾਜ ਦੀਏ ॥

ਹੇ ਭਾਈ! ਉਸ ਪ੍ਰਮੇਸਰ ਨੇ ਤਾਂ ਦਾਸੀ ਦੇ ਪੁੱਤਰ ਨਾਰਦ ਵਾ: ਦਾਸੀ ਪੁੱਤਰ ਬਿਦਰ ਤੇ ਸੁਦਾਮੇ (ਜਨੁ) ਭਗਤ ਨੂੰ ਵੀ ਤਾਰਿਆ ਸੀ। ਭਾਵ ਇੰਨ੍ਹਾਂ ਦਾ ਵੀ ਭਲਾ ਕੀਤਾ ਸੀ ਅਤੇ ਭਗਵਾਨ ਕ੍ਰਿਸ਼ਨ ਜੀ ਦੇ ਨਾਨਾ ਉਗ੍ਰਸੈਣ ਨੂੰ ਰਾਜ ਭਾਗ (ਦੀਏ) ਦਿੱਤਾ ਸੀ।

## ਸਾਖੀ—ਨਾਰਦ ਦੀ

ਨਾਰਦ ਮੁਨੀ ਪਿਛਲੇ ਜਨਮ ਵਿਚ ਇਕ ਦਾਸੀ ਦਾ ਪੁੱਤਰ ਸੀ। ਇਹ ਸਦਾ ਹੀ ਸੰਤਾਂ ਦੀ ਸੰਗਤ ਕਰਿਆ ਕਰਦਾ ਸੀ। ਇਸ ਨੇ ਸੰਤਾਂ ਨੂੰ ਬੇਨਤੀ ਕੀਤੀ ਕਿ ਤੁਸੀਂ ਮੈਨੂੰ ਆਪਣੇ ਨਾਲ ਰੱਖ ਲਵੋ, ਤਾਂ ਸੰਤ ਕਹਿਣ ਲੱਗੇ ਕੇ ਤੇਰੀ ਮਾਤਾ ਬੜੀ ਬਿਰਧ ਹੈ। ਜਿੰਨ੍ਹਾਂ ਚਿਰ ਤੇਰੀ ਮਾਤਾ ਦਾ ਸਰੀਰ ਹੈ। ਉਹਨਾਂ ਚਿਰ ਆਪਣੀ ਮਾਤਾ ਦੀ ਸੇਵਾ ਕਰਿਆ ਕਰ ਤੇ ਬਾਅਦ ਵਿਚ ਸਾਡੇ ਕੋਲ ਆ ਕੇ ਸਤਸੰਗਤ ਕਰ ਲਵੀਂ। ਉਸ ਵੇਲੇ ਇਹ ਆਪਣੀ ਮਾਤਾ ਦੀ ਸੇਵਾ ਕਰਿਆ ਕਰੇ ਅਤੇ ਨਾਲ ਹੀ ਇਹ ਕਹਿਆ ਕਰੇ 'ਮੇਰੀ ਮਾਂ ਮਰ ਜਾਵੇ, ਮੇਰੀ ਮਾਂ ਮਰ ਜਾਵੇ' ਜਦੋਂ ਇਕ ਸਾਲ ਦੇ ਵਿੱਚ-ਵਿੱਚ ਇਸ ਦੀ ਮਾਤਾ ਦਾ ਦੇਹਾਂਤ ਹੋ ਗਿਆ ਤਾਂ ਇਹ ਸਤਸੰਗਤ ਕਰਨ ਵਾਸਤੇ ਸੰਤਾਂ ਕੋਲ ਆ ਗਿਆ। ਸੰਤਾਂ ਦੇ ਨਾਲ ਸਤਸੰਗਤ ਕਰਦਿਆਂ-ਕਰਦਿਆਂ ਇਸ ਨੂੰ ਸੰਕਲਪ ਫੁਰਿਆ ਕਿ ਬ੍ਰਹਮਾ ਹੀ ਸਭ ਤੋਂ ਵੱਡਾ ਹੈ। ਇਸ ਲਈ ਮੈਂ ਬ੍ਰਹਮਾ ਦਾ ਪੁੱਤਰ ਬਣ ਜਾਂਦਾ ਹਾਂ। ਇਸ ਭਾਵਨਾ ਨੂੰ ਲੈ ਕੇ ਸੰਗਤ ਕਰਦਾ ਰਿਹਾ। ਇਸ ਪ੍ਰਕਾਰ ਸਤਸੰਗਤ ਦੇ ਪ੍ਰਤਾਪ ਕਰਕੇ ਬ੍ਰਹਮਾ ਦੇ ਦੂਸਰੇ ਪੁੱਤਰ ਨਾਰਦ ਮੁਨੀ ਦੇ ਰੂਪ ਵਿੱਚ ਜਨਮਿਆ ਸੀ। ਸੋ ਇਉਂ ਇਹ ਦਾਸੀ ਦਾ ਪੁੱਤਰ ਸੰਤਾ ਦੀ ਸੰਗਤ ਕਰਕੇ ਬ੍ਰਹਮਾ ਦਾ ਪੁੱਤਰ ਬਣਿਆ ਸੀ।

## ਸਾਖੀ—ਬਿਦਰ ਭਗਤ ਦੀ

**ਆਇਆ ਸੁਣਿਆ ਬਿਦਰ ਦੇ ਬੋਲੈ ਦੁਰਜੋਧਨੁ ਹੋਇ ਰੁਖਾ ॥**

**ਘਰਿ ਅਸਾਡੇ ਛਡਿ ਕੈ ਗੋਲੇ ਦੇ ਘਰਿ ਜਾਹਿ ਕਿ ਸੁਖਾ ॥**

**ਭੀਖਮੁ ਦੂਣਾ ਕਰਣ ਤਜਿ ਸਭਾ ਸੀਗਾਰ ਵਡੇ ਮਾਨੁਖਾ ॥**

www.sikhbookclub.com



ਝੁੰਗੀ ਜਾਇ ਵਲਾਇਓਨ ਸਭਨਾ ਦੇ ਜੀਅ ਅੰਦਰਿ ਧੁਖਾ ॥
ਹਸਿ ਬੋਲੇ ਭਗਵਾਨ ਜੀ ਸੁਣਿਹੋ ਰਾਜਾ ਹੋਇ ਸਨਮੁਖਾ ॥
ਤੇਰੇ ਭਾਉ ਨ ਦਿਸਈ ਮੇਰੇ ਨਾਹੀ ਅਪਦਾ ਦੁਖਾ ॥
ਭਾਉ ਜਿਵੇਹਾ ਬਿਦਰ ਦੇ ਹੋਰੀ ਦੇ ਚਿਤਿ ਚਾਉ ਨ ਚੁਖਾ ॥
ਗੋਬਿੰਦ ਭਾਉ ਭਗਤਿ ਦਾ ਭੁਖਾ ॥੭॥ (ਵਾਰ : ੧੦, ਪਉੜੀ ੭)

ਦੁਆਪੁਰ ਜੁਗ ਵਿੱਚ ਰਾਣੀ ਜੋਜਨ ਗੰਧਾਰੀ ਦੇ ਤਿੰਨ ਪੁੱਤਰ ਚਿਤ੍ਰਾਂਗਦ, ਬਚਿੱਤਰ ਬੀਰਜ ਤੇ ਬਿਆਸ ਹੋਏ ਹਨ। ਚਿਤ੍ਰਾਗਦ ਤੇ ਬਚਿੱਤਰ ਬੀਰਜ ਦਾ ਵਿਆਹ ਕਾਂਸੀ ਦੇ ਰਾਜੇ ਦੀਆਂ ਦੋ ਪੁੱਤਰੀਆਂ ਅੰਬਾ ਤੇ ਅੰਬਿਕਾ ਨਾਲ ਹੋਇਆ। ਇਕ ਵਾਰ ਚਿਤ੍ਰਾਗਦ ਤੇ ਬਚਿੱਤਰ ਬੀਰਜ ਨੇ ਆਪਣੀ ਮਾਤਾ ਜੋਜਨ ਗੰਧਾਰੀ ਦੇ ਚਰਿੱਤਰ ਤੇ ਸ਼ੰਕਾ ਕੀਤਾ ਕਿ ਇਹ ਭੀਸ਼ਮ ਪਿਤਾਮੇ ਕੋਲ ਰਾਤ ਨੂੰ ਹੀ ਕਿਉਂ ਜਾਂਦੀ ਹੈ। ਪਰ ਜਦੋਂ ਇਹਨਾਂ ਨੂੰ ਪਤਾ ਲੱਗਾ ਕਿ ਸਾਡੀ ਮਾਤਾ ਤਾਂ ਭੀਸ਼ਮ ਪਿਤਾਮੇ ਕੋਲ ਗੁਪਤ ਜਾ ਕੇ ਸਿੱਖਿਆ ਲੈਂਦੀ ਹੈ ਤਾਂ ਦੋਵੇਂ ਪਸ਼ਚਾਤਾਪ ਕਰਨ ਲੱਗੇ ਕਿ ਸਾਡੇ ਕੋਲੋ ਇਹ ਬਹੁਤ ਵੱਡਾ ਪਾਪ ਹੋ ਗਿਆ ਹੈ। ਇਸ ਪਾਪ ਦੀ ਨਵਿਰਤੀ ਵਾਸਤੇ ਇੰਨ੍ਹਾਂ ਨੇ ਬਹੁਤ ਸਾਰੇ ਪੰਡਤਾਂ ਕੋਲੋਂ ਉਪਾਅ ਪੁੱਛਿਆ ਤਾਂ ਪੰਡਿਤਾਂ ਨੇ ਦੱਸਿਆ ਕਿ ਸੁੱਕੇ ਪਿੱਪਲ ਵਿੱਚ ਸੜ ਕੇ ਮਰਨ ਨਾਲ ਹੀ ਇਹ ਦੋਸ਼ ਉੱਤਰਦਾ ਹੈ। ਇਹ ਸੁਣ ਕੇ ਦੋਵੇਂ ਭਰਾ ਪਿੱਪਲ ਵਿੱਚ ਸੜ ਕੇ ਮਰ ਗਏ। ਉਸ ਵਕਤ ਜੋਜਨ ਗੰਧਾਰੀ ਨੇ ਆਪਣੇ ਵੱਡੇ ਪੁੱਤਰ ਬਿਆਸ ਨੂੰ ਕਿਹਾ ਕਿ ਇਹ ਤੇਰੇ ਛੋਟੇ ਭਰਾ ਸਨ। ਇਸ ਕਰਕੇ ਤੂੰ ਇੰਨ੍ਹਾਂ ਦੋਨਾਂ ਰਾਣੀਆਂ ਤੋਂ ਸੰਤਾਨ ਪੈਦਾ ਕਰ। ਤਾਂ ਬਿਆਸ ਕਹਿਣ ਲੱਗਾ ਕਿ ਹੇ ਮਾਤਾ ਜੀ ! ਮੈਂ ਤਾਂ ਆਪਣੇ ਬ੍ਰਹਮਚਰਜ ਵਿੱਚ ਪੱਕਾ ਹਾਂ, ਪਰ ਮੈਂ ਤੁਹਾਡਾ ਬਚਨ ਵੀ ਨਹੀਂ ਮੋੜ ਸਕਦਾ। ਇਸ ਲਈ ਮੈਂ ਆਪਣੀ ਜੋਗ ਸ਼ਕਤੀ ਦੁਆਰਾ ਨਿਗ੍ਹਾ ਨਾਲ ਇੰਨ੍ਹਾਂ ਦੀ ਸੰਤਾਨ ਪੈਦਾ ਕਰਨ ਦੀ ਕਾਮਨਾ ਪੂਰੀ ਕਰ ਦਿਆਂਗਾ। ਬਿਆਸ ਸ਼ਕਲ-ਸੂਰਤ ਤੋਂ ਬਹੁਤਾ ਸੋਹਣਾ ਨਹੀਂ ਸੀ। ਇਸ ਲਈ ਜਦੋਂ ਅੰਬਾ ਰਾਣੀ ਬਿਆਸ ਦੇ ਅੱਗੋਂ ਦੀ ਲੰਘੀ ਤਾਂ ਉਸ ਦਾ ਡਰ ਦੇ ਮਾਰੇ ਰੰਗ ਪੀਲਾ ਪੈ ਗਿਆ। ਜਿਸ ਕਰਕੇ ਉਸਦੇ ਘਰ ਪਾਂਡੂ (ਪੀਲੇ ਰੰਗ ਵਾਲਾ) ਪੁੱਤਰ ਪੈਦਾ ਹੋਇਆ। ਜਦੋਂ ਦੂਸਰੀ ਅੰਬਿਕਾ ਰਾਣੀ ਬਿਆਸ ਦੇ ਅੱਗੋਂ ਦੀ ਲੰਘੀ ਤਾਂ ਉਸਨੇ ਆਪਣੀਆਂ ਅੱਖਾਂ ਮੀਚ ਲਈਆਂ। ਜਿਸ ਕਰਕੇ ਉਸਦੇ ਘਰ ਅੰਨ੍ਹੇ ਪੁੱਤਰ ਧ੍ਰਿਤਰਾਸ਼ਟਰ ਦਾ ਜਨਮ ਹੋਇਆ। ਜਦੋਂ ਅੰਬਿਕਾ ਦੀ ਸੱਸ ਨੇ ਹੋਰ ਪੁੱਤਰ ਪੈਦਾ ਕਰਨ ਵਾਸਤੇ ਆਖਿਆ ਤਾਂ ਅੰਬਿਕਾ ਰਾਣੀ ਨੇ ਚਲਾਕੀ ਦੇ ਨਾਲ ਆਪਣੀ ਥਾਂ ਤੇ ਸੁਦੇਸ਼ਨਾ ਦਾਸੀ ਨੂੰ ਘੱਲ ਦਿੱਤਾ। ਜੋ ਕੇ ਬਿਆਸ ਦੇ ਅੱਗੋਂ ਹੱਸਦੀ ਖੇਡਦੀ ਹੀ ਲੰਘ ਗਈ। ਜਿਸ ਦੇ ਪੇਟੋਂ ਬਿਦਰ ਪੈਦਾ ਹੋਇਆ। ਇਸ ਨੂੰ ਦਾਸੀ ਪੁੱਤਰ ਵੀ ਕਹਿੰਦੇ ਹਨ। ਇਸ ਬਿਦਰ ਦੀ ਬਿਦਰ ਨੀਤੀ ਬੜੀ ਮਸ਼ਹੂਰ ਹੈ।

ਜਿਸ ਵੇਲੇ ਭਗਵਾਨ ਕ੍ਰਿਸ਼ਨ ਜੀ ਪਾਂਡਵਾ ਨੂੰ ਪੰਜ ਪਿੰਡ ਦਿਵਾਉਣ ਵਾਸਤੇ ਦੁਰਜੋਧਨ ਨੂੰ ਮਿਲਣ ਲਈ ਆਏ ਤਾਂ ਦੁਰਜੋਧਨ ਨੇ ਹੰਕਾਰ ਦੇ ਸਹਿਤ ਸੋਚਿਆ ਕਿ ਜੇਕਰ ਮੈਂ ਭਗਵਾਨ ਕ੍ਰਿਸ਼ਨ ਜੀ ਦੇ ਆਉਣ ਤੋਂ ਖੜ੍ਹਾ ਹੋ ਗਿਆ, ਤਾਂ ਲੋਕ ਕਹਿਣਗੇ ਕਿ ਇਹ ਕ੍ਰਿਸ਼ਨ ਜੀ ਨਾਲੋਂ ਛੋਟਾ ਹੈ ਅਤੇ ਜੇ ਨਾ ਖੜ੍ਹਾ ਹੋਇਆ ਤਾਂ ਕ੍ਰਿਸ਼ਨ ਜੀ ਨਿਰਾਦਰੀ ਸਮਝਣਗੇ। ਇਸ ਤਰ੍ਹਾਂ ਵਿਚਾਰ ਕਰਕੇ ਕ੍ਰਿਸ਼ਨ ਜੀ ਦੇ ਆਉਣ ਤੋਂ ਪਹਿਲਾਂ ਹੀ ਹਾਥੀਆਂ ਦੇ ਤਬੇਲੇ ਵਿਚ ਚਲਿਆ ਗਿਆ ਕਿ ਉਥੇ ਹੀ ਖੜੇ-ਖਲੋਤੇ ਮਿਲ ਲਵਾਂਗੇ। ਜਦੋਂ ਕ੍ਰਿਸ਼ਨ ਜੀ ਨੂੰ ਇਹ ਗੱਲ ਪਤਾ ਲੱਗੀ ਤਾਂ ਉਹ ਪਿੱਛੋਂ ਹੀ ਵਾਪਸ ਮੁੜ ਗਏ ਤੇ ਬਿਦਰ ਭਗਤ ਜੀ ਦੇ ਪ੍ਰੇਮ ਕਰਕੇ ਉਹਨਾਂ ਦੀ ਝੁੱਗੀ ਵਿਚ ਰਾਤ ਕੱਟਣ ਲਈ ਠਹਿਰ ਗਏ। ਜਦੋਂ ਅਗਲੇ ਦਿਨ ਦੁਰਜੋਧਨ ਦੀ ਸਭਾ ਵਿਚ ਆਏ ਤਾਂ ਦੁਰਜੋਧਨ ਬੜੀ ਬੇਰੁਖੀ ਨਾਲ ਪੇਸ਼ ਆਇਆ ਤੇ ਕਹਿਣ ਲੱਗਾ, "ਕ੍ਰਿਸ਼ਨ ਜੀ ! ਭਾਵੇਂ ਕਿ ਤੁਸੀਂ ਵੱਡੇ ਰਾਜ ਦੇ ਸੁਆਮੀ ਬਣ ਗਏ ਹੋ, ਪਰ ਤੁਹਾਡਾ ਗੁਆਲਿਆਂ ਵਾਲਾ ਸੁਭਾਅ ਅਜੇ ਵੀ ਨਹੀਂ ਬਦਲਿਆ। ਤੁਸੀਂ ਮੇਰੇ ਰਾਜ ਭਵਨ ਨੂੰ ਛੱਡ ਕੇ ਇੱਕ ਗੋਲੇ ਦੇ ਘਰ ਜਾ ਕੇ ਰਹੇ ਹੋ ਤੇ ਰੁੱਖਾ-ਸੁੱਖਾ ਭੋਜਨ ਖਾ ਕੇ ਨੰਗੀ

ਜਮੀਨ ਤੇ ਸੁੱਤੇ ਹੋ। ਉੱਥੇ ਤੁਹਾਨੂੰ ਨੀਂਦ ਕਿਵੇਂ ਆ ਗਈ? ਜ਼ਰਾ ਦੱਸੋ ਤਾਂ ਸਹੀ।" ਤਾਂ ਕ੍ਰਿਸ਼ਨ ਜੀ ਨੇ ਹੱਸ ਕੇ ਕਿਹਾ ਹੇ ਰਾਜਨ! ਮੇਰੇ ਪ੍ਰਤੀ ਜਿੰਨਾਂ ਪ੍ਰੇਮ ਬਿਦਰ ਦੇ ਅੰਦਰ ਹੈ। ਉਤਨਾ ਪ੍ਰੇਮ ਤੁਹਾਡੇ ਵਿੱਚੋਂ ਕਿਸੇ ਵਿੱਚ ਵੀ ਨਹੀਂ। ਜਦੋਂ ਮੈਂ ਤੇਰੇ ਕੋਲ ਆ ਰਿਹਾ ਸੀ। ਤਦੋਂ ਤਾਂ ਤੂੰ ਹਾਥੀਆਂ ਨੂੰ ਵੇਖਣ ਲਈ ਹਾਥੀਆਂ ਦੇ ਤਬੇਲੇ ਵਿੱਚ ਚਲਿਆ ਗਿਆ ਸੀ। ਫਿਰ ਹੁਣ ਮੈਨੂੰ ਦੋਸ਼ ਕਿਉਂ ਦੇ ਰਿਹਾ ਹੈਂ। ਫਿਰ ਜੇ ਤੂੰ ਰੁੱਖੇ-ਸੁੱਖੇ ਭੋਜਨ ਦੀ ਗੱਲ ਕਰਦਾ ਹੈਂ ਤਾਂ ਉਸ ਬਾਰੇ ਵੀ ਸੁਣ ਲੈ ਕਿ ਅਸੀਂ ਤੇਰੇ ਦੁੱਧ ਨਾਲੋਂ ਬਿਦਰ ਦੇ ਪੀਤੇ ਪਾਣੀ ਨੂੰ ਅੰਮ੍ਰਿਤ ਕਰਕੇ ਸਮਝਿਆ ਹੈ। ਜਿੱਥੇ ਤੇਰੇ ਘਰੋਂ ਖੀਰ ਖਾਣੀ ਸੀ, ਉੱਥੇ ਅਸੀਂ ਅਲੂਣਾ ਸਾਗ ਖਾਦਾ ਹੈ ਅਤੇ ਜਿੱਥੇ ਤੇਰੇ ਘਰ ਝਗੜੇ ਦੀਆਂ ਗੱਲਾਂ ਕਰਨੀਆਂ ਸਨ, ਉੱਥੇ ਹੀ ਬਿਦਰ ਦੇ ਘਰ ਸਾਡੀ ਸਾਰੀ ਰਾਤ ਪ੍ਰਮੇਸਰ ਦੇ ਗੁਣ ਗਾਉਂਦਿਆਂ ਹੋਇਆਂ ਲੰਘੀ ਹੈ।

ਇਸ ਪ੍ਰਕਾਰ ਉਸ ਪ੍ਰਮੇਸਰ ਨੇ ਛੋਟੀ ਜਾਤ ਵਾਲੇ ਬਿਦਰ ਦਾ ਵੀ ਉਧਾਰ ਕੀਤਾ ਸੀ।

**ਰਾਜਨ ਕਉਨੁ ਤੁਮਾਰੈ ਆਵੈ ॥**
**ਐਸੋ ਭਾਉ ਬਿਦਰ ਕੋ ਦੇਖਿਓ ਓਹੁ ਗਰੀਬੁ ਮੋਹਿ ਭਾਵੈ ॥੧॥ ਰਹਾਉ ॥**
**ਹਸਤੀ ਦੇਖਿ ਭਰਮ ਤੇ ਭੂਲਾ ਸ੍ਰੀ ਭਗਵਾਨੁ ਨ ਜਾਨਿਆ ॥**
**ਤੁਮਰੋ ਦੂਧੁ ਬਿਦਰ ਕੋ ਪਾਨ੍ਹੋ ਅੰਮ੍ਰਿਤੁ ਕਰਿ ਮੈ ਮਾਨਿਆ ॥੧॥**
**ਖੀਰ ਸਮਾਨਿ ਸਾਗੁ ਮੈ ਪਾਇਆ ਗੁਨ ਗਾਵਤ ਰੈਨਿ ਬਿਹਾਨੀ ॥**
**ਕਬੀਰ ਕੋ ਠਾਕੁਰੁ ਅਨਦ ਬਿਨੋਦੀ ਜਾਤਿ ਨ ਕਾਹੂ ਕੀ ਮਾਨੀ ॥੨॥੯॥** (ਅੰਗ: ੧੧੦੫)

## ਸਾਖੀ—ਸੁਦਾਮੇ ਦੀ

**ਬਿਪ ਸੁਦਾਮਾ ਦਾਲਿਦੀ ਬਾਲ ਸਖਾਈ ਮਿਤ੍ਰ ਸਦਾਏ ॥**
**ਲਾਗੂ ਹੋਈ ਬਾਮ੍ਹਣੀ ਮਿਲਿ ਜਗਦੀਸ ਦਲਿਦ੍ਰ ਗਵਾਏ ॥**
**ਚਲਿਆ ਗਣਦਾ ਗਟੀਆਂ ਕਿਉ ਕਰਿ ਜਾਈਐ ਕਉਣੁ ਮਿਲਾਏ ॥**
**ਪਹੁਤਾ ਨਗਰਿ ਦੁਆਰਕਾ ਸਿੰਘ ਦੁਆਰਿ ਖਲੋਤਾ ਜਾਏ ॥**
**ਦੂਰਹੁੰ ਦੇਖਿ ਡੰਡਉਤ ਕਰਿ ਛਡਿ ਸਿੰਘਾਸਣੁ ਹਰਿ ਜੀ ਆਏ ॥**
**ਪਹਿਲੇ ਦੇ ਪਰਦਖਣਾ ਪੈਰੀ ਪੈ ਕੇ ਲੈ ਗਲਿ ਲਾਏ ॥**
**ਚਰਣੋਦਕੁ ਲੈ ਪੈਰ ਧੋਇ ਸਿੰਘਾਸਣੁ ਉਤੇ ਬੈਠਾਏ ॥**
**ਪੁਛੇ ਕੁਸਲੁ ਪਿਆਰੁ ਕਰਿ ਗੁਰ ਸੇਵਾ ਦੀ ਕਥਾ ਸੁਣਾਏ ॥**
**ਲੈ ਕੈ ਤੰਦੁਲ ਚਬਿਓਨੁ ਵਿਦਾ ਕਰੇ ਅਗੈ ਪਹੁਚਾਏ ॥**
**ਚਾਰਿ ਪਦਾਰਥ ਸਕੁਚਿ ਪਠਾਏ ॥੯॥** (ਵਾਰ : ੧੦, ਪਉੜੀ ੯)

ਦੁਆਪੁਰ ਜੁਗ ਵਿੱਚ ਇੱਕ ਸੁਦਾਮਾ ਨਾਮ ਦਾ ਬ੍ਰਾਹਮਣ ਸੀ। ਜੋ ਬਚਪਨ ਵਿੱਚ ਕ੍ਰਿਸ਼ਨ ਭਗਵਾਨ ਜੀ ਦੇ ਨਾਲ ਸੰਦੀਪਨ ਗੁਰੂ ਕੋਲ ਪੜ੍ਹਦਾ ਸੀ। ਦੋਵਾਂ ਦਾ ਇਕ ਦੂਸਰੇ ਨਾਲ ਬਹੁਤ ਪਿਆਰ ਸੀ। ਇਕ ਦਿਨ ਸੰਦੀਪਨ ਗੁਰੂ ਨੇ ਸਾਰਿਆਂ ਨੂੰ ਜੰਗਲ ਵਿਚੋਂ ਲੱਕੜਾਂ ਲਿਆਉਣ ਵਾਸਤੇ ਭੇਜਿਆ। ਜਾਣ ਸਮੇਂ ਸੰਦੀਪਨ ਗੁਰੂ ਦੀ ਘਰ ਵਾਲੀ ਨੇ ਸੁਦਾਮੇ ਨੂੰ ਭੁੱਜੇ ਹੋਏ ਚੌਲ ਦਿੱਤੇ ਕਿ ਜੇਕਰ ਬਾਹਰ ਜੰਗਲ ਵਿੱਚ ਭੁੱਖ ਲੱਗੇ ਤਾਂ ਇਹ ਖਾ ਲਿਉ। ਸੁਦਾਮੇ ਨੇ ਉਹ ਚੌਲ ਆਪਣੀ ਧੋਤੀ ਦੀ ਕੰਨੀ ਨਾਲ ਬੰਨ੍ਹ ਲਏ। ਜੰਗਲ ਵਿੱਚ ਪਹੁੰਚ ਕੇ ਸਾਰੇ ਬਾਲਕੇ ਲੱਕੜੀਆਂ ਇਕੱਠੀਆਂ ਕਰਨ ਲਈ ਇਧਰ-ਉਧਰ ਚੱਲ ਪਏ। ਲੱਕੜਾਂ ਚੁਗਦੇ-ਚੁਗਦੇ ਅਚਾਨਕ ਬੜੀ ਕਾਲੀ ਹਨੇਰੀ ਚੱਲ ਪਈ ਤੇ ਨਾਲ ਹੀ ਵਰਖਾ ਵੀ ਆ ਗਈ। ਸੁਦਾਮਾ ਤੇ ਕ੍ਰਿਸ਼ਨ ਦੋਵੇਂ ਇਕੋ ਬ੍ਰਿਛ ਦੇ ਹੇਠਾਂ ਬੈਠ ਗਏ। ਉਸੇ ਵਕਤ ਸੁਦਾਮੇ ਨੂੰ ਭੁੱਖ ਲੱਗਣ ਤੋਂ ਯਾਦ ਆਇਆ ਕਿ ਜੋ ਮੇਰੇ

www.sikhbookclub.com


ਕੋਲ ਭੁੱਜੇ ਚੌਲਾਂ ਦੇ ਦਾਣੇ ਹਨ, ਇੰਨ੍ਹਾਂ ਨੂੰ ਖਾ ਕੇ ਆਪਣੀ ਭੁੱਖ ਮਿਟਾ ਲੈਂਦਾ ਹਾਂ। ਇਹ ਸੋਚ ਕੇ ਸੁਦਾਮਾ ਆਪਣੀ ਪੋਟਲੀ ਵਿੱਚੋਂ ਚੌਲ ਕੱਢ ਕੇ ਕ੍ਰਿਸ਼ਨ ਤੋਂ ਚੋਰੀ ਬੁੱਕਲ ਵਿੱਚ ਲੁਕੋ ਕੇ ਖਾਣ ਲੱਗ ਪਿਆ। ਕ੍ਰਿਸ਼ਨ ਜੀ ਨੇ ਮੂੰਹ ਹਿਲਾਉਂਦੇ ਨੂੰ ਵੇਖ ਕੇ ਕਿਹਾ "ਸੁਦਾਮੇ! ਕੀ ਚੱਬਦਾ ਹੈਂ?" ਤਾਂ ਇਹ ਕਹਿਣ ਲੱਗਾ "ਚੱਬਣਾ ਕੀ ਹੈ" ਠੰਡ ਨਾਲ ਦੰਦ ਵੱਜ ਰਹੇ ਹਨ। ਇਉਂ ਸੁਦਾਮੇ ਨੇ ਕ੍ਰਿਸ਼ਨ ਨੂੰ ਝੂਠ ਬੋਲ ਦਿੱਤਾ। ਤਦੋਂ ਸ੍ਰੀ ਕ੍ਰਿਸ਼ਨ ਨੇ ਸੁਦਾਮੇ ਨੂੰ ਸੁਭਾਵਿਕ ਹੀ ਕਹਿ ਦਿੱਤਾ ਕਿ ਜਾਹ! ਉਏ ਦਲਿੱਦਰੀਆ। ਇੰਨ੍ਹਾਂ ਨਿਗੁਣੇ ਚੌਲਾਂ ਬਦਲੇ ਝੂਠ ਬੋਲ ਦਿੱਤਾ ਏ। ਇਹ ਸੁਣ ਕੇ ਸੁਦਾਮਾ ਸ਼ਰਮਿੰਦਾ ਹੋ ਕੇ ਉਥੇ ਹੀ ਬੈਠਾ ਰਿਹਾ।

ਸਮਾਂ ਬੀਤਦਾ ਗਿਆ। ਸਾਰੇ ਬਾਲਕੇ ਵਿੱਦਿਆ ਪ੍ਰਾਪਤ ਕਰਕੇ ਆਪੋ-ਆਪਣੇ ਘਰਾਂ ਨੂੰ ਚਲੇ ਗਏ। ਸੁਦਾਮਾ ਵੀ ਆਪਣੇ ਘਰ ਆ ਗਿਆ। ਕੁਝ ਸਮਾਂ ਪਾ ਕੇ ਸੁਦਾਮੇ ਦੇ ਮਾਤਾ-ਪਿਤਾ ਨੇ ਉਸਦਾ ਵਿਆਹ ਕਰ ਦਿੱਤਾ। ਵਿਆਹ ਤੋਂ ਥੋੜ੍ਹੇ ਸਮੇਂ ਬਾਅਦ ਹੀ ਇਸਦੇ ਮਾਤਾ-ਪਿਤਾ ਦਾ ਦੇਹਾਂਤ ਹੋ ਗਿਆ ਤੇ ਘਰ ਵਿੱਚ ਤੰਗੀ ਹੋਣ ਲੱਗ ਪਈ। ਘਰ ਵਿੱਚ ਸੰਤਾਨ ਦਾ ਵਾਧਾ ਹੋਣ ਕਰਕੇ ਭੁੱਖ ਮਰੀ ਦਾ ਰਾਜ ਹੋਣ ਲੱਗ ਪਿਆ। ਇਸ ਪ੍ਰਕਾਰ ਕ੍ਰਿਸ਼ਨ ਜੀ ਦਾ ਕੀਤਾ ਹੋਇਆ ਬਚਨ 'ਦਲਿੱਦਰੀਆ' ਸੱਚ ਹੋ ਗਿਆ।

ਉਧਰ ਸ੍ਰੀ ਕ੍ਰਿਸ਼ਨ ਜੀ ਦੁਆਰਕਾਪੁਰ ਦੇ ਰਾਜੇ ਬਣ ਗਏ। ਇਸ ਬਾਰੇ ਜਦੋਂ ਸੁਦਾਮੇ ਦੀ ਘਰਵਾਲੀ ਨੂੰ ਪਤਾ ਲੱਗਾ ਤਾਂ ਉਸਨੇ ਕਿਹਾ ਕਿ ਤੇਰੇ ਬਾਲ ਸਖਾਈ ਮਿੱਤਰ ਸ੍ਰੀ ਕ੍ਰਿਸ਼ਨ ਜੀ ਨੇ ਸੋਨੇ ਦੀ ਦੁਆਰਕਾ ਵਸਾਈ ਹੈ। ਤੂੰ ਉਹਨਾਂ ਕੋਲ ਜਾ ਕੇ ਆਪਣਾ ਦਲਿੱਦਰ ਕਿਉਂ ਨਹੀਂ ਗਵਾਉਂਦਾ। ਆਪਣੀ ਘਰਵਾਲੀ ਦੀ ਗੱਲ ਸੁਣ ਕੇ ਸੁਦਾਮਾ ਕਹਿਣ ਲੱਗਾ ਕਿ ਮੈਂ ਚਲਾ ਤਾਂ ਜਾਂਦਾ ਹਾਂ। ਪਰ ਮੇਰੇ ਕੋਲ ਉਹਨਾਂ ਨੂੰ ਭੇਟਾ ਕਰਨ ਲਈ ਕੁਝ ਵੀ ਨਹੀਂ ਹੈ। ਮੈਂ ਖਾਲੀ ਹੱਥ ਜਾਂਦਾ ਚੰਗਾ ਨਹੀਂ ਲੱਗਾਂਗਾ। ਪਤੀ ਦੀ ਇਸ ਨੀਤੀ ਵਾਲੀ ਗੱਲ ਨੂੰ ਸੁਣ ਕੇ ਉਸਦੀ ਪਤਨੀ ਨੇ ਆਪਣੀ ਗੁਆਂਢਣ ਦੇ ਪਾਸੋਂ ਥੋੜ੍ਹੇ ਜਿਹੇ ਭੁੱਜੇ ਚੌਲ ਲਿਆ ਕੇ ਸੁਦਾਮੇ ਨੂੰ ਦੇ ਦਿੱਤੇ ਤੇ ਕਹਿਣ ਲੱਗੀ, ਲਉ! ਇਹ ਚੌਲ ਭੇਟਾ ਰੂਪ ਲੈ ਜਾਉ। ਸੁਦਾਮਾ ਚੌਲਾਂ ਦੀ ਪੋਟਲੀ ਲੈ ਕੇ ਦੁਆਰਕਾ ਦੇ ਮਾਰਗ ਉੱਤੇ ਚੱਲ ਪਿਆ। ਰਸਤੇ ਵਿੱਚ ਤੁਰਿਆ ਜਾਂਦਾ ਗਿਣਤੀਆਂ ਗਿਣਦਾ ਹੈ ਕਿ ਭਗਵਾਨ ਕ੍ਰਿਸ਼ਨ ਜੀ ਦੇ ਨਾਲ ਕਿਵੇਂ ਮਿਲਾਂਗਾ? ਕੀ ਉਹ ਮੈਨੂੰ ਪਛਾਨਣਗੇ ਕਿ ਨਹੀਂ। ਇਉਂ ਸੋਚਾ ਸੋਚਦਾ ਹੋਇਆ ਸੁਦਾਮਾ ਦੁਆਰਕਾ ਨਗਰੀ ਦੇ ਸ਼ੇਰਾਂ ਵਾਲੇ ਦਰਵਾਜੇ ਅੱਗੇ ਆ ਕੇ ਖਲੋ ਗਿਆ। ਦਰਵਾਜੇ ਅੱਗੇ ਖਲੋਤੇ ਦਵਾਰਪਾਲਿਕਾ ਨੇ ਇਸ ਨੂੰ ਕੋਈ ਮੰਗਤਾ ਜਾਣ ਕੇ ਅੰਦਰ ਨਾਂ ਜਾਣ ਦਿੱਤਾ। ਜਦੋਂ ਸ੍ਰੀ ਕ੍ਰਿਸ਼ਨ ਜੀ ਨੂੰ ਪਤਾ ਲੱਗਾ ਕਿ ਸਾਡਾ ਬਾਲ ਸਖਾ ਸੁਦਾਮਾ ਸਾਨੂੰ ਮਿਲਣ ਵਾਸਤੇ ਆਇਆ ਹੈ ਤਾਂ ਸਿੰਘਾਸਣ ਛੱਡ ਕੇ ਆਪ ਲੈਣ ਵਾਸਤੇ ਆਏ। ਸੁਦਾਮੇ ਦੇ ਚਰਨੀਂ ਹੱਥ ਲਾਇਆ ਤੇ ਆਪਣੇ ਗਲ ਨਾਲ ਲਾ ਲਿਆ। ਫਿਰ ਦਰਬਾਰ ਵਿੱਚ ਲਿਜਾ ਕੇ ਸੁਦਾਮੇ ਦੇ ਚਰਨ ਆਪ ਧੋਤੇ ਤੇ ਉਸ ਨੂੰ ਉੱਚੇ ਸਿੰਘਾਸਣ ਉੱਪਰ ਬੈਠਾਇਆ। ਫਿਰ ਕਹਿਣ ਲੱਗੇ ਕਿ ਮੇਰੇ ਵਾਸਤੇ ਕੀ ਲੈ ਕੇ ਆਇਆ ਹੈਂ? ਉਸ ਵੇਲੇ ਸੁਦਾਮੇ ਨੇ ਪਾਟੇ ਹੋਏ ਕੱਪੜੇ ਵਿੱਚੋਂ ਭੁੱਜੇ ਹੋਏ ਚੌਲ ਕੱਢ ਕੇ ਸ੍ਰੀ ਕ੍ਰਿਸ਼ਨ ਜੀ ਨੂੰ ਦਿੱਤੇ। ਭਗਵਾਨ ਕ੍ਰਿਸ਼ਨ ਜੀ ਨੇ ਚਾਰ ਚੌਲ ਚੱਬ ਕੇ ਬਿਨਾਂ ਦੱਸੇ ਤੋਂ ਹੀ ਚਾਰੇ ਪਦਾਰਥ ਇਸਦੇ ਘਰ ਵਿੱਚ ਪਹੁੰਚਾ ਦਿੱਤੇ। ਸੁਦਾਮਾਪੁਰੀ ਵਿੱਚ ਸੋਨੇ ਦੇ ਮੰਦਰ ਬਣਾ ਦਿੱਤੇ, ਸਾਰਾ ਘਰ ਪਦਾਰਥਾਂ ਨਾਲ ਭਰ ਦਿੱਤਾ। ਇਸ ਪ੍ਰਕਾਰ ਸ੍ਰੀ ਕ੍ਰਿਸ਼ਨ ਜੀ ਨੇ ਸੁਦਾਮੇ ਨੂੰ ਕੁਝ ਦਿਨ ਆਪਣੇ ਮਹਿਲ ਵਿੱਚ ਰੱਖਿਆ ਅਤੇ ਫਿਰ ਵਿਦਾ ਕਰ ਦਿੱਤਾ। ਸੁਦਾਮਾ ਰਸਤੇ ਵਿੱਚ ਆਉਂਦਿਆਂ ਹੋਇਆਂ ਰਸਤੇ ਵਿੱਚ ਸੋਚਣ ਲੱਗਾ ਕਿ ਮੈਂ ਇਤਨੇ ਸਮੇਂ ਮਗਰੋਂ ਆਪਣੇ ਬਾਲ ਸਖਾ ਸ੍ਰੀ ਕ੍ਰਿਸ਼ਨ ਜੀ ਨੂੰ ਮਿਲਿਆ, ਇਤਨਾ ਸਮਾਂ ਉਹਨਾਂ ਦੇ ਕੋਲ ਵੀ ਰਿਹਾ। ਪਰ ਫਿਰ ਵੀ ਕੁਝ ਮੰਗ ਨਹੀਂ ਸਕਿਆ ਅਤੇ ਨਾ ਹੀ ਸ੍ਰੀ ਕ੍ਰਿਸ਼ਨ ਜੀ ਨੇ ਆਪਣੇ ਵੱਲੋਂ ਮੈਨੂੰ ਕੁਝ ਦਿੱਤਾ ਹੈ। ਇਉਂ ਵਿਚਾਰ ਕਰਦਾ ਹੋਇਆ ਜਦੋਂ ਸੁਦਾਮਾ ਆਪਣੇ ਨਗਰ ਪਹੁੰਚਿਆ ਤਾਂ ਉੱਥੇ ਬਣੇ ਹੋਏ ਸੋਨੇ ਦੇ ਮਹਿਲ ਤੇ ਹੋਰ ਭੋਗ ਪਦਾਰਥਾਂ ਨੂੰ ਵੇਖ ਕੇ ਨਿਹਾਲ ਹੋ ਗਿਆ। ਇਸ ਪ੍ਰਕਾਰ ਭਗਵਾਨ ਨੇ ਸੁਦਾਮੇ ਦਾ ਸਾਰਾ ਦਲਿੱਦਰ ਨਾਸ਼ ਕਰ ਦਿੱਤਾ ਸੀ।

www.sikhbookclub.com



## ਸਾਖੀ—ਉਗ੍ਰਸੈਨ ਦੀ

ਉਗ੍ਰਸੈਨ ਕੰਸ ਦਾ ਪਿਤਾ ਤੇ ਭਗਵਾਨ ਕ੍ਰਿਸ਼ਨ ਜੀ ਦਾ ਨਾਨਾ ਸੀ। ਜਦੋਂ ਕੰਸ ਨੇ ਇਸ ਕੋਲੋਂ ਜਬਰਦਸਤੀ ਸਾਰਾ ਰਾਜ ਭਾਗ ਖੋਹ ਲਿਆ ਸੀ। ਤਦੋਂ ਕ੍ਰਿਸ਼ਨ ਭਗਵਾਨ ਨੇ ਕੰਸ ਨੂੰ ਮਾਰ ਕੇ ਸਾਰਾ ਰਾਜ ਭਾਗ ਉਗ੍ਰਸੈਨ ਨੂੰ ਦੇ ਦਿੱਤਾ ਸੀ। ਯਥਾ :

**ਦੁਆਪੁਰਿ ਕ੍ਰਿਸਨ ਮੁਰਾਰਿ ਕੰਸੁ ਕਿਰਤਾਰਥੁ ਕੀਓ ॥**
**ਉਗ੍ਰਸੈਣ ਕਉ ਰਾਜੁ ਅਭੈ ਭਗਤਹ ਜਨ ਦੀਓ ॥** (ਅੰਗ: ੧੩੯੦)

## ਜਪ ਹੀਨ ਤਪ ਹੀਨ, ਕੁਲ ਹੀਨ ਕ੍ਰਮ ਹੀਨ;
## ਨਾਮੇ ਕੇ ਸੁਆਮੀ ਤੇਊ ਤਰੇ ॥੨॥੧॥

ਭਗਤ ਨਾਮਦੇਵ ਜੀ ਕਹਿੰਦੇ ਹਨ ਕਿ ਜੋ ਜਪ ਤੋਂ (ਹੀਨ) ਹੀਣੇ ਵੇਸਵਾ ਆਦਿਕ, ਤਪ ਤੋਂ (ਹੀਨ) ਹੀਣੇ ਕੁਬਿਜਾ ਆਦਿਕ, ਕੁਲ ਤੋਂ (ਹੀਨ) ਹੀਣੇ ਬਿਆਧ, ਬਿਦਰ ਆਦਿਕ ਅਤੇ (ਕ੍ਰਮ) ਸ਼ੁੱਭ ਕਰਮਾਂ ਤੋਂ (ਹੀਨ) ਹੀਣੇ ਅਜਾਮਲ ਆਦਿਕ ਸਨ। (ਤੇਊ) ਉਹ ਵੀ ਨਾਮ ਦੇ ਆਸਰੇ ਤਰ ਗਏ ਹਨ। ਫਿਰ (ਸੁਆਮੀ) ਮਾਲਕ ਅਕਾਲ ਪੁਰਖ ਵਾਹਿਗੁਰੂ ਜੀ (ਕੇ) ਦੇ (ਨਾਮੇ) ਨਾਮ ਨੂੰ ਜਪਦੇ ਹੋਏ ਅਸੀਂ ਕਿਉਂ ਨਹੀਂ ਤਰਾਂਗੇ? ਭਾਵ ਸਾਨੂੰ ਇਹ ਨਿਸ਼ਚਾ ਹੈ ਕਿ ਪ੍ਰਮੇਸਰ ਦਾ ਨਾਮ ਸਾਨੂੰ ਜਰੂਰ-ਬਰ-ਜਰੂਰ ਤਾਰ ਦੇਵੇਗਾ।

ਇੱਥੇ ਭਗਤ ਨਾਮਦੇਵ ਸਾਹਿਬ ਜੀ ਦੇ ਗਉੜੀ ਰਾਗ ਵਿੱਚ ਆਏ ਹੋਏ ਇਕੋ ਸ਼ਬਦ ਦੀ ਸਮਾਪਤੀ ਹੈ।

## ਰਾਗੁ ਗਉੜੀ, ਰਵਿਦਾਸ ਜੀ ਕੇ ਪਦੇ; ਗਉੜੀ ਗੁਆਰੇਰੀ

**ਉਥਾਨਕਾ :**

ਜਿਸ ਵਕਤ ਭਗਤ ਰਵਿਦਾਸ ਜੀ ਨੂੰ ਅਕਾਲ ਪੁਰਖ ਜੀ ਦੇ ਦਰਸ਼ਨ ਹੋਏ ਤਾਂ ਉਸ ਵੇਲੇ ਭਗਤ ਰਵਿਦਾਸ ਜੀ ਮਹਾਰਾਜ ਜੀ ਅੱਗੇ ਬੇਨਤੀਆਂ ਕਰਦੇ ਹੋਏ ਉਚਾਰਣ ਕਰਦੇ ਹਨ।

ਸ੍ਰੀ ਗੁਰੂ ਅਰਜਨ ਦੇਵ ਜੀ ਗਉੜੀ ਦੀ ਗੁਆਰੇਰੀ ਜਾਤੀ ਵਿਚ ਭਗਤ ਰਵਿਦਾਸ ਜੀ ਦੇ ਉਚਾਰਣ ਕੀਤੇ ਹੋਏ ਤਿੰਨ-ਤਿੰਨ ਪਦਿਆਂ ਵਾਲੇ ਦੋ ਸ਼ਬਦ ਦਰਜ ਕਰਦੇ ਹਨ।

## ੧ਓ ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ ॥

(੧) ਇਕ ਅਦ੍ਵੈਤ ਰੂਪ ਬ੍ਰਹਮ (ਓ) ਸਰਬ ਦਾ ਪ੍ਰਕਾਸ਼ਕ (ਸਤਿ) ਤ੍ਰਈਕਾਲ ਅਬਾਧ ਰੂਪ ਭਾਵ ਤਿੰਨਾਂ ਕਾਲਾਂ ਵਿਚ ਨਾਸ਼ ਤੋ ਰਹਿਤ ਹੈ, (ਨਾਮੁ) ਪ੍ਰਸਿੱਧ ਹੈ (ਕਰਤਾ) ਜਗਤ ਨੂੰ ਰਚਨ ਵਾਲਾ ਹੈ। (ਪੁਰਖੁ) ਸਾਰੀਆਂ ਥਾਵਾਂ ਵਿਚ ਪੂਰਨ ਹੈ। **ਵਾ:** (ਸਤਿਨਾਮੁ) ਇਸ ਵਿਚ ਪ੍ਰਮੇਸਰ ਦੇ ਸਰੂਪ ਲੱਖਣ ਅਤੇ (ਕਰਤਾ ਪੁਰਖੁ) ਵਿਚ ਤਟਸਥੀ ਲੱਖਣ ਹਨ। ਉਹ ਪ੍ਰਮੇਸਰ (ਗੁਰਪ੍ਰਸਾਦਿ) ਗੁਰਾਂ ਦੀ ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ। ਇਹ ਮਹਾਰਾਜ ਨੇ ਖੋੜਸਾ ਮੰਤਰ ਉਚਾਰਣ ਕੀਤਾ ਹੈ ਜਿਹੜੇ ਲੋਕ ਇਸ 'ਹਰੇ ਰਾਮ ਹਰੇ ਰਾਮ ਰਾਮ ਰਾਮ ਹਰੇ ਹਰੇ। ਹਰੇ ਕ੍ਰਿਸ਼ਨ ਹਰੇ ਕ੍ਰਿਸ਼ਨ ਕ੍ਰਿਸ਼ਨ ਕ੍ਰਿਸ਼ਨ ਹਰੇ ਹਰੇ' ਮੰਤਰ ਦਾ ਜਾਪ ਕਰਦੇ ਸਨ, ਉਸ ਦੇ ਥਾਂ ਸਤਿਗੁਰੂ ਸਾਹਿਬ ਜੀ ਨੇ ਇਹ ਖੋੜਸਾ ਮੰਤਰ ਦਿੱਤਾ ਹੈ ਕਿ ਤੁਸੀਂ ਇਸਦਾ ਹੀ ਜਾਪ ਕਰਿਆ ਕਰੋ।

www.sikhbookclub.com


## ਮੇਰੀ ਸੰਗਤਿ ਪੋਚ; ਸੋਚ ਦਿਨੁ ਰਾਤੀ ॥

ਹੇ ਮਹਾਰਾਜ! ਅਸੀਂ ਦਿਨ ਰਾਤ ਇਹੀ (ਸੋਚ) ਵਿਚਾਰਾਂ ਕਰਦੇ ਰਹਿੰਦੇ ਹਾਂ ਕਿ (ਮੇਰੀ) ਸਾਡੀ (ਪੋਚ) ਨੀਚ ਜੁੱਤੇ ਗੰਢਣ ਵਾਲਿਆਂ ਦੀ ਜਾਤ ਹੈ।

**ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ ਨਿਤਹਿ ਬਾਨਾਰਸੀ ਆਸ ਪਾਸਾ ॥** (ਅੰਗ: ੧੨੯੩)

**ਅਥਵਾ :** ਸਾਡੇ ਅੰਦਰ ਤਾਂ ਦਿਨ ਰਾਤ ਇਹੀ ਵਿਚਾਰ ਲੱਗੀ ਰਹਿੰਦੀ ਹੈ ਕਿ (ਮੇਰੀ) ਸਾਡੀ (ਪੋਚ) ਨੀਚ ਵਿਕਾਰਾਂ ਦੀ ਸੰਗਤ ਹੈ ਅਤੇ ਦਿਨੇ ਰਾਤ ਹਰ ਵੇਲੇ ਸਾਨੂੰ (ਸੋਚ) ਚਿੰਤਾ ਲੱਗੀ ਰਹਿੰਦੀ ਹੈ। ਫਿਰ ਅਸੀਂ ਪਵਿੱਤਰ ਕਿਵੇਂ ਹੋਵਾਂਗੇ, ਸਾਡੀ ਕਲਿਆਨ ਕਿਵੇਂ ਹੋਵੇਗੀ।

## ਮੇਰਾ ਕਰਮੁ ਕੁਟਿਲਤਾ; ਜਨਮੁ ਕੁਭਾਂਤੀ ॥੧॥

ਹੇ ਪ੍ਰਭੂ ਜੀ! ਮੇਰਾ ਕਰਮ ਵੀ (ਕੁਟਿਲਤਾ) ਨੀਚਤਾਈ ਵਾਲਾ ਭਾਵ ਜੁੱਤੀਆਂ ਗੰਢਣ ਵਾਲਾ ਹੈ ਅਤੇ ਜਨਮ ਵੀ (ਕੁਭਾਂਤੀ) ਟੇਢਤਾਈ ਵਾਲਾ ਹੈ। **ਵਾ:** ਖੋਟਾ ਹੈ। **ਵਾ:** ਖੋਟੇ ਲਗਨ ਦਾ ਹੈ। ਜਿਸ ਕਰਕੇ ਮੈਂ ਸ਼ੂਦਰ ਜਾਤੀ ਵਿੱਚ ਪੈਦਾ ਹੋਇਆ ਹਾਂ। **ਵਾ:** ਸਾਡੇ ਪਿਤਾ ਸੰਤੋਖਾ ਜੀ ਠੇਕੇਦਾਰ ਸਨ ਤੇ ਮਾਤਾ ਹੋਰ ਕੋਈ ਕੁਲ ਦੇ ਸਨ। ਇਸ ਲਈ ਸਾਡਾ ਖੋਟੀ ਭਾਂਤ ਦਾ ਜਨਮ ਹੈ।

## ਸਾਖੀ—ਜਨਮ ਕੁਭਾਂਤੀ ਦੀ

ਭਗਤ ਰਵਿਦਾਸ ਜੀ ਦਾ ਜਨਮ ਕਾਂਸ਼ੀ ਵਿੱਚ ਹੋਇਆ ਹੈ। ਪਿਛਲੇ ਜਨਮ ਵਿੱਚ ਭਗਤ ਰਵਿਦਾਸ ਜੀ, ਭਗਤ ਕਬੀਰ ਜੀ ਅਤੇ ਭਗਤ ਨਾਮਦੇਵ ਜੀ ਬ੍ਰਹਮਚਾਰੀ ਸਨ। ਇਹ ਭਗਤ ਰਾਮਾਨੰਦ ਜੀ ਦੇ ਪਾਸ ਰਹਿ ਕੇ ਉਹਨਾਂ ਦੀ ਸੇਵਾ ਕਰਦੇ ਸਨ। ਭਗਤ ਰਾਮਾਨੰਦ ਜੀ ਦਾ ਹੁਕਮ ਸੀ ਕਿ ਤੁਸੀਂ ਕਿਸੇ ਚੰਗੇ ਸ੍ਰੇਸ਼ਟਾਚਾਰ ਵਾਲੇ ਪੁਰਖ ਦੇ ਘਰੋਂ ਭਿਖਿਆ ਲਿਆ ਕੇ ਮੇਰੀ ਸੇਵਾ ਕਰਿਆ ਕਰੋ।

ਉੱਥੇ ਹੀ ਇਕ ਸੰਤੋਖਾ ਨਾਮੀ ਚਮਿਆਰ ਠੇਕੇਦਾਰ ਰਹਿੰਦਾ ਸੀ। ਇਸ ਦੇ ਘਰ ਵਿੱਚ ਕੋਈ ਔਲਾਦ ਨਹੀਂ ਸੀ। ਇਹ ਹਰ ਰੋਜ ਬ੍ਰਹਮਚਾਰੀਆਂ ਨੂੰ ਕਿਹਾ ਕਰੇ ਕਿ ਤੁਸੀਂ ਮੇਰੇ ਘਰੋਂ ਵੀ ਸਵਾਮੀ ਜੀ ਵਾਸਤੇ ਸੀਧਾ ਲੈ ਜਾਇਆ ਕਰੋ। ਇਕ ਦਿਨ ਬਹੁਤ ਜਿਆਦਾ ਬਾਰਿਸ਼ ਹੋ ਰਹੀ ਸੀ। ਜਿਸ ਕਰਕੇ ਸਾਰੇ ਬ੍ਰਹਮਚਾਰੀ ਭਿੱਜ ਗਏ। ਸੰਤੋਖੇ ਦਾ ਘਰ ਪਾਸ ਹੀ ਸੀ, ਉਸ ਵੇਲੇ ਇਸ ਸੰਤੋਖੇ ਨੇ ਫਿਰ ਬੇਨਤੀ ਕੀਤੀ ਕਿ ਹੇ ਮਹਾਰਾਜ! ਆਪ ਮੇਰੇ ਘਰ ਦਾ ਸੀਧਾ ਲੈ ਜਾਵੋ। ਭਗਤ ਰਵਿਦਾਸ ਜੀ ਇਹਨਾਂ ਸਾਰਿਆਂ ਬ੍ਰਹਮਚਾਰੀਆਂ ਦੇ ਆਗੂ ਸਨ ਇਹਨਾਂ ਨੇ ਸੋਚਿਆ ਕਿ ਜੇਕਰ ਅਸੀਂ ਬਾਹਰ ਗਏ ਤਾਂ ਤਿਲਕ ਜਾਵਾਂਗੇ। ਇਸ ਲਈ ਇਸ ਦੇ ਘਰੋਂ ਹੀ ਸੀਧਾ ਲੈ ਚਲਦੇ ਹਾਂ। ਇਹ ਸੋਚ ਕੇ ਸੰਤੋਖੇ ਦੇ ਘਰੋਂ ਸੀਧਾ ਲੈ ਗਏ।

ਜਦੋਂ ਇਹਨਾਂ ਨੇ ਭਗਤ ਰਾਮਾਨੰਦ ਜੀ ਨੂੰ ਸੀਧਾ ਲਿਆ ਕੇ ਪ੍ਰਸ਼ਾਦ ਛਕਾਇਆ ਤਾਂ ਉਹਨਾਂ ਦਾ ਧਿਆਨ ਨਾ ਲੱਗਿਆ, ਸਾਹਮਣੇ ਚਮਿਆਰਾਂ ਦੀਆਂ ਕੂਨਾ-ਹੀ ਕੂਨਾ ਦਿਸਣ ਲੱਗ ਪਈਆ। ਰਾਮਾਨੰਦ ਜੀ ਨੇ ਸਾਰੇ ਬ੍ਰਹਮਚਾਰੀਆਂ ਨੂੰ ਬੁਲਾ ਕੇ ਪੁੱਛਿਆ ਕਿ ਦੱਸੋ! ਅੱਜ ਤੁਸੀਂ ਮੈਨੂੰ ਸੀਧਾ ਕਿਸ ਦੇ ਘਰੋਂ ਲਿਆ ਕੇ ਛਕਾਇਆ ਹੈ ਰਵਿਦਾਸ ਜੀ ਨੇ ਸੱਚ-ਸੱਚ ਦਸ ਦਿੱਤਾ ਕਿ ਮਹਾਰਾਜ ਸੰਤੋਖੇ ਨਾਮੀ ਠੇਕੇਦਾਰ ਨੇ ਬੇਨਤੀ ਕੀਤੀ ਸੀ, ਤਾਂ ਉਸਦੇ ਘਰੋਂ ਭੋਜਨ ਲਿਆ ਕੇ ਛਕਾਇਆ ਹੈ। ਤਾਂ ਰਾਮਾਨੰਦ ਜੀ ਕਹਿਣ ਲੱਗੇ, ਜਾਉ! ਪੁੱਛ ਕੇ ਆਉ ਕਿ ਉਸ ਨੇ ਛੇਤਰ ਕਿਸ ਵਾਸਤੇ ਲਾਇਆ ਹੈ। ਜਦੋਂ ਜਾ ਕੇ ਪੁੱਛਿਆ ਤਾਂ ਸੰਤੋਖਾ ਕਹਿੰਦਾ ਕਿ ਮੇਰੇ ਘਰ ਕੋਈ ਪੁੱਤਰ ਨਹੀਂ ਹੈ, ਮੈਨੂੰ ਪੁੱਤਰ ਦੀ ਦਾਤ ਬਖਸ਼ੋ। ਜਦੋਂ ਆ ਕੇ ਦੱਸਿਆ ਕਿ ਹੇ ਮਹਾਰਾਜ! ਉਹ ਪੁੱਤਰ ਦੀ ਦਾਤ ਮੰਗਦਾ ਹੈ ਤਾਂ ਭਗਤ ਰਾਮਾਨੰਦ ਜੀ ਭਗਤ ਰਵਿਦਾਸ ਜੀ ਨੂੰ ਕਹਿਣ ਲੱਗੇ ਮੈਂ ਤਾਂ ਉਸਦਾ ਪੁੱਤਰ ਨਹੀਂ ਬਣਾਗਾ, ਤੈਨੂੰ ਹੀ ਬਣਨਾ ਪਵੇਗਾ। ਤਾਂ ਭਗਤ ਰਵਿਦਾਸ ਜੀ ਨੇ ਬ੍ਰਹਮਚਾਰੀ ਦੇ ਰੂਪ ਵਿੱਚ ਬੇਨਤੀ ਕੀਤੀ ਕਿ ਮਹਾਰਾਜ! ਮੈਂ ਆਪ ਦਾ ਦਿੱਤਾ ਹੋਇਆ ਸਰਾਪ ਤਾਂ ਸਹਾਰ ਲੈਂਦਾ ਹਾਂ

www.sikhbookclub.com


ਪਰ ਮੇਰੀ ਉਸ ਜਨਮ ਵਿੱਚ ਹੀ ਮੁਕਤੀ ਹੋ ਜਾਵੇ। ਇਹ ਸੁਣ ਕੇ ਭਗਤ ਰਾਮਾਨੰਦ ਜੀ ਕਹਿਣ ਲੱਗੇ ਕਿ ਚੰਗਾ! ਤੂੰ ਉਸ ਜਨਮ ਵਿੱਚ ਨਿਹਾਲ ਹੋ ਜਾਵੇਂਗਾ।

ਇਉਂ ਭਗਤ ਰਵਿਦਾਸ ਜੀ ਨੇ ਭਗਤ ਰਾਮਾਨੰਦ ਜੀ ਦੇ ਕਹਿਣ ਕਰਕੇ ਸੰਤੋਖੇ ਚਮਿਆਰ ਦੇ ਘਰ ਜਨਮ ਧਾਰਿਆ। ਜਦੋਂ ਜਨਮ ਹੋਇਆ ਤਾਂ ਆਪ ਨੇ ਇਹ ਸੋਚ ਕੇ ਮਾਤਾ ਦਾ ਦੁੱਧ ਨਾ ਚੁੰਘਿਆ ਕਿ ਪਹਿਲਾਂ ਤਾਂ ਇਹਨਾਂ ਦੇ ਘਰੋਂ ਸੀਧਾ ਮੰਗਣ ਕਰਕੇ ਦੁਬਾਰਾ ਜਨਮ ਧਾਰਨਾ ਪਿਆ ਹੈ, ਜੇਕਰ ਦੁੱਧ ਪੀ ਲਿਆ, ਤਾਂ ਪਤਾ ਨਹੀਂ ਹੋਰ ਕਿੰਨੇ ਕੁ ਜਨਮ ਹੋਰ ਧਾਰਨੇ ਪੈਣਗੇ। ਉਸ ਵਕਤ ਭਗਤ ਰਾਮਾਨੰਦ ਜੀ ਨੇ ਆ ਕੇ ਆਪ ਜੀ ਨੂੰ ਗੁਰਮੰਤਰ ਦੇ ਕੇ ਕਿਹਾ ਕਿ ਹੁਣ ਤੈਨੂੰ ਪਾਪ ਨਹੀਂ ਲੱਗੇਗਾ, ਇਸ ਲਈ ਤੂੰ ਦੁੱਧ ਛੱਕ ਲੈਣਾ ਕਰ। ਤਾਂ ਫਿਰ ਆਪ ਨੇ ਮਾਤਾ ਦਾ ਦੁੱਧ ਚੁੰਘਿਆ ਸੀ।

ਇਸ ਪ੍ਰਕਾਰ ਇੱਥੇ ਨਿਮਰਤਾ ਨਾਲ ਪਹਿਲੇ ਜਨਮ ਦੇ ਬਚਨ ਕਹੇ ਹਨ।

## ਰਾਮ ਗੁਸਈਆ; ਜੀਅ ਕੇ ਜੀਵਨਾ ॥

ਹੇ (ਗੁਸਈਆ) (ਗੁ) ਪ੍ਰਿਥਵੀ ਦੇ (ਸਈਆ) ਮਾਲਕ ਅਤੇ ਸਾਰਿਆਂ ਜੀਆਂ (ਕੇ) ਦੇ (ਜੀਵਨਾ) ਜੀਵਨ ਰੂਪ (ਰਾਮ) ਅਕਾਲ ਪੁਰਖ ਵਾਹਿਗੁਰੂ ਜੀ।

## ਮੋਹਿ ਨ ਬਿਸਾਰਹੁ; ਮੈ ਜਨੁ ਤੇਰਾ ॥੧॥ ਰਹਾਉ ॥

ਮੈਂ ਤਾਂ (ਤੇਰਾ) ਤੁਹਾਡਾ ਹੀ (ਜਨੁ) ਸੇਵਕ ਹਾਂ। ਇਸ ਲਈ (ਮੋਹਿ) ਮੈਨੂੰ ਕਦੇ ਵੀ ਨਾ (ਬਿਸਾਰਹੁ) ਭੁਲਾਵੋ। ਭਾਵ ਤੁਸੀਂ ਮੈਨੂੰ ਹਰ ਵਕਤ ਚੇਤੇ ਰੱਖੋ। **ਵਾ:** ਮੈਂ ਆਪ ਜੀ ਦਾ ਸੇਵਕ ਆਪ ਜੀ ਦੇ ਨਾਮ ਨੂੰ ਕਦੇ ਵੀ ਨਾ ਭੁਲਾਵਾਂ। ਭਾਵ ਹਰ ਵਕਤ ਆਪ ਜੀ ਦਾ ਹੀ ਸਿਮਰਨ ਕਰਦਾ ਰਹਾਂ।

## ਮੇਰੀ ਹਰਹੁ ਬਿਪਤਿ; ਜਨ ਕਰਹੁ ਸੁਭਾਈ ॥

ਹੇ ਪ੍ਰਭੂ ਜੀ! (ਮੇਰੀ) ਸਾਡੀ ਜੰਮਣ-ਮਰਨ ਦੀ (ਬਿਪਤਿ) ਬਿਪਤਾ ਨੂੰ (ਹਰਹੁ) ਮੇਟ ਦਿਉ ਅਤੇ ਮੈਨੂੰ ਆਪ ਜੀ ਭਗਤੀ ਦੀ (ਸੁਭਾਈ) ਸੋਭਾ ਪ੍ਰਾਪਤ ਹੋਵੇ, ਮੇਰੀ ਦਾਸ ਦੀ ਇਹ (ਸੁਭਾਈ) ਸ਼ੁਭ ਕਾਮਨਾ ਪੂਰੀ ਕਰੋ। **ਵਾ:** ਮੇਰਾ ਦਾਸ ਦਾ ਤੁਹਾਡੇ ਨਾਲ (ਸੁ) ਸ੍ਰੇਸ਼ਟ (ਭਾਈ) ਪ੍ਰੇਮ ਲੱਗ ਜਾਵੇ। ਮੇਰੀ ਇਹ ਇੱਛਾ ਪੂਰਨ ਕਰੋ। **ਵਾ:** ਇਹ ਭਗਤ ਜਨਾਂ ਵਾਲੀ ਭਗਤੀ ਰੂਪ ਸੋਭਾ ਦੇਣਾ ਕਰੋ।

## ਚਰਣ ਨ ਛਾਡਉ; ਸਰੀਰ ਕਲ ਜਾਈ ॥੨॥

ਹੇ ਪ੍ਰਮੇਸਰ ਜੀ! ਮੇਰਾ ਇਹ ਸਰੀਰ ਪਰਸੋਂ ਜਾਣ ਦੀ ਥਾਂ, ਭਾਵੇਂ ਕੱਲ ਹੀ (ਜਾਈ) ਚਲਿਆ ਜਾਵੇ। ਪਰ ਮੈਂ ਆਪ ਜੀ ਦੇ ਚਰਨ ਕਮਲਾਂ ਨੂੰ ਨਾ (ਛਾਡਉ) ਛੱਡਾਂ, ਹਰ ਵਕਤ ਆਪ ਜੀ ਦਾ ਸਿਮਰਨ ਕਰਦਾ ਰਹਾਂ। ਮੇਰੇ ਉੱਪਰ ਐਸੀ ਕਿਰਪਾ ਕਰੋ।

**ਅਥਵਾ :** ਮੇਰਾ ਸਰੀਰ ਭਾਵੇਂ ਚਲਿਆ ਜਾਵੇ, ਪਰ ਮੈਂ ਆਪ ਜੀ ਦੇ (ਕਲ) ਸੁੰਦਰ ਚਰਨਾਂ ਨੂੰ ਕਦੀ ਵੀ ਨਾ ਛੱਡਾਂ।

**ਅਥਵਾ :** ਮੇਰਾ ਇਹ (ਕਲ) ਸੁੰਦਰ ਸਰੀਰ ਭਾਵੇਂ ਚਲਿਆ ਜਾਵੇ। ਪਰ ਮੈਂ ਤੁਹਾਡੇ ਚਰਨਾਂ ਨੂੰ ਕਦੀ ਵੀ ਨਾ ਛੱਡਣਾ ਕਰਾਂ।

## ਕਹੁ ਰਵਿਦਾਸ; ਪਰਉ ਤੇਰੀ ਸਾਭਾ ॥

(ਸਾਂਭਾ ਬੋਲੋ)

ਭਗਤ ਰਵਿਦਾਸ ਸਾਹਿਬ ਜੀ ਕਹਿੰਦੇ ਹਨ ਕਿ ਹੇ ਵਾਹਿਗੁਰੂ ਜੀ! ਮੈਂ ਆਪ ਜੀ ਦੀ (ਸਾਭਾ) ਸ਼ਰਣ (ਪਰਉ) ਪਿਆ ਹਾਂ। ਆਪ ਜੀ ਦੀ ਸਤਸੰਗਤ ਰੂਪ (ਸਾਭਾ) ਸਭਾ ਵਿੱਚ ਆ ਕੇ ਪਿਆ ਹਾਂ। **ਵਾ:** ਮੈਨੂੰ ਕਿਤੇ ਜਮ ਹੀ ਨਾ ਲੈ ਜਾਣ, ਇਸ ਲਈ ਕਿਰਪਾ ਕਰਕੇ ਮੈਨੂੰ ਆਪ ਜੀ ਹੀ (ਸਾਭਾ) ਸੰਭਾਲਣਾ ਕਰੋ।

www.sikhbookclub.com


## ਬੇਗਿ ਮਿਲਹੁ ਜਨ; ਕਰਿ ਨ ਬਿਲਾਂਬਾ ॥੩॥੧॥

ਹੇ ਮਹਾਰਾਜ ! ਮੈਨੂੰ (ਜਨ) ਦਾਸ ਨੂੰ ਕਿਰਪਾ ਕਰਕੇ (ਬੇਗਿ) ਛੇਤੀ ਹੀ ਮਿਲਣਾ ਕਰੋ। ਮੇਰੇ ਉਧਾਰ ਲਈ ਥੋੜੀ ਜਿੰਨੀ ਵੀ (ਬਿਲਾਂਬਾ) ਦੇਰੀ ਨਾ (ਕਰਿ) ਕਰੋ ਭਾਵ ਮੈਨੂੰ ਛੇਤੀ ਆਪ ਦੇ ਨਾਲ ਮੇਲ ਲਵੋ।

**ਪਹਿਲੀ ਉਥਾਨਕਾ :**

ਭਗਤ ਰਵਿਦਾਸ ਸਾਹਿਬ ਜੀ ਪ੍ਰਮੇਸਰ ਦੇ ਨਾਮ ਵਿਚ ਲੀਨ ਹੋਏ ਸਨ। ਕਿਸੇ ਸਾਧੂ ਨੇ ਆ ਕੇ ਪ੍ਰਸ਼ਨ ਕੀਤਾ ਕਿ ਹੇ ਭਗਤ ਜੀ ! ਤੁਸੀਂ ਕਿਸ ਸ਼ਹਿਰ ਵਿੱਚ ਰਹਿੰਦੇ ਹੋ? ਤਾਂ ਭਗਤ ਰਵਿਦਾਸ ਸਾਹਿਬ ਜੀ ਉਸ ਸਾਧੂ ਨੂੰ ਉੱਤਰ ਦਿੰਦੇ ਹੋਏ ਇਹ ਪਾਵਨ ਸ਼ਬਦ ਉਚਾਰਦੇ ਹਨ।

**ਦੂਸਰੀ ਉਥਾਨਕਾ :**

ਇੱਕ ਵਾਰ ਭਗਤ ਕਬੀਰ ਸਾਹਿਬ ਜੀ, ਭਗਤ ਰਵਿਦਾਸ ਜੀ ਨੂੰ ਮਿਲਣ ਗਏ। ਬਚਨ ਬਿਲਾਸ ਕਰਦਿਆਂ ਕਬੀਰ ਜੀ ਨੇ ਪੁੱਛਿਆ ਕਿ ਰਵਿਦਾਸ ਜੀ ! ਤੁਸੀਂ ਅੱਜ-ਕੱਲ੍ਹ ਕਿੱਥੇ ਰਹਿੰਦੇ ਹੋ? ਇਹ ਸੁਣ ਕੇ ਉੱਤਰ ਦਿੰਦੇ ਹੋਏ ਭਗਤ ਜੀ ਇਹ ਸ਼ਬਦ ਉਚਾਰਦੇ ਹਨ :

*(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ', ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

## ਬੇਗਮ ਪੁਰਾ; ਸਹਰ ਕੋ ਨਾਉ ॥

ਹੇ ਭਾਈ ! ਸਾਡੇ ਸ਼ਹਿਰ (ਕੋ) ਦਾ (ਨਾਉ) ਨਾਮ ਬੇਗਮਪੁਰਾ ਹੈ।

**ਅਥਵਾ :** ਜਿਹੜਾ (ਬੇ+ਗਮ) (ਗਮ) ਸੋਗ ਤੋਂ (ਬੇ) ਰਹਿਤ (ਪੁਰਾ) ਪੂਰਨ ਅਨੰਦ ਸਰੂਪ ਹੈ। **ਵਾ:** ਜੋ (ਬੇ) ਦ੍ਵੈਤ ਦੀ (ਗਮ) ਗੰਮਤਾ ਤੋਂ ਰਹਿਤ ਅਦ੍ਵੈਤ ਰੂਪ ਸਥਾਨ ਹੈ। **ਵਾ:** ਜੋ (ਗਮ) ਡਰ ਤੋਂ (ਬੇ) ਰਹਿਤ (ਪੁਰਾ) ਪੂਰਨ ਨਿਰਭਉ ਸਰੂਪ ਹੈ, ਉਹ ਅਨੰਦ ਸਰੂਪ ਹੀ ਸਾਡੇ ਸ਼ਹਿਰ (ਕੋ) ਦਾ (ਨਾਉ) ਨਾਮ ਹੈ। ਭਾਵ ਅਸੀਂ ਉਸ ਨਿਰਭਉ ਅਦ੍ਵੈਤ ਅਨੰਦ ਸਰੂਪ ਰੂਪ ਸ਼ਹਿਰ ਵਿੱਚ ਹੀ ਰਹਿੰਦੇ ਹਾਂ।

**ਅਥਵਾ :** ਉਸ (ਬੇ) ਦ੍ਵੈਤ ਦੀ (ਗਮ) ਗੰਮਤਾ ਤੋਂ ਰਹਿਤ (ਪੁਰਾ) ਪੂਰਨ ਅਕਾਲ ਪੁਰਖ ਵਾਹਿਗੁਰੂ (ਕੋ ਨਾਉ) ਦਾ ਨਾਮ ਹੀ ਸਾਡਾ ਸ਼ਹਿਰ ਹੈ। ਭਾਵ ਅਸੀਂ ਹਰ ਵੇਲੇ ਪ੍ਰਮੇਸਰ ਦੇ ਨਾਮ ਵਿੱਚ ਹੀ ਨਿਵਾਸ ਕਰਦੇ ਹਾਂ।

**ਨੋਟ :** ਪਟਨਾ ਸਾਹਿਬ ਦੇ ਸਟੇਸ਼ਨ ਦਾ ਨਾਮ ਵੀ ਬੇਗਮਪੁਰਾ ਹੈ।

**ਪ੍ਰਸ਼ਨ :** ਮਹਾਰਾਜ ਤੁਹਾਡੇ ਸ਼ਹਿਰ ਵਿੱਚ ਕਿਹੜੀ-ਕਿਹੜੀ ਖ਼ੂਬੀ ਹੈ?

## ਦੂਖੁ ਅੰਦੋਹੁ ; ਨਹੀ ਤਿਹਿ ਠਾਉ ॥

**ਉੱਤਰ :** (ਤਿਹਿ) ਉਸ ਨਿਰਭਉ ਸਰੂਪ ਰੂਪ (ਠਾਉ) ਥਾਂ ਵਿੱਚ ਨਾ ਤਾਂ ਜੰਮਣ ਮਰਨ ਦਾ ਦੁਖ ਹੈ ਅਤੇ ਨਾ ਹੀ *ਪ੍ਰਮਾਣਗਤਿ, ਪ੍ਰਮੇਯਗਤਿ ਅਤੇ ਵਿਪਰਜੇ ਭਾਵਨਾ ਆਦਿਕ ਕੋਈ (ਅੰਦੋਹੁ) ਸੰਸਾ ਹੈ।

## ਨਾਂ ਤਸਵੀਸ; ਖਿਰਾਜੁ ਨ ਮਾਲੁ ॥

ਉੱਥੇ ਸਾਡੇ ਨਗਰ ਵਿੱਚ ਨਾ ਤਾਂ ਕਿਸੇ ਪ੍ਰਕਾਰ ਦੀ (ਤਸਵੀਸ) ਸ਼ਰਮਿੰਦਗੀ **ਵਾ:** ਪੀੜਾ **ਵਾ:** ਚਿੰਤਾ **ਵਾ:** ਅਫ਼ਸੋਸ ਹੈ ਅਤੇ ਨਾ ਹੀ ਉੱਥੇ ਕੋਈ (ਖਿਰਾਜੁ) ਟੈਕਸ ਲੈਂਦਾ ਹੈ। **ਵਾ:** ਜਿਵੇਂ ਲੋਕ ਦੂਸਰਿਆਂ ਨੂੰ ਦੁੱਖ

---

* ਪ੍ਰਮਾਣਗਤਿ, ਪ੍ਰਮੇਯਗਤਿ ਅਤੇ ਵਿਪਰਜੇ ਭਾਵਨਾ ਬਾਰੇ ਵਿਸਥਾਰ ਨਾਲ ਜਾਨਣ ਲਈ 'ਸ਼੍ਰੋਮਣੀ ਦਮਦਮੀ ਸਟੀਕ' ਪੋਥੀ ਪਹਿਲੀ, ਪੰਨਾ: ੩੪੯ 'ਤੇ ਵੇਖੋ।)

www.sikhbookclub.com


ਦੇ ਕੇ ਜਾਂ ਠੱਗੀ ਮਾਰ ਕੇ ਧਨ ਲੁੱਟਣ ਰੂਪ ਛਿੱਲ ਲਾਹ ਲੈਂਦੇ ਹਨ। ਤਿਵੇਂ ਉੱਥੇ ਕੋਈ ਕਿਸੇ ਨੂੰ (ਖਿਰਾਜੁ) ਛਿੱਲਦਾ ਵੀ ਨਹੀਂ ਹੈ ਭਾਵ ਕੋਈ ਕਿਸੇ ਨੂੰ ਦੁੱਖ ਨਹੀਂ ਦਿੰਦਾ। ਫਿਰ ਉੱਥੇ, ਸੰਤਾਂ ਮਹਾਂਪੁਰਖਾਂ ਦੇ ਹਿਰਦਿਆਂ ਵਿੱਚ ਆਸੁਰੀ ਸੰਪਦਾ ਰੂਪ ਮਾਲ ਨਹੀਂ, ਕੇਵਲ ਦੈਵੀ ਸੰਪਦਾ ਰੂਪ ਮਾਲ ਭਰਿਆ ਹੋਇਆ ਹੈ।

## ਖਉਫੁ ਨ ਖਤਾ; ਨ ਤਰਸੁ ਜਵਾਲੁ ॥੧॥ *(ਖੱਤਾ ਨਹੀਂ ਬੋਲਣਾ)*

ਉੱਥੇ ਸਰੂਪ ਰੂਪ ਨਗਰ ਵਿੱਚ ਨਾ ਤਾਂ ਕਿਸੇ ਦਾ (ਖਉਫੁ) ਡਰ ਹੁੰਦਾ ਹੈ, ਨਾ ਕੋਈ (ਖਤਾ) ਗੁਨਾਹ ਹੁੰਦਾ ਹੈ, ਨਾ ਕਿਸੇ ਉੱਤੇ ਤਰਸ ਕਰਨਾ ਪੈਂਦਾ ਹੈ। **ਵਾ:** ਨਾ ਕਿਸੇ ਦਾ (ਤਰਸੁ) ਡਰ ਹੁੰਦਾ ਹੈ ਅਤੇ ਨਾ ਹੀ ਕਿਸੇ ਪ੍ਰਕਾਰ ਦਾ ਕੋਈ (ਜਵਾਲੁ) ਘਾਟਾ ਹੁੰਦਾ ਹੈ। **ਵਾ:** ਨਾ ਹੀ ਕਿਸੇ ਪ੍ਰਕਾਰ ਦੀ ਕੋਈ (ਜਵਾਲੁ) ਪੀੜਾ ਹੁੰਦੀ ਹੈ। ਅਰਥਾਤ ਡਰ ਤਾਂ ਉੱਥੇ ਹੀ ਹੁੰਦਾ ਹੈ ਜਿੱਥੇ ਕੋਈ ਗੁਨਾਹ ਕੀਤਾ ਗਿਆ ਹੋਵੇ, ਇਸ ਲਈ ਸਰੂਪ ਰੂਪ ਨਗਰ ਵਿੱਚ ਕੋਈ ਗੁਨਾਹ ਨਾ ਹੋਣ ਕਰਕੇ ਕੋਈ ਡਰ ਵੀ ਨਹੀਂ ਹੈ, ਜੇ ਤਰਸ ਦੀ ਗੱਲ ਕਰੀਏ ਤਾਂ ਤਰਸ ਉਸ ਉੱਪਰ ਕੀਤਾ ਜਾਂਦਾ ਹੈ, ਜੋ ਦੁਖੀ ਹੋਵੇ। ਸਰੂਪ ਰੂਪ ਨਗਰ ਵਿੱਚ ਕੋਈ ਵੀ ਦੁਖੀ ਨਹੀਂ ਹੁੰਦਾ ਇਸ ਲਈ ਇੱਥੇ ਕਿਸੇ ਉੱਪਰ ਤਰਸ ਵੀ ਨਹੀਂ ਕਰਨਾ ਪੈਂਦਾ। ਫਿਰ ਪੀੜਾ ਵੀ ਉੱਥੇ ਹੁੰਦੀ ਹੈ, ਜਿੱਥੇ ਦੁੱਖ ਹੁੰਦਾ ਹੈ। ਅਨੰਦ ਸਰੂਪ ਵਿੱਚ ਕੋਈ ਦੁੱਖ ਨਾ ਹੋਣ ਕਰਕੇ ਕੋਈ ਪੀੜਾ ਵੀ ਨਹੀਂ ਹੈ।

**ਪ੍ਰਸ਼ਨ :** ਮਹਾਰਾਜ! ਉਸ ਸਰੂਪ ਰੂਪ ਨਗਰ ਵਿੱਚ ਤੁਹਾਨੂੰ ਕੈਸਾ ਸਥਾਨ ਪ੍ਰਾਪਤ ਹੈ?

## ਅਬ ਮੋਹਿ; ਖੂਬ ਵਤਨ ਗਹ ਪਾਈ ॥

**ਉੱਤਰ :** ਹੇ ਭਾਈ! (ਅਬ) ਹੁਣ ਇਸ ਕਾਲ ਵਿੱਚ (ਮੋਹਿ) ਅਸੀਂ (ਖੂਬ) ਚੰਗੇ ਆਤਮ ਦੇਸ਼ ਦੀ ਤੁਰੀਆ ਪਦ ਰੂਪ (ਗਹ) ਜਗ੍ਹਾ (ਪਾਈ) ਪਾਉਣਾ ਕੀਤੀ ਹੈ।

## ਊਹਾਂ ਖੈਰਿ ਸਦਾ; ਮੇਰੇ ਭਾਈ ॥੧॥ ਰਹਾਉ ॥

ਹੇ ਮੇਰੇ (ਭਾਈ) ਭਰਾਵੋ! (ਊਹਾਂ) ਉਸ ਬੇਗਮਪੁਰੇ ਸ਼ਹਿਰ ਵਿਚ ਸਦਾ ਹੀ (ਖੈਰਿ) ਭਲਿਆਈ **ਵਾ:** ਸੁੱਖ **ਵਾ:** ਅਨੰਦ ਹੈ।

## ਕਾਇਮੁ ਦਾਇਮੁ; ਸਦਾ ਪਾਤਿਸਾਹੀ ॥

ਉਹ ਸਰੂਪ ਰੂਪ (ਪਾਤਿ) ਤਖਤ ਦੀ (ਸਾਹੀ) ਮਾਲਕੀ ਤਾਂ (ਦਾਇਮੁ) ਹਮੇਸ਼ਾਂ (ਸਦਾ) ਹਮੇਸ਼ਾਂ ਲਈ (ਕਾਇਮੁ) ਇਸਥਿਤ ਰਹਿਣ ਵਾਲੀ ਹੈ। ਜਿਵੇਂ ਦੁਨੀਆਂ ਦੀਆਂ ਪਾਤਸ਼ਾਹੀਆਂ ਨਾਸ਼ ਹੁੰਦੀਆਂ ਰਹਿੰਦੀਆਂ ਹਨ ਤਿਵੇਂ ਉਸ ਸਰੂਪ ਦੀ ਪਾਤਸ਼ਾਹੀ ਕਦੇ ਵੀ ਨਾਸ਼ ਨਹੀਂ ਹੁੰਦੀ।

**ਅਥਵਾ :** ਜਿਵੇਂ ਦੁਨੀਆਂ ਦੀਆਂ ਪਾਤਸ਼ਾਹੀਆਂ ਬਦਲਦੀਆਂ ਰਹਿੰਦੀਆਂ ਹਨ। ਤਿਵੇਂ ਉਹ ਸਚਖੰਡ ਵਿੱਚ ਸਰੂਪ ਰੂਪ ਪਾਤਸ਼ਾਹੀ ਬਦਲਣ ਵਾਲੀ ਨਹੀਂ ਹੈ। ਬਲਕਿ ਹਮੇਸ਼ਾਂ-ਹਮੇਸ਼ਾਂ ਲਈ ਕਾਇਮ ਰਹਿਣ ਵਾਲੀ ਹੈ।

## ਦੋਮ ਨ ਸੇਮ; ਏਕ ਸੋ ਆਹੀ ॥

ਉਥੇ ਨਾ ਤਾਂ ਕੋਈ (ਦੋਮ) ਦੂਸਰਾ ਵਜ਼ੀਰ ਹੈ ਅਤੇ ਨਾ ਹੀ (ਸੇਮ) ਤੀਸਰਾ ਫੌਜਾਂ ਨੂੰ ਤਨਖਾਹ ਦੇਣ ਵਾਲਾ ਕੋਈ ਖਜਾਨਚੀ ਹੈ। ਬਲਕਿ (ਏਕ) ਇਕੋ ਇਕ (ਸੋ) ਉਹ 'ਬੇਵਜੀਰ ਬਡੇ ਧੀਰ' ਪ੍ਰਮੇਸਰ ਆਪ ਹੀ (ਆਹੀ) ਹੈ, ਜਿਸਨੂੰ ਅਸੀਂ (ਆਹੀ) ਚਾਹੁੰਦੇ ਹਾਂ। ਯਥਾ :

**ਬੀਓ ਪੂਛਿ ਨ ਮਸਲਤਿ ਧਰੈ ॥ ਜੋ ਕਿਛੁ ਕਰੈ ਸੁ ਆਪਹਿ ਕਰੈ ॥** *(ਅੰਗ : ੯੬੩)*

www.sikhbookclub.com



**ਅਥਵਾ :** ਉੱਥੇ ਨਾ ਤਾਂ (ਦੋਮ) ਦ੍ਵੈਤ **ਵਾ:** ਜੀਵ ਤੇ ਈਸ਼ (ਦੋਮ) ਦੋਹਾਂ ਦਾ ਭੇਦ ਹੈ ਅਤੇ ਨਾ ਹੀ (ਸੇਮ) ਤਿੰਨ ਗੁਣ **ਵਾ:** ਤਿੰਨ ਪ੍ਰਕਾਰ ਦੀ ਵਾਸ਼ਨਾ **ਵਾ:** ਤਿੰਨ ਜਾਗਰਤ, ਸੁਪਨ, ਸੁਖੋਪਤ ਅਵਸਥਾਵਾਂ **ਵਾ:** ਤਿੰਨ ਪ੍ਰਕਾਰ ਦੀਆਂ ਸਥੂਲ, ਸੂਖਮ, ਕਾਰਨ ਆਦਿਕ ਦੇਹਾਂ ਹਨ। ਬਲਕਿ ਉੱਥੇ ਤਾਂ ਉਹ ਇਕੋ ਇੱਕ ਅਦ੍ਵੈਤ ਸਰੂਪ ਪ੍ਰਮੇਸਰ ਆਪ ਹੀ ਹੈ।

**ਪ੍ਰਸ਼ਨ :** ਹੇ ਮਹਾਰਾਜ ! ਉਸ ਸ਼ਹਿਰ ਵਿੱਚ ਤੁਹਾਡੇ ਤੋਂ ਇਲਾਵਾ ਹੋਰ ਕੌਣ-ਕੌਣ ਵੱਸਦਾ ਹੈ ਅਤੇ ਉੱਥੇ ਰਹਿਣ ਵਾਲਿਆਂ ਵਿਚੋਂ ਕੋਈ ਮਸ਼ਹੂਰ ਵੀ ਹੈ?

## ਆਬਾਦਾਨੁ; ਸਦਾ ਮਸਹੂਰ ॥

**ਉੱਤਰ :** ਉਥੇ ਸਲੋਕ, ਸਮੀਪ, ਸਰੂਪ, ਸਾਯੁਜ ਮੁਕਤੀ ਵਾਲੇ ਭਗਤਾਂ ਦੀ (ਆਬਾਦਾਨੁ) ਅਬਾਦੀ ਵਸਦੀ ਹੈ। ਜਿੰਨ੍ਹਾਂ ਵਿਚੋਂ ਕੈਵਲ ਮੁਕਤੀ ਵਾਲੇ ਭਗਤ ਸਾਰੀ ਦੁਨੀਆਂ ਵਿੱਚ ਸਦਾ ਲਈ ਮਸ਼ਹੂਰ ਭਾਵ ਪ੍ਰਗਟ ਹਨ।

## ਊਹਾਂ ਗਨੀ ਬਸਹਿ; ਮਾਮੂਰ ॥੨॥

ਇਸ ਤੋਂ ਇਲਾਵਾ (ਊਹਾਂ) ਉੱਥੇ ਪ੍ਰਮੇਸਰ ਦੇ ਐਸੇ ਪਿਆਰੇ (ਗਨੀ) ਧਨੀ ਭਗਤ ਜਨ (ਬਸਹਿ) ਵੱਸਦੇ ਹਨ। ਜਿੰਨ੍ਹਾਂ ਦੇ ਹਿਰਦੇ ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਮ ਰੂਪ ਧਨ ਨਾਲ (ਮਾਮੂਰ) ਲਬਾਲਬ ਭਰੇ ਹੋਏ ਹਨ। **ਵਾ:** ਜਿੰਨ੍ਹਾਂ ਦੇ ਹਿਰਦੇ ਸ਼ੁਭ ਗੁਣਾਂ ਰੂਪ ਖਜਾਨੇ ਨਾਲ ਲਬਾਲਬ ਭਰੇ ਹੋਏ ਹਨ।

## ਤਿਉ ਤਿਉ ਸੈਲ ਕਰਹਿ; ਜਿਉ ਭਾਵੈ ॥

ਜਿਸ ਪ੍ਰਕਾਰ ਜਿਹੜਾ ਰਾਜ ਮਹਿਲ ਦਾ ਭੇਤੀ ਹੁੰਦਾ ਹੈ, ਉਸ ਨੂੰ ਕੋਈ ਵੀ ਰੋਕ ਨਹੀਂ ਹੁੰਦੀ। ਜਿਵੇਂ-ਜਿਵੇਂ ਵੀ ਉਸ ਨੂੰ ਭਾਉਂਦਾਂ ਹੈ ਉਹ ਤਿਵੇਂ-ਤਿਵੇਂ ਹੀ ਮਹਿਲ ਵਿੱਚ ਸੈਰ ਕਰਦਾ ਹੈ। ਇਸੇ ਪ੍ਰਕਾਰ ਹੀ (ਜਿਉ) ਜਿਵੇਂ-ਜਿਵੇਂ ਸਾਨੂੰ ਚੌਥੀ, ਪੰਜਵੀਂ, ਛੇਵੀਂ, ਸੱਤਵੀਂ ਭੂਮਿਕਾ ਵਾਲਿਆਂ ਨੂੰ (ਭਾਵੈ) ਭਾਉਂਦਾ ਹੈ। (ਤਿਉ ਤਿਉ) ਤਿਵੇਂ-ਤਿਵੇਂ ਹੀ ਅਸੀਂ ਸਰੂਪ ਰੂਪ ਨਗਰ ਵਿੱਚ (ਸੈਲ ਕਰਹਿ) ਸੈਰ ਕਰਦੇ ਹਾਂ ਭਾਵ ਵਿਚਰਨਾ ਕਰਦੇ ਹਾਂ।

## ਮਹਰਮ ਮਹਲ; ਨ ਕੋ ਅਟਕਾਵੈ ॥

ਜਿਸ ਪ੍ਰਕਾਰ ਮਹਿਲ ਦੇ ਭੇਤੀ ਨੂੰ ਮਹਿਲ ਵਿੱਚ ਜਾਣ ਤੋਂ ਕੋਈ ਵੀ ਰੋਕ ਨਹੀਂ ਸਕਦਾ। ਇਸੇ ਪ੍ਰਕਾਰ ਹੀ ਸਰੂਪ ਰੂਪ ਮਹਿਲ ਦੇ (ਮਹਰਮ) ਭੇਤੀ ਸੰਤਾਂ-ਭਗਤਾਂ ਨੂੰ ਸਰੂਪਾਨੰਦ ਵਿੱਚ ਲੀਨ ਹੋਣ ਤੋਂ ਰਾਗ ਦ੍ਵੈਖ, ਕਖਾਇ ਦੋਸ਼, ਕਬੁੱਧ, ਮਿਥਿਆ ਦ੍ਰਿਸ਼ਟੀ, ਅਵਿੱਦਿਆ ਅਤੇ ਸੰਕਲਪ ਆਦਿਕ ਕੋਈ ਵੀ ਛਟੀਦਾਰ ਅਟਕਾ ਨਹੀਂ ਸਕਦਾ। **ਵਾ:** ਉਹਨਾਂ ਨੂੰ ਜਮਦੂਤ, ਸਵਰਗ ਲੋਕ ਅਤੇ ਬ੍ਰਹਮ ਲੋਕ ਦੇ ਸੁੱਖਾਂ ਵਾਲੇ ਲੋਕ ਵੀ ਅਟਕਾ ਨਹੀਂ ਸਕਦੇ।

## ਕਹਿ ਰਵਿਦਾਸ; ਖਲਾਸ ਚਮਾਰਾ ॥

ਭਗਤ ਰਵਿਦਾਸ ਜੀ ਕਹਿੰਦੇ ਹਨ ਕਿ ਹੇ ਭਾਈ! ਅਸੀਂ ਤਾਂ (ਖਲਾਸ) ਖਾਲਸ ਭਾਵ ਸ਼ੁੱਧ (ਚਮਾਰਾ) ਚਮਿਆਰ ਹਾਂ। ਭਾਵ ਸਾਡਾ ਜਨਮ ਚਮਿਆਰ ਦੇ ਘਰ ਹੋਣ ਕਰਕੇ ਅਸੀਂ ਸ਼ੁੱਧ ਚਮਿਆਰ ਹਾਂ। **ਵਾ:** ਭਾਵੇਂ ਕਿ ਸਾਨੂੰ (ਚਮਾਰਾ) ਚਮਿਆਰ ਨਾਮ ਨਾਲ ਬੁਲਾਉਂਦੇ ਹਨ। ਪਰ ਫਿਰ ਵੀ ਅਸੀਂ ਕਰਤਾ ਭੋਗਤਾ ਅਤੇ ਹੰਗਤਾ ਮਮਤਾ ਆਦਿਕਾਂ ਦੇ ਬੰਧਨਾਂ ਤੋਂ (ਖਲਾਸ) ਖੁੱਲੇ ਭਾਵ ਛੁੱਟੇ ਹੋਏ ਹਾਂ।

www.sikhbookclub.com


**ਜੋ ਹਮ ਸਹਰੀ; ਸੁ ਮੀਤੁ ਹਮਾਰਾ ॥੩॥੨॥**

ਹੇ ਭਾਈ ! (ਜੋ) ਜਿਹੜਾ ਸਾਡੇ ਐਸੇ ਬੇਗਮਪੁਰੇ (ਸਹਰੀ) ਸ਼ਹਿਰ ਦਾ ਰਹਿਣ ਵਾਲਾ ਹੈ। (ਸੁ) ਉਹੀ (ਹਮਾਰਾ) ਸਾਡਾ (ਮੀਤੁ) ਮਿੱਤਰ ਹੈ ਅਤੇ ਜਿੰਨ੍ਹਾਂ ਨੇ ਵਿਸ਼ਿਆਂ ਰੂਪ **ਵਾ**: ਜਮਾਂ ਦੀ ਪੁਰੀ ਰੂਪ ਜਾਂ ਜੂਨਾਂ ਰੂਪ ਨਗਰੀ ਵਿੱਚ ਜਾ ਕੇ ਵੱਸਣਾ ਹੈ। ਉਹਨਾਂ ਨਾਲ ਸਾਡੀ ਕੋਈ ਮਿੱਤਰਤਾ ਨਹੀਂ ਹੈ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਕਹਿ ਰਵਿਦਾਸ; ਖਲਾਸ ਚਮਾਰਾ ॥**

ਭਗਤ ਰਵਿਦਾਸ ਜੀ ਕਹਿੰਦੇ ਹਨ ਕਿ ਅਸੀਂ (ਚਮ+ਆਰਾ) (ਚਮ) ਚੰਮ ਭਾਵ ਦੇਹ ਅਧਿਆਸ ਦੇ (ਆਰਾ) ਵੈਰੀ ਹਾਂ। ਇਸ ਕਰਕੇ ਅਸੀਂ ਇਸ ਦੇਹ ਅਧਿਆਸ ਦਾ ਤਿਆਗ ਕਰਕੇ (ਖਲਾਸ) ਮੁਕਤ ਹੋ ਗਏ ਹਾਂ।

**ਜੋ ਹਮ ਸਹਰੀ; ਸੁ ਮੀਤੁ ਹਮਾਰਾ ॥੩॥੨॥**

ਇਸ ਲਈ ਜਿਹੜਾ (ਹਮ) ਸਾਡੇ (ਸਹਰੀ) ਸਰੂਪ ਰੂਪ ਸ਼ਹਿਰ ਵਿੱਚ ਰਹਿਣ ਵਾਲਾ ਹੈ। (ਸੁ) ਉਹੀ (ਹਮਾਰਾ) ਸਾਡਾ (ਮੀਤੁ) ਮਿੱਤਰ ਹੈ। ਪਰ ਜਿੰਨ੍ਹਾਂ ਨੇ ੮੪ ਲੱਖ ਜੂਨੀਆਂ ਦੀ ਉਜਾੜ ਵਿੱਚ ਵਿਚਰਨਾ ਹੈ। ਉਹਨਾਂ ਨਾਲ ਸਾਡੀ ਕੋਈ ਮਿੱਤਰਤਾ ਨਹੀਂ ਹੈ।

## ੧ੴ ਸਤਿਗੁਰ ਪ੍ਰਸਾਦਿ ॥

ਜੋ (੧) ਇਕ ਅਦ੍ਵੈਤ ਰੂਪ ਬ੍ਰਹਮ (ੴ) ਸਾਰਿਆਂ ਦਾ ਪ੍ਰਕਾਸ਼ਕ ਹੈ, ਉਹ (ਸਤਿਗੁਰ ਪ੍ਰਸਾਦਿ) ਸਤਿਗੁਰਾਂ ਦੀ ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਗਉੜੀ ਬੈਰਾਗਣਿ ਰਵਿਦਾਸ ਜੀਉ ॥

**ਉਥਾਨਕਾ :**

ਜਿਸ ਵਕਤ ਭਗਤ ਰਵਿਦਾਸ ਸਾਹਿਬ ਜੀ ਕਾਂਸ਼ੀ ਵਿਚ ਨਿਵਾਸ ਕਰਿਆ ਕਦੇ ਸਨ, ਤਾਂ ਇਕ ਪ੍ਰੇਮੀ ਨੇ ਆ ਕਰਕੇ ਕਿਹਾ ਕਿ ਮਹਾਰਾਜ ! ਆਪ ਜੀ ਇਕ ਬੈਲ ਲੈ ਲਵੋ, ਤਾਂ ਅਸੀਂ ਤੁਹਾਡੇ ਬੈਲ ਨਾਲ ਪੂੰਜੀ ਦਾ ਵਪਾਰ ਕਰਿਆ ਕਰਾਂਗੇ। ਜਿੰਨਾਂ ਵੀ ਵਪਾਰ ਹੋਇਆ ਕਰੇਗਾ, ਉਸਦਾ ਧਨ ਪਦਾਰਥ ਤੁਹਾਡੇ ਲੰਗਰ-ਪਾਣੀ ਵਾਸਤੇ ਭੇਜ ਦਿਆ ਕਰਾਂਗੇ। ਇਹ ਸੁਣ ਕੇ ਭਗਤ ਰਵਿਦਾਸ ਸਾਹਿਬ ਜੀ, ਦੁਨੀਆਂ ਦੇ ਵਪਾਰ ਕਰਨ ਵਾਲੇ ਉਸ ਪ੍ਰੇਮੀ ਨੂੰ ਆਤਮ ਵਿਚਾਰ ਦੀ ਸਿੱਖਿਆ ਦਿੰਦੇ ਹੋਏ ਰਾਗ ਗਉੜੀ ਦੀ ਬੈਰਾਗਣਿ ਜਾਤੀ ਦੇ ਅੰਦਰ ਇਹ ਪਾਵਨ ਸ਼ਬਦ ਉਚਾਰਨ ਕਰਦੇ ਹਨ।

**ਨੋਟ :** ਰਹਾਉ ਵਾਲੀ ਪੰਕਤੀ ਤੋਂ ਅਰਥ ਅਰੰਭ ਕਰਨਾ।

**ਕੋ ਬਨਜਾਰੋ ਰਾਮ ਕੋ; ਮੇਰਾ ਟਾਂਡਾ ਲਾਦਿਆ ਜਾਇ ਰੇ ॥੧॥ ਰਹਾਉ ॥**

(ਰੇ) ਹੇ ਭਾਈ ! ਅਸੀਂ ਬੁਲੰਦ ਅਵਾਜ਼ ਨਾਲ ਆਖਦੇ ਹਾਂ ਕਿ ਦੁਨੀਆਂ ਦੇ ਵਣਜਾਂ ਨੂੰ ਛੱਡ ਕੇ (ਰਾਮ) ਪ੍ਰਮੇਸਰ ਦੀ ਪ੍ਰਾਪਤੀ (ਕੋ) ਦਾ ਵਣਜ ਕਰਨ ਵਾਲਾ (ਕੋ) ਕੋਈ ਵਣਜਾਰਾ ਹੈ, ਤਾਂ ਉਹ ਸਾਡੇ ਕੋਲ ਆ ਜਾਵੇ। ਕਿਉਂਕਿ (ਮੇਰਾ) ਸਾਡਾ ਸਥੂਲ, ਸੂਖਮ, ਕਾਰਨ ਦੇਹ ਰੂਪ (ਟਾਂਡਾ) ਬਲਦਾਂ ਦਾ ਸਮੁਦਾਇ ਮਨ, ਬਾਣੀ, ਸਰੀਰ ਕਰਕੇ ਪ੍ਰਮੇਸਰ ਦਾ ਚਿੰਤਨ ਕਰਨ ਰੂਪ ਅਨੇਕਾਂ ਵਸਤਾਂ ਨਾਲ (ਲਾਦਿਆ) ਲੱਦਿਆ ਹੋਇਆ (ਜਾਇ) ਜਾ ਰਿਹਾ ਹੈ।

**ਨੋਟ :** ਸਮਾਨ ਨਾਲ ਲੱਦੇ ਹੋਏ ਬੈਲਾਂ ਦੇ ਸਮੂਹ ਨੂੰ ਟਾਂਡਾ ਕਹਿੰਦੇ ਹਨ।

www.sikhbookclub.com



## ਘਟ ਅਵਘਟ ਡੂਗਰ ਘਣਾ; ਇਕੁ ਨਿਰਗੁਣੁ ਬੈਲੁ ਹਮਾਰ ॥

ਹੇ ਪ੍ਰੇਮੀਆ ! ਜਿਹੜੀਆਂ ਸੰਸਾਰ ਦੇ ਅੰਦਰ ਕਾਮ, ਕ੍ਰੋਧ, ਆਦਿਕਾਂ ਰੂਪ (ਘਟ) ਇੱਕ ਰਸ (ਅਵਘਟ) ਔਖੀਆਂ ਘਾਟੀਆਂ ਹਨ। ਇਹ (ਘਣਾ) ਸੰਘਣੇ (ਡੂਗਰ) ਪਹਾੜਾਂ ਦੀ ਨਿਆਈਂ ਹਨ। **ਵਾ:** (ਘਟ) ਅੰਤਹਕਰਣ ਅੰਦਰਲੇ ਸ਼ੁੱਭ ਸੰਕਲਪ ਸ੍ਰੇਸ਼ਟ ਘਾਟ ਤੇ ਮੰਦ ਸੰਕਲਪ (ਅਵਘਟ) ਔਖੀਆਂ ਘਾਟੀਆਂ ਹਨ ਅਤੇ ਪੰਜਾ ਕੋਸ਼ਾਂ ਰੂਪ ਬਹੁਤੇ (ਡੂਗਰ) ਪਹਾੜ ਹਨ, ਜਿੰਨ੍ਹਾਂ ਨੂੰ ਲੰਘਣਾ (ਘਣਾ) ਬਹੁਤਾ ਹੀ ਮੁਸ਼ਕਲ ਹੈ। **ਵਾ:** (ਘਟ) ਹਿਰਦੇ ਅੰਦਰਲੇ ਸੰਕਲਪ-ਵਿਕਲਪ ਅਤੇ ਰਾਗ-ਦ੍ਵੈਖ ਆਦਿਕ (ਅਵਘਟ) ਔਖੀਆਂ ਘਾਟੀਆਂ ਹਨ, ਜਿਸ ਕਰਕੇ ਸਾਡੇ ਜੀਵਾਂ ਦੇ ਤਾਈਂ ਜਮਪੁਰੀ ਦੇ ਰਸਤੇ ਵਿਚ ਜਾ ਕਰਕੇ (ਡੂਗਰ ਘਣਾ) ਬਹੁਤ ਸਾਰੇ ਦੁਖਾਇਕ ਪਹਾੜਾਂ ਦਾ ਰਸਤਾ ਲੰਘਣਾ ਪੈਂਦਾ ਹੈ ਅਤੇ ਇੰਨ੍ਹਾਂ ਕਠਿਨ ਪਹਾੜਾਂ ਵਿਚੋਂ ਨਾ ਲੰਘ ਸਕਣ ਵਾਲਾ (ਹਮਾਰ) ਸਾਡਾ ਇਕ ਨਿਰਗੁਣ ਜਿਹਾ ਭਾਵ ਕਮਜ਼ੋਰ ਜਿਹਾ ਮਨ ਰੂਪ ਬੈਲ ਹੈ। ਜਿਸ ਵਿੱਚ ਸਤ, ਸੰਤੋਖ, ਦਇਆ, ਧਰਮ ਅਤੇ ਵੀਚਾਰ ਆਦਿਕ ਸ਼ੁੱਭ ਗੁਣਾਂ ਰੂਪ ਕੋਈ ਵੀ ਬਲ ਨਹੀਂ ਹੈ।

## ਰਮਈਏ ਸਿਉ ਇਕ ਬੇਨਤੀ; ਮੇਰੀ ਪੂੰਜੀ ਰਾਖੁ, ਮੁਰਾਰਿ ॥੧॥

ਹੇ ਭਾਈ ! ਅਸੀਂ (ਰਮਈਏ) ਸਾਰਿਆਂ ਵਿੱਚ ਰਮੇ ਹੋਏ ਪ੍ਰਮੇਸਰ (ਸਿਉ) ਨੂੰ ਇਕ ਬੇਨਤੀ ਕਰਦੇ ਹਾਂ ਕਿ ਹੇ (ਮੁਰਾਰਿ) ਅਕਾਲ ਪੁਰਖ ਵਾਹਿਗੁਰੂ ਜੀ ! ਸਾਡਾ ਮਨ ਰੂਪ ਬੈਲ ਇਸ ਭਗਤੀ ਰੂਪ ਪੂੰਜੀ ਨੂੰ ਡੋਗ ਨਾ ਦੇਵੇ। ਇਸ ਲਈ (ਮੇਰੀ) ਸਾਡੀ ਭਗਤੀ ਰੂਪ ਪੂੰਜੀ ਨੂੰ ਬਚਾ ਕੇ (ਰਾਖੁ) ਰੱਖੋ। **ਵਾ:** ਸਾਡੀ ਸ਼ਰਧਾ ਰੂਪ ਪੂੰਜੀ ਨੂੰ ਸਾਡੇ ਹਿਰਦੇ ਵਿਚ ਕਾਇਮ ਕਰਕੇ ਰੱਖਣਾ ਕਰੋ। ਕਿਉਂਕਿ ਤੁਸੀਂ ਕਿਸੇ ਦੇ ਬਾਪ ਦੇ ਮੁੱਲ ਖ਼ਰੀਦੇ ਹੋਏ ਨਹੀਂ ਹੋ। ਜਿਹੜੇ ਤੁਹਾਡੇ ਉਪਰ ਸ਼ਰਧਾ ਕਰਦੇ ਹਨ। ਤੁਸੀਂ ਉਹਨਾਂ ਨੂੰ ਹੀ ਪ੍ਰਾਪਤ ਹੁੰਦੇ ਹੋ। ਯਥਾ:

**ਆਪਨ ਬਾਪੈ ਨਾਹੀ ਕਿਸੀ ਕੋ ਭਾਵਨ ਕੋ ਹਰਿ ਰਾਜਾ ॥** *(ਅੰਗ : ੬੫੮)*

## ਕੋ ਬਨਜਾਰੋ ਰਾਮ ਕੋ; ਮੇਰਾ ਟਾਂਡਾ ਲਾਦਿਆ ਜਾਇ ਰੇ ॥੧॥ ਰਹਾਉ ॥

ਅਸੀਂ ਪ੍ਰਮੇਸਰ ਦੀ ਭਗਤੀ ਰੂਪ ਪੂੰਜੀ ਨੂੰ ਅੰਤਹਕਰਣ ਰੂਪ ਗੂਣ (ਪੰਡ) ਵਿੱਚ ਲੱਦ ਕੇ ਅਵਾਜ ਦਿੰਦੇ ਹਾਂ ਕਿ (ਰੇ) ਹੇ ਭਾਈ ! ਜੇਕਰ (ਰਾਮ) ਅਕਾਲ ਪੁਰਖ ਵਾਹਿਗੁਰੂ ਜੀ ਦੀ ਪ੍ਰਾਪਤੀ (ਕੋ) ਦਾ ਵਣਜ ਕਰਨ ਵਾਲਾ ਐਸਾ (ਕੋ) ਕੋਈ (ਬਨਜਾਰੋ) ਵਣਜਾਰਾ ਹੈ, ਤਾਂ ਉਹ ਸਾਡਾ ਸਾਥੀ ਬਣ ਜਾਵੇ। ਕਿਉਂਕਿ (ਮੇਰਾ) ਸਾਡਾ ਸਥੂਲ, ਸੂਖਮ, ਕਾਰਨ ਦੇਹ ਰੂਪ (ਟਾਂਡਾ) ਬਲਦਾਂ ਦਾ ਸਮੁਦਾਇ ਭਾਉ-ਭਗਤੀ ਰੂਪ **ਵਾ:** ਸ਼ਰਧਾ ਰੂਪ **ਵਾ:** ਸ਼ੁੱਭ ਗੁਣਾਂ ਰੂਪ ਵਸਤੂਆਂ ਨਾਲ ਅੰਤਰਮੁਖ ਬਿਰਤੀ ਕਰਨ ਰੂਪ (ਲਾਦਿਆ) ਲੱਦਿਆ (ਜਾਇ) ਜਾ ਰਿਹਾ ਹੈ।

### ਅੰਗ : ੩੪੬

**ਪ੍ਰਸ਼ਨ :** ਹੇ ਭਗਤ ਜੀ ! ਆਪ ਜੀ ਕਿਸ ਵਸਤੂ (ਚੀਜ਼) ਦਾ ਵਪਾਰ ਕਰਦੇ ਹੋ?

## ਹਉ ਬਨਜਾਰੋ ਰਾਮ ਕੋ; ਸਹਜ ਕਰਉ ਬ੍ਯਾਪਾਰੁ ॥

**ਉੱਤਰ :** ਹੇ ਭਾਈ ! (ਹਉ) ਅਸੀਂ ਤਾਂ (ਰਾਮ) ਪ੍ਰਮੇਸਰ ਦੀ ਪ੍ਰਾਪਤੀ (ਕੋ) ਦਾ ਵਣਜ ਕਰਨ ਵਾਲੇ ਹਾਂ ਅਤੇ (ਸਹਜ) ਸਹਿਜੇ ਹੀ ਨਾਮ ਜਪਣ ਰੂਪ (ਬ੍ਯਾਪਾਰੁ) ਵਪਾਰ ਕਰਦੇ ਹਾਂ। **ਵਾ:** ਆਪ ਤਨ, ਮਨ, ਧਨ ਦੇ ਕੇ ਨਾਮ ਜਪਣ ਰੂਪ ਵਪਾਰ ਕਰਦੇ ਹਾਂ ਅਤੇ ਜਿਹੜਾ ਵੀ ਆਪਣਾ ਤਨ, ਮਨ, ਧਨ ਪ੍ਰਮੇਸਰ ਅੱਗੇ ਅਰਪਣ ਕਰਦਾ ਹੈ। ਉਸ ਨੂੰ ਵੀ ਪ੍ਰਮੇਸਰ ਦੇ (ਸਹਜ) ਸਰੂਪ ਦਾ ਵਣਜ ਕਰਾ ਦਿੰਦੇ ਹਾਂ। **ਵਾ:** ਜਿਥੇ, ਕਿਸੇ ਪ੍ਰਕਾਰ ਦੀ ਚੰਚਲਤਾਈ

www.sikhbookclub.com


ਦੀ ਕੋਈ ਲੋੜ ਨਹੀਂ ਹੈ। ਐਸੀ ਰਾਗ-ਦ੍ਵੈਖ, ਮਾਨ-ਅਪਮਾਨ, ਬੁਰੇ-ਭਲੇ, ਮਿੱਤਰ-ਸ਼ਤਰ ਆਦਿਕ ਸੁਭਾਵਾਂ ਤੋਂ ਰਹਿਤ ਸਹਜ ਅਵਸਥਾ ਵਿੱਚ ਇਸਥਿਤ ਹੋ ਕੇ (ਸਹਜ) ਸ਼ਾਂਤੀ ਪੂਰਵਕ **ਵਾ:** ਸਹਜੇ ਹੀ (ਸਹਜ) ਸਰੂਪ ਦੀ ਪ੍ਰਾਪਤੀ ਦਾ ਵਪਾਰ ਕਰਦੇ ਹਾਂ।

**ਪ੍ਰਸ਼ਨ :** ਤੁਸੀਂ ਆਪਣੀ ਅੰਤਹਕਰਣ ਰੂਪ ਪੰਡ ਦੇ ਅੰਦਰ ਕਿਹੜਾ ਧਨ ਲੱਦਿਆ ਹੈ?

## ਮੈ ਰਾਮ ਨਾਮ ਧਨੁ ਲਾਦਿਆ; ਬਿਖੁ ਲਾਦੀ ਸੰਸਾਰਿ ॥੨॥

**ਉੱਤਰ :** ਭਗਤ ਰਵਿਦਾਸ ਜੀ ਕਹਿੰਦੇ ਹਨ ਕਿ ਹੇ ਭਾਈ ! (ਮੈ) ਅਸੀਂ (ਰਾਮ) "ਰਮਨ ਰੂਪ ਤੇ ਰਾਮ ਕਹਾਇਓ ॥" ਐਸੇ ਵਿਆਪਕ ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਮ ਰੂਪ ਧਨ ਨੂੰ ਆਪਣੀ ਅੰਤਹਕਰਣ ਰੂਪ ਗੂਣ (ਪੰਡ) ਵਿੱਚ ਲੱਦਿਆ ਹੈ।

**ਪ੍ਰਸ਼ਨ :** ਮਹਾਰਾਜ ! ਫਿਰ ਬਾਕੀ ਸਾਰਿਆਂ ਨੇ ਆਪਣੀ ਅੰਤਹਕਰਣ ਰੂਪ ਪੰਡ ਵਿੱਚ ਕੀ ਲੱਦਿਆ ਹੈ?

**ਉੱਤਰ :** (ਬਿਖੁ ਲਾਦੀ ਸੰਸਾਰਿ) ਬਾਕੀ ਸੰਸਾਰੀ ਜੀਵਾਂ ਨੇ ਤਾਂ ਆਪਣੀ ਅੰਤਹਕਰਣ ਰੂਪ ਗੂਣ ਵਿੱਚ ਵਿਸ਼ਿਆਂ ਦੀ ਵਿਹੁ **ਵਾ:** ਮਾਇਆ ਦੀ ਇੱਛਾ ਹੀ ਲੱਦੀ ਹੋਈ ਹੈ।

ਜਿੰਨੇ ਵੀ ਸੰਚਿਤ, ਕਿਰਿਆਮਾਨ, ਆਦਿਕ ਕਰਮ ਕਰਨ ਵਾਲੇ ਸੰਸਾਰੀ ਜੀਵ ਹਨ, ਉਹਨਾਂ ਨੂੰ ਜਮਦੂਤਾਂ ਦੀ ਜਗਾਤ ਦੇਣੀ ਪੈਂਦੀ ਹੈ। ਭਾਵ ਇਸ ਲੋਕ ਵਿੱਚ ਤਾਂ "ਚਿਤਰ ਗੁਪਤ ਸਭ ਲਿਖਤੇ ਲੇਖਾ॥" ਚਿਤਰ ਗੁਪਤ ਲੇਖਾ ਲਿਖਣ ਵਾਲੇ ਹੁੰਦੇ ਹਨ ਅਤੇ ਪ੍ਰਲੋਕ ਦੇ ਰਸਤੇ ਵਿਚ ਜਮਦੂਤ ਹਿਸਾਬ-ਕਿਤਾਬ ਮੰਗਦੇ ਹਨ। ਜਦੋਂ ਤ੍ਰੇਹ ਲੱਗਦੀ ਹੈ ਤਾਂ ਕਹਿੰਦੇ ਹਨ ਕਿ ਜਿਹੜਾ ਫਲਾਣਾ ਪੁੰਨ ਕੀਤਾ ਹੈ। ਉਹ ਸਾਨੂੰ ਦੇਵੇਂਗਾ ਤਾਂ ਤੈਨੂੰ ਪਾਣੀ ਦੇਵਾਂਗੇ। ਇਸ ਪ੍ਰਕਾਰ ਜਗਾਤ ਮੰਗਣ ਵਾਲੇ ਜਮਦੂਤ ਜੀਵ ਦੇ ਪਾਸੋਂ ਰਸਤੇ ਵਿੱਚ ਹੀ ਸਾਰੇ ਪੁੰਨ ਲੁੱਟ ਲੈਂਦੇ ਹਨ। ਯਥਾ:

**ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ ॥** *(ਅੰਗ : ੭੪੭)*

ਪਰ ਅਸੀਂ ਤਾਂ ਉਸ ਜਗਾਤ ਤੋਂ ਨਿਰਭੈ ਹਾਂ।

**ਪ੍ਰਸ਼ਨ :** ਭਗਤ ਜੀ ! ਤੁਸੀਂ ਕਿਵੇਂ ਨਿਰਭੈ ਹੋ?

**ਉੱਤਰ :** ਹੇ ਭਾਈ ! ਅਸੀਂ ਤਾਂ ਇਉਂ ਕਹਿੰਦੇ ਹਾਂ ਕਿ-

## ਉਰਵਾਰ ਪਾਰ ਕੇ ਦਾਨੀਆ; ਲਿਖਿ ਲੇਹੁ ਆਲ ਪਤਾਲੁ ॥

ਹੇ (ਉਰਵਾਰ) ਇਸ ਲੋਕ (ਕੇ) ਦੇ ਚੰਗੇ-ਮਾੜੇ ਕਰਮਾਂ ਨੂੰ ਅੰਤਹਕਰਣ 'ਤੇ ਲਿਖਣ ਵਾਲੇ ਅਤੇ ਧਰਮਰਾਜੇ ਨੂੰ ਜੀਵਾਂ ਦੇ ਕੀਤੇ ਕਰਮਾਂ ਦੀ ਡਾਇਰੀ ਲਿਖ ਕੇ ਦੇਣ ਵਾਲੇ (ਦਾਨੀਆ) ਗਿਆਤੇ ਚਿਤਰ ਗੁਪਤੋ ! ਤੇ (ਪਾਰ) ਪ੍ਰਲੋਕ ਦੇ ਵਿੱਚ ਲੇਖਾ ਮੰਗਣ ਵਾਲੇ ਗਿਆਤੇ ਜਮਦੂਤੋ ! ਤੁਸੀਂ ਮੇਰੇ (ਆਲ ਪਤਾਲੁ) ਉਰਲੇ-ਪਰਲੇ ਭਾਵ ਮਾਮੂਲੀ ਕਰਮਾਂ ਦਾ ਲੇਖ ਲਿਖ ਲਉ। **ਵਾ:** (ਆਲ) ਇਸ ਲੋਕ ਤੇ (ਪਤਾਲੁ) ਪ੍ਰਲੋਕ ਦੇ ਲੇਖਾਂ ਨੂੰ ਲਿਖ (ਲੇਹੁ) ਲੈਣਾ ਕਰੋ। ਮੈਂ ਆਪਣੀ ਜਿੰਦਗੀ ਵਿੱਚ ਕੋਈ ਇਕ ਵੀ ਸਾਹ ਸਿਮਰਨ ਤੋਂ ਬਿਨਾਂ ਵਿਅਰਥ ਨਹੀਂ ਜਾਣ ਦਿੱਤਾ। **ਵਾ:** ਜੇ ਤੁਸੀਂ ਮੇਰੇ ਦੁਆਰਾ ਜੀਵਨ ਵਿੱਚ ਲਘੂ ਸ਼ੰਕਾ, ਮਲ ਤਿਆਗ ਆਦਿਕ ਕੀਤੀਆਂ ਕਿਰਿਆਵਾਂ ਜਾਂ ਜੇ ਕਰਕੇ ਮੈਥੋਂ ਕੋਈ ਛੋਟੀ ਮੋਟੀ ਗਲਤੀ ਹੋਈ ਹੋਵੇ, ਜੇ ਇਹ ਲਿਖਣੀਆਂ ਹਨ ਤਾਂ ਲਿਖ ਲਉ। ਪਰ ਇਸਤੋਂ ਇਲਾਵਾ ਮੈਂ ਆਪਣੇ ਸਾਰੇ ਜੀਵਨ ਵਿੱਚ ਪ੍ਰਮੇਸਰ ਦਾ ਸਿਮਰਨ ਕਰਨ ਤੋਂ ਬਗੈਰ ਹੋਰ ਕੁਝ ਵੀ ਨਹੀਂ ਕੀਤਾ। **ਵਾ:** ਅਸੀਂ ਸਕਾਮ ਕਰਮ ਕੀਤੇ ਹੁੰਦੇ ਤਾਂ (ਆਲ) ਅਕਾਸ਼ ਭਾਵ ਸਵਰਗ ਵਿੱਚ ਜਾਂਦੇ

www.sikhbookclub.com


ਅਤੇ ਜੇ ਨਖਿੱਧ ਕਰਮ ਕੀਤੇ ਹੁੰਦੇ ਤਾਂ (ਪਤਾਲੁ) ਨਰਕ ਆਦਿਕਾਂ ਵਿੱਚ ਜਾਂਦੇ। ਪਰ ਸਵਰਗ ਦੀ ਇੱਛਾ ਨਾ ਹੋਣ ਕਰਕੇ ਅਸੀਂ ਸ਼ਕਾਮ ਕਰਮ ਨਹੀਂ ਕੀਤੇ ਅਤੇ ਨਖਿੱਧ ਕਰਮ ਨਾ ਹੋਣ ਕਰਕੇ ਨਰਕ ਆਦਿਕਾਂ ਵਿੱਚ ਵੀ ਨਹੀਂ ਜਾਵਾਂਗੇ, ਇਹ ਇਸ ਲੋਕ ਤੇ ਪ੍ਰਲੋਕ ਦੀਆਂ ਅਣਹੋਈਆਂ ਗੱਲਾਂ ਲਿਖਣੀਆਂ ਹਨ ਤਾਂ ਲਿਖ ਲਵੋ।

**ਪ੍ਰਸ਼ਨ :** ਹੇ ਰਵਿਦਾਸ ਜੀ ! ਕਰਮ ਧਰਮ ਆਦਿਕ ਕਰਨ ਵਾਲੇ ਸਾਰਿਆਂ ਜੀਵਾਂ ਨੂੰ ਤਾਂ ਜਗਾਤ ਲੈਣ ਵਾਲੇ ਜਮ ਲੁੱਟ ਲੈਂਦੇ ਹਨ, ਤੁਹਾਨੂੰ ਕਿਉਂ ਨਹੀਂ ਲੁੱਟਣਗੇ? ਤੁਸੀਂ ਇਸ ਲੇਖੇ ਵੱਲੋਂ ਨਿਰਭਉ ਕਿਉਂ ਹੋ ਗਏ ਹੋ?

## ਮੋਹਿ ਜਮ ਡੰਡੁ ਨ ਲਾਗਈ; ਤਜੀਲੇ ਸਰਬ ਜੰਜਾਲ ॥੩॥

**ਉੱਤਰ :** ਹੇ ਭਾਈ ! ਅਸੀਂ ਕਰਤਾ-ਭੋਗਤਾ, ਹੰਗਤਾ-ਮਮਤਾ ਆਦਿਕ (ਸਰਬ) ਸਾਰਿਆਂ (ਜੰਜਾਲ) ਬੰਧਨਾਂ ਨੂੰ (ਤਜੀਲੇ) ਛੱਡ ਦਿੱਤਾ ਹੈ। **ਵਾ:** ਅਸੀਂ ਕਰਤਾ-ਭੋਗਤਾ, ਆਦਿਕ ਬੰਧਨਾਂ ਵਿੱਚ ਫਸਾਉਣ ਵਾਲੇ ਸਾਰੇ ਕਰਮ ਛੱਡ ਦਿੱਤੇ ਹਨ। ਇਸ ਲਈ (ਮੋਹਿ) ਸਾਡੇ ਤਾਈਂ ਜਮਾਂ ਦਾ ਡੰਡ ਨਹੀਂ (ਲਾਗਈ) ਲੱਗੇਗਾ। **ਵਾ:** ਲੋਕ ਡੰਡ, ਪਿਤਰ ਡੰਡ, ਦੇਵ ਡੰਡ, ਰਾਜ ਡੰਡ ਆਦਿਕ ਨਹੀਂ ਲੱਗ ਸਕਣਗੇ।

**ਪ੍ਰਸ਼ਨ :** ਤੁਸੀਂ ਇਸ ਸੰਸਾਰ ਦੇ ਰਾਗ-ਰੰਗ ਵਿਚ ਕਿਉਂ ਨਹੀਂ ਪਰਚਦੇ?

## ਜੈਸਾ ਰੰਗੁ ਕਸੁੰਭ ਕਾ; ਤੈਸਾ ਇਹੁ ਸੰਸਾਰੁ ॥

**ਉੱਤਰ :** ਹੇ ਭਾਈ ! ਜਿਸ ਪ੍ਰਕਾਰ ਕਸੁੰਭੇ (ਕਾ) ਦਾ ਰੰਗ ਵੇਖਣ ਨੂੰ ਸੁਹਾਵਣਾ ਲੱਗਦਾ ਹੈ ਪਰ ਕੱਚਾ ਹੀ ਹੁੰਦਾ ਹੈ। ਥੋੜਾ ਜਿਹਾ ਪਾਨੀ ਪਾਉਣ 'ਤੇ ਡੱਬ-ਖੜੱਬਾ ਜਿਹਾ ਹੋ ਜਾਂਦਾ ਹੈ।

**ਕਚਾ ਰੰਗੁ ਕਸੁੰਭ ਦਾ ਪਾਣੀ ਧੋਤੈ ਥਿਰ ਨ ਰਹੋਈ ॥** *(ਵਾਰਾਂ ਭਾਈ ਗੁਰਦਾਸ ਜੀ)*

(ਤੈਸਾ) ਤਿਸੀ ਪ੍ਰਕਾਰ ਹੀ ਇਸ ਸੰਸਾਰ ਦੇ ਵਿਸ਼ੇ ਸੁੱਖ ਕੱਚੇ ਹਨ। ਜੋ ਛਿਨ ਮਾਤਰ ਸਮੇਂ ਲਈ ਸੁੱਖ ਪ੍ਰਤੀਤ ਹੁੰਦੇ ਹਨ ਪਰ ਰੋਗ ਰੂਪ ਪਾਨੀ ਪੈਣ ਕਰਕੇ ਛਿਨ ਵਿੱਚ ਹੀ ਨਾਸ਼ ਹੋ ਜਾਂਦੇ ਹਨ।

**ਅਥਵਾ :** ਜਿਸ ਪ੍ਰਕਾਰ ਕਸੁੰਭੇ ਦਾ ਰੰਗ ਕੱਚਾ ਨਾਸ਼ਵਾਨ ਹੁੰਦਾ ਹੈ। ਤਿਸੀ ਪ੍ਰਕਾਰ ਹੀ ਇਹ ਸਾਰਾ ਸੰਸਾਰ ਨਾਸ਼ਵਾਨ ਹੈ। ਯਥਾ :

**ਜੈਸਾ ਰੰਗੁ ਕਸੁੰਭ ਕਾ ਮਨ ਬਉਰਾ ਰੇ ਤਿਉ ਪਸਰਿਓ ਪਾਸਾਰੁ ॥** *(ਅੰਗ : ੩੩੬)*

**ਵਾ:** ਓਸੇ ਪ੍ਰਕਾਰ ਹੀ ਇਸ ਸੰਸਾਰ ਦੇ ਅੰਦਰ ਸਰੀਰਾਂ ਦਾ ਝੂਠਾ ਮੋਹ ਹੈ। ਜੋ ਮੌਤ ਰੂਪ ਪਾਨੀ ਪੈਣ ਦੇ ਨਾਲ ਹੀ ਖਤਮ ਹੋ ਜਾਂਦਾ ਹੈ। ਯਥਾ :

**ਪ੍ਰਸ਼ਨ :** ਹੇ ਰਵਿਦਾਸ ਜੀ ! ਤੁਸੀਂ ਪ੍ਰਮੇਸਰ ਨਾਲ ਪ੍ਰੇਮ ਕੀਤਾ ਹੈ। ਉਸ ਦਾ ਕੈਸਾ ਅਨੰਦ ਹੈ?

## ਮੇਰੇ ਰਮਈਏ ਰੰਗੁ ਮਜੀਠ ਕਾ; ਕਹੁ ਰਵਿਦਾਸ ਚਮਾਰ ॥੪॥੧॥

**ਉੱਤਰ :** ਭਗਤ ਰਵਿਦਾਸ ਜੀ ਕਹਿੰਦੇ ਹਨ ਕਿ ਹੇ ਭਾਈ ! ਜਿਸ ਪ੍ਰਕਾਰ ਮਜੀਠ ਦਾ ਰੰਗ ਪੱਕਾ ਹੁੰਦਾ ਹੈ, ਜੋ ਕਦੇ ਵੀ ਲੱਥਦਾ ਨਹੀਂ ਹੈ। ਉਸੇ ਪ੍ਰਕਾਰ ਹੀ ਮੇਰੇ (ਰਮਈਏ) ਰਮੇ ਹੋਏ ਵਿਆਪਕ ਪ੍ਰਮੇਸਰ (ਕਾ) ਦਾ (ਰੰਗੁ) ਪ੍ਰੇਮ **ਵਾ:** ਅਨੰਦ **ਵਾ:** ਭਗਤੀ ਰੂਪ ਰੰਗ, ਮਜੀਠੇ ਰੰਗ ਦੀ ਨਿਆਈਂ ਪੱਕਾ ਹੈ। ਤੁਸੀਂ ਮੈਨੂੰ (ਚਮਾਰ) ਚਮਿਆਰ ਜਾਤੀ ਦੇ (ਕਹੁ) ਕਹਿੰਦੇ ਹੋ ਤੇ ਮੈਂ ਆਪਣੀ ਜਾਤ ਵੀ ਨਹੀਂ ਲੁਕਾਉਂਦਾ ਪਰ ਅਸਲ ਵਿੱਚ ਮੈਂ (ਚਮ+ਆਰ) (ਚਮ) ਦੇਹ ਅਧਿਆਸ ਦਾ (ਆਰ) ਵੈਰੀ ਹਾਂ। ਭਾਵ ਮੈਂ ਆਪਣਾ ਦੇਹ ਅਧਿਆਸ ਮੇਟ ਲਿਆ ਹੈ। ਇਸ ਕਰਕੇ ਹੀ ਪ੍ਰਮੇਸਰ ਦੇ ਅੰਨਦ ਨੂੰ ਮਾਨਣ ਵਾਲਾ ਹੋਇਆ ਹਾਂ।

www.sikhbookclub.com


# ਗਉੜੀ ਪੂਰਬੀ ਰਵਿਦਾਸ ਜੀਉ

## ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ :**

ਭਗਤ ਰਵਿਦਾਸ ਜੀ ਵਾਹਿਗੁਰੂ ਦੇ ਅੱਗੇ ਅਰਦਾਸ ਬੇਨਤੀ ਕਰਦੇ ਹੋਏ ਆਖਦੇ ਹਨ ਕਿ ਹੇ ਵਾਹਿਗੁਰੂ ਜੀ ! ਸਾਨੂੰ ਆਪ ਜੀ ਦੇ ਦਰਸ਼ਨਾਂ ਦੀ ਬੜੀ ਪਿਆਸ ਲੱਗੀ ਹੋਈ ਹੈ, ਰਾਗ ਗਉੜੀ ਦੀ ਪੂਰਬੀ ਜਾਤੀ ਅੰਦਰ ਇਹ ਪਾਵਨ ਪਵਿੱਤਰ ਸ਼ਬਦ ਉਚਾਰਨ ਕਰਦੇ ਹਨ।

(੧) ਇਕ ਅਦ੍ਵੈਤ ਰੂਪ ਪ੍ਰਮੇਸਰ (ੴ) ਸਾਰਿਆਂ ਦਾ ਪ੍ਰਕਾਸ਼ਕ (ਸਤਿਗੁਰ ਪ੍ਰਸਾਦਿ) ਸਤਿਗੁਰੂ ਜੀ ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਨੋਟ :** ਅਰਥ ਰਹਾਉ ਵਾਲੀ ਤੁਕ ਤੋਂ ਆਰੰਭ ਕਰਨਾ।

**ਸਗਲ ਭਵਨ ਕੇ ਨਾਇਕਾ; ਇਕੁ ਛਿਨੁ ਦਰਸੁ ਦਿਖਾਇ ਜੀ ॥੧॥ ਰਹਾਉ ॥**

ਹੇ (ਸਗਲ) ਸਾਰਿਆਂ (ਭਵਨ) ਲੋਕਾਂ, **ਵਾ:** ਸਾਰੇ ਖੰਡਾਂ-ਬ੍ਰਹਿਮੰਡਾਂ (ਕੇ) ਦੇ (ਨਾਇਕਾ) ਪ੍ਰੇਰਕ, ਸ਼੍ਰੋਮਣੀ ਪ੍ਰਮੇਸ਼ਰ ਜੀ ! ਸਾਡੀ ਆਪ ਜੀ ਦੇ ਚਰਨਾਂ ਵਿੱਚ ਅਰਦਾਸ ਹੈ ਕਿ ਤੁਸੀਂ ਸਾਨੂੰ ਇਕ (ਛਿਨੁ) ਖਿਨ ਮਾਤਰ ਸਮੇਂ ਲਈ ਆਪਣੇ ਦਰਸ਼ਨ ਦਿਖਾਉਣਾ ਕਰੋ। ਕਿਉਂਕਿ ਆਪ ਜੀ ਦੇ ਦਰਸ਼ਨਾਂ ਨੂੰ ਸਾਡਾ ਚਿੱਤ ਬਹੁਤਾ ਲੋਚਦਾ ਹੈ।

**ਕੂਪੁ ਭਰਿਓ ਜੈਸੇ ਦਾਦਿਰਾ; ਕਛੁ ਦੇਸੁ ਬਿਦੇਸੁ ਨ ਬੂਝ ॥**

(ਜੈਸੇ) ਜਿਸ ਪ੍ਰਕਾਰ ਇਕ (ਕੂਪੁ) ਖੂਹ (ਦਾਦਿਰਾ) ਡੱਡੂਆਂ ਨਾਲ ਭਰਿਆ ਹੋਵੇ। ਉਹਨਾਂ ਨੂੰ ਖੂਹ ਤੋਂ ਬਾਹਰਲੇ ਦੇਸ਼ ਵਿਦੇਸ਼ ਦੀ ਕੋਈ ਸਮਝ ਨਹੀਂ ਹੁੰਦੀ। **ਵਾ:** ਜਿਸ ਪ੍ਰਕਾਰ (ਕੂਪੁ) ਖੂਹ ਵਿਚ ਡੱਡੂ ਪਿਆ ਹੋਵੇ, ਤਾਂ ਉਸ ਨੂੰ ਬਾਹਰ ਦੀ ਹਵਾ ਹੀ ਨਹੀਂ ਲੱਗਦੀ, ਇਸ ਕਰਕੇ ਉਸ ਨੂੰ ਦੇਸ਼ (ਬਿਦੇਸੁ) ਪ੍ਰਦੇਸ਼ ਦੀ ਕੁਝ ਵੀ (ਬੂਝ) ਸਮਝ ਨਹੀਂ ਹੁੰਦੀ। ਇਸੇ ਪ੍ਰਕਾਰ ਜੀਵ ਰੂਪ ਡੱਡੂ ਸੰਸਾਰ ਰੂਪ ਖੂਹ ਵਿਚ ਪਿਆ ਹੋਇਆ ਗ੍ਰਿਹਸਤ ਰੂਪ ਦੇਸ਼ ਅਤੇ ਆਤਮਾਨੰਦ ਰੂਪ ਪ੍ਰਦੇਸ਼ ਬਾਰੇ ਕੁਝ ਵੀ ਨਹੀਂ ਜਾਣਦਾ। **ਵਾ:** ਆਤਮਾ ਰੂਪ ਦੇਸ਼ ਅਤੇ ਪਰਮਾਤਮਾ ਰੂਪ ਪ੍ਰਦੇਸ਼ ਬਾਰੇ ਕੁਝ ਨਹੀਂ ਜਾਣਦਾ। **ਵਾ:** ਤੂੰ ਪਦ ਦੇ ਅਰਥ ਰੂਪ ਦੇਸ਼ ਅਤੇ ਤੱਤ ਪਦ ਦੇ ਅਰਥ ਰੂਪ ਪ੍ਰਦੇਸ਼ ਨੂੰ ਨਹੀਂ ਜਾਣਦਾ।

**ਦ੍ਰਿਸ਼ਟਾਂਤ :** ਦਮਦਮੀ ਟਕਸਾਲ ਦੇ ੧੧ਵੇਂ ਮੁਖੀ ਬ੍ਰਹਮ ਗਿਆਨੀ ਸੰਤ ਗਿਆਨੀ ਸੁੰਦਰ ਸਿੰਘ ਜੀ 'ਖਾਲਸਾ' ਭਿੰਡਰਾਂਵਾਲੇ ਇਸ ਪੰਕਤੀ ਦੇ ਵਖਿਆਨ ਉੱਪਰ ਇਕ ਦ੍ਰਿਸ਼ਟਾਂਤ ਦਿੰਦੇ ਸਨ ਕਿ ਇਕ ਵਾਰ ਮਾਨ ਸਰੋਵਰ ਦਾ ਹੰਸ ਉਡਦਾ-ਉਡਦਾ ਇਕ ਖੂਹ ਦੇ ਕੰਢੇ ਇਕ ਬ੍ਰਿਛ ਉੱਤੇ ਆ ਬੈਠਾ, ਜਿਸ ਵਿੱਚ ਡੱਡੂ ਰਹਿੰਦਾ ਸੀ। ਡੱਡੂ ਮਾਨ ਸਰੋਵਰ ਦੇ ਹੰਸ ਨੂੰ ਵੇਖ ਕੇ ਕਹਿਣ ਲੱਗਾ ਕਿ ਬਈ ! ਤੂੰ ਕੌਣ ਹੈਂ ਤੇ ਕਿੱਥੇ ਰਹਿੰਦਾ ਹੈਂ? ਤਾਂ ਹੰਸ ਕਹਿਣ ਲੱਗਾ ਕਿ ਮੈਂ ਮਾਨ ਸਰੋਵਰ ਤੇ ਰਹਿਣ ਵਾਲਾ ਹੰਸ ਹਾਂ। ਡੱਡੂ ਕਹਿਣ ਲੱਗਾ ਕਿ ਤੇਰਾ ਮਾਨ ਸਰੋਵਰ ਕਿਤਨਾ ਕੁ ਵੱਡਾ ਹੈ। ਤਾਂ ਹੰਸ ਨੇ ਦੱਸਿਆ ਕਿ ਬਹੁਤ ਵੱਡਾ ਹੈ। ਡੱਡੂ ਆਪਣੀ ਇਕ ਛਾਲ ਦੁਆਰਾ ਖੂਹ ਦਾ ਇੱਕ ਹਿੱਸਾ ਮਿਣ ਕੇ ਕਹਿਣ ਲੱਗਾ, "ਇਤਨਾ ਕੁ ਵੱਡਾ ਹੈ?" ਤਾਂ ਹੰਸ ਕਹਿਣ ਲੱਗਾ, "ਨਹੀਂ ਇਸ ਤੋਂ ਵੀ ਵੱਡਾ ਹੈ।" ਡੱਡੂ ਨੇ ਫਿਰ ਛਾਲ ਮਾਰ ਕੇ, ਖੂਹ ਦਾ ਤੀਸਰਾ ਹਿੱਸਾ ਮਿਣ ਕੇ ਪੁੱਛਿਆ,"ਇਤਨਾ ਕੁ ਵੱਡਾ ਹੈ?" ਤਾਂ ਹੰਸ ਨੇ ਉੱਤਰ ਦਿੱਤਾ ਕਿ 'ਨਹੀਂ', ਇਸ ਤੋਂ ਵੀ ਵੱਡਾ ਹੈ ਫਿਰ ਡੱਡੂ ਚੌਥੀ ਛਾਲ ਮਾਰ ਕੇ ਖੂਹ ਦੇ ਦੂਸਰੇ ਪਾਸੇ ਜਾ ਲੱਗਾ ਕਹਿੰਦਾ "ਇਤਨਾ ਕੁ ਵੱਡਾ ਹੋਣਾ ਹੈ" ਤਾਂ ਹੰਸ ਕਹਿਣ ਲੱਗਾ ਨਹੀਂ ! ਉਹ ਤਾਂ ਇਸ ਨਾਲੋਂ ਕਿਤੇ ਵੱਡਾ ਹੈ। ਹੰਸ ਦੀ ਗੱਲ ਸੁਣ ਕੇ ਡੱਡੂ ਨੇ ਗੁਸੇ ਨਾਲ ਕਿਹਾ "ਜਾਹ ! ਜਾਹ ! ਤੂੰ ਝੂਠ ਬੋਲਦਾ ਹੈਂ, ਇਸ ਨਾਲੋਂ ਵੱਡੀ ਚੀਜ ਤਾਂ ਦੁਨੀਆਂ ਵਿੱਚ ਹੋਰ ਕੋਈ ਵੀ ਨਹੀਂ ਹੈ।

www.sikhbookclub.com



**ਦਾ ਦ੍ਰਿਸ਼ਟਾਂਤ** : ਐਸੇ ਹੀ ਸੰਸਾਰ ਰੂਪ ਖੂਹ ਹੈ, ਜਿਸ ਵਿੱਚ ਜੀਵ ਰੂਪ ਡੱਡੂ ਪਿਆ ਹੋਇਆ ਦੁੱਖੀ ਹੋ ਰਿਹਾ ਹੈ। ਬ੍ਰਹਮ ਰੂਪ ਸਮੁੰਦਰ ਉੱਤੇ ਰਹਿਣ ਵਾਲੇ ਤਤ ਬੇਤੇ ਸੰਤ ਮਹਾਤਮਾ ਰੂਪ ਹੰਸ ਕਿਸੇ ਵੇਲੇ ਵੈਰਾਗ ਰੂਪ ਬ੍ਰਿਛ ਉੱਤੇ ਆ ਬੈਠੇ ਤਾਂ ਸੰਸਾਰ ਰੂਪ ਖੂਹ ਵਿੱਚ ਜੀਵ ਰੂਪ ਡੱਡੂ ਨੂੰ ਪਿਆ ਹੋਇਆ ਵੇਖ ਉਸ ਉੱਪਰ ਦਇਆ ਆ ਗਈ। ਉਸ ਨੂੰ ਕਹਿਣ ਲੱਗੇ ਕਿ ਚੱਲ ਤੈਨੂੰ ਬ੍ਰਹਮਾਨੰਦ ਰੂਪ ਮਾਨ ਸਰੋਵਰ 'ਤੇ ਲੈ ਚਲੀਏ ਤਾਂ ਜੀਵ ਰੂਪ ਡੱਡੂ ਨੇ ਪਹਿਲੀ ਛਾਲ ਮਾਰ ਕੇ ਪੁੱਛਿਆ ਕਿ ਬ੍ਰਹਮਾਨੰਦ ਦਾ ਸੁੱਖ ਧਨ ਜੈਸਾ ਹੈ? ਤਾਂ ਸੰਤ ਕਹਿਣ ਲੱਗੇ ਕਿ ਧਨ ਤਾਂ ਤਿੰਨ ਕਾਲ ਦੁੱਖ ਰੂਪ ਹੈ ਭਾਵ ਉਹ ਬ੍ਰਹਮਾਨੰਦ ਦਾ ਸੁੱਖ ਧਨ ਦੇ ਸੁੱਖ ਜੈਸਾ ਨਹੀਂ ਹੈ।

੨) ਫਿਰ ਜੀਵ ਨੇ ਦੂਸਰੀ ਛਾਲ ਮਾਰੀ ਕਿ ਬ੍ਰਹਮਾਨੰਦ ਦਾ ਸੁੱਖ ਪੁੱਤਰ ਜੈਸਾ ਹੈ? ਤਾਂ ਸੰਤਾਂ ਨੇ ਆਖਿਆ ਕਿ ਪੁੱਤਰ ਤਾਂ ਸਦਾ ਹੀ ਦੁੱਖ ਰੂਪ ਹੈ। ਭਾਵ ਪੁੱਤਰ ਨਾ ਹੋਵੇ, ਤਾਂ ਵੀ ਮਾਪਿਆਂ ਨੂੰ ਦੁੱਖ ਹੁੰਦਾ ਹੈ, ਪੁੱਤਰ ਦੀ ਪ੍ਰਾਪਤੀ ਵਾਸਤੇ ਮਾਪੇ ਧਰਮ ਤੋਂ ਉਲਟ ਅਧਰਮ ਕਰਮਾਂ ਨੂੰ ਕਰਦੇ ਹਨ ਅਤੇ ਪੈਦਾ ਹੋਇਆ ਪੁੱਤਰ ਵੀ ਜੇਕਰ ਨਲਾਇਕ ਹੋ ਜਾਵੇ ਤਾਂ ਸਾਰੀਆਂ ਕੁਲਾਂ ਕਲੰਕਤ ਕਰ ਦਿੰਦਾ ਹੈ। ਇਸ ਲਈ ਪੁੱਤਰ ਸਦਾ ਦੁੱਖ ਰੂਪ ਹੈ। ਯਥਾ:

**ਕਰ ਵਿਚਾਰ ਯੌਂ ਦੇਖੀਏ ਪੁਤ੍ਰ ਸਦਾ ਦੁਖ ਰੂਪ ॥**
**ਸੁਖ ਚਾਹਤ ਜੇ ਪੂਤ ਤੇ ਸੇ ਮੂਢਨ ਕੇ ਭੂਪ ॥** *(ਵਿਚਾਰ ਸਾਗਰ)*

੩) ਫਿਰ ਜੀਵ ਨੇ ਤੀਸਰੀ ਛਾਲ ਮਾਰੀ ਕਿ ਬ੍ਰਹਮਾਨੰਦ ਦਾ ਸੁੱਖ ਇਸਤਰੀ ਜੈਸਾ ਹੈ? ਤਾਂ ਸੰਤਾਂ ਨੇ ਆਖਿਆ ਕਿ ਇਸਤਰੀ ਤਾਂ ਮਹਾਂ ਅਪਵਿੱਤਰ ਤੇ ਦੁਰਗੰਧੀ ਦਾ ਥੈਲਾ ਹੈ। ਯਥਾ :

**ਅਸਥਿ ਮਾਸ ਅਰ ਰੁਧਿਰ ਤ੍ਵਚ ਕਸਮਲ ਨਖ ਸਿਖ ਪੂਰ ॥**
**ਨਿਰਗੁਨ ਅਸੁਚ ਮਲੀਨ ਤਨ ਤਿਆਗਿ ਆਗਿ ਜਯੋਂ ਦੂਰ ॥** *(ਵਿਚਾਰ ਮਾਲਾ)*

ਅਤੇ ਉਹ ਬ੍ਰਹਮਾਨੰਦ ਸਤ, ਚਿਤ, ਅਨੰਦ, ਅਬਿਨਾਸ਼ੀ, ਨਿਰਵਿਕਾਰ, ਨਿਰਮਲ ਅਤੇ ਮਹਾਂ ਪਵਿੱਤਰ ਰੂਪ ਹੈ। ਇਹ ਨਿਯਮ ਸਮਝ ਲਵੋ ਕਿ ਇਹਨਾਂ ਤਿੰਨਾਂ ਵਿੱਚ ਲੱਗ ਕੇ ਸੰਸਾਰ ਵਿੱਚ ਕੋਈ ਵੀ ਸੁਖੀ ਨਹੀਂ ਰਹਿ ਸਕਦਾ। ਯਥਾ :

**ਪੁਤ੍ਰ ਕਲਤ੍ਰ ਲਛਮੀ ਮਾਇਆ ॥ ਇਨ ਤੇ ਕਹੁ ਕਵਨੈ ਸੁਖੁ ਪਾਇਆ ॥** *(ਅੰਗ : ੬੯੨)*
**ਪੁਤ੍ਰ ਕਲਤ੍ਰ ਗਿਰਸਤ ਕਾ ਫਾਸਾ ॥ ਹੋਨੁ ਨ ਪਾਈਐ ਰਾਮ ਕੇ ਦਾਸਾ ॥** *(ਅੰਗ : ੧੯੦)*

ਇਹ ਗੱਲ ਸੁਣ ਕੇ ਜੀਵ ਨੇ ਕਿਹਾ, ਜਾਓ ਤੁਹਾਡਾ ਬ੍ਰਹਮਾਨੰਦ ਰੂਪ ਮਾਨ ਸਰੋਵਰ ਹੀ ਕੋਈ ਨਹੀਂ।

**ਦੂਸਰਾ "ਦਾ ਦ੍ਰਿਸ਼ਟਾਂਤ"** : ਇਸੇ ਪ੍ਰਕਾਰ ਹੀ ਜੋ ਘਰ ਰੂਪ ਖੂਹ ਦੇ ਪਰਿਵਾਰ ਰੂਪ ਪਾਣੀ ਵਿੱਚ ਬੈਠਾ ਹੋਇਆ ਜੀਵ ਰੂਪ ਡੱਡੂ ਹਰ ਵਕਤ ਵਿਸ਼ੇ ਸੁੱਖ ਵਿੱਚ ਟਪੂਸੀਆਂ ਮਾਰ ਦਾ ਰਹਿੰਦਾ ਹੈ ਇਸ ਨੂੰ (ਦੇਸੁ) ਇਸ ਲੋਕ ਤੇ (ਬਿਦੇਸੁ) ਪ੍ਰਲੋਕ ਦੀ ਕੋਈ ਸਮਝ ਨਹੀਂ ਹੈ।

ਜਦੋਂ ਵਾਹਿਗੁਰੂ ਦੀ ਭਗਤੀ ਦਾ ਅਨੰਦ ਮਾਨਣ ਵਾਲੇ ਬ੍ਰਹਮ ਗਿਆਨੀ ਰੂਪ ਹੰਸ ਕਿਸੇਂ ਗ੍ਰਿਹਸਥੀ ਰੂਪ ਡੱਡੂ ਦੇ ਪਾਸ ਆ ਕੇ ਬੈਠ ਗਏ ਤਾਂ ਗ੍ਰਿਹਸਥੀ ਕਹਿਣ ਲੱਗਾ ਕਿ ਸੰਤ ਜੀ ! ਭਜਨ ਕਰਨ ਦਾ ਕਿਤਨਾ ਕੁ ਸੁੱਖ ਹੈ? ਤਾਂ ਸੰਤ ਕਹਿਣ ਲੱਗੇ, "ਭਾਈ ! ਬਹੁਤ ਸੁੱਖ ਹੈ" ਤਾਂ ਗ੍ਰਿਹਸਥੀ ਕਹਿਣ ਲੱਗਾ ਸੰਤ ਜੀ ! ਜਿਸ ਲੜਕੇ ਦਾ ਮੰਗਣਾ ਨਾ ਹੁੰਦਾ ਹੋਵੇ, ਪਰ ਹੋ ਜਾਵੇ ਤਾਂ ਜਿਤਨਾਂ ਅਨੰਦ ਉਸ ਲੜਕੇ ਨੂੰ ਹੁੰਦਾ ਹੈ ਉਤਨਾ ਕੁ ਅਨੰਦ ਹੈ? ਤਾਂ ਸੰਤ ਕਹਿਣ ਲੱਗੇ, "ਨਹੀਂ ਭਾਈ ! ਇਸ ਤੋਂ ਵੀ ਵੱਡਾ ਹੈ।" ਤਾਂ ਫਿਰ ਗ੍ਰਿਹਸਥੀ ਕਹਿਣ ਲੱਗਾ ਕਿ ਜਿਸ ਲੜਕੇ ਨੂੰ ਉਸਦੇ ਸਹੁਰੇ ਵਿਆਹ ਦੀ ਤਰੀਕ ਨਾ ਦਿੰਦੇ ਹੋਣ, ਪਰ ਉਸ ਨੂੰ ਤਰੀਕ ਮਿਲ ਜਾਵੇ ਤੇ ਵਿਆਹ ਵੀ ਹੋ ਜਾਵੇ, ਤਾਂ ਜਿਤਨਾਂ ਸੁੱਖ ਉਸ ਲੜਕੇ ਨੂੰ ਹੁੰਦਾ ਹੈ ਉਤਨਾਂ ਕੁ ਸੁੱਖ ਹੈ? ਤਾਂ ਸੰਤ ਕਹਿਣ ਲੱਗੇ ਕਿ ਨਹੀਂ ਉਸ ਤੋਂ ਵੀ ਵੱਡਾ ਹੈ ਤਾਂ ਉਹ ਗ੍ਰਿਹਸਥੀ ਤੀਸਰੀ ਵਾਰ ਕਹਿਣ ਲੱਗਾ ਕਿ ਜੇ ਮੁਕਲਾਵਾ

www.sikhbookclub.com


ਨਾ ਆਉਂਦਾ ਹੋਵੇ, ਪਰ ਆ ਜਾਵੇ ਤਾਂ ਜਿਤਨਾ ਸੁੱਖ ਉਸ ਵੇਲੇ ਲੜਕੇ ਨੂੰ ਹੁੰਦਾ ਹੈ ਉਤਨਾ ਕੁ ਸੁੱਖ ਹੈ? ਤਾਂ ਸੰਤ ਕਹਿਣ ਲੱਗੇ ਉਸ ਤੋਂ ਵੀ ਵੱਡਾ ਹੈ। ਚੌਥੀ ਵਾਰ ਕਹਿਣ ਲੱਗਾ ਕਿ ਜਿਸ ਦੇ ਘਰ ਪੁੱਤਰ ਨਾ ਹੁੰਦਾ ਹੋਵੇ ਪਰ ਹੋ ਜਾਵੇ, ਅੱਗੇ ਪੁੱਤਰ ਦੀ ਸ਼ਾਦੀ ਹੋ ਕੇ ਪੋਤਰਾ ਵੀ ਪੈਦਾ ਹੋ ਜਾਵੇ ਤਾਂ ਜਿਤਨਾ ਸੁੱਖ ਉਸ ਵੇਲੇ ਹੁੰਦਾ ਹੈ ਉਤਨਾ ਕੁ ਅਨੰਦ ਹੈ? ਤਾਂ ਸੰਤ ਫਿਰ ਕਹਿਣ ਲੱਗੇ ਕਿ ਨਹੀਂ, ਇਸ ਤੋਂ ਤਾਂ ਕਿਤੇ ਵੱਡਾ ਹੈ। ਸੰਤਾਂ ਦੇ ਐਸੇ ਬਚਨਾਂ ਨੂੰ ਸੁਣ ਕੇ ਗ੍ਰਿਹਸਥੀ ਗੁੱਸੇ ਵਿੱਚ ਕਹਿਣ ਲੱਗਾ ਕਿ ਜਾਹ! ਜਾਹ! ਬਾਬਾ ਇਸ ਤੋਂ ਪਰੇ ਤਾਂ ਕੋਈ ਵੀ ਅਨੰਦ ਨਹੀਂ ਹੈ, ਤੂੰ ਝੂਠ ਬੋਲਦਾ ਹੈ।

ਇਸ ਪ੍ਰਕਾਰ ਖੂਹ ਦੇ ਡੱਡੂ ਦੇ ਸਮੁੰਦਰ ਤੋਂ ਅਣਜਾਣ ਹੋਣ ਦੀ ਨਿਆਈਂ ਗ੍ਰਿਹਸਥੀ ਆਦਮੀ ਦਾ ਬ੍ਰਹਮਾਨੰਦ ਵੱਲੋਂ ਅਣਜਾਣ ਹੋਣਾ, ਇਸ ਦੀ ਬਾਬਤ ਦੱਸਿਆ ਹੈ।

**ਤੀਸਰਾ 'ਦਾ ਦ੍ਰਿਸ਼ਟਾਂਤ'** : ਵਾਹਿਗੁਰੂ ਦਾ ਅਨੰਦ ਮਾਨਣ ਵਾਲੇ ਜਿਹੜੇ ਵਾਹਿਗੁਰੂ ਦੇ ਪਿਆਰੇ ਹਨ, ਉਹਨਾਂ ਦੇ ਪਾਸੋਂ ਵਿਸ਼ੇ ਅਨੰਦ ਵਿੱਚ ਟਪੂਸੀਆਂ ਮਾਰਨ ਵਾਲਾ ਸੰਸਾਰੀ ਜੀਵ ਪੁੱਛਦਾ ਹੈ ਕਿ ਸੰਤ ਜੀ! ਆਤਮਾਨੰਦ ਦਾ ਦੇਸ਼ ਕਿਤਨਾ ਕੁ ਵੱਡਾ ਹੈ? ਤਾਂ ਸੰਤ ਕਹਿਣ ਲੱਗੇ ਕਿ ਹੇ ਭਾਈ! ਉਹ ਆਤਮਾਨੰਦ ਦਾ ਦੇਸ਼ ਇਤਨਾ ਕੁ ਵੱਡਾ ਹੈ ਕਿ ਜੇ ਸਾਰੇ ਬ੍ਰਹਮੰਡ ਖੰਡ ਗਿਣ ਲਈਏ ਤਾਂ ਵੀ ਉਸਦਾ ਅੰਤ ਨਹੀਂ ਪਇਆ ਜਾ ਸਕਦਾ। ਸੰਸਾਰੀ ਜੀਵ ਕਹਿਣ ਲੱਗਾ ਕਿ ਜਿਸ ਵਿਦੇਸ਼ ਵਿੱਚ ਤੁਸੀਂ ਜਾਣਾ ਚਾਹੁੰਦੇ ਹੋ, ਉਹ ਸਚਖੰਡ ਰੂਪ ਵਿਦੇਸ਼ ਕਿਤਨਾ ਕੁ ਵੱਡਾ ਹੈ? ਤਾਂ ਸੰਤ ਕਹਿਣ ਲੱਗੇ ਕਿ ਉਹ ਵੀ ਬਹੁਤ ਵੱਡਾ ਹੈ। ਉਹ ਤਾਂ ਦੇਸ ਕਾਲ ਵਸਤੂ ਪ੍ਰਛਿੰਨ ਰਹਿਤ ਸਰੂਪ ਹੈ, ਸੱਤਾ ਮਾਤਰ ਸਾਰਿਆਂ ਵਿੱਚ ਮਿਲ ਰਿਹਾ ਹੈ, ਉਸ ਦਾ ਆਕਾਰ ਉੱਤਰ, ਦੱਖਣ, ਪੂਰਬ, ਪੱਛਮ ਦਿਸ਼ਾਵਾਂ ਦੁਆਰਾ ਜਾਂ ਮਨ ਦੀਆਂ ਸੁਰਤੀ, ਸਿਮ੍ਰਤੀ, ਨਿੰਦ੍ਰਾ, ਵਿਪਰਜੈ ਆਦਿਕ ਬਿਰਤੀਆਂ ਦੁਆਰਾ ਨਹੀਂ ਕਿਹਾ ਜਾ ਸਕਦਾ,

**ਵਾ:** (ਕਛੁ ਦੇਸੁ ਬਿਦੇਸੁ ਨ ਬੂਝ) ਪਾਂਮਰ ਪੁਰਸ਼ ਉਸ ਆਤਮਾਨੰਦ ਰੂਪ ਦੇਸ਼ ਦੇ ਅਨੰਦ ਨੂੰ ਨਹੀਂ ਜਾਣ ਸਕਦੇ, ਮੂੜ ਚਿਤ ਵਾਲੇ ਬਿਖਈ ਪੁਰਸ਼ ਵੀ ਉਸਦੇ ਅਨੰਦ ਨੂੰ ਨਹੀਂ ਜਾਣ ਸਕਦੇ, ਵਿਖੇਪ ਬਿਰਤੀ ਵਾਲੇ ਜਗਿਆਸੂ ਪੁਰਖ ਵੀ ਨਹੀਂ ਜਾਣ ਸਕਦੇ। ਇਹ ਤਾਂ ਜਿਹੜੇ ਆਪਣੇ ਚਿਤ ਨੂੰ ਵਾਹਿਗੁਰੂ ਵਿੱਚ ਇਕ ਰਸ ਟਿਕਾਅ ਕੇ ਰੱਖਣ ਵਾਲੇ ਬ੍ਰਹਮਗਿਆਨੀ ਹਨ, ਉਹਨਾਂ ਨੂੰ ਐਸਾ ਬ੍ਰਹਮ ਸਰੂਪ ਪ੍ਰਾਪਤ ਹੋਇਆ ਹੈ ਕਿ ਉਹਨਾਂ ਦੇ ਦੇਸ਼-ਵਿਦੇਸ਼ ਦਾ ਅੰਤ ਪਾਇਆ ਨਹੀਂ ਜਾ ਸਕਦਾ।

## ਐਸੇ ਮੇਰਾ ਮਨੁ ਬਿਖਿਆ ਬਿਮੋਹਿਆ; ਕਛੁ ਆਰਾ ਪਾਰੁ ਨ ਸੂਝ ॥੧॥

ਹੇ ਅੰਤਰਜਾਮੀ ਮਹਾਰਾਜ ਜੀ! (ਐਸੇ) ਇਸ ਤਰ੍ਹਾਂ ਮੇਰਾ ਵਿਸ਼ਿਆਂ ਰੂਪ **ਵਾ:** ਮੋਹ ਰੂਪ ਖੂਹ ਵਿਚ ਡਿੱਗਿਆ ਹੋਇਆ ਮਨ (ਬਿ+ਮੋਹਿਆ) (ਬਿ) ਵਿਸ਼ੇਸ ਕਰਕੇ ਬਹੁਤ ਹੀ (ਮੋਹਿਆ) ਮੋਹਿਤ ਹੋ ਰਿਹਾ ਹੈ। ਜਿਸ ਨੂੰ (ਆਰਾ) ਇਸ ਲੋਕ ਅਤੇ (ਪਾਰੁ) ਪ੍ਰਲੋਕ ਦੀ (ਕਛੁ) ਕੁਝ ਵੀ (ਸੂਝ) ਸਮਝ ਨਹੀਂ ਹੈ। **ਵਾ:** ਮੇਰੇ ਤਾਈਂ ਕੁੱਝ ਵੀ ਸਮਝ ਨਹੀਂ ਹੈ ਕਿ (ਆਰਾ) ਗ੍ਰਿਹਸਥ ਰੂਪ (ਆਰਾ) ਸੰਸਾਰ ਮਿਥਿਆ ਹੈ ਅਤੇ (ਪਾਰੁ) ਪਾਰਬ੍ਰਹਮ ਪ੍ਰਮੇਸ਼ਰ ਸਦਾ ਹੀ ਸਤ ਸਰੂਪ ਹੈ। **ਵਾ:** (ਆਰਾ) ਉਰਲੇ ਮਿਥਿਆ ਪਸਾਰੇ ਅਤੇ (ਪਾਰੁ) ਪਰਲੇ ਸਤ ਸਰੂਪ ਬ੍ਰਹਮ ਦੀ ਮਨਮੁਖ ਜੀਵਾਂ ਨੂੰ ਕੋਈ (ਸੂਝ) ਸਮਝ ਨਹੀਂ ਹੈ। **ਵਾ:** ਇਹਨਾਂ ਮਨਮੁਖ ਲੋਕਾਂ ਦੀ (ਆਰਾ) ਇਸ ਲੋਕ ਨੂੰ ਮਿਥਿਆ ਰੂਪ ਕਰਕੇ ਅਤੇ (ਪਾਰੁ) ਪਾਰਬ੍ਰਹਮ ਪ੍ਰਮੇਸ਼ਰ ਨੂੰ ਸਤ ਸਰੂਪ ਕਰਕੇ ਦੇਖਣ ਵਾਲੀ (ਸੂਝ) ਦ੍ਰਿਸ਼ਟੀ ਨਹੀਂ ਹੈ।

## ਸਗਲ ਭਵਨ ਕੇ ਨਾਇਕਾ; ਇਕੁ ਛਿਨੁ ਦਰਸੁ ਦਿਖਾਇ ਜੀ ॥੧॥ ਰਹਾਉ ॥

ਹੇ ਸਾਰਿਆਂ (ਭਵਨ) ਲੋਕਾਂ **ਵਾ:** ਸਾਰੇ ਬ੍ਰਹਿਮੰਡ ਆਦਿਕਾਂ (ਕੇ) ਦੇ (ਨਾਇਕਾ) ਪ੍ਰੇਰਕ ਸ਼੍ਰੋਮਣੀ ਪ੍ਰਮੇਸ਼ਰ ਜੀ!

www.sikhbookclub.com



ਸਾਡੀ ਤਾਂ ਆਪ ਜੀ ਦੇ ਚਰਨਾਂ ਵਿਚ ਇਹ ਅਰਦਾਸ ਹੈ ਕਿ ਆਪ ਜੀ ਦੇ ਉਹ ਦਰਸ਼ਨ, ਜਿਸ ਵਿੱਚ ਸਾਰੇ ਬ੍ਰਹਮੰਡਾਂ-ਖੰਡਾਂ ਨੂੰ ਦੇਖਣ ਵਾਲੀ ਦ੍ਰਿਸ਼ਟੀ ਲੈਅ ਹੋ ਜਾਂਦੀ ਹੈ ਭਾਵ ਦ੍ਰਿਸ਼ਟਾ, ਦ੍ਰਿਸ਼, ਦ੍ਰਿਸ਼ਟੀ ਵਾਲੀ ਤ੍ਰਿਪੁਟੀ ਮਿਟ ਜਾਂਦੀ ਹੈ ਤੇ ਕੇਵਲ ਆਪ ਹੀ ਆਪ ਜੋਤੀ ਸਰੂਪ ਰਹਿ ਜਾਂਦੇ ਹੋ, ਕਿਰਪਾ ਕਰਕੇ ਐਸੇ ਸਾਡੇ ਤਾਈਂ ਬਿਸਮਾਦ ਦਰਸ਼ਨ ਇਕ ਖਿਨ ਮਾਤਰ ਲਈ ਦਿਖਾਉਣਾ ਕਰੋ।

## ਮਲਿਨ ਭਈ ਮਤਿ, ਮਾਧਵਾ; ਤੇਰੀ ਗਤਿ ਲਖੀ ਨ ਜਾਇ ॥

ਹੇ (ਮਾਧਵਾ) ਮਾਇਆ ਦੇ ਪਤੀ ਪ੍ਰਮੇਸਰ ਜੀ! ਸਾਡੀ (ਮਤਿ) ਬੁੱਧੀ ਵਿਸ਼ਿਆਂ ਦੇ ਪਰਾਇਣ ਹੋ ਕਰਕੇ **ਵਾ:** ਵਿਖੇਪ ਸਹਿਤ ਹੋ ਕੇ, **ਵਾ:** ਮਿਥਿਆ ਦ੍ਰਿਸ਼ਟੀ ਵਿੱਚ ਲੱਗ ਕੇ (ਮਲਿਨ) ਮਲੀਨ ਹੋ ਗਈ ਹੈ। **ਵਾ:** ਅਵਿੱਦਿਆ ਤੇ ਕਾਮ, ਕ੍ਰੋਧ ਆਦਿਕਾਂ ਦੀ ਸੰਗਤ ਅਤੇ ਤਮੋ ਗੁਣ ਦੇ ਪ੍ਰਭਾਵ ਕਰਕੇ ਸਾਡੀ ਆਤਮ ਵਿਸ਼ੈਣੀ ਬੁੱਧੀ ਮਲੀਨਤਾਈ ਦੇ ਸਹਿਤ ਹੋ ਗਈ ਹੈ। ਜਿਸ ਕਰਕੇ ਸਾਡੇ ਪਾਸੋਂ (ਤੇਰੀ) ਆਪ ਦੀ ਦੀ (ਗਤਿ) ਪ੍ਰਾਪਤੀ ਦੀ (ਗਤਿ) ਰੀਤੀ, ਮਰਿਆਦਾ (ਲਖੀ) ਜਾਣੀ ਨਹੀਂ (ਜਾਇ) ਜਾਂਦੀ। **ਵਾ:** ਜਿਵੇਂ ਆਪ ਜੀ ਦੀ (ਗਤਿ) ਪ੍ਰਾਪਤੀ ਬ੍ਰਹਮ ਗਿਆਨੀਆਂ ਨੇ ਜਾਣੀ ਹੈ, ਤਿਵੇਂ ਸਾਡੇ ਅਗਿਆਨੀਆਂ ਕੋਲੋਂ ਆਪ ਜੀ ਦੀ ਪ੍ਰਾਪਤੀ (ਗਤਿ) ਜਾਣੀ ਨਹੀਂ ਜਾਂਦੀ ਕਿ ਆਪ ਦੀ ਪ੍ਰਾਪਤੀ ਕਿਵੇਂ ਕਰੀਏ। **ਵਾ:** ਤੁਸੀਂ ਸਾਰੇ ਵਿਆਪਕ ਹੋ ਰਹੇ ਹੋ ਇਹ ਤੁਹਾਡੀ (ਗਤਿ) ਰੀਤੀ ਸਾਡੇ ਕੋਲੋ ਜਾਣੀ ਨਹੀਂ ਜਾਂਦੀ।

## ਕਰਹੁ ਕ੍ਰਿਪਾ ਭ੍ਰਮੁ ਚੂਕਈ; ਮੈ ਸੁਮਤਿ ਦੇਹੁ ਸਮਝਾਇ ॥੨॥

ਹੇ ਮਹਾਰਾਜ! ਆਪ ਜੀ ਕ੍ਰਿਪਾ ਦ੍ਰਿਸ਼ਟੀ (ਕਰਹੁ) ਕਰੋ ਜੀ, ਤਾਂ ਕਿ ਸਾਡਾ ਸਾਰਾ ਭਰਮ (ਚੂਕਈ) ਚੁੱਕਿਆ ਜਾਵੇ, ਭਾਵ ਦੂਰ ਹੋ ਜਾਵੇ। ਮੇਰੇ ਤਾਈਂ (ਸੁਮਤਿ) ਸ੍ਰੇਸ਼ਟ ਮੱਤ ਭਾਵ ਆਤਮ ਵਿਸ਼ੈਣੀ ਬੁੱਧੀ (ਸਮਝਾਇ) ਸਮਝਾਅ ਦੇਣਾ ਕਰੋ।

**ਨੋਟ :** ਪੰਜ ਪ੍ਰਕਾਰ ਦੇ ਭਰਮ ਨੂੰ ਵਿਸਥਾਰ ਸਹਿਤ ਜਾਨਣ ਲਈ ਅੰਗ ੩੪੨ 'ਤੇ **"ਭਭਾ ਭੇਦਹਿ ਭੇਦ ਮਿਲਾਵਾ ॥"** ਪੰਗਤੀ ਵੇਖਣਾ ਕਰੋ।

## ਜੋਗੀਸਰ ਪਾਵਹਿ ਨਹੀ; ਤੁਅ ਗੁਣ ਕਥਨੁ ਅਪਾਰ ॥

ਹੇ ਅੰਤਰਜਾਮੀ! ਆਪ ਜੀ ਦੇ ਸਰੂਪ ਦਾ ਅੰਤ (ਜੋਗੀਸਰ) ਜੋਗੀਆਂ ਦੇ ਈਸ਼ਰ ਭਾਵ ਗੁਰੂ ਮਛੰਦਰ ਨਾਥ, ਗੋਰਖ ਨਾਥ ਆਦਿਕ ਵਰਗੇ ਵੱਡੇ-ਵੱਡੇ ਜੋਗੀ ਵੀ ਨਹੀਂ (ਪਾਵਹਿ) ਪਾ ਸਕਦੇ। ਹੇ (ਅਪਾਰ) ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਪ੍ਰਮੇਸ਼ਰ ਜੀ! ਸਭ ਕੁੱਝ ਪ੍ਰਕਿਰਤੀ ਵਿੱਚ ਰਹਿ ਕੇ ਹੀ ਕਥਨ ਕਰੀਦਾ ਹੈ, ਪਰ (ਤੁਅ) ਆਪ ਜੀ ਦੇ ਗੁਣ (ਅਪਾਰ) ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੋਣ ਕਰਕੇ ਕਥਨ ਤੋਂ ਵੀ ਰਹਿਤ ਹਨ।

**ਸ਼ੰਕਾ :** ਮਹਾਰਾਜ! ਤੁਸੀਂ ਕਹਿੰਦੇ ਹੋ ਕਿ ਉਸ ਦੇ ਗੁਣ ਕਥਨ ਨਹੀਂ ਕੀਤੇ ਜਾ ਸਕਦੇ ਫਿਰ ਤੁਸੀਂ ਕਿਉਂ ਕਥਨ ਕਰਦੇ ਹੋ।

## ਪ੍ਰੇਮ ਭਗਤਿ ਕੈ ਕਾਰਨੈ; ਕਹੁ ਰਵਿਦਾਸ ਚਮਾਰ ॥੩॥੧॥

**ਨਵਿਰਤੀ :** ਭਗਤ ਰਵਿਦਾਸ ਜੀ ਕਹਿੰਦੇ ਹਨ ਕਿ ਹੇ ਭਾਈ! ਮੈਂ (ਚਮਾਰ) ਚਮਿਆਰਾਂ ਦੇ ਘਰ ਜੰਮਿਆ ਹੋਇਆ ਚਮਿਆਰ (ਚਮ+ਆਰ) (ਚਮ) ਦੇਹ ਦਾ (ਆਰ) ਵੈਰੀ, ਭਾਵ ਦੇਹ ਅਧਿਆਸ ਨੂੰ ਮੇਟਨ ਵਾਲਾ ਹੋ ਕੇ ਪ੍ਰਮੇਸ਼ਰ ਦੀ ਪ੍ਰੇਮਾ ਭਗਤੀ ਦੀ ਪ੍ਰਾਪਤੀ (ਕੈ) ਦੇ (ਕਾਰਨੈ) ਵਾਸਤੇ ਅਕਾਲ ਪੁਰਖ ਵਾਹਿਗੁਰੂ ਜੀ ਦੇ ਗੁਣ ਕਥਨ ਕਰਦਾ ਹਾਂ।

www.sikhbookclub.com



# ਗਉੜੀ ਬੈਰਾਗਣਿ

## ੧ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ :**

ਭਗਤ ਰਵਿਦਾਸ ਜੀ ਦੇ ਪਾਸ ਕੁਝ ਵਿਦਵਾਨ ਪੰਡਿਤਾਂ ਨੇ ਆ ਕਰਕੇ ਪ੍ਰਸ਼ਨ ਕੀਤੇ ਕਿ ਹੇ ਰਵਿਦਾਸ ! ਤੂੰ ਪਿਛਲੇ ਜੁਗਾਂ ਵਾਲੇ ਕਰਮ ਕਿਉਂ ਨਹੀਂ ਕਰਦਾ? ਅਤੇ ਵੇਦਾਂ, ਪੁਰਾਣਾਂ ਦੇ ਆਖੇ ਕਿਉਂ ਨਹੀਂ ਲੱਗਦਾ? ਤਾਂ ਭਗਤ ਰਵਿਦਾਸ ਜੀ ਉਹਨਾਂ ਨੂੰ ਐਸਾ ਨਾ ਕਰਨ ਦਾ ਕਾਰਨ ਦੱਸਦੇ ਹੋਏ ਰਾਗ ਗਉੜੀ ਦੀ ਬੈਰਾਗਣਿ ਜਾਤੀ ਦੇ ਅੰਦਰ ਇਹ ਪਾਵਨ ਸ਼ਬਦ ਉਚਾਰਦੇ ਹਨ।

(੧) ਇਕ ਅਦ੍ਵੈਤ ਰੂਪ ਪ੍ਰਮੇਸਰ (ੴ) ਸਾਰਿਆਂ ਦਾ ਪ੍ਰਕਾਸ਼ਕ (ਸਤਿਗੁਰ ਪ੍ਰਸਾਦਿ) ਸਤਿਗੁਰਾਂ ਦੀ ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

### ਸਤਜੁਗਿ ਸਤੁ, ਤੇਤਾ ਜਗੀ; ਦੁਆਪਰਿ ਪੂਜਾਚਾਰ ॥ *(ਜੱਗੀਂ ਬੋਲੋ)*

ਹੇ ਭਾਈ ! ਸਤਜੁਗ ਵਿਚ ਲੋਕਾਂ ਦੀ ਉਮਰ ਲੱਖ-ਲੱਖ ਵਰ੍ਹੇ ਦੀ ਹੁੰਦੀ ਸੀ ਤੇ ਲੋਕ ਪ੍ਰਮੇਸਰ ਦਾ ਸਿਮਰਨ ਕਰਨ ਦੇ ਨਾਲ-ਨਾਲ (ਸਤੁ) ਸੱਤਵਾਦੀ ਵੀ ਸਨ। ਯਥਾ :

**ਸਤਜੁਗਿ ਸਚੁ ਕਹੈ ਸਭੁ ਕੋਈ ॥ ਘਰਿ ਘਰਿ ਭਗਤਿ ਗੁਰਮੁਖਿ ਹੋਈ ॥** *(ਅੰਗ : ੮੮੦)*

**ਵਾ:** ਸਤਜੁਗ ਵਿੱਚ ਲੋਕ ਸਤ, ਸੰਜਮ ਆਦਿਕ ਰੱਖ ਕੇ ਯੋਗ ਦੇ ਸਾਧਨ ਕਰਦੇ ਸਨ (ਤੇਤਾ ਜਗੀ) ਤ੍ਰੇਤੇ ਵਿਚ ਲੋਕਾਂ ਦੀ ਉਮਰ ਦਸ ਹਜਾਰ ਵਰ੍ਹਾ ਹੁੰਦੀ ਸੀ ਅਤੇ ਲੋਕ ਜੱਗ ਆਦਿਕ ਕਰਦੇ ਸਨ। (ਦੁਆਪਰਿ) ਦੁਆਪਰ ਵਿਚ ਲੋਕਾਂ ਦੀ ਉਮਰ ਇਕ ਹਜਾਰ ਵਰ੍ਹਾ ਉਮਰ ਹੁੰਦੀ ਸੀ। ਤੇ ਉਸ ਵੇਲੇ ਲੋਕਾਂ ਵਿੱਚ ਠਾਕੁਰਾਂ ਦੀ (ਪੂਜ+ਅਚਾਰ) (ਪੂਜ) ਪੂਜਾ ਦਾ (ਅਚਾਰ) ਕਰਤੱਬ ਚੱਲਦਾ ਸੀ ਭਾਵ ਉਸ ਵੇਲੇ ਲੋਕ ਠਾਕੁਰਾਂ ਦੀ ਪੂਜਾ ਕਰਿਆ ਕਰਦੇ ਸਨ।

ਜਦੋਂ ਭਗਵਾਨ ਕ੍ਰਿਸ਼ਨ ਗੋਵਰਧਨ ਪਰਬਤ ਦੀ ਪੂਜਾ ਕਰਵਾਉਣ ਅਤੇ ਇੰਦ੍ਰ ਦੀ ਪੂਜਾ ਹਟਾਉਣ ਵਾਸਤੇ ਗਵਾਲਿਆਂ ਨੂੰ ਨਾਲ ਲੈ ਕੇ ਗਏ ਸਨ। ਉਸ ਵੇਲੇ ਕ੍ਰਿਸ਼ਨ ਜੀ ਨੇ ਗੋਵਰਧਨ ਪਰਬਤ ਵਿੱਚ ਖੋੜ ਬਣਾ ਕੇ, ਉਸ ਵਿੱਚ ਇੰਦਰ ਦੀ ਪੂਜਾ ਵਾਲੀ ਸਾਰੀ ਸਮੱਗਰੀ ਪਾ ਕੇ ਆਖਿਆ, ਦੇਖੋ ! ਭਗਵਾਨ ਜੀ ਪਰਬਤ ਦੇ ਰੂਪ ਵਿੱਚ ਵਰਤ ਰਹੇ ਹਨ। ਇਹ ਦੇਖ ਕੇ ਇੰਦ੍ਰ ਨੇ ਗੁੱਸੇ ਵਿੱਚ ਆ ਕੇ ਬੱਦਲ ਵਰ੍ਹਾਉਣੇ ਸ਼ੁਰੂ ਕਰ ਦਿੱਤੇ। ਕ੍ਰਿਸ਼ਨ ਜੀ ਨੇ ਗੋਵਰਧਨ ਨੂੰ ਆਪਣੀ ਛੋਟੀ ਉਂਗਲੀ 'ਤੇ ਚੁੱਕ ਕੇ ਸਾਰੇ ਬੱਦਲ ਗੋਕਲ ਤੋਂ ਪਾਸੇ ਜਮਨਾ ਵਿਚ ਹੀ ਵਰ੍ਹਾ ਦਿੱਤੇ ਸੀ। ਇਉਂ ਕ੍ਰਿਸ਼ਨ ਜੀ ਨੇ ਲੋਕਾਂ ਨੂੰ ਇੰਦ੍ਰ ਦੀ ਪੂਜਾ ਕਰਨ ਤੋਂ ਰੋਕ ਲਿਆ ਸੀ, ਪਰ ਬਾਅਦ ਵਿੱਚ ਲੋਕ ਠਾਕੁਰਾਂ ਦੀ ਪੂਜਾ ਕਰਨ ਲੱਗ ਪਏ।

ਇਸੇ ਤਰ੍ਹਾਂ ਇਕ ਹੋਰ ਵਿਚਾਰ ਆਉਂਦੀ ਹੈ ਕਿ ਜਿਸ ਵਕਤ ਦੁਆਪਰ ਜੁੱਗ ਦੇ ਅੰਤ ਵਿੱਚ ਪੰਡਿਤਾਂ ਨੇ ਨਾਰਦ ਨੂੰ ਪੁੱਛਿਆ ਸੀ ਕਿ ਹੇ ਮੁਨੀ ਜੀ ! ਸਾਨੂੰ ਦਸੋ ਕਿ ਅਸੀਂ ਦੇਵਤਿਆਂ ਦੀ ਪੂਜਾ ਕਿਸ ਪ੍ਰਕਾਰ ਕਰੀਏ, ਤਾਂ ਨਾਰਦ ਮੁਨੀ ਨੇ ਕਿਹਾ ਸੀ ਕਿ ਆਪਣੇ ਦੇਵਤੇ ਦਾ ਚਿੱਤਰ ਆਪਣੇ ਹਿਰਦੇ ਵਿੱਚ ਚੇਤੇ ਕਰਿਆ ਕਰੋ। ਜੇ ਚਿੱਤਰ ਵੀ ਚੇਤੇ ਨਾ ਹੋਵੇ, ਤਾਂ ਉਸ ਦੀ ਮੂਰਤੀ ਬਣਾ ਕੇ ਉਸ ਨੂੰ ਚਿੱਤ ਵਿੱਚ ਚੇਤੇ ਕਰਕੇ, ਉਸਦੀ ਉਪਾਸ਼ਨਾ ਕਰਿਆ ਕਰੋ। ਪੰਡਿਤ ਕਹਿਣ ਲੱਗੇ "ਮੁਨੀ ਜੀ ! ਜੇ ਮੂਰਤੀ ਵੀ ਚੇਤੇ ਨਾ ਹੋਵੇ?" ਤਾਂ ਨਾਰਦ ਕਹਿਣ ਲੱਗਾ "ਆਪਣੇ ਦੇਵਤੇ ਦਾ ਵਾਹਨ ਬਣਾ ਲਿਆ ਕਰੋ ਤੇ ਉਸਦਾ ਮਨ ਦੇ ਵਿੱਚ ਚਿੰਤਨ ਕਰਿਆ ਕਰੋ। ਪਰ ਉਹਨਾਂ

www.sikhbookclub.com



ਨੇ ਕੀ ਕੀਤਾ ਕਿ ਆਪੋ ਆਪਣੇ ਦੇਵਤਿਆਂ ਦੀਆਂ ਮੂਰਤੀਆਂ ਵੀ ਬਣਾ ਲਈਆਂ ਤੇ ਉਹਨਾਂ ਦੇ ਵਾਹਨ ਵੀ ਬਣਾ ਲਏ ਅਤੇ ਫਿਰ ਉਹਨਾਂ ਮੂਰਤਾਂ ਦਾ ਪੂਜਨ ਕਰਨ ਲੱਗ ਪਏ। ਇਸ ਪ੍ਰਕਾਰ ਜੋ ਨਾਰਦ ਨੇ ਕਿਹਾ ਸੀ ਕਿ ਤੁਸੀਂ ਧਿਆਨ ਵਾਸਤੇ ਮੂਰਤਾਂ ਬਣਾ ਲਵੋ, ਉਹ ਗੱਲ ਤਾਂ ਭੁਲਾ ਦਿੱਤੀ ਅਤੇ ਇਹ ਚੇਤੇ ਰੱਖ ਲਿਆ ਕਿ ਨਾਰਦ ਮੁਨੀ ਜੀ ਨੇ ਸਾਨੂੰ ਮੂਰਤਾਂ ਬਣਾ ਕੇ ਪੂਜਾ ਕਰਨ ਦਾ ਉਪਦੇਸ਼ ਦਿੱਤਾ ਸੀ। ਯਥਾ :

**ਨਾਰਦਿ ਕਹਿਆ ਸਿ ਪੂਜ ਕਰਾਂਹੀ ॥** *(ਅੰਗ : ੫੫੬)*

ਇਸ ਪ੍ਰਕਾਰ ਦੁਆਪਰ ਵਿੱਚ ਪੂਜਾ ਦਾ ਕਰਤੱਬ ਚਲਿਆ ਸੀ।

**ਅਲੰਕਾਰ ਅਜਵਾਇਣ ਦਾ :**

ਜੋ ਸਤਿਜੁਗ ਵਿਚ ਸੱਤਵਾਦੀ ਹੋ ਕੇ ਜੋਗ ਕਰਨ, ਤ੍ਰੇਤੇ ਵਿਚ ਜੱਗ ਕਰਨ ਅਤੇ ਦੁਆਪਰ ਵਿਚ ਪੂਜਾ ਦੇ ਕਰਤੱਬ ਆਦਿਕ ਕਰਨ ਬਾਰੇ ਕਿਹਾ ਗਿਆ ਹੈ। ਇਸ ਦੀ ਬਾਬਤ ਕਿਸੇ ਨੇ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਪਾਸੋਂ ਪੁੱਛਿਆ ਸੀ ਕਿ ਹੇ ਮਹਾਰਾਜ ! ਇਸ ਦਾ ਕੀ ਕਾਰਨ ਹੈ? ਤਾਂ ਸਤਿਗੁਰੂ ਸਾਹਿਬ ਜੀ ਨੇ ਦੱਸਿਆ ਕਿ ਜਿਸ ਪ੍ਰਕਾਰ ਕੋਈ ਬਹੁਤਾ ਅਮੀਰ ਆਦਮੀ ਸੀ। ਉਸਦੇ ਪੇਟ ਵਿਚ ਸੂਲ, ਦਰਦ ਹੋਣ ਲੱਗੀ ਤਾਂ ਉਹ ਹਕੀਮ ਦੇ ਪਾਸ ਗਿਆ ਤੇ ਦੱਸਿਆ ਕਿ ਮੇਰੇ ਪੇਟ ਵਿਚ ਦਰਦ ਹੋ ਰਹੀ ਹੈ। ਤਾਂ ਹਕੀਮ ਨੇ ਸੋਚਿਆ ਕਿ ਇਸਦਾ ਰੋਗ ਤਾਂ ਅਜਵਾਇਣ ਦੇ ਨਾਲ ਹੀ ਠੀਕ ਹੋ ਜਾਣਾ ਹੈ। ਪਰ ਉਸਨੇ ਆਪਣੇ ਕੋਲੋਂ ਚੂਰਨ ਦੀ ਪੁੜੀ ਦਿੱਤੀ ਅਤੇ ਕਿਹਾ ਕਿ ਇਸ ਪੁੜੀ ਨੂੰ ਅਜਵਾਇਣ ਦੇ ਨਾਲ ਖਾ ਕੇ ਉਪਰੋਂ ਗਰਮ ਪਾਣੀ ਪੀ ਲਵੀ ਤਾਂ ਤੇਰਾ ਪੇਟ ਦਰਦ ਹਟ ਜਾਵੇਗਾ। ਉਸੇ ਨੇ ਇਸੇ ਪ੍ਰਕਾਰ ਹੀ ਕੀਤਾ ਅਤੇ ਉਸਦਾ ਸੂਲ ਹਟ ਗਿਆ। ਉਸੇ ਹਕੀਮ ਕੋਲ ਇਕ ਸ਼ਾਹੂਕਾਰ ਆਇਆ ਤੇ ਕਿਹਾ ਕਿ ਮੇਰੇ ਪੇਟ ਵਿਚ ਦਰਦ ਹੋ ਰਹੀ ਹੈ। ਤਾਂ ਹਕੀਮ ਨੇ ਉਸਨੂੰ ਅਜਵਾਇਣ ਪੀਸ ਕੇ ਦਿੱਤੀ। ਫਿਰ ਉਸ ਹਕੀਮ ਦੇ ਕੋਲ ਇਕ ਕਿਸਾਨ ਆਇਆ ਤੇ ਉਸ ਨੇ ਵੀ ਕਿਹਾ ਕਿ ਮੇਰੇ ਪੇਟ ਵਿਚ ਦਰਦ ਹੋ ਰਹੀ ਹੈ। ਵੈਦ ਨੇ ਕਿਸਾਨ ਕੋਲੋਂ ਪੈਸੇ ਲੈ ਕੇ ਉਸਨੂੰ ਸਾਬਤ ਅਜਵਾਇਣ ਦੇ ਦਿਤੀ। ਬਾਅਦ ਵਿਚ ਉਸ ਹਕੀਮ ਕੋਲ ਇਕ ਬਹੁਤ ਗਰੀਬ ਆਦਮੀ ਆਇਆ ਤੇ ਕਹਿਣ ਲੱਗਾ ਕਿ ਹਕੀਮ ਜੀ ਮੇਰੇ ਪੇਟ ਵਿਚ ਦਰਦ ਹੋ ਰਹੀ ਹੈ। ਹਕੀਮ ਕਹਿਣ ਲੱਗਾ ਕਿ ਅਜਵਾਇਣ ਲੈ ਕੇ ਖਾ ਲੈ। ਤਾਂ ਗਰੀਬ ਕਹਿੰਦਾ ਕਿ ਮੇਰੇ ਕੋਲ ਅਜਵਾਇਣ ਖਰੀਦਣ ਜੋਗੇ ਪੈਸੇ ਨਹੀਂ ਹਨ। ਫਿਰ ਹਕੀਮ ਨੇ ਗਰੀਬ ਜਾਣ ਕਰਕੇ ਆਪਣੇ ਕੋਲੋਂ ਪੈਸੇ ਦੇ ਕੇ ਕਿਹਾ ਕਿ ਇੰਨ੍ਹਾਂ ਪੈਸਿਆਂ ਦੀ ਅਜਵਾਇਣ ਲੈ ਕੇ ਖਾਹ। ਤਾਂ ਤੇਰੇ ਪੇਟ ਦਾ ਦਰਦ ਹਟ ਜਾਏਗਾ। ਇਸੇ ਪ੍ਰਕਾਰ ਸਤਜੁਗ ਵਿਚ ਲੋਕਾਂ ਦੀ ਉਮਰ ਇਕ ਲੱਖ ਵਰ੍ਹਾ ਹੁੰਦੀ ਸੀ ਤੇ ਲੋਕ ਸਤਵਾਦੀ ਹੁੰਦੇ ਸਨ। ਇਸ ਕਰਕੇ ਜੀਵਾਂ ਨੂੰ ਜੋਗ ਰੂਪ ਚੂਰਨ ਦੀ ਪੁੜੀ ਦੇਣਾ ਕੀਤੀ। ਤ੍ਰੇਤੇ ਵਿਚ ਦਸ ਹਜਾਰ ਵਰ੍ਹਾ ਉਮਰ ਹੋਣ ਕਰਕੇ ਅਤੇ ਧੰਨ ਪੈਸਾ ਆਦਿਕ ਹੋਣ ਕਰਕੇ ਮਹਾਰਾਜ ਨੇ ਜੀਵਾਂ ਨੂੰ ਜੱਗ ਕਰਨ ਰੂਪ ਪੀਸੀ ਹੋਈ ਅਜਵਾਇਣ ਦੇਣਾ ਕੀਤੀ ਤੇ ਕਿਹਾ ਕਿ ਜੱਗ ਕਰਨ ਦੇ ਨਾਲ ਹੀ ਮੁਕਤੀ ਪ੍ਰਾਪਤ ਹੋਵੇਗੀ। ਇਸੇ ਪ੍ਰਕਾਰ ਦੁਆਪਰ ਵਿਚ ਇੱਕ ਹਜਾਰ ਵਰ੍ਹਾ ਉਮਰ ਹੋਣ ਕਰਕੇ ਤੇ ਬੁੱਧੀ ਪਵਿੱਤਰ ਹੋਣ ਕਰਕੇ ਜੀਵਾਂ ਨੂੰ ਪੂਜਾ ਕਰਨ ਰੂਪ ਅਜਵਾਇਣ ਦੇ ਕੇ ਕਿਹਾ ਕਿ ਇਸ ਨਾਲ ਤੁਹਾਡੀ ਮੁਕਤੀ ਹੋਵੇਗੀ ਅਤੇ ਕਲਜੁਗ ਵਿਚ ਲੋਕਾਂ ਦੀ ਉਮਰ ਥੋੜ੍ਹੀ, ਬੁੱਧੀ ਮਲੀਨ ਅਤੇ ਸ਼ੁੱਭ ਕਰਮਾਂ ਤੋਂ ਹੀਣੇ ਅਤੇ ਧਨ ਵੱਲੋਂ ਵੀ ਗਰੀਬ ਹੋਣ ਕਰਕੇ ਉਸ ਵਾਹਿਗੁਰੂ ਰੂਪ ਹਕੀਮ ਨੇ ਆਪਣੇ ਕੋਲੋਂ ਨਾਮ ਰੂਪ ਧਨ ਦੇ ਕੇ ਕਿਹਾ ਕਿ ਭਗਤੀ ਰੂਪ ਅਜਵਾਇਣ ਖਰੀਦਣਾ ਕਰੋ, ਤਾਂ ਤੁਹਾਡਾ ਅਵਿੱਦਿਆ ਅਤੇ ਜਨਮ-ਮਰਨ ਦੇ ਦੁੱਖਾਂ ਰੂਪ ਸੂਲ ਨਾਸ਼ ਹੋਵੇਗਾ ਤੇ ਤੁਹਾਡੀ ਮੁਕਤੀ ਹੋ ਜਾਵੇਗੀ।

## ਤੀਨੌ ਜੁਗ, ਤੀਨੌ ਦਿੜੇ; ਕਲਿ ਕੇਵਲ ਨਾਮ ਅਧਾਰ ॥੧॥

(ਤੀਨੌ ਜੁਗ) ਤਿੰਨਾਂ ਜੁਗਾਂ ਵਿਚ ਲੋਕ (ਤੀਨੌ) ਤਿੰਨਾਂ ਕਰਮਾਂ ਵਿੱਚ ਹੀ (ਦਿੜੇ) ਦ੍ਰਿੜ ਹੋ ਗਏ ਸਨ। ਭਾਵ ਸਤਿਜੁਗ ਵਿਚ ਜੋਗ, ਤ੍ਰੇਤੇ ਵਿਚ ਜੱਗ ਅਤੇ ਦੁਆਪਰ ਵਿਚ ਪੂਜਾ ਦੇ ਅਚਾਰ ਆਦਿਕ ਕਰਦੇ ਸਨ।

www.sikhbookclub.com


**ਵਾ:** ਪ੍ਰਮੇਸ਼ਰ ਨੇ ਤਿੰਨੇ ਜੁਗ ਤਿੰਨਾਂ ਸਾਧਨਾਂ ਦੇ ਵਿੱਚ (ਜੁਗ) ਜੋੜ ਦਿੱਤੇ ਕਿ ਸਤਜੁਗ ਵਿੱਚ ਜੋਗ, ਤ੍ਰੇਤੇ ਵਿੱਚ ਜੱਗ ਅਤੇ ਦੁਆਪਰ ਵਿੱਚ ਪੂਜਾ ਕਰਿਆ ਕਰੋ। ਪਰ ਕਲਜੁਗ ਵਿੱਚ (ਕੇਵਲ) ਕੈਵਲਯ ਮੁਕਤੀ ਦੀ ਪ੍ਰਾਪਤੀ ਵਾਸਤੇ ਤਾਂ ਕੇਵਲ ਇਕ ਨਾਮ ਦਾ ਹੀ (ਅਧਾਰ) ਆਸਰਾ ਹੈ ਭਾਵ ਪ੍ਰਮੇਸ਼ਰ ਦੇ ਨਾਮ ਜਪਨ ਕਰਕੇ ਹੀ ਕਲਿਆਨ ਹੋਣੀ ਹੈ।

## ਪਾਰੁ ਕੈਸੇ ਪਾਇਬੋ; ਰੇ ॥

ਹੇ ਭਾਈ! ਤੁਸੀਂ ਤਿੰਨਾਂ ਜੁਗਾਂ ਦੇ ਕਰਮਾਂ ਵਿਚ ਫਸੇ ਹੋਏ ਨਾਮ ਦੀ ਓਟ ਤਾਂ ਲੈਂਦੇ ਨਹੀਂ ਹੋ। ਫਿਰ ਤੁਸੀਂ (ਕੈਸੇ) ਕਿਸ ਪ੍ਰਕਾਰ ਆਪਣੇ ਆਪ ਨੂੰ ਇਸ ਸੰਸਾਰ ਤੋਂ ਪਾਰ (ਪਾਇਬੋ) ਪਾਉਗੇ? ਭਾਵ ਸੰਸਾਰ ਤੋਂ ਕਿਵੇਂ ਤਰੋਗੇ?

## ਮੋਸਉ; ਕੋਊ ਨ ਕਹੈ ਸਮਝਾਇ ॥

ਤੁਹਾਡੇ ਵਿਦਵਾਨਾ ਵਿੱਚੋਂ (ਕੋਊ) ਕੋਈ (ਮੋ) ਮੇਰੇ (ਸਉ) ਪ੍ਰਤੀ ਇਹ (ਸਮਝਾਇ) ਸਮਝਾ ਕੇ ਕਿਉਂ ਨਹੀਂ (ਕਹੈ) ਕਹਿੰਦਾ ਭਾਵ ਦੱਸਦਾ ਕਿ ਤੁਸੀਂ ਸੰਸਾਰ ਤੋਂ ਪਾਰ ਕਿਵੇਂ ਹੋਵੋਗੇ? **ਵਾ:** ਜਦੋਂ ਇਸ ਕਲਜੁਗ ਦੇ ਸਮੇਂ ਵਿੱਚ ਨਾਮ ਜਪਣ ਦੀ ਰੁੱਤ ਹੈ।

**"ਅਬ ਕਲੂ ਆਇਓ ਰੇ ॥ ਇਕੁ ਨਾਮੁ ਬੋਵਹੁ ਬੋਵਹੁ ॥**
**ਅਨ ਰੂਤਿ ਨਾਹੀ ਨਾਹੀ ॥ ਮਤੁ ਭਰਮਿ ਭੂਲਹੁ ਭੂਲਹੁ ॥"** *(ਅੰਗ : ੧੧੮੫)*

ਤਾਂ ਫਿਰ ਨਾਮ ਨੂੰ ਛੱਡ ਕੇ ਤੁਸੀਂ ਪਿਛਲੇ ਜੁਗਾਂ ਦੇ ਕਰਮਾਂ ਨੂੰ ਕਰਨ ਵਿੱਚ ਕਿਉਂ ਲੱਗੇ ਹੋਏ ਹੋ? ਇਹ ਮੇਰੇ ਪ੍ਰਤਿ ਕੋਈ ਕਹਿ ਕੇ ਕਿਉਂ ਨਹੀਂ ਸਮਝਾਉਂਦਾ?

## ਜਾ ਤੇ; ਆਵਾ ਗਵਨੁ ਬਿਲਾਇ ॥੧॥ ਰਹਾਉ ॥

ਜਿਸ ਪ੍ਰਮੇਸਰ ਦੇ ਨਾਮ (ਤੇ) ਕਰਕੇ ਜਨਮ ਧਾਰ ਕੇ (ਆਵਾ) ਆਉਣਾ ਅਤੇ ਮਰ ਕੇ (ਗਵਨੁ) ਜਾਣਾ (ਬਿਲਾਇ) ਨਾਸ਼ ਹੋ ਜਾਵੇ। ਤੁਸੀਂ ਉਸ ਨਾਮ ਨੂੰ ਕਿਉਂ ਨਹੀਂ ਜਪਦੇ?
ਇਹ ਸੁਣ ਕੇ ਪੰਡਿਤ ਕਹਿਣ ਲੱਗੇ ਕਿ ਜਿਵੇਂ ਵੇਦ, ਪੁਰਾਣ ਆਦਿਕ ਧਰਮ ਗ੍ਰੰਥ ਕਹਿੰਦੇ ਹਨ, ਤਿਵੇਂ ਹੀ ਕਰਤੱਬ ਕਰਨਾ ਚਾਹੀਦਾ ਹੈ, ਤਾਂ ਭਗਤ ਰਵਿਦਾਸ ਜੀ ਉੱਤਰ ਦਿੰਦੇ ਹਨ।

## ਬਹੁ ਬਿਧਿ ਧਰਮ ਨਿਰੂਪੀਐ; ਕਰਤਾ ਦੀਸੈ ਸਭ ਲੋਇ ॥

ਹੇ ਭਾਈ! ਤੁਹਾਡੇ ਧਰਮ ਸ਼ਾਸਤਰ ਤਾਂ (ਬਹੁ) ਬਹੁਤ (ਬਿਧਿ) ਤਰੀਕਿਆਂ ਦੇ ਧਰਮ (ਨਿਰੂਪੀਐ) ਨਿਰੂਪਣ ਭਾਵ ਕਥਨ ਕਰਦੇ ਹਨ ਕਿ ਵੈਸ਼ ਨੇ ਖੇਤੀ ਕਰਨੀ ਹੈ, ਸ਼ੂਦਰ ਨੇ ਪਰਾਈ ਸੇਵਾ ਕਰਨੀ ਹੈ, ਖੱਤਰੀ ਨੇ ਜੰਗ ਕਰਨਾ ਹੈ ਅਤੇ ਬ੍ਰਾਹਮਣ ਨੇ ਵੇਦ ਆਦਿਕ ਪੜ੍ਹਨੇ ਪੜ੍ਹਾਉਣੇ ਹਨ।

**ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਤ ਬ੍ਰਾਹਮਣਹ ॥** *(ਅੰਗ ੧੩੫੩)*

**ਵਾ:** ਖਟ ਦਰਸ਼ਨਾਂ ਵਿਚ ਜੋਗੀਆਂ ਆਦਿਕਾਂ ਨੇ ਧਰਮ ਦੇ ਬਹੁਤ ਸਾਰੇ ਤਰੀਕੇ ਨਿਰੂਪਣ ਕੀਤੇ ਹਨ ਅਤੇ (ਸਭ) ਸਾਰੇ (ਲੋਇ) ਲੋਕ ਉਹਨਾਂ ਤਰੀਕਿਆਂ ਅਨੁਸਾਰ ਧਰਮ ਆਦਿਕ ਕਰਦੇ ਹੋਏ (ਦੀਸੈ) ਦਿਸ ਰਹੇ ਹਨ। **ਵਾ:** ਜਿੰਨ੍ਹਾਂ ਵੇਦ ਸ਼ਾਸਤਰਾਂ ਵਿੱਚ ਇਕ ਪਾਸੇ ਪਸ਼ੂ ਨੂੰ ਜੱਗ ਵਿੱਚ ਪਾ ਕੇ ਮਾਰਨਾ ਧਰਮ ਦੱਸਿਆ ਹੈ ਅਤੇ ਦੂਸਰੇ ਪਾਸੇ ਉਸੇ ਕਰਮ ਨੂੰ ਭਾਵ ਜੀਵ ਹੱਤਿਆ ਕਰਨ ਨੂੰ ਪਾਪ ਦੱਸਿਆ ਹੈ। ਸਾਰੇ ਲੋਕ ਉਹਨਾਂ ਵੇਦਾਂ ਨੂੰ

ਪੜ੍ਹ ਕੇ ਜੀਵ ਹੱਤਿਆ ਆਦਿਕ ਪਾਪ ਕਰਦੇ ਹੋਏ ਹੀ ਦਿਸਦੇ ਹਨ।

## ਕਵਨ ਕਰਮ ਤੇ ਛੂਟੀਐ; ਜਿਹ ਸਾਧੇ ਸਭ ਸਿਧਿ ਹੋਇ ॥੨॥

ਮੈਂ ਤੁਹਾਡੇ ਪਾਸੋਂ ਇਹ ਪੁੱਛਦਾ ਹਾਂ ਕਿ ਉਹ (ਕਵਨ) ਕਿਹੜਾ ਕਰਮ ਹੈ। ਜਿਸ ਦੇ ਸਾਧਨੇ ਕਰਕੇ ਸੰਸਾਰ (ਤੇ) ਤੋਂ (ਛੂਟੀਐ) ਛੁਟਕਾਰਾ ਪਾ ਲਈਦਾ ਹੈ ਅਤੇ (ਜਿਹ) ਜਿਸ ਇਕ ਕਰਮ ਦੇ (ਸਾਧੇ) ਸਾਧਨੇ ਕਰਕੇ ਭਾਵ ਉਸ ਕਰਮ ਨੂੰ ਪੂਰਾ ਕਰਨੇ ਕਰਕੇ (ਸਭ) ਸਾਰੇ ਕਰਮ ਸਿੱਧ ਭਾਵ ਪੂਰੇ ਹੋ ਜਾਣ, ਕੋਈ ਐਸਾ ਕਰਮ ਹੈ ਤਾਂ ਦਸੋ।

**ਅਥਵਾ :** ਉਹ (ਕਵਨ) ਕਿਹੜੇ ਨਿਤ, ਨਮਿਤ, ਪ੍ਰਾਸਚਿਤ, ਕਾਮੁਕ, ਨਿਖਿੱਧ ਆਦਿਕ ਕਰਮ ਹਨ। ਜਿੰਨ੍ਹਾਂ ਦੇ ਸਾਧਨੇ ਕਰਕੇ ਛੁਟਕਾਰਾ ਪਾਈਦਾ ਹੈ। **ਵਾ:** ਜਿੰਨ੍ਹਾਂ ਸਾਧਨੇ ਕਰਕੇ ਸਾਰੀਆਂ (ਸਿਧਿ) ਰਿਧੀਆਂ-ਸਿਧੀਆਂ, ਮੁਕਤੀਆਂ ਹੀ ਪ੍ਰਾਪਤ (ਹੋਇ) ਹੋ ਜਾਣ।

ਫਿਰ ਵਿਦਵਾਨ ਪੰਡਿਤ ਕਹਿਣ ਲੱਗੇ ਕਿ ਮਹਾਰਾਜ! ਵੇਦਾਂ, ਪੁਰਾਣਾ ਨੂੰ ਪੁੱਛ ਕੇ ਦੇਖੋ ਤਾਂ ਅਗੋਂ ਭਗਤ ਰਵਿਦਾਸ ਜੀ ਕਹਿੰਦੇ ਹਨ।

## ਕਰਮ ਅਕਰਮ ਬੀਚਾਰੀਐ; ਸੰਕਾ ਸੁਨਿ ਬੇਦ ਪੁਰਾਨ ॥

ਹੇ ਭਾਈ! ਜੇ (ਬੇਦ) ਵੇਦਾਂ, (ਪੁਰਾਨ) ਪੁਰਾਣਾ ਨੂੰ ਪੁੱਛ ਕੇ ਦੇਖੀਏ ਤਾਂ ਉਹਨਾਂ ਵਿੱਚ ਕੇਵਲ (ਕਰਮ) ਕਰਨਯੋਗ ਅਤੇ (ਅਕਰਮ) ਨਾ ਕਰਨਯੋਗ ਕਰਤੱਬਾਂ ਦੀ (ਬੀਚਾਰੀਐ) ਵਿਚਾਰ ਹੀ ਲਿਖੀ ਹੋਈ ਹੈ ਕਿ ਇਹ ਕ੍ਰਿਆਮਾਨ ਕਰਮ ਹਨ, ਇਹ ਸੰਚਿਤ ਕਰਮ ਹਨ, ਇਹ ਪ੍ਰਾਲਬਧ ਕਰਮ ਹਨ, **ਵਾ:** ਇਹ ਜਗ ਆਦਿਕ ਕਾਮੁਕ ਕਰਮ ਹਨ, ਇਸਨਾਨ ਤੇ ਸੰਧਿਆਂ ਆਦਿਕ ਨਿੱਤ ਕਰਮ ਹਨ, ਵਿਆਹ ਧੇਹ ਆਦਿਕ ਨਮਿੱਤ ਕਰਮ ਹਨ ਅਤੇ ਗਊ ਹੱਤਿਆ ਆਦਿਕ ਨਖਿੱਧ ਕਰਮ ਹਨ। ਇਸ ਕਰਕੇ ਵੇਦਾਂ ਤੇ ਪੁਰਾਣਾਂ ਨੂੰ ਸੁਨਣ ਦੇ ਨਾਲ ਹਮੇਸ਼ਾਂ ਸ਼ੰਕਾ ਹੀ ਬਣਿਆ ਰਹਿੰਦਾ ਹੈ। ਕਦੇ ਵੀ ਨ੍ਰਿਸੰਕ ਨਹੀਂ ਹੋਇਆ ਜਾਂਦਾ।

**ਅਥਵਾ :** ਜੇਕਰ (ਕਰਮ ਅਕਰਮ) ਚੰਗੇ-ਮੰਦੇ ਕਰਮਾਂ ਦੀ ਵਿਚਾਰ ਕਰਨ ਵਾਸਤੇ ਵੇਦਾਂ, ਪੁਰਾਣਾਂ ਨੂੰ ਵਿਚਾਰੀਏ ਤਾਂ ਵੇਦਾਂ, ਪੁਰਾਣਾਂ ਨੂੰ ਸੁਣ ਕੇ ਹੋਰ ਵਧੇਰੇ ਸ਼ੰਕੇ ਪੈਦਾ ਹੋ ਜਾਂਦੇ ਹਨ, ਕਿਉਂਕਿ ਇਹਨਾਂ ਵਿੱਚ ਐਸੀਆਂ ਗੱਲਾਂ ਲਿਖੀਆਂ ਹਨ ਕਿ ਜਗ ਕਰਨ ਵਾਲਾ ਆਦਮੀ ਆਪਣੇ ਹੱਥ ਵਿੱਚ ਹਰਨ ਦਾ ਸਿੰਗ ਰੱਖੇ, ਜਦੋਂ ਸਰੀਰ ਵਿੱਚ ਖੁਰਕ ਹੋਵੇ ਤਾਂ ਹਰਨ ਦੇ ਸਿੰਗ ਨਾਲ ਖੁਰਕੇ, ਜੇ ਨਹੁੰ ਨਾਲ ਖੁਰਕਣੇ ਕਰਕੇ ਲਹੂ ਨਿਕਲਣ ਲੱਗ ਪਵੇ, ਤਾਂ ਜਗ ਭ੍ਰਿਸ਼ਟ ਹੋ ਜਾਂਦਾ ਹੈ ਆਦਿ।

## ਸੰਸਾ ਸਦ ਹਿਰਦੈ ਬਸੈ; ਕਉਨੁ ਹਿਰੈ ਅਭਿਮਾਨੁ ॥੩॥

ਪਹਿਲਾਂ ਤਾਂ ਹਿਰਦੇ ਵਿੱਚ ਹਰ ਵਕਤ ਇਹੀ ਸੰਸਾ (ਬਸੈ) ਵਸਿਆ ਰਹਿੰਦਾ ਹੈ ਕਿ ਮੇਰਾ ਜਗ ਇਸ ਲਈ ਸੰਪੂਰਨ ਨਹੀਂ ਹੋ ਸਕਿਆ, ਕਿਉਂਕਿ ਮੇਰੇ ਕੋਲੋਂ ਕੋਈ ਵਿਧੀ ਭੰਗ ਹੋ ਗਈ ਹੋਣੀ ਹੈ ਜਾਂ ਮੇਰੇ ਕੋਲੋਂ ਵਿਧੀ ਵਿੱਚ ਕੋਈ ਫਰਕ ਪੈ ਗਿਆ ਹੋਣਾ ਹੈ ਆਦਿ। ਪਰ ਜਦੋਂ ਕੋਈ ਕਰਮ ਵਿਧੀ ਪੂਰਵਕ ਸੰਪੂਰਨ ਹੋ ਜਾਂਦਾ ਹੈ ਤਾਂ ਹੰਕਾਰ ਹੋ ਜਾਂਦਾ ਹੈ ਕਿ ਇਹ ਕਰਮ ਮੈਂ ਕੀਤਾ ਹੈ। ਇਉਂ ਇਸ ਪੈਦਾ ਹੋਏ (ਅਭਿਮਾਨੁ) ਹੰਕਾਰ ਨੂੰ (ਕਉਨੁ) ਕੌਣ (ਹਿਰੈ) ਮੇਟ ਸਕਦਾ ਹੈ? ਭਾਵ ਕੋਈ ਵੀ ਨਹੀਂ ਮੇਟ ਸਕਦਾ।

**ਨੋਟ :** ਯਜੁਰਵੇਦ ਵਿਚ ਗਊ ਮੇਧ ਆਦਿਕ ਜੱਗ ਲਿਖੇ ਹੋਏ ਹਨ ਕਿ ਜਿਉਂਦੀ ਗਾਂ ਦੇ ਪੇਟ ਵਿਚ ਛੁਰੀ ਮਾਰ ਕੇ, ਉਸਦਾ ਮਿਹਦਾ ਹੋਮ ਵਿੱਚ ਪਾ ਕੇ ਜਿਉਂਦੀ ਗਊ ਦਾ ਹਵਨ ਕਰੇ, ਤਾਂ ਉਹ ਗਾਂ ਸਵਰਗ ਵਿਚ ਵਸੇਗੀ। ਇਸ ਪ੍ਰਕਾਰ ਦੇ ਭੈੜੇ ਕਰਤੱਬ ਲਿਖੇ ਹਨ। ਇਹ ਤਾਂ ਬੋਧੀਆਂ ਤੇ ਜੈਨੀਆਂ ਦੀ ਲੜਾਈ ਹੋਣ ਕਰਕੇ ਇਹਨਾਂ ਨੇ ਗੀਤ ਹਟਾਈ

www.sikhbookclub.com


ਸੀ, ਨਹੀਂ ਤਾਂ ਇਹ ਗੋਰੀ ਗਾਂ ਦੀ ਖੱਲ ਲਾਹ ਕੇ ਅਖਾੜਿਆਂ ਵਿਚ ਵਿਛਾਇਆ ਕਰਦੇ ਸਨ।

ਨੋਟ : ਇਸ ਸ਼ਬਦ ਦੇ ਸਿਧਾਂਤ ਨੂੰ ਸਮਝਣ ਵਾਸਤੇ ਇਸ ਪੰਕਤੀ ਤੋਂ ਅੱਗੇ ਪਹਿਲਾਂ ਅੰਨਵੈ ਅਰਥ ਕਰਕੇ ਫਿਰ ਲੜੀਵਾਰ ਅਰਥ ਕਰਨੇ।

**ਅਨਿਕ ਜਤਨ ਨਿਗ੍ਰਹ ਕੀਏ; ਟਾਰੀ ਨ ਟਰੈ ਭ੍ਰਮ ਫਾਸ ॥**

ਅਸੀਂ (ਨਿਗ੍ਰਹ) ਘਰ ਤੋਂ ਰਹਿਤ ਹੋ ਕੇ ਜੰਗਲਾਂ ਵਿੱਚ ਜਾ ਕੇ ਬਾਨਪ੍ਰਸਥੀ ਬਣ ਕੇ ਰਹਿਣ ਰੂਪ ਵਾ: ਇੰਦ੍ਰੀਆਂ ਨੂੰ ਦਮਨ ਕਰਨ ਰੂਪ ਵਾ: ਹਠ ਕਰਨ ਰੂਪ (ਅਨਿਕ) ਅਨੇਕਾਂ ਯਤਨ (ਕੀਏ) ਕੀਤੇ ਹਨ। ਪਰ ਇਹ (ਭ੍ਰਮ) ਭਰਮ ਦੀ ਫਾਹੀ ਗਲ਼ ਵਿੱਚ ਪੈਣ ਤੋਂ (ਟਾਰੀ) ਟਾਲਦਿਆਂ ਭਾਵ ਰੋਕਦਿਆਂ ਹੋਇਆਂ ਵੀ (ਨ ਟਰੈ) ਟਲਦੀ ਨਹੀਂ ਹੈ ਭਾਵ ਗਲ ਵਿੱਚ ਪਈ ਹੀ ਰਹਿੰਦੀ ਹੈ।

**ਪ੍ਰੇਮ ਭਗਤਿ ਨਹੀ ਊਪਜੈ; ਤਾ ਤੇ ਰਵਿਦਾਸ ਉਦਾਸ ॥੮॥੧॥**

ਭਗਤ ਰਵਿਦਾਸ ਜੀ ਕਹਿੰਦੇ ਹਨ ਕਿ ਹੇ ਭਾਈ! ਇਹਨਾਂ ਕਰਮਾਂ ਦੇ ਕਰਨ ਕਰਕੇ ਹਿਰਦੇ ਵਿਚ ਪ੍ਰੇਮਾ ਭਗਤੀ ਪੈਦਾ ਨਹੀਂ ਹੁੰਦੀ। ਇਸ ਕਰਕੇ ਹੁਣ ਮੈਂ ਤਾਂ ਇਹਨਾਂ ਕਰਮਾਂ ਦੇ ਕਰਨ ਵੱਲੋਂ ਉਪਰਾਮ ਹਾਂ। ਭਾਵ ਮੈਂ ਇਹ ਕਰਮ ਨਹੀਂ ਕਰਨੇ ਚਾਹੁੰਦਾ।

ਪੰਡਤਾਂ ਨੇ ਪੁੱਛਿਆ ਰਵਿਦਾਸ ਜੀ! ਫਿਰ ਤੁਸੀਂ ਦੱਸੋ ਕੀ ਕਰਨਾ ਚਾਹੀਦਾ ਹੈ? ਤਾਂ ਭਗਤ ਜੀ ਆਪਣਾ ਮਤ ਦਸਦੇ ਹਨ।

## ਬਾਹਰੁ ਉਦਕਿ ਪਖਾਰੀਐ; ਘਟ ਭੀਤਰਿ ਬਿਬਿਧਿ ਬਿਕਾਰ ॥

ਹੇ ਪੰਡਤ ਜਨੋਂ ਜਿਸ ਪ੍ਰਕਾਰ ਇਕ ਸੋਨੇ ਦੇ ਘੜੇ ਨੂੰ (ਬਾਹਰੁ) ਬਾਹਰੋਂ (ਉਦਕਿ) ਪਾਣੀ ਨਾਲ (ਪਖਾਰੀਐ) ਧੋਈ ਜਾਈਏ, ਪਰ (ਘਟ) ਘੜੇ ਦੇ (ਭੀਤਰਿ) ਅੰਦਰ ਮੈਲ ਆਦਿਕ (ਬਿਬਿਧਿ) ਅਨੇਕ ਤਰ੍ਹਾਂ ਦੀਆਂ (ਬਿਕਾਰ) ਖਰਾਬੀਆਂ ਹੋਣ, ਤਾਂ ਉਸ ਘੜੇ ਨੂੰ ਧੋਣ ਦਾ ਕੋਈ ਫਾਇਦਾ ਨਹੀਂ ਹੁੰਦਾ। ਇਸੇ ਪ੍ਰਕਾਰ ਹੀ ਜੇਕਰ ਕੋਈ ਆਪਣੇ ਸਰੀਰ ਰੂਪ ਘੜੇ ਨੂੰ (ਬਾਹਰੁ) ਬਾਹਰੋਂ ਅਠਾਹਠ ਤੀਰਥਾਂ ਦੇ (ਉਦਕਿ) ਜਲ ਨਾਲ (ਪਖਾਰੀਐ) ਧੋਈ ਜਾਈਏ ਪਰ ਅੰਦਰੋਂ (ਘਟ) ਅੰਤਹਕਰਣ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਈਰਖਾ, ਦ੍ਵੈਖ, ਵਿਤੰਡਾਵਾਦ ਤੇ ਜਲਪਾਵਾਦ ਝਗੜੇ ਆਦਿਕ (ਬਿਬਿਧਿ) ਅਨੇਕ ਤਰ੍ਹਾਂ ਦੇ (ਬਿਕਾਰ) ਵਿਕਾਰਾਂ ਨਾਲ ਭਰਿਆ ਹੋਵੇ, ਤਾਂ ਅਠਾਹਠ ਤੀਰਥਾਂ ਤੇ ਇਸ਼ਨਾਨ ਕਰਨ ਦਾ ਕੋਈ ਫਾਇਦਾ ਨਹੀਂ ਹੈ।

ਇਸ ਤਰ੍ਹਾਂ ਲੋਕਾਂ ਦੇ ਹਿਰਦੇ ਵਿਚ ਪ੍ਰਮੇਸਰ ਦੀ ਭਗਤੀ, ਸ਼ਰਧਾ ਨਹੀਂ ਹੈ ਤੇ ਉਹ ਸਿਰਫ ਬਾਹਰੋਂ ਸਰੀਰ ਕਰੇ ਹੀ ਕਰਮ ਕਰਦੇ ਰਹਿੰਦੇ ਹਨ। ਪਰ ਜਿੰਨ੍ਹਾਂ ਚਿਰ ਅੰਦਰੋਂ ਔਗੁਣ ਨਾ ਛੱਡੀਏ, ਉਤਨਾ ਚਿਰ ਬਾਹਰੀ ਕਰਮ ਕਰਨ ਦਾ ਕੋਈ ਫਲ ਪ੍ਰਾਪਤ ਨਹੀਂ ਹੁੰਦਾ।

## ਸੁਧ ਕਵਨ ਪਰ ਹੋਇਬੋ; ਸੁਚ ਕੁੰਚਰ ਬਿਧਿ ਬਿਉਹਾਰ ॥੪॥

ਜੇ ਤੁਸੀਂ ਸਾਨੂੰ ਕਹੋਗੇ ਕਿ ਆਉ ਤੀਰਥ ਯਾਤਰਾ ਤੇ ਚੱਲੀਏ ਤਾਂ ਤੁਹਾਨੂੰ ਪੁੱਛਦੇ ਹਾਂ ਕਿ ਤੀਰਥਾਂ ਤੇ ਜਾ ਕੇ (ਕਵਨ) ਕਿਹੜੇ ਸਾਧਨਾਂ (ਪਰ) ਦੇ ਕਰਨੇ ਕਰਕੇ ਵਿਸ਼ੇਸ ਕਰਕੇ ਸ਼ੁੱਧ (ਹੋਇਬੋ) ਹੋਈਦਾ ਹੈ। ਜੇ ਤੁਹਾਡੀ ਸੁੱਚ ਇਹੋ ਜਿਹੀ ਹੈ, ਜਿਵੇਂ (ਕੁੰਚਰ) ਹਾਥੀ ਦੇ ਤਾਈਂ ਭਾਵੇਂ ਗੰਗਾ ਜਲ ਨਾਲ ਵੀ ਇਸ਼ਨਾਨ ਕਰਵਾ ਦੇਈਏ। ਤਾਂ ਵੀ ਉਹ ਬਾਹਰ ਨਿਕਲ ਕੇ ਫਿਰ ਸੁੰਡ ਨਾਲ ਆਪਣੇ ਉੱਤੇ ਖੇਹ ਪਾਉਣ ਲੱਗ ਜਾਂਦਾ ਹੈ। ਇਸੇ ਤਰ੍ਹਾਂ ਜੇ ਕਰਕੇ ਕੋਈ ਤੀਰਥਾਂ 'ਤੇ ਇਸ਼ਨਾਨ ਕਰਕੇ ਆਪਣੇ ਆਪ ਨੂੰ ਸੁੱਚਾ ਮੰਨ ਲਵੇ, ਪਰ ਮਨ ਵਿਚੋਂ ਹੰਕਾਰ

www.sikhbookclub.com


ਆਦਿਕ ਵਿਕਾਰਾਂ ਦਾ ਤਿਆਗ ਨਾ ਕਰੇ, ਤਾਂ ਉਸ ਦਾ ਇਸ਼ਨਾਨ (ਕੁੰਚਰ) ਹਾਥੀ ਦੀ (ਸੁਚ) ਸੁੱਚਮਤਾ ਦੀ (ਬਿਧਿ) ਵਿਧੀ ਦਾ ਹੀ ਵਿਉਹਾਰ ਸਮਝਣਾ ਕਰੋ। ਯਥਾ :

**ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ ॥**
**ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ ॥** (ਅੰਗ : ੧੪੨੮)

**ਪ੍ਰਸ਼ਨ :** ਮਹਾਰਾਜ ! ਫਿਰ ਸ਼ੁੱਧ ਕਿਵੇਂ ਹੋਈਦਾ ਹੈ?

**ਪਰਮ ਪਰਸ ਗੁਰੁ ਭੇਟੀਐ; ਪੂਰਬ ਲਿਖਤ ਲਿਲਾਟ ॥**

**ਉੱਤਰ :** ਜਦੋਂ (ਪਰਮ) ਵੱਡੇ (ਪਰਸ) ਪਾਰਸ ਰੂਪ (ਗੁਰੁ) ਸਤਿਗੁਰੂ ਸਾਹਿਬ ਜੀ, (ਲਿਲਾਟ) ਮੱਥੇ ਉੱਤੇ (ਪੂਰਬ) ਪੂਰਬਲੇ ਨਿਸ਼ਕਾਮ ਕਰਮਾਂ ਦੀ ਲਿਖੀ ਹੋਈ ਲਿਖਤ ਅਨੁਸਾਰ (ਭੇਟੀਐ) ਮਿਲ ਪੈਂਦੇ ਹਨ, ਤਦੋਂ ਉਹਨਾਂ ਸਤਿਗੁਰਾਂ ਦੀ ਸੰਗਤ ਕਰਕੇ ਜੀਵ ਪਾਪਾਂ ਅਤੇ ਵਿਕਾਰਾਂ ਦੀ ਮੈਲ ਤੋਂ ਰਹਿਤ ਹੋ ਕੇ ਸ਼ੁੱਧ ਹੁੰਦਾ ਹੈ।

**ਭਗਤਿ ਜੁਗਤਿ ਮਤਿ ਸਤਿ ਕਰੀ;**

ਇਸ ਪ੍ਰਕਾਰ ਜਿੰਨ੍ਹਾਂ ਨੇ ਆਪਣੀ (ਮਤਿ) ਬੁੱਧੀ ਵਿੱਚ ਗੁਰੂ ਸਾਹਿਬ ਜੀ ਦੇ ਉਪਦੇਸ਼ ਦੁਆਰਾ (ਭਗਤਿ) ਭਗਤੀ ਦੀ ਜੁਗਤੀ ਨੂੰ (ਸਤਿ) ਨਿਸ਼ਚੇ (ਕਰੀ) ਕੀਤਾ ਹੈ ਅਤੇ

**ਸੋਈ ਬਸਿ ਰਸਿ ਮਨ ਮਿਲੇ; ਗੁਨ ਨਿਰਗੁਨ ਏਕ ਬਿਚਾਰ ॥੭॥**

ਜਿੰਨਾਂ ਦਾ ਮਨ ਮਹਾਰਾਜ ਸਾਹਿਬ ਜੀ ਦੇ ਸਿਮਰਨ ਵਿਚ (ਮਿਲੇ) ਮਿਲ ਗਿਆ ਹੋਵੇ ਅਤੇ ਜਿੰਨਾਂ ਦੇ ਮਨ ਅੰਦਰ ਵਾਹਿਗੁਰੂ ਦਾ (ਰਸਿ) ਪ੍ਰੇਮ (ਬਸਿ) ਵਸ ਗਿਆ ਹੋਵੇ, (ਸੋਈ) ਓਹੀ ਪੁਰਖ ਸਰੂਪ ਨੂੰ ਪ੍ਰਾਪਤ ਕਰਦੇ ਹਨ ਅਤੇ ਉਹਨਾਂ ਨੂੰ ਹੀ (ਗੁਨ) ਸਰਗੁਣ ਸਰੂਪ ਅਤੇ ਨਿਰਗੁਣ ਸਰੂਪ ਦੀ ਏਕਤਾ ਦੀ ਵਿਚਾਰ, **ਵਾ:** (ਗੁਨ) ਸਰਗੁਣ ਈਸ਼ਰ ਅਤੇ ਨਿਰਗੁਣ ਜੀਵ ਦੀ ਏਕਤਾ ਦੀ ਵਿਚਾਰ ਪ੍ਰਾਪਤ ਹੁੰਦੀ ਹੈ।

**ਉਨਮਨ, ਮਨ ਮਨ ਹੀ ਮਿਲੇ; ਛੁਟਕਤ ਬਜਰ ਕਪਾਟ ॥੬॥**

ਉਹਨਾਂ ਦੇ ਸੱਤਾਂ ਧਾਤਾਂ ਤੋਂ ਕਰੜੇ ਪੰਜ ਕੋਸ਼ਾਂ ਰੂਪ ਬੱਜਰ ਤਖ਼ਤੇ ਛੁੱਟ ਜਾਂਦੇ ਭਾਵ ਖੁੱਲ ਜਾਂਦੇ ਹਨ।ਫਿਰ ਉਹਨਾਂ ਦਾ ਮਨ (ਉਨਮਨ) ਉਲਟ ਕੇ (ਮਨ) ਸ਼੍ਰੋਮਣੀ ਪ੍ਰਮੇਸਰ ਵਿਚ ਜਾ (ਮਿਲੇ) ਮਿਲਦਾ ਹੈ।

**ਨੋਟ :** ਹੁਣ ਇਸ ਤੋਂ ਅੱਗੇ ਲੜੀਵਾਰ ਸ਼ਬਦ ਦੇ ਅਰਥ ਕਰਨੇ।

## ਰਵਿ ਪ੍ਰਗਾਸ, ਰਜਨੀ ਜਥਾ, ਗਤਿ; ਜਾਨਤ ਸਭ ਸੰਸਾਰ ॥

ਇਸ ਗੱਲ ਨੂੰ ਸਾਰਾ ਸੰਸਾਰ (ਜਾਨਤ) ਜਾਣਦਾ ਹੈ ਕਿ (ਜਥਾ) ਜਿਸ ਪ੍ਰਕਾਰ (ਰਵਿ) ਸੂਰਜ ਦੇ ਪ੍ਰਕਾਸ਼ ਹੋਣ ਕਰਕੇ (ਰਜਨੀ) ਰਾਤ (ਗਤਿ) ਨਾਸ਼ ਹੋ ਜਾਂਦੀ ਹੈ, ਇਸੇ ਪ੍ਰਕਾਰ ਹੀ ਪ੍ਰਮੇਸ਼ਰ ਦੇ ਅਪ੍ਰੋਖ ਗਿਆਨ ਰੂਪ ਸੂਰਜ ਦੇ ਚੜ੍ਹਨੇ ਕਰਕੇ ਅਵਿੱਦਿਆ ਰੂਪ ਰਾਤ ਨਾਸ਼ ਹੋ ਜਾਂਦੀ ਹੈ ਅਤੇ ਇਹ ਜਾਣ ਲਈਦਾ ਹੈ ਕਿ ਉਹ ਪ੍ਰਮੇਸ਼ਰ (ਸਭ) ਸਾਰੇ ਸੰਸਾਰ ਵਿਚ ਵਿਆਪਕ ਹੋ ਰਿਹਾ ਹੈ।

## ਪਾਰਸ ਮਾਨੋ ਤਾਬੋ ਛੁਏ; ਕਨਕ ਹੋਤ ਨਹੀ ਬਾਰ ॥੫॥

ਜਿਸ ਪ੍ਰਕਾਰ (ਤਾਬੋ) ਤਾਂਬੇ ਆਦਿਕ ਅੱਠ ਧਾਤਾਂ ਨੂੰ ਪਾਰਸ ਦੇ ਨਾਲ (ਛੁਏ) ਛੁਹਾਉਣ ਤੋਂ ਬਾਅਦ ਉਹਨਾਂ ਨੂੰ (ਕਨਕ) ਸੋਨਾ (ਹੋਤ) ਹੋਣ ਭਾਵ ਬਣਨ ਵਿੱਚ (ਬਾਰ) ਦੇਰੀ ਨਹੀਂ ਲੱਗਦੀ। ਇਸੇ ਪ੍ਰਕਾਰ ਹੀ ਇਹੋ ਗੱਲ (ਮਾਨੋ) ਮੰਨ ਲੈਣਾ ਕਰੋ ਕਿ ਜਦੋਂ (ਤਾਬੋ) ਤਾਂਬੇ ਰੂਪ ਜਗਿਆਸੂ ਦਾ ਚਿੱਤ ਪਾਰਸ ਰੂਪ ਸਤਿਗੁਰਾਂ ਦੇ ਨਾਲ (ਛੁਏ) ਛੁਹ ਜਾਂਦਾ ਹੈ ਤਾਂ ਫਿਰ ਉਸ ਨੂੰ (ਕਨਕ) ਸ਼ੁੱਧ ਬ੍ਰਹਮ ਸਰੂਪ ਹੁੰਦਿਆਂ (ਬਾਰ) ਦੇਰੀ ਨਹੀਂ (ਹੋਤ) ਹੁੰਦੀ।

www.sikhbookclub.com


**ਪ੍ਰਸ਼ਨ :** ਇਸ ਜੀਵ ਨੂੰ ਸ਼ੁੱਧ ਸਰੂਪ ਕਿਵੇਂ ਪ੍ਰਾਪਤ ਹੁੰਦਾ ਹੈ?

**ਪਰਮ ਪਰਸ ਗੁਰੁ ਭੇਟੀਐ; ਪੂਰਬ ਲਿਖਤ ਲਿਲਾਟ ॥**

**ਉੱਤਰ :** ਜਦੋਂ (ਪਰਮ) ਵੱਡੇ (ਪਰਸ) ਪਾਰਸ ਰੂਪ (ਗੁਰੁ) ਸਤਿਗੁਰੂ ਸਾਹਿਬ ਜੀ, (ਲਿਲਾਟ) ਮੱਥੇ ਉੱਤੇ (ਪੂਰਬ) ਪੂਰਬਲੇ ਨਿਸ਼ਕਾਮ ਕਰਮਾਂ ਦੀ ਲਿਖੀ ਹੋਈ ਲਿਖਤ ਅਨੁਸਾਰ (ਭੇਟੀਐ) ਮਿਲ ਪੈਂਦੇ ਹਨ, ਤਦੋਂ ਜੀਵ ਨੂੰ ਸ਼ੁੱਧ ਸਰੂਪ ਪ੍ਰਾਪਤ ਹੁੰਦਾ ਹੈ।

**ਉਨਮਨ, ਮਨ ਮਨ ਹੀ ਮਿਲੇ; ਛੁਟਕਤ ਬਜਰ ਕਪਾਟ ॥੬॥**

ਫਿਰ ਜਦੋਂ ਗੁਰਾਂ ਦੇ ਸ਼ਬਦ ਦੇ (ਮਨ) ਮੰਨਣ ਵਿੱਚ ਲੱਗਿਆ ਹੋਇਆ ਮਨ (ਉਨਮਨ) ਤੁਰੀਆ ਪਦ ਦੁਆਰਾ ਸੰਸਾਰ ਵੱਲੋਂ (ਉਨਮਨ) ਉਲਟ ਕਰਕੇ (ਮਨ) ਸ਼੍ਰੋਮਣੀ ਪ੍ਰਮੇਸ਼ਰ ਵਿੱਚ ਹੀ ਨਿਸ਼ਚੇ ਕਰਕੇ ਹੀ (ਮਿਲੇ) ਮਿਲ ਜਾਂਦਾ ਹੈ। ਤਦੋਂ ਅੱਠਾਂ ਧਾਤਾਂ ਵਰਗੇ (ਬਜਰ) ਕਰੜੇ ਪੰਜਾਂ ਕੋਸ਼ਾਂ ਰੂਪ (ਕਪਾਟ) ਤਖਤੇ **ਵਾ:** ਆਸਾ, ਅੰਦੇਸਾ ਦੇ ਮਜਬੂਤ ਤਖਤੇ (ਛੁਟਕਤ) ਛੁਟ ਜਾਂਦੇ ਭਾਵ ਖੁੱਲ ਜਾਂਦੇ ਹਨ।

**ਭਗਤਿ ਜੁਗਤਿ ਮਤਿ ਸਤਿ ਕਰੀ; ਭ੍ਰਮ ਬੰਧਨ ਕਾਟਿ ਬਿਕਾਰ ॥**

ਇਸ ਪ੍ਰਕਾਰ ਜਿੰਨ੍ਹਾਂ ਨੇ ਆਪਣੀ (ਮਤਿ) ਬੁੱਧੀ ਵਿੱਚ ਗੁਰੂ ਸਾਹਿਬ ਜੀ ਦੇ ਉਪਦੇਸ਼ ਦੁਆਰਾ (ਭਗਤਿ) ਭਗਤੀ ਦੀ ਜੁਗਤੀ ਨੂੰ (ਸਤਿ) ਨਿਸ਼ਚੇ (ਕਰੀ) ਕੀਤਾ ਹੈ। ਮਹਾਰਾਜ ਉਹਨਾਂ ਦੇ (ਭ੍ਰਮ) ਭਰਮ ਦੇ ਬੰਧਨ, ਅਤੇ ਕਾਮ, ਕ੍ਰੋਧ ਆਦਿਕ ਸਾਰੇ (ਬਿਕਾਰ) ਵਿਕਾਰ (ਕਾਟਿ) ਕੱਟ ਭਾਵ ਮੇਟ ਦਿੰਦੇ ਹਨ।

**ਸੋਈ ਬਸਿ ਰਸਿ ਮਨ ਮਿਲੇ; ਗੁਨ ਨਿਰਗੁਨ ਏਕ ਬਿਚਾਰ ॥੭॥**

ਜਦੋਂ (ਸੋਈ) ਉਹ ਪ੍ਰਮੇਸ਼ਰ ਗੁਰਮੰਤਰ ਰੂਪ ਹੋ ਕੇ ਸਿੱਖ ਦੇ ਹਿਰਦੇ ਵਿਚ (ਬਸਿ) ਵੱਸ ਜਾਂਦਾ ਹੈ, ਤਦੋਂ ਉਸਦੇ ਹਿਰਦੇ ਵਿਚ ਉਸ ਵਾਹਿਗੁਰੂ ਦਾ (ਰਸਿ) ਪ੍ਰੇਮ ਪੈਦਾ ਹੋ ਜਾਂਦਾ ਹੈ ਅਤੇ ਪ੍ਰੇਮ ਪੈਦਾ ਹੋਣ ਕਰਕੇ ਜੀਵ ਦਾ (ਮਨ) ਸ਼੍ਰੋਮਣੀ ਪ੍ਰਮੇਸ਼ਰ ਨਾਲ (ਮਿਲੇ) ਮਿਲ ਜਾਂਦਾ ਹੈ। ਫਿਰ ਇਹ ਵਿਚਾਰ ਪ੍ਰਾਪਤ ਹੁੰਦੀ ਹੈ ਕਿ ਉਹ (ਏਕ) ਇਕ ਅਕਾਲ ਪੁਰਖ ਵਾਹਿਗੁਰੂ ਆਪ ਹੀ (ਗੁਨ) ਸਰਗੁਣ ਸਰੂਪ ਹੈ ਅਤੇ ਆਪ ਹੀ ਨਿਰਗੁਣ ਸਰੂਪ ਹੈ।

**ਨਿਰਗੁਣੁ ਸਰਗੁਣੁ ਆਪੇ ਸੋਈ ॥** *(ਅੰਗ : ੧੨੮)*

**ਅਨਿਕ ਜਤਨ ਨਿਗ੍ਰਹ ਕੀਏ; ਟਾਰੀ ਨ ਟਰੈ ਭ੍ਰਮ ਫਾਸ ॥**

ਇਸ ਪ੍ਰਕਾਰ ਅਸੀਂ (ਨਿਗ੍ਰਹ) ਘਰ ਤੋਂ ਰਹਿਤ ਹੋ ਕੇ ਜੰਗਲਾਂ ਵਿੱਚ ਜਾ ਕੇ ਰਹਿਣ ਰੂਪ **ਵਾ:** ਇੰਦ੍ਰੀਆਂ ਨੂੰ ਦਮਨ ਕਰਨ ਰੂਪ **ਵਾ:** ਹਠ ਕਰਨ ਰੂਪ (ਅਨਿਕ) ਅਨੇਕਾਂ ਯਤਨ (ਕੀਏ) ਕੀਤੇ ਹਨ। ਪਰ ਇਹ (ਭ੍ਰਮ) ਭਰਮ ਦੀ ਫਾਹੀ ਗਲ਼ ਵਿੱਚ ਪੈਣ ਤੋਂ (ਟਾਰੀ) ਟਾਲਦਿਆਂ ਭਾਵ ਰੋਕਦਿਆਂ ਹੋਇਆਂ ਵੀ (ਨ ਟਰੈ) ਟਲਦੀ ਨਹੀਂ ਹੈ ਭਾਵ ਗਲ ਵਿੱਚ ਪੈ ਹੀ ਜਾਂਦੀ ਹੈ।

**ਪ੍ਰੇਮ ਭਗਤਿ ਨਹੀ ਊਪਜੈ; ਤਾ ਤੇ ਰਵਿਦਾਸ ਉਦਾਸ ॥੮॥੧॥**

ਭਗਤ ਰਵਿਦਾਸ ਜੀ ਕਹਿੰਦੇ ਹਨ ਕਿ ਜਿਹੜੇ ਨਿਤ, ਨਮਿਤ ਆਦਿਕ ਕਰਮਾਂ ਦੇ ਕਰਨੇ ਕਰਕੇ ਵਾਹਿਗੁਰੂ

www.sikhbookclub.com



ਦੀ ਪ੍ਰੇਮਾ ਭਗਤੀ (ਉਪਜੈ) ਪੈਦਾ ਨਹੀਂ ਹੋ ਸਕਦੀ। ਅਸੀਂ (ਤਾ) ਉਹਨਾਂ ਕਰਮਾਂ (ਤੇ) ਤੋਂ (ਉਦਾਸ) ਉਪਰਾਮ ਹਾਂ ਭਾਵ ਅਸੀਂ ਐਸੇ ਕਰਮ ਕਰਨ ਵਿੱਚ ਚਿੱਤ ਨਹੀਂ ਲਾਉਂਦੇ।

ਇਸ ਤਰ੍ਹਾਂ ਭਗਤ ਜੀ ਨੇ ਉਹਨਾਂ ਪੰਡਿਤਾਂ ਨੂੰ ਕਰਮਾਂ ਬਾਬਤ ਇਹ ਉਪਦੇਸ਼ ਕੀਤਾ ਹੈ ਕਿ ਜੋ ਕਰਮ ਅਕਾਲ ਪੁਰਖ ਵਾਹਿਗੁਰੂ ਜੀ ਦੀ ਪ੍ਰੇਮਾ ਭਗਤੀ ਪੈਦਾ ਕਰਨ ਵਿੱਚ ਸਕਸ਼ਮ (ਸਮਰੱਥ) ਨਹੀਂ ਹਨ, ਉਹਨਾਂ ਕਰਮਾਂ ਨੂੰ ਕਰਨ ਵੱਲੋਂ ਮਨ ਨੂੰ ਉਪਰਾਮ ਹੀ ਕਰ ਲੈਣਾ ਚਾਹੀਦਾ ਹੈ।

## ਰਾਗ ਗਉੜੀ ਸੰਪੂਰਨੰ

